ੴ ਸਤਿਗੁਰ ਪ੍ਰਸਾਦਿ॥
ਵਾਹਿਗੁਰੂ ਜੀ ਕਾ ਖ਼ਾਲਸਾ! ਵਾਹਿਗੁਰੂ ਜੀ ਕੀ ਫ਼ਤੇਹ॥
ਪਰਮਪੂਜਨੀਕ ਵਾਹਿਗੁਰੂ ਸਤਿਗੁਰੂ

# ਸ੍ਰੀ ਸੁਖਮਨੀ ਸਾਹਿਬ ਜੀ ਸਟੀਕ

ਸ੍ਰੀ ਦਮਦਮੀ ਟਕਸਾਲ।
ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥
ਭਨਿ ਮਥੁਰਾ. ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਯ ਹਰਿ॥



(ਤੱਤਕਰੇ ਲਈ ਫੋਟੋ 'ਤੇ ਕਲਿਕ ਕਰੋ ਜੀ)

ਧੰਨ ਹਨ ਧੰਨ ਹਨ ਪਰਮਪੂਜਨੀਕ ਸੱਚੇ ਸਤਿਗੁਰੂ ਵਾਹਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਧੰਨ ਹਨ!
ਹੁਣ ਉੱਬਲਦੀ ਦੇਗ਼'ਚ ਚੌਂਕੜਾ ਲਾ ਰਹੇ ਹਨ। ਹੁਣ ਮੱਚਦੇ ੨ ਰੇਤੇ 'ਤੇ ਬੈਠ ਰਹੇ ਹਨ, ਹੁਣ ਮੱਚਦਾ ੨
ਰੇਤਾ ਆਪਣੇ ਪਰਮਪਵਿੱਤ੍ਰ ਪਰਮਪੂਜਨੀਕ ਸ਼ੁਭ ਸੱਚੇ ਸੁੱਚੇ ਉੱਚੇ ਮਹਾਨ ਪਰਉਪਕਾਰੀ
ਸੀਸ'ਤੇ ਹੁਣ ਪੁਆ ਰਹੇ ਹਨ, ਹੁਣ ਮੱਚਦੀ ੨ ਲੋਹ'ਤੇ ਖੜ੍ਹ ਰਹੇ ਹਨ।

*ਲੇਖਕ ਪ੍ਰਕਾਸ਼ਕ:-*
ਬ੍ਰਹਮਵਿੱਦਿਆ ਦੇ ਦਾਤੇ,ਪੰਥਰਤਨ,
ਬ੍ਰਹਮਗਿਆਨੀਕੈ;ਗਰੀਬੀ ਸਮਾਹਾ॥ ਬ੍ਰਹਮਗਿਆਨੀ; ਪਰਉਪਕਾਰ ਉਮਾਹਾ॥
ਪੂਰਨ ਪਰਉਪਕਾਰੀ ਪੂਰਨ ਬ੍ਰਹਮਗਿਆਨੀ ਸੱਚਖੰਡ ਵਾਸੀ ਪਰਮਪੂਜਨੀਕ
ਸ੍ਰੀ ਮਾਨ ਸੰਤ ਬਾਬਾ ਗੁਰਬਚਨ ਸਿੰਘ ਸਾਹਿਬ ਖ਼ਾਲਸਾ,
ਸੰਤ ਕਰਤਾਰ ਸਿੰਘ ਸਾਹਿਬ ਖ਼ਾਲਸਾ ਜੀ ਦੇ ਸੱਚੇ ਪਰ ਉਪਕਾਰੀ ਚਰਨ-ਕਮਲਾਂ ਦੇ,
ਹਰਿ ਹਰਿ ਮੇਲਿ ਮੇਲਿ ਜਨ ਸਾਧੂ;ਹਮ ਸਾਧ ਜਨਾ ਕਾ ਕੀੜਾ॥
ਅਨੁਸਾਰ ਨਿੱਕੇ ਕੀੜੇ ਕ੍ਰਿਮ,ਸਭ ਦੀ ਚਰਨ-ਧੂੜ, ਦਾਸਨਦਾਸ ਚਰਨ ਸਿੰਘ ਉਰਫ਼ ਜਸਵੰਤ ਸਿੰਘ ਪਿੰਡ ਦਾਉਧਰ, (ਮੋਗਾ)
ਜਵਾਹਰਸਿੰਘ ਪਿੰਡ ਚਮਿੰਡੇ (ਲੁਧਿਆਣਾ)ਪੰਜਾਬ ਇੰਡੀਆ।

ਤੱਤਕਰਾ

# ਇਹ ਪਰਮਪਵਿੱਤ੍ਰ ਪੋਥੀਆਂ ਪ੍ਰਾਪਤ ਕਰਕੇ ਨਿਹਾਲ ਨਿਹਾਲ ਨਿਹਾਲ ਹੋਵੋ ਜੀ:

੧. ਪੋਥੀ ਜਨਮ ਸੰਸਕਾਰ, ਅੰਮ੍ਰਿਤ ਸੰਸਕਾਰ, ਬ੍ਰਹਮ ਵਿੱਦਿਆ, ਅਨੰਦ ਕਾਰਜ, ਅੰਤਮ ਸੰਸਕਾਰ।

੨. ਪੋਥੀ ਵਾਹਿਗੁਰੂ ਸਤਿਗੁਰੂ ਸ੍ਰੀ ਸੁਖਮਨੀ ਸਾਹਿਬ ਜੀ ਸਟੀਕ.ਸ੍ਰੀ ਦਮਦਮੀ ਟਕਸਾਲ।

੩. ਸਤਿਗੁਰੂ ਸਾਹਿਬ ਜੀ ਅਤੇ ਸੰਤਾਂ ਮਹਾਂਪੁਰਸ਼ਾਂ ਦੇ ਅਮੋਲਕ ਬੋਲੇ ਅਤੇ ਗੁਰਮਤਿ ਅਨੁਸਾਰ ਅਨੇਕ ਪ੍ਰਸਨਾਂ ਦੇ ਉੱਤ੍ਰ ਸਤਿਗੁਰੂ ਗ੍ਰੰਥ ਸਾਹਿਬ ਜੀ ਬਖ਼ਸ਼ ਰਹੇ ਹਨ। ਪੜ੍ਹਨ ਵਾਲੇ ਧਾਰਮਿਕ ਗ੍ਰੰਥਾਂ ਦੇ ਨਾਮ। ਦੇਹ ਅਰੋਗਤਾ, ਗੱਡੀ ਦੀ ਦੇਖ ਰੇਖ ਡਰਾਈਵਿੰਗ ਬਾਰੇ ਸ਼ੁਭ ਸਿੱਖਿਆ।

੪. ਦਸ ਸਤਿਗੁਰੂ ਸਾਹਿਬਾਨ ਜੀ ਦੀ ਪਰਮ ਪੂਜਨੀਕ ਸ਼ੁਭ ਸੱਚੀ ਬੰਸਾਵਲੀ।

੫. ਸਤਿਗੁਰੂ ਗ੍ਰੰਥ ਸਾਹਿਬ ਜੀ ਦਾ ਮਹਾਂ ਵਿਸਮਾਦ ਇਤਹਾਸ, ਅਖੰਡ ਪਾਠ, ਸਹਜ ਪਾਠ ਮਰਯਾਦਾ, ਗੁਰਬਾਣੀ ਜੀ ਸਤਿਕਾਰ ਪੂਜਨ ਮਹਾਂ ਵਿਸਮਾਦ ਸ਼ੁਭ ਸਿੱਖਿਆ, ੧੦੧ ਅਰਦਾਸ, ਗੁਰਪੁਰਬਾਂ ਦੀਆਂ ਅਰਦਾਸਾਂ।

੬. ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਸ਼ੁੱਧ ਉਚਾਰਣ, ਅਰਥ ਪਾਠ ਅਤੇ ਵਿਸ਼ਰਾਮ ਪੋਥੀ ਸ਼੍ਰੀ ਦਮਦਮੀ ਟਕਸਾਲ

੭. ਆਦਿ ਬਾਣੀ,ਸ੍ਰੀ ਦਸਮ ਬਾਣੀ, ਭਾਈ ਗੁਰਦਾਸ ਜੀ ਦੀਆਂ ਵਾਰਾਂ 'ਚੋਂ ਗ੍ਰੀਬੀ ਵਾਲੇ,ਸਬਦ ਪਦਾਂ ਦੇ ਮਹਾਂ ਵਿਸਮਾਦ ਅਰਥ।ਦੂਜਾ ਪ੍ਰਕਰਣ ਪੂਜਾ ਦਾ ਧਾਨ ਜ਼ਹਿਰ ਹੈ॥

੮. ਸਲੋਕ ਭਗਤ ਕਬੀਰ ਸਾਹਿਬ ਜੀ, ਭਗਤ ਫਰੀਦ ਸਾਹਿਬ ਜੀ ਦੇ ਮਹਾਂ ਵਿਸਮਾਦ ਅਰਥ।

੯. ਗੁਰਬਾਣੀ ਜੀ ਦੇ ਚਾਨਣ ਅੰਦਰ ਦੇਹ ਅਰੋਗਤਾ ਬਾਰੇ ਮਹਾਂ ਵਿਸਮਾਦ ਸਿੱਖਿਆ।

੧੦. ਗੁਰਮੁਖਿ ਗੁਰਮੁਖੀ ਬਾਲਉਪਦੇਸ਼! ਰਿਕਾਰਡ ਕੀਤਾ ਬਾਲਉਪਦੇਸ਼, ਸੁਣ! ਗੁਰਮੁਖੀ ਸਿਖਾਉ ਹੇ ਦਰਵੇਸ਼!

ਗੁਰੂ ਪਿਆਰੀ ਸਾਧ ਸੰਗਤ ਜੀ ਨੂੰ ਇਹ ਜਾਣਕੇ ਬੇਅੰਤ ਖੁਸ਼ੀ ਹੋਵੇਗੀ ਕਿ ਗੁਰਬਾਣੀ ਉਚਾਰਣ ਸ਼ੁਧੀ ਲਈ ਇਹਨ੍ਹਾਂ ਪੋਥੀ ਸਾਹਿਬਾਨਾਂ ਦੀਆਂ ਰਿਕਾਰਡਿੰਗ ਵੀ ਦਾਸਨ ਦਾਸ ਤੋਂ ਗੁਰੂ ਸਾਹਿਬ ਜੀ ਨੇ ਕਰਵਾਈ ਹੈ। ਸੰਗਤ ਜੀ ਰਿਕਾਰਡਿੰਗ ਲਾਕੇ ਪੋਥੀ ਸਾਹਿਬ ਪ੍ਰਕਾਸ਼ ਕਰਕੇ ਮਗਰ ੨ ਬੋਲਣ ਜੀ।

ਤੱਤਕਰਾ

**ਪੋਥੀ ਸਾਹਿਬਾਨ, ਸ਼ੁੱਧ ਉਚਾਰਨ ਗੁਰੂ ਗ੍ਰੰਥ ਸਾਹਿਬ ਜੀ ਪਾਠ ਦੇ Audio Player ਪ੍ਰਾਪਤੀ ਲਈ:**

ਦਾਸਨ ਦਾਸਾਂ (ਇੰਡੀਆ) **+91-896-895-6093,** (ਕੈਨੇਡਾ) **306-580-7730**
ਭਾਈ ਰਜਿੰਦਰ ਸਿੰਘ ਜੀ ਕੈਨੇਡਾ, ਫੋਨ: **905-458-7776**
ਭਾਈ ਗੁਰਚਰਨ ਸਿੰਘ ਜੀ ਕੈਨੇਡਾ, ਫੋਨ: **905-910-0460**
ਭਾਈ ਅਮਰਇੰਦਰ ਸਿੰਘ ਜੀ ਕੈਨੇਡਾ, ਫੋਨ: **647-625-2596**
ਭਾਈ ਅੰਤਰਜੋਤ ਸਿੰਘ ਜੀ ਕੈਨੇਡਾ, ਫੋਨ: **306-262-7730**
ਭਾਈ ਗੁਰਸ਼ਰਨ ਸਿੰਘ ਜੀ ਕੈਨੇਡਾ, ਫੋਨ: **403-671-7283**

ਗੁਰੂ ਸੇਵਾ ਲਈ ਭੇਟਾ ਕਰਣ ਤੇ ਤੁਹਾਨੂੰ '**CANADIAN TAX RECEIPT**' ਦਿੱਤੀ ਜਾਵੇਗੀ।
ਭੇਟਾ ਲਈ ਉੱਤੇ ਕੈਨੇਡੀਅਨ ਫੋਨ ਨੰਬਰਾਂ ਤੇ ਸੰਪਰਕ ਕਰੋ ਜੀ ਜਾਂ
**www.Gursevak.com/content/donate** ਤੇ ਜਾ ਕੇ ਭੇਟਾ ਦਵੋ!

ਦਾਸਾਂ ਦੀ ਸੇਵਾ ਸੰਸਥਾ **DEAR FATHER BRAVE GURU GOD'S SLAVE SOCIETY** ਹੁਣ **CANADA REVENUE AGENCY** ਨਾਲ **#84017-9444-RR0001** ਹੇਠਾਂ **REGISTERED CHARITY** ਹੈ।



ਧੰਨ ਹਨ ਧੰਨ ਹਨ ਪਰਮਪੂਜਨੀਕ ਸੱਚੇ ਸਤਿਗੁਰੂ ਵਾਹਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਧੰਨ ਹਨ! ਹੁਣ ਉੱਬਲਦੀ ਦੇਗ਼ 'ਚ ਚੌਂਕੜਾ ਲਾ ਰਹੇ ਹਨ। ਹੁਣ ਮੱਚਦੇ ੨ ਰੇਤੇ 'ਤੇ ਬੈਠ ਰਹੇ ਹਨ, ਮੱਚਦਾ ੨ ਰੇਤਾ ਆਪਣੇ ਪਰਮਪਵਿੱਤ੍ਰ ਪਰਮਪੂਜਨੀਕ ਸ਼ੁਭ ਸੱਚੇ ਸੁੱਚੇ ਉੱਚੇ ਮਹਾਨ ਪਰਉਪਕਾਰੀ ਸੀਸ 'ਤੇ ਹੁਣ ਪੁਆ ਰਹੇ ਹਨ, ਹੁਣ ਮੱਚਦੀ ੨ ਲੋਹ 'ਤੇ ਖੜ੍ਹ ਰਹੇ ਹਨ।



ਧਰਮ ਹੇਤ; ਸਾਕਾ ਜਿਨਿ ਕੀਆ॥ ਸੀਸੁ ਦੀਆ; ਪਰੁ. ਸਿਰਰੁ ਨ ਦੀਆ॥

ਧੰਨ ਹਨ ਧੰਨ ਹਨ, ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਤੇਗ਼ ਬਹਾਦਰ ਸਾਹਿਬ ਜੀ ਧੰਨ ਹਨ। ਲੋਹੇ ਦੇ ਤੰਗ ਪਿੰਜਰੇ 'ਚ ਤਿੱਖੇ ਕਿੱਲਾਂ ਵਿਚਕਾਰ ਬੈਠੇ ਹੁਣ ਵਾਹਿਗੁਰੂ ਵਾਹਿਗੁਰੂ ਜਪ ਰਹੇ ਹਨ। ਹੁਣ ਸੀਸ ਕੁਰਬਾਨ ਕਰ ਰਹੇ ਹਨ। ਆਪ ਜੀ ਦਾ ਸ਼ਹੀਦ ਹੋਇਆ ਸੀਸ ਹੁਣ ਦਾਸਨ ਦਾਸੀ ਦੇ ਸਿਰ 'ਤੇ ਸਜ ਰਿਹਾ ਹੈ।

ਤੱਤਕਰਾ



ਧੰਨ ਧੰਨ ਵਾਹਿਗੁਰੂ ਸਤਿਗੁਰੂ ਸਾਹਿਬਾਨ ਜੀ



ਧੰਨ ਬਾਬਾ ਸਤੀਰਾਮ ਸਾਹਿਬ ਜੀ! ਚਾਂਦਨੀ ਚੌਂਕ ਦਿੱਲੀ ਵਿਖੇ, ਸੰਤ ਦੋਖੀ ਜ਼ਾਲਮ, ਆਪ ਜੀ ਨੂੰ ਹੁਣ, ਰੂੰ 'ਚ ਲਪੇਟ ਕੇ ਸਾੜ ਰਹੇ ਹਨ।

ਤੱਤਕਰਾ



ਪਰਮ ਸ਼ਹੀਦ ਧੰਨ ਬਾਬਾ ਜੀਵਨ ਸਿੰਘ ਸਾਹਿਬ ਜੀ ! ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਤੇਗਬਹਾਦਰ ਸਾਹਿਬ ਜੀ ਦੇ ਪਰਮਪਵਿੱਤ੍ਰ ਨਿਰੰਕਾਰੀ ਸੀਸ ਨੂੰ, ਆਪਣੇ ਸੀਸ 'ਤੇ ਸਜਾ ਕੇ, ਦਿੱਲੀਓਂ ਸ੍ਰੀ ਅਨੰਦਪੁਰ ਸਾਹਿਬ ਜੀ ਨੂੰ, ਹੁਣ ਲਿਜਾ ਰਹੇ ਹਨ, ਸ੍ਰੀ ਅਨੰਦਪੁਰ ਸਾਹਬਿ ਜੀ ਤਿਆਗਣ ਮਗਰੋਂ, ਸਰਸਾ ਨਦੀ ਨੇੜੇ, ਜ਼ਾਲਮਾਂ ਦਾ ਪੁਰਜਾ ੨ ਕੱਟ ਕੇ, ਆਪਣਾ ਅੰਗ ੨ ਕਟਵਾ ਕੇ, ਨਾਨਕ, ਸੇਵਕੁ ਸੋਈ ਆਖੀਐ; ਜੋ ਸਿਰੁ ਧਰੇ ਉਤਾਰਿ॥ ਅਨੁਸਾਰ ਹੁਣ ਸ਼ਹੀਦੀ ਪਾ ਰਹੇ ਹਨ।



ਲਾਹੌਰ ਵਿਖੇ ਬੱਚਿਆਂ ਨੂੰ ਨੇਜ਼ਿਆਂ 'ਤੇ ਟੰਗਵਾ ਕੇ, ਗਲਾਂ ਚ ਹਾਰ ਪੁਆ, ਪੂਰਨ ਪ੍ਰੀਤ ਪ੍ਰਤੀਤ ਨਾਲ ਭੁੱਖੀਆਂ, ਸਬਰ ਸ਼ੁਕਰ ਨਾਲ ਸਵਾ ੨ ਮਣ ਪੀਸ ਕੇ ਸਿਦਕ ਨਿਭਾ ਰਹੀਆਂ ਮਾਵਾਂ।

ਤੱਤਕਰਾ



ਪਰਮਪੂਜਨੀਕ ਗੁਰਮੁਖਿ ਸਨਮੁਖ ਧੰਨ ਬਾਬਾ ਦੀਪ ਸਿੰਘ ਸਾਹਿਬ ਜੀ! ਹੁਣ ਆਪਣਾ ਸੀਸ ਤਲੀ 'ਤੇ ਰੱਖ ਕੇ, ਮੱਚਦੇ ਧਰਮ ਯੁੱਧ ਚ, ਸ੍ਰੀ ਹਰਿਮੰਦਰ ਸਾਹਿਬ ਜੀ 'ਤੇ ਚੜ੍ਹ ਕੇ ਆਏ ਜ਼ਾਲਮਾਂ ਦੇ ਡੱਕਰੇ ੨ ਕਰ ਰਹੇ ਹਨ।



ਧੰਨ ਬਾਬਾ ਮਨੀ ਸਿੰਘ ਸਾਹਿਬ ਜੀ! ਪਰਮਪੂਜਨੀਕ ਸਤਿਗੁਰੂ ਸਾਹਿਬਾਨ ਜੀ ਦੇ ਪਿਆਰ ਸਤਿਕਾਰ ਸਿਮਰਨ ਚ ਲੀਣ ਹੁਣ ਬੈਠ ਰਹੇ ਹਨ, ਜ਼ਾਲਮ ਹੁਣ ਆਪ ਜੀ ਦਾ ਬੰਦ ੨ ਕੱਟ ਰਹੇ ਹਨ।

ਤੱਤਕਰਾ



ਧੰਨ ਸ਼ਹੀਦ ਬਾਬਾ ਸੁੱਖਾ ਸਿੰਘ ਬਾਬਾ ਮਹਿਤਾਬ ਸਿੰਘ ਸਾਹਿਬ ਜੀ! ਅਤਿ ਪਾਪੀ ਵਿਕਾਰੀ ਹੰਕਾਰੀ ਮੱਸੇਰੰਘੜ ਦਾ ਹੰਕਾਰੀ ਸਿਰ, ਹੁਣ ਵੱਢ ਰਹੇ ਹਨ। ਸਿਰ ਵੱਢ ਕੇ, ਬਰਛੇ 'ਤੇ ਟੰਗ ਕੇ, ਘੋੜਿਆਂ 'ਤੇ ਅਸਵਾਰ, ਬੁੱਢੇ ਜੌਹੜ ਨੂੰ ਜੈਕਾਰੇ ਗੱਜਾਉਂਦੇ ਲਿਜਾ ਰਹੇ ਹਨ।



ਧੰਨ ਬਾਬਾ ਜੋਰਾਵਰ ਸਿੰਘ ਸਾਹਿਬ ਜੀ, ਧੰਨ ਬਾਬਾ ਫ਼ਤੇਹ ਸਿੰਘ ਸਾਹਿਬ ਜੀ! ਜਿਉਂਦਿਆਂ ੨ ਨੂੰ ਹੀ, ਸਰਹਿੰਦ ਵਿਖੇ, ਜ਼ਾਲਮ ਜ਼ੁਲਮੀ ਕੰਧ ਦੀ ਨੀਂਹ ਚ, ਹੁਣ ਖੜ੍ਹੇ ਕਰਕੇ, ਉੱਪਰ ਕੰਧ ਚਿਣ ਰਹੇ ਹਨ। ਵੇਪਰਵਾਹੀ ਨਾਲ ਜੈਕਾਰੇ ਗੱਜਾਉਂਦਿਆਂ ਦੇ, ਸੀਸ ਉਤਾਰੇ ਜਾ ਰਹੇ ਹਨ।

ਤੱਤਕਰਾ



ਧੰਨ ਬਾਬਾ ਮਤੀਦਾਸ ਸਾਹਿਬ ਜੀ! ਚਾਂਦਨੀ ਚੌਂਕ ਦਿੱਲੀ ਵਿਖੇ, ਸੰਤ ਦੋਖੀ ਜ਼ਾਲਮ, ਆਪਜੀ ਨੂੰ ਹੁਣ ਤਿੱਖੇ ਆਰੇ ਨਾਲ ਚੀਰ ਰਹੇ ਹਨ। ਪਿਆਰੀ ਸਿੱਖੀ ਤੇ ਸੱਚੇ ਸਤਿਗੁਰਾਂ ਲਈ, ਆਪਣਾ ਤਨ ਹੁਣ ਚਿਰਵਾ ਰਹੇ ਹਨ।



ਧੰਨ ਬਾਬਾ ਦਿਆਲਾ ਸਾਹਿਬ ਜੀ! ਚਾਂਦਨੀ ਚੌਂਕ ਦਿੱਲੀ ਵਿਖੇ, ਸੰਤ ਦੋਖੀ ਜ਼ਾਲਮ, ਆਪ ਜੀ ਨੂੰ ਹੁਣ, ਦੇਗ 'ਚ ਉਬਾਲ ਰਹੇ ਹਨ।

ਤੱਤਕਰਾ



ਧੰਨ ਬਾਬਾ ਬਚਿੱਤ੍ਰ ਸਿੰਘ ਸਾਹਿਬ ਜੀ ! ਸਤਿਗੁਰੂ ਸਾਹਿਬ ਜੀ ਦੀ ਬਖ਼ਸ਼ੀਸ਼ ਨੂੰ ਪ੍ਰਾਪਤ ਹੋ ਕੇ, ਘੋੜੇ 'ਤੇ ਅਸਵਾਰ ਜਸਵਾਰੀਆਂ ਦੇ ਸ਼ਰਾਬੀ ਹਾਥੀ ਦੀਆਂ ਤਵੀਆਂ, ਸਤਿਗੁਰਾਂ ਦੀ ਬਖ਼ਸ਼ੀ ਨਾਗਣੀ ਨਾਲ, ਹੁਣ ਵਿੰਨ੍ਹ ਰਹੇ ਹਨ।



ਧੰਨ ਬਾਬਾ ਗਰਜਾ ਸਿੰਘ ਬੋਤਾ ਸਿੰਘ ਜੀ ! ਹੁਣ ਚੜ੍ਹ ਕੇ ਆਏ ਜ਼ਾਲਮਾਂ ਦੇ ਡੱਕਰੇ ਕਰ ਰਹੇ ਹਨ, ਜੈਕਾਰੇ ਗਜਾਉਂਦਿਆਂ ਸ਼ਹੀਦੀ ਪਾ ਰਹੇ ਹਨ। ਸੂਰਾ. ਸੋ ਪਹਿਚਾਨੀਐ; ਜੁ ਲਰੈ. ਦੀਨ ਕੇ ਹੇਤ॥ ਪੁਰਜਾ ਪੁਰਜਾ ਕਟਿ ਮਰੈ; ਕਬਹੂ ਨ ਛਾਡੈ ਖੇਤੁ॥

ਤੱਤਕਰਾ



ਤਖ਼ਤ ਸ੍ਰੀ ਦਮਦਮਾ ਸਾਹਿਬ ਜੀ ਵਿਖੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਭਾਈ ਮਨੀ ਸਿੰਘ ਸਾਹਿਬ ਜੀ ਤੋਂ ਵਾਹਿਗੁਰੂ ਸਤਿਗੁਰੂ ਗ੍ਰੰਥ ਸਾਹਿਬ ਜੀ ਲਿਖਵਾ ਰਹੇ ਹਨ।




ਪਰਮਪੂਜਨੀਕ ਸੰਤ ਬਾਬਾ ਗੁਰਬਚਨ ਸਿੰਘ ਸਾਹਿਬ ਖ਼ਾਲਸਾ ਜੀ, ਸੰਤ ਕਰਤਾਰ ਸਿੰਘ ਸਾਹਿਬ ਖ਼ਾਲਸਾ ਜੀ ਤੋਂ ਗੁਰਬਾਣੀ ਸੁਣ ਰਹੇ ਹਨ।

ਤੱਤਕਰਾ



ਬਾਲਾਨ ਬਾਲ॥ ਪਰਮਪੂਜਨੀਕ ਵਾਹਿਗੁਰੂ ਮੀਰੀ ਪੀਰੀ ਦੇ ਮਾਲਕ
ਸਤਿਗੁਰੂ ਹਰਗੋਬਿੰਦ ਸਾਹਿਬ ਮਹਾਰਾਜ ਜੀ।



ਪਰਮਪੂਜਨੀਕ ਵਾਹਿਗੁਰੂ ਮਹੱਲਾ ਪੰਜਵਾਂ ਜੀ, ਸ੍ਰੀ ਰਾਮਸਰ ਸਾਹਿਬ ਜੀ ਵਿਖੇ, ਭਾਈ ਗੁਰਦਾਸ ਸਾਹਿਬ ਜੀ ਤੋਂ
ਸਤਿਗੁਰੂ ਗ੍ਰੰਥ ਸਾਹਿਬ ਜੀ ਲਿਖਵਾ ਰਹੇ ਹਨ।

ਤੱਤਕਰਾ



ਪਰਮਪੂਜਨੀਕ ਬਾਬਾ ਘਨਈਆ ਸਾਹਿਬ ਜੀ, ਸੰਤ ਦੋਖੀ ਮਹਾਂ ਹਤਿਆਰਿਆਂ ਨੂੰ
ਪਾਣੀ ਪਿਲਾ ਰਹੇ ਹਨ ਅਤੇ ਮਲਮ ਪੱਟੀ ਕਰ ਰਹੇ ਹਨ।



ਪਰਮਪੂਜਨੀਕ ਵਾਹਿਗੁਰੂ ਮਹੱਲਾ ਤੀਜਾ ਜੀ, ਵਿਆਸ ਦਰਿਆ ਚੋਂ ਜਲ ਭਰ ਰਹੇ ਹਨ,
ਵਾਹਿਗੁਰੂ ਮਹੱਲੇ ਦੂਜੇ ਜੀ ਦੇ ਇਸ਼ਨਾਨ ਲਈ।

ਤੱਤਕਰਾ



ਪੋਹ ਦੀ ਠੰਢੀ ਠਾਰ ਰਾਤ ਚ, ਪਰਮਪੂਜਨੀਕ ਮਾਤਾ ਗੂਜਰੀ ਕੌਰ ਜੀ, ਛੋਟੇ ਸਾਹਿਬਜ਼ਾਦਿਆਂ ਸਮੇਤ ਪਹਾੜੀ ਰਸਤੇ, ਗੰਗੂ ਦੇ ਘਰੇ ਜਾ ਰਹੇ ਹਨ।



ਧੰਨ ਵਾਹਿਗੁਰੂ! ਪੰਜ ਪਿਆਰੇ ਜੀ, ਸਤਿਗੁਰੂ ਸਾਹਿਬ ਜੀ ਨੂੰ, ਹੁਣ ਆਪਣੇ ਨਿਰਮਲ ਪਰਮਪਵਿੱਤਰ ਸ਼ੁਭ ਸੱਚੇ ਸੁੱਚੇ ਉੱਚੇ ਮਹਾਨ ਬਲਵਾਨ ਸੀਸ, ਭੇਟਾ ਕਰ ਰਹੇ ਹਨ, ਉੱਚੇ ਰੁੱਤਬੇ ਪਾ ਰਹੇ ਹਨ, ਸੱਚੇ ਪਾਤਿਸ਼ਾਹ ਜੀ ਤੋਂ ਅੰਮ੍ਰਿਤ ਛਕ ਕੇ, ਸੱਚੇ ਪਾਤਿਸ਼ਾਹ ਜੀ ਨੂੰ ਅੰਮ੍ਰਿਤ ਛਕਾ ਰਹੇ ਹਨ।

ਤੱਤਕਰਾ



ਭਾਈ ਸੁਬੇਗ ਸਿੰਘ ਭਾਈ ਸ਼ਾਹਬਾਜ਼ ਸਿੰਘ ਜੀ ਸਤਿਗੁਰਾਂ ਦੇ ਪਿਆਰ ਸਤਿਕਾਰ ਚ ਹੁਣ ਚਰਖੜੀਆਂ 'ਤੇ ਚੜ੍ਹ ਰਹੇ ਹਨ।



ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥
ਭਨਿ ਮਥੁਰਾ. ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖੵ ਹਰਿ॥

ਤੱਤਕਰਾ



ਸ੍ਰੀ ਹਰਿਕ੍ਰਿਸਨ ਧਿਆਈਐ ਜਿਸੁ ਡਿੱਠੇ ਸਭ ਦੁਖ ਜਾਇ॥



ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥ ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥ ਵਾਹਿਗੁਰੂ ਮਹੱਲਾ ਦਸਵਾਂ ਜੀ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਜੀ ਵਿਖੇ ਸੀਸ ਮੰਗ ਰਹੇ ਹਨ



ਪਰਮਪੂਜਨੀਕ ਸਤਿਗੁਰੂ ਹਰਿਰਾਇ ਸਾਹਿਬ ਜੀ- ਅਰਜਨ ਹਰਿਗੋਵਿੰਦ ਨੂੰ ਸਿਮਰੌਂ ਸ੍ਰੀ ਹਰਿਰਾਇ॥



ਧਰਮ ਹੇਤ; ਸਾਕਾ ਜਿਨਿ ਕੀਆ॥ ਸੀਸੁ ਦੀਆ; ਪਰੁ. ਸਿਰਰੁ ਨ ਦੀਆ॥




ਜਿਹਿ ਬਿਖਿਆ ਸਗਲੀ ਤਜੀ ਲੀਓ ਭੇਖ ਬੈਰਾਗ॥ ਕਹੁ ਨਾਨਕ ਸੁਨੁ ਰੇ ਮਨਾ ਤਿਹ ਨਰ ਮਾਥੈ ਭਾਗੁ॥ ਪਰਮਪੂਜਨੀਕ ਬ੍ਰਹਮਗਿਆਨੀ ਸਗਲ ਕੀ ਰੀਨਾ॥ ਪੂਰਨ ਵੈਰਾਗੀ ਸ੍ਰੀ ਦਮਦਮੀ ਟਕਸਾਲ ਦੇ ਗਿਆਰਵੇਂ ਮੁਖੀ ਪੂਰਨ ਸੰਤ ਸੁੰਦਰ ਸਿੰਘ ਸਾਹਿਬ ਜੀ ਭਿੰਡਰਾਂਵਾਲੇ



ਪਰਮਪੂਜਨੀਕ ਪੂਰਨ ਸੰਤ ਬਾਬਾ ਅਤਰ ਸਿੰਘ ਸਾਹਿਬ ਜੀ



ਧੰਨ ਸ਼ਹੀਦ ਬਾਬਾ ਤਾਰੂ ਸਿੰਘ ਸਾਹਿਬ ਜੀ! ਸੱਚੇ ਸਤਿਗੁਰਾਂ ਦੇ ਸਤਿਕਾਰ ਪਿਆਰ ਹਿਤ ਸਿਮਰਣ ਚ, ਰੋਮ ੨ ਕਰਕੇ ਲੀਣ ਬੈਠੇ ਹਨ, ਜ਼ਾਲਮ ਹੁਣ ਆਪ ਜੀ ਦਾ ਖੋਪਰਾ ਉਤਾਰ ਰਹੇ ਹਨ। ਖੋਪਰੇ ਉਤਰਨ ਤੋਂ ਭੀ, 22 ਦਿਨ ਸਮਾਧੀ ਚ ਬੈਠੇ, ਗੁਰੂ ਗੁਰੂ ਸਿਮਰਦੇ ਰਹੇ



ਧੰਨ ਬਾਬਾ ਸ਼ਾਮ ਸਿੰਘ ਜੀ ਅਡਣਸ਼ਾਹੀ ਜੀ ਨੇ ੭੦ ਸਾਲ ਸ੍ਰੀ ਹਰਿਮੰਦਰਸਾਹਿਬ ਜੀ ਵਿਖੇ ਤੜਕੇ ਸਵਾ ਦੋ ਵਜੇ ਅੰਮ੍ਰਿਤ ਕੀਰਤਨ ਕੀਤਾ, ਇਕ ਦਿਨ ਵੀ ਨਾਗਾ ਨਹੀਂ ਪਾਇਆ



ਸ੍ਰੀ ਨਾਨਕ; ਅੰਗਦਿ ਕਰਿ ਮਾਨਾ॥ ਅਮਰਦਾਸ; ਅੰਗਦ ਪਹਿਚਾਨਾ॥
ਅਮਰਦਾਸ; ਰਾਮਦਾਸ ਕਹਾਯੋ॥ ਸਾਧਨਿ ਲਖਾ; ਮੂੜ ਨਹਿ ਪਾਯੋ॥



ਪਰਮਪੂਜਨੀਕ ਗੁਰੂ ਜੀ ਦੇ ਅਨੰਨਿ ਸੇਵਕ ਬਾਬਾ ਬੁੱਢਾ ਸਾਹਿਬ ਜੀ, ਮਾਤਾ ਗੰਗਾ ਜੀ ਨੂੰ ਵਰ ਬਖ਼ਸ਼ ਰਹੇ ਹਨ

ੴ ਸਤਿਗੁਰ ਪ੍ਰਸਾਦਿ॥
ਵਾਹਿਗੁਰੂ ਜੀ ਕਾ ਖ਼ਾਲਸਾ! ਵਾਹਿਗੁਰੂ ਜੀ ਕੀ ਫ਼ਤੇਹ॥

ਸਭ ਸਿਖਨ ਕੋ ਹੁਕਮ ਹੈ; ਗੁਰੂ ਮਾਨੀਓ ਗਰੰਥ॥੧॥) ਪੀਊ ਦਾਦੇ ਕਾ; ਖੋਲਿ ਡਿਠਾ ਖਜਾਨਾ॥ ਤਾ ਮੇਰੈ ਮਨਿ; ਭਇਆ ਨਿਧਾਨਾ॥੧॥ ਪਰਮ ਪੂਜਨੀਕ ਗੁਰੂ ਪੰਥ ਜੀ ਕੀ ਜੀਤ। (ੴ) ਸਾਹਿਬ ਜੀ ਦਾ ਸ਼ੁੱਧ ਉਚਾਰਨ, ਇੱਕਓਅੰਕਾਰ, ਸ਼ੁੱਧ ਪਕਾਉ ਪੜ੍ਹ ਕੇ ਬਾਰ ਬਾਰ) ਹਿੰਦੂ ਤੁਰਕ ਕੋਊ, ਰਾਫਜੀ ਇਮਾਮਸਾਫੀ; ਮਾਨਸ ਕੀ ਜਾਤ ਸਬੈ, ਏਕੈ ਪਹਚਾਨਬੋ॥) ਅਵਲਿ ਅਲਹ ਨੂਰੁ ਉਪਾਇਆ; ਕੁਦਰਤਿ ਕੇ ਸਭ ਬੰਦੇ॥ ਏਕ ਨੂਰ ਤੇ.ਸਭੁ ਜਗੁ ਉਪਜਿਆ; ਕਉਨ ਭਲੇ.ਕੋ ਮੰਦੇ॥) ਖ਼ਾਲਸਾ ਮੇਰੋ; [1]ਪਿੰਡ[2] ਪਰਾਨ॥ ਖ਼ਾਲਸਾ ਮੇਰੀ; ਜਾਨ ਕੀ ਜਾਨ॥ ([1]ਸ਼ਰੀਰ, [2]ਜਿੰਦ) ਕ੍ਰਿਪਾਵੰਤ ਖ਼ਾਲਸ ਸਗਲ; ਤਹ ਪ੍ਰਸਾਦਿ ਭਯੋ [1]ਗੌਰ॥ ਮੋਹਿ ਸੇ ਰੰਕ ਅਨਾਥ ਜਗ; ਭਟਕਤ ਫਿਰਤ ਕਰੋਰ॥ ([1]ਵੱਡੇ) ਮੋ ਗ੍ਰਹਿ ਮੈ.ਤਨ ਤੇ ਮਨ ਤੇ; ਸਿਰ ਲਉ ਧਨ ਹੈ; ਸਭਹੀ ਇਨਹੀ ਕੋ॥) ਇਨਹੀ ਕੀ ਕ੍ਰਿਪਾ ਕੇ, ਸਜੇ ਹਮ ਹੈ; ਨਹੀ ਮੋ ਸੇ ਗਰੀਬ ਕਰੋਰ ਪਰੇ॥) ਜਉ ਤਉ; ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ; ਗਲੀ ਮੇਰੀ ਆਉ॥ ਇਤੁ ਮਾਰਗਿ; ਪੈਰੁ ਧਰੀਜੈ॥ ਸਿਰੁ ਦੀਜੈ; ਕਾਣਿ ਨ ਕੀਜੈ॥) ਗਗਨ ਦਮਾਮਾ ਬਾਜਿਓ; ਪਰਿਓ ਨੀਸਾਨੈ ਘਾਉ॥ ਖੇਤੁ ਜੁ ਮਾਂਡਿਓ ਸੂਰਮਾ; ਅਬ ਜੂਝਨ ਕੋ ਦਾਉ॥੧॥ ਸੂਰਾ ਸੋ ਪਹਿਚਾਨੀਐ; ਜੁ ਲਰੈ ਦੀਨ ਕੇ ਹੇਤ॥ ਪੁਰਜਾ ਪੁਰਜਾ ਕਟਿ ਮਰੈ; ਕਬਹੂ ਨ ਛਾਡੈ ਖੇਤੁ॥

## ਲੇਖਕ ਪ੍ਰਕਾਸ਼ਕ-

ਦਮਦਮੀ ਟਕਸਾਲ ਦੇ ਬਾਰ੍ਹਵੇਂ, ਤੇਰਵੇਂਮੁਖੀ, ਬ੍ਰਹਮਵਿੱਦਿਆ ਦੇ ਦਾਤੇ, ਪੰਥਰਤਨ, ਬ੍ਰਹਮਗਿਆਨੀ ਕੈ; ਗਰੀਬੀ ਸਮਾਹਾ॥ ਬ੍ਰਹਮਗਿਆਨੀ; ਪਰਉਪਕਾਰ ਉਮਾਹਾ॥ ਪੂਰਨ ਪਰਉਪਕਾਰੀ ਪੂਰਨ ਬ੍ਰਹਮ-ਗਿਆਨੀ ਸੱਚਖੰਡਵਾਸੀ ਪਰਮਪੂਜਨੀਕ ਸ੍ਰੀ ਮਾਨ ਸੰਤ ਬਾਬਾ ਗੁਰਬਚਨ ਸਿੰਘ ਸਾਹਿਬ ਖ਼ਾਲਸਾ, ਸੰਤ ਕਰਤਾਰ ਸਿੰਘ ਸਾਹਿਬ ਖ਼ਾਲਸਾ ਜੀ ਦੇ ਸੱਚੇ ਪਰਉਪਕਾਰੀ ਚਰਨ-ਕਮਲਾਂ ਦੇ, ਹਰਿ ਹਰਿ ਮੇਲਿ ਮੇਲਿ ਜਨ ਸਾਧੂ; ਹਮ ਸਾਧ ਜਨਾ ਕਾ ਕੀੜਾ॥ ਅਨੁਸਾਰ ਨਿੱਕੇ ਕੀੜੇ ਕ੍ਰਿਮ, ਸਭ ਦੀ ਚਰਨ-ਧੂੜ,
ਦਾਸਨਦਾਸ ਚਰਨ ਸਿੰਘ ਉਰਫ਼ ਜਸਵੰਤ ਸਿੰਘ ਪਿੰਡ ਦਾਉਧਰ, (ਮੋਗਾ)
ਜਵਾਹਰਸਿੰਘ ਪਿੰਡ ਚਮਿੰਡੇ (ਲੁਧਿਆਣਾ) ਪੰਜਾਬ ਭਾਰਤ।

ਪਹਿਲਾ ਮਰਣੁ ਕਬੂਲਿ;ਜੀਵਣ ਕੀ ਛਡਿ ਆਸ॥ਹੋਹੁ ਸਭਨਾ ਕੀ ਰੇਣੁਕਾ;ਤਉ ਆਉ ਹਮਾਰੈ ਪਾਸਿ॥)ਤੂ ਚਉ ਸਜਣ ਮੈਡਿਆ;ਡੇਈ ਸਿਸੁ ਉਤਾਰਿ॥ਨੈਣ ਮਹਿੰਜੇ ਤਰਸਦੇ;ਕਦਿ ਪਸੀ ਦੀਦਾਰੁ॥ )ਕਬੀਰ.ਜਉ ਤੁਹਿ ਸਾਧ ਪਿਰੰਮ ਕੀ;ਸੀਸੁ ਕਾਟਿ ਕਰਿ ਗੋਇ॥ਖੇਲਤ ਖੇਲਤ ਹਾਲ ਕਰਿ;ਜੋ ਕਿਛੁ ਹੋਇ ਤ ਹੋਇ॥)ਮਰਣੁ ਮੁਣਸਾ ਸੂਰਿਆ.ਹਕੁ ਹੈ;ਜੋ ਹੋਇ ਮਰਨਿ ਪਰਵਾਣੋ॥)ਸਭੁ ਦਿਨਸੁ ਰੈਣਿ.ਦੇਖਉ ਗੁਰੁ ਅਪੁਨਾ;ਵਿਚਿ ਅਖੀ.ਗੁਰ ਪੈਰ ਧਰਾਈ॥)ਸਾਗਰ ਮੇਰ ਉਦਿਆਨ ਬਨ;ਨਵ ਖੰਡ ਬਸੁਧਾ ਭਰਮ॥ਮੂਸਨ ਪ੍ਰੇਮ ਪਿਰੰਮ ਕੈ;ਗਨਉ ਏਕ ਕਰਿ ਕਰਮ॥)ਜਉ ਤਨੁ ਚੀਰਹਿ;ਅੰਗਿ ਨ ਮੋਰਉ॥ਪਿੰਡੁ ਪਰੈ;ਤਉ.ਪ੍ਰੀਤਿ ਨ ਤੋਰਉ॥)ਜੋ ਗੁਰ ਦੀਸੈ ਸਿਖੜਾ;ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ॥) ਗੁਰਸਿਖਾਂ ਕੀ ਹਰਿ.ਧੂੜਿ ਦੇਹਿ;ਹਮ ਪਾਪੀ ਭੀ ਗਤਿ ਪਾਂਹਿ॥)ਜਨੁ ਨਾਨਕੁ. ਧੂੜਿ ਮੰਗੈ ਤਿਸੁ ਗੁਰਸਿਖ ਕੀ;ਜੋ ਆਪਿ ਜਪੈ.ਅਵਰਹ ਨਾਮੁ ਜਪਾਵੈ॥)ਸਚਹੁ ਓਰੈ ਸਭੁ ਕੋ;ਉਪਰਿ ਸਚੁ ਆਚਾਰੁ॥)ਸਚੁ ਸੁਹਾਵਾ ਕਾਢੀਐ;ਕੂੜੈ ਕੂੜੀ ਸੋਇ॥ ਨਾਨਕ.ਵਿਰਲੇ ਜਾਣੀਅਹਿ;ਜਿਨ ਸਚੁ ਪਲੈ ਹੋਇ॥)ਹੀਣਉ ਨੀਚੁ ਕਰਉ ਬੇਨੰਤੀ;ਸਾਚੁ ਨ ਛੋਡਉ ਭਾਈ॥ਨਾਨਕ.ਜਿਨਿ ਕਰਿ ਦੇਖਿਆ;ਦੇਵੈ ਮਤਿ ਸਾਈ॥)ਕੂੜ ਨਿਖੁਟੇ. ਨਾਨਕਾ;ਓੜਕਿ ਸਚਿ ਰਹੀ॥{ਦੇਹ ਸਿਵਾ ਬਰ ਮੋਹਿ ਇਹੈ;ਸੁਭ ਕਰਮਨ ਤੇ.ਕਬਹੂੰ ਨ ਟਰੋ॥)ਕਰਿ ਮਨ ਮੇਰੇ;ਸਤਿ ਬਿਉਹਾਰ॥ਅਨੁਸਾਰ ਇਹ ਪਰਮਪਵਿੱਤ੍ਰ ਪੋਥੀਆਂ ਪੂਰਨ ਸਤਿਕਾਰ ਸਹਿਤ ਬਹੁ ਗਿਣਤੀ 'ਚ ਸੰਭਾਲੋ.ਪੂਰਨ ਪ੍ਰੇਮ ਸਹਿਤ ਪੜ੍ਹੋ,ਦਸਖ਼ਤ ਕਰਾ ਕੇ.ਅਰਦਾਸਿ ਕਰਕੇ,ਪ੍ਰੇਮੀਆਂ ਨੂੰ ਪੜ੍ਹਨ ਨੂੰ ਦਿੰਦੇ ਲੈਂਦੇ ਰਹੋ।ਇਹ ਸ਼ੁਭ ਇੱਛਾ ਰੱਖਣੀ ਕਿ ਗੁਰੂ ਜੀ ਦਾ ਸਰਬੱਤ ਦੇ ਭਲੇ ਦਾ ਮਤਿ.ਖੰਡ ਬ੍ਰਹਮੰਡ 'ਚ ਫ਼ੈਲੇ।ਅੱਗੇ ਪੜ੍ਹਨ ਨੂੰ ਕਹੋ.ਪ੍ਰੇਮੀ ਸੱਜਣ.ਬਹੁ ਗਿਣਤੀ 'ਚ ਮੁੱਲ ਲੈ ਕੇ.ਅੱਗੇ ਵੰਡਣ ਜੀ.ਅਨੰਤ ਪੁੰਨ.ਗੁਰੂ ਜੀ ਦੀ ਖ਼ੁਸ਼ੀ ਦੀਆਂ ਲੱਖਾਂ ਪਾਤਿਸ਼ਾਹੀਆਂ ਪ੍ਰਾਪਤ ਕਰਨ।ਯਥਾ:-ਲਖ ਖੁਸੀਆ ਪਾਤਿਸਾਹੀਆ;ਜੇ ਸਤਿਗੁਰੁ ਨਦਰਿ ਕਰੇਇ॥ਨਿਮਖ ਏਕ.ਹਰਿ ਨਾਮੁ ਦੇਇ;ਮੇਰਾ ਮਨੁ ਤਨੁ ਸੀਤਲੁ ਹੋਇ॥)ਵਿਚਿ ਦੁਨੀਆ;ਸੇਵ ਕਮਾਈਐ॥ਤਾ ਦਰਗਹ ਬੈਸਣੁ ਪਾਈਐ॥ਕਹੁ ਨਾਨਕ ਬਾਹ ਲੁਡਾਈਐ॥} ਆਪਿ ਨਰਾਇਣੁ.ਕਲਾ ਧਾਰਿ;ਜਗ ਮਹਿ ਪਰਵਰਿਯਉ॥ਨਿਰੰਕਾਰਿ ਆਕਾਰੁ ਜੋਤਿ;ਜਗ ਮੰਡਲਿ ਕਰਿਯਉ॥

**ਪ੍ਰੇਮ ਬੇਨਤੀ:**-ਪ੍ਰਕਰਣ ਜਾਂ ਅਸਟਪਦੀ 'ਤੇ ਜਾਣ ਲਈ, ਤੱਤਕਰੇ ਚੋਂ ਉਸੇ ਨੂੰ ਕਲਿਕ ਕਰੋ। ਤੱਤਕਰੇ 'ਤੇ ਵਾਪਿਸ ਜਾਣ ਲਈ ਪੇਜ ਦੇ ਥੱਲੇ ਤੱਤਕਰਾ ਲਫ਼ਜ਼ 'ਤੇ ਕਲਿਕ ਕਰੋ।

# ਤੱਤਕਰਾ ਸ੍ਰੀ ਸੁਖਮਨੀ ਸਾਹਿਬ ਜੀ

ਊੜਾ.ਪਰਮਪੂਜਨੀਕ ਪੋਥੀ 'ਚ ਵਰਤੇ ਚਿੰਨ੍ਹ ਨਿਸ਼ਾਨ।
ਐੜਾ. ਇਹ ਸ੍ਰਬ ਵਿਆਪੀ ਮਹਾਂ ਮਹਾਂ ਵਿਸਮਾਦ ਪਰਮਾਰਥ ਪੂਰਨ ਪ੍ਰੇਮ ਸਹਿਤ ਬਾਰ ੨ ਪੜ੍ਹੋ ਸੁਣੋ ਜੀ।

## ਸ੍ਰੀ ਸੁਖਮਨੀ ਸਾਹਿਬ ਜੀ ਅਰੰਭ



### ਪਹਿਲੇ ਅਸਟਪਦੀ ਜੀ

ਊੜਾ.ਵਰਤੇ ਚਿੰਨ੍ ਨਿਸ਼ਾਨ:- ਜਿਸ ਨਿਸ਼ਾਨੀ ਦਾ ਪਤਾ ਨ ਲੱਗੇ, ਉਸ ਨਿਸ਼ਾਨੀ ਨੂੰ ਕਲਿਕ ਕਰਕੇ, ਸ੍ਰੀ ਪੋਥੀ ਸਾਹਿਬ 'ਚੋਂ ਕੱਢ ਕੇ ਪੜ੍ਹਨ ਨਾਲ ਨਿਸ਼ਾ ਹੋ ਜਾਵੇਗੀ। ਕਈ ਕੋਟਿ; ਮਾਇਆ ਸ੍ਰਮ ਮਾਹਿ॥ ਸ੍ਰਮ ਪੂਰਾ ਬੋਲ ਕੇ ਮਾਹਿ ਕਹੋ, ਛੇਤੀ ਬੋਲਣ ਨਾਲ, ਇੱਕ ਮੰਮਾ ਰਹਿ ਜਾਂਦਾ ਹੈ, ਪਹਿਲੇ ਪਦ ਦੀ ਸੰਪੂਰਨਤਾ, ਅਗਲੇ ਪਦ ਦੇ ਅਰੰਭ ਦੇ ਅੱਖਰ, ਇੱਕੋ ਹੋਣ ਇੱਕ ਅੱਖਰ ਛੱਡਣਾ ਨਹੀਂ। (ਪਰਮ+ਗਤਿ) +ਜਮ੍ਹਾਂ ਨਿਸ਼ਾਨੀ.ਅਰਥ ਦੱਸਣ ਲਈ ਹੈ.(ਅ-ਧਰ) ਗੁਰਬਾਣੀ 'ਚ ਲਕੀਰ, ਉਚਾਰਨ ਦੱਸਣ ਲਈ ਹੈ। ਅਧਰ ਪਾਠ ਇਕੱਠਾ ਹੈ। ਤੁਕ ਸਮਾਪਤੀ ਤੋਂ ਬੰਦ ਬਰੈਕਟ) ਅਗਲੀ ਤੁਕ ਹੋਰ ਹੈ। { }ਬ੍ਰੈਕਟ'ਚ ਪ੍ਰੇਮ ਪ੍ਰਚਾਰ ਹੈ। ਅਰਥ ਗਿਣਤੀ ਲਈ ੧.੨.ਹੈ। ਤੁਕ ਸ਼ੁਰੂ'ਚ() ਬ੍ਰੈਕਟ'ਚ ਪਾਠ ਦੱਸੇ ਹਨ। ਬਿੰਦੀ ਜਾਂ ਅਧਕ ਲਾ ਕੇ ਬੋਲੋ ਦੱਸਿਆ ਹੈ, ਇਹ ਬੋਲਣ ਲਈ ਹੈ, ਗੁਰਬਾਣੀ'ਤੇ ਬਿੰਦੀ ਅੱਧਕ ਨਹੀਂ ਲਿਖਣੇ। ਤੁਕ ਸਾਹਮਣੇ() ਬ੍ਰੈਕਟ ਅੰਕ ਨਹੀਂ ਪੜ੍ਹਨੇ। ਤੁਕ ਸੰਪੂਰਨਤਾ'ਤੇ॥ ਦੋ ਹੱਦਾਂ ਹਨ। ਤੁਕ ਵਿਚਾਲੇ ਇਹ; ਅਰਧ ਵਿਸ਼ਰਾਮ ਹੈ। ਅਰਧ ਵਿਸ਼ਰਾਮ'ਤੇ ਠਹਿਰਨਾ ਹੈ। ਕੇਵਲ ਅਰਥ ਸਮਝਾਉਣ ਲਈ, ਕੌਮੇ ਦੀ ਵਰਤੋਂ ਕੀਤੀ ਹੈ, ਕੌਮੇ ਨੂੰ ਜਮਕੀ ਕਹਿੰਦੇ ਹਨ। ਕੌਮੇ'ਤੇ ਠਹਿਰਨਾ ਨਹੀਂ, ਅਰਥ ਸਮਝਣ ਲਈ ਹੈ। ਕੌਮੇ ਤੋਂ ਪਹਿਲੇ ਤੇ ਮਗਰਲੇ ਪਦ ਅੱਡ ਅੱਡ ਪੜ੍ਹਨੇ। ਬਿੰਦੀ.ਨਿਸ਼ਾਨੀ ਠਮਕੀ ਹੈ, ਉੱਥੇ ਠਹਿਰਨਾ ਨਹੀਂ, ਅਰਥ ਜਨਾਉਣ ਲਈ ਹੈ। () ਬਰੈਕਟ'ਚ, ਗੁਰਬਾਣੀ ਜੀ ਹਨ, ਸਾਹਮਣੇ ਅਰਥ ਹਨ, ਇੱਕ ਤੋਂ ਵੱਧ ਅਰਥਾਂ 'ਚ ਕੌਮੇ ਪਾਏ ਹਨ। ਅਰਥਾਂ 'ਚ ਮਹਿੰਗੇ ਪਦ ਹੇਠਾਂ ਲਕੀਰ.ਅੱਗੇ ਅਰਥ ਹਨ। ਗੁਰਬਾਨੀ ਪਦ 'ਤੇ ੧, ੨ ਪਾ ਕੇ, ਹੇਠਾਂ ੧, ੨ ਅਰਥ ਹਨ। ਇਨ੍ਹਾਂ- -ਨਿਸ਼ਾਨੀਆਂ 'ਚ, ਅੰਦਰਲੇ ਵੀਚਾਰ ਸੋਚਣੀ ਹੈ। ਜਿਵੇਂ(- ਅਫ਼ਸੋਸ ਲਾਹਣਤ ਹੈ, ਉੱਚਾ ਔਹੁਦਾ ਤਿਆਗ ਕੇ, ਦਾਸ ਨੇ ਪਰਾਇਆ ਘਰ ਤੱਕਿਆ ਹੈ, ਜਿਸ ਦੀਆਂ ਸਖ਼ਤ ਸਜ਼ਾਵਾਂ ਹਨ। -) ਅਰਥ ਮਗਰੋਂ, ਪੂਰਨ ਗੁਰੂ ਗੁਰਬਾਣੀ ਗੁਰੂ ਜੀ ਦੇ ਪਰਮਾਣ ਹਨ, ਮਾਨੋ ਇਹ ਪਰਮਪੂਜਨੀਕ ਧੰਨ ਵਾਹਿਗੁਰੂ ਸਾਹਿਬ, ਦਸਾਂ ਪਾਤਿਸਾਹਾਂ ਦੀ ਬਖ਼ਸ਼ੀ, ਗੁਰੂ ਜੀ ਦੀ ਮੋਹਰ ਭਾਵ ਗੁਰਬਾਣੀ ਦੇ ਅਰਥ, ਗੁਰਬਾਣੀ ਜੀ ਹੀ ਹਨ, ਗੁਰਤਾ ਬਿਰਾਜਮਾਨ ਗੁਰੂ ਜੀ.ਅਰਥ ਭੀ ਆਪ ਹੀ ਫ਼ੁਰਮਾਉਂਦੇ ਹਨ। ਜਿੱਥੇ ਇੱਕ ਅਰਥ ਪਿੱਛੋਂ ਦੂਜਾ ਅਰਥ ਹੋਵੇ, ਉੱਥੇ ਅਥਵਾ ਜਾਂ ਵਾ ਹੈ। ਪਿਛਲੇ ਸਮੇਂ 'ਚ ਬਚਨ ਕਰਦਿਆਂ, 'ਹੈ' 'ਹਨ' ਹਨ, " "ਪੁੱਠੇ ਸਿੱਧੇ ਕੌਮੇ ਹਨ। ਖ਼ੁਸ਼ੀ ਗ਼ਮੀ ਸੰਬੋਧਨ ਸਮੇਂ !ਵਿਸਮਕ ਹੈ। ਪ੍ਰਸ਼ਨ ਨਿਸ਼ਾਨੀ ?। ਤੁਕ ਸੰਪੂਰਨਤਾ। ਹੱਦ, ਕੌਮੇ ਦੀ ਵਰਤੋਂ ਭੀ ਹੈ। ਅੱਧੇ ਰਾਰੇ ਹੇਠਾਂ ਔਂਕੜ ਪੂਰੇ ਖ਼ਿਆਲ ਨਾਲ ਪੜ੍ਹੋ। ਵਾਰਤਿਕ 'ਚ ਅੱਖਰ ਸਾਹਮਣੇ ੨, ੩ ਆਉਣ, ਦੋ ਜਾਂ ਤਿੰਨ ਵਾਰ ਪੜ੍ਹਨਾ। ਵਾਹਿਗੁਰੂ ੨, ਵਾਹਿਗੁਰੂ ਵਾਹਿਗੁਰੂ ਪੜ੍ਹਨਾ। }

ਐੜਾ. ਇਹ ਸ੍ਰਬ ਵਿਆਪੀ ਮਹਾਂ ਮਹਾਂ ਵਿਸਮਾਦ ਪਰਮਾਰਥ ਪੂਰਨ ਪ੍ਰੇਮ ਸਹਿਤ ਬਾਰ ੨ ਪੜ੍ਹੋ ਸੁਣੋ ਜੀ:- {ਅਤਿ ਪ੍ਰੀਤਮ.ਮਨ ਮੋਹਨਾ ਘਟ ਸੋਹਨਾ; ਪ੍ਰਾਨ ਅਧਾਰਾ ਰਾਮ॥ ਸੁੰਦਰ ਸੋਭਾ ਲਾਲ ਗੋਪਾਲ ਦਇਆਲ ਕੀ; ਅਪਰ ਅਪਾਰਾ ਰਾਮ॥ ਅਨੁਸਾਰ ਅਤਿਅੰਤ ਪਿਆਰੇ ਅਕਾਲ ਪੁਰਖ ਜੀ ਨੂੰ ਮਿਲਣ ਦਾ, ਬਹੁਤ ਹੀ ਸੌਖਾ ਰਾਹ, ਢੰਗ ਪੋਥੀ ਪੜ੍ਹ ਕੇ ਪ੍ਰਾਪਤ ਕਰੋ। ਪਹਿਲਾਂ ਮਿਲ ਕੇ

ਬਾਰ ੨ ਪੋਥੀ 'ਚੋਂ ਅਰਥ ਪੜ੍ਹੋ, ਰਾਤ ਦਿਨ ਇੱਕ ਕਰ ਦੇਵੋ। ਅਰਥ ਜ਼ਬਾਨੀ ਕੰਠ ਕਰਕੇ, ਬਿਨਾ ਅਰਥ ਦੇਖਣ ਤੋਂ ਵੀਚਾਰੋ। ਰਾਤ ਦਿਨ ਅਰਥ ਵੀਚਾਰ ੨ ਕੇ, ਰੰਗ ਮਾਣ ਲਵੋ। ਯਥਾ:- ਰੰਗੁ ਮਾਣਿ ਲੈ ਪਿਆਰਿਆ; ਜਾ ਜੋਬਨੁ ਨਉ ਹੁਲਾ॥ ਦਿਨ ਥੋੜੜੇ ਥਕੇ; ਭਇਆ ਪੁਰਾਣਾ ਚੋਲਾ॥ }{ਪਰਮਪੂਜਨੀਕ ਗੁਰਤਾ ਬਿਰਾਜਮਾਨ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ, ਗੁਰਬਾਣੀ ਦੇ ਅਰਥ ਆਪ ਹੀ ਬਖ਼ਸ਼ਦੇ ਹਨ, ਆਪਣੇ ਪ੍ਰੇਮੀ ਜੀ ਦੇ ਲੂੰ ੨ 'ਚ, ਗੁਰਬਾਣੀ ਜੀ ਭੇਜ ਕੇ, ਰਿਦੇ 'ਚੋਂ ਮੁਖ 'ਚ ਹਰ ਸਮੇਂ ਅੰਮ੍ਰਿਤ ਬਖ਼ਸ਼ਦੇ ਰਹਿੰਦੇ ਹਨ। ਗੁਰਮੁਖਿ; ਰੋਮਿ ਰੋਮਿ ਹਰਿ ਧਿਆਵੈ॥) ਪ੍ਰਭ ਕੈ ਸਿਮਰਨਿ; ਅਨਹਦ ਝੁਨਕਾਰ॥ ਸੁਖੁ ਪ੍ਰਭ ਸਿਮਰਨ ਕਾ; ਅੰਤੁ ਨ ਪਾਰ॥ ਅਨੁਸਾਰ ਅਨਹਦ ਝੁਨਕਾਰ ਅਜਪਾ ਜਾਪ ਗੁਰਮੁਖਿ ਸਹਜ ਅਵਸਥਾ ਬਖ਼ਸ਼ ਕੇ, ਰੂਪ ਰੰਗ ਤੋਂ ਨਿਰਲੇਪ ਨਿਰਗੁਨ ਨਿਰੰਕਾਰ ਵਾਹਿਗੁਰੂ ਜੀ 'ਤੇ ਨਿਸਚਾ ਭਰੋਸਾ ਬਖ਼ਸ਼ ਕੇ, ਨਿਰਗੁਨ ਸਰਗੁਨ ਜੀ ਦੀ ਏਕਤਾ ਆਪਣੇ ਪਿਆਰੇ ਸੇਵਕ ਜੀ ਨੂੰ ਬਖ਼ਸ਼ਦੇ ਹਨ। ਹਰ ਪ੍ਰਕਾਰ ਦੀ ਸਹਾਇਤਾ ਰੱਖਿਆ ਕਰਦੇ ਹਨ। ਪਰਮਪੂਜਨੀਕ ਸਤਿਗੁਰੂ ਸਾਹਿਬਾਨ, ਵਾਹਿਗੁਰੂ ਜੀ, ਸੰਤਾਂ ਮਹਾਂ ਪੁਰਖਾਂ ਨੂੰ ਪੂਰਨ ਅਦਬ ਪੂਰਨ ਸਤਿਕਾਰ ਸਹਿਤ, ਬਹੁ ਵਚਨ, ਸਤਿਗੁਰੂ ਸਾਹਿਬ ਜੀ ਨੇ, ਸ੍ਰਬ ਵਿਆਪੀ ਮਹਾਂ ਵਿਸਮਾਦ ਕ੍ਰਿਪਾ ਕਰਕੇ ਆਪ ਹੀ ਲਿਖਵਾਇਆ ਹੈ ਜੀ}

{ਸ੍ਰੀ ਪੋਥੀ ਸਾਹਿਬ ਜੀ 'ਚ ਲਿਖੇ, ਖ਼ਾਸ ਪ੍ਰੇਮ 'ਚ ਸਨਿਗਧ, ਪੂਰਨ ਪ੍ਰੇਮ ਨਮਸਕਾਰ ਸਹਿਤ ਪੜ੍ਹਨੇ ਯੋਗ ਪ੍ਰਕਰਣ, ਗੁਰਸਬਦ ਅਰਥ:- ਪਰਮਪੂਜਨੀਕ ਸਤਿਗੁਰੂ ਸਾਹਿਬਾਨ ਦਾ, ਪੂਰਨ ਵੈਰਾਗਮਈ ਸ੍ਰਬ ਵਿਆਪੀ ਮਹਾਂ ਵਿਸਮਾਦ ਅਨਤ ਕਲਾਵਾਨ ਪੂਰਨ ਵੈਰਾਗਮਈ ਅਸਤੋਤ੍ਰ ਜਸ ਅਤੇ ਜ਼ਰੂਰ ਬਰ ਜ਼ਰੂਰ ਹੀ ਪੜ੍ਹਨੇ ਸੁਨਣੇ ਯੋਗ ਸਬਦ ਅਰਥ, ਉੱਪਰ ਤੱਤਕਰਾ ਦੇਖ ਕੇ ਪੜ੍ਹੋ}

{ਪਰਮਪੂਜਨੀਕ ਸਤਿਗੁਰੂ ਸਾਹਿਬਾਨ ਮਹੱਲੇ ਪੰਜਵੇਂ, ਮਹੱਲੇ ਨੌਵੇਂ ਜੀ ਦਾ, ਪੂਰਨ ਵੈਰਾਗਮਈ ਜੁੱਗੋ ਜੁੱਗ ਅਟੱਲ ਅਦੁਤੀ ਅਮਰ ਸੱਚੀ ਸ਼ਹੀਦੀ ਪ੍ਰਸੰਗ, ਸ਼ਹੀਦੀ ਜਾਪ ਪੜ੍ਹੋ, ਰੋਮ ੨ ਕਰਕੇ ਨਮਸਕਾਰ ਕਰੋ ਜੀ। }{ਪੂਰਨ ਗੁਰੂ ਗੁਰਤਾ ਬਿਰਾਜਮਾਨ ਸਤਿਗੁਰੂ ਗਰੰਥ ਸਾਹਿਬ ਜੀ ਦਾ ਸ੍ਰਬ ਵਿਆਪੀ ਮਹਾਂ ਵਿਸਮਾਦ ਅਨਤ ਕਲਾਵਾਨ ਪੂਰਨ ਵੈਰਾਗਮਈ ਅਸਤੋਤ੍ਰ ਜ਼ਰੂਰ ਬਰ ਜ਼ਰੂਰ ਹੀ ਪੜ੍ਹੋ ਸੁਣੋ ਜੀ। }{(ਦਿੱਲੀਸਿ) ਤਿਲਕ ਜੰਞੂ; ਰਾਖਾ ਪ੍ਰਭ ਤਾ ਕਾ॥ ਕੀਨੋ ਬਡੋ; ਕਲੂ ਮਹਿ ਸਾਕਾ॥ ਸਾਧਨਿ ਹੇਤਿ; ਇਤੀ ਜਿਨਿ ਕਰੀ॥ ਸੀਸੁ ਦੀਯਾ; ਪਰੁ ਸੀ ਨ ਉਚਰੀ॥ ੧੩॥ ਧਰਮ ਹੇਤ; ਸਾਕਾ ਜਿਨਿ ਕੀਆ॥ ਸੀਸੁ ਦੀਆ; ਪਰੁ.ਸਿਰਰੁ ਨ ਦੀਆ॥ ਨਾਟਕ ਚੇਟਕ; ਕੀਏ ਕੁਕਾਜਾ॥ ਪ੍ਰਭ ਲੋਗਨ ਕਹ; ਆਵਤ ਲਾਜਾ॥ ੧੪॥ ਦੋਹਰਾ॥ ਠੀਕਰਿ ਫੋਰਿ ਦਿਲੀਸਿ ਸਿਰਿ; ਪ੍ਰਭ ਪੁਰ ਕੀਯਾ ਪਯਾਨ॥ ਤੇਗਬਹਾਦਰ ਸੀ ਕ੍ਰਿਆ; ਕਰੀ ਨ ਕਿਨਹੂੰ ਆਨ॥ ੧੫॥ ਤੇਗਬਹਾਦਰ ਕੇ ਚਲਤ; ਭਯੋ ਜਗਤ ਕੋ ਸੋਕ॥ ਹੈ ਹੈ ਹੈ ਸਭ ਜਗ ਭਯੋ; ਜੈ ਜੈ ਜੈ ਸੁਰਲੋਕ॥ ੧੬॥ ਪਰਮਪੂਜਨੀਕ ਸਤਿਗੁਰੂ ਮਹੱਲੇ ਨੌਵੇਂ ਜੀ ਦੀ ਕੁਰਬਾਨੀ.ਮਹੱਲੇ ਦਸਵੇਂ ਜੀ ਦੀ ਉਚਾਰੀ ਬਾਣੀ ਦੇ ਅਰਥ, ਜਾ ਕੈ ਅੰਤਰਿ; ਬਸੈ ਪ੍ਰਭੁ ਆਪਿ॥

ਨਾਨਕ ਤੇ ਜਨ; ਸਹਜਿ ਸਮਾਤਿ॥ ੫॥ ਦੇ ਅਰਥਾਂ ਤੋਂ ਮਗਰੋਂ ਪੜ੍ਹੋ ਜੀ। ਇਨ੍ਹਾਂ ਨੂੰ ਅਰਥਾਂ ਸਹਿਤ ਜ਼ਬਾਨੀ ਕੰਠ ਕਰਕੇ ਹਰ ਸਮੇਂ ਪੜ੍ਹਦੇ ਰਹੋ ਜੀ}

{ਬ੍ਰਹਮਗਿਆਨੀ ਕੈ; ਗਰੀਬੀ ਸਮਾਹਾ॥ ਬ੍ਰਹਮਗਿਆਨੀ; ਪਰਉਪਕਾਰ ਉਮਾਹਾ॥) ਬ੍ਰਹਮਗਿਆਨੀ; ਸਗਲ ਕੀ ਰੀਨਾ॥ ਪੂਰਨ ਬ੍ਰਹਮਗਿਆਨੀ, ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲਿਖਾਰੀ ਮਹਾਨ ਪਰਉਪਕਾਰੀ ਧੰਨ ਭਾਈ ਗੁਰਦਾਸ ਸਾਹਿਬ ਜੀ, ਆਪਣੇ ਅਤੀ ਪਿਆਰੇ ਭਾਣਜੇ ਵਾਹਿਗੁਰੂ ਮਹੱਲੇ ਪੰਜਵੇਂ ਜੀ ਦੀ, ਵੈਰਾਗਮਈ ਅਦੁਤੀ ਸ਼ਹੀਦੀ ਬਾਰੇ ਫ਼ੁਰਮਾਉਂਦੇ ਹਨ:- ਰਹਿਦੇ ਗੁਰੁ ਦਰੀਆਉ ਵਿਚਿ; ਮੀਨ ਕੁਲੀਨ ਹੇਤੁ ਨਿਰਬਾਣੀ। ਸੰਪੂਰਨ ਪਉੜੀ ਦੇ ਮਹਾਂ ਵੈਰਾਗਮਈ ਅਰਥ, ਮਹੱਲੇ ਪੰਜਵੇਂ ਜੀ ਦੇ ਵੈਰਾਗਮਈ ਅਦੁਤੀ ਸ਼ਹੀਦੀ ਪ੍ਰਸੰਗ ਤੋਂ ਮਗਰੋਂ ਅਰਥਾਂ ਸਹਿਤ ਚੇਤੇ ਕਰਕੇ, ਮਿਲ ਕੇ ਵਾਰ ੨ ਵੀਚਾਰ ਕੇ, ਅਰਥਾਂ'ਚ ਮਨ ਲਾ ਕੇ, ਹਰ ਸਮੇਂ ਗਾ ਸੁਣ ਸੁਣਾ ਨਮਸਕਾਰ ਕਰਕੇ ਨਿਰਗੁਣ ਬ੍ਰਹਮ ਜੀ 'ਚ ਸਦਾ ਲਈ ਲੀਣ ਹੋ ਜਾਉ ਜੀ}{ਪ੍ਰਭ ਕੀ ਆਗਿਆ; ਆਤਮ ਹਿਤਾਵੈ॥ ਸਾਰੀ ਪਉੜੀ ਦੇ ਮਹਾਂ ਵਿਸਮਾਦ ਅਰਥ ਪੜ੍ਹੋਜੀ}{ਕਿਨਕਾ ਏਕ; ਜਿਸੁ ਜੀਅ ਬਸਾਵੈ॥ ਤਾ ਕੀ ਮਹਿਮਾ; ਗਨੀ ਨ ਆਵੈ॥ }{ਨਹੀ ਤੁਲਿ; ਰਾਮ ਨਾਮ ਬੀਚਾਰ॥ ਨਾਨਕ ਗੁਰਮੁਖਿ ਨਾਮੁ; ਜਪੀਐ ਇਕ ਬਾਰ॥ }{ਸਾਧ ਕੈ ਸੰਗਿ; ਨਹੀ ਕਛੁ ਘਾਲ॥ ਦਰਸਨੁ ਭੇਟਤ; ਹੋਤ ਨਿਹਾਲ॥ }{ਸਰਬ ਨਿਧਾਨ; ਜਾ ਕੀ ਦ੍ਰਿਸਟੀ ਮਾਹਿ॥ ਪੁਰਬ ਲਿਖੇ ਕਾ; ਲਹਣਾ ਪਾਹਿ॥ }{ਨੀਕੀ ਕੀਰੀ ਮਹਿ; ਕਲ ਰਾਖੈ॥ ਭਸਮ ਕਰੈ; ਲਸਕਰ ਕੋਟਿ ਲਾਖੈ॥ }{ਇੱਕੀਵੀਂ ਅਸਟਪਦੀ ਦੇ ਅਰਥ ਵਿਸ਼ੇਸ਼ ਮਹਾਨ, ਮਹਾਨ ਹੀ ਮਹਾਨ ਹਨ। ਪਰਮਪੂਜਨੀਕ ਪਿਆਰੇ ਪ੍ਰੀਤਮ ਵਾਹਿਗੁਰੂ ਨਿਰਗੁਨੁ ਸਰਗੁਨੁ ਜੀ ਦੀ ਏਕਤਾ ਦੇ ਅਰਥ ਸਮਝਣ ਲਈ, ਪ੍ਰੇਮ ਪ੍ਰਚਾਰ ਨਮਸਕਾਰ ਇੱਕੀਵੀਂ ਅਸਟਪਦੀ ਦੇ ਆਰੰਭ 'ਚ ਪੜ੍ਹੋ ਜੀ। {ਪਰਮਪੂਜਨੀਕ ਵਾਹਿਗੁਰੂ ਜੀ, ਨਿਰੰਕਾਰ ਨਾਮ ਦੇ ਅਰਥ ਪੜ੍ਹੋ}

੧.ਪਰਮਪੂਜਨੀਕ ਸ੍ਰਬ ਵਿਆਪੀ ਮਹਾਂ ਵਿਸਮਾਦ ਅਜਪਾ ਜਾਪ ਅਨਤਕਲਾਵਾਨ ਸਮਰਪਣ:- ਪਰਮਪੂਜਨੀਕ ਅਨਤਕਲਾਵਾਨ ਪੂਰਨ ਮੇਹਰਵਾਨ ਬ੍ਰਹਮ ਸਰੂਪ ਸਤਿਗੁਰੂ ਸਾਹਿਬਾਨ ਜੀ ਨੇ, ਅਕਾਲ ਪੁਰਖ ਜੀ ਦਾ ਭਾਣਾ ਹੁਕਮ ਮਿੱਠਾ ਮੰਨਦਿਆਂ, ਜ਼ਾਲਮਾਂ ਦੇ ਜ਼ੁਲਮ ਕਰਨ ਤੋਂ, ਉੱਬਲਦੀ ਦੇਗ਼ 'ਚ ਬੈਠਣ, ਮੱਚਦੀ ਲੋਹ 'ਤੇ ਖੜ੍ਹਨ, ਸੀਸ ਕੁਰਬਾਨ ਕਰਨ, ਸਰਬੰਸ ਵਾਰਨ, ਅਕਾਲ ਪੁਰਖ ਜੀ ਦੀ ਪੂਰਨ ਪ੍ਰੇਮਾ-ਭਗਤੀ ਸਹਿਤ ਨਾਮ ਜਪਣ ਜਪਾਉਣ, ਕਲਜੁੱਗੀ ਜੀਆਂ ਨੂੰ ਗੁਰਮਤਿ ਮਰਯਾਦਾ ਸ਼ੁਭ ਸੱਚਾ ਸੁੱਚਾ ਨਿਰਵਿਕਾਰ ਨਿਰਮਲ ਗੁਰਮੁਖਿ ਧਰਮ ਬਖ਼ਸ਼ਣ ਵਾਲੀ, ਪਰਮ ਸੱਚੀ ਸੁੱਚੀ ਉੱਚੀ ਗੁਰਮੁਖਿ ਕਰਨੀ ਕਮਾਈ ਕੁਰਬਾਨੀ ਆਪ ਕੀਤੀ, ਆਪਣੇ ਪਿਆਰੇ ਗੁਰਸੇਵਕਾਂ ਤੋਂ ਕਰਵਾਈ। ਸੰਸਾਰ ਨੂੰ ਜੁੱਗੋ ਜੁੱਗ ਅਟੱਲ ਸਦਾ ਗੁਰਤਾ ਬਿਰਾਜਮਾਨ ਵਾਹਿਗੁਰੂ ਨਾਮ ਸਤਿਗੁਰੂ ਗ੍ਰੰਥ ਸਾਹਿਬ ਜੀ ਬਖ਼ਸ਼ੇ ਹਨ। ਪਰਮਪੂਜਨੀਕ ਅਨਤਕਲਾਵਾਨ ਪੂਰਨ ਮੇਹਰਵਾਨ ਬ੍ਰਹਮ ਸਰੂਪ, ਵਾਹੁ ਵਾਹੁ ਸਤਿਗੁਰੂ ਸਾਹਿਬਾਨ ਜੀ, ਅਕਾਲ ਪੁਰਖ ਜੀ ਨੂੰ ਰੋਮ ੨ ਕਰਕੇ ਨਮਸਕਾਰਦਿਆਂ

ਧਿਆਉਂਦਿਆਂ ਜਪਦਿਆਂ ਅਰਾਧਦਿਆਂ, ਸਿੱਖ ਸਿੱਖਣੀਆਂ ਫ਼ੌਜ਼ਾਂ ਖ਼ਜ਼ਾਨੇ, ਆਪਣਾ ਆਪ ਸਭ ਕੁੱਝ ਕੁਰਬਾਨ ਕਰਨ ਰੂਪ, ਸ੍ਰਬ ਵਿਆਪੀ ਮਹਾਂ ਵਿਸਮਾਦ ਅਨਤਕਲਾਵਾਨ ਸਮਰਪਣ ਕਰ ਰਹੇ ਹਨ। ਯਥਾ:- ਸਰਗੁਨ ਨਿਰਗੁਨ ਨਿਰੰਕਾਰ; ਸੁੰਨ ਸਮਾਧੀ ਆਪਿ॥ ਆਪਨ ਕੀਆ ਨਾਨਕਾ; ਆਪੇ ਹੀ ਫਿਰਿ ਜਾਪਿ॥ ੧॥) ਜਲ ਥਲ ਮਾਹੇ; ਆਪਹਿ ਆਪ॥ ਆਪੈ ਜਪਹੁ; ਆਪਨਾ ਜਾਪੁ॥) ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥) ਸਭਨੀ ਥਾਈ; ਰਵਿਆ ਆਪਿ॥ ਆਦਿ ਜੁਗਾਦਿ; ਜਾ ਕਾ ਵਡ ਪਰਤਾਪੁ॥) ਸਭੈ ਘਟ ਰਾਮੁ ਬੋਲੈ; ਰਾਮਾ ਬੋਲੈ॥ ਰਾਮ ਬਿਨਾ; ਕੋ ਬੋਲੈ ਰੇ॥ ਅਨੁਸਾਰ ਖ਼ੁਦਾ ਅੱਲਹ ਰਾਮ ਗੋਵਿੰਦ ਵਾਹਿਗੁਰੂ ਗੌਡ ਨਿਰਗੁਨ ਬ੍ਰਹਮ ਜੀ, ਆਪਣੇ ਸੰਤਾਂ ਭਗਤਾਂ ਸ਼ਹੀਦਾਂ ਗੁਰਸ਼ਬਦਾਂ ਅਰਥਾਂ ਸਤਿਸੰਗਤਾਂ ਸਰਗੁਨ ਸਰੂਪ ਖੰਡ ਬ੍ਰਹਮੰਡ ਦੇ ਪਸਾਰੇ ਸਮੇਤ, ਆਪਣਾ ਜਾਪ ਹਰ ਸਮੇਂ ਆਪ ਕਰਦਿਆਂ, ਆਪਸ ਕਉ; ਆਪਹਿ ਆਦੇਸੁ॥ ਵਾਲੀ ਅਤਿਅੰਤ ਉੱਚੀ ਸੱਚੀ ਸੁੱਚੀ ਅਵੱਸਥਾ'ਚ, ਸਤਿਗੁਰੂ ਸਾਹਿਬਾਨ ਜੀ ਨੂੰ ਨਮਸਕਾਰਦਿਆਂ, ਆਪਣਾ ਕੋਟਿ ਬ੍ਰਹਮੰਡ ਦਾ ਪਸਾਰਾ ਹੀ, ਸ੍ਰਬ ਵਿਆਪੀ ਵਿਸਮਾਦ ਅਨਤਕਲਾਵਾਨ ਸਮਰਪਣ ਕਰ ਰਹੇ ਹਨ। ਆਪਸ ਕਉ; ਆਪਹਿ ਆਦੇਸੁ॥) ਦੁਹਾ ਸਿਰਿਆ ਕਾ; ਆਪਿ ਸੁਆਮੀ॥ ਖੇਲੈ ਬਿਗਸੈ ਅੰਤਰਜਾਮੀ॥ ਅਨੁਸਾਰ ਦੋਹਾਂ ਤਰਫ਼ਾਂ ਤੋਂ ਵਿਸਮਾਦ ਵਿਗਾਸ ਆਪੇ ਦੇ ਤਿਆਗ ਸਹਿਤ, ਸ੍ਰਬ ਵਿਆਪੀ ਵਿਸਮਾਦ ਅਨਤਕਲਾਵਾਨ ਸਮਰਪਣ ਹੋ ਰਿਹਾ ਹੈ।

ਤੇਰੋ ਕੀਆ.ਤੁਝਹਿ ਕਿਆ ਅਰਪਉ; ਅਨੁਸਾਰ ਆਪ ਜੀ ਦਾ ਪੈਦਾ ਕੀਤਾ ਕ੍ਰਿਮ ਦਾਸਨ ਦਾਸ, ਆਪ ਜੀ ਦੇ, ਅਤਿ ਊਚਾ; ਤਾ ਕਾ ਦਰਬਾਰਾ॥ ਅੰਤੁ ਨਾਹੀ ਕਿਛੁ; ਪਾਰਾਵਾਰਾ॥ ਅਨੁਸਾਰ ਸੱਚੇ ਸੁੱਚੇ ਉੱਚੇ ਦਰ ਦਾ ਸਦਾ ਮੰਗਤਾ ਹੈ, ਇਸ ਲਈ ਇਸ ਨੇ ਸਮਰਪਣ ਕੀ ਕਰਨਾ ਹੈ?ਪਰ ਇਹ ਸਮਰਪਣ ਇਉਂ ਹੈ, ਜਿਵੇਂ ਬਾਗ਼ ਦੇ ਮਾਲਕ ਰਾਜੇ ਦੀ ਪ੍ਰਸੰਨਤਾ ਲੈਣ ਲਈ, ਮਾਲੀ ਨਿਮਾਣਾ ਬਣ ਕੇ, ਫ਼ੁੱਲ ਅਰਪੇ ਡੰਡਉਤ ਕਰੇ, ਆਪ ਕੁੱਝ ਭੀ ਨ ਬਣੇ। ਕਬੀਰ.ਮੇਰਾ ਮੁਝ ਮਹਿ ਕਿਛੁ ਨਹੀ; ਜੋ ਕਿਛੁ ਹੈ ਸੋ ਤੇਰਾ॥ ਤੇਰਾ ਤੁਝ ਕਉ ਸਉਪਤੇ; ਕਿਆ ਲਾਗੈ ਮੇਰਾ॥) ਤਨੁ ਮਨੁ ਅਰਪੈ; ਹੈ ਇਹੁ ਜਿਸ ਕਾ॥ ਅਨੁਸਾਰ ਤਨ ਮਨ ਭਾਵੇਂ ਵਾਹਿਗੁਰੂ ਜੀ ਦਾ ਹੀ ਹੈ, ਫੇਰ ਭੀ ਅਰਪਣੇ ਕਰਕੇ, ਪਰਮ ਪ੍ਰਸੰਨ ਹੋ ਕੇ, ਚਉਗਣਾਂ ਨਿਹਾਲ ਕਰ ਦਿੰਦੇ ਹਨ। ਯਥਾ:- ਜਿਸ ਕੀ ਬਸਤੁ; ਤਿਸੁ ਆਗੈ ਰਾਖੈ॥ ਪ੍ਰਭ ਕੀ ਆਗਿਆ; ਮਾਨੈ ਮਾਥੈ॥ ਉਸ ਤੇ ਚਉਗੁਨ; ਕਰੈ ਨਿਹਾਲੁ॥ ਨਾਨਕ ਸਾਹਿਬੁ; ਸਦਾ ਦਇਆਲੁ॥ ੨॥

ਸਤਿਨਾਮੁ ਤੇਰਾ; ਪਰਾ ਪੂਰਬਲਾ॥) ਖ਼ੂਬੁ ਖ਼ੂਬੁ ਖ਼ੂਬੁ ਖ਼ੂਬੁ; ਖ਼ੂਬੁ ਤੇਰੋ ਨਾਮੁ॥) ਸਾਈ ਨਾਮੁ ਅਮੋਲੁ; ਜੀ ਨੂੰ, ਦਾਸਨ ਦਾਸਾਂ ਵੱਲੋਂ ਪੂਰਨ ਪ੍ਰੇਮ ਸਰਧਾ ਸਹਿਤ, ਰਾਮ ਨਾਮ ਕਉ; ਨਮਸਕਾਰ॥ ਅਨੁਸਾਰ ਹਰ ਸਮੇਂ ਰੋਮ ੨ ਕਰਕੇ, ਅਨੰਤ ਨਮਸਕਾਰਾਂ. ਡੰਡਉਤਾਂ ਕਰਦਿਆਂ, ਸ੍ਰਬ ਵਿਆਪੀ ਵਿਸਮਾਦ ਅਨਤਕਲਾਵਾਨ ਸਮਰਪਣ. ਹੈ ਜੀ। ਯਥਾ:- ਜਹ; ਝਿਲਿਮਿਲਿਕਾਰੁ ਦਿਸੰਤਾ॥ ਤਹ; ਅਨਹਦ ਸਬਦ ਬਜੰਤਾ॥) ਇਕ ਦੂ ਜੀਭੌ.ਲਖ ਹੋਹਿ; ਲਖ ਹੋਵਹਿ.ਲਖ ਵੀਸ॥ ਲਖੁ ਲਖੁ ਗੇੜਾ.

ਆਖੀਅਹਿ; ਏਕੁ.ਨਾਮੁ ਜਗਦੀਸ॥) ਅਜਪਾ ਜਾਪੁ ਨ ਵੀਸਰੈ; ਆਦਿ ਜੁਗਾਦਿ ਸਮਾਇ॥) ਗੁਰਮੁਖਿ; ਰੋਮਿ ਰੋਮਿ ਹਰਿ ਧਿਆਵੈ॥) ਸਿਮਰੈ; ਧਰਤੀ ਅਰੁ ਆਕਾਸਾ॥ ਸਿਮਰਹਿ; ਚੰਦ ਸੂਰਜ ਗੁਣਤਾਸਾ॥) ਗਾਵਹਿ ਤੁਹਨੋ.ਪਉਣੁ ਪਾਣੀ ਬੈਸੰਤਰੁ; ਗਾਵੈ ਰਾਜਾ ਧਰਮੁ ਦੁਆਰੇ॥) ਜੋ ਬੋਲਤ ਹੈ.ਮ੍ਰਿਗ ਮੀਨ ਪੰਖੇਰੂ; ਸੁ ਬਿਨੁ ਹਰਿ.ਜਾਪਤ ਹੈ ਨਹੀ ਹੋਰ॥) ਸਭੈ ਘਟ ਰਾਮੁ ਬੋਲੈ; ਰਾਮਾ ਬੋਲੈ॥ ਰਾਮ ਬਿਨਾ; ਕੋ ਬੋਲੈ ਰੇ॥ ਉਪ੍ਰੋਕਤ ਅਜਪਾ ਜਾਪ ਸਿਮਰਨ ਦੀ ਅਵਸਥਾ 'ਚ ਆਪ ਲੀਣ, ਆਪਣੇ ਪ੍ਰੇਮੀਆਂ ਨੂੰ ਸੱਚ ਸਿਮਰਨ ਬਖ਼ਸ਼ਣ ਵਾਲੇ, ਪ੍ਰੀਤਮ; ਪ੍ਰੇਮ-ਭਗਤਿ ਕੇ ਦਾਤੇ॥) ਹੀਏ ਕੋ ਪ੍ਰੀਤਮੁ;) ਖੰਡ ਬ੍ਰਹਮੰਡ ਬੇਅੰਤ; ਉਧਾਰਣਹਾਰਿਆ॥ ਵਾਹਿਗੁਰੂ ਸੱਚੇ ਬ੍ਰਹਮ ਜੀ ਦੇ ਸੱਚੇ ਪੂਰਨ ਅਨਤ ਕਲਾਵਾਨ ਗੁਰੂ ਅਵਤਾਰ, ਧੰਨ ਹਨ ਧੰਨ ਹਨ ਧੰਨ ਹਨ ਪਰਮਪੂਜਨੀਕ ਸੱਚੇ ਸਤਿਗੁਰੂ ਵਾਹਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਧੰਨ ਹਨ!ਜ਼ਾਲਮਾਂ ਦੇ ਘੋਰ ਭਿਆਨਕ ਅਤਿਆਚਾਰ ਜ਼ੁਲਮ ਕਰਨ ਤੋਂ, ਹੁਣ ਉੱਬਲਦੀ ਦੇਗ਼'ਚ ਚੌਂਕੜਾ ਲਾ ਰਹੇ ਹਨ। ਹੁਣ ਮੱਚਦੇ ੨ ਰੇਤੇ 'ਤੇ ਬੈਠ ਰਹੇ ਹਨ, ਮੱਚਦਾ ੨ ਰੇਤਾ ਆਪਣੇ ਪਰਮਪਵਿੱਤ੍ਰ ਪਰਮਪੂਜਨੀਕ ਸ਼ੁਭ ਸੱਚੇ ਸੁੱਚੇ ਉੱਚੇ ਮਹਾਨ ਪਰਉਪਕਾਰੀ ਸੀਸ'ਤੇ ਹੁਣ ਪੁਆ ਰਹੇ ਹਨ, ਹੁਣ ਮੱਚਦੀ ੨ ਲੋਹ'ਤੇ ਖੜ੍ਹ ਰਹੇ ਹਨ। ਆਪ ਜੀ ਦੇ ਅਤੀ ਪਿਆਰੇ ਪੜੋਤੇ ਸਤਿਗੁਰੂ ਗੋਬਿੰਦ ਸਿੰਘ ਸਾਹਿਬ ਖ਼ਾਲਸਾ ਜੀ ਹੁਣ ਸ੍ਰਵੰਸ ਕੁਰਬਾਨ ਕਰ ਰਹੇ ਹਨ। ਉਪ੍ਰੋਕਤ ਕੁਰਬਾਨੀ ਕਰਨ ਵਾਲੇ ਧੰਨ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ ਪਰਮਪਵਿੱਤ੍ਰ ਪਰਮਪੂਜਨੀਕ ਪੂਰਨ ਸੱਚੇ ਦਸੇ ਅਵਤਾਰ, ਕੋਟਾਨਿ ਕੋਟਿ ਬ੍ਰਹਮੰਡਾਂ ਦੇ ਮਾਲਕ, ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ, ਹਰ ਸਮੇਂ ਰੋਮ ੨ ਕਰਕੇ, ਪੂਰਨ ਪ੍ਰੇਮ ਸਹਿਤ, ਅਨੰਤ ਨਮਸਕਾਰਾਂ ਡੰਡਉਤਾਂ ਕਰਦਿਆਂ, ਦਾਸਨ ਦਾਸਾਂ ਵੱਲੋਂ ਸਰਬ ਵਿਆਪੀ ਵਿਸਮਾਦ ਅਨਤਕਲਾਵਾਨ ਸਮਰਪਣ ਹੈ ਜੀ।

ਜਉ ਤਉ; ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ; ਗਲੀ ਮੇਰੀ ਆਉ॥ ਇਤੁ ਮਾਰਗਿ; ਪੈਰੁ ਧਰੀਜੈ॥ ਸਿਰੁ ਦੀਜੈ; ਕਾਣਿ ਨ ਕੀਜੈ॥) ਪਹਿਲਾ ਮਰਣੁ ਕਬੂਲਿ; ਜੀਵਣ ਕੀ ਛਡਿ ਆਸ॥ ਹੋਹੁ ਸਭਨਾ ਕੀ ਰੇਣੁਕਾ; ਤਉ ਆਉ ਹਮਾਰੈ ਪਾਸਿ॥) ਗਗਨ ਦਮਾਮਾ ਬਾਜਿਓ; ਪਰਿਓ ਨੀਸਾਨੈ ਘਾਉ॥ ਖੇਤੁ ਜੁ ਮਾਂਡਿਓ ਸੂਰਮਾ; ਅਬ ਜੂਝਨ ਕੋ ਦਾਉ॥ ੧॥ ਸੂਰਾ ਸੋ ਪਹਿਚਾਨੀਐ; ਜੁ ਲਰੈ ਦੀਨ ਕੇ ਹੇਤ॥ ਪੁਰਜਾ ਪੁਰਜਾ ਕਟਿ ਮਰੈ; ਕਬਹੂ ਨ ਛਾਡੈ ਖੇਤੁ॥) ਕਬੀਰ.ਮੁਹਿ ਮਰਨੇ ਕਾ ਚਾਉ ਹੈ; ਮਰਉ ਤ ਹਰਿ ਕੈ ਦੁਆਰ॥ ਮਤ. ਹਰਿ ਪੂਛੈ ਕਉਨੁ ਹੈ; ਪਰਾ ਹਮਾਰੈ ਬਾਰ॥) ਗੁਰ ਕਉ; ਕੁਰਬਾਨੁ ਜਾਉ ਹਾਂ॥) ਗੁਰ ਅਪੁਨੇ ਊਪਰਿ; ਬਲਿ ਜਾਈਐ॥) ਤੂ ਚਉ ਸਜਣ ਮੈਡਿਆ; ਡੇਈ ਸਿਸੁ ਉਤਾਰਿ॥ ਨੈਣ ਮਹਿੰਜੇ ਤਰਸਦੇ; ਕਦਿ ਪਸੀ ਦੀਦਾਰੁ॥ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬਾਨ ਜੀ ਦੇ ਉਪ੍ਰੋਕਤ ਬਚਨਾਂ ਨੂੰ ਕਮਾਉਂਦਿਆਂ, ਜਿਨ੍ਹਾਂ ਪਿਆਰਿਆਂ ਨੇ ਨਾਮ ਜਪਿਆ, ਵੰਡ ਛਕਿਆ ਦੇਗ਼ ਚਲਾਈ ਤੇਗ ਵਾਹੀ, ਜ਼ਾਲਮਾਂ ਦੇ ਘੋਰ ਭਿਆਨਕ ਅਤਿਆਚਾਰ ਜ਼ੁਲਮ ਕਰਨ ਤੋਂ, ਚਰਖ਼ੜੀਆਂ'ਤੇ ਚੜ੍ਹੇ, ਬੰਦ ੨ ਕਟਵਾਏ, ਪੁੱਠੀਆਂ ਖੱਲਾਂ ਲੁਹਾਈਆਂ, ਦੇਗਾਂ'ਚ ਉਬਾਲ਼ੇ ਖਾਧੇ,

ਆਪਣੇ ਆਪ ਨੂੰ ਆਰਿਆਂ ਨਾਲ ਚਿਰਵਾਇਆ, ਆਪਣੇ ਬੱਚਿਆਂ ਨੂੰ ਨੇਜ਼ਿਆਂ'ਤੇ ਟੰਗਵਾਇਆ, ਟੋਟੇ ੨ ਕਰਵਾ ਕੇ ਝੋਲੀਆਂ 'ਚ ਪੁਆਇਆ। ਜੰਗਾਂ ਯੁੱਧਾਂ'ਚ ਸ਼ਹੀਦ ਹੋਏ, ਜਿਉਂਦਿਆਂ ਹੀ ਆਪਣੇ ਆਪ ਨੂੰ ਨੀਂਹ'ਚ ਚਿਣਵਾਇਆ, ਗੋਲ਼ੀਆਂ ਗੋਲ਼ੇ ਖਾਧੇ, ਦੁੱਖ ਭੁੱਖ ਮਾਰਾਂ ਸਹਾਰ ਕੇ 'ਹਾਏ ਸੀ' ਨਹੀਂ ਉਚਾਰੀ, ਭਾਣੇ ਨੂੰ ਮਿੱਠਾ ਮੰਨਦਿਆਂ ਸ਼ਹੀਦ ਹੋਏ, ਗੁਰੂ ਬਖ਼ਸ਼ੀ ਗੁਰਬਾਣੀ ਪਿਆਰੀ ਸਿੱਖੀ ਦਾ ਬੀਜ ਰੱਖਿਆ, ਤਿਨ੍ਹਾਂ ਗੁਰੂ ਪਿਆਰਿਆਂ ਸੱਚਿਆਰਿਆਂ ਨੂੰ, ਹਰ ਸਮੇਂ ਰੋਮ ੨ ਕਰਕੇ, ਪੂਰਨ ਪ੍ਰੇਮ ਸਹਿਤ, ਅਨੰਤ ਨਮਸਕਾਰਾਂ ਡੰਡਉਤਾਂ ਕਰਦਿਆਂ, ਦਾਸਨ ਦਾਸੀਆਂ ਨਿੱਕੀਆਂ ਕੀੜੀਆਂ ਵੱਲੋਂ, ਸੂਬ ਵਿਆਪੀ ਮਹਾਂ ਵਿਸਮਾਦ ਅਨਤਕਲਾਵਾਨ ਸਮਰਪਣ ਹੈ ਜੀ।

ਜੈਦੇਵ, ਤਿਆਗਿਓ ਅਹੰਮੇਵ॥ ਅਨੁਸਾਰ ਪੂਰਨ ਸੱਚੇ ਭਗਤ ਸ੍ਰੀ ਜੈਦੇਵ ਸਾਹਿਬ ਜੀ, ਭਗਤ ਸ੍ਰੀ ਕਬੀਰ ਸਾਹਿਬ ਜੀ, ਭਗਤ ਸ੍ਰੀ ਰਵਿਦਾਸ ਸਾਹਿਬ ਜੀ ਆਦਿ ਹੰਗਤਾ ਦੇ ਤਿਆਗੀ, ਰੋਮ ੨ ਕਰਕੇ ਨਾਮ ਜਪਣ ਜਪਾਉਣ, ਕੁਰਬਾਨੀ ਕਰਨ ਕਰਾਉਣ ਵਾਲਿਆਂ, ਅਨੰਤ ਬ੍ਰਹਮੰਡਾਂ, ਜੁੱਗਾਂ ੨ ਦੇ, ਪਰਮਪੂਜਨੀਕ ਸਮੂੰਹ ਬ੍ਰਹਮ ਸਰੂਪ ਭਗਤਾਂ ਮਹਾਂ ਪੁਰਖਾਂ ਨੂੰ, ਹਰ ਸਮੇਂ ਰੋਮ ੨ ਕਰਕੇ, ਪੂਰਨ ਪ੍ਰੇਮ ਸਹਿਤ, ਅਨੰਤ ਨਮਸਕਾਰਾਂ ਡੰਡਉਤਾਂ ਕਰਦਿਆਂ, ਦਾਸਨ ਦਾਸਾਂ ਵੱਲੋਂ, ਸੂਬ ਵਿਆਪੀ ਮਹਾਂ ਵਿਸਮਾਦ ਅਨਤਕਲਾਵਾਨ ਸਮਰਪਣ ਹੈ ਜੀ।

ਏਕੁ ਨਾਮੁ; ਸੰਤਨ ਆਧਾਰੁ॥ ਹੋਇ ਰਹੇ; ਸਭ ਕੀ ਪਗ ਛਾਰੁ॥) ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ; ਤਿਸੁ ਗੁਰਸਿਖ.ਗੁਰੂ ਉਪਦੇਸੁ ਸੁਣਾਵੈ॥ ਜਨੁ ਨਾਨਕੁ.ਧੂੜਿ ਮੰਗੈ ਤਿਸੁ ਗੁਰਸਿਖ ਕੀ; ਜੋ ਆਪਿ ਜਪੈ.ਅਵਰਹ ਨਾਮੁ ਜਪਾਵੈ॥) ਗੁਰਸਿਖਾਂ ਕੀ ਹਰਿ.ਧੂੜਿ ਦੇਹਿ; ਹਮ ਪਾਪੀ ਭੀ ਗਤਿ ਪਾਂਹਿ॥) ਜੋ ਗੁਰਮੁਖਿ ਨਾਮੁ ਧਿਆਇਦੇ; ਤਿਨ ਦਰਸਨੁ ਦੀਜੈ॥ ਹਮ ਤਿਨ ਕੇ ਚਰਣ ਪਖਾਲਦੇ; ਧੂੜਿ ਘੋਲਿ ਘੋਲਿ ਪੀਜੈ॥) ਜਨੁ ਨਾਨਕੁ ਮੰਗੈ ਧੂੜਿ ਤਿਨ; ਜੋ ਗੁਰ ਕੇ ਸਿਖ ਮੇਰੇ ਭਾਈ॥) ਵਡਭਾਗੀ ਨਾਮੁ ਧਿਆਇਆ; ਅਹਿਨਿਸਿ ਲਾਗਾ ਭਾਉ॥ ਜਨ ਨਾਨਕੁ ਮੰਗੈ ਧੂੜਿ ਤਿਨ੍; ਹਉ ਸਦ ਕੁਰਬਾਣੈ ਜਾਉ॥) ਜਨੁ ਨਾਨਕੁ ਮਾਗੈ ਧੂੜਿ ਤਿਨ; ਜੋ ਗੁਰਸਿਖ ਮਿਤ ਪਿਆਰੇ॥) ਮੇਰੀ ਖਲਹੁੰ ਮੌਜੜੇ; ਗੁਰਸਿਖ ਹੰਢਾਂਦੇ।) ਸਤਿਗੁਰ ਕੀ ਰੇਣੁ; ਵਡਭਾਗੀ ਪਾਵੈ॥) ਗੁਰ ਕੀ ਰੇਣੁ; ਨਿਤ ਮਜਨੁ ਕਰਉ॥ ਜਨਮ ਜਨਮ ਕੀ; ਹਉਮੈ ਮਲੁ ਹਰਉ॥ ਅਨੁਸਾਰ ਸਭ ਦੀ ਚਰਨ-ਧੂੜ ਬਣਕੇ, ਵੱਡਭਾਗੇ ਬਣ ਕੇ, ਸਤਿਗੁਰੂ ਸਾਹਿਬਾਨ ਜੀ ਦੀ ਸੱਚੀ ਚਰਨ-ਧੂੜ ਨੂੰ ਪ੍ਰਾਪਤ ਕਰਕੇ, ਉਸ 'ਚ ਇਸ਼ਨਾਨ ਕਰਕੇ, ਜਨਮਾਂ ੨ ਦੀ ਹਉਮੈ ਮੈਲ਼ ਨੂੰ ਨਾਸ ਕਰਨ ਵਾਲੇ, ਜਿਨ੍ਹਾਂ ਨੇ ਸੱਚੇ ਸਤਿਗੁਰਾਂ ਨੂੰ ਪਾਇਆ ਹੈ, ਉਨ੍ਹਾਂ ਦੀ ਚਰਨ-ਧੂੜ ਮੰਗਣ ਵਾਲੇ, ਸਤਿਗੁਰੂ ਸਾਹਿਬਾਨ ਜੀ ਦੇ ਪਰਮਪਵਿੱਤ੍ਰ ਸੱਚੇ ਚਰਨ-ਕਮਲਾਂ ਨੂੰ ਆਪਣੇ ਕੇਸਾਂ ਨਾਲ ਝਾੜਨ ਵਾਲੇ। ਯਥਾ:- ਗੁਰ ਕੇ ਚਰਨ; ਕੇਸ ਸੰਗਿ ਝਾਰੇ॥ ਆਪਣੇ ਕੇਸਾਂ ਦਾ ਚੌਰ ਸੱਚੇ ਸਤਿਗੁਰੂ ਸਾਹਿਬਾਨ ਜੀ'ਤੇ ਢੁਲਾਉਣ ਵਾਲੇ, ਗੁਰੂ ਸਾਹਿਬਾਨ ਜੀ ਦੀ ਪਰਮਪਵਿੱਤ੍ਰ ਚਰਨ-ਧੂੜ ਮੁਖ ਨੂੰ ਲਾਉਣ ਵਾਲੇ, ਯਥਾ:- ਕੇਸਾ ਕਾ ਕਰਿ ਚਵਰੁ ਢੁਲਾਵਾ; ਚਰਣ

ਧੂੜਿ ਮੁਖਿ ਲਾਈ॥) ਦਿਵਸ ਰੈਨਿ.ਤੇਰੇ ਪਾਉ ਪਲੋਸਉ; ਕੇਸ ਚਵਰ ਕਰਿ ਫੇਰੀ॥) ਨੈਨਹੁ ਸੰਗਿ.ਸੰਤਨ ਕੀ ਸੇਵਾ; ਚਰਨ ਝਾਰੀ ਕੇਸਾਇਓ॥) ਟਹਲ ਕਰਉ ਤੇਰੇ ਦਾਸ ਕੀ; ਪਗ ਝਾਰਉ ਬਾਲ॥ ਮਸਤਕੁ ਅਪਨਾ ਭੇਟ ਦੇਉ; ਗੁਨ ਸੁਨਉ ਰਸਾਲ॥) ਕੇਸਾ ਕਾ ਕਰਿ ਬੀਜਨਾ; ਸੰਤ ਚੰਉਰੁ ਢੁਲਾਵਉ॥ ਸੀਸੁ ਨਿਹਾਰਉ; ਚਰਣ ਤਲਿ ਧੂਰਿ ਮੁਖਿ ਲਾਵਉ॥ ੧॥) ਐਸੀ ਕਿਰਪਾ; ਮੋਹਿ ਕਰਹੁ॥ ਸੰਤਹ ਚਰਣ ਹਮਾਰੋ ਮਾਥਾ; ਨੈਨ ਦਰਸੁ.ਤਨਿ ਧੂਰਿ ਪਰਹੁ॥ ੧॥ ਸੱਚੇ ਗੁਰੂ ਸਾਹਿਬਾਨ ਜੀ ਦੇ ਪਰਮਪਵਿੱਤ੍ਰ ਸੱਚੇ ਚਰਨ-ਕਮਲਾਂ ਨੂੰ ਆਪਣੀਆਂ ਅੱਖਾਂ 'ਚ ਧਰਨ ਧਰਾਉਣ ਵਾਲੇ, ਯਥਾ:- ਸਭੁ ਦਿਨਸੁ ਰੈਣਿ.ਦੇਖਉ ਗੁਰੁ ਅਪੁਨਾ; ਵਿਚਿ ਅਖੀ.ਗੁਰ ਪੈਰ ਧਰਾਈ॥ ਸੱਚੇ ਸਤਿਗੁਰੂ ਜੀ ਦੇ ਸੱਚੇ ਚਰਨ-ਕਮਲਾਂ ਨੂੰ ਆਪਣੇ ਨੇਤ੍ਰਾਂ ਦੀਆਂ ਧੀਰੀਆਂ ਨਾਲ ਪਲੋਸਣ ਵਾਲੇ, ਯਥਾ:- ਪਾਵ ਮਲੋਵਉ; ਸੰਗਿ ਨੈਨ ਭਤੀਰੀ॥ ਗੁਰੂ ਸਾਹਿਬਾਨ ਜੀ ਦੇ ਮਿੱਠੇ ਪਿਆਰੇ ਚਰਨ ਧੋ ਕੇ ਪੀਣ ਵਾਲੇ, ਯਥਾ:- ਚਰਣ ਕਮਲ ਤੇਰੇ.ਧੋਇ ਧੋਇ ਪੀਵਾ; ਮੇਰੇ ਸਤਿਗੁਰ.ਦੀਨ ਦਇਆਲਾ॥ ਗੁਰੂ ਸਾਹਿਬਾਨ ਜੀ ਦੇ ਮਿੱਠੇ ਪਿਆਰੇ ਚਰਨ-ਕਮਲਾਂ ਨੂੰ ਚੱਟਣ, ਚਟਾਉਣ ਵਾਲੇ, ਯਥਾ:- ਸਤਿਗੁਰ; ਚਾਟਉ ਪਗ ਚਾਟ॥) ਜਨ ਨਾਨਕ ਪ੍ਰੀਤਿ; ਸਾਧ ਪਗ ਚਾਟੇ॥ ਸੁੱਤਿਆਂ, ਉੱਠਦਿਆਂ ਭੀ ਗੁਰੂ ੨ ਜਪਣ ਜਪਾਉਣ ਵਾਲੇ, ਯਥਾ:- ਸੁਤਿਆ.ਗੁਰੁ ਸਾਲਾਹੀਐ; ਉਠਦਿਆ ਭੀ.ਗੁਰੁ ਆਲਾਉ॥ ਕੋਈ ਐਸਾ ਗੁਰਮੁਖਿ ਜੇ ਮਿਲੈ; ਹਉ ਤਾ ਕੇ ਧੋਵਾ ਪਾਉ॥ ਸੱਚੇ ਸਤਿਗੁਰੂ ਸਾਹਿਬਾਨ ਜੀ ਨੂੰ ਸੁਆਸ ੨ ਜਪਣ, ਆਪਣੇ ਪ੍ਰਾਨ(ਰਾਸਿ) ਪੂੰਜੀ ਸਮਝਣ ਵਾਲੇ, ਯਥਾ:- ਤਿਸੁ ਗੁਰ ਕਉ; ਸਿਮਰਉ ਸਾਸਿ ਸਾਸਿ॥ ਗੁਰੁ ਮੇਰੇ ਪ੍ਰਾਣ; ਸਤਿਗੁਰੁ ਮੇਰੀ ਰਾਸਿ॥ ਉਪ੍ਰੋਕਤ ਅਵਸਥਾ ਵਾਲੇ ਨਿਮ੍ਰਤਾ ਹਲੀਮੀ ਗ੍ਰੀਬੀ ਪ੍ਰੇਮ ਇਕਾਗ੍ਰਤਾ ਸ਼ਾਂਤੀ ਧੀਰਜ ਸਿਮਰਨ ਖਿਮਾ ਸਹਿਨਸ਼ੀਲਤਾ ਆਦਿ ਸ਼ੁਭ ਗੁਣਾਂ ਸਹਿਤ, ਸਭ ਦੀ ਚਰਨ ਧੂੜਿ ਬਨਣ ਬਨਾਉਣ ਵਾਲੇ, ਪਰਮਪਵਿੱਤ੍ਰ ਅੰਮ੍ਰਿਤ ਆਦਿ ਗੁਰਬਾਣੀ ਜੀ ਦੇ ਅੱਖਰ ੨ 'ਤੇ ਗੁਰੂ ਭਾਵਨਾ ਧਾਰਨ ਧਰਾਉਣ ਵਾਲੇ, ਸੰਥਾ ਕਥਾ ਕੀਰਤਨ ਸਿੱਖਣ ਸਿਖਾਉਣ ਵਾਲੇ ਸਰਬੱਤ ਪ੍ਰੇਮੀ, ਗੁਰੂ ਪਿਆਰੀ ਗੁਰੂ ਰੂਪ ਸਾਧਸੰਗਤ ਜੀ, ਸਰਬੱਤ ਪਰਮਪੂਜਨੀਕ ਗੁਰੂ ਪੰਥ ਗੁਰਮੁਖਿ ਸੰਤ ਸਰਬੱਤ ਟਕਸਾਲੀ, ਸਮੂਹ ਬ੍ਰਹਮਗਿਆਨੀ ਮਹਾਂਪੁਰਸ਼ਾਂ ਗ੍ਰੰਥੀਆਂ ਗੁਰਸਿੱਖਾਂ ਰਾਗੀਆਂ ਢਾਡੀਆਂ ਨਿਹੰਗ ਸਿੰਘ ਜੱਥੇਬੰਦੀਆਂ ਸਿਰਲੱਥ ਸੂਰਬੀਰ ਬਹਾਦਰ ਯੋਧਿਆਂ ਕਵੀਸ਼ਰਾਂ, ਇਸ ਪੋਥੀ ਦੀ ਸ਼ੁਭ ਸੱਚੀ ਸੇਵਾ ਕਰਨ ਕਰਾਉਣ ਵਾਲੇ, ਲਿਖਣ ਲਿਖਾਉਣ ਛਾਪਣ ਛਪਾਉਣ ਪੜ੍ਹਨ ਪੜ੍ਹਾਉਣ ਵਾਲੇ, ਸੱਚੇ ਸਤਿਗੁਰੂ ਸਾਹਿਬਾਨ ਜੀ ਦਾ ਪੂਰਨ ਸਤਿਕਾਰ ਪੂਜਨ ਕਰਨ ਕਰਾਉਣ ਵਾਲੇ ਸਮੂਹ ਵੱਡਭਾਗਿਆਂ ਨੂੰ, ਰੋਮ ੨ ਕਰਕੇ ਪੂਰਨ ਗ੍ਰੀਬੀ ਪ੍ਰੇਮ ਨਿਮ੍ਰਤਾ ਸ਼ਰਧਾ ਸਹਿਤ, ਹਰ ਸਮੇਂ ਬਾਰ ੨ ਨਮਸਕਾਰਾਂ ਡੰਡਉਤ ਬੰਦਨਾਂ ਕਰਦਿਆਂ, ਅਨਿਕਬਾਰ ਬਲਿਹਾਰ ਜਾਂਦਿਆਂ, ਚਰਨ ਚੱਟਦਿਆਂ ਸ੍ਰਬ ਵਿਆਪੀ ਮਹਾਂ ਵਿਸਮਾਦ ਅਨਤਕਲਾਵਾਨ ਸਮਰਪਣ ਹੈ ਜੀ। ਸਮਰਪਣ ਗੁਰਪ੍ਰਸਾਦਿ ਸੰਪੂਰਨੰ॥

੨.ਗੁਰ ਨਾਨਕ ਦੇਵ ਗੋਵਿੰਦ ਰੂਪ॥) ਪ੍ਰਗਟੁ ਸਗਲ ਹਰਿ ਭਵਨ ਮਹਿ; ਜਨੁ ਨਾਨਕੁ ਗੁਰ ਪਾਰਬ੍ਰਹਮ॥) ਪਾਰਬ੍ਰਹਮ ਪੂਰਨ ਗੁਰਦੇਵ॥ ਜੀ ਤੋਂ ਸੱਚੇ ਵਿਸਮਾਦ ਵਾਹਿਗੁਰੂ ਨਾਮ ਜੀ ਦੀ ਦਾਸਨ

ਦਾਸ ਕੂਕਰ ਦੀ ਜਾਚਨਾ:- ਹੇ ਸੱਚੇ ਸਤਿਗੁਰੂ ਪਾਰਬ੍ਰਹਮ ਕੇ ਗੁਰ ਅਵਤਾਰ ਸਤਿਗੁਰੂ ਪਹਿਲੇ ਪਾਤਿਸ਼ਾਹ ਜੀ!ਅਮਿਤ ਮੇਹਰ ਦਇਆ ਕਰਕੇ ਆਪਣੇ ਪਰਮਪਵਿੱਤ੍ਰ ਸ਼ੁਭ ਸੱਚੇ ਨਾਮ ਵਾਹਿਗੁਰੂ ਅਜਪਾ ਜਾਪ ਜੀ ਦਾ ਦਾਨ ਬਖ਼ਸ਼ੋ ਜੀ!ਜਾਚਿਕੁ ਜਾਚੈ, ਨਾਮੁ ਤੇਰਾ ਸੁਆਮੀ; ਘਟ ਘਟ ਅੰਤਰਿ ਸੋਈ ਰੇ॥ ਨਾਨਕੁ ਦਾਸੁ ਤਾ ਕੀ ਸਰਣਾਈ; ਜਾ ਤੇ ਬ੍ਰਿਥਾ ਨ ਕੋਈ ਰੇ॥ ਅਨੰਤ ਬ੍ਰਹਮੰਡ ਦੇ ਰਚਨਹਾਰ ਪਾਰਬ੍ਰਹਮ ਗੁਰ ਕਰਤਾਰ ਸਤਿਗੁਰੂ ਨਾਨਕੁ ਨਿਰੰਕਾਰ ਸੱਚੇ ਸਤਿਗੁਰੂ ਪੰਜਵੇਂ ਪਾਤਿਸ਼ਾਹ ਜੀ, ਸਾਨੂੰ ਕ੍ਰਿਮ ਜੰਤਾਂ ਨੂੰ, ਸ਼ੁਭ ਸਚਿਆਰੀ ਨਿਮ੍ਰਤਾ ਭਰਪੂਰ ਪਿਆਰੀ ਸਰਬ ਵਿਆਪੀ ਮਹਾਂ ਵਿਸਮਾਦ ਸਿੱਖਿਆ ਦੇਣ ਲਈ, ਆਪ ਅਕਾਲ ਸਰੂਪ ਦਾਤੇ ਹੁੰਦਿਆਂ, ਮੰਗਤੇ ਬਣ ਕੇ ਨਾਮ ਦਾਨ ਮੰਗਦੇ ਹਨ:- (ਰੇ) ਹੇ ਵਾਹਿਗੁਰੂ ਸੁਆਮੀ ਜੀ!ਦਾਸਨ ਦਾਸ(ਤੇਰਾ) ਆਪ ਜੀ ਦਾ(ਜਾਚਿਕੁ) ਮੰਗਤਾ, ਆਪ ਜੀ ਤੋਂ(ਸੋਈ) ਉਹ ਪਰਮਪਵਿੱਤ੍ਰ ਸ਼ੁਭ ਸੱਚੇ ਵਿਸਮਾਦ ਨਾਮੁ ਜੀ ਨੂੰ (ਜਾਚੈ) ਮੰਗਦਾ ਹੈ, ਜੋ(ਘਟ) ਘਟਾਂ(ਘਟ) ਘਟਾਂ(ਅੰਤਰਿ) ਅੰਦਰ ਵਿਆਪਕ ਭਰਪੂਰ ਹਨ। ਰੇ ਭਾਈ!ਦਾਸਨ ਦਾਸੁ(ਤਾ) ਤਿਨ੍ਹਾਂ ਵਾਹਿਗੁਰੂ ਜੀ (ਕੀ) ਦੀ(ਸਰਣਾਈ) ਸ਼ਰਨ 'ਚ ਹੈ, (ਜਾ) ਜਿਨ੍ਹਾਂ(ਤੇ) ਤੋਂ ਕੋਈ(ਬ੍ਰਿਥਾ) ਖਾਲੀ(ਨ) ਨਹੀਂ, ਭਾਵ ਜਿਨ੍ਹਾਂ ਦਾ ਮੰਗਤਾ ਖਾਲੀ ਨਹੀਂ ਰਹਿੰਦਾ, ਨਾਮ ਦਾਨ ਸਭ ਦਾਤਾਂ ਦੇ ਕੇ ਤ੍ਰਿਪਤ ਕਰ ਦਿੰਦੇ ਹਨ। ਯਥਾ:- ਜਾਚਕ ਜਨੁ ਜਾਚੈ; ਪ੍ਰਭ ਦਾਨੁ॥ ਕਰਿ ਕਿਰਪਾ; ਦੇਵਹੁ ਹਰਿ ਨਾਮੁ॥) ਜਾਚਿਕੁ.ਨਾਮੁ ਜਾਚੈ ਜਾਚੈ॥ ਸਰਬ ਧਾਰ.ਸਰਬ ਕੇ ਨਾਇਕ; ਸੁਖ ਸਮੂਹ ਕੇ ਦਾਤੇ॥ ੧॥) ਮਾਗਉ ਦਾਨੁ.ਠਾਕੁਰ ਨਾਮ॥ ਅਵਰੁ ਕਛੂ, ਮੇਰੈ ਸੰਗਿ ਨ ਚਾਲੈ; ਮਿਲੈ ਕ੍ਰਿਪਾ ਗੁਣ ਗਾਮ॥ ੧॥) ਜਾਚਿਕੁ ਮੰਗੈ ਨਿਤ ਨਾਮੁ; ਸਾਹਿਬੁ ਕਰੇ ਕਬੂਲੁ॥ ਨਾਨਕ ਪਰਮੇਸਰੁ ਜਜਮਾਨੁ; ਤਿਸਹਿ.ਭੁਖ ਨ ਮੂਲਿ॥) ਇਹ ਬੇਨੰਤੀ; ਸੁਣਿ ਪ੍ਰਭ ਮੇਰੇ॥ ਦੇਹਿ ਨਾਮੁ; ਕਰਿ ਅਪਣੇ ਚੇਰੇ॥) ਵਿਣੁ ਤੁਧੁ.ਹੋਰੁ ਜਿ ਮੰਗਣਾ; ਸਿਰਿ ਦੁਖਾ ਕੈ ਦੁਖ॥ ਦੇਹਿ ਨਾਮੁ ਸੰਤੋਖੀਆ; ਉਤਰੈ ਮਨ ਕੀ ਭੁਖ॥) ਕਰਤਾ.ਤੂ ਮੇਰਾ ਜਜਮਾਨੁ॥ ਇਕ ਦਖਿਣਾ.ਹਉ ਤੈ ਪਹਿ ਮਾਗਉ; ਦੇਹਿ ਆਪਣਾ ਨਾਮੁ॥

੩.ਗੁਰ ਅੰਮ੍ਰਿਤ ਭਿੰਨੀ ਦੇਹੁਰੀ; ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਰਮਪਵਿੱਤ੍ਰ ਸ੍ਰੀ ਸਟੀਕ ਸਾਹਿਬ ਜੀ ਦੀ ਮਹਾਨ ਉੱਚੀ ਸੱਚੀ ਸੂਬੱਤ ਦੇ ਭਲੇ ਦੀ ਸ਼ੁਭ ਸੇਵਾ ਕਰਨ ਬਾਰੇ ਅਤਿਅੰਤ ਗ੍ਰੀਬੀ ਨਿਮ੍ਰਤਾ ਪ੍ਰੇਮ ਸਹਿਤ ਪ੍ਰੇਮ ਬੇਨਤੀ ਮਾਇਆ ਸਫਲੀ ਕਰਨ ਬਾਰੇ, ਸੇਵਾ ਕਰਨ ਵਾਲੇ ਪ੍ਰੇਮੀਆਂ ਦੇ ਅਮੋਲਕ ਦ੍ਰਿਸ਼ਟਾਂਤ:- ਪਰਮਪੂਜਨੀਕ ਸੱਚੇ ਪਿਤਾ ਵਾਹਿਗੁਰੂ ਜੀ ਦੇ ਅਰਥ:- ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਤੇਗਬਹਾਦਰ ਸਾਹਿਬ ਜੀ ਧੰਨ ਹਨ!ਜ਼ਾਲਮਾਂ ਦੇ ਜ਼ੁਲਮ ਕਰਨ ਤੋਂ, ਹੁਣ ਲੋਹੇ ਦੇ ਤੰਗ ਪਿੰਜਰੇ'ਚ ਤਿੱਖੇ ਕਿੱਲਾਂ ਵਿਚਕਾਰ ਬੈਠੇ, ਵਾਹਿਗੁਰੂ ੩ ਜਪ ਰਹੇ ਹਨ। ਹੇ ਸੱਚੇ ਪਾਤਿਸ਼ਾਹ ਜੀਓ!ਆਪ ਜੀ ਆਪਣੀ ਸੂਬ ਵਿਆਪੀ ਅਨਤ ਕਲਾਵਾਨ ਅਗਮ ਅਪਾਰ ਅਮਿਤ ਮਹਾਂ ਵਿਸਮਾਦਿ ਕ੍ਰਿਪਾ ਕਰਕੇ, ਗੁਰ ਅੰਮ੍ਰਿਤ ਭਿੰਨੀ ਦੇਹੁਰੀ; ਸਤਿਗੁਰੂ ਗ੍ਰੰਥ ਸਾਹਿਬ ਜੀ ਦਾ ਪਰਮਪਵਿੱਤ੍ਰ ਸ੍ਰੀ ਸਟੀਕ ਸਾਹਿਬ ਜੀ, ਗੁਰਬਾਣੀ ਵਿਸ਼ਰਾਮ, ਸ਼ੁੱਧ ਰੀਕਾਰਡਿੰਗ, ਵੀਡੀਓ, ਕੰਪਿਊਟ੍ਰ 'ਚ ਇੰਟ੍ਰਨਿੱਟ ਕਰਨ, ਆਪਜੀ ਦੀ ਪਾਕ

ਧਰਤੀ ਪੰਜਾਬ ਦੇ ਪਿੰਡ ੨ ਫਰੀ ਪੋਥੀਆਂ ਭੇਜੀਏ ਜੀ, ਹੋਰ ਅਨੇਕ ਪ੍ਰਕਾਰ ਦੀ ਪਰਮ ਪਵਿੱਤ੍ਰ ਜੁੱਗੋ ਜੁੱਗ ਅਟੱਲ ਸੱਚੀ ਸੇਵਾ, ਪਰਮਪੂਜਨੀਕ ਸੰਤ ਬਾਬਾ ਗੁਰਬਚਨਸਿੰਘ ਸਾਹਿਬ ਖ਼ਾਲਸਾ ਜੀ ਦੇ ਹੁਕਮ ਅਨੁਸਾਰ ਆਪਣੀ ਪੂਰਨ ਕ੍ਰਿਪਾ ਕਰਕੇ, ਦਾਸਨਦਾਸਾਂ ਦੇ ਸਿਰ'ਤੇ ਮਿਹਰ ਭਰਿਆ ਹੱਥ ਰੱਖ ਕੇ ਕਰਾਉ ਜੀ। ਕਰੋੜਿ ਹਸਤ.ਤੇਰੀ ਟਹਲ ਕਮਾਵਹਿ; ਚਰਣ ਚਲਹਿ.ਪ੍ਰਭ ਮਾਰਗਿ ਰਾਮ॥ ਅਨੁਸਾਰ ਜੁੱਗੋ ਜੁੱਗ ਸੇਵਾ ਕਰੀਏ ਜੀ। ਯਥਾ:- ਮੈ ਜੁਗਿ ਜੁਗਿ; ਦਯੈ ਸੇਵੜੀ॥ ਗੁਰਿ; ਕਟੀ ਮਿਹਡੀ ਜੇਵੜੀ॥

੪.ਗੁਰ ਅੰਮ੍ਰਿਤ ਭਿੰਨੀ ਦੇਹੁਰੀ; ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਰਮਪਵਿੱਤ੍ਰ ਸ੍ਰੀ ਸਟੀਕ ਸਾਹਿਬ ਜੀ ਦੀ ਮਹਾਨ ਉੱਚੀ ਸੱਚੀ ਸ੍ਰਬੱਤ ਦੇ ਭਲੇ ਦੀ ਸ਼ੁਭ ਸੇਵਾ ਕਰਨ ਬਾਰੇ ਅਤਿਅੰਤ ਗ੍ਰੀਬੀ ਨਿਮ੍ਰਤਾ ਪ੍ਰੇਮ ਸਹਿਤ ਪ੍ਰੇਮ ਬੇਨਤੀ ਮਾਇਆ ਸਫਲੀ ਕਰਨ ਬਾਰੇ, ਸੇਵਾ ਕਰਨ ਵਾਲੇ ਗੁਰੂ ਹਿਤ ਕੁਰਬਾਨ ਹੋਣ ਵਾਲੇ ੨੪ ਅਮਰ ਸ਼ਹੀਦਾਂ, ਪ੍ਰੇਮੀਆਂ ਦੇ ਅਮੋਲਕ ਦ੍ਰਿਸ਼ਟਾਂਤ:- ਪਰਮਪੂਜਨੀਕ ਸੱਚੇ ਪਿਤਾ ਵਾਹਿਗੁਰੂ ਜੀ ਦੇ ਅਰਥ ਸ਼ਹੀਦੀ ਜਾਪ ਮਹੱਲਾ ਨੌਵਾਂ ਵਾਹਿਗੁਰੂ॥ ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰਾਂ ਦੇ ਦਿਲ ਜਾਨ ਪਰਮ ਪਿਆਰੇ ਸਤਿਕਾਰੇ ਸ਼ਹੀਦ, ਹਮੇਸ਼ਾ ਹੀ ਪਰਮਪਵਿੱਤ੍ਰ ਸ਼ੁਭ ਸੱਚੀ ਗੁਰ ਸੇਵਾ ਕਰਨ ਦਾ ਉਤਸ਼ਾਹ ਬਖ਼ਸ਼ਦੇ ਹਨ। ਪਰਮਪੂਜਨੀਕ ਸ਼ਹੀਦਾਂ ਦੀ ਸ਼ਹੀਦੀ ਦੇ ਦ੍ਰਿਸ਼ ਨੂੰ ਵਰਤਮਾਨ ਸਮੇਂ'ਚ ਵਰਤਦਾ ਜਾਣ ਕੇ, ਦਿਮਾਗ਼ 'ਚ ਤੱਕਣਾ, ਇਸ ਤਰ੍ਹਾਂ ਅਭਿਆਸ ਕਰਕੇ, ਹਰ ਸਮੇਂ ਦਿਮਾਗ਼ 'ਚ ਤੱਕਣਾ ਨਮਸਕਾਰਨਾ, ਕੁਰਬਾਨੀ ਬਹੁਤ ਹੀ ਵੱਡੀ ਹੈ, ਨਮਸਕਾਰ। ਪਰਮਪੂਜਨੀਕ ਸੱਚੇ ਪਿਤਾ ਵਾਹਿਗੁਰੂ ਜੀ ਦੇ ਅਰਥ:-

[1]ਪਰਮਪੂਜਨੀਕ ਗੁਰਮੁਖਿ ਧੰਨ ਬਾਬਾ ਦੀਪ ਸਿੰਘ ਸਾਹਿਬ ਜੀ !ਹੁਣ ਆਪਣਾ ਸੀਸ ਤਲੀ'ਤੇ ਰੱਖ ਕੇ, ਮੱਚਦੇ ਧਰਮ ਜੁੱਧ'ਚ, ਸ੍ਰੀ ਹਰਿਮੰਦਰ ਸਾਹਿਬ ਜੀ'ਤੇ ਚੜ੍ਹ ਕੇ ਆਏ ਜ਼ਾਲਮਾਂ ਦੇ ਡੱਕਰੇ ੨ ਕਰ ਰਹੇ ਹਨ।

[2]ਧੰਨ ਬਾਬਾ ਮਨੀ ਸਿੰਘ ਸਾਹਿਬ ਜੀ !ਪਰਮਪੂਜਨੀਕ ਸਤਿਗੁਰੂ ਸਾਹਿਬਾਨ ਜੀ ਦੇ ਪਿਆਰ ਸਤਿਕਾਰ ਸਿਮਰਣ'ਚ ਲੀਣ ਹੁਣ ਬੈਠ ਰਹੇ ਹਨ, ਜ਼ਾਲਮ ਹੁਣ ਆਪ ਜੀ ਦਾ ਬੰਦ ੨ ਕੱਟ ਰਹੇ ਹਨ।

[3]ਧੰਨ ਬਾਬਾ ਮੋਤੀ ਮੈਹਰਾ ਜੀ !ਸੱਚੇ ਸਤਿਗੁਰਾਂ ਦੇ ਪਰਮਪੂਜਨੀਕ ਮਾਤਾ ਗੁਜਰੀ ਕੌਰ ਜੀ, ਛੋਟੇ ਸਾਹਿਬਜ਼ਾਦਿਆਂ ਨੂੰ, ਜ਼ਾਲਮਾਂ ਤੋਂ ਚੋਰੀ ਦੁੱਧ ਪਿਆ ਰਹੇ ਹਨ, ਮੋਤੀ ਮੈਹਰੇ ਜੀ ਨੂੰ ਪ੍ਰਵਾਰ ਸਮੇਤ, ਜ਼ਾਲਮ ਹੁਣ ਕੋਹਲੂ'ਚ ਪੀੜ ਰਹੇ ਹਨ।

[4]ਧੰਨ ਬਾਬਾ ਜੋਰਾਵਰ ਸਿੰਘ ਸਾਹਿਬ ਜੀ.ਧੰਨ ਬਾਬਾ ਫ਼ਤੇਹ ਸਿੰਘ ਸਾਹਿਬ ਜੀ! ਜਿਉਂਦਿਆਂ ੨ ਨੂੰ ਹੀ, ਸਰਹਿੰਦ ਵਿਖੇ, ਜ਼ਾਲਮ ਜ਼ੁਲਮੀ ਕੰਧ ਦੀ ਨੀਂਹ'ਚ, ਹੁਣ ਖੜ੍ਹੇ ਕਰਕੇ, ਉੱਪਰ ਕੰਧ ਚਿਣ ਰਹੇ ਹਨ। ਵੇਪਰਵਾਹੀ ਨਾਲ ਜੈਕਾਰੇ ਗਜਾਉਂਦਿਆਂ ਦੇ, ਸੀਸ ਉਤਾਰੇ ਜਾ ਰਹੇ ਹਨ।

[5]ਧੰਨ ਬਾਬਾ ਟੋਡਰਮੱਲ ਸਾਹਿਬ ਜੀ !ਪਰਮਪੂਜਨੀਕ ਬ੍ਰਿਧ ਮਾਤਾ ਗੁਜਰੀ ਕੌਰ ਜੀ, ਛੋਟੇ ਸਾਹਿਬਜ਼ਾਦਿਆਂ ਜੀ ਦੇ ਸਤਿਕਾਰ ਸਸਕਾਰ ਲਈ, ਖੜੀਆਂ ਮੋਹਰਾਂ ਵਿਛਾ ਕੇ, ਉਨ੍ਹਾਂ ਦਾ ਹੁਣ ਸਸਕਾਰ ਕਰ ਰਹੇ ਹਨ।

[6]ਧੰਨ ਸ਼ਹੀਦ ਬਾਬਾ ਸੁੱਖਾ ਸਿੰਘ, ਬਾਬਾ ਮਹਿਤਾਬ ਸਿੰਘ ਸਾਹਿਬ ਜੀ !ਅਤਿ ਪਾਪੀ ਵਿਕਾਰੀ ਹੰਕਾਰੀ ਮੱਸੇ ਰੰਘੜ ਦਾ ਹੰਕਾਰੀ ਸਿਰ, ਹੁਣ ਵੱਢ ਰਹੇ ਹਨ। ਸਿਰ ਵੱਢ ਕੇ, ਬਰਛੇ'ਤੇ ਟੰਗ ਕੇ, ਘੋੜਿਆਂ'ਤੇ ਅਸਵਾਰ, ਬੁੱਢੇ ਜੌਹੜ ਨੂੰ ਜੈਕਾਰੇ ਗਜਾਉਂਦੇ ਲਿਜਾ ਰਹੇ ਹਨ।

[7]ਧੰਨ ਸ਼ਹੀਦ ਬਾਬਾ ਤਾਰੂ ਸਿੰਘ ਸਾਹਿਬ ਜੀ !ਸੱਚੇ ਸਤਿਗੁਰਾਂ ਦੇ ਸਤਿਕਾਰ ਪਿਆਰ ਹਿਤ ਸਿਮਰਣ'ਚ, ਰੋਮ ੨ ਕਰਕੇ ਲੀਣ ਬੈਠੇ ਹਨ, ਜ਼ਾਲਮ ਹੁਣ ਆਪ ਜੀ ਦਾ ਖੋਪਰਾ ਉਤਾਰ ਰਹੇ ਹਨ। ਖੋਪਰਾ ਉਤਰਨ ਤੋਂ ਭੀ, ਬਾਈ ਦਿਨ ਸਮਾਧੀ'ਚ ਬੈਠੇ, ਗੁਰੂ ਗੁਰੂ ਸਿਮਰਦੇ ਰਹੇ।

[8]ਧੰਨ ਬਾਬਾ ਮਤੀਦਾਸ ਸਾਹਿਬ ਜੀ !ਚਾਂਦਨੀ ਚੌਂਕ ਦਿੱਲੀ ਵਿਖੇ, ਸੰਤ ਦੋਖੀ ਜ਼ਾਲਮ, ਆਪ ਜੀ ਨੂੰ ਹੁਣ ਤਿੱਖੇ ਆਰੇ ਨਾਲ ਚੀਰ ਰਹੇ ਹਨ। ਪਿਆਰੀ ਸਿੱਖੀ ਤੇ ਸੱਚੇ ਸਤਿਗੁਰਾਂ ਲਈ, ਆਪਣਾ ਤਨ ਹੁਣ ਚਿਰਵਾ ਰਹੇ ਹਨ।

[9]ਧੰਨ ਬਾਬਾ ਦਿਆਲਾ ਸਾਹਿਬ ਜੀ !ਚਾਂਦਨੀ ਚੌਂਕ ਦਿੱਲੀ ਵਿਖੇ, ਸੰਤ ਦੋਖੀ ਜ਼ਾਲਮ, ਆਪ ਜੀ ਨੂੰ ਹੁਣ, ਦੇਗ'ਚ ਉਬਾਲ ਰਹੇ ਹਨ।

[10]ਧੰਨ ਬਾਬਾ ਸਤੀ ਰਾਮ ਸਾਹਿਬ ਜੀ !ਚਾਂਦਨੀ ਚੌਂਕ ਦਿੱਲੀ ਵਿਖੇ, ਸੰਤ ਦੋਖੀ ਜ਼ਾਲਮ, ਆਪ ਜੀ ਨੂੰ ਹੁਣ, ਰੂੰ'ਚ ਲਪੇਟ ਕੇ ਸਾੜ ਰਹੇ ਹਨ। ਪਰਮਪੂਜਨੀਕ ਸੱਚੇ ਪਿਤਾ ਵਾਹਿਗੁਰੂ ਜੀ ਦੇ ਅਰਥ:-

[11]ਧੰਨ ਬਾਬਾ ਉਦੇ ਸਿੰਘ ਸਾਹਿਬ ਜੀ ਹੁਣ, ਹੰਕਾਰੀ ਕੇਸਰੀ ਚੰਦ ਦੀ ਫ਼ੌਜ਼'ਚ ਜਾ ਕੇ, ਉਸ ਦਾ ਸਿਰ ਵੱਢ ਰਹੇ ਹਨ। ਸਿਰ ਨੂੰ ਬਰਛੇ'ਤੇ ਟੰਗ ਕੇ, ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਦੇ ਚਰਨਕਮਲਾਂ ਪਾਸ ਸੁੱਟ ਰਹੇ ਹਨ।

[12]ਧੰਨ ਬਾਬਾ ਬਚਿੱਤ੍ਰ ਸਿੰਘ ਸਾਹਿਬ ਜੀ !ਸਤਿਗੁਰੂ ਸਾਹਿਬ ਜੀ ਦੀ ਬਖ਼ਸ਼ੀਸ਼ ਨੂੰ ਪ੍ਰਾਪਤ ਹੋ ਕੇ, ਘੋੜੇ'ਤੇ ਅਸਵਾਰ, ਜਸਵਾਰੀਆਂ ਦੇ ਸ਼ਰਾਬੀ ਹਾਥੀ ਦੀਆਂ ਤਵੀਆਂ, ਸਤਿਗੁਰਾਂ ਦੀ ਬਖ਼ਸ਼ੀ ਨਾਗਣੀ ਨਾਲ, ਹੁਣ ਵਿੰਨ੍ਹ ਰਹੇ ਹਨ।

[13] ਧੰਨ ਬਾਬਾ ਪਿਆਰੇ ਮੋਹਕਮ ਸਿੰਘ ਸਾਹਿਬ ਜੀ ! ਸਤਿਗੁਰੂ ਸਾਹਿਬ ਜੀ ਦੀ ਬਖ਼ਸ਼ੀਸ਼ ਨੂੰ ਪ੍ਰਾਪਤ ਹੋ ਕੇ, ਘੋੜੇ'ਤੇ ਅਸਵਾਰ, ਜਸਵਾਰੀਆਂ ਦੇ ਸ਼ਰਾਬੀ ਹਾਥੀ ਦਾ ਸੁੰਡ ਹੁਣ ਵੱਢ ਰਹੇ ਹਨ।

[14]ਧੰਨ ਬਾਬਾ ਮਹਾਂ ਸਿੰਘ ਸਾਹਿਬ ਜੀ !ਗੁਰੂ ਹਿਤ ਧਰਮਯੁੱਧ ਜਿੱਤ ਕੇ, ਆਪਣੇ ਸ੍ਰੀਰ'ਤੇ ਬੇਅੰਤ ਫੱਟ ਸਹਾਰ ਕੇ, ਸੱਚੇ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਤੋਂ ਹੁਣ ਬਿਦਾਵਾ ਪੜਵਾ ਰਹੇ ਹਨ। ਬਿਦਾਵਾ ਦੇਣ ਵਾਲਿਆਂ ਦੀ ਟੁੱਟੀ ਪ੍ਰੀਤ ਗੰਢਵਾ ਰਹੇ ਹਨ, ਯਥਾ:- ਸਾਚੀ ਪ੍ਰੀਤਿ ਹਮ; ਤੁਮ ਸਿਉ ਜੋਰੀ॥ ਤੁਮ ਸਿਉ ਜੋਰਿ; ਅਵਰ ਸੰਗਿ ਤੋਰੀ॥ ਬਖ਼ਸ਼ਿਸ਼ਾਂ ਪਾ ਰਹੇ ਹਨ।

[15]ਧੰਨ ਬਾਬਾ ਦਾਨ ਸਿੰਘ ਸਾਹਿਬ ਜੀ ! ਮਾਇਆ ਦਾ ਲਾਲਚ ਤਿਆਗ ਕੇ, ਗੁਪਤਸਰ ਸਾਹਿਬ ਜੀ ਵਿਖੇ ਹੁਣ, ਵਿਦਾਵਾ ਦੇਣ ਵਾਲਿਆਂ ਦੀ ਟੁੱਟੀ ਪ੍ਰੀਤ ਗੰਢਵਾ ਰਹੇ ਹਨ। ਜੇ ਧਰਤੀ ਸਭ

ਕੰਚਨੁ ਕਰਿ ਦੀਜੈ; ਬਿਨੁ ਨਾਵੈ, ਅਵਰੁ ਨ ਭਾਇਆ ਰਾਮ॥ ਗੁਰਬਾਣੀ ਕਮਾ ਰਹੇ ਹਨ, ਬਖ਼ਸ਼ਿਸ਼ਾਂ ਪਾ ਰਹੇ ਹਨ।

[੧੬]ਪਰਮਪੂਜਨੀਕ ਵਾਹਿਗੁਰੂ ਦਸਵੇਂ ਪਾਤਿਸ਼ਾਹ ਜੀ ਦੇ ਅਤਿਅੰਤ ਪਿਆਰੇ ਹਜ਼ਰਤ ਮੁਬਾਰਕ, ਧੰਨ ਬਾਬਾ ਨਬੀ ਖਾਂ ਤੇ ਗਨੀ ਖਾਂ ਸਾਹਿਬ ਜੀ, ਸੱਚੇ ਸਤਿਗੁਰੂ ਸਾਹਿਬ ਜੀ ਦੇ ਪਲੰਘੇ ਨੂੰ ਆਪਣੇ ਮੋਢਿਆਂ'ਤੇ ਚੁੱਕ ਕੇ, ਸ੍ਰੀ ਮਾਛੀਵਾੜੇ ਸਾਹਿਬ ਜੀ ਤੋਂ ਪਿੰਡ ਹੇਰਾਂ (ਲੁਧਿਆਣਾ) ਨੂੰ ਲਿਆ ਰਹੇ ਹਨ। ਵਾਹ ੩ ਸੱਚੇ ਸਤਿਗੁਰਾਂ ਦੀਆਂ ਪਰਮਪਵਿੱਤ੍ਰ ਖ਼ੁਸ਼ੀਆਂ ਪਾ ਰਹੇ ਹਨ।

[੧੭]ਧੰਨ ਪਰਮਪੂਜਨੀਕ ਪੀਰ ਬੁੱਧੂ ਸ਼ਾਹ ਸਾਹਿਬ ਜੀ!ਹੁਣ ਭੰਗਾਣੀ ਦੇ ਧਰਮ ਯੁੱਧ ਵਿਖੇ, ਬਾਲਾਨ ਬਾਲ॥ ਵਾਹਿਗੁਰੂ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਦੇ ਪੱਖ 'ਚ, ਆਪਣੇ ਮੁਰੀਦਾਂ ਸਮੇਤ ਬਹਾਦਰੀ ਨਾਲ ਲੜ ਰਹੇ ਹਨ, ਆਪਣੇ ਪ੍ਰਵਾਰ ਸਮੇਤ ਸਤਿਗੁਰੂ ਸਾਹਿਬ ਜੀ ਲਈ ਸ਼ਹੀਦੀ ਪਾ ਰਹੇ ਹਨ।

[੧੮]ਧੰਨ ਬਾਬਾ ਗਰਜਾ ਸਿੰਘ ਬੋਤਾ ਸਿੰਘ ਸਾਹਿਬ ਜੀ!ਹੁਣ ਚੜ੍ਹ ਕੇ ਆਏ ਜ਼ਾਲਮਾਂ ਦੇ ਡੱਕਰੇ ਕਰ ਰਹੇ ਹਨ, ਜੈਕਾਰੇ ਗਜਾਉਂਦਿਆਂ ਸ਼ਹੀਦੀ ਪਾ ਰਹੇ ਹਨ। ਯਥਾ:- ਸੂਰਾ.ਸੋ ਪਹਿਚਾਨੀਐ; ਜੁ ਲਰੈ.ਦੀਨ ਕੇ ਹੇਤ॥ ਪੁਰਜਾ ਪੁਰਜਾ ਕਟਿ ਮਰੈ; ਕਬਹੂ ਨ ਛਾਡੈ ਖੇਤੁ॥

[੧੯]ਪਰਮ ਸ਼ਹੀਦ ਧੰਨ ਬਾਬਾ ਜੀਵਨ ਸਿੰਘ ਸਾਹਿਬ ਜੀ!ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਤੇਗਬਹਾਦਰ ਸਾਹਿਬ ਜੀ ਦੇ ਪਰਮਪਵਿੱਤ੍ਰ ਨਿਰੰਕਾਰੀ ਸੀਸ ਨੂੰ, ਆਪਣੇ ਸੀਸ'ਤੇ ਸਜਾ ਕੇ, ਦਿੱਲੀਓਂ ਸ੍ਰੀ ਅਨੰਦਪੁਰ ਸਾਹਿਬ ਜੀ ਨੂੰ, ਹੁਣ ਲਿਜਾ ਰਹੇ ਹਨ, ਸ੍ਰੀ ਅਨੰਦਪੁਰ ਸਾਹਿਬ ਜੀ ਤਿਆਗਣ ਮਗਰੋਂ, ਸਰਸਾ ਨਦੀ ਨੇੜੇ, ਜ਼ਾਲਮਾਂ ਦਾ ਪੁਰਜਾ ੨ ਕੱਟ ਕੇ, ਆਪਣਾ ਅੰਗ ੨ ਕਟਵਾ ਕੇ, ਨਾਨਕ, ਸੇਵਕੁ ਸੋਈ ਆਖੀਐ; ਜੋ ਸਿਰੁ ਧਰੇ ਉਤਾਰਿ॥ ਅਨੁਸਾਰ ਹੁਣ ਸ਼ਹੀਦੀ ਪਾ ਰਹੇ ਹਨ।

[੨੦]ਧੰਨ ਬਾਬਾ ਨਗਾਹੀਆ ਸਿੰਘ ਸਾਹਿਬ ਜੀ!ਹੁਣ ਸੱਚੇ ਸਤਿਗੁਰਾਂ ਨੂੰ ਆਪਣੇ ਘੋੜੇ'ਤੇ ਬਿਠਾ ਰਹੇ ਹਨ, ਸਤਿਗੁਰੂ ਜੀ ਨੂੰ ਘੋੜਾ ਅਰਪਣ ਤੋਂ, ਜ਼ਾਲਮ ਮੁਗਲ ਬਾਬੇ ਜੀ ਦੇ ਪ੍ਰਵਾਰ ਨੂੰ, ਹੁਣ ਸ਼ਹੀਦ ਕਰ ਰਹੇ ਹਨ।

[੨੧]ਧੰਨ ਵਾਹਿਗੁਰੂ!ਪੰਜ ਪਿਆਰੇ ਜੀ, ਸਤਿਗੁਰੂ ਸਾਹਿਬ ਜੀ ਨੂੰ, ਹੁਣ ਆਪਣੇ ਨਿਰਮਲ ਪਰਮਪਵਿੱਤ੍ਰ ਸ਼ੁਭ ਸੱਚੇ ਸੁੱਚੇ ਉੱਚੇ ਮਹਾਨ ਬਲਵਾਨ ਸੀਸ, ਭੇਟਾ ਕਰ ਰਹੇ ਹਨ, ਉੱਚੇ ਰੁੱਤਬੇ ਪਾ ਰਹੇ ਹਨ, ਸੱਚੇ ਪਾਤਿਸ਼ਾਹ ਜੀ ਤੋਂ ਅੰਮ੍ਰਿਤ ਛਕ ਕੇ, ਸੱਚੇ ਪਾਤਿਸ਼ਾਹ ਜੀ ਨੂੰ ਅੰਮ੍ਰਿਤ ਛਕਾ ਰਹੇ ਹਨ।

[੨੨]ਸ੍ਰੀ ਭੰਗਾਣੀ, ਸ੍ਰੀ ਅਨੰਦਪੁਰ ਸਾਹਿਬ, ਸ੍ਰੀ ਚਮਕੌਰ ਸਾਹਿਬ, ਸ੍ਰੀ ਮੁਕਤਸਰ ਸਾਹਿਬ ਜੀ ਦੇ ਧਰਮਯੁੱਧਾਂ'ਚ, ਸੱਚੇ ਪਾਤਿਸ਼ਾਹ ਜੀ ਦੇ ਪਿਆਰੇ ਬੇਅੰਤ ਫੱਟ ਸਹਾਰ ਕੇ, ਹੁਣ ਸ਼ਹੀਦੀਆਂ ਪਾ ਰਹੇ ਹਨ।

[23]ਵਾਹਿਗੁਰੂ!ਧੰਨ ਬਾਬਾ ਬੰਦਾ ਸਿੰਘ ਬਹਾਦਰ ਸਾਹਿਬ ਜੀ!ਸਤਿਗੁਰੂ ਸਾਹਿਬ ਜੀ ਦੇ ਪਿਆਰੇ ਦੁਲਾਰੇ ਦੁੱਧ ਦੰਦੀਆਂ ਵਾਲੇ ਲਾਲਾਂ ਦੇ ਕਾਤਲ, ਮਹਾਂ ਪਾਪੀ ਦੁਸ਼ਟ ਹੰਕਾਰੀ ਵਜ਼ੀਦੇ ਨੂੰ ਹੁਣ

ਮਾਰ ਰਹੇ ਹਨ, ਹੁਣ ਮਹਾਂ ਨੀਚ ਮਹਾਂ ਚੰਡਾਲ ਝੂਠੇ ਨੰਦ ਦੇ ਨੱਕ'ਚ ਨਕੇਲ ਪਾ ਕੇ, ਘੱਗਰੀ ਪਾ ਕੇ ਨਚਾ ਰਹੇ ਹਨ, ਹੁਣ ਸਰਹਿੰਦ ਦੀ ਇੱਟ ਨਾਲ ਇੱਟ ਖੜਕਾ ਰਹੇ ਹਨ, ਹੁਣ ਬਜ਼ਾਰਾਂ'ਚ ਹਲ ਚਲਵਾ ਰਹੇ ਹਨ, ਪੂਰੇ ਗੁਰਾਂ ਦੇ ਸ਼ੁਭ ਅਮੋਲਕ ਬਚਨ ਕਮਾ ਰਹੇ ਹਨ, ਸਰਹਿੰਦ ਦੇ ਕਿਲੇ'ਤੇ, ਹੁਣ ਸ੍ਰੀ ਕੇਸਰੀ ਨਿਸ਼ਾਨ ਸਾਹਿਬ ਜੀ ਝੁਲਾ ਰਹੇ ਹਨ, ਸੰਢੌਰੇ ਦੇ ਜ਼ਾਲਮ ਹਾਕਮ ਅਸਮਾਨ ਖਾਂ ਨੂੰ, ਹੁਣ ਫਾਹੇ ਟੰਗ ਰਹੇ ਹਨ। ਗੁਰੂ ਪੰਥ ਜੀ ਤੋਂ ਵਾਹ!ਵਾਹ!ਪਾ ਰਹੇ ਹਨ, ਦਿੱਲੀ ਜਾ ਕੇ ਆਪਣੀ ਸ਼ਹੀਦੀ ਪਾ ਰਹੇ ਹਨ।

[24]ਭਾਈ ਸੁਬੇਗ ਸਿੰਘ ਭਾਈ ਸ਼ਾਹਬਾਜ਼ ਸਿੰਘ ਜੀ ਸਤਿਗੁਰਾਂ ਦੇ ਪਿਆਰ ਸਤਿਕਾਰ'ਚ ਹੁਣ ਚਰਖੜੀਆਂ'ਤੇ ਚੜ੍ਹ ਰਹੇ ਹਨ।

੫.ਵਾਹਿਗੁਰੂ ਅਰਥ:- ਨਾਨਕ ਦਾਸ; ਸਦਾ ਕੁਰਬਾਨੀ॥ ਅਨੁਸਾਰ ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਧੰਨ ਹਨ!ਜ਼ਾਲਮਾਂ ਦੇ ਜ਼ੁਲਮ ਕਰਨ ਤੋਂ, ਹੁਣ ਉੱਬਲਦੀ ਦੇਗ਼'ਚ ਬੈਠ ਰਹੇ ਹਨ!ਹੁਣ ਮੱਚਦੇ ੨ ਰੇਤੇ'ਤੇ ਬੈਠ ਕੇ, ਮੱਚਦਾ ੨ ਰੇਤਾ ਆਪਣੇ ਸੀਸ'ਤੇ ਪੁਆ ਰਹੇ ਹਨ!ਹੁਣ ਸੜਦੀ ਬਲਦੀ ਮੱਚਦੀ ਲੋਹ'ਤੇ ਖੜ੍ਹ ਰਹੇ ਹਨ!ਉਪ੍ਰੋਕਤ ਕਸ਼ਟ ਉਨੀਂਦ੍ਰਾ ਤ੍ਰੇਹ ਕੁਬੋਲ ਸਹਾਰਦਿਆਂ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੱਖਰ ੨'ਤੇ ਗੁਰੂ ਭਾਵਨਾ ਧਾਰ ਕੇ, ਅੱਖਰ ੨ ਦਾ ਧਿਆਨ ਧਾਰ ਕੇ, ਅੱਖਰ ੨ ਨੂੰ ਵਾਹਿਗੁਰੂ ਗੁਰੂ ਨਿਰੰਕਾਰ ਮੰਨ ਕੇ, ਵਾਹਿਗੁਰੂ ੩ ਜਪ ਰਹੇ ਹਨ।

ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸਤਿਗੁਰੂ ਤੇਗਬਹਾਦਰ ਸਾਹਿਬ ਜੀ ਧੰਨ ਹਨ, ਜ਼ਾਲਮਾਂ ਦੇ ਜ਼ੁਲਮ ਕਰਨ ਤੋਂ, ਹੁਣ ਲੋਹੇ ਦੇ ਤੰਗ ਪਿੰਜਰੇ'ਚ, ਤਿੱਖੇ ਕਿੱਲਾਂ ਵਿਚਕਾਰ ਅਫ਼ੁਰ ਅਚੱਲ ਅਡੋਲ ਬੈਠੇ ਵਾਹਿਗੁਰੂ ੨ ਜਪ ਰਹੇ ਹਨ!ਹੁਣ ਧਰਮ ਹਿਤ ਆਪਣਾ ਸੀਸ ਕੁਰਬਾਨ ਕਰ ਰਹੇ ਹਨ!

ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸਤਿਗੁਰੂ ਗੋਬਿੰਦ ਸਿੰਘ ਸਾਹਿਬ ਜੀ ਧੰਨ ਹਨ, ਹੁਣ ਸ੍ਵੰਸ ਕੁਰਬਾਨ ਕਰ ਰਹੇ ਹਨ!ਵਾਹਿਗੁਰੂ ਸਤਿਗੁਰੂ ਸਾਹਿਬ ਜੀ ਦੇ ਪੰਜੇ ਪਿਆਰੇ ਚਾਰ ਸਾਹਿਬਜ਼ਾਦੇ ਚਾਲ਼ੀ ਮੁਕਤੇ ਗੁਰਮੁਖਿ ਸੰਤ ਭਗਤ ਸ਼ਹੀਦ, ਨਾਮ ਜਪ, ਵੰਡ ਛਕ, ਦੇਗ ਚਲਾ, ਧਰਮਯੁੱਧ'ਚ ਤੇਗ ਚਲਾ, ਧਰਮ ਹਿਤ ਸੀਸ ਕਟਵਾ, ਚਰਖ਼ੜੀਆਂ'ਤੇ ਚੜ੍ਹ ਬੰਦ ੨ ਕਟਵਾ, ਖੋਪਰੀਆਂ ਲੁਹਾ, ਦੇਗਾਂ'ਚ ਉਬਾਲ਼ੇ ਖਾ, ਪੁੱਠੀਆਂ ਖੱਲਾਂ ਲੁਹਾ, ਆਪਣੇ ਆਪ ਨੂੰ ਭੱਠਾਂ'ਚ ਝੁਕਵਾ, ਆਪਣੇ ਬੱਚਿਆਂ ਦੇ ਟੁਕੜੇ ੨ ਕਰਵਾ ਆਪਣੇ ਗਲ਼ਾਂ'ਚ ਹਾਰ ਤੇ ਝੋਲ਼ੀਆਂ'ਚ ਪੁਆ, ਆਪਣੇ ਬੱਚਿਆਂ ਤੇ ਆਪਣੇ ਸਿਰਾਂ ਨੂੰ ਨੇਜ਼ਿਆਂ'ਤੇ ਟੰਗਵਾ, ਡਾਂਗਾਂ ਦੀ ਮਾਰ ਖਾ, ਆਪਣੇ ਆਪ ਨੂੰ ਜੰਡਾਂ ਨਾਲ ਬੰਨ੍ਹਵਾ ਸੜਵਾ ਕੇ ਗੁਰੂ ਜੀ ਲਈ ਸ਼ਹੀਦ ਹੋ ਰਹੇ ਹਨ।

੬.ਪਰਮਪੂਜਨੀਕ ਪੂਰਨ ਬ੍ਰਹਮਗਿਆਨੀ ਬਾਬਾ ਗੁੱਦੜ ਸਿੰਘ ਸਾਹਿਬ ਜੀ ਪਰਮਪੂਜਨੀਕ ਸ਼ਹੀਦ ਭਾਈ ਜੇਠਾ ਜੀ, ਭਾਈ ਪਿਰਾਣਾ ਸਾਹਿਬ ਜੀ ਭਾਈ ਬਹਿਲੋ ਸਾਹਿਬ ਜੀ ਨੇ ਪੂਰਨ ਪ੍ਰੇਮ ਨਾਲ

ਨਿਸ਼ਕਾਮ ਸੇਵਾ ਪੂਰਨ ਪ੍ਰੇਮ ਚਾਅ ਨਾਲ ਕਰਨੀ:- ਭਾਈ ਰੂਪਚੰਦ ਜੀ ਦੇ ਪਿਆਰੇ ਲਾਇਕ ਪੋਤ੍ਰੇ, ਭਾਈ ਦਿਆਲ ਸਿੰਘ ਸਾਹਿਬ ਜੀ ਦੇ ਸਪੁੱਤ੍ਰ, ਸ੍ਰੀ ਅੰਮ੍ਰਿਤਸਰ ਸਾਹਿਬ ਜੀ ਵਿਖੇ ਤੜਕੇ ਖੂਹੀ 'ਤੇ ਨ੍ਹਾਉਣ ਲੱਗਦੇ, ਗੁਆਂਢਣ ਸ਼ਾਹੂਕਾਰਨੀ ਡੋਲ ਦਾ ਖੜਕਾ ਸੁਣ ਕੇ, ਆਪਣੀਆਂ ਨੂੰਹਾਂ ਨੂੰ ਤਾੜ ਕੇ ਜਗਾ ਦਿੰਦੀ। ਇੱਕ ਦਿਨ ਨੂੰਹਾਂ ਨੇ, ਪੋਚਾ ਦੇ ਕੇ ਗਾਲ਼ਾਂ ਕੱਢੀਆਂ, ਬਾਬੇ ਜੀ ਦੇ ਪੋਚਾ ਮਾਰਿਆ। ਪਰਮਪੂਜਨੀਕ ਬਾਬੇ ਜੀ ਨੇ ਗੁੱਸਾ ਨਹੀਂ ਕੀਤਾ, ਪਰਉਪਕਾਰੁ ਨਿਤ ਚਿਤਵਤੇ; ਨਾਹੀ ਕਛੁ ਪੋਚ॥ ਅਨੁਸਾਰ ਮਲਮਲ ਦੇ ਪੋਚੇ ਨੂੰ ਚੰਗੀ ਤਰ੍ਹਾਂ ਸਾਬਣ ਨਾਲ ਧੋ ਕੇ, ਧਾਗੇ ਕੱਢ ਕੇ, ਬੱਤੀਆਂ ਵੱਟ ਕੇ, ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਸ਼ਾਹੂਕਾਰ ਦੇ ਨਾਮ'ਤੇ ਬੱਤੀਆਂ ਭੇਟਾ ਕਰ ਦਿਤੀਆਂ। ਗੁਰੂ ਪ੍ਰੇਮੀ ਅਰਦਾਸੀਏ ਨੇ ਅਰਦਾਸ'ਚ ਸ਼ਾਹੂਕਾਰ ਦਾ ਨਾਮ ਲਿਆ, ਸ਼ਾਹੂਕਾਰ ਦਾ ਮਨ ਕਾਹਲਾ ਪੈ ਗਿਆ, ਕਦੇ ਭੁੱਲ ਕੇ ਭੀ ਦਾਨ ਨਹੀਂ ਸੀ ਕੀਤਾ, ਘਰੇ ਆ ਕੇ ਸਭ ਨੂੰ ਘੂਰਿਆ, ਨੂੰਹਾਂ ਨੇ ਕਿਹਾ, "ਅਸੀਂ ਬਾਬੇ ਗੁੱਦੜ ਸਿੰਘ ਜੀ ਦੇ ਪੋਚਾ ਮਾਰਿਆ ਸੀ।"ਪੁੱਛਣ ਤੋਂ ਸਪਸ਼ਟ ਹੋ ਗਿਆ। ਮਹਾਂਪੁਰਸ਼ ਜੀ ਦੇ ਰੁੱਖਾਂ ਦੀ ਜੀਰਾਂਦ ਵਾਂਗ, ਗਾਲ਼ਾਂ ਜਰ ਕੇ, ਰੀਝ ਕੇ ਪਰਉਪਕਾਰ ਕਰਨ'ਤੇ, ਸ਼ਾਹੂਕਾਰ ਦਾ ਮਨ ਮੋਮ ਬਣ ਗਿਆ। ਭਜਨ ਸਿਮਰਨ ਸਤਿਸੰਗ ਦਾਨ ਸੇਵਾ ਕਰਕੇ ਪਰਿਵਾਰ ਸਮੇਤ ਨਿਹਾਲ ਹੋਇਆ।

ਪਰਮਪੂਜਨੀਕ ਸ਼ਹੀਦ ਭਾਈ ਜੇਠਾ ਜੀ, ਭਾਈ ਪਿਰਾਣਾ ਸਾਹਿਬ ਜੀ ਪੂਰਨ ਬ੍ਰਹਮਗਿਆਨੀ ਮਹਾਂਪੁਰਸ਼, ਪਰਮਪੂਜਨੀਕ ਵਾਹਿਗੁਰੂ ਮਹੱਲੇ ਪੰਜਵੇਂ ਜੀ ਨਾਲ ਆਪਣੀ ਸ਼ਹੀਦੀ ਦੇਣ ਲਹੌਰ ਗਏ ਸਨ, ਪਰ ਸੱਚੇ ਪਾਤਿਸ਼ਾਹਜੀ ਨੇ ਸਤਿਗੁਰੂ ਸ੍ਰੀ ਗੁਰੂ ਹਰਿਗੋਵਿੰਦ ਸਾਹਿਬ ਜੀ ਦੀ ਅਤਿਅੰਤ ਪਿਆਰੀ ਸੱਚਿਆਰੀ ਸੇਵਾ ਕਰਨ ਦਾ ਫ਼ੁਰਮਾਨ ਕੀਤਾ। ਜਿਸ ਸਮੇਂ ਸਤਿਗੁਰੂ ਸ੍ਰੀ ਗੁਰੂ ਹਰਿਗੋਵਿੰਦ ਸਾਹਿਬ ਜੀ ਗਵਾਲੀਅਰ ਕਿਲੇ'ਚ ਸਨ, ਇਹ ਦੋਵੇਂ ਮਹਾਂਪੁਰਸ਼ ਬਜ਼ਾਰ 'ਚ ਜਾ ਕੇ ਲੋਹਾ ਕੁੱਟ ਕੇ, ਸੱਚੇ ਪਾਤਿਸ਼ਾਹਜੀ ਲਈ ਰਸਦ ਖ਼ਰੀਦ ਕੇ ਲਿਆਉਂਦੇ, ਇਹ ਮਹਾਂਪੁਰਸ਼ ਮਹੱਲੇ ਛੇਵੇਂ ਪਾਤਿਸ਼ਾਹ ਜੀ ਦੇ ਦਲਾਂ ਦੇ ਆਗੂ ਮੁਖੀ ਜੱਥੇਦਾਰ ਬਣੇ, ਗੁਰੂ ਹਿਤ ਧਰਮਯੁੱਧ'ਚ ਸ਼ਹੀਦ ਹੋਏ। ਭਾਈ ਬਹਿਲੋ ਸਾਹਿਬ ਜੀ:- ਮਾਲਵੇ'ਚ ਪਿੰਡ ਫਫੜੇ ੧੬੪੦ ਬਿਕ੍ਰਮੀ'ਚ ਪ੍ਰਗਟੇ, ੧੭੦੦ ਬਿਕ੍ਰਮੀ'ਚ ਸੱਚਖੰਡ ਗਏ। ਇਨ੍ਹਾਂ ਮਹਾਂਪੁਰਸ਼ਾਂ ਨੂੰ ਕਿਸੇ ਪ੍ਰੇਮੀ ਨੇ ਦੱਸਿਆ, "ਜੇਕਰ ਗੁਰੂ ਜੀ ਦੇ ਇੱਟਾਂ ਦੇ ਆਵਿਆਂ'ਚ, ਸੁੱਕਾ ਵਿਸਟਾ ਪਾਇਆ ਜਾਵੇ ਤਾਂ ਇੱਟਾਂ ਲਾਲ ਸੁਰਖ਼ ਪੱਕਦੀਆਂ ਹਨ।"ਇਨ੍ਹਾਂ ਨੇ ਆਪਣੇ ਸੀਸ'ਤੇ ਟੋਕਰੀ'ਚ ਸੁੱਕਾ ਵਿਸਟਾ ਚੁੱਕ ਕੇ ਇਹ ਬਚਨ ਕਮਾਏ। ਇਨ੍ਹਾਂ ਗੁਰਮੁਖਾਂ ਦੀ ਸਭ ਤੋਂ ਅੱਵਲ ਸੇਵਾ ਦੇਖ ਕੇ, ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਯ ਹਰਿ॥ ਮਹੱਲੇ ਪੰਜਵੇਂ ਜੀ ਨੇ ਪਰਮ ਪ੍ਰਸੰਨ ਹੋ ਕੇ ਫ਼ੁਰਮਾਇਆ, "ਭਾਈ ਬਹਿਲੋ, ਸਭ ਤੋਂ ਪਹਿਲੋਂ।"

ਵਾਹਿਗੁਰੂ॥ ਰਸਤੇ'ਚੋਂ ਕੱਚ ਲੋਹਾ ਚੱਪਲ ਆਦਿ ਸਮਗ੍ਰੀ ਚੁੱਕ ਕੇ ਸ੍ਰੀ ਗੁਰਦੁਆਰੇ ਸਾਹਿਬ ਜੀ ਵਿਖੇ ਜਮ੍ਹਾਂ ਕਰਕੇ ਗੁਰੂ ਸੇਵਾ'ਚ ਲਾਇਆ ਜਾਵੇ। ਟੁੱਟਿਆ ਕੱਚ ਪੈਰ'ਚ ਵੱਜਦਾ ਹੈ, ਇਨ੍ਹਾਂ'ਤੇ ਕੋਈ ਮੇਰ ਨਹੀਂ ਕਰਦਾ, ਬੱਚੇ ਬ੍ਰਿਧ ਗ੍ਰੀਬ ਭੀ ਇਸ ਸੱਚੀ ਸੇਵਾ'ਚ ਹਿੱਸਾ ਪਾ ਸਕਦੇ ਹਨ। ਗੁਰੂ

ਪ੍ਰਮੇਸਰ ਜੀ ਦੀ ਸ਼ੁਭ ਸੱਚੀ ਸੇਵਾ ਜਾਣ ਕੇ, ਇਸ'ਤੇ ਤਰਕ ਨਹੀਂ ਕਰਨੀ, ਹਰੇਕ ਜ਼ਿੰਦਗੀ ਦੇ ਲੰਮੇ ਸਮੇਂ'ਚ ਇਹ ਸੇਵਾ ਹੁੰਦੀ ਰਹੇਗੀ। ਭਾਈ ਬਹਿਲੋ ਜੀ ਭਗਤ ਪੂਰਨ ਸਿੰਘ ਜੀ ਪਿੰਗਲਵਾੜਾ ਵਾਲੇ ਰਸਤੇ'ਚੋਂ ਡੱਕਾ ਭੀ ਚੁੱਕ ਕੇ, ਬਾਲਣ'ਚ ਸੁੱਟ ਦਿੰਦੇ। ਹੋਰ ਅਨੇਕਾਂ ਪ੍ਰੇਮੀ ਸਿੱਖਾਂ ਨੇ ਐਸੀ ਗ੍ਰੀਬੀ ਵਾਲੀ ਸੇਵਾ ਕੀਤੀ ਹੈ। ਜੇਕਰ ਸੰਸਾਰ'ਤੇ ਨਿੱਤ ਨਵੇਂ ਸੂਰਜ ਇਹ ਸੇਵਾ ਹੁੰਦੀ ਰਹੇ ਤਾਂ ਬਹੁਤ ਵੱਡੀ ਸੇਵਾ ਹੋ ਜਾਵੇ।

ਸ਼ੁਭ ਸੱਚੀ ਸੇਵਾ ਬਾਰੇ ਸੱਚੇ ਪਾਤਿਸਾਹ ਜੀ ਦੇ ਬੇਅੰਤ ਪਦ ਸ਼ੁਭ ਸੱਚੇ ਫ਼ੁਰਮਾਨ:- ਸਤਿਗੁਰ ਕੀ ਸੇਵਾ.[1]ਸਫਲ ਹੈ; ਜੇ ਕੋ ਕਰੇ.[2]ਚਿਤੁ ਲਾਇ॥ ਨਾਮੁ ਪਦਾਰਥੁ ਪਾਈਐ; [3]ਅਚਿੰਤੁ ਵਸੈ ਮਨਿ ਆਇ॥ (ਸਫਲ) (ਸ+ਫਲ) [1]ਸ਼ੁਭ ਗੁਣਾਂ ਰੂਪੀ ਫਲ(ਸ) ਸਹਿਤ ਸਫਲੀ ਹੈ, [2]ਗੁਰੂ ਚਰਨ-ਕਮਲਾਂ ਨਾਲ ਚਿੱਤ ਲਾ ਕੇ ਸਵਾਰ ਸੰਭਾਲ ਕੇ ਚੰਗੀ ਤਰ੍ਹਾਂ ਰੋਮ ੨ ਕਰਕੇ ਸਿਮਰਨ ਕਰਦਿਆਂ, ਸ਼ੁਭ ਸ਼ੁੱਧ ਪਰਮਪਵਿੱਤ੍ਰ ਸੱਚੀ ਸੇਵਾ ਕਰਨੀ, ਜਿਵੇਂ ਧੰਨ ਵਾਹਿਗੁਰੂ ਸਤਿਗੁਰੂ ਰਾਮਦਾਸ ਸਾਹਿਬ ਜੀ ਨੇ, ਸ੍ਰੀ ਥੜ੍ਹਾ ਸਾਹਿਬ ਜੀ ਆਪ ਬਣਾਏ, [3]ਚਿੰਤਾ ਰਹਿਤ ਵਾਹਿਗੁਰੂ।

੭.ਪਰਮਪੂਜਨੀਕ ਸੱਚੇ ਸਤਿਗੁਰਾਂ ਅਰਥ ਸ਼ੁਭ ਸੱਚੀ ਸੇਵਾ ਮਾਇਆ ਸਫਲੀ ਕਰਨ ਲਈ ਗੁਰਬਾਣੀ ਪਰਮਾਣ, ਸ਼ੁੱਧ ਛਪਾਈ ਬਾਰੇ ਪ੍ਰੇਮ ਬੇਨਤੀ:- ਗੁਰੁ ਸੇਵੇ; ਸੋ ਠਾਕੁਰ ਜਾਨੈ॥ ਦੂਖੁ ਮਿਟੈ; ਸਚੁ ਸਬਦਿ ਪਛਾਨੈ॥) ਗੁਰ ਸੇਵੇ ਜੇਵਡੁ; ਹੋਰੁ ਲਾਹਾ ਨਾਹੀ॥ ਨਾਮੁ ਮੰਨਿ ਵਸੈ; ਨਾਮੋ ਸਾਲਾਹੀ॥) ਸਤਿਗੁਰੁ ਸੇਵੀਐ ਆਪਣਾ; ਪਾਈਐ ਨਾਮੁ ਅਪਾਰੁ॥ ਭਉਜਲਿ ਡੁਬਦਿਆ.ਕਢਿ ਲਏ; ਹਰਿ ਦਾਤਿ ਕਰੇ ਦਾਤਾਰੁ॥) ਗੁਰ ਸੇਵਾ ਕਰਉ; ਫਿਰਿ ਕਾਲੁ ਨ ਖਾਇ॥ ਮਨਮੁਖ ਖਾਧੇ, ਦੂਜੈ ਭਾਇ॥) ਗੁਰੁ ਸੇਵਉ, ਕਰਿ ਨਮਸਕਾਰ॥ ਆਜੁ ਹਮਾਰੈ ਮੰਗਲਚਾਰ॥) ਲਖ ਖੁਸੀਆ ਪਾਤਿਸਾਹੀਆ; ਦੀ ਪ੍ਰਾਪਤੀ ਰੂਪ ਮੰਗਲਚਾਰ।) [1]ਨਿਗੁਣਿਆ ਨੋ.ਆਪੇ ਬਖਸਿ ਲਏ ਭਾਈ; ਸਤਿਗੁਰ ਕੀ ਸੇਵਾ ਲਾਇ॥ ਸਤਿਗੁਰ ਕੀ ਸੇਵਾ.ਊਤਮ ਹੈ ਭਾਈ; ਰਾਮ ਨਾਮਿ ਚਿਤੁ ਲਾਇ॥ [1]ਸ਼ੁਭ ਗੁਣਾਂ ਤੋਂ ਰਹਿਤ।) ਸੇਵਕ ਕਉ; ਸੇਵਾ ਬਨਿ ਆਈ॥ ਹੁਕਮੁ ਬੂਝਿ; [1]ਪਰਮਪਦੁ ਪਾਈ॥ [1]ਸੱਚੇ ਪਾਤਿਸ਼ਾਹ ਜੀ ਦੇ ਮਿੱਠੇ ਪਿਆਰੇ ਚਰਨਕਮਲਾਂ 'ਚ ਅਭੇਦਤਾ ਰੂਪ ਵੱਡੀ ਪਦਵੀ। ਵਿਣੁ ਸੇਵਾ. [1]ਧ੍ਰਿਗੁ ਹਥ ਪੈਰ; ਹੋਰ ਨਿਹਫਲ ਕਰਣੀ। [2]ਪੀਰ [3]ਮੁਰੀਦਾਂ [4]ਪਿਰਹੜੀ; ਸੁਖ ਸਤਿਗੁਰ ਸਰਣੀ॥ [1]ਸੌ ਵਾਰ ਫਿੱਟੇ ਮੂੰਹ ਕਹੀਏ ਤਾਂ ਇੱਕ ਲਾਹਨਤ, ਸੌ ਲਾਹਨਤ ਦਾ ਇੱਕ ਧ੍ਰਿਗ ਹੈ। [2]ਗੁਰੂ ਪੀਰਾਂ [3]ਸੇਵਕਾਂ [4]ਪ੍ਰੀਤੀ। ਵਡੈ ਭਾਗਿ; ਭੇਟੇ ਗੁਰਦੇਵਾ॥ ਕੋਟਿ ਪਰਾਧ ਮਿਟੇ; ਹਰਿ ਸੇਵਾ॥) ਪੂਜਹੁ ਰਾਮੁ; ਏਕੁ ਹੀ [1]ਦੇਵਾ॥ ਸਾਚਾ ਨਾਵਣੁ; ਗੁਰ ਕੀ ਸੇਵਾ॥ [1]ਪਿਤਾ ਰੂਪ, ਪਰਮਪੂਜਨੀਕ, ਪ੍ਰਕਾਸ਼ ਸਰੂਪ ਵਾਹਿਗੁਰੂ ਜੀ।) ਗੁਰ ਸੇਵਾ ਤੇ.ਹਰਿ ਪਾਈਐ; ਜਾ ਕਉ ਨਦਰਿ ਕਰੇਇ॥ ਮਾਣਸ ਤੇ.ਦੇਵਤੇ ਭਏ; ਧਿਆਇਆ ਨਾਮੁ ਹਰੇ॥) ਸਤਿਗੁਰ ਕੀ ਸੇਵਾ [1]ਗਾਖੜੀ; ਸਿਰੁ ਦੀਜੈ.ਆਪੁ ਗਵਾਇ॥ ਸਬਦਿ ਮਰਹਿ, ਫਿਰਿ ਨਾ ਮਰਹਿ; ਤਾ ਸੇਵਾ ਪਵੈ ਸਭ ਥਾਇ॥ [1]ਕਠਿਨ।) ਗੁਰ ਸੇਵਾ, ਤਪਾਂ ਸਿਰਿ ਤਪੁ ਸਾਰੁ॥ ਹਰਿ ਜੀਉ ਮਨਿ ਵਸੈ;

ਸਭ ਦੂਖ [1]ਵਿਸਾਰਣਹਾਰੁ॥ [1]ਸਭ ਦੁੱਖਾਂ ਨੂੰ(ਵਿਸਾਰਣਹਾਰੁ) ਭੁਲਾਉਣ ਵਾਲੇ ਵਾਹਿਗੁਰੂ ਜੀ ਹਨ।) ਗੁਰ ਪੀਰਾਂ ਕੀ ਚਾਕਰੀ; ਮਹਾਂ ਕਰੜੀ ਸੁਖ ਸਾਰੁ॥ ਨਦਰਿ ਕਰੇ ਜਿਸੁ ਆਪਣੀ; ਤਿਸੁ ਲਾਏ ਹੇਤ ਪਿਆਰੁ॥) ਸਾ ਸੇਵਾ ਕੀਤੀ ਸਫਲ ਹੈ; ਜਿਤੁ ਸਤਿਗੁਰ ਕਾ ਮਨੁ ਮੰਨੇ॥ ਜਾ ਸਤਿਗੁਰ ਕਾ ਮਨੁ ਮੰਨਿਆ; ਤਾ ਪਾਪ ਕਸੰਮਲ ਭੰਨੇ॥

ਪਰਮਪਵਿੱਤ੍ਰ ਅੰਮ੍ਰਿਤ ਗੁਰਬਾਣੀ ਗੁਰਸਿੱਖੀ ਸਮੂਹ ਬ੍ਰਹਮੰਡਾਂ 'ਚ ਫ਼ੈਲਣੀ ਹੈ, ਹੇ ਵੱਡਭਾਗੇ ਪ੍ਰੇਮੀਓ!ਇਸ ਪਰਮਪਵਿੱਤ੍ਰ ਪੋਥੀ 'ਚੋਂ ਗੁਰਬਾਣੀ ਅਰਥ ਸਾਖੀਆਂ ਪੜ੍ਹ ਕੇ ਉਤਸ਼ਾਹਤ ਹੋਵੋ, ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਸਟੀਕ ਸਾਹਿਬ, ਗੁਰ ਅੰਮ੍ਰਿਤ ਭਿੰਨੀ ਦੇਹੁਰੀ; ਜੀ ਦੀ ਸ਼ੁਭ ਸੱਚੀ ਉੱਤਮ ਸੇਵਾ ਜ਼ਰੂਰ ਬਰ ਜ਼ਰੂਰ ਆਪ ਕਰੋ ਤੇ ਅੱਗੇ ਪ੍ਰੇਮੀਆਂ ਤੋਂ ਕਰਵਾਉ। ਯਥਾ:- ਖਤ੍ਰੀ ਸੋ; ਜੁ ਕਰਮਾ ਕਾ ਸੂਰੁ॥ ਪੁੰਨ ਦਾਨ ਕਾ; ਕਰੈ ਸਰੀਰੁ॥ ਖੇਤੁ ਪਛਾਣੈ ਬੀਜੈ ਦਾਨੁ॥ ਸੋ ਖਤ੍ਰੀ ਦਰਗਹ ਪਰਵਾਣੁ॥) ਪੁੰਨ ਦਾਨ ਕਾ; ਕਰੇ ਸਰੀਰੁ॥ ਸੋ ਗਿਰਹੀ; ਗੰਗਾ ਕਾ ਨੀਰੁ॥) ਜਿਸ ਕੀ ਬਸਤੁ; ਤਿਸੁ ਆਗੈ ਰਾਖੈ॥ ਪ੍ਰਭ ਕੀ ਆਗਿਆ; ਮਾਨੈ ਮਾਥੈ॥ ਉਸ ਤੇ ਚਉਗੁਨ; ਕਰੈ ਨਿਹਾਲੁ॥ ਨਾਨਕ ਸਾਹਿਬੁ; ਸਦਾ ਦਇਆਲੁ॥ ੨॥ ਸਰਦਾਰ ਜਵਾਹਰ ਸਿੰਘ ਜੀ ਦੇ ਚੱਕ ਪੰਜ ਜਿੱਡ, ਸ੍ਰੀ ਗੰਗਾ ਨੱਗਰ ਵਿਖੇ, ਪਰਮਪੂਜਨੀਕ ਸੰਤ ਬਾਬਾ ਗੁਰਬਚਨ ਸਿੰਘ ਸਾਹਿਬ ਖ਼ਾਲਸੇ ਜੀ ਨੇ ਵਿਸਮਾਦ ਰੰਗ 'ਚ ਇਕਾਗ੍ਰ ਹੋ ਕੇ, ਸ੍ਰੀ ਸਟੀਕ ਸਾਹਿਬ ਜੀ ਦੀ ਅਰਦਾਸ ਕੀਤੀ, ਜਿਸ ਕਰਕੇ ਵਾਹਿਗੁਰੂ ਜੀ ਕ੍ਰਿਪਾ ਕਰਕੇ ਦਾਸਨ ਦਾਸਾਂ ਤੋਂ ਸ਼ੁਭ ਸੱਚੀ ਸੇਵਾ ਕਰਵਾ ਰਹੇ ਹਨ। ਸਾਚ ਨਾਮ ਕੀ ਅੰਮ੍ਰਿਤ ਵਰਖਾ॥ ਕਰਕੇ ਸੰਪੂਰਨ ਕਰਾਉਣ ਜੀ।

ਮੇਰੇ ਮਨ.ਭਜੁ ਰਾਮ ਨਾਮ; ਅਤਿ ਪਿਰਘਾ॥ ਮੈ ਮਨੁ ਤਨੁ ਅਰਪਿ ਧਰਿਓ.ਗੁਰ ਆਗੈ; ਸਿਰੁ ਵੇਚਿ ਲੀਓ.ਮੁਲਿ ਮਹਘਾ॥) ਹਮਰੀ ਜਾਤਿ ਪਾਤਿ ਗੁਰੁ ਸਤਿਗੁਰੁ; ਹਮ ਵੇਚਿਓ ਸਿਰੁ ਗੁਰ ਕੇ॥) ਜਨ ਨਾਨਕ ਕੀ ਲਜ ਪਾਤਿ ਗੁਰੂ ਹੈ; ਸਿਰੁ ਬੇਚਿਓ ਸਤਿਗੁਰ ਆਗੇ॥ ਅਨੁਸਾਰ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬਾਨ ਜੀ ਦੀ ਸ਼ੁਭ ਸੱਚੀ ਨਿਰਮਲ ਦੇਹ ਦੀ ਸੇਵਾ ਕਰਕੇ, ਸੱਚੇ ਪਾਤਿਸ਼ਾਹ ਜੀ ਤੋਂ, ਲਖ ਖੁਸੀਆ ਪਾਤਿਸਾਹੀਆ; ਪ੍ਰਾਪਤ ਕਰੋ ਜੀ।

ਵਾਹਿਗੁਰੂ॥ ਹੱਥ ਲਿਖਤਾਂ, ਪ੍ਰੈਸ ਦੀ ਛਪਾਈ 'ਚ ਗ਼ਲਤੀਆਂ ਬਹੁਤ ਆਉਂਦੀਆਂ ਸਨ, ਸਫ਼ਾਈ ਕਰਨ 'ਚ ਬਹੁਤ ਮਿਹਨਤ ਦੀ ਲੋੜ ਸੀ। ਲਿਖਣ'ਚ ਬਹੁਤ ਮਿਹਨਤ ਕਰਨੀ ਪੈਂਦੀ ਸੀ, ਅਨਪੜ੍ਹਤਾ ਬਹੁਤ ਜ਼ਿਆਦਾ ਸੀ, ਸਤਿਸੰਗਤ ਜੀ ਨੂੰ ਹੁਣ ਵਾਂਗ ਗੁਰਬਾਣੀ ਪੋਥੀਆਂ ਪ੍ਰਾਪਤ ਨਹੀਂ ਹੁੰਦੀਆਂ ਸਨ। ਹੁਣ ਗੁਰਪ੍ਰਸਾਦਿ ਕੰਪਿਊਟ੍ਰ ਦੁਆਰਾ ਵੱਧ ਤੋਂ ਵੱਧ ਮਿਹਨਤ ਕਰਕੇ ਸ਼ੁਧਾਈ ਛਪਾਈ ਹੋਵੇ, ਆਫ਼ਸਿਟ ਛਪਾਈ ਦੁਆਰਾ ਗ਼ਲਤੀ ਨਹੀਂ ਪੈਂਦੀ, ਫੋਟੋ ਹੀ ਲੈ ਲੈਂਦੇ ਹਨ। ਪ੍ਰੈਸ ਦੇ ਅੱਖਰ ਟੁੱਟ ਭੱਜ ਜਾਂਦੇ ਸਨ। ਸੋ ਪਰਮਪੂਜਨੀਕ ਪੁਰਾਤਨ ਸ਼ੁਧ ਐਡੀਸ਼ਨਾਂ ਦੀ ਬਹੁ ਸੰਮਤੀ ਨਾਲ, ਪਾਠਾਂ ਦੇ ਅੰਤਰੇ ਦੀ ਸ਼ੁਧਾਈ ਕੀਤੀ ਜਾਵੇ। ਗੁਰਬਾਣੀ ਜੀ ਵਿਆਕਰਨ ਅਨੁਸਾਰ ਨਹੀਂ, ਸੁਤੰਤ੍ਰ ਪੂਰਨ ਗੁਰੂ ਜੀ ਹਨ। ਆਪਣੇ ਦਿਮਾਗ਼ ਦੀ ਸੋਚਣੀ ਅਨੁਸਾਰ ਵਿਆਕਰਨ ਬਣਾ ਕੇ, ਗੁਰਬਾਣੀ ਜੀ

ਤੇ ਲਾਗੂ ਕਰਨੀ ਵੱਡੀ ਭੁੱਲ ਬੇਸਮਝੀ ਹੈ। ਜੇ ਕੋ ਆਖੈ; ਬੋਲੁ ਵਿਗਾੜੁ॥ ਤਾ ਲਿਖੀਐ; ਸਿਰਿ ਗਾਵਾਰਾ ਗਾਵਾਰੁ॥

੩:- ਪਰਮਪੂਜਨੀਕ ਸਤਿਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ, ਗੁਰਬਾਣੀ ਸਾਹਿਬ ਜੀ ਦੇ ਸ੍ਰੀ ਗੁਟਕੇ ਪੋਥੀਆਂ 'ਤੇ ਬਹੁਤ ਪਾਠ ਵੱਖਰੇ ਹਨ। ਵੱਖ ੨ ਸੰਮਤਾਂ ਦੀਆਂ ਸ਼ੁੱਧ ਐਡੀਸ਼ਨਾਂ'ਤੇ, ਜਿਹੜਾ ਪਾਠ ਬਹੁਤੇ ਸਤਿਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਸਰੂਪਾਂ 'ਤੇ ਜਿਵੇਂ ਆਵੇ, ਸਰੂਪਾਂ ਦੀ ਬਹੁ ਸੰਮਤੀ ਅਨੁਸਾਰ ਉਹ ਪਾਠ ਸ਼ੁੱਧ ਮੰਨ ਕੇ ਲਿਖਿਆ ਜਾਵੇ, ਤਾਂ ਛਾਪੇ ਦੀ ਗਲਤੀ ਸਪੱਸ਼ਟ ਹੋ ਜਾਂਦੀ ਹੈ। ਸੋ ਸਰੂਪਾਂ ਦੀ ਬਹੁ ਸੰਮਤੀ ਲਈ ਜਾਵੇ ਜੀ। ਗੁਰੂ ਪੰਥ ਸੰਤਾਂ ਮਹਾਂਪੁਰਖਾਂ ਵੱਲੋਂ, ਵਿਸ਼ੇਸ਼ ਮੇਹਨਤ ਕਰਕੇ, ਪਰਮਪੂਜਨੀਕ ਸਤਿਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ, ਗੁਰਬਾਣੀ ਸਾਹਿਬ ਜੀ ਦੇ ਸ੍ਰੀ ਗੁਟਕੇ ਪੋਥੀਆਂ ਦੀ ਵਿਸ਼ੇਸ਼ ਸ਼ੁਧਾਈ ਹੋ ਜਾਵੇ ਜੀ। ਫੋਟੋਸਟੇਟ ਛਪਾਈ ਨਾਲ ਗ਼ਲਤੀ ਨਹੀਂ ਪੈਂਦੀ। ਪਰਮਪੂਜਨੀਕ ਗੁਰਸੇਵਕ ਗੁਰਮੁਖਿ ਸੰਤਾਂ ਮਹਾਂਪੁਰਖਾਂ ਨੂੰ, ਪਰਮਪੂਜਨੀਕ ਪੂਰਨ ਗੁਰੂ ਜੀ, ਭਾਈ ਗੁਰਦਾਸ ਸਾਹਿਬ ਜੀ ਦਾ ਫ਼ੁਰਮਾਨ ਮੰਨ ਕੇ, ਪੂਰੇ ਗੁਰੂ ਜੀ ਦੇ ਲਾਲੇ ਗੋਲੇ ਗ਼ੁਲਾਮ ਸੱਚੇ ਮੁਰੀਦ ਬਣ ਕੇ, ਸ਼ੁਧਾਈ ਛਪਾਈ ਦੀ ਸ਼ੁਭ ਸੱਚੀ ਸੇਵਾ ਕਰਕੇ, ਨਿਹਾਲ ਨਿਹਾਲ ਨਿਹਾਲ ਹੋਣ ਜੀ। ਯਥਾ:- ਨਾਨਕ, ਸੇਵਕੁ ਸੋਈ ਆਖੀਐ; ਜੋ ਸਿਰੁ ਧਰੇ ਉਤਾਰਿ॥

੮.ਸ੍ਰੀ ਦਮਦਮੀ ਟਕਸਾਲ ਨੇ, ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਮੰਗਲਾਂ ਦੀ ਸ਼ੁਧਾਈ ਕਰਾ ਕੇ, ਵੱਡੇ ਸੇ ਵੱਡਾ ਅਤਿਅੰਤ ਉੱਤਮ ਉੱਚਾ ਸੁੱਚਾ ਸਤਿਕਾਰ ਪਰਉਪਕਾਰ ਕਰਨਾ:- ਕਈਆਂ ਨੂੰ ਪੁੱਠੀ ਖੁਰਕ ਹੋਈ, ਪਰਮਪੂਜਨੀਕ ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਮੰਗਲ ੧ਓ ਸਤਿਗੁਰ ਪ੍ਰਸਾਦਿ॥ ਜਿਹੜੇ ਸਤਿਗੁਰਾਂ ਦੇ ਨਾਮ ਦੇ ਹੇਠਾਂ ਸਨ, ਸਾਰੇ ਬਦਲ ਕੇ ਆਰੰਭ 'ਚ ਕਰ ਦਿਤੇ। ਜੇਕਰ ਆਰੰਭ 'ਚ ਗਉੜੀ ਸੁਖਮਨੀ ਮਹਲਾ ੫॥ ਆਉਂਦਾ ਹੈ, ਇਹ ਵੀ ਤਾਂ ਪਰਮਪਵਿੱਤ੍ਰ ਸ਼ੁਭ ਸੱਚਾ ਮੰਗਲ ਹੀ ਹੈ, ਅਨੰਤ ਬ੍ਰਹਮੰਡਾ ਦੇ ਰਚਨਹਾਰ ਪਰਮਪੂਜਨੀਕ ਸੱਚੇ ਸਤਿਗੁਰਾਂ ਦਾ ਨਾਮ ਆ ਗਿਆ। ੧ਓ ਸਤਿਗੁਰ ਪ੍ਰਸਾਦਿ॥ ਅਤੇ ਗਉੜੀ ਸੁਖਮਨੀ ਮਹਲਾ ੫॥ ਦੋਹਾਂ ਦਾ ਅਰਥ ਇੱਕ ਹੈ। ਪੂਰੇ ਕਾ ਕੀਆ.ਸਭ ਕਿਛੁ ਪੂਰਾ; ਘਟਿ ਵਧਿ ਕਿਛੁ ਨਾਹੀ॥ ਅਨੁਸਾਰ ਪਰਮਪੂਜਨੀਕ ਸੱਚੇ ਸਤਿਗੁਰਾਂ ਨੇ ਜਿਵੇਂ ਮੰਗਲ ਲਿਖੇ ਹਨ, ਤਿਵੇਂ ਹੀ ਠੀਕ ਸਮਝ ਕੇ, ਰੋਮ ੨ ਕਰਕੇ ਪੂਰਨ ਪ੍ਰੇਮ ਸਹਿਤ ਦੋਵੇਂ ਹੱਥ ਜੋੜ ਸਿਰ ਝੁਕਾ ਕੇ ਨਿਮਖ ੨ ਨਮਸਕਾਰ ਕਰਨੀ ਚਾਹੀਦੀ ਹੈ ਜੀ। ਪਾਰਬ੍ਰਹਮ ਪਰਮੇਸਰ ਸੱਚ ਸਰੂਪ ਸੱਚੇ ਸਤਿਗੁਰਾਂ ਨੇ, ਅਕਾਲ ਪੁਰਖ ਜੀ ਦੇ ਧੁਰੋਂ ਭੇਜੇ ਹੁਕਮ ਅਨੁਸਾਰ, ਸ਼ੁਭ ਮੰਗਲ ਲਿਖੇ ਹਨ। ਜੇਕਰ ਸਾਰੇ ਮੰਗਲ ਅਰੰਭ 'ਚ ਹੁੰਦੇ ਤਾਂ ਪਾਠੀ ਸਿੰਘ ਨੇ ਪਾਠ ਕਰਦਿਆਂ ਹਰੇਕ ਤਖ਼ਤੀ ਦੇ ਅਰੰਭ 'ਚ, ਬਿਨਾ ਦੇਖੇ ਮੰਗਲ ਬੋਲ ਦਿਆ ਕਰਨਾ ਸੀ। ਹੁਣ ਦੇਖ ਕੇ ਪੂਰਨ ਖ਼ਿਆਲ ਧਿਆਨ ਨਾਲ ਬੋਲਣਾ ਪੈਂਦਾ ਹੈ। ਜੇ ਸੱਚੇ ਸਤਿਗੁਰੂ ਮਹਾਰਾਜ ਸਾਹਿਬ ਜੀ ਆਪ ਪੂਰਨ ਕਿਰਪਾ ਕਰਨ ਤਾਂ ਹੀ ਦੋਹਾਂ ਦਾ ਇੱਕੋ ਅਰਥ ਭਾਸਦਾ ਹੈ। ਸੋ ਜਿਹੜਾ ਅੱਖਰ ਸੱਚੇ ਸਤਿਗੁਰਾਂ ਨੇ ਲਿਖ ਦਿਤਾ ਉਹ ਹੀ ਸ਼ੁੱਭ ਸੱਚਾ ਮੰਗਲ ਹੈ ਜੀ। ਬਲਾਕ ਬਣਾ ਕੇ, ਸਰੂਪ ਛਾਪਣੇ ਸ਼ੁਰੂ ਕਰ ਦਿੱਤੇ, ੧੪ ਸਾਲ ਛਪਦੇ ਰਹੇ, ਅਨ੍ਹੇਰ ਮੱਚ ਗਿਆ। ਗੁਰੂ ਪੰਥ ਜੀ ਨੂੰ ਇਹ ਬੜਾ ਭਾਰੀ ਦੁੱਖ ਹੋਇਆ, ਸਮੂੰਹ

ਸੰਤਾਂ ਮਹਾਂਪੁਰਸ਼ਾਂ ਨੇ, ਪਰਮਪੂਜਨੀਕ ਪੂਰਨ ਸੰਤ ਬਾਬਾ ਗੁਰਬਚਨ ਸਿੰਘ ਸਾਹਿਬ ਜੀ ਖਾਲਸਾ ਜੀ ਨੂੰ ਸੰਤ ਸਮਾਜ ਦੇ ਪ੍ਰਧਾਨ ਥਾਪ ਕੇ, ਇਸ ਪਰਮਪਵਿੱਤ੍ਰ ਉੱਤਮ ਉੱਚੀ ਸੁੱਚੀ ਸੇਵਾ ਦੀ ਡਿਊਟੀ ਲਾਈ। ਪੂਰਨ ਸੰਤਾਂ ਮਹਾਂਪੁਰਸ਼ਾਂ ਨੇ, ਗੁਰਮੁਖਿ ਮਹਾਂਪੁਰਸ਼ ਸੰਤ ਕਰਤਾਰ ਸਿੰਘ ਜੀ ਖਾਲਸਾ ਜੀ ਨਾਲ ਪੰਜ ਗੁਰਮੁਖਿ ਨੇਕ ਸਾਊ ਸੀਲ ਪ੍ਰੇਮੀ ਸਿੰਘ, ਸ੍ਰੀ ਅੰਮ੍ਰਿਤਸਰ ਸਾਹਿਬ ਜੀ ਭੇਜੇ। ਪਹਿਲਾਂ ਵਾਂਗ ਸ਼ੁੱਧ ਮੰਗਲਾਂ ਵਾਲੇ ਬਲਾਕ ਬਣਾਏ ਗਏ। ਇਸ ਸੇਵਾ'ਤੇ ਪਰਮ-ਪ੍ਰਸੰਨ ਹੋ ਕੇ ਅੱਗੇ ਸ੍ਰੀ ਦਮਦਮੀ ਟਕਸਾਲ ਚਲਾਉਣ ਦੀ ਬਖ਼ਸ਼ਿਸ ਕੀਤੀ ਜੀ। ਪਰਮਪੂਜਨੀਕ ਮਹਾਂਪੁਰਸ਼, ਧੰਨ ਸ੍ਰੀ ਦਮਦਮੀ ਟਕਸਾਲ ਜੀ, ਧੰਨ ਸੇਵਾ ਸਤਿਕਾਰ। ਸੋ ਹੇ ਪਿਆਰੇ ਜੀਓ! ਪਰਮਪੂਜਨੀਕ ਸੰਤਾਂ ਮਹਾਂਪੁਰਖਾਂ 'ਤੇ ਸ੍ਰੀ ਦਮਦਮੀ ਟਕਸਾਲ ਜੀ ਦੀ ਗੁਰੂ ਖਾਲਸਾ ਪੰਥ ਜੀ ਨੂੰ ਬਹੁਤ ਵੱਡੀ ਭਾਰੀ ਦੇਣ ਹੈ। ਹੁਣ ਅਸੀਂ ਸੰਤਾਂ ਮਹਾਂਪੁਰਖਾਂ ਦੀ ਨਿੰਦਾ 'ਤੇ ਲੱਕ ਬੰਨ੍ਹਿਆਂ ਹੈ, ਨਿੰਦਾ ਨਹੀਂ ਕਰਨੀ ਚਾਹੀਦੀ ਜੀ। ਇਹ ਪਰਮਪੂਜਨੀਕ ਟਕਸਾਲ, ਸਦਾ ਵਾਸਤੇ ਚਮਕਣ ਨਿਸ਼ਕਾਮ ਸੇਵਾ ਕੁਰਬਾਨੀ ਕਰਨ ਵਾਲੇ ਹੀਰੇ ਪੈਦਾ ਕਰਦੀ ਰਹਿੰਦੀ ਹੈ ਜੀ, ਨਮਸਕਾਰ ਲੱਖ ਬਾਰ।

ਵਿੱਦਵਤਾ ਵਿਆਕਰਣ ਗੁਰਬਾਣੀ ਜੀ'ਤੇ ਲਾਗੂ ਕਰਨੀ ਵੱਡੀ ਭਾਰੀ ਗ਼ਲਤੀ ਹੈ, ਪਰਮਪੂਜਨੀਕ ਸਰੂਪਾਂ ਦੀ ਬਹੁ ਸੰਮਤੀ ਨਾਲ, ਪਾਠਾਂ ਦੀ ਸੋਧ ਹੋਵੇ ਜੀ। ਗੁਰੂ ਪੰਥ ਜੀ ਦੀ ਆਗਿਆ ਤੋਂ ਬਿਨਾ, ਕੋਈ ਭੀ ਗ਼ਲਤ ਛਪਾਈ ਨ ਕਰ ਸਕੇ, ਜੇ ਕੋਈ ਹੁਕਮ ਅਦੂਲੀ ਕਰੇ ਤਾਂ ਉਸ ਨੂੰ ਤਨਖ਼ਾਹ ਲਾਈ ਜਾਵੇ, ਤਾਂ ਕਿ ਕੋਈ ਭੀ ਆਪਣੀ ਮਰਜ਼ੀ ਨਾਲ, ਅਸ਼ੁੱਧ ਬਾਣੀ ਨ ਛਾਪੇ ਤੇ ਬੇਅਦਬੀ ਨ ਹੋਵੇ, ਗੁਰਬਾਣੀ ਗੁਰੂ ਜੀ ਦਾ ਵਿਸ਼ੇਸ਼ ਸਤਿਕਾਰ ਮੰਨਣ ਪੂਜਣ ਕਰਕੇ, ਇਹ ਲੋਕ ਸੁਖੀਏ; ਪਰਲੋਕ ਸੁਹੇਲੇ॥ ਵਾਲੀ ਬਖ਼ਸ਼ਿਸ਼ ਹੋਵੇ ਜੀ। ਵਾਹਿਗੁਰੂ॥ ਮਾਸਟਰ ਤਾਰਾ ਸਿੰਘ ਜੀ ਦੀ ਪ੍ਰਧਾਨਗੀ ਸਮੇਂ, ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਾਰੇ ਮੰਗਲ ਅਰੰਭ 'ਚ ਕਰਕੇ, ਹੇ ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਸੱਚੇ ਪਾਤਿਸ਼ਾਹ ਜੀਓ !ਆਪਣੇ ਅਣਜਾਣ ਬੱਚਿਆਂ 'ਤੇ ਕ੍ਰਿਪਾ ਕਰਕੇ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ੁੱਧ ਵਿਸ਼ਰਾਮਾਂ ਪਰਮਪਵਿੱਤ੍ਰ ਸਟੀਕ ਸਾਹਿਬ ਜੀ ਦੀ ਸ਼ੁਭ ਸੱਚੀ ਸੇਵਾ ਕਰਾਉ ਜੀ। ਜਿਹੜੇ ਪ੍ਰੇਮੀ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸ਼ੁੱਧ ਛਪਾਈ ਦੀ ਸੇਵਾ ਕਰਨਗੇ, ਉਹ ਸਤਿਗੁਰੂ ਸਾਹਿਬ ਜੀ ਤੋਂ ਨਾਮ ਰਤਨ ਪ੍ਰਾਪਤ ਕਰਕੇ ਨਿਹਾਲ ਹੋਵਣਗੇ, ਅਫ਼ੁਰ ਸਮਾਧੀ 'ਚ ਸੋਵਣਗੇ, ਬਾਰ ੨ ਜੂਨਾਂ 'ਚ ਨਹੀਂ ਰੋਵਣਗੇ, ਹੀਰਾ ਜਨਮ ਅਮੋਲਕ ਨਹੀਂ ਖੋਵਣਗੇ, ਸਰਬੱਤ ਦੇ ਭਲੇ ਦਾ ਅਮਰ ਬੀਜ ਬੋਵਣਗੇ, ਸਦਾ ਲਈ ਗੁਰੂ ਚਰਨ-ਕਮਲਾਂ'ਚ ਲੀਣ ਹੋਵਣਗੇ।

੯.ਨਾਮੁ ਅਮੋਲਕੁ ਰਤਨੁ ਹੈ; ਪੂਰੇ ਸਤਿਗੁਰ ਪਾਸਿ॥ ਸਤਿਗੁਰ ਸੇਵੈ ਲਗਿਆ; ਕਢਿ ਰਤਨੁ ਦੇਵੈ ਪਰਗਾਸਿ॥ ਸੱਚੇ ਪਾਤਿਸ਼ਾਹ ਜੀ ਦੀ ਸ਼ੁਭ ਸੱਚੀ ਸੇਵਾ ਕਰਕੇ, ਧਨਵੰਤ ਕੁਲਵੰਤ, ਪੂਰਨ ਸੰਤ ਪਤਿਵੰਤ ਮਿਲਖਵੰਤ ਸੀਲਵੰਤ ਸੱਚੇ ਮਹੰਤ ਭਗਵੰਤ ਬਨਣਗੇ ਜੀ।

੧੦.ਵਾਹਿਗੁਰੂ ਗੁਰਪ੍ਰਸਾਦਿ॥ ਪ੍ਰਸੰਸਾ ਪੱਤ੍ਰ 'ਚ, ਵਡਿਆਈ ਦੇ ਤਿਆਗ ਦੀ ਸਰਬ ਵਿਆਪੀ ਮਹਾਂ ਮਹਾਂ ਵਿਸਮਾਦ ਸਿੱਖਿਆ ਪੜ੍ਹੋ:- ਜਦੋਂ ਸ੍ਰੀ ਦਮਦਮੀ ਟਕਸਾਲ ਵੱਲੋਂ, ਪਰਮਪੂਜਨੀਕ ਸੱਚੇ

ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਟੀਕ ਸਾਹਿਬ ਜੀ ਦੀ ਪਹਿਲੀ ਪੋਥੀ 'ਚ ਪ੍ਰਸੰਸਾ ਲਿਖਾਉਣ ਲੱਗੇ, ਤਾਂ ਇਹ ਬੜਾ ਹੀ ਅਸਚਰਜ ਵਿਸਮਾਦ ਕੌਤਕ ਵਰਤਿਆ। ਪ੍ਰਸੰਸਾ ਪੱਤ੍ਰ ਲਿਖਾਉਣ ਲਈ ਦਾਸਨ ਦਾਸ, ਸੰਤ ਬਾਬਾ ਤਾਰਾ ਸਿੰਘ ਸਾਹਿਬ ਜੀ ਸਰਹਾਲੀ ਵਾਲਿਆਂ ਮਹਾਂਪੁਰਖਾਂ ਪਾਸ ਪਹੁੰਚਿਆ। ਗ੍ਰੀਬ ਨਿਵਾਜ ਮਹਾਂਪੁਰਖਾਂ ਨੇ ਬੀਰ-ਰਸੀ ਉੱਤ੍ਰ ਦਿਤਾ, "ਜੇ ਤੁਸੀਂ ਦਾਸ ਦਾ ਨਾਮ ਪੋਥੀ 'ਚ ਲਿਖਿਆ ਤਾਂ ਆਪਣਾ ਬੋਲਣਾ ਬੰਦ ਹੋ ਜਾਵੇਗਾ। " ਫੇਰ ਦਾਸਨ ਦਾਸ ਭੂਰੀ ਵਾਲੇ ਮਹਾਂਪੁਰਸ਼ਾਂ ਦੇ ਚਰਨ-ਕਮਲਾਂ 'ਚ ਪਹੁੰਚਿਆ, ਉਨ੍ਹਾਂ ਨੂੰ ਪ੍ਰਸੰਸਾ ਪੱਤ੍ਰ ਬਾਰੇ ਪ੍ਰੇਮ ਬੇਨਤੀ ਕੀਤੀ, ਉਨ੍ਹਾਂ ਕਿਹਾ, "ਨਾਨਕ.ਦੁਨੀਆ ਕੀਆਂ ਵਡਿਆਈਆਂ; ਅਗੀ ਸੇਤੀ ਜਾਲਿ॥ ਏਨੀ ਜਲੀਈਂ.ਨਾਮੁ ਵਿਸਾਰਿਆ; ਇਕ.ਨ ਚਲੀਆ ਨਾਲਿ॥) ਦੁਨੀਆ ਕੀਆ ਵਡਿਆਈਆ; ਕਵਨੈ ਆਵਹਿ ਕਾਮਿ॥ ਮਾਇਆ ਕਾ ਰੰਗੁ ਸਭੁ ਫਿਕਾ; ਜਾਤੋ ਬਿਨਸਿ ਨਿਦਾਨਿ॥) ਲੋਕਨ ਕੀਆ ਵਡਿਆਈਆ; ਬੈਸੰਤਰਿ ਪਾਗਉ॥ ਜਿਉ ਮਿਲੈ ਪਿਆਰਾ ਆਪਨਾ; ਤੇ ਬੋਲ ਕਰਾਗਉ॥ ਭਾਵ ਪ੍ਰਸੰਸਾ ਪੱਤ੍ਰ ਦੀ ਲੋੜ ਹੀ ਨਹੀਂ। "ਫੇਰ ਬ੍ਰਹਮਗਿਆਨੀ ਸੰਤ ਬਾਬਾ ਜੀਵਨ ਸਿੰਘ ਸਾਹਿਬ ਜੀ ਕਾਰ ਸੇਵਾ ਵਾਲਿਆਂ ਜੀ ਦੇ ਦੁਰਲੱਭ ਦਰਸ਼ਨ ਕੀਤੇ, ਉਨ੍ਹਾਂ ਨੇ ਉਤਾਂਹ ਹੱਥ ਕਰਕੇ ਫ਼ੁਰਮਾਇਆ, "ਗੁਰਮੁਖੋ!ਜਦੋਂ ਚੰਗਾ ਕੰਮ ਹੋ ਗਿਆ ਤਾਂ ਪ੍ਰਸੰਸਾ ਕੁਦਰਤੀ ਹੋ ਗਈ। "ਫੇਰ ਪੂਰਨ ਬ੍ਰਹਮਗਿਆਨੀ ਸੰਤ ਬਾਬਾ ਖੜਕ ਸਿੰਘ ਸਾਹਿਬ ਜੀ ਦੇ ਪਾਸ ਜਾਣ ਤੋਂ, ਪੂਰਨ ਸੰਤ ਬਾਬਾ ਦਰਸ਼ਨ ਸਿੰਘ ਸਾਹਿਬ ਜੀ ਨੇ ਕਿਹਾ, "ਬਾਬੇ ਅਨਪੜ੍ਹ ਹਨ, ਤੁਸੀਂ ਆਪੇ ਪ੍ਰਸੰਸਾ ਲਿਖ ਲਵੋ, ਬਾਬਿਆਂ ਤੋਂ ਦਸਖ਼ਤ ਕਰਵਾ ਲਵਾਂਗੇ। "ਬਾਬਾ ਜੀ ਬ੍ਰਹਮ ਬੇਤਿਆਂ ਵਾਲੀ ਅਵਸਥਾ'ਚ ਬੈਠੇ ਸਿਮਰਨ ਕਰ ਰਹੇ ਸਨ। ਯਥਾ:- ਨਾ ਕਛੁ ਆਇਬੋ.ਨਾ ਕਛੁ ਜਾਇਬੋ; ਰਾਮ ਕੀ ਦੁਹਾਈ॥) ਨਹ ਕਿਛੁ ਜਨਮੈ; ਨਹ ਕਿਛੁ ਮਰੈ॥ ਆਪਨ ਚਲਿਤੁ; ਆਪ ਹੀ ਕਰੈ॥ ਬਾਬਾ ਜੀ ਐਨੇ ਜ਼ਿਆਦਾ ਟਿਕਾਅ 'ਚ ਨਿਰਲੇਪ ਬੈਠੇ ਸਨ, ਚਾਹੇ ਪ੍ਰਸੰਸਾ ਲਿਖੋ ਚਾਹੇ ਨ ਲਿਖੋ, ਸੰਸਾਰ ਦਿਲ 'ਚੋਂ ਅਭਾਵ ਹੋ ਚੁੱਕਾ ਸੀ। ਸੋ ਉਪ੍ਰੋਕਤ ਚੌਹਾਂ ਬ੍ਰਹਮਗਿਆਨੀ ਮਹਾਂਪੁਰਸ਼ਾਂ ਦਾ ਦ੍ਰਿਸ਼ਟਾਂਤ ਹੈ, ਜਿਨ੍ਹਾਂ ਨੇ ਦੁਨੀਆਂ ਦੀ ਝੂਠੀ ਵਡਿਆਈ ਨੂੰ ਅੱਗ 'ਚ ਸਾੜਿਆ, ਦਾਸਨ ਦਾਸ ਨੇ ਬਾਬਾ ਕਰਤਾਰ ਸਿੰਘ ਖ਼ਾਲਸਾ ਜੀ ਪਾਸ ਆ ਕੇ ਸੰਤਾਂ ਮਹਾਂਪੁਰਸ਼ਾਂ ਦੇ ਮਹਾਂ ੨ ਵਿਸਮਾਦ ਤਿਆਗ ਦੀ ਸਾਰੀ ਵਾਰਤਾ ਦੱਸੀ, ਤਾਂ ਸੰਤਾਂ ਨੇ ਫ਼ੁਰਮਾਇਆ, ਇਸ ਟਕਸਾਲੀ ਪਹਿਲੀ ਪੋਥੀ 'ਚ, ਦਾਸਨ ਦਾਸ ਨੇ ਕਿਸੇ ਤੋਂ ਭੀ ਆਪਣੀ ਪ੍ਰਸੰਸਾ ਨਹੀਂ ਲਿਖਾਉਣੀ। ਸੋ ਇਹ ਸਾਰੀ ਪੋਥੀ ਹੀ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬਾਨ ਜੀ ਦੀ ਪ੍ਰਸੰਸਾ ਰੂਪ ਹੈ। ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬਾਨ ਜੀ ਦਾ ਕੋਟਾਨ ਕੋਟਿ ਧੰਨਵਾਦ ਹੈ, ਜਿਨ੍ਹਾਂ ਨੇ ਮਹਾਨ ਕ੍ਰਿਪਾ ਕਰਕੇ ਐਸੇ ਮਹਾਂਪੁਰਖ ਸਾਜੇ ਨਿਵਾਜੇ, ਜਿਨ੍ਹਾਂ ਨੇ ਦੁਨਿਆਵੀ ਕੂੜੀ ਵਡਿਆਈ ਦੀ ਭੈੜੀ ਇੱਛਾ ਤਿਆਗੀ ਹੈ।

ਹੇ ਗ੍ਰੀਬ ਨਿਵਾਜ ਪਰਮਪੂਜਨੀਕ ਸਤਿਗੁਰੂ ਪ੍ਰਮੇਸਰ ਜੀਓ!ਰਾਜੁ ਨ ਚਾਹਉ, ਮੁਕਤਿ ਨ ਚਾਹਉ; ਮਨਿ ਪ੍ਰੀਤਿ ਚਰਨ ਕਮਲਾਰੇ॥ ਅਨੁਸਾਰ ਆਪਣੀ ਪ੍ਰਸੰਸਾ ਕਰਾਉਣ ਦੀ ਇੱਛਾ ਹੀ ਮੇਟ ਦੇਵੋ ਜੀ। ਪਰਮਪੂਜਨੀਕ ਚਾਰ ਪੂਰਨ ਮਹਾਂਪੁਰਖਾਂ ਦਾ ਦ੍ਰਿਸ਼ਟਾਂਤ ਬਹੁਤ ਹੀ ਕੀਮਤੀ ਹੈ, ਜਿਨ੍ਹਾਂ ਨੇ

ਸਾਰੀ ਜ਼ਿੰਦਗੀ ਹੀ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬਾਨ ਜੀ ਦੀ ਪਰਮਪਵਿੱਤ੍ਰ ਸ਼ੁਭ ਸੱਚੀ ਸੁੱਚੀ ਸੇਵਾ ਬੰਦਗੀ 'ਚ ਲਾਈ, ਫੇਰ ਭੀ ਆਪਣਾ ਨਾਮ ਲਿਖਾਉਣ ਦੀ ਇੱਛਾ ਨਹੀਂ ਰੱਖੀ। ਵਾਹਿਗੁਰੂ ਸੱਚੇ ਸਤਿਗੁਰੂ ਸਾਹਿਬ ਜੀ ਮਿਹਰ ਕਰਨ, ਜੋ ਆਪਣੇ ਪਰਮਪਵਿੱਤ੍ਰ ਸੱਚੇ ਦਰਸ਼ਨ ਸਾਖਿਆਤਤਾ ਬਖ਼ਸ਼ਣ, ਜਿਸ ਕਰਕੇ ਖੰਡਾਂ ਬ੍ਰਹਮੰਡਾਂ'ਚ ਵਿਆਪਕ ਬ੍ਰਹਮ ਜੀ 'ਚ ਲੀਨਤਾ ਹੋ ਜਾਵੇ ਜੀ।

੧੧.ਵਾਹਿਗੁਰੂ ਗੁਰਪ੍ਰਸਾਦਿ॥ ਭੂਮਿਕਾ॥ {ਮੋਕਉ ਧਾਰਿ ਕ੍ਰਿਪਾ.ਜਗਜੀਵਨ ਦਾਤੇ; ਹਰਿ ਸੰਤ ਪਗੀ ਲੇ ਪਾਵੈ॥) ਤੁਮ ਹੋ; ਸਭ ਰਾਜਨ ਕੇ ਰਾਜਾ॥ ਆਪੇ ਆਪੁ; ਗਰੀਬ ਨਿਵਾਜਾ॥ ਪਰਮਪੂਜਨੀਕ ਧੰਨ ਜੁੱਗੋ ਜੁੱਗ ਅਟੱਲ ਗੁਰਤਾ ਬਿਰਾਜਮਾਨ ਹਾਜ਼ਰਾ ਹਜ਼ੂਰ ਪਰਮਪਵਿੱਤ੍ਰ ਪ੍ਰਗਟ ਸੱਚੇ ਸਤਿਗੁਰੂ ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਸ੍ਰੀ ਗੁਰੂ ਗ੍ਰੰਥ ਸਾਹਿਬ ਸੱਚੇ ਸਤਿਗੁਰੂ ਰਾਮਦਾਸ ਸਾਹਿਬ ਜੀ ਹੁਣ ਫ਼ੁਰਮਾ ਰਹੇ ਹਨ:- ਲੇ ਦਾ ਭਾਵ:- ਅੰਧ ਗੁੰਗ ਪਿੰਗੁਲ ਮਤਿ ਹੀਨਾ; ਪ੍ਰਭ ਰਾਖਹੁ ਰਾਖਨਹਾਰਾ॥ ਅਨੁਸਾਰ ਦਾਸਨ ਦਾਸ ਵੈਰਾਗ ਵਿਵੇਕ ਨੇਤ੍ਰਾਂ ਤੋਂ ਰਹਿਤ ਅੰਧਾ, ਸਾਧਨਾਂ ਰੂਪੀ ਚਰਨਾਂ ਤੋਂ ਰਹਿਤ ਪਿੰਗਲਾ, ਪ੍ਰੀਤ ਰੂਪੀ ਰਸਨਾ ਤੋਂ ਰਹਿਤ ਗੁੰਗਾ, ਗੁਰਮਤਿ ਮਤਿ ਤੋਂ ਹੀਣਾ ਹੈ। ਇਸ ਲਈ ਹੇ ਜੱਗ ਨੂੰ ਆਤਮ ਦਾਨ ਬਖ਼ਸ਼ ਕੇ ਗੁਰਮੁਖਿ ਜੀਵਨ ਬਖ਼ਸ਼ਣ ਵਾਲੇ ਜਗਜੀਵਨ ਦਾਤੇ(ਹਰਿ) ਹਰੀ ਦੇ ਸੰਤ ਧੰਨ ਸੱਚੇ ਸਤਿਗੁਰੂ ਅਮਰਦਾਸ ਸਾਹਿਬ ਜੀਓ!ਕ੍ਰਿਪਾ ਧਾਰਿ ਕਰਕੇ(ਮੋਕਉ) ਦਾਸਨ ਦਾਸ ਨੂੰ(ਲੇ) ਲੈ ਕੇ ਭਾਵ ਬਾਹੋਂ ਫੜ ਕੇ ਅਥਵਾ ਦਾਸਨ ਦਾਸ ਦਾ ਤਨ ਮਨ ਧਨ ਸਿਰ(ਲੇ) ਲੈ ਕੇ, ਆਪਣੇ ਪਰਮਪੂਜਨੀਕ ਪਰਮਪਵਿੱਤ੍ਰ ਸੱਚੇ(ਪਗੀ) ਚਰਨ-ਕਮਲਾਂ 'ਤੇ (ਪਾਵੈ) ਪਾਉਣਾ ਕਰੋ ਜੀ। ਹਉ ਕਾਟਉ.ਕਾਟਿ ਬਾਢਿ ਸਿਰੁ ਰਾਖਉ; ਜਿਤੁ ਨਾਨਕ ਸੰਤੁ ਚੜਿ ਆਵੈ॥ ਹੇ ਪਰਮਪੂਜਨੀਕ ਸੱਚੇ ਸਤਿਗੁਰੂ ਅਮਰਦਾਸ ਸਾਹਿਬ ਜੀਓ!ਦਾਸਨ ਦਾਸ 'ਤੇ ਕ੍ਰਿਪਾ ਧਾਰ ਕੇ ਆਪਣੇ ਪਰਮਪਵਿੱਤ੍ਰ ਪਰਮਪੂਜਨੀਕ ਸੱਚੇ ਚਰਨੀਂ ਪਾ ਕੇ, ਦਾਸਨ ਦਾਸ ਦੀ ਬਾਣੀ ਦੀ(ਹਉ) ਹੰਗਤਾ(ਕਾਟਉ) ਕੱਟ ਦਿਉ ਜੀ, ਸ੍ਰੀਰ ਦੀ ਹੰਗਤਾ ਕਾਟਿ ਦਿਉ, ਮਨ ਦੀ ਹੰਗਤਾ ਭੀ(ਬਾਢਿ) ਵੱਢ ਦਿਉ ਜੀ। ਇਸ ਪਰਮਪਵਿੱਤ੍ਰ ਸ਼੍ਰੇਸ਼ਟ ਸੇ ਸ਼੍ਰੇਸ਼ਟ ਮਹਾਨ ਪਰਉਪਕਾਰ ਦੀ ਪ੍ਰੇਮ ਭੇਟਾ, ਦਾਸਨ ਦਾਸ ਨਿਮਾਣੇ ਨਿਤਾਣੇ ਦਾ ਹੰਕਾਰੀ ਸਿਰੁ(ਰਾਖਉ) ਰੱਖ ਲਵੋ ਜੀ, (ਜਿਤੁ) ਜਿਸ ਕਰਕੇ ਭਾਵ ਸਿਰ ਦੇਣੇ ਕਰਕੇ, (ਸੰਤੁ) ਸ਼ਾਂਤ ਆਤਮਾ ਬ੍ਰਹਮ ਸਰੂਪ(ਨਾਨਕ) ਸੱਚੇ ਸਤਿਗੁਰੂ ਅਮਰਦਾਸ ਸਾਹਿਬ ਜੀ ਪ੍ਰਸੰਨ ਹੋ ਕੇ(ਆਵੈ) ਆਉਣ, ਆ ਕੇ ਦਾਸਨ ਦਾਸ'ਤੇ ਚੜਿ ਜਾਣ ਭਾਵ ਦਾਸ ਸੱਚੇ ਸਤਿਗੁਰਾਂ ਦੀ ਹਰ ਸਮੇਂ ਅਸਵਾਰੀ ਬਣੇ, ਜਿਵੇਂ ਮਾਛੀਵਾੜੇ ਸਾਹਿਬ ਜੀ ਵਿਖੇ ਭਾਈ ਮਾਨ ਸਿੰਘ ਜੀ ਸੱਚੇ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਦੀ ਅਸਵਾਰੀ ਬਣੇ। ਵਾ ਸੱਚੇ ਸਤਿਗੁਰਾਂ 'ਤੇ ਅਥਾਹ ਸਰਧਾ ਕਰਦਿਆਂ ਫ਼ੁਰਮਾਉਂਦੇ ਹਨ ਜਿਸ ਕਰਕੇ, ਸੱਚੇ ਸਤਿਗੁਰੂ ਸਾਹਿਬ ਜੀ ਆ ਕੇ ਮੇਰੇ ਸਿਰ 'ਤੇ ਚੜ੍ਹਨ ਭਾਵ ਬੈਠਣ ਐਨੀ ਡੂੰਘੀ ਪ੍ਰੇਮ ਭਾਵਨਾ ਹੈ। ਵਾ(ਜਿਤੁ) ਜਿਸ ਰਸਤੇ(ਸੰਤੁ) ਸਤਿਗੁਰੂ ਸਾਹਿਬ ਜੀ ਅਸਵਾਰੀ 'ਤੇ ਚੜਿ(ਆਵੈ) ਆਉਣ (ਹਉ) ਦਾਸਨ ਦਾਸ ਆਪਣਾ ਸਿਰੁ(ਕਾਟਉ) ਕੱਟਣਾ ਕਰੇ, (ਕਾਟਿ) ਕੱਟ(ਬਾਢਿ) ਵੱਢ ਕੇ, ਉਸ ਰਾਹ 'ਤੇ ਰੱਖ ਦੇਵੇ ਭਾਵ ਸਤਿਗੁਰਾਂ ਨੂੰ ਸੀਸ ਦੇ ਕੇ ਪ੍ਰਸੰਨ

ਕਰੇ। ਯਥਾ:- ਹਰਿ ਮੇਲਹੁ ਸਜਣੁ ਪੁਰਖੁ; ਮੇਰਾ ਸਿਰੁ.ਤਿਨ ਵਿਟਹੁ ਤਲ ਰੋਲੀਆ॥ ਜੋ ਸਿਖ.ਗੁਰ ਕਾਰ ਕਮਾਵਹਿ; ਹਉ ਗੁਲਮੁ ਤਿਨਾ ਕਾ ਗੋਲੀਆ॥ ਹਰਿ ਰੰਗਿ ਚਲੂਲੈ ਜੋ ਰਤੇ; ਤਿਨ ਭਿਨੀ ਹਰਿ ਰੰਗਿ ਚੋਲੀਆ॥ ਕਰਿ ਕਿਰਪਾ ਨਾਨਕ ਮੇਲਿ; ਗੁਰ ਪਹਿ, ਸਿਰੁ ਵੇਚਿਆ ਮੋਲੀਆ॥ ਵਾ ਜਿਸ ਕਰਕੇ (ਸੰਤੁ) ਸ਼ਾਂਤ ਆਤਮਾ ਰਾਮ ਸਰੂਪ(ਨਾਨਕ) ਸੱਚੇ ਸਤਿਗੁਰੂ ਅਮਰਦਾਸ ਸਾਹਿਬ ਜੀ ਸਰੂਪ ਗੁਸ਼ਬਦਾਂ ਅਰਥਾਂ ਦਾ ਪ੍ਰਕਾਸ਼ ਹੀ ਪ੍ਰਕਾਸ਼ ਚੜ੍ਹ ਆਵੇ ਭਾਵ ਅੰਮ੍ਰਿਤ ਰੂਪ ਪਰਮਪਵਿੱਤ੍ਰ ਗੁਰਬਾਣੀ ਜੀ ਅੰਦਰ ਬਾਹਰ ਨਿਰਗੁਨ ਬ੍ਰਹਮ ਜੀ ਦੇ ਪ੍ਰਕਾਸ਼ ਸਹਿਤ ਦਿਸਣ, ਭਾਵ ਸਰਗੁਨ ਸਰੂਪ ਜੀ ਦੇ ਸੁੰਦਰ ਦਰਸ਼ਨਾਂ ਸਹਿਤ ਨਿਰਗੁਨ ਬ੍ਰਹਮ ਜੀ 'ਚ ਸਦਾ ਲੀਣਤਾ ਹੋ ਜਾਵੇ। ਯਥਾ:- ਨਾਮੁ ਜਪਤ.ਕੋਟਿ ਸੂਰ ਉਜਾਰਾ; ਬਿਨਸੈ ਭਰਮੁ ਅੰਧੇਰਾ॥) ਜਹ; ਝਿਲਿਮਿਲਿਕਾਰੁ ਦਿਸੰਤਾ॥ ਤਹ; ਅਨਹਦ ਸਬਦ ਬਜੰਤਾ॥ ਪਰਮਪੂਜਨੀਕ ਸੱਚੇ ਸਤਿਗੁਰੂ ਰਾਮਦਾਸ ਸਾਹਿਬ ਜੀ ਨੇ ਸਿਰ ਦੇਣ ਬਾਰੇ ਉਪ੍ਰੋਕਤ ਅਮੋਲਕ ਅੰਮ੍ਰਿਤ ਰੂਪ ਪਰਮਪਵਿੱਤ ਬਚਨ ਫ਼ੁਰਮਾਏ ਹਨ, ਆਪਣਾ ਤਨ ਮਨ ਧਨ ਸਿਰ ਸਰਵੰਸ ਪਰਮ ਪੂਜਨੀਕ ਸੱਚੇ ਸਤਿਗੁਰਾਂ ਤੋਂ ਕੁਰਬਾਨ ਕੀਤਾ ਹੈ। ਆਪ ਜੀ ਦੇ ਪਰਮ ਪਿਆਰੇ ਸਾਹਿਬਜ਼ਾਦੇ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਪੰਜਵੇਂ ਪਾਤਿਸ਼ਾਹ ਜੀ ਨੇ, ਆਪਣੇ ਪਰਮ ਪਿਆਰੇ ਪਰਮਪੂਜਨੀਕ ਵਾਹਿਗੁਰੂ ਪਿਤਾ ਜੀ ਤੋਂ ਇਹੋ ਹੀ ਸ਼ੁਭ ਸੱਚੀ ਸੁੱਚੀ ਉੱਚੀ ਅਤਿਅੰਤ ਪਿਆਰੀ ਸਿੱਖਿਆ ਲੈ ਕੇ ਪੂਰਨ ਦ੍ਰਿੜਤਾ ਪ੍ਰਪੱਕਤਾ ਨਾਲ ਕਮਾਈ ਹੈ। ਆਪਣਾ ਅੰਗ ੨ ਰੋਮ ੨ ਪਰਮਪੂਜਨੀਕ ਪਿਆਰੇ ਧਰਮੀ ਸੱਚੇ ਗੰਭੀਰ ਪਿਤਾ ਜੀ ਤੋਂ ਕੁਰਬਾਨ ਕੀਤਾ ਹੈ। ਸ਼ਹੀਦਾਂ ਦੇ ਪਰਮਪੂਜਨੀਕ ਸੱਚੇ ਸੁੱਚੇ ਉੱਚੇ ਗੰਭੀਰ ਧੀਰ ਸਿਰਤਾਜ ਬਣੇ, ਉਪਰੋਕਤ ਸ਼ੁਭ ਸੱਚੇ ਅਮੋਲਕ ਬਚਨਾਂ ਨੂੰ ਕਮਾਉਂਦਿਆਂ ਸ਼ਹੀਦੀ ਦਿਤੀ। }

੧੨.ਪਰਮਪੂਜਨੀਕ ਸੰਤ ਬਾਬਾ ਗੁਰਬਚਨ ਸਿੰਘ ਸਾਹਿਬ ਖ਼ਾਲਸਾ ਜੀ ਨੇ ਮਹਾਨ ਕ੍ਰਿਪਾ ਕਰਕੇ, ਦਾਸਨ ਦਾਸ ਨੂੰ ਲਿਖਾਈ ਬਾਰੇ ਪਰਮਪਵਿੱਤ੍ਰ ਸ਼ੁਭ ਅਮੋਲਕ ਵਰ ਬਖ਼ਸ਼ਣੇ:- ਜੋ ਹਰਿ ਦਾਸਨ ਕੀ ਉਸਤਤਿ ਹੈ; ਸਾ ਹਰਿ ਕੀ ਵਡਿਆਈ॥ ਹਰਿ ਆਪਣੀ ਵਡਿਆਈ ਭਾਵਦੀ; ਜਨ ਕਾ ਜੈਕਾਰੁ ਕਰਾਈ॥ ਅਨੁਸਾਰ ਹੇਠ ਲਿਖੇ ਪ੍ਰਮਾਣ ਪੂਰਨ ਬ੍ਰਹਮਗਿਆਨੀ ਮਹਾਨ ਪਰਉਪਕਾਰੀ ਪੂਰਨ ਸੰਤ ਬਾਬਾ ਗੁਰਬਚਨ ਸਿੰਘ ਸਾਹਿਬ ਖ਼ਾਲਸਾ ਜੀ, ਮਹਾਂਪੁਰਸ਼ਾਂ ਦੀ ਅਗਮ ਅਗਾਧਿ ਮਹਿਮਾ ਬਾਰੇ ਹਨ:- ਨਾਮਿ ਰਤੇ ਪਰਮ ਹੰਸ ਬੈਰਾਗੀ; ਨਿਜ ਘਰਿ ਤਾੜੀ ਲਾਈ ਹੇ॥) ਆਠ ਪਹਰ; ਪ੍ਰਭ ਬਸਹਿ ਹਜੂਰੇ॥ ਕਹੁ ਨਾਨਕ; ਸੇਈ ਜਨ ਪੂਰੇ॥) ਸਾਧ ਕੀ ਸੋਭਾ; ਅਤਿ ਮਸਕੀਨੀ॥ ਸੰਤ ਵਡਾਈ; ਹਰਿ ਜਸੁ ਚੀਨੀ॥) ਖ਼ਾਲਸਾ ਮੇਰੋ; ਰੂਪ ਹੈ ਖ਼ਾਸ॥ ਖ਼ਾਲਸੇ ਮਹਿ; ਹੌ ਕਰੌ ਨਿਵਾਸ॥) ਜਿਨ੍ਹਾ ਸਾਸਿ ਗਿਰਾਸਿ.ਨ ਵਿਸਰੈ; ਹਰਿ ਨਾਮਾਂ.ਮਨਿ ਮੰਤੁ॥ ਧੰਨੁ ਸਿ ਸੇਈ ਨਾਨਕਾ; ਪੂਰਨੁ ਸੋਈ ਸੰਤੁ॥) ਜਿਨਾ ਸਾਸਿ ਗਿਰਾਸਿ.ਨ ਵਿਸਰੈ; ਸੇ ਹਰਿ ਜਨ ਪੂਰੇ.ਸਹੀ ਜਾਣਿ॥) ਨਾਨਕ. ਕਚੜਿਆ ਸਿਉ ਤੋੜਿ; ਢੂਢਿ ਸਜਣ ਸੰਤ ਪਕਿਆ॥ ਓਇ ਜੀਵੰਦੇ ਵਿਛੁੜਹਿ; ਓਇ ਮੁਇਆ.ਨ ਜਾਹੀ ਛੋੜਿ॥) ਨਾਨਕ

ਬ੍ਰਹਮਗਿਆਨੀ;ਆਪਿ ਪਰਮੇਸੁਰ॥) ਸੰਤ ਤੁਮਾਰੇ.ਤੁਮਰੇ ਪ੍ਰੀਤਮ; ਤਿਨ ਕਉ.ਕਾਲ ਨ ਖਾਤੇ॥ ਰੰਗਿ ਤੁਮਾਰੈ. ਲਾਲ ਭਏ ਹੈ; ਰਾਮ ਨਾਮ ਰਸਿ ਮਾਤੇ॥) ਰਸਨਾ ਏਕ.ਅਨੇਕ ਗੁਣ ਪੂਰਨ; ਜਨ ਕੀ ਕੇਤਕ ਉਪਮਾ ਕਹੀਐ॥ ਅਗਮ ਅਗੋਚਰ ਸਦ ਅਬਿਨਾਸੀ; ਸਰਣਿ ਸੰਤਨ ਕੀ ਲਹੀਐ॥) ਕੋਟਿ ਅਪ੍ਰਾਧੀ.ਸੰਤ ਸੰਗਿ ਉਧਰੈ; ਜਮੁ ਤਾ ਕੈ ਨੇੜਿ ਨ ਆਵੈ॥ ਜਨਮ ਜਨਮ ਕਾ ਬਿਛੁੜਿਆ ਹੋਵੈ; ਤਿਨ੍ ਹਰਿ ਸਿਉ ਆਨਿ ਮਿਲਾਵੈ॥) ਸੰਤਨ ਪਹਿ; ਆਪਿ ਉਧਾਰਨ ਆਇਓ॥ ੧॥ ਰਹਾਉ॥ ਦਰਸਨ ਭੇਟਤ ਹੋਤ ਪੁਨੀਤਾ; ਹਰਿ ਹਰਿ ਮੰਤ੍ਰੁ ਦ੍ਰਿੜਾਇਓ॥) ਹਰਿ ਕੇ ਸੰਤ.ਸੰਤ ਭਲ ਨੀਕੇ; ਮਿਲਿ ਸੰਤ ਜਨਾ.ਮਲੁ ਲਹੀਆ॥ ਹਉਮੈ ਦੁਰਤੁ.ਗਇਆ ਸਭੁ ਨੀਕਰਿ; ਜਿਉ ਸਾਬੁਨਿ ਕਾਪਰੁ ਕਰਿਆ॥) ਆਠ ਪਹਰ; ਨਿਕਟਿ ਕਰਿ ਜਾਨੈ॥ ਪ੍ਰਭ ਕਾ ਕੀਆ; ਮੀਠਾ ਮਾਨੈ॥ ਏਕੁ ਨਾਮੁ; ਸੰਤਨ ਆਧਾਰੁ॥ ਹੋਇ ਰਹੇ; ਸਭ ਕੀ ਪਗ ਛਾਰੁ॥) ਸੇ ਸੰਤਨ ਹਰਿ ਕੇ; ਮੇਰੇ ਮੀਤ॥ ਕੇਵਲ ਨਾਮੁ ਗਾਈਐ; ਜਾ ਕੈ ਨੀਤ॥) ਰੈਣਿ ਦਿਨਸੁ; ਰਹੈ ਇਕ ਰੰਗਾ॥ ਪ੍ਰਭ ਕਉ ਜਾਣੈ; ਸਦ ਹੀ ਸੰਗਾ॥ ਠਾਕੁਰ ਨਾਮੁ; ਕੀਓ ਉਨਿ ਵਰਤਨਿ॥ ਤ੍ਰਿਪਤਿ ਅਘਾਵਨੁ; ਹਰਿ ਕੈ ਦਰਸਨਿ॥) ਜਹ; ਝਿਲਿਮਿਲਿਕਾਰੁ ਦਿਸੰਤਾ॥ ਤਹ; ਅਨਹਦ ਸਬਦ ਬਜੰਤਾ॥) ਇਕ ਦੂ ਜੀਭੌ.ਲਖ ਹੋਹਿ; ਲਖ ਹੋਵਹਿ.ਲਖ ਵੀਸ॥ ਲਖੁ ਲਖੁ ਗੇੜਾ.ਆਖੀਅਹਿ; ਏਕੁ ਨਾਮੁ ਜਗਦੀਸ॥) ਜਿਹਵਾ ਏਕ.ਹੋਇ ਲਖ ਕੋਟੀ; ਲਖ ਕੋਟੀ ਕੋਟਿ ਧਿਆਵੈਗੋ॥) ਸੰਤ ਸਹਾਈ ਰਾਮ ਕੇ; ਕਰਿ ਕਿਰਪਾ ਦੀਆ ਮਿਲਾਇ॥) ਸੰਤ ਸਹਾਈ ਜੀਅ ਕੇ; ਭਵਜਲ ਤਾਰਣਹਾਰ॥) ਸੰਤ ਸਹਾਈ ਪ੍ਰੇਮ ਕੇ; ਹਉ ਤਿਨ ਕੈ ਲਾਗਾ ਪਾਇ॥) ਚਾਰਿ ਪਦਾਰਥ; ਕਮਲ ਪ੍ਰਗਾਸ॥ ਸਭ ਕੈ ਮਧਿ; ਸਗਲ ਤੇ ਉਦਾਸ॥ ਸੁੰਦਰੁ ਚਤੁਰੁ; ਤਤ ਕਾ ਬੇਤਾ॥ ਸਮਦਰਸੀ; ਏਕ ਦ੍ਰਿਸਟੇਤਾ॥ ਸੰਤ ਮਹਾਂਪੁਰਖ ਪੂਰਨ ਬ੍ਰਹਮਗਿਆਨੀ ਤੱਤਬੇਤੇ, ਸਮਦ੍ਰਿਸ਼ਟ ਦਿੱਬਦ੍ਰਿਸ਼ਟ ਸਰਬ ਸ਼ੁਭ ਗੁਣਾਂ ਅਲੰਕ੍ਰਿਤ, ਮਾਨਨੀਕ ਆਦਰਨੀਯ ਬੰਦਨੀਯ ਅਰਚਨੀਯ ਸਰਬ ਸ੍ਰੇਸ਼ਟ ਸਰਬੋਤਮ ਵੈਰਾਗੀ, ਤਿਆਗ ਦੇ ਤਿਆਗੀ, ਅੱਠੇ ਪਹਿਰ ਲਿਵ ਲਾਗੀ, ਨਿਰਲੇਪ ਉੱਚੇ ਸੁੱਚੇ ਜੀਵਨ ਦੇ ਧਨੀ, ਬ੍ਰਹਮਵਿੱਦਿਆ ਦੇ ਦਾਤੇ, ਸੂਰਜਾਂ ਦੇ ਸੂਰਜ, ਪਦਮ ਭੂਸ਼ਨ ਪੰਥ ਰਤਨ, ਬ੍ਰਹਮਬੇਤੇ, ਬ੍ਰਹਮਗਿਆਨੀ ਕੈ; ਗਰੀਬੀ ਸਮਾਹਾ॥ ਬ੍ਰਹਮਗਿਆਨੀ; ਪਰਉਪਕਾਰ ਉਮਾਹਾ॥) ਬ੍ਰਹਮਗਿਆਨੀ; ਸਗਲ ਕੀ ਰੀਨਾ॥ ਉਦਾਰ ਚਿੱਤ, ਨਰਮ ਚਿੱਤ, ਖਿਮਾ ਸ਼ਾਂਤੀ ਦੇ ਸਾਗਰ ਬ੍ਰਹਮ ਰਤਨਾਗਰ ਮਹਾਨ ਧੀਰਜਧਾਰੀ ਪੂਰਨ ਧਰਮੀ, ਸੱਚ ਜਪਣ ਜਪਾਉਣ ਵਾਲੇ, ਸੱਚ ਦ੍ਰਿੜ ਕਰਨ ਕਰਾਉਣ ਵਾਲੇ, ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ॥ ਗੁਰਮੁਖਿ, ਸ੍ਰੀ ਦਮਦਮੀ ਟਕਸਾਲ ਚਲਾਉਣ ਵਾਲੇ, ਮੰਡਲੀਸਰ ਜਗਦੀਸਰ ਰਖੀਸਰ ਮੁਨੀਸਰ ਤਪੀਸਰ ਪਰਮ ਈਸ਼ਰ ਭਗਤ ਗਿਆਨੀ, ਪਰਵਾਣੂ ਪਰਧਾਨ, ਚਉਥੇ ਸੁੰਨੈ.ਜੋ ਨਰੁ ਜਾਣੈ; ਤਾ ਕਉ.ਪਾਪੁ ਨ ਪੁੰਨੰ॥ ਅਵਸਥਾ ਨੂੰ ਪ੍ਰਾਪਤ, ਸੁੰਨ ਮੰਡਲ; ਇਕੁ ਜੋਗੀ ਬੈਸੇ॥ ਨਾਰਿ ਨ ਪੁਰਖੁ; ਕਹਹੁ ਕੋਊ ਕੈਸੇ॥) ਅਨਹਤ ਸੁੰਨਿ ਰਤੇ; ਸੇ ਕੈਸੇ॥ ਜਿਸ ਤੇ ਉਪਜੇ; ਤਿਸ ਹੀ ਜੈਸੇ॥) ਹਰਿ ਕੇ ਸੇਵਕ.ਜੋ ਹਰਿ ਭਾਏ; ਤਿਨ੍ ਕੀ ਕਥਾ ਨਿਰਾਰੀ ਰੇ॥ ਆਵਹਿ ਨ ਜਾਹਿ.ਨ ਕਬਹੂ ਮਰਤੇ; ਪਾਰਬ੍ਰਹਮ ਸੰਗਾਰੀ ਰੇ॥) ਜਨਮ ਮਰਣ ਦੁਹਹੂ ਮਹਿ ਨਾਹੀ; ਜਨ ਪਰਉਪਕਾਰੀ ਆਏ॥ ਜੀਅ ਦਾਨੁ

ਦੇ ਭਗਤੀ ਲਾਇਨਿ; ਹਰਿ ਸਿਉ ਲੈਨਿ ਮਿਲਾਏ॥) ਤੂੰ ਨਿਰਵੈਰੁ; ਸੰਤ ਤੇਰੇ ਨਿਰਮਲ॥ ਜਿਨ ਦੇਖੇ; ਸਭ ਉਤਰਹਿ ਕਲਮਲ॥) ਹਰਿ ਹਰਿਜਨ ਦੁਈ.ਏਕ ਹੈ; ਬਿਬ ਬਿਚਾਰ ਕਛੁ ਨਾਹਿ॥ ਜਲ ਤੇ ਉਪਜ ਤਰੰਗ ਜਿਉ; ਜਲ ਹੀ ਬਿਖੈ ਸਮਾਹਿ॥) ਰਾਮ ਸੰਤ ਮਹਿ, ਭੇਦੁ ਕਿਛੁ ਨਾਹੀ; ਏਕੁ ਜਨੁ, ਕਈ ਮਹਿ ਲਾਖ ਕਰੋਰੀ॥) ਕੋਟਨ ਮੈ ਨਾਨਕ ਕੋਊ; ਨਾਰਾਇਨ ਜਿਹ ਚੀਤਿ॥) ਜਿਨਿ ਜਾਤਾ; ਸੋ ਤਿਸ ਹੀ ਜੇਹਾ॥ ਅਤਿ ਨਿਰਮਾਇਲੁ; ਸੀਝਸਿ ਦੇਹਾ॥) ਕੋਟਿ ਮਧੇ ਕੋ ਵਿਰਲਾ ਸੇਵਕੁ; ਹੋਰਿ ਸਗਲੇ ਬਿਉਹਾਰੀ॥) ਸਾਧ ਕੀ ਸੋਭਾ; ਸਾਧ ਬਨਿ ਆਈ॥ ਨਾਨਕ ਸਾਧ ਪ੍ਰਭ; ਭੇਦੁ ਨ ਭਾਈ॥) ਬ੍ਰਹਮ ਮਹਿ ਜਨੁ; ਜਨ ਮਹਿ ਪਾਰਬ੍ਰਹਮੁ॥ ਏਕਹਿ ਆਪਿ; ਨਹੀ ਕਛੁ ਭਰਮੁ॥) ਜਿਨ੍ਾ ਨ ਵਿਸਰੈ ਨਾਮੁ; ਸੇ ਕਿਨੇਹਿਆ॥ ਭੇਦੁ ਨ ਜਾਣਹੁ ਮੂਲਿ; ਸਾਂਈ ਜੇਹਿਆ॥ ਸੂਰਾ ਅਵਸਥਾ ਨੂੰ ਪ੍ਰਾਪਤ:- ਜਾ ਕਉ.ਹਰਿ ਰੰਗੁ ਲਾਗੋ ਇਸੁ ਜੁਗ ਮਹਿ; ਸੋ ਕਹੀਅਤ ਹੈ ਸੂਰਾ॥ ਆਤਮ ਜਿਣੈ.ਸਗਲ ਵਸਿ ਤਾ ਕੈ; ਜਾ ਕਾ ਸਤਿਗੁਰੁ ਪੂਰਾ॥) ਚੌਥੇ ਪਦ'ਚ ਲੀਣ:- ਕਹਿ ਕਬੀਰ; ਹਮਰਾ ਗੋਬਿੰਦੁ॥ ਚਉਥੇ ਪਦ ਮਹਿ; ਜਨ ਕੀ ਜਿੰਦੁ॥ ਵਾਹਿਗੁਰੂ ਜੀ ਨਾਲ ਏਕਤਾ:- ਅਬ ਤਉ ਜਾਇ ਚਢੇ ਸਿੰਘਾਸਨਿ; ਮਿਲੇ ਹੈ ਸਾਰਿੰਗ ਪਾਨੀ॥ ਰਾਮ ਕਬੀਰਾ.ਏਕ ਭਏ ਹੈ; ਕੋਇ ਨ ਸਕੈ ਪਛਾਨੀ॥ ਹਿਰਦੇ ਰੋਮ ੨ ਕਰਕੇ ਅੱਠੇ ਪਹਰ ਨਾਮ ਜਪਦਿਆਂ, ਸੁਪਨੇ'ਚ ਬਾਣੀ ਬਰੜਾਉਣ ਵਾਲੇ:- ਕਬੀਰ.ਸੁਪਨੈ ਹੂ ਬਰੜਾਇ ਕੈ; ਜਿਹ ਮੁਖ ਨਿਕਸੈ ਰਾਮੁ॥ ਤਾ ਕੇ ਪਗ ਕੀ ਪਾਨਹੀ; ਮੇਰੇ ਤਨ ਕੋ ਚਾਮੁ॥) ਓਹੁ ਧਨਵੰਤੁ; ਕੁਲਵੰਤੁ ਪਤਿਵੰਤੁ॥ ਜੀਵਨ ਮੁਕਤਿ; ਜਿਸੁ ਰਿਦੈ ਭਗਵੰਤੁ॥ ਅਨੁਸਾਰ ਜੀਵਨ ਮੁਕਤਿ ਨਾਮ ਬਾਣੀ ਦੇ ਰਸੀਏ ਪੂਰਨ ਨਿੱਤਨੇਮੀ ਪ੍ਰੇਮੀ, ਪਾਰਬ੍ਰਹਮੁ ਜਿਨਿ; ਸਚੁ ਕਰਿ ਜਾਤਾ॥ ਨਾਨਕ ਸੋ ਜਨੁ; ਸਚਿ ਸਮਾਤਾ॥ ਅਨੁਸਾਰ ਸੱਚ ਨੂੰ ਪਛਾਣ ਕੇ ਸੱਚ 'ਚ ਸਦਾ ਦ੍ਰਿੜ ਸੱਚ'ਚ ਸਦਾ ਲੀਣ ਸੱਚ ਸਰੂਪ ਗੁਰੂ ਪੰਥ ਦੇ ਆਗਿਆਕਾਰੀ ਅਨੁਸਾਰੀ, ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬਾਨ ਜੀ ਦੇ ਅਨਿੰਨ ਭਗਤ, ਨ੍ਰਿਵਿਕਾਰ ਨਿਰਹੰਕਾਰ, ਐਸੇ ਦਾਤੇ ਮਹਾਂਪੁਰਖਾਂ ਨੂੰ ਅਨਿਕ ਬਾਰ ਨਮੋ ੨ ਨਮਸਕਾਰ ਹੈ ਜੀ, ਜਿਨ੍ਹਾਂ ਨੇ ਪਰਮ ਪ੍ਰਸੰਨ ਹੋ ਕੇ ਦਾਸਨਦਾਸ ਨੂੰ ਇਹ ਅਮੋਲਕ ਵਰ ਬਖ਼ਸ਼ੇ, ਜੋ ਪੋਥੀ, ਗੁਰੁ ਪਰਮੇਸੁਰੁ ਪੂਜੀਐ; ਮਨਿ ਤਨਿ ਲਾਇ ਪਿਆਰੁ॥ ਅਤੇ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਸਟੀਕ ਸਾਹਿਬ ਜੀ ਲਿਖਣ ਦਾ ਕਾਰਨ ਬਣੇ।

ਹੇ ਗੁਰਤਾ ਬਿਰਾਜਮਾਨ ਵਾਹਿਗੁਰੂ ਸਤਿਗੁਰੂ ਗ੍ਰੰਥ ਸਾਹਿਬ ਜੀ !ਗੁਰੂ ਰੂਪ ਖ਼ਾਲਸਾ ਪੰਥ ਸਾਹਿਬ ਜੀਓ !ਮਿਸਟ ਬਚਨ ਬੇਨਤੀ ਕਰਉ; ਦੀਨ ਕੀ ਨਿਆਈ॥ ਅਨੁਸਾਰ ਆਪ ਜੀ ਦੇ ਪਰਮਪਵਿੱਤ੍ਰ ਸੱਚੇ ਚਰਨ-ਕਮਲਾਂ 'ਤੇ ਮੱਥਾ ਰੱਖ ਕੇ, ਮੂੰਹ 'ਚ ਘਾਹ ਲੈ ਕੇ ਅਤਿ ਹੀ ਨਿਮ੍ਰਤਾ ਦੀਨਤਾ ਆਜ਼ਜ਼ੀ ਗ੍ਰੀਬੀ ਨਾਲ, ਦਾਸਨਦਾਸ ਅਕ੍ਰਿਤਘਣ ਮੁਆਫ਼ੀ ਮੰਗਦਾ ਹੈ। ਜਿਤਨੇ ਸ੍ਰੀਰ ਦੇ ਰੋਮ ਹਨ, ਜੇ ਆਪਾਂ ਇਤਨੇ ਸ੍ਰੀਰ ਧਾਰੀਏ, ਜਿਤਨੇ ਉਨ੍ਹਾਂ ਸ੍ਰੀਰਾਂ ਦੇ ਰੋਮ ਹੋਣ, ਤਿਤਨੇ ਹੋਰ ਸ੍ਰੀਰ ਧਾਰੀਏ, ਇਉਂ ਬਾਰ ੨ ਸ੍ਰੀਰ ਧਾਰ ਕੇ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਨੂੰ ਆਪਣੇ ਸਿਰ ਦਿੰਦੇ ਜਾਈਏ, ਤਾਂ ਭੀ ਆਪਾਂ ਸੱਚੇ ਪਾਤਿਸ਼ਾਹ ਜੀ ਦਾ ਕਰਜ਼ਾ ਨਹੀਂ ਮੋੜ ਸਕਦੇ। ਯਥਾ:- ਹਮਰੈ

ਮਸਤਕਿ ਦਾਗੁ ਦਗਾਨਾ; ਹਮ ਕਰਜ ਗੁਰੂ ਬਹੁ ਸਾਢੇ॥ ਦਾਸਨਦਾਸ, ਸਦਾ ਸਦਾ; ਇਹੁ ਭੂਲਨਹਾਰੁ॥ ਨੀਚ ਕੀਟ ਕ੍ਰਿਮ ਹੈ। ਯਥਾ:- ਜਉ ਪੈ ਹਮ ਨ ਪਾਪ ਕਰੰਤਾ; ਅਹੇ ਅਨੰਤਾ॥ ਪਤਿਤ ਪਾਵਨ; ਨਾਮੁ ਕੈਸੇ ਹੁੰਤਾ॥ ਗੁਨਾਹਗਾਰ ਦਾਸਨਦਾਸ ਗ੍ਰੀਬ'ਤੇ ਅਗਮ ਅਪਾਰ ਕ੍ਰਿਪਾ ਕਰਕੇ ਬਖ਼ਸ਼ ਲੈਣਾ ਸਿਰ 'ਤੇ ਮਿਹਰ ਭਰਿਆ ਹੱਥ ਰੱਖਣਾ, ਸ਼ੁਭ ਅਸੀਸਾਂ ਬਖ਼ਸ਼ਣੀਆਂ। ਸ਼ੁਭ ਸੱਚੀ ਸੇਵਾ ਕਰਨ ਦਾ ਚਾਅ ਉਤਸ਼ਾਹ ਬਖ਼ਸ਼ਣਾ। ਗੁਰੂ ਸੇਵਾ ਸੰਪੂਰਨ ਕਰਾਉਣੀ ਜੀ।

ਸਰਦਾਰ ਜਵਾਹਰ ਸਿੰਘ ਜੀ ਦੇ ਚੱਕ ਪੰਜ ਜਿੱਡ, ਸ੍ਰੀ ਗੰਗਾ ਨਗਰ ਵਿਖੇ, ਪਰਮਪੂਜਨੀਕ ਸੰਤ ਬਾਬਾ ਗੁਰਬਚਨ ਸਿੰਘ ਸਾਹਿਬ ਖ਼ਾਲਸੇ ਜੀ ਨੇ ਵਿਸਮਾਦ ਰੰਗ'ਚ ਇਕਾਗ੍ਰ ਹੋ ਕੇ, ਦਾਸਨ ਦਾਸ ਨੂੰ ਪਰਮ ਪਿਆਰ ਨਾਲ ਬੁਲਾ ਕੇ ਪੁੱਛਿਆ, "ਤੇਰੇ ਕੋਲੇ ਵੱਡੀ ਕ੍ਰਿਪਾਨ ਹੈ ਕਿ ਨਹੀਂ?"ਦਾਸ ਨੇ ਕਿਹਾ, "ਜੀ ਨਹੀਂ। "ਤਾਂ ਕਿਹਾ, "ਚੰਗਾ, ਜਦੋਂ ਹੁਣ ਕ੍ਰਿਪਾਨਾਂ ਆਈਆਂ ਤਾਂ ਤੇਰਾ ਨੰਬਰ ਰਿਹਾ, ਪਰ ਤੈਨੂੰ ਕ੍ਰਿਪਾਨ ਦੀ ਲੋੜ ਨਹੀਂ, ਤੇਰੀ ਕਲਮ ਹੀ ਕ੍ਰਿਪਾਨ ਦਾ ਕੰਮ ਕਰੇਗੀ। "

ਇੱਥੇ ਹੀ ਭਾਰੀ ਪ੍ਰਸੰਨ ਹੋ ਕੇ ਦਾਸਨ ਦਾਸ ਨੂੰ ਅਮੋਲਕ ਵਰ ਦਿੰਦਿਆਂ ਇਹ ਬਾਣੀ ਪੜ੍ਹੀ, "ਗਲਿ ਚਮੜੀ; ਜਉ ਛੋਡੈ ਨਾਹੀ॥ ਲਾਗਿ ਛੁਟੋ; ਸਤਿਗੁਰ ਕੀ ਪਾਈ॥ ੧॥ ਜਗ ਮੋਹਨੀ; ਹਮ ਤਿਆਗਿ ਗਵਾਈ॥ ਨਿਰਗੁਨੁ ਮਿਲਿਓ; ਵਜੀ ਵਧਾਈ॥ ੧॥ "ਭਾਵ ਮਾਇਆ ਤਿਆਗ ਕੇ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀਓ!ਦੇ ਸਟੀਕ ਸਾਹਿਬ ਜੀ ਦੀ ਲਿਖਾਈ ਛਪਾਈ ਦੀ ਸ਼ੁਭ ਸੱਚੀ ਸੇਵਾ ਕਰਨੇ ਕਰਕੇ ਨਿਰਗੁਨ ਬ੍ਰਹਮ ਜੀ 'ਚ ਲੀਣਤਾ ਹੋ ਜਾਵੇਗੀ।

ਬੀਤੇ ਸਮੇਂ ਪਰਮਪੂਜਨੀਕ ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਮੰਗਲ ੧ੳ ਸਿਤਿਗੁਰ ਪ੍ਰਸਾਦਿ॥ ਜਿਹੜੇ ਸਤਿਗੁਰਾਂ ਦੇ ਨਾਮ ਦੇ ਹੇਠਾਂ ਸਨ, ਸਾਰੇ ਬਦਲ ਕੇ ਆਰੰਭ'ਚ ਕਰ ਦਿਤੇ, ਉਨ੍ਹਾਂ ਨੂੰ ਪਹਿਲਾਂ ਵਾਂਗ ਸ਼ੁੱਧ ਕਰਨ ਲਈ, ਸੰਤਾਂ ਮਹਾਂਪੁਰਸ਼ਾਂ ਨੇ ਸੰਤ ਬਾਬਾ ਕਰਤਾਰ ਸਿੰਘ ਜੀ ਖ਼ਾਲਸਾ, ਸੰਤ ਕਰਤਾਰ ਸਿੰਘ ਜੀ ਪ੍ਰੇਮੀ, ਬਾਬਾ ਲਹੌਰਾ ਸਿੰਘ ਜੀ ਨਿੱਤਨੇਮੀ, ਬਾਬਾ ਬੂੜ ਸਿੰਘ ਜੀ, ਦਾਸਨਦਾਸ ਨੂੰ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਭੇਜਿਆ। ਦਾਸ ਇਸ ਸੱਚੀ ਸੁੱਚੀ ਉੱਚੀ ਸੇਵਾ'ਚ ਮਹੀਨਾ ਰਿਹਾ, ਵੱਖ ੨ ਸਰੂਪਾਂ ਤੋਂ ਸ਼ੁੱਧ ਪਾਠਾਂ ਦੀ ਲਿਸਟ ਬਨਾਉਣ ਦੀ ਲਗਾਤਾਰ ਸੇਵਾ ਦਾਸ ਨੂੰ ਪ੍ਰਾਪਤ ਹੋਈ, ਜਿੱਥੋਂ ਪਰੂਫ਼ ਪੜ੍ਹਨ ਸਮੇਂ ਸ਼ੁੱਧ ਉਚਾਰਨ ਦੀ ਲਗਨ ਪ੍ਰਾਪਤ ਹੋਈ, ਉਪ੍ਰੰਤ ਮਹਾਂਪੁਰਸ਼ਾਂ ਨੇ ਦਾਸਨਦਾਸ ਨੂੰ ਸਤਿਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਜੀ ਦੀ ਅਮਰ ਕਥਾ ਦੀ ਰੀਕਾਰਡਿੰਗ ਲਈ, ਆਪਣੇ ਪਾਸ ਬੁਲਾ ਲਿਆ, ਦੋ ਵੇਲੇ ਆਦਿ ਕਥਾ ਰੀਕਾਰਡਿੰਗ ਹੋਣ ਲੱਗੀ। ਇੱਕ ਸੰਪੂਰਨ ਕਥਾ ਸ੍ਰਦਾਰ ਲਾਭ ਸਿੰਘ ਜੀ ਖਟੜਾ, ਇੱਕ ਕਥਾ ਸ੍ਰਦਾਰ ਮੱਖਣ ਸਿੰਘ ਜੀ ਠੇਕੇਦਾਰ ਗੰਗਾਨਗਰ ਤੇ ਇੱਕ ਹਜ਼ਾਰ ਅੰਗ ਤੱਕ ਭਾਈ ਭਗਵਾਨ ਸਿੰਘ ਜੀ, ਸੰਤਾਂ ਮਹਾਂਪੁਰਸ਼ਾਂ ਦੇ ਭੁਝੰਗੀ ਨੂੰ ਆਦਿ ਕਥਾ ਪਰਮਪੂਜਨੀਕ ਸੱਚੇ ਸਤਿਗੁਰਾਂ ਨੇ ਬਖ਼ਸ਼ੀ, ਇਹ ਸੇਵਾ ਦਾਸਨਦਾਸ ਤੋਂ ਕਰਵਾਈ। ਸ੍ਰੀ ਜਪੁ ਜੀ ਸਾਹਿਬ ਜੀ, ਸ੍ਰੀ ਰਹਰਾਸਿ ਸਾਹਿਬ ਜੀ ਤੇ ਸ੍ਰੀ ਕੀਰਤਨ ਸੋਹਿਲਾ ਸਾਹਿਬ ਜੀ ਦੇ ਅਰਥਾਂ ਦਾ ਟੇਪਾਂ ਤੋਂ ਉਤਾਰਾ ਦਾਸਨਦਾਸ ਤੋਂ ਗੁਰੂ ਜੀ ਨੇ ਕ੍ਰਿਪਾ ਕਰਕੇ

ਕਰਵਾਇਆ। ਪਰਮਪੂਜਨੀਕ ਸੰਤ ਕਰਤਾਰ ਸਿੰਘ ਖ਼ਾਲਸਾ ਜੀ, ਹੋਰ ਨਮਸਕਾਰ ਯੋਗ ਸਿੰਘਾਂ ਨੇ ਮੇਹਨਤ ਕਰਕੇ, ਪਹਿਲੀ ਪੋਥੀ ਟਕਸਾਲੀ ਸਟੀਕ ਸਾਹਿਬ ਜੀ ਛਪਵਾਏ।

ਵਾਹਿਗੁਰੂ ਪਿੰਡ ਮੁਨਾਵਾਂ(ਜ਼ੀਰਾ) ਵਿਖੇ, ਪਰਮਪੂਜਨੀਕ ਸੰਤ ਬਾਬਾ ਗੁਰਬਚਨ ਸਿੰਘ ਸਾਹਿਬ ਖ਼ਾਲਸੇ ਜੀ ਨੇ, ਭਾਰੀ ਪ੍ਰਸੰਨ ਹੋ ਕੇ ਕਿਹਾ, "ਤੂੰ ਦਾਸਨਦਾਸ ਨੂੰ ਪ੍ਰੇਮ ਨਾਲ ਪ੍ਰਯਾਇ ਸੁਣਾਉਂਦਾ ਹੈਂ, ਤੈਨੂੰ ਅਰਥਾਂ ਦਾ ਸੰਸਕਾਰ ਪੈ ਗਿਆ ਹੈ, ਹੁਣ ਸਤਿਸੰਗਤ ਜੀ 'ਚ ਕਥਾ ਕਰ ਲਿਆ ਕਰੇਂਗਾ।"ਵਾਹਿਗੁਰੂ ਪਰਮਪੂਜਨੀਕ ਸਤਿਗੁਰੂ ਗ੍ਰੰਥ ਸਾਹਿਬ ਜੀ ਨੇ ਸ੍ਰਬ ਵਿਆਪੀ ਵਿਸਮਾਦ ਕ੍ਰਿਪਾ ਕਰਕੇ, ਪਰਮਪੂਜਨੀਕ ਸੰਤ ਬਾਬਾ ਗੁਰਬਚਨ ਸਿੰਘ ਸਾਹਿਬ ਖ਼ਾਲਸੇ ਜੀ ਤੋਂ ਸੰਪੂਰਨ ਆਦਿ ਕਥਾ ਰਿਕਾਰਡ ਕਰਵਾਈ, ਇਹ ਸ਼ੁਭ ਸੱਚੀ ਸੇਵਾ ਦਾਸਨ ਦਾਸ ਤੋਂ ਲਈ। ਸਰਦਾਰ ਜਵਾਹਰ ਸਿੰਘ ਜੀ ਦੇ ਚੱਕ ਪੰਜ ਜ਼ਿੱਡ, ਸ੍ਰੀ ਗੰਗਾ ਨੱਗਰ ਵਿਖੇ, ਕਥਾ ਸੰਪੂਰਨ ਹੋਈ। ਦਾਸਨ ਦਾਸ ਨੂੰ ਇਹ ਸ਼ੁਭ ਸੰਕਲਪ ਲਾਇਆ ਕਿ ਸਟੀਕ ਸਾਹਿਬ ਜੀ ਲਿਖੇ ਜਾਣ। ਰਾਗੀ ਬਚਿੱਤ੍ਰ ਸਿੰਘ ਜੀ ਆਦਿ ਸਿੰਘਾਂ ਨੂੰ ਪ੍ਰੇਮ ਬੇਨਤੀ ਕੀਤੀ, ਉਸ ਸਮੇਂ ਜੱਥੇ ਦੀ ਬੜੀ ਹੀ ਵਿਸਮਾਦ ਚੜ੍ਹਤ ਸੀ। ਪਲੋ ਪਲੀ ਨਿੱਕੇ ਭੁਝੰਗੀਆਂ ਸਮੇਤ ਜੱਥੇ ਸੰਗਤ ਜੀ ਨੇ ਸੰਤਾਂ ਮਹਾਂਪੁਰਸ਼ਾਂ ਪਾਸ ਸ੍ਰੀ ਸਟੀਕ ਸਾਹਿਬ ਜੀ ਲਿਖਣ ਬਾਰੇ ਪ੍ਰੇਮ ਬੇਨਤੀ ਕੀਤੀ। ਸੰਤ ਮਹਾਂਪੁਰਸ਼ ਜੀ ਸਮੂਹ ਜੱਥੇ ਸਤਿਸੰਗਤ ਜੀ ਦੇ ਦਰਸ਼ਨ ਅਕਾਲ ਦਰਸ਼ਨ ਸਮਝਦੇ ਸਨ। ਇਸ ਲਈ ਦਰਸ਼ਨ ਕਰਕੇ ਨਿਹਾਲ ੩ ਪਰਮ ਪ੍ਰਸੰਨ ਗਦ ੨ ਹੋਏ। ਪਰਮਪੂਜਨੀਕ ਜੱਥੇ ਸਤਿਸੰਗਤ ਜੀ ਵੱਲੋਂ ਪ੍ਰੇਮ ਬੇਨਤੀ ਮੰਨਦਿਆਂ, ਮਹਾਨ ਧੀਰਜਧਾਰੀ ਪਰਉਪਕਾਰੀ ਪਰਮਪੂਜਨੀਕ ਸੰਤ ਬਾਬਾ ਗੁਰਬਚਨ ਸਿੰਘ ਸਾਹਿਬ ਖ਼ਾਲਸੇ ਜੀ ਨੇ ਪਰਮ ਪ੍ਰਸੰਨ ਹੋ ਕੇ ਕਿਹਾ, "ਦਾਸ ਦਾ ਖ਼ਿਆਲ ਸੀ ਇਹ ਅਰਥ ਅਲੋਪ ਹੋ ਜਾਣਗੇ, ਪਰ ਹੁਣ ਦਾਸ ਨੂੰ ਯਕੀਨ ਹੋ ਗਿਆ ਹੈ ਕਿ ਤੁਸੀਂ ਇਹ ਅਰਥ ਸੰਭਾਲ ਲਵੋਂਗੇ। "

੧੩.ਪਰਮਪੂਜਨੀਕ ਮਹਾਂਪੁਰਸ਼ਾਂ ਨੇ ਆਪ, ਪਰਮ ਸੰਤ ਕਰਤਾਰ ਸਿੰਘ ਜੀ ਖ਼ਾਲਸਾ, ਪਰਮ ਸੰਤ ਪਰਮਜੀਤ ਸਿੰਘ ਜੀ ਮਾਹਲਪੁਰ, ਸ੍ਰੀ ਮਹੰਤ ਵੈਦ ਨਿਰੰਜਨ ਸਿੰਘ ਜੀ ਬੋਪਾਰਾਏ ਤੇ ਦਾਸਨਦਾਸ ਚਰਨ ਸਿੰਘ ਉਰਫ਼ ਜਸਵੰਤ ਸਿੰਘ ਨੂੰ, ਪਰਮਪੂਜਨੀਕ ਸੱਚੇ ਸਤਿਗੁਰੂ ਵਾਹਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਾਹਮਣੇ ਲਿਜਾ ਕੇ, ਰੋਮ ੨ ਕਰਕੇ ਵਿਸਮਾਦ ਸਰਬ ਵਿਆਪੀ ਪ੍ਰੇਮ ਨਿਮ੍ਰਤਾ ਗ੍ਰੀਬੀ ਸਤਿ ਸੰਤੋਖ ਪੂਰਨ ਇਕਾਗ੍ਰਤਾ ਅਜਪਾ ਜਾਪ 'ਚ ਲੀਣਤਾ ਸਹਿਤ ਅਰਦਾਸ ਕੀਤੀ, "ਹੇ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀਓ!ਇਨ੍ਹਾਂ ਗੁਰਮੁਖਾਂ ਤੋਂ ਆਪਣੇ ਸਟੀਕ ਸਾਹਿਬ ਜੀ ਦੀ ਲਿਖਾਈ ਛਪਾਈ ਦੀ ਸ਼ੁਭ ਸੱਚੀ ਸੇਵਾ ਲਵੋ ਜੀ। "ਰੱਬ ਰੂਪ ਸੰਤਾਂ ਮਹਾਂਪੁਰਸ਼ਾਂ ਨੇ ਸਭ ਤੇ ਵਡਾ ਸਤਿਗੁਰੁ ਨਾਨਕੁ; ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਸਾਹਮਣੇ ਬੈਠ ਕੇ, ਇਹ ਅਮੋਲਕ ਅੰਮ੍ਰਿਤ ਸ਼ੁਭ ਬਚਨ ਫ਼ੁਰਮਾਏ, "ਸਾਰੇ ਸ੍ਰੀਰ ਕਾਇਮ ਨਹੀਂ ਰਹਿਣਗੇ, ਜਿਹੜੇ ਸ੍ਰੀਰ ਕਾਇਮ ਰਹਿਣ, ਉਹ ਇਹ ਸ਼ੁਭ ਸੱਚੀ ਸੇਵਾ ਪ੍ਰੇਮ ਨਾਲ ਕਰਨ। ਗੁਰੂ ਸੇਵਾ ਕਰਨ ਵਾਲੇ ਗੁਰਮੁਖਿ ਨਿਹਾਲ ਹੋਣਗੇ!"

ਵਾਹਿਗੁਰੂ ਮਹਾਂਪੁਰਸ਼ਾਂ ਨੇ ਪੂਰਨ ਕ੍ਰਿਪਾ ਕਰਕੇ, ਅੰਮ੍ਰਿਤ ਰੂਪ ਪਰਮਪਵਿੱਤ੍ਰ ਆਦਿ ਦੀ ਕਥਾ, ਸ੍ਰੀ ਦਸਮ ਗ੍ਰੰਥ ਸਾਹਿਬ ਜੀ, ਭਾਈ ਗੁਰਦਾਸ ਸਾਹਿਬ ਜੀ ਦੀਆਂ ਵਾਰਾਂ ਤੇ ਕਬਿੱਤ ਸਵੱਈਆਂ ਦੇ ਅਰਥ ਟੇਪ ਰੀਕਾਰਡ ਤੋਂ ਦਾਸਨਦਾਸ ਤੋਂ ਲਿਖਵਾਏ, ਜੋ ਹੁਣ ਦਾਸਾਂ ਪਾਸ ਹਨ। ਵਾਹਿਗੁਰੂ ਪਰਮਪੂਜਨੀਕ ਤਖ਼ਤ ਸ੍ਰੀ ਪਟਨਾ ਸਾਹਿਬ ਜੀ 'ਤੇ ਪਰਮਪੂਜਨੀਕ ਸੰਤ ਬਾਬਾ ਗੁਰਬਚਨ ਸਿੰਘ ਸਾਹਿਬ ਖ਼ਾਲਸੇ ਜੀ ਨੇ ਦਾਸਨ ਦਾਸ ਨੂੰ ਕਿਹਾ, "ਭਗਤਾ!ਤੂੰ ਲਿਖਾਈ ਦਾ ਸੰਸਾ ਨ ਕਰ, ਤੈਨੂੰ ਕੋਈ ਗੁਰਮੁਖਿ ਮਿਲੇਗਾ, ਫਿਰ ਲਿਖਾਈ ਹੋਵੇਗੀ। "

ਵਾਹਿਗੁਰੂ ਪਰਮਪੂਜਨੀਕ ਤਖ਼ਤ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਜੀ'ਤੇ ਪਰਮਪੂਜਨੀਕ ਸੰਤ ਬਾਬਾ ਗੁਰਬਚਨਸਿੰਘ ਸਾਹਿਬ ਖ਼ਾਲਸੇ ਮਹਾਂਪੁਰਖਾਂ ਨੇ, ਬ੍ਰਹਮਗਿਆਨੀ ਕੀ ਦ੍ਰਿਸਟਿ; ਅੰਮ੍ਰਿਤੁ ਬਰਸੀ॥ ਅਨੁਸਾਰ ਬੜੀ ਭਾਰੀ ਮਿਹਰ ਨਾਲ ਤੱਕ ਕੇ ਫ਼ੁਰਮਾਇਆ, "ਪ੍ਰੇਮੀਆ!ਤੂੰ ਬੜੇ ਹੀ ਪ੍ਰੇਮ ਨਾਲ ਅੰਮ੍ਰਿਤ ਰੂਪ ਕਥਾ ਰੀਕਾਰਡ ਕੀਤੀ ਹੈ, ਤੇਰੇ ਬਿਨਾ ਕਿਸੇ ਨੇ ਰੀਕਾਰਡ ਨਹੀਂ ਸੀ ਕਰਨੀ, ਮੰਗ ਜੋ ਕੁੱਝ ਭੀ ਮੰਗਦਾ ਹੈਂ?"ਪਰਮਪੂਜਨੀਕ ਸੰਤਾਂ ਮਹਾਂਪੁਰਸ਼ਾਂ ਦਾ ਤੇਜ਼ ਪ੍ਰਤਾਪ ਦਾਸਨਦਾਸ ਤੋਂ ਝੱਲਿਆ ਨ ਗਿਆ, ਵਿਸਮਾਦ, ਬੇਅੰਤ ਹੀ ਉਮਾਹ ਉਤਸ਼ਾਹ ਖ਼ੁਸ਼ੀ ਖੇੜੇ'ਚ ਸਨ, ਦਾਸਨਦਾਸ ਨੇ ਹੱਥ ਜੋੜ ਸਿਰ ਝੁਕਾ ਕੇ ਕਿਹਾ, "ਸਦਾ ਲਈ ਆਪ ਜੀ ਦੇ ਪਰਮਪਵਿੱਤ੍ਰ ਸੁੰਦਰ ਦਰਸ਼ਨ ਹੁੰਦੇ ਰਹਿਣ ਜੀ। "ਤਾਂ ਕਿਹਾ, "ਚੰਗਾ ਇਸੇ ਤਰ੍ਹਾਂ ਹੀ ਹੋਵੇਗਾ। "

੧੪.ਪਰਮਪੂਜਨੀਕ ਸੰਤ ਬਾਬਾ ਕਰਤਾਰ ਸਿੰਘ ਜੀ ਖ਼ਾਲਸਾ ਜੀ ਦਾ ਵਾਹਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਸਟੀਕ ਲਿਖਣ ਦਾ ਦ੍ਰਿੜ ਸੰਕਲਪ:- ਆਪ ਜੀ ਨੇ ਆਪਣੇ ਗੁਰ ਭਾਈ ਗਿਆਨੀ ਪ੍ਰੀਤਮ ਸਿੰਘ ਜੀ ਨੂੰ ਪ੍ਰੇਮ ਬੈਰਾਗ ਪੱਤ੍ਰਕਾ'ਚ ਲਿਖਿਆ, "ਜੇ ਸਤਿਗੁਰੂ ਜੀ ਨੂੰ ਭਾਇਆ ਤਾਂ ਦਾਸਨ ਦਾਸ ਦਾ ਸਟੀਕ ਸਾਹਿਬ ਜੀ ਲਿਖਣ ਦਾ ਸ਼ੁਭ ਸੰਕਲਪ ਹੈ। ਆਪ ਜੀ ਨੇ ਭੀ ਅਰਦਾਸ ਕਰਨੀ ਜੀ"। ਪ੍ਰੇਮੀ ਸੰਸਾਰ ਤੋਂ ਜਾਣ ਦਾ ਚੇਤਾ ਕਰਕੇ ਇਸ ਸ਼ੁਭ ਕਾਰਜ ਦੀ ਪੂਰਤੀ ਲਈ ਖ਼ਿਆਲ ਕਰਨ ਜੀ।

੧੫.ਪਰਮਪੂਜਨੀਕ ਸਤਿਗੁਰੂ ਸਾਹਿਬਾਨ ਜੀ ਦਾ ਪੂਰਨ ਵੈਰਾਗਮਈ ਅਦੁੱਤੀ ਅਮਰ ਸੱਚੀ ਜੁੱਗੋ ਜੁੱਗ ਅਟੱਲ ਸ਼ਹੀਦੀ ਜਾਪ, ਵਾਹਿਗੁਰੂ ਅਰਥ:- ਧੰਨ ਹਨ ਧੰਨ ਹਨ ਧੰਨ ਹਨ, ਪਰਮਪੂਜਨੀਕ ਸੱਚੇ ਸਤਿਗੁਰੂ ਵਾਹਿਗੁਰੂ ਸ੍ਰੀ ਗੁਰੂ ਅਰਜਨਦੇਵ ਸਾਹਿਬ ਜੀ ਧੰਨ ਹਨ!ਜ਼ਾਲਮਾਂ ਦੇ ਘੋਰ ਭਿਆਨਕ ਜ਼ੁਲਮ ਕਰਨ ਤੋਂ, ਉੱਬਲਦੀ ਦੇਗ਼'ਚ ਹੁਣ ਚੌਂਕੜਾ ਲਾ ਰਹੇ ਹਨ, ਮੱਚਦੇ ੨ ਰੇਤੇ'ਤੇ ਹੁਣ ਬੈਠ ਕੇ, ਮੱਚਦਾ ੨ ਰੇਤਾ ਆਪਣੇ ਪਰਮਪਵਿੱਤ੍ਰ ਪਰਮਪੂਜਨੀਕ ਸ਼ੁਭ ਸੱਚੇ ਸੁੱਚੇ ਉੱਚੇ ਮਹਾਨ ਪਰਉਪਕਾਰੀ ਸੀਸ'ਤੇ ਪੁਆ ਰਹੇ ਹਨ, ਮੱਚਦੀ ੨ ਲੋਹ'ਤੇ ਹੁਣ ਖੜ੍ਹ ਕੇ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੱਖਰ ੨ ਨੂੰ ਵਾਹਿਗੁਰੂ ਗੁਰੂ ਮੰਨ ਕੇ, ਅੱਖਰ ੨ ਦਾ ਧਿਆਨ ਧਾਰ ਕੇ, ਸਰਬੱਤ ਦੇ ਭਲੇ ਹਿਤ, ਵਾਹਿਗੁਰੂ ੩ ਜਪ ਰਹੇ ਹਨ ਜੀ। ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਤੇਗਬਹਾਦਰ ਸਾਹਿਬ ਜੀ ਧੰਨ ਹਨ! ਜ਼ਾਲਮਾਂ ਦੇ ਘੋਰ

ਭਿਆਨਕ ਜ਼ੁਲਮ ਕਰਨ ਤੋਂ, ਲੋਹੇ ਦੇ ਤੰਗ ਪਿੰਜਰੇ'ਚ ਤਿੱਖੇ ਕਿੱਲਾਂ ਵਿਚਕਾਰ, ਸਾਵਧਾਨ ਏਕਾਗਰ ਚੀਤ॥ ਬੈਠੇ, ਪਰਮਪੂਜਨੀਕ ਸੱਚੇ ਸਤਿਗੁਰੂ ਵਾਹਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੱਖਰ ੨ ਨੂੰ ਵਾਹਿਗੁਰੂ ਮੰਨ ਕੇ, ਸਰਬੱਤ ਦੇ ਭਲੇ ਹਿਤ ਹੁਣ ਵਾਹਿਗੁਰੂ ੩ ਜਪ ਰਹੇ ਹਨ, ਹੁਣ ਸੀਸ ਕੁਰਬਾਨ ਕਰ ਰਹੇ ਹਨ। ਧੰਨ ਹਨ ਧੰਨ ਹਨ ਧੰਨ ਹਨ, ਪਰਮਪੂਜਨੀਕ ਸੱਚੇ ਸਤਿਗੁਰੂ ਵਾਹਿਗੁਰੂ ਸ੍ਰੀ ਗੁਰੂ ਗੋਬਿੰਦਸਿੰਘ ਸਾਹਿਬ ਖ਼ਾਲਸਾ ਜੀ ਧੰਨ ਹਨ!ਹੁਣ ਸ੍ਵੰਸ ਕੁਰਬਾਨ ਕਰ ਰਹੇ ਹਨ। ਧੰਨ ਹਨ ਧੰਨ ਹਨ ਧੰਨ ਹਨ ਪਰਮਪੂਜਨੀਕ ਸੱਚੇ ਸਤਿਗੁਰੂ ਵਾਹਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬਾਨ ਜੀ ਧੰਨ ਹਨ!ਪਰਮਪੂਜਨੀਕ ਪਰਮਪਵਿੱਤ੍ਰ ਗੁਰਤਾ ਬਿਰਾਜਮਾਨ ਹੋ ਕੇ, ਆਪਣੇ ਪ੍ਰੇਮੀਆਂ ਦੇ ਦਿਲ ਦਿਮਾਗ਼'ਚ ਹਰ ਸਮੇਂ ਅੰਮ੍ਰਿਤ ਗੁਰਬਾਣੀ ਭੇਜ ਕੇ, ਪ੍ਰੇਮੀਆਂ ਨੂੰ ਰੋਮ ੨ ਕਰਕੇ ਸਿਮਰਨ ਬਖ਼ਸ਼ ਕੇ ਹਰ ਸਮੇਂ ਨਿਹਾਲ ਕਰਦੇ ਰਹਿੰਦੇ ਹਨ ਜੀ।

੧੬.ਵਾਹਿਗੁਰੂ ਅਰਥ:- ਕਲਜੁਗਿ.ਜਹਾਜੁ ਅਰਜੁਨੁ ਗੁਰੂ; ਸਗਲ ਸ੍ਰਿਸ੍ਰਿ ਲਗਿ.ਬਿਤਰਹੁ॥) ਜਪ੍ਉ ਜਿਨ੍ ਅਰਜੁਨ ਦੇਵ ਗੁਰੂ; ਫਿਰਿ ਸੰਕਟ ਜੋਨਿ ਗਰਭ ਨ ਆਯਉ॥) ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ ਹਰਿ॥ ਪਰਮ ਪੂਜਨੀਕ ਮਹੱਲੇ ਪੰਜਵੇਂ ਸਾਹਿਬ ਜੀ ਦਾ ਪੂਰਨ ਵੈਰਾਗਮਈ ਸ਼ਹੀਦੀ ਪ੍ਰਸੰਗ:- ਆਪ ਜੀ ਨੇ ਸ੍ਰੀ ਗੋਇੰਦਵਾਲ ਗੁਰਦੁਆਰਾ ਸ੍ਰੀ ਹਵੇਲੀ ਸਾਹਿਬ ਜੀ ਨਾਨਕੇ ਘਰ ਵਿਖੇ, ਗੁਰੂ ਨਾਨਕਸ਼ਾਹੀ ਸੰਮਤ ੯੪, ੧੬੨੦ਬਿ:ਭਾਗਾਂ ਭਰੇ ਵੱਡਭਾਗੇ ਮੰਗਲਵਾਰ ੧੪ ਅਪ੍ਰੈਲ ੧੫੬੩ ਈ:ਨੂੰ ਪਰਮਪਵਿੱਤ੍ਰ ਸ਼ੁਭ ਸੱਚਾ ਸੁੱਚਾ ਉੱਚਾ ਅਵਤਾਰ ਧਾਰਿਆ। ਗੁਰ ਰਾਮਦਾਸ ਘਰਿ; ਕੀਅਉ ਪ੍ਰਗਾਸਾ॥

ਪਰਮਪੂਜਨੀਕ ਸੱਚੇ ਸਤਿਗੁਰੂ ਅਮਰਦਾਸ ਸਾਹਿਬ ਜੀ ਦੇ ਮਹਿਲ ਜਗਤ ਮਾਤਾ ਰਾਮੋ ਜੀ ਦੇ ਪਿਆਰੇ ਦੋਹਤ੍ਰੇ, ਸਤਿਗੁਰੂ ਰਾਮਦਾਸ ਸਾਹਿਬ ਜੀ, ਦੇ ਮਹਿਲ ਪ੍ਰੇਮਾ-ਭਗਤੀ ਦੇ ਸ਼ੁਭ ਸੱਚੇ ਅਵਤਾਰ ਜਗਤ ਮਾਤਾ ਭਾਨੀ ਜੀ ਦੇ ਲਾਡਲੇ ਸਾਹਿਬਜ਼ਾਦੇ ਮਹੱਲਾ ਪੰਜਵਾਂ ਜੀ, ਅਕਾਲ ਕੁਟੀਆ ਵਿਖੇ ਰਾਤ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਲੰਘੇ ਹੇਠਾਂ ਬਿਰਾਜਦੇ। ਇੱਥੇ ਮਹਾਰਾਜ ਜੀ ਸਜੇ ਹੋਏ ਹਨ, ਬਾਬਾ ਬੁੱਢਾ ਸਾਹਿਬ ਜੀ, ਭਾਈ ਗੁਰਦਾਸ ਸਾਹਿਬ ਜੀ, ਮੁਖੀ ਸਿੱਖ ਗੁਰੂ ਸਾਹਿਬ ਜੀ ਦੇ ਸ਼ੁਭ ਸੱਚੇ ਦਰਸ਼ਨ ਕਰਕੇ ਨਿਹਾਲ ਹੋ ਰਹੇ ਹਨ। ਯਥਾ:- ਅੰਦਰਿ ਸਚਾ ਨੇਹੁ; ਲਾਇਆ ਪ੍ਰੀਤਮ ਆਪਣੈ॥ ਤਨੁ ਮਨੁ ਹੋਇ ਨਿਹਾਲੁ; ਜਾ ਗੁਰੁ ਦੇਖਾ ਸਾਮ੍ਣੇ॥) ਲਾਲ ਰੰਗੁ ਤਿਸ ਕਉ ਲਗਾ; ਜਿਸ ਕੇ ਵਡਭਾਗਾ॥ ਮੈਲਾ.ਕਦੇ ਨ ਹੋਵਈ; ਨਹ ਲਾਗੈ ਦਾਗਾ॥ ੧॥ ਅਨੁਸਾਰ ਸਤਿਗੁਰੂ ਜੀ ਨੇ ਵਿਸਮਾਦ ਇਲਾਹੀ ਰੰਗ'ਚ, ਬੜੇ ਹੀ ਪਿਆਰ ਸਤਿਕਾਰ ਨਾਲ ਬਾਬੇ ਬੁੱਢੇ ਸਾਹਿਬ ਜੀ ਨੂੰ ਪੁੱਛਿਆ, "ਕੀ ਸਤਿਗੁਰੂ ਹਰਿਗੋਬਿੰਦ ਸਾਹਿਬ ਜੀ ਹੁਣ ਗੁਰਤਾ ਸੰਭਾਲਣ ਦੇ ਯੋਗ ਹਨ?" ਮਿਸਟ ਬਚਨ ਬੇਨਤੀ ਕਰਉ; ਦੀਨ ਕੀ ਨਿਆਈ॥ ਅਨੁਸਾਰ ਮਿੱਠੇ ਬਚਨਾਂ'ਚ ਬਾਬਾ ਜੀ ਨੇ

ਕਿਹਾ, "ਹੇ ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਜੀ !ਆਪ ਜੀ ਦਾ ਹੀ ਨੂਰ ਹਨ। "

ਸਜੇ ਦੀਵਾਨ 'ਚ ਗੁਰੂ ਸਾਹਿਬ ਜੀ ਨੇ ਆਪਣੇ ਪਿਆਰੇ ਸਾਹਿਬਜ਼ਾਦੇ ਜੀ ਨੂੰ ਪੂਰਨ ਪਿਆਰ ਨਾਲ ਡੌਲ਼ਿਓਂ ਫੜ ਕੇ, ਗੁਰਤਾ ਸਿੰਘਾਸਣ 'ਤੇ ਬੈਠਾ ਕੇ, ਸੱਜੇ ਖੱਬੇ ਦੋ ਚੌਰਦਾਰ, ਚੌਰ ਕਰਨ ਲਾਏ, ਗੁਰੂ ਸਾਹਿਬ ਜੀ ਨੇ ਆਪ ਤਿੰਨ ਪ੍ਰਕਰਮਾਂ ਕਰਕੇ ਪੰਜ ਪੈਸੇ, ਨਾਰੀਅਲ ਸਾਹਮਣੇ ਰੱਖ ਕੇ ਮੱਥਾ ਟੇਕ ਕੇ ੧੬੬੩ ਬਿ: ਜੇਠ ਵਦੀ ਅਸਟਮੀ ਨੂੰ ਗੁਰਤਾ ਬਖ਼ਸ਼ੀ। ਯਥਾ:- ਵਧੀ ਵੇਲਿ; ਬਹੁ ਪੀੜੀ ਚਾਲੀ॥ ਧਰਮ ਕਲਾ; ਹਰਿ ਬੰਧਿ ਬਹਾਲੀ॥) ਅਰਜਨ ਕਾਇਆ ਪਲਟਿ ਕੈ; ਮੂਰਤਿ ਹਰਗੋਬਿੰਦ ਸਵਾਰੀ।) "ਮਮ ਸਰੂਪ ਗੁਰੂ ਹਰਿਗੋਵਿੰਦ। ਜੋ ਜਾਨਹਿ ਸੋ ਲਹੈ ਅਨੰਦ।) ; ਸੋ ਗਹਿਰ ਗਭੀਰਾ ਗਉਹਰੁ ਜੀਉ॥ ਅਨੁਸਾਰ ਧੰਨ ਸਤਿਗੁਰੂ ਹਰਿਗੋਵਿੰਦ ਸਾਹਿਬ ਜੀ ਵੱਡੇ ਯੋਧੇ ਮਹਾਨ ਪਰਉਪਕਾਰੀ ਧੀਰਜਧਾਰੀ ਭਾਰੀ ਗੁਰੂ ਹੋਣਗੇ। "ਯਥਾ:- ਦਲ ਭੰਜਨ ਗੁਰੁ ਸੂਰਮਾ, ਵਡ ਜੋਧਾ ਬਹੁ ਪਰਉਪਕਾਰੀ। ਮਹਾਰਾਜ ਮਹੱਲਾ ਪੰਜਵਾਂ ਜੀ ਆਪ ਹੁਣ ਕੁਰਬਾਨੀ ਦੇਣ ਦੇ ਖ਼ਿਆਲ'ਚ ਹਨ। ੧੬੬੩ਬਿ:ਚ ਇੱਕ ਦਿਨ ਐਸਾ ਕੌਤਕ ਵਰਤਿਆ, ਸਜੇ ਦੀਵਾਨ'ਚ ਇੱਕ ਸਿਪਾਹੀ ਨੇ ਆ ਕੇ ਜਹਾਂਗੀਰ ਵੱਲੋਂ ਧਮਕੀ ਭਰੀ ਚਿੱਠੀ ਦਿਤੀ, ਜਿਸ 'ਚ ਜਹਾਂਗੀਰ ਨੇ ਸਤਿਗੁਰੂ ਸਾਹਿਬ ਜੀ ਨੂੰ ਲਹੌਰ ਬੁਲਾਇਆ।

ਸਿਪਾਹੀ ਨੇ ਹੱਥ ਜੋੜ ਕੇ ਆਖਿਆ, "ਹੇ ਸੱਚੇ ਪਾਤਿਸ਼ਾਹ ਜੀਓ !ਦਾਸਨ ਦਾਸ ਨੂੰ ਸੰਤ ਦੋਖੀ ਚੰਦੂ ਨੇ ਬਹੁਤ ਹੀ ਪੁੱਠੀਆਂ ਗੱਲਾਂ ਸਿਖਾਈਆਂ, ਕਿ ਤੂੰ ਜਾ ਕੇ ਸਖ਼ਤ ਬੋਲੀਂ। ਸਤਿਗੁਰ ਦਰਸਨਿ; ਅਗਨਿ ਨਿਵਾਰੀ॥ ਅਨੁਸਾਰ ਆਪ ਜੀ ਦੇ ਸੁੰਦਰ ਦਰਸ਼ਨ ਕਰਕੇ, ਦਾਸ ਨਿਹਾਲ ਸੀਤਲ ਠਾਰਗੜਾ ਹੋ ਗਿਆ ਹੈ। ਆਪ ਜੀ ਖੰਡ ਬ੍ਰਹੰਮਡ ਦੇ ਉਧਾਰਣਹਾਰ ਹੋਂ, ਮਹਾਂ ਪਾਪੀ ਜਹਾਂਗੀਰ ਦੇ ਮਨ'ਚ ਬਹੁਤ ਵੱਡੀ ਭੈੜ ਹੈ, ਆਪ ਜੀ ਦੀ ਬਿਅਦਬੀ ਕਰੇਗਾ। "ਸਤਿਗੁਰੂ ਸਾਹਿਬ ਜੀ ਨੇ ਬਹੁਤ ਹੀ ਪ੍ਰਸੰਨ ਹੋ ਕੇ ਕਿਹਾ, "ਹੇ ਭਾਈ !ਦਾਸਨ ਦਾਸ ਛੇਤੀ ਹੀ ਲਹੌਰ ਆ ਜਾਵੇਗਾ। "ਮਾਇਆ ਸਿਰੋਪਾਉ ਸ਼ੁਭ ਵਰ ਬਖ਼ਸ਼ ਕੇ, ਇਸ ਨੂੰ ਵਿਦਿਆ ਕਰ ਦਿਤਾ। ਇਸ ਨੇ ਲਹੌਰ ਜਾ ਕੇ ਮਹਾਂ ਪਾਪੀ ਚੰਦੂ ਨੂੰ ਦੱਸਿਆ, "ਦਾਸ ਚਿੱਠੀ ਦੇ ਆਇਆ ਹੈ। ਆਪਣੇ ਪਿਆਰੇ ਸਾਹਿਬਜ਼ਾਦੇ ਨੂੰ ਗੁਰਤਾ ਦੇ ਚੁੱਕੇ ਹਨ, ਸ੍ਰੀ ਹਰਿਮੰਦਰ ਸਾਹਿਬ ਜੀ ਰਚਣ ਉਪ੍ਰੰਤ, ਸਤਿਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਦਾ ੧੬੬੧ ਬਿ:ਭਾਦ੍ਰਵ ਸ਼ੁਦੀ ਏਕਮ ਨੂੰ ਸ਼ੁਭ ਸੱਚਾ ਪ੍ਰਕਾਸ਼ ਕਰ ਚੁੱਕੇ ਹਨ। "

ਨਾਨਕ; ਦੁਨੀਆ ਕੈਸੀ ਹੋਈ॥ ਸਾਲਕੁ ਮਿਤੁ; ਨ ਰਹਿਓ ਕੋਈ॥ ਅਨੁਸਾਰ ਗੁਰੂ ਜੀ ਨੇ ਦਿਲ 'ਚ ਸੋਚਿਆ, ਜ਼ਾਲਮ ਜ਼ਾਬਰ ਬਾਹਰੋਂ ਆਏ ਹਮਲਾਵਰ ਦੇਸ਼ ਦਾ ਧਨ ਮਾਲ ਲੁੱਟ ਰਹੇ ਹਨ। ਤੁਰਕ ਰਾਜ ਨੇ ਥਾਂ ੨ 'ਤੇ ਪੁਲੀਸ ਚੌਂਕੀਆਂ ਬਿਠਾਈਆਂ ਹਨ। ਜ਼ੋਰ ਜ਼ੁਲਮ ਕਰਕੇ ਬਹੂ ਬੇਟੀਆਂ ਦੀ ਇਜ਼ਤ ਲੁੱਟਦੇ ਹਨ। ਗ੍ਰੀਬਾਂ ਦਾ ਖ਼ੂਨ ਨਿਚੋੜਦੇ ਹਨ। ਮਜ਼ਲੂਮਾਂ ਦਾ ਖ਼ੂਨ ਮਰ ਚੁੱਕਾ ਹੈ। ਮੁਗ਼ਲੀਆ ਹਕੂਮਤ ਬਹੁਤ ਹੀ ਜ਼ੁਲਮ ਕਰ ਰਹੀ ਹੈ। ਯਥਾ:- ਰਾਜੇ ਸੀਹ; ਮੁਕਦਮ ਕੁਤੇ॥ ਜਾਇ ਜਗਾਇਨਿ;

ਬੈਠੇ ਸੁਤੇ॥ ਚਾਕਰ ਨਹਦਾ; ਪਾਇਨਿ੍ ਘਾਉ॥ ਰਤੁ ਪਿਤੁ; ਕੁਤਿਹੋ ਚਟਿ ਜਾਹੁ॥ ਕੁਰਬਾਨੀ ਦੇ ਕੇ ਬੀਰ-ਰਸੀ ਛੱਤ੍ਰੀ ਧਰਮ ਪ੍ਰਗਟ ਕੀਤੇ ਬਿਨਾ, ਜ਼ੁਲਮ ਨੇ ਨਹੀਂ ਥੰਮ੍ਹਣਾ। ਕੁਰਬਾਨੀ ਦਿਤੇ ਬਿਨਾ, ਮਜ਼ਲੂਮਾਂ ਨੇ ਬੀਰ-ਰਸ ਨਹੀਂ ਧਾਰਨਾ, ਇਸੇ ਤਰ੍ਹਾਂ ਜ਼ੋਰ ਜ਼ੁਲਮ ਦੇ ਦਬਾਏ ਧੂੜ 'ਚ ਰੁਲ਼ਦੇ ਰਹਿਣਗੇ, ਜ਼ਾਲਮ ਇਨ੍ਹਾਂ ਨੂੰ ਕਤਲ ਹੀ ਕਰਦੇ ਰਹਿਣਗੇ। ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੀ ਗੱਦੀ ਜੁੱਗੋ ਜੁੱਗ ਅਟੱਲ ਰੱਖਣ ਲਈ, ਸਾਰੇ ਬ੍ਰਹਮੰਡਾਂ ਨੂੰ ਸੱਚਖੰਡ ਬਨਾਉਣ ਲਈ, ਸਰਬੱਤ ਦੇ ਭਲੇ ਲਈ ਸੱਚੇ ਪਾਤਿਸ਼ਾਹ ਜੀ ਨੇ ਆਪਣੀ ਸ਼ਹੀਦੀ ਦੇਣ ਦੀ ਪੂਰਨ ਦ੍ਰਿੜਤਾ ਕਰ ਲਈ।

ਗੁਰੂ ਪ੍ਰਮੇਸਰ ਜੀ ਸ਼ਾਮ ਨੂੰ ਆਪਣੇ ਮਹਿਲਾਂ'ਚ ਆਏ, ਆਪ ਜੀ ਦੇ ਮਹਿਲ ਜਗਤ ਮਾਤਾ ਗੰਗਾ ਜੀ ਨੇ ਮੱਥਾ ਟੇਕਿਆ, ਮਾਈ ਚਰਨ ਗੁਰ ਮੀਠੇ॥ ਅਨੁਸਾਰ ਮਿੱਠੇ ਚਰਨ-ਕਮਲ ਧੋ ਕੇ, ਗੁਰਬਾਣੀ ਸੁਨਾਉਣ ਲੱਗ ਗਏ। ਯਥਾ:- ਕਹੁ ਨਾਨਕ; ਜਿਨਿ ਪ੍ਰਿਉ ਪਰਮੇਸਰੁ ਕਰਿ ਜਾਨਿਆ॥ ਧੰਨੁ ਸਤੀ; ਦਰਗਹ ਪਰਵਾਨਿਆ॥ ਆਪ ਜੀ ਨੇ ਗੁਰਬਾਣੀ ਸੁਣਦਿਆਂ ਵਿਸਮਾਦ ਇਕਾਗ੍ਰਤਾ'ਚ ਪ੍ਰਛਾਦਾ ਛਕਿਆ। ਮਹਾਨ ਪਰਉਪਕਾਰੀ ਹਸਤ ਕਮਲ ਧੋ ਕੇ, ਵੈਰਾਗਮਈ ਸ਼ੁਭ ਸੱਚੇ ਬਚਨ ਕਹੇ, "ਦਾਸਨ ਦਾਸ ਨੇ ਜ਼ੁਲਮ ਦੇ ਨਾਸ ਧਰਮ ਦੇ ਪ੍ਰਕਾਸ਼ ਲਈ, ਲਹੌਰ ਜਾ ਕੇ ਸ਼ਹੀਦੀ ਦੇਣੀ ਹੈ।"ਇਹ ਸੁਣ ਕੇ ਮਾਤਾ ਜੀ ਦੇ ਦਿਲ'ਚ ਇਤਨਾ ਦੁੱਖ ਹੋਇਆ, ਜਿਵੇਂ ਮੱਚਦਾ ੨ ਲਾਲ ਤੀਰ, ਦਿਲ ਨੂੰ ਵਿੰਨ੍ਹ ਦੇਵੇ। ਮਾਤਾ ਜੀ ਬਹੁਤ ਹੀ ਵੈਰਾਗ ਕਰਨ ਲੱਗੇ, ਧੀਰਜ ਨ ਰਿਹਾ। ਯਥਾ:- ਮਾਈ ਧੀਰਿ ਰਹੀ; ਪ੍ਰਿਅ ਬਹੁਤੁ ਬਿਰਾਗਿਓ॥

ਸਤਿਗੁਰੂ ਸਾਹਿਬ ਜੀ ਨੇ ਧੀਰਜ ਬਖ਼ਸ਼ਦਿਆਂ ਕਿਹਾ, "ਆਪ ਜੀ ਦੀ ਇਹ ਹਾਲਤ ਹੈ, ਤਾਂ ਸੰਸਾਰ ਦੀ ਕੀ ਹਾਲਤ ਹੋਵੇਗੀ?ਆਸਾ ਘਰੁ ੭ ਮਹਲਾ ੫॥ ਹਰਿ ਕਾ ਨਾਮੁ; ਰਿਦੈ ਨਿਤ ਧਿਆਈ॥ ਸੰਗੀ ਸਾਥੀ; ਸਗਲ ਤਰਾਂਈ॥ ੧॥ ਗੁਰੁ ਮੇਰੈ ਸੰਗਿ; ਸਦਾ ਹੈ ਨਾਲੇ॥ ਸਿਮਰਿ ਸਿਮਰਿ; ਤਿਸੁ ਸਦਾ ਸਮ੍ਹਾਲੇ॥ ੧॥ ਰਹਾਉ॥ ਤੇਰਾ ਕੀਆ; ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ; ਨਾਨਕੁ ਮਾਂਗੈ॥ ਅਨੁਸਾਰ ਕਰਤਾਰ ਜੀ ਦਾ ਭਾਣਾ ਮੰਨਣ ਵਾਲਾ ਗੁਰਮੁਖਿ ਹੈ। ਭਾਣਾ ਮੰਨਣ ਤੋਂ ਬਿਨਾ ਜੀਵ, ਮੱਛੀ ਵਾਂਗੂ ਤੜਫਦਾ ਹੈ। "ਮਾਤਾ ਜੀ ਨੇ ਪ੍ਰੇਮ ਬੇਨਤੀ ਕੀਤੀ, "ਹੇ ਮੇਰਾ ਅੰਤਰਜਾਮੀ ਹਰਿ ਰਾਇਆ॥ ਜੀਓ!ਆਪ ਜਾਣੀ ਜਾਣ ਹੋਂ, ਪ੍ਰਿਥੀਚੰਦ ਨੇ ਪਹਿਲਾਂ ਦਾਈ ਦੇ ਅਸਥਨਾਂ ਨੂੰ ਜ਼ਹਿਰ ਲਾ ਕੇ ਭੇਜੀ, ਫੇਰ ਸਪੇਰੇ ਤੋਂ ਸੱਪ ਛੁਡਾਇਆ, ਤੀਜੀ ਵਾਰ ਬ੍ਰਾਹਮਣ ਨੂੰ ਮਾਇਆ ਦੇ ਕੇ ਸਾਹਿਬਜ਼ਾਦੇ ਜੀ ਨੂੰ ਜ਼ਹਿਰ ਪਿਆਉਣ ਦੀ ਜ਼ੁਲਮੀ ਸਾਜਿਸ਼ ਕੀਤੀ, ਵਾਹਿਗੁਰੂ ਮਹੱਲੇ ਪਹਿਲੇ ਜੀ ਨੇ ਆਪ ਹੱਥ ਦੇ ਕੇ ਰੱਖਿਆ ਕੀਤੀ। ਸਿਰ'ਤੇ ਜ਼ੋਰ ਜ਼ੁਲਮ ਦੇ ਬੱਦਲ ਛਾਏ ਹੋਏ ਹਨ। ਜਿਵੇਂ ਕਮਲ ਪਾਣੀ ਆਸਰੇ ਹੁੰਦੇ ਹਨ, ਤਿਵੇਂ ਹੀ ਸਤਿਸੰਗਤ ਜੀ ਨੂੰ ਸਰਬ ਸੁਖ ਬਖ਼ਸ਼ਣ ਵਾਲਾ ਆਪ ਜੀ ਦਾ ਹੀ ਆਸਰਾ ਹੈ। ਯਥਾ:- ਭਈ ਨਿਮਾਣੀ.ਸਰਣਿ ਇਕ ਤਾਕੀ; ਗੁਰ ਸਤਿਗੁਰ ਪੁਰਖ ਸੁਖਦਾਈ॥ ਸਾਹਿਬਜ਼ਾਦੇ ਜੀ ਦੀ ਅਵਸਥਾ ਛੋਟੀ ਹੈ। ਆਪ ਜੀ ਦੇ ਸ਼ੁਭ ਗੁਣਾਂ ਪਰਉਪਕਾਰਾਂ ਨੂੰ ਚੇਤੇ ਕਰਕੇ, ਆਪ ਜੀ ਦੇ ਸੱਚੇ ਚਰਨਕਮਲਾਂ ਦੇ ਪਿਆਰ'ਚ ਦਾਸਨ ਦਾਸੀ ਦਾ ਲੂੰ ੨ ਰੋ ਰਿਹਾ ਹੈ।" ਯਥਾ:-

ਮੈ ਰੋਵੰਦੀ.ਸਭੁ ਜਗੁ ਰੁਨਾ; ਰੁੰਨੜੇ ਵਣਹੁ ਪੰਖੇਰੂ॥) ਨਾਨਕ, ਰੁੰਨਾ ਬਾਬਾ ਜਾਣੀਐ; ਜੇ ਰੋਵੈ ਲਾਇ ਪਿਆਰੋ॥

ਸਤਿਗੁਰੂ ਸਾਹਿਬ ਜੀ ਨੇ ਫ਼ੁਰਮਾਇਆ, "ਸਾਹਿਬਜ਼ਾਦੇ ਬਾਰੇ ਤੁਸੀਂ ਬਿਲਕੁਲ ਹੀ ਚਿੰਤਾ ਨ ਕਰੋ। ਯਥਾ:- ਨਾਨਕ.ਚਿੰਤਾ ਮਤਿ ਕਰਹੁ; ਚਿੰਤਾ ਤਿਸ ਹੀ ਹੇਇ॥ ਇਨ੍ਹਾਂ ਦੇ ਸੀਸ'ਤੇ, ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦਾ ਮੇਹਰ ਭਰਿਆ ਹੱਥ ਹੈ। ਇਹ ਭਾਰੀ ਬੀਰ-ਰਸ ਪਰਾਕ੍ਰਮ ਧਾਰਨਗੇ, ਆਪਣੇ ਪੈਰਾਂ 'ਤੇ ਆਪ ਖੜ੍ਹੇ ਹੋਣਗੇ। ਇਨ੍ਹਾਂ ਨੂੰ ਕਿਸੇ ਦੀ ਭੀ ਸਹਾਇਤਾ ਦੀ ਲੋੜ ਨਹੀਂ। ਇਹ ਨਿਰਬਲਾਂ ਗ੍ਰੀਬਾਂ ਦੀ ਰੱਖਿਆ ਕਰਨਗੇ, ਤਖ਼ਤ ਫ਼ੌਜ ਰਚ ਕੇ, ਧਰਮਯੁੱਧ ਲੜ ਕੇ ਸਦਾ ਜਿੱਤ ਪ੍ਰਾਪਤ ਕਰਨਗੇ। ਛੱਤ੍ਰੀ ਧਰਮ ਪ੍ਰਗਟ ਕਰਕੇ ਜ਼ੁਲਮ ਦਾ ਨਾਸ ਧਰਮ ਦਾ ਪ੍ਰਕਾਸ਼ ਕਰਨਗੇ। ਇਹ ਗੱਲ ਯਾਦ ਰੱਖਣੀ, ਦਾਸਨ ਦਾਸ ਦੀ ਸ਼ਹੀਦੀ ਪਿੱਛੋਂ, ਤੁਸੀਂ ਆਤਮਘਾਤ ਨਹੀਂ ਕਰਨਾ। ਯਥਾ:- ਆਤਮਘਾਤੀ; ਹੈ ਜਗਤ ਕਸਾਈ॥ ਗੁਰੂ ਘਰ 'ਚ ਤੁਸੀਂ ਸਿਆਣੇ ਹੋਂ, ਆਈ ਸਤਿਸੰਗਤ ਜੀ ਦੀ ਪੂਰਨ ਅਦਬ ਸਤਿਕਾਰ ਪ੍ਰੇਮ ਸਹਿਤ ਸੇਵਾ ਸੰਭਾਲ ਕਰਨੀ, ਆਪ ਜੀ ਦੀ ਬਹੁਤ ਹੀ ਵੱਡੀ ਜੁੰਮੇਵਾਰੀ ਹੈ, ਕਿਉਂ ਜੋ ਸਤਿਗੁਰੂ ਛੇਵੇਂ ਪਾਤਿਸ਼ਾਹ ਜੀ ਧਰਮਯੁੱਧ ਜਿੱਤਣਗੇ, ਜਿਤਨੀ ਵੱਧ ਤੋਂ ਵੱਧ ਬੰਦਗੀ ਸੇਵਾ ਹੋ ਜਾਏ, ਇਹ ਹੀ ਮਨੁੱਖਾ ਜਨਮ ਦਾ ਲਾਹਾ ਹੈ। "ਸਤਿਗੁਰੂ ਸਾਹਿਬ ਜੀ ਨੇ ਨਿਗ੍ਹਾ ਪਾ ਕੇ ਮਾਤਾ ਜੀ ਦਾ ਮੋਹ ਅਗਿਆਨ ਭਰਮ ਮੇਟ ਦਿਤਾ। ਹਰਿ ਜਨੁ.ਊਤਮੁ ਭਗਤੁ ਸਦਾਵੈ; ਆਗਿਆ ਮਨਿ ਸੁਖੁ ਪਾਈ॥ ਅਨੁਸਾਰ ਮਾਤਾ ਜੀ ਨੇ ਹੁਕਮ ਅੱਗੇ ਆਪਣਾ ਸੀਸ ਝੁਕਾ ਦਿਤਾ। ਉਪ੍ਰੰਤ, ਸਤਿਗੁਰੁ ਜਾਗਤਾ ਹੈ ਦੇਉ॥ ਅਨੁਸਾਰ ਸਤਿਗੁਰੂ ਜੀ ਸਾਰੀ ਰਾਤ ਸਿਮਰਨ ਕਰਦੇ ਰਹੇ।

ਗੁਰੂ ਪ੍ਰਮੇਸਰ ਜੀ ਨੇ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ, ਨਵੀਨ ਬਸਤ੍ਰ ਪਹਿਨੇ, ਸਿਮਰਨ ਅਭਿਆਸ ਨਿੱਤਨੇਮ ਕੀਤਾ। ਗੁਰੂ ਮਰਯਾਦਾ ਅਨੁਸਾਰ ਜਿਵੇਂ ਸਿੱਖ, ਆਪਣੇ ਗੁਰਦੇਵ ਜੀ ਦੀ ਪੂਜਾ ਕਰਦਾ ਹੈ, ਤਿਵੇਂ ਹਰੀ ਸਰੂਪ ਸ੍ਰੀ ਹਰਿਮੰਦਰ ਸਾਹਿਬ ਜੀ ਆ ਕੇ, ਪ੍ਰਕਰਮਾਂ ਕਰਕੇ ਡੰਡਉਤਾਂ ਕੀਤੀਆਂ। ਸ੍ਰੀ ਮੁਖਵਾਕ ਲਿਆ, ਅਰਦਾਸ ਕੀਤੀ। {ਹੁਣ ਤੋਂ ਮਗਰੋਂ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਦਰਸ਼ਨ ਨਹੀਂ ਕਰਨੇ। }ਵਾਹੁ ਵਾਹੁ ਸਚੇ ਪਾਤਿਸਾਹ; ਤੂ ਸਚੀ ਨਾਈ॥ ਅਨੁਸਾਰ ਵਿਸਮਾਦ ਗੁਰੂ ਜੀ ਨੇ, ਭਾਵੇਂ ਸ੍ਰੀ ਹਰਿਮੰਦਰ ਸਾਹਿਬ ਜੀ ਆਪ ਰਚੇ ਹਨ, ਪਰ ਉਨ੍ਹਾਂ ਦਾ ਨਾਮ ਆਪਣੇ ਨਾਮ 'ਤੇ ਨਹੀਂ ਰੱਖਿਆ, ਗੁਰਮੁਖਿ ਸਚੀ ਆਸਕੀ; ਜਿਤੁ ਪ੍ਰੀਤਮੁ ਸਚਾ ਪਾਈਐ॥ ਅਨੁਸਾਰ ਇਹ ਗੁਰਮੁਖ ਸੱਚੀ ਆਸ਼ਕੀ, ਆਪੇ ਦਾ ਤਿਆਗ ਹੈ। ਤਨ ਮਨ ਧਨ ਸਭ ਕੁੱਝ ਗੁਰੂ ਰਾਮਦਾਸ ਸਾਹਿਬ ਜੀ ਦਾ ਮੰਨਦੇ ਹਨ। ਸ਼ਹੀਦੀ ਦੇਣ ਦੀ ਖ਼ਬਰ ਸੁਣਦਿਆਂ ਸਾਰੇ ਹੀ ਪ੍ਰੇਮੀਆਂ ਨੂੰ ਬਹੁਤ ੩ ਹੀ ਵੈਰਾਗ ਹੋਇਆ, ਰੋਂਦੇ ਧਾਹਾਂ ਮਾਰਦੇ ਦਰਸ਼ਨਾਂ ਨੂੰ ਭੱਜੇ ੨ ਆਏ। ਗੁਰ ਕਾ ਦਰਸਨੁ; ਦੇਖਿ ਦੇਖਿ ਜੀਵਾ॥ ਅਨੁਸਾਰ ਬਹੁਤ ਪ੍ਰੇਮੀ ਅੰਮ੍ਰਿਤ ਵੇਲੇ, ਆਪਣੇ ਪ੍ਰੀਤਮ ਗੁਰੂ ਜੀ ਦੇ ਦਰਸ਼ਨਾਂ ਤੋਂ ਮਗਰੋਂ ਹੀ ਛਕਦੇ ਸਨ।

ਭਾਈ ਪਿਰਾਣਾ ਭਾਈ ਪੈੜਾ ਭਾਈ ਲੰਙਾਹਾ ਬਾਬਾ ਬਿਧੀ ਚੰਦ ਭਾਈ ਜੇਠਾ ਜੀ, ਇਹ ਪੰਜੇ ਪਿਆਰੇ ਸ਼ਹੀਦੀ ਦੇਣ ਲਈ ਨਾਲ ਤੁਰੇ, ਸਮੂਹ ਸਤਿਸੰਗਤ ਜੀ ਭੀ ਨਾਲ ਤੁਰ ਪਏ। ਸ੍ਰੀ ਹਰਿਮੰਦਰ ਸਾਹਿਬ ਜੀ ਤੋਂ ਕੁੱਝ ਮੀਲ ਜਾਣ ਤੋਂ, ਮਹਾਰਾਜ ਜੀ ਨੇ ਸ਼ੁਭ ਉਪਦੇਸ਼ ਫ਼ੁਰਮਾਇਆ, "ਦਾਸਨਦਾਸ ਗ੍ਰੀਬ ਕੂਕਰ ਦੇ ਦਰਸ਼ਨ ਹੁਣ ਸਤਿਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਪ੍ਰਤੱਖ ਦਰਸ਼ਨ ਹਨ। ਦਾਸਨ ਦਾਸ ਦੀ ਸੇਵਾ ਸਤਿਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਸ਼ੁਭ ਸੱਚੀ ਸੇਵਾ ਹੈ। ਹੁਣ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ ਤਖ਼ਤ 'ਤੇ ਬਿਰਾਜਮਾਨ ਹਨ, ਸਭ ਨੂੰ ਤ੍ਰਿਪਤ ਕਰਨਗੇ। ਆਪ ਜੀ ਨੇ ਆਗਿਆ 'ਚ ਰਹਿ ਕੇ ਬਚਨ ਮੰਨਣਾ, ਪੂਰਨ ਪਿਆਰ ਸਤਿਕਾਰ ਨਾਲ ਸੇਵਾ ਕਰਨੀ। "

ਭਾਵੇਂ ਗੁਰਤਾ ਬਖ਼ਸ਼ ਦਿਤੀ ਹੈ, ਮਹਾਰਾਜ ਜੀ 'ਚ ਇੱਕ ਜੋਤਿ ਹਨ, ਪਰ ਪਰਥਾਇ ਸਾਖੀ ਮਹਾਪੁਰਖ ਬੋਲਦੇ; ਸਾਝੀ ਸਗਲ ਜਹਾਨੈ॥ ਅਨੁਸਾਰ ਗੁਰੂ ਸਾਹਿਬ ਜੀ ਨੇ ਕਿਹਾ, "ਹੇ ਅਤਿਅੰਤ ਪਿਆਰੇ ਲਾਲ ਜੀ!ਇੱਕ ਗੱਲ ਯਾਦ ਰੱਖਣੀ। ਗੁਰੂ ਘਰ'ਚ ਬਾਬੇ ਬੁੱਢੇ ਸਾਹਿਬ ਜੀ, ਭਾਈ ਗੁਰਦਾਸ ਸਾਹਿਬ ਜੀ ਆਦਿ ਬਜ਼ੁਰਗਾਂ ਦਾ ਪੂਰਨ ਅਦਬ ਸਤਿਕਾਰ ਕਰਨਾ, ਬਚਨ ਮੰਨਣਾ ਬਹੁਤ ਹੀ ਜ਼ਰੂਰੀ ਹੈ। ਬਾਬੇ ਬੁੱਢੇ ਸਾਹਿਬ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਸ਼ੁਭ ਸੱਚੀ ਸੇਵਾ ਕਰਕੇ ਪ੍ਰਸੰਨਤਾ ਲਈ ਹੈ। ਸਤਿਗੁਰੂ ਦੂਜੇ ਸਤਿਗੁਰੂ ਤੀਜੇ ਸਤਿਗੁਰੂ ਚੌਥੇ, ਦਾਸਨਦਾਸ ਅਤੇ ਆਪ ਜੀ ਨੂੰ ਗੁਰਤਾ ਦਾ ਤਿਲਕ ਲਾਇਆ ਹੈ। ਆਪ ਜੀ ਦਾ ਅਵਤਾਰ ਭੀ, ਕਰਮ ਖੰਡ ਕੀ; ਬਾਣੀ ਜੋਰੁ॥ ਅਨੁਸਾਰ ਇਨ੍ਹਾਂ ਦੇ ਅਮੋਲਕ ਸ਼ੁਭ ਸੱਚੇ ਬਚਨ ਕਰਕੇ ਹੀ ਹੋਇਆ ਹੈ। ਇਨ੍ਹਾਂ ਨੇ ਆਪ ਜੀ ਨੂੰ ਬ੍ਰਹਮਵਿੱਦਿਆ ਦੀ ਦਾਤ ਭੀ ਬਖ਼ਸ਼ੀ ਹੈ। ਪੂਰਨ ਪਰਉਪਕਾਰ ਭਾਉ-ਭਗਤੀ ਸਹਿਤ, ਪੂਰਨ ਬ੍ਰਹਮਗਿਆਨ'ਚ ਸਦਾ ਲੀਨ ਹਨ। ਪਰਮਪੂਜਨੀਕ ਬਾਬਾ ਜੀ ਜਿਤਨੇ ਭੀ ਅਮੋਲਕ ਬਚਨ ਕਹਿਣ, ਉਨ੍ਹਾਂ'ਚ ਸਰਬੱਤ ਦਾ ਭਲਾ ਹੋਵੇਗਾ, ਗਿਰਿ ਬਸੁਧਾ ਜਲ ਪਵਨ ਜਾਇਗੋ; ਇਕਿ ਸਾਧ ਬਚਨ ਅਟਲਾਧਾ॥ ਸਮਝ ਕੇ ਸਿਰ ਮੱਥੇ'ਤੇ ਮੰਨਣੇ ਜੀ। ਜਦੋਂ ਆਪ ਜੀ ਦੇ ਮਾਤਾ ਜੀ ਪਹਿਲੀ ਵਾਰ ਸ਼ਾਹੀ ਠਾਠ ਨਾਲ, ਬਾਬੇ ਜੀ ਤੋਂ ਵਰ ਲੈਣ ਗਏ, ਤਾਂ ਬਾਬੇ ਜੀ ਨੇ ਕਿਹਾ ਕਿ ਗੁਰੂ ਕਿਆਂ ਨੂੰ ਕਿੱਧਰੋਂ ਭਾਜੜ ਪੈ ਗਈ। ਜਦੋਂ ਦਾਸਨ ਦਾਸ ਨੂੰ ਪਤਾ ਲੱਗਾ, ਤਾਂ ਬਾਬੇ ਜੀ ਦਾ ਹੁਕਮ ਮੰਨ ਕੇ, ਸ੍ਰੀ ਅੰਮ੍ਰਿਤਸਰ ਤਿਆਗ ਕੇ, ਦਾਸ ਗੁਰੂ ਸੰਗਤ ਜੀ ਸਮੇਤ ਗੁਰੂ ਕੀ ਵਡਾਲੀ ਚਲਿਆ ਗਿਆ। ਪ੍ਰਿਥੀਏ ਨੇ ਸੁਲਹੀ ਨੂੰ ਚੜ੍ਹਾ ਕੇ ਲਿਆਂਦਾ, ਜਦੋਂ ਦੇਖਿਆ ਗੁਰੂ ਕੇ ਮਹਿਲ ਖਾਲੀ ਹਨ, ਤਾਂ ਬਹੁਤ ਹੀ ਖ਼ੁਸ਼ ਹੋਇਆ। ਪ੍ਰਿਥੀਏ ਨੇ ਸੁਲਹੀ ਨੂੰ ਵਾਪਿਸ ਭੇਜ ਦਿਤਾ। ਬਾਬੇ ਜੀ ਦੇ ਬਚਨ ਮੰਨਣੇ ਕਰਕੇ, ਬਹੁਤ ਵੱਡਾ ਬਿਘਨ ਟਲ ਗਿਆ। ਤਖ਼ਤ ਫ਼ੌਜਾਂ ਰਚਣੀਆਂ, ਛੱਤ੍ਰੀ ਧਰਮ ਪ੍ਰਗਟ ਕਰਨਾ ਜੀ ਆਦਿ। "

ਗੁਰੂ ਪਿਆਰ ਸਨੇਹ ਦੀ ਭੀ ਅਕਥ ਕਹਾਣੀ ਹੈ। ਸਤਿਸੰਗਤ ਜੀ ਵਾਪਿਸ ਮੁੜਨਾ ਨਹੀਂ ਚਾਹੁੰਦੇ ਸਨ। ਗੁਰੂ ਸਾਹਿਬ ਜੀ ਨੇ ਵਿਚਾਰਿਆ, ਕਿ ਇਨ੍ਹਾਂ ਨੇ ਵਾਪਿਸ ਨਹੀਂ ਮੁੜਨਾ। "ਹੇ ਗੁਰੂ ਪਿਆਰੀ ਸਾਧਸੰਗਤ ਜੀਓ!ਇਸ ਤੋਂ ਅੱਗੇ ਕੋਈ ਭੀ ਪ੍ਰੇਮੀ ਨ ਆਵੇ।" ਸਗ ਨਾਨਕ.ਦੀਬਾਨ

ਮਸਤਾਨਾ; ਨਿਤ ਚੜੈ ਸਵਾਇਆ॥) ਹਮ ਮੈਲੇ.ਤੁਮ ਊਜਲ ਕਰਤੇ; ਹਮ ਨਿਰਗੁਨ. ਤੂ ਦਾਤਾ॥ ਹਮ ਮੂਰਖ.ਤੁਮ ਚਤੁਰ ਸਿਆਣੇ; ਤੂ ਸਰਬ ਕਲਾ ਕਾ ਗਿਆਤਾ॥ ਅਨੁਸਾਰ ਪੂਰਨ ਗ੍ਰੀਬੀ ਨਾਲ ਬੋਲੇ, "ਹੇ ਰੱਬ ਸਰੂਪ ਸਤਿਸੰਗਤ ਜੀ! ਦਾਸਨਦਾਸ ਗ੍ਰੀਬ ਕੂਕਰ ਦੀਆਂ ਸਾਰੀਆਂ ਭੁੱਲਾਂ ਦੀ ਮੁਆਫ਼ੀ ਬਖ਼ਸ਼ਣੀ, ਦਾਸ ਨੂੰ ਕ੍ਰਿਪਾ ਕਰਕੇ ਖਿਮਾ ਕਰ ਦੇਣਾ ਜੀ!ਆਪ ਸਭ ਨੂੰ ਡੰਡਉਤ ਬੰਦਨ ਰੋਮ ੨ ਕਰਕੇ ਨਮਸਕਾਰ ਪ੍ਰਵਾਨ ਹੋਵੇ ਜੀ। "

ਜਾਨੀ ਵਿਛੁੰਨੜੇ.ਮੇਰਾ ਮਰਣੁ ਭਇਆ; ਧ੍ਰਿਗੁ ਜੀਵਣੁ ਸੰਸਾਰੇ॥) ਜਿਸੁ ਪਿਆਰੇ ਸਿਉ ਨੇਹੁ; ਤਿਸੁ ਆਗੈ ਮਰਿ ਚਲੀਐ॥ ਧ੍ਰਿਗੁ ਜੀਵਣੁ ਸੰਸਾਰਿ; ਤਾ ਕੈ ਪਾਛੈ ਜੀਵਣਾ॥) ਵਿਛੋੜਾ ਸੁਣੇ ਡੁਖੁ; ਵਿਣੁ ਡਿਠੇ ਮਰਿਓਦਿ॥ ਬਾਝੁ ਪਿਆਰੇ ਆਪਣੇ; ਬਿਰਹੀ ਨਾ ਧੀਰੋਦਿ॥) ਹਉ.ਰਹਿ ਨ ਸਕਾ, ਬਿਨੁ ਦੇਖੇ ਪ੍ਰੀਤਮਾ; ਮੈ ਨੀਰੁ ਵਹੇ ਵਹਿ ਚਲੈ ਜੀਉ॥ ਅਨੁਸਾਰ ਸਤਸੰਗਤ ਜੀ ਦੇ ਨੇਤ੍ਰਾਂ 'ਚੋਂ ਤ੍ਰਿਪ ੨ ਜਲ ਵਗ ਰਿਹਾ ਸੀ। ਸਭ ਪ੍ਰੇਮੀਆਂ ਨੇ ਮਹਾਰਾਜ ਜੀ ਦੇ ਸੱਚੇ ਚਰਨ-ਕਮਲਾਂ'ਤੇ ਡੰਡਉਤ ਕੀਤੀ, ਗੁਰੂ ਮਹਾਰਾਜ ਜੀ ਨੇ ਸਭ ਨੂੰ ਪਿਆਰ ਦਿਤਾ, ਅੱਜ ਆਖਰੀ ਦਰਸ਼ਨ ਹਨ। ਸਤਿਗੁਰੂ ਸਾਹਿਬਾਨ ਜੀ ਦੇ ਕੌਤਕ ਪਰਉਪਕਾਰਾਂ ਨੂੰ ਚਿਤਵ ਕੇ, ਪ੍ਰੇਮੀ ਲੂੰ ੨ ਕਰਕੇ ਬਹੁਤ ਵੈਰਾਗ ਕਰ ਰਹੇ ਸਨ। ਸਾਹਿਬ ਕਾ ਹੁਕਮੁ; ਨ ਕਰਣਾ ਜਾਈ॥ ਅਨੁਸਾਰ ਹੁਕਮ ਦੇ ਬੱਝੇ ਖੜ੍ਹੇ ਦਰਸ਼ਨ ਕਰ ਰਹੇ ਸਨ। ਸਭ ਨੂੰ ਧੀਰਜ ਦੇ ਕੇ; ਅੰਮ੍ਰਿਤਸਰੁ ਸਿਫਤੀ ਦਾ ਘਰੁ॥ ਜੀ ਨੂੰ ਪੂਰਨ ਪ੍ਰੇਮ ਸਹਿਤ ਨਮਸਕਾਰ ਕਰਕੇ, ਗੁਰੂ ਸਾਹਿਬ ਜੀ ਅੱਗੇ ਤੁਰੇ।

ਇੱਧਰ ਲਹੌਰ 'ਚ ਭਾਈ ਸੱਦੂ ਜੀ ਕੀਰਤਨ ਕਰਕੇ, ਅਰਦਾਸ ਕਰਦੇ ਸਨ, "ਹੇ ਪਾਰਬ੍ਰਹਮ ਗ਼੍ਰੀਬ ਨਿਵਾਜ!ਸਗਲ ਭਵਨ ਕੇ ਨਾਇਕਾ; ਇਕੁ ਛਿਨੁ ਦਰਸੁ ਦਿਖਾਇ ਜੀ॥ ਆਪਣੇ ਪਰਮਪਵਿੱਤ੍ਰ ਸੁੰਦਰ ਸੱਚੇ ਦਰਸ਼ਨ ਬਖ਼ਸ਼ੋ ਜੀ। "ਗੁਰੂ ਸਾਹਿਬ ਜੀ ਨੇ ਲਹੌਰ ਪਹੁੰਚ ਕੇ, ਸਤਿਗੁਰੂ ਰਾਮਦਾਸ ਸਾਹਿਬ ਜੀ ਦੇ ਅਵਤਾਰ ਅਸਥਾਨ ਦਾ ਦਰਸ਼ਨ ਕਰਕੇ ਮੰਨਣ ਪੂਜਣ ਕੀਤਾ, ਉਪ੍ਰੰਤ ਭਾਈ ਸੱਦੂ ਜੀ ਪ੍ਰੇਮੀ ਦੇ ਨਵੇਂ ਘਰ 'ਚ, ਸੱਚੇ ਚਰਨ-ਕਮਲ ਪਾਏ।

ਜੰਗਲ਼ ਦੀ ਅੱਗ ਵਾਂਗ ਸਾਰੇ ਇਲਾਕੇ'ਚ ਝੱਟ ਪੱਟ ਖ਼ਬਰ ਫੈਲ ਗਈ, ਜਹ ਸਤਿਗੁਰੁ; ਤਹ ਸਤਸੰਗਤਿ ਬਣਾਈ॥ ਅਨੁਸਾਰ ਸਤਿਗੁਰੂ ਸਾਹਿਬ ਜੀ ਦੀ ਹਜ਼ੂਰੀ 'ਚ, ਸੁੰਦਰ ਦੀਵਾਨ ਸਜਣ ਲੱਗੇ। ਪ੍ਰੇਮੀਂ ਬੜੇ ਹੀ ਚਾਅ ਉਤਸ਼ਾਹ ਨਾਲ, ਗੁਰ ਜੀ ਕੇ; ਦਰਸਨ ਕਉ ਬਲਿ ਜਾਉ॥ ਜਪਿ ਜਪਿ ਜੀਵਾ; ਸਤਿਗੁਰ ਨਾਉ॥ ੧॥ ਪਾਰਬ੍ਰਹਮ ਪੂਰਨ ਗੁਰਦੇਵ॥ ਕਰਿ ਕਿਰਪਾ; ਲਾਗਉ ਤੇਰੀ ਸੇਵ॥ ਅਨੁਸਾਰ ਸੁੰਦਰ ਦਰਸ਼ਨਾਂ ਨੂੰ ਭੱਜ ੨ ਕੇ ਆਏ। "ਜਿਨ੍ਹਾਂ ਸਤਿਗੁਰਾਂ ਦੇ ਦਰਸ਼ਨਾਂ ਲਈ, ਅਸੀਂ ਕੀਰਤਨ ਕਰਦੇ ਤੁਰ ਕੇ ਸ੍ਰੀ ਹਰਿਮੰਦਰ ਸਾਹਿਬ ਜੀ ਜਾਂਦੇ ਸਾਂ, ਉਹ ਆਪ ਹੀ ਕ੍ਰਿਪਾ ਕਰਕੇ ਇੱਥੇ ਆਏ ਹਨ। "ਕੋਈ ਪ੍ਰੇਮੀ ਗੁਰੂ ਜੀ ਦੀਆਂ ਪ੍ਰਕਰਮਾਂ ਕਰ ਰਿਹਾ ਹੈ, ਕੋਈ ਮੱਥਾ ਟੇਕ ਰਿਹਾ ਹੈ, ਕੋਈ ਅਰਦਾਸ ਕਰ ਰਿਹਾ ਹੈ। ਪ੍ਰੇਮੀ ਜਨ ਦਰਸ਼ਨ ਕਰਕੇ ਆਪਣੇ ਹਿਰਦਿਆਂ 'ਚੋਂ ਅੰਮ੍ਰਿਤ ਬ੍ਰਹਮਾਨੰਦ ਰਸ ਮੁਖ 'ਚ ਆਉਂਣ ਤੋਂ ਪੀ ਰਹੇ ਹਨ। ਕਈ ਜਪੁ ਜੀ ਸਾਹਿਬ ਕਈ ਸੁਖਮਨੀ ਸਾਹਿਬ ਜੀ ਆਦਿ ਵੱਖ ੨ ਗੁਰਬਾਣੀ ਦਾ ਅਨੰਦ ਮਾਣ ਰਹੇ ਸਨ। ਭਾਈ ਸੱਦੂ ਜੀ ਦਾ ਨਵਾਂ ਘਰ ਸੱਚਖੰਡ ਬਣ ਗਿਆ। ਯਥਾ:- ਜਿਥੈ ਜਾਇ

ਬਹੈ ਮੇਰਾ ਸਤਿਗੁਰੂ; ਸੋ ਥਾਨੁ ਸੁਹਾਵਾ.ਰਾਮ ਰਾਜੇ॥) ਜਿਥੈ ਬੈਸਨਿ ਸਾਧ ਜਨ; ਸੋ ਥਾਨੁ ਸੁਹੰਦਾ॥ ਓਇ ਸੇਵਨਿ ਸੰਮ੍ਰਿਥੁ ਆਪਣਾ; ਬਿਨਸੈ ਸਭੁ ਮੰਦਾ॥ ਪ੍ਰੇਮ ਦੀ ਅਕਥ ਕਹਾਣੀ ਹੈ। ਜੇਠ ਦੀ ਗਰਮੀ ਬਹੁਤ ਹੀ ਤੀਬਰ ਤੀਖਣ ਸੀ। ਭਾਈ ਸੱਦੂ ਜੀ ਆਪ ਮੁੱਠੀ ਚਾਪੀ ਕਰਦੇ, ਆਪਣੀ ਘਰ ਵਾਲੀ ਨੂੰ ਪੱਖਾ ਕਰਨ ਲਾਉਂਦੇ। ਯਥਾ:- ਤਿਸੁ ਗੁਰ ਕਉ; ਝੂਲਾਵਉ ਪਾਖਾ॥ ਮਹਾ ਅਗਨਿ ਤੇ; ਹਾਥੁ ਦੇ ਰਾਖਾ॥ ੩॥ ਤਿਸੁ ਗੁਰ ਕੈ ਗ੍ਰਿਹਿ; ਢੋਵਉ ਪਾਣੀ॥ ਜਿਸੁ ਗੁਰ ਤੇ; ਅਕਲ ਗਤਿ ਜਾਣੀ॥ ੪॥ ਤਿਸੁ ਗੁਰ ਕੈ ਗ੍ਰਿਹਿ; ਪੀਸਉ ਨੀਤ॥ ਜਿਸੁ ਪ੍ਰਸਾਦਿ; ਵੈਰੀ ਸਭ ਮੀਤ॥ ੫॥

ਇੱਕ ਦਿਨ ਮਹਾਰਾਜ ਸਾਹਿਬ ਜੀ, ਸ੍ਰੀ ਪਾਲਕੀ 'ਤੇ ਅਸਵਾਰ ਟਹਲ ਰਹੇ ਸਨ। ਸਿੱਖ ਪ੍ਰੇਮ ਨਾਲ ਵਾਰੀ ੨ ਮੋਢਾ ਲਾਉਂਦੇ। ਬੇਅੰਤ ਹੀ ਸਿੱਖ ਸੰਗਤ ਜੀ ਦੀ ਇੱਕਤ੍ਰਤਾ ਸੀ। ਪ੍ਰੇਮੀ ਮਹਾਰਾਜ ਜੀ ਦਾ ਪੂਜਣ ਕਰਕੇ, ਨਿਹਾਲ ਹੋ ਰਹੇ ਸਨ। ਸ੍ਰੀ ਪਾਲਕੀ ਸਾਹਿਬ ਜੀ ਦੇ ਅੱਗੇ ੨ ਅਦਬ ਸਤਿਕਾਰ ਨਾਲ ਕੀਰਤਨ ਕਰਦੇ ਜਾ ਰਹੇ ਸਨ, ਮਹਾਂ ਪਾਪੀ ਚੰਦੂ ਨੇ ਦੂਰੋਂ ਦੇਖਿਆ ਕਿ ਉਹ ਕੌਣ ਸਾਹਿਬ ਜਾ ਰਹੇ ਹਨ?ਜਿਨ੍ਹਾਂ ਨੂੰ ਦੁਨੀਆਂ ਮੱਥਾ ਟੇਕ ਰਹੀ ਹੈ। ਆਪਣੇ ਸਿਪਾਹੀ ਨੂੰ ਕਿਹਾ, "ਜਾ ਕੇ ਦੇਖ ਇਹ ਕੌਣ ਸਾਹਿਬ ਹਨ!"ਸਿਪਾਹੀ ਨੇ ਨੇੜੇ ਜਾ ਕੇ ਪੁੱਛਿਆ ਕਿ ਇਹ ਕੌਣ ਸਾਹਿਬ ਹਨ?ਤਾਂ ਖਾਸ ਪ੍ਰੇਮੀ ਸਿੱਖ ਨੇ ਗਲ਼'ਚ ਪੱਲਾ ਪਾ ਕੇ ਦੋਵੇਂ ਹੱਥ ਜੋੜ ਸਿਰ ਝੁਕਾ ਕੇ ਵਿਸਮਾਦ ਰੰਗ 'ਚ ਕਿਹਾ, "ਭਾਈ!ਆਪ ਜੀ ਨੂੰ ਪਤਾ ਨਹੀਂ ਕਿ ਇਹ ਕੁਲਿ ਸੋਢੀ ਗੁਰ ਰਾਮਦਾਸ ਤਨੁ; ਧਰਮ ਧੁਜਾ.ਅਰਜੁਨੁ ਹਰਿ ਭਗਤਾ॥ ਜੀ ਹਨ। ਗੁਰੂ ਸਾਹਿਬ ਜੀ ਸ੍ਰੀ ਹਰਿਮੰਦਰ ਸਾਹਿਬ ਜੀ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰਚ ਕੇ ਆਏ ਹਨ। ਇੱਥੇ ਭਾਈ ਸੱਦੂ ਜੀ ਦੇ ਘਰ ਮਹਾਰਾਜ ਜੀ ਨੇ ਪੰਜਾਂ ਸਿੱਖਾਂ ਸਮੇਤ, ਪਰਮਪਵਿੱਤ੍ਰ ਸ਼ੁਭ ਸੱਚੇ ਪਰਉਪਕਾਰੀ ਚਰਨਕਮਲ ਪਾਏ ਹਨ। ਗੁਰਸੰਗਤਾਂ ਆਪਣੇ, ਗੁਰਦੇਵ ਮਾਤਾ ਗੁਰਦੇਵ ਪਿਤਾ; ਗੁਰਦੇਵ ਸੁਆਮੀ ਪਰਮੇਸੁਰਾ॥ ਜੀ ਦਾ ਪੂਜਣ ਕਰ ਰਹੀਆਂ ਹਨ। ਸੱਚੇ ਪਤਿਸਾਹ ਜੀ ਦੀ ਪਾਲਕੀ ਸਾਹਿਬ ਜੀ ਨੂੰ ਵਾਰੀ ੨ ਮੋਢਾ ਲਾ ਕੇ, ਪ੍ਰੇਮੀ ਨਿਹਾਲ ਹੋ ਰਹੇ ਹਨ। "ਸਿਪਾਹੀ ਨੇ ਸੁਣ ਕੇ ਮਹਾਂ ਪਾਪੀ ਚੰਦੂ ਨੂੰ ਦੱਸਿਆ, ਗੁਰੂ ਜਸ ਸੁਣ ਕੇ, ਨਾਮੁ ਸੁਨਤ; ਜਨੁ ਬਿਛੂਅ ਡਸਾਨਾ॥ ਅਨੁਸਾਰ ਬਿੱਛੂ ਦੇ ਡੰਗ ਵੱਜਣ ਵਾਂਗ ਸੜ ਬਲ ਗਿਆ, ਇਸ ਨੇ ਗੁਰ ਦ੍ਰੋਹੀ ਸੰਤ ਦੋਖੀ ਜਹਾਂਗੀਰ ਦੇ ਕੋਲ਼ ਜਾ ਕੇ ਕਿਹਾ, "ਪਾਤਿਸਾਹ!ਮੈਂ ਆਪ ਜੀ ਦਾ ਲੂਣ ਖਾਂਦਾ ਹਾਂ। ਆਪ ਜੀ ਦੇ ਰਾਜ 'ਚ ਅਮਨ ਅਮਾਨ ਚਾਹੁੰਦਾ ਹਾਂ। ਪਹਿਲਾਂ ਭੀ ਗੱਲ ਹੋ ਚੁੱਕੀ ਹੈ। ਗੁਰੂ ਜੀ ਆਪਣੇ ਕੋਲ਼ ਚੋਰ ਰੱਖਦੇ ਹਨ। ਮਾਝੇ ਦੇਸ਼ 'ਚ ਚੋਰੀ ਬਹੁਤ ਹੁੰਦੀ ਹੈ। ਉਹ ਹੁਣ ਇੱਥੇ ਆਏ ਹਨ। ਭੋਲ਼ੇ ਲੋਕ ਉਨ੍ਹਾਂ ਨੂੰ ਬਹੁਤ ਧਨ ਮੱਥਾ ਟੇਕ ਰਹੇ ਹਨ। ਮਾਇਆ ਇਕੱਠੀ ਕਰਕੇ ਲੈ ਜਾਣਗੇ, ਇਸ ਲਈ ਤੁਸੀਂ ਉਨ੍ਹਾਂ ਨੂੰ ਛੇਤੀ ਬੁਲਾਉ। "ਸੰਤ ਦੋਖੀ ਜਹਾਂਗੀਰ ਨੇ ਆਪਣੇ ਮੰਤ੍ਰੀ ਵਜ਼ੀਰ ਖਾਂ ਜੀ ਨੂੰ ਕਿਹਾ, "ਗੁਰੂ ਸਾਹਿਬ ਜੀ ਨੂੰ ਕਚਹਿਰੀ'ਚ ਬੁਲਾ ਕੇ ਲਿਆ। "ਵਜ਼ੀਰ ਖਾਂ ਜੀ ਗੁਰੂ ਸਾਹਿਬ ਜੀ'ਤੇ ਬਹੁਤ ਹੀ ਭਾਰੀ ਸ਼ਰਧਾ ਰੱਖਦੇ ਸਨ। ਗੁਰਮੁਖਿ ਵਜ਼ੀਰ ਖਾਂ ਜੀ ਨੇ ਆ ਕੇ ਗੁਰੂ ਸਾਹਿਬ ਜੀ ਨੂੰ ਸਾਰਾ ਭੇਦ ਦੱਸਿਆ, "ਹੇ ਗੁਰੂ ਸਾਹਿਬ ਜੀ!ਆਪ ਜੀ ਦੀ ਮੌਜ ਹੈ, ਮੈਂ ਤਾਂ ਸਰਕਾਰੀ ਕਰਮਚਾਰੀ ਹਾਂ, ਪਰ

ਇਨ੍ਹਾਂ ਦੀ ਬਹੁਤ ਹੀ ਕੁਟਿਲ ਨੀਤੀ ਹੈ। " ਬੇਪਰਵਾਹ ਸਦਾ ਰੰਗਿ ਹਰਿ ਕੈ; ਜਾ ਕੋ ਪਾਖੁ ਸੁਆਮੀ॥ ਅਨੁਸਾਰ ਮਹਾਰਾਜ ਜੀ ਕਚਹਿਰੀ 'ਚ ਪਹੁੰਚ ਗਏ। ਵਜ਼ੀਰ ਖਾਂ ਜੀ ਨੇ ਗੁਰੂ ਸਾਹਿਬ ਜੀ ਲਈ ਉੱਚੇ ਅਸਥਾਨ'ਤੇ ਸੁੰਦਰ ਬਸਤ੍ਰ ਵਿਛਾ ਦਿਤਾ। ਧੋਖੇਬਾਜ਼ ਮਕਾਰ ਦੁਸਟ ਮਹਾਂ ਪਾਪੀ ਜਹਾਂਗੀਰ ਨੇ ਕਿਹਾ, "ਮੁਸਲਮਾਨ ਕਹਿੰਦੇ ਹਨ ਕਿ ਹਿੰਦੂ ਦੋਜ਼ਕ'ਚ ਪੈਣਗੇ। ਹਿੰਦੂ ਕਹਿੰਦੇ ਹਨ ਕਿ ਮੁਸਲਮਾਨ ਨਰਕ'ਚ ਪੈਣਗੇ। ਇਹ ਦੋ ਪੱਖ ਹਨ, ਆਪ ਜੀ ਦੱਸੋ ਇਨ੍ਹਾਂ 'ਚੋਂ ਕੌਣ ਸਹੀ ਹਨ?ਗੁਰਸ਼ਬਦ ਸਰੂਪ ਅਜਪਾ ਜਾਪ ਦੇ ਦਾਤੇ ਸਤਿਗੁਰੂ ਸਾਹਿਬ ਜੀ ਨੇ ਇਹ ਉੱਤ੍ਰ ਦਿਤਾ:- (੮੯੫ ਅੰਗ) ਰਾਮਕਲੀ ਮਹਲਾ ੫॥ ਧੰਨ ਵਾਹਿਗੁਰੂ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ(੫) ਪੰਜਵੇਂ(ਮਹਲਾ) ਸਰੂਪ ਰਾਜਾਨ ਰਾਜ॥ ਸਤਿਗੁਰੂ ਸ੍ਰੀ ਗੁਰੂ ਅਰਜਨਦੇਵ ਸਾਹਿਬ ਜੀ ਰਾਮਕਲੀ ਰਾਗ 'ਚ ਫ਼ੁਰਮਾਉਂਦੇ ਹਨ:- "ਹੇ ਬਾਦਸ਼ਾਹ!ਧੰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦਾ ਅਦ੍ਵੈਤ ਮਤਿ ਹੈ। ਸਾਰੀ ਖ਼ਲਕਤ ਖ਼ਾਲਕ ਜੀ ਦੀ ਹੈ, ਜਿਹੜਾ ਜ਼ਾਤੀ ਨਫ਼ਰਤ ਅਹੰਕਾਰ ਤਿਆਗ ਕੇ ਸੱਚੇ ਵਾਹਿਗੁਰੂ ਜੀ ਦੇ ਸੱਚੇ ਹੁਕਮ ਨੂੰ ਪਛਾਣਦਾ ਹੈ, ਉਹ ਹੀ ਅੱਲਾ ਤਾਲਾ ਜੀ ਨੂੰ ਪ੍ਰਾਪਤ ਕਰਕੇ ਨਿਹਾਲ ਹੁੰਦਾ ਹੈ। ਕੋਈ ਬੋਲੈ ਰਾਮ ਰਾਮ; ਕੋਈ ਖੁਦਾਇ॥ ਕੋਈ ਹਿੰਦੂ ਭਾਈ(ਰਾਮ) ਰਮੇ ਵਿਆਪਕ ਪ੍ਰਕਾਸ਼ਕ ਜੀ ਨੂੰ ਰਾਮ ਰਾਮ(ਬੋਲੈ) ਬੋਲਦਾ ਹੈ, ਪਰ ਖੁਦਾ ੨ ਨਹੀਂ ਬੋਲਦਾ। ਕੋਈ ਮੁਸਲਮਾਨ ਭਾਈ(ਖੁਦਾਇ) (ਖੁਦ+ਆਇ) (ਖੁਦ) ਆਪੇ ਆਇ ਵਿਆਪਕ ਖ਼ੁਦਾਇ ੨ ਬੋਲਦਾ ਹੈ, ਪਰ ਰਾਮ ੨ ਨਹੀਂ ਬੋਲਦਾ। ਅਰਥ ਦੋਹਾਂ ਦਾ ਇੱਕੋ ਹੀ ਹੈ। ਵਿਸ਼ੇਸ਼ ਉਪਦੇਸ਼ ਇਹ ਹੈ, ਦੋਹਾਂ'ਚੋਂ ਜਿਨ੍ਹਾਂ ਨੇ ਖ਼ੁਦਾ ਜੀ ਦੇ ਹੁਕਮ ਨੂੰ ਪਛਾਣਿਆਂ ਭਾਵ ਮੰਨਿਆਂ ਕਮਾਇਆ ਹੈ, ਉਹ ਪਰਵਾਣ ਪਰਧਾਨ ਅੱਲਹ ਪਾਕ ਸਰੂਪ ਹਨ। ਕੋਈ ਸੇਵੈ ਗੁਸਈਆ; ਕੋਈ ਅਲਾਹਿ॥ ੧॥ ਕੋਈ ਹਿੰਦੂ ਭਾਈ(ਗੁਸਈਆ) (ਗੁ+ਸਈਆ) (ਗੁ) ਪ੍ਰਿਥਵੀ ਦੇ(ਸਈਆ) ਮਾਲਕ, ਗੁਸਈਆ ੨ ਕਹਿ ਕੇ(ਸੇਵੈ) ਸੇਂਵਦਾ ਹੈ। ਕੋਈ ਮੁਸਲਮਾਨ ਭਾਈ(ਅਲਾਹਿ) (ਅ+ਲਾਹਿ) ਆਪਣੀ ਪਦਵੀ ਤੋਂ(ਅ) ਨ(ਲਾਹਿ) ਲਹਿਣ ਵਾਲੇ, (ਅਲਾਹਿ) ਪਾਕ ਪਵਿੱਤ੍ਰ, ਅਲਾਹਿ ੨ ਕਹਿ ਕੇ(ਸੇਵੈ) ਸੇਂਵਦਾ ਯਾਦ ਕਰਦਾ ਹੈ॥ ੧॥

ਕਾਰਣ ਕਰਣ.ਕਰੀਮ॥ (ਕਰੀਮ) ਕ੍ਰਿਪਾਲ ਵਾਹਿਗੁਰੂ ਜੀ, ਹਿੰਦੂ ਮੁਸਲਮਾਨ ਅਸੰਖ ਬ੍ਰਹਮੰਡ ਦੀ ਰਚਨਾ (ਕਰਣ) ਰਚਨ ਦਾ ਕਾਰਣ ਹਨ, ਭਾਵ ਸਭ ਨੂੰ ਆਪ ਹੀ ਰਚਨ ਵਾਲੇ ਹਨ।

ਕਿਰਪਾ ਧਾਰਿ.ਰਹੀਮ॥ ੧॥ ਰਹਾਉ॥ ਹਿੰਦੂ ਭਾਈ ਵਾਹਿਗੁਰੂ ਜੀ ਨੂੰ ਕਿਰਪਾ(ਧਾਰਿ) ਧਾਰਨ ਵਾਲੇ ਤੇ ਮੁਸਲਮਾਨ ਭਾਈ ਵਾਹਿਗੁਰੂ ਜੀ ਨੂੰ(ਰਹੀਮ) ਰਹਿਮ ਦਿਲ ਕਹਿੰਦੇ ਹਨ, ਅਰਥ ਦੋਹਾਂ ਦਾ ਇੱਕੋ ਹੀ ਹੈ। ਵਾਹਿਗੁਰੂ ਰਾਮ ਖ਼ੁਦਾ ਜੀ, ਹਿੰਦੂ ਮੁਸਲਮਾਨ ਦੋਹਾਂ 'ਤੇ ਇੱਕੋ ਜਿਹਾ ਰਹਿਮ, ਕ੍ਰਿਪਾ ਧਾਰਨ ਵਾਲੇ ਹਨ। ਦੋਹਾਂ ਨੂੰ ਇੱਕੋ ਪਿਆਰ ਨਾਲ ਹੀ ਦੇਖਦੇ ਹਨ। ਦੋਹਾਂ ਦੇ ਮਾਤਾ ਪਿਤਾ ਸਰੂਪ ਹਨ॥ ੧॥ (ਰਹਾਉ॥) ਵਿਸਰਾਮ ਦੇ ਕੇ ਫ਼ੁਰਮਾਉਂਦੇ ਹਨ। ਗੁਰਸਬਦ 'ਚ

ਹਿੰਦੂ ਮੁਸਲਮਾਨ ’ਚ ਰੱਬ ਦੀ ਜੋਤਿ ਦੇਖਣ ਨੂੰ ਕਿਹਾ ਹੈ, ਗੁਰਸਬਦ ’ਚ ਫ਼ੁਰਮਾਈ ਅਵਸਥਾ ’ਚ(ਰਹਾਉ) ਰਹਿਣਾ ਕਰੋ।

ਕੋਈ ਨਾਵੈ ਤੀਰਥਿ; ਕੋਈ ਹਜ ਜਾਇ॥ ਕੋਈ ਹਿੰਦੂ ਭਾਈ(ਤੀਰਥਿ) ਅਠਾਹਟ ਤੀਰਥਾਂ ’ਤੇ(ਨਾਵੈ) ਇਸ਼ਨਾਨ ਕਰਦਾ ਹੈ, ਕੋਈ ਮੁਸਲਮਾਨ ਭਾਈ ਮੱਕੇ ਸਰੀਫ਼ ਦਾ ਹਜ ਕਰਨ(ਜਾਇ) ਜਾਂਦਾ ਹੈ। ਕੋਈ ਕਰੈ ਪੂਜਾ; ਕੋਈ ਸਿਰੁ ਨਿਵਾਇ॥ ੨॥ ਕੋਈ ਹਿੰਦੂ ਭਾਈ ਪੱਥਰ ਦੀਆਂ ਮੂਰਤਾਂ ਦੀ ਪੂਜਾ(ਕਰੈ) ਕਰਦਾ ਹੈ। ਯਥਾ:- (ਬੁੱਤਾਨ ਬੁੱ ਅਧਿਕ ਬੋਲੋ) ਕੋਊ ਬੁਤਾਨ ਕੌ ਪੂਜਤ ਹੈ ਪਸੁ; ਕੋਊ ਮ੍ਰਿਤਾਨ ਕੌ ਪੂਜਨ ਧਾਇਓ॥) ਕੋਈ ਮੁਸਲਮਾਨ ਭਾਈ ਪੱਛੋਂ ’ਚ ਮੱਕਾ ਸਰੀਫ਼ ਜਾਣ ਕੇ, ਪੱਛੋਂ ਨੂੰ ਸਿਰੁ(ਨਿਵਾਇ) ਨਿਵਾਉਂਦਾ ਹੈ॥ ੨॥ ਯਥਾ:- ਕਾਹੂ ਪਛਾਹ ਕੋ ਸੀਸ ਨਿਵਾਇਓ॥

ਕੋਈ ਪੜੈ ਬੇਦ; ਕੋਈ ਕਤੇਬ॥ ਕੋਈ ਹਿੰਦੂ ਭਾਈ ਚਾਰ ਬੇਦ(ਪੜੈ) ਪੜ੍ਹਦਾ ਹੈ, ਕੋਈ ਮੁਸਲਮਾਨ ਭਾਈ(ਕਤੇਬ) ਅੰਜੀਲ ਤੌਰੇਤ ਜੰਬੂਰ ਕੁਰਾਣ ਆਦਿ ਚਾਰ ਕਤੇਬਾਂ ਪੜ੍ਹਦਾ ਹੈ। ਕੋਈ ਓਢੈ ਨੀਲ; ਕੋਈ ਸੁਪੇਦ॥ ੩॥ ਕੋਈ ਮੁਸਲਮਾਨ ਭਾਈ(ਨੀਲ) ਨੀਲੇ ਬਸਤ੍ਰ(ਓਢੈ) ਪਹਿਨਦਾ ਹੈ, ਕੋਈ ਹਿੰਦੂ ਭਾਈ(ਸੁਪੇਦ) ਚਿੱਟੇ ਬਸਤ੍ਰ ਪਹਿਨਦਾ ਹੈ॥ ੩॥ ਕੋਈ ਕਹੈ ਤੁਰਕੁ; ਕੋਈ ਕਹੈ ਹਿੰਦੂ॥ ਭਰਮ ਕਰਕੇ ਵਾਹਿਗੁਰੂ ਜੀ ਨੂੰ ਭੁੱਲ ਕੇ ਕੋਈ ਮੁਸਲਮਾਨ ਭਾਈ(ਕਹੈ) ਕਹਿੰਦਾ ਹੈ ਕਿ ਮੈਂ ਤੁਰਕਸਤਾਨ ਦਾ ਤੁਰਕੁ ਹਾਂ। ਰਾਮ ਜੀ ਨੂੰ ਭੁੱਲ ਕੇ, ਭਰਮ ਕਰਕੇ ਕੋਈ ਹਿੰਦੂ ਭਾਈ(ਕਹੈ) ਕਹਿੰਦਾ ਹੈ ਕਿ ਮੈਂ ਹਿੰਦੁਸਤਾਨ ਦਾ ਹਿੰਦੂ ਹਾਂ, ਦੇਸ਼ ਜਾਤੀ ਵੰਡ ਵਿਤਕਰੇ ਨਫ਼ਰਤ ਕਰਕੇ ਜ਼ੋਰ ਜ਼ੁਲਮ ਕਰਨਾ ਰਾਮ ਖ਼ੁਦਾ ਜੀ ਦੇ ਹੁਕਮ ਦੇ ਉਲਟ ਹੈ। ਕੋਈ ਬਾਛੈ ਭਿਸਤੁ; ਕੋਈ ਸੁਰਗਿੰਦੂ॥ ੪॥ ਖ਼ੁਦਾ ਦਾ ਰਸਤਾ ਛੱਡ ਕੇ, ਸੁਆਦਾਂ ਕਾਮਨਾਵਾਂ ’ਚ ਖੱਚਤ ਕੋਈ ਮੁਸਲਮਾਨ ਭਾਈ(ਭਿਸਤੁ) ਸੁਰਗ ਨੂੰ(ਬਾਛੈ) ਚਾਹੁੰਦਾ ਹੈ। ਇਹ ਗ਼ਲਤ ਪ੍ਰਚਾਰ ਕੀਤਾ ਜਾਂਦਾ ਹੈ ਕਿ ਭਿਸ਼ਤ ’ਚ ਹੂਰਾਂ ਤੇ ਅੰਗੂਰਾਂ ਦੀ ਸ਼ਰਾਬ ਮਿਲਦੀ ਹੈ। ਸੋ ਇਨ੍ਹਾਂ ਭੋਗਾਂ ਨਾਲ ਰੋਗ ਸੋਗ ਪ੍ਰਾਪਤ ਹੁੰਦਾ ਹੈ। ਯਥਾ:- ਭੋਗਹੁ ਰੋਗ; ਸੁ ਅੰਤਿ ਵਿਗੋਵੈ॥ ਹਰਖਹੁ ਸੋਗੁ ਨ ਮਿਟਈ ਕਬਹੂ; ਵਿਣੁ ਭਾਣੇ ਭਰਮਾਇਦਾ॥) ਜੇ ਲਖ ਇਸਤਰੀਆ.ਭੋਗ ਕਰਹਿ; ਨਵ ਖੰਡ ਰਾਜੁ ਕਮਾਹਿ॥ ਬਿਨੁ ਸਤਗੁਰ.ਸੁਖੁ ਨ ਪਾਵਈ; ਫਿਰਿ ਫਿਰਿ ਜੋਨੀ ਪਾਹਿ॥ ਕੋਈ ਹਿੰਦੂ ਭਾਈ ੧੦੧ ਜੱਗ ਕਰਕੇ(ਸੁਰਗਿੰਦੂ) ਸੁਰਗ ਦੇ ਰਾਜੇ ਇੰਦ੍ਰ ਦੀ ਪਦਵੀ ਚਾਹੁੰਦਾ ਹੈ, ਭਾਵੇਂ ਪੁੰਨਾਂ ਦੇ ਨਾਸ ਹੋਣ ਤੋਂ, ਸੁਰਗ ’ਚੋਂ ਕੱਢਿਆ ਜਾਂਦਾ ਹੈ। ਯਥਾ:- ਇੰਦ੍ਰਪੁਰੀ ਮਹਿ; ਸਰਪਰ ਮਰਣਾ॥ ਬ੍ਰਹਮਪੁਰੀ; ਨਿਹਚਲੁ ਨਹੀ ਰਹਣਾ॥ ਸਿਵਪੁਰੀ ਕਾ; ਹੋਇਗਾ ਕਾਲਾ॥ ਤ੍ਰੈ ਗੁਣ ਮਾਇਆ; ਬਿਨਸਿ ਬਿਤਾਲਾ॥ ੨॥)

ਕਹੁ ਨਾਨਕ; ਜਿਨਿ ਹੁਕਮੁ ਪਛਾਤਾ॥ ਪ੍ਰਭ ਸਾਹਿਬ ਕਾ; ਤਿਨਿ ਭੇਦੁ ਜਾਤਾ॥ ੫॥ ੯॥ ਧੰਨ ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨਦੇਵ ਸਾਹਿਬ ਜੀ ਹੁਣ ਉੱਬਲਦੀ ਦੇਗ ’ਚ ਬੈਠ ਰਹੇ ਹਨ, ਹੁਣ ਅਸੰਖ ਸੂਰਜਾਂ ਚੰਦ੍ਰਮਿਆਂ ਅਗਨੀਆਂ ਤਾਰਿਆਂ ਬਿਜਲੀਆਂ ਟਿਟਿਆਣਿਆਂ ਅਸੰਖ ਬ੍ਰਹਮੰਡਾਂ, ਸਾਰਿਆਂ ਦੇ ਨੇਤ੍ਰਾਂ ਕੰਨਾ ਇੰਦ੍ਰਿਆਂ, ਆਪਣੇ ਅਸੰਖ ਭਗਤਾਂ ਨੂੰ ਨਾਮ ਪ੍ਰੇਮ ਭਾਉ-ਭਗਤੀ ਬ੍ਰਹਮਗਿਆਨ ਦੇ ਕੇ ਪ੍ਰਕਾਸ਼ ਰਹੇ ਹਨ। ਐਸੇ ਪ੍ਰਭੂ ਦਾਤੇ ਦਾਤਾਰ ਸਿਰਜਨਹਾਰ ਨਿਰੰਕਾਰ ਅਗਮ ਅਪਾਰ ਧੰਨ ਵਾਹਿਗੁਰੂ ਨਾਨਕ ਸਤਿਗੁਰੂ ਸ੍ਰੀ ਗੁਰੂ ਅਰਜਨਦੇਵ ਸਾਹਿਬ ਜੀ(ਕਹੁ) ਫ਼ੁਰਮਾਉਂਦੇ

ਹਨ:- "ਹਿੰਦੂ ਮੁਸਲਮਾਨ ਦੇ ਭੇਦ ਨੂੰ ਤਿਆਗ ਕੇ, ਜ਼ਾਤੀ ਨਫ਼ਰਤ ਦੇਸ਼ ਵੰਡ ਹਉਮੈ ਤਿਆਗ ਕੇ, (ਜਿਨਿ) ਜਿਨ੍ਹਾਂ ਗੁਰਮੁਖਾਂ ਨੇ, ਵਾਹਿਗੁਰੂ ਜੀ ਦੇ ਸੱਚੇ ਇਲਾਹੀ ਨੂਰੀ ਵਿਸਮਾਦ ਹੁਕਮੁ ਨੂੰ(ਪਛਾਤਾ) ਪਛਾਣਿਆਂ ਹੈ, (ਤਿਨਿ) ਤਿਨ੍ਹਾਂ ਨੇ(ਪ੍ਰਭ) ਵਾਹਿਗੁਰੂ(ਸਾਹਿਬ) ਮਾਲਕ ਜੀ(ਕਾ) ਦਾ ਭੇਦੁ(ਜਾਤਾ) ਜਾਣ ਲਿਆ ਹੈ ਕਿ ਸਾਰਿਆਂ ਦੇ ਮਾਤਾ ਪਿਤਾ ਸਰੂਪ ਖ਼ੁਦਾ ਵਾਹਿਗੁਰੂ ਜੀ ਹੀ ਹਨ। ਇਸ ਲਈ ਉਹ ਗੁਰਮੁਖਿ ਪਿਆਰੇ ਕਿਸੇ ਤੋਂ ਭੀ ਨਫ਼ਰਤ ਨਹੀਂ ਕਰਦੇ॥ ੫॥ ੯॥ ਯਥਾ:- ਅਵਲਿ ਅਲਹ ਨੂਰੁ ਉਪਾਇਆ; ਕੁਦਰਤਿ ਕੇ ਸਭ ਬੰਦੇ॥ ਏਕ ਨੂਰ ਤੇ.ਸਭੁ ਜਗੁ ਉਪਜਿਆ; ਕਉਨ ਭਲੇ.ਕੋ ਮੰਦੇ॥) ਨਾ ਕੋ ਮੇਰਾ ਦੁਸਮਨੁ ਰਹਿਆ; ਨਾ ਹਮ ਕਿਸ ਕੇ ਬੈਰਾਈ॥ ਬ੍ਰਹਮੁ ਪਸਾਰੁ ਪਸਾਰਿਓ ਭਤਿਰਿ; ਸਤਿਗੁਰ ਤੇ ਸੋਝੀ ਪਾਈ॥) ਹਿੰਦੂ ਤੁਰਕ ਕੋਊ, ਰਾਫਜੀ ਇਮਾਮਸਾਫੀ; ਮਾਨਸ ਕੀ ਜਾਤ ਸਭੈ, ਏਕੈ ਪਹਚਾਨਬੋ॥) ਅਲਹ ਅਭੇਖ ਸੋਈ, ਪੁਰਾਨ ਔ ਕੁਰਾਨ ਓਈ; ਏਕ ਹੀ ਸਰੂਪ ਸਭੈ, ਏਕ ਹੀ ਬਨਾਉ ਹੈ॥) "ਅੱਲਾ ਵਾਹਿਗੁਰੂ ਜੀ ਦਾ ਨਾਮ ਇੱਕ ਹੈ, ਭਰਮਾਂ ਵਿੱਚ ਪੈ ਗਈ ਦੁਨੀਆਂ।

ਸੱਚੇ ਸਤਿਗੁਰੂ ਸਾਹਿਬ ਜੀ ਨੇ ਕਿਹਾ, "ਗੁਰਮਤਿ ਮਤਿ ਅਚਲੁ ਹੈ; ਚਲਾਇ ਨ ਸਕੈ ਕੋਇ॥ ਅਨੁਸਾਰ ਗੁਰੂ ਜੀ ਦੀ ਅਚੱਲ ਮਤਿ 'ਚ, ਹਿੰਦੂ ਮੁਸਲਮਾਨ ਦੁੱਖ ਸੁਖ ਮਾਨ ਅਪਮਾਨ ਵੈਰੀ ਮਿੱਤ੍ਰ ਸਭ 'ਚ ਸਮਦ੍ਰਿਸ਼ਟੀ ਹੈ। ਪ੍ਰਮਾਤਮਾ ਜੀ ਵੱਲੋਂ ਜੋ ਬਣ ਆਵੇ ਹੱਸ ਕੇ ਪ੍ਰਵਾਨ ਕਰਨਾ, ਰੱਬ ਨੂੰ ਦੋਸ਼ ਨਹੀਂ ਦੇਣਾ, ਸਤਿਨਾਮੁ ਦਾ ਸਿਮਰਨ ਕਰਨਾ, ਸ੍ਰੀਰ ਦਾ ਅਹੰਕਾਰ ਛੱਡਣਾ, ਨਾਮ 'ਚ ਲਿਵ ਲਾਉਣੀ ਭਾਣਾ ਮੰਨਣਾ ਆਦਿ। ਯਥਾ:- ਹਉਮੈ ਤਜਨ ਨਾਮ ਲਿਵ ਲਾਵਣ; ਭਾਣਾ ਮੰਨਣ ਪੰਥ ਇਹੁ ਪਾਵਨ।

ਜਿਨ੍ਹਾਂ ਨੇ ਵਾਹਿਗੁਰੂ ਜੀ ਦੇ ਹੁਕਮ ਨੂੰ ਪਛਾਣ ਲਿਆ ਹੈ, ਉਨ੍ਹਾਂ ਨੇ ਵਾਹਿਗੁਰੂ ਜੀ ਦੇ ਭੇਦ ਨੂੰ ਜਾਣ ਲਿਆ। ਫ਼ਰੀਦ ਸਾਹਿਬ ਜੀ ਮੁਸਲਮਾਨ, ਕਬੀਰ ਸਾਹਿਬ ਜੀ ਜੁਲਾਹੇ, ਭਗਤ ਰਵਿਦਾਸ ਸਾਹਿਬ ਜੀ ਚਮਿਆਰ, ਭਗਤ ਧੰਨਾ ਜੀ ਜੱਟ, ਭਗਤ ਨਾਮਦੇਵ ਜੀ ਛੀਂਬਾ, ਸ੍ਰੀ ਸੈਣ ਜੀ ਰਾਜਾ ਬਿਰਾਦਰੀ 'ਚੋਂ ਹਨ, ਜਿਨ੍ਹਾਂ ਗੁਰਮੁਖਿ ਪਿਆਰਿਆਂ ਨੇ ਹੁਕਮ ਨੂੰ ਪਛਾਣਿਆਂ ਹੈ, ਉਨ੍ਹਾਂ ਦੀ ਬਾਣੀ ਸਤਿਗੁਰੂ ਗ੍ਰੰਥ ਸਾਹਿਬ ਜੀ'ਚ ਲਿਖੀ ਗਈ ਹੈ, ਭਾਵੇਂ ਉਹ ਨੀਵੀਂ ਤੋਂ ਨੀਵੀਂ ਜ਼ਾਤੀ 'ਚ ਸਨ। ਹਿੰਦੂ ਮੁਸਲਮਾਨ ਸ਼ੁਭ ਅਮਲ, ਹੁਕਮ ਪਛਾਣੇ ਬਿਨਾ ਦੋਵੇਂ ਹੀ ਰੋਂਦੇ ਹਨ। ਯਥਾ:- ਪੁਛਨਿ ਫੋਲਿ ਕਿਤਾਬ ਨੋ; ਹਿੰਦੂ ਵਡਾ ਕਿ ਮੁਸਲਮਾਨੋਈ?ਬਾਬਾ ਆਖੇ ਹਾਜੀਆ; ਸੁਭਿ ਅਮਲਾ ਬਾਝਹੁ ਦੋਨੋ ਰੋਈ॥ "

ਮਹਾਂ ਪਾਪੀ ਜਹਾਂਗੀਰ ਤੇ ਮਹਾਂ ਪਾਪੀ ਮੁਰਤਜਾ ਖਾਂ ਦਾ ਚੰਦੂ ਨੂੰ ਇਸ਼ਾਰਾ ਸੀ। ਦੋਹਾਂ ਨੇ ਚੰਦੂ ਨੂੰ ਨਿਸ਼ਾਨਾ ਬਣਾਇਆ, ਜਿਵੇਂ ਸ਼ਿਕਾਰੀਆਂ ਦਾ ਸਿਖਾਇਆ ਹਰਨ, ਦੂਜਿਆਂ ਹਰਨਾਂ ਨੂੰ ਮਗਰ ਲਾ ਕੇ, ਆਪਣੇ ਨਾਲ ਜਾਲ਼ 'ਚ ਫਸਾ ਲੈਂਦਾ ਹੈ। ਯਥਾ:- ਫਾਂਧੀ ਲਗੀ ਜਾਤਿ ਫਹਾਇਨਿ; ਅਗੈ ਨਾਹੀ ਥਾਉ॥ ਜ਼ਾਲਮ ਰਾਜੇ ਨੇ ਜਿਸ ਜ਼ਾਤੀ'ਤੇ ਜ਼ੁਲਮ ਕਰਨਾ ਹੁੰਦਾ, ਆਪਣੇ ਆਪ ਨੂੰ ਲੁਕੋਣ ਲਈ, ਉਸੇ ਜਾਤੀ ਦੇ ਬੰਦੇ ਤੋਂ ਜ਼ੁਲਮ ਕਰਾਉਂਦਾ।

ਮਹਾਂ ਪਾਪੀ ਜਹਾਂਗੀਰ ਦੇ ਇਸ਼ਾਰੇ ਨਾਲ ਚੰਦੂ ਕੁੱਝ ਸਿਪਾਹੀਆਂ ਨਾਲ, ਸਤਿਗੁਰੂ ਸਾਹਿਬ ਜੀ ਨੂੰ ਕਚਹਿਰੀ ਤੋਂ ਆਪਣੇ ਘਰੇ ਲੈ ਆਇਆ। ਜੋ ਪੰਜ ਮਹਾਂਪੁਰਸ਼ ਮਹਾਰਾਜ ਜੀ ਦੇ ਨਾਲ ਸਨ, ਉਨ੍ਹਾਂ ਨੂੰ ਡਿਉੜੀ 'ਚ ਰੱਸਿਆਂ ਨਾਲ ਬੰਨ੍ਹ ਦਿਤਾ। ਸਤਿਗੁਰੂ ਸਾਹਿਬ ਜੀ ਅੰਦਰ ਵੱਖਰੇ ਸਜ ਗਏ। ਵਾਹਿਗੁਰੂ ਮਹੱਲਾ ਪੰਜਵਾਂ ਜੀ ਸ਼ਹੀਦੀ ਦੇਣ ਤੋਂ ਪਹਿਲਾਂ, ਮਹਾਂ ਪਾਪੀ ਚੰਦੂ ਦੇ ਘਰੇ ਭੁੱਖ ਉਨੀਂਦ੍ਰਾ ਤ੍ਰੇਹ ਕਸ਼ਟ ਸਹਾਰ ਰਹੇ ਸਨ। ਚੰਦੂ ਨੇ ਕਿਹਾ, "ਤੁਸੀਂ ਜਹਾਂਗੀਰ ਦੇ ਸਾਰੇ ਹੁਕਮ ਪ੍ਰਵਾਨ ਕਰ ਲਵੋ। ਜਹਾਂਗੀਰ ਦਾ ਇਤਰਾਜ਼ ਹੈ, ਕਿ ਤੁਸੀਂ ਸਤਿਗੁਰੂ ਗ੍ਰੰਥ ਸਾਹਿਬ ਜੀ'ਚ, ਮੁਹੰਮਦ ਸਾਹਿਬ ਜੀ ਦੀ ਸਿਫ਼ਤ ਕਿਉਂ ਨਹੀਂ ਲਿਖੀ?ਮੇਰੀ ਸਿਫ਼ਤ ਭੀ ਲਿਖਣੀ ਸੀ। ਹਿੰਦੂਆਂ ਸਿੱਖਾਂ ਨੂੰ ਮੁਸਲਮਾਨ ਬਨਣ ਨੂੰ ਕਹੋ, ਬਾਦਸ਼ਾਹ ਦੇ ਅਨੁਸਾਰੀ ਹੋਵੋ। "ਗੁਰੂ ਸਾਹਿਬ ਜੀ ਨੇ ਫ਼ੁਰਮਾਇਆ, "ਧੁਰ ਕੀ ਬਾਣੀ ਆਈ॥ ਤਿਨਿ ਸਗਲੀ ਚਿੰਤ ਮਿਟਾਈ॥) ਹਉ ਆਪਹੁ, ਬੋਲਿ ਨ ਜਾਣਦਾ; ਮੈ ਕਹਿਆ ਸਭੁ ਹੁਕਮਾਉ ਜੀਉ॥ ਅਨੁਸਾਰ ਪ੍ਰਮਾਤਮਾ ਜੀ ਨੇ ਆਪਣੇ ਹੁਕਮ ਅਨੁਸਾਰ ਸੁੰਤਤ੍ਰ ਧੁਰ ਕੇ ਗੁਰਬਾਣੀ ਜੀ, ਸਤਿਗੁਰੂ ਸਾਹਿਬਾਨ ਜੀ, ਪਰਮਪੂਜਨੀਕ ਭਗਤਾਂ ਅਤੇ ਦਾਸਨ ਦਾਸ ਤੋਂ ਉਚਰਵਾਏ ਹਨ। ਇਸ ਲਈ ਦਾਸਨਦਾਸ ਜਾਂ ਕੋਈ ਭੀ ਵਾਹਿਗੁਰੂ ਜੀ ਦੀ ਗੁਰਬਾਣੀ ਦੀ ਇੱਕ ਲਗ ਮਾਤ੍ਰ ਭੀ ਘੱਟ ਵੱਧ ਨਹੀਂ ਕਰ ਸਕਦਾ। ਤੁਸੀਂ ਮੁਸਲਮਾਨ ਬਨਣ ਨੂੰ ਕਹਿੰਦੇ ਹੋਂ, ਗੁਰਬਾਣੀ 'ਚ ਪਰਮਪੂਜਨੀਕ ਸਤਿਗੁਰੂ ਸਾਹਿਬਾਨ ਜੀ ਨੇ ਸਹੀ ਮੁਸਲਮਾਨ ਬਨਣ ਦੇ ਬੇਅੰਤ ਗੁਣ ਦੱਸੇ ਹਨ। ਯਥਾ:- ਮੁਸਲਮਾਣੁ; ਮੋਮ ਦਿਲਿ ਹੋਵੈ॥ ਨਿਵਾਜਾਂ ਬਾਰੇ ਭੀ ਦੱਸਿਆ ਹੈ, ਪੰਜਿ ਨਿਵਾਜਾ.ਵਖਤ ਪੰਜਿ; ਪੰਜਾ ਪੰਜੇ ਨਾਉ॥ ਪਹਿਲਾ ਸਚੁ.ਹਲਾਲ ਦੁਇ; ਤੀਜਾ.ਖੈਰ ਖੁਦਾਇ॥ ਚਉਥੀ.ਨੀਅਤਿ ਰਾਸਿ ਮਨੁ; ਪੰਜਵੀ.ਸਿਫਤਿ ਸਨਾਇ॥ ਸੱਚੇ ਅਕਾਲ ਪੁਰਖੁ ਖ਼ੁਦਾ ਜੀ ਨੇ ਬੰਦੇ ਨੂੰ ਜਿਵੇਂ ਪੈਦਾ ਕੀਤਾ ਹੈ, ਤਿਵੇਂ ਸਤਿਗੁਰੂ ਸਾਹਿਬਾਨ ਜੀ ਦਾ ਇਹ ਕੁਦਰਤੀ ਸੱਚਾ ਅਟੱਲ ਗੁਰਮਤਿ ਨਾਮ ਧਰਮ ਹੈ। ਯਥਾ:- ਸਰਬ ਧਰਮ ਮਹਿ; ਸ੍ਰੇਸਟ ਧਰਮੁ॥ ਹਰਿ ਕੋ ਨਾਮੁ ਜਪਿ; ਨਿਰਮਲ ਕਰਮੁ॥ ਇਸ ਨੂੰ ਉਸਤਰੇ ਕੈਂਚੀ ਨਾਲ ਨਹੀਂ ਬਣਾਇਆ। ਦਾਸਨਦਾਸ ਇਸ ਨਿਰਮਲ ਧਰਮ 'ਚ ਗੁਰਪ੍ਰਸਾਦਿ ਪੂਰਨ ਪ੍ਰਪੱਕ ਦ੍ਰਿੜ ਹੈ। "ਚੰਦੂ ਕਿਹਾ, "ਜੇ ਨਹੀਂ ਮੰਨਦੇ, ਤਾਂ ਬਾਦਸ਼ਾਹ ਦਾ ਹੁਕਮ ਹੈ ਕਿ ਦੋ ਲੱਖ ਰੁਪੈ ਜ਼ੁਰਮਾਨਾ ਦਿਉ। "ਸਤਿਗੁਰੂ ਜੀ ਨੇ ਕਿਹਾ, "ਸਤਿਸੰਗਤ ਜੀ ਦੀ ਗਾੜ੍ਹੇ ਪਸੀਨੇ ਦੀ ਕਮਾਈ ਹੈ। ਸੋ ਇਹ ਜ਼ੁਰਮਾਨਾ ਭੀ ਦਾਸ ਨਹੀਂ ਦੇ ਸਕਦਾ, ਸੰਗਤ ਜੀ ਦੀ ਕਮਾਈ ਹੈ ਨੂੰ ਸਤਿਸੰਗਤ ਜੀ ਦੇ ਲੇਖੇ ਹੀ ਲਾਇਆ ਜਾਂਦਾ ਹੈ। ਸਤਿਸੰਗਤ ਜੀ ਦੀ ਮਾਇਆ ਨੂੰ ਦਾਸ ਨਹੀਂ ਵਰਤ ਸਕਦਾ। "

ਫਿਰ ਮਹਾਂ ਪਾਪੀ ਨੇ ਕਿਹਾ, "ਤਾਂ ਮੇਰੀ ਲੜਕੀ ਦਾ ਨਾਤਾ ਪ੍ਰਵਾਨ ਕਰ ਲਵੋ। "ਸਤਿਗੁਰੂ ਸਾਹਿਬ ਜੀ ਨੇ ਕਿਹਾ, "ਭਾਈ! ਤੂੰ ਧੰਨ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ ਘਰ ਨੂੰ ਨੀਵੀਂ ਮੋਰੀ ਤੇ ਆਪਣੇ ਆਪ ਨੂੰ ਉੱਚਾ ਚੁਬਾਰਾ ਕਿਹਾ ਸੀ। ਪ੍ਰਮਾਤਮਾ ਜੀ ਦੀ ਰਜਾ ਅਨੁਸਾਰ ਨੀਵੀਂ ਮੋਰੀ ਵਾਂਗ ਨਿਮ੍ਰਤਾ ਵਾਲੇ ਨਿਮ੍ਰਤਾ ਵਾਲਿਆਂ ਨਾਲ ਮਿਲ ਜਾਂਦੇ ਹਨ। " ਕ੍ਰੋਧ ਨਾਲ ਲਾਲ ਨੇਤ੍ਰ ਕੱਢ ਕੇ, ਬੋਲੈ ਕਉੜਾ; ਜਿਹਬਾ ਕੀ ਫੂੜਿ॥ ਅਨੁਸਾਰ ਅਤਿਅੰਤ ਕੌੜਾ ਬੋਲਿਆ, "ਹੇ

ਸਿਪਾਹੀਓ!ਖ਼ਬਰਦਾਰ ਰਹਿਣਾ!ਮਹਾਰਾਜ ਜੇ ਪਾਣੀ ਮੰਗਣ ਤਾਂ ਲੱਖ ਰੁਪਏ ਜੁਰਮਾਨਾ, ਜੇ ਸੌਣਾ ਚਾਹੁਣ ਤਾਂ ਲੱਖ, ਜੇ ਖਾਣਾ ਚਾਹੁਣ ਤਾਂ ਭੀ ਲੱਖ ਡੰਨ ਲੈਣਾ। ”

ਨਾਨਕ ਨਿਰਭਉ ਨਿਰੰਕਾਰੁ; ਸਤਿਗੁਰੂ ਸਾਹਿਬ ਜੀ ਨੇ ਨਿਰਭੈਤਾ ਨਾਲ ਫ਼ੁਰਮਾਇਆ, “ਤੇਰੇ ਘਰੋਂ ਨ ਪਾਣੀ ਪੀਂਵਾਂਗਾ ਨ ਖਾਵਾਂਗਾ, ਨ ਹੀ ਸੌਂਵਾਂਗਾ। ”ਆਪਣੇ ਗੁੱਸੇ’ਚ ਆਪਣੇ ਆਪ ਮੱਚਦਾ ੨ ਚਲਿਆ ਗਿਆ। {ਸਰਬੱਤ ਦੇ ਭਲੇ ਲਈ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਸ੍ਰੀ ਹਰਿਮੰਦਰ ਸਾਹਿਬ ਜੀ ਰਚੇ, ਸਾਰੀ ਰਚਨਾ ਨੂੰ ਸੱਚਖੰਡ ਬਨਾਉਣ ਲਈ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਬਖ਼ਸ਼ ਕੇ ਅਨੇਕ ਜੀਆਂ ਦੀ ਕਲਿਆਣ ਕੀਤੀ, ਹੁਣ ਕਰ ਰਹੇ ਹਨ, ਗੁਰੂ ਸਾਹਿਬ ਜੀ ਨੇ ਸੰਸਾਰ ’ਚ ਦਇਆ ਧਰਮ ਸਹਿਨਸ਼ੀਲਤਾ ਖਿਮਾ ਧੀਰਜ ਸ਼ਾਂਤੀ ਪਰਉਪਕਾਰ ਕਰਨ ਤੋਂ ਇਲਾਵਾ ਹੋਰ ਕੁੱਝ ਭੀ ਨਹੀਂ ਕੀਤਾ, ਪਰ ਉਨ੍ਹਾਂ ਨੂੰ ਕਿਨੇ ਭਾਰੀ ਕਸ਼ਟ ਦਿਤੇ। }

ਸਤਿਗੁਰੂ ਗੁਰਦੇਵ ਜੀ, ਪੰਜੇ ਮਹਾਂਪੁਰਸ਼ ਸਾਰੀ ਰਾਤ ਬਾਣੀ ਪੜ੍ਹਦੇ ਰਹੇ। ਪਾਰਬ੍ਰਹਮ ਗੁਰਦੇਵ ਜੀ ਕਚਹਿਰੀ ਤੋਂ ਵਾਪਿਸ ਭਾਈ ਸੱਦੂ ਜੀ ਦੇ ਘਰੇ ਨਹੀਂ ਗਏ, ਪ੍ਰੇਮੀ ਸਿੱਖ ਭਾਲਣ ਲੱਗੇ। ਇੱਕ ਸਰਕਾਰੀ ਕਰਮਚਾਰੀ ਨੇ ਸਾਰਾ ਭੇਦ ਦਿਤਾ, ਜਦੋਂ ਮਹਾਂ ਪਾਪੀ ਦੇ ਘਰ ਦੇ ਨੇੜੇ ਗਏ, ਤਾਂ ਅੰਦਰੋਂ ਗੁਰਬਾਣੀ ਸੁਣੀ, ਨਿਸਚਾ ਹੋ ਗਿਆ ਕਿ ਮਹਾਰਾਜ ਜੀ ਇੱਥੇ ਹੀ ਹਨ। ਇੱਕ ਸਿੱਖ ਦੇ ਬਾਣੀ ਪੜ੍ਹਨ ਤੋਂ ਸਿਪਾਹੀ ਸੋਟੇ ਮਾਰ ਰਿਹਾ ਸੀ। ਸਿਪਾਹੀਆਂ ਨੇ ਖੋਜੀ ਸਿੱਖਾਂ ਨੂੰ ਸੋਟੇ ਮਾਰ ਕੇ ਭਜਾ ਦਿਤਾ। {ਹਰ ਇੱਕ ਜੀਵ’ਤੇ ਦੁੱਖ ਦੀਆਂ ਘੜੀਆਂ ਆਉਂਦੀਆਂ ਹਨ। ਇਸ ਲਈ ਗੁਰੂ ਸਾਹਿਬ ਜੀ ਨੇ ਗੁਰਬਾਣੀ ਬਖ਼ਸ਼ੀ ਹੈ, ਜਿਹੜਾ ਪ੍ਰੇਮੀ ਸਤਿਗੁਰੂ ਗ੍ਰੰਥ ਸਾਹਿਬ ਜੀ ਦੀ ਪ੍ਰੇਮਾ-ਭਗਤੀ ਕਰਦਾ ਹੈ, ਸਤਿਗੁਰੂ ਸਾਹਿਬ ਜੀ ਉਸ ਦੇ ਦਿਲ ਦਿਮਾਗ਼’ਚ ਗੁਰਬਾਣੀ ਭੇਜ ਕੇ, ਲੂੰ ੨’ਚ ਵਸ ਕੇ ਸਾਰੇ ਕਸ਼ਟ ਆਪ ਸਹਾਰ ਲੈਂਦੇ ਹਨ। ਸਤਿਗੁਰੂ ਸਾਹਿਬ ਜੀ ਦੀ ਨਿਰਾਲੀ ਬਖ਼ਸ਼ਿਸ਼ ਨੂੰ ਕੋਈ ਭੀ ਮੇਟ ਨਹੀਂ ਸਕਦਾ। ਯਥਾ:- ਤੇਰੀ ਬਖਸ ਨ ਮੇਟੈ ਕੋਈ; ਸਤਿਗੁਰ ਕਾ ਦਿਲਾਸਾ॥ }ਗੁਰੂ ਪ੍ਰਮੇਸਰ ਜੀ, ਪ੍ਰੇਮੀ ਸਿੱਖ ਭੁੱਖੇ ਪਿਆਸੇ, ਮੈ ਗੁਰਬਾਣੀ ਆਧਾਰੁ ਹੈ; ਗੁਰਬਾਣੀ ਲਾਗਿ ਰਹਾਉ॥) ਬ੍ਰਹਮਗਿਆਨੀ ਕੈ; ਨਾਮੁ ਆਧਾਰੁ॥) ਪ੍ਰਭ ਕੈ ਸਿਮਰਨਿ; ਅਨਹਦ ਝੁਨਕਾਰ॥ ਅਨੁਸਾਰ ਵਿਸਮਾਦ ਸਿਮਰਨ’ਚ ਲੀਣ ਰਹੇ। ਯਥਾ:- ਇਕਿ ਨਿਰੰਕਾਰੀ; ਨਾਮ ਆਧਾਰਿ॥ ੧੬੬੩ਬਿ:ਜੇਠ ਸ਼ੁਦੀ ਏਕਮ ਨੂੰ ਮਹਾਂ ਚੰਡਾਲ ਨੇ ਆ ਕੇ ਕਿਹਾ, “ਮੈਂ ਬਾਦਸ਼ਾਹ ਦਾ ਦਿਵਾਨ ਹਾਂ, ਹਿੰਦੋਸਤਾਨ ਦੇ ੨੨ ਸੂਬੇ ਹਨ। ਸਾਰੇ ਹੀ ਪਾਸੇ ਮੇਰਾ ਹੁਕਮ ਚੱਲਦਾ ਹੈ, ਜਿਵੇਂ ਮੈਂ ਚਾਹਵਾਂ ਤਿਵੇਂ ਹੀ ਕਰ, ਕਰਵਾ ਸਕਦਾ ਹਾਂ। ਜਿਵੇਂ ਪਾਤਿਸਾਹ ਨੇ ਕਿਹਾ ਹੈ, ਮੰਨ ਲਵੋ। ਜੇ ਨਹੀਂ ਮੰਨੋਂਗੇ, ਤਾਂ ਮੈਂ ਮਨ ਭਾਉਂਦੇ ਕਸ਼ਟ ਦੇਵਾਂਗਾ। ”ਗੁਰੂ ਸਾਹਿਬ ਜੀ ਨੇ ਕਿਹਾ, “ਧੁਰ ਕੀ ਬਾਣੀ ਆਈ॥ ’ਚ ਇੱਕ ਲਗ ਭੀ ਵੱਧ ਘੱਟ ਨਹੀਂ ਹੋ ਸਕਦੀ, ਭਾਵੇਂ ਸੂਰਜ ਪੱਛਮ ਤੋਂ ਚੜ੍ਹਨ ਲੱਗ ਜਾਵੇ। ਖ਼ੁਦਾ ਜੀ ਦੀ ਪ੍ਰੇਮਾ-ਭਗਤੀ ਤੇ ਸਿਫ਼ਤ ਨਾਲ ਹੀ ਸਰਬੱਤ ਦਾ ਭਲਾ ਹੈ। ” ਕ੍ਰੋਧ ਦੇ ਵਸੀਕਾਰ ਹੋ ਕੇ, ਮਹਾਂ ਚੰਡਾਲ ਨੇ ਜਲਾਦਾਂ ਨੂੰ ਕਿਹਾ, “ਪਾਣੀ ਦਾ ਵੱਡਾ ਦੇਗ਼ਾ ਉੱਬਾਲ਼ੋ। ”ਦੇਗ਼ਾ ਉੱਬਲਣ ਲੱਗਾ ਤਾਂ ਕਿਹਾ, “ਇਨ੍ਹਾਂ ਨੂੰ ਵਿੱਚ ਬਹਾਲ਼ੋ। ”ਸਹਜ ਸੁਭਾਏ, ਆਪਨ

ਆਏ॥ ਅਨੁਸਾਰ ਗੁਰੂ ਸਾਹਿਬ ਜੀ ਆਪੇ ਹੀ ਆ ਕੇ ਦੇਗ਼ੇ'ਚ ਬੈਠ ਗਏ, ਹੇਠਾਂ ਲੱਕੜਾਂ ਬਲ਼ ਰਹੀਆਂ ਹਨ। ਉੱਪਰੋਂ ਸੂਰਜ ਤਪ ਰਿਹਾ ਹੈ। ਜੇਠ ਦੀ ਬਹੁਤ ਹੀ ਸਖ਼ਤ ਗਰਮੀ ਹੈ, ਜ਼ਮੀਨ ਅਸਮਾਨ ਤਪ ਰਹੇ ਹਨ, ਤੱਤੀ ੨ ਲੋਅ ਵਗ ਰਹੀ ਹੈ। ਛੱਪੜਾਂ ਦਾ ਪਾਣੀ ਸੁੱਕ ਚੁੱਕਾ ਹੈ। ਜੀਵ ਪਾਣੀ ਨ ਮਿਲਣ ਤੋਂ ਮਰ ਰਹੇ ਹਨ। ਸਤਿਗੁਰੂ ਮਹਾਰਾਜ ਜੀ ਆਪਣੇ ਰੰਗ'ਚ, ਗੁਰਮੁਖਿ; ਰੋਮਿ ਰੋਮਿ ਹਰਿ ਧਿਆਵੈ॥) ਰੋਮੇ ਰੋਮਿ ਰੋਮਿ ਰੋਮੇ; ਮੈ ਗੁਰਮੁਖਿ ਰਾਮੁ ਧਿਆਏ ਰਾਮ॥) ਸਾਂਤਿ ਪਾਈ; ਗੁਰਿ ਸਤਿਗੁਰਿ ਪੂਰੇ॥ ਸੁਖ ਉਪਜੇ; ਬਾਜੇ ਅਨਹਦ ਤੂਰੇ॥ ਅਨੁਸਾਰ ਵਿਸਮਾਦ ਸਿਮਰਨ'ਚ ਲੀਣ ਹਨ। ਜਹਾਂਗੀਰ ਦੇ ਇਸ਼ਾਰੇ ਨਾਲ ਚੰਦੂ, ਮਹਾਰਾਜ ਜੀ'ਤੇ ਤਸ਼ੱਦਦ ਕਰ ਰਿਹਾ ਹੈ। ਸਿੱਖਾਂ ਸਮੇਤ ਗੁਰੂ ਜੀ ਨੇ ਕਚਹਿਰੀ ਤੋਂ ਆ ਕੇ, ਚੰਦੂ ਦੇ ਘਰੇ ਨ ਇਸ਼ਨਾਨ ਕੀਤਾ ਨ ਕੁੱਝ ਛਕਿਆ, ਸਿੱਖਾਂ ਤੋਂ ਦੇਖ ਕੇ ਜਰਿਆ ਨ ਗਿਆ, ਰੋਣ ਲੱਗ ਗਏ। ਯਥਾ:- ਨਾਨਕ, ਰੁੰਨਾ ਬਾਬਾ ਜਾਣੀਐ; ਜੇ ਰੋਵੈ ਲਾਇ ਪਿਆਰੋ॥) ਮੈ ਰੋਵੰਦੀ ਸਭੁ ਜਗੁ ਰੁਨਾ; ਰੁੰਨੜੇ ਵਣਹੁ ਪੰਖੇਰੂ॥ ਜਲਾਦ ਭੀ ਕੰਬ ਰਹੇ ਸਨ, ਉਨ੍ਹਾਂ ਤੋਂ ਧੱਕੇ ਨਾਲ ਜ਼ੁਲਮ ਕਰਾਇਆ ਗਿਆ, ਕੁੱਝ ਸਮੇਂ ਤੋਂ ਮਗਰੋਂ, ਗੁਰੂ ਸਾਹਿਬ ਜੀ ਨੂੰ ਦੇਗ਼'ਚੋਂ ਬਾਹਰ ਕੱਢਿਆ ਗਿਆ, ਗੁਰ ਅੰਮ੍ਰਿਤ ਭਿੰਨੀ ਦੇਹੁਰੀ; 'ਤੇ ਫ਼ਲੂਹੇ ਹੀ ਫ਼ਲੂਹੇ ਹੋ ਗਏ। {ਸਤਿਗੁਰੂ ਸਾਹਿਬ ਜੀ ਦੇ ਸ੍ਰੀਰ ਦੀ ਕੀ ਹਾਲਤ ਹੋਵੇਗੀ?ਹੇ ਪ੍ਰੇਮੀ ਜਨੋ ਧਿਆਨ ਧਾਰੋ!}ਜੋ ਨਰੁ ਦੁਖ ਮੈ; ਦੁਖੁ ਨਹੀ ਮਾਨੈ॥ ਸੁਖ ਸਨੇਹੁ ਅਰੁ ਭੈ ਨਹੀ ਜਾ ਕੈ; ਕੰਚਨ ਮਾਟੀ ਮਾਨੈ॥) ਭੈ.ਕਾਹੂ ਕਉ ਦੇਤ ਨਹਿ; ਨਹਿ.ਭੈ ਮਾਨਤ ਆਨਿ॥ ਕਹੁ ਨਾਨਕ ਸੁਨਿ ਰੇ ਮਨਾ; ਗਿਆਨੀ ਤਾਹਿ ਬਖਾਨਿ॥ ੧੬॥) ਸੂਖ ਦੂਖ; ਜਨ ਸਮ ਦ੍ਰਿਸਟੇਤਾ॥ ਨਾਨਕ; ਪਾਪ ਪੁੰਨ ਨਹੀ ਲੇਪਾ॥ ਅਨੁਸਾਰ ਗੁਰਬਾਣੀ ਦੇ ਦਾਤੇ, ਕਲਜੁਗਿ.ਜਹਾਜੁ ਅਰਜੁਨੁ ਗੁਰੂ; ਸਗਲ ਸ੍ਰਿਸ੍ਰਿ ਲਗਿ.ਬਿਤਰਹੁ॥ ਸਤਿਗੁਰੂ ਸਾਹਿਬ ਜੀ ਜਹ ਏਕਹਿ ਏਕ; ਏਕ ਭਗਵੰਤਾ॥ ਵਿਸਮਾਦ ਰੰਗ ਅਜਪਾ ਜਾਪ'ਚ ਲੀਣ, ਸਾਰਾ ਦਿਨ ਬਾਣੀ ਪੜ੍ਹਦੇ ਰਹੇ।

ਇਸ ਨੀਚ ਚੰਡਾਲ ਕੁੱਤੇ ਨੇ ਤੀਜੇ ਦਿਨ ਆ ਕੇ ਕਿਹਾ, "ਬਾਦਸ਼ਾਹ ਦਾ ਫ਼ੁਰਮਾਨ ਮੰਨ ਲਵੋ!" ਸਤਿਗੁਰੂ ਸਾਹਿਬ ਜੀ ਨੇ ਕਿਹਾ, "ਜੋ ਤੂੰ ਮਾਇਆ ਵਡਿਆਈ ਦੇ ਲਾਲਚ 'ਚ ਕਸ਼ਟ ਦੇ ਰਿਹਾ ਹੈਂ, ਕਬੀਰ.ਦੀਨੁ ਗਵਾਇਆ ਦੁਨੀ ਸਿਉ; ਦੁਨੀ ਨ ਚਾਲੀ ਸਾਥਿ॥ ਪਾਇ ਕੁਹਾੜਾ ਮਾਰਿਆ; ਗਾਫਲਿ ਅਪੁਨੈ ਹਾਥ॥ ੧੩॥ ਅਨੁਸਾਰ ਆਪਣੇ ਪੈਰਾਂ'ਤੇ ਆਪ ਕੁਹਾੜਾ ਮਾਰ ਰਿਹਾ ਹੈਂ। ਇਹ ਤੇਰੇ ਸਾਹਮਣੇ ਆਵੇਗਾ, ਜੋ ਭੀ ਤੂੰ ਦਾਸ ਨੂੰ ਕਸ਼ਟ ਦੇਵੇਂਗਾ, ਦਾਸ ਉਸ ਨੂੰ ਜਰੇਗਾ, ਪਰ ਆਪਣੇ ਇਰਾਦੇ ਨੂੰ ਨਹੀਂ ਬਦਲੇਗਾ। ਪੂਰੇ ਸਤਿਗੁਰੂ ਸਾਹਿਬਾਨ ਜੀ ਦਾ ਕੀਤਾ ਭੀ ਪੂਰਾ ਹੀ ਹੈ। ਯਥਾ:- ਪੂਰੇ ਕਾ ਕੀਆ.ਸਭ ਕਿਛੁ ਪੂਰਾ; ਘਟਿ ਵਧਿ ਕਿਛੁ ਨਾਹੀ॥ ਸਤਿਗੁਰਾਂ ਦੇ ਸਰੂਪ ਨੂੰ ਕੋਈ ਭੀ ਘੱਟ ਵੱਧ ਨਹੀਂ ਕਰ ਸਕਦਾ। "

ਮਹਾਂ ਪਾਪੀ ਨੇ ਰੇਤਾ ਗਰਮ ਕਰਾਇਆ ਤੇ ਧਰਤੀ'ਤੇ ਵਿਛਾਅ ਦਿਤਾ। ਗੁਰੂ ਸਾਹਿਬ ਜੀ ਨੂੰ ਮੱਚਦੇ ੨ ਰੇਤੇ 'ਤੇ ਬੈਠਣ ਨੂੰ ਕਿਹਾ। ਸਤਿਗੁਰੂ ਮਹਾਰਾਜ ਜੀ ਮੱਚਦੇ ੨ ਰੇਤੇ 'ਤੇ ਖੜ੍ਹ ਗਏ। ਇਹ ਦੇਖ ਕੇ ਭਾਈ ਪਿਰਾਣੇ ਜੀ ਨੇ, ਸਤਿਗੁਰੂ ਸਾਹਿਬ ਜੀ ਵੱਲ ਜਾਣਾ ਚਾਹਿਆ। "ਹੇ ਮਹਾਰਾਜ ਜੀ!

ਦਾਸਨਦਾਸ ਮੱਚਦੇ ਰੇਤੇ 'ਤੇ ਪਵੇਗਾ, ਆਪ ਜੀ ਨੇ ਦਾਸ ਦੇ ਸ੍ਰੀਰ'ਤੇ ਖੜ੍ਹ ਜਾਣਾ। " ਸਿਪਾਹੀਆਂ ਨੇ ਭਾਈ ਸਾਹਿਬ ਜੀ ਦੇ ਸੋਟੇ ਮਾਰ ਕੇ, ਪਿੱਛੇ ਹਟਾ ਦਿਤੇ। ਸਤਿਗੁਰੂ ਸਾਹਿਬ ਜੀ ਨੇ ਮੱਚਦੇ ੨ ਰੇਤੇ 'ਤੇ ਬੈਠ ਕੇ ਕਿਹਾ, "ਕਰਤਾਰ ਜੀ ਦਾ ਭਾਣਾ ਮੰਨੋ। ਕੁੱਟ ਨ ਖਾਉ?"ਭਾਈ ਪਿਰਾਣੇ ਜੀ ਨੇ ਕਿਹਾ, "ਹੇ ਪਰਉਪਕਾਰੀ ਧੀਰਜਧਾਰੀ ਮਹਾਰਾਜ ਸਾਹਿਬ ਜੀ!ਆਪ ਜੀ ਦੇ ਕਸ਼ਟ ਦੇਖ ਕੇ ਰਿਹਾ ਨਹੀਂ ਜਾਂਦਾ। "ਮਹਾਂ ਪਾਪੀ ਨੇ ਜਲਾਦਾਂ ਨੂੰ ਕਹਿ ਕੇ, ਮੱਚਦੇ ੨ ਰੇਤੇ ਦੇ ਕੜਛੇ ਮਹਾਰਾਜ ਜੀ ਦੇ ਸੀਸ'ਤੇ ਪੁਆਏ। ਭਾਰੀ ਕਸ਼ਟ ਦੇਣ ਪਿੱਛੋਂ ਮਹਾਂ ਪਾਪੀ ਚਲਿਆ ਗਿਆ। {ਪਹਿਲਾਂ ਉੱਬਲਦੀ ਦੇਗ'ਚ ਬੈਠਣ ਨਾਲ ਸ੍ਰੀਰ ਦੀ ਕੀ ਹਾਲਤ ਹੋਵੇਗੀ?ਫਿਰ ਮੱਚਦੇ ੨ ਰੇਤੇ 'ਤੇ ਬੈਠ ਰਹੇ ਹਨ, ਮੱਚਦਾ ੨ ਰੇਤਾ ਆਪਣੇ ਸੀਸ'ਤੇ ਪੁਆ ਰਹੇ ਹਨ। ਹਰਿ ਹਰਿ; ਸੰਤ ਜਨਾ ਕੀ ਜੀਵਨਿ॥) ਗੁਰ ਉਪਦੇਸ ਨ ਵਿਸਰੈ; ਬਾਬੀਹੇ ਜਿਉ.ਆਖ ਵਖਾਣੀ॥ ਅਨੁਸਾਰ ਹਰ ਹਾਲਤ 'ਚ ਠੰਢ ਪਾਉਣ ਵਾਲੇ ਸ਼ੁਭ ਸੱਚੇ ਨਾਮ ਜੀ ਨੂੰ ਰੋਮ ੨ ਕਰਕੇ ਜਪ ਰਹੇ ਹਨ। ਯਥਾ:- ਆਤਸ ਦੁਨੀਆ; ਖੁਨਕ ਨਾਮੁ ਖੁਦਾਇਆ॥ }

ਪਰਮਪੂਜਨੀਕ ਸਤਿਗੁਰੂ ਸਾਹਿਬ ਜੀ ਨੂੰ ਕਸ਼ਟ ਦੇਣ ਦੀ ਖ਼ਬਰ ਇਸ ਤੋਂ ਹੀ ਇਸ ਦੀ ਗੁਰਮੁਖਿ ਨੂੰਹ ਨੂੰ ਮਿਲ ਗਈ, ਜੋ ਪ੍ਰੇਮੀ ਸਿੱਖ ਦੀ ਪਿਆਰੀ ਬੱਚੀ ਸੀ। ਨਿੱਕੀ ਉਮਰ ਤੋਂ ਹੀ ਇਸ ਦੇ ਅੰਦਰ ਅਥਾਹ ਗੁਰੂ ਪ੍ਰੀਤੀ ਸੀ। ਮੰਦਭਾਗੀ ਖ਼ਬਰ ਸੁਣ ਕੇ ਇਸ ਨੇ ਬਹੁਤ ਹੀ ਵੈਰਾਗ ਕੀਤਾ। ਯਥਾ:- ਮੈ ਰੋਵੰਦੀ.ਸਭੁ ਜਗੁ ਰੁਨਾ; ਰੁੰਨੜੇ ਵਣਹੁ ਪੰਖੇਰੂ॥ ਇਕੁ ਨ ਰੁਨਾ.ਮੇਰੇ ਤਨ ਕਾ ਬਿਰਹਾ; ਜਿਨਿ ਹਉ ਪਿਰਹੁ ਵਿਛੋੜੀ॥ ਇਸ ਵਿਚਾਰੀ ਨੂੰ ਖਾਣਾ ਸੌਣਾ ਹਰਾਮ ਹੋ ਗਿਆ। ਬਹੁਤ ਹੀ ਬੇਚੈਨ ਹੋ ਗਈ। ਇਸਤ੍ਰੀ ਹੋਣ ਕਾਰਨ ਬਹੁਤ ਲਾਚਾਰ ਹੋਈ। ਇਕੱਲੀ ਮੰਜੇ'ਤੇ ਪਈ ਰੋਂਦੀ ਹੀ ਰਹਿੰਦੀ। ਦਰਸ਼ਨਾਂ ਦੀ ਪਿਆਸ ਵਧ ਗਈ। ਯਥਾ:- ਹਉ.ਰਹਿ ਨ ਸਕਾ, ਬਿਨੁ ਦੇਖੇ ਪ੍ਰੀਤਮਾ; ਮੈ ਨੀਰੁ ਵਹੇ ਵਹਿ ਚਲੈ ਜੀਉ॥ ਇਸ ਨੇ ਸ਼ਰਬਤ ਚੂਰੀ ਆਪਣੇ ਕੁੱਝ ਗਹਿਣੇ ਲੈ ਲਏ, ਨੇੜੇ ਜਾ ਕੇ ਸਿਪਾਹੀ ਨੂੰ ਸੈਨਤ ਨਾਲ ਬੁਲਾਇਆ, ਆਪਣੇ ਗਹਿਣੇ ਉਸ ਨੂੰ ਦਿਤੇ ਤੇ ਕਿਹਾ, "ਦਾਸਨ ਦਾਸੀ ਨੇ, ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ ਹਰਿ॥ ਪਰਮ ਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ ਦੇ ਦਰਸ਼ਨ ਕਰਨੇ ਹਨ। ਦਾਸਨ ਦਾਸੀ ਨੂੰ ਗੁਰੂ ਸਾਹਿਬ ਜੀ ਦੇ ਸੱਚੇ ਚਰਨ-ਕਮਲਾਂ'ਚ ਜਾਣ ਦੇਵੋ। "ਲਾਲਚੀ ਸਿਪਾਹੀ ਨੇ ਗਹਿਣੇ ਲੈ ਲਏ ਤੇ ਕਿਹਾ, "ਬੀਬੀ!ਛੇਤੀ ੨ ਮੁੜ ਕੇ ਆ ਜਾਈਂ, ਜੇ ਤੇਰੇ ਸੌਹੁਰੇ ਨੂੰ ਪਤਾ ਲੱਗ ਗਿਆ, ਤਾਂ ਸਾਨੂੰ ਮਰਵਾ ਦੇਵੇਗਾ। "ਸਤਿਗੁਰੂ ਸਾਹਿਬ ਜੀ ਦੇ ਦਰਸ਼ਨ ਕਰਕੇ ਬਹੁਤ ਹੀ ਰੋਈ, ਧੀਰਜ ਹੀ ਨ ਕਰੇ। ਯਥਾ:- ਮਾਈ ਧੀਰਿ ਰਹੀ; ਪ੍ਰਿਅ ਬਹੁਤੁ ਬਿਰਾਗਿਓ॥) ਮੇਰਾ; ਅੰਤਰਜਾਮੀ ਹਰਿ ਰਾਇਆ॥) ਸਰਬ ਨੈਨ; ਆਪਿ ਪੇਖਨਹਾਰਾ॥ ਸਤਿਗੁਰੂ ਸਾਹਿਬ ਜੀ ਜਾਣੀ ਜਾਣ ਹਨ। ਸੱਚੇ ਪਾਤਿਸ਼ਾਹ ਜੀ ਨੇ ਫ਼ੁਰਮਾਇਆ, "ਹੇ ਗੁਰੂ ਪਿਆਰੀ ਗੁਰੂ ਤਾਰੀ ਬੱਚੀ!ਤੇਰੀ ਸਿੱਖੀ ਪ੍ਰੀਤ ਪੂਰੀ ੨ ਹੈ। ਨਿਹਾਲ!ਨਿਹਾਲ!ਨਿਹਾਲ!"ਇਸ ਨੇ ਕਿਹਾ, "ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ

ਜੀਆ ਕਾ ਦਾਤਾ ਰੇ॥ ਹੇ ਸਤਿਗੁਰੂ ਸਾਹਿਬ ਜੀ!ਦਾਸਨਦਾਸੀ ਆਪ ਜੀ ਦੇ ਪ੍ਰੇਮੀ ਸਿੱਖ ਦੀ ਬੱਚੀ ਹੈ। ਸਾਡੇ ਘਰ'ਚ ਹਮੇਸ਼ਾ ਹੀ ਆਪ ਜੀ ਦੀ ਬੜੀ ਭਾਰੀ ਮਹਿਮਾ ਹੁੰਦੀ ਰਹਿੰਦੀ ਹੈ। ਇਹ ਸ਼ਰਬਤ ਤੇ ਚੂਰੀ ਛਕੋ ਜੀ। "ਸਤਿਗੁਰੂ ਸਾਹਿਬ ਜੀ ਨੇ ਕਿਹਾ, ਵਾਹੁ ਵਾਹੁ ਧੰਨ ਸਿੱਖੀ ਧੰਨ ਪ੍ਰੀਤੀ!ਇਹ ਪ੍ਰੇਮ ਭੇਟਾ ਦਰਗਾਹੇ ਪ੍ਰਵਾਨ ਹੈ, ਪਰ ਦਾਸਨ ਦਾਸ ਨੇ ਇਸ ਦੇ ਘਰ ਦਾ ਕੁੱਝ ਭੀ ਨਹੀਂ ਛਕਣਾ। " ਸਤਿਗੁਰੂ ਸਾਹਿਬ ਜੀ ਨੂੰ ਮੱਥਾ ਟੇਕ ਕੇ, ਪੂਰਨ ਖ਼ੁਸ਼ੀ ਲੈ ਕੇ ਰੋਂਦੀ ੨ ਅਤਿਅੰਤ ਦੁਖੀ ਘਰੇ ਆ ਗਈ।

ਮਹਾਂ ਪਾਪੀ ਨੇ ਜੇਠ ਸ਼ੁਦੀ ਤੀਜ ਨੂੰ ਚੌਥੇ ਦਿਨ ਆ ਕੇ ਕਿਹਾ, "ਕੱਲ ਜਿਹੜਾ ਸਿੱਖ ਮੈਨੂੰ ਅੱਖਾਂ ਕੱਢ ਕੇ ਡਰਾਉਂਦਾ ਸੀ, ਉਸ ਨੂੰ ਮੇਰੇ ਸਾਹਮਣੇ ਸਜ਼ਾ ਦੇਵੋ। "ਗੁਰਮੁਖਿ ਭਾਈ ਪਿਰਾਣੇ ਜੀ ਨੂੰ ਬਹੁਤ ਹੀ ਕੁੱਟਿਆ, ਕੇਤਿਆ; ਦੂਖ ਭੂਖ ਸਦ ਮਾਰ॥ ਏਹਿ ਭਿ ਦਾਤਿ ਤੇਰੀ; ਦਾਤਾਰ॥ ਅਨੁਸਾਰ ਦੁੱਖ ਭੁੱਖ ਮਾਰ ਸਹਾਰ ਕੇ ਵਾਹਿਗੁਰੂ ਜੀ ਦੇ ਭਾਣੇ 'ਚ ਨਾਮ ਜਪਦੇ ਰਹੇ। ਗੁਰੂ ਸਾਹਿਬ ਜੀ ਆਪ ਕਸ਼ਟ ਸਹਾਰ ਕੇ, ਕੁਰਬਾਨੀ ਦੇਣ ਦਾ ਸਬਕ ਸਿਖਾਅ ਰਹੇ ਹਨ। ਮਹਾਰਾਜ ਜੀ ਨੂੰ ਕਿਹਾ, "ਬਾਦਸ਼ਾਹੀ ਹੁਕਮ ਪ੍ਰਵਾਨ ਕਰ ਲਵੋ। "ਮਹਾਰਾਜ ਜੀ ਕੁੱਝ ਭੀ ਨਹੀਂ ਬੋਲੇ, ਤਾਂ ਇਸ ਨੇ ਜਲਾਦਾਂ ਨੂੰ ਕਿਹਾ, "ਮੈਂ ਇਨ੍ਹਾਂ ਨੂੰ ਤਪਾਉਣਾ ਹੈ, ਇਹ ਕਿਵੇਂ ਨ ਮੰਨਣਗੇ?"ਲੋਹ ਤਪਾ ਕੇ ਸਤਿਗੁਰੂ ਸਾਹਿਬ ਜੀ ਨੂੰ ਕਿਹਾ, "ਇਸ'ਤੇ ਖੜ੍ਹੋ। "ਸਤਿਗੁਰੂ ਸਾਹਿਬ ਜੀ ਮੱਚਦੀ ੨ ਲੋਹ'ਤੇ ਨਿਰਭੈਤਾ ਸਹਿਤ ਖੜ੍ਹ ਗਏ। ਇਸ ਮਹਾਂ ਪਾਪੀ ਨੇ ਬੜਾ ਹੀ ਭਾਰੀ ਕਸ਼ਟ ਦਿਤਾ।

ਸਾਈਂ ਮੀਆਂ ਮੀਰ ਜੀ ਨੇ, ਮੱਚਦੀ ਲੋਹ'ਤੇ ਖੜ੍ਹੇ ਤੱਕ ਕੇ, ਪੂਰਨ ਪ੍ਰੇਮ ਸ਼ਰਧਾ ਨਮਸਕਾਰ ਸਹਿਤ ਪਰਮਪਵਿੱਤ੍ਰ ਪੂਰਨ ਵਿਸਮਾਦ ਵੈਰਾਗਮਈ ਸੁੰਦਰ ਸੱਚੇ ਦਰਸ਼ਨ ਕੀਤੇ। ਸਤਿਗੁਰੂ ਸਾਹਿਬ ਜੀ ਦਾ ਲਾਲੋ ਲਾਲ ਸੁੰਦਰ ਚੇਹਰਾ, ਵੈਰਾਗਮਈ ਦਸ਼ਾ ਦੇਖੀ, ਗੁਰ ਅੰਮ੍ਰਿਤ ਭਿੰਨੀ ਦੇਹੁਰੀ; ਦੀ ਹਾਲਤ ਬੜੀ ਹੀ ਤਰਸਯੋਗ ਦੇਖ ਕੇ ਧਾਹਾਂ ਮਾਰ ਕੇ ਰੋ ਪਏ, ਧੰਨ ਗੁਰੂ ਅਰਜਨ ਦੇਵ ਸਾਹਿਬ ਜੀ! ਧੰਨ ਗੁਰੂ ਅਰਜਨ ਦੇਵ ਸਾਹਿਬ ਜੀ!ਜਪਦਿਆਂ ਨਮਸਕਾਰ ਕੀਤੀ ਤੇ ਕਿਹਾ, "ਹੇ ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਜੀ!ਬ੍ਰਹਮਗਿਆਨੀ ਕੈ; ਧੀਰਜੁ ਏਕ॥ ਜਿਉ ਬਸੁਧਾ ਕੋਊ ਖੋਦੈ; ਕੋਊ ਚੰਦਨ ਲੇਪ॥) ਸਰਗੁਨ ਨਿਰਗੁਨ ਨਿਰੰਕਾਰ; ਸੁੰਨ ਸਮਾਧੀ ਆਪਿ॥ ਆਪਨ ਕੀਆ ਨਾਨਕਾ; ਆਪੇ ਹੀ ਫਿਰਿ ਜਾਪਿ॥ ੧॥ ਦਾਸਨ ਦਾਸ ਜਦੋਂ ਐਸੀ ਵਿਸਮਾਦ ਅਫ਼ੁਰ ਬਹੁਤ ਹੀ ਉੱਚੀ ਅਵਸਥਾ ਵਾਲੀ ਗੁਰਬਾਣੀ ਪੜ੍ਹਦਾ ਸੀ, ਤਾਂ ਦਿਲ'ਚ ਸੋਚਦਾ ਸੀ ਕਿ ਬੜੀ ਹੀ ਵਿਸਮਾਦ ਉੱਚੀ ਸੁੱਚੀ ਅਵਸਥਾ ਹੈ, ਅੱਜ ਅੱਖਾਂ ਨਾਲ ਦੇਖ ਲਈ ਹੈ। ਆਪ ਜੀ ਇਸ ਅਵਸਥਾ ਨੂੰ ਕਮਾ ਕੇ ਦਿਖਾ ਰਹੇ ਹੋਂ ਜੀ। ਬੜਾ ਹੀ ਘੋਰ ਭਿਆਨਕ ਜ਼ੁਲਮ ਹੋ ਰਿਹਾ ਹੈ, ਐਸੇ ਜ਼ਾਲਮਾਂ ਨੂੰ ਖ਼ੁਦਾ ਜੀ ਨਹੀਂ ਬਖ਼ਸ਼ਣਗੇ। ਧੰਨ ਆਪ ਜੀ ਦਾ ਧੀਰਜ, ਧੰਨ ਆਪ ਜੀ ਦੀ ਗੁਰਬਾਣੀ, ਧੰਨ ਹੋਂ ਸੱਚੇ ਪਾਤਿਸ਼ਾਹ ਜੀ ਧੰਨ ਹੋਂ। (ਨਾਈ ਬਿੰਦੀ ਨ ਲਾਉ) ਵਾਹੁ ਵਾਹੁ ਸਚੇ ਪਾਤਿਸਾਹ; ਤੂ ਸਚੀ ਨਾਈ॥ " "ਹੇ ਪਿਆਰੇ ਸਾਈਂ ਜੀ! ਅਬਿਨਾਸੀ ਸੁਖ; ਆਪਨ ਆਸਨ॥ ਤਹ ਜਨਮ ਮਰਨ; ਕਹੁ ਕਹਾ

ਬਿਨਾਸਨ॥ (ਚਲਿਤੁ ਮਿਲਵਾਂ ਪੋਲਾ) ਨਹ ਕਿਛੁ ਜਨਮੈ; ਨਹ ਕਿਛੁ ਮਰੈ॥ ਆਪਨ ਚਲਿਤੁ; ਆਪ ਹੀ ਕਰੈ॥ ਵਾਹਿਗੁਰੂ ਜੀ ਅਬਿਨਾਸੀ ਹਨ। ਗੁਰਮੁਖਿ ਤੇਰਾ ਭਾਣਾ ਭਾਵੈ॥ ਅਨੁਸਾਰ ਭਾਣਾ ਮੰਨਣ ਵਾਲਾ ਗੁਰਮੁਖਿ ਹੈ, ਓਹੀ ਵਾਹਿਗੁਰੂ ਜੀ ਨੂੰ ਮਿਲਦਾ ਹੈ। ਤੇਰਾ ਭਾਣਾ ਮੰਨੇ; ਸੁ ਮਿਲੈ ਤੁਧੁ ਆਏ॥ ”ਸਤਿਗੁਰੂ ਸਾਹਿਬ ਜੀ ਦੇ ਹੁਕਮ ਅੱਗੇ ਨਮਸਕਾਰਾਂ ਹੀ ਨਮਸਕਾਰਾਂ ਕਰਦੇ ਸਾਈਂ ਜੀ ਚਲੇ ਗਏ।

ਇਸ ਵੈਰਾਗਮਈ ਸਮੇਂ, ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਯ ਹਰਿ॥ ਪਰਮ ਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ ਦੇ, ਨਾਨਕ, ਸੇਵਕੁ ਸੋਈ ਆਖੀਐ; ਜੋ ਸਿਰੁ ਧਰੇ ਉਤਾਰਿ॥ ਅਨੁਸਾਰ ਸਿਰ ਅਰਪਣ ਵਾਲੇ, ਕਈ ਕੋਟਿ; ਭਏ ਬੈਰਾਗੀ॥ ਰਾਮ ਨਾਮ ਸੰਗਿ; ਤਿਨਿ ਲਿਵ ਲਾਗੀ॥) ਕਈ ਕੋਟਿ; ਤਤ ਕੇ ਬੇਤੇ॥ ਸਦਾ ਨਿਹਾਰਹਿ; ਏਕੋ ਨੇਤ੍ਰੇ॥) ਆਪੇ ਸਤਿਗੁਰੁ.ਆਪਿ ਸਬਦੁ ਜੀਉ; ਜੁਗੁ ਜੁਗੁ ਭਗਤ ਪਿਆਰੇ॥ ਜੁਗੁ ਜੁਗੁ ਭਗਤ ਪਿਆਰੇ.ਹਰਿ ਆਪਿ ਸਵਾਰੇ; ਆਪੇ ਭਗਤੀ ਲਾਏ॥) ਅਨੁਸਾਰ ਅਸੰਖ ਅਨੰਤ ਪਿਆਰੇ ਸੇਵਕਾਂ ਭਗਤਾਂ ਮਹਾਂਪੁਰਸ਼ਾਂ ਨੇ ਆ ਕੇ, ਨਮਸਕਾਰ ਕਰਕੇ ਗੁਰੂ ਜੀ ਦਾ ਪਰਮਪਵਿੱਤ੍ਰ ਅਸਤੋਤ੍ਰ ਕੀਤਾ ਤੇ ਕਿਹਾ, “ਹੇ ਮਹਾਰਾਜ ਸਾਹਿਬ ਜੀ !ਦਾਸਨਦਾਸਾਂ ਨੂੰ ਹੁਕਮ ਕਰੋ। ”ਗੁਰੂ ਸਾਹਿਬ ਜੀ ਨੇ ਫ਼ੁਰਮਾਇਆ, “ਜੋ ਕਿਛੁ ਅਹੈ; ਸਭ ਤੇਰੀ ਰਜਾਇ॥ ਅਨੁਸਾਰ ਸਭ ਕਰਤਾਰ ਜੀ ਦੀ ਰਜ਼ਾ ਅਨੁਸਾਰ ਹੋ ਰਿਹਾ ਹੈ, ਮੀਤੁ ਕਰੈ; ਸੋਈ ਹਮ ਮਾਨਾ॥ ਮੀਤ ਕੇ ਕਰਤਬ; ਕੁਸਲ ਸਮਾਨਾ॥ ਅਨੁਸਾਰ ਦਾਸਨਦਾਸ ਇਸ ਨੂੰ ਮਿੱਠਾ ਕਰਕੇ ਮੰਨ ਰਿਹਾ ਹੈ। ਯਥਾ:- ਤੇਰਾ ਕੀਆ, ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ॥ ਤਿਲਕ ਜੰਞੂ, ਸਾਧੂ ਸੰਤ ਸੱਚ ਧਰਮ ਦੀ ਰੱਖਿਆ ਲਈ, ਗੁਰਬਾਣੀ ਗੁਰਸਿੱਖੀ ਨੂੰ ਜੁੱਗੋ ਜੁੱਗ ਅਟੱਲ ਰੱਖਣ ਲਈ, ਜ਼ੁਲਮ ਦੇ ਨਾਸ ਸੱਚ ਦੇ ਪ੍ਰਕਾਸ਼ ਲਈ, ਗੁਰੂ ਨਾਨਕ ਦੇਵ ਸਾਹਿਬ ਜੀ ਦੇ ਪ੍ਰੇਮੀਆਂ ਦੇ ਦਿਲ ’ਚੋਂ ਮੌਤ ਦਾ ਡਰ ਚੁੱਕਣ ਲਈ, ਸਰਬੱਤ ਦੇ ਭਲੇ ਲਈ, ਕੁਰਬਾਨੀਆਂ ਹੀ ਕੁਰਬਾਨੀਆਂ ਦਾ ਬੀਜ ਬੀਜਣ ਲਈ, ਆਪਣੇ ਪਿਆਰਿਆਂ ਨੂੰ ਨਾਮ ਦੀ ਦ੍ਰਿੜਤਾ ਪ੍ਰਪੱਕਤਾ ਅਜਪਾ ਜਾਪ ਬਖ਼ਸ਼ਣ ਲਈ, ਗੁਰੂ ਪ੍ਰੇਮਾ-ਭਗਤੀ ਦੁਆਰਾ ਨਿਰਗੁਨੁ ਸਰਗੁਨੁ ਜੀ ਦੀ ਏਕਤਾ ਕਰਾਉਣ ਲਈ, ਸਦਾ ਲਈ ਗੁਰਤਾ ਬਿਰਾਜਮਾਨ ਹੋ ਕੇ, ਸਤਿਗੁਰੂ ਗ੍ਰੰਥ ਸਾਹਿਬ ਜੀ ਦੁਆਰਾ ਗੁਰੂ ਪਿਆਰਿਆਂ ਦੇ ਦਿਲ ਦਿਮਾਗ਼ ਰੋਮ ੨ ’ਚ ਗੁਰਬਾਣੀ ਭੇਜਣ ਲਈ, ਖੰਡ ਬ੍ਰਹਮੰਡ ਨੂੰ ਸੱਚ ਖੰਡ ਬਣਾ ਕੇ ਉਧਾਰਨ ਲਈ, ਸਾਰੀ ਦੁਨੀਆਂ’ਤੇ ਸਿੱਖੀ ਫ਼ੈਲਾਉਣ ਲਈ ਕੁਰਬਾਨੀ ਦਾ ਸ਼ੁਭ ਬੀਜ ਬੀਜਿਆ ਜਾ ਰਿਹਾ ਹੈ, ਇਸ ਲਈ ਰਜ਼ਾ ’ਚ ਰਾਜ਼ੀ ਰਹਿਣਾ ਹੀ ਸਿੱਖੀ ਹੈ। ਪ੍ਰਭ ਜੀ; ਮੋਹਿ ਕਵਨੁ ਅਨਾਥੁ ਬਿਚਾਰਾ॥) ਮੋਹਿ ਗਰੀਬ ਕਉ; ਲੇਹੁ ਰਲਾਇ॥ ਨਾਨਕ ਆਇ ਪਏ ਸਰਣਾਇ॥ ਅਨੁਸਾਰ ਦਾਸਨ ਦਾਸ ਗ੍ਰੀਬ ਨੂੰ ਇਹ ਸ਼ੁਭ ਸੱਚਾ ਵਰ ਬਖ਼ਸ਼ੋ, ਜੋ ਹੰਗਤਾ ਕਰਕੇ ਡੋਲਾਂ ਨਾ। ”ਸਭ ਪ੍ਰੇਮੀਆਂ ਨੇ ਵੈਰਾਗ ਕਰਦਿਆਂ ਰੋਮ ੨ ਕਰਕੇ ਨਮਸਕਾਰਾਂ ਹੀ ਨਮਸਕਾਰਾਂ ਕੀਤੀਆਂ, ਧੰਨ ੩ !ਕਿਹਾ। {ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਵਾਹੁ ਵਿਸਮਾਦ ਗ੍ਰੀਬੀ ਸਹਿਨਸ਼ੀਲਤਾ ਹੈ ਜੋ ਹੰਗਤਾ ਦੇ ਤਿਆਗ ਦਾ ਵਰ ਮੰਗ ਰਹੇ ਹਨ। ਮਹਾਰਾਜ ਜੀ ਤਾਂ ਸਦਾ

ਹੀ ਹੰਗਤਾ ਰਹਿਤ, ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਹ ਹਰਿ॥ ਪਰਮ ਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ, ਸਦਾ ਮੇਹਰਵਾਨ ਪਰਤੱਖ ਵਾਹਿਗੁਰੂ ਸਰੂਪ ਹਨ, ਹੰਗਤਾ ਆਪ ਜੀ'ਚ ਹੈ ਹੀ ਨਹੀਂ। ਜਿੱਥੇ ਚਾਨਣ ਹੈ ਉਥੇ ਹੰਗਤਾ ਦਾ ਹਨ੍ਹੇਰਾ ਨਹੀਂ ਹੈ। ਪਰ ਗ੍ਰੀਬੀ ਐਡੀ ਵੱਡੀ ਦਿਖਾਈ ਹੈ। ਬੋਲਣ 'ਚ ਗ੍ਰੀਬੀ, ਕਮਾਉਣ 'ਚ ਭੀ ਗ੍ਰੀਬੀ, ਸੁਨਣ 'ਚ ਭੀ ਗ੍ਰੀਬੀ ਹੀ ਗ੍ਰੀਬੀ ਹੈ। ਯਥਾ:- ਗਰੀਬੀ; ਗਦਾ ਹਮਾਰੀ॥ ਖੰਨਾ; ਸਗਲ ਰੇਨੁ ਛਾਰੀ॥

ਮਹਾਂ ਪਾਪੀ ਦੀ, ਗੁਰਮੁਖਿ ਨੇਕ ਸਾਊ ਨੂੰਹ, ਸਿਪਾਹੀਆਂ ਨੂੰ ਆਪਣੇ ਗਹਿਣਿਆਂ ਦੀ ਵੱਢੀ ਦੇ ਕੇ ਦੁਬਾਰਾ ਆਈ, ਗੁਰੂ ਸਾਹਿਬ ਜੀ ਦੇ ਪਰਮਪਵਿੱਤ੍ਰ ਸ਼ੁਭ ਸੱਚੇ ਦਰਸ਼ਨ ਕਰਕੇ ਬੜਾ ਹੀ ਦੁੱਖ ਮੰਨਿਆ, ਲੂੰ ੨ ਕਰਕੇ ਰੋਈ। ਗੁਰੂ ਸਾਹਿਬ ਜੀ ਨੇ ਇਸ ਦੇ ਅੰਦਰ ਸੱਚਾ ਪ੍ਰੇਮ ਦੇਖ ਕੇ ਕਿਹਾ, "ਬੱਚੀ ਤੇਰੇ ਮਨ ਅੰਦਰ ਅਥਾਹ ਪ੍ਰੇਮ ਹੈ, ਸ਼ਾਬਾਸ਼!" ਨਾਨਕ ਨਦਰੀ; ਨਦਰਿ ਨਿਹਾਲ॥ ਵਾਲੀ ਵਿਸਮਾਦ ਕ੍ਰਿਪਾ ਕਰਕੇ ਅੰਦਰ ਅਜਪਾ ਜਾਪ ਚਲਾ ਦਿਤਾ। "ਦਾਸਨ ਦਾਸ ਆਪ ਜੀ 'ਤੇ ਬਹੁਤ ਹੀ ਖ਼ੁਸ਼ ਹੈ। "ਉਸ ਨੇ ਕਿਹਾ, "ਦਾਸਨ ਦਾਸੀ ਦੇ ਪੇਕੇ ਘਰ 'ਚ, ਹਮੇਸ਼ਾ ਹੀ ਗੁਰਬਾਣੀ ਪੜ੍ਹੀ ਜਾਂਦੀ ਹੈ। ਸਾਰਾ ਪ੍ਰਵਾਰ ਆਪ ਜੀ ਦੇ ਗੁਣ ਗਾਉਂਦਾ ਰਹਿੰਦਾ ਹੈ। ਦਾਸਨ ਦਾਸੀ ਤੋਂ ਆਪ ਜੀ ਦੇ ਕਸ਼ਟ ਦੇਖੇ ਨਹੀਂ ਜਾਂਦੇ। ਆਪ ਜੈਸੇ ਸਤਿਗੁਰੂ ਪ੍ਰਮੇਸਰ ਜੀ ਨੂੰ ਇਤਨੇ ਵੱਡੇ ਕਸ਼ਟ ਹੋ ਰਹੇ ਹਨ। ਹੇ ਮਹਾਰਾਜ ਜੀ!ਦਾਸਨ ਦਾਸੀ ਦੇ ਲਾਇਕ ਜੋ ਸੇਵਾ ਹੋਵੇ ਕ੍ਰਿਪਾ ਕਰਕੇ ਫ਼ੁਰਮਾਉ ਜੀ। " "ਹੇ ਬੱਚੀ!ਆਪ ਜੀ ਦੀ ਇਕਾਗ੍ਰਤਾ ਬਣੀ ਰਹੇਗੀ, ਮਰਨ ਦਾ ਕਸ਼ਟ ਨਹੀਂ ਦੇਖੇਂਗੀ, ਸਦਾ ਲਈ ਵਾਹਿਗੁਰੂ ਜੀ 'ਚ ਲੀਣ ਹੋ ਜਾਵੇਂਗੀ। "ਸਤਿਗੁਰੂ ਸਾਹਿਬ ਜੀ ਦੀ ਪ੍ਰਸੰਨਤਾ ਲੈ ਕੇ ਉਦਾਸ ਦਿਲਗੀਰ ਰੋਂਦੀ ੨ ਵਾਪਿਸ ਘਰੇ ਆ ਗਈ। ਦਿਲ 'ਚ ਵੀਚਾਰਨ ਲੱਗੀ, ਧੰਨ ਗੁਰੂ ਪ੍ਰਮੇਸਰ ਜੀ ਜੇਠ ਦੀ ਸਖ਼ਤ ਗਰਮੀ 'ਚ ਅੱਗ ਨਾਲੋਂ ਤੇਜ਼ ਕਸ਼ਟ ਸਹਾਰ ਰਹੇ ਹਨ, ਇਹ ਸ਼ਹੀਦੀ ਠੰਢ 'ਚ ਭੀ ਦੇ ਸਕਦੇ ਸਨ, ਸਤਿਗੁਰਾਂ ਦੀ ਮਹਿਮਾ ਨੂੰ ਸਤਿਗੁਰੂ ਸਾਹਿਬ ਜੀ ਹੀ ਜਾਣਦੇ ਹਨ। ਜੈਸੇ ਗੁਰੂ ਪ੍ਰਮੇਸਰ ਜੀ ਦੇ ਦਰਸ਼ਨ ਕੀਤੇ ਸਨ, ਅੰਦਰ ਬਾਹਰ ਓਹੀ ਦਰਸ਼ਨ ਸਾਖਿਆਤ ਹਨ। ਚਰਨ-ਕਮਲਾਂ ਦਾ ਪ੍ਰੇਮ ਵੈਰਾਗ ਹੋ ਗਿਆ। ਅੰਨ ਜਲ ਤਿਆਗ ਦਿਤਾ। ਯਥਾ:- ਹਰਿ ਰਸਿਕ ਬੈਰਾਗੀ.ਨਾਮਿ ਲਿਵ ਲਾਗੀ; ਕਤਹੁ.ਨ ਜਾਇ ਨਿਖੇਧਿਆ॥) ਮੈ ਨੀਰੇ.ਅਨਿਕ ਭੋਜਨ ਬਹੁ ਬਿੰਜਨ; ਤਿਨ ਸਿਉ.ਦ੍ਰਿਸਟਿ ਨ ਕਰੈ ਰੁਚਾਂਗੈ॥

ਸੰਤ ਦੋਖੀ ਨੇ ਵੀਚਾਰਿਆ ਕਿ ਮਹਾਰਾਜ ਸਾਹਿਬ ਜੀ ਪੂਰਨ ਪ੍ਰਪੱਕ ਦ੍ਰਿੜ ਅਡੋਲ ਧਰਮੀ ਹਨ। ਜੇਕਰ ਮੈਂ ਇਨ੍ਹਾਂ ਨੂੰ ਧਰਮ ਨਸ਼ਟ ਕਰਨ ਦਾ ਡਰ ਦੇਵਾਂ, ਤਾਂ ਬਾਦਿਸਾਹ ਦੇ ਅਧੀਨ ਹੋ ਜਾਣਗੇ। ਸਤਿਗੁਰੂ ਪ੍ਰਮੇਸਰ ਜੀ ਸਿੱਖਾਂ ਸਮੇਤ ਪੰਜ ਦਿਨ ਤੋਂ ਭੁੱਖੇ ਉਨੀਂਦ੍ਰੇ ਹਨ। ਸਤਿਗੁਰੂ ਮਹਾਰਾਜ ਜੀ ਨੇ ਆਪਣੇ ਸਾਰੇ ਜੀਵਨ 'ਚ ਇਸ਼ਨਾਨ 'ਚ ਨਾਗਾ ਨਹੀਂ ਸੀ ਪਾਇਆ, ਪਰ ਪੰਜ ਦਿਨ ਤੋਂ ਇਸ਼ਨਾਨ ਭੀ ਨਹੀਂ ਕੀਤਾ। ਸੰਤਨ ਕੈ ਦੂਖਨਿ; ਕਾਗ ਜਿਉ ਲਵੈ॥ ਅਨੁਸਾਰ ਕੁਰਬਾਨੀ

ਵਾਲੇ ਪੰਜਵੇਂ ਦਿਨ ਆ ਕੇ ਬਕਿਆ, "ਮੈਂ ਹੁਣ ਆਪਣੀਆਂ ਮਨ ਮਰਜ਼ੀਆਂ ਕਰਾਂਗਾ, ਮੈਂ ਤੇਰਾ ਸ੍ਰੀਰ ਗਾਂ ਦੀ ਖੱਲ 'ਚ ਮੜ੍ਹ ਕੇ ਧੁੱਪੇ ਸੁੱਟਾਂਗਾ, ਗਰਮੀ ਨਾਲ ਤੜਫ਼ ੨ ਕੇ ਤੇਰੀ ਜਾਨ ਨਿਕਲੇਗੀ। ਮੈਨੂੰ ਪਤਾ ਹੈ ਕਿ ਤੂੰ ਧਰਮ 'ਚ ਪ੍ਰਪੱਕ ਹੈਂ, ਧਰਮ ਨਹੀਂ ਛੱਡੇਂਗਾ, ਸ੍ਰੀਰ ਤਿਆਗੇਂਗਾ। "ਕੁਲਿ ਸੋਢੀ ਗੁਰ ਰਾਮਦਾਸ ਤਨੁ; ਧਰਮ ਧੁਜਾ.ਅਰਜੁਨੁ ਹਰਿ ਭਗਤਾ॥ ੬॥ ਸਤਿਗੁਰੂ ਸਾਹਿਬ ਜੀ ਨੇ ਕਿਹਾ, "ਅੱਗ ਤੋਂ ਵੱਧ ਤੱਤੀ ਸਜ਼ਾ ਦੇ ਚੁੱਕਾ ਹੈਂ। ਦਾਸਨ ਦਾਸ ਰਾਵੀ 'ਤੇ ਜਾ ਕੇ ਇਸ਼ਨਾਨ ਕਰਨਾ ਚਾਹੁੰਦਾ ਹੈ। "ਇਸ ਨੇ ਵੀਚਾਰਿਆ ਕਿ ਇਨ੍ਹਾਂ ਦੇ ਸ੍ਰੀਰ 'ਤੇ ਫ਼ਲੂਹੇ ਹਨ, ਨ੍ਹਾਉਣ ਨਾਲ ਹੋਰ ਤਕਲੀਫ਼ ਹੋਵੇਗੀ। ਰਾਵੀ 'ਚ ਇਸ਼ਨਾਨ ਕਰਨ ਨੂੰ ਮੰਨ ਗਿਆ, ਕੁੱਝ ਸਿਪਾਹੀ ਨਾਲ ਭੇਜੇ। ਸਤਿਗੁਰੂ ਸਾਹਿਬ ਜੀ ਦਾ ਸਾਰਾ ਸ੍ਰੀਰ ਸੜ ਚੁੱਕਾ ਹੈ, ਪਰਮਪੂਜਨੀਕ ਮਹਾਨ ਪਰਉਕਾਰੀ ਸੱਚੇ ਚਰਨ-ਕਮਲਾਂ ਦੀਆਂ ਤਲ਼ੀਆਂ ਭੀ ਸੜ ਗਈਆਂ ਹਨ। ਪੱਬ ਲਾਉਂਦੇ ਹਨ, ਨਹੀਂ ਲੱਗਦਾ, ਅੱਡੀ ਲਾਉਂਦੇ ਹਨ, ਨਹੀਂ ਲੱਗਦੀ। ਚਰਨ-ਕਮਲ ਟੇਢੇ ਕਰਕੇ ਸੱਜਾ ਪਾਸਾ ਲਾਉਂਦੇ ਹਨ, ਨਹੀਂ ਲੱਗਦਾ, ਖੱਬਾ ਭੀ ਨਹੀਂ ਲੱਗਦਾ। ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ; ਸੋ ਕਹੀਅਤ ਹੈ ਸੂਰਾ॥ ਆਤਮ ਜਿਣੈ ਸਗਲ ਵਸਿ ਤਾ ਕੈ; ਜਾ ਕਾ ਸਤਿਗੁਰੁ ਪੂਰਾ॥) ਸੂਰਬੀਰ; ਬਚਨ ਕੇ ਬਲੀ॥ ਗੁਰੂ ਪ੍ਰਮੇਸਰ ਜੀ ਭਾਈ ਪਿਰਾਣੇ ਜੀ ਦੇ ਮੋਢੇ 'ਤੇ ਹੱਥ ਰੱਖ ਕੇ, ਧੀਰਜ ਸਿਰੜ ਨਾਲ ਹੌਲ਼ੀ ੨ ਤੁਰੇ। ਮਹਾਰਾਜ ਜੀ ਨੂੰ ਸੂਖ ਦੂਖ; ਜਨ ਸਮ ਦ੍ਰਿਸਟੇਤਾ॥ ਅਨੁਸਾਰ ਸੂਖ ਦੂਖ ਬਰਾਬਰ ਹਨ। ਚਿਹਰਾ ਮਹਾਰਾਜ ਜੀ ਦਾ ਗਾੜ੍ਹਾ ਲਾਲ ਹੀ ਲਾਲ ਹੈ। ਰੋਂਦਿਆਂ ੨ ਪੰਜਾਂ ਸਿੱਖਾਂ ਦੇ ਸ੍ਰੀਰ ਦਾ ਪਾਣੀ ਭੀ ਮੁੱਕ ਚੁੱਕਾ ਹੈ। ਲੋਕ ਦੇਖਦੇ ਹਨ, ਕਿ ਕੁੱਝ ਦਿਨ ਪਹਿਲਾਂ ਮਹਾਰਾਜ ਜੀ ਪਾਲਕੀ 'ਤੇ ਚੜ੍ਹ ਕੇ ਜਾ ਰਹੇ ਸਨ। ਹੁਣ ਮਹਾਰਾਜ ਜੀ ਤੋਂ ਤੁਰਿਆ ਭੀ ਨਹੀਂ ਜਾ ਰਿਹਾ, ਪ੍ਰੇਮੀ ਦੇ ਮੋਢੇ 'ਤੇ ਹੱਥ ਰੱਖ ਕੇ ਤੁਰ ਰਹੇ ਹਨ। "ਹੈਂ ਇਹ ਕੀ ਕਾਰਨ ਹੈ?"ਇਹ ਵੈਰਾਗਮਈ ਦਸ਼ਾ ਦੇਖ ਕੇ, ਸਭ ਦੀ ਹੋਸ਼ ਫਰਮੋਸ਼ ਹੋ ਰਹੀ ਹੈ। ਸਾਰੇ ਮੱਥਾ ਟੇਕੀ ਜਾ ਰਹੇ ਹਨ। {ਪਰਮਪੂਜਨੀਕ ਸਤਿਗੁਰਾਂ ਦੀ ਕੁਰਬਾਨੀ ਤੋਂ ਪਹਿਲਾਂ, ਡਰ ਸਹਿਮ ਗ੍ਰੀਬੀ ਦੇ ਦਬਾਏ ਹੋਏ ਸਨ। ਕੁਰਬਾਨੀ ਦਾ ਅਸਰ ਹੋਣ ਕਰਕੇ, ਹੁਣ ਦਾ ਸਮਾਂ ਹੁੰਦਾ ਤਾਂ ਸਾਰੇ ਦੇਸ਼ 'ਚ ਬਗ਼ਾਵਤ ਹੋ ਜਾਂਦੀ}

ਇਹ ਖ਼ਬਰ ਬਹੁਤ ਛੇਤੀ ੨ ਸਾਰੇ ਫੈਲ ਗਈ। ਪ੍ਰੇਮੀ ਛੇਤੀ ੨ ਆਉਣ ਲੱਗੇ। ਮਹਾਰਾਜ ਜੀ ਹੌਲ਼ੀ ੨ ਰਾਵੀ ਦੇ ਕੰਢੇ'ਤੇ ਪੁੱਜੇ, ਤਾਂ ਭਾਈ ਲੰਙਾਹੇ ਜੀ ਨੇ ਹੌਲ਼ੀ ੨ ਮਹਾਰਾਜ ਜੀ ਦੇ, ਪਰਮਪੂਜਨੀਕ ਸੱਚੇ ਪਰਉਪਕਾਰੀ ਮਾਈ; ਚਰਨ ਗੁਰ ਮੀਠੇ॥ ਚਰਨ-ਕਮਲ ਧੋਤੇ। ਗੁਰੂ ਸਾਹਿਬ ਜੀ ਨੇ ਚੁਲ਼ੇ ਕੀਤੇ, ਪਰਮਪਵਿੱਤ੍ਰ ਇਸ਼ਨਾਨ ਕਰਕੇ, ਰਾਵੀ ਦੇ ਕਿਨਾਰੇ ਬੈਠ ਗਏ। ਜਿੱਥੇ ਹੁਣ ਗੁਰਦੁਆਰਾ ਦੇਹੁਰਾ ਸਾਹਿਬ ਜੀ ਹਨ। ਪੰਜਾਂ ਸਿੱਖਾਂ ਨੇ ਭੀ ਛੇਤੀ ੨ ਇਸ਼ਨਾਨ ਕੀਤਾ, ਇਤਨੇ ਨੂੰ ਬਾਬਕ ਰਬਾਬੀ ਜੀ ਆ ਗਏ। ਸਤਿਗੁਰੂ ਸਾਹਿਬ ਜੀ ਨੇ ਕਿਹਾ."ਭਾਈ ਬੜੇ ਚੰਗੇ ਸਮੇਂ ਆਏ ਹੋਂ, ਜੀ ਆਇਆਂ ਨੂੰ।" ਪਾਰਬ੍ਰਹਮ ਗਰੀਬ ਨਿਵਾਜ॥ ਸਤਿਗੁਰੂ ਸਾਹਿਬ ਜੀ ਦੀ, ਗੁਰ ਅੰਮ੍ਰਿਤ ਭਿੰਨੀ ਦੇਹੁਰੀ; 'ਤੇ ਫ਼ਲੂਹੇ ਹੀ ਫ਼ਲੂਹੇ ਹਨ, ਚਾਦਰੇ ਦੀ ਬੁੱਕਲ ਮਾਰੀ ਹੋਈ ਹੈ। ਪੰਜੇ ਸਿੱਖ, ਸੰਗਤ ਜੀ

ਆਲੇ ਦੁਆਲੇ ਬੈਠੇ ਹਨ। ਮਹਾਰਾਜ ਜੀ ਨੇ ਸਭ ਨੂੰ ਸਿੱਖਿਆ ਦਿਤੀ। "ਹੇ ਭਾਈ! ਪਿਆਰੇ ਸਾਹਿਬਜ਼ਾਦੇ ਜੀ ਨੇ ਦਾਸਨਦਾਸ ਦੇ ਵਿਜੋਗ 'ਚ, ਬਹੁਤ ਵੈਰਾਗ ਕਰਨਾ ਹੈ, ਸਤਿਸੰਗਤ ਜੀ ਭੀ ਬਹੁਤ ਵੈਰਾਗ ਕਰੇਗੀ। ਦਾਸਨਦਾਸ ਵੱਲੋਂ ਪੂਰਾ ੨ ਧੀਰਜ ਦੇਣਾ, ਸਾਹਿਬਜ਼ਾਦੇ ਜੀ ਨੂੰ ਕਹਿਣਾ ਕਿ ਰੋਣਾ ਨਹੀਂ। ਫ਼ੌਜਾਂ ਰਚਣ ਤਖ਼ਤ ਰਚਣ। ਜ਼ੁਲਮ ਨੂੰ ਨਾਸ ਕਰਨ ਦੇ ਦੋ ਤਰੀਕੇ ਹਨ, ਇੱਕ ਤਾਂ ਸ਼ਾਂਤ ਰਸ 'ਚ ਰਹਿ ਕੇ ਸ਼ਹੀਦੀ ਦੇਣੀ, ਸ਼ਹੀਦੀ ਦੇਣ ਤੋਂ ਸਬਰ ਦਾ ਪਿਆਲਾ ਬੀਰ-ਰਸ ਧਾਰ ਲੈਂਦਾ ਹੈ, ਇਹ ਦੂਜਾ ਤਰੀਕਾ ਬੀਰ-ਰਸ ਹੈ, ਜਿਸ ਨਾਲ ਜ਼ਾਲਮ ਡੰਡ ਦੇਣ ਤੋਂ ਸਮਝਦਾ ਹੈ। ਜ਼ਾਲਮ ਬਾਬਰ, ਵਾਹਿਗੁਰੂ ਮਹੱਲੇ ਪਹਿਲੇ ਜੀ ਦੀ ਅਵਾਜ਼ ਨੂੰ ਬੰਦ ਕਰਨਾ ਚਾਹੁੰਦਾ ਸੀ, ਇਸ ਲਈ ਜੇਹਲ ਭੇਜੇ। ਨਾਨਕ ਨਿਰਭਉ ਨਿਰੰਕਾਰੁ; ਜੀ ਡਰੇ ਨਹੀਂ, ਸੈਨਤ ਨਾਲ ਸਭ ਕੈਦੀਆਂ ਦੀਆਂ ਚੱਕੀਆਂ ਚਲਾ ਦਿਤੀਆਂ, ਸਭ ਨੂੰ ਜੇਹਲ ਤੋਂ ਛੁਡਾ ਕੇ ਬੰਦੀ ਛੋਰਿ ਵੱਡੇ ਦਾਤੇ ਕਹਾਏ। ਪਿਆਰੇ ਸਾਹਿਬਜ਼ਾਦੇ ਜੀ ਨੂੰ ਪ੍ਰੇਮ ਬੇਨਤੀ ਕਰਨੀ, ਛੱਤ੍ਰੀ ਧਰਮ ਅਲੋਪ ਹੋ ਚੁੱਕਾ ਹੈ, ਇਸ ਨੂੰ ਪ੍ਰਗਟ ਕਰਨ। ਭਾਈ ਬੁੱਢੇ ਸਾਹਿਬ ਜੀ, ਭਾਈ ਗੁਰਦਾਸ ਸਾਹਿਬ ਜੀ ਆਦਿ ਬਜ਼ੁਰਗਾਂ ਦੇ ਬਚਨ ਮੰਨਣ, ਸਤਿਕਾਰ ਕਰਨ, ਜਿਸ ਕਰਕੇ ਚੜ੍ਹਦੀ ਕਲਾ ਰਹੇਗੀ। ਤੁਸੀਂ ਭੀ ਗੁਰੂ ਸਾਹਿਬ ਜੀ ਦੀ ਫ਼ੌਜ'ਚ ਬਹਾਦਰੀ ਨਾਲ ਜੰਗ ਜਿੱਤਣੇ, ਦੁਨੀਆਂ ਨੂੰ ਹੈਰਾਨ ਕਰਨ ਵਾਲੇ ਕਾਰਨਾਮੇ ਮਹਾਨ ਪਰਉਪਕਾਰ ਕਰਨੇ ਹਨ। ਆਪਣੇ ਮਾਤਾ ਗੰਗਾ ਜੀ ਨੂੰ ਕਹਿਣਾ ਕਿ ਸ੍ਰੀਰ ਨ ਤਿਆਗਣ, ਗੁਰੂ ਘਰ 'ਚ ਸਤਿਸੰਗਤ ਜੀ ਦੀ ਸ਼ੁਭ ਸੱਚੀ ਸੇਵਾ ਪ੍ਰੇਮਾ-ਭਗਤੀ ਭਜਨ ਕਰਕੇ ਨਿਹਾਲ ਹੋਣ। ਸੱਚੀ ਗੁਰੁ ਸੇਵਾ ਦਾ ਇਹ ਫ਼ਲ ਮਿਲੇਗਾ, ਅੰਤਮ ਸਮੇਂ ਅਬਿਨਾਸੀ ਸੁਖ; ਆਪਨ ਆਸਨ॥ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ ਚਰਨਕਮਲਾਂ'ਚ ਲੀਣ ਹੋ ਜਾਣਗੇ।" ਸਾਰੇ ਪ੍ਰੇਮੀ ਬਹੁਤ ਹੀ ਵੈਰਾਗ ਕਰ ਰਹੇ ਸਨ। ਸਭ ਨੂੰ ਪੂਰਨ ਧੀਰਜ ਉਪਦੇਸ਼ ਬਖ਼ਸ਼ ਕੇ, ਪਰਮਪਵਿੱਤ੍ਰ ਸ੍ਰੀ ਜਪੁ ਜੀ ਸਾਹਿਬ ਜੀ ਪੂਰਨ ਪ੍ਰੇਮ ਵੈਰਾਗ ਸਹਿਤ ਬੋਲ ਕੇ ਪੜ੍ਹੇ। ਉਪ੍ਰੰਤ ਅਜਪਾ ਜਾਪੁ ਨ ਵੀਸਰੈ; ਆਦਿ ਜੁਗਾਦਿ ਸਮਾਇ॥) ਜਲ ਥਲ ਮਾਹੇ; ਆਪਹਿ ਆਪ॥ ਆਪੈ ਜਪਹੁ; ਆਪਨਾ ਜਾਪੁ॥) ਅਜਪਾ ਜਪ ਹੈਂ॥ ਅਜਪਾ ਜਾਪ ਵਾਹਿਗੁਰੂ ਮੰਤ੍ਰ ਜੀ ਜਪਣ ਲੱਗੇ। ਸਾਰੇ ਪ੍ਰੇਮੀ ਰੋਂਦਿਆਂ ੨ ਵਾਹਿਗੁਰੂ ੨ ਜਪਣ ਲੱਗੇ। ਸਭ ਨੂੰ ਗੁਰੂ ਪ੍ਰਮੇਸਰ ਜੀ ਦੇ ਸੱਚੇ ਚਰਨਕਮਲਾਂ ਦਾ ਬਹੁਤ ਹੀ ਵਿਸਮਾਦ ਵੈਰਾਗ ਹੋਇਆ। ਸਭ ਦੇ ਮਨ ਇਕਾਗ੍ਰ ਹੋ ਗਏ। ੧੬੬੩ਬਿ:ਜੇਠ ਸ਼ੁਦੀ ਚੌਥ ਨੂੰ, ਤਕਰੀਬਨ ੪੩ ਸਾਲ.੪੨ਦਿਨ, ਖੰਡਾਂ ਬ੍ਰਹਮੰਡਾਂ ਦਾ ਉਧਾਰ ਕਰਕੇ, ਲਹੌਰ ਗੁਰਦੁਆਰਾ ਦੇਹੁਰਾ ਸਾਹਿਬ ਜੀ ਰਾਵੀ ਕਿਨਾਰੇ, ਜਾਪ ਕਰਦਿਆਂ ੨ ਗੁਰੂ ਸਾਹਿਬ ਜੀ ਚਾਦਰਾ ਲੈ ਕੇ ਜੋਤੀ ਜੋਤਿ ਸਮਾ ਗਏ। ਯਥਾ:- ਜਿਉ ਜਲ ਮਹਿ; ਜਲੁ ਆਇ ਖਟਾਨਾ॥ ਤਿਉ ਜੋਤੀ ਸੰਗਿ; ਜੋਤਿ ਸਮਾਨਾ॥ ਮਿਟਿ ਗਏ ਗਵਨ; ਪਾਏਬਿਸ੍ਰਾਮ॥ ਨਾਨਕ ਪ੍ਰਭ ਕੈ; ਸਦ ਕੁਰਬਾਨ॥) ਹਰਿ ਕੇ ਸੰਗ; ਬਸੇ ਹਰਿ ਲੋਕ॥ ਤਨੁ ਮਨੁ ਅਰਪਿ.ਸਰਬਸੁ ਸਭੁ ਅਰਪਿਓ; ਅਨਦ ਸਹਜ ਧੁਨਿ ਝੋਕ॥) ਸੂਰਜ ਕਿਰਣਿ ਮਿਲੇ; ਜਲ ਕਾ ਜਲੁ ਹੂਆ ਰਾਮ॥ ਜੋਤੀ ਜੋਤਿ ਰਲੀ; ਸੰਪੂਰਨੁ ਥੀਆ ਰਾਮ॥) ਜਲ ਤਰੰਗੁ ਜਿਉ ਜਲਹਿ ਸਮਾਇਆ॥ ਤਿਉ ਜੋਤੀ ਸੰਗਿ; ਜੋਤਿ ਮਿਲਾਇਆ॥ ਗੁਰੂ ਪ੍ਰੇਮ

ਅਦਬ ਸਤਿਕਾਰ'ਚ ਲੀਣ, ਭਾਈ ਜੇਠੇ ਜੀ ਨੇ ਬਾਬਕ ਰਬਾਬੀਜੀ ਨੂੰ ਪ੍ਰੇਮ ਬੇਨਤੀ ਕੀਤੀ, "ਗੁਰੂ ਪ੍ਰਮੇਸਰ ਜੀ ਸੱਚਖੰਡ ਨੂੰ ਚਲੇ ਗਏ ਹਨ, ਇਸ ਲਈ ਪੂਰਨ ਵੈਰਾਗਮਈ ਗੁਰਸਬਦ ਗਾਵੋ। "ਗੁਰੂ ਸਾਹਿਬ ਜੀ ਦੀ ਸ਼ਹੀਦੀ ਦੀ ਪੂਰਨ ਵੈਰਾਗਮਈ ਖ਼ਬਰ ਸੁਣ ਕੇ, ਬਹੁਤ ਸੰਗਤਾਂ ਰੋਂਦੀਆਂ ੨ ਭੱਜੀਆਂ ੨ ਆ ਰਹੀਆਂ ਹਨ। ਪ੍ਰੇਮੀਆਂ ਨੇ ਗੁਰੂ ਸਾਹਿਬ ਜੀ ਦੇ ਉੱਤੇ ਦੇਣ ਲਈ, ਕੀਮਤੀ ਸੁੰਦਰ ਦੁਸ਼ਾਲੇ ਲਿਆਂਦੇ। ਗੁਰੂ ਸ਼ਹੀਦੀ ਦੀ ਹੋਈ ਹਾਹਾਕਾਰ। ਦੇਵਤੇ ਅਵਤਾਰ ਪੈਗੰਬਰ ਕਰਨ ਜੈ ਜੈਕਾਰ। ਸੰਤ ਭਗਤ ਬ੍ਰਹਮਬੇਤੇ ਕਰਨ ਨਮਸਕਾਰ। ਗੁਰੂ ਜਸ ਛਾਇਆ, ਖੰਡ ਬ੍ਰਹਮੰਡ ਮਝਾਰ। ਧੰਨ ਗੁਰੂ ਅਰਜਨ ਧੰਨ ਪਰਉਪਕਾਰ।) ਗੁਰੂ ਅਰਜਨ ਕੇ ਚਲਤ ਭਇਆ ਜਗ ਮੈ ਸੋਗ॥ ਹੈ ਹੈ ਹੈ ਸਭ ਜਗ ਭਇਆ ਜੈ ਜੈ ਜੈ ਸੁਰ ਲੋਗ॥ ਮਹਾਂ ਪਾਪੀ ਚੰਦੂ ਨੇ ਜਾ ਕੇ ਕਿਹਾ, "ਹੁਣ ਤੂੰ ਚਾਦਰਾ ਲੈ ਕੇ ਗੂੜ੍ਹੀ ਨੀਂਦ ਸੁੱਤਾ ਪਿਆ ਹੈਂ। "ਇਹ ਸੁਣ ਕੇ ਭਾਈ ਬਿਧੀ ਚੰਦ ਜੀ ਨੇ ਸ਼ੇਰ ਵਾਂਗ ਗੱਜ ਕੇ ਕਿਹਾ, "ਓਏ ਦੁਸ਼ਟਾ!ਮਹਾਰਾਜ ਸਾਹਿਬ ਜੀ ਸੱਚਖੰਡ ਨੂੰ ਚਲੇ ਗਏ ਹਨ। ਯਾਦ ਰੱਖ, ਭਾਵੇਂ ਅਕਾਸ਼ ਪਤਾਲ ਜਿੱਥੇ ਮਰਜ਼ੀ ਜਾ ਲੁਕੀਂ, ਫਿਰ ਭੀ ਤੇਰੇ ਨੱਕ 'ਚ ਨਕੇਲ ਪਾਵਾਂਗੇ, ਸਿਰ 'ਚ ਜੁੱਤੀਆਂ ਮਾਰਾਂਗੇ। "ਇਹ ਦਲੇਰੀ ਦੇ ਬਚਨ ਸੁਣ ਕੇ, ਗੁਰੂ ਸਾਹਿਬ ਜੀ ਦੇ ਸੱਚਖੰਡ ਜਾਣ ਤੋਂ, ਇਸ ਦੇ ਹੋਸ਼ ਫਰਮੋਸ਼ ਹੋ ਗਏ, ਜਿਵੇਂ ਕਿਹਾ ਹੈ:- ਸੰਤ ਕਾ ਨਿੰਦਕੁ; ਮਹਾ ਹਤਿਆਰਾ॥ ਸੰਤ ਕਾ ਨਿੰਦਕੁ; ਪਰਮੇਸੁਰਿ ਮਾਰਾ॥ ਸੰਤ ਕਾ ਨਿੰਦਕੁ; ਰਾਜ ਤੇ ਹੀਨੁ॥ ਸੰਤ ਕਾ ਨਿੰਦਕੁ; ਦੁਖੀਆ ਅਰੁ ਦੀਨੁ॥ ਇਸ ਨੇ ਸੋਚਿਆ ਕਿ ਹੁਣ ਜਹਾਂਗੀਰ ਨੂੰ ਖ਼ਬਰ ਪਹੁੰਚ ਜਾਵੇਗੀ। ਤੁਰਕ ਬੜੀ ਹੀ ਛੇਤੀ ਬਦਲ ਜਾਂਦੇ ਹਨ। ਛੇਤੀ ੨ ਆਪਣੇ ਘਰ ਆਇਆ। ਪਾਪ ਬਹੁਤ ਵੱਡਾ ਕੀਤਾ ਹੈ, ਦੇਖਿਆ ਰੋਣਾ ਪਿੱਟਣਾ ਪੈ ਰਿਹਾ ਹੈ। ਮਹਾਨ ਪਾਪੀ ਚੰਦੂ ਦੀ ਨੂੰਹ ਗੁਰਸਿੱਖ ਬੱਚੀ ਨੇ, ਗੁਰੂ ਜੀ ਦੇ ਪ੍ਰੇਮ ਵੈਰਾਗ 'ਚ ਵਿਸਮਾਦ ਇਕਾਗ੍ਰਤਾ ਸਹਿਤ, ਗੁਰਦੇਵ ਮਾਤਾ ਗੁਰਦੇਵ ਪਿਤਾ; ਗੁਰਦੇਵ ਸੁਆਮੀ ਪਰਮੇਸੁਰਾ॥ ਜੀ ਦਾ ਸ਼ਹੀਦ ਹੋਣਾ ਜਾਣ ਲਿਆ। ਯਥਾ:- ਦਿਲਾ ਕਾ ਮਾਲਕੁ; ਕਰੇ ਹਾਕੁ॥ ਮੰਜੇ'ਤੇ ਪੈ ਕੇ ਜੋਤੀ ਸਰੂਪ ਗੁਰੂ ਪ੍ਰਮੇਸਰ ਜੀ ਦੇ ਸੱਚੇ ਚਰਨ-ਕਮਲਾਂ'ਚ ਲੀਣ ਹੋ ਗਈ। ਸਤਿਗੁਰਾਂ ਦੇ ਵਿਛੋੜੇ 'ਚ ਜੱਗ 'ਤੇ ਜਿਉਣਾ ਚੰਗਾ ਨ ਲੱਗਾ। ਯਥਾ:- ਜਾਨੀ ਵਿਛੁੰਨੜੇ.ਮੇਰਾ ਮਰਣੁ ਭਇਆ; ਧ੍ਰਿਗੁ ਜੀਵਣੁ ਸੰਸਾਰੇ॥) ਜਿਸੁ ਪਿਆਰੇ ਸਿਉ ਨੇਹੁ; ਤਿਸੁ ਆਗੈ ਮਰਿ ਚਲੀਐ॥ ਧ੍ਰਿਗੁ ਜੀਵਣੁ ਸੰਸਾਰਿ; ਤਾ ਕੈ ਪਾਛੈ ਜੀਵਣਾ॥ ਮਾਨੋ ਪਾਪੀ ਚੰਦੂ ਦੀ ਕੁੱਲ ਦੇ ਨਾਸ ਦੀ ਸਾਈ ਫੜਾ ਗਈ। ਸੰਤ ਕੇ ਦੋਖੀ ਕੀ; ਜੜ ਕਿਛੁ ਨਾਹਿ॥ ਸਤਿਗੁਰੂ ਸਾਹਿਬ ਜੀ ਰਾਵੀ ਦੇ ਕਿਨਾਰੇ ਸੱਚਖੰਡ ਨੂੰ ਚਲੇ ਗਏ ਤਾਂ ਸੱਚੇ ਪਾਤਿਸਾਹ ਜੀ ਦੇ ਕੋਲ ਜਿਹੜੀ ਸਤਿਸੰਗਤ ਇਕੱਠੀ ਹੋਈ ਸੀ, ਉਨ੍ਹਾਂ ਨੇ ਰਲ ਮਿਲ ਕੇ ਚੰਦਨ ਦੀ ਚਿਖਾ ਰਚੀ, ਸੁੰਦਰ ਬਿਬਾਣ ਬਣਾਇਆ, ਗੁਰੂ ਸਾਹਿਬ ਜੀ ਦੇ ਕੋਲ਼ ਬਾਬਕ ਰਬਾਬੀ ਨੇ ਪੂਰਨ ਵੈਰਾਗਮਈ ਕੀਰਤਨ ਕੀਤਾ, ਸਤਿਗੁਰੂ ਸਾਹਿਬ ਜੀ ਦੇ ਪਰਮਪੂਜਨੀਕ ਪਰਮਪਵਿੱਤ੍ਰ ਸਰੂਪ ਦਾ ਇਸ਼ਨਾਨ ਕਰਾਇਆ, ਉਸ ਤੋਂ ਪਿੱਛੋਂ ਸਤਿਸੰਗਤ ਜੀ ਨੇ ਇੱਕਠੇ ਹੋ ਕੇ, ਮਹਾਰਾਜ ਜੀ ਦੇ ਸਰੂਪ ਨੂੰ ਚੰਦਨ ਦੀ ਚਿਖ਼ਾ 'ਤੇ ਸਜਾ ਕੇ, ਸ੍ਰੀ ਜਪੁ ਜੀ ਸਾਹਿਬ ਜੀ ਦਾ ਪਰਮਪਵਿੱਤ੍ਰ ਪਾਠ ਕਰਕੇ, ਅਰਦਾਸ

ਕਰਕੇ ਚੰਡਾ ਲਾ ਦਿਤਾ। ਯਥਾ:- ਮਿਲ ਸਤਿਸੰਗਤ; ਬੇਬਾਨ ਬਨਾਇਆ। ਅਖੰਡ ਭਜਨ; ਸਤਿਗੁਰ ਗੁਨ ਗਾਇਆ। ਇਸਨਾਨੁ ਕਰਾਇ; ਨਿਰਮਲ ਤਨ ਦਿਆਲ। ਪਹਿਰਾਏ ਬਸਤ੍ਰ ਪਾਵਨ; ਤਿਹ ਕਾਲ। ਕਰੇਂ ਵੈਰਾਗ; ਚਰਨਨ ਮਨ ਲਾਇ। ਚੰਦਨ ਚਿਤਾ ਪਰ; ਆਨ ਰਖਾਇ। ਪਾਵਨ ਦੇਹਿ; ਕਰਾ ਸਸਕਾਰ। ਸੱਚਖੰਡ; ਭਇਆ ਜੈ ਜੈਕਾਰ। (ਮਹਿਮਾ ਪ੍ਰਕਾਸ਼)

ਬ੍ਰਹਮਗਿਆਨੀ ਕੈ; ਗਰੀਬੀ ਸਮਾਹਾ॥ ਬ੍ਰਹਮਗਿਆਨੀ; ਪਰਉਪਕਾਰ ਉਮਾਹਾ॥) ਬ੍ਰਹਮਗਿਆਨੀ; ਸਗਲ ਕੀ ਰੀਨਾ॥ ਪੂਰਨ ਬ੍ਰਹਮਗਿਆਨੀ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲਿਖਾਰੀ ਮਹਾਨ ਪਰਉਪਕਾਰੀ ਧੰਨ ਭਾਈ ਗੁਰਦਾਸ ਸਾਹਿਬ ਜੀ, ਆਪਣੇ ਅਤੀ ਪਿਆਰੇ ਭਾਣਜੇ ਵਾਹਿਗੁਰੂ ਮਹੱਲੇ ਪੰਜਵੇਂ ਜੀ ਦੀ, ਵੈਰਾਗਮਈ ਅਦੁਤੀ ਸ਼ਹੀਦੀ ਬਾਰੇ ਫ਼ੁਰਮਾਉਂਦੇ ਹਨ:- ਰਹਿਦੇ ਗੁਰੁ ਦਰੀਆਉ ਵਿਚਿ; ਮੀਨ ਕੁਲੀਨ ਹੇਤੁ ਨਿਰਬਾਣੀ। ਦਰਸਨੁ ਦੇਖਿ ਪਤੰਗ ਜਿਉ; ਜੋਤੀ ਅੰਦਰਿ ਜੋਤਿ ਸਮਾਣੀ। ਸਬਦੁ ਸੁਰਤਿ ਲਿਵ ਮਿਰਗ ਜਿਉ; ਭੀੜ ਪਈ.ਚਿਤਿ ਅਵਰੁ ਨ ਆਣੀ। ਚਰਣ ਕਵਲ ਮਿਲਿ ਭਵਰ ਜਿਉ; ਸੁਖ ਸੰਪਟ ਵਿਚਿ ਰੈਣਿ ਵਿਹਾਣੀ। ਗੁਰ ਉਪਦੇਸ ਨ ਵਿਸਰੈ; ਬਾਬੀਹੇ ਜਿਉ ਆਖ ਵਖਾਣੀ। ਗੁਰਮੁਖਿ ਸੁਖ ਫਲੁ ਪਿਰਮ ਰਸੁ; ਸਹਜ ਸਮਾਧਿ ਸਾਧਸੰਗਿ ਜਾਣੀ। ਗੁਰ ਅਰਜਨ ਵਿਟਹੁ; ਕੁਰਬਾਣੀ॥ {ਅਰਥਾਂ ਸਹਿਤ ਚੇਤੇ ਕਰਕੇ, ਮਿਲ ਕੇ ਵਾਰ ੨ ਵੀਚਾਰ ਕੇ, ਅਰਥਾਂ 'ਚ ਮਨ ਲਾ ਕੇ ਹਰ ਸਮੇਂ ਗਾ ਸੁਣ ਸੁਣਾ ਨਮਸਕਾਰ ਕਰਕੇ ਨਿਰਗੁਣ ਬ੍ਰਹਮ ਜੀ 'ਚ ਸਦਾ ਲਈ ਲੀਣ ਹੋ ਜਾਉ ਜੀ। }੧.ਰਹਿਦੇ ਗੁਰੁ ਦਰੀਆਉ ਵਿਚਿ; ਮੀਨ ਕੁਲੀਨ ਹੇਤੁ ਨਿਰਬਾਣੀ। ਜਿਵੇਂ(ਕੁਲੀਨ) ਉੱਚੀ ਕੁੱਲ ਦੇ(ਮੀਨ) ਮੱਛ(ਗੁਰੁ) ਵੱਡੇ(ਦਰੀਆਉ) ਸਮੁੰਦ੍ਰ ਵਿਚਿ ਹੇਤੁ ਕਰਕੇ, ਉਸ'ਚ ਰਹਿੰਦੇ ਹੋਏ(ਨਿਰਬਾਣੀ) ਦੁੱਖਾਂ ਤੋਂ ਰਹਿਤ ਰਹਿਦੇ ਹਨ, ਤਿਵੇਂ ਮੀਨ ਵਾਂਗ ਧਨੁ ਧੰਨੁ ਪਿਤਾ.ਧਨੁ ਧੰਨੁ ਕੁਲੁ; ਧਨੁ ਧਨੁ ਸੁ ਜਨਨੀ, ਜਿਨਿ ਗੁਰੂ ਜਣਿਆ ਮਾਇ॥ ਧਨੁ ਧੰਨੁ ਗੁਰੂ.ਜਿਨਿ ਨਾਮੁ ਅਰਾਧਿਆ; ਆਪਿ ਤਰਿਆ.ਜਿਨੀ ਡਿਠਾ; ਤਿਨਾ ਲਏ ਛਡਾਇ॥ ਨਿਰਗੁਨ ਬ੍ਰਹਮ'ਚ ਲੀਨ ਗੁਰਤਾ ਪ੍ਰਾਪਤੀ ਰੂਪੀ (ਕੁਲੀਨ) ਉੱਚੀ ਕੁਲ, ਸੋਢ ਬੰਸ ਦੇ ਸੂਰਜ, ਪਰਮਪੂਜਨੀਕ ਵਾਹਿਗੁਰੂ ਧੰਨ ਸੱਚੇ ਸਤਿਗੁਰੂ ਸਤਿਗੁਰ ਸੂਰਮੇ ਪੰਜਵੇਂ ਪਾਤਿਸ਼ਾਹ ਜੀ, ਮਹਾਨ ਭਗਵਾਨ ਬਲਵਾਨ ਸੂਰਵੀਰ ਮਹਾਨ ਧੀਰ, (ਗੁਰੁ) ਵੱਡੇ ਵਿਆਪਕ (ਦਰੀਆਉ) ਸ੍ਰਬ ਵਿਆਪੀ ਵਿਸਮਾਦ ਅਜਪਾ ਜਾਪ ਵਾਹਿਗੁਰੂ ਜੀ ਸਮੁੰਦ੍ਰ ਵਿਚਿ, (ਹੇਤੁ) ਪ੍ਰੇਮ ਕਰਕੇ, ਜੇਠ ਦੀ ਅਸਹਿ ਗਰਮੀ, ਭੁੱਖ ਉਨੀਂਦ੍ਰਾ ਕੁਬੋਲ, ਤੱਤੀ ਤਵੀ'ਤੇ ਖੜ੍ਹਨ, ਉੱਬਲਦੀ ਦੇਗ'ਚ ਬੈਠਣ, ਤੱਤੇ ਰੇਤੇ 'ਤੇ ਬੈਠਣ, ਤੱਤਾ ਰੇਤਾ ਆਪਣੇ ਪਰਮਪਵਿੱਤ੍ਰ ਸ਼ੁਭ ਸੱਚੇ ਮਹਾਨ ਪਰਉਪਕਾਰੀ ਸੀਸ'ਤੇ ਪੁਆਉਣ ਸਮੇਂ, (ਨਿਰਬਾਣੀ) ਦੁੱਖਾਂ ਤੋਂ ਰਹਿਤ ਨਿਰਲੇਪ, ਸੁਮੇਰ ਪਰਬਤ ਵਾਂਗ ਅਚੱਲ ਅਡੋਲ ਨਿਰਭੈ, ਅਕਾਲ ਪੁਰਖ ਜੀ'ਚ ਅਭੇਦ ਰਹਿਦੇ ਰਹੇ। ਯਥਾ:- ਤੂੰ ਮੇਰੋ.ਮੇਰੁ ਪਰਬਤੁ ਸੁਆਮੀ; ਓਟ ਗਹੀ ਮੈ ਤੇਰੀ॥ ਨਾ ਤੁਮ ਡੋਲਹੁ.ਨਾ ਹਮ ਗਿਰਤੇ; ਰਖਿ ਲੀਨੀ ਹਰਿ ਮੇਰੀ॥ ੧॥) ਸਗਲੇ ਦੂਖ.ਅੰਮ੍ਰਿਤੁ ਕਰਿ ਪੀਵੈ;

ਬਾਹੁੜਿ.ਦੂਖੁ ਨ ਪਾਇਦਾ॥) ਸੁਖ ਦੁਖ ਹੀ ਤੇ.ਅਮਰੁ ਅਤੀਤਾ; ਗੁਰਮੁਖਿ ਨਿਜ ਘਰੁ ਪਾਇਦਾ॥) ਦੁਖ ਸੁਖ ਹੀ ਤੇ ਭਏ ਨਿਰਾਲੇ; ਗੁਰਮੁਖਿ ਸੀਲੁ ਸਨਾਹਾ ਹੇ॥

੨.ਦਰਸਨੁ ਦੇਖਿ ਪਤੰਗ ਜਿਉ; ਜੋਤੀ ਅੰਦਰਿ ਜੋਤਿ ਸਮਾਣੀ। ਜਿਵੇਂ ਦੀਵੇ ਦੀ ਜੋਤਿ ਤੱਕ ਕੇ, ਪਤੰਗੇ ਦੀ ਜੋਤਿ ਦੀਵੇ ਦੀ ਜੋਤਿ 'ਚ ਸਮਾ ਜਾਂਦੀ ਹੈ, ਨਿਰਭੈ ਹੋ ਕੇ ਵੇਪਰਵਾਹੀ ਨਾਲ ਸੜ ਜਾਂਦਾ ਹੈ, ਤਿਵੇਂ ਸੱਚੇ ਸਤਿਗੁਰੂ ਪ੍ਰਮੇਸਰ ਸਰੂਪ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ ਪਰਮਪਵਿੱਤ੍ਰ ਅਖੰਡ ਸੱਚੀ ਵਿਆਪਕ ਜੋਤਿ ਦੇ ਅੰਦਰ ਬਾਹਰ ਦਰਸਨੁ ਦੇਖਿ ਕੇ ਉੱਬਲਦੀ ਦੇਗ਼'ਚ ਬੈਠੇ, ਮੱਚਦੀ ੨ ਲੋਹ'ਤੇ ਖੜ੍ਹ ਕੇ ਸੜਦਿਆਂ ਵੇਪਰਵਾਹ ਨਿਰਭੈ ਰਹਿੰਦਿਆਂ, ਪਤੰਗ ਦੇ ਸੜਨ(ਜਿਉ) ਵਾਂਗ ਸਰਬੱਤ ਦੇ ਭਲੇ ਹਿਤ ਸ਼ਹੀਦ ਹੋ ਗਏ। ਪਤੰਗੇ ਦੀ ਜੋਤਿ ਜਿਵੇਂ ਬਲ਼ ਰਹੀ ਸ਼ਮ੍ਹਾਂ'ਚ ਸਮਾ ਜਾਂਦੀ ਹੈ, ਤਿਵੇਂ ਆਪ ਜੀ ਦੀ ਜੋਤਿ, (ਜੋਤੀ) ਸਭ ਮਹਿ ਜੋਤਿ; ਜੋਤਿ ਹੈ ਸੋਇ॥ ਤਿਸ ਦੈ ਚਾਨਣਿ; ਸਭ ਮਹਿ ਚਾਨਣੁ ਹੋਇ॥ ਅਨਤਕਲਾਵਾਨ ਪ੍ਰਕਾਸ਼ ਸਰੂਪ ਸ੍ਰਬ ਪ੍ਰਕਾਸ਼ਕ ਸ੍ਰਬ ਵਿਆਪੀ ਵਿਸਮਾਦ ਅਜਪਾ ਜਾਪ, ਸੋਗ ਰਹਿਤ ਅਬਿਨਾਸੀ ਜਹ ਅਵਿਗਤ ਨਾਥੁ ਅਗਮ ਧਨੀ॥ ਵਾਹਿਗੁਰੂ ਜੀ ਅੰਦਰਿ(ਸਮਾਣੀ) ਸਮਾ ਗਈ। ਯਥਾ:- ਅਬਿਨਾਸੀ ਸੁਖ; ਆਪਨ ਆਸਨ॥ ਤਹ ਜਨਮ ਮਰਨ; ਕਹੁ ਕਹਾ ਬਿਨਾਸਨ॥) ਹਰਖ ਅਨੰਤ; ਸੋਗ ਨਹੀ ਬੀਆ॥ ਸੋ ਘਰੁ; ਗੁਰਿ ਨਾਨਕ ਕਉ ਦੀਆ॥) ਨਹ ਸਿਵ ਸਕਤੀ, ਜਲੁ ਨਹੀ ਪਵਨਾ; ਤਹ.ਅਕਾਰੁ ਨਹੀ ਮੇਦਨੀ॥ ਸਤਿਗੁਰ ਜੋਗ ਕਾ ਤਹਾ ਨਿਵਾਸਾ; ਜਹ ਅਵਿਗਤ ਨਾਥੁ ਅਗਮ ਧਨੀ॥

੩.ਸਬਦੁ ਸੁਰਤਿ ਲਿਵ ਮਿਰਗ ਜਿਉ; ਭੀੜ ਪਈ.ਚਿਤਿ ਅਵਰੁ ਨ ਆਣੀ। (ਜਿਉ) ਜਿਵੇਂ ਮਿਰਗ ਘੰਡੇਹੇੜੇ ਦਾ ਸਬਦੁ ਸੁਣਦਿਆਂ ਸਾਹਮਣੇ ਮੱਥੇ ਤੀਰ ਸਹਾਰਦਿਆਂ ਵੇਪਰਵਾਹੀ ਨਾਲ ਪ੍ਰਾਣ ਤਿਆਗ ਦਿੰਦਾ ਹੈ। ਯਥਾ:- ਸਨਮੁਖ ਸਹਿ ਬਾਨ.ਸਨਮੁਖ ਸਹਿ ਬਾਨ ਹੇ; ਮ੍ਰਿਗ ਅਰਪੇ ਮਨ ਤਨ ਪ੍ਰਾਨ ਹੇ, ਓਹੁ ਬੇਧਿਓ ਸਹਜ ਸਰੋਤ॥) ਨਾਦ ਕੁਰੰਕਹਿ ਬੇਧਿਆ; ਸਨਮੁਖ ਉਠਿ ਧਾਵੈ॥ ਤਿਵੇਂ ਕਸ਼ਟ ਦੁੱਖਾਂ ਤਸੀਹਿਆਂ ਦੀ(ਭੀੜ) ਔਕੜ ਬਿਪਤਾ ਪਈ ਤੋਂ ਆਪ ਜੀ ਨੇ ਆਪਣੀ ਸੁਰਤਿ ਲਿਵ, ਗੁਰ ਸਬਦੁ ਨਾਲ ਗਾੜ੍ਹੀ ਅਭੇਦ ਜੋੜੀ ਰੱਖੀ, ਵਾਹਿਗੁਰੂ ਜੀ ਦੇ ਸਨਮੁਖ ਰਹੇ, ਨਿਰਝਿਜਕ ਨਿਰਭੈ ਸ਼ਹੀਦੀ ਦੇਣ ਤੋਂ ਬਿਨਾ(ਅਵਰੁ) ਹੋਰ ਦੂਜੀ ਗੱਲ ਚਿਤਿ'ਚ ਨ(ਆਣੀ) ਲਿਆਂਦੀ। ਯਥਾ:- ਮੂ ਲਾਲਨ ਸਿਉ; ਪ੍ਰੀਤਿ ਬਨੀ॥ ਰਹਾਉ॥ ਤੋਰੀ ਨ ਤੂਟੈ, ਛੋਰੀ ਨ ਛੂਟੈ; ਐਸੀ ਮਾਧੋ ਖਿੰਚ ਤਨੀ॥) ਸੂਖ ਦੂਖ; ਜਨ ਸਮ ਦ੍ਰਿਸਟੇਤਾ॥ ਨਾਨਕ; ਪਾਪ ਪੁੰਨ ਨਹੀ ਲੇਪਾ॥ ੬॥) ਜੋ ਨਰੁ ਦੁਖ ਮੈ; ਦੁਖੁ ਨਹੀ ਮਾਨੈ॥ ਸੁਖ ਸਨੇਹੁ ਅਰੁ ਭੈ ਨਹੀ ਜਾ ਕੈ; ਕੰਚਨ ਮਾਟੀ ਮਾਨੈ॥) ਦੁਖ ਸੁਖ ਉਆ ਕੈ; ਸਮਤ ਬੀਚਾਰਾ॥) ਮਨੁ ਨ ਡਿਗੈ; ਤਨੁ ਕਾਹੇ ਕਉ ਡਰਾਇ॥ ਚਰਨ ਕਮਲ; ਚਿਤੁ ਰਹਿਓ ਸਮਾਇ॥) ਜਉ ਤਨੁ ਚੀਰਹਿ; ਅੰਗਿ ਨ ਮੋਰਉ॥ ਪਿੰਡੁ ਪਰੈ; ਤਉ.ਪ੍ਰੀਤਿ ਨ ਤੋਰਉ॥

੪.ਚਰਣ ਕਵਲ ਮਿਲਿ ਭਵਰ ਜਿਉ; ਸੁਖ ਸੰਪਟ ਵਿਚਿ ਰੈਣਿ ਵਿਹਾਣੀ। (ਜਿਉ) ਜਿਵੇਂ ਸੂਰਜ ਦੇ ਛਿਪਣ ਤੋਂ ਕਵਲ ਮਿਚ ਜਾਂਦਾ ਹੈ। ਕਵਲ'ਤੇ ਬੈਠਾ(ਭਵਰ) ਭੌਰਾ ਵਿੱਚੇ ਗੁੰਦਿਆ ਜਾਂਦਾ

ਹੈ। ਯਥਾ:- ਭਵਰੁ ਲੋਭੀ.ਕੁਸਮ ਬਾਸੁ ਕਾ; ਮਿਲਿ ਆਪੁ ਬੰਧਾਵੈ॥ ਉਸ ਦੀਆਂ ਨਾਸਾਂ ਸੁਗੰਧੀ ਨਾਲ ਲੱਗੀਆਂ ਰਹਿੰਦੀਆਂ ਹਨ। ਖ਼ੁਸ਼ਬੋ ਦੇ ਮਹਾਂ ਅਨੰਦ'ਚ ਲੀਣ ਰਹਿੰਦਾ ਹੈ, ਤਿਵੇਂ ਗੁਰੂ ਪ੍ਰਮੇਸਰ ਜੀ ਦੇ ਸ਼ਹੀਦ ਹੋਣ ਤੋਂ, ਪਹਿਲੀ ਰਾਤ ਭਾਵੇਂ ਬੜੀ ਭਾਰੀ ਦੁੱਖਾਂ ਤੇ ਕਸ਼ਟਾਂ ਵਾਲੀ ਸੀ, ਪਰ ਫਿਰ ਭੀ ਗੁਰੂ ਪ੍ਰਮੇਸਰ ਜੀ ਧੰਨ ਗੁਰੂ ਰਾਮਦਾਸ ਸਾਹਿਬ ਜੀ ਦੇ ਪਰਮਪਵਿੱਤ੍ਰ ਚਰਣ(ਕਵਲ) ਕਮਲਾਂ ਨਾਲ ਮਿਲਿ ਕੇ, ਭਾਵ ਚਰਨਕਮਲਾਂ ਤੋਂ, ਆਪਣੀਆਂ ਪ੍ਰੀਤ ਰੂਪੀ ਨਾਸਾਂ ਨਾਲ ਪ੍ਰੇਮਾ-ਭਗਤੀ ਰੂਪੀ ਸੁਗੰਧੀ ਲੈਂਦਿਆਂ, ਸਾਰੀ(ਰੈਣਿ) ਰਾਤ ਭਵਰ (ਜਿਉ) ਵਾਂਗ, ਸੁਖ ਦੇ(ਸੰਪਟ) ਡੱਬੇ ਵਿਚਿ ਭਾਵ ਸਹਜ ਅਨੰਦ'ਚ(ਵਿਹਾਣੀ) ਬਤੀਤ ਹੋਈ। ਧੰਨ ਗੁਰੂ ਪ੍ਰਮੇਸਰ ਜੀ !ਅਤਿਅੰਤ ਦੁਖਾਲੇ ਅਸਹਿ ਕਸ਼ਟਾਂ ਦੀ ਭੀ ਪ੍ਰਵਾਹ ਨ ਕਰਦਿਆਂ ਸਰਬੱਤ ਦੇ ਭਲੇ ਹਿਤ ਸ਼ਹੀਦ ਹੋਏ। ਅੰਮ੍ਰਿਤ ਰੂਪ ਗੁਰਬਾਣੀ, ਗੁਰਸਿੱਖੀ ਨੂੰ ਜੁੱਗੋ ਜੁੱਗ ਅਟੱਲ ਰੱਖਣ ਲਈ ਸੱਚੇ ਸਤਿਗੁਰਾਂ ਦਾ ਸ਼ਹੀਦ ਹੋਣਾ ਸੱਚਾ ਹੈ। ਯਥਾ:- ਮਰਣੁ ਮੁਣਸਾ ਸੂਰਿਆ.ਹਕੁ ਹੈ; ਜੋ ਹੋਇ.ਮਰਨਿ ਪਰਵਾਣੋ॥ ਸੂਰੇ ਸੇਈ.ਆਗੈ ਆਖੀਅਹਿ; ਦਰਗਹ ਪਾਵਹਿ.ਸਾਚੀ ਮਾਣੋ॥

੫.ਗੁਰ ਉਪਦੇਸ ਨ ਵਿਸਰੈ; ਬਾਬੀਹੇ ਜਿਉ ਆਖ ਵਖਾਣੀ।) ਤੁਮ ਗੰਭੀਰ ਧੀਰ ਉਪਕਾਰੀ; ਸੱਚੇ ਸਤਿਗੁਰੂ ਸਾਹਿਬ ਜੀ ਉੱਬਲਦੀ ਦੇਗ'ਚ ਬੈਠਣ, ਤੱਤੇ ਰੇਤੇ 'ਤੇ ਬੈਠ ਕੇ, ਤੱਤਾ ਰੇਤਾ ਆਪਣੇ ਵੱਡਭਾਗੇ ਪਰਮਪਵਿੱਤ੍ਰ ਉੱਤਮ ਉੱਚੇ ਸੁੱਚੇ ਸੱਚੇ ਸੀਸ'ਤੇ ਪੁਆਉਣ, ਸੜਦੀ ਬਲਦੀ ਮੱਚਦੀ ਲੋਹ'ਤੇ ਖੜ੍ਹਨ, ਜੇਠ ਦੀ ਅਤਿ ਗਰਮੀ ਭੁੱਖ ਉਨੀਂਦ੍ਰੇ ਤ੍ਰੇਹ ਅਤਿ ਦੁੱਖਾਂ ਸਮੇਂ, ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਨੂੰ ਗੁਰ ਉਪਦੇਸ ਮੂਲ ਮੰਤ੍ਰ ਵਾਹਿਗੁਰੂ ਅੰਮ੍ਰਿਤ ਪਰਮਪਵਿੱਤ੍ਰ ਗੁਰਬਾਣੀ ਜੀ ਨ(ਵਿਸਰੈ) ਭੁੱਲੇ। ਬਾਬੀਹਾ ਪ੍ਰਿਉ ਪ੍ਰਿਉ ਕਰੇ; ਜਲਨਿਧਿ ਪ੍ਰੇਮ ਪਿਆਰਿ॥ ਅਨੁਸਾਰ ਬਾਬੀਹੇ ਦੇ ਪ੍ਰਿਉ ੨ ਸ਼ਬਦ ਉਚਾਰਨ(ਜਿਉ) ਵਾਂਗ, ਦੋਹਿਤਾ.ਬਾਣੀ ਕਾ ਬੋਹਿਥਾ।) ਕਲਜੁਗਿ.ਜਹਾਜੁ ਅਰਜੁਨੁ ਗੁਰੂ; ਸਗਲ ਸ੍ਰਿਸ੍ਰਿ ਲਗਿ. ਬਿਤਰਹੁ॥) ਸਦ ਜੀਵਣੁ.ਅਰਜੁਨੁ ਅਮੋਲੁ; ਆਜੋਨੀ ਸੰਭਉ॥ ਵਾਹਿਗੁਰੂ ਮਹੱਲਾ ਪੰਜਵਾਂ ਜੀ ਰਾਤ ਦਿਨ ਇੱਕ ਰਸ ਪਰਮਪਵਿੱਤ੍ਰ ਅੰਮ੍ਰਿਤ ਗੁਰਬਾਣੀ(ਆਖ) ਆਖਦੇ(ਵਖਾਣੀ) ਉਚਾਰਦੇ ਹੀ ਰਹੇ। ਯਥਾ:- ਮੀਨੁ ਪਕਰਿ ਫਾਂਕਿਓ ਅਰੁ ਕਾਟਿਓ; ਰਾਂਧਿ ਕੀਓ ਬਹੁ ਬਾਨੀ॥ ਖੰਡ ਖੰਡ ਕਰਿ ਭੋਜਨੁ ਕੀਨੋ; ਤਊ.ਨ ਬਿਸਰਿਓ ਪਾਨੀ॥

੬.ਗੁਰਮੁਖਿ ਸੁਖ ਫਲੁ ਪਿਰਮ ਰਸੁ; ਸਹਜ ਸਮਾਧਿ ਸਾਧਸੰਗਿ ਜਾਣੀ।) ਗੁਰਮੁਖਿ.ਕਲਿ ਵਿਚਿ; ਪਰਗਟੁ ਹੋਆ॥ ਅਨੁਸਾਰ ਗੁਰਮੁਖਿ ਧੰਨ ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਨੇ, (ਪਿਰਮ) ਪ੍ਰੇਮ ਰਸੁ ਸੁਖ ਰੂਪੀ ਫਲੁ ਚੌਵੀ ਘੰਟੇ ਵਿਆਪਕ ਬ੍ਰਹਮ ਜੀ 'ਚ ਲੀਣਤਾ ਰੂਪ (ਸਹਜ) ਨਿਰਯਤਨ(ਸਮਾਧਿ) ਸਮਾਧੀ, ਸਾਧਸੰਗਿ ਨਾਨਕ ਜਸੁ ਗਾਇਓ; ਜੋ ਪ੍ਰਭ ਕੀ ਅਤਿ ਪਿਆਰੀ॥ ਅਨੁਸਾਰ ਗੁਰੂ ਜੀ ਦੀ ਅਤਿਅੰਤ ਪਿਆਰੀ ਸਾਧਸੰਗਿ ਜੀ ਦੁਆਰਾ ਜਾਣੀ ਸੀ।

੭.ਗੁਰ ਅਰਜਨ ਵਿਟਹੁ; ਕੁਰਬਾਣੀ॥ ੨੩॥) ਬ੍ਰਹਮਗਿਆਨੀ ਕੈ; ਗਰੀਬੀ ਸਮਾਹਾ॥ ਬ੍ਰਹਮਗਿਆਨੀ; ਪਰਉਪਕਾਰ ਉਮਾਹਾ॥) ਬ੍ਰਹਮਗਿਆਨੀ; ਸਗਲ ਕੀ ਰੀਨਾ॥ ਪੂਰਨ

ਬ੍ਰਹਮਗਿਆਨੀ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲਿਖਾਰੀ ਮਹਾਨ ਪਰਉਪਕਾਰੀ, ਧੰਨ ਭਾਈ ਗੁਰਦਾਸ ਸਾਹਿਬ ਜੀ, ਆਪਣੇ ਅਤੀ ਪਿਆਰੇ ਭਾਣਜੇ ਵਾਹਿਗੁਰੂ ਮਹੱਲੇ ਪੰਜਵੇਂ ਜੀ ਦੀ ਵੈਰਾਗਮਈ ਅਦੁਤੀ ਸ਼ਹੀਦੀ ਬਾਰੇ ਫ਼ੁਰਮਾਉਂਦੇ ਹਨ:- ਐਸੇ ਖੰਡ ਬ੍ਰਹਮੰਡ ਦੇ ਮਾਲਕ ਬ੍ਰਹਮ ਸਰੂਪ ਪਰਮਪੂਜਨੀਕ ਸਤਿਗੁਰੂ ਗੁਰ ਅਰਜਨ ਦੇਵ ਸਾਹਿਬ ਜੀ(ਵਿਟਹੁ) ਉੱਪਰੋਂ, ਦਾਸਨਦਾਸ ਰੋਮਿ ਰੋਮਿ ਕਰਕੇ ਹਰ ਸਮੇਂ(ਕੁਰਬਾਣੀ) ਬਲਿਹਾਰ ੨ ਕੁਰਬਾਨ ਜਾਂਦਾ ਹੈ। ਯਥਾ:- ਗੁਰ ਕਉ; ਕੁਰਬਾਨੁ ਜਾਉ ਹਾਂ॥ ਧੰਨ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ, ਆਪ ਜੀ ਗੁਰ ਪ੍ਰਸਾਦਿ; ਨਾਨਕ ਸਮਦ੍ਰਿਸਟਾ॥ ਅਨੁਸਾਰ ਜੰਮਣ ਮਰਨ ਦੁੱਖ ਸੁਖ ਨਿੰਦਾ ਉਸਤਤ ਮਾਨ ਅਪਮਾਨ ਹਰ ਹਾਲਤ'ਚ ਸਮਦ੍ਰਿਸ਼ਟ ਹਨ॥ ੨੩॥ ਯਥਾ:- ਮਰਣੈ ਕੀ ਚਿੰਤਾ ਨਹੀ; ਜੀਵਣ ਕੀ ਨਹੀ ਆਸ॥) ਮਰਣੁ ਜੀਵਣੁ ਜੋ ਸਮ ਕਰਿ ਜਾਣੈ; ਸੋ ਮੇਰੇ ਪ੍ਰਭ ਭਾਇਦਾ॥) ਦੁਖੁ ਸੁਖੁ ਗੁਰਮੁਖਿ ਸਮ ਕਰਿ ਜਾਣਾ; ਹਰਖ ਸੋਗ ਤੇ ਬਿਰਕਤੁ ਭਇਆ॥ ਆਪੁ ਮਾਰਿ ਗੁਰਮੁਖਿ ਹਰਿ ਪਾਏ; ਨਾਨਕ ਸਹਜਿ ਸਮਾਇ ਲਇਆ॥ ਮਹੱਲਾ ਪੰਜਵਾਂ ਜੀ ਦੀ ਅਮਰ ਅਟੱਲ ਅਦੁਤੀ ਸ਼ਹੀਦੀ ਪ੍ਰਸੰਗ ਸੰਪੂਰਨੰ।

੧੭.ਮੂਰਤਿ ਪੰਚ ਪ੍ਰਮਾਣ ਪੁਰਖੁ; ਗੁਰੁ ਅਰਜੁਨੁ.ਪਿਖਹੁ ਨਯਣ॥ ੧॥) ਪਾਰਬ੍ਰਹਮ ਪੂਰਨ ਗੁਰਦੇਵ॥ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨਦੇਵ ਸਾਹਿਬ ਜੀ ਦੀ ਪਰਮ ਵੈਰਾਗਮਈ ਸ਼ਹੀਦੀ ਦੇ, ਪੂਰਨ ਅਗਮ ਅਗਾਧ ਵੈਰਾਗਮਈ ਜਸ ਜਾਪ ਅਸਤੋਤ੍ਰ ਦੁਆਰਾ, ਵਾਹਿਗੁਰੂ ਗੁਰਮੰਤ੍ਰ ਹੈ; ਜਪਿ ਹਉਮੈ ਖੋਈ। ਵਾਹਿਗੁਰੂ ਮੰਤ੍ਰ ਜੀ ਦੇ ਅਰਥ ਪੜ੍ਹੋ ਜੀ:- {ਪੂਰਨ ਹਰਿ ਗੁਰੂ ਜੀ ਦਾ ਅਸਤੋਤ੍ਰ ਪੜ੍ਹਨ ਸੁਨਾਉਣ.ਅੱਗੇ ਸਮਝਾਉਣ, ਛਾਪ ਕੇ ਅੱਗੇ ਪ੍ਰੇਮੀਆਂ ਨੂੰ ਮੁਫ਼ਤ ਦੇਣ ਨਾਲ.ਕੋਟਿ ਮਹਾਂ ਪਾਪ ਨਾਸ ਹੋਣਗੇ। ਕੋਟਿ ਅਘਾ ਸਭਿ ਨਾਸ ਹੋਹਿ; ਸਿਮਰਤ ਹਰਿ ਨਾਉ॥ ਮਨ ਚਿੰਦੇ ਫਲ ਪਾਈਅਹਿ; ਹਰਿ ਕੇ ਗੁਣ ਗਾਉ॥) ਟਹਲ ਕਰਉ ਤੇਰੇ ਦਾਸ ਕੀ; ਪਗ ਝਾਰਉ ਬਾਲ॥ ਮਸਤਕੁ ਅਪਨਾ ਭੇਟ ਦੇਉ; ਗੁਨ ਸੁਨਉ ਰਸਾਲ॥ ਅਨੁਸਾਰ ਵਾਹਿਗੁਰੂ ਗੁਰੂ ਬ੍ਰਹਮ ਜੀ, ਸਤਿਸੰਗਤ ਜੀ ਸਭ ਪ੍ਰੇਮੀਆਂ ਦੇ ਪਿਆਰੇ ਚਰਨ-ਕਮਲ, ਅਸੰਖ ਸਿਰਾਂ ਦੇ ਕੇਸਾਂ ਨਾਲ ਝਾੜ੍ਹ ਕੇ, ਜਨ ਨਾਨਕ ਪ੍ਰੀਤਿ; ਸਾਧ ਪਗ ਚਾਟੇ॥ ਅਨੁਸਾਰ ਅਸੰਖ ਜ਼ਬਾਨਾਂ ਨਾਲ ਸੋਹਣੇ ਮਿੱਠੇ ਚਰਨ-ਕਮਲ ਚੱਟ ਕੇ, ਪ੍ਰੇਮ ਬੇਨਤੀ ਹੈ ਜੀ, ਕਿ ਵਾਹਿਗੁਰੂ ਮਹੱਲੇ ਪੰਜਵੇਂ ਜੀ, ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਇਸ ਪਰਮਪੂਜਨੀਕ ਪਰਮਪਵਿੱਤ੍ਰ ਅੰਮ੍ਰਿਤ ਅਸਤੋਤ੍ਰ ਨੂੰ ਸੋਹਣੇ ਮੋਟੇ ਪੇਪਰਾਂ'ਤੇ ਛਾਪ ਕੇ.ਲੈਮੀਨੇਸਨ ਕਰਕੇ ਸ਼ੀਸ਼ਿਆਂ'ਚ ਜੜਾ ਕੇ, ਹਰ ਘਰ ਹਰ ਸ੍ਰੀ ਗੁਰਦੁਆਰੇ ਸਾਹਿਬ ਜੀ ਵਿਖੇ ਲਾਉ ਜੀ। ਪ੍ਰੇਮੀ ਲਾਹਾ ਲੈਣ, ਇਸ ਸ਼ੁਭ ਕਾਰਜ ਦਾ ਆਪ ਜੀ ਨੂੰ ਪੜ੍ਹਨ ਵਾਲਿਆਂ ਨੂੰ ਗੁਰੂ ਪ੍ਰਮੇਸਰ ਜੀ ਬਹੁਤਾ ੩ ਫਲ਼ ਬਖ਼ਸ਼ਣਗੇ।

ਇਸ ਗੁਰੂ ਜਸ ਨੂੰ ਬਾਰ ੨ ਪੜ੍ਹਨ ਸੁਨਣ ਨਾਲ ਇਮੀਗ੍ਰੇਸ਼ਨ ਦੀ ਪ੍ਰਾਪਤੀ ਹੋਵੇਗੀ। ਬੀਮਾਰ ਬਾਰ ੨ ਸੁਣੇ ਜਾਂ ਆਪ ਪੜ੍ਹੇ, ਤਾਪ ਚੜ੍ਹਨ ਤੋਂ ਸੁਣਾਉ, ਦਵਾਈ ਭੀ ਵਰਤੋ ਤਾਪ ਉਤਰੇਗਾ, ਅਨੰਤ ਅਸੰਖ ਪੁੰਨ ਤੇ ਲਾਹੇ ਹੋਵਣ ਜੀ। ਮੁਕੱਦਮਾ ਜਿੱਤਣ, ਗਰਭ ਦੀ ਰੱਖਿਆ ਲਈ ਮਾਤਾ ਜੀ ਬਾਰ ੨

ਪੜ੍ਨ ਜਾਂ ਸੁਨਣ, ਪ੍ਰਾਣੀ ਦੇ ਜਨਮ ਸਮੇਂ ਪੜ੍ਹੋ, ਮੰਗਣੇ ਵਿਆਹ ਸਮੇਂ ਆਪ ਪੜ੍ਹੇ ਜਾਂ ਸੁਣੇ ਸੱਚਖੰਡ ਨੂੰ ਜਾਣ ਸਮੇਂ ਆਪ ਪੜ੍ਹੋ ਜਾਂ ਸੁਣੋ, ਸੱਚਖੰਡ ਵਾਸਾ ਹੋਵੇਗਾ, ਬੱਚੇ ਸਕੂਲੋਂ ਪਾਸ ਹੋਣ, ਰੋਗ ਸੋਗ ਕਸ਼ਟ ਕਲੇਸ ਭੂਤ ਪ੍ਰੇਤ ਤੋਂ ਸ਼ਰਤੀਆ ਛੁਟਕਾਰਾ, ਪਖੰਡੀਆਂ ਤੋਂ ਬਚਾਅ, ਨੌ ਨਿਧੀਆਂ ਦੀ ਪ੍ਰਾਪਤੀ, ਨੇਕ ਸਾਊ ਵਰ ਜਾਂ ਦਾਸੀ ਦੀ ਪ੍ਰਾਪਤੀ ਆਦਿ ਕੋਈ ਭੀ ਸ਼ੁਭ ਕਾਮਨਾ ਹੋਵੇ, ਬੇਅੰਤ ਲਾ ਇਲਾਜ ਰੋਗ, ਜੀਆਂ ਨੂੰ ਲੱਗ ਰਹੇ ਹਨ, ਉਨ੍ਹਾਂ ਤੋਂ ਬਚਣ ਲਈ ਪਰਮਪਵਿੱਤ੍ਰ ਗੁਰੂ ਜਸ ਨੂੰ, ਬਾਰ ੨ ਨਿੱਤ ੨ ਹੀ ਪੜ੍ਹੋ ਜਾਂ ਸੁਣੋ ਨਿਸ਼ਕਾਮੀ ਪ੍ਰੇਮੀ, ਇਹ ਜਸ ਬਾਰ ੨ ਪੜ੍ਹ ਕੇ, ਵਾਹਿਗੁਰੂ ਬ੍ਰਹਮ ਅੰਮ੍ਰਿਤ ਗੁਰਬਾਣੀ ਗੁਰੂ ਜੀ ਦੀ ਤੇ ਅੰਮ੍ਰਿਤ ਗੁਰਬਾਣੀ ਦੇ ਅਰਥਾਂ ਦੀ, ਅੰਦਰ ਤੇ ਸਾਰੇ ਪਸਾਰੇ'ਚ ਸਾਖਿਆਤਤਾ ਕਰਕੇ ਨਿਹਾਲ ਹੋਣ, ਇਸ ਗੁਰੂ ਜਸ ਨੂੰ ਬਾਰ ੨ ਪੜ੍ਨ ਸੁਨਣ ਨਾਲ, ਪਰਮ ਪਵਿੱਤ੍ਰ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ, ਆਪਣੇ ਪ੍ਰੇਮੀ ਦੀ ਸੁਰਤ'ਚ ਅੰਮ੍ਰਿਤ ਗੁਰਬਾਣੀ ਭੇਜ ਕੇ ਲੂੰ ੨'ਚ ਵਸ ਕੇ, ਗੁਰਮੁਖਿ ਸਿਮਰਨ ਅਨਹਦ ਝੁਨਕਾਰ ਸੁਖ ਬਖ਼ਸ਼ ਕੇ, ਗੁਰੂ ਪ੍ਰੇਮਾ-ਭਗਤੀ ਨਿਰਗੁਨ ਬ੍ਰਹਮ ਜੀ 'ਚ ਲੀਣਤਾ ਸਹਿਤ, ਨਿਰਗੁਨ ਸਰਗੁਨ ਜੀ ਦੀ ਏਕਤਾ ਬਖ਼ਸ਼ ਕੇ ਨਿਹਾਲ ਕਰਦੇ ਹਨ। ਇਸ ਪਰਮ ਪਵਿੱਤ੍ਰ ਗੁਰੂ ਜਸ ਦੁਆਰਾ ਆਪਣੇ ਘਰ ਤੇ ਸੰਸਾਰ ਨੂੰ ਸੱਚਖੰਡ ਬਣਾਉ। ਸ੍ਰੀ ਗੁਰਦੁਆਰੇ ਸਾਹਿਬ ਜੀ ਵਿਖੇ ਸਪੀਕ੍ਰ'ਚ ਪੂਰਨ ਪ੍ਰੇਮ ਸਹਿਤ ਸੁਣਾਉ ਜੀ} (ਵਾਹਿਗੁਰੂ) ਮੂਰਤਿ ਪੰਚ ਪ੍ਰਮਾਣ ਪੁਰਖੁ; ਗੁਰੁ ਅਰਜੁਨੁ.ਪਿਖਹੁ ਨਯਣ॥) ਪਾਰਬ੍ਰਹਮ ਪੂਰਨ ਗੁਰਦੇਵ॥ ਧੰਨ ਹਨ ਧੰਨ ਹਨ ਧੰਨ ਹਨ ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨਦੇਵ ਸਾਹਿਬ ਜੀ ਧੰਨ ਹਨ!ਜ਼ਾਲਮਾਂ ਦੇ ਘੋਰ ਭਿਆਨਕ ਜ਼ੁਲਮ ਕਰਨ ਤੋਂ, ਹੁਣ ਉੱਬਲਦੀ ਦੇਗ'ਚ ਚੌਂਕੜਾ ਲਾ ਰਹੇ ਹਨ, ਹੁਣ ਮੱਚਦੇ ੨ ਰੇਤੇ 'ਤੇ ਬੈਠ ਕੇ, ਮੱਚਦਾ ੨ ਰੇਤਾ ਆਪਣੇ ਪਰਮਪਵਿੱਤ੍ਰ ਪਰਮਪੂਜਨੀਕ ਸ਼ੁਭ ਸੱਚੇ ਸੁੱਚੇ ਉੱਚੇ ਮਹਾਨ ਪਰਉਪਕਾਰੀ ਸੀਸ'ਤੇ ਹੁਣ ਪੁਆ ਰਹੇ ਹਨ, ਹੁਣ ਸੜਦੀ ਬਲਦੀ ਮੱਚਦੀ ਲੋਹ'ਤੇ ਖੜ੍ਹ ਕੇ, ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੱਖਰ ੨ ਨੂੰ ਵਾਹਿਗੁਰੂ ਗੁਰੂ ਮੰਨ ਕੇ, ਅੱਖਰ ੨ ਦਾ ਪੂਰਨ ਪਿਆਰਾ ਸਚਿਆਰਾ ਨਿਰਮਲ ਅਪਾਰਾ ਨਿਰਾਰਾ ਨਿਰੰਕਾਰਾ ਧਿਆਨ ਧਾਰ ਕੇ, ਸਰਬੱਤ ਦੇ ਭਲੇ ਹਿਤ, ਸਾਵਧਾਨ ਏਕਾਗਰ ਚੀਤ॥ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਜਪ ਰਹੇ ਹਨ।

ਪਰਮਪੂਜਨੀਕ, ਪਵਿਤ੍ਰ ਪਵਿਤ੍ਰ ਪਵਿਤ੍ਰ ਪੁਨੀਤ॥ ਨਿਰਗੁਨ ਬ੍ਰਹਮ'ਚ, ਲੀਣਤਾ ਬਖ਼ਸ਼ਣ ਵਾਲਾ ਵੈਰਾਗਮਈ ਸ਼ਹੀਦੀ ਜਾਪ:- ਤਤੁ ਬਿਚਾਰੁ ਯਹੈ ਮਥੁਰਾ; ਜਗ ਤਾਰਨ ਕਉ.ਅਵਤਾਰੁ ਬਨਾਯਉ॥ ਜਪ੍ਯਉ ਜਿਨ੍ ਅਰਜੁਨ ਦੇਵ ਗੁਰੂ; ਫਿਰਿ ਸੰਕਟ ਜੋਨਿ ਗਰਭ ਨ ਆਯਉ॥ ਅਨੁਸਾਰ ਧੰਨ ਹਨ ਧੰਨ ਹਨ ਧੰਨ ਹਨ ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨਦੇਵ ਸਾਹਿਬ ਜੀ ਧੰਨ ਹਨ!ਜ਼ਾਲਮਾਂ ਦੇ ਘੋਰ ਭਿਆਨਕ ਜ਼ੁਲਮ ਕਰਨ ਤੋਂ, ਹੁਣ ਉੱਬਲਦੀ ਦੇਗ ਅੰਦਰ ਚੌਂਕੜਾ ਲਾ ਰਹੇ ਹਨ, ਹੁਣ ਮੱਚਦੇ ੨ ਰੇਤੇ 'ਤੇ ਬੈਠ ਕੇ, ਮੱਚਦਾ ੨ ਰੇਤਾ ਆਪਣੇ ਪਰਮਪਵਿੱਤ੍ਰ ਪਰਮਪੂਜਨੀਕ ਸ਼ੁਭ ਸੱਚੇ ਸੁੱਚੇ ਉੱਚੇ ਮਹਾਨ ਪਰਉਪਕਾਰੀ ਸੀਸ'ਤੇ ਪੁਆ ਰਹੇ ਹਨ, ਹੁਣ ਸੜਦੀ ਬਲਦੀ ਮੱਚਦੀ

ਲੋਹ'ਤੇ ਖੜ੍ਹ ਕੇ, ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੱਖਰ ੨ ਨੂੰ ਵਾਹਿਗੁਰੂ ਗੁਰੂ ਮੰਨ ਕੇ, ਅੱਖਰ ੨ ਦਾ ਪੂਰਨ ਪਿਆਰਾ ਸਚਿਆਰਾ ਅਪਾਰਾ ਨਿਰਾਰਾ ਨਿਰੰਕਾਰਾ ਧਿਆਨ ਧਾਰ ਕੇ, ਸਰਬੱਤ ਦੇ ਭਲੇ ਹਿਤ, ਸਾਵਧਾਨ ਏਕਾਗਰ ਚੀਤ॥ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਜਪ ਰਹੇ ਹਨ।

ਗੁਰ ਗੋਵਿੰਦੁ.ਗੋੁਵਿੰਦੁ ਗੁਰੂ ਹੈ; ਨਾਨਕ.ਭੇਦੁ ਨ ਭਾਈ॥ ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨਦੇਵ ਸਾਹਿਬ ਜੀ ਧੰਨ ਹਨ ਆਪ ਜੀ ਉੱਬਲਦੀ ਦੇਗ'ਚ ਚੌਂਕੜਾ ਲਾ ਕੇ ਭੀ ਅੰਮ੍ਰਿਤ ਪਰਮਪਵਿੱਤ੍ਰ ਗੁਰਬਾਣੀ ਲਗਾਤਾਰ ਇੱਕ ਰਸ ਪੜ੍ਹਦੇ ਰਹੇ। ਯਥਾ:- ਮੀਨੁ ਪਕਰਿ.ਫਾਂਕਿਓ ਅਰੁ ਕਾਟਿਓ; ਰਾਂਧਿ ਕੀਓ ਬਹੁ ਬਾਨੀ॥ ਖੰਡ ਖੰਡ ਕਰਿ ਭੋਜਨੁ ਕੀਨੋ; ਤਊ.ਨ ਬਿਸਰਿਓ ਪਾਨੀ॥) ਗੁਰ ਉਪਦੇਸ.ਨ ਵਿਸਰੈ; ਬਾਬੀਹੇ ਜਿਉ.ਆਖ ਵਖਾਣੀ॥ ਦੇਗ ਹੇਠਾਂ ਲੱਕੜਾਂ ਲਾ ਕੇ, ਅੱਗ ਤੇਜ਼ ਕੀਤੀ ਜਾ ਰਹੀ ਸੀ, ਉੱਪਰ ਜੇਠ ਦੀ ਤਪਸ਼ ਪੈ ਰਹੀ ਸੀ। ਆਪਣਾ ਸੰਤ ਸੁਭਾਅ ਨਹੀਂ ਛੱਡਿਆ। ਯਥਾ:- ਕਬੀਰ.ਸੰਤੁ ਨ ਛਾਡੈ ਸੰਤਈ; ਜਉ ਕੋਟਿਕ.ਮਿਲਹਿ ਅਸੰਤ॥ ਮਲਿਆਗਰੁ ਭੁਯੰਗਮ ਬੇਢਿਓ; ਤ ਸੀਤਲਤਾ.ਨ ਤਜੰਤ॥ ਸ੍ਰੀ ਕਬੀਰ ਸਾਹਿਬ ਜੀ ਫ਼ੁਰਮਾਉਂਦੇ ਹਨ:- ਚੰਦਨ ਦੁਆਲੇ ਸੱਪ ਲਿਪਟੇ ਹੁੰਦੇ ਹਨ, ਕਿਉਂਕਿ ਜ਼ਹਿਰ ਦੀ ਤਪਸ਼ ਮਿਟਦੀ ਹੈ, ਜਿਵੇਂ(ਮਲਿਆਗਰੁ) ਚੰਦਨ ਭਾਵੇਂ(ਭੁਯੰਗਮ) ਸੱਪਾਂ ਨਾਲ(ਬੇਢਿਓ) ਵਲ਼ਿਆ ਹੁੰਦਾ ਹੈ, (ਤ) ਤਾਂ ਭੀ ਆਪਣੀ(ਸੀਤਲਤਾ) ਠੰਢਕ(ਨ) ਨਹੀਂ(ਤਜੰਤ) ਛੱਡਦਾ, ਉਸੇ ਤਰ੍ਹਾਂ ਹੀ ਠੰਢਾ ਰਹਿੰਦਾ ਹੈ। ਤਿਵੇਂ (ਸੰਤੁ) ਵਾਹਿਗੁਰੂ ਸਰੂਪ ਸ਼ਾਂਤ ਆਤਮਾ ਸੁਆਸ ੨, ਰੋਮ ੨ ਕਰਕੇ ਅੰਮ੍ਰਿਤ ਨਾਮ ਜਪਣ ਜਪਾਉਣ ਵਾਲੇ, ਹਮਰੋ ਭਰਤਾ.ਬਡੋ ਬਿਬੇਕੀ; ਆਪੇ ਸੰਤੁ ਕਹਾਵੈ॥ ਅਨੁਸਾਰ ਪੂਰਨ ਸੰਤੁ, ਗੁਰੂ ਗੁਰ ਸਤਿਗੁਰੂ ਪੂਰਨ ਬ੍ਰਹਮ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ, ਆਪਣਾ(ਸੰਤਈ) ਸੰਤ ਸੁਭਾਅ(ਨ) ਨਹੀਂ(ਛਾਡੈ) ਛੱਡਦੇ, ਭਾਵੇਂ(ਕੋਟਿਕ) ਕ੍ਰੋੜਾਂ(ਅਸੰਤ) ਸੰਤ ਦੋਖੀ ਆਪ ਜੀ ਨਾਲ(ਮਿਲਹਿ) ਮਿਲਦੇ ਹਨ, ਮਿਲ ਕੇ ਵੈਰ ਤੇ ਸਿੱਖੀ ਦਾ ਵਿਰੋਧ ਕੀਤਾ। ਜਾ ਕੈ ਅੰਤਰਿ; ਬਸੈ ਪ੍ਰਭੁ ਆਪਿ॥ ਨਾਨਕ ਤੇ ਜਨ; ਸਹਜਿ ਸਮਾਤਿ॥ ੫॥ ਅਨੁਸਾਰ ਬ੍ਰਹਮ ਸਰੂਪ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦਾ, ਇਸ ਸਹਿਜ ਅਵੱਸਥਾ ਵਾਲਾ ਮਹਾਨ ਪਰਉਪਕਾਰੀ ਪਰਮ ਉੱਚਾ ਸੁੱਚਾ ਸੱਚਾ ਸੁਭਾਅ ਹੈ। ਮਹਾਂ ਘੋਰ ਪਾਪੀ ਜੀਆਂ ਨੂੰ ਅੰਮ੍ਰਿਤ ਗੁਰਬਾਣੀ ਤੇ ਆਪਣੀ ਕੁਰਬਾਨੀ ਦੁਆਰਾ, ਤਪਤਿ ਮਾਹਿ; ਠਾਢਿ ਵਰਤਾਈ॥) ਠਾਢਿ ਪਾਈ; ਕਰਤਾਰੇ॥ ਅਨੁਸਾਰ ਪੂਰਨ ਠੰਢ ਸ਼ਾਂਤੀ ਇਕਾਗ੍ਰਤਾ ਸਹਿਜ ਅਵਸਥਾ ਬਖ਼ਸ਼ ਕੇ, ਪੂਰਨ ਸੱਚੇ ਵਾਹਿਗੁਰੂ ਜੀ'ਚ ਲੀਨਤਾ ਬਖ਼ਸ਼ੀ ਹੈ।

ਹਮਰੋ ਕਰਤਾ; ਰਾਮੁ ਸਨੇਹੀ॥ ਧੰਨ ਹਨ ਧੰਨ ਹਨ ਧੰਨ ਹਨ, ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਧੰਨ ਹਨ, ਹੁਣ ਉੱਬਲਦੀ ਦੇਗ'ਚ ਚੌਂਕੜਾ ਲਾ ਰਹੇ ਹਨ। ਸ਼ਹੀਦਾਂ ਦੇ ਸਿਰਤਾਜ, ਹਮਰਾ ਰਾਜਨੁ ਸਦਾ ਸਲਾਮਤਿ; ਤਾ ਕੋ ਸਗਲ ਘਟਾ ਜਸੁ ਗਾਇਓ॥) ਤੁਮ ਹੋ; ਸਭ ਰਾਜਨ ਕੇ ਰਾਜਾ॥ ਆਪੇ ਆਪੁ; ਗਰੀਬ ਨਿਵਾਜਾ॥ ਸਭ ਪੀਰਾਂ ਦੇ ਪੀਰ, ਗੁਰੂਆਂ ਦੇ

ਗੁਰੂ, ਗ੍ਰੀਬ ਨਿਵਾਜ, ਪਾਰਬ੍ਰਹਮ ਪਰਮੇਸੁਰ ਸਤਿਗੁਰ; ਸਭਨਾ ਕਰਤ ਉਧਾਰਾ॥ ਅਨੁਸਾਰ ਸਭਨਾ ਜੀਆਂ ਦਾ ਉਧਾਰ ਕਰਨ ਵਾਲੇ, ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਮਹਾਰਾਜ ਸੱਚੇ ਪਾਤਿਸ਼ਾਹ ਜੀ ਵਿਆਪਕ ਸੱਚੇ ਬ੍ਰਹਮ ਜੀ ਦੇ ਅਨੰਤ ਕਲਾਵਾਨ ਪੂਰਨ ਗੁਰੂ ਸੱਚੇ ਅਵਤਾਰ ਜੀ ਹਨ। ਯਥਾ:- ਸਤਿਗੁਰੁ ਮੇਰਾ; ਸਭਸ ਕਾ ਦਾਤਾ॥ ਸਤਿਗੁਰੁ ਮੇਰਾ; ਪੁਰਖੁ ਬਿਧਾਤਾ॥ ਆਪ ਜੀ ਨੇ ਆਪਣੇ ਨਿਰਗੁਨ ਸਰੂਪ ਦੁਆਰਾ, ਕੀਤਾ ਪਸਾਉ; ਏਕੋ ਕਵਾਉ॥ ਅਨੁਸਾਰ ਏਕੋ(ਕਵਾਉ) ਵਾਕ ਨਾਲ ਕੋਟਾਨ ਕੋਟਿ ਬ੍ਰਹਮੰਡਾਂ ਦਾ (ਪਸਾਉ) ਪਸਾਰਾ(ਕੀਤਾ) ਰਚਿਆ ਹੈ। ਇਸ ਨੂੰ ਰਚਦਿਆਂ ਦੇਰੀ ਨਹੀਂ ਲਾਈ। ਯਥਾ:- ਖਿਨ ਮਹਿ; ਥਾਪਿ ਉਥਾਪਨਹਾਰਾ॥ ਅੰਤੁ ਨਹੀ ਕਿਛੁ; ਪਾਰਾਵਾਰਾ॥ ਇਸ ਆਪਣੇ ਰਚੇ ਪਸਾਰੇ'ਚ ਆਪ ਜੀ ਆਪ ਹੀ ਵਸ ਰਹੇ ਹਨ। ਯਥਾ:- ਕੁਦਰਤਿ ਕਰਿ ਕੈ; ਵਸਿਆ ਸੋਇ॥

ਨਾਨਕ; ਸੋਧੇ ਸਿੰਮ੍ਰਿਤਿ ਬੇਦ॥ ਪਾਰਬ੍ਰਹਮ ਗੁਰ; ਨਾਹੀ ਭੇਦ॥ ਆਪਣੇ ਨਿਰਗੁਨ ਸਰੂਪ ਦੁਆਰਾ ਆਪ ਜੀ ਦੇ ਆਪਣੇ ਰਚੇ, ਕੋਟਾਨ ਕੋਟਿ ਬ੍ਰਹਮੰਡਾਂ'ਚ ਕੋਟਾਨ ਕੋਟਿ ਸੂਰਜ, ਹੁਕਮੁ ਤੇਰਾ ਖਰਾ ਭਾਰਾ; ਗੁਰਮੁਖਿ ਕਿਸੈ ਬੁਝਾਏ॥ ਅਨੁਸਾਰ ਆਪ ਜੀ ਦੇ ਵਿਸਮਾਦ ਨਿਰਗੁਨ ਸਰੂਪ ਜੀ ਦੇ, ਖਰੇ ਭਾਰੇ ਇਲਾਹੀ ਹੁਕਮ ਨਾਲ ਹੁਣ ਕ੍ਰੋੜਾਂ ਸੂਰਜ, ਕ੍ਰੋੜਾਂ ਕੋਹਾਂ ਚੱਲਦੇ ਆਪ ਜੀ ਦੇ ਪਾਕ ਨਿਰਗੁਨ ਸਰੂਪ ਤੋਂ ਪ੍ਰਕਾਸ਼ ਪਾ ਰਹੇ ਹਨ। ਇਨ੍ਹਾਂ ਨੂੰ ਸਾਜਣ, ਇਨ੍ਹਾਂ ਦਾ ਆਸਰਾ, ਨਮੋ ਰਾਜ ਰਾਜੇ; ਅਨੁਸਾਰ ਇਨ੍ਹਾਂ ਦੇ ਪ੍ਰਕਾਸ਼ਕ ਭੀ ਆਪ ਜੀ ਦੇ ਖ਼ਰੇ ਨਿਰਮਲ ਨਿਰਗੁਨ ਸਰੂਪ ਹੀ ਹਨ। ਹੇ ਸਭ ਤੇ ਵਡ ਸਮਰਥ ਗੁਰਦੇਵ॥) ਕਰਨ ਕਰਾਵਨ.ਸਗਲ ਬਿਧਿ; ਸੋ ਸਤਿਗੁਰੂ ਹਮਾਰਾ॥ ਅਨੁਸਾਰ ਕਰਨ ਕਰਾਵਨ ਸਮ੍ਰੱਥ ਗੁਰਦੇਵ ਜੀ!ਆਪ ਜੀ ਜਦੋਂ ਚਾਹੋਂ ਇਨ੍ਹਾਂ ਸੂਰਜਾਂ ਖੰਡ ਬ੍ਰਹਮੰਡ ਦੇ ਪਸਾਰੇ ਨੂੰ ਆਪਣੇ ਸਤਿਨਾਮੁ ਨਿਰਗੁਨ ਸਰੂਪ'ਚ ਲੀਣ ਕਰ ਲੈਂਦੇ ਹੋਂ ਜੀ। ਯਥਾ:- ਜਬ ਆਕਰਖ; ਕਰਤ ਹੋ ਕਬਹੂੰ॥ ਤੁਮ ਮੈਂ ਮਿਲਤ; ਦੇਹ ਧਰ ਸਭਹੂੰ॥

ਉਪ੍ਰੋਕਤ ਸੂਰਜਾਂ ਤੇ ਇਨ੍ਹਾਂ ਦੀਆਂ ਬੇਅੰਤ ਕਿਰਨਾਂ ਧੁੱਪਾਂ ਸਮੇਤ, ਕ੍ਰੋੜਾਂ ਬ੍ਰਹਮੰਡਾਂ ਦੇ ਪਸਾਰੇ ਆਪਣੇ ਸਰਗੁਨ ਸਰੂਪ ਜੀ 'ਚ ਵਸ ਕੇ, ਇਸ ਨੂੰ ਆਪਣੇ ਆਸਰੇ ਟਿਕਾਅ ਕੇ, ਇਸ ਸਰਗੁਨ ਸਰੂਪ ਜੀ ਸਮੇਤ, ; ਪੂਰਨ ਪੂਰਿ ਰਹਿਓ ਸਰਬ ਠਾਈ॥ ਨਿਰਗੁਨ ਬ੍ਰਹਮ ਜੀ, ਤਿਸੁ ਗੁਰ ਕਉ; ਸਦ ਕਰੀ ਨਮਸਕਾਰ॥ ਤਿਸੁ ਗੁਰ ਕਉ; ਸਦ ਜਾਉ ਬਲਿਹਾਰ॥ ਅਨੁਸਾਰ ਹਰ ਸਮੇਂ ਨਮਸਕਾਰਦਿਆਂ ਪੂਰਨ ਪ੍ਰੇਮ ਸਹਿਤ ਜਪਦੇ ਹਨ, ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸਾਹਾਨ ਸਾਹੁ॥ ਧੰਨ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਧੰਨ ਹਨ। ਹੁਣ ਉੱਬਲਦੀ ਦੇਗ਼'ਚ ਹਰਖ ਸੋਗ ਤੋਂ ਨਿਰਾਲੀ ਅਵਸਥਾ'ਚ ਚੌਂਕੜਾ ਲਾ ਰਹੇ ਹਨ। ਯਥਾ:- ਹਰਖ ਸੋਗ ਦੁਹੁ ਮਾਹਿ ਨਿਰਾਲਾ; ਕਰਣੈਹਾਰੁ ਪਛਾਤਾ॥) ਹਰਖ ਸੋਗ ਜਾ ਕੈ ਨਹੀ; ਬੈਰੀ ਮੀਤ ਸਮਾਨ॥ ਕਹੁ ਨਾਨਕ.ਸੁਨਿ ਰੇ ਮਨਾ; ਮੁਕਤਿ ਤਾਹਿ ਤੈ ਜਾਨ॥) ਹਰਖ ਅਨੰਤ; ਸੋਗ ਨਹੀ ਬੀਆ॥ ਸੋ ਘਰੁ; ਗੁਰਿ ਨਾਨਕ ਕਉ ਦੀਆ॥) ਤੁਮ ਗੰਭੀਰ ਧੀਰ ਉਪਕਾਰੀ; ਪਰਮਪੂਜਨੀਕ ਵਾਹਿਗੁਰੂ ਬ੍ਰਹਮ ਪ੍ਰਭ ਸਮ੍ਰੱਥ ਸੱਚੇ ਸਤਿਗੁਰੂ

ਸਾਹਿਬ ਜੀ ਨੇ ਤੱਤੀ ਤਵੀ 'ਤੇ ਖੜ੍ਹ ਕੇ ਭੀ, ਮਹਾਨ ਧੀਰਜ ਧਰਿਆ ਅਜਰ ਜਰਿਆ, ਤੇਰਾ ਕੀਆ; ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ॥ ਅਨੁਸਾਰ ਸੱਚੇ ਕਰਤਾਰ ਵਾਹਿਗੁਰੂ ਜੀ ਦੇ ਭਾਣੇ ਨੂੰ ਖਿੜੇ ਮੱਥੇ ਮੰਨਦਿਆਂ ਕਮਾਉਂਦਿਆਂ ਲਿਵ'ਚ ਅਚੱਲ ਅਡੋਲ ਨਿਰਭਉ ਰਹੇ। ਯਥਾ:- ਨਿਰਭਉ ਹੋਇ ਰਹੇ ਲਿਵ ਏਕੈ; ਨਾਨਕ.ਹਰਿ ਮਨੁ ਮਾਨੀ॥ ਹਾਏ ਸੀ ਨਹੀਂ ਉਚਾਰੀ। ਕੁਲਿ ਸੋਢੀ ਗੁਰ ਰਾਮਦਾਸ ਤਨੁ; ਧਰਮ ਧੁਜਾ.ਅਰਜੁਨੁ ਹਰਿ ਭਗਤਾ॥ ਜੀ ਨੇ ਧਰਮ-ਹਿਤ ਆਪਣਾ ਪਰਮਪਵਿੱਤ੍ਰ ਸੀਸ ਦਿੱਤਾ, ਪਰ ਧਰਮ ਦਾ(ਸਿਰਰੁ) ਸਿਰੜ, ਹਠ ਨਹੀਂ ਤਿਆਗਿਆ ਭਾਵ ਧਰਮ'ਚ ਪੂਰਨ ਦ੍ਰਿੜ ਪ੍ਰਪੱਕ ਰਹੇ। ਯਥਾ:- ਧਰਮ ਹੇਤ, ਸਾਕਾ ਜਿਨਿ ਕੀਆ॥ ਸੀਸੁ ਦੀਆ, ਪਰੁ.ਸਿਰਰੁ ਨ ਦੀਆ॥ ਪਰਮਪਵਿੱਤ੍ਰ ਪਰਮਪੂਜਨੀਕ ਵਾਹਿਗੁਰੂ ਸਰੂਪ ਅੰਮ੍ਰਿਤ ਭਿੰਨੀ ਵਿਸਮਾਦ ਵਿਆਪਕ ਬ੍ਰਹਮ ਜੀ 'ਚ ਲੀਣ, ਆਪਣੀ ਦੇਹ ਤੇ, ਇਤਨੇ ਭਾਰੀ ਕਸ਼ਟ ਸਹਾਰੇ, ਜਿਨ੍ਹਾਂ ਨੂੰ ਕਲਮ ਲਿਖ ਕੇ ਜ਼ਬਾਨ ਬੋਲ ਕੇ ਦੱਸ ਹੀ ਨਹੀਂ ਸਕਦੀ ਜੀ।

ਧੰਨ ਸਤਿਗੁਰੂ ਨਾਨਕ ਦੇਵ ਸਤਿਗੁਰੂ ਗ੍ਰੰਥ ਸਾਹਿਬ ਜੀ ਫ਼ੁਰਮਾ ਰਹੇ ਹਨ:- ਕੁਲਿ ਸੋਢੀ ਗੁਰ ਰਾਮਦਾਸ ਤਨੁ; ਧਰਮ ਧੁਜਾ.ਅਰਜੁਨੁ ਹਰਿ ਭਗਤਾ॥ ਜੀ ਨੇ ਇਹ ਬਚਨ ਕਮਾਏ:- (ਪੜੈ ਝਾੜਾ ਭਾਰਾ ਨ ਬੋਲ) ਧਧੈ.ਧਰਮੁ ਧਰੇ ਧਰਮਾਪੁਰਿ; ਗੁਣਕਾਰੀ ਮਨੁ ਧੀਰਾ॥ ਧਧੈ.ਧੂਲਿ ਪੜੈ ਮੁਖਿ ਮਸਤਕਿ; ਕੰਚਨ ਭਏ ਮਨੂਰਾ॥) ਅਨੁਸਾਰ ਰੋਮ ੨ ਕਰਕੇ ਵਾਹਿਗੁਰੂ ਜੀ ਦਾ ਨਾਮ ਜਪਣ ਜਪਾਉਣ ਦਾ, ਅਣਗਿਣਤ ਬ੍ਰਹਮੰਡਾਂ ਨੂੰ ਤਾਰਨ ਦਾ ਮਹਾਨ ਪਰਉਪਕਾਰ ਕਰਨ ਵਾਲੇ ਮਹਾਨ(ਗੁਣਕਾਰੀ) ਪਰਉਪਕਾਰੀ ਪੂਰਨ ਧਰਮੀ, ਤੱਤੀ ਤਵੀ ਦੇ ਕਸ਼ਟਾਂ ਨੂੰ ਸਹਾਰਨ ਵਾਲੇ(ਧੀਰਾ) ਧੀਰਜਧਾਰੀ ਹਨ। ਧਧੈ.ਅੱਖਰ ਦੁਆਰਾ ਮਹੱਲਾ ਪਹਿਲਾ ਜੀ ਉਪਦੇਸ਼ ਬਖ਼ਸ਼ਦੇ ਹਨ। ਐਸੇ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਦੀ, ਪਰਮਪਵਿੱਤ੍ਰ ਚਰਨ(ਧੂਲਿ) ਧੂੜ ਮੁਖਿ ਮਸਤਕਿ'ਤੇ(ਪੜੈ) ਪਵੇ, ਚਰਨ-ਧੂੜ ਪੈਣੇ ਕਰਕੇ, (ਮਨੂਰਾ) ਲ਼ੋਹੇ ਦੀ ਮੈਲ ਵਰਗੇ ਨੀਚ ਕੀਟ ਅਕ੍ਰਿਤਘਣ ਜੀਵ, ਬਾਰਾਂ ਵੰਨ੍ਹੀ ਦੇ ਸ਼ੁੱਧ ਸੋਨੇ ਵਾਂਗ, ਪੂਰਨ ਬ੍ਰਹਮਗਿਆਨੀ ਬਣ ਜਾਂਦੇ ਹਨ। ਐਸੇ ਪਰਮਪੂਜਨੀਕ ਦਾਤੇ ਸਤਿਗੁਰੂ ਸਾਹਿਬ ਜੀ ਨੂੰ, ਸਿਰ ਭੇਟਾ ਕਰਕੇ ਨਿਹਾਲ ਹੋਣਾ ਚਾਹੀਦਾ ਹੈ ਜੀ। ਯਥਾ:- ਐਸਾ ਸਤਿਗੁਰੁ ਜੇ ਮਿਲੈ.ਤਿਸ ਨੋ ਸਿਰੁ ਸਉਪੀਐ; ਵਿਚਹੁ ਆਪੁ ਜਾਇ॥ ਜਿਸ ਦਾ ਜੀਉ.ਤਿਸੁ ਮਿਲਿ ਰਹੈ; ਹਰਿ ਵਸੈ ਮਨਿ ਆਇ॥

ਵਾਹਿਗੁਰੂ॥ ਅਨੰਤ ਬ੍ਰਹਮੰਡਾਂ 'ਚ ਕੋਟਾਨ ਕੋਟਿ ਮਹਾਂ ਪਾਪੀ ਅਕ੍ਰਿਤਘਣ ਜੀਆਂ ਨੂੰ, ਸਤਿਗੁਰੁ ਦਾਤਾ ਨਾਮ ਕਾ; ਪੂਰਾ ਜਿਸੁ ਭੰਡਾਰੁ॥ ਅਨੁਸਾਰ ਵਾਹਿਗੁਰੂ ਨਾਮੁ ਦੇ ਦਾਤੇ, ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਧੰਨ ਹਨ। ਪਰਮਪੂਜਨੀਕ ਖਰੇ ਸਚਿਆਰੇ ਧਰਮੀ ਸੰਤਾਂ ਭਗਤਾਂ, ਸਤਸੰਗਤਾਂ ਜੀਵਾਂ ਜੰਤਾਂ ਤੇ ਇਨ੍ਹਾਂ ਦੇ ਕਿਣਕੇ ੨ ਸਮੇਤ, ਕ੍ਰੋੜਾਂ ਬ੍ਰਹਮੰਡਾਂ ਦੇ ਪਸਾਰੇ ਆਪਣੇ ਸਰਗੁਨ ਸਰੂਪ'ਚ ਵਸ ਕੇ, ਇਸ ਨੂੰ ਆਪਣੇ ਆਸਰੇ ਟਿਕਾਅ ਕੇ, ਇਸ ਸਰਗੁਨ ਸਰੂਪ ਜੀ ਸਮੇਤ, ਸਦਾ ਸਦਾ ਸਦਾ ਦਇਆਲ॥ ਨਿਰਗੁਨ ਬ੍ਰਹਮ ਜੀ, ਧਰਤਿ ਪਾਤਾਲੁ ਆਕਾਸੁ

ਹੈ.ਮੇਰੀ ਜਿੰਦੁੜੀਏ; ਸਭ ਹਰਿ ਹਰਿ ਨਾਮੁ ਧਿਆਵੈ ਰਾਮ॥ ਅਨੁਸਾਰ ਹਰ ਸਮੇਂ ਜਪਦੇ ਹਨ, ਵਡੇ ਮੇਰੇ ਸਾਹਿਬਾ; ਗਹਿਰ ਗੰਭੀਰਾ ਗੁਣੀ ਗਹੀਰਾ॥ ਧੰਨ ਹਨ ਧੰਨ ਹਨ ਧੰਨ ਹਨ ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਧੰਨ ਹਨ।

ਵਾਹਿਗੁਰੂ॥ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਨ ਕ੍ਰਿਪਾ ਕਰਕੇ ਫ਼ੁਰਮਾਉਂਦੇ ਹਨ:- ਵਾਹਿਗੁਰੂ ਜੀ ਦੇ ਸਨਮੁਖ ਸ਼ਹੀਦ ਹੋਣ ਵਾਲੇ, ਪੂਰਨ ਧਰਮੀ ਮਹਾਨ ਪਰਉਪਕਾਰੀ ਨਿਰੰਕਾਰੀ ਧੀਰਜ ਧਾਰੀ ਨ੍ਰਿਬਿਕਾਰੀ ਨਿਰਹੰਕਾਰੀ, ਪੂਰਨ ਨਿਰਗੁਨ'ਚ ਲੀਣ ਸੱਚੇ ਸੁਧਰਮੀ ਸ਼ੁਭ ਕਰਮੀ, ਬ੍ਰਹਮਗਿਆਨੀ ਸਗਲ ਕੀ ਰੀਨਾ॥ ਸ਼ਹੀਦਾਂ ਦੇ ਸਿਰਤਾਜ, ਨਾਮੁ ਬਾਣੀ ਦੇ ਦਾਤੇ, ਪਰਮਪੂਜਨੀਕ ਸੱਚੇ ਸਤਿਗੁਰੂ ਧੰਨ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਮਹਾਰਾਜ, ਪਾਤਾਲਾ ਪਾਤਾਲ ਲਖ; ਆਗਾਸਾ ਆਗਾਸ॥ ਕੋਟਾਨ ਕੋਟਿ ਬ੍ਰਹਮੰਡਾਂ ਦੇ ਮਾਲਕ ਕੋਟਾਨ ਕੋਟਿ ਬ੍ਰਹਮੰਡਾਂ'ਚ ਹੁਣ ਪ੍ਰਗਟ ਹੀ ਮੰਨੇ ਪੂਜੇ ਜਾ ਰਹੇ ਹਨ। ਯਥਾ:- ਪ੍ਰਗਟੁ ਸਗਲ ਹਰਿ ਭਵਨ ਮਹਿ; ਜਨੁ ਨਾਨਕੁ ਗੁਰ ਪਾਰਬ੍ਰਹਮ॥) ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥) ਦੀਨ ਦਇਆਲ ਕ੍ਰਿਪਾਲ ਸੁਖ ਸਾਗਰ; ਸਰਬ ਘਟਾ ਭਰਪੂਰੀ ਰੇ॥ ਵਾਹਿਗੁਰੂ ਹਰ ਪ੍ਰਾਣੀ ਦੇ ਅੰਦਰ ਬਾਹਰ ਹਰ ਸਮੇਂ ਭਰਪੂਰ ਪ੍ਰਕਾਸ਼ਕ ਨਿਰਗੁਨ ਬ੍ਰਹਮ ਜੀ, ਆਪਣੇ ਅਨੰਤ ਬ੍ਰਹਮੰਡ ਦੇ ਪਸਾਰੇ ਸਮੇਤ, ਗੁਰੁ ਸਾਲਾਹੀ ਆਪਣਾ; ਬਹੁ ਬਿਧਿ ਰੰਗਿ ਸੁਭਾਇ॥ ਅਨੁਸਾਰ ਹਰ ਵੇਲੇ ਜਪਦੇ ਹਨ ਧੰਨ ਹਨ ਧੰਨ ਹਨ ਧੰਨ ਹਨ, ਨਿਰਾਹਾਰ ਨਿਰਵੈਰ ਸੁਖਦਾਈ॥ ਵਾਹਿਗੁਰੂ ਬ੍ਰਹਮ ਸਰੂਪ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਧੰਨ ਹਨ, ਆਪ ਜੀ ਨੇ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰਚੇ।

ਵਾਹਿਗੁਰੂ॥ ਹਨ੍ਹੇਰੇ'ਚ, ਅਕਾਸ਼'ਚ, ਓਇ ਜੁ ਦੀਸਹਿ; ਅੰਬਰਿ ਤਾਰੇ॥ ਸੰਘਣੇ ਅਣਗਿਣਤ ਤਾਰੇ ਦਿਸਦੇ ਹਨ, ਪਰਮ ਪੂਜਨੀਕ ਸੱਚੇ ਨਿਰਮਲ ਨਿਰਵੈਰ ਨਿਰਗੁਨ ਬ੍ਰਹਮ ਜੀ ਨੇ, ਆਪਣੇ'ਚੋਂ ਅਨੰਤ ਸੁੰਦਰ ਸੋਹਣੇ ਅੰਬਰ, ਤਾਰੇ ਮੰਡਲ ਪ੍ਰਗਟ ਕੀਤੇ ਹਨ, ਇਨ੍ਹਾਂ ਤਾਰੇ ਮੰਡਲਾਂ ਦੇ ਅਕਸ, **(Reflection)** ਅਨੰਤ ਸਮੁੰਦ੍ਰਾਂ ਦਰਿਆਵਾਂ ਚਸ਼ਮਿਆਂ ਸੱਤਰੰਗੀਆਂ ਪੀਂਘਾਂ ਹੀਰੇ ਜਵਾਹਰਾਤਾਂ, ਸ਼ੀਸ਼ੇ ਤ੍ਰੇਲ ਵਰਖਾ ਦੀਆਂ ਬੂੰਦਾਂ'ਤੇ ਪੈ ਰਹੇ ਹਨ, ਆਪਣੇ ਪਾਕ ਨਿਰਗੁਨ ਸਰੂਪ ਜੀ'ਚੋਂ ਇਨ੍ਹਾਂ ਨੂੰ ਹਰ ਸਮੇਂ ਪ੍ਰਕਾਸ਼ਣ ਵਾਲੇ ਭੀ ਆਪ ਜੀ ਆਪ ਹੀ ਹਨ। ਸਮੂਹ ਸੁੰਦਰ ਸੋਹਣੇ ਤਾਰੇ ਮੰਡਲਾਂ ਅੰਬਰਾਂ ਅਤੇ ਜਿਨ੍ਹਾਂ'ਤੇ ਤਾਰੇ ਮੰਡਲਾਂ ਦੇ ਅਕਸ ਪੈ ਰਹੇ ਹਨ, ਉਨ੍ਹਾਂ ਅਤੇ ਪੈ ਰਹੇ ਅਕਸ ਸਮੇਤ, ਕ੍ਰੋੜਾਂ ਬ੍ਰਹਮੰਡਾਂ ਦੇ ਪਸਾਰੇ ਆਪਣੇ ਸਰਗੁਨ ਸਰੂਪ ਜੀ'ਚ ਵਸ ਕੇ, ਇਸ ਨੂੰ ਆਪਣੇ ਆਸਰੇ ਟਿਕਾਅ ਕੇ, ਇਸ ਸਰਗੁਨ ਸਰੂਪ ਜੀ ਸਮੇਤ, ਜਿਮੀ ਜਮਾਨ ਕੇ ਬਿਖੈ; ਸਮੱਸਤ ਏਕ ਜੋਤ ਹੈ॥ ਨ ਘਾਟ ਹੈ.ਨ ਬਾਢ ਹੈ; ਨ ਘਾਟ ਬਾਢ ਹੋਤ ਹੈ॥ ਨਿਰਗੁਨ ਬ੍ਰਹਮ ਜੀ, ਅਪੁਨੇ ਜਨ ਕਉ; ਸਾਸਿ ਸਾਸਿ ਸਮਾਰੇ॥ ਨਾਨਕ ਓਇ; ਪਰਮੇਸੁਰ ਕੇ ਪਿਆਰੇ॥ ਅਨੁਸਾਰ ਸਤਿਗੁਰੁ ਗਹਿਰ ਗਭੀਰੁ ਹੈ; ਸੁਖ ਸਾਗਰੁ.ਅਘ ਖੰਡੁ॥ ਮਹੱਲੇ ਪੰਜਵੇਂ ਜੀ ਨੂੰ ਹਰ ਸਮੇਂ ਜਪਦੇ ਹਨ, ਧੰਨ ਹਨ ਧੰਨ ਹਨ ਧੰਨ ਹਨ ਪਰਮਪੂਜਨੀਕ

ਸੱਚੇ ਵਾਹਿਗੁਰੂ, ਸਤਿਗੁਰੂ ਅਰਜਨ ਦੇਵ ਸਾਹਿਬ ਜੀ ਧੰਨ ਹਨ, ਹੁਣ ਤੱਤੇ ਰੇਤੇ 'ਤੇ ਬੈਠ ਕੇ ਤੱਤਾ ੨ ਰੇਤਾ ਆਪਣੇ ਪਰਮਪਵਿੱਤ੍ਰ ਸ਼ੁਭ ਸੱਚੇ ਮਹਾਨ ਪਰਉਪਕਾਰੀ ਧੀਰਜ ਧਾਰੀ ਨਿਰੰਕਾਰੀ ਅੰਮ੍ਰਿਤ ਭਿੰਨੇ ਮਹਾਨ ਪਰਉਪਕਾਰੀ ਸ਼ੁਭ ਸੱਚੇ ਸੀਸ'ਤੇ ਪੁਆ ਰਹੇ ਹਨ। ਉਪ੍ਰੋਕਤ ਸਮੂਹ ਤਾਰੇ ਮੰਡਲ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦੇ ਭੈ'ਚ ਹਨ। ਯਥਾ:- ਭੈ ਵਿਚਿ.ਸਭੁ ਆਕਾਰੁ ਹੈ; ਨਿਰਭਉ ਹਰਿ ਜੀਉ ਸੋਇ॥ ਭਾਰੀ ਕਸ਼ਟ ਸਹਾਰਦਿਆਂ ਸ੍ਰਾਪ ਨਹੀਂ ਦਿਤਾ, ਪੂਰਨ ਨਿਰਵੈਰਤਾ ਕਮਾ ਕੇ ਦਿਖਾਈ। ਯਥਾ:- ਬਿਸਰਿ ਗਈ; ਸਭ ਤਾਤਿ ਪਰਾਈ॥ ਜਬ ਤੇ; ਸਾਧਸੰਗਤਿ ਮੋਹਿ ਪਾਈ॥) ਨਾ ਕੋ ਮੇਰਾ ਦੁਸਮਨੁ ਰਹਿਆ; ਨਾ ਹਮ ਕਿਸ ਕੇ ਬੈਰਾਈ॥ ਬ੍ਰਹਮੁ ਪਸਾਰੁ ਪਸਾਰਿਓ ਭਤਿਰਿ; ਸਤਿਗੁਰ ਤੇ ਸੋਝੀ ਪਾਈ॥) ਗੁਰੁ ਦਾਤਾ.ਗੁਰੁ ਹਿਵੈ ਘਰੁ; ਗੁਰੁ ਦੀਪਕੁ ਤਿਹ ਲੋਇ॥ ਪਰਮਪਵਿੱਤ੍ਰ ਅੰਮ੍ਰਿਤ ਨਾਮੁ ਦੇ ਦਾਤੇ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨਦੇਵ ਸਾਹਿਬ ਜੀ ਫ਼ੁਰਮਾਉਂਦੇ ਹਨ:- ਦਾਸਨ ਦਾਸ ਗ੍ਰੀਬ ਨੇ, ਪਰਮਪੂਜਨੀਕ ਸੱਚੇ ਸਤਿਗੁਰੂ ਪ੍ਰਭੂ ਧੰਨ ਵਾਹਿਗੁਰੂ ਸ੍ਰੀ ਗੁਰੂ ਸਤਿਗੁਰ ਰਾਮਦਾਸ ਸਾਹਿਬ ਸੱਚੇ ਪਾਤਿਸ਼ਾਹ ਜੀ(ਤੇ) ਤੋਂ ਐਸੀ ਸੋਝੀ ਪਾਈ ਹੈ ਕਿ ਦਾਸਨ ਦਾਸ(ਭਤਿਰਿ) ਅੰਦਰ ਬਾਹਰ, ਸੱਚੇ ਵਿਆਪਕ ਬ੍ਰਹਮੁ ਜੀ ਨੇ ਆਪਣਾ(ਪਸਾਰੁ) ਫੈਲਾਅ(ਪਸਾਰਿਓ) ਫੈਲਾਉਣਾ ਕੀਤਾ ਹੈ।

ਵਾਹਿਗੁਰੂ॥ ਜਿਨੀ ਤੁਧਨੋ ਧੰਨੁ ਕਹਿਆ; ਤਿਨ ਜਮੁ.ਨੇੜਿ ਨ ਆਇਆ॥) ਜੇ ਕੋ ਜੀਉ ਕਹੈ ਓਨ੍ਹਾ ਕਉ; ਜਮ ਕੀ ਤਲਬ ਨ ਹੋਈ॥ ਅਨੁਸਾਰ ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ, ਪਰਮਪੂਜਨੀਕ ਸੱਚੇ ਸਤਿਗੁਰੂ, ਕੁਲਿ ਸੋਢੀ ਗੁਰ ਰਾਮਦਾਸ ਤਨੁ; ਧਰਮ ਧੁਜਾ.ਅਰਜੁਨੁ ਹਰਿ ਭਗਤਾ॥ ਸਾਹਿਬ ਜੀ ਧੰਨ ਹਨ!ਆਪ ਜੀ ਨੇ ਆਪਣੇ ਨਿਰਗੁਨ ਸਰੂਪ ਦੁਆਰਾ, ਬੇਅੰਤ ਸਮੁੰਦ੍ਰ ਰਚੇ ਹਨ। ਆਪ ਜੀ ਦੀਆਂ ਰਚੀਆਂ ਅਨੰਤ ਧਰਤੀਆਂ, ਅਨੰਤ ਖਾਣੀਆਂ ਅਨੰਤ ਅਕਾਸਾਂ, ਅਨੰਤ ਹਵਾਵਾਂ, ਕੋਟਿ ਬ੍ਰਹਮੰਡ ਦੀ ਰਚਨਾ'ਚ ਆਪ ਜੀ ਦਾ ਰਚਿਆ ਕ੍ਰੋੜਾਂ ਤਰ੍ਹਾਂ ਦਾ ਪਾਣੀ ਹੈ, ਪ੍ਰਭ ਤੂ ਠਾਕੁਰੁ ਸਰਬ ਪ੍ਰਤਿਪਾਲਕੁ; ਪਰਮਪੂਜਨੀਕ ਸੱਚੇ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਦੇ ਭਉ ਕਰਕੇ, ਪਾਣੀ.ਰਚਨਾ ਨੂੰ ਆਪਣੇ'ਚ ਡੁਬੋ ਨਹੀਂ ਸਕਦਾ। ਥੋੜ੍ਹੇ ਜਿਹੇ ਪਾਣੀ'ਚ ਕਿਤਨੇ ਤੁਪਕੇ ਹੁੰਦੇ ਹਨ, ਕੋਟਾਨ ਕੋਟਿ ਬ੍ਰਹਮੰਡਾਂ ਦੇ ਕੋਟਾਨਿ ਕੋਟਿ ਸਮੁੰਦ੍ਰਾਂ ਨਦੀਆਂ ਦਰਿਆਵਾਂ ਨੱਦਾਂ'ਚ ਕ੍ਰੋੜਾਂ ਤਰ੍ਹਾਂ ਦਾ ਪਾਣੀ ਹੈ। ਯਥਾ:- ਕਈ ਕੋਟਿ; ਪਵਣ ਪਾਣੀ ਬੈਸੰਤਰ॥) ਅਨਿਕ ਪਵਨ ਪਾਵਕ ਅਰੁ ਨੀਰ॥ ਕੋਟਾਨਿ ਕੋਟਿ ਤਰ੍ਹਾਂ ਦੇ ਪਾਣੀ ਦੇ ਤੁਪਕਿਆਂ ਸਮੇਤ, ਕ੍ਰੋੜਾਂ ਬ੍ਰਹਮੰਡਾਂ ਦੇ ਪਸਾਰੇ ਆਪਣੇ ਸਰਗੁਨ ਸਰੂਪ ਜੀ'ਚ ਵਸ ਕੇ, ਇਸ ਨੂੰ ਆਪਣੇ ਆਸਰੇ ਟਿਕਾ ਕੇ, ਇਸ ਆਪਣੇ ਸਰਗੁਨ ਜੀ ਸਮੇਤ, ਸਤਿ ਸੰਤੋਖ ਸ਼ੁਭ ਗੁਣਾਂ ਦੇ ਅਨਤ ਕਲਾਵਾਨ ਤੇਜ਼ ਪ੍ਰਕਾਸ਼ ਸਹਿਤ, ਵਾਹਿਗੁਰੂ ਹਰ ਪ੍ਰਾਣੀ ਦੇ ਅੰਦਰ ਬਾਹਰ ਹਰ ਸਮੇਂ ਭਰਪੂਰ ਪ੍ਰਕਾਸ਼ਕ ਨਿਰਗੁਨ ਬ੍ਰਹਮ ਜੀ, ਗਾਵਹਿ ਤੁਹਨੋ.ਪਉਣੁ ਪਾਣੀ ਬੈਸੰਤਰੁ; ਗਾਵੈ ਰਾਜਾ ਧਰਮੁ ਦੁਆਰੇ॥ ਅਨੁਸਾਰ ਹਰ ਸਮੇਂ ਗਾ ਜਪ ਧਿਆ ਰਹੇ ਹਨ। ਤਖਤਿ ਬੈਠਾ ਅਰਜਨ ਗੁਰੂ; ਸਤਿਗੁਰ ਕਾ ਖਿਵੈ ਚੰਦੋਆ॥ ਉਗਵਣਹੁ ਤੈ ਆਥਵਣਹੁ; ਚਹੁ ਚਕੀ ਕੀਅਨੁ ਲੋਆ॥ ਧੰਨ

ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਧੰਨ ਹਨ, ਹੁਣ ਸੜਦੀ ਬਲਦੀ ਲੋਹ'ਤੇ ਖੜ੍ਹ ਰਹੇ ਹਨ। ਇਤਨੇ ਭਾਰੀ ਕਸ਼ਟਾਂ ਸਮੇਂ ਭੀ ਕਰਤਾਰ ਜੀ ਦੇ ਗੁਣ ਹੀ ਗਾਉਂਦੇ ਰਹੇ। ਯਥਾ:- ਮੀਤੁ ਹਮਾਰਾ.ਵੇਪਰਵਾਹਾ॥ ਗੁਰ ਕਿਰਪਾ ਤੇ; ਮੋਹਿ ਅਸਨਾਹਾ॥) ਮੀਤੁ ਕਰੈ; ਸੋਈ ਹਮ ਮਾਨਾ॥ ਮੀਤ ਕੇ ਕਰਤਬ; ਕੁਸਲ ਸਮਾਨਾ॥) ਤੈ ਜਨਮਤ; ਗੁਰਮਤਿ ਬ੍ਰਹਮੁ ਪਛਾਣਿਓ॥ ਸ਼ਹੀਦਾਂ ਦੇ ਸਿਰਤਾਜ ਪਰਮਪੂਜਨੀਕ ਸੱਚੇ ਸਤਿਗੁਰੂ ਪ੍ਰਭੂ ਪੰਜਵੇਂ ਪਾਤਿਸ਼ਾਹ ਜੀ ਫ਼ੁਰਮਾਉਂਦੇ ਹਨ:- ਦਾਸਨ ਦਾਸ ਦੇ(ਮੀਤੁ) ਮਿੱਤ੍ਰ ਵਾਹਿਗੁਰੂ ਜੀ, ਜੋ ਕੁੱਝ ਭੀ(ਕਰੈ) ਕਰਦੇ ਹਨ, (ਹਮ) ਦਾਸਨ ਦਾਸ ਗ੍ਰੀਬ, ਉਨ੍ਹਾਂ ਦੇ ਭਾਣੇ'ਚ ਪ੍ਰਸੰਨ ਰਹਿ ਕੇ, (ਸੋਈ) ਉਸ ਨੂੰ ਸਤਿ ਮਿੱਠਾ(ਮਾਨਾ) ਮੰਨਦਾ ਹੈ, ਦਾਸਨ ਦਾਸ ਨੂੰ(ਮੀਤ) ਅਕਾਲ ਪੁਰਖ ਵਾਹਿਗੁਰੂ ਜੀ(ਕੇ) ਦੇ(ਕਰਤਬ) ਕੌਤਕ(ਕੁਸਲ) ਸੁਖ ਅਨੰਦ ਦੇ(ਸਮਾਨਾ) ਬਰਾਬਰ ਹਨ। ਵਾਹਿਗੁਰੂ ਮਹੱਲਾ ਪੰਜਵਾਂ ਜੀ ਆਪਣੇ ਨਿਰਗੁਨ ਸਰੂਪ'ਚੋਂ, ਅਨੰਤ ਸਮੁੰਦ੍ਰਾਂ ਨੂੰ ਸਾਜਣ ਵਾਲੇ, ਨਿਰਗੁਨ ਸਰੂਪ ਆਪ ਇਨ੍ਹਾਂ'ਚ ਵਸ ਕੇ, ਇਨ੍ਹਾਂ ਦਾ ਆਸਰਾ ਰੂਪ ਭੀ ਆਪ ਜੀ ਆਪ ਹੀ ਹਨ। ਜਦੋਂ ਚਾਹੁਣ ਇਨ੍ਹਾਂ ਨੂੰ ਆਪਣੇ'ਚ ਲੀਨ ਕਰ ਲੈਂਦੇ ਹਨ।

ਅਨਿਕ ਰੂਪ ਰੰਗ ਬ੍ਰਹਮੰਡ॥ ਅਨੁਸਾਰ ਅਨੰਤ ਬ੍ਰਹਮੰਡਾਂ'ਚ, ਅਨੰਤ ਤਰ੍ਹਾਂ ਦੀ ਹਵਾ ਸਹਿਤ, ਕ੍ਰੋੜਾਂ ਬ੍ਰਹਮੰਡਾਂ ਦੇ ਪਸਾਰੇ, ਆਪਣੇ ਸਰਗੁਨ ਸਰੂਪ'ਚ ਵਸ ਕੇ, ਇਸ ਨੂੰ ਆਪਣੇ ਆਸਰੇ ਟਿਕਾ ਕੇ, ਇਸ ਸਰਗੁਨ ਸਮੇਤ, ਸਤਿ ਸੰਤੋਖ ਨਿਮ੍ਰਤਾ ਗ੍ਰੀਬੀ ਖਿਮਾ ਸਹਨਸ਼ੀਲਤਾ ਧੀਰਜ ਅਨੰਤ ਗੁਣਾਂ ਦੇ ਅਨਤ ਕਲਾਵਾਨ ਤੇਜ਼ ਪ੍ਰਕਾਸ਼ ਸਹਿਤ, ਹਰ ਪ੍ਰਾਣੀ ਦੇ ਅੰਦਰ ਬਾਹਰ ਹਰ ਸਮੇਂ ਅਜਪਾ ਜਾਪ ਕਰ ਰਹੇ, ਭਰਪੂਰ ਪ੍ਰਕਾਸ਼ਕ ਨਿਰਗੁਨ ਬ੍ਰਹਮ ਜੀ, ਜੀਅ ਪ੍ਰਾਨ ਮਾਨ ਸੁਖਦਾਤਾ; ਅੰਤਰਜਾਮੀ ਮਨ ਕੋ ਭਾਵਨ॥ ਵਾਹਿਗੁਰੂ ਸੱਚੇ ਸਤਿਗੁਰੂ ਅਰਜਨਦੇਵ ਸਾਹਿਬ ਜੀ ਦਾ ਅੱਠੇ ਪਹਿਰ ਜਾਪ ਕਰਦੇ ਹਨ। ਯਥਾ:- ਆਠ ਪਹਰ; ਤੁਧੁ ਜਾਪੇ ਪਵਨਾ॥ ਧਰਤੀ ਸੇਵਕ; ਪਾਇਕ ਚਰਨਾ॥ ਖਾਣੀ ਬਾਣੀ ਸਰਬ ਨਿਵਾਸੀ; ਸਭਨਾ ਕੈ ਮਨਿ ਭਾਵਣਿਆ॥) ਗੁਪਤ ਪ੍ਰਗਟ.ਜਾ ਕਉ ਅਰਾਧਹਿ; ਪਉਣ ਪਾਣੀ ਦਿਨਸੁ ਰਾਤਿ॥) ਗਾਵਹਿ ਤੁਹਨੋ.ਪਉਣੁ ਪਾਣੀ ਬੈਸੰਤਰੁ; ਗਾਵੈ ਰਾਜਾ ਧਰਮੁ ਦੁਆਰੇ॥

ਵਾਹਿਗੁਰੂ॥ ਜਿਨਿ ਤੇਰੀ ਮਨ; ਬਨਤ ਬਨਾਈ॥ ਊਠਤ ਬੈਠਤ; ਸਦ ਤਿਸਹਿ ਧਿਆਈ॥) ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਹ ਹਰਿ॥ ਵਾਹਿਗੁਰੂ ਮਹੱਲਾ ਪੰਜਵਾਂ ਜੀ ਭਾਵੇਂ ਆਪ ਅਕਾਲ ਪੁਰਖ ਜੀ ਸਰੂਪ ਹਨ, ਫੇਰ ਭੀ ਆਪਣੇ ਪਿਆਰੇ ਸਿੱਖਾਂ ਨੂੰ ਪ੍ਰੇਮਾ-ਭਗਤੀ ਬਖ਼ਸ਼ਣ ਲਈ, ਪ੍ਰੇਮਾ-ਭਗਤੀ ਸ਼ੁਭ ਸੱਚੀ ਕੁਰਬਾਨੀ ਕਮਾਈ ਕਰਕੇ, ਪ੍ਰੇਮਾ-ਭਗਤੀ ਕਰਨ ਦਾ ਸ਼ੁਭ ਸੱਚਾ ਉਪਦੇਸ਼, ਆਪਣੇ ਮਨ ਨੂੰ ਕਹਿ ਰਹੇ ਹਨ। ਮਨ ਪਿਆਰਿਆ ਜੀਉ ਮਿਤ੍ਰਾ ਅਨੁਸਾਰ ਹੇ ਪਿਆਰੇ ਮਨ!(ਜਿਨਿ) ਜਿਨ੍ਹਾਂ ਅਕਾਲ ਪੁਰਖ ਜੀ ਨੇ, ਆਪਣੀ ਅਨਤ ਕਲਾਵਾਨ ਪ੍ਰਕਾਸ਼ ਸਰੂਪ ਕ੍ਰਿਪਾ ਨਾਲ, (ਤੇਰੀ) ਆਪ ਜੀ ਦੀ(ਬਨਤ) ਬਣੌਟ ਆਪਣੇ ਨਿਰਗੁਨ ਸਰੂਪ'ਚੋਂ ਬਨਾਈ ਹੈ। ਆਪ ਜੀ ਅੰਦਰ ਆਪ ਵਸ ਰਹੇ ਹਨ,

ਆਪ ਜੀ ਉਨਾਂ ਅੰਦਰ ਵਸ ਰਹੇ ਹੋਂ ਜੀ। ਯਥਾ:- ਮਨ ਮਹਿ ਆਪਿ; ਮਨ ਅਪੁਨੇ ਮਾਹਿ॥ ਨਿਰਗੁਨ ਸਰੂਪ ਜੀ ਦੀ ਸੱਤਾ ਕਰਕੇ ਆਪ ਜੀ ਨੂੰ ਸੰਕਲਪ ਵਿਕਲਪ ਫੁਰਦੇ ਹਨ, (ਊਠਤ) ਉੱਠਦਿਆਂ (ਬੈਠਤ) ਬੈਠਦਿਆਂ, (ਊਠਤ) ਸਮਾਧੀ ਤੋਂ ਉੱਠਦਿਆਂ, ਸੰਸਾਰ ਤੋਂ ਉਪਰਾਮ ਹੁੰਦਿਆਂ, (ਬੈਠਤ) ਸਮਾਧੀ'ਚ ਬੈਠਦਿਆਂ, ਗੁਰੂ ਪਿਆਰੀ ਸੰਗਤ ਜੀ'ਚ ਬੈਠਦਿਆਂ, ਨਿਰਗੁਨ ਬ੍ਰਹਮ ਜੀ 'ਚ(ਬੈਠਤ) ਲੀਣ ਹੁੰਦਿਆਂ, ਸਦ ੩ ਹੀ(ਤਿਸਹਿ) ਤਿਨ੍ਹਾਂ ਵਾਹਿਗੁਰੂ ਜੀ ਨੂੰ(ਧਿਆਈ) ਧਿਆਉਣਾ ਕਰ। ਊਠਤ ਬੈਠਤ; ਸੋਵਤ ਧਿਆਈਐ॥ ਮਾਰਗਿ ਚਲਤ; ਹਰੇ ਹਰਿ ਗਾਈਐ॥) ਊਠਤ ਬੈਠਤ; ਸੋਵਤ ਨਾਮ॥ ਕਹੁ ਨਾਨਕ; ਜਨ ਕੈ ਸਦ ਕਾਮ॥ ਵਾਹਿਗੁਰੂ ਮਹੱਲਾ ਪੰਜਵਾਂ ਜੀ ਸਤਿਗੁਰੂ ਗ੍ਰੰਥ ਸਾਹਿਬ ਜੀ ਸਰੂਪ'ਚ, ਗੁਰਤਾ ਬਿਰਾਜਮਾਨ ਹੋ ਕੇ ਹਰ ਸਮੇਂ ਖੰਡਾਂ ਬ੍ਰਹਮੰਡਾਂ ਅੰਦਰ ਨਿਰੰਕਾਰ ਗੁਰਬਾਣੀ ਜੀ ਦਾ ਵਿਸਮਾਦ ਨਿਰਬਿਕਾਰ ਚਾਨਣ ਕਰ ਰਹੇ ਹਨ।

ਪਰਮਪਵਿੱਤ੍ਰ ਸ਼ੁਭ ਸਿੱਖਿਆ:- ਉਪ੍ਰੋਕਤ ਹੁਕਮ ਅਮੋਲਕ ਬਚਨਾਂ ਤੋਂ ਸਿੱਖਿਆ ਲੈ ਕੇ, ਹੇ ਮੇਰੇ ਮਹਾਂ ਪਾਪੀ ਮਨ!ਵਾਹਿਗੁਰੂ ਮਹੱਲੇ ਪੰਜਵੇਂ ਜੀ ਦੇ ਪਰਮਪਵਿੱਤ੍ਰ ਸ਼ੁੱਭ ਸੱਚੇ ਵਿਸਮਾਦ ਨਿਰਗੁਨ ਅਮੋਲਕ ਨਾਮੁ ਜੀ ਨੂੰ ਅਤੇ ਤਿਨ੍ਹਾਂ ਨੂੰ ਖਿਨ ੨ ਨਮਸਕਾਰ ਕਰਕੇ ਰੋਮ ੨ ਕਰਕੇ ਸਦਾ ਜਪ, ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ, ਸਤਿਗੁਰੂ ਅਰਜਨਦੇਵ ਸਾਹਿਬ ਜੀ ਧੰਨ ਹਨ, ਹੁਣ ਤੱਤਾ ਰੇਤਾ ਆਪਣੇ ਪਰਮਪਵਿੱਤ੍ਰ ਸ਼ੁਭ ਸੱਚੇ ਮਹਾਨ ਪਰਉਪਕਾਰੀ ਧੀਰਜਧਾਰੀ ਸੀਸ'ਤੇ ਪੁਆ ਰਹੇ ਹਨ। ਚੌਹਾਂ ਚੱਕਾਂ'ਚ ਗੁਰਬਾਣੀ ਆਪਣੀ ਕੁਰਬਾਨੀ ਦਾ ਸਦਾ ਚਾਨਣ ਕਰ ਰਹੇ ਹਨ। ਵਾਹਿਗੁਰੂ ਜੀ ਦੇ ਸਨਮੁਖ ਸ਼ਹੀਦ ਹੋਣ ਵਾਲੇ ਪੂਰਨ ਧਰਮੀ ਮਹਾਨ ਪਰਉਪਕਾਰੀ ਨਿਰੰਕਾਰੀ ਧੀਰਜਧਾਰੀ ਨ੍ਰਿਬਿਕਾਰੀ ਨਿਰਹੰਕਾਰੀ, ਬ੍ਰਹਮਗਿਆਨੀ ਸਗਲ ਕੀ ਰੀਨਾ॥ ਸ਼ਹੀਦਾਂ ਦੇ ਸਿਰਤਾਜ, ਸਾਚਾ ਸਾਹਿਬੁ.ਅਮਿਤਿ ਵਡਾਈ; ਭਗਤਿ ਵਛਲ ਦਇਆਲਾ॥ ਪਰਮਪੂਜਨੀਕ ਸੱਚੇ ਸਤਿਗੁਰੂ ਹੇ ਵਾਹਿਗੁਰੂ ਅਰਜਨਦੇਵ ਸਾਹਿਬ ਜੀਓ!ਆਪ ਜੀ ਨੂੰ ਸਦ ਸਦਾ ਰੋਮ ੨ ਕਰਕੇ ਨਮਸਕਾਰ ਹੈ ਜੀ। ਯਥਾ:- ਸਦਾ ਸਦਾ; ਸਤਿਗੁਰ ਨਮਸਕਾਰ॥ ਗੁਰ ਕਿਰਪਾ ਤੇ; ਗੁਨ ਗਾਇ ਅਪਾਰ॥) ਗੁਰੁ ਪੂਰਾ; ਨਮਸਕਾਰੇ॥ ਪ੍ਰਭਿ; ਸਭੇ ਕਾਜ ਸਵਾਰੇ॥

ਅਨੇਕ ਰੰਗਾਂ ਦੇ ਮਾਲਕ, ਕਲਜੁਗਿ.ਜਹਾਜੁ ਅਰਜੁਨੁ ਗੁਰੂ; ਸਗਲ ਸ੍ਰਿਸ੍ਰਿ ਲਗਿ.ਬਿਤਰਹੁ॥ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨਦੇਵ ਸਾਹਿਬ ਜੀ ਖ਼ੁਸ਼ੀ ਗਮੀ ਤੋਂ ਨਿਆਰੇ ਹਨ। ਯਥਾ:- ਅਨਿਕ ਰੰਗ ਜਾ ਕੇ; ਗਨੇ ਨ ਜਾਹਿ॥ ਸੋਗ ਹਰਖ ਦੁਹਹੂ ਮਹਿ ਨਾਹਿ॥ ਜਿਨ੍ਹਾਂ ਦੇ ਪਰਮਪੂਜਨੀਕ ਸੱਚੇ ਦੁਆਰੇ ਤੇ ਅਨੇਕਾਂ ਬ੍ਰਹਮੇ, ਵੇਦਾਂ ਦੀ ਧੁਨ ਉਚਾਰਦੇ ਹਨ। ਯਥਾ:- ਅਨਿਕ ਬ੍ਰਹਮੇ; ਜਾ ਕੇ ਬੇਦ ਧੁਨਿ ਕਰਹਿ॥) ਕੋਟਿ ਬਿਸਨ; ਕੀਨੇ ਅਵਤਾਰ॥ ਕੋਟਿ ਬ੍ਰਹਮੰਡ; ਜਾ ਕੇ ਧ੍ਰਮਸਾਲ॥ ਕੋਟਿ ਮਹੇਸ; ਉਪਾਇ ਸਮਾਏ॥ ਕੋਟਿ ਬ੍ਰਹਮੇ; ਜਗੁ ਸਾਜਣ ਲਾਏ॥ ੧॥ ਐਸੋ ਧਣੀ; ਗੋਵਿੰਦੁ ਹਮਾਰਾ॥ ਬਰਨਿ ਨ ਸਾਕਉ; ਗੁਣ ਬਿਸਥਾਰਾ॥) ਪਰਤਛਿ ਰਿਦੈ.ਗੁਰ ਅਰਜੁਨ ਕੈ; ਹਰਿ ਪੂਰਨ ਬ੍ਰਹਮਿ. ਨਿਵਾਸੁ ਲੀਅਉ॥ ਅਨੁਸਾਰ ਆਪ ਜੀ ਨੇ ਅਨੇਕਾਂ ਹੀ ਬ੍ਰਹਮੇ ਸ੍ਰਿਸਟੀ ਨੂੰ ਸਾਜਣ

ਲਾਏ ਹਨ। ਕੋਟਾਨਿ ਕੋਟਿ ਬ੍ਰਹਮਿਆਂ ਸਹਿਤ ਕ੍ਰੋੜਾਂ ਬ੍ਰਹਮੰਡਾਂ ਦੇ ਪਸਾਰੇ, ਆਪਣੇ ਸਰਗੁਨ ਸਰੂਪ ਜੀ'ਚ ਵਸ ਕੇ, ਇਸ ਨੂੰ ਆਪਣੇ ਆਸਰੇ ਟਿਕਾ ਕੇ, ਆਪਣੇ ਇਸ ਸਰਗੁਨ ਸਰੂਪ ਸਮੇਤ, ਸਭਨੀ ਥਾਈ; ਰਵਿਆ ਆਪਿ॥ ਆਦਿ ਜੁਗਾਦਿ; ਜਾ ਕਾ ਵਡ ਪਰਤਾਪੁ॥ ਸਤਿ ਸੰਤੋਖ ਸ਼ੁਭ ਗੁਣਾਂ ਦੇ ਅਨਤ ਕਲਾਵਾਨ ਤੇਜ਼ ਪ੍ਰਕਾਸ਼ ਸਹਿਤ, ਪਰਮਪੂਜਨੀਕ ਵਾਹਿਗੁਰੂ ਹਰ ਪ੍ਰਾਣੀ ਦੇ ਅੰਦਰ ਬਾਹਰ ਹਰ ਸਮੇਂ ਭਰਪੂਰ ਪ੍ਰਕਾਸ਼ਕ ਨਿਰਗੁਨ ਬ੍ਰਹਮ ਜੀ, ਗਾਵਹਿ ਈਸਰੁ ਬਰਮਾ ਦੇਵੀ; ਸੋਹਨਿ ਸਦਾ ਸਵਾਰੇ॥ ਅਨੁਸਾਰ ਹਰ ਸਮੇਂ ਗਾ ਧਿਆ ਜਪ ਰਹੇ ਹਨ। ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸੱਚੇ ਸਤਿਗੁਰੂ ਅਰਜਨਦੇਵ ਸਾਹਿਬ ਜੀ ਧੰਨ ਹਨ, ਹੁਣ ਉੱਬਲ਼ਦੀ ਦੇਗ਼ ਅੰਦਰ, ਅਬਿਨਾਸੀ ਸੁਖ; ਆਪਨ ਆਸਨ॥ ਚੌਂਕੜਾ ਲਾ ਰਹੇ ਹਨ। ਰੋਮ ੨ ਕਰਕੇ ਹਰਿ ਜੀ ਨੂੰ ਧਿਆ ਰਹੇ ਹਨ। ਯਥਾ:- ਗੁਰਮੁਖਿ; ਰੋਮਿ ਰੋਮਿ ਹਰਿ ਧਿਆਵੈ॥

ਅਨਿਕ ਮਹੇਸ; ਬੈਸਿ ਧਿਆਨੁ ਧਰਹਿ॥ ਅਨੁਸਾਰ ਅਨੇਕਾਂ ਸ਼ਿਵਜੀ, ਕਈ ਕੋਟਿ; ਭਏ ਬੈਰਾਗੀ॥ ਰਾਮ ਨਾਮ ਸੰਗਿ; ਤਿਨਿ ਲਿਵ ਲਾਗੀ॥ ਅਨੁਸਾਰ.ਹਰਿ ਰਸਿਕ ਬੈਰਾਗੀ, ਨਾਮਿ ਲਿਵ ਲਾਗੀ; ਕਤਹੁ.ਨ ਜਾਇ ਨਿਖੇਧਿਆ॥ ਅਨੇਕਾਂ ਵੈਰਾਗੀ ਬਹੁਤ ਲੰਮਾ ਸਮਾਂ ਸਮਾਧੀ'ਚ ਬੈਠ ਕੇ, ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦੇ ਵਿਆਪਕ ਨਿਰਗੁਨ ਸਰੂਪ ਦਾ ਸੱਚਾ ਧਿਆਨ ਧਾਰਦੇ ਹਨ। ਕੋਟਾਨਿ ਕੋਟਿ ਸ਼ਿਵਾਂ ਸੰਤਾਂ ਵੈਰਾਗੀਆਂ ਸਹਿਤ, ਕ੍ਰੋੜਾਂ ਬ੍ਰਹਮੰਡਾਂ ਦੇ ਪਸਾਰੇ ਆਪਣੇ ਸਰਗੁਨ ਸਰੂਪ ਜੀ'ਚ ਵਸ ਕੇ, ਇਸ ਨੂੰ ਆਪਣੇ ਆਸਰੇ ਟਿਕਾਅ ਕੇ, ਆਪਣੇ ਇਸ ਸਰਗੁਨ ਸਰੂਪ ਸਮੇਤ, ਸਤਿ ਸੰਤੋਖ ਸ਼ੁਭ ਗੁਣਾਂ ਦੇ ਅਨਤ ਕਲਾਵਾਨ ਤੇਜ਼ ਪ੍ਰਕਾਸ਼ ਸਹਿਤ ਪਰਮਪੂਜਨੀਕ ਵਾਹਿਗੁਰੂ ਰੂਪੁ ਨ ਰੇਖ.ਨ ਰੰਗੁ ਕਿਛੁ; ਤ੍ਰਿਹੁ ਗੁਣ ਤੇ.ਪ੍ਰਭ ਭਿੰਨ॥ ਨਿਰਗੁਨ ਬ੍ਰਹਮ ਜੀ, ਗਾਵਹਿ ਈਸਰੁ ਬਰਮਾ ਦੇਵੀ; ਸੋਹਨਿ ਸਦਾ ਸਵਾਰੇ॥ ਅਨੁਸਾਰ ਆਪਸ ਕਉ, ਆਪਹਿ ਆਦੇਸੁ॥) ਸਤਿਗੁਰ ਅਪਨੇ ਕਉ; ਬਲਿਹਾਰੈ॥ ਅਨੁਸਾਰ ਨਮਸਕਾਰ ਕਰਕੇ ਕੁਰਬਾਨ ਜਾਂਦਿਆਂ ਹਰ ਵੇਲੇ ਜਪਦੇ ਹਨ, ਧੰਨ ਹਨ ਧੰਨ ਹਨ ਧੰਨ ਹਨ ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਅਰਜਨਦੇਵ ਸਾਹਿਬ ਜੀ ਧੰਨ ਹਨ, ਹੁਣ ਉੱਬਲਦੀ ਦੇਗ਼'ਚ ਚੌਂਕੜਾ ਲਾ ਰਹੇ ਹਨ, ਹੁਣ ਤੱਤਾ ਰੇਤਾ ਆਪਣੇ ਪਰਮਪਵਿੱਤ੍ਰ ਸ਼ੁਭ ਸੱਚੇ ਸੀਸ'ਤੇ ਪੁਆ ਰਹੇ ਹਨ, ਹੁਣ ਸੜਦੀ ਬਲਦੀ ਮੱਚਦੀ ਲੋਹ'ਤੇ ਖੜ੍ਹ ਰਹੇ ਹਨ। ਆਪ ਜੀ ਨੇ ਪਰਮਪੂਜਨੀਕ ਸ੍ਰੀ ਹਰਿਮੰਦਰ ਸਾਹਿਬ ਜੀ, ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰਚੇ। ਰੋਮ ੨ ਕਰਕੇ ਡੰਡਉਤ ਬੰਦਨ ਅਨਿਕ ਬਾਰ ਨਮਸਕਾਰ ਬਲਿਹਾਰ। ਯਥਾ:- ਡੰਡਉਤਿ ਬੰਦਨ ਅਨਿਕਬਾਰ; ਸਰਬ ਕਲਾ ਸਮਰਥ॥

ਵਾਹਿਗੁਰੂ॥ ਕੋਟਿ ਇੰਦ੍ਰ ਇੰਦ੍ਰਾਣਿ; ਸਾਹਿ ਸਾਹਾਣਿ ਗਣਿੱਜੈ॥ ਅਨੁਸਾਰ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨਦੇਵ ਸਾਹਿਬ ਜੀ ਨੇ ਕੋਟਾਨ ਕੋਟਿ ਇੰਦ੍ਰ ਪਦਵੀਆਂ ਬਖਸ਼ੀਆਂ ਹਨ, ਕੋਟਾਨ ਕੋਟਿ ਇੰਦ੍ਰ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਦੇ, ਕੋਟਿ ਇੰਦ੍ਰ; ਠਾਢੇ ਹੈ ਦੁਆਰ॥ ਅਨੁਸਾਰ ਸਤਿਸੰਗਤਿ ਦਰਬਾਰ ਸਾਹਿਬ ਜੀ ਦੇ ਸਾਹਮਣੇ, ਆਗਿਆ'ਚ ਹੱਥ ਜੋੜ ਕੇ ਖੜ੍ਹੇ ਰੋਮ ੨

ਕਰਕੇ ਅਨਿਕ ਬਾਰ ਨਮਸਕਾਰ ਕਰ ਰਹੇ ਹਨ, ਇਨ੍ਹਾਂ ਸਮੇਤ, ਕ੍ਰੋੜਾਂ ਬ੍ਰਹਮੰਡਾਂ ਦੇ ਪਸਾਰੇ ਆਪਣੇ ਸਰਗੁਨ ਸਰੂਪ ਜੀ'ਚ ਵਸ ਕੇ, ਇਸ ਨੂੰ ਆਪਣੇ ਆਸਰੇ ਟਿਕਾਅ ਕੇ, ਇਸ ਸਰਗੁਨ ਸਰੂਪ ਜੀ ਸਮੇਤ, ਰੂਪੁ ਨ ਰੇਖ.ਨ ਪੰਚ ਤਤ; ਠਾਕੁਰ ਅਬਿਨਾਸ॥ ਵਾਹਿਗੁਰੂ ਹਰ ਪ੍ਰਾਣੀ ਦੇ ਅੰਦਰ ਬਾਹਰ ਹਰ ਸਮੇਂ ਭਰਪੂਰ ਪ੍ਰਕਾਸ਼ਕ ਨਿਰਗੁਨ ਬ੍ਰਹਮ ਜੀ ਬਲਿਹਾਰ ਜਾਂਦਿਆਂ ਹਰ ਸਮੇਂ ਜਪਦੇ ਹਨ, ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਹ ਹਰਿ॥ ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਅਰਜਨਦੇਵ ਸਾਹਿਬ ਜੀ ਧੰਨ ਹਨ ਹੁਣ ਉੱਬਲਦੀ ਦੇਗ'ਚ ਚੌਂਕੜਾ ਲਾ ਰਹੇ ਹਨ।

ਵਾਹਿਗੁਰੂ॥ ਕਰਤਾ ਪੁਰਖ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਪੰਜਵੇਂ ਪਾਤਿਸ਼ਾਹ ਜੀ ਨੇ, ਆਪਨੇ ਪਰਮ ਪਾਕ ਨਿਰਗੁਨ ਸਰੂਪ ਜੀ'ਚੋਂ, ਹੁਕਮੀ; ਸਹਜੇ ਸ੍ਰਿਸਟਿ ਉਪਾਈ॥ ਅਨੁਸਾਰ ਸਹਿਜੇ ਹੀ, ਅਨਿਕ ਪਵਨ ਪਾਵਕ ਅਰੁ ਨੀਰ॥) ਕਈ ਕੋਟਿ; ਪਵਣ ਪਾਣੀ ਬੈਸੰਤਰ॥ ਅਨੁਸਾਰ ਕੋਟਾਨ ਕੋਟਿ ਤਰ੍ਹਾਂ ਦੀ ਅਗਨੀ ਰਚੀ ਹੈ, ਨਿਰਗੁਨ ਸਰੂਪ ਜੀ ਇਸ ਦੇ ਪ੍ਰਕਾਸ਼ਕ ਆਸਰਾ, ਇਸ 'ਚ ਵਸ ਰਹੇ ਹਨ। ਜਦੋਂ ਚਾਹੁਣ ਇਸ ਨੂੰ ਸਮਾਪਤ ਕਰ ਲੈਂਦੇ ਹਨ। ਯਥਾ:- ਭਣਤਿ ਨਾਨਕੁ.ਜਬ ਖੇਲ ਉਝਾਰੈ; ਤਬ ਏਕੈ ਏਕੰਕਾਰਾ॥

ਕੋਟਾਨਿ ਕੋਟਿ ਅਗਨੀਆਂ ਸਹਿਤ, ਕ੍ਰੋੜਾਂ ਬ੍ਰਹਮੰਡਾਂ ਦੇ ਪਸਾਰੇ ਆਪਣੇ ਸਰਗੁਨ ਸਰੂਪ ਜੀ'ਚ ਵਸ ਕੇ, ਇਸ ਨੂੰ ਆਪਣੇ ਆਸਰੇ ਟਿਕਾਅ ਕੇ, ਆਪਣੇ ਇਸ ਸਰਗੁਨ ਸਰੂਪ ਸਮੇਤ, ਸਤਿ ਸੰਤੋਖ ਸ਼ੁਭ ਗੁਣਾਂ ਦੇ ਅਨਤ ਕਲਾਵਾਨ ਤੇਜ਼ ਪ੍ਰਕਾਸ਼ ਸਹਿਤ ਪਰਮਪੂਜਨੀਕ ਵਾਹਿਗੁਰੂ, ਰੂਪੁ ਨ ਰੇਖ.ਨ ਰੰਗੁ ਕਿਛੁ; ਤ੍ਰਿਹੁ ਗੁਣ ਤੇ.ਪ੍ਰਭ ਭਿੰਨ॥ ਨਿਰਗੁਨ ਬ੍ਰਹਮ ਜੀ, ਪਉਣੁ ਪਾਣੀ ਬੈਸੰਤਰੋ; ਹੁਕਮਿ ਕਰਹਿ ਭਗਤੀ॥ ਅਨੁਸਾਰ.ਆਪਸ ਕਉ; ਆਪਹਿ ਆਦੇਸੁ॥) ਜਹ ਅਬਿਗਤੁ; ਭਗਤੁ ਤਹ ਆਪਿ॥) ਸਤਿਗੁਰ ਅਪਨੇ ਕਉ; ਬਲਿਹਾਰੈ॥ ਅਨੁਸਾਰ ਨਮਸਕਾਰ ਕਰਕੇ ਕੁਰਬਾਨ ਜਾਂਦਿਆਂ ਹਰ ਵੇਲੇ ਜਪਦੇ ਹਨ, ਨਾਨਕੁ ਕਹੈ.ਸਹੇਲੀਹੋ; ਸਹੁ ਖਰਾ ਪਿਆਰਾ॥ ਹਮ ਸਹ ਕੇਰੀਆ ਦਾਸੀਆ; ਸਾਚਾ ਖਸਮੁ ਹਮਾਰਾ॥) ਪ੍ਰਭ ਮੇਰੇ ਓਇ; ਬੈਰਾਗੀ ਤਿਆਗੀ॥ ਧੰਨ ਹਨ ਧੰਨ ਹਨ ਧੰਨ ਹਨ ਪਰਮ ਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਧੰਨ ਹਨ, ਹੁਣ ਉੱਬਲਦੀ ਦੇਗ'ਚ ਚੌਂਕੜਾ ਲਾ ਰਹੇ ਹਨ, ਹੁਣ ਤੱਤਾ ਰੇਤਾ ਆਪਣੇ ਸੀਸ'ਤੇ ਪੁਆ ਰਹੇ ਹਨ, ਹੁਣ ਸੜਦੀ ਬਲਦੀ ਮੱਚਦੀ ਲੋਹ'ਤੇ ਖੜ੍ਹ ਰਹੇ ਹਨ। ਆਪ ਜੀ ਨੇ ਪਰਮਪੂਜਨੀਕ ਸ੍ਰੀ ਹਰਿਮੰਦਰ ਸਾਹਿਬ ਜੀ, ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰਚੇ। ਰੋਮ ੨ ਕਰਕੇ ਡੰਡਉਤ ਬੰਦਨ ਅਨਿਕ ਬਾਰ ਨਮਸਕਾਰ ਬਲਿਹਾਰ। ਯਥਾ:- ਡੰਡਉਤਿ ਬੰਦਨ ਅਨਿਕਬਾਰ; ਸਰਬ ਕਲਾ ਸਮਰਥ॥

ਵਾਹਿਗੁਰੂ॥ ਪਰਮਪੂਜਨੀਕ ਵਿਆਪਕ ਬ੍ਰਹਮ ਜੀ ਦੇ ਪਰਮਪਵਿੱਤ੍ਰ ਪਰਮਪੂਜਨੀਕ ਪੂਰਨ ਗੁਰੂ ਅਵਤਾਰ, ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨਦੇਵ ਸਾਹਿਬ ਜੀ ਨੇ, ਆਪਣੇ ਨਿਰਗੁਨ

ਸਰੂਪ ਦੁਆਰਾ, ਦਾਸਨ ਦਾਸਾਂ ਦੇ ਨੇਤ੍ਰਾਂ'ਚ ਵੇਖਣ ਦੀ ਜੋਤਿ ਬਖਸ਼ੀ ਹੈ। ਬੱਦਲਾਂ'ਚ ਜੋ ਬਿਜਲੀ ਅਤੀ ਤੇਜ਼ੀ ਨਾਲ ਚਮਕਦੀ ਲਿਸ਼ਕਦੀ ਹੈ, ਇਹ ਪਰਮਪੂਜਨੀਕ ਸੱਚੇ ਗੁਰੂ ਸ੍ਰੀ ਗੁਰੂ ਅਰਜਨਦੇਵ ਸਾਹਿਬ ਜੀ ਦੀ ਪਰਮਪਵਿੱਤ੍ਰ, ਉੱਜਲ ਨਿਰਗੁਨ ਸ੍ਰਬ ਵਿਆਪੀ ਮਹਾਂ ਵਿਸਮਾਦ ਅਨਤ ਕਲਾਵਾਨ ਅਖੰਡ ਜੋਤਿ ਕਰਕੇ ਗਰਜ ਲਿਸ਼ਕ ਰਹੀ ਹੈ। ਇਸ'ਚ ਅਤੀ ਤੇਜ਼ੀ ਵਾਲੀ ਚਮਕ ਭੀ ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਸ੍ਰੀ ਗੁਰੂ ਅਰਜਨਦੇਵ ਸਾਹਿਬ ਜੀ ਨੇ ਆਪਣੇ ਨਿਰਗੁਨ ਸਰੂਪ ਦੁਆਰਾ ਪਾਈ ਹੈ। ਕੋਟਾਨਿ ਕੋਟਿ ਬਿਜਲੀਆਂ ਦੇ ਤਿੱਖੇ ਤੇਜ਼ ਸਹਿਤ, ਕ੍ਰੋੜਾਂ ਬ੍ਰਹਮੰਡਾਂ ਦੇ ਪਸਾਰੇ ਆਪਣੇ ਸਰਗੁਨ ਸਰੂਪ'ਚ ਵਸ ਕੇ, ਇਸ ਨੂੰ ਆਪਣੇ ਆਸਰੇ ਟਿਕਾਅ ਕੇ, ਇਸ ਸਰਗੁਨ ਸਰੂਪ ਜੀ ਸਮੇਤ, ਸਤਿ ਸੰਤੋਖ ਸ਼ੁਭ ਗੁਣਾਂ ਦੇ ਅਨਤ ਕਲਾਵਾਨ ਤੇਜ਼ ਪ੍ਰਕਾਸ਼ ਸਹਿਤ ਪਰਮਪੂਜਨੀਕ ਵਾਹਿਗੁਰੂ, ਘਟਿ ਘਟਿ ਪੂਰਿ ਰਹਿਓ; ਸਭ ਠਾਈ॥ ਪੂਰਨ ਮੇਹਰਵਾਨ ਨਿਰਗੁਨ ਬ੍ਰਹਮ ਜੀ, ਸਤਿਗੁਰ ਅਪਨੇ ਕਉ; ਬਲਿਹਾਰੈ॥ ਅਨੁਸਾਰ ਕੁਰਬਾਨ ਜਾਂਦਿਆਂ, ਗੁਰੁ ਪੂਰਾ.ਨਮਸਕਾਰੇ॥ ਅਨੁਸਾਰ ਨਮਸਕਾਰਦਿਆਂ ਆਪਣੇ ਸਰਗੁਨ ਸਰੂਪ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦਾ ਪਰਮ ਪਵਿੱਤ੍ਰ ਅੰਮ੍ਰਿਤ ਜਾਪ ਹਰ ਸਮੇਂ ਕਰਦੇ ਹਨ। ਯਥਾ:- ਆਪਸ ਕਉ; ਆਪਹਿ ਆਦੇਸੁ॥) ਜਹ ਅਬਿਗਤੁ; ਭਗਤੁ ਤਹ ਆਪਿ॥

ਆਨੰਦ ਗੁਣੀ ਗਹੀਰਾ॥ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਸੱਚੇ ਪਾਤਿਸ਼ਾਹ ਜੀ, ਆਪਣੇ ਨਿਰਗੁਨ ਸਰੂਪ ਦੁਆਰਾ, ਅਨੰਤ ਜੱਗ'ਤੇ ਜਗ ਰਹੀਆਂ ਟਿਊਬਾਂ ਬੱਲਵਾਂ ਦੇ ਹੁਣ ਪ੍ਰਕਾਸ਼ਕ ਹੋ ਰਹੇ ਹਨ। ਕੋਟਾਨਿ ਕੋਟਿ ਟਿਊਬਾਂ ਬਲਬਾਂ ਸਹਿਤ ਕ੍ਰੋੜਾਂ ਬ੍ਰਹਮੰਡਾਂ ਦੇ ਪਸਾਰੇ, ਆਪਣੇ ਸਰਗੁਨ ਸਰੂਪ'ਚ ਵਸ ਕੇ, ਇਸ ਨੂੰ ਆਪਣੇ ਆਸਰੇ ਟਿਕਾਅ ਕੇ, ਇਸ ਸਰਗੁਨ ਸਰੂਪ ਜੀ ਸਮੇਤ, ਸਤਿ ਸੰਤੋਖ ਸ਼ੁਭ ਗੁਣਾਂ ਦੇ ਅਨਤ ਕਲਾਵਾਨ ਤੇਜ਼ ਪ੍ਰਕਾਸ਼ ਸਹਿਤ, ਸਭ ਦੇ ਅੰਦਰ ਬਾਹਰ ਪ੍ਰਕਾਸ਼ਕ ਪਰਮਪੂਜਨੀਕ ਵਾਹਿਗੁਰੂ ਨਿਰਗੁਨ ਬ੍ਰਹਮ ਜੀ, ਸਤਿਗੁਰ ਅਪਨੇ ਕਉ; ਬਲਿਹਾਰੈ॥ ਅਨੁਸਾਰ ਨਮਸਕਾਰ ਕਰਕੇ ਕੁਰਬਾਨ ਜਾਂਦਿਆਂ, ਆਪਣੇ ਅਨਤ ਕਲਾਵਾਨ ਸਦ ਮੇਹਰਵਾਨ ਸਰਗੁਨ ਸਰੂਪ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦਾ ਪਰਮਪਵਿੱਤ੍ਰ ਅੰਮ੍ਰਿਤ ਜਾਪ ਹਰ ਸਮੇਂ ਕਰਦੇ ਹਨ। ਯਥਾ:- ਆਪੇ ਵੇਖੈ ਸੁਣੇ ਆਪਿ; ਗੁਰ ਸਬਦਿ ਧਿਆਈ॥ ੧॥ ਵਾਹੁ ਵਾਹੁ ਸਚੇ ਪਾਤਿਸਾਹ; ਤੂ ਸਚੀ ਨਾਈ॥ ੧॥ ਰਹਾਉ॥

ਵਾਹਿਗੁਰੂ॥ ਗਹਿਰ ਗੰਭੀਰੁ ਅਥਾਹੁ; ਅਪਾਰੁ ਅਗਣਤੁ ਤੂੰ॥ ਵਾਹਿਗੁਰੂ ਸਰੂਪ ਪਰਮਪੂਜਨੀਕ ਸੱਚੇ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਆਪਣੇ ਨਿਰਗੁਨ ਸਰੂਪ ਦੁਆਰਾ, ਸਾਡੇ ਮਨ ਬੁੱਧ ਚਿੱਤ ਇੰਦ੍ਰਿਆਂ ਦੇ ਪ੍ਰਕਾਸ਼ਕ ਹਨ। ਆਪ ਜੀ ਦੀ ਪਰਮਪਵਿੱਤ੍ਰ ਸੱਤਾ ਕਰਕੇ ਹੀ ਸਾਡਾ ਮਨ ਐਨਾ ਤੇਜ਼ ਦੌੜਦਾ, ਸੰਕਲਪ ਵਿਕਲਪ ਉਠਾਉਂਦਾ ਹੈ। ਪਰਮਪੂਜਨੀਕ ਸੱਚੇ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਦੀ ਸ਼ਹੀਦੀ ਜਪਣ ਜਪਾਉਣ ਦੇ ਅਨੇਕਾਂ ਹੀ ਲਾਭ ਹਨ। ਜਿਹੜੇ ਪ੍ਰੇਮੀ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦਾ ਪਰਮਪਵਿੱਤ੍ਰ ਅੰਮ੍ਰਿਤ ਸੱਚਾ ਸੁੱਚਾ ਉੱਚਾ ਅਮੋਲਕ ਵਾਹਿਗੁਰੂ ਨਾਮ ਜਪਦੇ

ਹਨ, ਉਹ ਵੱਡਿਆਂ ਭਾਗਾਂ ਵਾਲੇ ਹਨ। ਯਥਾ:- ਸਤਿਗੁਰੁ ਸੇਵਨਿ; ਸੇ ਵਡਭਾਗੀ॥ ਸਚੈ ਸਬਦਿ; ਜਿਨ੍ਾ ਏਕ ਲਿਵ ਲਾਗੀ॥) ਗੁਰ ਸੇਵੇ ਜੇਵਡੁ; ਹੋਰੁ ਲਾਹਾ ਨਾਹੀ॥ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨਦੇਵ ਸਾਹਿਬ ਜੀ ਪ੍ਰਤੱਖ ਹਰਿ ਸਰੂਪ ਹਨ। ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਯ ਹਰਿ॥ ਪਰਮ ਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ ਆਪਣੇ ਪਰਮਪਵਿੱਤ੍ਰ ਪੂਰਨ ਮੇਹਰਵਾਨ ਨਿਰਮਲ ਨਿਰਵੈਰ ਅਨੰਤ ਕਲਾਵਾਨ ਨਿਰਗੁਨ ਸਰੂਪ ਦੁਆਰਾ, ਅਕਸ ਮਾਤ੍ਰ ਅਨੰਤ ਬ੍ਰਹਮੰਡਾਂ ਦੀ ਉਤਪਤੀ ਪਰਲੋਂ ਹਰ ਸਮੇਂ ਕਰਦਿਆਂ, ਨਿਰਮਲ ਨਿਰਲੇਪ ਅਬਿਨਾਸੀ ਹਨ। ਯਥਾ:- ਓਪਤਿ ਪਰਲਉ; ਖਿਨ ਮਹਿ ਕਰਤਾ॥ ਆਪਿ ਅਲੇਪਾ; ਨਿਰਗੁਨੁ ਰਹਤਾ॥) ਖਿਨ ਮਹਿ; ਥਾਪਿ ਉਥਾਪਨਹਾਰਾ॥ ਅੰਤੁ ਨਹੀ ਕਿਛੁ; ਪਾਰਾਵਾਰਾ॥) ਖਿਨ ਮਹਿ ਥਾਪਿ ਉਥਾਪਨਹਾਰੇ; ਕੁਦਰਤਿ.ਕੀਮ ਨ ਪਹੀ॥) ਜਿਹਬਾ ਏਕ; ਉਸਤਤਿ ਅਨੇਕ॥ ਸਤਿ ਪੁਰਖ; ਪੂਰਨ ਬਿਬੇਕ॥ ਅਨੁਸਾਰ ਦਾਸਨ ਦਾਸ ਗ੍ਰੀਬ ਦੀ ਜਿਹਬਾ ਏਕ ਹੈ, ਪਰ ਵਾਹਿਗੁਰੂ ਜੀ ਦੇ ਸਨਮੁਖ ਰੋਮ ੨ ਕਰਕੇ ਸਿਮਰਨ ਕਰਦਿਆਂ, ਧਰਮ ਹਿਤ ਅੰਗ ੨ ਕਟਾਉਣ ਵਾਲਿਆਂ ਬ੍ਰਹਮਗਿਆਨੀ; ਸਗਲ ਕੀ ਰੀਨਾ॥ ਪਰਮਪੂਜਨੀਕ ਪਰਮ ਸ਼ਹੀਦਾਂ ਦੇ ਸਿਰਤਾਜ ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਯ ਹਰਿ॥ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਉਸਤਤਿ (ਅਨੇਕ) ਬਹੁਤੀ ਤੋਂ ਬਹੁਤੀ ਹੈ। ਯਥਾ:- ਉਸਤਤਿ ਕਹਨੁ ਨ ਜਾਇ; ਮੁਖਹੁ ਤੁਹਾਰੀਆ॥) (ਬਿਬੇਕ) ਬ੍ਰਹਮਗਿਆਨ ਸਹਿਤ(ਸਤਿ) ਸੱਚੇ ਅਬਿਨਾਸੀ ਪੂਰਨ ਪੁਰਖ ਹਨ। ਯਥਾ:- ਪੂਰਨ ਪੁਰਖ.ਅਚੁਤ ਅਬਿਨਾਸੀ; ਜਸੁ ਵੇਦ ਪੁਰਾਣੀ ਗਾਇਆ॥ ਧੰਨ ਹਨ ਧੰਨ ਹਨ ਧੰਨ ਹਨ ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਸੱਚੇ ਪਾਤਿਸ਼ਾਹ ਜੀ ਧੰਨ ਹਨ, ਹੁਣ ਤੱਤਾ ਰੇਤਾ ਆਪਣੇ ਸੀਸ'ਤੇ ਪੁਆ ਰਹੇ ਹਨ। ਆਪ ਜੀ ਦੇ ਉਚਾਰੇ ਪਰਮਪਵਿੱਤ੍ਰ ਅੰਮ੍ਰਿਤ ਨਿਰੰਕਾਰ ਸ਼ੁਭ ਸੱਚੇ ਗੁਰਬਾਣੀ ਜੀ ਹੀ ਆਪ ਜੀ ਦੀ ਵਿਸਮਾਦ ਮਹਿਮਾ ਹਨ। ਜਹ ਅਬਿਗਤੁ; ਭਗਤੁ ਤਹ ਆਪਿ॥ ਅ(ਜਹ) ਜਿੱਥੇ (ਅਬਿਗਤੁ) ਵਿਅਕਤੀ ਰਹਿਤ ਨਿਰਗੁਨ ਸਰੂਪ ਹਨ (ਤਹ) ਤਿੱਥੇ ਆਪਣੀ ਪ੍ਰੇਮਾ-ਭਗਤੀ ਕਰਨ ਵਾਲੇ ਪੂਰਨ ਭਗਤੁ ਜੀ ਭੀ, ਆਪਿ ਜੀ ਆਪ ਹੀ ਹਨ।

ਵਾਹਿਗੁਰੂ॥ ਅਸੰਖ ਅੰਬਰਾਂ'ਚ ਅਸੰਖ ਸੂਰਜ, ਪਰਮਪੂਜਨੀਕ ਸੱਚੇ ਸਤਿਗੁਰੂ ਪੰਜਵੇਂ ਪਾਤਿਸ਼ਾਹ ਜੀ ਦੇ ਇਲਾਹੀ ਹੁਕਮ ਨਾਲ ਚੜ੍ਹੇ ਹੋਏ ਹਨ। ਯਥਾ:- ਕੇਤੇ ਇੰਦ ਚੰਦ.ਸੂਰ ਕੇਤੇ; ਕੇਤੇ ਮੰਡਲ ਦੇਸ॥ ਇਨ੍ਹਾਂ ਸੂਰਜਾਂ ਦੇ ਅਕਸ, ਅਨੇਕਾਂ ਸਮੁੰਦ੍ਰਾਂ, ਚਮਕਦੀਆਂ ਚੀਜ਼ਾਂ, ਹੀਰੇ ਜਵਾਹਰਾਤਾਂ ਲਾਲਾਂ, ਵਰਖਾ ਦੀਆਂ ਕਣੀਆਂ ਸਨੋਅ ਗੜੇ, ਸਤਰੰਗੀਆਂ ਪੀਘਾਂ ਆਦਿ'ਤੇ ਪੈ ਰਹੇ ਹਨ। ਸਤਿ ਸੰਤੋਖ ਸ਼ੁਭ ਗੁਣਾਂ ਦੇ ਅਨਤ ਕਲਾਵਾਨ ਤੇਜ ਪ੍ਰਕਾਸ਼ ਸਹਿਤ, ਪਰਮਪੂਜਨੀਕ ਵਾਹਿਗੁਰੂ, ਆਦਿ ਅਨੀਲੁ ਅਨਾਦਿ ਅਨਾਹਤਿ; ਜੁਗੁ ਜੁਗੁ ਏਕੋ ਵੇਸੁ॥) ਜਹ; ਝਿਲਿਮਿਲਿਕਾਰੁ ਦਿਸੰਤਾ॥ ਤਹ;

ਅਨਹਦ ਸਬਦ ਬਜੰਤਾ॥ ਨਿਰਗੁਨ ਬ੍ਰਹਮ ਜੀ, ਅਨੇਕਾਂ ਸਮੁੰਦ੍ਰਾਂ, ਚਮਕਦੀਆਂ ਚੀਜ਼ਾਂ, ਹੀਰੇ ਜਵਾਹਰਾਤਾਂ ਲਾਲਾਂ, ਵਰਖਾ ਦੀਆਂ ਕਣੀਆਂ, ਬਰਫ਼ ਸਨੋਅ, ਗੜੇ, ਸਤਰੰਗੀਆਂ ਪੀਘਾਂ ਆਦਿ ਅਤੇ ਇਨ੍ਹਾਂ'ਤੇ ਅਕਸ ਪਾਉਣ ਵਾਲੇ ਕੋਟਾਨ ਕੋਟਿ ਸੂਰਜਾਂ, ਉਨ੍ਹਾਂ ਦੇ ਅਕਸ ਕਿਰਨਾਂ ਧੁੱਪਾਂ ਸਹਿਤ, ਕ੍ਰੋੜਾਂ ਬ੍ਰਹਮੰਡਾਂ ਦੇ ਪਸਾਰੇ, ਆਪਣੇ ਸਰਗੁਨ ਸਰੂਪ'ਚ ਵਸ ਕੇ, ਇਸ ਨੂੰ ਆਪਣੇ ਆਸਰੇ ਟਿਕਾਅ ਕੇ, ਇਸ ਸਰਗੁਨ ਸਰੂਪ ਜੀ ਸਮੇਤ, ਆਪਣੇ ਸਰਗੁਨ ਸਰੂਪ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨਦੇਵ ਸਾਹਿਬ ਜੀ ਦਾ ਪਰਮਪਵਿੱਤ੍ਰ ਅੰਮ੍ਰਿਤ ਜਾਪ ਹਰ ਸਮੇਂ ਕਰਦੇ ਹਨ। ਯਥਾ:- ਵਾਹੁ ਵਾਹੁ ਸਚੇ ਪਾਤਿਸਾਹ; ਤੂ ਸਚੀ ਨਾਈ॥ ੧॥ ਰਹਾਉ॥

ਸਾਹਿਬੁ ਮੇਰਾ ਨੀਤ ਨਵਾ; ਸਦਾ ਸਦਾ ਦਾਤਾਰੁ॥ ਪਰਮਪੂਜਨੀਕ ਧੰਨ ਮਹੱਲੇ ਪੰਜਵੇਂ ਜੀ ਦੇ ਇਲਾਹੀ ਸੱਚੇ ਹੁਕਮ ਨਾਲ, ਕਈ ਕੋਟਿ; ਸਸੀਅਰ ਸੂਰ ਨਖ੍ਯ੍ਰ॥ ਅਨੁਸਾਰ ਅਸੰਖ ਸੁੰਦਰ ਅੰਬਰਾਂ'ਚ, ਅਸੰਖ ਹੀ ਸੁੰਦਰ ਸੋਹਣੇ ਚੰਦ੍ਰਮੇਂ ਹੁਣ ਚੜ੍ਹੇ ਹੋਏ ਹਨ। ਜੋ ਆਪ ਜੀ ਦੇ ਨਿਰਗੁਨ ਪ੍ਰਕਾਸ਼ ਦੁਆਰਾ, ਪ੍ਰਕਾਸ਼ ਕਰ ਰਹੇ ਹਨ। ਕੋਟਿ ਚੰਦ੍ਰਮੇ; ਕਰਹਿ ਚਰਾਕ॥ ਉਨ੍ਹਾਂ ਦਾ ਅਕਸ ਹੀਰੇ ਜਵਾਹਰਾਤਾਂ, ਲਾਲਾਂ'ਤੇ ਪੈ ਰਿਹਾ ਹੈ। ਉਨ੍ਹਾਂ ਸੁੰਦਰ ਅੰਬਰਾਂ ਚੰਦ੍ਰਮਿਆਂ ਅਤੇ ਚੰਦ੍ਰਮਿਆਂ ਦੇ ਪੈ ਰਹੇ ਹੀਰੇ ਜਵਾਹਰਾਤਾਂ'ਤੇ ਅਕਸ ਅਤੇ ਉਨ੍ਹਾਂ ਜਵਾਹਰਾਤਾਂ ਸਮੇਤ ਕ੍ਰੋੜਾਂ ਬ੍ਰਹਮੰਡਾਂ ਦੇ ਪਸਾਰੇ ਆਪਣੇ ਸਰਗੁਨ ਸਰੂਪ'ਚ ਵਸ ਕੇ, ਇਸ ਨੂੰ ਆਪਣੇ ਆਸਰੇ ਟਿਕਾਅ ਕੇ, ਇਸ ਸਰਗੁਨ ਸਰੂਪ ਜੀ ਸਮੇਤ, ਝਿਲਮਿਲਿ ਝਿਲਕੈ; ਚੰਦੁ ਨ ਤਾਰਾ॥ ਸੂਰਜ ਕਿਰਣਿ ਨ ਬਿਜੁਲਿ ਗੈਣਾਰਾ॥ ਅਕਥੀ ਕਥਉ.ਚਿਹਨੁ ਨਹੀ ਕੋਈ; ਪੂਰਿ ਰਹਿਆ ਮਨਿ ਭਾਇਦਾ॥ ਵਾਹਿਗੁਰੂ ਵਿਸਮਾਦ ਨਿਰਗੁਨ ਬ੍ਰਹਮ ਜੀ ਆਪਣੇ ਨਿਰਮਲ ਸਰਗੁਨ ਸਰੂਪ.ਗੁਰੁ ਅਰਜਣੁ; ਸਚੁ ਸਿਰਜਣਹਾਰਾ॥ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਪੰਜਵੇਂ ਪਾਤਿਸ਼ਾਹ ਜੀ ਦਾ ਅਤਿਅੰਤ ਪਿਆਰਾ ਸ਼ੁਭ ਸੱਚਾ ਸੁੱਚਾ ਉੱਚਾ ਪਰਮਪਵਿੱਤ੍ਰ ਨਾਮ, ਅਨਹਤ ਜਾਪ ਜਪ ਰਹੇ ਹਨ। ਯਥਾ:- ਮਾਝ ਮਹਲਾ ੫॥ ਅਨਹਦੁ ਵਾਜੈ; ਸਹਜਿ ਸੁਹੇਲਾ॥ ਸਬਦਿ ਅਨੰਦ ਕਰੇ ਸਦ ਕੇਲਾ॥ ਸਹਜ ਗੁਫਾ ਮਹਿ ਤਾੜੀ ਲਾਈ; ਆਸਣੁ ਊਚ ਸਵਾਰਿਆ ਜੀਉ॥

ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਨੇ, ਆਪਣੇ ਅਨਤਕਲਾਵਾਨ ਨਿਰਗੁਨ ਸਰੂਪ ਜੀ ਦੁਆਰਾ, ਅਸੰਖ ਅੰਬਰ.ਅਸੰਖ ਧਰਤੀਆਂ ਬਿਨਾ ਥੰਮ੍ਹਾਂ ਤੋਂ, ਟਿਕਾਏ ਹੋਏ ਹਨ। ਸਿੰਧ ਪਰਬਤ ਮੇਦਨੀ; ਬਿਨੁ ਥੰਮ੍ਹਾ ਗਗਨਿ ਰਹਾਇਆ॥ ਇਨ੍ਹਾਂ ਅੰਬਰਾਂ, ਧਰਤੀਆਂ ਦੇ ਕਿਨਕੇ ੨ ਸਮੇਤ, ਕ੍ਰੋੜਾਂ ਬ੍ਰਹਮੰਡਾਂ ਦੇ ਪਸਾਰੇ ਆਪਣੇ ਸਰਗੁਨ ਸਰੂਪ'ਚ ਵਸ ਕੇ, ਇਸ ਨੂੰ ਆਪਣੇ ਆਸਰੇ ਟਿਕਾਅ ਕੇ, ਇਸ ਸਰਗੁਨ ਸਰੂਪ ਜੀ ਸਮੇਤ, ਅੰਤਰਜਾਮੀ; ਸੋ ਪ੍ਰਭੁ ਪੂਰਾ॥) ਤੁਮ ਪੂਰਨ.ਪੂਰਿ ਰਹੇ ਸੰਪੂਰਨ; ਹਮ ਭੀ ਸੰਗਿ ਅਘਾਏ॥ ਵਾਹਿਗੁਰੂ ਵਿਸਮਾਦ ਹਰ ਪ੍ਰਾਣੀ ਦੇ ਅੰਦਰ ਬਾਹਰ ਹਰ ਸਮੇਂ ਭਰਪੂਰ ਪ੍ਰਕਾਸ਼ਕ ਨਿਰਗੁਨ ਬ੍ਰਹਮ ਜੀ, ਆਪਣੇ ਸਰਗੁਨ ਸਰੂਪ ਵਾਹਿਗੁਰੂ ਮਹੱਲੇ ਪੰਜਵੇਂ ਜੀ ਦਾ ਪਰਮਪਵਿੱਤ੍ਰ ਸੁੰਦਰ ਉੱਜਲ ਜਾਪ ਹਰ ਸਮੇਂ ਕਰ ਰਹੇ ਹਨ। ਯਥਾ:- ਨਖਿਅਤ੍ਰ ਸਸੀਅਰ ਸੂਰ ਧਿਆਵਹਿ; ਬਸੁਧ ਗਗਨਾ ਗਾਵਏ॥) ਸਿਮਰੈ; ਧਰਤੀ ਅਰੁ ਆਕਾਸਾ॥ ਸਿਮਰਹਿ; ਚੰਦ ਸੂਰਜ ਗੁਣਤਾਸਾ॥

ਵਾਹਿਗੁਰੂ॥ ਮਹੱਲੇ ਪੰਜਵੇਂ ਜੀ ਨੇ ਆਪਣੇ ਨਿਰਗੁਨ ਸਰੂਪ'ਚੋਂ, ਕੋਟਾਨ ਕੋਟਿ ਬ੍ਰਹਮੰਡ ਧਰਤੀਆਂ ਸਾਜ ਕੇ, ਆਪਣੇ ਨਿਰਗੁਨ ਸਰੂਪ'ਚ ਟਿਕਾਅ ਕੇ ਰੱਖੇ ਹਨ। ਕੋਟਾਨ ਕੋਟਿ ਧਰਤੀਆਂ'ਤੇ ਹਰੀ ਭਰੀ ਬਨਾਸਪਤੀ ਪੈਦਾ ਕੀਤੀ ਹੈ। ਸੂਰਬੀਰ.ਬਚਨ ਕੇ ਬਲੀ॥ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਆਪਣੇ ਨਿਰਗੁਨ ਸਰੂਪ ਜੀ ਦੁਆਰਾ, ਫੁੱਲਾਂ'ਚ ਸੁਗੰਧੀ, ਫਲਾਂ'ਚ ਰਸ, ਹੁਣ ਭਰ ਰਹੇ ਹਨ। ਸਮੂਹ ਬਨਾਸਪਤੀਆਂ ਦੇ ਹਰੇ ਭਰੇ ਬ੍ਰਿੱਛਾਂ ਫੁੱਲਾਂ ਸੁਗੰਧੀਆਂ ਪੱਤਿਆਂ ਟਹਿਣੀਆਂ ਮੁੱਢਾਂ ਸਮੇਤ, ਕੋਟਿ ਬ੍ਰਹਮੰਡ ਦੇ ਪਸਾਰੇ, ਆਪਣੇ ਸਰਗੁਨ ਸਰੂਪ'ਚ ਵਸ ਕੇ, ਇਸ ਨੂੰ ਆਪਣੇ ਆਸਰੇ ਟਿਕਾਅ ਕੇ, ਇਸ ਸਰਗੁਨ ਸਰੂਪ ਜੀ ਸਮੇਤ, ਆਦਿ ਜੁਗਾਦੀ; ਅਪਰ ਅਪਾਰੇ॥ ਆਦਿ ਨਿਰੰਜਨ; ਖਸਮ ਹਮਾਰੇ॥ ਹਰ ਪ੍ਰਾਣੀ ਦੇ ਅੰਦਰ ਬਾਹਰ ਹਰ ਸਮੇਂ ਭਰਪੂਰ ਪ੍ਰਕਾਸ਼ਕ ਨਿਰਗੁਨ ਬ੍ਰਹਮ ਜੀ ਹਰ ਸਮੇਂ ਜਪ ਰਹੇ ਹਨ, ਆਪਣੇ ਸੱਚ ਸਰਗੁਨ ਸਰੂਪ ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਧੰਨ ਹਨ, ਉੱਬਲਦੀ ਦੇਗ਼'ਚ ਚੌਂਕੜਾ ਲਾ ਕੇ ਭੀ ਅੰਮ੍ਰਿਤ ਗੁਰਬਾਣੀ ਪੜ੍ਹਦੇ ਰਹੇ। ਉੱਬਲਦੀ ਦੇਗ਼ ਦੇ ਹੇਠਾਂ ਲੱਕੜਾਂ ਬਾਲਣ ਤੋਂ, ਵਾਹਿਗੁਰੂ ਹਜ਼ੂਰ ਸੱਚੇ ਪਾਤਿਸ਼ਾਹ ਜੀ ਨੇ, ਦੁੱਖਾਂ ਨੂੰ ਅੰਮ੍ਰਿਤ ਕਰਕੇ ਪੀਤਾ। ਯਥਾ:- ਸਗਲੇ ਦੂਖ.ਅੰਮ੍ਰਿਤੁ ਕਰਿ ਪੀਵੈ; ਬਾਹੁੜਿ.ਦੂਖੁ ਨ ਪਾਇਦਾ॥ ਵਾਹਿਗੁਰੂ॥ ਜਿਤਨੀ ਵਾਹਿਗੁਰੂ ਜੀ ਨੇ ਜਣਾਈ ਹੈ, ਤਿਤਨੀ ਕਹੀ ਹੈ, ਜੋ ਅਣਜਾਣੀ ਰਚਨਾ ਧੰਨ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੂੰ ਜਪ ਰਹੀ ਹੈ, ਉਹ ਗਿਣੀ ਨਹੀਂ ਜਾਂਦੀ। ਯਥਾ:- ਜੇਤੀ ਪ੍ਰਭੂ ਜਨਾਈ; ਰਸਨਾ ਤੇਤ ਭਨੀ॥ ਅਨਜਾਨਤ ਜੋ ਸੇਵੈ; ਤੇਤੀ.ਨਹ ਜਾਇ ਗਨੀ॥

੧੮.ਵਾਹਿਗੁਰੂ॥ ਪਰਮਪੂਜਨੀਕ ਸੱਚੇ ਸਤਿਗੁਰੂ ਪੰਜਵੇਂ ਪਾਤਿਸ਼ਾਹ ਜੀ ਨੇ ਆਪਣੇ ਪਰਮਪੂਜਨੀਕ ਪਹਿਲੇ ਪਾਤਿਸ਼ਾਹ ਜੀ ਸਰੂਪ'ਚ, ਆਪਣੇ ਉਚਾਰੇ ਹੇਠ ਲਿਖੇ, ਪਰਮਪਵਿੱਤ੍ਰ ਅੰਮ੍ਰਿਤ ਮਨੋਹਰ ਅਮੋਲਕ ਬਚਨਾਂ ਨੂੰ, ਅਸਹਿ ਅਕਹਿ ਕਸ਼ਟ ਸਹਾਰਦਿਆਂ ਸੀਸ ਵਾਰਦਿਆਂ ਕਮਾਇਆ ਹੈ:- ਤੈ ਸਾਹਿਬ ਕੀ ਬਾਤ ਜਿ ਆਖੈ; ਕਹੁ ਨਾਨਕ.ਕਿਆ ਦੀਜੈ॥ ਸੀਸੁ ਵਢੇ ਕਰਿ.ਬੈਸਣੁ ਦੀਜੈ; ਵਿਣੁ ਸਿਰ.ਸੇਵ ਕਰੀਜੈ॥ ਕਿਉ ਨ ਮਰੀਜੈ, ਜੀਅੜਾ ਨ ਦੀਜੈ; ਜਾ ਸਹੁ ਭਇਆ ਵਿਡਾਣਾ॥) ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਵਾਹਿਗੁਰੂ(ਨਾਨਕ) ਪਰਮਪੂਜਨੀਕ ਸੱਚੇ ਸਤਿਗੁਰੂ ਪਹਿਲੇ ਪਾਤਿਸ਼ਾਹ ਜੀ ਹੁਣ(ਕਹੁ) ਫ਼ੁਰਮਾਉਂਦੇ ਹਨ:- ਹੇ ਮਨਾ!ਮੇਰੇ ਹਰਿ ਪ੍ਰੀਤਮ ਕੀ, ਕੋਈ ਬਾਤ ਸੁਨਾਵੈ; ਸੋ ਭਾਈ ਸੋ ਮੇਰਾ ਬੀਰ॥ ਅਨੁਸਾਰ(ਜਿ) ਜਿਹੜੇ ਵਾਹਿਗੁਰੂ ਸਤਿਗੁਰੂ ਸਾਹਿਬ ਜੀ ਅਥਵਾ ਵਾਹਿਗੁਰੂ ਜੀ ਦੇ ਪਿਆਰੇ(ਤੈ) ਆਪ ਜੀ ਨੂੰ, (ਸਾਹਿਬ) ਮਾਲਕ ਵਾਹਿਗੁਰੂ ਜੀ ਕੀ ਪ੍ਰਾਪਤੀ ਦੀ(ਬਾਤ) ਗੱਲ(ਆਖੈ) ਆਖਣ, ਉਨ੍ਹਾਂ ਨੂੰ(ਕਿਆ) ਕੀ(ਦੀਜੈ) ਦੇਵੇਂਗਾ? ਸੀਸੁ ਵਢੇ ਕਰਿ.ਬੈਸਣੁ ਦੀਜੈ; ਵਿਣੁ ਸਿਰ.ਸੇਵ ਕਰੀਜੈ॥ ਹੇ ਮਨਾ!ਤਿਸੁ ਗੁਰ ਕੰਉ.ਸਭਿ ਨਮਸਕਾਰੁ ਕਰਹੁ; ਜਿਨਿ ਹਰਿ ਕੀ ਹਰਿ ਗਾਲ

ਗਲੋਈਐ॥) ਤੈ ਸਾਹਿਬ ਕੀ ਬਾਤ ਜਿ ਆਖੈ; ਅਨੁਸਾਰ ਜਿਹੜੇ ਸਤਿਗੁਰੂ ਮਹਾਰਾਜ ਜੀ ਤੈਨੂੰ ਵਾਹਿਗੁਰੂ ਜੀ ਦੀ ਪ੍ਰਾਪਤੀ ਦੀ ਗੱਲ ਆਖਦੇ ਹਨ। ਐਸੇ ਪਰਮਪੂਜਨੀਕ ਸੱਚੇ ਸਤਿਗੁਰੂ ਪ੍ਰਮੇਸਰ ਜੀ ਨੂੰ ਨਮਸਕਾਰ ਕਰਕੇ ਆਪਣਾ ਸੀਸੁ(ਵਢੇ) ਵੱਢ (ਕਰਿ) ਕਰਕੇ, ਉਨ੍ਹਾਂ ਦੇ ਬੈਠਣ ਲਈ, (ਬੈਸਣੁ) ਮੂੜ੍ਹਾ ਬਣਾ ਕੇ(ਦੀਜੈ) ਦੇਣਾ ਕਰ, ਵਿਣੁ ਸਿਰ ਦੇ(ਸੇਵ) ਸੇਵਾ(ਕਰੀਜੈ) ਕਰਨੀ ਕਰ। ਜਿਵੇਂ ਪੰਜਾਂ ਪਿਆਰਿਆਂ ਤੇ ਹੋਰ ਬੇਅੰਤ ਪ੍ਰੇਮੀਆਂ ਨੇ, ਆਪਣੇ ਸਿਰ ਅਰਪ ਕੇ ਕੀਤੀ। ਬਿਨਾ ਸਿਰ ਦੇ ਸੇਵਾ ਕਰਨ ਦਾ ਭਾਵ ਪੂਰਨ ਹੰਗਤਾ ਤਿਆਗ ਕੇ ਸੇਵਾ ਕਰਨੀ। ਕਿਉ ਨ ਮਰੀਜੈ, ਜੀਅੜਾ ਨ ਦੀਜੈ; ਜਾ ਸਹੁ ਭਇਆ ਵਿਡਾਣਾ॥ ਹੇ ਮਨਾ!(ਜਾ) ਜਿਨ੍ਹਾਂ ਸੱਚੇ ਸਤਿਗੁਰੂ ਸਾਹਿਬ ਜੀ ਤੋਂ ਵਾਹਿਗੁਰੂ ਜੀ ਦੀ ਪ੍ਰਾਪਤੀ ਦੀ ਸ਼ੁੱਭ ਸਿੱਖਿਆ ਸੁਣ ਕੇ(ਵਿਡਾਣਾ) ਅਸਚਰਜ ਵਿਸਮਾਦ(ਸਹੁ) ਪਤੀ ਵਾਹਿਗੁਰੂ ਜੀ ਵਾਲਾ(ਭਇਆ) ਹੋਇਆ ਹੈਂ। ਵਾ. (ਜਾ) ਜਿਨ੍ਹਾਂ ਦੀ ਸ਼ੁੱਭ ਸਿੱਖਿਆ ਸੁਣ ਕੇ, ਵਿਸਮਾਦ ਵਾਹਿਗੁਰੂ ਜੀ ਪ੍ਰਾਪਤ(ਭਇਆ) ਹੋਏ ਹਨ। ਪਹਿਲਾਂ ਨਿਖਸਮਾ ਜਮਾਂ ਜੂਨਾਂ ਦੇ ਵੱਸ ਪੈ ਰਿਹਾ ਸੀ। ਵਾ (ਵਿਡਾਣਾ) ਅਸਚਰਜ ਵਿਸਮਾਦ(ਸਹੁ) ਪਤੀ ਵਾਹਿਗੁਰੂ ਜੀ ਸਰੂਪ(ਭਇਆ) ਹੋਇਆ ਹੈਂ। ਯਥਾ:- ਦੇਖਿਆ; ਤਿਹੂੰ ਲੋਕ ਕਾ ਪੀਉ॥ ਅਚਰਜੁ ਭਇਆ; ਜੀਵ ਤੇ ਸੀਉ॥ ਐਸੇ ਪਰਮਪੂਜਨੀਕ ਸੱਚੇ ਗੁਰੂ ਪ੍ਰਮੇਸਰ ਜੀ ਉੱਪਰੋਂ ਕਿਉ(ਨ) ਨਹੀਂ(ਮਰੀਜੈ) ਮਰਦਾ ਭਾਵ ਕੁਰਬਾਨ ਹੁੰਦਾ ਤੇ ਉਨ੍ਹਾਂ ਨੂੰ ਆਪਣਾ ਜੀਅੜਾ ਕਿਉਂ(ਨ) ਨਹੀਂ(ਦੀਜੈ) ਦਿੰਦਾ?ਭਾਵ ਨਿਸ਼ਚੇ ਕਰਕੇ ਗੁਰੂ ਹਿਤ ਸ਼ਹੀਦ ਹੋਣਾ ਕਰ ਤੇ ਆਪਣਾ ਜੀਅ ਦੇਣਾ ਕਰ। ਯਥਾ:- ਹਉ ਮਨੁ ਅਰਪੀ.ਸਭੁ ਤਨੁ ਅਰਪੀ; ਅਰਪੀ ਸਭਿ ਦੇਸਾ॥ ਹਉ ਸਿਰੁ ਅਰਪੀ.ਤਿਸੁ ਮੀਤ ਪਿਆਰੇ; ਜੋ ਪ੍ਰਭ ਦੇਇ ਸਦੇਸਾ॥) ਨਾਨਕ, ਸੇਵਕੁ ਸੋਈ ਆਖੀਐ; ਜੋ ਸਿਰੁ ਧਰੇ ਉਤਾਰਿ॥ ਮਹੱਲੇ ਪੰਜਵੇਂ ਜੀ ਦੀ ਪਰਮ ਵੈਰਾਗਮਈ ਸ਼ਹੀਦੀ ਦਾ, ਪੂਰਨ ਅਗਮ ਅਗਾਧ ਵੈਰਾਗਮਈ ਜਸ ਜਾਪ ਅਸਤੋਤ੍ਰ ਸੰਪੂਰਨੰ।

੧੯.ਵਾਹਿਗੁਰੂ॥ ਗੁਰ ਨਾਲਿ ਤੁਲਿ.ਨ ਲਗਈ; ਖੋਜਿ ਡਿਠਾ ਬ੍ਰਹਮੰਡੁ॥ ਨਾਮੁ ਨਿਧਾਨੁ.ਸਤਿਗੁਰਿ ਦੀਆ; ਸੁਖੁ ਨਾਨਕ.ਮਨ ਮਹਿ ਮੰਡੁ॥) ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ; ਗੁਰਦੇਵ ਨਾਨਕ ਹਰਿ ਨਮਸਕਰਾ॥) ਵਾਹੁ ਵਾਹੁ ਬਾਣੀ ਨਿਰੰਕਾਰ ਹੈ; ਤਿਸੁ ਜੇਵਡੁ, ਅਵਰੁ ਨ ਕੋਇ॥) ਬੇਸੁਮਾਰ ਅਥਾਹ, ਅਗਨਤ ਅਤੋਲੈ॥ ਪਰਮਪੂਜਨੀਕ ਧੰਨ ਵਾਹਿਗੁਰੂ ਜੁੱਗੋ ਜੁੱਗ ਅਟੱਲ ਗੁਰਤਾ ਬਿਰਾਜਮਾਨ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ, ਸ੍ਰਬ ਵਿਆਪੀ ਮਹਾਂ ਵਿਸਮਾਦ ਰਸਮਈ ਪਿਆਰਾ ਅਸਤੋਤ੍ਰ:- ਹੇ ਪਾਰਬ੍ਰਹਮ ਅਨੰਤ ਕਲਾਵਾਨ ਵਾਹਿਗੁਰੂ ਜੀ ਦੇ ਪੂਰਨ ਗੁਰ ਅਵਤਾਰ!ਜਾਹਰ ਪੀਰ ਜਗਤੁ ਗੁਰੁ ਬਾਬਾ॥ ੩॥ ਪਰਮਪੂਜਨੀਕ ਸੱਚੇ ਸਤਿਗੁਰੂ!ਧਨੁ ਧਨੁ ਸਤਪੁਰਖੁ, ਸਤਿਗੁਰੂ ਹਮਾਰਾ; ਜਿਤੁ ਮਿਲਿਐ, ਹਮ ਹਰਿ ਭਗਤਿ ਪਾਈ॥ ਅਨੁਸਾਰ ਭਾਉ-ਭਗਤੀ ਦੇ ਦਾਤੇ.ਸ੍ਰੀ ਗੁਰੂ ਗ੍ਰੰਥ ਸਾਹਿਬ ਜੀਓ!ਆਪ ਜੀ ਆਪ ਹੀ ਆਪਣੀ ਨਦਰ ਅੰਮ੍ਰਿਤ ਕ੍ਰਿਪਾ ਕਰਕੇ, ਪਰਮਪਵਿੱਤ੍ਰ ਅੰਮ੍ਰਿਤ ਖ਼ੂਬ ਮਿੱਠੀ ਆਪਣੀ ਪ੍ਰੇਮਾ-ਭਗਤੀ ਪਿਆਰਾ ਜਸ, ਅਜਪਾ ਜਾਪ ਸੇਵਾ ਸੱਚੇ ਚਰਨ-ਕਮਲਾਂ'ਚ ਲੀਣਤਾ ਬਖ਼ਸ਼ੋ ਜੀ!

ਵਾਹਿਗੁਰੂ॥ ਹੁਣ ਗੁਰਤਾ ਬਿਰਾਜਮਾਨ ਸਦਾ ਸਦਾ ਮਿਹਰਵਾਨ ਅਨੰਤ ਕਲਾਵਾਨ ਵਾਹਿਗੁਰੂ ਸਤਿਗੁਰੂ ਭਗਵਾਨ, ਧਨੁ ਧਨੁ ਸਤਪੁਰਖੁ.ਸਤਿਗੁਰੂ ਹਮਾਰਾ; ਜਿਤੁ ਮਿਲਿਐ.ਹਮ ਕਉ ਸਾਂਤਿ ਆਈ॥ ਅਨੁਸਾਰ ਧੰਨ ਹਨ ਧੰਨ ਹਨ ਧੰਨ ਹਨ, ਪਰਮਪੂਜਨੀਕ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਧੰਨ ਹਨ!ਪਰਮਪੂਜਨੀਕ ਵਾਹਿਗੁਰੂ ਮਹੱਲੇ ਪੰਜਵੇਂ ਜੀ ਨੇ ਸ੍ਰੀ ਰਾਮਸਰ ਸਾਹਿਬ ਜੀ ਵਿਖੇ, ਭਾਈ ਗੁਰਦਾਸ ਸਾਹਿਬ ਜੀ ਤੋਂ ਲਿਖਵਾਏ, ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਭਾਦ੍ਰੋਂ ਸੁਦੀ ਏਕਮ ੧੬੬੧ ਬਿ:ਸੰਮਤ ਨੂੰ ਹਰੀ ਹਰਿਮੰਦਰ ਸਾਹਿਬ ਜੀ ਵਿਖੇ ਪਹਿਲੀ ਵਾਰ ਪ੍ਰਕਾਸ਼ੇ। ਆਪ ਗੁਰਤਾ ਦੇ ਮਾਲਕ ਹੁੰਦਿਆਂ, ਸਤਿਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਚਰਨ-ਕਮਲਾਂ 'ਚ ਪੂਰਨ ਗ੍ਰੀਬੀ ਸੇਵਕ-ਭਾਵ ਨਾਲ ਵਿਸਮਾਦ ਪ੍ਰੇਮ ਸਤਿਕਾਰ ਸਿਮਰਨ'ਚ ਲੀਣ ਸਜਦੇ। ਆਪਣੇ'ਤੇ ਚੌਰ ਨ ਕਰਾਉਂਦੇ, ਆਪਣੇ ਆਪ ਨੂੰ ਨ ਹੀ ਮੱਥਾ ਟਿਕਾਉਂਦੇ। ਆਪ ਪੂਜਣ ਕਰਦੇ, ਕਰਾਉਂਦੇ। ਧੰਨ ਪਿਆਰ ਸਤਿਕਾਰ ਦੀ ਹਰ ਵੇਲੇ ਵਰਖਾ ਹੋ ਰਹੀ ਹੈ ਕਿ ਗੁਰੂ ਜੀ ਨੇ ਆਪ ਤਿਆਗ ਕੇ, ਸਭ ਦੀ ਚਰਨ-ਧੂੜ ਬਣ ਕੇ, ਸਤਿਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਪੂਜਣ ਅਤਿਅੰਤ ਉਚੇ ਦਰਜੇ ਦਾ ਕੀਤਾ, ਕਿਉਂ ਜੋ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਪ੍ਰਕਾਸ਼ੇ। ਬਹੁਤ ਭਾਰੀ ਖੁਸ਼ੀ-ਭਰੀ ਰਸ-ਭਰੀ ਸੁਭ ਸੱਚੀ ਸਿੱਖਿਆ ਹੈ। ਵਾਹਿਗੁਰੂ॥ ਸ੍ਰੀ ਦਮਦਮੇ ਸਾਹਿਬ ਜੀ ਵਿਖੇ, ਪਰਮਪੂਜਨੀਕ ਸੱਚੇ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਨੇ ਵਾਹਿਗੁਰੂ ਪੂਰਨ ਸੱਚੇ ਗਹਿਰ ਗੰਭੀਰ ਭਾਰੇ ਨਾਮ ਦੇ ਦਾਤੇ, ਸਤਿਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਜੀ, ਆਪਣੇ ਕੰਠੋਂ ਉਚਾਰੇ। ਗੁਰੂ ਹਿਤ ਬੰਦ ੨ ਕਟਾਉਣ ਵਾਲੇ, ਬ੍ਰਹਮਗਿਆਨੀ; ਪਰਉਪਕਾਰ ਉਮਾਹਾ॥ ਭਾਈ ਮਨੀ ਸਿੰਘ ਸਾਹਿਬ ਜੀ ਤੋਂ ਲਿਖਵਾਏ।

ਵਾਹਿਗੁਰੂ ਤਖ਼ਤ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਜੀ ਵਿਖੇ ਸ੍ਰੀ ਸਾਹਿਬ ਪੰਜ ਪੈਸੇ ਤੇ ਨਾਰੀਅਲ ਪ੍ਰੇਮ ਭੇਟਾ ਸਾਹਮਣੇ ਰੱਖ ਕੇ, ਤਿੰਨ ਪ੍ਰਕਰਮਾਂ ਕਰਕੇ ਮੱਥਾ ਟੇਕ ਕੇ ਆਪ ਜੀ ਨੂੰ, ਜੁੱਗੋ ਜੁੱਗ ਅਟੱਲ ਗੁਰਤਾ ਬਖ਼ਸ਼ੀ, ਗੁਰੂ ਖ਼ਾਲਸਾ ਪੰਥ ਜੀ ਤੋਂ ਪ੍ਰੇਮ ਭੇਟਾਵਾਂ ਸਹਿਤ ਮੱਥਾ ਟਿਕਾਇਆ। ਗੁਰੂ ਰੂਪ ਖ਼ਾਲਸਾ ਪੰਥ ਜੀ ਸਦਾ ਲਈ ਆਪ ਜੀ ਦੇ ਪਰਮਪਵਿੱਤ੍ਰ ਸੱਚੇ ਚਰਨ-ਕਮਲਾਂ'ਤੇ ਪਾਏ। ਧੰਨ ਵਾਹਿਗੁਰੂ ਸਤਿਗੁਰੂ ਗ੍ਰੰਥ ਸਾਹਿਬ ਜੀ ਕਲਜੁੱਗ 'ਚ ਪੂਰਨ ਗੁਰੂ ਪ੍ਰਗਟਾਏ। ਕੱਚੇ ਗੁਰੂ ਦੰਭ ਪਖੰਡ ਸਭ ਦੇ ਅਉਗਣ ਮੇਟਣ ਲਈ, ਸਦਾ ਗੁਰਤਾ 'ਤੇ ਸਜਾਏ। ਯਥਾ:- ਹਰਿ ਜੁਗਹ ਜੁਗੋ.ਜੁਗ ਜੁਗਹ ਜੁਗੋ; ਸਦ ਪੀੜੀ ਗੁਰੂ ਚਲੰਦੀ॥ ਜੁਗਿਜੁਗਿਪੀੜੀਚਲੈ, ਸਤਿਗੁਰਕੀ; ਹਰੇਕੀਏ; ਖਿਨਮਾਹੇ॥ ਅੰਮ੍ਰਿਤਦ੍ਰਿਸਟਿ ਸੰਚਿ; ਜੀਵਾਏ॥ ੧॥ ਕਾਟੇ ਕਸਟ; ਪੂਰੇ ਗੁਰਦੇਵ॥ ਸੇਵਕ ਕਉ ਦੀਨੀ; ਅਪੁਨੀ ਸੇਵ॥ ਜੀਆਂ ਨੂੰ ਨਿਰਵੈਰ ਪਦ ਬਖਸ਼ਣ ਵਾਲੇ, ਵੈਰ ਦੇ ਅਹਾਰ ਤੋਂ ਰਹਿਤ ਸੁਖਦਾਤੇ ਹਨ। ਯਥਾ:- ਨਿਰਾਹਾਰ ਨਿਰਵੈਰ ਸੁਖਦਾਈ॥ ਤਾ ਕੀ ਕੀਮਤਿ; ਕਿਨੈ ਨ ਪਾਈ॥) ਨਿਰਾਹਾਰੀ ਨਿਰਵੈਰੁ ਸਮਾਇਆ॥) ਨਿਰਹਾਰੀ.ਕੇਸਵ ਨਿਰਵੈਰਾ॥ ਕੋਟਿ ਜਨਾ; ਜਾ ਕੇ ਪੂਜਹਿ ਪੈਰਾ॥ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਨਿਮਖ ਦਰਸ਼ਨਾਂ ਦਾ ਮਹਾਂ ਸੁਖ ਇਉਂ ਹੈ:- ਕੋਟਿ ਲਾਖ ਰਾਜ ਸੁਖ ਪਾਏ; ਇਕ ਨਿਮਖ ਪੇਖਿ ਦ੍ਰਿਸਟਾਨਾ॥ ਆਪ ਜੀ ਸਾਰੇ ਜੱਗ 'ਤੇ ਬੇਅੰਤ ਥਾਵਾਂ 'ਤੇ ਬੇਅੰਤ ਜੀਆਂ ਨੂੰ,

ਅੰਮ੍ਰਿਤ ਗੁਰਬਾਣੀ ਕਥਾ ਕੀਰਤਨ ਬਖ਼ਸ਼ ਕੇ, ਸਦਾ ਲਈ ਨਿਹਾਲ ਕਰ ਰਹੇ ਹਨ, ਆਪ ਜੀ ਦੇ ਸਮੂਹ ਪਰਮਪਵਿੱਤ੍ਰ ਸਰੂਪਾਂ, ਸਮੂਹ ਗੁਰੂ ਅਸਥਾਨਾਂ ਸ੍ਵੋਰਾਂ ਸਤਿ ਸੰਗਤਾਂ ਰਾਗੀਆਂ ਕਥਾਕਾਰਾਂ ਧਰਮੀ ਯੋਧਿਆਂ, ਸੰਤਾਂ ਭਗਤਾਂ ਗੁਰਸਿੱਖਾਂ ਪ੍ਰੇਮੀਆਂ ਨੂੰ, ਦਾਸਨ ਦਾਸ ਖਿਨ ੨ ਕਾਲ ਰੋਮ ੨ ਕਰਕੇ, ਡੰਡਉਤ ਬੰਦਨਾ ਅਨਿਕਬਾਰ ਨਮਸਕਾਰ ਕਰਕੇ ਚਰਨ ਪੂਜਦਾ ਹੈ। ਯਥਾ:- ਤਿਸੁ ਜਨ ਕੇ ਪਗ.ਨਿਤ ਪੂਜੀਅਹਿ, ਮੇਰੀ ਜਿੰਦੁੜੀਏ; ਜੋ ਮਾਰਗਿ ਧਰਮ ਚਲੇਸਹਿ ਰਾਮ॥

ਆਪ ਜੀ ਸੜਦੇ ਬਲ਼ਦੇ ਜੱਗ 'ਤੇ ਹੁਣ, ਸਾਚ ਨਾਮ ਕੀ ਅੰਮ੍ਰਿਤ ਵਰਖਾ॥ ਕਰਕੇ, ਸਤਿਗੁਰੁ ਦਾਤਾ ਨਾਮ ਕਾ; ਪੂਰਾ ਜਿਸੁ ਭੰਡਾਰੁ॥) ਸਤਿਗੁਰੁ ਦਾਤਾ.ਰਾਮ ਨਾਮ ਕਾ; ਹੋਰੁ ਦਾਤਾ.ਕੋਈ ਨਾਹੀ॥ ਜੀਅ ਦਾਨੁ ਦੇਇ ਤ੍ਰਿਪਤਾਸੇ; ਸਚੈ ਨਾਮਿ ਸਮਾਹੀ॥ ਅਨੁਸਾਰ ਸੰਸਾਰ ਨੂੰ ਪਰਮਪਵਿੱਤ੍ਰ ਅੰਮ੍ਰਿਤ ਨਾਮੁ ਦੀ ਦਾਤ ਦੇ ਕੇ, ਸ਼ਾਂਤੀ ਬਖ਼ਸ਼ ਕੇ ਹਰਾ ਭਰਾ ਕਰ ਰਹੇ ਹੋਂ ਜੀ। ਡੰਡਉਤਿ ਬੰਦਨ ਅਨਿਕਬਾਰ; ਸਰਬ ਕਲਾ ਸਮਰਥ॥ ਅਨੁਸਾਰ ਆਪ ਜੀ ਦੇ ਪਰਮਪਵਿੱਤ੍ਰ ਪਰਮਪੂਜਨੀਕ ਸੁੰਦਰ ਕੋਮਲ ਪਿਆਰੇ ਸੱਚੇ ਚਰਨ-ਕਮਲਾਂ 'ਤੇ ਡੰਡੇ ਵਾਂਗ ਲੰਮੇ ਪੈ ਕੇ, ਰੋਮ ੨ ਕਰਕੇ ਡੰਡਉਤ ਬੰਦਨਾ ਅਨਿਕ ਬਾਰ ਸਦਾ ੨ ਨਮਸਕਾਰ ਪ੍ਰਵਾਨ ਹੋਵੇ ਜੀ।

ਹਮ ਕੀਰੇ ਕਿਰਮ.ਸਤਿਗੁਰ ਸਰਣਾਈ; ਕਰਿ ਦਇਆ ਨਾਮੁ ਪਰਗਾਸਿ॥) ਹਮ ਨਿਰਗੁਨੀਆਰ; ਨੀਚ ਅਜਾਨ॥ ਨਾਨਕ ਤੁਮਰੀ ਸਰਨਿ; ਪੁਰਖ ਭਗਵਾਨ॥) ਨਿਰਗੁਣੁ ਨੀਚੁ ਅਨਾਥੁ ਮੈ; ਨਹੀ ਦੋਖ ਬੀਚਾਰੇ॥ ਨਹੀ ਦੋਖ ਬੀਚਾਰੇ, ਪੂਰਨ ਸੁਖਸਾਰੇ, ਪਾਵਨ ਬਿਰਦ ਬਖਾਨਿਆ॥) ਮੋਹਿ ਨਿਰਗੁਣੁ ਨੀਚੁ ਅਨਾਥੁ; ਪ੍ਰਭ ਅਗਮ ਅਪਾਰੀਆ ਜੀਉ॥ ਦਇਆਲ ਸਦਾ ਕ੍ਰਿਪਾਲ ਸੁਆਮੀ; ਨੀਚ ਥਾਪਣਹਾਰਿਆ॥) ਨਿਰਗੁਨੁ ਮੁਗਧੁ ਅਜਾਣੁ ਅਗਿਆਨੀ; ਕਰਮ ਧਰਮ ਨਹੀ ਜਾਣਾ॥) ਹਮ ਪਾਪੀ.ਹਮ ਪਾਪੀ; ਨਿਰਗੁਣ ਦੀਨ.ਤੁਮ੍ਾਰੇ ਰਾਮ॥ ਉਪ੍ਰੋਕਤ ਮਹਾਂ ਅਉਗੁਣਿਆਰਿਆਂ ਮਹਾਂ ਪਾਪਾਂ ਕਰਕੇ ਭਾਰਿਆਂ, ਅਗਨ ਸਾਗਰ ਸੰਸਾਰ 'ਚ ਡੁੱਬਦਿਆਂ ਨੂੰ ਆਪ ਜੀ ਤਾਰ ਰਹੇ ਹੋਂ ਜੀ, ਯਥਾ:- ਅਗਨਿ ਸਾਗਰ; ਬੂਡਤ ਸੰਸਾਰਾ॥ ਨਾਨਕ.ਬਾਹ ਪਕਰਿ; ਸਤਿਗੁਰਿ ਨਿਸਤਾਰਾ॥) ਬਾਹ ਪਕੜਿ ਗੁਰਿ ਕਾਢਿਆ; ਸੋਈ ਉਤਰਿਆ ਪਾਰਿ॥) ਮੋਹ ਚੀਕੜਿ ਫਾਥੇ.ਨਿਘਰਤ ਹਮ ਜਾਤੇ; ਹਰਿ ਬਾਂਹ ਪ੍ਰਭੂ ਪਕਰਾਇ ਜੀਉ॥) ਤ੍ਰਾਹਿ ਤ੍ਰਾਹਿ.ਸਰਨਿ ਜਨ ਆਏ; ਗੁਰੁ.ਹਾਥੀ ਦੇ ਨਿਕਲਾਵੈਗੋ॥) ਹਮ ਪਾਥਰ.ਲੋਹ ਬਡ ਪਾਥਰ; ਗੁਰ ਸੰਗਤਿ ਨਾਵ.ਤਰਾਵੈਗੋ॥ ਆਪ ਜੀ ਨੇ ਸਰਬੱਤ ਦੇ ਭਲੇ, ਖੰਡ ਬ੍ਰਹਮੰਡ ਦੇ ਉਧਾਰ ਹਿਤ ਅਨੰਤ ਕਲਾ ਸਹਿਤ, ਪਰਮਪਵਿੱਤ੍ਰ ਪਰਮਪੂਜਨੀਕ ਸੁੰਦਰ ਸ਼ੁਭ ਸੱਚੇ ਪੂਰਨ ਪਰਉਪਕਾਰੀ ਸਤਿਗੁਰੂ ਸਾਹਿਬ ਜੀ ਦੇ ਸ਼ੁੱਭ ਸੱਚੇ ਦਸ ਪੂਰਨ ਗੁਰੂ ਅਵਤਾਰ ਧਾਰੇ ਹਨ।

ਆਪ ਜੀ ਨੇ ਪਰਮਪਵਿੱਤ੍ਰ ਪੰਜਵੇਂ ਜਾਮੇ ਅੰਦਰ, ਜੇਠ ਦੀ ਅਤੀ ਹੀ ਸਖ਼ਤ ਗਰਮੀ'ਚ, ਉੱਬਲਦੀ ਦੇਗ 'ਚ ਚੌਂਕੜਾ ਲਾ ਕੇ, ਤੱਤਾ ਰੇਤਾ ਆਪਣੇ ਪਰਮਪਵਿੱਤ੍ਰ ਪਰਮਪੂਜਨੀਕ ਸ਼ੁਭ ਸੱਚੇ ਸੁੱਚੇ ਮਹਾਨ ਪਰਉਪਕਾਰੀ ਧੀਰਜਧਾਰੀ ਨਿਰੰਕਾਰੀ ਨ੍ਰਿਵਿਕਾਰੀ ਸੀਸ 'ਤੇ ਪੁਆ ਕੇ, ਸੜਦੀ ਬਲਦੀ ਮੱਚਦੀ ਲੋਹ 'ਤੇ ਖੜ੍ਹ ਕੇ, ਅਕਹਿ ਤੇ ਅਸਹਿ ਕਸ਼ਟ ਸਹਾਰ ਕੇ, ਭਾਣਾ ਮੰਨਣ, ਗੁਰੂ ਹਿਤ

ਕੁਰਬਾਨੀ ਕਰਨ ਦਾ ਪਰਮ ਉੱਚਾ ਸੁਚਾ ਖ਼ੂਬ ਸੱਚਾ ਸਬਕ ਸਿਖਾਅ ਕੇ, ਗੁਰੂ ਪ੍ਰੇਮਾ-ਭਗਤੀ ਸਹਿਤ ਨਿਰਗੁਨ ਸਰਗੁਨ ਦੀ ਏਕਤਾ ਬਖ਼ਸ਼ੀ ਹੈ। ਆਪ ਜੀ ਨੇ ਸੰਤ ਦੋਖੀ ਮਹਾਨ ਪਾਪੀ ਨੀਚ ਸੇ ਨੀਚ ਅਤਿ ਨੀਚ ਚੰਦੂ ਦੇ ਘਰੇ, ਪੰਜ ਦਿਨ ਭੁੱਖ ਉਣੀਂਦ੍ਰਾ ਤ੍ਰੇਹ ਸਹਾਰੀ, ਅੰਮ੍ਰਿਤ ਗੁਰਬਾਣੀ ਨਿਰੋਲ ਸ਼ੁੱਧ ਰੱਖਣ ਹਿਤ, ਧਰਮ ਦੇ ਪ੍ਰਕਾਸ਼, ਜ਼ੁਲਮ ਨਾਸ਼ ਲਈ, ਬੜੀ ਭਾਰੀ ਸੱਚੀ ਸੁੱਚੀ ਉੱਚੀ ਕੁਰਬਾਨੀ ਦੇ ਕੇ, ਸਦਾ ਲਈ ਪੂਰਨ ਧਰਮੀ ਸੱਚੀਆਂ ਕੁਰਬਾਨੀਆਂ ਦਾ ਪਰਮਪਵਿੱਤ੍ਰ ਸ਼ੁਭ ਸੱਚਾ ਸੁੱਚਾ ਉੱਚਾ ਪਿਆਰਾ ਧਰਮੀ ਬੀਜ ਬੀਜਿਆ ਹੈ। ਸਤਿਗੁਰ ਅਪਨੇ ਕਉ ਬਲਿ ਜਾਈ; ਜਿਨਿ ਪੈਜ ਰਖੀ ਸਾਰੈ ਸੰਸਾਰਿ॥ ਅਨੁਸਾਰ ਸੰਸਾਰ ਭਰ'ਚ ਧਰਮ ਹਿਤ ਕੁਰਬਾਨੀ ਦੀ ਲਹਿਰ ਚਲਾ ਦਿਤੀ, ਜੋ ਸਦਾ ਲਈ ਚੱਲਦੀ ਹੀ ਰਹੇਗੀ।

ਧਨੁ ਧਨੁ ਹਰਿ ਭਗਤੁ.ਸਤਿਗੁਰੂ ਹਮਾਰਾ; ਜਿਸ ਕੀ ਸੇਵਾ ਤੇ, ਹਮ ਹਰਿ ਨਾਮਿ ਲਿਵ ਲਾਈ॥ ਅਨੁਸਾਰ ਧੰਨ ਹਨ ਧੰਨ ਹਨ, ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਸੁੰਦਰ ਸੁਆਮੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਧੰਨ ਹਨ। ਤੁਧੁ ਜੇਵਡੁ.ਤੂ ਹੈ ਪਾਰਬ੍ਰਹਮ; ਨਾਨਕ ਸਰਣਾਈ॥ ਅਨੁਸਾਰ ਅਸੀਂ ਨੀਚ ਕੀਟ ਆਪ ਜੀ ਦੀ ਸਰਬ ਵਿਆਪੀ ਸੱਚੀ ਵਿਸਮਾਦ ਸਰਣ ਹਾਂ ਜੀ। ਯਥਾ:- ਹਮ ਕੀਰੇ ਕਿਰਮ.ਸਤਿਗੁਰ ਸਰਣਾਈ; ਕਰਿ ਦਇਆ ਨਾਮੁ ਪਰਗਾਸਿ॥ ਆਪ ਜੀ ਨੇ ਪਰਮਪਵਿੱਤ੍ਰ ਪਰਮਪੂਜਨੀਕ ਨੌਵੇਂ ਜਾਮੇਂ ਅੰਦਰ ਤਿਲਕ ਜੰਞੂ, ਗਊ ਗ੍ਰੀਬ ਦੀ ਰੱਖਿਆ, ਜ਼ੁਲਮ ਦੇ ਨਾਸ਼, ਧਰਮ ਦੇ ਪ੍ਰਕਾਸ਼, ਸਰਬੱਤ ਦੇ ਭਲੇ ਹਿਤ, ਦਿੱਲੀ ਜਾ ਕੇ, ਚਾਂਦਨੀ ਚੌਂਕ'ਚ, ੧੭੩੨ਬਿ: ਨੂੰ ਆਪਣੇ ਪਰਮਪਵਿੱਤ੍ਰ ਸ਼ੁਭ ਸੱਚੇ ਸੀਸ, ਸਤਿਗੁਰਾਂ ਤੋਂ, ਸਤਿਗੁਰ ਅਪੁਨੇ ਕਉ; ਕੁਰਬਾਨੀ॥ ਅਨੁਸਾਰ ਕੁਰਬਾਨ ਕੀਤੇ।

ਧੰਨ ਹਨ ਧੰਨ ਹਨ ਧੰਨ ਵਾਹਿਗੁਰੂ, ਸੱਚੀ ਗੁਰਤਾਗੱਦੀ ਬਿਰਾਜਮਾਨ ਸਦਾ ਸਦਾ ਮਿਹਰਵਾਨ, ਸਤਿਗੁਰੂ ਭਗਵਾਨ, ਦੀਨ ਦਇਆਲ ਵਿਆਪਕ ਵਾਹਿਗੁਰੂ ਬ੍ਰਹਮ ਜੀ ਦੇ ਅਨੰਤ ਕਲਾਵਾਨ ਪੂਰਨ ਗੁਰੂ ਅਵਤਾਰ, ਸਦਾ ਰੰਗੀਲਾ ਲਾਲੁ ਪਿਆਰਾ; ਏਹੁ ਮਹਿੰਜਾ ਆਸਰਾ॥ ਸੱਚੇ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਧੰਨ ਹਨ, ਆਪ ਜੀ ਨੂੰ ਰੋਮ ਰੋਮ ਕਰਕੇ ਡੰਡਉਤ ਬੰਦਨਾ ਅਨਿਕ ਬਾਰ ਨਮਸਕਾਰ ਬਲਿਹਾਰ, ਆਪ ਜੀ ਦੇ ਪਰਮਪਵਿੱਤ੍ਰ ਸ਼ੁੱਭ ਸੱਚੇ ਮਹਾਨ ਪਰਉਪਕਾਰੀ ਸਰਬ ਵਿਆਪੀ ਚਰਨ-ਕਮਲਾਂ ਨੂੰ ਅਥਵਾ ਗੁਰ ਸਬਦ ਚਰਨ-ਕਮਲਾਂ ਨੂੰ ਵਿਚਾਰਨ ਰੂਪੀ ਧੋ ੨ ਕੇ ਪੀਣਾ ਕਰੀਏ ਤੇ ਸੁਆਸ ੨ ਜਪ ੨ ਕੇ ਜੀਵੀਏ। ਯਥਾ:- ਸਤਿਗੁਰ ਕੇ ਚਰਨ; ਧੋਇ ਧੋਇ ਪੀਵਾ॥ ਗੁਰ ਨਾਨਕ; ਜਪਿ ਜਪਿ ਸਦ ਜੀਵਾ॥) ਚਰਣ ਕਮਲ ਤੇਰੇ.ਧੋਇ ਧੋਇ ਪੀਵਾ; ਮੇਰੇ ਸਤਿਗੁਰ.ਦੀਨ ਦਇਆਲਾ॥

ਵਾਹਿਗੁਰੂ॥ ਭੈ ਵਿਚਿ ਸੂਰਜੁ; ਭੈ ਵਿਚਿ ਚੰਦੁ॥ ਕੋਹ ਕਰੋੜੀ ਚਲਤ; ਨ ਅੰਤੁ॥ ਅਨੁਸਾਰ ਕੋਟਾਨ ਕੋਟਿ ਸੂਰਜ ਚੰਦ੍ਰਮੇਂ, ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਨਿਰਗੁਨ ਸਰੂਪ ਦੀ ਸ਼ਕਤੀ ਨਾਲ ਕ੍ਰੋੜਾਂ ਕੋਹਾਂ, ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਭੈ 'ਚ ਚੱਲਦਿਆਂ, ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਦੀਆਂ ਪ੍ਰਕਰਮਾਂ ਕਰਦੇ ਹਨ। ਪਰਮਪਵਿੱਤ੍ਰ ਸੱਚੇ ਸਤਿਗੁਰੂ

ਗ੍ਰੰਥ ਸਾਹਿਬ ਜੀ ਆਪਣੇ ਨਿਰਗੁਨ ਸਰੂਪ ਜੀ ਦੁਆਰਾ ਕੋਟਾਨ ਕੋਟਿ ਸੂਰਜਾਂ ਦੇ ਪ੍ਰਕਾਸ਼ਕ, ਆਸਰਾ ਭੀ ਹਨ। ਯਥਾ:- ਨਮੋ ਸੂਰਜ ਸੂਰਜੇ; ਨਮੋ ਚੰਦ੍ਰ ਚੰਦ੍ਰੇ॥ ਆਪ ਜੀ ਜਦੋਂ ਚਾਹੁਣ ਇਨ੍ਹਾਂ ਕੋਟਾਨ ਕੋਟਿ ਸੂਰਜਾਂ ਨੂੰ ਆਪਣੇ ਨਿਰਗੁਨ ਸਰੂਪ 'ਚ ਮਿਲਾ ਲੈਂਦੇ ਹਨ। ਯਥਾ:- ਜਬ ਆਕਰਖ; ਕਰਤ ਹੋ ਕਬਹੂੰ॥ ਤੁਮ ਮੈਂ ਮਿਲਤ; ਦੇਹ ਧਰ ਸਭਹੂੰ॥ ਹੇ ਪਰਮਪੂਜਨੀਕ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀਓ!ਆਪ ਜੀ(ਜਬ) ਜਦੋਂ(ਕਬਹੂੰ) ਕਦੇ ਆਪਣੇ ਨਿਰਗੁਨ ਸਰੂਪਜੀ ਦੀ, ਆਪਣੀ ਆਕਰਖਣ ਸ਼ਕਤੀ ਨਾਲ (ਆਕਰਖ) (ਆ+ਕਰਖ) (ਆ) ਵਿਸ਼ੇਸ਼ ਕਰਕੇ ਸਾਰੀ ਰਚਨਾ ਨੂੰ ਆਪਣੇ 'ਚ(ਕਰਖ) ਖਿੱਚਣਾ(ਕਰਤ) ਕਰਦੇ ਹੋ, ਜਿਤਨੇ ਦੇਹ(ਧਰ) ਧਰਨ ਵਾਲੇ ਭਾਵ ਜਿਤਨੇ ਅਕਾਰ ਹਨ, (ਸਭਹੂੰ) ਸਾਰੇ(ਤੁਮ) ਆਪ ਜੀ(ਮੈਂ) 'ਚ(ਮਿਲਤ) ਮਿਲ ਜਾਂਦੇ ਹਨ। {ਵਾਹਿਗੁਰੂ ਜੀ ਜਿਸ ਸ਼ਕਤੀ ਨਾਲ ਖਿੱਚ ਕੇ ਸਾਰੀ ਰਚਨਾਂ ਨੂੰ ਆਪਣੇ 'ਚ ਮਿਲਾਉਂਦੇ ਹਨ, ਉਹ ਆਕਰਖਣ ਸ਼ਕਤੀ ਹੈ। }

ਕੋਟਾਨ ਕੋਟਿ ਬ੍ਰਹਮੰਡਾਂ'ਚ ਕੋਟਾਨ ਕੋਟਿ ਸੂਰਜ, ਸੱਚੇ ਸਤਿਗੁਰੂ ਪ੍ਰਭੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਰਮਪਵਿੱਤ੍ਰ ਸ਼ੁਭ ਸੱਚੇ ਸੁੱਚੇ ਹੁਕਮ ਨਾਲ ਚੜ੍ਹੇ ਹੋਏ ਹਨ। ਕੋਟਾਨ ਕੋਟਿ ਸੂਰਜਾਂ ਦੇ ਸੁੰਦਰ ਅਕਸ ਕੋਟਾਨ ਕੋਟਿ ਸ਼ੀਸ਼ਿਆਂ ਸਮੁੰਦ੍ਰਾਂ ਦਰਿਆਵਾਂ ਨਦੀਆਂ ਨਾਲ਼ਿਆਂ ਤ੍ਰੇਲ ਦੀਆਂ ਬੂੰਦਾ ਵਰਖਾ ਦੀਆਂ ਕਣੀਆਂ, ਸਤਰੰਗੀਆਂ ਪੀਘਾਂ, ਕੋਟਾਨ ਕੋਟਿ ਰੇਤੇ ਦੇ ਚਮਕਦੇ ਕਿਣਕਿਆਂ, ਚਮਕਦੀਆਂ ਚੀਜ਼ਾਂ 'ਤੇ ਪੈ ਰਹੇ ਹਨ। ਹੀਰੇ ਜਵਾਹਰਾਤਾਂ ਲਾਲਾਂ, ਵਰਖਾ ਦੀਆਂ ਕਣੀਆਂ, ਬਰਫ਼ ਸਨੋਅ, ਗੜੇ ਸਤਰੰਗੀਆਂ ਪੀਘਾਂ ਆਦਿ ਅਤੇ ਇਨ੍ਹਾਂ 'ਤੇ ਅਕਸ ਪਾਉਣ ਵਾਲੇ ਕੋਟਾਨ ਕੋਟਿ ਸੂਰਜਾਂ, ਉਨ੍ਹਾਂ ਦੇ ਅਕਸ ਕਿਰਨਾਂ ਧੁੱਪਾਂ ਸਹਿਤ ਕ੍ਰੋੜਾਂ ਬ੍ਰਹਮੰਡਾਂ ਦੇ ਪਸਾਰੇ ਆਪਣੇ ਸਰਗੁਨ ਸਰੂਪ ਜੀ 'ਚ ਵਸ ਕੇ, ਇਸ ਨੂੰ ਆਪਣੇ ਆਸਰੇ ਟਿਕਾਅ ਕੇ, ਇਸ ਸਰਗੁਨ ਸਰੂਪ ਜੀ ਸਮੇਤ, ਜਹ ਆਪਨ ਊਚ; ਆਪਨ ਆਪਿ ਨੇਰਾ॥) ਜਬ ਨਿਰਗੁਨ ਪ੍ਰਭ; ਸਹਜ ਸੁਭਾਇ॥ ਪਰਮਪੂਜਨੀਕ ਵਾਹਿਗੁਰੂ ਹਰ ਪ੍ਰਾਣੀ ਦੇ ਅੰਦਰ ਬਾਹਰ ਹਰ ਸਮੇਂ ਭਰਪੂਰ ਪ੍ਰਕਾਸ਼ਕ ਨਿਰਗੁਨ ਬ੍ਰਹਮ ਜੀ, ਤਿਸੁ ਗੁਰ ਕਉ; ਸਦ ਕਰੀ ਨਮਸਕਾਰ॥ ਤਿਸੁ ਗੁਰ ਕਉ; ਸਦ ਜਾਉ ਬਲਿਹਾਰ॥ ਅਨੁਸਾਰ ਹਰ ਸਮੇਂ ਨਮਸਕਾਰਦਿਆਂ ਪੂਰਨ ਪ੍ਰੇਮ ਸਹਿਤ ਜਪਦੇ ਹਨ, ਧੰਨ ਹਨ ਧੰਨ ਹਨ ਧੰਨ ਹਨ ਸੁੰਦਰ ਸੁਆਮੀ ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਧੰਨ ਹਨ। ਇਸ ਲਈ ਜਪ ਰਹੇ ਹਨ, ਕਿ ਸਤਿਗੁਰੂ ਸਾਹਿਬ ਜੀ ਕਲਜੁੱਗੀ ਜੀਆਂ ਨੂੰ, ਧਨੁ ਧਨੁ ਹਰਿ ਗਿਆਨੀ ਸਤਿਗੁਰੂ ਹਮਾਰਾ; ਜਿਨਿ ਵੈਰੀ ਮਿਤ੍ਰੁ, ਹਮ ਕਉ ਸਭ ਸਮ ਦ੍ਰਿਸਟਿ ਦਿਖਾਈ॥ ਅਨੁਸਾਰ ਵੈਰੀ ਮਿੱਤ੍ਰ 'ਚ ਸਮਦ੍ਰਿਸਟੀ ਦਿਖਾ ਕੇ, ਤਾਰਨ ਵਾਲੇ ਜਹਾਜ਼ ਹਨ। ਯਥਾ:- ਸਤਿਗੁਰੂ ਹੈ ਬੋਹਿਥਾ; ਵਿਰਲੈ ਕਿਨੈ ਵੀਚਾਰਿਆ॥ ਐਸੇ ਦਾਤੇ ਸਤਿਗੁਰਾਂ ਨੂੰ ਦਾਸਨ ਦਾਸਾਂ ਦੀ ਸਦ ਸਦਾ ਰੋਮ ਰੋਮ ਕਰਕੇ, ਡੰਡਉਤ ਬੰਦਨਾ ਅਨਿਕਬਾਰ ਨਮਸਕਾਰ ਪ੍ਰਵਾਨ ਹੋਵੇ ਜੀ।

ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਨੇ, ਅਸੰਖ ਅੰਬਰ ਅਸੰਖ ਧਰਤੀਆਂ ਬਿਨਾ ਥੰਮ੍ਹਾਂ ਤੋਂ, ਆਪਣੇ ਅਨਤ ਕਲਾਵਾਨ ਨਿਰਗੁਨ ਸਰੂਪ'ਚ ਟਿਕਾਏ ਹੋਏ ਹਨ।

ਯਥਾ:- ਸਿੰਧ ਪਰਬਤ ਮੇਦਨੀ; ਬਿਨੁ ਥੰਮ੍ਹਾ ਗਗਨਿ ਰਹਾਇਆ॥ ਇਨ੍ਹਾਂ ਅੰਬਰਾਂ, ਧਰਤੀਆਂ ਦੇ ਕਿਨਕੇ ੨ ਸਮੇਤ ਕ੍ਰੋੜਾਂ ਬ੍ਰਹਮੰਡਾਂ ਦੇ ਪਸਾਰੇ ਆਪਣੇ ਸਰਗੁਨ ਸਰੂਪ'ਚ ਵਸ ਕੇ, ਇਸ ਨੂੰ ਆਪਣੇ ਆਸਰੇ ਟਿਕਾਅ ਕੇ, ਇਸ ਸਰਗੁਨ ਸਰੂਪ ਜੀ ਸਮੇਤ, ਅੰਤਰਜਾਮੀ ਸੋ ਪ੍ਰਭੁ ਪੂਰਾ॥) ਤੁਮ ਪੂਰਨ.ਪੂਰਿ ਰਹੇ ਸੰਪੂਰਨ; ਵਾਹਿਗੁਰੂ ਵਿਸਮਾਦ ਨਿਰਗੁਨ ਬ੍ਰਹਮ ਜੀ, ਹਰ ਸਮੇਂ ਨਮਸਕਾਰਦਿਆਂ ਪੂਰਨ ਪ੍ਰੇਮ ਸਹਿਤ ਜਪਦੇ ਹਨ, ਧੰਨ ਹਨ ਧੰਨ ਹਨ ਧੰਨ ਹਨ ਸੁੰਦਰ ਸੁਆਮੀ ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਧੰਨ ਹਨ। ਯਥਾ:- ਨਾਰਾਇਨ ਨਰਪਤਿ; ਨਮਸਕਾਰੈ॥ ਐਸੇ ਗੁਰ ਕਉ.ਬਲਿ ਬਲਿ ਜਾਈਐ; ਆਪਿ ਮੁਕਤੁ.ਮੋਹਿ ਤਾਰੈ॥ ਨਖਿਅਤ੍ਰ ਸਸੀਅਰ ਸੂਰ ਧਿਆਵਹਿ; ਬਸੁਧ ਗਗਨਾ ਗਾਵਏ॥) ਸਿਮਰੈ; ਧਰਤੀ ਅਰੁ ਆਕਾਸਾ॥ ਸਿਮਰਹਿ; ਚੰਦ ਸੂਰਜ ਗੁਣਤਾਸਾ॥

ਵਾਹਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਨੇ ਆਪਣੇ ਨਿਰਗੁਨ ਸਰੂਪ'ਚ, ਕੋਟਾਨ ਕੋਟਿ ਸੂਰਜ ਤਾਰੇ ਮੰਡਲ ਬਿਜਲੀਆਂ ਅਗਨੀਆਂ ਹਵਾਵਾਂ ਬ੍ਰਹਮਪੁਰੀਆਂ ਸ਼ਿਵਪੁਰੀਆਂ ਵਿਸ਼ਨ ਪੁਰੀਆਂ ਬੈਕੁੰਠ ਪੁਰੀਆਂ, ਸਮੁੰਦ੍ਰ ਧਰਤੀਆਂ ਪਹਾੜ ਜੰਗਲ ਬਿਨਾ ਥੰਮ੍ਹਾਂ ਦੇ ਆਪਣੀ ਵਿਆਪਕ ਸੱਤਾ ਨਾਲ ਥੰਮ੍ਹ ਕੇ ਰੱਖੇ ਹੋਏ ਹਨ। ਯਥਾ:- ਆਪੇ ਜਲੁ.ਆਪੇ ਥਲੁ ਥੰਮ੍ਹਨੁ; ਆਪੇ ਕੀਆ ਘਟਿ ਘਟਿ ਬਾਸਾ॥ ਉਪ੍ਰੋਕਤ ਸਾਰਿਆਂ ਗੁਪਤ ਪ੍ਰਗਟ ਅਕਾਰਾਂ ਸਮੇਤ, ਕ੍ਰੋੜਾਂ ਬ੍ਰਹਮੰਡਾਂ ਦੇ ਪਸਾਰੇ ਆਪਣੇ ਸਰਗੁਨ ਸਰੂਪ ਜੀ 'ਚ ਵਸ ਕੇ, ਇਸ ਨੂੰ ਆਪਣੇ ਆਸਰੇ ਟਿਕਾਅ ਕੇ, ਇਸ ਸਰਗੁਨ ਸਰੂਪ ਜੀ ਸਮੇਤ, ਅਬਿਨਾਸੀ; ਨਾਹੀ ਕਿਛੁ ਖੰਡ॥ ਵਾਹਿਗੁਰੂ ਹਰ ਪ੍ਰਾਣੀ ਦੇ ਅੰਦਰ ਬਾਹਰ ਹਰ ਸਮੇਂ ਭਰਪੂਰ ਪ੍ਰਕਾਸ਼ਕ ਨਿਰਗੁਨ ਬ੍ਰਹਮ ਜੀ ਹਰ ਸਮੇਂ ਜਪ ਰਹੇ ਹਨ। ਆਦਿ ਅੰਤਿ; ਏਕੈ ਅਵਤਾਰਾ॥ ਸੋਈ ਗੁਰੂ; ਸਮਝਿਯਹੁ ਹਮਾਰਾ॥ ਧੰਨ ਹਨ ਧੰਨ ਹਨ ਧੰਨ ਹਨ, ਪਰਮਪੂਜਨੀਕ ਸਤਿਗੁਰੂ ਗ੍ਰੰਥ ਸਾਹਿਬ ਜੀ ਧੰਨ ਹਨ, ਰੋਮ ੨ ਕਰਕੇ ਡੰਡਉਤ ਬੰਦਨਾ ਅਨਿਕਬਾਰ ਨਮਸਕਾਰ ਬਲਿਹਾਰ। ਯਥਾ:- ਬੰਦਨਾ ਹਰਿ ਬੰਦਨਾ; ਗੁਣ ਗਾਵਹੁ ਗੋਪਾਲ ਰਾਇ॥

ਪਰਮਪੂਜਨੀਕ ਸੱਚੇ ਸਤਿਗੁਰੂ ਪ੍ਰਭੂ ਗ੍ਰੰਥ ਸਾਹਿਬ ਜੀ ਦੇ ਹੁਕਮ ਨਾਲ ਕੋਟਾਨ ਕੋਟਿ ਬ੍ਰਹਮੰਡਾਂ'ਚ, ਕੋਟਾਨ ਕੋਟਿ ਤਾਰੇ ਮੰਡਲ ਚਮਕ ਰਹੇ ਹਨ। ਇਨ੍ਹਾਂ ਸਾਰਿਆਂ ਨੂੰ ਆਪ ਜੀ ਨੇ ਆਪਣੇ ਨਿਰਗੁਨ ਸਰੂਪ 'ਚੋਂ ਸਾਜਿਆ ਹੈ, ਇਨ੍ਹਾਂ 'ਚ ਆਪ ਜੀ ਦੀ ਪਰਮ ਪਵਿੱਤ੍ਰ ਵਿਆਪਕ ਜੋਤਿ, ਇਨ੍ਹਾਂ ਨੂੰ ਸੁੰਦਰ ਪ੍ਰਕਾਸ਼ ਦੇ ਰਹੀ ਹੈ। ਅਸੰਖ ਅਰਬ ਖ਼ਰਬ ਅੰਬਰਾਂ 'ਚ ਤਾਰੇ ਮੰਡਲ, ਇਨ੍ਹਾਂ ਦੀਆਂ ਸੋਹਣੀਆਂ ਕਿਰਨਾਂ, ਇਨ੍ਹਾਂ ਦੀ ਸੁੰਦਰਤਾਈ ਸਮੇਤ, ਕ੍ਰੋੜਾਂ ਬ੍ਰਹਮੰਡਾਂ ਦੇ ਪਸਾਰੇ ਆਪਣੇ ਸਰਗੁਨ ਸਰੂਪ ਜੀ 'ਚ ਵਸ ਕੇ, ਇਸ ਨੂੰ ਆਪਣੇ ਆਸਰੇ ਟਿਕਾਅ ਕੇ, ਇਸ ਸਰਗੁਨ ਸਰੂਪ ਜੀ ਸਮੇਤ ਜੁਗੁ ਜੁਗੁ ਸਾਚਾ; ਹੈ ਭੀ ਹੋਸੀ॥ ਵਾਹਿਗੁਰੂ ਹਰ ਪ੍ਰਾਣੀ ਦੇ ਅੰਦਰ ਬਾਹਰ ਹਰ ਸਮੇਂ ਭਰਪੂਰ ਪ੍ਰਕਾਸ਼ਕ ਨਿਰਗੁਨ ਬ੍ਰਹਮ ਜੀ, ਹਰ ਸਮੇਂ ਜਪ ਰਹੇ ਹਨ। ਧੰਨ ਹਨ ਧੰਨ ਹਨ ਵਾਹਿਗੁਰੂ ਸਤਿਗੁਰੂ ਗ੍ਰੰਥ ਸਾਹਿਬ ਜੀ ਧੰਨ ਹਨ। ਆਪ ਜੀ ਆਪਣੇ ਪਰਮਪਵਿੱਤ੍ਰ ਪੰਜਵੇਂ ਜਾਮੇਂ ਅੰਦਰ ਉੱਬਲਦੀ

ਦੇਗ'ਚ ਹੁਣ ਚੌਂਕੜਾ ਲਾ ਰਹੇ ਹਨ। ਰੋਮ ੨ ਕਰਕੇ ਡੰਡਉਤ ਬੰਦਨਾ ਅਨਿਕਬਾਰ ਨਮਸਕਾਰ ਬਲਿਹਾਰ। ਯਥਾ:- ਨਮਸਕਾਰ; ਤਾ ਕਉ ਲਖ ਬਾਰ॥ ਇਹੁ ਮਨੁ ਦੀਜੈ; ਤਾ ਕਉ ਵਾਰਿ॥

ਵਾਹਿਗੁਰੂ॥ ਅਸੰਖ ਚਿੜੀਆਂ ਘੁੱਗੀਆਂ ਕੋਇਲਾਂ ਮੋਰਾਂ ਤੋਤਿਆਂ ਸਮੂਹ ਪੰਛੀਆਂ ਸਮੇਤ, ਕ੍ਰੋੜਾਂ ਬ੍ਰਹਮੰਡਾਂ ਦੇ ਪਸਾਰੇ ਆਪਣੇ ਸਰਗੁਨ ਸਰੂਪ ਜੀ 'ਚ ਵਸ ਕੇ, ਇਸ ਨੂੰ ਆਪਣੇ ਆਸਰੇ ਟਿਕਾਅ ਕੇ, ਇਸ ਸਰਗੁਨ ਸਰੂਪ ਜੀ ਸਮੇਤ, ਅਬਿਨਾਸੀ ਸੁਖ ਆਪਨ ਆਸਨ॥ ਨਿਰਗੁਨ ਬ੍ਰਹਮ ਜੀ, ਜੋ ਬੋਲਤ ਹੈ.ਮ੍ਰਿਗ ਮੀਨ ਪੰਖੇਰੂ; ਸੁ ਬਿਨੁ ਹਰਿ.ਜਾਪਤ ਹੈ ਨਹੀ ਹੋਰ॥ ਅਨੁਸਾਰ ਹਰ ਸਮੇਂ ਜਪਦੇ ਹਨ। ਮੇਰਾ ਸੁੰਦਰੁ ਸੁਆਮੀ ਜੀ; ਹਉ ਚਰਨ ਕਮਲ ਪਗ ਛਾਰਾ॥ ਧੰਨ ਹਨ ਧੰਨ ਹਨ ਧੰਨ ਹਨ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਧੰਨ ਹਨ, ਆਪ ਜੀ ਨੇ ਪਰਮਪਵਿੱਤ੍ਰ ਪਰਮਪੂਜਨੀਕ ਨੌਵੇਂ ਜਾਮੇਂ 'ਚ ਆਪਣਾ ਧਰਮ ਹਿਤ ਸੀਸ ਕੁਰਬਾਨ ਕੀਤਾ, ਰੋਮ ਰੋਮ ਕਰਕੇ ਡੰਡਉਤ ਬੰਦਨਾ ਅਨਿਕਬਾਰ ਨਮਸਕਾਰ ਬਲਿਹਾਰ। ਯਥਾ:- ਹਉ ਵਾਰੀ ਜੀਉ ਵਾਰੀ; ਸਤਿਗੁਰ ਕੈ ਬਲਿਹਾਰਣਿਆ॥) ਮਿੱਠ ਬੋਲੜੇ ਜਾਣ ਕੇ ਜਪਦੇ ਨਮਸਕਾਰਦੇ ਬਲਿਹਾਰ ਜਾਂਦੇ ਹਨ। ਯਥਾ:- ਮਿਠ ਬੋਲੜਾ ਜੀ; ਹਰਿ ਸਜਣੁ ਸੁਆਮੀ ਮੋਰਾ॥ ਹਉ ਸੰਮਲਿ ਥਕੀ ਜੀ; ਓਹੁ.ਕਦੇ ਨ ਬੋਲੈ ਕਉਰਾ॥ ਕਉੜਾ.ਬੋਲਿ ਨ ਜਾਨੈ, ਪੂਰਨ ਭਗਵਾਨੈ; ਅਉਗਣੁ.ਕੋ ਨ ਚਿਤਾਰੇ॥ ਪਤਿਤ ਪਾਵਨੁ ਹਰਿ ਬਿਰਦੁ ਸਦਾਏ; ਇਕੁ ਤਿਲੁ.ਨਹੀ ਭੰਨੈ ਘਾਲੇ॥ ਘਟ ਘਟ ਵਾਸੀ, ਸਰਬ ਨਿਵਾਸੀ; ਨੇਰੈ ਹੀ ਤੇ ਨੇਰਾ॥ ਨਾਨਕ ਦਾਸੁ.ਸਦਾ ਸਰਣਾਗਤਿ; ਹਰਿ ਅੰਮ੍ਰਿਤ ਸਜਣੁ ਮੇਰਾ॥

ਸਾਹਿਬੁ ਮੇਰਾ ਨੀਤ ਨਵਾ; ਸਦਾ ਸਦਾ ਦਾਤਾਰੁ॥ ਪਰਮਪੂਜਨੀਕ ਧੰਨ ਵਾਹਿਗੁਰੂ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਇਲਾਹੀ ਸੱਚੇ ਹੁਕਮ ਨਾਲ, ਕਈ ਕੋਟਿ; ਸਸੀਅਰ ਸੂਰ ਨਖ੍ਰਤ੍ਰ॥ ਅਨੁਸਾਰ ਅਸੰਖ ਸੁੰਦਰ ਅੰਬਰਾਂ'ਚ ਅਸੰਖ ਹੀ ਸੁੰਦਰ ਸੋਹਣੇ ਚੰਦ੍ਰਮੇਂ ਚੜ੍ਹੇ ਹੋਏ ਹਨ। ਜੋ ਆਪ ਜੀ ਦੇ ਨਿਰਗੁਨ ਪ੍ਰਕਾਸ਼ ਦੁਆਰਾ ਪ੍ਰਕਾਸ਼ ਕਰ ਰਹੇ ਹਨ। ਯਥਾ:- ਕੋਟਿ ਚੰਦ੍ਰਮੇ; ਕਰਹਿ ਚਰਾਕ॥ ਉਨ੍ਹਾਂ ਦਾ ਅਕਸ ਹੀਰੇ ਜਵਾਹਰਾਤਾਂ, ਲਾਲਾਂ'ਤੇ ਪੈ ਰਿਹਾ ਹੈ। ਉਨ੍ਹਾਂ ਸੁੰਦਰ ਅੰਬਰਾਂ ਚੰਦ੍ਰਮਿਆਂ ਚਾਨਣੀਆਂ, ਚੰਦ੍ਰਮਿਆਂ ਦੇ ਪੈ ਰਹੇ ਹੀਰੇ ਜਵਾਹਰਾਤਾਂ'ਤੇ ਅਕਸ ਅਤੇ ਉਨ੍ਹਾਂ ਜਵਾਹਰਾਤਾਂ ਸਮੇਤ ਕ੍ਰੋੜਾਂ ਬ੍ਰਹਮੰਡਾਂ ਦੇ ਪਸਾਰੇ ਆਪਣੇ ਸਰਗੁਨ ਸਰੂਪ ਜੀ 'ਚ ਵਸ ਕੇ, ਇਸ ਨੂੰ ਆਪਣੇ ਆਸਰੇ ਟਿਕਾਅ ਕੇ, ਇਸ ਸਰਗੁਨ ਸਰੂਪ ਜੀ ਸਮੇਤ, ਝਿਲਮਿਲਿ ਝਿਲਕੈ; ਚੰਦੁ ਨ ਤਾਰਾ॥ ਸੂਰਜ ਕਿਰਣਿ; ਨ ਬਿਜੁਲਿ ਗੈਣਾਰਾ॥ ਅਕਥੀ ਕਥਉ.ਚਿਹਨੁ ਨਹੀ ਕੋਈ; ਪੂਰਿ ਰਹਿਆ ਮਨਿ ਭਾਇਦਾ॥ ਵਾਹਿਗੁਰੂ ਵਿਸਮਾਦ ਨਿਰਗੁਨ ਬ੍ਰਹਮ ਜੀ, ਸਤਿਗੁਰੁ ਦਾਤਾ ਰਾਮ ਨਾਮ ਕਾ; ਹੋਰੁ ਦਾਤਾ ਕੋਈ ਨਾਹੀ॥ ਅਨੁਸਾਰ ਸਤਿਗੁਰੂ ਗ੍ਰੰਥ ਸਾਹਿਬ ਜੀ ਨੂੰ ਵਾਹਿਗੁਰੂ ਨਾਮੁ ਦੇ ਦਾਤੇ ਜਾਣ ਕੇ, ਹਰ ਸਮੇਂ ਜਪਦੇ ਹਨ, ਧੰਨ ਹਨ ਧੰਨ ਹਨ ਧੰਨ ਹਨ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਧੰਨ ਹਨ, ਆਪ ਜੀ ਨੇ ਪਰਮਪਵਿੱਤ੍ਰ ਦਸਵੇਂ ਜਾਮੇਂ ਅੰਦਰ ਸਰਬੰਸ ਕੁਰਬਾਨ ਕੀਤਾ,

ਰੋਮ ੨ ਕਰਕੇ ਡੰਡਉਤ ਬੰਦਨਾ ਅਨਿਕਬਾਰ ਨਮਸਕਾਰ ਬਲਿਹਾਰ। ਯਥਾ:- ਬਾਰਨੈ ਬਲਿਹਾਰਨੈ; ਲਖ ਬਰੀਆ॥ ਨਾਮੋ ਹੇ.ਨਾਮੁ ਸਾਹਿਬ ਕੋ; ਪ੍ਰਾਨ ਅਧਰੀਆ॥

ਵਾਹਿਗੁਰੂ॥ ਕੋਟਾਨ ਕੋਟਿ ਬ੍ਰਹਮੰਡਾਂ ਦੇ ਅੰਦਰ ਕੋਟਾਨ ਕੋਟਿ ਤਰ੍ਹਾਂ ਦੀ ਅਗਨੀ ਹੈ। ਯਥਾ:- ਕਈ ਕੋਟਿ; ਪਵਣ ਪਾਣੀ ਬੈਸੰਤਰ॥ ਇਹ ਅਗਨੀ, ਗੁਰੁ ਪਾਰਬ੍ਰਹਮੁ; ਪਰਮੇਸਰੁ ਆਪਿ॥ ਪਰਮਪੂਜਨੀਕ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਭੈ 'ਚ ਅਨੇਕ ਪ੍ਰਕਾਰ ਦੇ ਕਾਰਜ ਸਵਾਰਦੀ ਹੈ। ਯਥਾ:- ਭੈ ਵਿਚਿ; ਅਗਨਿ ਕਢੈ ਵੇਗਾਰਿ॥ ਵਾਹਿਗੁਰੂ ਸੱਚੇ ਸਤਿਗੁਰੂ ਪ੍ਰਭੂ, ਗੁਰੁ ਨਾਰਾਇਣੁ ਦਯੁ ਗੁਰੁ; ਗੁਰੁ ਸਚਾ ਸਿਰਜਣਹਾਰੁ॥ ਪਰਮਪੂਜਨੀਕ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਭੈ 'ਚ, ਅਗਨੀ ਸਭ ਦੇ ਪੇਟਾਂ 'ਚ ਖਾਣਾ ਹਜ਼ਮ ਕਰ ਰਹੀ ਹੈ। ਬਨਾਸਪਤੀ ਇਸ ਦੇ ਆਸਰੇ ਵਧ ਫੁੱਲ ਰਹੀ ਹੈ। ਛੱਤੀਹ ਪ੍ਰਕਾਰ ਦੇ ਭੋਜਨ ਨੂੰ ਪਕਾ ਰਹੀ ਹੈ, ਕਾਰਖਾਨਿਆਂ ਨੂੰ ਚਲਾਉਂਦੀ ਹੈ। ਜਠਰਾਗਨ ਨਾਲ ਮਾਤਾ ਜੀ ਦੇ ਉਦਰ 'ਚ ਬੱਚੇ ਦੀ ਤੁਚਾ, ਹੱਡੀਆਂ ਪੱਕਦੀਆਂ ਹਨ। ਆਪ ਜੀ ਆਪਣੇ ਨਿਰਗੁਨ ਸਰੂਪ ਦੁਆਰਾ, ਇਨ੍ਹਾਂ ਦੇ ਆਸਰਾ ਪ੍ਰਕਾਸ਼ਕ ਹਨ। ਆਪ ਜੀ ਜਦੋਂ ਚਾਹੁਣ ਇਨ੍ਹਾਂ ਨੂੰ ਆਪਣੇ 'ਚ ਲੀਣ ਕਰ ਲੈਂਦੇ ਹਨ। ਉਪ੍ਰੋਕਤ ਅਗਨੀਆਂ ਦਰਿਆਵਾਂ ਸਮੁੰਦ੍ਰਾਂ ਸ਼ੀਸ਼ਿਆਂ ਆਦਿ ਚਮਕਦੀਆਂ ਚੀਜਾਂ, ਵਰਖਾ ਤ੍ਰੇਲ ਦੀਆਂ ਬੂੰਦਾਂ 'ਤੇ ਪੈ ਰਹੇ ਅਗਨੀਆਂ ਦੇ ਪ੍ਰਕਾਸ਼ ਸਮੇਤ, ਕ੍ਰੋੜਾਂ ਬ੍ਰਹਮੰਡਾਂ ਦੇ ਪਸਾਰੇ ਆਪਣੇ ਸਰਗੁਨ ਸਰੂਪ'ਚ ਵਸ ਕੇ, ਇਸ ਨੂੰ ਆਪਣੇ ਆਸਰੇ ਟਿਕਾਅ ਕੇ, ਇਹ ਸਰਗੁਨ ਸਰੂਪ ਜੀ, ਇਸ ਪਸਾਰੇ ਸਮੇਤ, ਅਬਿਨਾਸੀ ਸੁਖ; ਆਪਨ ਆਸਨ॥) ਜਹ ਜੋਤਿ ਸਰੂਪੀ; ਜੋਤਿ ਸੰਗਿ ਸਮਾਵੈ॥) ਓਪਤਿ ਪਰਲਉ.ਖਿਨ ਮਹਿ ਕਰਤਾ॥ ਆਪਿ ਅਲੇਪਾ.ਨਿਰਗੁਨੁ ਰਹਤਾ॥ ਵਾਹਿਗੁਰੂ ਹਰ ਪ੍ਰਾਣੀ ਦੇ ਅੰਦਰ ਬਾਹਰ ਹਰ ਸਮੇਂ ਭਰਪੂਰ ਪ੍ਰਕਾਸ਼ਕ ਨਿਰਗੁਨ ਬ੍ਰਹਮ ਜੀ, ਆਠ ਪਹਰ; ਨਾਨਕ ਗੁਰ ਜਾਪਿ॥ ਅਨੁਸਾਰ ਹਰ ਸਮੇਂ ਜਪ ਰਹੇ ਹਨ। ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਧੰਨ ਹਨ, ਕਿਉਂ ਜੋ ਆਪ ਜੀ ਸਾਰੀਆਂ ਵਸਤੂਆਂ ਦੇ ਦਾਤੇ ਹਨ। ਯਥਾ:- ਸਤਿਗੁਰੁ ਦਾਤਾ.ਸਭਨਾ ਵਥੂ ਕਾ; ਪੂਰੈ ਭਾਗਿ ਮਿਲਾਵਣਿਆ॥

ਵਾਹਿਗੁਰੂ॥ ਅਨੰਤ ਬ੍ਰਹਮੰਡਾਂ ਅਨੰਤ ਧਰਤੀਆਂ ਅਨੰਤ ਜਵਾਲਾ ਮੁਖੀ ਪਹਾੜਾਂ ਦੀ ਪੂਰਨ ਤੇਜ਼ ਸਹਿਤ ਅਗਨੀ ਸਮੇਤ ਕ੍ਰੋੜਾਂ ਬ੍ਰਹਮੰਡਾਂ ਦੇ ਪਸਾਰੇ ਆਪਣੇ ਸਰਗੁਨ ਸਰੂਪ'ਚ ਵਸ ਕੇ, ਇਸ ਨੂੰ ਆਪਣੇ ਆਸਰੇ ਟਿਕਾਅ ਕੇ, ਇਸ ਸਰਗੁਨ ਸਰੂਪ ਜੀ ਸਮੇਤ, ਆਪਨ ਆਪ; ਆਪ ਹੀ ਅਚਰਜਾ॥ ਨਿਰਗੁਨ ਬ੍ਰਹਮ ਜੀ, ਜਪਿ ਜਪਿ ਜੀਵਾ; ਸਤਿਗੁਰ ਨਾਉ॥ ਅਨੁਸਾਰ ਹਰ ਸਮੇਂ ਜਪਦੇ ਹਨ, ਮਿਠ ਬੋਲੜਾ ਜੀ; ਹਰਿ ਸਜਣੁ ਸੁਆਮੀ ਮੋਰਾ॥ ਧੰਨ ਹਨ ਧੰਨ ਹਨ ਧੰਨ ਹਨ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਧੰਨ ਹਨ, ਰੋਮ ੨ ਕਰਕੇ ਡੰਡਉਤ ਬੰਦਨਾ ਅਨਿਕ ਬਾਰ ਨਮਸਕਾਰ ਬਲਿਹਾਰ, ਅਪਨੇ ਸੰਤਾਂ ਦੀ ਪਰਮ ਪਵਿੱਤ੍ਰ ਚਰਨ-ਧੂੜਿ ਬਖ਼ਸ਼ੋ ਜੀ। ਯਥਾ:- ਵਾਰਿ ਵਾਰਿ ਜਾਈ ਲਖ ਵਰੀਆ; ਦੇਹੁ ਸੰਤਨ ਕੀ ਧੂਰਾ ਜੀਉ॥

ਵਾਹਿਗੁਰੂ॥ ਕੋਟਾਨ ਕੋਟਿ ਬ੍ਰਹਮੰਡਾਂ'ਚ, ਕੋਟਾਨ ਕੋਟਿ ਚੰਦਨ ਦੇ ਪਹਾੜਾਂ ਨੂੰ, ਜਦੋਂ ਅੱਗ ਲੱਗਦੀ ਹੈ ਤਾਂ ਸੁਗੰਧੀ ਦੀਆਂ ਲਪਟਾਂ ਆਉਂਦੀਆਂ ਹਨ। ਕੋਟਾਨ ਕੋਟਿ ਬ੍ਰਹਮੰਡਾਂ, ਚੰਦਨ ਦੇ ਪਹਾੜਾਂ, ਉਨ੍ਹਾਂ ਨੂੰ ਲੱਗੀਆਂ ਅਗਨੀਆਂ, ਸੁਗੰਧੀਆਂ ਵਾਲੀਆਂ ਹਵਾਵਾਂ ਤੇ ਹਵਾਵਾਂ ਵਾਲੇ ਅਸੰਖ ਅਕਾਸ਼, ਅਕਾਸ਼ਾਂ 'ਚ ਉੱਡਣ ਵਾਲੇ ਜੀਵਾਂ ਅਕਾਰਾਂ ਸਮੇਤ, ਕ੍ਰੋੜਾਂ ਬ੍ਰਹਮੰਡਾਂ ਦੇ ਪਸਾਰੇ ਆਪਣੇ ਸਰਗੁਨ ਸਰੂਪ 'ਚ ਵਸ ਕੇ, ਇਸ ਨੂੰ ਆਪਣੇ ਆਸਰੇ ਟਿਕਾਅ ਕੇ, ਇਸ ਸਰਗੁਨ ਸਰੂਪ ਜੀ ਸਮੇਤ, ਜਲਿ ਥਲਿ ਪੇਖਿ ਪੇਖਿ.ਮਨੁ ਬਿਗਸਿਓ; ਪੂਰਿ ਰਹਿਓ ਸਰਬ ਮਹੀ॥ ਨਿਰਗੁਨ ਬ੍ਰਹਮ ਜੀ, ਗੁਰੂ ਗ੍ਰੰਥ ਜੀ ਮਾਨਿਓ ਪ੍ਰਗਟ ਗੁਰਾਂ ਕੀ ਦੇਹ॥ ਜਾਣ ਕੇ, ਹਰ ਸਮੇਂ ਜਪਦੇ ਹਨ। ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਧੰਨ ਹਨ, ਬਲਿ ਬਲਿ ਜਾਉ ਸਿਆਮ ਸੁੰਦਰ ਕਉ; ਅਕਥ ਕਥਾ ਜਾ ਕੀ ਬਾਤ ਸੁਨੀ॥ ਰੋਮ ੨ ਕਰਕੇ ਡੰਡਉਤ ਬੰਦਨਾ ਅਨਿਕਬਾਰ ਨਮਸਕਾਰ ਬਲਿਹਾਰ। ਆਪ ਜੀ ਨੇ ਦੂਜੇ ਜਾਮੇ ਅੰਦਰ, ਮੁਰਦਾ ਖਾਣ ਤੱਕ ਹੁਕਮ ਮੰਨ ਕੇ, ਆਪਣੇ ਸਿਰ ਤੇ ਜਾਨ ਨਾਲੋਂ ਪਿਆਰੀ ਸਿੱਖੀ ਦਾ ਅਮਰ ਅੰਮ੍ਰਿਤ ਬੀਜ ਜੱਗ'ਤੇ ਰੱਖ ਲਿਆ, ਭਾਣਾ ਜੀ ਭਲਾ ਜੀ ਭੁੱਲ ਗਏ ਜੀ ਸ਼ੁਭ ਅਮੋਲਕ ਪਰਮਪਵਿੱਤ੍ਰ ਅੰਮ੍ਰਿਤ ਬਚਨ ਕਮਾਏ, ਆਪ ਜੀ ਨੂੰ ਕੋਟਿ ਨਮਸਕਾਰ।

ਵਾਹਿਗੁਰੂ॥ ਕੋਟਾਨ ਕੋਟਿ ਬ੍ਰਹਮੰਡਾਂ'ਚ ਕੋਟਾਨ ਕੋਟਿ ਧਰਤੀਆਂ'ਤੇ ਬਸੰਤ ਰੁੱਤ ਦੇ ਫੁੱਲ, ਫੁੱਲਾਂ ਦੇ ਚਮਕਦੇ ਸੁਹੱਪਣ ਅਤੇ ਉਨ੍ਹਾਂ ਦੀਆਂ ਸੁਗੰਧੀਆਂ, ਸੁਗੰਧੀਆਂ ਵਾਲੀਆਂ ਪੌਣਾਂ ਸਮੇਤ, ਕ੍ਰੋੜਾਂ ਬ੍ਰਹਮੰਡਾਂ ਦੇ ਪਸਾਰੇ ਆਪਣੇ ਸਰਗੁਨ ਸਰੂਪ'ਚ ਵਸ ਕੇ, ਇਸ ਨੂੰ ਆਪਣੇ ਆਸਰੇ ਟਿਕਾਅ ਕੇ, ਇਸ ਸਰਗੁਨ ਸਰੂਪ ਜੀ ਸਮੇਤ, ਨਾਨਕ ਆਪਨ ਰੂਪ; ਆਪ ਹੀ ਉਪਰਜਾ॥ ਹਰ ਪ੍ਰਾਣੀ ਦੇ ਅੰਦਰ ਬਾਹਰ ਭਰਪੂਰ ਹਰ ਸਮੇਂ ਪ੍ਰਕਾਸ਼ਕ ਨਿਰਗੁਨ ਬ੍ਰਹਮ ਜੀ, ਹਰ ਸਮੇਂ ਜਪਦੇ ਹਨ। ਵਾਹੁ ਵਾਹੁ ਸਚੇ ਪਾਤਿਸਾਹ; ਤੂ ਸਚੀ ਨਾਈ॥ ਧੰਨ ਹਨ ਧੰਨ ਹਨ ਧੰਨ ਹਨ ਪਰਮਪੂਜਨੀਕ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਧੰਨ ਹਨ, ਰੋਮ ੨ ਕਰਕੇ ਡੰਡਉਤ ਬੰਦਨਾ ਅਨਿਕਬਾਰ ਨਮਸਕਾਰ ਬਲਿਹਾਰ। ਯਥਾ:- ਬਲਿਹਾਰਿ ਜਾਏ ਸਦਾ ਨਾਨਕੁ; ਦੇਹੁ ਅਪਣਾ ਨਾਉ॥

ਵਾਹਿਗੁਰੂ॥ ਪਹਿਲਗਾਮ ਜੈਸੀਆਂ ਸੁੰਦਰ ਵਾਦੀਆਂ, ਉਨ੍ਹਾਂ'ਚ ਵਹਿੰਦੇ ਸੁੰਦਰ ਚਸ਼ਮੇਂ, ਸੁੰਦਰ ਪਹਾੜ, ਪਹਾੜਾਂ'ਤੇ ਪਈ ਸੁੰਦਰ ਬਰਫ, ਠੰਢੇ ਦੇਸ਼ਾਂ 'ਚ ਵਰਸ ਰਹੀ ਸੁੰਦਰ ਸਨੋਅ ਦੇ ਢੇਰਾਂ ਦੇ ਢੇਰਾਂ ਸਮੇਤ, ਕ੍ਰੋੜਾਂ ਬ੍ਰਹਮੰਡਾਂ ਦੇ ਪਸਾਰੇ ਆਪਣੇ ਸਰਗੁਨ ਸਰੂਪ ਜੀ 'ਚ ਵਸ ਕੇ, ਇਸ ਨੂੰ ਆਪਣੇ ਆਸਰੇ ਟਿਕਾਅ ਕੇ, ਇਸ ਸਰਗੁਨ ਸਰੂਪ ਜੀ ਸਮੇਤ, ਏਕੈ ਏਕੈ ਤੂ ਰਾਇਆ॥ ਨਿਰਗੁਨ ਬ੍ਰਹਮ ਜੀ, ਹਰ ਸਮੇਂ ਜਪਦੇ ਹਨ, ਧੰਨ ਹਨ ਧੰਨ ਹਨ ਧੰਨ ਹਨ, ਗੁਰਤਾਗੱਦੀ ਬਿਰਾਜਮਾਨ ਸਤਿਗੁਰੂ ਭਗਵਾਨ ਅਨੰਤ ਕਲਾਵਾਨ ਸਦਾ ੨ ਮੇਹਰਵਾਨ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਧੰਨ ਹਨ, ਰੋਮ ੨ ਕਰਕੇ ਡੰਡਉਤ ਬੰਦਨਾ ਅਨਿਕਬਾਰ ਨਮਸਕਾਰ ਬਲਿਹਾਰ। ਯਥਾ:- ਬਲਿ ਬਲਿ ਬਲਿ ਗੁਰਦੇਵ; ਜਿਨਿ ਨਾਮੁ ਦ੍ਰਿੜਾਇਆ॥

ਵਾਹਿਗੁਰੂ॥ ਅਨੰਤ ਬ੍ਰਹਮੰਡਾਂ'ਚ ਬਰਫ਼ ਦੇ ਪਹਾੜਾਂ 'ਤੇ ਵਰ੍ਹਦੀ ਵਰਖਾ, ਆਪਣੇ ਬੱਦਲਾਂ ਸਹਿਤ ਅਕਾਸ਼ਾਂ 'ਚ ਚਲਦੀਆਂ ਸਾਫ਼ ਸ਼ੁੱਧ ਹਵਾਵਾਂ ਤੇ ਹਵਾਵਾਂ ਚੱਲਣ ਤੋਂ ਝੂਮਦੇ ਸੁੰਦਰ ਸਰੂ ਅੰਬ, ਆਦਿ

ਸਮੂਹ ਬ੍ਰਿਛ ਤੇ ਬ੍ਰਿਛਾਂ ਵਾਲੀਆਂ ਧਰਤੀਆਂ ਸਮੇਤ, ਕ੍ਰੋੜਾਂ ਬ੍ਰਹਮੰਡਾਂ ਦੇ ਪਸਾਰੇ ਆਪਣੇ ਸਰਗੁਨ ਸਰੂਪ'ਚ ਵਸ ਕੇ, ਇਸ ਨੂੰ ਆਪਣੇ ਆਸਰੇ ਟਿਕਾਅ ਕੇ, ਇਸ ਸਰਗੁਨ ਸਰੂਪ ਜੀ ਸਮੇਤ, ਪਉਣ ਪਾਣੀ; ਬੈਸੰਤਰ ਮਾਹਿ॥ ਚਾਰਿ ਕੁੰਟ; ਦਹ ਦਿਸੇ ਸਮਾਹਿ॥ ਅਨੁਸਾਰ ਹਰ ਪ੍ਰਾਣੀਂ ਦੇ ਅੰਦਰ ਬਾਹਰ ਹਰ ਸਮੇਂ ਭਰਪੂਰ ਪ੍ਰਕਾਸ਼ਕ ਨਿਰਗੁਨ ਬ੍ਰਹਮ ਜੀ, ਹਰ ਸਮੇਂ ਪੂਰਨ ਪ੍ਰੇਮ ਸਹਿਤ ਜਪਦੇ ਹਨ, ਮੇਰਾ ਸੁੰਦਰੁ ਸੁਆਮੀ ਜੀ; ਹਉ ਚਰਨ ਕਮਲ ਪਗ ਛਾਰਾ॥ ਧੰਨ ਹਨ ਧੰਨ ਹਨ ਧੰਨ ਹਨ ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਧੰਨ ਹਨ, ਰੋਮ ੨ ਕਰਕੇ ਡੰਡਉਤ ਬੰਦਨਾ ਅਨਿਕਬਾਰ ਨਮਸਕਾਰ ਬਲਿਹਾਰ। ਬਲਿ ਤਿਸੁ ਬਾਪੈ; ਜਿਨਿ ਹਉ ਜਾਇਆ॥ ਅਨੁਸਾਰ ਪ੍ਰੇਮੀ ਸਿੱਖ, ਗੁਰਦੇਵ ਮਾਤਾ ਗੁਰਦੇਵ ਪਿਤਾ; ਗੁਰਦੇਵ ਸੁਆਮੀ ਪਰਮੇਸੁਰਾ॥ ਅਨੁਸਾਰ ਪਰਮਪੂਜਨੀਕ ਪਿਤਾ ਜੀ ਜਾਣ ਕੇ ਜਪ ੨ ਕੇ ਕੁਰਬਾਨ ਹੁੰਦੇ ਹਨ। ਯਥਾ:- ਗੁਰ ਜੀ ਕੇ; ਦਰਸਨ ਕਉ ਬਲਿ ਜਾਉ॥ ਜਪਿ ਜਪਿ ਜੀਵਾ; ਸਤਿਗੁਰ ਨਾਉ॥ ੧॥ ਪਾਰਬ੍ਰਹਮ ਪੂਰਨ ਗੁਰਦੇਵ॥ ਕਰਿ ਕਿਰਪਾ; ਲਾਗਉ ਤੇਰੀ ਸੇਵ॥) ਗੁਰ ਕਉ; ਕੁਰਬਾਨੁ ਜਾਉ ਹਾਂ॥

ਵਾਹਿਗੁਰੂ॥ ਕੋਟਾਨ ਕੋਟਿ ਬ੍ਰਹਮੰਡਾਂ 'ਚ ਕੋਟਾਨ ਕੋਟਿ ਧਰਤੀਆਂ, ਧਰਤੀਆਂ ਤੇ ਅਗਾਧ ਸਮੁੰਦ੍ਰ, ਸਮੁੰਦ੍ਰਾਂ 'ਚ ਠਾਠਾਂ ਮਾਰਦੀਆਂ ਬੇਅੰਤ ਸੁੰਦਰ ਲਹਿਰਾਂ, ਲਹਿਰਾਂ 'ਤੇ ਪੈਂਦੀਆਂ ਸੂਰਜਾਂ ਚੰਦ੍ਰਮਾਂ ਦੀਆਂ ਕਿਰਨਾਂ ਅਤੇ ਉਨ੍ਹਾਂ ਦੇ ਸੋਹਣੇ ਸੁਹੱਪਣ ਸਮੇਤ, ਕ੍ਰੋੜਾਂ ਬ੍ਰਹਮੰਡਾਂ ਦੇ ਪਸਾਰੇ ਆਪਣੇ ਸਰਗੁਨ ਸਰੂਪ 'ਚ ਵਸ ਕੇ, ਇਸ ਨੂੰ ਆਪਣੇ ਆਸਰੇ ਟਿਕਾਅ ਕੇ, ਇਸ ਸਰਗੁਨ ਸਰੂਪ ਜੀ ਸਮੇਤ, ਹਰ ਪ੍ਰਾਣੀ ਦੇ ਅੰਦਰ ਬਾਹਰ ਹਰ ਸਮੇਂ ਭਰਪੂਰ ਪ੍ਰਕਾਸ਼ਕ, ਜਲਿ ਥਲਿ ਮਹੀਅਲਿ ਪੂਰਿ ਰਹਿਓ; ਸਰਬ ਨਾਥ ਅਪਾਰ॥) ਮੇਰੇ ਸੁੰਦਰ; ਗਹਿਰ ਗਭੀਰ ਲਾਲ॥ ਨਿਰਗੁਨ ਬ੍ਰਹਮ ਜੀ, ਹਰ ਸਮੇਂ ਜਪ ਰਹੇ ਹਨ। ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਧੰਨ ਹਨ ਰੋਮ ੨ ਕਰਕੇ ਡੰਡਉਤ ਬੰਦਨ ਅਨਿਕ ਬਾਰ ਨਮਸਕਾਰ ਬਲਿਹਾਰ। ਯਥਾ:- ਬਲਿ ਬਲਿ; ਤਿਸੁ ਸਤਿਗੁਰ ਕਉ ਜਾਉ॥) ਹਾਂ ਕਿ ਬਲਿ ਬਲਿ; ਬਲਿ ਬਲਿ ਸਦ ਬਲਿਹਾਰ॥ ਪ੍ਰੇਮੀ ਗੁਰਸਿੱਖ, ਹੀਏ ਕੋ ਪ੍ਰੀਤਮੁ; ਪਾਰਬ੍ਰਹਮ ਪੂਰਨ ਗੁਰਦੇਵ ਜੀ ਨੂੰ, ਰਿਦੇ 'ਚ ਅਰਾਧਦੇ, ਜ਼ਬਾਨ ਕਰਕੇ ਜਪਦੇ, ਨੇਤ੍ਰਾਂ ਕਰਕੇ ਦਰਸ਼ਨ ਕਰਦੇ, ਕੰਨਾਂ 'ਚ ਸੁਣਦੇ ਹਨ। ਯਥਾ:- ਅੰਤਰਿ ਗੁਰੁ ਆਰਾਧਣਾ; ਜਿਹਵਾ ਜਪਿ ਗੁਰ ਨਾਉ॥ ਨੇਤ੍ਰੀ ਸਤਿਗੁਰੁ ਪੇਖਣਾ; ਸ੍ਰਵਣੀ ਸੁਨਣਾ ਗੁਰ ਨਾਉ॥ ਸਤਿਗੁਰ ਸੇਤੀ ਰਤਿਆ; ਦਰਗਹ ਪਾਈਐ ਠਾਉ॥ ਕਹੁ ਨਾਨਕ ਕਿਰਪਾ ਕਰੇ; ਜਿਸ ਨੋ ਏਹ ਵਥੁ ਦੇਇ॥ ਜਗ ਮਹਿ ਉਤਮ ਕਾਢੀਅਹਿ; ਵਿਰਲੇ ਕੇਈ ਕੇਇ॥

ਵਾਹਿਗੁਰੂ॥ ਕੋਟਾਨ ਕੋਟਿ ਸਮੁੰਦ੍ਰਾਂ'ਚ ਅਣਗਿਣਤ ਹੀਰੇ ਜਵਾਹਰਾਤ, ਲਾਲ ਮੂੰਗੇ, ਰਤਨ ਇਨ੍ਹਾਂ ਦੇ ਜੌਹਰ ਜਲਵੇ ਪ੍ਰਕਾਸ਼ ਸਮੇਤ, ਕ੍ਰੋੜਾਂ ਬ੍ਰਹਮੰਡਾਂ ਦੇ ਪਸਾਰੇ ਆਪਣੇ ਸਰਗੁਨ ਸਰੂਪ 'ਚ ਵਸ ਕੇ, ਇਸ ਨੂੰ ਆਪਣੇ ਆਸਰੇ ਟਿਕਾਅ ਕੇ, ਇਸ ਸਰਗੁਨ ਸਰੂਪ ਜੀ ਸਮੇਤ, ਹਰ ਪ੍ਰਾਣੀਂ ਦੇ ਅੰਦਰ ਬਾਹਰ ਹਰ ਸਮੇਂ ਭਰਪੂਰ ਪ੍ਰਕਾਸ਼ਕ, ਪੂਰਿ ਰਹਿਓ ਸਰਬਤ੍ਰ ਮਹਿ; ਪ੍ਰਭ ਗੁਣੀ ਗਹੀਰ॥ ਵਾਹਿਗੁਰੂ ਨਿਰਗੁਨ ਬ੍ਰਹਮ ਜੀ, ਹਰ ਸਮੇਂ ਜਪ ਰਹੇ ਹਨ, ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ, ਪਰਮਪੂਜਨੀਕ ਸੱਚੇ ਸਤਿਗੁਰੂ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਧੰਨ ਹਨ, ਰੋਮ ੨ ਕਰਕੇ ਡੰਡਉਤ ਬੰਦਨ ਅਨਿਕਬਾਰ ਨਮਸਕਾਰ ਬਲਿਹਾਰ। ਯਥਾ:- ਬਲਿਹਾਰੀ ਗੁਰ ਆਪਣੇ; ਜਿਨਿ ਅਉਗਣ ਮੇਟਿ.ਗੁਣ ਪਰਗਟੀਆਏ॥

ਵਾਹਿਗੁਰੂ॥ ਕੋਟਾਨ ਕੋਟਿ ਬ੍ਰਹਮੰਡਾਂ'ਚ ਅਨੰਤ ਸੁੰਦਰ ਮਾਨਸ੍ਰੋਵਰ ਅਤੇ ਉਨ੍ਹਾਂ'ਤੇ ਰਹਿਣ ਵਾਲੇ ਸੁੰਦਰ ਹੰਸ ਹੰਸਣੀਆਂ, ਉਨ੍ਹਾਂ ਦਾ ਸੁੰਦਰ ਸੋਹਣਾ ਉੱਜਲ ਜਲ, ਸੁੰਦਰ ਸੁਹਾਵਣੀ ਹਵਾ ਦੇ ਝੁਲਾਰੇ, ਸੁੰਦਰ ਅੰਬਰ ਤੇ ਸੂਰਜ ਚੰਦ ਤਾਰੇ, ਉੱਥੋਂ ਦੇ ਕੁਦਰਤੀ ਨਜ਼ਾਰੇ ਸਮੇਤ, ਕ੍ਰੋੜਾਂ ਬ੍ਰਹਮੰਡਾਂ ਦੇ ਪਸਾਰੇ ਆਪਣੇ ਸਰਗੁਨ ਸਰੂਪ 'ਚ ਵਸ ਕੇ, ਇਸ ਨੂੰ ਆਪਣੇ ਆਸਰੇ ਟਿਕਾਅ ਕੇ, ਇਸ ਸਰਗੁਨ ਸਰੂਪ ਜੀ ਸਮੇਤ, ਜਲਿ ਥਲਿ ਪੇਖਿ ਪੇਖਿ.ਮਨੁ ਬਿਗਸਿਓ; ਪੂਰਿ ਰਹਿਓ ਸਰਬ ਮਹੀ॥ ਅਨੁਸਾਰ ਹਰ ਪ੍ਰਾਣੀ ਦੇ ਅੰਦਰ ਬਾਹਰ ਹਰ ਸਮੇਂ ਭਰਪੂਰ ਪ੍ਰਕਾਸ਼ਕ ਵਾਹਿਗੁਰੂ ਨਿਰਗੁਨ ਬ੍ਰਹਮ ਜੀ, ਹਰ ਸਮੇਂ ਜਪਦੇ ਹਨ। ਸਜਣੁ ਸਚਾ ਪਾਤਿਸਾਹੁ; ਸਿਰਿ ਸਾਂਹਾਂ ਦੈ ਸਾਹੁ॥ ਜਿਸੁ ਪਾਸਿ ਬਹਿਠਿਆ ਸੋਹੀਐ; ਸਭਨਾ ਦਾ ਵੇਸਾਹੁ॥ ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ, ਪਰਮਪੂਜਨੀਕ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਧੰਨ ਹਨ। ਆਪ ਜੀ ਸਰਬੱਤ ਦੇ ਭਲੇ ਦਾ ਪਰਮਪਵਿੱਤ੍ਰ ਅੰਮ੍ਰਿਤ ਉੱਤਮ ਉੱਚਾ ਸੁੱਚਾ ਉਪਦੇਸ਼ ਦੇ ਕੇ ਸਾਰੇ ਸੰਸਾਰ ਨੂੰ ਤਾਰ ਰਹੇ ਹੋਂ ਜੀ !ਯਥਾ:- ਤੇਰਾ ਏਕੁ ਨਾਮੁ ਤਾਰੇ ਸੰਸਾਰੁ॥

ਆਪਣੇ ਵਿਆਪਕ ਸਰੂਪ 'ਚ ਇਸਥਿੱਤ ਅਕਾਸ਼ ਧਰਤੀ ਬ੍ਰਿੱਛ, ਬ੍ਰਿੱਛਾਂ ਤੋਂ ਬਣੇ ਸਾਜ ਅਤੇ ਸਾਜ ਵਜਾਉਣ ਵਾਲੇ ਵਜੰਤ੍ਰੀ, ਰਾਗ ਗਾਉਣ ਵਾਲੇ ਰਾਗੀ, ਰਾਗੀਆਂ ਦੇ ਗਾਏ ਅੰਮ੍ਰਿਤ ਕੀਰਤਨ, ਕਥਾਕਾਰਾਂ ਦੀ ਕਥੀ ਗੁਰਬਾਣੀ ਕਥਾ ਸਮੇਤ, ਕ੍ਰੋੜਾਂ ਬ੍ਰਹਮੰਡਾਂ ਦੇ ਪਸਾਰੇ, ਆਪਣੇ ਸਰਗੁਨ ਸਰੂਪ ਜੀ 'ਚ ਵਸ ਕੇ, ਇਸ ਨੂੰ ਆਪਣੇ ਆਸਰੇ ਟਿਕਾਅ ਕੇ, ਇਸ ਸਰਗੁਨ ਸਰੂਪ ਜੀ ਸਮੇਤ, ਅੰਗ ਅੰਗ ਸੁਖਦਾਈ.ਪੂਰਨ ਬ੍ਰਹਮਾਈ; ਥਾਨ ਥਾਨੰਤਰ ਦੇਸਾ॥ ਹਰ ਪ੍ਰਾਣੀ ਦੇ ਅੰਦਰ ਬਾਹਰ ਹਰ ਸਮੇਂ ਭਰਪੂਰ ਪ੍ਰਕਾਸ਼ਕ ਵਾਹਿਗੁਰੂ ਨਿਰਗੁਨ ਬ੍ਰਹਮ ਜੀ, ਹਰ ਸਮੇਂ ਜਪ ਰਹੇ ਹਨ। ਧੰਨ ਹਨ ਧੰਨ ਹਨ ਧੰਨ ਹਨ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਧੰਨ ਹਨ, ਆਪ ਜੀ ਨੇ ਪਰਮਪਵਿੱਤ੍ਰ ਪਹਿਲੇ ਜਾਮੇ 'ਚ ਪਰਬਤ ਨੂੰ ਪੰਜਾ ਲਾ ਕੇ, ਪਰਮਪੂਜਨੀਕ ਸ੍ਰੀ ਪੰਜਾ ਸਾਹਿਬ ਜੀ ਪ੍ਰਗਟ ਕੀਤੇ, ਹੰਕਾਰੀ ਵਲੀ ਕੰਧਾਰੀ ਦਾ ਮਾਣ ਤੋੜਿਆ, ਸੁੰਦਰ ਸੁਘਰ ਬੇਅੰਤ ਪਿਤਾ ਪ੍ਰਭੁ; ਜੀ ਨੇ ਕਲਯੁੱਗ'ਚ, ਸਤਿਨਾਮੁ ਦਾ ਸਿੱਕਾ ਚਲਾ ਕੇ, ; ਗੁਰਮੁਖਿ ਗਾਡੀ ਰਾਹੁ ਚਲਾਇਆ। ਸਰਬੱਤ ਦਾ ਭਲਾ ਕੀਤਾ। ਯਥਾ:- ਮਾਰਿਆ ਸਿਕਾ ਜਗਤ੍ਰਿ ਵਿਚਿ; ਨਿਰਮਲ ਪੰਥ ਚਲਾਇਆ।) ਸਤਿਨਾਮੁ ਪ੍ਰਭ ਕਾ; ਸੁਖਦਾਈ॥ ਬਿਸ੍ਵਾਸੁ ਸਤਿ; ਨਾਨਕ ਗੁਰ ਤੇ ਪਾਈ॥) ਨਮਸਕਾਰ ਗੁਰਦੇਵ ਕੋ; ਸਤਿਨਾਮ ਜਿਸ ਮੰਤ੍ਰ ਸੁਣਾਇਆ। ਅਨੁਸਾਰ ਸੁਖਦਾਈ ਸਤਿਨਾਮੁ ਨਾਮੁ ਅਭਿਆਸ ਕਰਾ ਕੇ, ਆਪ ਜੀ ਦੇ ਪ੍ਰੇਮੀ ਸਿੱਖ ਹਿੰਦੂ ਮੁਸਲਮਾਨ, ਆਪ ਜੀ ਦੇ ਪਰਮਪੂਜਨੀਕ ਸੱਚੇ ਚਰਨ-ਕਮਲਾਂ ਨੂੰ ਆਪਣੇ ਨੇਤ੍ਰਾਂ'ਚ ਟਿਕਾਉਂਦੇ, ਆਪਣੀ ਜਿੰਦ ਜਾਨ ਸ੍ਰਵੰਸ ਆਪ ਜੀ ਤੋਂ ਕੁਰਬਾਨ ਕਰਦੇ, ਆਪ ਜੀ ਨੂੰ ਸੁਆਸ ੨ ਜਪਦੇ ਜਪਾਉਂਦੇ ਧਿਆਉਂਦੇ ਹਨ। ਆਪ ਜੀ ਸਭਨਾ ਦੇ ਮਨ'ਚ ਭਾ ਕੇ ਰੋਮ ੨'ਚ ਵਸ ਗਏ। ਯਥਾ:- ਖਾਣੀ ਬਾਣੀ ਸਰਬ ਨਿਵਾਸੀ; ਸਭਨਾ ਕੈ ਮਨਿ ਭਾਵਣਿਆ॥

ਵਾਹਿਗੁਰੂ॥ ਆਪਸ ਕਉ; ਆਪਹਿ ਆਦੇਸੁ॥ ਅਨੁਸਾਰ ਸੁੰਦਰੁ ਸੁਘੜੁ ਚਤੁਰੁ; ਜੀਅ ਦਾਤਾ॥ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਮੂਹ ਗੁਰਸਿੱਖਾਂ ਦੇ ਹਿਰਦੇ ਰੋਮ ੨ ਹਰ ਵੇਲੇ, ਤੂ ਦਇਆਲੁ ਕਿਰਪਾਲੁ ਪ੍ਰਭੁ ਸੋਈ॥) ਤੂੰ ਦਇਆਲੁ ਕ੍ਰਿਪਾਲੁ ਕ੍ਰਿਪਾ ਨਿਧਿ; ਮਨਸਾ ਪੂਰਣਹਾਰਾ॥) ਤੁਮ੍ ਦਇਆਲ ਕਿਰਪਾਲ ਕ੍ਰਿਪਾ ਨਿਧਿ; ਪਤਿਤ ਪਾਵਨ ਗੋਸਾਈ॥) ਦੀਨ ਦਇਆਲ ਕ੍ਰਿਪਾਲ ਸੁਖ ਸਾਗਰ; ਸਰਬ ਘਟਾ ਭਰਪੂਰੀ ਰੇ॥ ਅਨੁਸਾਰ ਦਇਆਲ ਕ੍ਰਿਪਾਲ ਕ੍ਰਿਪਾਨਿਧਿ ਜਾਣ ਕੇ, ਹਰ ਵੇਲੇ ਜਪਦੇ ਹਨ, ਧੰਨ ਹਨ ਧੰਨ ਹਨ ਧੰਨ ਹਨ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਧੰਨ ਹਨ, ਕਿਉਂ ਜੋ ਆਪ ਜੀ ਬ੍ਰਹਮ ਨੂੰ ਪ੍ਰਗਟ ਕਰਕੇ ਦਿਖਾਉਂਦੇ ਹਨ। ਯਥਾ:- ਬਲਿਹਾਰੀ ਗੁਰ ਆਪਣੇ; ਜਿਨਿ ਹਿਰਦੈ ਦਿਤਾ ਦਿਖਾਇ॥

ਵਾਹਿਗੁਰੂ॥ ਵਡਾ ਦਾਤਾ; ਤਿਲੁ ਨ ਤਮਾਇ॥ ਅਨੁਸਾਰ ਵੱਡੇ ਦਾਤੇ, ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਪਣੇ ਹਿਰਦੇ ਦੇ ਪਿਆਰੇ ਸਿੱਖਾਂ ਨੂੰ, ਚਾਰ ਪਦਾਰਥ ਧਰਤੀ ਧਨ ਦੂਧ ਪੂਤ ਰਾਜ ਭਾਗ ਬਖਸ਼ ਕੇ, ਉਨ੍ਹਾਂ ਦੇ ਅੰਦਰ ਬਾਹਰ ਹਰ ਸਮੇਂ ਭਰਪੂਰ ਪ੍ਰਕਾਸ਼ਕ ਵਾਹਿਗੁਰੂ ਨਿਰਗੁਨ ਬ੍ਰਹਮ ਜੀ ਦੀ ਸਾਖਿਆਤਤਾ ਸਹਿਤ, ਖਿਮਾ ਧੀਰਜ ਸੰਤੋਖ ਸਹਿਣਸ਼ੀਲਤਾ ਪ੍ਰੇਮ ਸੱਚ ਧਰਮ, ਬ੍ਰਹਮਗਿਆਨੀ ਸਗਲ ਕੀ ਰੀਨਾ॥) ਬ੍ਰਹਮਗਿਆਨੀ ਕੈ ਗਰੀਬੀ ਸਮਾਹਾ॥ ਬ੍ਰਹਮਗਿਆਨੀ ਪਰਉਪਕਾਰ ਉਮਾਹਾ॥ ਆਦਿ ਸ਼ੁਭ ਗੁਣਾਂ ਦੇ ਅਨੰਤ ਸੂਰਜ ਚੰਦ ਤਾਰੇ ਮੰਡਲ ਚੜ੍ਹਾ ਦਿੰਦੇ ਹਨ, ਇਨ੍ਹਾਂ ਸ਼ੁਭ ਗੁਣਾਂ ਦੇ ਸੂਰਜਾਂ ਚੰਦ੍ਰਮਿਆਂ ਤਾਰੇ ਮੰਡਲਾਂ, ਇਨ੍ਹਾਂ ਦੇ ਸੁਖ ਸ਼ਾਂਤੀ ਦੇ ਵਿਸਮਾਦ ਪ੍ਰਕਾਸ਼ ਸਹਿਤ, ਹਰ ਪ੍ਰਾਣੀ ਦੇ ਅੰਦਰ ਬਾਹਰ ਹਰ ਸਮੇਂ ਭਰਪੂਰ ਪ੍ਰਕਾਸ਼ਕ ਵਾਹਿਗੁਰੂ ਨਿਰਗੁਨ ਬ੍ਰਹਮ ਜੀ, ਆਪਣੇ ਸਰਗੁਨ ਦੇ ਪਸਾਰੇ ਸਹਿਤ, ਵਿਸਮਾਦ ਰੰਗ'ਚ, ਗੁਰੂ ਗੁਰੂ ਜਪਿ; ਮੀਤ ਹਮਾਰੇ॥ ਅਨੁਸਾਰ ਹਰ ਸਮੇਂ ਜਪਦੇ ਹਨ, ਧੰਨ ਹਨ ਧੰਨ ਹਨ ਧੰਨ ਹਨ, ਗਰਬ ਪ੍ਰਹਾਰੀ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਧੰਨ ਹਨ, ਰੋਮ ੨ ਕਰਕੇ ਡੰਡਉਤ ਬੰਦਨਾ ਅਨਿਕਬਾਰ ਨਮਸਕਾਰ ਬਲਿਹਾਰ। ਯਥਾ:- ਬਲਿਹਾਰੈ ਨਾਨਕ ਲਖ ਬੇਰਾ; ਮੇਰੇ ਠਾਕੁਰ ਅਗਮ ਅਗਾਧਿਓ॥) ਬਾਰਿ ਜਾਉ.ਲਖ ਬੇਰੀਆ; ਹਰਿ ਸਜਣੁ ਅਗਮ ਅਗਾਹੁ॥) ਬਾਰਿ ਜਾਉ.ਲਖ ਬੇਰੀਆ; ਦਰਸੁ ਪੇਖਿ ਜੀਵਾਵਉ॥) ਹਉ ਬਲਿ ਜਾਈ.ਲਖ ਲਖ ਲਖ ਬਰੀਆ; ਜਿਨਿ ਭ੍ਰਮੁ ਪਰਦਾ ਖੋਲ੍ਹਾ ਰਾਮ॥

ਵਾਹਿਗੁਰੂ॥ ਪਰਮਪੂਜਨੀਕ ਸਨਮੁਖ ਗੁਰਮੁਖਿ ਪੂਰਨ ਪ੍ਰੇਮੀ ਰਹਿਤਵਾਨ ਨਿੱਤਨੇਮੀ ਸੱਚੇ ਸਤਿਗੁਰੂ ਸਾਹਿਬ ਜੀ ਦੇ ਅਤੀ ਪਿਆਰੇ ਹੀਰੇ ਮੀਰੇ ਗੁਰਮੁਖਿ ਸ਼ਹੀਦ ਭਾਈ ਮਨੀ ਸਿੰਘ ਸਾਹਿਬ ਜੀ ਦੇ ਬੰਦ ੨ ਕੱਟੇ ਜਾ ਰਹੇ ਹਨ। ਪਰਮਪਵਿੱਤ੍ਰ ਸ੍ਰੀਰ ਦਾ ਸ਼ੁੱਧ ਸਾਫ਼ ਖ਼ੂਨ ਢੇਰੀ ਹੋ ਰਿਹਾ ਹੈ, ਧਰਤੀ ਖ਼ੂਨ ਨਾਲ ਰੰਗੀ ਜਾ ਰਹੀ ਹੈ। ਪਰਮਪਵਿੱਤ੍ਰ ਸ੍ਰੀਰ ਨੂੰ ਟੱਕ ਮਾਰ ਕੇ ਬੰਦ ੨ ਕੱਟਣ ਵਾਲੇ ਸ਼ਸ਼ਤ੍ਰ ਖ਼ੂਨ ਨਾਲ ਗੱਚ ਹੋ ਰਹੇ ਹਨ। ਖ਼ੂਨ ਨਾਲ ਰੰਗੀ ਧਰਤੀ ਤੇ ਸ਼ਸ਼ਤ੍ਰਾਂ ਨੂੰ ਲੱਗਾ ਖ਼ੂਨ, ਟੋਕਰੇ'ਚ ਪਏ ਬੰਦ, ਖ਼ੂਨ ਦੇ ਸਮੂਹ ਕਤਰਿਆਂ ਸਮੇਤ, ਕ੍ਰੋੜਾਂ ਬ੍ਰਹਮੰਡਾਂ ਦੇ ਪਸਾਰੇ ਆਪਣੇ ਸਰਗੁਨ ਸਰੂਪ ਜੀ'ਚ ਵਸ ਕੇ, ਇਸ ਨੂੰ ਆਪਣੇ ਆਸਰੇ ਟਿਕਾਅ ਕੇ, ਇਸ ਸਰਗੁਨ ਸਰੂਪ ਜੀ ਸਮੇਤ, ਹਰ

ਪ੍ਰਾਣੀ ਦੇ ਅੰਦਰ ਬਾਹਰ ਹਰ ਸਮੇਂ ਭਰਪੂਰ ਪ੍ਰਕਾਸ਼ਕ ਵਾਹਿਗੁਰੂ ਨਿਰਗੁਨ ਬ੍ਰਹਮ ਜੀ, ਸਭ ਤੇ ਊਚ ਠਾਕੁਰੁ ਨਾਨਕ ਕਾ; ਬਾਰ ਬਾਰ ਨਮਸਕਾਰੈ॥ ਅਨੁਸਾਰ ਸਭ ਤੋਂ ਉੱਚੇ ਠਾਕੁਰ ਮੰਨ ਕੇ, ਹਰ ਸਮੇਂ ਜਪ ਰਹੇ ਹਨ ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ, ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਧੰਨ ਹਨ।

ਕੋਟਿ ਬ੍ਰਹਮੰਡ ਦੇ ਪੂਰਨ ਧਰਮੀ ਮਹਾਂਪੁਰਸ਼ਾਂ ਦੀ ਸ਼ਹੀਦੀ ਤੱਕਣ ਵਾਲੇ ਅੰਬਰ, ਹਵਾਵਾਂ, ਅਕਾਸ਼ੀ ਰੂਹਾਂ, ਅਨੰਤ ਸੂਰਜਾਂ ਦੀਆਂ ਕਿਰਨਾਂ ਧੁੱਪਾਂ, ਅਨੰਤ ਅੰਬਰਾਂ ਦੇ ਤਾਰਿਆਂ ਸਮੇਤ, ਕ੍ਰੋੜਾਂ ਬ੍ਰਹਮੰਡਾਂ ਦੇ ਪਸਾਰੇ ਆਪਣੇ ਸਰਗੁਨ ਸਰੂਪ ਜੀ'ਚ ਵਸ ਕੇ, ਇਸ ਨੂੰ ਆਪਣੇ ਆਸਰੇ ਟਿਕਾਅ ਕੇ, ਇਸ ਸਰਗੁਨ ਸਰੂਪਜੀ ਸਮੇਤ, ਪੂਰਨ ਪੂਰਿ ਰਹਿਓ ਸਰਬ ਥਾਈ; ਆਨ ਨ ਕਤਹੂੰ ਜਾਤਾ॥ ਘਟ ਘਟ ਅੰਤਰਿ.ਸਰਬ ਨਿਰੰਤਰਿ; ਰੰਗਿ ਰਵਿਓ ਰੰਗਿ ਰਾਤਾ॥ ਹਰ ਪ੍ਰਾਣੀ ਦੇ ਅੰਦਰ ਬਾਹਰ ਹਰ ਸਮੇਂ ਭਰਪੂਰ ਪ੍ਰਕਾਸ਼ਕ ਵਾਹਿਗੁਰੂ ਨਿਰਗੁਨ ਬ੍ਰਹਮ ਜੀ, ਹਰ ਸਮੇਂ ਜਪ ਰਹੇ ਹਨ, ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ, ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਧੰਨ ਹਨ, ਜਿਨ੍ਹਾਂ ਨੇ ਐਸੇ ਪਰਮਪੂਜਨੀਕ ਪੂਰਨ ਬ੍ਰਹਮ ਗਿਆਨੀ ਸੂਰਵੀਰ ਬਹਾਦਰ ਤੱਤ ਬੇਤੇ ਕਥਾਕਾਰ, ਮਹਾਨ ਕੀਰਤਨੀਏ, ਮਹਾਨ ਸੇਵਾਦਾਰ, ਧਰਮ ਪ੍ਰਚਾਰਕ, ਵੱਡੇ ਧੀਰਜਧਾਰੀ ਮਹਾਨ ਪਰਉਪਕਾਰੀ, ਅਗਮ ਅਪਾਰ, ਉਦਾਰ ਮਹਾਂਪੁਰਸ਼ ਪੈਦਾ ਕੀਤੇ। ਸੋ ਸਤਿਗੁਰੁ. ਜਿ ਸਚੁ ਧਿਆਇਦਾ; ਸਚੁ ਸਚਾ ਸਤਿਗੁਰੁ ਇਕੇ॥ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਆਪਣੇ ਅਤਿਅੰਤ ਪਿਆਰੇ ਸ਼ਹੀਦ ਪ੍ਰੇਮੀ ਗੁਰਸਿੱਖਾਂ'ਤੇ ਆਏ ਅਕਹਿ ਅਸਹਿ ਕਸ਼ਟਾਂ ਸਮੇਂ, ਅਥਵਾ ਹਰ ਸਮੇਂ ਉਨ੍ਹਾਂ ਦੇ ਦਿਲ ਦਿਮਾਗ਼ 'ਚ ਅੰਮ੍ਰਿਤ ਗੁਰਬਾਣੀ ਭੇਜਦੇ ਰਹਿੰਦੇ ਹਨ।

ਅੰਗੀਕਾਰੁ.ਓਹੁ ਕਰੇ ਤੇਰਾ; ਕਾਰਜ ਸਭਿ ਸਵਾਰਣਾ॥ ਅਨੁਸਾਰ ਆਪਣੇ ਪ੍ਰੇਮੀਆਂ ਦਾ ਪੱਖ ਕਰਦੇ ਹਨ, ਜਿਸ ਕਰਕੇ ਸਿੱਖ ਆਪਣੇ ਸੀਸ ਕੁਰਬਾਨ ਕਰਕੇ, ਮਹਾਨ ਸਖ਼ਤ ਇਮਤਿਹਾਨਾਂ'ਚੋਂ ਪਾਸ ਹੋ ਜਾਂਦੇ ਹਨ। ਪਰਮਪੂਜਨੀਕ ਮਹਾਨ ਸੱਚੇ ਸੁੱਚੇ ਜਲਾਲੀ ਉੱਚ ਕਰਨੀ ਵਾਲੇ ਸ਼ਹੀਦਾਂ ਨੇ ਇਸ ਪਰਮ ਮਨੋਹਰ ਅਮੋਲਕ ਸਲੋਕ ਨੂੰ ਕਮਾਇਆ। ਕਬੀਰ.ਜਉ ਤੁਹਿ ਸਾਧ.ਪਿਰੰਮ ਕੀ; ਸੀਸੁ ਕਾਟਿ ਕਰਿ ਗੋਇ॥ ਖੇਲਤ ਖੇਲਤ ਹਾਲ ਕਰਿ; ਜੋ ਕਿਛੁ ਹੋਇ ਤ ਹੋਇ॥

ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਅੰਮ੍ਰਿਤ ਗੁਰਬਾਣੀ ਗੁਰੂ ਜੀ ਨੇ ਬੇਅੰਤ ਪਰਉਪਕਾਰੀ ਪੂਰਨ ਵੈਰਾਗੀ ਸਿਮਰਨ ਅਭਿਆਸੀ ਮਹਾਂਪੁਰਖ ਸ਼ਹੀਦ ਪੈਦਾ ਕੀਤੇ, ਜਿਨ੍ਹਾਂ ਦੀਆਂ ਕੁਰਬਾਨੀਆਂ ਅਤੇ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬਾਨ ਜੀ ਦੀਆਂ ਕੁਰਬਾਨੀਆਂ ਦੁਆਰਾ ਪਰਮਪਵਿੱਤ੍ਰ ਅੰਮ੍ਰਿਤ ਗੁਰਬਾਣੀ ਜੀ ਜੱਗ'ਤੇ ਸਦਾ ਲਈ ਅਮਰ ਅਟੱਲ ਗੁਰਤਾ ਬਿਰਾਜਮਾਨ ਹੋ ਕੇ ਆਪਣੇ ਪਿਆਰੇ ਸਿੱਖਾਂ ਦੇ ਦਿਲ ਦਿਮਾਗ਼'ਚ, ਹਰ ਸਮੇਂ ਗੁਰਬਾਣੀ ਭੇਜ ਰਹੇ ਹਨ। ਕੁਰਬਾਨੀਆਂ ਤੋਂ ਬਿਨਾ ਪਰਮਪੂਜਨੀਕ ਗੁਰਬਾਣੀ ਜੀ ਅਲੋਪ ਹੋ ਜਾਣੇ ਸਨ।

ਕੁਰਬਾਨੀ ਸ਼ਹੀਦੀ ਦੇ ਦ੍ਰਿਸ਼ਟਾਂਤ ਦੁਆਰਾ, ਅੰਮ੍ਰਿਤ ਗੁਰਬਾਣੀ ਜੀ ਦੇ ਅਰਥ ਅੰਦਰ ਬਾਹਰ ਸਾਖਿਆਤ ਹੁੰਦੇ ਹਨ, ਕਿਉਂਕਿ ਕੁਰਬਾਨੀਆਂ ਦੇ ਕੇ, ਗੁਰੂ ਜੀ, ਗੁਰੂ ਪਿਆਰਿਆਂ ਨੇ ਗੁਰਬਾਣੀ ਜੀ ਕਮਾਏ ਹਨ। ਪੂਰਨ ਵਿਆਪਕ ਬ੍ਰਹਮ ਜੀ ਦੇ ਸੱਚੇ ਪੂਰਨ ਅਵਤਾਰ ਪਰਮਪੂਜਨੀਕ ਭਗਤ ਸ੍ਰੀ ਕਬੀਰ ਸਾਹਿਬ ਜੀ, ਸਤਿਗੁਰੂ ਗ੍ਰੰਥ ਸਾਹਿਬ ਜੀ ਸਹੀ ਸੱਚੀ ਨਿਰਝਿਜਕ ਆਪਣੀ ਕੁਰਬਾਨੀ ਦੇਣ ਬਾਰੇ ਇਉਂ ਕਹਿੰਦੇ ਹਨ:- ਕਬੀਰ.ਜਉ ਤੁਹਿ ਸਾਧ.ਪਿਰੰਮ ਕੀ; ਸੀਸੁ ਕਾਟਿ ਕਰਿ ਗੋਇ॥ ਖੇਲਤ ਖੇਲਤ ਹਾਲ ਕਰਿ; ਜੋ ਕਿਛੁ ਹੋਇ ਤ ਹੋਇ॥ ਹੇ ਕਬੀਰ!(ਜਉ) ਜੇਕਰ(ਤੁਹਿ) ਤੈਨੂੰ(ਪਿਰੰਮ) ਪਿਆਰੇ ਪਤੀ(ਸਾਧ) ਨਿਰਗੁਨ ਬ੍ਰਹਮ ਵਾਹਿਗੁਰੂ ਜੀ(ਕੀ) ਦੀ ਪ੍ਰਾਪਤੀ ਦੀ ਸ਼ੁਭ(ਸਾਧ) ਸਧਰ ਭਾਵ ਸ਼ੁਭ ਇੱਛਾ ਹੈ ਅਥਵਾ ਪਿਆਰੇ ਵਾਹਿਗੁਰੂ ਜੀ ਦਾ(ਸਾਧ) ਸ੍ਰੇਸ਼ਟ ਪੁਰਖ ਬਣਨ ਦੀ ਸ਼ੁਭ ਇੱਛਾ ਹੈ, ਤਾਂ ਆਪਣਾ ਪ੍ਰਤੱਖ ਸੀਸੁ(ਕਾਟਿ) ਵੱਢ(ਕਰਿ) ਕਰਕੇ, ਸੱਚੇ ਸਤਿਗੁਰੂ ਸਾਹਿਬ ਨੂੰ ਅਰਪਣ ਰੂਪ(ਗੋਇ) ਬਾਜ਼ੀ ਖੇਡਣਾ ਕਰ ਅਥਵਾ ਗੁਰੂ ਪ੍ਰੀਤਮਜੀ ਦੀ ਪ੍ਰੇਮਾ-ਭਗਤੀ ਰੂਪੀ ਤਲਵਾਰ ਦੀ ਨਿਮ੍ਰਤਾ ਰੂਪੀ ਧਾਰ ਨਾਲ, ਹੰਕਾਰ ਰੂਪੀ ਸਿਰ ਵੱਢਣ ਰੂਪੀ(ਗੋਇ) ਬਾਜ਼ੀ ਖੇਡਣਾ ਕਰ। ਖੇਲਤ ਖੇਲਤ ਹਾਲ ਕਰਿ; ਜੋ ਕਿਛੁ ਹੋਇ ਤ ਹੋਇ॥ ਸਿਰ ਦੇਣ ਰੂਪ ਬਾਜ਼ੀ ਨੂੰ(ਖੇਲਤ) ਖੇਲਦਿਆਂ(ਖੇਲਤ) ਖੇਲਦਿਆਂ, ਸਿਰ ਕੁਰਬਾਨ ਕਰਨ ਰੂਪ(ਹਾਲ) ਮਸਤੀ ਚੜ੍ਹਾਉਣਾ ਕਰਿ, ਜੋ (ਕਿਛੁ) ਕੁੱਝ (ਹੋਇ) ਹੋਵੇ ਤ(ਹੋਇ) ਹੋਵੇ, ਭਾਵ ਭਾਵੇਂ ਆਪਣਾ ਅੰਗ ੨ ਵੱਢਿਆ ਜਾਵੇ, ਘਰ ਉੱਜੜ ਜਾਵੇ, ਬੱਚਾ ੨ ਸਭ ਪ੍ਰਵਾਰ ਕੁਰਬਾਨ ਹੋ ਜਾਵੇ, ਸਾਰਾ ਜੱਗ ਰੁੜ੍ਹ ਜਾਵੇ।

੨੦. ਸਿੱਖ ਰਾਜ ਦੇ ਬਾਨੀ ਮਹਾਨ ਸੂਰਬੀਰ ਯੋਧੇ ਜ਼ੁਲਮ ਦੇ ਨਾਸਕ, ਸੁੱਚੇਨੰਦ ਦੇ ਨੱਕ'ਚ ਨਕੇਲ ਪਾਉਣ ਵਾਲੇ, ਜ਼ਾਲਮ ਵਜੀਦੇ ਨੂੰ ਮਾਰਕੇ, ਸਰਹਿੰਦ ਕਿਲਾ ਢਾਹੁਣ ਵਾਲੇ, ਸਰਹਿੰਦ ਦੀ ਇੱਟ ਨਾਲ ਇੱਟ ਖੜਕਾਉਣ ਵਾਲੇ, ਬਜ਼ਾਰਾਂ'ਚ ਹਲ ਵਗਾਉਣ ਵਾਲੇ, ਪਰਮਪੂਜਨੀਕ ਯੋਧੇ ਸ਼ਹੀਦ ਬਾਬਾ ਗੁਰਬਖਸ਼ ਸਿੰਘ ਜੀ(ਬੰਦਾ ਸਿੰਘ ਬਹਾਦਰ ਜੀ) ਦੀ ਮਹਾਨ ਦਲੇਰ ਕੁਰਬਾਨੀ ਸ਼ਹੀਦੀ ਦੇ ਪਰਮਪਵਿੱਤ੍ਰ ਦ੍ਰਿਸ਼ਟਾਂਤ ਦੁਆਰਾ ਉਪ੍ਰੋਕਤ ਤੁਕਾਂ ਦੇ ਅਰਥ:- ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਦੇ ਲਾਡਲੇ ਸੱਤ ਸੌ ਸਿੰਘਾਂ ਸਮੇਤ, ਸੂਰਬੀਰ ਬਹਾਦਰ ਬਾਬੇ ਜੀ ਦਾ, ਦਿੱਲੀ ਦੇ ਬਜ਼ਾਰਾਂ'ਚ ਜਲੂਸ ਕੱਢਿਆ ਗਿਆ, ਜਿਸ'ਚ ਹੋਰ ਭੀ ਸ਼ਹੀਦਾਂ ਸਿੰਘਾਂ ਦੇ ਸਿਰ ਬਰਛਿਆਂ ਤੇ ਟੰਗੇ ਹੋਏ ਸਨ। ੫ ਮਾਰਚ ੧੭੧੬ ਈ:ਨੂੰ ਦਿੱਲੀ ਦੇ ਤ੍ਰਿਪੋਲੀਆ ਦਰਵਾਜੇ ਵੱਲ ਕੋਤਵਾਲੀ ਦੇ ਸਾਹਮਣੇ ਸਿੰਘਾਂ ਦਾ ਕਤਲੇਆਮ ਸ਼ੁਰੂ ਹੋਇਆ। ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਦੇ ਪੂਰਨ ਪ੍ਰੇਮੀ ਸੂਰਵੀਰ ਯੋਧੇ ਜਪੀ ਤਪੀ ਨਿਰਮਲ ਸਾਊ ਭੋਲ਼ੇ, ਨਿੱਤਨੇਮੀ ਸਿਮਰਨ ਅਭਿਆਸੀ ਸਿੱਖਾਂ ਨੇ, ਹਾਏ ਸੀ ਤੱਕ ਨ ਉਚਾਰੀ। ਸਬਰ ਸ਼ੁਕਰ'ਚ ਸੁਮੇਰ ਪ੍ਰਬਤ ਵਾਂਗ ਅਚੱਲ ਅਡੋਲ ਅਬੋਲ ਰਹਿ ਕੇ ਹੱਸ ੨ ਕੇ ਕੁਰਬਾਨੀ ਦਿੱਤੀ। ਸੂਰਬੀਰ ਬਾਬੇ ਬੰਦਾ ਸਿੰਘ ਜੀ ਨੂੰ ਕਿਹਾ, ਦੀਨ ਕਬੂਲ ਕਰ ਮੁਆਫ਼ੀ ਮੰਗ, ਨਹੀਂ ਤਾਂ ਤੇਰੇ ਚਾਰ ਸਾਲਾ ਤੜਫ਼ਦੇ ੨ ਬੱਚੇ ਦਾ ਕਾਲਜਾ, ਤੇਰੇ ਸਾਹਮਣੇ ਕੱਢ ਕੇ, ਤੇਰੇ ਮੁਖ'ਚ ਦੇਵਾਂਗੇ, ਫੇਰ ਤੇਰੀਆਂ ਅੱਖਾਂ ਕੱਢਾਂਗੇ, ਹੱਥ ਪੈਰ ਵੱਢਾਂਗੇ, ਲੋਹੇ ਦੀਆਂ ਦਗ਼ਦੀਆਂ ਲਾਲ ਚਿਮਟੀਆਂ ਨਾਲ, ਤੇਰੇ

ਸ੍ਰੀਰ ਦੀਆਂ ਬੋਟੀਆਂ ਕੱਢਾਂਗੇ, ਹਾਥੀ ਦੇ ਪਿੱਛੇ ਬੰਨ੍ਹ ਕੇ ਧੂਹਾਂਗੇ।" ਕਬੀਰ.ਜਉ ਤੁਹਿ ਸਾਧ.ਪਿਰੰਮ ਕੀ; ਸੀਸੁ ਕਾਟਿ ਕਰਿ ਗੋਇ॥ ਖੇਲਤ ਖੇਲਤ ਹਾਲ ਕਰਿ; ਜੋ ਕਿਛੁ ਹੋਇ ਤ ਹੋਇ॥ ਵਾਹਿਗੁਰੂ ਜੀ ਦੇ ਪਰਮਪੂਜਨੀਕ ਅਵਤਾਰ ਭਗਤ ਸ੍ਰੀ ਕਬੀਰ ਸਾਹਿਬ ਜੀ ਦੇ ਫ਼ੁਰਮਾਏ.ਇਨ੍ਹਾਂ ਅਮੋਲਕ ਸੱਚੇ ਅਟੱਲ ਬਚਨਾਂ ਨੂੰ ਬਾਬੇ ਬੰਦਾ ਸਿੰਘ ਬਹਾਦਰ ਜੀ ਨੇ ਦਲੇਰੀ ਨਾਲ ਕਮਾਇਆ, ਬਾਬੇ ਜੀ ਨੂੰ ਪੂਰਨ (ਪਿਰੰਮ) ਪਿਆਰੇ ਸੱਚੇ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਦੀ ਪਰਮ ਪ੍ਰਸੰਨਤਾ ਲੈਣ(ਕੀ) ਦੀ ਸੱਚੀ(ਸਾਧ) ਸਧਰ ਇੱਛਾ ਸੀ, ਇਸ ਲਈ ਆਪਣਾ ਸੀਸੁ ਕਾਟਿ(ਕਰਿ) ਕਰਕੇ, ਸੀਸ ਅਰਪਣ ਰੂਪ ਸੱਚੀ(ਗੋਇ) ਬਾਜ਼ੀ ਖੇਡੀ, ਸਿਰ ਵੱਢ ਕੇ ਅਰਪਣ ਰੂਪੀ ਬਾਜ਼ੀ(ਖੇਲਤ) ਖੇਡਦਿਆਂ(ਖੇਲਤ) ਖੇਡਦਿਆਂ, ਸਤਿਗੁਰੂ ਸਾਹਿਬ ਤੋਂ ਆਪਣਾ ਸ੍ਵੰਸ ਕੁਰਬਾਨ ਕਰਨ ਰੂਪ ਹਾਲ ਕੀਤਾ। ; ਜੋ ਕਿਛੁ ਹੋਇ ਤ ਹੋਇ॥ ਅਨੁਸਾਰ ਭਾਵੇਂ ਨੇਤ੍ਰਾਂ ਦੇ ਸਾਹਮਣੇ ਬੱਚੇ ਦਾ ਕਾਲਜਾ ਕੱਢ ਕੇ ਮੂੰਹ'ਚ ਦੇ ਦਿੱਤਾ, ਉਪ੍ਰੋਕਤ ਸਾਰੀਆਂ ਸਜ਼ਾਵਾਂ ਦਿਤੀਆਂ, ਪਰ ਫੇਰ ਭੀ ਉਪ੍ਰੋਕਤ ਸਲੋਕ ਨੂੰ ਕਮਾਇਆ, ਇਉਂ ਹਉਮੈ ਤਿਆਗ ਕੇ, ਅੱਠੇ ਪਹਿਰ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਲ ਜੁੜ ਕੇ, ਆਪਣਾ ਸ੍ਵੰਸ ਕੁਰਬਾਨ ਕਰਕੇ, ਨਿਹਾਲ ੩ ਹੋਣਾ ਚਾਹੀਦਾ ਹੈ ਜੀ।

ਵਾਹਿਗੁਰੂ॥ ਖੰਡ ਬ੍ਰਹਮੰਡ ਬੇਅੰਤ; ਉਧਾਰਣਹਾਰਿਆ॥ ਵਾਹਿਗੁਰੂ ਪੂਰਨ ਬ੍ਰਹਮ ਜੀ ਦੇ ਪੂਰਨ ਗੁਰੂ ਅਵਤਾਰ, ਅਨੰਤ ਕਲਾਵਾਨ ਸਦਾ ਸਦਾ ਮਿਹਰਵਾਨ ਪੂਰਨ ਭਗਵਾਨ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਪਣੇ ਪ੍ਰੇਮੀ ਸਿੱਖ ਦੇ ਰੋਮ ੨ ਦਿਲ ਦਿਮਾਗ਼ ਸੁਰਤੀ ਸਿਮਰਤੀ ਚਿਤਵਨੀ ਬੁੱਧੀ ਜਾਗ੍ਰਤ ਸੁਪਨ, ਸੁਖੋਪਤਿ'ਚ, ਤੁਮ ਬਡ ਦਾਤੇ; ਦੇ ਰਹੇ॥ ਅਨੁਸਾਰ ਪਰਮਪਵਿੱਤ੍ਰ ਅੰਮ੍ਰਿਤ ਗੁਰਬਾਣੀ ਹਰ ਸਮੇਂ ਭੇਜਦੇ ਰਹਿੰਦੇ ਹਨ। ਗੁਰਬਾਣੀ ਭੇਜ ਕੇ, ਪੂਰਨ ਮੇਹਰਵਾਨ ਸ਼ੁਭ ਗੁਣਾਂ ਦੇ ਅਸੰਖ ਪ੍ਰਕਾਸ਼ ਸਰੂਪ ਨਿਰਗੁਨ ਬ੍ਰਹਮ'ਚ ਸਦਾ ਲਈ ਲੀਣਤਾ ਬਖ਼ਸ਼ਦੇ ਹਨ। ਜਿਵੇਂ ੨ ਪ੍ਰੇਮੀ ਨੂੰ ਅੰਮ੍ਰਿਤ ਗੁਰਬਾਣੀ ਪ੍ਰਾਪਤ ਹੁੰਦੀ ਹੈ, ਤਿਵੇਂ ੨ ਹੀ ਪ੍ਰੇਮੀ ਪੂਰਨ ਪ੍ਰੇਮ ਧੰਨਵਾਦ ਅਦਬ ਸਤਿਕਾਰ ਨਮਸਕਾਰ ਸਹਿਤ, ਵਾਹਿਗੁਰੂ ੨ ਰੋਮ ੨ ਕਰਕੇ ਉਚਾਰਦਾ ਹੈ, ਸੱਚੇ ਸਤਿਗੁਰੂ ਸਾਹਿਬ ਨੂੰ ਨਮਸਕਾਰਦਾ ਹੈ। ਸਦਾ ਸਦਾ; ਤੂੰ ਹੈ ਸੁਖਦਾਈ॥ ਨਿਵਿ ਨਿਵਿ ਲਾਗਾ; ਤੇਰੀ ਪਾਈ॥) ਸਰਬ ਸੁਖਾ ਕਾ ਦਾਤਾ ਸਤਿਗੁਰੁ; ਤਾ ਕੀ ਸਰਨੀ ਪਾਈਐ॥ ਪ੍ਰੇਮੀ ਦੇ ਹਿਰਦੇ'ਚੋਂ ਅੰਮ੍ਰਿਤ ਫ਼ੁਆਰੇ ਵਾਂਗ ਉੱਠ ਕੇ, ਮੁਖ'ਚ ਸਦਾ ਹੀ ਆਉਂਦਾ ਰਹਿੰਦਾ ਹੈ, ਪ੍ਰੇਮੀ ਨਾਮੁ ਮਹਾਂ ਰਸ ਅੰਮ੍ਰਿਤ ਪੀ ਕੇ, ਤ੍ਰਿਪਤ ਰਹਿੰਦਾ ਹੈ ਸਾਰੀਆਂ ਆਵਾਜ਼ਾਂ'ਚੋਂ, ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਜਸ ਸੁਣ ਕੇ, ਸਾਰਿਆਂ ਰੂਪਾਂ ਰੰਗਾਂ ਅੰਦਰ ਆਪਣੇ ਪ੍ਰੀਤਮ ਸੱਚੇ ਸਤਿਗੁਰੂ ਸਾਹਿਬ ਜੀ ਦੇ ਵਿਸਮਾਦ ਸੁੰਦਰ ਦਰਸ਼ਨ ਕਰਕੇ, ਪ੍ਰੇਮੀ ਵਿਸਮਾਦ ਨਿਹਾਲ ੩ ਹੋ ਜਾਂਦਾ ਹੈ। ਅੰਦਰਿ ਸਚਾ ਨੇਹੁ; ਲਾਇਆ ਪ੍ਰੀਤਮ ਆਪਣੈ॥ ਤਨੁ ਮਨੁ ਹੋਇ ਨਿਹਾਲੁ; ਜਾ ਗੁਰੁ ਦੇਖਾ ਸਾਮ੍ਹਣੇ॥ ਪਰਮਪੂਜਨੀਕ ਸੱਚੇ ਸਤਿਗੁਰਾਂ ਦੇ ਪ੍ਰੇਮੀਜੀ ਦਾ ਮਨ ਅੱਠੇ ਪਹਿਰ, ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਪਰਮਪਵਿੱਤ੍ਰ ਗੁਰਸ਼ਬਦਾਂ ਰੂਪੀ ਸੁੰਦਰ ਸੋਹਣੇ ਸੱਚੇ ਪਾਕ ਚਰਨ-ਕਮਲਾਂ'ਚ ਲੀਣ ਰਹਿੰਦਾ ਹੈ।

ਸਮਰਥ ਗੁਰੂ.ਸਿਰਿ ਹਥੁ ਧਰਿਅਉ॥ ਅਨੁਸਾਰ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰੇਮੀ ਜੀ ਦੇ ਸਿਰ'ਤੇ ਸਦਾ ਆਪਣਾ ਗੁਰਸ਼ਬਦ ਰੂਪੀ ਹੱਥ ਧਰ ਕੇ ਐਸੀ ਵਿਸਮਾਦ ਬਖ਼ਸ਼ਿਸ਼ ਕ੍ਰਿਪਾ ਕਰਦੇ ਹਨ। ਪ੍ਰੇਮੀ ਜੀ ਹਰ ਵੇਲੇ ਹਰ ਗੱਲ ਨਾਲ ਪਰਮਪਵਿੱਤ੍ਰ ਅੰਮ੍ਰਿਤ ਗੁਰਬਾਣੀ, ਗੁਰੂ ਜਸ ਇਤਿਹਾਸ ਵਾਹਿਗੁਰੂ ਵਾਹਿਗੁਰੂ ਹੀ ਗੱਜਦੇ, ਜੈਕਾਰੇ ਹੀ ਜੈਕਾਰੇ ਗੱਜਾਉਂਦੇ ਰਹਿੰਦੇ ਹਨ। ਪ੍ਰੇਮੀ ਦੇ ਹਰ ਸੁਆਸ ਨੂੰ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਵਾਰਦੇ ਹਨ। ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਤੋਂ ਬਿਨਾ, ਹੋਰ ਕੋਈ ਭੀ ਪਿਆਰਾ ਇਸ਼ਟ ਨਹੀਂ, ਜੋ ਆਪਣੇ ਪਿਆਰੇ ਜੀ ਨੂੰ, ਗੁਰੂ ਪ੍ਰੇਮਾ-ਭਗਤੀ ਸਹਿਤ ਨਿਰਗੁਣ ਸਰਗੁਣ ਜੀ ਦੀ ਪੂਰਨ ਏਕਤਾ ਅਤੇ ਤਿਥੈ ਨਾਦ ਬਿਨੋਦ; ਕੋਡ ਅਨੰਦੁ॥ ਉੱਚੀ ਸੇ ਉੱਚੀ ਅਵਸਥਾ ਦਾ ਵਿਸਮਾਦ ਅਨੰਦ ਬਖ਼ਸ਼ੇ। ਯਥਾ:- ਅਨੰਦੁ ਭਇਆ ਮੇਰੀ ਮਾਏ; ਸਤਿਗੁਰੂ ਮੈ ਪਾਇਆ॥) ਜਿਸੁ ਮਿਲਿਐ.ਮਨਿ ਹੋਇ ਅਨੰਦੁ; ਸੋ ਸਤਿਗੁਰੁ ਕਹੀਐ॥ ਮਨ ਕੀ ਦੁਬਿਧਾ.ਬਿਨਸਿ ਜਾਇ; ਹਰਿ ਪਰਮਪਦੁ ਲਹੀਐ॥ ਪਰਮਪੂਜਨੀਕ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ, ਅਗਨ ਸਾਗਰ ਸੰਸਾਰ 'ਚ, ਜੀਵਨ ਯਾਤ੍ਰਾ ਕਰ ਰਹੇ, ਪ੍ਰੇਮੀ ਦੇ ਸਿਰ'ਤੇ ਹਰ ਸਮੇਂ ਆਪਣਾ ਪਰਮਪਵਿੱਤ੍ਰ ਹੱਥ ਰੱਖ ਕੇ, ਹਰ ਪ੍ਰਕਾਰ ਦੀ ਗੁਰਮਤਿ ਅਨੁਸਾਰ ਸ਼ੁਭ ਲੋੜ ਪੂਰੀ ਕਰਦੇ ਹਨ। ਯਥਾ:- ਇਛਾ ਪੂਰਕੁ ਸਰਬ ਸੁਖਦਾਤਾ ਹਰਿ; ਜਾ ਕੈ ਵਸਿ ਹੈ ਕਾਮਧੇਨਾ॥ ਸੋ ਐਸਾ ਹਰਿ ਧਿਆਈਐ ਮੇਰੇ ਜੀਅੜੇ; ਤਾ ਸਰਬ ਸੁਖ ਪਾਵਹਿ ਮੇਰੇ ਮਨਾ॥) ਤੁਮ ਗੰਭੀਰ ਧੀਰ ਉਪਕਾਰੀ; ਸਤਿਗੁਰਾਂ ਦੇ ਸੱਚੇ ਚਰਨੀਂ ਲੱਗਣੇ ਕਰਕੇ, ਅਨਹਦ ਜਾਪ ਦੇ ਵਾਜੇ ਵੱਜਦੇ ਹਨ। ਯਥਾ:- ਬਿਨਵੰਤਿ ਨਾਨਕੁ.ਗੁਰ ਚਰਣ ਲਾਗੇ; ਵਾਜੇ ਅਨਹਦ ਤੂਰੇ॥

ਪਾਰਬ੍ਰਹਮ ਪਰਮੇਸਰ ਸਤਿਗੁਰ; ਆਪੇ ਕਰਣੈਹਾਰਾ॥ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦੀ ਮਹਿਮਾ ਸਤਿਗੁਰੂ ਸਾਹਿਬ ਜੀ ਤੋਂ ਹੀ ਹੋ ਸਕਦੀ ਹੈ, ਦਾਸਨ ਦਾਸ ਕੀਟ ਮਹਿਮਾ ਕਰਨੀ ਨਹੀਂ ਜਾਣਦੇ। ਯਥਾ:- ਤੁਮ੍ਰੀ ਉਸਤਤਿ; ਤੁਮ ਤੇ ਹੋਇ॥ ਨਾਨਕ; ਅਵਰੁ ਨ ਜਾਨਸਿ ਕੋਇ॥) ਨਿਰਗੁਣੁ ਸਰਗੁਣੁ; ਆਪੇ ਸੋਈ॥) ਨਿਰਗੁਨੁ ਆਪਿ; ਸਰਗੁਨੁ ਭੀ ਓਹੀ॥ ਕਲਾ ਧਾਰਿ ਜਿਨਿ ਸਗਲੀ ਮੋਹੀ॥ ਅਨੁਸਾਰ ਨਿਰਗੁਨ ਬ੍ਰਹਮ ਜੀ ਦੇ ਸਰਗੁਨ ਅਵਤਾਰ ਜੀ ਦੇ ਪੂਰਨ ਗੁਰੂ ਅਵਤਾਰ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ !ਗੁਰਸਿਖ ਪ੍ਰੀਤਿ; ਗੁਰੁ ਮਿਲੈ ਗਲਾਟੇ॥ ਜਨ ਨਾਨਕ ਪ੍ਰੀਤਿ; ਸਾਧ ਪਗ ਚਾਟੇ॥) ਸਤਿਗੁਰ; ਚਾਟਉ ਪਗ ਚਾਟ॥ ਅਨੁਸਾਰ ਅਨੰਤ ਜ਼ਬਾਨਾਂ ਨਾਲ ਆਪ ਜੀ ਦੇ ਸੱਚੇ ਚਰਨ-ਕਮਲ ਚੱਟ ਕੇ, ਨੈਨਹੁ ਸੰਗਿ.ਸੰਤਨ ਕੀ ਸੇਵਾ; ਚਰਨ ਝਾਰੀ ਕੇਸਾਇਓ॥) ਟਹਲ ਕਰਉ.ਤੇਰੇ ਦਾਸ ਕੀ; ਪਗ ਝਾਰਉ ਬਾਲ॥ ਮਸਤਕੁ ਅਪਨਾ ਭੇਟ ਦੇਉ; ਗੁਨ ਸੁਨਉ ਰਸਾਲ॥ ਅਨੁਸਾਰ ਅਸੰਖ ਸਿਰਾਂ ਦੇ ਕੇਸਾਂ ਨਾਲ, ਆਪ ਜੀ ਦੇ ਚਰਨ ਝਾੜ ਕੇ, ਅਸੰਖ ਡੰਡਉਤ ਬੰਦਨ ਕਰਕੇ, ਮੂੰਹ'ਚ ਘਾਹ ਲੈ ਕੇ, ਆਪ ਜੀ ਦਾ ਦਾਸਨ ਦਾਸ ਗ਼੍ਰੀਬ ਨੀਚ ਕੀਟ ਭੁੱਲਾਂ ਦੀ ਮੁਆਫ਼ੀ ਮੰਗਦਾ ਹੈ। ਕਿਉਂ ਜੋ ਆਪ ਜੀ ਦਾ ਜਸ, ਸਭੈ ਘਟ ਰਾਮੁ ਬੋਲੈ; ਰਾਮਾ ਬੋਲੈ॥ ਰਾਮ ਬਿਨਾ; ਕੋ ਬੋਲੈ ਰੇ॥ ਅਨੁਸਾਰ ਬਹੁਤ ੨ ਹੈ, ਦਾਸ ਦੀ ਇੱਕ ਜ਼ਬਾਨ ਤੋਂ ਨਹੀਂ ਹੋ ਸਕਦਾ।

ਯਥਾ:- ਜਿਹਬਾ ਏਕ; ਉਸਤਤਿ ਅਨੇਕ॥ ਸਤਿ ਪੁਰਖ; ਪੂਰਨ ਬਿਬੇਕ॥) ਹਮਰੀ ਜਿਹਬਾ ਏਕ ਪ੍ਰਭ; ਹਰਿ ਕੇ ਗੁਣ ਅਗਮ ਅਥਾਹ॥ ਹਮ ਕਿਉ ਕਰਿ ਜਪਹ ਇਆਣਿਆ; ਹਰਿ ਤੁਮ ਵਡ ਅਗਮ ਅਗਾਹ॥ ਗੁਰਪ੍ਰਸਾਦਿ, ਗੁਰੂ ਗ੍ਰੰਥ ਸਾਹਿਬ ਜੀ ਅਸਤੋਤ੍ਰ ਜਸ ਸੰਪੂਰਨੰ॥

{ਵਾਹਿਗੁਰੂ॥ ਬੀਤੇ ਸਮੇਂ ਦਾ ਖ਼ਿਆਲ ਛੱਡ ਕੇ, ਸਤਿਗੁਰੂ ਸਾਹਿਬ ਜੀ ਦਾ ਰੋਮ ੨ ਦੇ ਪਿਆਰ ਨਮਸਕਾਰ ਸਹਿਤ, ਦ੍ਰਿੜ ਪ੍ਰਪੱਕ ਧਿਆਨ ਧਾਰੋ ਕਿ ਵਾਹਿਗੁਰੂ ਮਹੱਲਾ ਪੰਜਵਾਂ ਜੀ, ਸ੍ਰਬੱਤ ਦੇ ਭਲੇ ਹਿਤ ਹੁਣ ਉੱਬਲਦੀ ਦੇਗ਼'ਚ ਬੈਠ ਰਹੇ ਹਨ, ਅਸੰਖ ਸ਼ੁਭ ਗੁਣਾਂ ਸਹਿਤ ਪ੍ਰੇਮਾ-ਭਗਤੀ ਅਜਪਾ ਜਾਪ ਦੇ ਦਾਤੇ ਜੀ ਦੇ, ਸ੍ਰੀ ਸੁਖਮਨੀ ਸਾਹਿਬ ਜੀ'ਚ, ਹੇਠਾਂ ਲਿਖੇ ਅਤਿਅੰਤ ਹੀ ਗ੍ਰੀਬੀ ਮਸਕੀਨੀ ਦੇ ਪਦ, ਸਾਧ ਕੀ ਸੋਭਾ; ਅਤਿ ਮਸਕੀਨੀ॥ ਅਨੁਸਾਰ ਆਪ ਜੀ ਦੀ ਗ੍ਰੀਬੀ ਸਹਿਨਸ਼ੀਲਤਾ ਦੀ ਵਿਸਮਾਦ ਅਵਸਥਾ ਨੂੰ ਜਣਾ ਰਹੇ ਹਨ, ਗੁਰੂ ਪ੍ਰੇਮਾ-ਭਗਤੀ ਸਹਿਤ ਨਿਰਗੁਨ ਸਰਗੁਨ ਦੀ ਏਕਤਾ ਬਖ਼ਸ਼ ਰਹੇ ਹਨ। ਪੂਰੇ ਗੁਰ ਕੀ; ਦੇਖੁ ਵਡਾਈ॥ ਤਾ ਕੀ ਕੀਮਤਿ; ਕਹਣੁ ਨ ਜਾਈ॥ ਅਨੁਸਾਰ ਅਨੰਤ ਜੁੱਗਾਂ ਤੇ ਸਾਰੀ ਦੁਨੀਆਂ ਦੇ ਗ੍ਰੰਥਾਂ'ਚ, ਇਹ ਪ੍ਰੇਮਾ-ਭਗਤੀ ਦੇ ਸ਼ੁਭ ਗੁਣ ਨਹੀਂ ਮਿਲ ਸਕਦੇ। ਜਿਵੇਂ ਘਿਉ ਨੂੰ ਹਜ਼ਮ ਕਰਨ ਲਈ, ਸਖ਼ਤ ਕਸਰਤ ਦੀ ਲੋੜ ਹੈ, ਤਿਵੇਂ ਹੀ ਬ੍ਰਹਮਗਿਆਨ ਨੂੰ ਜਰਨ ਲਈ, ਗੁਰੂ ਜੀ ਦੀ ਖ਼ਾਸ ਭਾਉ-ਭਗਤੀ ਦੀ ਲੋੜ ਹੈ। ਗੁਰੂ ਪ੍ਰਮੇਸਰ ਜੀ ਨੇ ਭਾਉ-ਭਗਤੀ ਪਰਉਪਕਾਰ'ਚ ਲੀਣਤਾ ਨੂੰ ਹੀ ਬ੍ਰਹਮਗਿਆਨ ਫ਼ੁਰਮਾਇਆ ਹੈ। ਫੋਕੇ ਪਖੰਡੀ ਬ੍ਰਹਮਗਿਆਨੀ ਬਣਨ ਦੀ ਠੱਗੀ ਖ਼ਤਮ ਕਰ ਦਿੱਤੀ। ਯਥਾ:- ਬ੍ਰਹਮਗਿਆਨੀ; ਸਗਲ ਕੀ ਰੀਨਾ॥) ਬ੍ਰਹਮਗਿਆਨੀ ਕੈ; ਗਰੀਬੀ ਸਮਾਹਾ॥ ਬ੍ਰਹਮਗਿਆਨੀ; ਪਰਉਪਕਾਰ ਉਮਾਹਾ॥ ਗੁਰੂ ਭਗਤੀ ਗੁਰੂ ਸੇਵਾ ਤੋਂ ਬਿਨਾ, ਬ੍ਰਹਮਗਿਆਨ ਪ੍ਰਾਪਤ ਹੋ ਹੀ ਨਹੀਂ ਸਕਦਾ। ਸੰਤ ਬਾਬਾ ਗੁਰਬਚਨ ਸਿੰਘ ਸਾਹਿਬ ਖ਼ਾਲਸਾ ਜੀ ਜਿਸ ਸਮੇਂ, ਸਤਿਗੁਰੂ ਗ੍ਰੰਥ ਸਾਹਿਬ ਜੀ ਤੋਂ ਲਗਾਤਾਰ ਹਰ ਰੋਜ਼ ਗੁਰਬਾਣੀ ਪੜ੍ਹਦੇ, ਸਬਦ ਦੀ ਸੰਪੂਰਨਤਾ 'ਤੇ, ਗ੍ਰੀਬੀ ਵਾਲੇ ਸਬਦ ਪਦਾਂ ਤੁਕਾਂ ਦਾ ਬਾਰ ੨ ਅਭਿਆਸ ਕਰਦੇ ਰਹਿੰਦੇ। ਐਸੇ ਵਿਸਮਾਦ ਲੀਣ ਹੁੰਦੇ, ਕਈ ਵਾਰੀਂ ਦੁਪੈਹਰ ਦਾ ਪ੍ਰਛਾਦਾ ਭੀ ਨ ਛਕਦੇ। ਗੁਰਦੁਆਰਾ ਮਹੱਲਾ ਨੌਵਾਂ ਮਹੱਲਾ ਦਸਵਾਂ ਜੀ, ਪਿੰਡ ਨਾਭਾ ਸਾਹਿਬ ਜੀ(ਚੰਡੀਗੜ੍ਹ) ਵਿਖੇ, ਸੰਤਾਂ ਮਹਾਂਪੁਰਸ਼ਾਂ ਨੇ ਦਾਸਨਦਾਸ ਨੂੰ, ਆਪਣੇ ਕਮਰੇ'ਚ ਬੁਲਾਇਆ, ਚੌਂਕੜਾ ਮਾਰ ਕੇ, ਸਾਵਧਾਨ ਏਕਾਗਰ ਚੀਤ॥ ਹੋ ਕੇ, ਸਿਮਰਨ ਤੇ ਲਾਗੇ; ਜਿਨ ਆਪਿ ਦਇਆਲਾ॥ ਨਾਨਕ ਜਨ ਕੀ; ਮੰਗੈ ਰਵਾਲਾ॥) ਸੇ ਸਿਮਰਹਿ; ਜਿਨ ਆਪਿ ਸਿਮਰਾਏ॥ ਨਾਨਕ.ਤਾ ਕੈ; ਲਾਗਉ ਪਾਏ॥) ਖਤ੍ਰੀ ਬ੍ਰਾਹਮਣੁ.ਸੂਦੁ ਬੈਸੁ; ਉਧਰੈ ਸਿਮਰਿ ਚੰਡਾਲ॥ ਜਿਨਿ ਜਾਨਿਓ.ਪ੍ਰਭੁ ਆਪਨਾ; ਨਾਨਕ.ਤਿਸਹਿ ਰਵਾਲ॥ ਆਦਿ ਗ੍ਰੀਬੀ ਦੇ ਪਦ, ਵਿਸਮਾਦ ਰੰਗ'ਚ ਪੂਰੀਆਂ ਲਗਾਂ ਲਾ ਕੇ, ਗਾ ਕੇ ਸੁਣਾਏ ਤੇ ਫ਼ੁਰਮਾਇਆ, ਹੁਣ ਇੱਥੇ ਦਿਲ'ਚ ਕੋਈ ਭੀ ਸੰਸਾਰੀ ਸੰਕਲਪ ਨਹੀਂ ਰੱਖਣਾ। "ਇਸ ਤਰ੍ਹਾਂ ਨਿਮ੍ਰਤਾ ਗ੍ਰੀਬੀ ਸਹਿਨਸ਼ੀਲਤਾ ਖਿਮਾ ਨ੍ਰਿਵਿਕਾਰਤਾ ਵਾਲੇ, ਇਕੱਲੇ ੨ ਪਦ ਦਾ, ਹਰ ਸਮੇਂ ਰੋਮ ੨ ਕਰਕੇ ਨਮਸਕਾਰ ਕਰਦਿਆਂ, ਰੋਮ ੨ ਦੇ ਪਿਆਰ ਸਤਿਕਾਰ ਨਾਲ, ਅਨਤ ਬਾਰ ਹਰ ਸਮੇਂ ਅਭਿਆਸ ਕਰਨ ਦੀ ਪ੍ਰਪੱਕ ਪ੍ਰੀਤੀ,

ਪ੍ਰਪੱਕ ਆਦਤ ਬਣੇ, ਇਨ੍ਹਾਂ ਪਦਾਂ ਦਾ ਹਰ ਸਮੇਂ ਅਭਿਆਸ ਕਰਨ ਨਾਲ ਵਾਹਿਗੁਰੂ ਜੀ ਦੀ ਸਾਖਿਆਤਤਾ ਹੁੰਦੀ ਹੈ, ਇਨ੍ਹਾਂ ਬਚਨਾਂ ਤੋਂ ਸਿੱਖਿਆ ਲੈ ਕੇ, ਸਤਿਗੁਰੂ ਗ੍ਰੰਥ ਸਾਹਿਬ ਜੀ'ਚੋਂ, ਨਿਮ੍ਰਤਾ ਗ੍ਰੀਬੀ ਵਾਲੇ ਗੁਰਸਬਦ ਪਦ, ਪੋਥੀ ਗੁਰੁ ਪਰਮੇਸੁਰੁ ਪੂਜੀਐ; ਮਨਿ ਤਨਿ ਲਾਇ ਪਿਆਰੁ॥ 'ਚ ਦਾਸਨਦਾਸ ਤੋਂ ਗੁਰੂ ਪ੍ਰਮੇਸਰ ਜੀ ਨੇ ਕ੍ਰਿਪਾ ਕਰਕੇ, ਅਰਥਾਂ ਸਹਿਤ ਲਿਖਾਏ ਹਨ।

੨੧.ਵਾਹਿਗੁਰੂ॥ ਉਥਾਨਕਾ ਸ੍ਰੀ ਸੁਖਮਨੀ ਸਾਹਿਬ ਜੀ:- ਪਰਮਪੂਜਨੀਕ ਸੱਚੇ ਸਿਰਜਨਹਾਰ ਪੰਜਵੇਂ ਗੁਰੂ ਨਿਰੰਕਾਰ, ਪ੍ਰਭ ਦਾਤਉ ਦਾਤਾਰ; ਪੂਰਨ ਪਾਰਬ੍ਰਹਮ ਮਹਿਮਾ ਅਗਮ ਅਪਾਰ, ਅਜਪਾ ਜਾਪ ਜੀ ਦੇ ਦਾਤੇ, ਪੂਰਨ ਗੁਰ ਅਵਤਾਰ, ਕਲਜੁਗਿ.ਜਹਾਜੁ ਅਰਜੁਨੁ ਗੁਰੂ; ਸਗਲ ਸ੍ਰਿਸ੍ਰਿ ਲਗਿ.ਬਿਤਰਹੁ॥ ਸ਼ਹੀਦਾਂ ਦੇ ਸਿਰਤਾਜ ਰਾਜਾਨ ਰਾਜ॥ ਅਨਤ ਕਲਾਵਾਨ ਅਨਤ ਗੁਣਾਂ ਦੇ ਮਾਲਕ ਸਤਿਗੁਰੂ ਸਾਹਿਬ ਜੀ ਨੇ ਆਪਣੇ ਨਿਰਗੁਨ ਸਰੂਪ'ਚੋਂ, ਹੁਕਮੀ; ਸਹਜੇ ਸ੍ਰਿਸਟਿ ਉਪਾਈ॥ ਅਨੁਸਾਰ ਜਿਵੇਂ ਸਹਿਜੇ ਨਿਰਯਤਨ ਹੀ ਅਸੰਖ ਬ੍ਰਹਮੰਡ ਦੀ ਰਚਨਾ ਰਚੀ ਹੈ। ਤਿਵੇਂ ਨਿਰੰਕਾਰ ਸਰੂਪ ਸੱਚੇ ਵਾਹਿਗੁਰੂ ਗੁਰੂ ਸਰੂਪ ਧੰਨ ਸ੍ਰੀ ਸੁਖਮਨੀ ਸਾਹਿਬ ਜੀ, ਲਗਾਤਾਰ ਇੱਕੋ ਵਾਰੀਂ ਵਿਸਮਾਦ ਪ੍ਰੇਮ ਵੈਰਾਗ ਸਹਿਤ, ਪੂਰਨ ਪ੍ਰੇਮ ਉਮਾਹ ਉਤਸ਼ਾਹ ਨਾਲ, ਪੂਰਨ ਬ੍ਰਹਮ ਜੀ 'ਚ ਲੀਣ ਹੋ ਕੇ, ਸਹਿਜੇ ਹੀ ਉਚਾਰੇ। ਯਥਾ:- ਸਹਜਿ ਸੁਭਾਇ; ਬੋਲੈ ਹਰਿ ਬਾਣੀ॥) ਸ੍ਰੀ ਹਰਿਮੰਦਰ ਸਾਹਿਬ ਜੀ ਤੋਂ ਪੂਰਬ ਦੱਖਣ ਦੀ ਬਾਹੀ ਵਿਚਕਾਰ, ਸ੍ਰੀ ਰਾਮਸਰ ਸਾਹਿਬ ਜੀ ਵਿਖੇ ਓਮਾਹ ਉਤਸਾਹ ਨਾਲ ਗੁਰਬਾਣੀ ਉਚਾਰਦੇ, ਗੁਰਮੁਖਿ ਭਾਈ ਗੁਰਦਾਸ ਸਾਹਿਬ ਜੀ ਲਿਖਦੇ। ਇਸੇ ਪਰਮਪਵਿੱਤ੍ਰ ਸ਼ੁਭ ਸੱਚੇ ਅਸਥਾਨ'ਤੇ, ਸੰਪੂਰਨ ਧੰਨ ੩ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਰਚਣ ਸਮੇਂ, ਅਜਪਾ ਜਾਪ'ਚ ਲੀਣ, ਰਾਤ ਦਿਨ ਇੱਥੇ ਹੀ ਰਹਿੰਦੇ, ਆਪਣੇ ਮਹਿਲਾਂ'ਚ ਨ ਜਾਂਦੇ। ਸ੍ਰੀ ਰਾਮਸਰ ਸਾਹਿਬ ਜੀ ਵਿਖੇ ਪਰਮਪਵਿੱਤ੍ਰ ਇਸ਼ਨਾਨ ਕਰਕੇ, ਵਾਹਿਗੁਰੂ ਜੀ ਦੇ ਧਿਆਨ'ਚ ਲੀਣ ਹੋ ਕੇ, ਅਫ਼ੁਰ ਸਮਾਧੀ'ਚ ਬੈਠਦੇ। ਪੂਰਨ ਬ੍ਰਹਮਗਿਆਨੀ ਬਾਬੇ ਖੜਕ ਸਿੰਘ ਸਾਹਿਬ ਜੀ ਨੇ, ਇੱਥੇ ਅਤਿਅੰਤ ਹੀ ਸੁੰਦਰ ਗੁਰਦੁਆਰਾ ਸ੍ਰੀ ਰਾਮਸਰ ਸਾਹਿਬ ਜੀ ਦੀ ਉਸਾਰੀ ਦੀ ਸੇਵਾ ਕਰਾਈ ਹੈ।

ਸ੍ਰੀ ਸੁਖਮਨੀ ਸਾਹਿਬ ਜੀ ਉਚਾਰਨ ਵਾਲੇ, ਮਹਾਂ ਵੱਡਭਾਗੇ ਦਿਨ, ਸਤਿਗੁਰੁ; ਜਾਗਤਾ ਹੈ ਦੇਉ॥ ਸਤਿਗੁਰੂ ਸਾਹਿਬ ਜੀ ਦੇ ਸਨਮੁਖ ਪੂਰਨ ਬ੍ਰਹਮਗਿਆਨੀ ਆਗਿਆਕਾਰੀ, ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਲਿਖਾਰੀ, ਜਾਈਏ ਬਲਿਹਾਰੀ, ਭਾਈ ਗੁਰਦਾਸ ਸਾਹਿਬ ਜੀ ਨੇ, ਵੱਡੇ ਤੜਕੇ ਪਰਮਪਵਿੱਤ੍ਰ ਨਿਰਮਲ ਇਸ਼ਨਾਨ ਕਰਵਾਇਆ। ਇਸ਼ਨਾਨ ਕਰਨ ਉਪ੍ਰੰਤ, ਅਜਪਾ ਜਾਪ ਦੇ ਦਾਤੇ, ਸਤਿ ਸੰਤੋਖ ਦਇਆ ਧਰਮ ਵੀਚਾਰ, ਨਿਮ੍ਰਤਾ ਗ੍ਰੀਬੀ ਖਿਮਾ ਧੀਰਜ ਸ਼ਾਂਤੀ ਨ੍ਰਿਵਿਕਾਰਤਾ ਆਦਿ ਅਸੰਖ ਗੁਣਾਂ ਦੀਆਂ ਅਨਤ ਕਲਾਂ ਦੇ ਠਾਕੁਰ ਵਾਹਿਗੁਰੂ ਜੀ, ਸ੍ਰੀ ਬੇਰ ਸਾਹਿਬ ਜੀ ਹੇਠਾਂ ਬੈਠ ਕੇ, ਆਪਨ ਕੀਆ ਨਾਨਕਾ; ਆਪੇ ਹੀ ਫਿਰਿ ਜਾਪਿ॥) ਜਲ ਥਲ ਮਾਹੇ; ਆਪਹਿ ਆਪ॥ ਆਪੈ ਜਪਹੁ; ਆਪਨਾ ਜਾਪੁ॥ ਅਨੁਸਾਰ ਅਜਪਾ ਜਾਪ ਦੇ ਵਿਸਮਾਦ ਰੰਗ'ਚ, ਸੁਖ ਸਰੂਪ ਬ੍ਰਹਮ ਜੀ 'ਚ ਲੀਨ ਹੋ ਗਏ। ਯਥਾ:- ਪ੍ਰਭ ਕੈ ਸਿਮਰਨਿ; ਅਨਹਦ ਝੁਨਕਾਰ॥ ਸੁਖੁ ਪ੍ਰਭ ਸਿਮਰਨ ਕਾ; ਅੰਤੁ ਨ

ਪਾਰ॥) ਜਹ; ਝਿਲਿਮਿਲਿਕਾਰੁ ਦਿਸੰਤਾ॥ ਤਹ; ਅਨਹਦ ਸਬਦ ਬਜੰਤਾ॥) ਮਗਨੁ ਭਇਓ.ਪ੍ਰਿਅ ਪ੍ਰੇਮ ਸਿਉ; ਸੂਧ ਨ ਸਿਮਰਤ ਅੰਗ॥ ਪ੍ਰਗਟਿ ਭਇਓ.ਸਭ ਲੋਅ ਮਹਿ; ਨਾਨਕ.ਅਧਮ ਪਤੰਗ॥) ਹਰਿ ਕੇ ਸੰਗ; ਬਸੇ ਹਰਿ ਲੋਕ॥ ਤਨੁ ਮਨੁ ਅਰਪਿ.ਸਰਬਸੁ ਸਭੁ ਅਰਪਿਓ; ਅਨਦ ਸਹਜ ਧੁਨਿ ਝੋਕ॥ ਪੂਰਨ ਬ੍ਰਹਮਗਿਆਨੀ ਗੁਰਸੇਵਕ ਤਿਆਗੀ ਵੈਰਾਗੀ ਪੂਰਨ ਮਹਾਂਪੁਰਸ਼ ਬਾਬਾ ਬੁੱਢਾ, ਭਾਈ ਕਲਿਆਣਾ, [1]ਭਾਈ ਬਿਧੀਚੰਦ, [2]ਭਾਈ ਜੇਠਾ, [3]ਭਾਈ ਪਿਰਾਣਾ, [4]ਭਾਈ ਲੰਙਾਹਾ, [5]ਭਾਈ ਪੈੜਾ ਸਾਹਿਬ ਜੀ ਆਦਿ, ਆਪਣੇ ਪਿਆਰੇ ਗੁਰੂ ਪ੍ਰੀਤਮ ਜੀ ਦੇ ਪਰਮਪਵਿੱਤ੍ਰ ਸ਼ੁਭ ਸੱਚੇ ਮਿੱਠੇ ਨੂਰਾਨੀ ਦਰਸ਼ਨਾਂ ਨੂੰ ਆਏ। {ਇਹ ਪੰਜੇ ਮਹਾਂਪੁਰਸ਼ ਗੁਰੂ ਪ੍ਰੀਤਮ ਜੀ ਨਾਲ ਸ਼ਹੀਦ ਹੋਣ ਗਏ ਸਨ, ਪਰ ਗੁਰੂਪ੍ਰਮੇਸਰ ਜੀ ਨੇ ਇਨ੍ਹਾਂ ਨੂੰ ਗੁਰਸੇਵਾ ਧਰਮਯੁੱਧ ਲਈ ਵਾਪਿਸ ਭੇਜ ਦਿਤਾ। }ਸੱਚੇ ਪ੍ਰੇਮ'ਚ ਲੀਨ ਧੀਰੇ ੨ ਡੰਡਉਤਾਂ ਕਰਕੇ ਸਾਹਮਣੇ ਸਜ ਕੇ, ਚੰਦ ਚਕੋਰ ਪਰੀਤ ਹੈ; ਲਾਇ ਤਾਰ ਨਿਹਾਲੇ। ਅਨੁਸਾਰ ਕੰਧ'ਤੇ ਉੱਕਰੀ ਤਸਵੀਰ ਵਾਂਗ, ਗੁਰੂ ਪ੍ਰੀਤਮ ਜੀ ਦੇ ਪਰਮਪਵਿੱਤ੍ਰ ਵਿਸਮਾਦ ਸੁੰਦਰ ਦਰਸ਼ਨ ਕਰਕੇ ਅੰਮ੍ਰਿਤ ਪੀਣ ਲੱਗੇ, ਜੋ ਉਨ੍ਹਾਂ ਦੇ ਦਿਲਾਂ'ਚੋਂ ਉੱਠ ਕੇ ਮੁਖਾਂ'ਚ ਆ ਰਿਹਾ ਸੀ। ਅੰਦਰ ਬਾਹਰ ਅਰਥਾਂ ਸਹਿਤ ਗੁਰਸਬਦਾਂ ਦੇ ਦਰਸ਼ਨ ਹੋ ਰਹੇ ਸਨ। ਸੁੰਦਰ ਦਰਸ਼ਨ ਕਰਕੇ ਪੂਰਨ ਪ੍ਰੇਮ ਭਾਉ-ਭਗਤੀ ਸਹਿਤ, ਨਿਰਗੁਨ ਸਰਗੁਨ ਦੀ ਏਕਤਾ ਨੂੰ ਪ੍ਰਾਪਤ ਹੋ ਕੇ, ਤਨ ਮਨ ਕਰਕੇ ਨਿਹਾਲ ਹੋ ਗਏ। ਯਥਾ:- ਅੰਦਰਿ ਸਚਾ ਨੇਹੁ; ਲਾਇਆ ਪ੍ਰੀਤਮ ਆਪਣੈ॥ ਤਨੁ ਮਨੁ ਹੋਇ ਨਿਹਾਲੁ; ਜਾ ਗੁਰੁ ਦੇਖਾ ਸਾਮ੍ਹਣੇ॥ (ਵਗਨਿ.ਪੋਲਾ) ਪਹੁ ਫੁੱਟਣ ਦੇ ਸਮੇਂ, ਗੁਰੂ ਪ੍ਰੀਤਮ ਜੀ ਦੇ ਸ੍ਰਬ ਵਿਆਪੀ ਮਹਾਂ ਵਿਸਮਾਦ ਦਰਸ਼ਨ ਕਰਕੇ, ਸ੍ਰਬ ਵਿਆਪੀ ਮਹਾਂ ਵਿਸਮਾਦ ਬ੍ਰਹਮ ਜੀ ਰਚ ਗਏ। ਯਥਾ:- ਚਿੜੀ ਚੁਹਕੀ.ਪਹੁ ਫੁਟੀ; ਵਗਨਿ ਬਹੁਤੁ ਤਰੰਗ॥ ਅਚਰਜ ਰੂਪ ਸੰਤਨ ਰਚੇ; ਨਾਨਕ ਨਾਮਹਿ ਰੰਗ॥ ਸ੍ਰਬ ਵਿਆਪੀ ਮਹਾਂ ਵਿਸਮਾਦ ਰੰਗ ਦੇ ਦਾਤੇ, ਪਾਰਬ੍ਰਹਮ ਪਰਮੇਸਰ ਸਤਿਗੁਰ; ਆਪੇ ਕਰਣੈਹਾਰਾ॥ ਪੂਰਨ ਗੁਰੂ ਜੀ ਨੇ, ਹਰਿ ਅੰਮ੍ਰਿਤ ਭਿੰਨੇ [1]ਲੋਇਣਾ; ([1]ਅੱਖਾਂ) ਅਨੁਸਾਰ ਆਪਣੇ ਅੰਮ੍ਰਿਤ ਭਿੱਜੇ ਨੇਤ੍ਰ ਖੋਲ੍ਹੇ, ਆਪਣੇ ਹੀਏ ਰਿਦੇ ਦੇ ਪਿਆਰੇ, ਆਪਣੇ ਨੈਣਾਂ ਦੇ ਨੂਰ, ਆਪਣੇ ਪਿਆਰੇ ਸਪੂਤ ਗੁਰਮੁਖਿ ਨਿਸ਼ਕਾਮੀ ਸਾਹਮਣੇ ਬੈਠੇ ਤੱਕੇ, ਤਾਂ ਗੁਰੂਪ੍ਰਮੇਸਰ ਜੀ ਬਹੁਤ ਹੀ ਪ੍ਰਸੰਨ ਹੋਏ। ਸਭ ਪ੍ਰੇਮੀਆਂ ਜੀ ਨੇ, ਚੋਜੀ ਮੇਰੇ ਗੋਵਿੰਦਾ.ਚੋਜੀ ਮੇਰੇ ਪਿਆਰਿਆ; ਹਰਿ ਪ੍ਰਭੁ ਮੇਰਾ ਚੋਜੀ ਜੀਉ॥ ਚੋਜੀ ਪ੍ਰੀਤਮ ਜੀ ਨੂੰ ਨਮਸਕਾਰਾਂ ਹੀ ਨਮਸਕਾਰਾਂ ਕੀਤੀਆਂ। ਵਾਹਿਗੁਰੂ ਜੀ ਨੇ ਆਪਣੇ ਪਿਆਰੇ ਸਪੂਤਾਂ ਨੂੰ ਨਮਸਕਾਰ ਕਰਕੇ, ਜੀ ਆਇਆਂ ਕਿਹਾ। ਗੁਰੂਪ੍ਰਮੇਸਰ ਜੀ ਦੀ ਪ੍ਰਸੰਨਤਾ ਤੋਂ ਲਾਹਾ ਲੈਣ ਲਈ, ਬਾਬੇ ਬੁੱਢੇ ਸਾਹਿਬ ਜੀ ਨੇ ਅਤਿਅੰਤ ਹੀ ਗ਼੍ਰੀਬੀ ਨਾਲ, ਆਪਣੇ ਗਲ਼'ਚ ਪੱਲਾ ਪਾ ਕੇ, ਦੋਵੇਂ ਹੱਥ ਜੋੜ ਕੇ, ਪੂਰਨ ਸ਼ਰਧਾ ਅਦਬ ਸਤਿਕਾਰ ਸਹਿਤ, ਸਿਰ ਝੁਕਾ ਕੇ, ਸਰਬੱਤ ਦੇ ਭਲੇ ਲਈ, ਮਿਸਟ ਬਚਨ ਬੇਨਤੀ ਕਰਉ; ਦੀਨ ਕੀ ਨਿਆਈ॥ ਅਨੁਸਾਰ ਮਿੱਠੇ ਬਚਨਾਂ ਦੁਆਰਾ ਪ੍ਰੇਮ ਬੇਨਤੀ ਕੀਤੀ।

ਯਥਾ:- ਠਾਢ ਭਯੋ ਮੈ ਜੋਰਿ ਕਰਿ; ਬਚਨ ਕਹਾ ਸਿਰ ਨਿਜਾਇ॥) ਦੁਇ ਕਰ ਜੋੜਿ.ਕਰੀ ਬੇਨੰਤੀ; ਠਾਕੁਰੁ ਅਪਨਾ ਧਿਆਇਆ॥ ਹੇ"ਪਾਰਬ੍ਰਹਮ ਗਰੀਬ ਨਿਵਾਜ॥) ਪਾਰਬ੍ਰਹਮ ਪੁਰਖ ਦਾਤਾਰਹ; ਸੱਚੇ ਪਾਤਿਸ਼ਾਹ ਜੀਓ!ਕਲਜੁੱਗ ਦਾ ਘੋਰ ਭਿਆਨਕ ਸਮਾਂ ਹੈ, ਸੰਸਾਰ ਅੱਗ ਦਾ ਸਮੁੰਦ੍ਰ ਬਣ ਚੁੱਕਾ ਹੈ। ਇਸ ਨੂੰ ਠਾਰ ਕੇ ਸੱਚਖੰਡ ਬਨਾਉਣ ਲਈ, ਹਰ ਪ੍ਰਾਣੀ ਦੇ ਚੌਵੀ ਹਜ਼ਾਰ ਸੁਆਸ ਸਫ਼ਲੇ ਕਰਨ ਵਾਲੀ, ਡਾਕੂਆਂ ਨੂੰ ਪੂਰਨ ਸੰਤ ਬਣਾਉਣ ਵਾਲੀ, ਪੂਰਨ ਪ੍ਰੇਮਾ-ਭਗਤੀ ਸਹਿਤ ਨਿਰਗੁਨ ਸਰਗੁਨ ਦੀ ਏਕਤਾ, ਸੇਵਾ ਸਿਮਰਨ ਪਰਉਪਕਾਰ ਦਾ ਉਤਸ਼ਾਹ ਬਖ਼ਸ਼ਣ ਵਾਲੀ, ਜਹਾਜ਼ ਰੂਪ ਸੁਖੈਨ ਗੁਰਬਾਣੀ ਉਚਾਰੋ ਜੀ, ਕਿਉਂ ਜੋ ਸਾਡੀਆਂ ਕਲਿਜੁੱਗੀ ਜੀਆਂ ਦੀਆਂ ਬੁੱਧੀਆਂ ਤੁੱਛ ਹਨ। "ਵਾਹ ਵਾਹ!ਪ੍ਰੇਮੀ ਪਰਉਪਕਾਰੀ ਹੀ ਐਸੀ ਵਿਸਮਾਦ ਨੀਕੀ ਸੁੰਦਰ ਸਰਬੱਤ ਦੇ ਭਲੇ ਦੀ ਮੰਗ ਮੰਗਦੇ ਹਨ! ਯਥਾ:- ਮਾਗਨਾ ਮਾਗਨੁ ਨੀਕਾ; ਹਰਿ ਜਸੁ.ਗੁਰ ਤੇ ਮਾਗਨਾ॥ ੪॥) ਮਾਗਉ ਦਾਨੁ; ਠਾਕੁਰ ਨਾਮ॥ ਅਵਰੁ ਕਛੂ.ਮੇਰੈ ਸੰਗਿ ਨ ਚਾਲੈ; ਮਿਲੈ ਕ੍ਰਿਪਾ ਗੁਣ ਗਾਮ॥

ਦੋਹਿਤਾ.ਬਾਣੀ ਕਾ ਬੋਹਿਥਾ॥) ਕਲਜੁਗਿ.ਜਹਾਜੁ ਅਰਜੁਨੁ ਗੁਰੂ; ਸਗਲ ਸ੍ਰਿਸ੍ਟਿ ਲਗਿ.ਬਿਤਰਹੁ॥) ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਯ ਹਰਿ॥ ਪਰਮਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ ਨੇ, ਜਿਵੇਂ ਆਪਣੇ ਨਿਰਗੁਨ ਸਰੂਪ'ਚੋਂ, ਹੁਕਮੀ, ਸਹਜੇ ਸ੍ਰਿਸਟਿ ਉਪਾਈ॥ ਅਨੁਸਾਰ ਅਨੰਤ ਬ੍ਰਹਮੰਡ ਦੀ ਰਚਨਾ ਅਕਸ ਮਾਤ੍ਰ ਸਹਿਜੇ ਹੀ ਰਚੀ ਹੈ, ਤਿਵੇਂ ਆਪਣੇ ਪਿਆਰਿਆਂ ਸਤਿਕਾਰਿਆਂ ਸਿੱਖਾਂ ਦੇ ਪੂਰਨ ਪ੍ਰੇਮ ਦੇ ਵਸੀਕਾਰ ਹੋ ਕੇ, ਅਸੰਖ ਬ੍ਰਹਮੰਡ ਅੰਦਰ ਭਰਪੂਰ ਵਿਆਪਕ ਨੂਰ ਪੂਰਨ ਨਿਰੰਕਾਰ ਸਰੂਪ, ਸਾਚੀ ਬਾਣੀ; ਮੀਠੀ ਅੰਮ੍ਰਿਤ ਧਾਰ॥ ਸੰਪੂਰਨ ਸ੍ਰੀ ਸੁਖਮਨੀ ਸਾਹਿਬ ਜੀ, ਅਤਿਅੰਤ ਹੀ ਮਿੱਠੀ ਸੁਖੈਨ ਗੁਰਮੁਖਿ ਗੁਰਮੁਖੀ ਬੋਲੀ'ਚ, ਇੱਕੋ ਚੌਂਕੜੇ ਸਰਬੱਤ ਦੇ ਭਲੇ ਹਿਤ ਫ਼ੁਰਮਾਏ। ਨਿਤਾਪ੍ਰਤੀ ਇੱਕ ਪਾਠ ਕਰਨ ਨਾਲ ਚੌਵੀ ਹਜ਼ਾਰ ਸੁਆਸ ਸਫਲੇ ਹੁੰਦੇ ਹਨ। ਸ੍ਰੀ ਸੁਖਮਨੀ ਸਾਹਿਬ ਜੀ, ਗੁਰੂ ਪ੍ਰੇਮਾਭਗਤੀ ਸਹਿਤ ਨਿਰਗੁਨ ਸਰਗੁਨ ਜੀ ਦੀ ਏਕਤਾ ਬਖ਼ਸ਼ਦੇ ਹਨ, ਮਹਾਂਪੁਰਸ਼ ਭਾਈ ਗੁਰਦਾਸ ਸਾਹਿਬ ਜੀ ਨੇ, ਪੂਰਨ ਪ੍ਰੇਮ ਵਿਸ਼ਵਾਸ਼ ਦ੍ਰਿੜਤਾ ਪ੍ਰਪੱਕਤਾ ਇਕਾਗ੍ਰਤਾ ਸਹਿਤ ਲਿਖੇ।

ਜਿਥੈ ਜਾਇ ਬਹੈ ਮੇਰਾ ਸਤਿਗੁਰੂ; ਸੋ ਥਾਨੁ ਸੁਹਾਵਾ.ਰਾਮ ਰਾਜੇ॥ ਅਨੁਸਾਰ ਇਸ ਪਰਮਪਵਿੱਤ੍ਰ ਸ਼ੁਭ ਸੱਚੇ ਭਾਗਾਂ ਭਰੇ ਅਸਥਾਨ ਦਾ ਨਾਮ ਸ੍ਰੀ ਬੇਰ ਸਾਹਿਬ ਜੀ ਹੈ। ਇੱਥੇ ਸੁਭਾਇਮਾਨ ਹੋ ਕੇ, ਪ੍ਰੇਮੀ ਜਨ ਹਰ ਸਮੇਂ ਪਰਮਪਵਿੱਤ੍ਰ ਸ੍ਰੀ ਸੁਖਮਨੀ ਸਾਹਿਬ ਜੀ ਦੇ ਅੰਮ੍ਰਿਤ ਪਾਠ ਕਰਦੇ ਰਹਿੰਦੇ ਹਨ। ਇਸ ਪਰਮਪਵਿੱਤ੍ਰ ਗੁਰੂ ਰੂਪ ਸ਼ੁਭ ਸੱਚੇ ਅਸਥਾਨ ਦੇ ਦਰਸ਼ਨ ਗੁਰੂ ਜੀ ਦੇ ਦਰਸ਼ਨਾਂ ਦੇ ਤੁੱਲ ਹਨ। ਯਥਾ:- ਜਹਾਂ ਬੈਠਿ.ਸੁਖਮਨੀ ਉਚਾਰੀ॥ ਤਿਸ ਕੇ ਦਰਸ਼ਨ, ਹੁਇ ਫਲ ਭਾਰੀ॥

{ਉੱਤਮ ਬਕਤੇ:- ਪ੍ਰਥਮੇ ਮਨੁ ਪਰਬੋਧੈ ਅਪਨਾ; ਪਾਛੈ ਅਵਰ ਰੀਝਾਵੈ॥ ਅਨੁਸਾਰ ਆਪਣੇ ਮਨ ਨੂੰ ਸ਼ੁਭ ਉਪਦੇਸ਼ ਦੇਣ ਵਾਲੇ। ਮਧਮ ਬਕਤੇ:- ਸਾਹਮਣੇ ਬੈਠੇ ਸ੍ਰੋਤੇ ਨੂੰ ਸੰਬੋਧਨ ਕਰਕੇ ਸ਼ੁਭ ਉਪਦੇਸ਼ ਦੇਣ ਵਾਲੇ। ਕਨਿਸਟ ਬਕਤੇ:- ਤਾੜ ਕੇ ਉਪਦੇਸ਼ ਦੇਣ ਵਾਲੇ।} ਅਸੰਖ ਬ੍ਰਹਮੰਡਾਂ, ਅਸੰਖ

ਉੱਤਮ ਬਕਤਿਆਂ ਨੂੰ ਪੈਦਾ ਕਰਨਹਾਰ, ਸਤਿਗੁਰੁ ਪਰਮੇਸਰੁ ਮੇਰਾ॥ ਜੀ ਨੇ, ਮਨ ਤਨ ਅਨੰਤ ਬ੍ਰਹਮੰਡ ਦੇ ਜੀਆਂ ਨੂੰ ਗੁਰੂ ਪ੍ਰੇਮਾ-ਭਗਤੀ ਸੇਵਾ ਸਿਮਰਨ ਪੂਰਨ ਬ੍ਰਹਮ ਜੀ ਦੀ ਪ੍ਰਾਪਤੀ ਦਾ ਸ਼ੁਭ ਸੱਚਾ ਧਰਮੀ ਨਿਰਮਲ ਉਪਦੇਸ਼ ਬਖ਼ਸ਼ਿਆ ਹੈ। ਜਿਸ ਦੁਆਰਾ ਗੁਰੂ ਜੀ ਦੇ ਪ੍ਰੇਮੀ ਜੀ ਨੂੰ, ਵਾਹਿਗੁਰੂ ਸਿਮਰਨ ਅਨਹਦ ਝੁਨਕਾਰ ਇਕ ਰਸ, ਨਾਮੁ ਜਪਤ ਕੋਟਿ ਸੂਰ ਉਜਾਰਾ; ਬਿਨਸੈ ਭਰਮੁ ਅੰਧੇਰਾ॥ ਵਿਸਮਾਦ ਗੁਰੂ ਚਰਨ-ਕਮਲਾਂ'ਚ ਵਿਸਮਾਦ ਲੀਣਤਾ ਵਾਲੀ, ਅਗਮ ਅਪਾਰ ਅਵਸਥਾ ਪ੍ਰਾਪਤ ਹੁੰਦੀ ਹੈ। ਯਥਾ:- ਪ੍ਰਭ ਕੈ ਸਿਮਰਨਿ; ਅਨਹਦ ਝੁਨਕਾਰ॥ ਸੁਖੁ ਪ੍ਰਭ ਸਿਮਰਨ ਕਾ; ਅੰਤੁ ਨ ਪਾਰ॥) ਜਹ; ਝਿਲਿਮਿਲਿਕਾਰੁ ਦਿਸੰਤਾ॥ ਤਹ; ਅਨਹਦ ਸਬਦ ਬਜੰਤਾ॥) ਮਗਨੁ ਭਇਓ.ਪ੍ਰਿਅ ਪ੍ਰੇਮ ਸਿਉ; ਸੂਧ ਨ ਸਿਮਰਤ ਅੰਗ॥ ਪ੍ਰਗਟਿ ਭਇਓ.ਸਭ ਲੋਅ ਮਹਿ; ਨਾਨਕ.ਅਧਮ ਪਤੰਗ॥) ਹਰਿ ਕੇ ਸੰਗ; ਬਸੇ ਹਰਿ ਲੋਕ॥ ਤਨੁ ਮਨੁ ਅਰਪਿ.ਸਰਬਸੁ ਸਭੁ ਅਰਪਿਓ; ਅਨਦ ਸਹਜ ਧੁਨਿ ਝੋਕ॥

ੴ ਸਤਿਗੁਰ ਪ੍ਰਸਾਦਿ॥ ਗਉੜੀ ਬਾਵਨ ਅਖਰੀ ਮਹਲਾ ੫॥ ਸਲੋਕੁ॥ ਗੁਰਦੇਵ ਮਾਤਾ ਗੁਰਦੇਵ ਪਿਤਾ; ਗੁਰਦੇਵ ਸੁਆਮੀ ਪਰਮੇਸੁਰਾ॥ ਗੁਰਦੇਵ ਸਖਾ.ਅਗਿਆਨ ਭੰਜਨੁ; ਗੁਰਦੇਵ ਬੰਧਿਪ ਸਹੋਦਰਾ॥ ਗੁਰਦੇਵ ਦਾਤਾ.ਹਰਿ ਨਾਮੁ ਉਪਦੇਸੈ; ਗੁਰਦੇਵ ਮੰਤੁ. ਨਿਰੋਧਰਾ॥ ਗੁਰਦੇਵ ਸਾਂਤਿ ਸਤਿ ਬੁਧਿ ਮੂਰਤਿ; ਗੁਰਦੇਵ.ਪਾਰਸ ਪਰਸ ਪਰਾ॥ ਗੁਰਦੇਵ ਤੀਰਥੁ ਅੰਮ੍ਰਿਤ ਸਰੋਵਰੁ; ਗੁਰ ਗਿਆਨ ਮਜਨੁ ਅਪਰੰਪਰਾ॥ ਗੁਰਦੇਵ ਕਰਤਾ.ਸਭਿ ਪਾਪ ਹਰਤਾ; ਗੁਰਦੇਵ, ਪਤਿਤ ਪਵਿਤ ਕਰਾ॥ ਗੁਰਦੇਵ ਆਦਿ ਜੁਗਾਦਿ ਜੁਗੁ ਜੁਗੁ; ਗੁਰਦੇਵ ਮੰਤੁ ਹਰਿ ਜਪਿ ਉਧਰਾ॥ ਗੁਰਦੇਵ ਸੰਗਤਿ.ਪ੍ਰਭ ਮੇਲਿ ਕਰਿ ਕਿਰਪਾ; ਹਮ ਮੂੜ ਪਾਪੀ ਜਿਤੁ ਲਗਿ ਤਰਾ॥ ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ; ਗੁਰਦੇਵ ਨਾਨਕ ਹਰਿ ਨਮਸਕਰਾ॥ ੧॥ ਪਰਮਪੂਜਨੀਕ ਵਾਹਿਗੁਰੂ ਮਹੱਲਾ ਪੰਜਵਾਂ ਜੀ, ਆਪਣੇ ਗੁਰਦੇਵ ਸਤਿਗੁਰੂ ਸਾਹਿਬ ਜੀ'ਤੇ, ਵਿਸਮਾਦ ਅਗਮ ਅਪਾਰ ਅਥਾਹ ਵਿਆਪਕ ਸ਼ਰਧਾ ਰੱਖਦਿਆਂ, ਪਰਮਪੂਜਨੀਕ ਗੁਰੂ ਜੀ ਨੂੰ, ਪਿਆਰੇ ਮਾਤਾ ਪਿਤਾ(ਸਖਾ) ਮਿੱਤ੍ਰ, ਅਗਿਆਨ ਭੰਜਨ(ਸਹੋਦਰਾ) ਪਿਆਰੇ ਸਕੇ ਭਰਾ ਤੋਂ ਭੀ ਪਿਆਰੇ, ਗੁਰਦੇਵ ਸਾਂਤਿ ਸਤਿ ਬੁਧਿ ਮੂਰਤਿ;) ਗੁਰਦੇਵ ਦਾਤਾ.ਹਰਿ ਨਾਮੁ ਉਪਦੇਸੈ;) ਗੁਰਦੇਵ ਤੀਰਥੁ ਅੰਮ੍ਰਿਤ ਸਰੋਵਰੁ;) ਗੁਰਦੇਵ ਆਦਿ ਜੁਗਾਦਿ ਜੁਗੁ ਜੁਗੁ; ਪੂਰਨ ਬ੍ਰਹਮ ਸਰੂਪ, ਸਭ ਸਬੰਧੀਆਂ ਨਾਲੋਂ ਪਿਆਰੇ ਫ਼ੁਰਮਾ ਰਹੇ ਹਨ। ਯਥਾ:- ਗੋਸਾਈ.ਮਿਹੰਡਾ ਇਠੜਾ॥ ਅੰਮ ਅਬੇ ਥਾਵਹੁ.ਮਿਠੜਾ॥ ਭੈਣ ਭਾਈ ਸਭਿ ਸਜਣਾ; ਤੁਧੁ ਜੇਹਾ.ਨਾਹੀ ਕੋਇ ਜੀਉ॥ ੧॥) ਸਭ ਤੇ ਵਡ ਸਮਰਥ ਗੁਰਦੇਵ॥) ਬਲਿਓ ਚਰਾਗੁ, ਅੰਧ੍ਯ੍ਯਾਰ ਮਹਿ; ਸਭ ਕਲ ਉਧਰੀ, ਇਕ ਨਾਮ ਧਰਮ॥ ਪ੍ਰਗਟੁ ਸਗਲ ਹਰਿ ਭਵਨ ਮਹਿ; ਜਨੁ ਨਾਨਕੁ ਗੁਰ ਪਾਰਬ੍ਰਹਮ॥) ਰਾਮ; ਹਮ, ਸਤਿਗੁਰ ਪਾਰਬ੍ਰਹਮ ਕਰਿ ਮਾਨੇ॥) ਗੁਰ ਨਾਨਕ ਦੇਵ ਗੋਵਿੰਦ ਰੂਪ॥) ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ॥ ਪੂਰਨ ਗੁਰਦੇਵ ਜੀ ਦੇ ਸਨਮੁਖ ਅਰਦਾਸ ਕਰਦੇ ਹਨ। ਹੇ ਕਰਨ ਕਾਰਨ ਸਭ ਤੇ ਵਡ ਸਮਰਥ ਗੁਰਦੇਵ॥ ਜੀ !ਦਾਸਨ ਦਾਸ ਮੂੜ ਪਾਪੀ ਗਰੀਬ ਨੂੰ, ਆਪਣੀ ਸਤਿਸੰਗਤ ਜੀ

ਨਾਲ ਮੇਲ ਲਵੋ। ਜਿਸ ਕਰਕੇ ਸਤਿਸੰਗਤ ਜੀ ਦੇ ਪਰਮਪਵਿੱਤ੍ਰ ਮਿੱਠੇ ਪਿਆਰੇ ਸੱਚੇ ਚਰਨ-ਕਮਲਾਂ ਨਾਲ ਲੱਗ ਕੇ ਤਰਨਾ ਹੋਵੇ। ਹੇ, ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ; ਜੀ!ਦਾਸਨ ਦਾਸ ਦੀ ਆਪ ਜੀ ਨੂੰ, ਨਿਮਖ ਨਿਮਖ, ਠਾਕੁਰ ਨਮਸਕਾਰੈ॥ ਅਨੁਸਾਰ ਨਿਮਖ ੨ ਅਨਿਕ ਬਾਰ ਸਦ ਸਦਾ ਮਨ ਬਾਣੀ ਰੋਮ ੨ ਕਰਕੇ, ਸਰਬ ਵਿਆਪੀ ਮਹਾਂ ਵਿਸਮਾਦ ਨਮਸਕਾਰ ਹੈ ਜੀ। ਸਰਬ ਵਿਆਪੀ ਮਹਾਂ ਵਿਸਮਾਦ ਨਮਸਕਾਰ ਕਰਦਿਆਂ ਪੂਰਨ ਗੁਰੂ ਜੀ ਤੋਂ ਕੁਰਬਾਨ ਹੋਏ। ਯਥਾ:- ਨਾਰਾਇਨ ਨਰਪਤਿ; ਨਮਸਕਾਰੈ॥ ਐਸੇ ਗੁਰ ਕਉ.ਬਲਿ ਬਲਿ ਜਾਈਐ; ਆਪਿ ਮੁਕਤੁ, ਮੋਹਿ ਤਾਰੈ॥) ਅਪੁਨੇ ਸਤਿਗੁਰ ਕੈ ਬਲਿਹਾਰੈ॥) ਅਨਿਕ ਬਾਰ; ਗੁਰ ਕਉ ਬਲਿ ਜਾਉ॥) ਨਾਨਕ ਦਾਸ ਸਦਾ ਕੁਰਬਾਨੀ॥) ਜਉ ਤਨੁ ਚੀਰਹਿ; ਅੰਗਿ ਨ ਮੋਰਉ॥ ਪਿੰਡੁ ਪਰੈ; ਤਉ.ਪ੍ਰੀਤਿ ਨ ਤੋਰਉ॥) ਜਉ ਤਉ; ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ; ਗਲੀ ਮੇਰੀ ਆਉ॥ ਇਤੁ ਮਾਰਗਿ; ਪੈਰੁ ਧਰੀਜੈ॥ ਸਿਰੁ ਦੀਜੈ; ਕਾਣਿ ਨ ਕੀਜੈ॥) ਪਹਿਲਾ ਮਰਣੁ ਕਬੂਲਿ; ਜੀਵਣ ਕੀ ਛਡਿ ਆਸ॥ ਹੋਹੁ ਸਭਨਾ ਕੀ ਰੇਣੁਕਾ; ਤਉ ਆਉ ਹਮਾਰੈ ਪਾਸਿ॥) ਗਗਨ ਦਮਾਮਾ ਬਾਜਿਓ; ਪਰਿਓ ਨੀਸਾਨੈ ਘਾਉ॥ ਖੇਤੁ ਜੁ ਮਾਂਡਿਓ ਸੂਰਮਾ; ਅਬ ਜੂਝਨ ਕੋ ਦਾਉ॥ ੧॥ ਸੂਰਾ ਸੋ ਪਹਿਚਾਨੀਐ; ਜੁ ਲਰੈ ਦੀਨ ਕੇ ਹੇਤ॥ ਪੁਰਜਾ ਪੁਰਜਾ ਕਟਿ ਮਰੈ; ਕਬਹੂ ਨ ਛਾਡੈ ਖੇਤੁ॥) ਕਬੀਰ.ਮੁਹਿ ਮਰਨੇ ਕਾ ਚਾਉ ਹੈ; ਮਰਉ ਤ ਹਰਿ ਕੈ ਦੁਆਰ॥ ਮਤ.ਹਰਿ ਪੂਛੈ ਕਉਨੁ ਹੈ; ਪਰਾ ਹਮਾਰੈ ਬਾਰ॥) ਗੁਰ ਅਪੁਨੇ ਊਪਰਿ; ਬਲਿ ਜਾਈਐ॥) ਤੂ ਚਉ ਸਜਣ ਮੈਡਿਆ; ਡੇਈ ਸਿਸੁ ਉਤਾਰਿ॥ ਨੈਣ ਮਹਿੰਜੇ ਤਰਸਦੇ; ਕਦਿ ਪਸੀ ਦੀਦਾਰੁ॥) ਕਬੀਰ.ਜਉ ਤੁਹਿ ਸਾਧ ਪਿਰੰਮ ਕੀ; ਸੀਸੁ ਕਾਟਿ ਕਰਿ ਗੋਇ॥ ਖੇਲਤ ਖੇਲਤ ਹਾਲ ਕਰਿ; ਜੋ ਕਿਛੁ ਹੋਇ ਤ ਹੋਇ॥) ਗੁਰ ਕਉ; ਕੁਰਬਾਨੁ ਜਾਉ ਹਾਂ॥ ਵਾਹਿਗੁਰੂ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਨ ਕ੍ਰਿਪਾ ਕਰਕੇ ਫ਼ੁਰਮਾਉਂਦੇ ਹਨ:- ਵਾਹਿਗੁਰੂ ਜੀ ਦੇ ਸਨਮੁਖ ਸ਼ਹੀਦ ਹੋਣ ਵਾਲੇ, ਪੂਰਨ ਧਰਮੀ ਮਹਾਨ ਪਰਉਪਕਾਰੀ ਨਿਰੰਕਾਰੀ ਧੀਰਜਧਾਰੀ ਨ੍ਰਿਬਿਕਾਰੀ ਨਿਰਹੰਕਾਰੀ, ਪੂਰਨ ਨਿਰਗੁਨ'ਚ ਲੀਣ, ਸੱਚੇ ਸੁਧਰਮੀ ਸ਼ੁਭ ਕਰਮੀ, ਬ੍ਰਹਮਗਿਆਨੀ, ਸਗਲ ਕੀ ਰੀਨਾ॥ ਸ਼ਹੀਦਾਂ ਦੇ ਸਿਰਤਾਜ, ਨਾਮੁ ਬਾਣੀ ਦੇ ਦਾਤੇ, ਪਰਮਪੂਜਨੀਕ ਸੱਚੇ ਸਤਿਗੁਰੂ ਧੰਨ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਮਹਾਰਾਜ, ਪਾਤਾਲਾ ਪਾਤਾਲ ਲਖ; ਆਗਾਸਾ ਆਗਾਸ॥ ਕੋਟਾਨ ਕੋਟਿ ਬ੍ਰਹਮੰਡਾਂ ਦੇ ਮਾਲਕ, ਕੋਟਾਨ ਕੋਟਿ ਬ੍ਰਹਮੰਡਾਂ'ਚ ਹੁਣ ਪ੍ਰਗਟ ਹੀ ਮੰਨੇ ਪੂਜੇ ਜਾ ਰਹੇ ਹਨ। ਯਥਾ:- ਪ੍ਰਗਟੁ ਸਗਲ ਹਰਿ ਭਵਨ ਮਹਿ; ਜਨੁ ਨਾਨਕੁ ਗੁਰ ਪਾਰਬ੍ਰਹਮ॥

ਵਾਹਿਗੁਰੂ ਹਰ ਪ੍ਰਾਣੀ ਦੇ ਅੰਦਰ ਬਾਹਰ ਹਰ ਸਮੇਂ ਭਰਪੂਰ ਪ੍ਰਕਾਸ਼ਕ ਅਜਪਾ ਜਾਪ ਕਰ ਰਹੇ, ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥) ਦੀਨ ਦਇਆਲ ਕ੍ਰਿਪਾਲ ਸੁਖ ਸਾਗਰ; ਸਰਬ ਘਟਾ ਭਰਪੂਰੀ ਰੇ॥ ਨਿਰਗੁਨ ਬ੍ਰਹਮ ਜੀ, ਆਪਣੇ ਅਨੰਤ ਬ੍ਰਹਮੰਡ ਦੇ ਪਸਾਰੇ ਸਮੇਤ, ਗੁਰੁ ਸਾਲਾਹੀ ਆਪਣਾ; ਬਹੁ ਬਿਧਿ ਰੰਗਿ ਸੁਭਾਇ॥ ਅਨੁਸਾਰ ਹਰ ਵੇਲੇ ਜਪਦੇ ਹਨ ਧੰਨ ਹਨ ਧੰਨ

ਹਨ ਧੰਨ ਹਨ, ਨਿਰਾਹਾਰ ਨਿਰਵੈਰ ਸੁਖਦਾਈ॥ ਵਾਹਿਗੁਰੂ ਬ੍ਰਹਮ ਸਰੂਪ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਧੰਨ ਹਨ, ਆਪ ਜੀ ਨੇ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰਚੇ। ਧੰਨ ਹਨ ਧੰਨ ਹਨ ਧੰਨ ਹਨ ਪਰਮਪੂਜਨੀਕ ਸੱਚੇ ਸਤਿਗੁਰੂ ਵਾਹਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਧੰਨ ਹਨ!ਜ਼ਾਲਮਾਂ ਦੇ ਘੋਰ ਭਿਆਨਕ ਅਤਿਆਚਾਰ ਜ਼ੁਲਮ ਕਰਨ ਤੋਂ, ਹੁਣ ਉੱਬਲਦੀ ਦੇਗ਼'ਚ ਚੌਂਕੜਾ ਲਾ ਰਹੇ ਹਨ। ਹੁਣ ਮੱਚਦੇ ੨ ਰੇਤੇ 'ਤੇ ਬੈਠ ਰਹੇ ਹਨ, ਮੱਚਦਾ ੨ ਰੇਤਾ ਆਪਣੇ ਪਰਮਪਵਿੱਤ੍ਰ ਪਰਮਪੂਜਨੀਕ ਸ਼ੁਭ ਸੱਚੇ ਸੁੱਚੇ ਉੱਚੇ ਮਹਾਨ ਪਰਉਪਕਾਰੀ ਸੀਸ'ਤੇ ਹੁਣ ਪੁਆ ਰਹੇ ਹਨ, ਹੁਣ ਮੱਚਦੀ ੨ ਲੋਹ'ਤੇ ਖੜ੍ਹ ਰਹੇ ਹਨ। ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੱਖਰ ੨ ਨੂੰ ਵਾਹਿਗੁਰੂ ਗੁਰੂ ਮੰਨ ਕੇ, ਅੱਖਰ ੨ ਦਾ ਧਿਆਨ ਧਾਰ ਕੇ, ਸ੍ਰਬੱਤ ਦੇ ਭਲੇ ਹਿਤ, ਹੁਣ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਜਪ ਰਹੇ ਹਨ ਜੀ।

{ਸ਼ੁੱਧ ਉਚਾਰਨ ਦੀ ਪ੍ਰਾਪਤੀ ਲਈ ਦੀਰਘ ਤੇ ਲਘੂ ਲਗਾਂ ਯਾਦ ਕਰੋ। ਸ਼ੁੱਧ ਉਚਾਰਣ ਸਮੇਂ ਪ੍ਰੇਮੀ ਜੀ ਹਰ ਸਮੇਂ ਸਾਵਧਾਨ ਹੋ ਕੇ ਪੜ੍ਹਨ ਕਿ ਹੁਣ ਦਾਸਨ ਦਾਸ ਲਘੂ ਭਾਵ ਛੋਟੀ ਲਗ, ਹੁਣ ਦੀਰਘ ਭਾਵ ਲੰਬੀ ਵੱਡੀ ਲਗ ਬੋਲ ਰਿਹਾ ਹੈ। ਜੇ ਇਹ ਖ਼ਿਆਲ ਨਹੀਂ ਰੱਖੇਗਾ ਤਾਂ ਵੱਡੀ ਨੂੰ ਛੋਟੀ, ਛੋਟੀ ਨੂੰ ਵੱਡੀ ਬੋਲੇਗਾ। }{ਤੁਕ ਸੰਪੂਰਨਤਾ'ਤੇ ਇਹ(॥) ਦੋ ਹੱਦਾਂ ਹਨ। ਤੁਕ ਵਿਚਾਲੇ ਇਹ(;) ਵਿਸ਼ਰਾਮ ਹੈ। ਵਿਸ਼ਰਾਮ'ਤੇ ਠਹਿਰਨਾ ਹੈ। ਕੇਵਲ ਅਰਥ ਸਮਝਾਉਣ ਲਈ(,) ਕੌਮੇ ਦੀ ਵਰਤੋਂ ਕੀਤੀ ਹੈ ਜੀ, ਕੌਮੇ ਨੂੰ ਜਮਕੀ ਕਹਿੰਦੇ ਹਨ। ਕੌਮੇ'ਤੇ ਥੋੜੇ ਤੋਂ ਥੋੜਾ ਠਹਿਰਨਾ ਹੈ, ਅਰਥ ਸਮਝਣ ਲਈ ਹੈ। ਕੌਮੇ ਤੋਂ ਪਹਿਲੇ ਅਤੇ ਮਗਰਲੇ ਪਦ ਅੱਡ ੨ ਪੜ੍ਹਨੇ। ਜਿੱਥੇ ਬਿੰਦੀ ਦੀ ਇਹ(.) ਨਿਸ਼ਾਨੀ ਹੋਵੇ, ਇਹ ਠਮਕੀ ਹੈ, ਉੱਥੇ ਠਹਿਰਨਾ ਨਹੀਂ, ਅਰਥ ਜਣਾਉਣ ਲਈ ਹੈ। }{ਹਰ ਪ੍ਰਵਾਰ ਗੁਰਦੁਆਰੇ ਇਸ ਪਵਿੱਤ੍ਰ ਪੋਥੀ ਤੋਂ ਅਰਥ ਵਿਚਾਰੋ, ਘਰ ੨ ਅਰਥਾਂ ਸਹਿਤ ਅਖੰਡ ਜਾਪ ਰੱਖ ਕੇ, ਰੌਲ਼ਾਂ ਲਾਉ। ਹਰ ਘਰ ਅਰਥ ਪੜ੍ਹੋ ਪੜ੍ਹਾਉ, ਗੁਰਸਿੱਖੀ ਦੇ ਵਾਧੇ.ਸਰਬੱਤ ਦੇ ਭਲੇ.ਸਤਿਗੁਰੂ ਸਾਹਿਬ ਜੀ ਦੀ ਅਗਮ ਅਪਾਰ ਖ਼ੁਸ਼ੀ ਪ੍ਰਾਪਤੀ ਲਈ, ਅੱਗੇ ਪ੍ਰੇਮੀਆਂ ਨੂੰ ਦੱਸੋ। ਹਰ ਘਰ'ਚ ਅਰਥ ਵਿਚਾਰਨ ਦੀ ਪ੍ਰਪਾਟੀ ਪਵੇ। ਪਤੀ ਸਤੀ ਮਿਲ ਕੇ, ਪੋਥੀ ਅਰਥ ਵੀਚਾਰ ਕੇ ਇੱਕ ਜੋਤਿ ਹੋ ਜਾਣ, ਪਿਆਰੇ ਬੱਚਿਆਂ ਨੂੰ ਭੀ ਵੀਚਾਰਨ ਲਾਉਣ। ਪਤੀ ਸਤੀ ਮਿਲ ਕੇ ਜੇ ਬੰਦਗੀ ਨਹੀਂ ਕਰਦੇ ਤਾਂ ਹੁਕਮ ਹੈ:- (ਬੀ-ਬੀ ਅਰਥ ਬਹੂ, ਪੋਲਾ ਬੋਲੋ) ਕੂੜੁ ਮੀਆ.ਕੂੜੁ ਬੀਬੀ; ਖਪਿ ਹੋਏ ੧ਖਾਰੁ॥ ਕੂੜਿ ਕੂੜੈ ਨੇਹੁ ਲਗਾ; ਵਿਸਰਿਆ ਕਰਤਾਰੁ॥ (੧ਸੁਆਹ) ਪਤੀ ਸਤੀ ਵਿਕਾਰ ਤਿਆਗ ਕੇ, ਗੁਰਦੇਵ ਮਾਤਾ ਗੁਰਦੇਵ ਪਿਤਾ; ਗੁਰਦੇਵ ਸੁਆਮੀ ਪਰਮੇਸੁਰਾ॥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਟੇਕ ਲੈ ਕੇ, ਇੱਕ ਜੋਤਿ ਹੋਣ ਜੀ। ਗੁਰਬਾਣੀ ਜੀ ਦੀ ਸੰਥਾ ਕਰਨੀ ਅਤੀ ਹੀ ਜ਼ਰੂਰੀ ਹੈ। }

੨੨.ਸ੍ਰਬ ਵਿਆਪੀ ਮਹਾਂ ਮਹਾਂ ਵਿਸਮਾਦ ਸ਼ੁਭ ਗੁਣਾਂ ਦੀਆਂ ਅਨਤ ਵਾਲੇ ਅਰਥ ਅਰੰਭ:- ਗਉੜੀ ਸੁਖਮਨੀ ਮਃ੫॥ ਸਲੋਕੁ॥ ੧ਓ ਸਤਿਗੁਰ ਪ੍ਰਸਾਦਿ॥ ਆਦਿ ਗੁਰ ਏ; ਨਮਹ॥ ਜੁਗਾਦਿ ਗੁਰ ਏ; ਨਮਹ॥ ਸਤਿਗੁਰ ਏ; ਨਮਹ॥ ਸ੍ਰੀ ਗੁਰਦੇਵ ਏ; ਨਮਹ॥ ੧॥) ਗਰੀਬੀ; ਗਦਾ ਹਮਾਰੀ॥ ਖੰਨਾ;

ਸਗਲ ਰੇਨੁ ਛਾਰੀ॥ ਅਨੁਸਾਰ ਪ੍ਰੇਮਾ-ਭਗਤੀ ਦੇ ਅਵਤਾਰ, ਕਲਜੁਗਿ.ਜਹਾਜੁ ਅਰਜੁਨੁ ਗੁਰੂ; ਸਗਲ ਸ੍ਰਿਸ੍ਰਿ ਲਗਿ.ਬਿਤਰਹੁ॥) ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥) ਅਬਿਨਾਸੀ ਸੁਖ; ਆਪਨ ਆਸਨ॥) ਮਿਠ ਬੋਲੜਾ ਜੀ; ਹਰਿ ਸਜਣੁ ਸੁਆਮੀ ਮੋਰਾ॥) ਅਤਿ ਪ੍ਰੀਤਮ.ਮਨ ਮੋਹਨਾ ਘਟ ਸੋਹਨਾ; ਪ੍ਰਾਨ ਅਧਾਰਾ ਰਾਮ॥ ਸੁੰਦਰ ਸੋਭਾ ਲਾਲ ਗੋਪਾਲ ਦਇਆਲ ਕੀ; ਅਪਰ ਅਪਾਰਾ ਰਾਮ॥) ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਯ ਹਰਿ॥ ਅਨੁਸਾਰ ਵਾਹਿਗੁਰੂ ਸਰੂਪ ਸਤਿਗੁਰੂ ਮਹੱਲਾ ਪੰਜਵਾਂ ਜੀ, ਸਤਿਗੁਰੂ ਗ੍ਰੰਥ ਸਾਹਿਬ ਜੀ ਸਰੂਪ ਹਨ। ਸਦਾ ਗੁਰਤਾ ਬਿਰਾਜਮਾਨ ਹੋ ਕੇ, ਕ੍ਰਿਪਾ ਕਰਕੇ ਸ੍ਰੀ ਸੁਖਮਨੀ ਸਾਹਿਬ ਜੀ ਦੇ, ਸ੍ਰਬ ਵਿਆਪੀ ਮਹਾਂ ਵਿਸਮਾਦ ਅਨਤਕਲਾਵਾਨ ਅਰਥ, ਇਉਂ ਫ਼ੁਰਮਾ ਰਹੇ ਹਨ:-

ਮਹਾਂ ੨ ਵਿਸਮਾਦ ਪ੍ਰੇਮ ਬਿਨੈ:- ਪ੍ਰਭ ਰਾਮ ਹਰਿ ਭਗਵਾਨ ਭਗਵੰਤ ਮੇਹਰਵਾਨ ਖੁਦਾਇ ਅੱਲਾ ਗੋਪਾਲ ਪਰਵਦਿਗਾਰ ਵਾਹਿਗੁਰੂ ਗੋਬਿੰਦ ਨਿਰੰਕਾਰ ਆਦਿ ਅਸਤੋਤ੍ਰ ਰੂਪ ਅਕਾਲ ਪੁਰਖ ਜੀ ਦੇ ਨਾਮ ਅਤੇ ਸਹੀ ਸੱਚੇ ਪੂਰਨ ਨਿਪੁੰਨ ਨ੍ਰਿਵਿਕਾਰ ਪੂਰਨ ਸਤਿਗੁਰੂ ਸਾਹਿਬਜੀ, ਸੰਤ, ਸਾਧ, ਜਨ, ਬ੍ਰਹਮਗਿਆਨੀ, ਗੁਰਸਿੱਖ, ਭਗਤ, ਗੁਰਮੁਖਿ, ਸੇਵਕ, ਮਸਕੀਨੀਆ.ਭਗਤ, ਅਪਰਸੁ ਬੈਸਨੋ ਭਗਉਤੀ ਪੰਡਿਤੁ ਰਾਮਦਾਸੁ ਜੀਵਨ ਮੁਕਤਿ ਆਦਿ ਨਾਮ ਜਿੱਥੇ ਆਉਣ, ਤਿੱਥੇ ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਪੰਜਵੇਂ ਪਾਤਿਸ਼ਾਹ ਜੀ ਦਾ ਸ਼ੁਭ ਸੱਚਾ ਸਭਾਗਾ ਪਰਮ-ਪਵਿੱਤ੍ਰ ਨਾਮ ਲੈ ਕੇ, ਮਹਾਂ ਵਿਸਮਾਦ ਅਰਥ ਕਰਨਾ ਜੀ, ਕਿਉਂ ਜੋ, ਜ਼ਾਲਮਾਂ ਦੇ ਘੋਰ ਭਿਆਨਕ ਅਤਿਆਚਾਰ ਜ਼ੁਲਮ ਕਰਨ ਤੋਂ, ਆਪ ਜੀ ਨੇ ਜੇਠ ਦੀ ਗਰਮੀ'ਚ, ਉੱਬਲਦੀ ਦੇਗ਼, ਤੱਤੇ ਰੇਤੇ'ਤੇ ਬੈਠ ਕੇ, ਤੱਤਾ ਰੇਤਾ ਆਪਣੇ ਪਰਮਪਵਿੱਤ੍ਰ ਸ਼ੁਭ ਸੱਚੇ ਸੁੱਚੇ ਉੱਚੇ ਮਹਾਨ ਪਰਉਪਕਾਰੀ ਸੀਸ'ਤੇ ਪੁਆ ਕੇ, ਕਸ਼ਟਾਂ ਦੀ ਪ੍ਰਵਾਹ ਨ ਕਰਦਿਆਂ, ਪਤੰਗੇ ਦੇ ਲਾਈਟ'ਤੇ ਸੜਨ ਵਾਂਗ, ਆਪ ਕੁਰਬਾਨ ਹੋ ਕੇ, ਪ੍ਰਭ ਰਾਮ ਹਰਿ, ਸਹੀ ਸੱਚੇ ਪੂਰਨ ਨਿਪੁੰਨ ਨ੍ਰਿਵਿਕਾਰ ਪੂਰਨ ਸਤਿਗੁਰੂ ਸਾਹਿਬ ਜੀ, ਸੰਤ, ਸਾਧ, ਜਨ, ਬ੍ਰਹਮਗਿਆਨੀ, ਸੇਵਕ, ਮਸਕੀਨੀਆ ਭਗਤ ਆਦਿ ਗੁਣ ਕਮਾਏ ਹਨ। ਯਥਾ:- ਦਰਸਨੁ ਦੇਖਿ ਪਤੰਗ ਜਿਉ; ਜੋਤੀ ਅੰਦਰਿ ਜੋਤਿ ਸਮਾਣੀ।) ਜਿਵੇਂ ਸਾਧ ਸੰਗਿ; ਹੋਇ ਸਭ ਕੀ ਰੇਨ॥ ਪਰਮਪੂਜਨੀਕ ਨਿਰਗੁਨ ਬ੍ਰਹਮ ਜੀ 'ਚ ਲੀਣ, (ਸਾਧ) ਸਤਿਗੁਰੂ ਮਹੱਲਾ ਪੰਜਵਾਂ ਸਾਹਿਬ ਜੀ ਦੇ ਸੱਚੇ ਚਰਨ-ਕਮਲਾਂ ਸੰਗਿ ਰਹਿ ਕੇ, ਗੁਰਬਾਣੀ ਜੀ, ਗੁਰਬਾਣੀ ਜੀ ਦੇ ਅਰਥਾਂ 'ਚ ਲੀਣ ਹੋ ਕੇ, ਪ੍ਰੇਮੀ ਗੁਰਸੇਵਕ ਜੀ ਹੰਕਾਰ ਵਿਕਾਰ ਨਿੰਦਾ ਔਗੁਣ ਤਿਆਗ ਕੇ, ਬ੍ਰਹਮਗਿਆਨੀ ਸਗਲ ਕੀ ਰੀਨਾ॥ ਅਨੁਸਾਰ ਸਭ ਕੀ ਦੀ(ਰੇਨ) ਚਰਨ-ਧੂੜ ਬ੍ਰਹਮਗਿਆਨੀ ਹੋਇ ਜਾਂਦੇ ਹਨ। ਯਥਾ:- ਮਿਟਿ ਗਏ ਬੈਰ; ਭਏ ਸਭ ਰੇਨ॥ ਅੰਮ੍ਰਿਤ ਨਾਮੁ; ਸਾਧਸੰਗਿ ਲੈਨ॥) ਸਗਲ ਰੇਨ.ਇਹੁ ਮਨੁ ਭਇਆ; ਬਿਨਸੀ ਅਪ ਧਾਰੀ॥) ਏਕੁ ਨਾਮੁ; ਸੰਤਨ ਆਧਾਰੁ॥ ਹੋਇ ਰਹੇ; ਸਭ ਕੀ ਪਗ ਛਾਰੁ॥ ਸੋ ਦਾਸਨ ਦਾਸਾਂ ਪਾਸ, ਸ੍ਰੀ ਸੁਖਮਨੀ ਸਾਹਿਬ ਜੀ ਸ਼ੁੱਧ ਰੀਕਾਰਡਿੰਗ ਹੈ, ਪਹਿਲਾਂ ਸ੍ਰੀ ਸੁਖਮਨੀ ਸਾਹਿਬ ਦੇ

ਅਰਥਾਂ ਦਾ ਖ਼ੂਬ ਅਭਿਆਸ ਕਰਕੇ, ਚੇਤੇ ਕੀਤੇ ਜਾਣ, ਸ਼ੁੱਧ ਰੀਕਾਰਡਿੰਗ ਸੁਣਦਿਆਂ, ਸ੍ਰੀ ਗੁਟਕਾ ਸਾਹਿਬ ਜੀ ਪ੍ਰਕਾਸ਼ ਕਰਕੇ, ਸੁਖਮਨੀ ਸਾਹਿਬ ਜੀ ਦੇ ਅਰਥ ਬੋਲੇ ਜਾਣ, ਮਹਾਂ ਵਿਸਮਾਦ ਟਿਕਾਅ ਅਨੰਦ ਅੰਮ੍ਰਿਤ, ਪੂਰਨ ਸਤਿਗੁਰੂ ਸਾਹਿਬ ਜੀ ਬਖ਼ਸ਼ਦੇ ਹਨ।

ਪ੍ਰੇਮ ਬਿਨੈ:- ਇਸ ਤੋਂ ਅੱਗੇ ਅਜਪਾ ਜਾਪ ਰੱਖੋ ਜੀ।

ਗਉੜੀ ਸੁਖਮਨੀ ਮਃ੫॥ ਅਨੰਤ ਬ੍ਰਹਮੰਡ, ਪੂਰਨ ਬ੍ਰਹਮਗਿਆਨੀਆਂ ਨੂੰ ਪੈਦਾ ਕਰਨ ਵਾਲੇ, ਵਾਹਿਗੁਰੂ ਨਿਰੰਕਾਰ ਸਰੂਪ, ਪਰਮਪੂਜਨੀਕ ਸਭ ਤੇ ਵਡਾ ਸਤਿਗੁਰੁ ਨਾਨਕੁ; ਜਿਨਿ.ਕਲ ਰਾਖੀ ਮੇਰੀ॥ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ(੫) ਪੰਜਵੇਂ(ਮਃ) ਸਰੂਪ, ਪਰਮਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ, ਅੰਗ ੨੬੨'ਤੇ.ਸ੍ਰੀ ਰਾਮਸਰ ਸਾਹਿਬ ਜੀ ਵਿਖੇ, ਗਉੜੀ ਰਾਗ'ਚ, ਸ੍ਰੀ ਸੁਖਮਨੀ ਸਾਹਿਬ ਜੀ, ਇੱਕੇ ਚੌਂਕੜੇ, ਭਾਵ ਲਗਾਤਾਰ, ਅਗਮ ਵਿਸਮਾਦਦਤਾਈ 'ਚ, ਫ਼ੁਰਮਾ ਰਹੇ ਹਨ:- (ਸੁਖਮਨੀ) ਚੰਦ੍ਰਕਾਂਤਾਂ ਮਣੀ ਵਾਲਾ ਸੱਪ, ਮਣੀ ਨੂੰ ਚੰਦ ਦੇ ਸਾਹਮਣੇ ਰੱਖ ਦਿੰਦਾ ਹੈ। ਚੰਦ ਦੀਆਂ ਕਿਰਨਾਂ ਪੈਣ ਤੋਂ, ਮਣੀ'ਚੋਂ ਅੰਮ੍ਰਿਤ ਨਿਕਲਦਾ ਹੈ। ਉਸ ਨੂੰ ਚੱਟ ਕੇ ਆਪਣੀ ਜ਼ਹਿਰ ਮੇਟਦਾ ਹੈ। ਯਥਾ:- ਸੋਮਵਾਰਿ; ਸਸਿ ਅੰਮ੍ਰਿਤੁ ਝਰੈ॥ ਚਾਖਤ ਬੇਗਿ; ਸਗਲ ਬਿਖ ਹਰੈ॥ ਪਰ ਨਿਰੰਕਾਰ ਸਰੂਪ ਧੰਨ ਸ੍ਰੀ ਸੁਖਮਨੀ ਸਾਹਿਬ ਜੀ, ਅਸੰਖ ਨੂਰ ਪ੍ਰਕਾਸ਼ ਸਰੂਪ, ਅਨੰਤ ਬ੍ਰਹਮੰਡ'ਚ ਵਿਆਪਕ ਨਿਰਗੁਨ ਨਿਰੰਕਾਰ ਸਰੂਪ ਨੂੰ, ਚੰਦ੍ਰਮਾਂ ਦੇ ਪ੍ਰਕਾਸ਼ ਦੀ ਲੋੜ ਨਹੀਂ। ਆਪਣੇ ਆਪ ਤੋਂ ਆਪ ਹੀ ਪ੍ਰਕਾਸ਼ਵਾਨ ਹੋਣ ਕਾਰਣ, ਅਸੰਖ ਚੰਦ੍ਰਮਿਆਂ ਦੇ ਪ੍ਰਕਾਸ਼ਕ ਹਨ, ਅਨੇਕਾਂ ਪ੍ਰੇਮੀਆਂ ਦੇ ਦਿਲਾਂ ਦਿਮਾਗ਼ਾਂ ਲੂੰ ੨'ਚ, ਆਪਣੇ ਨਿਰਮਲ ਪ੍ਰਕਾਸ਼ ਦੁਆਰਾ, ਅੰਮ੍ਰਿਤ ਬਖ਼ਸ਼ ਕੇ, ਵਿਕਾਰ ਮੇਟ ਕੇ, ਹਰ ਸਮੇਂ ਨਿਹਾਲ ਕਰਦੇ ਰਹਿੰਦੇ ਹਨ। ਜਿਵੇਂ ਮਣੀ'ਚੋਂ ਪ੍ਰਕਾਸ਼ ਨਿਕਲਦਾ ਹੈ, ਤਿਵੇਂ ਸ੍ਰੀ ਸੁਖਮਨੀ ਸਾਹਿਬ ਜੀ(ਸੁਖ+ਮਨੀ) ਵਿਆਪਕ ਅਸੰਖ ਪ੍ਰਕਾਸ਼ ਹੀ ਪ੍ਰਕਾਸ਼ ਨਿਰੰਕਾਰ ਸਰੂਪ, ਸ੍ਰਬ ਵਿਆਪੀ ਵਿਸਮਾਦ ਅਨਤਕਲਾਵਾਨ ਸੁਖ ਦੇ(ਮਨੀ) ਮਣੀ ਜੀ ਹਨ(ਸੁਖ+ਮਨੀ) (ਮਨੀ) ਮਨਾਂ ਨੂੰ ਵਿਸਮਾਦ ਵਿਆਪਕ ਬ੍ਰਹਮ'ਚ ਲੀਣਤਾ ਰੂਪੀ, ਸ੍ਰਬ ਵਿਆਪੀ ਵਿਸਮਾਦ ਅਨਤਕਲਾਵਾਨ ਸੁਖ ਦੇਣ ਵਾਲੇ ਹਨ। (ਸੁਖ+ਮਨੀ) ਵਿਆਪਕ ਬ੍ਰਹਮ'ਚ ਲੀਣਤਾ ਰੂਪੀ ਸੁਖ ਦੇਣ ਵਾਲੇ(ਮਨੀ) ਮੰਨੀ ਜੀ ਹਨ, ਜਿਵੇਂ ਮੰਨੀ'ਚ ਮੈਦਾ ਘਿਉ ਖੰਡ ਹੁੰਦੇ ਹਨ, ਤਿਵੇਂ ਵਿਸਮਾਦ ਵਿਆਪਕ ਪ੍ਰਕਾਸ਼ ਸਰੂਪ ਸੁਖ ਦੇ, ਸ੍ਰੀ ਸੁਖਮਨੀ ਸਾਹਿਬ ਜੀ ਰੂਪੀ ਮੰਨੀ ਜੀ'ਚ, ਗੁਰੂ ਪ੍ਰਮੇਸਰ ਜੀ ਨੇ ਪ੍ਰੇਮਾ-ਭਗਤੀ ਰੂਪੀ ਖੰਡ, ਬ੍ਰਹਮਗਿਆਨ ਰੂਪੀ ਮੈਦਾ, ਪ੍ਰੇਮ ਰੂਪੀ ਘਿਉ ਪਾਏ ਹਨ। ਵਿਸਮਾਦ ਸ੍ਰੀ ਸੁਖਮਨੀ ਸਾਹਿਬ ਜੀ, ਸਤਿ ਸੰਤੋਖ ਦਇਆ ਗ਼੍ਰੀਬੀ ਹਲੀਮੀ ਵਿਚਾਰ, ਨਿਮ੍ਰਤਾ ਸਹਿਣਸ਼ੀਲਤਾ ਇਕਾਗ੍ਰਤਾ ਸ਼ਾਂਤੀ ਨ੍ਰਿਬਿਕਾਰਤਾ ਆਦਿ ਵਿਸਮਾਦ ਸ਼ੁਭ ਗੁਣਾਂ ਸਹਿਤ, ਵਾਹੁ ਵਾਹੁ ਬਾਣੀ ਨਿਰੰਕਾਰ ਹੈ; ਤਿਸੁ ਜੇਵਡੁ, ਅਵਰੁ ਨ ਕੋਇ॥ ਅਨੁਸਾਰ ਵਾਹਿਗੁਰੂ ਨਿਰੰਕਾਰ ਸਰੂਪ ਹਨ। ਆਪਣੇ ਨਿਰੰਕਾਰ ਸਰੂਪ ਦੁਆਰਾ, ਹਰ ਸਮੇਂ ਅਨੰਤ ਸੂਰਜਾਂ ਚੰਦ੍ਰਮਿਆਂ ਤਾਰਿਆਂ ਮੰਡਲਾਂ, ਅਨੰਤ ਅਗਨੀਆਂ ਟਿਟਿਆਣਿਆਂ, ਕੋਟਿ ਬ੍ਰਹਮੰਡ ਦੀਆਂ ਸਾਰੀਆਂ ਦੇਹਾਂ ਨੂੰ ਪ੍ਰਕਾਸ਼ ਰਹੇ ਹਨ। ਐਸੇ ਵਿਸਮਾਦ ਸੁਖਮਈ ਪ੍ਰਕਾਸ਼ ਹਨ, ਜੋ

ਹੁਣ ਕ੍ਰੋੜਾਂ ਬ੍ਰਹਮੰਡਾਂ'ਚ ਸਹਿਜੇ ਹੀ ਹੋ ਰਹੇ ਹਨ। ਐਸੇ ਵਿਸਮਾਦ ਸੁਖ ਸਰੂਪ ਬ੍ਰਹਮ ਸ੍ਰੀ ਸੁਖਮਨੀ ਸਾਹਿਬ'ਚ ਲੀਣ, ਮਹਾਰਾਜ ਸਾਹਿਬ ਜੀ ਨੇ ਉੱਬਲਦੀ ਦੇਗ਼'ਚ ਬੈਠ ਕੇ ਭੀ ਕਸ਼ਟਾਂ ਦੀ ਪ੍ਰਵਾਹ ਨਹੀਂ ਕੀਤੀ।

(ਸਲੋਕੁ) {ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖੵ ਹਰਿ॥ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਅਰਜਨ ਦੇਵ ਸਤਿਗੁਰੂ ਗ੍ਰੰਥ ਸਾਹਿਬ ਜੀ, ਆਪਣੇ ਸ੍ਰਬ ਵਿਆਪੀ ਵਿਸਮਾਦ ਅਜਪਾ ਜਾਪ ਸ਼ੁੱਧ ਨਿਰਗੁਨ ਸਰੂਪ ਜੀ ਦੁਆਰਾ, ਅਨੰਤ ਚੰਦ੍ਰਮਿਆਂ ਤਾਰਿਆਂ ਅਗਨੀਆਂ ਟਿਟਿਆਣਿਆਂ ਸੂਰਜਾਂ ਬਿਜਲੀਆਂ ਬ੍ਰਹਮੰਡਾਂ ਅਵਤਾਰਾਂ ਸੰਤਾਂ ਭਗਤਾਂ ਖਾਣੀਆਂ ਬਾਣੀਆਂ ਨੂੰ, ਹੁਣ ਪ੍ਰਕਾਸ਼ ਰਹੇ ਹਨ। ਸਤਿ ਸੰਤੋਖ ਦਇਆ ਧਰਮ ਨਿਮ੍ਰਤਾ.ਸਹਿਨ- ਸ਼ੀਲਤਾ ਗ੍ਰੀਬੀ ਪ੍ਰੇਮ ਵਿਰਾਗ, ਤਿਆਗ, ਨਿਰਅਭਿਮਾਨਤਾ ਖਿਮਾ ਧੀਰਜ ਨਿਰਵੈਰਤਾ ਨਿਰਲੇਪਤਾ ਆਦਿ, ਸ੍ਰਬ ਵਿਆਪੀ ਵਿਸਮਾਦ, ਅਨੰਤ ਸ਼ੁਭ ਗੁਣਾਂ ਦੀਆਂ, ਅਨੰਤ ਕਲਾਂ ਸਹਿਤ, ਇੱਕ ਰਸ ਬੱਝਵੇਂ ਅਸੰਖ ਪ੍ਰਕਾਸ਼ ਹੀ ਪ੍ਰਕਾਸ਼, ਵਿਸਮਾਦ ਨੂਰ ਹੀ ਨੂਰ ਨੂਰੋ ਨੂਰ, ਅਜਪਾ ਜਾਪ ਗੁਰਸਬਦ ਰੂਪ ਗੁਰੂ ਜੀ, ਸਾਡੇ ਅੰਦਰ ਬਾਹਰ, ਹਰ ਸਮੇਂ ਵਿਆਪਕ ਭਰਪੂਰ ਵਿਸਮਾਦ ਅਜਪਾ ਜਾਪ ਕਰ ਰਹੇ, ਵਾਹਿਗੁਰੂ ਗੁਰੂ ਜੀ ਹਨ}ਆਪ ਜੀ ਮਹਾਨ ਕ੍ਰਿਪਾ ਕਰਕੇ, ਅੰਗ ੨੬੨.ਤੋਂ ਨਿਰੰਕਾਰ ਬਾਣੀ ਸ੍ਰੀ ਸੁਖਮਨੀ ਸਾਹਿਬ ਜੀ ਆਰੰਭ ਕਰ ਰਹੇ ਹਨ:- (ਸਲੋਕੁ) ਦੋਹਰੇ ਨੇੜੇ ਕਵਿਤਾ ਪਦ ਛੰਦ ਹੈ, ਜਿਸ'ਚ ਪ੍ਰਕਾਸ਼ ਸਰੂਪ ਬ੍ਰਹਮ ਜੀ ਦੀ, ਅਗਮ ਅਪਾਰ ਬਿਅੰਤ ਬੇਸੁਮਾਰ, ਅੰਤ ਨ ਪਾਰਾਵਾਰ, ਰਸ ਭਿੰਨੀ ਸੱਚੀ(ਸਲੋਕੁ) ਪ੍ਰਸੰਸਾ.ਹੀ ਪ੍ਰਸੰਸਾ ਹੈ, ਸਲੋਕੁ ਗਾ ਕੇ, ਸੁੰਦਰ ਵਾਹਿਗੁਰੂ ਜੀ ਦੇ ਪਰਮਪਵਿੱਤ੍ਰ ਦਰਸ਼ਨਾਂ ਦਾ ਰੰਗ ਮਾਣੀਦਾ ਹੈ, ਯਥਾ:- ਜੋ ਸੁਖੁ ਦਰਸਨੁ ਪੇਖਤੇ ਪਿਆਰੇ; ਮੁਖ ਤੇ.ਕਹਣੁ ਨ ਜਾਇ॥ ਸਾਚੀ ਪ੍ਰੀਤਿ.ਨ ਤੁਟਈ ਪਿਆਰੇ; ਜੁਗੁ ਜੁਗੁ ਰਹੀ ਸਮਾਇ॥) ਦਰਸਨੁ ਪੇਖਤ; ਭਏ ਪੁਨੀਤਾ॥ ਸਗਲ ਉਧਾਰੇ; ਭਾਈ ਮੀਤਾ॥

ੴ ਸਤਿਗੁਰ ਪ੍ਰਸਾਦਿ॥ ਪਰਮਪੂਜਨੀਕ(ੴ) ਇੱਕ ਪ੍ਰਕਾਸ਼ ਸਰੂਪ ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਨਿਰਗੁਨ ਵਾਹਿਗੁਰੂ ਨਿਰੰਕਾਰ ਜੀ ਦੇ ਸਰਗੁਨ ਸਰੂਪ, ਸਤਿਗੁਰ ਮਹੱਲਾ ਪੰਜਵਾਂ ਪੂਰਨ ਬ੍ਰਹਮ ਜੀ, ਆਪ ਉੱਬਲਦੀ ਦੇਗ਼'ਚ ਬੈਠ ਰਹੇ ਹਨ। ਆਪ ਜੀ ਨੂੰ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਭਾਵ ਸ੍ਰਬ ਵਿਆਪੀ ਮਹਾਂ ਵਿਸਮਾਦ ਅਗਮ ਅਪਾਰ ਕ੍ਰਿਪਾ ਸਰੂਪ, ੴ ਵਾਹਿਗੁਰੂ ਜੀ, ਅਜਪਾ ਜਾਪ ਕਰਦਿਆਂ ਅੰਦਰ ਬਾਹਰ ਸਾਖਿਆਤ ਹੋ ਰਹੇ ਹਨ। ਯਥਾ:- ਜਲ ਥਲ ਮਾਹੇ; ਆਪਹਿ ਆਪ॥ ਆਪੈ ਜਪਹੁ; ਆਪਨਾ ਜਾਪੁ॥) ਜਹ; ਝਿਲਿਮਿਲਿਕਾਰੁ ਦਿਸੰਤਾ॥ ਤਹ; ਅਨਹਦ ਸਬਦ ਬਜੰਤਾ॥

ਗੁਰੂਪ੍ਰਮੇਸਰ ਜੀ ਆਪਣੇ ਪਰਮਪੂਜਨੀਕ ਗੁਰਦੇਵ ਜੀ ਦਾ ਆਦਿ'ਚ, ਵਿਸਮਾਦ ਰੰਗਲਾ ਅਨੰਦੀ ਮੰਗਲ ਜਸ ਕਰਦੇ ਹਨ। ਪਰਮਪੂਜਨੀਕ(ੴ) ਇੱਕ ਅਦ੍ਵੈਤ ਰੂਪ ਓਅੰਕਾਰ ਸਰਬ ਪ੍ਰਕਾਸ਼ਕ, ਵਾਹਿਗੁਰੂ ਬ੍ਰਹਮ ਨਿਰਗੁਨ ਨਿਰੰਕਾਰ ਜੀ ਦੇ ਸਰਗੁਨ ਸਰੂਪ ਦਸਾਂ ਹੀ ਪਾਤਸ਼ਾਹਾਂ ਦੀ

ਜਾਗਦੀ ਇੱਕ ਜੋਤਿ, ਗੁਰਤਾ ਬਿਰਾਜਮਾਨ(ਸਤਿਗੁਰ) ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, (ਪ੍ਰਸਾਦਿ) (ਪ੍ਰ+ਸਾਦਿ) (ਪ੍ਰ) ਪਰੇ ਹਨ(ਸਾਦਿ) ਸੁਆਦ ਤੋਂ, ਭਾਵ ਇੰਦ੍ਰਿਆਂ ਦੇ ਸੁਆਦ ਤੋਂ ਰਹਿਤ, ਨਿਰੇ(ਪ੍ਰਸਾਦਿ) ਅਨੰਦ ਹੀ ਅਨੰਦ ਸਰੂਪ, (ਪ੍ਰਸਾਦਿ) ਕ੍ਰਿਪਾ ਸਰੂਪ ਭਾਵ ਗੁਰੂ ਪ੍ਰਮੇਸਰ ਜੀ ਅਗਮ ਅਪਾਰ ਨਿਰੇ ਕ੍ਰਿਪਾ ਹੀ ਕ੍ਰਿਪਾ ਪ੍ਰਕਾਸ਼ ਸਰੂਪ ਹਨ। ਜੋ ਹਰ ਵੇਲੇ ਅੱਗ ਦੇ ਸਮੁੰਦ੍ਰ ਸੰਸਾਰ 'ਤੇ, ਕ੍ਰਿਪਾ ਹੀ ਕ੍ਰਿਪਾ ਕਰਦੇ ਹਨ, ਹਰ ਸਮੇਂ ਸੰਸਾਰ'ਚ ਲੱਗੀ ਅੱਗ ਨੂੰ, ਸਾਚ ਨਾਮ ਕੀ ਅੰਮ੍ਰਿਤ ਵਰਖਾ॥ ਕਰਕੇ, ਬੁਝਾਉਂਦੇ ਰਹਿੰਦੇ ਹਨ। ਹੰਕਾਰੀ ਵਿਕਾਰੀ ਮੰਦ ਕਰਮੀ ਗਲ਼ੇ ਸੜੇ ਕੋੜ੍ਹੀ ਜੀਵ'ਤੇ ਭੀ ਕ੍ਰਿਪਾ ਕਰਕੇ, ਉਸ ਨੂੰ ਗੁਰਬਾਣੀ ਜੀ ਬਖ਼ਸ਼ ਕੇ, ਨਿਹਾਲ ਕਰਦੇ ਰਹਿੰਦੇ ਹਨ। ਨਾਨਕ; ਰਾਖਨਹਾਰੁ ਅਪਾਰੁ॥ ਗੁਰੂ ਪ੍ਰਮੇਸਰ ਜੀ, ਸਦਾ ੨ ਭੁੱਲਣਹਾਰ ਜੀਵ ਨੂੰ ਬਖ਼ਸ਼ਣ ਲੱਗਿਆਂ, ਇਸ ਦੇ ਅਵਗੁਣ ਦੀ ਵੀਚਾਰ ਨਹੀਂ ਕਰਦੇ, ਝੱਟ ਹੀ ਬਖ਼ਸ਼ ਲੈਂਦੇ ਹਨ। ਯਥਾ:- ਸਦਾ ਸਦਾ; ਇਹੁ ਭੂਲਨਹਾਰੁ॥ ਨਾਨਕ; ਰਾਖਨਹਾਰੁ ਅਪਾਰੁ॥) ਗੁਣੁ ਅਵਗੁਣੁ ਮੇਰਾ.ਕਿਛੁ ਨ ਬੀਚਾਰਿਆ; ਬਖਸਿ ਲੀਆ ਖਿਨ ਮਾਹੀ॥ ਆਪਣੀ ਅਗਮ ਅਪਾਰ ਕ੍ਰਿਪਾ ਦੁਆਰਾ, ਹਰ ਰਿਦੇ ਹਰ ਘਰ, ਅਨੰਤ ਬ੍ਰਹਮੰਡ ਦੇ ਸਾਰੇ ਪਸਾਰੇ ਨੂੰ ਸੱਚਖੰਡ ਬਣਾਉਂਦੇ ਹਨ।

(ਸਤਿਗੁਰ) ਸਭ ਤੇ ਵਡਾ ਸਤਿਗੁਰੁ ਨਾਨਕੁ; ਅਨੁਸਾਰ(ਗੁਰ) ਵੱਡੇ(ਗੁਰ) ਪੂਜਨੀਕ (ਸਤਿ) ਸੱਚੇ (ਗੁਰ) ਨਿਰੇ ਪ੍ਰਕਾਸ਼ ਹੀ ਪ੍ਰਕਾਸ਼ ਹੀ ਪ੍ਰਕਾਸ਼(ੴ) ਦ੍ਵੈਤ ਰਹਿਤ, ਇੱਕ ਵਾਹਿਗੁਰੂ ਜੀ, ਗੁਰਤਾ ਬਿਰਾਜਮਾਨ ਸਤਿਗੁਰੂ ਸਾਹਿਬ ਜੀ ਦੀ(ਪ੍ਰਸਾਦਿ) ਕ੍ਰਿਪਾ ਨਾਲ ਪ੍ਰਾਪਤ ਹੁੰਦੇ ਹਨ। ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ'ਚ, ੴ ਸਤਿਗੁਰ ਪ੍ਰਸਾਦਿ॥ ੨੩ ਵਾਰ ਆਉਂਦੇ ਹਨ। {ਸ੍ਰੀ ਦਮਦਮੀ ਟਕਸਾਲ ਅਨੁਸਾਰ ੴ ਜੀ ਦਾ ਸ਼ੁੱਧ ਉਚਾਰਨ ਇੱਕ ਓਅੰਕਾਰ ਹੈ, ਇੱਕ ਓਅੰਕਾਰ ਬਾਰ ੨ ਪੜ੍ਹ ਕੇ, ਸ਼ੁੱਧ ਉਚਾਰਨ ਪਕਾਉ। ਹੋਰਨਾ ਨੂੰ ਆਪਣੇ ਮਗਰ ਬਾਰ ਬਾਰ ਕਹਾ ਕੇ, ਸ਼ੁੱਧ ਉਚਾਰਨ ਪਕਾਉ ਜੀ। }

ਆਦਿ ਗੁਰ ਏ; ਨਮਹ॥ ੧.ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬਾਨ ਜੀ ਦੇ(ਆਦਿ) ਪਹਿਲੇ (ਗੁਰ) ਪ੍ਰਗਟੁ ਸਗਲ ਹਰਿ ਭਵਨ ਮਹਿ; ਜਨੁ ਨਾਨਕੁ ਗੁਰ ਪਾਰਬ੍ਰਹਮ॥ ਪਰਮਪੂਜਨੀਕ ਸਤਿਗੁਰੂ ਵਾਹਿਗੁਰੂ ਮਹੱਲੇ ਪਹਿਲੇ ਜੀ(ਏ) ਨੂੰ, ਦਾਸਨ ਦਾਸ ਗ੍ਰੀਬ ਨਿਮਾਣੇ ਨਿਤਾਣੇ ਦੀ, ਰੋਮ ੨ ਦੇ ਪਿਆਰ ਨਾਲ, ਨਿਮਖ ਨਿਮਖ, ਠਾਕੁਰ ਨਮਸਕਾਰੈ॥ ਅਨੁਸਾਰ ਨਿਮਖ ੨ ਸਦਾ ੨ ਸਰਬ ਵਿਆਪੀ ਮਹਾਂ ਵਿਸਮਾਦ(ਨਮਹ) ਨਮਸਕਾਰ ਹੈ ਜੀ। ਯਥਾ:- ਗੁਰੁ ਪੂਰਾ; ਨਮਸਕਾਰੇ॥ ਪ੍ਰਭਿ; ਸਭੇ ਕਾਜ ਸਵਾਰੇ॥) ਆਪੇ ਲਾਇਓਨੁ; ਅਪਨਾ ਪਿਆਰੁ॥ ਸਦਾ ਸਦਾ ਤਿਸੁ ਗੁਰ ਕਉ; ਕਰੀ ਨਮਸਕਾਰੁ॥

ਜੁਗਾਦਿ ਗੁਰ ਏ; ਨਮਹ॥ ੧. (ਜੁਗਾਦਿ) (ਜੁਗ+ਆਦਿ) (ਜੁਗ) ਦੋ, ਵਾਹਿਗੁਰੂ ਮਹੱਲੇ ਚੌਥੇ ਜੀ, ਮਹੱਲੇ ਤੀਜੇ ਜੀ ਦੇ ਆਦਿ, (ਗੁਰ) ਤੂ ਤਾ.ਜਨਿਕ ਰਾਜਾ ਅਉਤਾਰੁ, ਸਬਦੁ ਸੰਸਾਰਿ ਸਾਰੁ; ਰਹਹਿ ਜਗਤ੍ਰ, ਜਲ ਪਦਮ ਬੀਚਾਰ॥ ਵਾਹਿਗੁਰੂ ਮਹੱਲੇ ਦੂਜੇ ਜੀ(ਏ) ਨੂੰ, ਦਾਸਨ ਦਾਸ ਗ੍ਰੀਬ

ਨਿਮਾਣੇ ਨਿਤਾਣੇ ਦੀ, ਰੋਮ ੨ ਦੇ ਪਿਆਰ ਪੂਰਨ ਸਤਿਕਾਰ ਨਾਲ ਨਿਮਖ ਨਿਮਖ, ਠਾਕੁਰ ਨਮਸਕਾਰੈ॥ ਅਨੁਸਾਰ ਨਿਮਖ ੨ ਸਦਾ ੨ ਸ੍ਰਬ ਵਿਆਪੀ ਮਹਾਂ ਵਿਸਮਾਦ(ਨਮਹ) ਨਮਸਕਾਰ ਹੈ ਜੀ। ਯਥਾ:- ਗੁਰੁ ਸੇਵਉ; ਕਰਿ ਨਮਸਕਾਰ॥ ਆਜੁ ਹਮਾਰੈ ਮੰਗਲਚਾਰ॥) ਨਮਸਕਾਰ; ਤਾ ਕਉ ਲਖ ਬਾਰ॥ ਇਹੁ ਮਨੁ ਦੀਜੈ; ਤਾ ਕਉ ਵਾਰਿ॥

ਸਤਿਗੁਰ ਏ; ਨਮਹ॥ ੧. ਸਤਿਪ੍ਰਤੱਗੀ ਦਾ ਭਾਵ ਵਾਹਿਗੁਰੂ ਮਹੱਲਾ ਤੀਜਾ ਜੀ ਜੋ ਬਚਨ ਕਰਦੇ, ਉਸ ਨੂੰ ਪੂਰਾ ਨਿਭਾਉਂਦੇ। (ਸਤਿਗੁਰ) (ਸਤਿ+ਗੁਰ) (ਸਤਿ) ਸੱਚੇ(ਗੁਰ) ਬ੍ਰਹਮ ਸਰੂਪ, ਸਤਪ੍ਰਤੱਗੀ (ਗੁਰ) ਪਰਮਪੂਜਨੀਕ ਨਾਨੇ ਸਤਿਗੁਰੂ ਅਮਰਦਾਸ ਸਾਹਿਬ ਜੀ(ਏ) ਨੂੰ, ਦਾਸਨ ਦਾਸ ਗ੍ਰੀਬ ਨਿਮਾਣੇ ਨਿਤਾਣੇ ਦੀ, ਰੋਮ ੨ ਦੇ ਪਿਆਰ ਨਾਲ ਨਿਮਖ ਨਿਮਖ, ਠਾਕੁਰ ਨਮਸਕਾਰੈ॥ ਅਨੁਸਾਰ ਨਿਮਖ ੨ ਸਦਾ ੨ ਸਰਬ ਵਿਆਪੀ ਮਹਾਂ ਵਿਸਮਾਦ(ਨਮਹ) ਨਮਸਕਾਰ ਹੈ ਜੀ। ਯਥਾ:- ਤਿਸੁ ਗੁਰ ਕੰਉ.ਸਭਿ ਨਮਸਕਾਰੁ ਕਰਹੁ; ਜਿਨਿ ਹਰਿ ਕੀ ਹਰਿ ਗਾਲ ਗਲੋਈਐ॥) ਹਰਿ ਧਨ ਕੇ; ਭਰਿ ਲੇਹੁ ਭੰਡਾਰ॥ ਨਾਨਕ; ਗੁਰ ਪੂਰੇ ਨਮਸਕਾਰ॥ ੧॥

੨੩.ਵਾਹਿਗੁਰੂ ਮਹੱਲੇ ਤੀਜੇ ਜੀ ਦੇ ਸਤਿਪ੍ਰਤੱਗੀ ਹੋਣ ਦੇ ਸਰਬ ਵਿਆਪੀ ਮਹਾਂ ਵਿਸਮਾਦ ਕੌਤਕ:- ਵਾਹਿਗੁਰੂ ਮਹੱਲੇ ਦੂਜੇ ਜੀ ਨੇ, ਸ੍ਰੀ ਖਡੂਰ ਸਾਹਿਬ ਜੀ ਤੋਂ, ਮਹੱਲੇ ਤੀਜੇ ਜੀ ਨੂੰ ਸ੍ਰੀ ਗੋਇੰਦਵਾਲ ਸਾਹਿਬ ਜੀ ਵਸਾਉਣ ਲਈ ਭੇਜਿਆ। ਮਨਿ ਬੈਰਾਗੁ ਭਇਆ; ਦਰਸਨੁ ਦੇਖਣੈ ਕਾ ਚਾਉ॥ ਅਨੁਸਾਰ ਵਾਹਿਗੁਰੂ ਮਹੱਲੇ ਤੀਜੇ ਜੀ ਦੇ ਮਨ'ਚ, ਜਦੋਂ ਪਰਮਪਵਿੱਤ੍ਰ ਦਰਸ਼ਨਾਂ ਦਾ ਚਾਅ ਉੱਠਦਾ, ਤਦੋਂ ਛੇਤੀ ਹੀ ਦਰਸ਼ਨਾਂ ਨੂੰ ਆ ਜਾਂਦੇ। ਵਾਹਿਗੁਰੂ ਮਹੱਲੇ ਦੂਜੇ ਜੀ ਨੇ ਪੂਰਨ ਪਿਆਰ ਨਾਲ ਹੁਕਮ ਕੀਤਾ, "ਹੇ ਮਹਾਂਪੁਰਸ਼ ਜੀਓ!ਰਾਮ ਸਰੂਪ ਗੁਰੂ ਸੇਵਾ'ਚੋਂ ਗੈਰਹਾਜ਼ਰ ਨਹੀਂ ਹੋਵਣਾ। ਰਾਤ ਦਿਨ ਇੱਕ ਕਰਕੇ ਚਾਅ ਨਾਲ ਸੇਵਾ ਕਰੋ ਕਰਾਉ। ਆਪ ਤਿਆਗ ਕੇ ਗੁਰੂ ਸੇਵਾ ਕਰਨ ਨਾਲ ਸਦਾ ਦਰਸ਼ਨ ਹੋਣਗੇ। ਗੁਰੂ ਸੇਵਾ ਕਰਨੇ'ਤੇ ਦਾਸਨ ਦਾਸ ਨੂੰ ਗੁਰਤਾ ਪ੍ਰਾਪਤ ਹੋਈ ਹੈ। ਆਪ ਜੀ ਨੇ ਆਗਿਆ ਤੋਂ ਬਿਨਾ, ਇੱਥੇ ਨਹੀਂ ਆਉਣਾ। ਉੱਥੇ ਹੀ ਰਹਿ ਕੇ ਦਿਲ ਟਿਕਾਅ ਕੇ, ਗੁਰੂ ਸੇਵਾ ਚਾਅ ਨਾਲ ਕਰਨੀ। ਜਦੋਂ ਜ਼ਿਆਦਾ ਖਿੱਚ ਕਰੋਂਗੇ, ਤਾਂ ਦਾਸਨ ਦਾਸ ਆਪੇ ਹੀ, ਆਪ ਜੀ ਪਾਸ ਆ ਜਾਵੇਗਾ। " ਮੰਨੇ ਕੀ ਗਤਿ; ਕਹੀ ਨ ਜਾਇ॥) ਹੁਕਮਿ ਮੰਨਿਐ.ਹੋਵੈ ਪਰਵਾਣੁ; ਤਾ ਖਸਮੈ ਕਾ ਮਹਲੁ ਪਾਇਸੀ॥) ਨਾਨਕ ਮੰਨਿਆ ਮੰਨੀਐ; ਬੁਝੀਐ ਗੁਰ ਪਰਸਾਦਿ॥ ਅਨੁਸਾਰ ਹੁਕਮ ਮੰਨਦਿਆਂ, ਵਾਹਿਗੁਰੂ ਮਹੱਲਾ ਤੀਜਾ ਜੀ, ਸ੍ਰੀ ਗੋਇੰਦਵਾਲ ਸਾਹਿਬ ਜੀ ਵਿਖੇ, ਨਿਮਖ ਨਿਮਖ, ਠਾਕੁਰ ਨਮਸਕਾਰੈ॥ ਅਨੁਸਾਰ ਨਿਮਖ ੨ ਸੁਆਸ ੨ ਆਪਣੇ ਪਿਆਰੇ ਪ੍ਰੀਤਮ ਜੀ ਨੂੰ ਚਿਤਵਦੇ, ਰੋਮ ੨ ਦੇ ਪੂਰਨ ਪ੍ਰੇਮ ਸਤਿਕਾਰ ਨਾਲ ਜਪਦੇ ਧਿਆਉਂਦੇ ਪੂਜਦੇ ਅਰਾਧਦੇ ਨਮਸਕਾਰਦੇ ਰਹਿੰਦੇ। ਹਰ ਹਾਲਤ'ਚ ਆਪਣੇ ਪਿਆਰੇ ਪ੍ਰੀਤਮ ਜੀ ਦੀਆਂ ਸਾਖੀਆਂ ਮਹਿਮਾ ਸਤਸੰਗਤ ਜੀ ਨੂੰ ਸੁਣਾਉਂਦੇ ੨, ਪੂਰਨ ਵਿਸਮਾਦਤਾਈ'ਚ ਐਸੇ ਵਿਸਮਾਦ ਲੀਣ ਹੁੰਦੇ, ਨੇਤ੍ਰਾਂ'ਚੋਂ ਵੈਰਾਗ ਜਲ ਤ੍ਰਿਪ ੨ ਕਰਕੇ ਡਿੱਗਦਾ ਰਹਿੰਦਾ। ਬਹੁਤ ਹੀ ਘੱਟ ਛਕਦੇ ਸੌਂਦੇ ਬੋਲਦੇ। ਇੱਕ ਦਿਨ ਧਿਆਨ ਟਿਕਾਅ ਕੇ, ਅਫੁਰ

ਸਮਾਧੀ'ਚ ਬੈਠ ਕੇ, ਗੁਰੂ ਪ੍ਰੀਤਮ ਜੀ ਨੂੰ ਪੂਰਨ ਪ੍ਰੇਮ ਦੀ ਖਿੱਚ ਨਾਲ ਚੇਤੇ ਕੀਤਾ। ਪਰਮਪਵਿੱਤ੍ਰ ਮਿੱਠੇ ਚਰਨ-ਕਮਲਾਂ'ਚ ਲੀਨ ਹੋ ਗਏ। ਯਥਾ:- ਹਉ.ਰਹਿ ਨ ਸਕਾ, ਬਿਨੁ ਦੇਖੇ ਪ੍ਰੀਤਮਾ; ਮੈ ਨੀਰੁ ਵਹੇ ਵਹਿ ਚਲੈ ਜੀਉ॥) ਮਗਨੁ ਭਇਓ.ਪ੍ਰਿਅ ਪ੍ਰੇਮ ਸਿਉ; ਸੂਧ ਨ ਸਿਮਰਤ ਅੰਗ॥) ਮੇਰਾ.ਅੰਤਰਜਾਮੀ ਹਰਿ ਰਾਇਆ॥ ਮਹੱਲਾ ਦੂਜਾ ਜੀ ਪ੍ਰੇਮ ਦੇ ਵਸੀਕਾਰ ਹੋ ਕੇ, ਸ੍ਰੀ ਖਡੂਰ ਸਾਹਿਬ ਜੀ ਤੋਂ ਸ੍ਰੀ ਗੋਇੰਦਵਾਲ ਸਾਹਿਬ ਜੀ ਨੂੰ ਤੁਰ ਪਏ। ਮੰਨੈ ਸਗਲ ਭਵਣ ਕੀ ਸੁਧਿ॥ ਅਨੁਸਾਰ ਆਪ ਜੀ ਨੇ ਜਾਣਿਆ ਕਿ ਚੋਜੀ ਪ੍ਰੀਤਮ ਜੀ ਦਰਸ਼ਨ ਬਖ਼ਸ਼ਣ ਆ ਰਹੇ ਹਨ। ਆਪ ਜੀ ਸ੍ਰੀ ਗੋਇੰਦਵਾਲ ਸਾਹਿਬ ਜੀ ਤੋਂ ਤੁਰੇ। ਰਸਤੇ'ਚ ਸ੍ਰੀ ਦਮਦਮੇ ਸਾਹਿਬ ਜੀ ਵਿਖੇ ਮੇਲ ਹੋ ਗਿਆ। ਪੂਰਨ ਪ੍ਰੇਮ ਚਾਅ ਉਤਸ਼ਾਹ ਨਾਲ ਭੱਜ ਕੇ, ਪਰਮਪੂਜਨੀਕ ਸੱਚੇ ਵਿਸਮਾਦ ਚਰਨਕਮਲਾਂ'ਤੇ ਮੱਥਾ ਰੱਖਿਆ। ਵਾਹਿਗੁਰੂ ਮਹੱਲੇ ਦੂਜੇ ਜੀ ਨੇ ਡੌਲ੍ਹਿਆਂ ਤੋਂ ਫੜ ਕੇ ਉਠਾਏ, ਆਪਣੀ ਛਾਤੀ ਨਾਲ ਲਾ ਕੇ, ਘੁੱਟ ਕੇ ਪਿਆਰ ਕੀਤਾ। ਯਥਾ:- ਮੇਰੈ ਮਨਿ ਤਨਿ ਪ੍ਰੀਤਿ ਲਗਾਈ ਸਤਿਗੁਰਿ; ਹਰਿ ਮਿਲਿਓ ਲਾਇ [1]ਝਪੀੜਾ॥ [1]ਜੱਫੀ) ਵਾਹਿਗੁਰੂ ਮਹੱਲੇ ਦੂਜੇ ਜੀ ਨੇ ਆਪ ਜੀ ਦੀ ਸੱਜੀ ਬਾਂਹ ਫੜੀ, ਆਪਣੇ ਬਰਾਬਰ ਤੋਰੇ, ਸ੍ਰੀ ਗੋਇੰਦਵਾਲ ਸਾਹਿਬ ਜੀ ਨੂੰ ਤੁਰੇ। ਆਪ ਜੀ ਦੀ ਖੱਬੀ ਬਾਂਹ ਹਿੱਲ ਕੇ ਥੋੜੀ ਜਿਹੀ ਅੱਗੇ ਹੋ ਗਈ, ਦਿਲ'ਚ ਬਹੁਤ ਹੀ ਦੁੱਖ ਮੰਨਿਆ। "ਇਸ ਬਾਂਹ ਨੇ ਗੁਰੂ ਪ੍ਰੀਤਮ ਜੀ ਦੀ ਬਿਅਦਬੀ ਕੀਤੀ ਹੈ। ਜੇ ਇਸ ਨੂੰ ਕੱਟਿਆ ਤਾਂ ਵਾਹਿਗੁਰੂ ਜੀ ਬੀਰ-ਰਸ ਧਾਰਨਗੇ। "ਇਸ ਲਈ ਪ੍ਰਤੱਗਿਆ ਕਰ ਲਈ, "ਅੱਜ ਤੋਂ ਇਸ ਬਾਂਹ ਤੋਂ ਕੋਈ ਭੀ ਕੰਮ ਨਹੀਂ ਲੈਣਾ। "(ਨਾਈ ਬਿੰਦੀ ਨਹੀਂ ਲਾਉਣੀ) ਵਾਹੁ ਵਾਹੁ ਸਚੇ ਪਾਤਿਸਾਹ; ਤੂ ਸਚੀ ਨਾਈ॥ ਵਾਹੁ ਮੇਰੇ ਸਾਹਿਬ ਜੀ ਵਾਹੁ!ਕਿਤਨਾ ਵਿਸਮਾਦ ਅਦਬ ਸਤਿਕਾਰ ਪਿਆਰ ਹੈ। ਮੁੜ ਕੇ ਉਸ ਬਾਂਹ ਤੋਂ ਕੰਮ ਹੀ ਨਹੀਂ ਲਿਆ, ਆਪਣੀ ਛਾਤੀ ਨਾਲ ਲਾ ਕੇ ਰੱਖਦੇ, ਕੀਤੀ ਪ੍ਰਤੱਗਿਆ ਪੂਰੀ ਕੀਤੀ।

ਇੱਕ ਵਾਰੀ ਵਾਹਿਗੁਰੂ ਮਹੱਲੇ ਤੀਜੇ ਜੀ ਨੇ, ਇੱਕ ਮਾਈ ਦੇ ਰੋਣ ਦੀ ਅਵਾਜ਼ ਸੁਣ ਕੇ, ਭਾਈ ਬੱਲੂ ਜੀ ਨੂੰ ਭੇਜਿਆ। ਭਾਈ ਸਾਹਿਬ ਜੀ ਨੇ ਆ ਕੇ ਦੱਸਿਆ, "ਮਾਤਾ ਜੀ ਦਾ ਬੱਚਾ ਸਦਾ ਦੀ ਨੀਂਦ ਸੌਂ ਗਿਆ ਹੈ। ਇਸ ਲਈ ਰੋ ਰਹੀ ਹੈ। "ਮਾਰਿ ਆਪੇ ਜੀਵਾਲਦਾ; ਅੰਤਰਿ ਬਾਹਰਿ ਸਾਥਿ॥ ਅਨੁਸਾਰ ਸ੍ਰੀ ਗੁਰੂ ਸਾਹਿਬ ਜੀ ਨੇ ਜਾ ਕੇ ਬੱਚਾ ਜਿਉਂਦਾ ਕਰ ਦਿਤਾ। ਮਿਹਰਵਾਨੁ.ਸਾਹਿਬੁ ਮਿਹਰਵਾਨੁ॥ ਸਾਹਿਬੁ ਮੇਰਾ.ਮਿਹਰਵਾਨੁ॥ ਜੀਅ ਸਗਲ ਕਉ; ਦੇਇ ਦਾਨੁ॥ ਗੁਰੂ ਪ੍ਰਮੇਸਰ ਜੀ ਨੇ ਕਰੁਣਾ-ਰਸ'ਚ ਢਲ਼ ਕੇ ਪ੍ਰਤੱਗਿਆ ਕੀਤੀ, "ਜਿਤਨਾ ਚਿਰ ਦਾਸਨ ਦਾਸ ਦੀ ਜ਼ਿੰਦਗੀ ਹੈ, ਉਤਨਾ ਚਿਰ ਸ੍ਰੀ ਗੋਇੰਦਵਾਲ ਸਾਹਿਬ ਜੀ ਵਿਖੇ, ਕੋਈ ਭੀ ਪ੍ਰਾਣੀ ਚੜ੍ਹਾਈ ਨ ਕਰੇ। "ਆਪ ਜੀ ਦੇ ਗੁਰਤਾ ਸਮੇਂ ੨੨.ਸਾਲ'ਚ, ਸ੍ਰੀ ਗੋਇੰਦਵਾਲ ਸਾਹਿਬ ਜੀ ਵਿਖੇ, ਇੱਕ ਭੀ ਪ੍ਰਾਣੀ ਨੇ ਚੜ੍ਹਾਈ ਨਹੀਂ ਕੀਤੀ। ਇਸ ਲਈ ਬਹੁਤ ਪ੍ਰੇਮੀ ਚਾਈਂ ੨ ਆ ਵਸੇ, ਅਬਾਦੀ ਬਹੁਤ ਹੀ ਸੰਘਣੀ ਹੋ ਗਈ। ਬਹੁਤ ਪ੍ਰੇਮੀ ਗੁਰੂ ਪ੍ਰਮੇਸਰ ਜੀ ਦੇ ਸੱਚੇ ਮਿੱਠੇ ਚਰਨ- ਕਮਲਾਂ ਦੇ ਕੀੜੇ ਬਣ ਕੇ, ਪੂਰਨ ਬ੍ਰਹਮਗਿਆਨੀ ਬਣ ਗਏ। ਸੋ ਵਾਹਿਗੁਰੂ ਗੁਰੂ ਪ੍ਰਮੇਸਰ ਜੀ ਨੇ ਜੋ ੨ ਭੀ ਪ੍ਰਤੱਗਿਆ ਕੀਤੀ, ਪੂਰਨ ਤੌਰ'ਤੇ ਨਿਭਾਈ।

ਇਸ ਲਈ ਸਤਪ੍ਰਤੱਗੀ ਬ੍ਰਹਮ ਸਰੂਪ, ਵਾਹਿਗੁਰੂ ਮਹੱਲੇ ਤੀਜੇ ਜੀ ਨੂੰ ਰੋਮ ੨ ਕਰਕੇ ਸਦ ਸਦਾ ਨਮਸਕਾਰ। ਯਥਾ:- ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ; ਗੁਰਦੇਵ ਨਾਨਕ ਹਰਿ ਨਮਸਕਰਾ॥

ਸ੍ਰੀ ਗੁਰਦੇਵ ਏ; ਨਮਹ॥ ੧॥ ੧.ਵਾਹਿਗੁਰੂ ਮਹੱਲਾ ਪੰਜਵਾਂ ਜੀ ਫ਼ੁਰਮਾਉਂਦੇ ਹਨ:- (ਸ੍ਰੀ) ਸ਼੍ਰੋਮਣੀ(ਸ੍ਰੀ) ਸੋਭਾ ਵਾਲੇ(ਗੁਰਦੇਵ) (ਗੁਰ+ਦੇਵ) (ਦੇਵ) ਪਰਮਪੂਜਨੀਕ ਧਰਮੀ ਪਿਤਾ(ਦੇਵ) ਪ੍ਰਕਾਸ਼ ਸਰੂਪ ਬ੍ਰਹਮ ਜੀ ਦੇ ਸਰਗੁਨ ਅਵਤਾਰ, (ਗੁਰ) ਪ੍ਰਕਾਸ਼ ਬ੍ਰਹਮ ਸਰੂਪ, ਧੰਨ ਸ੍ਰੀ ਗੁਰੂ ਰਾਮਦਾਸ ਸਾਹਿਬ ਸੱਚੇ ਪਾਤਿਸ਼ਾਹਜੀ(ਏ) ਨੂੰ, ਦਾਸਨ ਦਾਸ ਦੀ ਰੋਮ ੨ ਕਰਕੇ ਸਦ ਸਦਾ(ਨਮਹ) ਨਮਸਕਾਰ ਹੈ ਜੀ॥ ੧॥ ਯਥਾ:- ਧੰਨੁ ਧੰਨੁ ਰਾਮਦਾਸ ਗੁਰੁ; ਜਿਨਿ ਸਿਰਿਆ.ਤਿਨੈ ਸਵਾਰਿਆ॥ ਪੂਰੀ ਹੋਈ ਕਰਾਮਾਤਿ; ਆਪਿ ਸਿਰਜਣਹਾਰੈ ਧਾਰਿਆ॥ ਸਿਖੀ ਅਤੈ ਸੰਗਤੀ; ਪਾਰਬ੍ਰਹਮੁ ਕਰਿ ਨਮਸਕਾਰਿਆ॥) ਹਰਿ ਨਾਮੁ ਦੀਆ.ਗੁਰਿ ਪਰਉਪਕਾਰੀ; ਧਨੁ ਧੰਨੁ ਗੁਰੂ ਕਾ ਪਿਤਾ ਮਾਤਾ॥ ਹੰਉ ਸਤਿਗੁਰ ਅਪੁਣੇ ਕੰਉ ਸਦਾ ਨਮਸਕਾਰੀ; ਜਿਤੁ ਮਿਲਿਐ ਹਰਿ ਨਾਮੁ ਮੈ ਜਾਤਾ॥

ਗੁਰਦੇਵ ਮਾਤਾ ਗੁਰਦੇਵ ਪਿਤਾ; ਗੁਰਦੇਵ ਸੁਆਮੀ ਪਰਮੇਸੁਰਾ॥ ਜੀ ਨੂੰ ਸ੍ਰਬ ਵਿਆਪੀ ਵਿਸਮਾਦ ਅਨਤਕਲਾਵਾਨ ਨਮਸਕਾਰ ਦਾ ਭਾਵ, ਬਹੁ ਬੇਅੰਤ; ਊਚ ਤੇ ਊਚਾ॥ ਹੈ। ਮੋਹਨ ਮੋਹਿ ਲੀਆ ਮਨੁ ਮੇਰਾ; ਸਮਝਸਿ ਸਬਦੁ ਬੀਚਾਰੇ॥ ੧॥ ਅਨੁਸਾਰ ਗੁਰਦੇਵ ਜੀ ਦੇ ਵਿਸਮਾਦ ਦਰਸ਼ਨਾਂ ’ਤੇ ਮੋਹਿਤ ਹੋ ਕੇ, ਵਿਸਮਾਦ ਰੰਗ’ਚ ਨਮਸਕਾਰ ਕਰ ਰਹੇ ਹਨ। ਜਿੱਥੇ ਆਲ ਜਾਲ; ਮਾਇਆ ਜੰਜਾਲ॥ ਹਉਮੈ ਮੋਹ; ਭਰਮ ਭੈ ਭਾਰ॥ ਦੂਖ ਸੂਖ; ਮਾਨ ਅਪਮਾਨ॥ ਅਨਿਕ ਪ੍ਰਕਾਰ; ਕੀਓ ਬਖ੍ਹਾਨ॥ ਸਮੂਹ ਔਗੁਣਾਂ ਵਿਕਾਰਾਂ ਹੰਕਾਰ ਦਾ ਤਿਆਗ ਹੀ ਤਿਆਗ ਹੈ।

ਆਦਿ ਗੁਰ ਏ; ਨਮਹ॥ ੨.(ਗੁਰ) ਪਰਮਪੂਜਨੀਕ(ਗੁਰ) ਬ੍ਰਹਮ ਅਸੰਖ ਬ੍ਰਹਮੰਡ ਦੀ ਰਚਨਾ’ਚ ਵਿਆਪਕ ਪ੍ਰਕਾਸ਼ਕ ਨਿਰਲੇਪ ਅਜਪਾ ਜਾਪ ਨਿਰਗੁਨ ਨਿਰੰਕਾਰ, ਅਨੰਤ ਬ੍ਰਹਮੰਡ ਦੀ ਰਚਨਾ ਦੇ(ਆਦਿ) ਮੁੱਢ ਰੂਪ ਜੀ(ਏ) ਨੂੰ, ਦਾਸਨਦਾਸ ਦੀ ਰੋਮ ੨ ਕਰਕੇ ਸਦਾ ੨(ਨਮਹ) ਨਮਸਕਾਰ ਹੈ।

ਜੁਗਾਦਿ ਗੁਰ ਏ; ਨਮਹ॥ ੨. (ਜੁਗਾਦਿ) (ਜੁਗ+ਆਦਿ) (ਜੁਗ) ਜੁੱਗਾਂ(ਆਦਿ) ਆਦਿਕਾਂ’ਚ, (ਗੁਰ) ਚੇਤਨ ਪ੍ਰਕਾਸ਼ ਸਰੂਪ ਵਿਆਪਕ ਬ੍ਰਹਮ ਜੀ (ਏ) ਨੂੰ, ਦਾਸਨ ਦਾਸ ਦੀ ਰੋਮ ੨ ਕਰਕੇ ਸਦਾ ੨(ਨਮਹ) ਨਮਸਕਾਰ ਹੈ।

ਸਤਿਗੁਰ ਏ; ਨਮਹ॥ ੨.(ਸਤਿਗੁਰ) (ਸਤਿ+ਗੁਰ) (ਸਤਿ) ਸੱਚੇ ਬ੍ਰਹਮ (ਗੁਰ) ਪਰਮਪੂਜਨੀਕ (ਗੁਰ) ਚੇਤਨ ਪ੍ਰਕਾਸ਼ ਸਰੂਪ ਬ੍ਰਹਮ ਜੀ, ਅਸੰਖ ਬ੍ਰਹਮੰਡ ਦੀ ਰਚਨਾ’ਚ, ਵਿਆਪਕ ਪ੍ਰਕਾਸ਼ਕ ਨਿਰਲੇਪ ਨਿਰਗੁਨ ਨਿਰੰਕਾਰ(ਏ) ਨੂੰ, ਦਾਸਨ ਦਾਸ ਦੀ ਰੋਮ ੨ ਕਰਕੇ ਸਦਾ ੨(ਨਮਹ) ਨਮਸਕਾਰ ਹੈ।

ਸ੍ਰੀ ਗੁਰਦੇਵ ਏ; ਨਮਹ॥ ੧॥ ੨.(ਸ੍ਰੀ) ਸ਼੍ਰੋਮਣੀ(ਸ੍ਰੀ) ਸੋਭਾ ਵਾਲੇ (ਗੁਰਦੇਵ) ਅਕਾਲ ਪੁਰਖੁ ਜੀ (ਏ) ਨੂੰ ਦਾਸਨ ਦਾਸ ਦੀ ਰੋਮ ੨ ਕਰਕੇ ਸਦਾ ੨(ਨਮਹ) ਨਮਸਕਾਰ ਹੈ॥ ੧॥ ਯਥਾ:-

ਆਦੇਸੁ ਤਿਸੈ ਆਦੇਸੁ॥ ਆਦਿ ਅਨੀਲੁ ਅਨਾਦਿ ਅਨਾਹਤਿ; ਜੁਗੁ ਜੁਗੁ ਏਕੋ ਵੇਸੁ॥) ਨਮਸਕਾਰ; ਤਾ ਕਉ ਲਖ ਬਾਰ॥ ਇਹੁ ਮਨੁ ਦੀਜੈ; ਤਾ ਕਉ ਵਾਰਿ॥

(ਸੱਸੇ ਪੈਰ ਬਿੰਦੀ ਨ ਲਾਉ) (ਅਸਟਪਦੀ॥) ਪਰਮਪੂਜਨੀਕ ਦਸ ਤੁਕੀਆਂ, ਅੱਠ ਪਉੜੀਆਂ ਦੇ ਅਸਟਪਦੀ ਜੀ ਪਹਿਲੇ।

ਸਿਮਰਉ; ਸਿਮਰਿ ਸਿਮਰਿ ਸੁਖੁ ਪਾਵਉ॥ ੧.{ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਪੂਰਨ ਬ੍ਰਹਮ ਸਰੂਪ ਮਹੱਲਾ ੫ ਧੰਨ ਗੁਰਦੇਵ ਜੀ, ਜ਼ਾਲਮਾਂ ਦੇ ਬਿਠਾਉਣ ਤੋਂ, ਹੁਣ ਉੱਬਲਦੀ ਦੇਗ਼'ਚ ਬੈਠ ਰਹੇ ਹਨ}ਗਰੀਬੀ.ਗਦਾ ਹਮਾਰੀ॥ ਖੰਨਾ.ਸਗਲ ਰੇਨੁ ਛਾਰੀ॥ ਅਨੁਸਾਰ ਸ੍ਰਬ ਵਿਆਪੀ ਮਹਾਂ ਵਿਸਮਾਦਿ ਗ੍ਰੀਬੀ ਹੀ ਗ੍ਰੀਬੀ ਸਹਿਤ, ਫ਼ੁਰਮਾ ਰਹੇ ਹਨ:- ਹੇ ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਸਾਹਿਬਾਨ ਜੀਓ!ਆਪ ਜੀ ਦੀ ਕ੍ਰਿਪਾ ਦੁਆਰਾ, ਸਤਸੰਗਤਿ ਜੀ ਸਮੇਤ, ਆਪ ਜੀ ਨੂੰ, ਕਾਂਖੀ; ਏਕੈ ਦਰਸ ਤੁਹਾਰੋ॥ ਅਨੁਸਾਰ ਆਪ ਜੀ ਦੇ ਸੁੰਦਰ ਪਾਕ ਦਰਸ਼ਨਾਂ ਦੇ ਚਾਹਵਾਨ ਪ੍ਰੇਮੀਆਂ ਨੂੰ, ਮਨ ਬਾਣੀ ਰੋਮ ੨ ਕਰਕੇ, ਦਾਸਨ ਦਾਸ ਸਦਾ(ਸਿਮਰਉ) ਯਾਦ ਕਰਦਾ ਹੈ। ਹਰ ਸਮੇਂ(ਸਿਮਰਿ) ਯਾਦ ਕਰਕੇ(ਸਿਮਰਿ) ਯਾਦ ਕਰਕੇ, ਸ੍ਰਬ ਵਿਆਪੀ ਵਿਸਮਾਦ ਅਨਤਕਲਾਵਾਨ ਅਜਪਾ ਜਾਪ ਆਤਮਨੰਦ ਸੁਖੁ(ਪਾਵਉ) ਪਾਉਂਦਾ ਹੈ। ਯਥਾ:- ਸਿਮਰਉ. ਸਿਮਰਿ ਸਿਮਰਿ ਸੁਖ ਪਾਵਉ; ਸਾਸਿ ਸਾਸਿ ਸਮ੍ਹਾਲੇ॥ ਇਹ ਲੋਕਿ ਪਰਲੋਕਿ ਸੰਗਿ ਸਹਾਈ; ਜਤ ਕਤ ਮੋਹਿ ਰਖਵਾਲੇ॥) ਸੁਖਾ ਕੀ ਮਿਤਿ, ਕਿਆ ਗਣੀ; ਜਾ ਸਿਮਰੀ ਗੋਵਿੰਦੁ॥

੨.ਗੁਰੂਪ੍ਰਮੇਸਰ ਜੀ ਆਪਣੇ ਪਿਆਰੇ ਸਿੱਖ ਬੱਚਿਆਂ ਨੂੰ, ਗੁਰੂ ਸਿਮਰਨ ਪ੍ਰੇਮਾ-ਭਗਤੀ ਕਰਨ ਦਾ ਸ਼ੁਭ ਸੱਚਾ ਉਪਦੇਸ਼ ਬਖ਼ਸ਼ ਰਹੇ ਹਨ:- ਹੇ ਭਾਈ!ਪਰਮਪੂਜਨੀਕ ਸੱਚੇ ਅਕਾਲ ਪੁਰਖੁ, ਸਤਿਗੁਰੂ ਸਾਹਿਬਾਨ ਜੀ, ਉਨ੍ਹਾਂ ਦੇ ਸੰਤਾਂ ਭਗਤਾਂ ਸ਼ਹੀਦਾਂ ਦੇ ਪਰਉਪਕਾਰੀ ਇਤਿਹਾਸ, ਵਾਹੁ ਵਾਹੁ ਬਾਣੀ ਨਿਰੰਕਾਰ ਹੈ; ਤਿਸੁ ਜੇਵਡੁ, ਅਵਰੁ ਨ ਕੋਇ॥ ਨਿਰੰਕਾਰ ਸਰੂਪ ਗੁਰਬਾਣੀ ਜੀ ਦੇ ਪਰਮਪਵਿੱਤ੍ਰ ਅੱਖਰ ੨ ਨੂੰ, ਗੁਰੂ ਸਰੂਪ ਮੰਨ ਕੇ, ਰੋਮ ੨ ਦੇ ਪ੍ਰੇਮ ਕਰਕੇ, ਮਨ ਬਾਣੀ ਰੋਮ ੨ ਕਰਕੇ ਹਰ ਸਮੇਂ(ਸਿਮਰਉ) ਯਾਦ ਕਰੋ। ਸਿਮਰਿ ਸਿਮਰਿ ਕੇ, ਸ੍ਰਬ ਵਿਆਪੀ ਮਹਾਂ ਵਿਸਮਾਦ ਅਨਤਕਲਾਵਾਨ ਆਤਮ ਸੁਖੁ, ਸਦਾ ਲਈ(ਪਾਵਉ) ਪਾਉਣਾ ਕਰੋ। ਯਥਾ:- ਪ੍ਰਭ ਕੈ ਸਿਮਰਨਿ; ਅਨਹਦ ਝੁਨਕਾਰ॥ ਸੁਖੁ ਪ੍ਰਭ ਸਿਮਰਨ ਕਾ; ਅੰਤੁ ਨ ਪਾਰ॥

ਕਲਿ ਕਲੇਸ; ਤਨ ਮਾਹਿ ਮਿਟਾਵਉ॥ (ਕਲਿ) ਕਲਪਣਾ, ਕਲਜੁੱਗ ਭਾਵ ਸਮੂਹ ਔਗੁਣ(ਕਲੇਸ) ਝਗੜੇ(ਕਲੇਸ) [1]ਅਵਿੱਦਿਆ [2]ਅਸੰਮਤਾ [3]ਰਾਗ [4]ਦ੍ਵੈਖ, [5]ਅਵੀਨਿਵੇਸ਼ ਤਨ(ਮਾਹਿ) 'ਚ ਜੋ ਹਨ, ਇਨ੍ਹਾਂ ਨੂੰ ਗੁਰੂ ਪ੍ਰੇਮਾ-ਭਗਤੀ ਸਹਿਤ, ਗੁਰੂ ਸਿਮਰਨ 'ਚ ਲੀਣ ਹੋ ਕੇ(ਮਿਟਾਵਉ) ਮਿਟਾਉਣਾ ਕਰੋ। [1]ਅਵਿੱਦਿਆ:- ਬ੍ਰਹਮ ਸਬੰਧੀ ਜਾਣਕਾਰੀ ਵੱਲੋਂ ਅਣਪੜ੍ਹਤਾ। [2]ਅਸੰਮਤਾ:- ਕਿਸੇ ਨਾਲ ਸੰਮਤੀ ਮੇਲ ਮਿਲਾਪ ਨ ਹੋਣਾ, ਹਰੇਕ ਨਾਲ ਅਣਬਣ ਹੋ ਜਾਣੀ। [3]ਰਾਗ:- ਭਾਵੇਂ ਕੋਈ ਛਿੱਤ੍ਰ ਮਾਰੇ, ਲੱਤ ਵੱਢ ਦੇਵੇ, ਫਿਰ ਭੀ ਉਸ ਨਾਲ(ਰਾਗ) ਮੋਹ ਕਰਨਾ। ਉਸ ਨਾਲ ਮੋਹ ਕਰਕੇ,

ਉਸ ਦੇ ਹੀ ਅਧੀਨ ਰਹਿਣਾ। [੪]ਦ੍ਵੈਖ:- ਨੇਕ ਸਾਊ ਪੁਰਖਾਂ ਨਾਲ, ਬਿਨਾ ਕਾਰਨ ਦੇ ਦ੍ਵੈਖ ਕਰਨੀ, ਚੀਜ਼ ਵੰਡਣ ਲੱਗਿਆਂ, ਜਿਸ ਨਾਲ ਦ੍ਵੈਸ਼ ਹੋਵੇ ਉਸ ਨੂੰ ਘੱਟ ਦੇਣੀ। ਕਿਸੇ ਨਾਲ ਦ੍ਵੈਸ਼ ਕਰਕੇ, ਕੌੜੇ ਬਚਨ ਬੋਲਣੇ, ਤੰਗ ਕਰਨਾ ਆਦਿ। [੫]ਅਵੀਨਿਵੇਸ਼:- ਉਲਟਾ ਹਠ ਕਰਕੇ, ਗੁਰੂ ਪ੍ਰਮੇਸਰ ਜੀ ਦੇ ਹੁਕਮ ਦੇ ਉਲਟ ਚੱਲਣਾ।

ਸਿਮਰਉ ਜਾਸੁ; ਬਿਸੁੰਭਰ ਏਕੈ॥ (ਬਿਸੁੰਭਰ) ਅਨਤਕਲਾਵਾਨ ਪੂਰਨ ਮੇਹਰਵਾਨ, ਹਰ ਪ੍ਰਾਣੀ ਦੇ ਅੰਦਰ ਬਾਹਰ ਹਰ ਸਮੇਂ ਵਾਹਿਗੁਰੂ ੩ ਜਪ ਰਹੇ, ਅਜਪਾ ਜਾਪ ਅਸੰਖ ਨੂਰ, ਨੂਰ ਹੀ ਨੂਰ ਨੂਰੋ ਨੂਰ, ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਅਨੰਤ ਬ੍ਰਹਮੰਡ ਦੀ ਰਚਨਾ ਨੂੰ ਰੋਜ਼ੀ ਹਵਾ ਪਾਣੀ, ਗੁਰਸਬਦ ਉਪਦੇਸ਼ ਨਾਲ ਭਰਨ ਵਾਲੇ, ਖਿਨ 'ਚ ਉਤਪਤਿ ਪਰਲਉ ਕਰਦਿਆਂ ਨਿਰਲੇਪ ਬਿਸੁੰਭਰ ਜੀ ਹਨ। ਯਥਾ:- ਓਪਤਿ ਪਰਲਉ; ਖਿਨ ਮਹਿ ਕਰਤਾ॥ ਆਪਿ ਅਲੇਪਾ; ਨਿਰਗੁਨੁ ਰਹਤਾ॥) ਖਿਨ ਮਹਿ ਥਾਪਿ ਉਥਾਪਨਹਾਰੇ; ਕੁਦਰਤਿ.ਕੀਮ ਨ ਪਹੀ॥ ਉਪ੍ਰੋਕਤ ਗੁਣਾਂ ਵਾਲੇ(ਏਕੈ) ਇੱਕ ਬਿਸੁੰਭਰ ਦੇ(ਜਾਸੁ) ਜਸ ਨੂੰ, ਮਨ ਬਾਣੀ ਰੋਮ ੨ ਕਰਕੇ, ਪੂਰਨ ਪ੍ਰੇਮ ਨਾਲ ਗੁਰੂ ਪ੍ਰੇਮਾ-ਭਗਤੀ, ਸਤਸੰਗਤਿ ਜੀ ਸਹਿਤ, ਦਾਸਨ ਦਾਸ ਗ੍ਰੀਬ (ਸਿਮਰਉ) ਯਾਦ ਕਰਦਾ ਹੈ।

ਨਾਮੁ ਜਪਤ; ਅਗਨਤ ਅਨੇਕੈ॥) ਤੇਰੇ ਨਾਮ ਅਨੇਕਾ.ਰੂਪ ਅਨੰਤਾ; ਕਹਣੁ ਨ ਜਾਹੀ, ਤੇਰੇ ਗੁਣ ਕੇਤੇ॥) ਗੋੁਬਿੰਦੇ॥ ਮੁਕੰਦੇ॥ ਉਦਾਰੇ॥ ਅਪਾਰੇ॥ ੯੪॥ ਹਰੀਅੰ॥ ਕਰੀਅੰ॥ ਨ੍ਰਿਨਾਮੇ॥ ਅਕਾਮੇ॥ ੯੫॥ ਰਾਮ ਹਰਿ ਭਗਵਾਨ ਭਗਵੰਤ ਮੇਹਰਵਾਨ ਖੁਦਾਇ ਅੱਲਾ ਗੋਪਾਲ ਪਰਵਦਿਗਾਰ ਵਾਹਿਗੁਰੂ ਗੋਬਿੰਦ ਨਿਰੰਕਾਰ। ਅਨੁਸਾਰ ਆਪ ਜੀ ਦੇ(ਅਗਨਤ) ਗਿਣਤੀ ਤੋਂ ਰਹਿਤ(ਅਨੇਕੈ) ਅਨੇਕਾਂ ਹੀ (ਨਾਮੁ) ਨਾਮਾਂ ਨੂੰ, ਅਗਨਤ (ਅਨੇਕੈ) ਅਨੇਕਾਂ ਹੀ ਸੰਤ ਭਗਤ ਗੁਰਮੁਖਿ ਪਿਆਰੇ, ਅਨੰਤ ਬ੍ਰਹਮੰਡ ਤੱਤ ਸੂਰਜ ਚੰਦ ਤਾਰੇ ਮੰਡਲ ਪਸ਼ੂ ਪੰਛੀ ਆਪਣੀ ੨ ਬੋਲੀ ਅਨੁਸਾਰ ਹਰ ਸਮੇਂ(ਜਪਤ) ਜਪਦੇ ਰਹਿੰਦੇ ਹਨ। ਯਥਾ:- ਕਈ ਕੋਟਿ; ਨਵਤਨ ਨਾਮ ਧਿਆਵਹਿ॥ ਨਾਨਕ ਕਰਤੇ ਕਾ; ਅੰਤੁ ਨ ਪਾਵਹਿ॥ ੧॥) ਸੇਸਨਾਗ.ਸਿਰ ਸਹਸ ਬਨਾਈ॥ ਦ੍ਵੈ ਸਹੰਸ.ਰਸਨਾਹ ਸੁਹਾਈ॥ ਰਟਤ ਅਬ ਲਗੇ.ਨਾਮ ਅਪਾਰਾ॥ ਤੁਮਰੋ; ਤਊ ਨ ਪਾਵਤ ਪਾਰਾ॥ ੬॥) ਗਾਵਹਿ ਤੁਹਨੋ.ਪਉਣੁ ਪਾਣੀ ਬੈਸੰਤਰੁ; ਗਾਵੈ ਰਾਜਾ ਧਰਮੁ ਦੁਆਰੇ॥) ਸਿਮਰੈ; ਧਰਤੀ ਅਰੁ ਆਕਾਸਾ॥ ਸਿਮਰਹਿ; ਚੰਦ ਸੂਰਜ ਗੁਣਤਾਸਾ॥) ਬ੍ਰਹਮੇ ਤੁਧੁ ਧਿਆਇਨਿ੍; ਇੰਦ੍ਰ ਇੰਦ੍ਰਾਸਣਾ॥) (ਲਤਾ ਪੌਲਾ, ਬੱਲੀ) ਲਤਾ ਬਲੀ ਸਾਖ ਸਭ ਸਿਮਰਹਿ; ਰਵਿ ਰਹਿਆ ਸੁਆਮੀ ਸਭ ਮਨਾ॥) ਸਭੈ ਘਟ ਰਾਮੁ ਬੋਲੈ; ਰਾਮਾ ਬੋਲੈ॥ ਰਾਮ ਬਿਨਾ; ਕੋ ਬੋਲੈ ਰੇ॥

੨੪.ਬੇਦ ਪੁਰਾਨ; ਸਿੰਮ੍ਰਿਤਿ ਸੁਧਾਖੵਰ॥ ਕੀਨੇ ਰਾਮ ਨਾਮ; ਇਕ ਆਖੵਰ॥ ੧.ਵਾਹਿਗੁਰੂ ਮਹੱਲਾ ਪੰਜਵਾਂ ਜੀ ਮਨ ਬਾਣੀ ਰੋਮ ੨ ਕਰਕੇ, ਸ੍ਰਬ ਵਿਆਪੀ ਮਹਾਂ ਵਿਸਮਾਦ ਅਜਪਾ ਜਾਪ ਅਨਤਕਲਾਵਾਨ ਗ੍ਰੀਬੀ ਸਿਮਰਨ 'ਚ ਲੀਣ ਫ਼ੁਰਮਾ ਰਹੇ ਹਨ:- ਦਾਸਨ ਦਾਸ ਨੇ (ਇਕ) ਅਦ੍ਵੈਤ ਰੂਪ, (ਆਖੵਰ) (ਆ+ਖੵਰ) (ਖੵਰ) ਖਰਨ ਤੋਂ(ਆ) ਰਹਿਤ ਬ੍ਰਹਮ ਰਾਮ ਨਾਮ ਜੀ, ਅਗਮ

ਵਿਸਮਾਦ ਅਗਾਹ ਪ੍ਰਵਾਹ ਸਿਮਰਨ 'ਚ ਲੀਨ ਹੋ ਕੇ, ਜੋ ਸਿਮਰਨਾ(ਕੀਨੇ) ਕੀਤੇ ਹਨ, ਦਾਸਨ ਦਾਸ ਦਾ ਏਹੋ ਹੀ ਬੇਦ ਪੁਰਾਨ ਸਿੰਮ੍ਰਿਤਿ ਤੇ ਹੋਰ (ਸੁਧਾਖੁਰ) ਸ਼ੁਧ ਪਵਿੱਤ੍ਰ ਅੱਖਰਾਂ ਵਾਲੇ ਧਾਰਮਿਕ ਗ੍ਰੰਥਾਂ ਨੂੰ ਪੜ੍ਹਨਾ ਵੀਚਾਰਨਾ ਹੈ, ਭਾਵ ਵਾਹਿਗੁਰੂ ਸਿਮਰਨ ਦੁਆਰਾ, ਅਜਪਾ ਜਾਪ ਵਿਆਪਕ ਬ੍ਰਹਮ 'ਚ, ਐਸੀ ਵਿਸਮਾਦ ਲੀਨਤਾ ਹੈ, ਸੁਨੀਐ ਅਵਰ.ਅਵਰ ਬਿਧਿ ਬੁਝੀਐ; ਬਕਨ ਕਥਨ ਰਹਤਾ॥ ਅਨੁਸਾਰ ਬੇਦ ਸਾਸਤ੍ਰ ਪੜ੍ਹਨ ਦੀ ਲੋੜ ਨਹੀਂ। ਯਥਾ:- ਜਹ ਸਰਬ ਕਲਾ; ਆਪਹਿ ਪਰਬੀਨ॥ ਤਹ ਬੇਦ ਕਤੇਬ; ਕਹਾ ਕੋਊ ਚੀਨ॥) ਹਰਿ ਮੇਰਾ ਸਿਮ੍ਰਿਤਿ. ਹਰਿ ਮੇਰਾ ਸਾਸਤ੍ਰ; ਹਰਿ ਮੇਰਾ ਬੰਧਪੁ.ਹਰਿ ਮੇਰਾ ਭਾਈ॥ ਹਰਿ ਕੀ ਮੈ ਭੂਖ ਲਾਗੈ, ਹਰਿ ਨਾਮਿ ਮੇਰਾ ਮਨੁ ਤ੍ਰਿਪਤੈ; ਹਰਿ ਮੇਰਾ ਸਾਕੁ. ਅੰਤਿ ਹੋਇ ਸਖਾਈ॥) ਬਹੁ ਸਾਸਤ੍ਰ ਬਹੁ ਸਿਮ੍ਰਿਤੀ; ਪੇਖੇ ਸਰਬ ਢਢੋਲਿ॥ ਪੂਜਸਿ ਨਾਹੀ.ਹਰਿ ਹਰੇ; ਨਾਨਕ ਨਾਮ ਅਮੋਲ॥) ਜਾਪ ਤਾਪ ਕੋਟਿ ਲਖ ਪੂਜਾ; ਹਰਿ ਸਿਮਰਣ ਤੁਲਿ.ਨ ਲਾਇਣ॥

ਦੂਜਾ ਅਰਥ.ਹੇ ਭਾਈ !ਹਰਿ ਸਿਮਰਨਿ ਲਗਿ; ਬੇਦ ਉਪਾਏ॥) ਹਰਿ ਸਿਮਰਨਿ; ਕੀਓ ਸਗਲ ਅਕਾਰਾ॥) ਨਾਮੈ ਹੀ ਤੇ ਸਭੁ ਕਿਛੁ ਹੋਆ; ਬਿਨੁ ਸਤਿਗੁਰ, ਨਾਮੁ ਨ ਜਾਪੈ॥ ਅਨੁਸਾਰ (ਇਕ) ਅਦ੍ਵੈਤ ਸਰੂਪ, (ਆਖੁਰ) ਖਰਨ ਰਹਿਤ, ਅਜਪਾ ਜਾਪ ਪੂਰਨ ਬ੍ਰਹਮ ਜੀ ਨੇ, ਰਾਮ ਨਾਮ ਸਿਮਰਨ ਜੀ ਦੁਆਰਾ, ਅਨੰਤ ਬ੍ਰਹਮੰਡ ਪੈਦਾ(ਕੀਨੇ) ਕੀਤੇ ਹਨ, ਇਸ ਲਈ ਬੇਦ ਪੁਰਾਨ ਸਿੰਮ੍ਰਿਤਿ(ਸੁਧਾਖੁਰ) (ਸੁਧ+ਆਖੁਰ) (ਸੁਧ) ਪਵਿੱਤ੍ਰ (ਆਖੁਰ) ਅੱਖਰ ਵਾਲੇ ਧਾਰਮਿਕ ਗ੍ਰੰਥ ਭੀ, ਇਕ ਰਾਮ ਜੀ ਨੇ, ਨਾਮ ਸਿਮਰਨ ਦੁਆਰਾ ਪੈਦਾ(ਕੀਨੇ) ਕੀਤੇ ਹਨ। ਇਸ ਲਈ ਵਾਹਿਗੁਰੂ ਜੀ ਦੇ ਸਿਮਰਨ ਜੀ ਦੀ ਮਾਨਤਾ ਮਹਾਨਤਾ ਕਹੀ ਨਹੀਂ ਜਾਂਦੀ। ਬੇਦ ਪੁਰਾਣ ਸਿੰਮ੍ਰਿਤ ਦੇ ਪੜ੍ਹਨ ਨਾਲੋਂ, ਵਾਹਿਗੁਰੂ ਸਿਮਰਨ ਜੀ ਅਮੋਲਕ ਵਿਸਮਾਦ ਅਲੌਕਿਕ ਹਨ।

ਕਿਨਕਾ ਏਕ; ਜਿਸੁ ਜੀਅ ਬਸਾਵੈ॥ ਤਾ ਕੀ ਮਹਿਮਾ; ਗਨੀ ਨ ਆਵੈ॥ ੧.ਰਕਤੁ ਬਿੰਦੁ ਕਾ ਇਹੁ ਤਨੋ; ਅਗਨੀ ਪਾਸਿ ਪਿਰਾਣੁ॥ ਅਨੁਸਾਰ ਰਕਤ ਬਿੰਦ ਦੇ ਜਿਸੁ(ਏਕ) ਇੱਕ(ਕਿਨਕਾ) ਕਿਣਕੇ ਕ੍ਰਿਮ ਜੀਅ ਦੇ ਰਿਦੇ'ਚ, ਵਾਹਿਗੁਰੂ ਜੀ ਆਪਣਾ ਸ੍ਰਬ ਵਿਆਪੀ ਵਿਸਮਾਦ ਅਨਤਕਲਾਵਾਨ ਪੂਰਨ ਮੇਹਰਵਾਨ ਅਜਪਾ ਜਾਪ ਸਿਮਰਨ ਵਾਹਿਗੁਰੂ ਨਾਮ(ਬਸਾਵੈ) ਵਸਾਉਂਦੇ ਹਨ, (ਤਾ) ਤਿਸ ਗੁਰਮੁਖਿ ਸਨਮੁਖ ਗੁਰੂ ਪਿਆਰੇ ਜੀ ਕੀ, ਅਗਮ ਅਪਾਰ ਸ੍ਰਬ ਵਿਆਪੀ ਮਹਾਂ ਵਿਸਮਾਦ ਬ੍ਰਹਮਗਿਆਨੀ ਸਗਲ ਕੀ ਰੀਨਾ॥) ਮਹਿਮਾ (ਗਨੀ) ਗਿਨਣ'ਚ (ਨ) ਨਹੀਂ(ਆਵੈ) ਆਉਂਦੀ। ਯਥਾ:- ਦੇਖਿਆ; ਤਿਹੂੰ ਲੋਕ ਕਾ ਪੀਉ॥ ਅਚਰਜੁ ਭਇਆ; ਜੀਵ ਤੇ ਸੀਉ॥) ਜਨ ਕੀ ਮਹਿਮਾ.ਕੇਤਕ ਬਰਨਉ; ਜੋ ਪ੍ਰਭ ਅਪਨੇ ਭਾਣੇ॥ ਕਹੁ ਨਾਨਕ.ਜਿਨ ਸਤਿਗੁਰੁ ਭੇਟਿਆ; ਸੇ ਸਭ ਤੇ ਭਏ ਨਿਕਾਣੇ॥

੨.ਇੱਕ ਕਿਣਕਾ ਛੋਟੇ ਤੋਂ ਛੋਟਾ ਹੁੰਦਾ ਹੈ। ਵਾਹਿਗੁਰੂ ਸਤਿਗੁਰੂ ਸਾਹਿਬਾਨ ਜੀ ਜਿਸੁ ਆਪਣੇ ਪਿਆਰੇ ਦੇ(ਜੀਅ) ਦਿਲ'ਚ, (ਏਕ) ਇੱਕ (ਕਿਨਕਾ) ਛੋਟਾ ਨੀਚ ਕੀਟ ਪੁਣਾ ਭਾਵ ਗ੍ਰੀਬੀ(ਬਸਾਵੈ) ਵਸਾਉਂਦੇ ਹਨ, (ਤਾ) ਤਿਸ ਕੀ ਮਹਿਮਾ(ਗਨੀ) ਗਿਣੀ, ਭਾਵ ਗਿਨਣ 'ਚ(ਨ) ਨਹੀਂ(ਆਵੈ) ਆਉਂਦੀ। ਯਥਾ:- ਕਰਿ ਕਿਰਪਾ; ਜਿਸ ਕੈ ਹਿਰਦੈ ਗਰੀਬੀ ਬਸਾਵੈ॥ ਨਾਨਕ.

ਈਹਾ ਮੁਕਤੁ; ਆਗੈ ਸੁਖੁ ਪਾਵੈ॥) ਸੇ ਸਿਮਰਹਿ; ਜਿਨ ਆਪਿ ਸਿਮਰਾਏ॥ ਨਾਨਕ ਤਾ ਕੈ; ਲਾਗਉ ਪਾਏ॥) ਖਤ੍ਰੀ ਬ੍ਰਾਹਮਣੁ.ਸੂਦੁ ਬੈਸੁ; ਉਧਰੈ ਸਿਮਰਿ ਚੰਡਾਲ॥ ਜਿਨਿ ਜਾਨਿਓ.ਪ੍ਰਭੁ ਆਪਨਾ; ਨਾਨਕ.ਤਿਸਹਿ ਰਵਾਲ॥

ਕਾਂਖੀ; ਏਕੈ ਦਰਸ ਤੁਹਾਰੋ॥ ਨਾਨਕ ਉਨ ਸੰਗਿ; ਮੋਹਿ ਉਧਾਰੋ॥ ੧॥ ਪਰਮ ਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਰੂਪ ਮਹੱਲਾ ੫ ਜੀ ਫ਼ੁਰਮਾਉਂਦੇ ਹਨ:- ਹੇ ਵਾਹਿਗੁਰੂ ਸਤਿਗੁਰੂ ਸਾਹਿਬਾਨ ਜੀ !ਜਿਹੜੇ ਗੁਰਮੁਖਿ ਪਿਆਰੇ, ਵਾਸ਼ਨਾਵਾਂ ਲਾਲਚ ਔਗੁਣ ਵਿਕਾਰ ਦੋਸ਼ ਤਿਆਗ ਕੇ, ਆਪ ਜੀ ਦੇ ਵਿਸਮਾਦ ਸਿਮਰਨ'ਚ ਲੀਣ, (ਤੁਹਾਰੋ) ਆਪ ਜੀ ਦੇ ਪਰਮਪਵਿੱਤ੍ਰ ਸ਼ੁਭ ਸੱਚੇ ਨਿਰੋਲ(ਏਕੈ) ਇੱਕ(ਦਰਸ) ਦਰਸ਼ਨਾਂ ਦੇ(ਕਾਂਖੀ) ਚਾਹਵਾਨ ਹਨ, (ਉਨ) ਉਨ੍ਹਾਂ ਸੰਗਿ(ਮੋਹਿ) ਦਾਸਨ ਦਾਸ ਗ੍ਰੀਬ ਨੂੰ, ਮਹਾਂ ਪਾਪਾਂ ਵਿਕਾਰਾਂ ਕੁਕਰਮਾਂ ਔਗੁਣਾਂ ਜਮਾਂ ਜੂਨਾਂ ਤੋਂ, (ਉਧਾਰੋ) ਛੁਡਾਉਣਾ ਕਰੋ ਜੀ, ਭਾਵ ਤਿਨ੍ਹਾਂ ਗੁਰਮੁਖਾਂ ਪਿਆਰਿਆਂ ਦੀ ਸਤਿਸੰਗਤ ਜੀ'ਚ ਰਹਿੰਦਿਆਂ, ਗੁਰੂ ਜੀ ਦੇ ਅਮੁਲੀਕ ਲਾਲ; ਏਹਿ ਰਤਨ॥ ਬਚਨਾਂ ਨੂੰ ਸਿਮਰਦਿਆਂ, ਗੁਰਬਾਣੀ ਸੁਣਦਿਆਂ ਕਥਾ ਕੀਰਤਨ ਕਰਦਿਆਂ ਕਰਾਉਂਦਿਆਂ ਸਿਖਾਉਂਦਿਆਂ, ਰੋਮ ੨ ਦੇ ਪਿਆਰ ਨਾਲ, ਆਪ ਤਿਆਗ ਕੇ ਕਮਾਈਏ, ਕੇਵਲ ਮਹਾਂਪੁਰਸ਼ਾਂ ਦੇ ਨਾਲ ਹੀ ਵਰਤ ਵਰਤਾਵਾ ਹੋਵੇ। ਸਭ ਦੀ ਚਰਨ-ਧੂੜ ਬਣ ਜਾਈਏ ਜੀ। ਯਥਾ:- ਸਾਧ ਕੀ ਧੂਰਿ; ਕਰਹੁ ਇਸਨਾਨੁ॥ ਸਾਧ ਊਪਰਿ; ਜਾਈਐ ਕੁਰਬਾਨੁ॥) ਸਾਧ ਤੇਰੇ ਕੀ; ਚਰਨੀ ਪਾਉ॥ ਨਾਨਕ ਕੈ ਮਨਿ; ਇਹੁ ਅਨਰਾਉ॥ ੧॥) ਨੇਤ੍ਰਹੁ ਪੇਖਿ ਦਰਸੁ; ਸੁਖੁ ਹੋਇ॥ ਮਨੁ ਬਿਗਸੈ; ਸਾਧ ਚਰਨ ਧੋਇ॥) ਮਾਘਿ ਮਜਨੁ.ਸੰਗਿ ਸਾਧੂਆ; ਧੂੜੀ ਕਰਿ ਇਸਨਾਨੁ॥) ਜਨ ਨਾਨਕ ਪ੍ਰੀਤਿ; ਸਾਧ ਪਗ ਚਾਟੇ॥) ਸੋਰਠਿ ਮਹਲਾ ੫॥ ਹਮ ਸੰਤਨ ਕੀ ਰੇਨੁ ਪਿਆਰੇ; ਹਮ ਸੰਤਨ ਕੀ ਸਰਣਾ॥ ਸੰਤ ਹਮਾਰੀ ਓਟ ਸਤਾਣੀ; ਸੰਤ ਹਮਾਰਾ ਗਹਣਾ॥ ੧॥ ਹਮ; ਸੰਤਨ ਸਿਉ ਬਣਿ ਆਈ॥ ਪੂਰਬਿ ਲਿਖਿਆ ਪਾਈ॥ ਇਹੁ ਮਨੁ ਤੇਰਾ ਭਾਈ॥ ਰਹਾਉ॥ ਸੰਤਨ ਸਿਉ.ਮੇਰੀ ਲੇਵਾ ਦੇਵੀ; ਸੰਤਨ ਸਿਉ ਬਿਉਹਾਰਾ॥ ਸੰਤਨ ਸਿਉ.ਹਮ ਲਾਹਾ ਖਾਟਿਆ; ਹਰਿ ਭਗਤਿ ਭਰੇ ਭੰਡਾਰਾ॥ ੨॥ ਸੰਤਨ ਮੋਕਉ ਪੂੰਜੀ ਸਉਪੀ; ਤਉ ਉਤਰਿਆ ਮਨ ਕਾ ਧੋਖਾ॥ ਧਰਮ ਰਾਇ ਅਬ ਕਹਾ ਕਰੈਗੋ; ਜਉ ਫਾਟਿਓ.ਸਗਲੋ ਲੇਖਾ॥ ੩॥ ਮਹਾ ਅਨੰਦ ਭਏ ਸੁਖੁ ਪਾਇਆ; ਸੰਤਨ ਕੈ ਪਰਸਾਦੇ॥ ਕਹੁ ਨਾਨਕ.ਹਰਿ ਸਿਉ ਮਨੁ ਮਾਨਿਆ; ਰੰਗਿ ਰਤੇ ਬਿਸਮਾਦੇ॥ ੪॥ ੮॥ ੧੯॥

ਸੁਖਮਨੀ ਸੁਖ; ਅੰਮ੍ਰਿਤ ਪ੍ਰਭ ਨਾਮੁ॥ ਭਗਤ ਜਨਾ ਕੈ; ਮਨਿ ਬਿਸ੍ਰਾਮ॥ ਰਹਾਉ॥ ਸ੍ਰਬ ਵਿਆਪੀ ਮਹਾਂ ਵਿਸਮਾਦ ਅਜਪਾ ਜਾਪ ਵਿਸਮਾਦ ਨਿਰੰਕਾਰ ਸਰੂਪ, ਸ੍ਰੀ ਸੁਖਮਨੀ ਸਾਹਿਬ ਜੀ, ਅੰਮ੍ਰਿਤ ਸੁਖ ਪ੍ਰਭ ਜੀ ਦੇ ਪਰਮਪਵਿੱਤ੍ਰ ਸ਼ੁਭ ਸੱਚੇ ਪਿਆਰੇ ਅਤਿਅੰਤ ਵਿਸਮਾਦਿ ਮਿੱਠੇ ਨਾਮੁ ਜੀ ਹਨ, ਜਿਨ੍ਹਾਂ ਦਾ ਵਾਹਿਗੁਰੂ ਜੀ ਦੇ(ਜਨਾ) ਪਿਆਰਿਆਂ(ਭਗਤ) ਭਗਤਾਂ ਜੀ(ਕੈ) ਦੇ ਮਨਿ 'ਚ (ਬਿਸ੍ਰਾਮ) ਵਾਸਾ ਹੈ। ਯਥਾ:- ਸੈਨੁ ਨਾਈ ਬੁਤਕਾਰੀਆ; ਓਹੁ ਘਰਿ ਘਰਿ ਸੁਨਿਆ॥ ਹਿਰਦੇ

ਵਸਿਆ ਪਾਰਬ੍ਰਹਮੁ; ਭਗਤਾ ਮਹਿ ਗਨਿਆ॥ ੩॥ ਵਾ ਸੁਖਮਨੀ ਸੁਖ; ਅੰਮ੍ਰਿਤ ਪ੍ਰਭ ਨਾਮੁ॥ ਜੀ, ਭਗਤ ਜਨਾ(ਕੈ) ਦੇ ਮਨਿ ਨੂੰ(ਬਿਸ੍ਰਾਮ) ਟਿਕਾਅ ਬਖ਼ਸ਼ਦੇ ਹਨ। ਐਸੇ ਅਬਿਨਾਸੀ ਸੁਖ; ਆਪਨ ਆਸਨ॥ ਅਜਪਾ ਜਾਪ ਪੂਰਨ ਵਿਸਮਾਦ ਸੁਖ ਸਰੂਪ ਬ੍ਰਹਮ ਸ੍ਰੀ ਸੁਖਮਨੀ ਸਾਹਿਬ'ਚ ਲੀਣ, ਮਹਾਰਾਜ ਸਾਹਿਬ ਜੀ ਨੇ, ਜ਼ਾਲਮਾਂ ਦੇ ਉੱਬਲਦੀ ਦੇਗ'ਚ ਬਿਠਾਉਣ ਤੋਂ ਭੀ, ਅਕਹਿ ਅਸਹਿ ਕਸ਼ਟਾਂ ਦੀ ਪ੍ਰਵਾਹ ਨਹੀਂ ਕੀਤੀ। ਕੁਲਿ ਸੋਢੀ ਗੁਰ ਰਾਮਦਾਸ ਤਨੁ; ਧਰਮ ਧੁਜਾ.ਅਰਜੁਨੁ ਹਰਿ ਭਗਤਾ॥ ੬॥ ਅਨੁਸਾਰ ਧਰਮ'ਚ ਪੂਰਨ ਦ੍ਰਿੜ੍ਹ ਪ੍ਰਪੱਕ, ਅਦੁਤੀ ਕੁਰਬਾਨੀ ਦਿਤੀ ਹੈ। }(ਰਹਾਉ) ਵਿਸਰਾਮ, ਟੇਕ, ਸਥਾਈ, ਵਾ ਹਿਰਦੇ ਰੂਪੀ ਖੇਤ'ਚ ਨਾਮ(ਰਹਾਉ) ਬੀਜਣਾ ਕਰੋ। ਨਾਮ'ਚ ਮਨ(ਰਹਾਉ) ਟਿਕਾਉ। (ਰਹਾਉ) ਸਨਾਭੀ ਟੀਕਾ, ਜਿਵੇਂ ਨਾਭੀ ਪੇਟ ਦੇ ਵਿਚਾਲੇ ਹੁੰਦੀ ਹੈ, ਇਉਂ ਸਾਰੇ ਸਬਦ ਦਾ ਸਿਧਾਂਤ, ਰਹਾਉ ਦੀਆਂ ਤੁਕਾਂ'ਚ ਹੁੰਦਾ ਹੈ। ਰਹਾਉ ਦੀਆਂ ਤੁਕਾਂ ਦੇ ਅਰਥ ਕਰਕੇ, ਫੇਰ ਸਬਦ ਦੇ ਅਰਥ ਆਰੰਭ ਕਰਨੇ ਕਰਕੇ, ਅਰਥ ਸਪੱਸ਼ਟ ਹੁੰਦੇ ਹਨ। ਸੰਗੀਤ, ਕਾਵਯ ਨਾਲ ਰਹਾਉ ਸਬੰਧ ਰੱਖਦਾ ਹੈ। {॥ ੧॥ ਰਹਾਉ॥ ਨੂੰ ਇੱਕ ਰਹਾਉ ਨਹੀਂ ਪੜ੍ਹਨਾ, ਕੇਵਲ ਰਹਾਉ ਹੀ ਪੜ੍ਹਨਾ ਹੈ। ਹੱਦਾਂ ਅੰਦਰ ਏਕਾ ਰਹਾਉ ਦੀ ਤੁਕ ਦੀ ਗਿਣਤੀ ਦਾ ਵਾਚਕ ਹੈ। ਮੇਰਾ ਮਨੁ ਲੋਚੈ; ਗੁਰ ਦਰਸਨ ਤਾਈ॥ ਇਸ ਸਬਦ'ਚ ਚਾਰ ਰਹਾਉ ਹਨ, ਸਿਰੀਰਾਗੁ ਮਹਲਾ ੪ ਵਣਜਾਰਾ, ੧ੴ ਸਤਿਨਾਮੁ ਗੁਰ ਪ੍ਰਸਾਦਿ॥ ਹਰਿ ਹਰਿ ਉਤਮੁ ਨਾਮੁ ਹੈ; ਜਿਨਿ ਸਿਰਿਆ.ਸਭੁ ਕੋਇ ਜੀਉ॥ 'ਚ ਛੇ ਰਹਾਉ ਹਨ। ਜੇ ਰਹਾਉ ਦੇ ਅੰਕ ਪੜ੍ਹੀਏ, ਤਾਂ ਤਰਤੀਬਵਾਰ ਅੰਕ ਭੀ ਚਾਰ ਜਾਂ ਛੇ ਤੱਕ ਆਉਣੇ ਚਾਹੀਦੇ ਸਨ। ਪਰ ਓੱਥੇ ਸਭ ਥਾਂਈ ਏਕਾ ਹੀ ਹੈ। ਇਸ ਲਈ ਇੱਕ ਰਹਾਉ, ਦੋ ਰਹਾਉ, ਤਿੰਨ ਰਹਾਉ ਨਹੀਂ ਪੜ੍ਹਨੇ, ਕੇਵਲ ਰਹਾਉ ਹੀ ਪੜ੍ਹਨਾ। ਅੱਖਰਾਂ'ਚ ਰਹਾਉ ਦੂਜਾ॥ ਆਵੇ, ਉੱਥੇ ਰਹਾਉ ਦੂਜਾ ਜ਼ਰੂਰ ਬਰ ਜ਼ਰੂਰ ਪੜ੍ਹਨਾ ਹੈ। ਹੁਕਮਨਾਮਾ ਲੈਣ ਸਮੇਂ, ਰਹਾਉ ਦੂਜਾ ਪੜ੍ਹ ਕੇ, ਫ਼ਤੇਹ ਗੱਜਾਉਣੀ, ਰਹਾਉ ਦੂਜਾ ਦਾ ਸਬੰਧ ਉਸ ਸਬਦ ਨਾਲ ਹੁੰਦਾ ਹੈ। ਸਬਦ'ਚ ਇੱਕ ਤੋਂ ਵੱਧ ਰਹਾਉ ਹੋਣ, ਤਾਂ ਜਿਸ ਰਹਾਉ ਤੋਂ ਚਾਹੋ ਕੀਰਤਨ ਕਰੋ। ਸ੍ਰੀ ਸੁਖਮਨੀ ਸਾਹਿਬ, ਦਖਣੀ ਓਅੰਕਾਰੁ, ਸਿਧ ਗੋਸਟਿ'ਚ ਕੇਵਲ ਇੱਕ ੨ ਰਹਾਉ ਹੀ ਹੈ। }

ਪ੍ਰਭ ਕੈ ਸਿਮਰਨਿ; ਗਰਭਿ ਨ ਬਸੈ॥ {ਵਾਹਿਗੁਰੂ ਸਿਮਰਨ ਅਰਥ ਬਾਰੇ, ਸ੍ਰਬ ਵਿਆਪੀ ਵਿਸਮਾਦ ਅਜਪਾ ਜਾਪ ਸ਼ੁਭ ਵੀਚਾਰ:- ਪਰਮਪੂਜਨੀਕ ਧੰਨ ਵਾਹਿਗੁਰੂ ਮਹੱਲਾ ਪੰਜਵਾਂ ਜੀ ਹੁਣ ਉੱਬਲਦੀ ਦੇਗ'ਚ ਬੈਠ ਕੇ, ਪਿਆਰੇ ਵਾਹਿਗੁਰੂ ਜੀ ਦਾ ਸਿਮਰਨ ਕਰ ਰਹੇ ਹਨ। ਵਾਹਿਗੁਰੂ ਸਿਮਰਨ ਦਾ ਭਾਵ ਬਹੁ ਬੇਅੰਤ; ਊਚ ਤੇ ਊਚਾ॥ ਹੈ। ਦੁੱਖ ਦੀ ਪ੍ਰਵਾਹ ਨਹੀਂ ਕੀਤੀ, ਕਸ਼ਟਾਂ ਨੂੰ ਅੰਮ੍ਰਿਤ ਕਰਕੇ ਪੀਤਾ, ਭਾਣਾ ਮੰਨਿਆ ਹਾਏ ਸੀ ਨਹੀਂ ਉਚਾਰੀ, ਸ੍ਰਾਪ ਨਹੀਂ ਦਿੱਤਾ। ਪੂਰਨ ਗੁਰੂ ਜੀ, ਅਕਾਲ ਜੀ ਨੂੰ ਮਿੱਠ ਬੋਲੜੇ ਜਾਣ ਕੇ ਜਪਦੇ ਨਮਸਕਾਰਦੇ ਕੁਰਬਾਨ ਜਾਂਦੇ ਹਨ। ਯਥਾ:- ਮਿਠ ਬੋਲੜਾ ਜੀ; ਹਰਿ ਸਜਣੁ ਸੁਆਮੀ ਮੋਰਾ॥ ਹਉ ਸੰਮਲਿ ਥਕੀ ਜੀ; ਓਹੁ.ਕਦੇ ਨ ਬੋਲੈ ਕਉਰਾ॥ ਕਉੜਾ.ਬੋਲਿ ਨ ਜਾਨੈ, ਪੂਰਨ ਭਗਵਾਨੈ; ਅਉਗਣੁ.ਕੋ ਨ ਚਿਤਾਰੇ॥ ਪਤਿਤ ਪਾਵਨੁ ਹਰਿ ਬਿਰਦੁ ਸਦਾਏ; ਇਕੁ ਤਿਲੁ.ਨਹੀ ਭੰਨੈ ਘਾਲੇ॥ ਘਟ ਘਟ ਵਾਸੀ, ਸਰਬ ਨਿਵਾਸੀ; ਨੇਰੈ ਹੀ ਤੇ ਨੇਰਾ॥ ਨਾਨਕ ਦਾਸੁ.ਸਦਾ ਸਰਣਾਗਤਿ; ਹਰਿ ਅੰਮ੍ਰਿਤ ਸਜਣੁ ਮੇਰਾ॥) ਹਉ ਵਾਰੀ ਜੀਉ ਵਾਰੀ; ਸਤਿਗੁਰ ਕੈ ਬਲਿਹਾਰਣਿਆ॥)

ਸਿਮਰਨ ਅਰਥ:- ਆਪਣਾ ਸ੍ਰੀਰ ਚੜ੍ਹਾਈ ਕਰਨ ਲੱਗੇ, ਇਸ ਦਾ ਸਿਮਰਨ ਸਨੇਹ ਨ ਕਰਨਾ, ਕਿਸੇ ਸਬੰਧੀ ਧਨ ਪਦਾਰਥ ਨੂੰ ਚੇਤੇ ਨ ਕਰਨਾ। ਸਬੰਧੀ ਰਾਜ ਧਨ ਸਭ ਕੁੱਝ ਨਾਸ ਹੋਣ ਤੋਂ, ਉਨ੍ਹਾਂ ਨੂੰ ਨ ਸਿਮਰਨਾ, ਕੋਈ ਬੇਅਦਬੀ ਕਰੇ ਉਸ ਨੂੰ ਨ ਸਿਮਰਨਾ। ਕੋਈ ਧਨ ਪਦਾਰਥ ਲੈ ਕੇ ਮੁੱਕਰ ਜਾਵੇ, ਉਸ ਨੂੰ ਨ ਸਿਮਰਨਾ। ਚੱਕ੍ਰਵਰਤੀ ਬਾਦਸ਼ਾਹੀ ਹੀਰੇ ਜਵਾਹਰਾਤ ਸੋਨੇ ਦੀ ਧਰਤੀ, ਸੁਰਗ ਦੀਆਂ ਮੋਹਣੀਆਂ ਭਾਵੇਂ ਪ੍ਰਾਪਤ ਹੋਣ, ਤਾਂ ਭੀ ਇਨ੍ਹਾਂ ਨੂੰ ਨ ਸਿਮਰਨਾ। ਇੰਦ੍ਰਿਆਂ ਦੇ ਵਿਸ਼ਿਆਂ ਸੁਆਦਾਂ, ਤਿੰਨਾਂ ਗੁਣਾਂ, ਔਗੁਣਾਂ ਤੋਂ ਅਤੀਤ ਰਹਿ ਕੇ, ਆਪਣੀ ਵਡਿਆਈ ਆਪ ਨ ਕਰਨੀ। ਮਨ ਬਾਣੀ ਸ੍ਰੀਰ ਦੇ ਰੋਗਾਂ ਤੋਂ ਨਿਰਲੇਪ ਹੋ ਕੇ, ਸ੍ਰਬ ਵਿਆਪੀ ਮਹਾਂ ਵਿਸਮਾਦ ਅਜਪਾ ਜਾਪ ਵਾਹਿਗੁਰੂ ਸਤਿਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਅੱਖਰ ੨ ਨੂੰ, ਅਰਥਾਂ ਸਹਿਤ ਅੰਦਰ ਬਾਹਰ ਧਿਆਉਣਾ ਅਰਾਧਣਾ ਜਪਣਾ ਨਮਸਕਾਰਨਾ ਪੂਜਣਾ ਮੰਨਣਾ ਮਨਾਉਣਾ, ਗਾਉਣਾ ਗਾਵਾਉਣਾ, ਸੁਨਣਾ ਸੁਨਾਉਣਾ ਅੰਦਰ ਵਸਾਉਣਾ, ਸ੍ਰਬ ਵਿਆਪੀ ਮਹਾਂ ਵਿਸਮਾਦ ਅਨਤਕਲਾਵਾਨ ਅਸੰਖ ਪ੍ਰਕਾਸ਼ ਸਰੂਪ ਅਜਪਾ ਜਾਪ ਪ੍ਰਭੂ ਸਿਮਰਨ ਜੀ ਹਨ। ਸਰਗੁਨ ਨਿਰਗੁਨ ਨਿਰੰਕਾਰ; ਸੁੰਨ ਸਮਾਧੀ ਆਪਿ॥ ਆਪਨ ਕੀਆ ਨਾਨਕਾ; ਆਪੇ ਹੀ ਫਿਰਿ ਜਾਪਿ॥ ੧॥ ਅਨੁਸਾਰ ਨਿਰਗੁਨ ਬ੍ਰਹਮ ਜੀ ਆਪਣੇ ਸਰਗੁਨ ਸਰੂਪ ਦੇ ਕੋਟਿ ਬ੍ਰਹਮੰਡ ਦੇ ਪਸਾਰੇ ਸਮੇਤ ਹਰ ਸਮੇਂ, ਆਪਣੇ ਸਰਗੁਨ ਸਰੂਪ ਵਾਹਿਗੁਰੂ ਮਹੱਲੇ ਪੰਜਵੇਂ ਜੀ ਨੂੰ ਸਿਮਰ ਰਹੇ ਹਨ। ਯਥਾ:- ਸਭੈ ਘਟ ਰਾਮੁ ਬੋਲੈ; ਰਾਮਾ ਬੋਲੈ॥ ਰਾਮ ਬਿਨਾ; ਕੋ ਬੋਲੈ ਰੇ॥ }

ਪ੍ਰਭ ਕੈ ਸਿਮਰਨਿ; ਗਰਭਿ ਨ ਬਸੈ॥ (ਪ੍ਰਭ) ਪੂਰਨ ਮੇਹਰਵਾਨ ਸ੍ਰਬ ਵਿਆਪੀ ਨਿਰਾ ਨੂਰ, ਨੂਰੋ ਨੂਰ, ਕਾਰਣ ਕਰਣ ਕਰੀਮ॥ ਕਿਰਪਾ ਧਾਰਿ ਰਹੀਮ॥ ਅਕਾਲ ਪੁਰਖੁ ਸਤਿਗੁਰੂ ਸਾਹਿਬਾਨ ਜੀ(ਕੈ) ਦੇ, ਵਿਸਮਾਦ(ਸਿਮਰਨਿ) ਯਾਦ ਸਿਮਰਨ ਨੂੰ ਪ੍ਰਾਪਤ ਗੁਰਮੁਖਿ ਪਿਆਰੇ ਜੀ, ਮਾਤਾ ਦੇ(ਗਰਭਿ) ਪੇਟ'ਚ(ਨ) ਨਹੀਂ(ਬਸੈ) ਵਸਦੇ, ਭਾਵ ਮਾਤਾ ਦੇ ਗਰਭ'ਚ ਬਾਰ ੨ ਚੌਰਾਸੀ ਦੇ ਗੇੜੇ'ਚ ਨਹੀਂ ਆਉਂਦੇ। ਯਥਾ:- ਜਪ੍ਹਉ ਜਿਨ੍ਹ ਅਰਜੁਨ ਦੇਵ ਗੁਰੂ; ਫਿਰਿ ਸੰਕਟ ਜੋਨਿ ਗਰਭ ਨ ਆਯਉ॥

੨.ਜ਼ੋਰ ਜ਼ੁਲਮ ਕਰਕੇ ਗ੍ਰੀਬਾਂ ਦੇ ਖ਼ੂਨ ਨਾਲ ਆਪਣਾ(ਗਰਭਿ) ਢਿੱਡ ਭਰਨ'ਚ(ਨ) ਨਹੀਂ(ਬਸੈ) ਵਸਦੇ, ਭਾਵ ਉਨਾਂ ਗੁਰਮੁਖਾਂ ਦੀ ਸੋਚਣੀ, ਕੇਵਲ ਆਪਣਾ ਢਿੱਡ ਭਰਨ ਤੱਕ ਹੀ ਨਹੀਂ ਹੈ, ਬਲਕਿ ਉਮਾਹ ਉਤਸ਼ਾਹ ਨਾਲ ਨਿਸ਼ਕਾਮ ਸੇਵਾ ਪਰਉਪਕਾਰ ਸ਼ੁਭ ਕਾਰਜ ਕਰਦੇ ਹਨ। ਯਥਾ:- ਬ੍ਰਹਮਗਿਆਨੀ ਕੈ ਗਰੀਬੀ ਸਮਾਹਾ॥ ਬ੍ਰਹਮਗਿਆਨੀ ਪਰਉਪਕਾਰ ਉਮਾਹਾ॥

ਸਿਮਰਨ ਹੀਨ ਜੀਵ, ਜੀਆਂ ਨੂੰ ਹਰ ਸਮੇਂ ਖਾਈ ਹੀ ਜਾਂਦੇ ਹਨ, ਬੱਕਰੀ ਵਾਂਗ ਕੁੱਝ ਨ ਕੁੱਝ ਖਾਈ ਹੀ ਜਾਂਦੇ ਹਨ। ਜਿਸ ਕਰਕੇ ਪੇਟ ਬਹੁਤ ਹੀ ਵਧ ਜਾਂਦੇ ਹਨ। ਯਥਾ:- ਮਃ੧॥ ਸਉ ਓਲਾਮ੍ਹੇ ਦਿਨੈ ਕੇ; ਰਾਤੀ ਮਿਲਨ੍ਹਿ ਸਹੰਸ॥ ਸਿਫਤਿ ਸਲਾਹਣੁ ਛਡਿ ਕੈ; ਕਰੰਗੀ ਲਗਾ ਹੰਸੁ॥ ਫਿਟੁ ਇਵੇਹਾ ਜੀਵਿਆ; ਜਿਤੁ ਖਾਇ ਵਧਾਇਆ ਪੇਟੁ॥ ਨਾਨਕ ਸਚੇ ਨਾਮ ਵਿਣੁ; ਸਭੋ ਦੁਸਮਨੁ ਹੇਤੁ॥

੩.ਪੂਰਨ ਪ੍ਰੇਮ ਭਾਵਨਾ ਸਹਿਤ, ਆਪ ਤਿਆਗ ਕੇ, ਸਭ ਦੀ ਚਰਨ-ਧੂੜ ਬਣ ਕੇ, ਜਿਹੜੇ ਗੁਰਮੁਖਿ ਪਿਆਰੇ, ਅਸੰਖ ਪ੍ਰਕਾਸ਼ ਹੀ ਪ੍ਰਕਾਸ਼ ਧੰਨ ੨ ਵਾਹਿਗੁਰੂ ਸਤਿਗੁਰੂ ਸਾਹਿਬਾਨ ਜੀ ਦੇ ਪਰਮਪਵਿੱਤ੍ਰ ਸ਼ੁਭ ਸੱਚੇ ਮਿੱਠੇ ਸਿਮਰਨਿ'ਚ ਲੀਣ ਹਨ, ਉਹ ਪਿਆਰੇ(ਪ੍ਰਭ) ਮਿਹਰਵਾਨੁ ਸਾਹਿਬੁ ਮਿਹਰਵਾਨੁ॥ ਸਾਹਿਬੁ ਮੇਰਾ ਮਿਹਰਵਾਨੁ॥ ਜੀਅ ਸਗਲ ਕਉ; ਦੇਇ ਦਾਨੁ॥ ਪੂਰਨ ਮੇਹਰਵਾਨ ਨਿਰਗੁਨ ਬ੍ਰਹਮ ਜੀ(ਕੈ) ਦੇ(ਗਰਭਿ) ਪੇਟ ਅਸੰਖ ਅਨੰਤ ਪ੍ਰਕਾਸ਼ ਹੀ ਪ੍ਰਕਾਸ਼'ਚ(ਨ) ਵਿਸ਼ੇਸ਼ ਕਰਕੇ(ਬਸੈ) ਵਸਦੇ ਹਨ। ਯਥਾ:- ਜਿਉ ਜਲ ਮਹਿ; ਜਲੁ ਆਇ ਖਟਾਨਾ॥ ਤਿਉ ਜੋਤੀ ਸੰਗਿ; ਜੋਤਿ ਸਮਾਨਾ॥ ਮਿਟਿ ਗਏ ਗਵਨ; ਪਾਏ ਬਿਸ੍ਰਾਮ॥ ਨਾਨਕ ਪ੍ਰਭ ਕੈ; ਸਦ ਕੁਰਬਾਨ॥) ਹਰਿ ਕੇ ਸੰਗ; ਬਸੇ ਹਰਿ ਲੋਕ॥ ਤਨੁ ਮਨੁ ਅਰਪਿ.ਸਰਬਸੁ ਸਭੁ ਅਰਪਿਓ; ਅਨਦ ਸਹਜ ਧੁਨਿ ਝੋਕ॥

(ਨੱਸੈ) ਪ੍ਰਭ ਕੈ ਸਿਮਰਨਿ; ਦੂਖੁ ਜਮੁ ਨਸੈ॥ ਪਰਮਪੂਜਨੀਕ(ਪ੍ਰਭ) ਧੰਨ ਵਾਹਿਗੁਰੂ ਸਤਿਗੁਰੂ ਗ੍ਰੰਥ ਸਾਹਿਬ ਜੀ(ਕੈ) ਦੇ ਅੱਖਰ ੨ ਦਾ ਸਿਮਰਨਿ ਕਰਨੇ ਕਰਕੇ, ਵਿਕਾਰ ਮਹਾਂ ਪਾਪ ਕੁਕਰਮ ਰੋਗ, ਵਾਹਿਗੁਰੂ ਜੀ ਦੇ ਵਿਛੋੜੇ ਦੇ ਦੂਖੁ ਜਮੁ ਨਿਸਚੇ ਕਰਕੇ(ਨਸੈ) ਨੱਸ ਜਾਂਦੇ ਹਨ। ਯਥਾ:- ਨਾਮੁ ਲੈਤ; ਕਿਛੁ ਬਿਘਨੁ ਨ ਲਾਗੈ॥ ਨਾਮੁ ਸੁਣਤ; ਜਮੁ ਦੂਰਹੁ ਭਾਗੈ॥ ਨਾਮੁ ਲੈਤ; ਸਭ ਦੂਖਹ ਨਾਸੁ॥ ਨਾਮੁ ਜਪਤ; ਹਰਿ ਚਰਣ ਨਿਵਾਸੁ॥) ਨਾਰਾਇਣ ਕਹਤ; ਜਮੁ ਭਾਗਿ ਪਲਾਇਣ॥) ਮਾਈ; ਮੇਰੇ ਮਨ ਕੋ ਸੁਖੁ॥ ਕੋਟਿ ਅਨੰਦ ਰਾਜ ਸੁਖੁ ਭੁਗਵੈ; ਹਰਿ ਸਿਮਰਤ.ਬਿਨਸੈ ਸਭ ਦੁਖੁ॥)

ਪ੍ਰਭ ਕੈ ਸਿਮਰਨਿ; ਕਾਲੁ ਪਰਹਰੈ॥ ਧੰਨ ਹਨ ਧੰਨ ਹਨ ਧੰਨ ਹਨ ਪਰਮਪੂਜਨੀਕ ਸੱਚੇ ਸਤਿਗੁਰੂ ਵਾਹਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਧੰਨ ਹਨ!ਜ਼ਾਲਮਾਂ ਦੇ ਉੱਬਲਦੀ ਦੇਗ਼'ਚ ਬਿਠਾਉਣ ਤੋਂ, ਹੁਣ ਉੱਬਲਦੀ ਦੇਗ਼'ਚ ਚੌਂਕੜਾ ਲਾ ਰਹੇ ਹਨ। ਹੁਣ ਮੱਚਦੇ ੨ ਰੇਤੇ 'ਤੇ ਬੈਠ ਰਹੇ ਹਨ। ਮੱਚਦਾ ੨ ਰੇਤਾ ਆਪਣੇ ਪਰਮਪਵਿੱਤ੍ਰ ਪਰਮਪੂਜਨੀਕ ਸ਼ੁਭ ਸੱਚੇ ਸੁੱਚੇ ਉੱਚੇ ਮਹਾਨ ਪਰਉਪਕਾਰੀ ਸੀਸ'ਤੇ ਹੁਣ ਪੁਆ ਰਹੇ ਹਨ। ਮੱਚਦੀ ੨ ਲੋਹ'ਤੇ ਹੁਣ ਖੜ੍ਹ ਰਹੇ ਹਨ। ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੱਖਰ ੨ ਨੂੰ ਵਾਹਿਗੁਰੂ ਗੁਰੂ ਮੰਨ ਕੇ, ਅੱਖਰ ੨ ਦਾ ਧਿਆਨ ਧਾਰ ਕੇ, ਸ੍ਰਬੱਤ ਦੇ ਭਲੇ ਹਿਤ, ਹੁਣ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਜਪ ਰਹੇ ਹਨ। ਹੁਣ ਆਪਣੇ ਨਿਰਗੁਨ ਸਰੂਪ ਦੁਆਰਾ, ਆਪ ਜੀ ਦੇ ਨੇਤ੍ਰਾਂ'ਚ ਵਸ ਕੇ, ਹੁਣ ਆਪ ਗੁਰਬਾਣੀ ਅਰਥ ਪੜ੍ਹ ਰਹੇ ਹਨ, ਐਸੇ ਦਾਤੇ ਠਾਕੁਰ ਪਿਤਾ(ਪ੍ਰਭ) ਵਾਹਿਗੁਰੂ ਗੁਰੂ ਪ੍ਰਮੇਸਰ ਜੀ(ਕੈ) ਦੇ(ਸਿਮਰਨਿ) ਯਾਦ ਅਭਿਆਸ ਦੁਆਰਾ, ਕਾਲੁ(ਪਰਹਰੈ) ਦੂਰ ਭੱਜ ਜਾਂਦਾ ਹੈ। ਯਥਾ:- ਕਾਲੁ ਜਾਲੁ ਜਮੁ, ਜੋਹਿ ਨ ਸਾਕੈ; ਸਾਚੇ ਸਿਉ ਲਿਵ ਲਾਈ ਹੇ॥) ਜੋ ਤਿਸੁ ਸੇਵੇ.ਸੋ ਅਬਿਨਾਸੀ; ਨਾ ਤਿਸੁ ਕਾਲੁ ਸੰਤਾਈ ਹੇ॥

੨੫.ਪ੍ਰਭ ਕੈ ਸਿਮਰਨਿ; ਦੁਸਮਨੁ ਟਰੈ॥ (ਪ੍ਰਭ) ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਰਾਮਜੀ ਦੇ ਸਰਗੁਨ ਸਰੂਪ, ਪੂਰਨ ਗੁਰੂ ਅਵਤਾਰ ਸਤਿਗੁਰੂ ਸਾਹਿਬਾਨ ਜੀ(ਕੈ) ਦੇ ਸਿਮਰਨਿ ਅਭਿਆਸ ਕਰਨੇ ਕਰਕੇ, ਸਿਮਰਨ ਅਭਿਆਸੀ ਦੇ(ਦੁਸਮਨੁ) ਵੈਰੀ ਬੰਦੇ ਸੱਪ

ਸ਼ੇਰ ਕਾਮ ਕ੍ਰੋਧ ਲੋਭ ਮੋਹ ਔਗੁਣ, (ਦੁਸਮਨੁ) ਵਿਛੋੜਾ ਵਾਹਿਗੁਰੂ ਜੀ ਦਾ, ਸ੍ਰੀਰ'ਚ ਗੰਦੇ ਕੀਟਾਣੂ(ਟਰੈ) ਟਲ ਜਾਂਦੇ ਹਨ। ਯਥਾ:- ਨਾ ਕੋ ਮੇਰਾ ਦੁਸਮਨੁ ਰਹਿਆ; ਨਾ ਹਮ ਕਿਸ ਕੇ ਬੈਰਾਈ॥ ਬ੍ਰਹਮੁ ਪਸਾਰੁ ਪਸਾਰਿਓ ਭੀਤਰਿ; ਸਤਿਗੁਰ ਤੇ ਸੋਝੀ ਪਾਈ॥) ਬਿਸਰਿ ਗਈ; ਸਭ ਤਾਤਿ ਪਰਾਈ॥ ਜਬ ਤੇ ਸਾਧਸੰਗਤਿ; ਮੋਹਿ ਪਾਈ॥ ੧॥ ਰਹਾਉ॥ ਨਾ ਕੋ ਬੈਰੀ.ਨਹੀ ਬਿਗਾਨਾ; ਸਗਲ ਸੰਗਿ.ਹਮ ਕਉ ਬਨਿ ਆਈ॥ ੧॥ ਜੋ ਪ੍ਰਭ ਕੀਨੋ.ਸੋ ਭਲ ਮਾਨਿਓ; ਏਹ ਸੁਮਤਿ.ਸਾਧੂ ਤੇ ਪਾਈ॥ ੨॥ ਸਭ ਮਹਿ ਰਵਿ ਰਹਿਆ, ਪ੍ਰਭੁ ਏਕੈ; ਪੇਖਿ ਪੇਖਿ ਨਾਨਕ ਬਿਗਸਾਈ॥

ਸਾਖੀ:- ਪਰਮ ਪੂਜਨੀਕ ਪੂਰਨ ਗੁਰਸਿੱਖ, ਵੱਡੇ ਬਿਬੇਕੀ ਤਿਆਗੀ ਵੈਰਾਗੀ ਮਹਾਨ ਪਰਉਪਕਾਰੀ ਧੀਰਜਧਾਰੀ, ਗੁਰੂ ਪ੍ਰਮੇਸਰ ਜੀ ਦੇ ਪਰਮਪਵਿੱਤ੍ਰ ਸ਼ੁਭ ਸੱਚੇ ਮਿੱਠੇ ਚਰਨ-ਕਮਲਾਂ ਦੇ ਅਨਿੰਨ ਭਗਤ, ਬ੍ਰਹਮਗਿਆਨੀ ਸਗਲ ਕੀ ਰੀਨਾ॥ ਧੰਨ ਬਾਬਾ ਕਰਮ ਸਿੰਘ ਜੀ ਹੋਤੀ ਮਰਦਾਨ ਵਾਲਿਆਂ ਦੇ ਪਿਆਰੇ ਚਰਨ-ਕਮਲਾਂ'ਚ, ਇੱਕ ਵਿਕਾਰੀ ਨੇ ਭੇਟਾ ਰੱਖ ਕੇ ਮੱਥਾ ਟੇਕਿਆ, ਤਾਂ ਆਪ ਜੀ ਨੇ ਭੇਟਾ ਪ੍ਰਵਾਨ ਹੀ ਨ ਕੀਤੀ। ਅਤਿਅੰਤ ਹੀ ਪਿਆਰ ਨਾਲ ਨਦਰ ਕਰਕੇ ਤੱਕਿਆ, ਕਿਹਾ, "ਸੱਚ ੨ ਬੋਲ। "ਤਾਂ ਉਸ ਕਿਹਾ, "ਨਵਾਬ ਦੀ ਸੁੰਦਰ ਬੱਚੀ ਨੂੰ ਪ੍ਰਾਪਤ ਕਰਨਾ ਚਾਹੁੰਦਾ ਹਾਂ। "ਮਹਾਂਪੁਰਸ਼ਾਂ ਨੇ ਪੂਰਨ ਪ੍ਰੇਮ'ਚ ਢਲ਼ ਕੇ, ਵਾਹਿਗੁਰੂ ਸਤਿਗੁਰੂ ਮਹੱਲਾ ਪੰਜਵਾਂ ਜੀ ਦਾ ਸ਼ਹੀਦੀ ਪ੍ਰਸੰਗ ਤੇ ਮਹਿਮਾ ਸੁਣਾਈ। ਇਸ ਨੂੰ ਕਿਹਾ, "ਭਾਈ!ਖ਼ੁਦਾ ਜੀ ਆਪ ਦਾ ਭਲਾ ਕਰਨ, ਆਪ ਲਗਾਤਾਰ ਅੱਠ ਘੰਟੇ ਨਿੱਤ, ਧੰਨ ਵਾਹਿਗੁਰੂ ਗੁਰੂ ਨਾਨਕ ਦੇਵ ਸਾਹਿਬ ਜੀ ਦਾ ਮੂਲਮੰਤ੍ਰ, ਸਤਿਗੁਰੂ ਪੰਜਵੇਂ ਪਾਤਿਸ਼ਾਹ ਜੀ ਦੀ ਸ਼ਹੀਦੀ ਦਾ ਜਾਪ ਮਸੀਤ 'ਚ ਜਾ ਕੇ ਚਾਲ਼ੀ ਦਿਨ ਕਰਨਾ। "ਇਸ ਨੇ ਜਾਪ ਆਰੰਭ ਕਰ ਦਿਤਾ। ਗੁਰੂ ਪ੍ਰਮੇਸਰ ਜੀ ਦੀ ਅਗਮ ਅਗਾਧ ਕਮਾਈ ਦਾ ਐਸਾ ਵਿਸਮਾਦ ਟਿਕਾਅ ਬਣਿਆਂ, ਜਾਪ ਕਰਨ ਸਮੇਂ ਅੱਖ ਪੁੱਟ ਕੇ ਨ ਝਾਕਦੇ। ਪ੍ਰਭ ਕੈ ਸਿਮਰਨਿ; ਦੁਸਮਨੁ ਟਰੈ॥ ਅਨੁਸਾਰ ਇਸ ਦੇ ਮਨ ਤੋਂ ਦੁਸ਼ਮਣ ਭਾਵ ਵਿਕਾਰ ਔਗੁਣ ਭੀ ਟਲ ਗਏ। ਦਿਲਾਂ ਨੂੰ ਦਿਲਾਂ ਦੇ ਰਾਹ ਹੁੰਦੇ ਹਨ। ਇਸ ਦੇ ਦਿਲ ਦੀ ਸਫ਼ਾਈ ਦਾ ਇਸ ਦੇ ਦੁਸ਼ਮਣਾਂ'ਤੇ ਭੀ ਗੁਰਪ੍ਰਸਾਦਿ ਐਸਾ ਅਸਰ ਹੋਇਆ ਉਨ੍ਹਾਂ ਨੇ ਇਕੱਠੇ ਹੋ ਕੇ, ਇਸ ਨੂੰ ਸਲਾਮ ਕਰਕੇ ਕਿਹਾ, "ਭਾਈ!ਆਪ ਜੀ ਖ਼ੁਦਾ ਜੀ ਦੀ ਬੰਦਗੀ ਕਰਦੇ ਹੋਂ, ਅਸੀਂ ਆਪ ਜੀ ਨਾਲੋਂ ਦੁਸ਼ਮਣੀ ਛੱਡੀ, ਅਸੀਂ ਆਪ ਜੀ ਦੀ ਚਰਨ-ਧੂੜ ਹਾਂ। "ਲੋਕ ਇਸ ਨੂੰ ਮੱਥਾ ਟੇਕਣ ਲੱਗ ਗਏ। ਇੱਕ ਦਿਨ ਓਸੇ ਬੱਚੀ ਨੇ, ਮਹਾਂਪੁਰਸ਼ ਜਾਣ ਕੇ, ਜਾ ਕੇ ਮੱਥਾ ਟੇਕਿਆ। ਇਸ ਨੇ ਕਿਹਾ, "ਆਉ ਸਪੁੱਤ੍ਰੀ ਜੀ!"ਇਸ ਨੂੰ ਆਪਣੀ ਧਰਮ ਸਪੁੱਤ੍ਰੀ ਬਣਾ ਕੇ, ਇਸ ਦੀ ਸ਼ਾਦੀ'ਤੇ ਸਾਰਾ ਖਰਚ ਕੀਤਾ, ਨੇਕ ਸਾਊ ਧਰਮੀ ਪੁਰਖ ਬਣ ਗਏ। ਸੰਤਾਂ ਮਹਾਂਪੁਰਖਾਂ ਦੇ ਪਾਸ ਮੱਥਾ ਟੇਕ ਕੇ, ਪ੍ਰੇਮ ਬੇਨਤੀ ਕੀਤੀ, "ਹੇ ਮਹਾਂਪੁਰਸ਼ ਜੀਓ!ਆਪ ਜੀ ਦਾ ਬਹੁਤ ੩ ਧੰਨਵਾਦ ਹੈ। "ਸੰਤਾਂ ਮਹਾਂਪੁਰਸ਼ਾਂ ਨੇ ਕਿਹਾ, "ਭਾਈ!ਨਾਮ ਜਪੇ ਤੋਂ ਬਿਨਾ, ਜੀਵ ਦੇ ਮੰਦੇ ਸੰਕਲਪ ਵਿਕਾਰ ਔਗੁਣ ਇੰਦ੍ਰੇ ਸਭ ਦੁਸ਼ਮਣ ਹਨ। ਇਸੇ ਤਰ੍ਹਾਂ ਸ੍ਰੀਰ 'ਚ ਬੇਅੰਤ ਹੀ ਵਿਰੋਧੀ ਕੀਟਾਣੂ ਹਨ, ਜਿਨ੍ਹਾਂ ਤੋਂ ਬੀਮਾਰੀਆਂ ਪੈਦਾ ਹੁੰਦੀਆਂ ਹਨ। ਜੀਵ ਦਾ ਆਪਣਾ ਅਸ਼ੁੱਧ ਮਨ, ਸ੍ਰੀਰ ਭੀ ਵਿਰੋਧੀ ਹੈ।

ਬਾਹਰ ਬ੍ਰਹਮੰਡ ਅੰਦਰ, ਸ਼ੇਰ ਸੱਪ ਅੱਗ ਪਾਣੀ ਸੂਖਮ ਤੋਂ ਸੂਖਮ ਬੇਅੰਤ ਹੀ ਵਿਰੋਧੀ ਜੀਅ, ਇਸ ਨੂੰ ਖਾ ਜਾਂਦੇ ਹਨ। ਸੋ ਪ੍ਰਭ ਕੈ ਸਿਮਰਨਿ; ਦੁਸਮਨੁ ਟਰੈ॥ ਅਨੁਸਾਰ ਵਾਹਿਗੁਰੂ ਜੀ ਦਾ ਸ਼ੁਭ ਸੱਚਾ ਨਿਸ਼ਕਾਮ ਪਿਆਰਾ ਸਿਮਰਨ ਕਰਨ ਨਾਲ, ਅੰਦਰ ਬਿਮਾਰੀਆਂ ਦੇ ਕ੍ਰਿਮ ਕਾਮ ਕ੍ਰੋਧ ਬੰਦੇ ਸ਼ੇਰ ਸੱਪ ਸਮੂਹ ਦੁਸ਼ਮਣ ਟਲ ਜਾਂਦੇ ਹਨ। ”

ਪ੍ਰਭ ਸਿਮਰਤ; ਕਛੁ ਬਿਘਨੁ ਨ ਲਾਗੈ॥ (ਪ੍ਰਭ) ਵਾਹਿਗੁਰੂ ਸਤਿਗੁਰੂ ਸਾਹਿਬਾਨ ਜੀ, ਆਪਣੇ ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਨਿਰਗੁਨ ਸਰੂਪ ਦੁਆਰਾ, ਹਰ ਸਮੇਂ ਸਭ ਦੇ ਅੰਦਰ ਬਾਹਰ ਨੂਰੋ ਨੂਰ ਭਰਪੂਰ ਸਭ ਜੀਆਂ ਨੂੰ ਜਿੰਦ ਜਾਨ ਸਵਾਸ ਬਖ਼ਸ਼ ਰਹੇ ਹਨ। ਅਨੰਤ ਸਰੂਜਾਂ ਚੰਦ੍ਰਮਿਆਂ ਤਾਰਿਆਂ ਮੰਡਲਾਂ ਨੂੰ ਪ੍ਰਕਾਸ਼ ਰਹੇ ਹਨ। ਸਭ ਦੀ ਪ੍ਰਤਿਪਾਲਣਾ ਕਰ ਰਹੇ ਹਨ। ਐਸੇ ਪ੍ਰਭ ਦਾਤਉ ਦਾਤਾਰ ਵਾਹਿਗੁਰੂ ਸਤਿਗੁਰੂ ਸਾਹਿਬਾਨ ਜੀ ਨੂੰ, ਲੂੰ ੨ ਦੇ ਪੂਰਨ ਪ੍ਰੇਮ ਪਿਆਰ ਅਦਬ ਸਤਿਕਾਰ ਨਾਲ, ਸੁਆਸ ੨(ਸਿਮਰਤ) ਚੇਤੇ ਕਰਦਿਆਂ ਹੀ, ਗੁਰਮਤਿ ਅਨੁਸਾਰ ਸੰਸਾਰੀ ਸ਼ੁਭ ਕਾਰਜ, ਧਰਮ ਕਰਮ ਦੀ ਪੂਰਤੀ, ਪੂਰਨ ਬ੍ਰਹਮ ਜੀ ਦੀ ਪ੍ਰਾਪਤੀ ’ਚ, (ਕਛੁ) ਕੁੱਝ ਬਿਘਨੁ(ਨ) ਨਹੀਂ(ਲਾਗੈ) ਲੱਗਦਾ। ਯਥਾ:- ਬਿਘਨ ਬਿਨਾਸਨ.ਸਭਿ ਦੁਖ ਨਾਸਨ; ਗੁਰ ਚਰਣੀ ਮਨੁ ਲਾਗਾ॥ ਗੁਣ ਗਾਵਤ ਅਚੁਤ ਅਬਿਨਾਸੀ; ਅਨਦਿਨੁ ਹਰਿ ਰੰਗਿ ਜਾਗਾ॥

ਪ੍ਰਭ ਕੈ ਸਿਮਰਨਿ; ਅਨਦਿਨੁ ਜਾਗੈ॥ (ਪ੍ਰਭ) ਪੂਰਨ ਮੇਹਰਵਾਨ ਹਾਜ਼ਰਾ ਹਜ਼ੂਰ ਵਾਹਿਗੁਰੂ ਜੀ(ਕੈ) ਦੇ ਸਿਮਰਨਿ ਕਰਨ ਵਾਲੇ ਗੁਰਮੁਖਿ ਪਿਆਰੇ ਸਿਮਰਨ ’ਚ ਲੀਣ, ਹਰਿ ਸੇਵਾ ਕਰਕੇ, ਮੋਹ ਮਮਤਾ ਵਿਕਾਰਾਂ ਮਾਇਆ ਤੋਂ, (ਅਨਦਿਨੁ) ਰਾਤ ਦਿਨੇ, (ਜਾਗੈ) ਜਾਗਦੇ ਰਹਿੰਦੇ ਹਨ। ਯਥਾ:- ਸੁਤਿਆ.ਗੁਰੁ ਸਾਲਾਹੀਐ; ਉਠਦਿਆ ਭੀ ਗੁਰੁ ਆਲਾਉ॥ ਕੋਈ ਐਸਾ ਗੁਰਮੁਖਿ ਜੇ ਮਿਲੈ; ਹਉ ਤਾ ਕੇ ਧੋਵਾ ਪਾਉ॥) ਗੁਰਸਿਖ ਜੋਗੀ ਜਾਗਦੇ; ਮਾਇਆ ਅੰਦਰਿ ਕਰਨਿ ਉਦਾਸੀ॥) ਗੁਰਮੁਖਿ ਜਾਗਿ ਰਹੇ; ਚੂਕੀ ਅਭਿਮਾਨੀ ਰਾਮ॥) ਈਤ ਊਤ ਨਹ ਡੋਲੀਐ; ਹਰਿ ਸੇਵਾ ਜਾਗਨਿ ਰਾਮ॥

ਪ੍ਰਭ ਕੈ ਸਿਮਰਨਿ; ਭਉ ਨ ਬਿਆਪੈ॥ (ਪ੍ਰਭ) ਨਿਰੰਕਾਰ ਜੀ ਦੇ ਪੂਰਨ ਸੱਚੇ ਗੁਰੂ ਅਵਤਾਰ, ਅਨਤ ਕਲਾ ਹੋਇ; ਠਾਕੁਰੁ ਚੜਿਆ॥ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ(ਕੈ) ਦੇ ਬਖ਼ਸ਼ੇ, ਅਜਪਾ ਜਾਪ ਵਾਹਿਗੁਰੂ ਸਿਮਰਨਿ ਕਰਨ ਵਾਲੇ ਨੂੰ, ਕਿਸੇ ਪ੍ਰਕਾਰ ਦਾ ਕੋਈ ਭੀ ਭਉ ਡਰ(ਨ) ਨਹੀਂ(ਬਿਆਪੈ) ਲੱਗਦਾ। ਯਥਾ:- ਜਿਨਿ ਗੁਰੁ ਸੇਵਿਆ; ਤਿਸੁ ਭਉ ਨ ਬਿਆਪੈ॥) {ਸਤ ਪ੍ਰਕਾਰ ਦਾ ਡਰ:- [1]ਯਹ ਭੈ, [2]ਪ੍ਰਲੋਕ ਭੈ, [3]ਜਨਮ ਬੇਦਨਾ [4]ਜਾਤ। [5]ਅਨ ਰੱਖਿਆ ਅਰ [6]ਗੁਪਤ ਭੈ, [7]ਅਕਸ ਮਾਤ੍ਰ ਭੈ ਸਾਤ। [1]ਇਸ ਲੋਕ ਦਾ ਭੈ [2]ਜਮਾਂ ਦਾ ਭੈ [3]ਜੰਮਣ ਦੀ ਬੇਦਨਾ ਪੀੜਾ ਦਾ ਭੈ, [4]ਜਾਤੀ’ਤੇ ਵਿਪਤਾ ਪੈਣੀ, ਜਿਵੇਂ ੧੯੮੪ ਦੇ ਦੰਗਿਆਂ ਵੇਲੇ ਸਿੱਖਾਂ’ਤੇ ਹਿੰਦ’ਚ ਪਈ। [5]ਜਿੱਥੇ ਰੱਖਿਆ ਨ ਹੋ ਸਕਦੀ ਹੋਵੇ। [6]ਅੰਦਰੋਂ ਗੁਪਤ ਭੈ ਆਉਣਾ [7]ਅਕਸ ਮਾਤ੍ਰ ਡਰ ਜਿਵੇਂ ਗੱਡੀ ਹੇਠ ਆ ਜਾਣਾ। }

ਪ੍ਰਭ ਕੈ ਸਿਮਰਨਿ; ਦੁਖੁ ਨ ਸੰਤਾਪੈ॥ (ਪ੍ਰਭ) ਮਿਹਰਵਾਨੁ ਸਾਹਿਬੁ ਮਿਹਰਵਾਨੁ॥ ਸਾਹਿਬੁ ਮੇਰਾ ਮਿਹਰਵਾਨੁ॥ ਧੰਨ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਅੱਖਰ ੨(ਕੈ) ਦੇ(ਸਿਮਰਨਿ) ਯਾਦ ਅਭਿਆਸ ਦੁਆਰਾ, ਵਿਕਾਰਾਂ ਜਮਾਂ ਮਹਾਂ ਪਾਪਾਂ, ਵਾਹਿਗੁਰੂ ਜੀ ਦੇ ਵਿਛੋੜੇ ਦਾ ਦੁਖੁ(ਸੰਤਾਪੈ) ਦੁਖਾਉਂਦਾ(ਨ) ਨਹੀਂ। ਯਥਾ:- ਦੂਖੁ ਦਰਦੁ; ਜਮੁ ਨੇੜਿ ਨ ਆਵੈ॥ ਕਹੁ ਨਾਨਕ; ਜੋ ਹਰਿ ਗੁਨ ਗਾਵੈ॥

ਪ੍ਰਭ ਕਾ ਸਿਮਰਨੁ; ਸਾਧ ਕੈ ਸੰਗਿ॥ (ਪ੍ਰਭ) ਸਮ੍ਰੱਥ ਵਾਹਿਗੁਰੂ ਗੁਰੂ ਨਾਨਕ ਦੇਵ ਸਾਹਿਬ ਜੀ(ਕਾ) ਦਾ ਸਿਮਰਨੁ, (ਸਾਧ) ਜੁੱਗੋ ਜੁੱਗ ਅਟੱਲ ਧੰਨ ੨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, (ਕੈ) ਦੇ ਪਰਮਪੂਜਨੀਕ ਸ਼ੁਭ ਸੱਚੇ ਸੁੱਚੇ ਮਿੱਠੇ ਚਰਨਕਮਲਾਂ ਸੰਗਿ ਲੱਗਣੇ ਕਰਕੇ ਪ੍ਰਾਪਤ ਹੁੰਦਾ ਹੈ। ਯਥਾ:- ਬਿਨਵੰਤਿ ਨਾਨਕੁ.ਗੁਰ ਚਰਣ ਲਾਗੇ; ਵਾਜੇ ਅਨਹਦ ਤੂਰੇ॥ ਭਾਵ ਪੰਜਾਂ ਪਿਆਰਿਆਂ ਦੁਆਰਾ, ਖੰਡੇ ਬਾਟੇ ਦਾ ਅੰਮ੍ਰਿਤ ਛਕ ਕੇ, ਪੂਰਨ ਗੁਰੂ ਵਾਲੇ ਬਣ ਕੇ, ਪੂਰੇ ਗੁਰੂ ਜੀ ਦੀ ਸੇਵਾ ਕਰਕੇ, ਪ੍ਰਸੰਨਤਾ ਸਿਮਰਨ ਪ੍ਰਾਪਤ ਕਰੋ।

ਸਰਬ ਨਿਧਾਨ; ਨਾਨਕ ਹਰਿ ਰੰਗਿ॥ ੨॥ ਸਤਿਗੁਰੂ ਨਾਨਕ ਦੇਵ ਗੁਰੂ ਗ੍ਰੰਥ ਜੀ ਮਾਨਿਓ; ਪਰਗਟ ਗੁਰਾਂ ਕੀ ਦੇਹ॥ ਜੀ ਸੱਚ ੩ ਫ਼ੁਰਮਾਉਂਦੇ ਹਨ:- (ਹਰਿ) ਪਰਮਪੂਜਨੀਕ ਪ੍ਰਕਾਸ਼ ਸਰੂਪ ਸੱਚੇ ਵਿਸਮਾਦ ਹਰੀ ਜੀ ਨਾਲ(ਰੰਗਿ) ਪ੍ਰੇਮ ਕਰਨੇ ਕਰਕੇ, ਹਰਿ ਰੰਗਿ ਚੜ੍ਹਨ ਤੋਂ, ਸਤਿ ਸੰਤੋਖ ਦਇਆ ਧਰਮ ਵੀਚਾਰ, ਨਿਮ੍ਰਤਾ ਗ੍ਰੀਬੀ ਖਿਮਾ ਧੀਰਜ ਆਦਿ ਸ੍ਰਬ ਵਿਆਪੀ ਵਿਸਮਾਦ ਅਨਤਕਲਾਵਾਨ ਸ਼ੁਭ ਗੁਣਾਂ ਸਹਿਤ, ਨਾਮੁ ਦੇ(ਸਰਬ) ਸਾਰੇ(ਨਿਧਾਨ) ਖ਼ਜ਼ਾਨੇ ਪ੍ਰਾਪਤ ਹੋ ਜਾਂਦੇ ਹਨ। ਵਾ (ਹਰਿ) ਵਾਹਿਗੁਰੂ ਜੀ ਦਾ(ਰੰਗਿ) ਪ੍ਰੇਮ ਹੀ(ਸਰਬ) ਸਾਰੇ(ਰੰਗਿ) ਅਨੰਦ ਰਸ ਦਾ(ਨਿਧਾਨ) ਖ਼ਜ਼ਾਨਾ ਹੈ॥ ੨॥ ਯਥਾ:- ਪਾਈਅਨਿ ਸਭਿ ਨਿਧਾਨ; ਤੇਰੈ ਰੰਗਿ ਰਤਿਆ॥

੨੬.ਪ੍ਰਭ ਕੈ ਸਿਮਰਨਿ; ਰਿਧਿ ਸਿਧਿ ਨਉ ਨਿਧਿ॥ ੧.ਤਿਲਕ ਜੰਞੂ, ਸਾਧੂ ਸੰਤ ਸੱਚ ਧਰਮ ਦੀ ਰੱਖਿਆ ਲਈ, ਗੁਰਬਾਣੀ ਗੁਰਸਿੱਖੀ ਨੂੰ ਜੁੱਗੋ ਜੁੱਗ ਅਟੱਲ ਰੱਖਣ ਲਈ, ਜ਼ੁਲਮ ਦੇ ਨਾਸ ਸੱਚ ਦੇ ਪ੍ਰਕਾਸ਼ ਲਈ, ਆਪਣੇ ਪ੍ਰੇਮੀਆਂ ਦੀ ਮੌਤ ਦਾ ਡਰ ਚੁੱਕਣ ਲਈ, ਆਪਣੇ ਸਿੱਖਾਂ ਸ੍ਰਬੱਤ ਦੇ ਭਲੇ ਲਈ, ਕੁਰਬਾਨੀ ਦਾ ਬੀਜ ਬੀਜਣ ਲਈ, ਆਪਣੇ ਪਿਆਰਿਆਂ ਨੂੰ ਨਾਮੁ ਦੀ ਦ੍ਰਿੜਤਾ ਪ੍ਰਪੱਕਤਾ ਅਜਪਾ ਜਾਪ ਬਖ਼ਸ਼ਣ ਲਈ, ਗੁਰੂ ਪ੍ਰੇਮਾ-ਭਗਤੀ ਦੁਆਰਾ, ਨਿਰਗੁਨੁ ਸਰਗੁਨੁ ਜੀ ਦੀ ਏਕਤਾ ਬਖ਼ਸ਼ਣ ਲਈ, ਸਦਾ ਲਈ ਗੁਰਤਾ ਬਿਰਾਜਮਾਨ ਹੋ ਕੇ, ਆਪਣੇ ਪਿਆਰਿਆਂ ਦੇ ਦਿਲ ਦਿਮਾਗ਼ ਰੋਮ ੨ 'ਚ, ਗੁਰਬਾਣੀ ਬਖ਼ਸ਼ਣ ਲਈ, ਖੰਡ ਬ੍ਰਹਮੰਡ ਨੂੰ ਸੱਚਖੰਡ ਬਣਾ ਕੇ ਉਧਾਰਨ ਲਈ, ਸਬਰ ਸ਼ੁਕਰ ਰਜਾ 'ਚ ਦ੍ਰਿੜ੍ਹ ਅਟੱਲ ਰਹਿ ਕੇ, ਆਪਣੇ ਪਰਮਪਵਿੱਤ੍ਰ ਸ਼ੁਭ ਸੱਚੇ ਸੁੱਚੇ ਉੱਚੇ ਮਹਾਨ ਪਰਉਪਕਾਰੀ ਧੀਰਜਧਾਰੀ ਨ੍ਰਿਬਿਕਾਰੀ ਨਿਰੰਕਾਰੀ ਸੀਸ ਸਾਹਿਬ ਜੀ ਨੂੰ ਕੁਰਬਾਨ ਕਰਨ ਵਾਲੇ, (ਪ੍ਰਭ) ਧੰਨ ਵਾਹਿਗੁਰੂ ਸਤਿਗੁਰੂ ਸ੍ਰੀ ਗੁਰੂ ਤੇਗਬਹਾਦਰ ਸਾਹਿਬ ਜੀ(ਕੈ) ਨੂੰ, ਰੋਮ ੨ ਪਿਆਰ ਸਤਿਕਾਰ ਨਾਲ, ਨਿਮਖ ੨ ਨਮਸਕਾਰ ਕਰਕੇ, (ਸਿਮਰਨਿ) ਸਿਮਰਨੇ ਕਰਕੇ, [1]ਰਿਧਿ [2]ਸਿਧਿ

[3]ਨਉ [4]ਨਿਧਿ ਦੀ ਪ੍ਰਾਪਤੀ ਹੁੰਦੀ ਹੈ। ਯਥਾ:- ਤੇਗਬਹਾਦਰ ਸਿਮਰਿਐ; ਘਰ ਨਉ ਨਿਧਿ ਆਵੈ ਧਾਇ॥) ਨਵ ਨਿਧੀ ਅਠਾਰਹ ਸਿਧੀ, ਪਿਛੈ ਲਗੀਆ ਫਿਰਹਿ; ਜੋ ਹਰਿ ਹਿਰਦੈ ਸਦਾ ਵਸਾਇ॥

ਰਿਧਿ'ਤੇ ਸਾਖੀ:- ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਸਤਿਗੁਰੂ ਸ੍ਰੀ ਗੁਰੂ ਹਰਿਗੋਵਿੰਦ ਸਾਹਿਬ ਮਹਾਰਾਜ ਜੀ ਦੇ ਵਰ ਨਾਲ, ਭਾਈ ਰੂਪਚੰਦ ਜੀ ਪ੍ਰਗਟੇ। ਇਨ੍ਹਾਂ ਦੇ ਗੁਰਮੁਖਿ ਨਾਮ 'ਤੇ, ਗੁਰੂ ਪ੍ਰਮੇਸਰ ਜੀ ਨੇ ਭਾਈਰੂਪਾ ਨੱਗਰ ਵਸਾਇਆ। ਹੰਕਾਰੀ ਜ਼ਾਲਮ ਸ਼ਾਹਜਹਾਨ ਨੇ, ਲਲਾਬੇਗ ਦੀ ਕਮਾਂਡ ਹੇਠ ਲਹੌਰੋਂ ਪੈਂਤੀ ਹਜ਼ਾਰ ਫ਼ੌਜ, ਗੁਰੂਪ੍ਰਮੇਸਰ ਜੀ 'ਤੇ ਚੜ੍ਹਾ ਕੇ ਭੇਜੀ। ਸਹਿਜ ਅਵਸਥਾ 'ਚ ਲੀਣ ਭਾਈ ਰੂਪਚੰਦ ਜੀ, ਲੱਕੜਾਂ ਵੱਢ ਰਹੇ, ਪ੍ਰੇਮੀਆਂ ਲਈ ਲੰਗਰ ਲੈ ਕੇ ਜਾ ਰਹੇ ਸਨ। ਤਿੰਨ ਸੌ ਦੇ ਦਸਤੇ ਨੇ ਇਨ੍ਹਾਂ ਤੋਂ ਲੰਗਰ ਖੋਹਣਾ ਚਾਹਿਆ, ਤਾਂ ਇਨ੍ਹਾਂ ਨੇ ਕਿਹਾ, "ਧੀਰਜ ਕਰੋ ਪੰਗਤ ਲਾ ਕੇ ਬੈਠ ਜਾਉਂਗੇ, ਤਾਂ ਸਾਰੇ ਹੀ ਛਕ ਲਵੋਂਗੇ। "ਪੰਗਤ'ਚ ਬੈਠ ਗਏ। ਪ੍ਰਛਾਦਿਆਂ 'ਤੇ ਸੁੱਕੀ ਸਬਜ਼ੀ ਪਾ ਦਿਤੀ, ਸਾਰੇ ਛਕ ਕੇ ਖੁਸ਼ ਹੋਏ। ਅੱਗੇ ਵਾਢਿਆਂ ਨੂੰ ਭੀ ਜਾ ਵਰਤਾਇਆ। ਪਦਾਰਥ ਵਰਤਾਉਂਦਿਆਂ ੨ ਅਮੁੱਕ ਰਹਿਣ ਦਾ ਨਾਮ ([1]ਰਿਧਿ) ਹੈ। ਗੁਰੂ ਸੇਵਾ ਸਿਮਰਨ ਪ੍ਰੇਮਾ-ਭਗਤੀ ਸਿਮਰਨ ਅਭਿਆਸ ਤੋਂ ਪੈਦਾ ਹੋਈ ਮੁਖ, ਗੌਣ([2]ਸਿਧਿ) ਸ਼ਕਤੀ। ਅੱਠ ਮੁਖ ਤੇ ਦਸ ਗੌਣ ਸਿੱਧੀਆਂ ਹਨ। ਅੱਠ ਮੁਖ ਸਿੱਧੀਆਂ:- ੧.ਅਣਿਮਾ:- ਬਹੁਤ ਛੋਟਾ ਹੋ ਜਾਣਾ। ੨.ਮਹਿਮਾ:- ਬਹੁਤ ਵੱਡਾ ਹੋ ਜਾਣਾ। ੩.ਗਰਿਮਾ:- ਭਾਰੀ ਹੋ ਜਾਣਾ। ੪.ਲਘਿਮਾ:- ਹੌਲ਼ਾ ਹੋ ਜਾਣਾ। ੫.ਪ੍ਰਾਪਤ:- ਮਨ ਭਾਉਂਦੀ ਵਸਤੂ ਪ੍ਰਾਪਤ ਕਰ ਲੈਣੀ। ੬.ਪ੍ਰਾਕਾਮਯ:- ਸਾਰਿਆਂ ਦੇ ਮਨ ਦੀ ਜਾਣ ਲੈਣੀ। ੭.ਈਸ਼ਿਤਾ:- ਆਪਣੀ ਇੱਛਾ ਅਨੁਸਾਰ ਸਭ ਨੂੰ ਪ੍ਰੇਰਨਾ। ੮.ਵਸ਼ਿਤਾ:- ਸਭ ਨੂੰ ਕਾਬੂ ਕਰ ਲੈਣਾ।) ਦਸ ਗੌਣ ਸਿੱਧੀਆਂ:- ੧.ਅਨੂਰਮਿ:- ਭੁੱਖ ਤੇਹ ਦਾ ਨ ਵਿਆਪਣਾ। ੨.ਦੂਰ ਸ੍ਰਵਣ:- ਦੂਰੋਂ ਸਭ ਗੱਲ ਸੁਣ ਲੈਣੀ। ੩.ਦੂਰ ਦਰਸਨ:- ਦੂਰ ਦੇ ਨਜ਼ਾਰੇ ਅੱਖਾਂ ਸਾਹਮਣੇ ਵੇਖਣੇ। ੪.ਮਨੋ ਵੇਗ:- ਜਿਵੇਂ ਮਨ ਨੇ ਜਿੱਥੇ ਜਾਣਾ ਹੋਵੇ ਝੱਟ ਪਟ ਚਲਿਆ ਜਾਂਦਾ ਹੈ, ਤਿਵੇਂ ਜਿੱਥੇ ਜਾਣਾ ਹੋਵੇ ਅਕਸ ਮਾਤ੍ਰ ਹੀ ਪਹੁੰਚ ਜਾਣਾ। ੫.ਕਾਮ ਰੂਪ:- ਜੇਹਾ ਮਨ ਚਾਹੇ ਤੇਹਾ ਰੂਪ ਧਾਰ ਲੈਣਾ। ੬.ਪਰਕਾਯਾਂ ਪ੍ਰਵੇਸ਼:- ਦੂਜੇ ਦੀ ਦੇਹ ਚ ਪ੍ਰਵੇਸ਼ ਕਰ ਜਾਣਾ। ੭.ਸ੍ਵੈਛੰਦ ਮ੍ਰਿਤੂ:- ਆਪਣੀ ਇੱਛਾ ਅਨੁਸਾਰ ਮਰ ਜਾਣਾ। ੮.ਸੁਰ ਕ੍ਰੀੜਾ ਵਾ ਦੇਵਤਿਆਂ ਨਾਲ ਮਿਲ ਕੇ ਖੇਲਣਾ। ੯.ਸੰਕਲਪ ਸਿਧ:- ਜੋ ਚਿਤਵਣਾ ਸੋ ਪੂਰਾ ਹੋਣਾ। ੧੦.ਅਪ੍ਰਤਿਹਤ ਗਤਿ:- ਕਿਸੇ ਥਾਂ ਜਾਣ'ਚ ਕੋਈ ਰੁਕਾਵਟ ਨ ਪਵੇ। [3](ਨਉ) ਨੌਂ [4](ਨਿਧਿ) ਨਿਧੀਆਂ ਇਹ ਹਨ:- ਅਸਨ ਬਸਨ ਭੂ ਕਨਕ ਪੁਨ, ਦਾਸੀ ਚੌਂਪ ਗੁਲਾਮ, ਰਥਵਾਹੇ ਹਢਵਾਹੇ ਜਾਣੀਐ, ਜਹ ਨਵਨਿਧਿ ਕੇ ਨਾਮ।

ਪ੍ਰਭ ਕੈ ਸਿਮਰਨਿ; ਰਿਧਿ ਸਿਧਿ ਨਉ ਨਿਧਿ॥ ੨.ਪਰਮਪੂਜਨੀਕ ਵਾਹਿਗੁਰੂ ਮਹੱਲਾ ਪੰਜਵਾਂ ਜੀ ਸਿਮਰਨ 'ਚ ਲੀਣ ਹੋ ਕੇ, ਸ੍ਰਬ ਵਿਆਪੀ ਮਹਾਂ ਵਿਸਮਾਦ ਰੰਗ'ਚ ਫ਼ੁਰਮਾਉਂਦੇ ਹਨ:- ਦਾਸਨ ਦਾਸ ਨੂੰ, ਗੁਰਪ੍ਰਸਾਦਿ(ਪ੍ਰਭ) ਵਾਹਿਗੁਰੂ ਸਤਿਗੁਰੂ ਸਾਹਿਬਾਨ ਜੀ(ਕੈ) ਦੇ ਪੂਰਨ ਅਗਮ ਵਿਸਮਾਦ ਸਿਮਰਨਿ 'ਚ ਲੀਣਤਾ ਹੀ ਰਿਧਿ ਸਿਧਿ ਨਉ ਨਿਧਿ ਹੈ। ਯਥਾ:- ਜਿਹ ਸਤਿਗੁਰ ਸਿਮਰੰਥਿ;

ਰਿਧਿ ਸਿਧਿ ਨਵ ਨਿਧਿ ਪਾਵੈ॥) ਅਸਟ ਸਿਧਿ; ਨਵ ਨਿਧਿ ਏਹ॥ ਕਰਮਿ ਪਰਾਪਤਿ; ਜਿਸੁ ਨਾਮੁ ਦੇਹ॥) ਨਵ ਨਿਧੀ ਅਠਾਰਹ ਸਿਧੀ, ਪਿਛੈ ਲਗੀਆ ਫਿਰਹਿ; ਜੋ ਹਰਿ ਹਿਰਦੈ ਸਦਾ ਵਸਾਇ॥ ਜਿੱਥੇ ਹੰਕਾਰ ਹੈ, ਉੱਥੇ ਹੀ ਇਨ੍ਹਾਂ ਦੀ ਲੋੜ ਭਾਸਦੀ ਹੈ। ਕਹੁ ਨਾਨਕ; ਆਪੁ ਮਿਟਾਇਆ॥ ਸਭੁ ਪਾਰਬ੍ਰਹਮੁ; ਨਦਰੀ ਆਇਆ॥ ਅਨੁਸਾਰ ਜਿੱਥੇ ਹੰਕਾਰ ਮਿਟ ਜਾਵੇ, ਉੱਥੇ ਬ੍ਰਹਮ ਹੀ ਬ੍ਰਹਮ, ਵਿਸਮਾਦ ਨੂਰ ਪ੍ਰਕਾਸ਼ ਹੀ ਪ੍ਰਕਾਸ਼ ਦੇ ਦਰਸ਼ਨ ਵਿਸਮਾਦਤਾਈ, ਅਨਹਦ ਝੁਨਕਾਰ ਦਾ ਵਿਸਮਾਦੀ ਸੁਖ ਪ੍ਰਾਪਤ ਹੈ। ਯਥਾ:- ਪ੍ਰਭ ਕੈ ਸਿਮਰਨਿ; ਅਨਹਦ ਝੁਨਕਾਰ॥ ਸੁਖੁ ਪ੍ਰਭ ਸਿਮਰਨ ਕਾ; ਅੰਤੁ ਨ ਪਾਰ॥ ਸਿੱਧੀਆਂ'ਚ ਪਰਚਣੇ ਕਰਕੇ, ਪਿਆਰੇ ਨਾਮ ਜੀ ਦੀ ਪ੍ਰਾਪਤੀ ਨਹੀਂ ਹੁੰਦੀ। ਯਥਾ:- ਸਿਧੁ ਹੋਵਾ.ਸਿਧਿ ਲਾਈ; ਰਿਧਿ ਆਖਾ ਆਉ॥ ਗੁਪਤੁ ਪਰਗਟੁ ਹੋਇ ਬੈਸਾ; ਲੋਕੁ ਰਾਖੈ ਭਾਉ॥ ਮਤੁ ਦੇਖਿ ਭੂਲਾ ਵੀਸਰੈ; ਤੇਰਾ, ਚਿਤਿ ਨ ਆਵੈ ਨਾਉ॥) ਰਿਧਿ ਸਿਧਿ ਸਭੁ ਮੋਹੁ ਹੈ; ਨਾਮੁ ਨ ਵਸੈ ਮਨਿ ਆਇ॥) ਆਪਿ ਨਾਥੁ.ਨਾਥੀ ਸਭ ਜਾ ਕੀ; ਰਿਧਿ ਸਿਧਿ ਅਵਰਾ ਸਾਦ॥

ਪ੍ਰਭ ਕੈ ਸਿਮਰਨਿ; ਗਿਆਨੁ ਧਿਆਨੁ ਤਤੁ ਬੁਧਿ॥ ਪਰਮਪੂਜਨੀਕ(ਪ੍ਰਭ) ਦਸਾਂ ਪਾਤਿਸਾਹਾਂ ਦੇ ਪਰਮਪਵਿੱਤ੍ਰ ਉੱਚੇ ਸੁੱਚੇ ਸ਼ੁਭ ਗੁਣਾਂ ਪਰਉਪਕਾਰਾਂ, ਨਿਰੰਕਾਰ ਸਰੂਪ ਗੁਰਸਬਦਾਂ ਅਰਥਾਂ(ਕੈ) ਦੇ ਸਿਮਰਨਿ ਗਿਆਨੁ ਧਿਆਨੁ ਵਾਲੀ ਗੁਰਮੁਖਿ ਬੁਧਿ, (ਤਤੁ) ਬ੍ਰਹਮ ਸਰੂਪ ਹੈ। ਵਾ ਪ੍ਰਭ ਜੀ ਕੈ ਸਿਮਰਨਿ ਦੁਆਰਾ, ਨਿਰਗੁਨ ਸਰਗੁਨ ਬ੍ਰਹਮ ਜੀ ਦੇ ਗਿਆਨੁ, ਧਿਆਨੁ ਸਹਿਤ, ਬੁਧਿ(ਤਤੁ) ਬ੍ਰਹਮ ਸਰੂਪ ਹੀ ਹੋ ਜਾਂਦੀ ਹੈ।

ਪ੍ਰਭ ਕੈ ਸਿਮਰਨਿ; ਜਪ ਤਪ ਪੂਜਾ॥ ਜ਼ਾਲਮਾਂ ਦੇ ਘੋਰ ਭਿਆਨਕ ਅਤਿਆਚਾਰ ਜ਼ੁਲਮ ਕਰਨ ਤੋਂ, (ਪ੍ਰਭ) ਵਾਹਿਗੁਰੂ ਗੁਰਦੇਵ ਮਹੱਲਾ ਪੰਜਵਾਂ ਜੀ, ਉੱਬਲਦੀ ਦੇਗ਼ 'ਚ ਬੈਠ ਕੇ, ਸਬਰ ਸ਼ੁਕਰ ਕਮਾਉਂਦਿਆਂ ਭਾਣਾ ਮੰਨਦਿਆਂ, ਵਾਹਿਗੁਰੂ ਮਹੱਲੇ ਪਹਿਲੇ ਜੀ ਦੀ ਪੂਰਨ ਪ੍ਰੇਮਾ-ਭਗਤੀ ਦੁਆਰਾ, ਨਿਰਗੁਨ ਸਰਗੁਨ ਜੀ ਦੀ ਏਕਤਾ ਸਹਿਤ, ਵਾਹਿਗੁਰੂ ਜੀ ਦੇ ਅਗਮ ਅਗਾਹ ਮਹਾਂ ਵਿਸਮਾਦ ਸਿਮਰਨ ਪ੍ਰਵਾਹ 'ਚ, ਮਨ ਬਾਣੀ ਰੋਮ ੨ ਕਰਕੇ, ਲੀਣ ਹੋ ਕੇ, ਜੋ ਵਿਸਮਾਦ ਅਵਸਥਾ ਦੀ ਪ੍ਰਾਪਤੀ ਹੈ, ਸੋ ਕਮਾ ਕੇ ਫ਼ੁਰਮਾ ਰਹੇ ਹਨ:- (ਪ੍ਰਭ) ਧੰਨ ਵਾਹਿਗੁਰੂ ਸਤਿਗੁਰੂ ਸਾਹਿਬਾਨ ਜੀ(ਕੈ) ਦੇ, ਨਿਰੰਕਾਰ ਸਰੂਪ ਗੁਰਸਬਦਾਂ ਅਰਥਾਂ ਦੇ ਸਿਮਰਨਿ ਪ੍ਰਵਾਹ'ਚ ਲੀਣ ਹੋਣੇ ਕਰਕੇ, ਗੁਰੂ ਜੀ ਨੂੰ ਸਿਰ ਅਰਪਣ ਰੂਪੀ ਪੂਜਾ ਹੈ। ਯਥਾ:- ਤਨੁ ਮਨੁ ਅਰਪਉ; ਪੂਜ ਚਰਾਵਉ॥ ਗੁਰਪਰਸਾਦਿ; ਨਿਰੰਜਨੁ ਪਾਵਉ॥ ਏਹੋ ਹੀ ਵਾਹਿਗੁਰੂ ਜੀ ਦਾ ਜਪ ਹੈ, ਇਸ ਸਿਮਰਨ ਪੂਜਾ ਜਪ ਦੇ ਪ੍ਰਵਾਹ'ਚ ਲੀਣ ਹੋ ਕੇ, ਅਤਿਅੰਤ ਸੁੰਦਰ ਸੋਹਣੇ ਅਸੰਖ ਨੂਰ, ਨੂਰ ਹੀ ਨੂਰ, ਸ਼ੁਭ ਗੁਣਾਂ ਦੀਆਂ ਅਨਤ ਕਲਾਂ ਸਹਿਤ ਭਰਪੂਰ, ਬਿਸਮਾਦ ਜ਼ਾਹਰਾ ਜ਼ਹੂਰ ਨਿਰਗੁਨ ਨਿਰੰਕਾਰ'ਚ ਲੀਣਤਾ ਰੂਪੀ ਤਪ ਹੈ। ਯਥਾ:- ਮਨੁ ਤਨੁ ਨਿਰਮਲੁ ਹੋਇਆ; ਲਾਗੀ ਸਾਚੁ ਪਰੀਤਿ॥ ਚਰਣ ਭਜੇ ਪਾਰਬ੍ਰਹਮ ਕੇ; ਸਭਿ ਜਪ ਤਪ ਤਿਨ ਹੀ ਕੀਤਿ॥

ਪ੍ਰਭ ਕੈ ਸਿਮਰਨਿ; ਬਿਨਸੈ ਦੂਜਾ॥ (ਪ੍ਰਭ) ਵਾਹਿਗੁਰੂ ਜੀ(ਕੈ) ਦੇ ਵਿਸਮਾਦ ਉੱਜਲ ਸਿਮਰਨਿ ਕਰਨ ਨਾਲ, (ਦੂਜਾ) ਦ੍ਵੈਤ ਭਾਵ(ਬਿਨਸੈ) ਨਾਸ ਹੋ ਜਾਂਦਾ ਹੈ। ਯਥਾ:- ਜਹ ਹਰਿ ਸਿਮਰਨੁ ਭਇਆ; ਤਹ ਉਪਾਧਿ ਗਤੁ ਕੀਨੀ ਵਡਭਾਗੀ ਹਰਿ ਜਪਨਾ॥ ਜਨ ਨਾਨਕ ਕਉ ਗੁਰਿ ਇਹ ਮਤਿ ਦੀਨੀ; ਜਪਿ ਹਰਿ ਭਵਜਲੁ ਤਰਨਾ॥)

ਪ੍ਰਭ ਕੈ ਸਿਮਰਨਿ; ਤੀਰਥ ਇਸਨਾਨੀ॥ (ਪ੍ਰਭ) ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਵਾਹਿਗੁਰੂ ਜੀ(ਕੈ) ਦੇ ਸਿਮਰਨਿ ਵਾਲੇ ਗੁਰਸੇਵਕ ਜੀ, ਨਾਮ ਰੂਪੀ ਸੱਚੇ ਤੀਰਥ ਦੇ ਸਦਾ ਇਸਨਾਨੀ ਹਨ। ਯਥਾ:- ਤੀਰਥਿ ਨਾਵਣ ਜਾਉ; ਤੀਰਥੁ ਨਾਮੁ ਹੈ॥ ਤੀਰਥੁ ਸਬਦ ਬੀਚਾਰੁ; ਅੰਤਰਿ ਗਿਆਨੁ ਹੈ॥

ਪ੍ਰਭ ਕੈ ਸਿਮਰਨਿ; ਦਰਗਹ ਮਾਨੀ॥ (ਪ੍ਰਭ) ਖੰਡ ਬ੍ਰਹਮੰਡ ਦੇ ਮਾਲਕ ਸੱਚੇ ਸਤਿਗੁਰੂ ਸਾਹਿਬਾਨ ਜੀ(ਕੈ) ਦੇ ਮਹਾਨ ਉੱਜਲ ਨਿਸ਼ਕਾਮ ਸਿਮਰਨਿ ਕਰਨ ਨਾਲ, ਸਿਮਰਨ ਕਰਨ ਵਾਲੇ ਗੁਰਮੁਖਿ ਮਹਾਂਪੁਰਸ਼ ਜੀ ਦੀ ਪ੍ਰੇਮ ਬੇਨਤੀ, ਵਾਹਿਗੁਰੂ ਜੀ ਦੀ ਸੱਚੀ(ਦਰਗਹ) ਸਤਸੰਗਤ, ਅਸੰਖ ਬ੍ਰਹਮੰਡ ਦੀ ਰਚਨਾ, ਸੱਚਖੰਡ ਵਿਖੇ(ਮਾਨੀ) ਮੰਨੀ ਜਾਂਦੀ ਹੈ। ਯਥਾ:- ਸਾਰਗ ਮਹਲਾ ੫॥ ਮਾਨੀ ਤੂੰ; ਰਾਮ ਕੈ ਦਰਿ ਮਾਨੀ॥ ਸਾਧਸੰਗਿ ਮਿਲਿ ਹਰਿ ਗੁਨ ਗਾਏ; ਬਿਨਸੀ ਸਭ ਅਭਿਮਾਨੀ॥ ੧॥) ਜਾ ਕਾ ਕਹਿਆ; ਦਰਗਹ ਚਲੈ॥ ਸੋ ਕਿਸ ਕਉ; ਨਦਰਿ ਲੈ ਆਵੈ ਤਲੈ॥) ਗੁਰ ਜੀਉ; ਸੰਗਿ ਤੁਹਾਰੈ ਜਾਨਿਓ॥ ਕੋਟਿ ਜੋਧ.ਉਆ ਕੀ ਬਾਤ ਨ ਪੁਛੀਐ; ਤਾਂ ਦਰਗਹ ਭੀ ਮਾਨਿਓ॥

ਪ੍ਰਭ ਕੈ ਸਿਮਰਨਿ; ਹੋਇ ਸੁ ਭਲਾ॥ ਵਾਹਿਗੁਰੂ ਸਤਿਗੁਰੂ ਗ੍ਰੰਥ ਸਾਹਿਬ ਜੀ ਆਪ ਹੀ ਪ੍ਰਭ ਜੀ ਹਨ, ਆਪ ਹੀ ਪ੍ਰਭ ਜੀ ਦਾ ਸਿਮਰਨ ਹਨ, ਆਪ ਹੀ ਪ੍ਰਭ ਜੀ ਦਾ ਸਿਮਰਨ ਬਖ਼ਸ਼ਦੇ ਹਨ। (ਪ੍ਰਭ) ਸਤਿਗੁਰੂ ਸਾਹਿਬ ਜੀ ਦੇ ਅੱਖਰ ੨(ਕੈ) ਦੇ ਪਰਮਪਵਿੱਤ੍ਰ ਸਿਮਰਨਿ ਦੁਆਰਾ, (ਸੁ) ਭਲੀ ਪ੍ਰਕਾਰ ਸਦਾ ਸ੍ਰਬੱਤ ਦਾ ਭਲਾ ਹੋਇ ਰਿਹਾ ਹੈ। ਵਾ(ਪ੍ਰਭ) ਵਾਹਿਗੁਰੂ ਜੀ (ਕੈ) ਦੇ ਪਰਮਪਵਿੱਤ੍ਰ ਸਿਮਰਨਿ ’ਚ ਲੀਣ ਮਹਾਂਪੁਰਸ਼ ਜੀ, ਜੋ ਹੋਇ ਸੁ ਭਲਾ ਕਰਕੇ ਮੰਨਦੇ ਹਨ, ਭਾਵ ਭਾਣੇ ’ਚ ਪ੍ਰਸੰਨ ਰਹਿੰਦੇ ਹਨ। ਯਥਾ:- ਜੋ ਹੋਆ; ਹੋਵਤ ਸੋ ਜਾਨੈ॥ ਪ੍ਰਭ ਅਪਨੇ ਕਾ; ਹੁਕਮੁ ਪਛਾਨੈ॥) ਤੇਰਾ ਕੀਆ ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ॥) ਆਠ ਪਹਰ; ਨਿਕਟਿ ਕਰਿ ਜਾਨੈ॥ ਪ੍ਰਭ ਕਾ ਕੀਆ; ਮੀਠਾ ਮਾਨੈ॥) ਗੁਰਮੁਖਿ; ਤੇਰਾ ਭਾਣਾ ਭਾਵੈ॥) ਏਕੁ ਕੁਸਲੁ; ਮੋਕਉ ਸਤਿਗੁਰੂ ਬਤਾਇਆ॥ ਹਰਿ ਜੋ ਕਿਛੁ ਕਰੇ; ਸੁ ਹਰਿ ਕਿਆ ਭਗਤਾ ਭਾਇਆ॥ ਜਨ ਨਾਨਕ; ਹਉਮੈ ਮਾਰਿ ਸਮਾਇਆ॥ ੪॥ ਇਨਿ ਬਿਧਿ ਕੁਸਲ ਹੋਤ; ਮੇਰੇ ਭਾਈ॥ ਇਉ ਪਾਈਐ; ਹਰਿ ਰਾਮ ਸਹਾਈ॥ ੧॥ ਰਹਾਉ ਦੂਜਾ॥

ਪ੍ਰਭ ਕੈ ਸਿਮਰਨਿ; ਸੁਫਲ ਫਲਾ॥ (ਪ੍ਰਭ) ਪੂਰਨ ਤੇਜ਼ ਹੀ ਤੇਜ਼ ਪ੍ਰਚੰਡ ਅਜਪਾ ਜਾਪ ਬ੍ਰਹਮ ਜੀ ਦੇ ਅਨਤ ਕਲਾਵਾਨ ਪੂਰਨ ਗੁਰੂ ਅਵਤਾਰ ਧੰਨ ਸਤਿਗੁਰੂ ਰਾਮਦਾਸ ਸਾਹਿਬ ਜੀ(ਕੈ) ਦੇ, ਪ੍ਰਭ ਕੈ ਸਿਮਰਨਿ; ਅਨਹਦ ਝੁਨਕਾਰ॥) ਸਮਰਨਿ ’ਚ, ਰੋਮ ੨ ਦੇ ਪ੍ਰੇਮ ਕਰਕੇ ਲੀਨ, ਗੁਰਸੇਵਕ ਜੀ, ਅਜਪਾ ਜਾਪ ਸਤਿ ਸੰਤੋਖ ਦਇਆ ਧਰਮ ਵੀਚਾਰ, ਨਿਮ੍ਰਤਾ ਗ੍ਰੀਬੀ ਖਿਮਾ ਧੀਰਜ ਸ਼ਾਂਤੀ

ਨ੍ਰਿਵਿਕਾਰਤਾ ਆਦਿ ਅਸੰਖ ਸ਼ੁਭ ਗੁਣਾਂ ਦੀਆਂ, ਅਨਤ ਕਲਾਂ ਦੇ ਠਾਕੁਰ ਵਾਹਿਗੁਰੂ ਜੀ ਦੀ ਪ੍ਰਾਪਤੀ ਰੂਪੀ(ਸੁਫਲ) (ਸੁ+ਫਲ) (ਸੁ) ਸ੍ਰੇਸ਼ਟ ਫਲ ਸਹਿਤ(ਫਲਾ) ਫਲਦੇ ਹਨ।

ਸੇ ਸਿਮਰਹਿ; ਜਿਨ ਆਪਿ ਸਿਮਰਾਏ॥ ਨਾਨਕ ਤਾ ਕੈ; ਲਾਗਉ ਪਾਏ॥ ੩॥ ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਸਤਿਗੁਰੂ ਨਾਨਕ ਦੇਵ ਮਹੱਲਾ ਪੰਜਵਾਂ ਜੀ, ਗਰੀਬੀ; ਗਦਾ ਹਮਾਰੀ॥ ਖੰਨਾ; ਸਗਲ ਰੇਨੁ ਛਾਰੀ॥) ਪਾਇ ਲਗਉ.ਮੋਹਿ ਕਰਉ ਬੇਨਤੀ; ਕੋਊ ਸੰਤੁ ਮਿਲੈ ਬਡਭਾਗੀ॥ ਅਨੁਸਾਰ ਗ੍ਰੀਬੀ ਦੀ ਹੱਦ ਜਣਾਉਂਦਿਆਂ ਫ਼ੁਰਮਾ ਰਹੇ ਹਨ:- (ਸੇ) ਓਹੁ ਪਰਮਪੂਜਨੀਕ ਗੁਰਮੁਖਿ ਪਿਆਰੇ ਸਤਿਗੁਰੂ ਸਾਹਿਬ ਜੀ, ਗੁਰਸੇਵਕ ਜੀ, ਵਾਹਿਗੁਰੂ ਜੀ ਨੂੰ ਅਨਹਦੁ ਵਾਜੈ; ਸਹਜਿ ਸੁਹੇਲਾ॥ ਸਬਦਿ ਅਨੰਦ ਕਰੇ ਸਦ ਕੇਲਾ॥ ਸਹਜ ਗੁਫਾ ਮਹਿ ਤਾੜੀ ਲਾਈ; ਆਸਣੁ ਊਚ ਸਵਾਰਿਆ ਜੀਉ॥ ਵਾਲੀ ਗੁਰਮੁਖਿ ਅਵਸਥਾ'ਚ, (ਸਿਮਰਹਿ) ਯਾਦ ਕਰਦੇ ਹਨ, (ਜਿਨ) ਜਿਨ੍ਹਾਂ ਤੋਂ ਵਾਹਿਗੁਰੂ ਸਤਿਗੁਰੂ ਸਾਹਿਬਾਨ ਜੀ ਆਪਿ ਹੀ, (ਸਿਮਰਾਏ) ਸਿਮਰਨ ਕਰਾਉਂਦੇ ਹਨ। ਦਾਸਨ ਦਾਸ ਗ੍ਰੀਬ, (ਤਾ) ਤਿਸ, ਸਿਮਰਨ ਦੀ ਅਨਹਦ ਝੁਨਕਾਰ ਨੂੰ ਪ੍ਰਾਪਤ, ਸਤਿਗੁਰੂ ਸਾਹਿਬ ਜੀ, ਗੁਰਸੇਵਕ ਜੀ(ਕੈ) ਦੇ ਸੱਚੇ ਸੁੱਚੇ(ਪਾਏ) ਚਰਨ-ਕਮਲਾਂ ਨਾਲ(ਲਾਗਉ) ਲੱਗਦਾ ਹੈ॥ ੩॥ ਯਥਾ:- ਨਿਵਿ ਨਿਵਿ ਪਾਇ ਲਗਉ.ਗੁਰ ਅਪੁਨੇ; ਆਤਮ ਰਾਮੁ ਨਿਹਾਰਿਆ॥) ਆਪਿ ਜਪਾਏ; ਜਪੈ ਸੋ ਨਾਉ॥ ਆਪਿ ਗਾਵਾਏ; ਸੁ ਹਰਿ ਗੁਨ ਗਾਉ॥ ਅਨੁਸਾਰ ਗੁਰਤਾ ਬਿਰਾਜਮਾਨ ਸਤਿਗੁਰੂ ਸਾਹਿਬ ਜੀ ਉਨ੍ਹਾਂ ਦੇ ਦਿਲ ਦਿਮਾਗ਼ ਸੁਰਤੀ ਬ੍ਰਿਤੀ ਚਿਤਵਣੀ ਸੋਚਣੀ'ਚ, ਹਰ ਸਮੇਂ ਗੁਰਬਾਣੀ ਭੇਜਦੇ ਰਹਿੰਦੇ ਹਨ, ਨਿਰਗੁਨ ਬ੍ਰਹਮ'ਚ ਲੀਨਤਾ ਬਖ਼ਸ਼ ਕੇ, ਅਨਿਕ ਰੂਪ ਖਿਨ ਮਾਹਿ; ਕੁਦਰਤਿ ਧਾਰਦਾ॥ ਅਨੁਸਾਰ ਆਪਣੇ ਅਨੇਕਾਂ ਸਰਗੁਨ ਸਰੂਪ ਧਾਰ ਕੇ, ਸੁੰਦਰ ਦਰਸ਼ਨ ਬਖ਼ਸ਼ਦੇ ਰਹਿੰਦੇ ਹਨ।

ਪ੍ਰਭ ਕਾ ਸਿਮਰਨੁ; ਸਭ ਤੇ ਊਚਾ॥ ਪ੍ਰਭ(ਕਾ) ਦੇ ਸਿਮਰਨੁ ਜੀ.ਸਭ ਸਾਧਨਾਂ, ਈਰਖਾ ਬੈਰ ਚੋਰੀ ਯਾਰੀ ਸੁਆਦਾਂ, ਆਪਣੀ ਵਡਿਆਈ ਆਪ ਕਰਨੀ ਸਭ ਔਗੁਣਾਂ(ਤੇ) ਤੋਂ(ਊਚਾ) ਉੱਚੇ, ਅਤਿਅੰਤ ਊੱਚੇ ਤੋਂ ਊੱਚੇ ਹਨ। ਯਥਾ:- ਜਾਪ ਤਾਪ ਕੋਟਿ ਲਖ ਪੂਜਾ; ਹਰਿ ਸਿਮਰਣ ਤੁਲਿ.ਨ ਲਾਇਣ॥ ਦੁਇ ਕਰ ਜੋੜਿ.ਨਾਨਕੁ ਦਾਨੁ ਮਾਂਗੈ; ਤੇਰੇ ਦਾਸਨਿ ਦਾਸ ਦਸਾਇਣੁ॥) ਵਾ ਮਗਨੁ ਭਇਓ.ਪ੍ਰਿਅ ਪ੍ਰੇਮ ਸਿਉ; ਸੂਧ ਨ ਸਿਮਰਤ ਅੰਗ॥) ਹਰਿ ਕੇ ਸੰਗ; ਬਸੇ ਹਰਿ ਲੋਕ॥ ਤਨੁ ਮਨੁ ਅਰਪਿ.ਸਰਬਸੁ ਸਭੁ ਅਰਪਿਓ; ਅਨਦ ਸਹਜ ਧੁਨਿ ਝੋਕ॥ ੧॥) ਗੁਰਮੁਖਿ; ਰੋਮਿ ਰੋਮਿ ਹਰਿ ਧਿਆਵੈ॥ ਵਿਸਮਾਦ ਗੁਰਮੁਖ ਅਵਸਥਾ'ਚ ਲੀਣ, ਪ੍ਰਭ ਜੀ(ਕਾ) ਦੇ ਸਿਮਰਨੁ ਵਾਲੇ ਗੁਰਸੇਵਕ ਜੀ, ਔਗੁਣਾਂ ਵਿਕਾਰਾਂ ਉੱਚ ਪਦਵੀਆਂ ਸਭ(ਤੇ) ਤੋਂ(ਊਚਾ) ਉੱਚੇ ਹਨ। ਯਥਾ:- ਓਹੁ ਸਭ ਤੇ ਊਚਾ.ਸਭ ਤੇ ਸੂਚਾ; ਜਾ ਕੈ ਹਿਰਦੈ ਵਸਿਆ ਭਗਵਾਨੁ॥) ਨਿਰਮਲ ਨਿਰਮਲ.ਸੂਚਾ ਸੂਚੋ; ਸੂਚਾ ਸੂਚੋ ਸੂਚਾ॥ ਅੰਤ ਨ ਅੰਤਾ.ਸਦਾ ਬੇਅੰਤਾ; ਕਹੁ ਨਾਨਕ.ਊਚੋ ਊਚਾ॥

ਪ੍ਰਭ ਕੈ ਸਿਮਰਨਿ; ਉਧਰੇ ਮੂਚਾ॥ ਜ਼ਾਲਮਾਂ ਦੇ ਘੋਰ ਭਿਆਨਕ ਜ਼ੁਲਮ ਕਰਨ ਤੋਂ, ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਧੰਨ ਹਨ, ਹੁਣ ਸੜਦੀ ਬਲਦੀ

ਲੋਹ'ਤੇ ਖੜ੍ਹ ਰਹੇ ਹਨ, (ਪ੍ਰਭ) ਗੁਰੂ ਪ੍ਰਮੇਸਰ ਜੀ ਦੀ ਪੂਰਨ ਬੈਰਾਗਮਈ ਅਦੁਤੀ ਸ਼ਹੀਦੀ(ਕੈ) ਦੇ, ਸਿਮਰਨਿ ਕਰਨ ਤੋਂ, (ਮੂਚਾ) ਅਨਗਿਣਤ ਜੀਵ(ਉਧਰੇ) ਤਰੇ ਹਨ, ਤਰ ਰਹੇ ਹਨ, ਤਰਨਗੇ। ਯਥਾ:- ਖੰਡ ਬ੍ਰਹਮੰਡ ਬੇਅੰਤ; ਉਧਾਰਣਹਾਰਿਆ॥ ਤੇਰੀ ਸੋਭਾ ਤੁਧੁ; ਸਚੇ ਮੇਰੇ ਪਿਆਰਿਆ॥) ਤੇਰੇ ਨਾਮ ੧ਅਵਿਲੰਬਿ.ਬਹੁਤੁ ਜਨ ਉਧਰੇ; ਨਾਮੇ ਕੀ ਨਿਜ ਮਤਿ ਏਹ॥ (੧ਆਸਰੇ) ਭਾਵੇਂ ਕੋਈ ਗਿਣੇ ਅੰਬਰ ਤਾਰੇ; ਪਰ ਨਹੀਂ ਗਿਣੀਦੇ ਸਤਿਗੁਰਾਂ ਜੋ ਤਾਰੇ॥

(ਬੁਝੈ ਪੋਲਾ) ਪ੍ਰਭ ਕੈ ਸਿਮਰਨਿ; ਤ੍ਰਿਸਨਾ ਬੁਝੈ॥ ਹੇ ਪਰਮਪੂਜਨੀਕ ਸਾਧ ਸੰਗਤ ਜੀ!(ਪ੍ਰਭ) ਵਾਹਿਗੁਰੂ ਜੀ (ਕੈ) ਦੇ ਸਿਮਰਨਿ ਰੂਪੀ ਜਲ ਨਾਲ, ਰਸਾਂ ਕਸਾਂ ਦੇ ਭੋਗਣ ਦੀ, ਬਹੁਤ ਤਰ੍ਹਾਂ ੨ ਦੀ ਤ੍ਰਿਸਨਾ ਰੂਪੀ ਅੱਗ(ਬੁਝੈ) ਬੁਝ ਜਾਂਦੀ ਹੈ। ਯਥਾ:- ਸੋ ਐਸਾ ਹਰਿ ਨਾਮੁ.ਜਪੀਐ ਮਨ ਮੇਰੇ; ਜੁ ਮਨ ਕੀ ਤ੍ਰਿਸਨਾ ਸਭ ਭੁਖ ਗਵਾਏ॥ (ਬੁਝੈ ਪੋਲਾ) ਤ੍ਰਿਸਨਾ ਬੁਝੈ; ਹਰਿ ਕੈ ਨਾਮਿ॥ (ਤਿਖ.ਪੋਲਾ) ਅਨਿਕ ਮਾਇਆ ਰੰਗ; ਤਿਖ ਨ ਬੁਝਾਵੈ॥ ਹਰਿ ਕਾ ਨਾਮੁ; ਜਪਤ ਆਘਾਵੈ॥ ਤ੍ਰਿਸ਼ਨਾ ਦੀ ਅੱਗ ਦੀਆਂ ਲਾਟਾਂ, ਤਿੰਨਾਂ ਲੋਕਾਂ ਦੇ ਪਦਾਰਥਾਂ ਨੂੰ ਪਾ ਕੇ ਭੀ ਨਹੀਂ ਬੁਝਦੀਆਂ। ਗੁਰੂ ਪ੍ਰਮੇਸਰ ਜੀ, ਨਾਮ ਰੂਪੀ ਚੰਦਨ ਛਿੜਕ ਕੇ ਬੁਝਾ ਦਿੰਦੇ ਹਨ। ਯਥਾ:- ਬਲਤੋ ਜਲਤੋ ਤਉਕਿਆ; ਗੁਰ ਚੰਦਨੁ ਸੀਤਲਾਇਓ॥) ਜਾਸੁ ਜਪਤ; ਇਹ ਤ੍ਰਿਸਨਾ ਬੁਝੈ॥

ਪ੍ਰਭ ਕੈ ਸਿਮਰਨਿ; ਸਭੁ ਕਿਛੁ ਸੁਝੈ॥ ੧.ਵਾਹਿਗੁਰੂ ੨ ਜਪਦਿਆਂ, ਹੇਠਾਂ ਲਿਖੇ ਵਾਹਿਗੁਰੂ ਜੀ ਦੇ ਅਰਥ, ਆਪਣੇ ਧਿਆਨ'ਚ ਲਿਆ ਕੇ, ਖ਼ੂਬ ਅਭਿਆਸ ਕਰਨਾ ਭਾਵ ਵਾਹਿਗੁਰੂ ਜੀ ਅਰਥ ਮਹਾਰਾਜ ਸਾਹਿਬ ਜੀ ਦੇ ਸ਼ਹੀਦ ਹੋਏ ਸੀਸ ਸਾਹਿਬ ਜੀ ਹਨ, ਇਸ ਤਰ੍ਹਾਂ ਅਭਿਆਸ ਕਰਨ ਨਾਲ ਸਾਰੇ ਗੁਨਾਹ ਮਹਾਂ ਪਾਪ ਛੁੱਟ ਜਾਂਦੇ ਹਨ। ਸਤਿਗੁਰੂ ਸਾਹਿਬ ਜੀ ਦੀ ਕੁਰਬਾਨੀ ਸ੍ਰਬ ਵਿਆਪੀ ਵਿਸਮਾਦ ਅਨਤਕਲਾਵਾਨ ਬ੍ਰਹਮ ਸਰੂਪ ਹੈ। ਇਸ ਨੂੰ ਜਪ ਧਿਆ ਕੇ ਜੀਵ, ਬ੍ਰਹਮ ਸਰੂਪ ਹੀ ਹੋ ਜਾਂਦਾ ਹੈ। (ਪ੍ਰਭ) ਧੰਨ ਹਨ ਧੰਨ ਹਨ ਧੰਨ ਹਨ ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਤੇਗ ਬਹਾਦਰ ਸਾਹਿਬ ਜੀ ਧੰਨ ਹਨ, ਆਪ ਜੀ ਦੇ ਸ਼ਹੀਦ ਹੋਏ ਪਰਮਪਵਿੱਤ੍ਰ ਸੀਸ ਸਾਹਿਬ ਜੀ, ਦਾਸਨ ਦਾਸ ਦੇ ਸੀਸ'ਤੇ ਹੁਣ ਸਜ ਰਹੇ ਹਨ, (ਪ੍ਰਭ) ਮਹੱਲੇ ਨੌਵੇਂ ਜੀ(ਕੈ) ਦੇ ਕੁਰਬਾਨੀ ਜਾਪ ਦੇ ਸਿਮਰਨਿ ਕਰਨੇ ਕਰਕੇ, ਸਭੁ(ਕਿਛੁ) ਕੁੱਝ ਬ੍ਰਹਮ ਹੀ ਬ੍ਰਹਮ(ਸੁਝੈ) ਦਿਸ ਆਉਂਦੇ ਹਨ, ਕਿ ਦਾਸਨ ਦਾਸ ਨੇ ਪਰਾਇਆ ਰੂਪ ਨਹੀਂ ਦੇਖਣਾ, ਵਿਕਾਰ ਦੀ ਗੱਲ ਕਰ ਸੁਣ ਕੇ ਹੱਸਣਾ ਨਹੀਂ। ਪਰਾਇਆ ਹੱਕ ਨਹੀਂ ਖਾਣਾ, ਚੋਰੀ ਨਿੰਦਾ ਚੁਗਲੀ ਆਪਣੀ ਵਡਿਆਈ ਨਹੀਂ ਕਰਨੀ ਆਦਿ ਕੋਈ ਭੀ ਗੁਨਾਹ ਨਹੀਂ ਕਰਨਾ, ਸ਼ੁਭ ਧਰਮ ਕਰਮ ਕਰਨੇ ਹਨ, ਸਭ ਦੀ ਚਰਨ-ਧੂੜ ਹੀ ਬਨਣਾ ਹੈ। ਗੁਰੂ ਸੇਵਾ ਸਿਮਰਨ ਭਗਤੀ ਕਰਨੀ ਹੈ।

੨.ਸਭੁ ਕਿਛੁ(ਸੁਝੈ) ਦਿਸ ਆਉਂਦਾ ਹੈ, ਜੋ ਪਿੱਛੇ ਵਰਤਿਆ ਹੈ, ਹੁਣ ਵਰਤ ਰਿਹਾ ਹੈ, ਆਉਣ ਵਾਲੇ ਸਮੇਂ ਨੂੰ ਵਰਤਣਾ ਹੈ। ਵਾਹਿਗੁਰੂ ਜੀ ਦੀ ਲਿਵ'ਚ, ਭਾਣੇ ਅਨੁਸਾਰ ਪ੍ਰਸੰਨ ਰਹਿੰਦੇ ਹਨ, ਕਿਸੇ ਨੂੰ ਭੀ ਆਪਾ ਨਹੀਂ ਜਣਾਉਂਦੇ। ਯਥਾ:- ਸਬਰ ਅੰਦਰਿ ਸਾਬਰੀ; ਤਨੁ ਏਵੈ ਜਾਲੇਨ੍ਹਿ॥

ਹੋਨਿ ਨਜੀਕਿ ਖੁਦਾਇ ਦੈ; ਭੇਤੁ.ਨ ਕਿਸੈ ਦੇਨਿ॥ ੩.ਪ੍ਰੇਮਾ-ਭਗਤੀ'ਚ ਲੀਣ ਹੋ ਕੇ, (ਪ੍ਰਭ) ਅਨਤ ਕਲਾਵਾਨ ਸਦ ਸਦਾ ਮੇਹਰਵਾਨ, ਧੰਨ ੩ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ(ਕੈ) ਦੇ ਬਖ਼ਸ਼ੇ ਸਿਮਰਨਿ ਨਾਲ, ਪ੍ਰੇਮਾ-ਭਗਤੀ ਸਹਿਤ, ਨਿਰਗੁਨ ਸਰਗੁਨਜੀ ਦੀ ਏਕਤਾ ਬਾਰੇ ਸਭੁ(ਕਿਛੁ) ਕੁੱਝ(ਸੁਝੈ) ਸੁੱਝ ਆਉਂਦਾ ਹੈ, ਭਾਵ ਅਨੰਤ ਬ੍ਰਹਮੰਡ ਦਾ ਪਸਾਰਾ ਵਾਹਿਗੁਰੂ ਜੀ ਦੇ ਸਰਗੁਨ ਸਰੂਪ ਜੀ ਹਨ, ਆਪ ਇਸ'ਚ ਭਰਪੂਰ ਵਿਆਪਕ ਪ੍ਰਕਾਸ਼ਕ ਨਿਰਲੇਪ ਹੋ ਕੇ, ਆਪਣੇ ਸਰਗੁਨ ਸਰੂਪ ਸਮੇਤ, ਹਰ ਸਮੇਂ ਜਾਪ ਕਰ ਰਹੇ ਹਨ।

ਪ੍ਰਭ ਕੈ ਸਿਮਰਨਿ; ਨਾਹੀ ਜਮ ਤ੍ਰਾਸਾ॥ (ਪ੍ਰਭ) ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸਾਹਿਬਾਨ ਜੀ(ਕੈ) ਦੇ ਸਿਮਰਨਿ ਵਾਲੇ ਗੁਰਸੇਵਕ ਪ੍ਰੇਮੀ ਨੂੰ, ਜਮ ਦਾ(ਤ੍ਰਾਸਾ) ਡਰ ਨਾਹੀ ਰਹਿੰਦਾ। ਵਾ ਕਾਮ ਕ੍ਰੋਧ ਲੋਭ ਮੋਹ ਹੰਕਾਰ ਈਰਖਾ ਵੈਰ ਆਦਿ ਔਗੁਣਾਂ ਰੋਗਾਂ ਸੰਸਾਰੀ ਦੁਸ਼ਮਣਾਂ ਸ਼ੇਰ ਸੱਪ ਰੂਪੀ ਜਮ ਦਾ, (ਤ੍ਰਾਸਾ) ਡਰ ਨਾਹੀ ਰਹਿੰਦਾ। ਯਥਾ:- ਅਫਰਿਓ ਜਮੁ; ਮਾਰਿਆ ਨ ਜਾਈ॥ ਗੁਰ ਕੈ ਸਬਦੇ; ਨੇੜਿ ਨ ਆਈ॥ ਸਬਦੁ ਸੁਣੇ.ਤਾ ਦੂਰਹੁ ਭਾਗੈ; ਮਤੁ ਮਾਰੇ.ਹਰਿ ਜੀਉ ਵੇਪਰਵਾਹਾ ਹੇ॥) ਨਾਰਾਇਣ ਕਹਤ; ਜਮੁ ਭਾਗਿ ਪਲਾਇਣ॥ ਨਾਰਾਇਣ; ਦੰਤ ਭਾਨੇ ਡਾਇਣ॥

ਪ੍ਰਭ ਕੈ ਸਿਮਰਨਿ; ਪੂਰਨ ਆਸਾ॥ (ਪ੍ਰਭ) ਅਨਤਕਲਾਵਾਨ ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਵਾਹਿਗੁਰੂ ਸਭ ਦੇ ਅੰਦਰ ਬਾਹਰ ਹਰ ਸਮੇਂ ਅਜਪਾ ਜਾਪ ਕਰ ਰਹੇ, ਨਿਰਾ ਪ੍ਰਕਾਸ਼ ਹੀ ਪ੍ਰਕਾਸ਼, ਨੂਰ ਹੀ ਨੂਰ, ਨਿਰਗੁਨ ਸਭ ਦੇ ਪ੍ਰੇਰਕ ਪ੍ਰਕਾਸ਼ਕ ਕਰਤੇ ਜੀਵਨ ਰੂਪ(ਕੈ) ਦੇ ਅਮੋਲਕ ਸਿਮਰਨਿ ਕਰਨ ਵਾਲੇ ਗੁਰਸੇਵਕ ਜੀ ਦੀ ਆਸਾ ਪੂਰਨ ਹੋ ਜਾਂਦੀ ਭਾਵ ਮਰ ਜਾਂਦੀ ਹੈ। ਵਾ ਗੁਰਮਤਿ ਅਨੁਸਾਰ ਆਸਾ ਪੂਰਨ ਹੋ ਜਾਂਦੀ ਹੈ। ਯਥਾ:- ਪੂਰੀ ਆਸਾ ਜੀ; ਮਨਸਾ ਮੇਰੇ ਰਾਮ॥ ਮੋਹਿ ਨਿਰਗੁਣ ਜੀਉ; ਸਭਿ ਗੁਣ ਤੇਰੇ ਰਾਮ॥ ਸਭਿ ਗੁਣ ਤੇਰੇ.ਠਾਕੁਰ ਮੇਰੇ; ਕਿਤੁ ਮੁਖਿ.ਤੁਧੁ ਸਾਲਾਹੀ॥ ਗੁਣੁ ਅਵਗੁਣੁ ਮੇਰਾ, ਕਿਛੁ ਨ ਬੀਚਾਰਿਆ; ਬਖਸਿ ਲੀਆ ਖਿਨ ਮਾਹੀ॥ ਨਉ ਨਿਧਿ ਪਾਈ, ਵਜੀ ਵਾਧਾਈ; ਵਾਜੇ ਅਨਹਦ ਤੂਰੇ॥ ਕਹੁ ਨਾਨਕ.ਮੈ ਵਰੁ ਘਰਿ ਪਾਇਆ; ਮੇਰੇ ਲਾਥੇ ਜੀ ਸਗਲ ਵਿਸੂਰੇ॥ ੪॥ ੧॥) ਜੋ ਚਿਤੁ ਲਾਇ.ਪੂਜੇ ਗੁਰ ਮੂਰਤਿ; ਸੋ ਮਨ ਇਛੇ ਫਲ ਪਾਵੈ॥

ਪ੍ਰਭ ਕੈ ਸਿਮਰਨਿ; ਮਨ ਕੀ ਮਲੁ ਜਾਇ॥ ਅੰਮ੍ਰਿਤ ਨਾਮੁ; ਰਿਦ ਮਾਹਿ ਸਮਾਇ॥ (ਪ੍ਰਭ) ਵਾਹਿਗੁਰੂ ਜੀ (ਕੈ) ਦੇ ਸ਼ੁਭ ਸੱਚੇ ਸੁੱਚੇ ਉੱਚੇ ਸਿਮਰਨਿ ਕਰਨ ਨਾਲ, ਸਿਮਰਨ ਅਭਿਆਸੀ ਗੁਰਸੇਵਕ ਜੀ ਦੇ ਮਨ(ਕੀ) ਦੀ, ਹੰਗਤਾ ਮਹਾਂ ਪਾਪਾਂ ਵਿਕਾਰਾਂ ਔਗੁਣਾਂ, ਕਾਮ ਕ੍ਰੋਧ ਲੋਭ ਮੋਹ ਹੰਕਾਰ ਆਦਿ ਦੀ(ਮਲੁ) ਮੈਲ਼(ਜਾਇ) ਚਲੀ ਜਾਂਦੀ ਹੈ। ਯਥਾ:- ਭਰੀਐ ਮਤਿ; ਪਾਪਾ ਕੈ ਸੰਗਿ॥ ਓਹੁ ਧੋਪੈ; ਨਾਵੈ ਕੈ ਰੰਗਿ॥ ਵਾ (ਅੰਮ੍ਰਿਤ) (ਅੰ+ਮ੍ਰਿਤ) (ਮ੍ਰਿਤ) ਮੌਤ ਤੋਂ(ਅੰ) ਰਹਿਤ ਕਰਕੇ, ਅਮਰ ਕਰਨ ਵਾਲੇ, ਵਾਹਿਗੁਰੂ ਅੰਮ੍ਰਿਤ ਨਾਮੁ ਜੀ, (ਰਿਦ) ਰਿਦੇ(ਮਾਹਿ) 'ਚ(ਸਮਾਇ) ਸਮਾ ਜਾਂਦੇ ਹਨ। ਵਾ ਅੰਮ੍ਰਿਤ ਨਾਮੁ ਜੀ(ਮਾਹਿ) 'ਚ, (ਰਿਦ) ਰਿਦਾ (ਸਮਾਇ) ਮਸਤ ਹੋਕੇ ਸਮਾਇ ਜਾਂਦਾ

ਹੈ। ਯਥਾ:- ਮः੩॥ ਨਾਨਕ.ਸਤਿਗੁਰੁ ਸੇਵਹਿ ਆਪਣਾ; ਸੇ ਜਨ ਸਚੇ ਪਰਵਾਣੁ॥ ਹਰਿ ਕੈ ਨਾਇ ਸਮਾਇ ਰਹੇ; ਚੂਕਾ ਆਵਣੁ ਜਾਣੁ॥ ੨॥

ਪ੍ਰਭ ਜੀ ਬਸਹਿ; ਸਾਧ ਕੀ ਰਸਨਾ॥ ਨਾਨਕ ਜਨ ਕਾ; ਦਾਸਨਿ ਦਸਨਾ॥ ੪॥ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਕਲਜੁਗਿ.ਜਹਾਜੁ ਅਰਜੁਨੁ ਗੁਰੂ; ਸਗਲ ਸ੍ਰਿਸ੍ਟਿ ਲਗਿ.ਬਿਤਰਹੁ॥ ਸ਼ਹੀਦਾਂ ਦੇ ਸਿਰਤਾਜ ਜੀ ਵਿਸਮਾਦ ਵਿਆਪਕ ਬ੍ਰਹਮ ਪੂਰਨ ਗ੍ਰੀਬੀ'ਚ ਲੀਣ ਫ਼ੁਰਮਾਉਂਦੇ ਹਨ:- ਅਕਾਲ ਪੁਰਖੁ ਜੀ ਦੇ ਸਿਮਰਨ'ਚ ਲੀਨ, ਅਸੰਖ ਅਨੰਤ ਨੂਰ, ਨੂਰ ਹੀ ਨੂਰ, ਪ੍ਰਕਾਸ਼ ਹੀ ਪ੍ਰਕਾਸ਼, ਨਿਰਗੁਨ ਨਿਰੰਕਾਰ ਭਾਉ-ਭਗਤੀ ਅਜਪਾ ਜਾਪ ਦੇ ਸਰਗੁਨ ਅਵਤਾਰ, (ਸਾਧ) ਸੱਚੇ ਸਤਿਗੁਰੂ ਸਾਹਿਬ, ਸੰਤ ਮਹਾਂਪੁਰਸ਼, ਗੁਰੂ ਖ਼ਾਲਸਾ ਜੀ(ਕੀ) ਦੀ, ਸ਼ੁਭ ਸੱਚੀ ਪਰਮਪਵਿੱਤ੍ਰ ਉੱਜਲ ਰਸਨਾ'ਤੇ, (ਪ੍ਰਭ) ਵਾਹਿਗੁਰੂ ਜੀ(ਬਸਹਿ) ਵਸਦੇ ਹਨ। ਦਾਸਨਦਾਸ ਗ੍ਰੀਬ ਮਨ ਬਾਣੀ ਸ੍ਰੀਰ ਕਰਕੇ, ਐਸੇ ਗੁਰਮੁਖਿ ਸਾਧ ਜਨ ਦੇ, (ਦਾਸਨਿ) ਦਾਸਾਂ ਕਾ(ਦਸਨਾ) ਦਾਸ ਹੈ॥ ੪॥ ਯਥਾ:- ਛਛਾ; ਛੋਹਰੇ ਦਾਸ ਤੁਮਾਰੇ॥ ਦਾਸ ਦਾਸਨ ਕੇ; ਪਾਨੀਹਾਰੇ॥ ਛਛਾ; ਛਾਰੁ ਹੋਤ ਤੇਰੇ ਸੰਤਾ॥ ਅਪਨੀ ਕ੍ਰਿਪਾ; ਕਰਹੁ ਭਗਵੰਤਾ॥) ਹਮ ਦਾਸਨ ਕੇ ਦਾਸ ਪਿਆਰੇ॥

ਪ੍ਰਭ ਕਉ ਸਿਮਰਹਿ; ਸੇ ਧਨਵੰਤੇ॥ ਪਰਮਪੂਜਨੀਕ ਵਾਹਿਗੁਰੂ ਮਹੱਲਾ ਪੰਜਵਾਂ ਜੀ ਸਿਮਰਨ ਕਰਨ ਵਾਲੇ ਪਿਆਰਿਆਂ ਦੀ ਉੱਜਲ ਮਹਿਮਾ ਰੋਮ ੨ ਦੀ ਰਸਨਾ ਕਰਕੇ ਬਾਰ ੨ ਕਹਿੰਦਿਆਂ, ਸਿਮਰਨ ਵਾਲੇ ਗੁਰੂ ਪ੍ਰੇਮੀ ਸੇਵਕਾਂ ਦੀ ਚਰਨ- ਧੂੜ ਮੰਗਦਿਆਂ ਫ਼ੁਰਮਾਉਂਦੇ ਹਨ:- (ਪ੍ਰਭ) ਅਨੰਤ ਬ੍ਰਹਮੰਡ'ਚ ਭਰਪੂਰ, ਅਨੰਤ ਬ੍ਰਹਮੰਡ ਨੂੰ ਆਪਣੇ ਅਚੱਲ ਅਖੰਡ ਅਨਤ ਕਲਾਵਾਨ ਪੂਰਨ ਮੇਹਰਵਾਨ ਪ੍ਰਕਾਸ਼'ਚ ਟਿਕਾਉਣ ਵਾਲੇ, ਸਭ ਨੂੰ ਜਿੰਦ ਜਾਨ ਰੋਜ਼ੀ ਬਖ਼ਸ਼ਣ ਵਾਲੇ, ਵਾਹਿਗੁਰੂ ਜੀ(ਕਉ) ਨੂੰ, ਜੋ ਸਿਮਰਨ ਅਭਿਆਸੀ ਗੁਰਸੇਵਕ ਜੀ, ਹਰ ਸਮੇਂ(ਸਿਮਰਹਿ) ਯਾਦ ਕਰਦੇ ਹਨ, (ਸੇ) ਓਹੁ(ਧਨਵੰਤੇ) (ਧਨ+ਵੰਤੇ) ਦੁਨਿਆਵੀ ਧਨ, ਸੱਚੀ ਗੁਰਬਾਣੀ ਨਿਰੰਕਾਰ ਨਾਮ ਧਨ(ਵੰਤੇ) ਵਾਲੇ ਧਨਵੰਤੇ ਹਨ। ਯਥਾ:- ਧਨਾਸਰੀ ਮਹਲਾ ੫॥ ਨਾਮੁ ਗੁਰਿ ਦੀਓ ਹੈ ਅਪੁਨੈ; ਜਾ ਕੈ ਮਸਤਕਿ ਕਰਮਾ॥ ਨਾਮੁ ਦ੍ਰਿੜਾਵੈ.ਨਾਮੁ ਜਪਾਵੈ; ਤਾ ਕਾ ਜੁਗ ਮਹਿ ਧਰਮਾ॥ ੧॥ ਜਨ ਕਉ; ਨਾਮੁ ਵਡਾਈ ਸੋਭ॥ ਨਾਮੋ ਗਤਿ ਨਾਮੋ ਪਤਿ; ਜਨ ਕੀ ਮਾਨੈ ਜੋ ਜੋ ਹੋਗ॥ ੧॥ ਰਹਾਉ॥ ਨਾਮ ਧਨੁ ਜਿਸੁ ਜਨ ਕੈ ਪਾਲੈ; ਸੋਈ ਪੂਰਾ ਸਾਹਾ॥ ਨਾਮੁ ਬਿਉਹਾਰਾ ਨਾਨਕ ਆਧਾਰਾ; ਨਾਮੁ ਪਰਾਪਤਿ ਲਾਹਾ॥) ਸਤਿਗੁਰੁ ਸੇਵਨਿ ਆਪਣਾ; ਗੁਰ ਸਬਦੀ ਵੀਚਾਰਿ॥ ਸਤਿਗੁਰ ਕਾ ਭਾਣਾ ਮੰਨਿ ਲੈਨਿ; ਹਰਿ ਨਾਮੁ ਰਖਹਿ ਉਰ ਧਾਰਿ॥ ਐਥੈ ਓਥੈ ਮੰਨੀਅਨਿ; ਹਰਿ ਨਾਮਿ ਲਗੇ ਵਾਪਾਰਿ॥ ਗੁਰਮੁਖਿ ਸਬਦਿ ਸਿਞਾਪਦੇ; ਤਿਤੁ ਸਾਚੈ ਦਰਬਾਰਿ॥ ਸਚਾ ਸਉਦਾ ਖਰਚੁ ਸਚੁ; ਅੰਤਰਿ ਪਿਰਮੁ ਪਿਆਰੁ॥ ਜਮਕਾਲੁ.ਨੇੜਿ ਨ ਆਵਈ; ਆਪਿ ਬਖਸੇ ਕਰਤਾਰਿ॥ ਨਾਨਕ ਨਾਮ ਰਤੇ.ਸੇ ਧਨਵੰਤ ਹੈਨਿ; ਨਿਰਧਨੁ ਹੋਰੁ ਸੰਸਾਰੁ॥ ੨੬॥) ਸੇ ਧਨਵੰਤੇ ਸੇ ਪਤਿਵੰਤੇ; ਹਰਿ ਕੀ ਸਰਣਿ ਸਮਾਹਿ॥ ਗੁਰਪ੍ਰਸਾਦਿ ਨਾਨਕ ਜਗੁ ਜੀਤਿਓ; ਬਹੁਰਿ.ਨ ਆਵਹਿ ਜਾਂਹਿ॥

ਗੁਰੂ ਸਿਮਰਨ ਕਰਨ ਵਾਲੇ ਧਨਵੰਤੇ ਪ੍ਰੇਮੀ ਸੇਵਕ ਜਨਾ ਦੀ, ਦਾਸਨ ਦਾਸ ਚਰਨ-ਧੂੜ ਮੰਗਦਾ ਹੈ। ਯਥਾ:- ਸਿਮਰਨ ਤੇ ਲਾਗੇ; ਜਿਨ ਆਪਿ ਦਇਆਲਾ॥ ਨਾਨਕ ਜਨ ਕੀ; ਮੰਗੈ ਰਵਾਲਾ॥

ਪ੍ਰਭ ਕਉ ਸਿਮਰਹਿ; ਸੇ ਪਤਿਵੰਤੇ॥ (ਪ੍ਰਭ) ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥) ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਮਹੱਲਾ ਪੰਜਵਾਂ ਜੀ, ਆਪਣੇ ਨਿਰਗੁਨ ਸਰੂਪ ਦੁਆਰਾ, ਹੁਣ ਕਿਤੇ ਵਰਖਾ ਕਿਤੇ ਸਨੋਅ, ਕਿਤੇ ਗੜੇ ਪਾ ਰਹੇ ਹਨ। ਆਪਣੇ ਨਿਰਗੁਨ ਸਰੂਪ ਦੁਆਰਾ, ਅਨੇਕਾਂ ਬਿਜਲੀਆਂ ਅਗਨੀਆਂ ਟਿਟਿਆਣਿਆਂ ਨੂੰ, ਹੁਣ ਪ੍ਰਕਾਸ਼ ਰਹੇ ਹਨ, ਇਨਾਂ ਨੂੰ ਤੇਜ਼ ਦੌੜਾ ਕੇ, ਕੰਟ੍ਰੋਲ'ਚ ਰੱਖ ਰਹੇ ਹਨ। ਯਥਾ:- ਭੈ ਵਿਚਿ ਸੂਰਜੁ; ਭੈ ਵਿਚਿ ਚੰਦੁ॥ ਕੋਹ ਕਰੋੜੀ ਚਲਤ; ਨ ਅੰਤੁ॥ ਹੁਣ ਸਾਰੇ ਜੀਵਾਂ ਨੂੰ ਜਿੰਦ ਜਾਨ ਰੋਜ਼ੀ ਦੇ ਕੇ, ਪਾਲ਼ ਸੰਭਾਲ਼ ਰਹੇ ਹਨ। ਹੁਣ ਆਪ ਜੀ ਦੇ ਹੁਕਮ'ਚ, ਅਨੇਕਾਂ ਜੀਅ ਜਮ ਮਰ ਰਹੇ ਹਨ। ਯਥਾ:- ਕਈ ਕੋਟਿ; ਜਨਮਹਿ ਜੀਵਹਿ ਮਰਹਿ॥ ਕਈ ਕੋਟਿ; ਬਹੁ ਜੋਨੀ ਫਿਰਹਿ॥ ਅਨੰਤ ਬ੍ਰਹਮੰਡ'ਚ ਆਪਣੇ ਸਿਮਰਨ ਅਭਿਆਸੀ ਪ੍ਰੇਮੀਆਂ ਭਗਤਾਂ ਨੂੰ, ਸੁੰਦਰ ਦਰਸ਼ਨ ਬਖ਼ਸ਼ ਕੇ, ਨਿਹਾਲ ੩ ਕਰ ਰਹੇ ਹਨ। ਹੁਣ ਅਨੇਕਾਂ ਉਤਪਤੀਆਂ ਲੈਅਤਾ ਕਰਦਿਆਂ ਨਿਰਲੇਪ ਹੋ ਰਹੇ ਹਨ। ਯਥਾ:- ਓਪਤਿ ਪਰਲਉ; ਖਿਨ ਮਹਿ ਕਰਤਾ॥ ਆਪਿ ਅਲੇਪਾ; ਨਿਰਗੁਨੁ ਰਹਤਾ॥ ਹੁਣ ਆਪਣੇ ਅਨੇਕਾਂ ਭਗਤਾਂ ਨੂੰ, ਉਨ੍ਹਾਂ ਦੇ ਰਿਦੇ'ਚੋਂ, ਮੁਖ'ਚ ਅੰਮ੍ਰਿਤ ਬਖ਼ਸ਼ ਕੇ, ਸਦਾ ਲਈ ਤ੍ਰਿਪਤ ਕਰ ਰਹੇ ਹਨ। ਐਸੇ ਪਰਮਪੂਜਨੀਕ ਦਾਤੇ ਪ੍ਰਭ, ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਹ ਹਰਿ॥ ਪਰਮ ਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ (ਕਉ) ਨੂੰ, ਮਨ ਬਾਣੀ ਰੋਮ ੨ ਕਰਕੇ, (ਸਿਮਰਹਿ) ਯਾਦ ਕਰਨ ਵਾਲੇ ਜੋ ਸਿਮਰਨ ਅਭਿਆਸੀ ਗੁਰਮੁਖਿ ਪ੍ਰੇਮੀ ਹਨ, (ਸੇ) ਉਹ(ਪਤਿਵੰਤੇ) (ਪਤਿ+ਵੰਤੇ) (ਪਤਿ) ਇਜ਼ਤ, ਪਤੀ ਵਾਹਿਗੁਰੂ(ਵੰਤੇ) ਵਾਲੇ ਹਨ। ੪
ਯਥਾ:- ਜੋ ਜਾਨੈ; ਤਿਸੁ ਸਦਾ ਸੁਖੁ ਹੋਇ॥ ਆਪਿ ਮਿਲਾਇ; ਲਏ ਪ੍ਰਭੁ ਸੋਇ॥ ਓਹੁ ਧਨਵੰਤੁ.ਕੁਲਵੰਤੁ ਪਤਿਵੰਤੁ॥ ਜੀਵਨ ਮੁਕਤਿ; ਜਿਸੁ ਰਿਦੈ ਭਗਵੰਤੁ॥ ਧੰਨੁ ਧੰਨੁ; ਧੰਨੁ ਜਨੁ ਆਇਆ॥ ਜਿਸੁ ਪ੍ਰਸਾਦਿ; ਸਭੁ ਜਗਤੁ ਤਰਾਇਆ॥ ਜਨ ਆਵਨ ਕਾ; ਇਹੈ ਸੁਆਉ॥ ਜਨ ਕੈ ਸੰਗਿ; ਚਿਤਿ ਆਵੈ ਨਾਉ॥ ਆਪਿ ਮੁਕਤੁ; ਮੁਕਤੁ ਕਰੈ ਸੰਸਾਰੁ॥ ਨਾਨਕ.ਤਿਸੁ ਜਨ ਕਉ; ਸਦਾ ਨਮਸਕਾਰੁ॥ ਗੁਰੂ ਸਿਮਰਨ ਕਰਨ ਵਾਲੇ ਪ੍ਰੇਮੀ ਗੁਰਮੁਖਿ ਜਨ ਸੇਵਕਾਂ ਦੀ, ਦਾਸਨ ਦਾਸ ਚਰਨ-ਧੂੜ ਮੰਗਦਾ ਹੈ। ਯਥਾ:- ਸਿਮਰਨ ਤੇ ਲਾਗੇ; ਜਿਨ ਆਪਿ ਦਇਆਲਾ॥ ਨਾਨਕ ਜਨ ਕੀ; ਮੰਗੈ ਰਵਾਲਾ॥

ਪ੍ਰਭ ਕਉ ਸਿਮਰਹਿ; ਸੇ ਜਨ ਪਰਵਾਨ॥ (ਪ੍ਰਭ) ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਇੱਕ ਰਸ ਬਝੱਵੇਂ ਪ੍ਰਕਾਸ਼ ਹੀ ਪ੍ਰਕਾਸ਼, ਹਰ ਸਮੇਂ ਅਨੰਤ ਸੂਰਜਾਂ ਚੰਦ੍ਰਮਿਆਂ, ਸਾਡੇ ਸਭ ਦੇ ਇੰਦ੍ਰਿਆਂ ਦੇ ਪ੍ਰਕਾਸ਼ਕ ਨਿਰੰਕਾਰਜੀ (ਕਉ) ਨੂੰ, ਰੋਮ ੨ ਦੇ ਪੂਰਨ ਪਿਆਰ ਧਿਆਨ ਨਾਲ, (ਸਿਮਰਹਿ) ਯਾਦ ਕਰਨ ਵਾਲੇ, ਜੋ ਸਿਮਰਨ ਅਭਿਆਸੀ (ਜਨ) ਭਗਤ ਹਨ, (ਸੇ) ਉਹ ਵਾਹਿਗੁਰੂ ਜੀ ਨੂੰ(ਪਰਵਾਨ) ਕਬੂਲ ਹਨ। ਯਥਾ:- ਪਏ ਕਬੂਲੁ.ਖਸੰਮ ਨਾਲਿ; ਜਾਂ ਘਾਲ ਮਰਦੀ ਘਾਲੀ॥) ਸਿਮਰਹਿ ਸੇ ਜਨ; ਜਿਨ ਕਉ ਪ੍ਰਭ ਮਇਆ॥ ਨਾਨਕ ਤਿਨ ਜਨ; ਸਰਨੀ ਪਇਆ॥) ਵਾਹੁ ਵਾਹੁ

ਕਰਹਿ.ਸੇਈ ਜਨ ਸੋਹਣੇ; ਤਿਨ੍ ਕਉ ਪਰਜਾ ਪੂਜਣ ਆਈ॥ ਅਨੁਸਾਰ(ਸੇ) ਉਹ ਜਨ ਪਰਜਾ ਨੂੰ ਐਸੇ ਪਰਵਾਨ ਹਨ, ਉਨਾਂ ਨੂੰ ਪਰਜਾ ਪੂਜਣ ਆਉਂਦੀ ਹੈ। ਯਥਾ:- ਤਿਸੁ ਜਨ ਕੇ ਪਗ.ਨਿਤ ਪੂਜੀਅਹਿ, ਮੇਰੀ ਜਿੰਦੁੜੀਏ; ਜੋ ਮਾਰਗਿ ਧਰਮ ਚਲੇਸਹਿ ਰਾਮ॥) ਜਹ ਜਾਈਐ; ਤਹਾ ਸੁਹੇਲੇ॥ ਕਰਿ ਕਿਰਪਾ; ਪ੍ਰਭਿ ਮੇਲੇ॥) ਜਿਥੈ ਓਹੁ ਜਾਇ, ਤਿਥੈ ਓਹੁ ਸੁਰਖਰੂ; ਓਸ ਕੈ ਮੁਹਿ ਡਿਠੈ, ਸਭ ਪਾਪੀ ਤਰਿਆ॥) ਕਹੁ ਨਾਨਕ; ਜੋ ਲਾਇਆ ਨਾਮ॥ ਸਫਲ ਜਨਮੁ; ਤਾ ਕਾ ਪਰਵਾਨ॥) ਗੁਰਸਿਖਾ ਕੀ ਘਾਲ ਥਾਇ ਪਈ; ਜਿਨ ਹਰਿ ਨਾਮੁ ਧਿਆਵਾ॥ ਜਿਨ੍ ਨਾਨਕੁ.ਸਤਿਗੁਰੁ ਪੂਜਿਆ; ਤਿਨ.ਹਰਿ ਪੂਜ ਕਰਾਵਾ॥

ਪ੍ਰਭ ਕਉ ਸਿਮਰਹਿ; ਸੇ ਪੁਰਖ ਪ੍ਰਧਾਨ॥ (ਪ੍ਰਭ) ਵਾਹਿਗੁਰੂ ਸਤਿਗੁਰੂ ਸਾਹਿਬਾਨ ਜੀ(ਕਉ) ਨੂੰ ਹਰ ਸਮੇਂ ਰੋਮ ੨ ਕਰਕੇ(ਸਿਮਰਹਿ) ਯਾਦ ਕਰਨ ਵਾਲੇ ਜੋ ਨਾਮੁ ਅਭਿਆਸੀ ਗੁਰਮੁਖਿ ਪੁਰਖ ਹਨ, (ਸੇ) ਉਹ(ਪ੍ਰਧਾਨ) ਮੁਖੀ ਮੰਨੇ ਪ੍ਰਮੰਨੇ ਹਨ। ਯਥਾ:- ਸਤਿਗੁਰੁ ਸੇਵਹਿ; ਸੇ ਪਰਧਾਨਾ॥ ਤਿਨ ਘਟ ਘਟ ਅੰਤਰਿ; ਬ੍ਰਹਮੁ ਪਛਾਨਾ॥ ਗੁਰੂ ਸਿਮਰਨ ਕਰਨ ਵਾਲੇ ਪ੍ਰੇਮੀ ਸੇਵਕ ਪ੍ਰਧਾਨ ਜਨਾ ਦੀ, ਦਾਸਨ ਦਾਸ ਚਰਨ-ਧੂੜ ਮੰਗਦਾ ਹੈ। ਯਥਾ:- ਸਿਮਰਨ ਤੇ ਲਾਗੇ; ਜਿਨ ਆਪਿ ਦਇਆਲਾ॥ ਨਾਨਕ ਜਨ ਕੀ; ਮੰਗੈ ਰਵਾਲਾ॥

ਪ੍ਰਭ ਕਉ ਸਿਮਰਹਿ; ਸਿ ਬੇਮੁਹਤਾਜੇ॥ (ਪ੍ਰਭ) ਵਾਹਿਗੁਰੂ ਜੀ(ਕਉ) ਨੂੰ, ਪੂਰਨ ਪ੍ਰੇਮ ਭਾਵਨਾ ਸਹਿਤ, ਆਪ ਤਿਆਗ ਕੇ, ਸਭ ਦੀ ਚਰਨ-ਧੂੜ ਬਣ ਕੇ, ਮਨ ਤਨ ਕਰਕੇ ਜੋ ਨਾਮੁ ਸਿਮਰਨ ਅਭਿਆਸੀ(ਸਿਮਰਹਿ) ਯਾਦ ਕਰਦੇ ਹਨ, (ਸਿ) ਉਹ ਪਿਆਰੇ ਗੁਰਮੁਖਿ ਜਨ(ਬੇਮੁਹਤਾਜੇ) ਵੇਪ੍ਰਵਾਹ ਬਾਦਸ਼ਾਹ ਹਨ। ਯਥਾ:- ਸੰਤਨ; ਅਵਰ ਨ ਕਾਹੂ ਜਾਨੀ॥ ਬੇਪਰਵਾਹ ਸਦਾ ਰੰਗਿ ਹਰਿ ਕੈ; ਜਾ ਕੋ ਪਾਖੁ ਸੁਆਮੀ॥) ਸਤਿਗੁਰੁ ਮੇਰਾ.ਬੇਮੁਹਤਾਜੁ॥ ਸਤਿਗੁਰ ਮੇਰੇ.ਸਚਾ ਸਾਜੁ॥ ਸਤਿਗੁਰੁ ਮੇਰਾ.ਸਭਸ ਕਾ ਦਾਤਾ॥ ਸਤਿਗੁਰੁ ਮੇਰਾ.ਪੁਰਖੁ ਬਿਧਾਤਾ॥ ੧॥ ਗੁਰ ਜੈਸਾ; ਨਾਹੀ ਕੋ ਦੇਵ॥ ਜਿਸੁ ਮਸਤਕਿ ਭਾਗੁ; ਸੁ ਲਾਗਾ ਸੇਵ॥ ੧॥ ਰਹਾਉ॥ ਸਤਿਗੁਰੁ ਮੇਰਾ; ਸਰਬ ਪ੍ਰਤਿਪਾਲੈ॥ ਸਤਿਗੁਰੁ ਮੇਰਾ; ਮਾਰਿ ਜੀਵਾਲੈ॥ ਸਤਿਗੁਰ ਮੇਰੇ ਕੀ ਵਡਿਆਈ॥ ਪ੍ਰਗਟੁ ਭਈ ਹੈ; ਸਭਨੀ ਥਾਈ॥ ੨॥ ਸਤਿਗੁਰੁ ਮੇਰਾ.ਤਾਣੁ ਨਿਤਾਣੁ॥ ਸਤਿਗੁਰੁ ਮੇਰਾ.ਘਰਿ ਦੀਬਾਣੁ॥ ਸਤਿਗੁਰ ਕੈ; ਹਉ ਸਦ ਬਲਿ
ਜਾਇਆ॥ ਪ੍ਰਗਟੁ ਮਾਰਗੁ; ਜਿਨਿ ਕਰਿ ਦਿਖਲਾਇਆ॥ ੩॥ ਜਿਨਿ ਗੁਰੁ ਸੇਵਿਆ; ਤਿਸੁ, ਭਉ ਨ ੪
ਬਿਆਪੈ॥ ਜਿਨਿ ਗੁਰੁ ਸੇਵਿਆ; ਤਿਸੁ.ਦੁਖੁ ਨ ਸੰਤਾਪੈ॥ ਨਾਨਕ ਸੋਧੇ; ਸਿੰਮ੍ਰਿਤਿ ਬੇਦ॥ ਪਾਰਬ੍ਰਹਮ ਗੁਰ; ਨਾਹੀ ਭੇਦ॥ ਕਈ ਗੁਮਾਨੀ ਬੇਮੁਹਤਾਜ ਕਹਾ ਕੇ, ਦੂਜੇ ਦਾ ਸਤਿਕਾਰ ਕਰਨ ਦੀ ਬਜਾਏ, ਤ੍ਰਿਸਕਾਰ ਹੀ ਕਰਦੇ ਹਨ। ਪਰ ਸਿਮਰਨ ਅਭਿਆਸੀ ਮਹਾਂ ਵਿਸਮਾਦ ਬੇਮੁਹਤਾਜ ਹਨ, ਹਰ ਪ੍ਰਾਣੀ ਦਾ ਦਿਲੋਂ ਸਤਿਕਾਰ ਪਿਆਰ ਹੀ ਕਰਦੇ ਹਨ। ਯਥਾ:- ਮਨ ਤਨ ਅੰਤਰਿ; ਸਿਮਰਨ ਗੋਪਾਲ॥ ਸਭ ਊਪਰਿ; ਹੋਵਤ ਕਿਰਪਾਲ॥ ਬੇਮੁਹਤਾਜ ਦਾ ਭਾਵ ਆਪਣੀ ਪੂਜਾ ਕਰਾਉਣ, ਮਾਇਆ ਦੀ ਇੱਛਾ ਨਹੀਂ ਰੱਖਦੇ। ਔਗੁਣਾਂ ਦੇ ਤਿਆਗੀ ਹੋਣੇ ਕਰਕੇ, ਔਗੁਣਾਂ ਦੇ ਵਸੀਕਾਰ ਹੋ ਕੇ ਕਿਸੇ ਦੇ ਮੁਥਾਜ

ਨਹੀਂ ਹੁੰਦੇ। ਸਿਮਰਨ ਕਰਕੇ ਵਾਹਿਗੁਰੂ ਜੀ'ਚ ਐਸੇ ਵਿਸਮਾਦ ਲੀਣ ਹੁੰਦੇ ਹਨ, ਕਿ ਉਨ੍ਹਾਂ ਨੂੰ ਆਪਣੀ ਦੇਹ ਦਾ ਭੀ ਚੇਤਾ ਨਹੀਂ ਰਹਿੰਦਾ। ਯਥਾ:- ਮਗਨੁ ਭਇਓ.ਪ੍ਰਿਅ ਪ੍ਰੇਮ ਸਿਉ; ਸੂਧ ਨ ਸਿਮਰਤ ਅੰਗ॥ ਪ੍ਰਗਟਿ ਭਇਓ.ਸਭ ਲੋਅ ਮਹਿ; ਨਾਨਕ.ਅਧਮ ਪਤੰਗ॥) ਹਰਿ ਕੇ ਸੰਗ; ਬਸੇ ਹਰਿ ਲੋਕ॥ ਤਨੁ ਮਨੁ ਅਰਪਿ.ਸਰਬਸੁ ਸਭੁ ਅਰਪਿਓ; ਅਨਦ ਸਹਜ ਧੁਨਿ ਝੋਕ॥ ਬੇਮੁਹਤਾਜੀ ਨਾਲ ਗੁਰੂ ਸਾਹਿਬ ਜੀ ਤੋਂ ਸੀਸ ਕੁਰਬਾਨ ਕਰ ਦਿੰਦੇ ਹਨ। ਗੁਰੂ ਸਿਮਰਨ ਕਰਨ ਵਾਲੇ ਐਸੇ ਬੇਮੁਹਤਾਜੇ ਪ੍ਰੇਮੀ ਸੇਵਕ ਪ੍ਰਧਾਨ ਜਨਾਂ ਦੀ ਦਾਸਨ ਦਾਸ ਚਰਨ-ਧੂੜ ਮੰਗਦਾ ਹੈ। ਯਥਾ:- ਸਿਮਰਨ ਤੇ ਲਾਗੇ; ਜਿਨ ਆਪਿ ਦਇਆਲਾ॥ ਨਾਨਕ ਜਨ ਕੀ; ਮੰਗੈ ਰਵਾਲਾ॥

ਪ੍ਰਭ ਕਉ ਸਿਮਰਹਿ; ਸਿ ਸਰਬ ਕੇ ਰਾਜੇ॥ (ਪ੍ਰਭ) ਖਿਮਾ ਧੀਰਜ ਸਹਿਨਸ਼ੀਲਤਾ ਨਿਮ੍ਰਤਾ ਗ੍ਰੀਬੀ, ਨ੍ਰਿਵਿਕਾਰਤਾ ਨਿਰਵੈਰਤਾ ਨਿਰਲੇਪਤਾ ਆਦਿ ਅਨੰਤ ਸ਼ੁਭ ਗੁਣਾਂ ਦੀਆਂ ਸ੍ਰਬ ਵਿਆਪੀ ਵਿਸਮਾਦ ਅਨਤ ਕਲਾਂ ਸਹਿਤ, ਸਤਿਗੁਰੂ ਸਾਹਿਬਾਨ ਜੀ (ਕਉ) ਨੂੰ, ਜੋ ਸਿਮਰਨ ਅਭਿਆਸੀ ਗੁਰਮੁਖਿ ਹਰ ਸਮੇਂ(ਸਿਮਰਹਿ) ਯਾਦ ਕਰਦੇ ਹਨ, (ਸਿ) ਉਹ(ਸਰਬ) ਸਾਰਿਆਂ(ਕੇ) ਦੇ ਰਾਜੇ ਹਨ, ਭਾਵ ਕਾਮ ਕ੍ਰੋਧ ਲੋਭ ਮੋਹ ਹੰਕਾਰ ਮਨ ਇੰਦ੍ਰਿਆਂ ਆਦਿ ਨੂੰ ਜਿੱਤ ਕੇ, ਆਪਣੇ ਮਨ ਇੰਦ੍ਰਿਆਂ, ਸਭ ਦੇ ਮਨਾ'ਤੇ ਸਦਾ ਰਾਜ ਕਰਦੇ ਹਨ। ਯਥਾ:- ਜਿਸੁ ਨਾਮੁ ਰਿਦੈ; ਸੋਈ ਵਡ ਰਾਜਾ॥) ਪਾਤਿਸਾਹੀ ਭਗਤ ਜਨਾ ਕਉ ਦਿਤੀਅਨੁ; ਸਿਰਿ ਛਤੁ ਸਚਾ ਹਰਿ ਬਣਾਇ॥) ਜਿਸ ਨੋ ਬਖਸੇ; ਸਿਫਤਿ ਸਾਲਾਹ॥ ਨਾਨਕ; ਪਾਤਿਸਾਹੀ ਪਾਤਿਸਾਹੁ॥) ਜਿਨਾ ਸਤਿਗੁਰੁ.ਇਕ ਮਨਿ ਸੇਵਿਆ; ਤਿਨ ਜਨ.ਲਾਗਉ ਪਾਇ॥ ਗੁਰ ਸਬਦੀ ਹਰਿ ਮਨਿ ਵਸੈ; ਮਾਇਆ ਕੀ ਭੁਖ ਜਾਇ॥ ਸੇ ਜਨ ਨਿਰਮਲ ਊਜਲੇ; ਜਿ ਗੁਰਮੁਖਿ ੪
ਨਾਮਿ ਸਮਾਇ॥ ਨਾਨਕ.ਹੋਰਿ ਪਤਿਸਾਹੀਆ ਕੂੜੀਆ; ਨਾਮਿ ਰਤੇ ਪਾਤਿਸਾਹ॥ ੧੧॥ ਗੁਰੂ ਸਿਮਰਨ ਕਰਨ ਵਾਲੇ ਐਸੇ ਬੇਮੁਹਤਾਜੇ ਪ੍ਰੇਮੀ ਸੇਵਕ ਪ੍ਰਧਾਨ ਗੁਰਮੁਖਿ ਜਨਾਂ, ਸਭ ਦੇ ਰਾਜਿਆਂ ਦੀ ਦਾਸਨ ਦਾਸ ਚਰਨ-ਧੂੜ ਮੰਗਦਾ ਹੈ। ਯਥਾ:- ਸਿਮਰਨ ਤੇ ਲਾਗੇ; ਜਿਨ ਆਪਿ ਦਇਆਲਾ॥ ਨਾਨਕ ਜਨ ਕੀ; ਮੰਗੈ ਰਵਾਲਾ॥

ਪ੍ਰਭ ਕਉ ਸਿਮਰਹਿ; ਸੇ ਸੁਖਵਾਸੀ॥ ਪ੍ਰਭ ਜੀ(ਕਉ) ਨੂੰ, ਜੋ ਸਿਮਰਨ ਅਭਿਆਸੀ ਹਰ ਸਮੇਂ ਰੋਮ ੨ ਕਰਕੇ (ਸਿਮਰਹਿ) ਚੇਤੇ ਕਰਦੇ ਹਨ, (ਸੇ) ਉਹ ਵਾਹਿਗੁਰੂ ਜੀ ਦੇ ਸਿਮਰਨ ਅਨਹਦ ਝੁਨਕਾਰ ਵਾਜੇ ਅਨਹਦ ਤੂਰੇ ਦੇ ਵਿਸਮਾਦ ਵਿਆਪਕ ਸਦੀਵ(ਸੁਖਵਾਸੀ) (ਸੁਖ+ਵਾਸੀ) ਸੁਖ'ਚ, (ਵਾਸੀ) ੪
ਵਸਣ ਵਾਲੇ ਹਨ। ਯਥਾ:- ਪ੍ਰਭ ਕੈ ਸਿਮਰਨਿ; ਅਨਹਦ ਝੁਨਕਾਰ॥ ਸੁਖੁ ਪ੍ਰਭ ਸਿਮਰਨ ਕਾ; ਅੰਤੁ ਨ ਪਾਰ॥) ਬਿਨਵੰਤਿ ਨਾਨਕੁ.ਗੁਰ ਚਰਣ ਲਾਗੇ; ਵਾਜੇ ਅਨਹਦ ਤੂਰੇ॥ ਪ੍ਰਭ ਕੈ ਸਿਮਰਨਿ; ਅਨਹਦ ਝੁਨਕਾਰ॥ ਸੁਖੁ ਪ੍ਰਭ ਸਿਮਰਨ ਕਾ; ਅੰਤੁ ਨ ਪਾਰ॥) ਬਿਨਵੰਤਿ ਨਾਨਕੁ.ਗੁਰ ਚਰਣ ਲਾਗੇ; ਵਾਜੇ ਅਨਹਦ ਤੂਰੇ॥ ਵਾਹਿਗੁਰੂ ਮਹੱਲੇ ਪੰਜਵੇਂ ਜੀ ਨੂੰ, ਸੰਤ ਦੋਖੀ ਜਹਾਂਗੀਰ ਨੇ, ਉੱਬਲਦੀ ਦੇਗ਼'ਚ ਬਿਠਾਇਆ, ਧਰਮ ਹੇਤ ਉੱਬਲਦੀ ਦੇਗ਼'ਚ ਬੈਠਣ ਤੋਂ ਭੀ, ਜਿਹੜਾ ਸਰਬ ਵਿਆਪੀ ਮਹਾਂ ਵਿਸਮਾਦ ਸੁਖ ਸੀ, ਨਹੀਂ ਟੁੱਟਾ। ਯਥਾ:- ਚਰਣ ਕਵਲ ਮਿਲਿ ਭਵਰ ਜਿਉ; ਸੁਖ ਸੰਪਟ ਵਿਚਿ ਰੈਣਿ ਵਿਹਾਣੀ।) ਗੁਨ ਗਾਵਤ.ਅਤੁਲ ਸੁਖੁ ਪਾਇਆ; ਠਾਕੁਰ ਅਗਮ ਅਪਾਰੇ॥ ਐਸੇ ਬੇਮੁਹਤਾਜੇ ਪ੍ਰੇਮੀ

ਸੇਵਕ ਪ੍ਰਧਾਨ ਗੁਰਮੁਖਿ ਜਨਾਂ, ਸਭ ਦੇ ਰਾਜਿਆਂ, ਗੁਰੂ ਸਿਮਰਨ ਸੁਖ'ਚ ਵਸਣ ਵਾਲਿਆਂ ਦੀ, ਦਾਸ ਚਰਨ-ਧੂੜ ਮੰਗਦਾ ਹੈ। ਯਥਾ:- ਸਿਮਰਨ ਤੇ ਲਾਗੇ; ਜਿਨ ਆਪਿ ਦਇਆਲਾ॥ ਨਾਨਕ ਜਨ ਕੀ; ਮੰਗੈ ਰਵਾਲਾ॥

ਪ੍ਰਭ ਕਉ ਸਿਮਰਹਿ; ਸਦਾ ਅਬਿਨਾਸੀ॥ (ਪ੍ਰਭ) ਖੰਡ ਬ੍ਰਹਮੰਡ ਉਧਾਰਣਹਾਰ, ਪੂਰਨ ਖਿਮਾ ਨਿਧਾਨ ਸਤਿਗੁਰੂ ਸਾਹਿਬਾਨ ਜੀ(ਕਉ) ਨੂੰ, ਪੂਰਨ ਪ੍ਰੇਮ ਨਾਲ(ਸਿਮਰਹਿ) ਯਾਦ ਕਰਨ ਵਾਲੇ ਪ੍ਰੇਮੀ, ਸ੍ਰਬ ਵਿਆਪੀ ਵਿਸਮਾਦ ਅਜਪਾ ਜਾਪ, ਅਬਿਨਾਸੀ ਸੁਖ; ਆਪਨ ਆਸਨ॥ ਅਬਿਨਾਸੀ ਬ੍ਰਹਮ ਜੀ 'ਚ ਲੀਣ ਹੋ ਕੇ, ਸਦਾ(ਅਬਿਨਾਸੀ) ਨਾਸ ਤੋਂ ਰਹਿਤ, ਅਬਿਨਾਸੀ ਬ੍ਰਹਮ ਸਰੂਪ ਹੀ ਹਨ। ਯਥਾ:- ਨਿਹਚਲੁ ਸਚੁ ਖੁਦਾਇ ਏਕੁ; ਖੁਦਾਇ ਬੰਦਾ ਅਬਿਨਾਸੀ॥ ਗੁਰੂ ਸਿਮਰਨ'ਚ ਲੀਣ ਐਸੇ ਅਬਿਨਾਸੀ ਜਨਾਂ ਦੀ, ਦਾਸਨ ਦਾਸ ਚਰਨ-ਧੂੜ ਮੰਗਦਾ ਹੈ। ਯਥਾ:- ਸਿਮਰਨ ਤੇ ਲਾਗੇ; ਜਿਨ ਆਪਿ ਦਇਆਲਾ॥ ਨਾਨਕ ਜਨ ਕੀ; ਮੰਗੈ ਰਵਾਲਾ॥

ਸਿਮਰਨ ਤੇ ਲਾਗੇ; ਜਿਨ ਆਪਿ ਦਇਆਲਾ॥ ਨਾਨਕ ਜਨ ਕੀ; ਮੰਗੈ ਰਵਾਲਾ॥ ੫॥ ਪਰਮਪੂਜਨੀਕ ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਮਹੱਲਾ ੫ ਜੀ, ਗ੍ਰੀਬੀ ਦੀ ਹੱਦ ਜਣਾਉਂਦਿਆਂ ਫ਼ੁਰਮਾ ਰਹੇ ਹਨ:- ਗੁਰੁ ਨਾਨਕ; ਜਾ ਕਉ ਭਇਆ ਦਇਆਲਾ॥ ਸੋ ਜਨੁ ਹੋਆ; ਸਦਾ ਨਿਹਾਲਾ॥ ਅਨੁਸਾਰ (ਜਿਨ) ਜਿਨ੍ਹਾਂ ਗੁਰਸੇਵਕਾਂ 'ਤੇ ਮੇਹਰਵਾਨ ਵਾਹਿਗੁਰੂ ਜੀ, ਆਪਿ ਦਇਆਲਾ ਹੋਏ ਹਨ, (ਤੇ) ਉਹ ਧਨਵੰਤੇ ਪਤਿਵੰਤੇ ਪਰਵਾਨ ਪ੍ਰਧਾਨ ਬੇਮੁਹਤਾਜੇ ਰਾਜੇ ਸੁਖਵਾਸੀ ਅਬਿਨਾਸੀ ਗੁਰਮੁਖਿ ਜਨ, ਸਤਿਗੁਰੂ ਸਾਹਿਬਾਨ ਜੀ ਵਾਹਿਗੁਰੂ ਜੀ ਦੇ ਵਿਆਪਕ ਵਿਸਮਾਦ ਸਿਮਰਨ ਅਭਿਆਸ 'ਚ, ਹਰ ਸਮੇਂ ਲਾਗੇ ਹਨ, ਭਾਵ ਪੂਰਨ ਵਿਸਮਾਦਤਾਈ ਸਹਿਤ, ਸਿਮਰਨ 'ਚ ਸਦਾ ਲੀਣ ਹਨ। ਦਾਸਨਦਾਸ ਤਿਨ੍ਹਾਂ(ਜਨ) ਪਿਆਰਿਆਂ ਕੀ, ਪਰਮਪਵਿੱਤ੍ਰ(ਰਵਾਲਾ) ਚਰਨ-ਧੂੜ(ਮੰਗੈ) ਮੰਗਦਾ ਹੈ, ਕਿਉਂ ਜੋ ਵਾਹਿਗੁਰੂ ਜੀ ਦੇ ਪ੍ਰੇਮ ਪਿਆਰ'ਚ ਐਸੇ ਵਿਸਮਾਦ ਮਸਤ ਹੋਏ ਹਨ, ਸ੍ਰੀਰ ਦੀ ਸੁੱਧ ਹੀ ਨਹੀਂ ਰਹੀ॥ ੫॥ ਯਥਾ:- ਮਗਨੁ ਭਇਓ.ਪ੍ਰਿਅ ਪ੍ਰੇਮ ਸਿਉ; ਸੂਧ ਨ ਸਿਮਰਤ ਅੰਗ॥) ਸੁਤਿਆ ਗੁਰੁ ਸਾਲਾਹੀਐ; ਉਠਦਿਆ ਭੀ ਗੁਰੁ ਆਲਾਉ॥ ਕੋਈ ਐਸਾ ਗੁਰਮੁਖਿ ਜੇ ਮਿਲੈ; ਹਉ ਤਾ ਕੇ ਧੋਵਾ ਪਾਉ॥) ਅੰਤਰਜਾਮੀ ਪੁਰਖ ਬਿਧਾਤੇ; ਸਰਧਾ ਮਨ ਕੀ ਪੂਰੇ॥ ਨਾਨਕ ਦਾਸੁ.ਇਹੈ ਸੁਖੁ ਮਾਗੈ; ਮੋਕਉ.ਕਰਿ ਸੰਤਨ ਕੀ ਧੂਰੇ॥

੨੭.ਪ੍ਰਭ ਕਉ ਸਿਮਰਹਿ; ਸੇ ਪਰਉਪਕਾਰੀ॥ ਜਿਹੜੇ ਗੁਰਮੁਖਿ ਪਿਆਰੇ ਨਿਸ਼ਕਾਮੀ, ਗੁਰੂ ਸੇਵਾ ਪਰਉਪਕਾਰ ਕਰਦਿਆਂ, ਰੋਮ ੨ ਦੇ ਪਿਆਰ ਸਤਿਕਾਰ ਨਾਲ, ਹਰ ਸਮੇਂ ਪ੍ਰਭ ਜੀ(ਕਉ) ਨੂੰ(ਸਿਮਰਹਿ) ਯਾਦ ਕਰਦੇ ਹਨ, (ਸੇ) ਉਹ(ਪਰ+ਉਪਕਾਰੀ) (ਪਰ) ਪਰਾਏ ਦੁਸ਼ਮਣ'ਤੇ ਭੀ ਉਪਕਾਰ ਕਰਨ ਵਾਲੇ ਮਹਾਨ ਪਰਉਪਕਾਰੀ ਧੀਰਜਧਾਰੀ ਹਨ। ਯਥਾ:- ਬ੍ਰਹਮਗਿਆਨੀ ਕੈ ਗਰੀਬੀ ਸਮਾਹਾ॥ ਬ੍ਰਹਮਗਿਆਨੀ ਪਰਉਪਕਾਰ ਉਮਾਹਾ॥ ਜਿਹੜੇ ਖ਼ੁਦਗ਼ਰਜ ਕਾਮੀ ਲੋਭੀ ਪਖੰਡੀ ਹੰਕਾਰੀ ਹਨ, ਉਨ੍ਹਾਂ ਨੇ ਪਰਉਪਕਾਰ ਕੀ ਕਰਨਾ ਹੈ?

ਪ੍ਰਭ ਕਉ ਸਿਮਰਹਿ; ਸੇ ਪਰਉਪਕਾਰੀ॥ ਸਾਖੀ:- ੧ਅਨਿੰਨ ਗੁਰੂ ਭਗਤ ਮਹਾਨ ਪਰਉਪਕਾਰੀ ਬ੍ਰਹਮਗਿਆਨੀ; ਸਗਲ ਕੀ ਰੀਨਾ॥ ਭਾਈ ਲੱਧਾ ਜੀ:- {੧ਗੁਰੂ ਪ੍ਰਮੇਸਰ ਜੀ ਦੇ ਮਿੱਠੇ ਚਰਨਕਮਲਾਂ ਤੋਂ ਬਿਨਾ, ਹੋਰ ਕਿਸੇ ਨੂੰ ਨ ਮੰਨਣ ਵਾਲੇ ਨੂੰ, ਅਨਿੰਨ ਭਗਤ ਕਹਿੰਦੇ ਹਨ। }ਵਾਹਿਗੁਰੂ ਮਹੱਲੇ ਪੰਜਵੇਂ ਜੀ ਦੇ ਹਜ਼ੂਰੀ ਕੀਰਤਨੀਏ ਹੋਣ ਕਾਰਨ, ਸਤਿਗੁਰੂ ਸਾਹਿਬ ਜੀ, ਰਾਗੀ ਸੱਤਾ ਤੇ ਬਲਵੰਡ ਜੀ ਦਾ ਹਾਰਦਿਕ ਸਤਿਕਾਰ ਕਰਦੇ। ਇਸ ਲਈ ਗੁਰੂ ਸਤਿਸੰਗਤ ਜੀ'ਚ, ਇਨ੍ਹਾਂ ਦਾ ਬਹੁਤ ਹੀ ਅਦਬ ਸਤਿਕਾਰ ਸੀ, ਜੈਸਾ ਕਿ ਕੀਰਤਨੀਏ ਦਾ ਹੋਣਾ ਚਾਹੀਦਾ ਹੈ। ਬੱਚੀ ਦੀ ਸ਼ਾਦੀ ਲਈ ਧਨ ਮੰਗਿਆ, "ਸਤਿਗੁਰੂ ਕਹੈਂ; ਚਿੰਤਾ ਦਿਹੁ ਟਾਰਾ॥ ਗੁਰੂ ਨਾਨਕ ਕਾ ਅਤੁੱਟ ਭੰਡਾਰਾ॥ ਵਿਆਹ ਗੁਰਮਤਿ ਅਨੁਸਾਰ ਕਰਨਾ। ਵਾਧੂ ਦਿਖਾਵੇ'ਚ ਧਨ ਖ਼ਰਾਬ ਨਹੀਂ ਕਰਨਾ। "ਪਰਮ ਪ੍ਰਸੰਨ ਹੋ ਕੇ, ਚਾਂਦੀ ਦਾ ਸੌ ਦਮੜਾ ਬਖ਼ਸ਼ਿਆ, ਉਸ ਸਮੇਂ ਬਹੁਤ ਵੱਡੀ ਬਖ਼ਸ਼ੀਸ਼ ਸੀ, ਨਮਸਕਾਰ ਕਰਨ ਦੀ ਬਜਾਏ, ਹੰਕਾਰ ਕ੍ਰੋਧ'ਚ ਵਗਾ ਕੇ ਸੁੱਟ ਦਿਤੇ ਤੇ ਕਿਹਾ, "ਸਾਡੇ ਨਾਲ ਕੀ ਇਹ ਮਸ਼ਕਰੀ ਕਰਨ ਲੱਗੇ ਹੋਂ?"ਗੁਰੂ ਪ੍ਰਮੇਸਰ ਜੀ ਨੇ ਧੀਰਜ ਬਖ਼ਸ਼ਦਿਆਂ ਕਿਹਾ, "ਹੇ ਪਿਆਰਿਓ!ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਧੰਨ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਜੀ, ਆਪ ਜੀਆਂ ਦੇ ਸਾਰੇ ਕਾਰਜ ਰਾਸ ਕਰਨਗੇ। ਦਾਸਨਦਾਸ ਨੇ ਆਪਣੇ ਪਾਸ ਕੁੱਝ ਭੀ ਨਹੀਂ ਰੱਖਿਆ, ਤੁਸੀਂ ਇਸ ਨਾਲ ਕੰਮ ਚਲਾਉ, ਫੇਰ ਹੋਰ ਪੈਸੇ ਲੈ ਲੈਣੇ, ਕਿਉਂ ਜੋ ਗੁਰੂ ਘਰ ਤੋਂ ਹਮੇਸ਼ਾ ਹੀ ਲੈਣੇ ਹਨ। "ਬਾਰ ੨ ਨਿਮ੍ਰਤਾ ਸਹਿਤ ਪ੍ਰੇਮ ਬੇਨਤੀ ਕਰਨ ਤੋਂ ਭੀ, ਗੁੱਸੇ ਨਾਲ ਰੁੱਸ ਕੇ ਧਨ ਲੈ ਕੇ ਆ ਗਏ। ਸਦਾ ਸਦਾ ਇਹੁ ਭੂਲਨਹਾਰੁ॥ ਨਾਨਕ ਰਾਖਨਹਾਰੁ ਅਪਾਰੁ॥ ਅਨੁਸਾਰ ਭੁੱਲਣਹਾਰ ਅਗਲੇ ਦਿਨ ਲੋਭ ਦੇ ਹਲ਼ਕ ਕਰਕੇ, ਕੀਰਤਨ ਕਰਨ ਨਹੀਂ ਆਏ। ਯਥਾ:- ਲੋਭ ਲਹਰਿ ਸਭੁ ਸੁਆਨੁ ਹਲਕੁ ਹੈ; ਹਲਕਿਓ ਸਭਹਿ ਬਿਗਾਰੇ॥) ਪੰਚ ਲੋਕ ਸਭਿ ਹਸਣ ਲਗੇ; ਤਪਾ ਲੋਭਿ ਲਹਰਿ ਹੈ ਗਾਲਿਆ॥ {ਵਾਹੁ ਮੇਰੇ ਸਾਹਿਬ ਵਾਹੁ!ਵਾਹ ਵਿਸਮਾਦ ਕੌਤਕ ਹਨ ਆਪ ਜੀ ਦੇ, ਕਲਜੁੱਗ ਨੂੰ ਤਾਰਨ ਲਈ। }ਗੁਰੂ ਪ੍ਰਮੇਸਰ ਜੀ ਦਾ ਹੁਕਮ ਮੰਨਦਿਆਂ, ਪ੍ਰੇਮੀ ਸਿੱਖ ਰੁੱਸਿਆਂ ਨੂੰ ਬੁਲਾਉਣ ਗਏ। ਕਿਹਾ, "ਭਾਈ!ਅਸੀਂ ਨਹੀਂ ਜਾਣਾ। ਸਾਡਾ ਬੋਲਦਿਆਂ ਦਾ ਸੰਘ ਬੈਠ ਜਾਂਦਾ ਹੈ। ਅਸੀਂ ਕੀਰਤਨ ਕਰਦੇ ਹਾਂ, ਮੰਨਤਾ ਪੂਜਾ ਗੁਰੂ ਪ੍ਰਮੇਸਰ ਜੀ ਦੀ ਕਰਦੇ ਹੋਂ। ਦੱਸੋ ਭਲਾ, ਅਸੀਂ ਕੀ ਖੱਟਿਆ?ਗੁਰਤਾ ਸਾਡੇ ਹੀ ਆਸਰੇ ਹੈ। "

ਪ੍ਰੇਮੀ ਸਿੱਖਾਂ ਨੇ ਪ੍ਰੇਮ ਨਾਲ ਸਮਝਾਉਂਦਿਆਂ ਕਿਹਾ, "ਬਹੁਤ ਵੱਡੀ ਰਕਮ ਮਿਲ ਗਈ ਹੈ, ਰਾਜਿਆਂ ਦੀ ਰੀਸ ਕਰਕੇ ਦਿਖਾਵੇ ਦੁਰਮਤਿ ਵਾਲੇ ਖਰਚ ਵਿਆਹ'ਤੇ ਕਰਨੇ ਸਤਿਗੁਰਾਂ ਦੀ ਆਗਿਆ ਦੇ ਬਿਲਕੁਲ ਹੀ ਉਲਟ ਹਨ। ਲਾਲਚੁ ਛੋਡਹੁ ਅੰਧਿਹੋ; ਲਾਲਚਿ ਦੁਖੁ ਭਾਰੀ॥ ਸਾਚੌ ਸਾਹਿਬੁ ਮਨਿ ਵਸੈ; ਹਉਮੈ ਬਿਖੁ ਮਾਰੀ॥ ਅਨੁਸਾਰ ਲਾਲਚ ਛੱਡੋ, ਤੁਹਾਡੀ ਮਤਿ ਨੂੰ ਕੀ ਹੋ ਗਿਆ ਹੈ?ਜਿਸੁ ਠਾਕੁਰ ਸਿਉ; ਨਾਹੀ ੧ਚਾਰਾ॥ ਤਾ ਕਉ ਕੀਜੈ; ਸਦ ਨਮਸਕਾਰਾ॥ ੧ਜੋਰ) ਅਨੁਸਾਰ ਕੋਟਿ ਬ੍ਰਹਮੰਡ ਦੇ ਮਾਲਕ ਸਮ੍ਰੱਥ ਸੁਆਮੀ ਜੀ ਨੂੰ, ਪੂਰਨ ਪ੍ਰੇਮ ਸਹਿਤ ਨਮਸਕਾਰਾਂ ਕਿਉਂ ਨਹੀਂ ਕਰਦੇ?

ਗੁਰੂ ਪ੍ਰਮੇਸਰ ਜੀ ਆਪ ਜੀ'ਤੇ ਬਹੁਤ ਹੀ ਪ੍ਰਸੰਨ ਹਨ, ਰੁੱਖਾ ਨ ਬੋਲੋ। ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦੀਆਂ ਬਖ਼ਸ਼ੀਆਂ, ਲੱਖ ਖੁਸ਼ੀਆਂ ਦੀਆਂ ਲੱਖਾਂ ਪਾਤਿਸਾਹੀਆਂ ਪ੍ਰਾਪਤ ਕਰਕੇ ਨਿਹਾਲ ਹੋਵੋ, ਸਦਾ ਸੁਖ ਭੋਗੋਂਗੇ। ਅਨੰਤ ਬ੍ਰਹਮੰਡ ਦੇ ਰਚਨਹਾਰ, ਗੁਰੂ ਪ੍ਰਮੇਸਰ ਜੀ ਦਾ ਹੁਕਮ ਮੰਨ ਕੇ ਨਿਹਾਲ ਹੋਵੋ। ਦਾਸਨ ਦਾਸ ਤਾਂ ਆਪ ਜੀਆਂ ਦੇ ਵੱਡੇ ਭਾਗ ਸਮਝਦੇ ਹਨ, ਜੋ ਮਿਹਰਵਾਨੁ.ਸਾਹਿਬੁ ਮਿਹਰਵਾਨੁ॥ ਸਾਹਿਬੁ ਮੇਰਾ.ਮਿਹਰਵਾਨੁ॥ ਜੀਅ ਸਗਲ ਕਉ; ਦੇਇ ਦਾਨੁ॥ ਵਾਹਿਗੁਰੂ ਜੀ ਪਰਮ ਪ੍ਰਸੰਨ ਖਿੜੇ ਮੱਥੇ ਆਪ ਜੀ ਨੂੰ ਉਡੀਕ ਰਹੇ ਹਨ। "ਇਸ ਤਰ੍ਹਾਂ ਦੂਜੀ ਬਾਰ ਫੇਰ ਸਿੱਖ ਭੇਜੇ ਪਰ ਫੇਰ ਭੀ ਨਹੀਂ ਆਏ।

ਪਾਰਬ੍ਰਹਮ ਗਰੀਬ ਨਿਵਾਜ॥) ਵਾਹੁ ਵਾਹੁ ਸਚੇ ਪਾਤਿਸਾਹ; ਤੂ ਸਚੀ ਨਾਈ॥) ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖੵ ਹਰਿ॥ ਪਰਮ ਪੂਜਨੀਕ ਮਹੱਲੇ ਪੰਜਵੇਂ ਸਾਹਿਬ ਜੀ ਨੇ ਪੂਰਨ ਖਿਮਾ ਸਹਿਤ, ਇਹ ਸ਼ੁਭ ਵੀਚਾਰ ਕੀਤੀ, -ਭਾਈ ਮਰਦਾਨੇ ਜੀ ਤੋਂ ਲੈ ਕੇ, ਇਹ ਗੁਰੂ ਘਰ ਦੇ ਰਬਾਬੀ ਹਨ। ਹੁਣ ਇਹ ਭੁੱਲ ਕਰ ਰਹੇ ਹਨ। ਭੂਲੇ ਸਿਖ; ਗੁਰੂ ਸਮਝਾਏ॥ ਉਝੜਿ ਜਾਦੇ; ਮਾਰਗਿ ਪਾਏ॥) ਭੂਲੇ ਮਾਰਗੁ; ਜਿਨਹਿ ਬਤਾਇਆ॥ ਐਸਾ ਗੁਰੁ; ਵਡਭਾਗੀ ਪਾਇਆ॥ ਅਨੁਸਾਰ ਇਨ੍ਹਾਂ ਦੀ ਬਾਂਹ ਛੱਡਣੀ ਨਹੀਂ ਚਾਹੀਦੀ, ਕਿਉਂ ਜੋ ਬੇਮੁਖ ਹੋ ਕੇ ਕੋੜ੍ਹੀ ਹੋ ਜਾਣਗੇ। -ਇਨ੍ਹਾਂ ਨੂੰ ਚੌਰਾਸੀ ਲੱਖ ਜੂਨ ਦੇ ਕਸ਼ਟਾਂ ਤੋਂ ਬਚਾਉਣ ਲਈ, ਗੁਰੂ ਪ੍ਰਮੇਸਰ ਜੀ ਆਪ ਇਨ੍ਹਾਂ ਦੇ ਘਰੇ ਪਹੁੰਚੇ। ਇਨ੍ਹਾਂ ਨੇ ਉੱਠ ਕੇ ਅਦਬ ਸਤਿਕਾਰ ਨਹੀਂ ਕੀਤਾ ਤੇ ਨ ਹੀ ਨਮਸਕਾਰ ਕਰਕੇ ਜੀ ਆਇਆਂ ਕਿਹਾ, ਗੁਮਾਨ'ਚ ਸੜਦੇ ਰਹੇ। ਸੱਚੇ ਪਾਤਿਸਾਹ ਜੀ ਦੀ ਮਹਿਮਾ ਨਹੀਂ ਜਾਣੀ। ਸੱਚੇ ਪਾਤਿਸ਼ਾਹ ਜੀ ਨੇ ਪਿਆਰ ਨਾਲ ਕਿਹਾ, "ਭਾਈ!ਤੁਹਾਡਾ ਇਤਨਾ ਭਾਰੀ ਸਤਿਕਾਰ ਹੈ। ਤਿਚਰੁ.ਮੂਲਿ ਨ ਥੁੜੀਦੋ; ਜਿਚਰੁ ਆਪਿ ਕ੍ਰਿਪਾਲੁ॥ ਸਬਦੁ ਅਖੁਟੁ.ਬਾਬਾ ਨਾਨਕਾ; ਖਾਹਿ ਖਰਚਿ ਧਨੁ ਮਾਲੁ॥ ਅਨੁਸਾਰ ਵਾਹਿਗੁਰੂ ਮਹੱਲੇ ਪਹਿਲੇ ਜੀ ਦੇ ਅਖੁੱਟ ਭੰਡਾਰੇ ਹਨ, ਸਤਿਗੁਰੂ ਸਾਹਿਬ ਜੀ ਹੋਰ ਧਨ ਬਖ਼ਸ਼ਣਗੇ। ਆਪਾਂ ਜੁੱਗਾਂ ੨'ਚ ਛਕ ਰਹੇ ਹਾਂ। ਉੱਠੋ!ਪੂਰਨ ਪ੍ਰੇਮ ਸ਼ਰਧਾ ਧਾਰ ਕੇ, ਕੀਰਤਨ ਕਰੋ, ਇਹ ਧਨ ਤਾਂ ਆਉਣ ਜਾਣ ਵਾਲਾ ਹੈ। ਯਥਾ:- ਇਹੁ ਧਨੁ ਕਰਤੇ ਕਾ ਖੇਲੁ ਹੈ; ਕਦੇ ਆਵੈ ਕਦੇ ਜਾਇ॥) ਰੋਸੁ.ਨ ਕਾਹੂ ਸੰਗ ਕਰਹੁ; ਆਪਨ ਆਪੁ ਬੀਚਾਰਿ॥ ਹੋਇ ਨਿਮਾਨਾ ਜਗਿ ਰਹਹੁ; ਨਾਨਕ ਨਦਰੀ ਪਾਰਿ॥ ਅਨੁਸਾਰ ਰੋਸ ਤਿਆਗ ਕੇ, ਧੰਨ ਵਾਹਿਗੁਰੂ ਸੱਚੇ ਸਤਿਗੁਰੂ ਮਹੱਲੇ ਪਹਿਲੇ ਜੀ ਦੀ ਅਤੀ ਪਿਆਰੀ ਸਤਸੰਗਤ ਜੀ ਨੂੰ ਕੀਰਤਨ ਸੁਣਾ ਕੇ ਖੁਸ਼ੀਆਂ ਪ੍ਰਾਪਤ ਕਰੋ। "

ਸੁਣ ਕੇ ਬਲਵੰਡ ਬੋਲਿਆ, "ਜੋ ਆਪ ਜੀ ਬਾਰ ੨ ਖ਼ਜ਼ਾਨੇ ਬਾਰੇ ਕਹਿੰਦੇ ਰਹਿੰਦੇ ਹੋਂ, ਇਹ ਖ਼ਜ਼ਾਨਾ ਕਿੱਥੇ ਧਰਿਆ ਹੈ? ਅਸੀਂ ਤਾਂ ਕਦੇ ਨਹੀਂ ਦੇਖਿਆ। ਆਪ ਜੀ ਪਾਸ ਕੀਰਤਨ ਕਰਕੇ ਅਸੀਂ ਕੀ ਖੱਟਿਆ ਹੈ?ਹਜ਼ਾਰ ਰੁਪੈ ਵਿਆਹ ਦਾ ਖਰਚ ਹੈ। " ਨਿੰਦਾ ਭਲੀ ਕਿਸੈ ਕੀ ਨਾਹੀ; ਮਨਮੁਖ ਮੁਗਧ ਕਰੰਨਿ॥ ਅਨੁਸਾਰ ਬੋਲੇ। "ਵਾਹਿਗੁਰੂ ਮਹੱਲੇ ਪਹਿਲੇ ਜੀ ਨੂੰ ਕੋਈ ਭੀ ਨਹੀਂ ਸੀ

ਜਾਣਦਾ। ਜਦੋਂ ਸਾਡੇ ਬਜ਼ੁਰਗ ਭਾਈ ਮਰਦਾਨੇ ਜੀ ਨੂੰ, ਆਪਣੇ ਪਾਸ ਰਬਾਬੀ ਰੱਖਿਆ, ਤਾਂ ਚੌਂਹ ਚੱਕਾਂ'ਚ ਪ੍ਰਗਟ ਹੋ ਗਏ। ਇਸ ਤਰ੍ਹਾਂ ਵਾਹਿਗੁਰੂ ਮਹੱਲਾ ਦੂਜਾ ਮਹੱਲਾ ਤੀਜਾ ਮਹੱਲਾ ਚੌਥਾ ਜੀ, ਰਬਾਬੀਆਂ ਨੇ ਕੀਰਤਨ ਕਰਕੇ ਹੀ ਪ੍ਰਗਟ ਕੀਤੇ ਹਨ। ਅਸੀਂ ਆਪ ਜੀ ਪਾਸ ਕੀਰਤਨ ਕਰਦੇ ਹਾਂ, ਦੇਸ਼ਾਂ ਪ੍ਰਦੇਸ਼ਾਂ ਤੋਂ ਸਤਿਸੰਗਤ ਜੀ, ਬੇਅੰਤ ਧਨ ਪਦਾਰਥ ਲਿਆਉਂਦੇ ਹਨ। ਸਾਡੇ ਸਦਕਾ ਆਪ ਜੀ ਨੂੰ ਗੁਰੂ ੨ ਕਹਿ ਕੇ ਮੰਨਦੇ ਪੂਜਦੇ ਜਪਦੇ ਡੰਡਉਤਾਂ ਕਰਦੇ ਹਨ, ਸਾਡੇ ਰਾਗ ਨੂੰ ਸੁਣ ੨ ਕੇ ਸੰਗਤਾਂ ਧੰਨ ੨ ਕਹਿੰਦੀਆਂ ਹਨ। ਦੇਖਾਂਗੇ ਸਾਥੋਂ ਬਿਨਾ, ਆਪ ਜੀ ਪਾਸ ਕੌਣ ਆਵੇਗਾ?ਗੁਰੂ ਬਨਾਉਣਾ ਸਾਡੇ ਹੱਥ ਹੈ। ਆਪਣੇ ਚੋਲ਼ੇ ਦੀ ਬਾਂਹ ਝਾੜ੍ਹ ਕੇ ਗੁਰੂ ਪ੍ਰਗਟ ਕਰਕੇ, ਉਸ ਪਾਸ ਕੀਰਤਨ ਕਰਕੇ, ਉਸ ਨੂੰ ਗੁਰੂ ਬਣਾ ਕੇ, ਪੂਜਾ ਕਰਵਾ ਦਿਆਂਗੇ, ਉਹ ਸਾਡਾ ਪੂਰਨ ਅਦਬ ਸਤਿਕਾਰ ਕਰੇਗਾ। "

ਸਾਧ ਕੀ ਸੋਭਾ; ਅਤਿ ਮਸਕੀਨੀ॥) ਸਹਣ ਸੀਲ ਸੰਤੰ; ਸਮ ਮਿਤ੍ਰਸ੍ਯ ਦੁਰਜਨਹ॥ ਅਨੁਸਾਰ ਭਾਵੇਂ ਗੁਰੂ ਪ੍ਰਮੇਸਰ ਜੀ ਨਿਮ੍ਰਤਾ ਖਿਮਾ ਸਹਜ ਧੀਰਜ ਸ਼ਾਂਤੀ ਦੇ ਦਾਤੇ ਹਨ, ਪਰ ਆਪਣੇ ਹੀਏ ਕੋ ਪ੍ਰੀਤਮੁ ਸਤਿਗੁਰੂ ਸਾਹਿਬਾਨ ਜੀ ਦੀ ਨਿੰਦਾ ਸੁਣ ਕੇ, ਭਾਰੀ ਬੀਰ-ਰਸ ਧਾਰ ਕੇ ਗੱਜੇ, "ਖੰਡ ਬ੍ਰਹਮੰਡ ਬੇਅੰਤ; ਉਧਾਰਣਹਾਰਿਆ॥ ਤੇਰੀ ਸੋਭਾ ਤੁਧੁ; ਸਚੇ ਮੇਰੇ ਪਿਆਰਿਆ॥ ਅਨੁਸਾਰ ਅਨੰਤ ਬ੍ਰਹਮੰਡ ਦੇ ਉਧਾਰਣਹਾਰ, ਪਾਰਬ੍ਰਹਮ ਗੁਰ ਕਰਤਾਰ ਸਤਿਗੁਰੂ ਸਾਹਿਬਾਨ ਜੀ ਦਾ ਲੂਣ ਖਾ ਕੇ, ਲੂਣ ਹਰਾਮੀ ਬਣ ਕੇ, ਨਿੰਦਾ ਕਰਕੇ ਫਿੱਟ ਗਏ ਹੋਂ। "ਯਥਾ:- ਨਿੰਦਕ ਕਾ ਮਾਥਾ; ਈਹਾਂ ਊਹਾ ਕਾਲਾ॥) ਸੰਤ ਕੀ ਨਿੰਦਾ; ਜੋਨੀ ਭਵਨਾ॥ ਸੰਤ ਕੀ ਨਿੰਦਾ; ਰੋਗੀ ਕਰਨਾ॥) ਪ੍ਰੀਤਮ; ਪ੍ਰੇਮ ਭਗਤਿ ਕੇ ਦਾਤੇ॥ ਵਾਹਿਗੁਰੂ ਗੁਰੂ ਪ੍ਰਮੇਸਰ ਜੀ ਨੇ ਆ ਕੇ, ਖ਼ੂਬ ਸੁੰਦਰ ਦੀਵਾਨ ਸਜਾਇਆ, ਗੁਰੂ ਪ੍ਰੇਮੀ ਸਤਿਸੰਗਤ ਜੀ ਨੂੰ ਕਥਾ ਕੀਰਤਨ ਕਰਨ ਦਾ ਸ਼ੁਭ ਵਰ ਬਖ਼ਸ਼ਿਆ। ਪ੍ਰੇਮੀ ਸਿੱਖ ਵਿਸਮਾਦ ਪ੍ਰੇਮ ਵਿਸਮਾਦ ਰੰਗ'ਚ, ਵਿਸਮਾਦ ਰੰਗਾਂ ੨ ਦੇ ਵਿਸਮਾਦ ਸ਼ਬਦ ਗਾਵਣ ਲੱਗੇ। ਸ੍ਰੀ ਪਟਨੇ ਸਾਹਿਬ ਜੀ ਤੋਂ ਸਤਿਸੰਗਤ ਜੀ ਨੇ ਆ ਕੇ, ਆਪਣੇ ਪਿਆਰੇ ਪ੍ਰੀਤਮ ਗੁਰੂ ਪ੍ਰਮੇਸਰ ਜੀ ਦੇ ਪਰਮਪਵਿੱਤ੍ਰ ਸ਼ੁਭ ਸੱਚੇ ਦਰਸ਼ਨ ਕੀਤੇ। ਸੱਤੇ ਬਲਵੰਡ ਬਾਰੇ ਪੁੱਛਿਆ ਤਾਂ ਹਜ਼ੂਰ ਜੀ ਨੇ ਫ਼ੁਰਮਾਇਆ, "ਹੇ ਭਾਈ!ਗੁਰੂ ਪ੍ਰਮੇਸਰ ਜੀ ਦੀ ਨਿੰਦਾ ਕਰਕੇ ਉਹ ਫਿੱਟ ਗਏ ਹਨ, ਜਿਹੜਾ ਉਨ੍ਹਾਂ ਦੇ ਮੱਥੇ ਲੱਗੇਗਾ, ਉਹ ਦੁੱਖ ਪਾਵੇਗਾ। ਜਿਹੜਾ ਉਨ੍ਹਾਂ ਦੀ ਸ਼ਿਫਾਰਸ਼ ਕਰੇਗਾ, ਉਸ ਦਾ ਮੂੰਹ ਕਾਲ਼ਾ ਕਰਕੇ, ਗਧੇ'ਤੇ ਚੜ੍ਹਾ ਕੇ ਫੇਰਿਆ ਜਾਵੇਗਾ। "

ਗੁਰ ਨਿੰਦਾ ਕਰਕੇ, ਆਪਣੀ ਨੀਵੀਂ ਸੋਚਣੀ ਅਨੁਸਾਰ ਕੋੜ੍ਹੀ ਹੋ ਕੇ ਹਾਏ ੨ ਕਰਕੇ ਪਛੁਤਾਉਣ ਲੱਗੇ। "ਅਸੀਂ ਧਰਮ ਗੁਆ ਕੇ ਆਪਣੇ ਪੈਰਾਂ'ਤੇ ਆਪ ਹੀ ਕੁਹਾੜਾ ਮਾਰਿਆ ਹੈ। "ਯਥਾ:- ਕਬੀਰ.ਦੀਨੁ ਗਵਾਇਆ ਦੁਨੀ ਸਿਉ; ਦੁਨੀ.ਨ ਚਾਲੀ ਸਾਥਿ॥ ਪਾਇ ਕੁਹਾੜਾ ਮਾਰਿਆ; ਗਾਫਲਿ ਅਪੁਨੈ ਹਾਥ॥

ਪਰਉਪਕਾਰੁ ਨਿਤ ਚਿਤਵਤੇ; ਨਾਹੀ ਕਛੁ ਪੋਚ॥ ਅਨੁਸਾਰ ਮਹਾਨ ਪਰਉਪਕਾਰੀ ਧੀਰਜਧਾਰੀ ਦਇਆਲ ਕ੍ਰਿਪਾਲ ਭਾਈ ਲੱਧੇ ਸਾਹਿਬ ਜੀ ਪਾਸ ਲਹੌਰ ਚਲੇ ਗਏ। ਭਾਈ ਸਾਹਿਬ

ਜੀ ਬੂਹਾ ਬੰਦ ਕਰਕੇ ਅੰਦਰ ਬੈਠ ਗਏ। ਮਿਸਟ ਬਚਨ ਬੇਨਤੀ ਕਰਉ; ਦੀਨ ਕੀ ਨਿਆਈ॥ ਅਨੁਸਾਰ ਖ਼ੂਬ ਗ੍ਰੀਬੀ ਨਿਮ੍ਰਤਾ ਧਾਰ ਕੇ, ਰੋ ੨ ਕੇ ਖ਼ੂਬ ਮਿੰਨਤਾਂ ਕੀਤੀਆਂ। ਜਨਮ ਮਰਣ ਦੁਹਹੂ ਮਹਿ ਨਾਹੀ; ਜਨ ਪਰਉਪਕਾਰੀ ਆਏ॥ ਅਨੁਸਾਰ "ਹੇ ਪੂਰਨ ਪਰਉਪਕਾਰੀ ਧੀਰਜਧਾਰੀ ਪਰਮਪੂਜਨੀਕ ਮਹਾਂਪੁਰਸ਼ ਭਾਈ ਲੱਧਾ ਸਾਹਿਬ ਜੀਓ! ਦਾਸਨਦਾਸ ਕੋੜ੍ਹੀ ਆਪ ਜੀ ਦੇ ਦੁਆਰ'ਤੇ ਆਏ ਹਾਂ। ਅਸੀਂ ਕੋੜ੍ਹ ਦੇ ਦੁੱਖ ਕਰਕੇ ਸੜਦੇ ਬਲਦੇ ਤੜਫ਼ਦੇ ੨, ਆਪ ਜੀ ਦੇ ਦਰ'ਤੇ ਭੁੱਖੇ ਤਿਹਾਏ ਮਰ ਜਾਵਾਂਗੇ। ਆਪ ਜੀ ਸਾਡੀ ਲਜ ਪਤਿ ਰੱਖੋ ਜੀ। ਆਪ ਜੀ ਤੋਂ ਬਿਨਾ ਸਾਨੂੰ ਹੋਰ ਕਿਸੇ ਨੇ ਬਖ਼ਸ਼ਾਵਣਾ ਨਾਹੀਂ, ਚਾਹੇ ਮਾਰੋ ਤੇ ਚਾਹੇ ਜੀਵਾਲੋ, ਹੁਣ ਅਸੀਂ ਇੱਥੋਂ ਨਹੀਂ ਜਾਵਾਂਗੇ। "

ਇਨ੍ਹਾਂ ਦੀਆਂ ਮਿੰਨਤਾਂ ਤਰਲੇ ਜੋਦੜੀਆਂ ਸੁਣ ਕੇ, ਭਾਈ ਸਾਹਿਬ ਜੀ ਨੇ ਆਪਣੇ ਮਨ'ਚ, ਗੁਰੂ ਪ੍ਰਮੇਸਰ ਜੀ ਦਾ ਸੁੰਦਰ ਧਿਆਨ ਧਾਰ ਕੇ ਜਾਪ ਕੀਤਾ। ਗੁਰੂ ਪ੍ਰਮੇਸਰ ਜੀ ਨੇ ਆਪਣੀ ਜਿੰਦ ਜਾਨ ਪ੍ਰੇਮੀ ਸਿੱਖ ਦੇ ਦਿਲ ਦਿਮਾਗ਼'ਚ ਗੁਰਬਾਣੀ ਭੇਜ ਕੇ ਪੂਰਨ ਇਕਾਗ੍ਰਤਾ ਬਖ਼ਸ਼ੀ। ਲੂੰ ੨ ਕਰਕੇ ਪਰਉਪਕਾਰ ਕਰਨ ਵਾਲੇ, ਮਹਾਨ ਪਰਉਪਕਾਰੀ ਸੰਤ ਮਹਾਂਪੁਰਖ ਜੀ ਨੇ ਵੀਚਾਰਿਆ, ਕਿ ਗੁਰੂ ਜੀ ਦਾ ਹੁਕਮ ਹੈ, ਮਿਥਿਆ ਤਨ; ਨਹੀ ਪਰਉਪਕਾਰਾ॥ ਇਸ ਲਈ ਆਪਣਾ ਮੂੰਹ ਕਾਲ਼ਾ ਕਰਕੇ, ਖੋਤੇ'ਤੇ ਚੜ੍ਹ ਕੇ ਇਨ੍ਹਾਂ ਨੂੰ ਬਖ਼ਸ਼ਾ ਲਵਾਂ। ਬੂਹਾ ਖੋਲ੍ਹ ਕੇ ਅੰਦਰ ਬੁਲਾ ਕੇ ਧੀਰਜ ਬਖ਼ਸ਼ਿਆ। ਅਗਲੇ ਦਿਨ ਸਵੇਰੇ ਆਪਣਾ ਮੂੰਹ ਕਾਲ਼ਾ ਕਰਕੇ, ਖ਼ੋਤੇ'ਤੇ ਚੜ੍ਹ ਕੇ ਢੋਲ ਵਜਾਉਂਦਿਆਂ ਲਹੌਰੋਂ ਤੁਰੇ। ਖ਼ੋਤੇ'ਤੇ ਚੜ੍ਹ ਕੇ ਢੋਲ ਵਜਾਉਂਦਿਆਂ, ਵਾਹਿਗੁਰੂ ਸਤਿਗੁਰੂ ਰਾਮਦਾਸ ਸਾਹਿਬ ਜੀ ਦੀ, ਅਨੂਪ ਨੱਗਰੀ ਸ੍ਰੀ ਅੰਮ੍ਰਿਤਸਰ ਜੀ ਦੀਆਂ ਪ੍ਰਕਰਮਾਂ ਕਰਕੇ, ਪਰਮਪੂਜਨੀਕ ਗੁਰੂ ਪ੍ਰਮੇਸਰ ਜੀ ਦੇ ਸ਼ੁਭ ਸੱਚੇ ਦਰਸ਼ਨਾਂ ਨੂੰ ਆਏ। ਸਤਿਗੁਰੂ ਸਾਹਿਬ ਜੀ ਨੂੰ ਪਤਾ ਲੱਗਾ, ; ਛਡਿ ਸਿੰਘਾਸਣੁ ਹਰਿ ਜੀ ਆਏ। ਅਨੁਸਾਰ ਸਿੰਘਾਸਣ ਤੋਂ ਉੱਠ ਕੇ ਭੱਜੇ ੨ ਆਏ, ਡੌਲ਼ਿਓਂ ਫੜ ਕੇ ਖ਼ੋਤੇ ਤੋਂ ਉਤਾਰੇ, ਆਪਣੇ ਪਿਆਰੇ ਜੀ ਦੀ ਐਸੀ ਦਸ਼ਾ ਦੇਖ ਕੇ ਸਹਾਰ ਨ ਸਕੇ, ਵੈਰਾਗ ਦੇ ਜਲ ਨਾਲ ਨੇਤ੍ਰ ਭਰ ਗਏ, ਬਹੁਤ ਹੀ ਵੈਰਾਗ ਕੀਤਾ। ਬਾਬੇ ਜੀ ਨੇ ਚਰਨ ਫੜਨੇ ਚਾਹੇ, ਪਰ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਨੇ, ਆਪਣੀ ਛਾਤੀ ਨਾਲ ਲਾ ਲਏ। ਬ੍ਰਹਮਗਿਆਨੀ ਕੈ ਗਰੀਬੀ ਸਮਾਹਾ॥ ਬ੍ਰਹਮਗਿਆਨੀ ਪਰਉਪਕਾਰ ਉਮਾਹਾ॥ ਅਨੁਸਾਰ ਪੂਰਨ ਪਰਉਪਕਾਰ ਗ੍ਰੀਬੀ'ਚ ਲੀਣ ਪੂਰਨ ਬ੍ਰਹਮਗਿਆਨੀ ਬਾਬੇ ਲੱਧੇ ਜੀ ਨੇ, ਅਤਿਅੰਤ ਪ੍ਰੇਮ ਨਿਮ੍ਰਤਾ ਸਹਿਤ ਦੋਵੇਂ ਹੱਥ ਜੋੜ, ਸਿਰ ਝੁਕਾ ਕੇ ਪ੍ਰੇਮ ਬੇਨਤੀ ਕੀਤੀ, "ਹੇ ਗੁਰੂਪ੍ਰਮੇਸਰ ਜੀ!ਜੇ ਕੋਈ ਹੋਰ ਸਜ਼ਾ ਹੈ ਤਾਂ ਉਹ ਭੀ ਕ੍ਰਿਪਾ ਕਰਕੇ ਹੁਕਮ ਕਰੋ ਜੀ!ਫੇਰ ਦਾਸਨਦਾਸ ਪ੍ਰੇਮ ਬੇਨਤੀ ਕਰੇਗਾ। " ਸਤਿਗੁਰੂ ਸੱਚੇ ਪਾਤਿਸ਼ਾਹ ਜੀ ਨੇ ਕਿਹਾ, "ਹੇ ਪਿਆਰੇ ਜੀ!ਦਾਸਨ ਦਾਸ ਆਪ ਜੀ ਦੀ ਇਹ ਦਸ਼ਾ ਦੇਖ ਕੇ, ਸਹਾਰ ਨਹੀਂ ਸਕਦਾ, ਜੇ ਤੁਸੀਂ ਲਹੌਰੋਂ ਹੁਕਮ ਭੇਜਦੇ ਤਾਂ ਦਾਸਨਦਾਸ ਨੇ ਹੁਕਮ ਮੰਨ ਲੈਣਾ ਸੀ। ਆਪ ਜੀ ਦੀ ਐਸੀ ਦਸ਼ਾ ਦੇਖ ਕੇ ਸਹਾਰੀ ਨਹੀਂ ਜਾਂਦੀ। ਚੰਗਾ ਭਾਈ ਚੰਗਾ, ਆਪ ਜੀ ਦੇ ਪਿੱਛੇ ਬਖ਼ਸ਼ੇ ਗਏ। ਆਪ ਜੀ ਦਾ ਇਹ ਅਟੱਲ ਪਰਉਪਕਾਰ ਦੁਨੀਆਂ'ਤੇ ਸਦਾ ਅਟੱਲ ਰਹੇਗਾ। ਸਿੱਖ ਪੰਥ'ਚ ਮਹਾਨ ਪਰਉਪਕਾਰੀ ਧੀਰਜਧਾਰੀ ਮਹਾਂਪੁਰਸ਼

ਪ੍ਰਗਟ ਹੋਣਗੇ। ਆਪ ਜੀ ਨੇ ਦਾਸਨ ਦਾਸ ਨੂੰ ਪ੍ਰੇਮ ਨਾਲ ਬੰਨ੍ ਲਿਆ ਹੈ, ਆਪ ਜੀ ਤੋਂ ਬਿਨਾ ਹੋਰ ਕਿਸੇ ਨੇ ਇਹ ਪਰਉਪਕਾਰ ਨਹੀਂ ਸੀ ਕਰਨਾ। "ਯਥਾ:- ਮੇਰੀ ਬਾਂਧੀ.ਭਗਤੁ ਛਡਾਵੈ; ਬਾਂਧੈ ਭਗਤੁ.ਨ ਛੂਟੈ ਮੋਹਿ॥ ਏਕ ਸਮੈ.ਮੋਕਉ ਗਹਿ ਬਾਂਧੈ; ਤਉ ਫੁਨਿ ਮੋ ਪੈ, ਜਬਾਬੁ ਨ ਹੋਇ॥) ਸੋ ਗੁਰਮੁਖਿ ਸਨਮੁਖ ਦਇਆਲ ਕ੍ਰਿਪਾਲ ਪਰਉਪਕਾਰੀ ਧੰਨ ਭਾਈ ਲੱਧਾ ਸਾਹਿਬ ਜੀ!ਪ੍ਰਭ ਕਉ ਸਿਮਰਹਿ; ਸੇ ਪਰਉਪਕਾਰੀ॥ ਪੂਰਨ ਮਹਾਂ ਪੁਰਖ ਹਨ।

ਪ੍ਰਭ ਕਉ ਸਿਮਰਹਿ; ਤਿਨ ਸਦ ਬਲਿਹਾਰੀ॥ ਧੰਨ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਮਹਾਰਾਜ ਜੀ ਫ਼ੁਰਮਾਉਂਦੇ ਹਨ:- ਜਿਹੜੇ ਭਾਈ ਲੱਧੇ ਜੈਸੇ ਮਹਾਨ ਪਰਉਪਕਾਰੀ ਧੀਰਜਧਾਰੀ, (ਪ੍ਰਭ) ਨੂਰੋ ਨੂਰ ਸਰਬ ਵਿਆਪਕ ਸਰਬ ਪ੍ਰਕਾਸ਼ਕ, ਜੀਅ ਪ੍ਰਾਣ ਸੁਖਦਾਤਾ ਨੇਰਾ॥ ਸਦ ਸਦਾ ਮੇਹਰਵਾਨ ਸਤਿਗੁਰੂ ਸਾਹਿਬਾਨ ਜੀ(ਕਉ) ਨੂੰ, ਨਿਮਖ ੨(ਸਿਮਰਹਿ) ਯਾਦ ਕਰਦੇ ਹਨ, ਦਾਸਨ ਦਾਸ ਗ੍ਰੀਬ(ਤਿਨ) ਤਿਨ੍ਹਾਂ ਤੋਂ, ਸਦ ੨ ਅਨਿਕ ਬਾਰ; ਨਾਨਕ ਬਲਿਹਾਰੀ॥ ਅਨੁਸਾਰ ਅਨਿਕ ਵਾਰ(ਬਲਿਹਾਰੀ) ਕੁਰਬਾਨ ਜਾਂਦਾ ਹੈ। ਯਥਾ:- ਹੰਉ ਕੁਰਬਾਨੈ ਜਾਉ.ਤਿਨਾ ਕੈ; ਲੈਨਿ ਜੋ ਤੇਰਾ ਨਾਉ॥ ਲੈਨਿ ਜੋ ਤੇਰਾ ਨਾਉ; ਤਿਨਾ ਕੈ ਹੰਉ ਸਦ ਕੁਰਬਾਨੈ ਜਾਉ॥ ਕੁਰਬਾਨ ਜਾਂਦਿਆਂ ਫ਼ੁਰਮਾ ਰਹੇ ਹਨ:- ਸੇ ਸਿਮਰਹਿ; ਜਿਨ ਆਪਿ ਸਿਮਰਾਏ॥ ਨਾਨਕ.ਤਾ ਕੈ; ਲਾਗਉ ਪਾਏ॥

ਪ੍ਰਭ ਕਉ ਸਿਮਰਹਿ; ਸੇ ਮੁਖ ਸੁਹਾਵੇ॥) ਨਾਨਕ ਸਿਮਰਨੁ; ਪੂਰੈ ਭਾਗਿ॥ ਅਨੁਸਾਰ ਜਿਹੜੇ ਪੂਰਨ ਭਾਗ ਗੁਰਮੁਖਿ ਮੁਖ, ਧੰਨ ਪਿਆਰੇ(ਪ੍ਰਭ) ਵਾਹਿਗੁਰੂ ਜੀ(ਕਉ) ਨੂੰ ਹਮੇਸ਼ਾ(ਸਿਮਰਹਿ) ਯਾਦ ਕਰਦੇ ਹਨ, (ਸੇ) ਉਹ ਮੁਖ(ਸੁਹਾਵੇ) ਸ਼ੋਭਨੀਕ(ਮੁਖ) ਮੁਖੀ ਹਨ। ਯਥਾ:- ਮঃ੫॥ ਪਾਵ ਸੁਹਾਵੇ.ਜਾਂ ਤਉ ਧਿਰਿ ਜੁਲਦੇ; ਸੀਸੁ ਸੁਹਾਵਾ ਚਰਣੀ॥ ਮੁਖੁ ਸੁਹਾਵਾ.ਜਾਂ ਤਉ ਜਸੁ ਗਾਵੈ; ਜੀਉ ਪਇਆ ਤਉ ਸਰਣੀ॥) ਸੇਈ ਸੁੰਦਰ ਸੋਹਣੇ॥ ਸਾਧਸੰਗਿ ਜਿਨ ਬੈਹਣੇ॥ ਹਰਿ ਧਨੁ ਜਿਨੀ ਸੰਜਿਆ; ਸੇਈ ਗੰਭੀਰ ਅਪਾਰ ਜੀਉ॥ ੩॥

ਪ੍ਰਭ ਕਉ ਸਿਮਰਹਿ; ਤਿਨ ਸੂਖਿ ਬਿਹਾਵੈ॥) ਨਾਨਕ ਸਿਮਰਨੁ; ਪੂਰੈ ਭਾਗਿ॥ ਅਨੁਸਾਰ ਜਿਹੜੇ ਪੂਰਨ ਭਾਗ ਸੰਤ ਜੀ, (ਪ੍ਰਭ) ਪਰਮਪੂਜਨੀਕ ਪ੍ਰਕਾਸ਼ ਸਰੂਪ ਸੱਚੇ ਵਿਸਮਾਦ ਹਰੀ ਜੀ(ਕਉ) ਨੂੰ ਪੂਰਨ ਪ੍ਰੇਮ ਸ਼ਰਧਾ ਨਾਲ(ਸਿਮਰਹਿ) ਯਾਦ ਕਰਦੇ ਹਨ, (ਤਿਨ) ਤਿਨ੍ਹਾਂ ਦਾ ਗੁਰਮੁਖਿ ਜੀਵਨ, ਅਨੁਸਾਰ ਅਨਹਦ ਝੁਨਕਾਰ ਦਾ ਆਤਮਨੰਦ.ਸੂਖਿ.ਮਾਣਦਿਆਂ(ਬਿਹਾਵੈ) ਬਿਤੀਤ ਹੁੰਦਾ ਹੈ। ਯਥਾ:- ਸੁਖਾ ਕੀ ਮਿਤਿ.ਕਿਆ ਗਣੀ; ਜਾ ਸਿਮਰੀ ਗੋਵਿੰਦੁ॥ ਜਿਨ ਚਾਖਿਆ.ਸੇ ਤ੍ਰਿਪਤਾਸਿਆ; ਉਹ ਰਸੁ ਜਾਣੈ ਜਿੰਦੁ॥ ਸੰਤਾ ਸੰਗਤਿ ਮਨਿ ਵਸੈ; ਪ੍ਰਭੁ ਪ੍ਰੀਤਮੁ ਬਖਸਿੰਦੁ॥ ਜਿਨਿ ਸੇਵਿਆ ਪ੍ਰਭੁ ਆਪਣਾ; ਸੋਈ ਰਾਜ ਨਰਿੰਦੁ॥) ਸੋ ਸੁਖੀਆ.ਸੋ ਸਦਾ ਸੁਹੇਲਾ; ਜੋ ਗੁਰ ਮਿਲਿ.ਗਾਇ ਗੁਨੀ॥) ਮਾਈ; ਮੇਰੇ ਮਨ ਕੋ ਸੁਖੁ॥ ਕੋਟਿ ਅਨੰਦ ਰਾਜ ਸੁਖੁ ਭੁਗਵੈ; ਹਰਿ ਸਿਮਰਤ.ਬਿਨਸੈ ਸਭ ਦੁਖੁ॥) ਬਿਨਵੰਤਿ ਨਾਨਕੁ.ਗੁਰ ਚਰਣ ਲਾਗੇ; ਵਾਜੇ ਅਨਹਦ ਤੂਰੇ॥

ਪ੍ਰਭ ਕਉ ਸਿਮਰਹਿ; ਤਿਨ ਆਤਮੁ ਜੀਤਾ॥ ੧.(ਪ੍ਰਭ) ਸਭ ਨੂੰ ਹਰਾ ਭਰਾ ਕਰਨ ਵਾਲੇ, ਧੰਨ ਵਾਹਿਗੁਰੂ ਕ੍ਰਿਪਾ ਨਿਧਾਨ ਸਤਿਗੁਰੂ ਸਾਹਿਬਾਨ ਜੀ(ਕਉ) ਨੂੰ, ਨਾਨਕ ਸਿਮਰਨੁ; ਪੂਰੈ ਭਾਗਿ॥

ਅਨੁਸਾਰ ਜਿਹੜੇ ਪੂਰਨ ਭਾਗ ਸੰਤ ਮਹਾਂਪੁਰਸ਼ ਗੁਰਮੁਖਿ ਪਿਆਰੇ ਜੀ(ਸਿਮਰਹਿ) ਯਾਦ ਕਰਦੇ ਹਨ, (ਤਿਨ) ਤਿਨ੍ਹਾਂ ਨੇ ਆਪਣਾ(ਆਤਮੁ) ਮਨ, ਜੀਤਾ ਹੈ। ਯਥਾ:- ਮੰਨੇ ਨਾਉ; ਸੋਈ ਜਿਣਿ ਜਾਇ॥ ਅਉਰੀ ਕਰਮ; ਨ ਲੇਖੈ ਲਾਇ॥) ਮਨ [1]ਰਿਪ [2]ਜੀਤਾ, ਸਭ [1]ਰਿਪ ਜੀਤੇ। ਮਨ [1]ਰਿਪ [3]ਜੀਤਾ, ਸਭ [1]ਰਿਪ [4]ਜੀਤੇ। ([1]ਵੈਰੀ, [2]ਜਿੱਤ ਲਿਆ, [3]ਜਿਉਂਦਾ ਹੈ, [4]ਜਿਉਂਦੇ ਹਨ। ੨.ਜਿਹੜੇ ਗੁਰਮੁਖਿ ਪਿਆਰੇ ਗੁਰਸੇਵਕ ਜੀ, ਪਿਆਰੇ ਅਜਪਾ ਜਾਪ ਵਾਹਿਗੁਰੂ ਜੀ(ਕਉ) ਨੂੰ, ਰੋਮ ੨ ਕਰਕੇ ਹਰ ਸਮੇਂ(ਸਿਮਰਹਿ) ਯਾਦ ਕਰਦੇ ਹਨ, (ਤਿਨ) ਤਿਨ੍ਹਾਂ ਨੇ(ਪ੍ਰਭ) ਸਤਿਗੁਰੂ ਸਾਹਿਬ ਜੀ ਦਾ(ਆਤਮੁ) ਮਨ, ਜੀਤਾ ਹੈ। ਯਥਾ:- ਖ਼ਾਲਸਾ ਮੇਰੋ; ਰੂਪ ਹੈ ਖ਼ਾਸ॥ ਖ਼ਾਲਸੇ ਮਹਿ; ਹੌ ਕਰੌ ਨਿਵਾਸ॥) ਖ਼ਾਲਸਾ ਮੇਰੋ; ਸਤਿਗੁਰ ਪੂਰਾ॥ ਖ਼ਾਲਸਾ ਮੇਰੋ; ਸੱਜਨ ਸੂਰਾ॥) ਹੌ ਖ਼ਾਲਸੇ ਕਾ; ਖ਼ਾਲਸਾ ਮੇਰੋ॥ ਓਤ ਪੋਤ; ਸਾਗਰ ਬੂੰਦੇਰੋ॥ ਜਿਵੇਂ ਅਮਰ ਸ਼ਹੀਦ ਬਾਬੇ ਮਹਾਂਸਿੰਘ ਸਾਹਿਬ ਜੀ ਨੇ ਆਪਣੇ ਸ੍ਰੀਰ'ਤੇ ਡੂੰਘੇ ਫੱਟ ਜ਼ਖਮ ਸਹਾਰ ਕੇ, ਟੂਟੀ; ਗਾਢਨਹਾਰ ਗੁੋਪਾਲ॥ ਸਰਬ ਜੀਆ; ਆਪੇ ਪ੍ਰਤਿਪਾਲ॥ ਵਾਹਿਗੁਰੂ ਮਹੱਲੇ ਦਸਵੇਂ ਜੀ ਦੇ ਮਨ ਨੂੰ ਜਿੱਤ ਕੇ, ਲੱਖਾਂ ਖੁਸ਼ੀਆਂ ਦੀਆਂ ਲੱਖਾਂ ਪਾਤਿਸਾਹੀਆਂ ਪ੍ਰਾਪਤ ਕਰਕੇ, ਦੇਸ਼ ਦੀ ਟੁੱਟੀ ਗੰਢਾਈ ਅਮਰ ਸ਼ਹੀਦੀ ਪਾਈ।

ਪ੍ਰਭ ਕਉ ਸਿਮਰਹਿ; ਤਿਨ ਨਿਰਮਲ ਰੀਤਾ॥ ਜਿਹੜੇ ਪੂਰਨ ਭਾਗ ਖ਼ਾਲਸੇ ਗੁਰਸੇਵਕ ਜੀ, (ਪ੍ਰਭ) ਸਰਬ ਵਿਆਪਕ ਸਰਬ ਪ੍ਰਕਾਸ਼ਕ, ਵਿਸਮਾਦ ਨਿਰਮਲ ਨਿਰਵੈਰ ਬ੍ਰਹਮ ਜੀ (ਕਉ) ਨੂੰ ਸੁਆਸ ੨ ਰੋਮ ੨ ਦੇ ਪਿਆਰ ਨਾਲ ਸਿਮਰਨ'ਚ ਲੀਣ ਹੋ ਕੇ ਰੋਮ ੨ ਕਰਕੇ, (ਸਿਮਰਹਿ) ਯਾਦ ਕਰਦੇ ਹਨ, (ਤਿਨ) ਤਿਨ੍ਹਾਂ ਦੀ ਅੱਠੇ ਪਹਿਰ ਨਿਸ਼ਕਾਮ ਸਿਮਰਨ ਸੇਵਾ ਪਰਉਪਕਾਰ ਧਰਮਯੁੱਧ, ਆਪਣੇ ਇੰਦ੍ਰਿਆਂ ਮਨ ਨੂੰ ਜਿੱਤਣ, ਗੁਰਬਾਣੀ ਜੀ ਸ਼ੁੱਧ ਸੰਥਾ ਕਥਾ ਕੀਰਤਨ ਸਿਖਾਉਣ, ਆਪ ਕਥਾ ਕੀਰਤਨ ਕਰਨ ਦੀ (ਰੀਤਾ) ਮਰਯਾਦਾ(ਨਿਰਮਲ) ਉੱਜਲ ਹੈ।

ਪ੍ਰਭ ਕਉ ਸਿਮਰਹਿ; ਤਿਨ ਅਨਦ ਘਨੇਰੇ॥ ਜਿਹੜੇ ਪੂਰਨ ਭਾਗ ਗੁਰੂ ਖ਼ਾਲਸੇ ਗੁਰਸੇਵਕ ਜੀ, ਨਿਮਾਣੇ ਨਿਤਾਣੇ ਬਣ ਕੇ, (ਪ੍ਰਭ) ਸਭਨਾ ਜੀਆ ਕਾ, ਇਕੁ ਦਾਤਾ; ਸੋ, ਮੈ ਵਿਸਰਿ ਨ ਜਾਈ॥) ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਸ੍ਰਬ ਵਿਆਪੀ ਸ੍ਰਬ ਪ੍ਰਕਾਸ਼ਕ ਸ੍ਰਬ ਦੇ ਅਧਾਰ, ਸ੍ਰਬ ਵਿਆਪੀ ਮਹਾਂ ਵਿਸਮਾਦਿ ਅਨਤ ਕਲਾਵਾਨ ਅਜਪਾ ਜਾਪ ਬਹੁਤੇ ਅਨੰਦ ਸਰੂਪ ਵਾਹਿਗੁਰੂ ਜੀ (ਕਉ) ਨੂੰ, ਪੂਰਨ ਪ੍ਰੇਮ ਸ਼ਰਧਾ ਵਿਸ਼ਵਾਸ਼ ਸਹਿਤ, (ਸਿਮਰਹਿ) ਯਾਦ ਕਰਦੇ ਹਨ, (ਤਿਨ) ਤਿਨ੍ਹਾਂ ਨੂੰ(ਘਨੇਰੇ) ਬਹੁਤੇ(ਅਨਦ) ਬ੍ਰਹਮਾਨੰਦ ਰਸ ਦੀ ਪ੍ਰਾਪਤੀ ਹੁੰਦੀ ਹੈ। ਯਥਾ:- ਪ੍ਰਭ ਕੈ ਸਿਮਰਨਿ; ਅਨਹਦ ਝੁਨਕਾਰ॥ ਸੁਖੁ ਪ੍ਰਭ ਸਿਮਰਨ ਕਾ; ਅੰਤੁ ਨ ਪਾਰ॥) ਸੁਖਾ ਕੀ ਮਿਤਿ.ਕਿਆ ਗਣੀ; ਜਾ ਸਿਮਰੀ ਗੋਵਿੰਦੁ॥ ਜਿਨ ਚਾਖਿਆ.ਸੇ ਤ੍ਰਿਪਤਾਸਿਆ; ਉਹ ਰਸੁ ਜਾਣੈ ਜਿੰਦੁ॥ ਸੰਤਾ ਸੰਗਤਿ ਮਨਿ ਵਸੈ; ਪ੍ਰਭੁ ਪ੍ਰੀਤਮੁ ਬਖਸਿੰਦੁ॥ ਜਿਨਿ ਸੇਵਿਆ ਪ੍ਰਭੁ ਆਪਣਾ; ਸੋਈ ਰਾਜ ਨਰਿੰਦੁ॥) ਸੋ ਸੁਖੀਆ.ਸੋ ਸਦਾ ਸੁਹੇਲਾ; ਜੋ ਗੁਰ ਮਿਲਿ.ਗਾਇ ਗੁਨੀ॥) ਮਾਈ; ਮੇਰੇ ਮਨ ਕੋ ਸੁਖੁ॥ ਕੋਟਿ ਅਨੰਦ ਰਾਜ ਸੁਖੁ ਭੁਗਵੈ; ਹਰਿ ਸਿਮਰਤ ਬਿਨਸੈ ਸਭ ਦੁਖੁ॥ ੧॥) ਬਿਨਵੰਤਿ ਨਾਨਕੁ.ਗੁਰ ਚਰਣ ਲਾਗੇ; ਵਾਜੇ

ਅਨਹਦ ਤੂਰੇ॥ ਜਿਵੇਂ ਆਪ ਜੀ ਘਨੇਰੇ ਅਨੰਦ'ਚ ਲੀਣ ਹੋ ਕੇ ਫ਼ੁਰਮਾ ਰਹੇ ਹਨ:- ਆਦਿ ਗੁਰ ਏ; ਨਮਹ॥ ਜੁਗਾਦਿ ਗੁਰ ਏ; ਨਮਹ॥ ਸਤਿਗੁਰ ਏ; ਨਮਹ॥ ਸ੍ਰੀ ਗੁਰਦੇਵ ਏ; ਨਮਹ॥

ਪ੍ਰਭ ਕਉ ਸਿਮਰਹਿ; ਬਸਹਿ ਹਰਿ ਨੇਰੇ॥) ਨਾਨਕ ਸਿਮਰਨੁ; ਪੂਰੈ ਭਾਗਿ॥) ਏਵਡ ਭਾਗ ਹੋਹਿ; ਜਿਸੁ ਪ੍ਰਾਣੀ॥ ਸੋ ਪਾਏ; ਇਹੁ ਪਦੁ ਨਿਰਬਾਣੀ॥ ੧॥ ਅਨੁਸਾਰ ਜਿਹੜੇ ਪੂਰਨ ਭਾਗ ਗੁਰਮੁਖਿ ਪਿਆਰੇ ਨਿਮਾਣੇ ਨਿਤਾਣੇ ਬਣ ਕੇ, ਗੁਰੂ ਪ੍ਰਮੇਸਰ ਜੀ ਦੀ ਸ਼ੁਭ ਸੱਚੀ ਸ਼ਰਨ ਪੈ ਕੇ, (ਪ੍ਰਭ) ਵਾਹਿਗੁਰੂ ਪਰਮਪਵਿੱਤ੍ਰ ਸੱਚੇ ਮਿੱਠੇ ਧੁਰ ਕੇ ਬਾਣੀ ਜੀ(ਕਉ) ਨੂੰ, (ਸਿਮਰਹਿ) ਯਾਦ ਕਰਦੇ ਹਨ, ਉਹ (ਹਰਿ) ਪ੍ਰਕਾਸ਼ ਸਰੂਪ ਅਜਪਾ ਜਾਪ ਵਾਹਿਗੁਰੂ ਜੀ ਦੇ(ਨੇਰੇ) ਨੇੜੇ (ਬਸਹਿ) ਵਸਦੇ ਹਨ। ਯਥਾ:- ਆਠ ਪਹਰ; ਪ੍ਰਭ ਬਸਹਿ ਹਜੂਰੇ॥ ਕਹੁ ਨਾਨਕ; ਸੇਈ ਜਨ ਪੂਰੇ॥ ਵਾ ਹਰਿ ਜੀ ਉਨ੍ਹਾਂ ਦੇ(ਨੇਰੇ) ਨੇੜੇ(ਬਸਹਿ) ਵਸਦੇ ਹਨ, ਭਾਵ ਅੰਦਰ ਬਾਹਰ ਪੂਰਨ ਵਿਸਮਾਦ ਬ੍ਰਹਮ ਜੀ ਸਾਖਿਆਤ ਹਨ। ਯਥਾ:- ਨਾਮਦੇਵ; ਹਰਿ ਜੀਉ ਬਸਹਿ ਸੰਗਿ॥) ਸਰਬੇ ਏਕੁ.ਅਨੇਕੈ ਸੁਆਮੀ; ਸਭ ਘਟ ਭੁੋਗਵੈ ਸੋਈ॥ ਕਹਿ ਰਵਿਦਾਸ.ਹਾਥ ਪੈ ਨੇਰੈ; ਸਹਜੇ ਹੋਇ ਸੁ ਹੋਈ॥) ਆਠ ਪਹਰ; ਨਿਕਟਿ ਕਰਿ ਜਾਨੈ॥ ਪ੍ਰਭ ਕਾ ਕੀਆ; ਮੀਠਾ ਮਾਨੈ॥ ਏਕੁ ਨਾਮੁ; ਸੰਤਨ ਆਧਾਰੁ॥ ਹੋਇ ਰਹੇ; ਸਭ ਕੀ ਪਗ ਛਾਰੁ॥

ਸੰਤ ਕ੍ਰਿਪਾ ਤੇ; ਅਨਦਿਨੁ ਜਾਗਿ॥ ਨਾਨਕ ਸਿਮਰਨੁ; ਪੂਰੈ ਭਾਗਿ॥ ੬॥ ੧.ਪਰਮਪੂਜਨੀਕ ਵਾਹਿਗੁਰੂ ਨਾਨਕ ਮਹੱਲਾ ਪੰਜਵਾਂ ਜੀ ਫ਼ੁਰਮਾਉਂਦੇ ਹਨ:- ਨਿਮਖ ੨ ਸੁਆਸ ੨ ਗੁਰੂ ੨ ਸਿਮਰਨੁ ਵਾਲੇ, ਪ੍ਰੇਮੀ ਗੁਰਸੇਵਕਾਂ ਪਰਉਪਕਾਰੀਆਂ ਸੁਹਾਵੇ ਮੁਖਾਂ ਵਾਲਿਆਂ, ਅਨਹਦ ਝੁਨਕਾਰ ਸੁਖ'ਚ ਲੀਣ, ਘਣੇ ਅਨੰਦ ਨੂੰ ਪ੍ਰਾਪਤ, ਵਾਹਿਗੁਰੂ ਜੀ ਦੇ ਨਿਕਟਵਰਤੀਆਂ ਦੇ(ਪੂਰੈ) ਪੂਰਨ ਭਾਗਿ ਹਨ। ਦਾਸਨ ਦਾਸ ਉਨ੍ਹਾਂ ਤੋਂ ਸਦ ਬਲਿਹਾਰ ਜਾਂਦਾ ਹੈ। ਯਥਾ:- ਹੰਉ ਕੁਰਬਾਨੈ ਜਾਉ ਤਿਨਾ ਕੈ; ਲੈਨਿ ਜੋ ਤੇਰਾ ਨਾਉ॥ ਲੈਨਿ ਜੋ ਤੇਰਾ ਨਾਉ; ਤਿਨਾ ਕੈ ਹੰਉ.ਸਦ ਕੁਰਬਾਨੈ ਜਾਉ॥ ਸਿਮਰਨ'ਚ ਲੀਣ ਉਪ੍ਰੋਕਤ ਪੂਰਨ ਭਾਗ ਗੁਰਸੇਵਕ ਜੀ(ਸੰਤ) ਸੱਚੇ ਸਤਿਗੁਰੂ ਸਾਹਿਬਾਨ ਜੀ ਦੀ ਸ੍ਰਬ ਵਿਆਪੀ ਅਨਤਕਲਾਵਾਨ ਅਗਮ ਅਪਾਰ ਮਹਾਂ ਵਿਸਮਾਦ ਕ੍ਰਿਪਾ(ਤੇ) ਨਾਲ, ਸਤਿਗੁਰੂ ਸਾਹਿਬਾਨ ਜੀ ਤੋਂ ਨਾਮ ਸਿਮਰਨ ਪ੍ਰਾਪਤ ਕਰਕੇ, (ਅਨਦਿਨੁ) ਰਾਤ ਦਿਨੇ, ਮੋਹ ਮਮਤਾ ਵਿਕਾਰਾਂ ਔਗੁਣਾਂ ਤੋਂ ਜਾਗਿ ਰਹੇ ਹਨ। ਯਥਾ:- ਗੁਰਮੁਖਿ ਜਾਗਿ ਰਹੇ; ਚੂਕੀ ਅਭਿਮਾਨੀ ਰਾਮ॥ ਅਨਦਿਨੁ ਭੋਰੁ ਭਇਆ; ਸਾਚਿ ਸਮਾਨੀ ਰਾਮ॥) ਗੁਰਸਿਖ ਜੋਗੀ ਜਾਗਦੇ; ਮਾਇਆ ਅੰਦਰਿ ਕਰਨਿ ਉਦਾਸੀ॥

੨.ਗੁਰ ਨਾਨਕ ਦੇਵ ਗੋਵਿੰਦ ਰੂਪ॥ ਧੰਨ ਸਤਿਗੁਰੂ ਨਾਨਕ ਦੇਵ ਸਤਿਗੁਰੂ ਮਹੱਲਾ ਪੰਜਵਾਂ ਜੀ, ਆਪਣੇ ਮਨ ਨੂੰ ਉਪਦੇਸ਼ ਦਿੰਦੇ ਹਨ:- ਹੇ ਮਨ!ਪ੍ਰੇਮਾ-ਭਗਤੀ ਸਹਿਤ, ਨਿਰਗੁਣ ਸਰਗੁਣ ਜੀ ਦੀ ਏਕਤਾ ਬਖ਼ਸ਼ਣ ਵਾਲੇ, ਅਜਪਾ ਜਾਪ ਦੇ ਦਾਤੇ ਪੂਰਨ ਗੁਰ ਅਵਤਾਰ ਜੀ, ਪ੍ਰਭ ਕੈ ਸਿਮਰਨਿ; ਅਨਹਦ ਝੁਨਕਾਰ॥ ਸੁਖੁ ਪ੍ਰਭ ਸਿਮਰਨ ਕਾ; ਅੰਤੁ ਨ ਪਾਰ॥ ਸ੍ਰਬ ਵਿਆਪੀ ਅਗਮ ਅਪਾਰ ਅਨਤ ਕਲਾਵਾਨ ਮਹਾਂ ਵਿਸਮਾਦ ਹੀ ਵਿਸਮਾਦ ਅਵਸਥਾ'ਚ ਲੀਣ (ਸੰਤ)ਸੱਚੇ ਸਤਿਗੁਰੂ ਸਾਹਿਬਾਨ ਜੀ

ਦੀ ਅਗਮ ਵਿਸਮਾਦ ਕ੍ਰਿਪਾ (ਤੇ) ਨਾਲ, ਸਤਿਗੁਰੂ ਸਾਹਿਬਾਨ ਜੀ ਤੋਂ ਨਾਮ ਸਿਮਰਨ ਪ੍ਰਾਪਤ ਕਰਕੇ(ਅਨਦਿਨੁ) ਰਾਤ ਦਿਨੇ, ਮੋਹ ਮਮਤਾ ਵਿਕਾਰਾਂ ਔਗੁਣਾਂ ਤੋਂ ਜਾਗਿ !ਭਾਵ ਇਨਾਂ ਨੂੰ ਤਿਆਗ। ਔਗੁਣਾਂ ਨੂੰ ਤਿਆਗ ਕੇ, ਜੋ ਸਿਮਰਨੁ ਕਰਨਾ ਹੈ, ਇਹੋ ਹੀ ਪੂਰੈ ਭਾਗਿ ਹਨ, ਕਿਉਂ ਜੋ ਸਿਮਰਨ ਦੁਆਰਾ, ਮਹਾਨ ਪਰਉਪਕਾਰੀ ਭਾਗਾਂ ਭਰੇ ਸ਼ੋਭਨੀਕ ਮੁਖ ਮਸਤਕ ਨਿਰਮਲ ਰੀਤ, ਮਨ ਨੂੰ ਜਿੱਤਣ ਵਾਲੇ, ਪੂਰਨ ਵੈਰਾਗੀ ਮਹਾਂਪੁਰਸ਼ ਬਣ ਜਾਂਦੇ ਹਨ। ਯਥਾ:- ਜਿਹਿ ਬਿਖਿਆ ਸਗਲੀ ਤਜੀ; ਲੀਓ ਭੇਖ ਬੈਰਾਗ॥ ਕਹੁ ਨਾਨਕ.ਸੁਨ ਰੇ ਮਨਾ; ਤਿਹ ਨਰ ਮਾਥੈ ਭਾਗ॥ ਭਾਵੇਂ ਦੁਨਿਆਵੀ ਸੋਚਣੀ ਅਨੁਸਾਰ ਧਨ ਰਾਜ ਆਦਿ ਨੂੰ ਪ੍ਰਾਪਤ ਪੂਰੇ ਭਾਗ ਕਿਹਾ ਹੈ, ਪਰ ਇੱਥੇ ਸਤਿਗੁਰੂ ਸਾਹਿਬਾਨ ਜੀ ਦੇ ਗਹਿਰ ਗੰਭੀਰ ਆਸ਼ੇ, ਜਿਨ ਕੈ ਪਲੈ ਧਨੁ ਵਸੈ; ਤਿਨ ਕਾ ਨਾਉ ਫਕੀਰ॥ ਜਿਨ੍ ਕੈ ਹਿਰਦੈ.ਤੂ ਵਸਹਿ; ਤੇ ਨਰ ਗੁਣੀ ਗਹੀਰ॥ ਅਨੁਸਾਰ ਰੋਮ ੨ ਕਰਕੇ ਸਿਮਰਨ'ਚ ਲੀਨ ਮਹਾਂਪੁਰਸ਼ ਜੀ ਦੇ ਹੀ ਪੂਰਨ ਭਾਗ ਹਨ॥ ੬॥

ਪ੍ਰਭ ਕੈ ਸਿਮਰਨਿ; ਕਾਰਜ ਪੂਰੇ॥) ਸਤਿਗੁਰੂ ਸਤਿਗੁਰੂ; ਸਤਿਗੁਰੁ ਗੁਬਿੰਦ ਜੀਉ॥ ਵਾਹਿਗੁਰੂ ਦੀ ਪ੍ਰਾਪਤੀ ਹੋ ਜਾਣੀ, ਪ੍ਰਮਾਰਥਕ ਕਾਰਜ ਹੈ। ਸੰਸਾਰੀ ਵਿਵਹਾਰ'ਚ ਕਾਮਯਾਬੀ ਹੋਣੀ, ਵਿਵਹਾਰਕ ਕਾਰਜ ਹੈ। ਜਿਨ੍ਹਾਂ ਗੁਰਮੁਖਿ ਪਿਆਰਿਆਂ ਪਾਸ ਪ੍ਰਮਾਰਥ ਹੋਵੇ, ਉਨ੍ਹਾਂ ਨੂੰ ਵਿਵਹਾਰ'ਚ ਕਾਮਯਾਬੀ ਬਹੁਤ ਹੀ ਸੌਖੀ ਹੁੰਦੀ ਹੈ, ਕਿਉਂ ਜੋ ਉਹ ਨਸ਼ਿਆਂ ਬਦਚਲਣੀ ਕਤਲਾਂ ਕੁਕਰਮਾਂ'ਚ ਮਾਇਆ ਬਰਬਾਦ ਨਹੀਂ ਕਰਦੇ। ਇਸ ਲਈ ਪਹਿਲਾਂ ਗੁਰਬਾਣੀ ਦੀ ਸ਼ੁੱਧ ਸੰਥਿਆ ਕਰਕੇ, ਅਰਥ ਵੀਚਾਰ ਕੇ, ਪ੍ਰਮਾਰਥ ਦੀ ਪ੍ਰਾਪਤੀ ਕਰਨੀ ਚਾਹੀਦੀ ਹੈ। (ਪ੍ਰਭ) ਸਰਬ ਸੁਖਾਂ ਦੇ ਦਾਤੇ, ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਧੰਨ ੨ ਸਤਿਗੁਰੂ ਸਾਹਿਬਾਨ ਜੀ(ਕੈ) ਦੇ ਪਰਮਪਵਿੱਤ੍ਰ ਉੱਜਲ ਸ਼ੁਭ ਸੱਚੇ ਸਿਮਰਨਿ ਕਰਨ ਨਾਲ, ਪ੍ਰਮਾਰਥਕ ਤੇ ਵਿਵਹਾਰਕ ਸਾਰੇ ਕਾਰਜ ਪੂਰੇ ਸੰਪੂਰਨ ਹੋ ਜਾਂਦੇ ਹਨ। ਜਿਵੇਂ ਧੰਨ ਹਨ ਧੰਨ ਹਨ ਧੰਨ ਹਨ ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ !ਧੰਨ ਹਨ, ਜ਼ਾਲਮਾਂ ਦੇ ਘੋਰ ਭਿਆਨਕ ਅਤਿਆਚਾਰ ਜ਼ੁਲਮ ਕਰਨ ਤੋਂ, ਹੁਣ ਉੱਬਲਦੀ ਦੇਗ਼'ਚ ਬੈਠ ਰਹੇ ਹਨ। ਧੰਨੁ ਧੰਨੁ; ਧੰਨੁ ਜਨੁ ਆਇਆ॥ ਜਿਸੁ ਪ੍ਰਸਾਦਿ; ਸਭੁ ਜਗਤੁ ਤਰਾਇਆ॥) ਤੇਰਾ ਏਕੁ ਨਾਮੁ; ਤਾਰੇ ਸੰਸਾਰੁ॥ ਅਨੁਸਾਰ ਸੰਸਾਰ ਨੂੰ ਸਦਾ ਤਾਰਨ ਵਾਲੇ, ਆਪ ਜੀ ਦੇ ਸਮੂਹ ਕਾਰਜ ਸਦਾ ਲਈ ਪੂਰੇ ਹੋਏ ਹਨ। ਸੰਸਾਰ ਨੂੰ ਪਰਮਪੂਜਨੀਕ ਗੁਰੂ ਗੁਰ ਸਤਿਗੁਰੂ ਵਾਹਿਗੁਰੂ ਗ੍ਰੰਥ ਸਾਹਿਬ ਜੀ ਬਖ਼ਸ਼ੇ। ਸ੍ਰੀ ਹਰਿਮੰਦਰ ਸਾਹਿਬ ਤਰਨਤਾਰਨ ਸਾਹਿਬ, ਸੰਤੋਖਸਰ ਸਾਹਿਬ, ਸਤਿਗੁਰੂ ਰਾਮਦਾਸ ਸਾਹਿਬ ਜੀ ਦਾ ਅਵਤਾਰ ਅਸਥਾਨ, ਸ੍ਰੀ ਨਨਕਾਣਾ ਸਾਹਿਬ ਜੀ ਆਦਿ ਬੇਅੰਤ ਗੁਰੂ ਦਰਬਾਰ ਰਚੇ। ਗੁਰਸਿੱਖੀ ਪ੍ਰਚਾਰ ਲਈ ਭਾਈ ਕਲਿਆਣੇ, ਮਾਧੋਦਾਸ, ਭਗਤ ਭਗਵਾਨ, ਭਾਈ ਸਾਲ੍ਹੋ, ਭਾਈ ਬਹਿਲੋ, ਭਾਈ ਮੰਝ, ਭਾਈ ਬਿਧੀਚੰਦ, ਭਾਈ ਲੰਙਾਹਾ ਜੀ ਆਦਿ ਬੇਅੰਤ ਪੂਰਨ ਬ੍ਰਹਮਗਿਆਨੀ, ਬ੍ਰਹਮਗਿਆਨੀ ਸਗਲ ਕੀ ਰੀਨਾ॥ ਮਹਾਂਪੁਰਸ਼ ਸਾਜੇ। ਇਨ੍ਹਾਂ ਤੋਂ ਪ੍ਰਦੇਸ਼ਾਂ'ਚ ਗੁਰਬਾਣੀ ਕਥਾ ਕੀਰਤਨ ਪ੍ਰਚਾਰ ਕਰਾਇਆ। ਅਵਤਾਰ ਧਾਰ ਕੇ

ਸੁੰਦਰ ਦਰਸ਼ਨ ਬਖ਼ਸ਼ ਕੇ, ਰੰਗਾਂ ੨ ਦੇ ਕੌਤਕ ਪਰਉਪਕਾਰ ਕਰਕੇ, ਸੁੰਦਰ ਅਵਤਾਰ ਤੋਂ ਤਕਰੀਬਨ ੪੩ ਸਾਲ.੪੨ਦਿਨ ਅਤੇ ਤਕਰੀਬਨ ੨੪ ਸਾਲ ੯ ਮਹੀਨੇ ੨੧ ਦਿਨ, ਗੁਰਤਾ ਤਖ਼ਤ'ਤੇ ਬਿਰਾਜਮਾਨ ਹੋ ਕੇ, ਸਾਰੀ ਹੀ ਆਯੂ ਚ.ਗੁਰਬਾਣੀ ਕਥਾ ਕੀਰਤਨ ਦੁਆਰਾ, ਪਿਆਰੀ ਗੁਰਸਿੱਖੀ ਨੂੰ ਖੰਡਾਂ ਬ੍ਰਹਮੰਡਾਂ ਅੰਦਰ ਫ਼ੈਲਾਇਆ। ਅਨੇਕਾਂ ਜੀਆਂ ਦੀ ਕਲਿਆਣ ਕੀਤੀ। ਯਥਾ:- ਤਖਤਿ ਬੈਠਾ ਅਰਜਨ ਗੁਰੂ; ਸਤਿਗੁਰ ਕਾ ਖਿਵੈ ਚੰਦੋਆ॥ ਉਗਵਣਹੁ ਤੈ ਆਥਵਣਹੁ; ਚਹੁ ਚਕੀ ਕੀਅਨੁ ਲੋਆ॥ ਸੋ ਸਦਾ ਲਈ ਸ੍ਰਬੱਤ ਦੇ ਭਲੇ ਦੇ ਸਮੂਹ ਕਾਰਜ ਪੂਰੇ ਹੋਏ ਹਨ। ਯਥਾ:- ਕਾਜ ਹਮਾਰੇ; ਪੂਰੇ ਸਤਗੁਰ॥ ਬਾਜੇ ਅਨਹਦ ਤੂਰੇ; ਸਤਗੁਰ॥ ਸੋ ਗੁਰੂ ਸਿਮਰਨ ਨਾਲ ਗੁਰਦੁਆਰੇ ਸ੍ਰੋਵਰ ਹੌਸਪੀਟਲ ਕਾਲਜ ਬਨਾਉਣ, ਅਨੇਕ ਪਰਉਪਕਾਰ ਦੇ ਕਾਰਜ, ਹਰ ਸਮੇਂ ਨਿਰਯਤਨ ਸੰਪੂਰਨ ਹੁੰਦੇ ਰਹਿੰਦੇ ਹਨ। ਗੁਰੂ ਜੀ ਦੇ ਗੁਰੂ ਸਿਮਰਨ ਦੁਆਰਾ ਵਿਸਮਾਦ ਸਰਬ ਵਿਆਪੀ'ਚ ਲੀਣਤਾ ਆਦਿ ਅਨੇਕਾਂ ਕਾਰਜ ਸੰਪੂਰਨ ਹੋਏ ਹਨ, ਇਸ ਲਈ ਵਿਸਮਾਦ ਸਰਬ ਵਿਆਪੀ ਅਨਤਕਲਾਵਾਨ ਗ੍ਰੀਬੀ'ਚ ਲੀਣ ਮਹੱਲਾ ਪੰਜਵਾਂ ਜੀ, ਸਿਮਰਨ ਕਰਨ ਵਾਲਿਆਂ ਗੁਰਮੁਖਾਂ ਦੀ ਸਰਨੀ ਪੈਂਦੇ ਹਨ। ਯਥਾ:- ਸਿਮਰਹਿ ਸੇ ਜਨ; ਜਿਨ ਕਉ ਪ੍ਰਭ ਮਇਆ॥ ਨਾਨਕ ਤਿਨ ਜਨ; ਸਰਨੀ ਪਇਆ॥

ਪ੍ਰਭ ਕੈ ਸਿਮਰਨਿ; ਕਬਹੁ ਨ ਝੂਰੇ॥ (ਪ੍ਰਭ) ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਯ ਹਰਿ॥ ਵਾਹਿਗੁਰੂ ਮਹੱਲੇ ਪੰਜਵੇਂ ਜੀ(ਕੈ) ਦੇ ਪਰਮਪਵਿੱਤ੍ਰ ਉੱਜਲ ਸੱਚੇ ਮਿੱਠੇ ਚਰਨਕਮਲਾਂ'ਚ ਲੀਣ ਹੋ ਕੇ, ਉਨ੍ਹਾਂ ਨੂੰ(ਸਿਮਰਨਿ) ਯਾਦ ਕਰਨ ਵਾਲੇ, ਗੁਰਮੁਖਿ ਪਿਆਰੇ ਗੁਰਸੇਵਕ ਜੀ, ਵਿਸ਼ੇ ਪਦਾਰਥ ਮਾਇਆ ਮਾਣ ਵਡਿਆਈ ਦੀ ਪ੍ਰਾਪਤੀ ਲਈ ਅਥਵਾ ਇਨ੍ਹਾਂ ਦੇ ਵਿਛੋੜੇ ਤੋਂ ਅਥਵਾ ਵਾਹਿਗੁਰੂ ਜੀ ਦੇ ਵਿਛੋੜੇ ਕਰਕੇ, (ਕਬਹੁ) ਕਦੇ ਭੀ(ਝੂਰੇ) ਪਛਤਾਉਂਦੇ(ਨ) ਨਹੀਂ। ਜਿਵੇਂ ਪਰਮਪੂਜਨੀਕ ਧੰਨ ਵਾਹਿਗੁਰੂ ਮਹੱਲਾ ਪੰਜਵਾਂ ਜੀ, ਜ਼ਾਲਮਾਂ ਦੇ ਘੋਰ ਭਿਆਨਕ ਅਤਿਆਚਾਰ ਜ਼ੁਲਮ ਕਰਨ ਤੋਂ, ਉੱਬਲਦੀ ਦੇਗ'ਚ ਬੈਠਣ, ਤੱਤੇ ਰੇਤੇ 'ਤੇ ਬੈਠਣ, ਆਪਣੇ ਪਰਮਪਵਿੱਤ੍ਰ ਸ਼ੁਭ ਸੱਚੇ ਉੱਚੇ ਧੀਰਜਧਾਰੀ ਸੀਸ 'ਤੇ, ਮੱਚਦਾ ੨ ਰੇਤਾ ਪੁਆਉਣ, ਸੜਦੀ ਬਲਦੀ ਮੱਚਦੀ ਲੋਹ'ਤੇ ਖੜ੍ਹਨ ਸਮੇਂ ਝੂਰੇ ਨਹੀਂ। ਖਿੜੇ ਮੱਥੇ ਭਾਣਾ ਮੰਨਿਆ। ਯਥਾ:- ਤੇਰਾ ਕੀਆ ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ॥ ਸ੍ਰਬੱਤ ਨੂੰ ਭਾਣਾ ਮੰਨਣ ਕੁਰਬਾਨੀ ਦੇਣ ਦਾ ਸਬਕ ਸਿਖਾਇਆ। ਜਿਵੇਂ ਆਪ ਜੀ ਦੀ ਕੁਰਬਾਨੀ ਕਮਾਈ ਬਹੁਤ ਵੱਡੀ ਉੱਚੀ ਪੂਰਨ ਵੈਰਾਗਮਈ ਹੈ, ਤਿਵੇਂ ਸ੍ਰਬ ਵਿਆਪੀ ਮਹਾਂ ਵਿਸਮਾਦਿ ਅਜਪਾ ਜਾਪ ਪੂਰਨ ਬ੍ਰਹਮ ਜੀ 'ਚ ਲੀਣ, ਸਿਮਰਨ ਦੀ ਮਹਾਨਤਾ ਜਨਾਉਣ ਲਈ ਫ਼ੁਰਮਾ ਰਹੇ ਹਨ:- ਸਿਮਰਹਿ ਸੇ ਜਨ; ਜਿਨ ਕਉ ਪ੍ਰਭ ਮਇਆ॥ ਨਾਨਕ ਤਿਨ ਜਨ; ਸਰਨੀ ਪਇਆ॥

ਪ੍ਰਭ ਕੈ ਸਿਮਰਨਿ; ਹਰਿ ਗੁਨ ਬਾਨੀ॥ (ਪ੍ਰਭ) ਦੀਨ ਦਇਆਲ ਕ੍ਰਿਪਾਲ ਸੁਖ ਸਾਗਰ; ਸਰਬ ਘਟਾ ਭਰਪੂਰੀ ਰੇ॥ ਵਾਹਿਗੁਰੂ ਜੀ(ਕੈ) ਦੇ ਅਜਪਾ ਜਾਪ ਸਿਮਰਨਿ ਵਾਲੇ ਮਹਾਂਪੁਰਸ਼, (ਹਰਿ) ਸ੍ਰਬ ਵਿਆਪੀ ਸ੍ਰਬ ਪ੍ਰਕਾਸ਼ਕ, ਪਰਮ ਪਿਆਰੇ ਪੂਰਨ ਬ੍ਰਹਮ ਜੀ ਦੇ, ਸਤਿ ਸੰਤੋਖ ਦਇਆ ਧਰਮ

ਸਹਿਨਸ਼ੀਲਤਾ ਖਿਮਾ ਪ੍ਰੇਮਾ-ਭਗਤੀ ਆਦਿ ਸ੍ਰਬ ਵਿਆਪੀ ਵਿਸਮਾਦ ਅਨਤਕਲਾਵਾਨ, ਅਨੰਤ(ਗੁਨ) ਗੁਣਾਂ ਵਾਲੀ ਬਾਨੀ ਬੋਲਦੇ ਹਨ। ਯਥਾ:- ਸਿਮਰਹਿ ਸੇ ਜਨ; ਜਿਨ ਕਉ ਪ੍ਰਭ ਮਇਆ॥ ਨਾਨਕ ਤਿਨ ਜਨ; ਸਰਨੀ ਪਇਆ॥) ਨਿਵਣੁ ਸੁ ਅਖਰੁ.ਖਵਣੁ ਗੁਣੁ; ਜਿਹਬਾ ਮਣੀਆ ਮੰਤੁ॥ ਏ ਤ੍ਰੈ ਭੈਣੇ ਵੇਸ ਕਰਿ; ਤਾਂ ਵਸਿ ਆਵੀ ਕੰਤੁ॥) ਸਰਬ ਕੀ ਰੇਣ; ਹੋਵੀਜੈ॥ ਆਪੁ ਮਿਟਾਇ; ਮਿਲੀਜੈ॥) ਕਬੀਰ.ਸਭ ਤੇ ਹਮ ਬੁਰੇ; ਹਮ ਤਜਿ.ਭਲੋ ਸਭੁ ਕੋਇ॥ ਜਿਨਿ ਐਸਾ ਕਰਿ ਬੂਝਿਆ; ਮੀਤੁ ਹਮਾਰਾ ਸੋਇ॥) ਫਰੀਦਾ.ਦੁਖੁ ਸੁਖੁ ਇਕੁ ਕਰਿ; ਦਿਲ ਤੇ ਲਾਹਿ ਵਿਕਾਰੁ॥ ਅਲਹ ਭਾਵੈ ਸੋ ਭਲਾ; ਤਾਂ ਲਭੀ ਦਰਬਾਰੁ॥

ਪ੍ਰਭ ਕੈ ਸਿਮਰਨਿ; ਸਹਜਿ ਸਮਾਨੀ॥ (ਪ੍ਰਭ) ਅਸੰਖ ਬ੍ਰਹਮੰਡ'ਚ ਵਿਆਪਕ, ਸੋਈ ਮਉਲਾ.ਜਿਨਿ ਜਗੁ ਮਉਲਿਆ; ਹਰਿਆ ਕੀਆ ਸੰਸਾਰੋ॥ ਆਬ ਖਾਕੁ.ਜਿਨਿ ਬੰਧਿ ਰਹਾਈ; ਧੰਨੁ ਸਿਰਜਣਹਾਰੋ॥ ਅਨੁਸਾਰ ਸਭ ਨੂੰ ਹਰਾ ਭਰਾ ਕਰਨ ਵਾਲੇ, ਅਕਾਲ ਪੁਰਖੁ ਜੀ (ਕੈ) ਦੇ ਸਿਮਰਨਿ ਕਰਨ ਵਾਲਿਆਂ, ਭਗਤ ਕਬੀਰ ਸਾਹਿਬ ਜੀ ਆਦਿ ਮਹਾਂਪੁਰਸ਼ਾਂ ਦੀ ਸੁਰਤੀ ਬ੍ਰਿਤੀ ਸੋਚਣੀ ਲਿਵ ਜ਼ਿੰਦਗੀ, (ਸਹਜਿ) ਸ਼ਾਂਤੀ, ਧੀਰਜ, ਬ੍ਰਹਮਗਿਆਨ ਸਹਿਤ, ਸਹਜਿ ਸਰੂਪ ਵਿਆਪਕ ਬ੍ਰਹਮ ਜੀ 'ਚ(ਸਮਾਨੀ) ਸਮਾ ਗਈ। ਜਿਵੇਂ ਅਮਰ ਅਦੁਤੀ ਸ਼ਹੀਦੀ ਦੇਣ ਸਮੇਂ, ਬਾਬਾ ਜੋਰਾਵਰ ਸਿੰਘ ਸਾਹਿਬ ਬਾਬਾ ਫ਼ਤੇਹ ਸਿੰਘ ਸਾਹਿਬ ਜੀ ਦੀ ਬ੍ਰਿਤੀ, ਸਹਿਜ ਸਰੂਪ ਬ੍ਰਹਮ ਜੀ 'ਚ ਸਮਾਈ ਰਹੀ। ਭਾਵੇਂ ਜ਼ਾਲਮਾਂ ਨੇ ਘੋਰ ਭਿਆਨਕ ਅਤਿਆਚਾਰ ਜ਼ੁਲਮ ਕਰਕੇ, ਜਿਉਂਦੇ ਕੰਧ ਦੀ ਨੀਂਹ'ਚ ਖੜ੍ਹੇ ਕਰਕੇ, ਮੋਢਿਆਂ ਤੱਕ ਇੱਟਾਂ ਚਿਣੀਆਂ, ਉਪ੍ਰੰਤ ਤਲਵਾਰ ਨਾਲ, ਸੀਸ ਕੱਟ ਦਿਤੇ, ਹਾਏ ਸੀ ਨਹੀਂ ਉਚਾਰੀ, ਐਸੀ ਚੜ੍ਹੀ ਨਾਮ ਦੀ ਖੁਮਾਰੀ। ਯਥਾ:- ਗਉੜੀ ਮਹਲਾ ੫॥ ਗੁਰ ਕਾ ਸਬਦੁ; ਰਿਦ ਅੰਤਰਿ ਧਾਰੈ॥ ਪੰਚ ਜਨਾ ਸਿਉ; ਸੰਗੁ ਨਿਵਾਰੈ॥ ਦਸ ਇੰਦ੍ਰੀ; ਕਰਿ ਰਾਖੈ ਵਾਸਿ॥ ਤਾ ਕੈ ਆਤਮੈ; ਹੋਇ ਪਰਗਾਸੁ॥ ੧॥ ਐਸੀ ਦ੍ਰਿੜਤਾ; ਤਾ ਕੈ ਹੋਇ॥ ਜਾ ਕਉ ਦਇਆ ਮਇਆ; ਪ੍ਰਭ ਸੋਇ॥ ੧॥ ਰਹਾਉ॥ ਸਾਜਨੁ ਦੁਸਟੁ; ਜਾ ਕੈ ਏਕ ਸਮਾਨੈ॥ ਜੇਤਾ ਬੋਲਣੁ; ਤੇਤਾ ਗਿਆਨੈ॥ ਜੇਤਾ ਸੁਨਣਾ; ਤੇਤਾ ਨਾਮੁ॥ ਜੇਤਾ ਪੇਖਨੁ; ਤੇਤਾ ਧਿਆਨੁ॥ ੨॥ ਸਹਜੇ ਜਾਗਣੁ; ਸਹਜੇ ਸੋਇ॥ ਸਹਜੇ ਹੋਤਾ ਜਾਇ; ਸੁ ਹੋਇ॥ ਸਹਜਿ ਬੈਰਾਗੁ; ਸਹਜੇ ਹੀ ਹਸਨਾ॥ ਸਹਜੇ ਚੂਪ; ਸਹਜੇ ਹੀ ਜਪਨਾ॥ ੩॥ ਸਹਜੇ ਭੋਜਨੁ; ਸਹਜੇ ਭਾਉ॥ ਸਹਜੇ; ਮਿਟਿਓ ਸਗਲ ਦੁਰਾਉ॥ ਸਹਜੇ; ਹੋਆ ਸਾਧੂ ਸੰਗੁ॥ ਸਹਜਿ ਮਿਲਿਓ; ਪਾਰਬ੍ਰਹਮੁ ਨਿਸੰਗੁ॥ ੪॥ ਸਹਜੇ ਗ੍ਰਿਹ ਮਹਿ; ਸਹਜਿ ਉਦਾਸੀ॥ ਸਹਜੇ; ਦੁਬਿਧਾ ਤਨ ਕੀ ਨਾਸੀ॥ ਜਾ ਕੈ ਸਹਜਿ; ਮਨਿ ਭਇਆ ਅਨੰਦੁ॥ ਤਾ ਕਉ ਭੇਟਿਆ; ਪਰਮਾਨੰਦੁ॥ ੫॥ ਸਹਜੇ; ਅੰਮ੍ਰਿਤੁ ਪੀਓ ਨਾਮੁ॥ ਸਹਜੇ ਕੀਨੋ; ਜੀਅ ਕੋ ਦਾਨੁ॥ ਸਹਜ ਕਥਾ ਮਹਿ; ਆਤਮੁ ਰਸਿਆ॥ ਤਾ ਕੈ ਸੰਗਿ; ਅਬਿਨਾਸੀ ਵਸਿਆ॥ ੬॥ ਸਹਜੇ; ਆਸਣੁ ਅਸਥਿਰੁ ਭਾਇਆ॥ ਸਹਜੇ; ਅਨਹਤ ਸਬਦੁ ਵਜਾਇਆ॥ ਸਹਜੇ; ਰੁਣ ਝੁਣਕਾਰੁ ਸੁਹਾਇਆ॥ ਤਾ ਕੈ ਘਰਿ; ਪਾਰਬ੍ਰਹਮੁ ਸਮਾਇਆ॥ ੭॥ ਸਹਜੇ; ਜਾ ਕਉ ਪਰਿਓ ਕਰਮਾ॥ ਸਹਜੇ; ਗੁਰੁ ਭੇਟਿਓ ਸਚੁ ਧਰਮਾ॥ ਜਾ ਕੈ ਸਹਜੁ ਭਇਆ; ਸੋ

ਜਾਣੈ॥ ਨਾਨਕ ਦਾਸ; ਤਾ ਕੈ ਕੁਰਬਾਣੈ॥ ੮॥ ੩॥ ਦਾਸਨ ਦਾਸ ਐਸੇ ਸਹਜ ਸਮਾਨੀ ਅਵਸਥਾ ਵਾਲੇ, ਗੁਰਮੁਖਿ ਪਿਆਰਿਆਂ ਤੋਂ ਕੁਰਬਾਨ ਜਾਂਦਾ ਹੈ। ਉਨ੍ਹਾਂ ਦੀ ਮਹਾਂ ਵਿਸਮਾਦ ਸ੍ਰਬ ਵਿਆਪੀ ਸੱਚੀ ਸਰਨ ਪੈਂਦਾ ਹੈ। ਯਥਾ:- ਸਿਮਰਹਿ ਸੇ ਜਨ; ਜਿਨ ਕਉ ਪ੍ਰਭ ਮਇਆ॥ ਨਾਨਕ ਤਿਨ ਜਨ; ਸਰਨੀ ਪਇਆ॥

ਪ੍ਰਭ ਕੈ ਸਿਮਰਨਿ; ਨਿਹਚਲ ਆਸਨੁ॥ (ਪ੍ਰਭ) ਸਤਿਗੁਰੂ ਸਾਹਿਬਾਨ ਜੀ(ਕੈ) ਦੇ ਵਿਸਮਾਦ ਸਿਮਰਨਿ ਦੇ ਪ੍ਰਵਾਹ'ਚ ਅੱਠੇ ਪਹਿਰ ਲੀਣ ਹੋਣ ਨਾਲ, (ਨਿਹਚਲ) ਅਚੱਲ ਅਬਿਨਾਸੀ ਸੁਖ ਆਪਨ ਆਸਨ॥ ਬ੍ਰਹਮ'ਚ ਵਿਸਮਾਦ ਲੀਨਤਾ ਰੂਪ (ਨਿਹਚਲ) ਅਚੱਲ(ਆਸਨੁ) ਟਿਕਾਅ ਹੋ ਜਾਂਦਾ ਹੈ। ਯਥਾ:- ਦੀਨ ਦਰਦ ਨਿਵਾਰਿ.ਤਾਰਣ; ਦਇਆਲ ਕਿਰਪਾ ਕਰਣ॥ ਅਟਲ ਪਦਵੀ ਨਾਮ ਸਿਮਰਣ; ਦ੍ਰਿੜੁ ਨਾਨਕ.ਹਰਿ ਹਰਿ ਸਰਣ॥) ਨਿਹਚਲੁ ਸਚੁ ਖੁਦਾਇ ਏਕੁ; ਖੁਦਾਇ ਬੰਦਾ ਅਬਿਨਾਸੀ॥) ਪਾਂਚ ਬਰਖ ਕੋ.ਅਨਾਥੁ ਧ੍ਰੂ ਬਾਰਿਕੁ; ਹਰਿ ਸਿਮਰਤ.ਅਮਰ ਅਟਾਰੇ॥ ਦਾਸਨ ਦਾਸ ਐਸੇ ਗੁਰਮੁਖਾਂ ਦੇ ਸਰਨੀ ਪੈਂਦਾ ਹੈ। ਯਥਾ:- ਸਿਮਰਹਿ ਸੇ ਜਨ; ਜਿਨ ਕਉ ਪ੍ਰਭ ਮਇਆ॥ ਨਾਨਕ ਤਿਨ ਜਨ; ਸਰਨੀ ਪਇਆ॥

ਪ੍ਰਭ ਕੈ ਸਿਮਰਨਿ; ਕਮਲ ਬਿਗਾਸਨੁ॥ (ਪ੍ਰਭ) ਗੁਰੂ ਜੀ ਦੇ ਸੱਚੇ ਮਿੱਠੇ ਚਰਨਕਮਲਾਂ(ਕੈ) ਦੇ ਸਿਮਰਨਿ ਕਰਨ ਵਾਲੇ ਗੁਰਮੁਖਿ ਪਿਆਰੇ ਜੀ ਦਾ ਹਿਰਦਾ ਕਮਲ, ਕਰੁਣਾ ਮੁਦਤਾ ਮੈਤ੍ਰੀ ਉਪੇਖਿਆ, ਨਿਮ੍ਰਤਾ ਗ੍ਰੀਬੀ ਖਿਮਾ ਧੀਰਜ ਬੰਦਗੀ, ਸਤਿ ਸੰਤੋਖ ਦਇਆ ਧਰਮ ਵੀਚਾਰ ਸਹਿਨਸ਼ੀਲਤਾ ਆਦਿ, ਸ੍ਰਬ ਵਿਆਪੀ ਵਿਸਮਾਦ ਸ਼ੁਭ ਗੁਣਾਂ ਦੀਆਂ ਅਨਤਕਲਾਂ ਸਹਿਤ, (ਬਿਗਾਸਨੁ) ਖਿੜ ਜਾਂਦਾ ਹੈ। ਯਥਾ:- ਸੋਰਠਿ ਮਹਲਾ ੫॥ ਜਿਨਾ ਬਾਤ ਕੋ ਬਹੁਤੁ ਅੰਦੇਸਰੋ; ਤੇ ਮਿਟੇ ਸਭਿ ਗਇਆ॥ ਸਹਜ ਸੈਨ ਅਰੁ ਸੁਖਮਨ ਨਾਰੀ; ਊਧ ਕਮਲ ਬਿਗਸਇਆ॥) ਚਾਰਿ ਪਦਾਰਥ; ਕਮਲ ਪ੍ਰਗਾਸ॥ ਸਭ ਕੈ ਮਧਿ; ਸਗਲ ਤੇ ਉਦਾਸ॥ ਸੁੰਦਰੁ ਚਤੁਰੁ; ਤਤ ਕਾ ਬੇਤਾ॥ ਸਮਦਰਸੀ; ਏਕ ਦ੍ਰਿਸਟੇਤਾ॥ ਵਾ ਪ੍ਰਭ ਜੀ(ਕੈ) ਦੇ ਸਿਮਰਨਿ ਵਾਲੇ ਗੁਰਸੇਵਕ ਜੀ(ਬਿਗਾਸਨੁ) ਖਿੜੇ(ਕਮਲ) ਬ੍ਰਹਮ ਸਰੂਪ ਹਨ। ਯਥਾ:- ਏਕੋ ਸਰਵਰੁ ਕਮਲ ਅਨੂਪ॥ ਸਦਾ ਬਿਗਾਸੈ ਪਰਮਲ ਰੂਪ॥ ਊਜਲ ਮੋਤੀ ਚੂਗਹਿ ਹੰਸ॥ ਸਰਬ ਕਲਾ ਜਗਦੀਸੈ ਅੰਸ॥ ੧॥ ਦਾਸਨ ਦਾਸ ਐਸੇ ਗੁਰਮੁਖਾਂ ਦੇ ਸਰਨੀ ਪੈਂਦਾ ਹੈ। ਯਥਾ:- ਸਿਮਰਹਿ ਸੇ ਜਨ; ਜਿਨ ਕਉ ਪ੍ਰਭ ਮਇਆ॥ ਨਾਨਕ ਤਿਨ ਜਨ; ਸਰਨੀ ਪਇਆ॥

ਪ੍ਰਭ ਕੈ ਸਿਮਰਨਿ; ਅਨਹਦ ਝੁਨਕਾਰ॥ {ਪੈਰਾਂਭਾਰ ਬੈਠ ਕੇ, ਕੰਨਾਂ'ਚ ਉਂਗਲ਼ਾਂ ਦੇ ਕੇ ਪਖੰਡ ਕਰਕੇ, ਭੋਲ਼ਿਆਂ ਨਾਲ ਛਲ ਕਰਕੇ ਲੁੱਟਦੇ ਹਨ, ਕਿ ਸਾਨੂੰ ਅਨਹਦ ਵਾਜੇ ਸੁਣਦੇ ਹਨ। }(ਪ੍ਰਭ) ਸਰਬ ਵਿਆਪੀ ਸਰਬ ਦੇ ਆਧਾਰ ਹੁੰਦਿਆਂ ਆਪ ਨਿਰਾਧਾਰ, ਸਰਬ ਦੇ ਪ੍ਰਕਾਸ਼ਕ ਹੁੰਦਿਆਂ ਆਪ ਸੁਤੇ ਪ੍ਰਕਾਸ਼ ਸਰੂਪ, ਅਨਤ ਕਲਾਵਾਨ ਸਦ ਸਦਾ ਮੇਹਰਵਾਨ ਜੀ(ਕੈ) ਦੇ ਸਿਮਰਨਿ ਵਾਲੇ, ਨਾਮੁ ਅਭਿਆਸੀ ਗੁਰਮੁਖਿ ਪਿਆਰੇ ਜੀ ਦੇ ਅੰਦਰ ਬਾਹਰ, (ਅਨਹਦ) (ਅਨ+ਹਦ) ਹਦ ਤੋਂ(ਅਨ) ਰਹਿਤ, ਇੱਕ ਰਸ, ਰਸਦਾਇਕ ਵਿਸਮਾਦ ਸੁਆਦ ਵਾਲੀ, ਸੁੰਦਰ(ਝੁਨਕਾਰ) ਰੂਹਾਨੀ ਧੁਨ ਲਗਾਤਾਰ ਸੁਣਦੀ ਹੈ। ਵੇਪਰਵਾਹ ਵਿਸਮਾਦ ਹੋ ਕੇ, ਗੁਰਮੁਖਿ ਪਿਆਰੇ ਜੀ ਖੀਵੇ ਹੋ ਕੇ, ਹਰ ਸਮੇਂ ਸੁਣਦੇ ਰਹਿੰਦੇ

ਹਨ। ਇਹ ਸੋਚਦੇ ਹਨ ਕਿ ਦਾਸਨ ਦਾਸ, ਸਭਿ ਅਵਗਣ; ਮੈ ਗੁਣੁ ਨਹੀ ਕੋਈ॥ ਅਨੁਸਾਰ ਸਭ ਔਗੁਣਾਂ ਸਹਿਤ ਹੈ। ਭਾਵੇਂ ਦਾਸਨ ਦਾਸ ਦੀ ਕਮਾਈ ਤਾਂ ਹੈ ਹੀ ਨਹੀਂ, ਪਰ ਵਾਹਿਗੁਰੂ ਜੀ ਨੇ ਐਸੀ ਵਿਸਮਾਦ ਬਖ਼ਸ਼ਿਸ਼, ਦਾਸਨਦਾਸ'ਤੇ ਪਤਾ ਨਹੀਂ ਕਿਵੇਂ ਕਰ ਦਿਤੀ ਹੈ?ਇਉਂ ਵਿਸਮਾਦ ਹੀ ਵਿਸਮਾਦ ਹੈਰਾਨ ਹੋਏ ਰਹਿੰਦੇ ਹਨ। ਯਥਾ:- ਗੁਨ ਗਾਵਹ.ਪ੍ਰਭ ਅਗਮ ਠਾਕੁਰ ਕੇ; ਗੁਨ ਗਾਇ ਰਹੇ ਹੈਰਾਨ॥ ਜਨ ਨਾਨਕ ਕਉ, ਗੁਰਿ ਕਿਰਪਾ ਧਾਰੀ; ਹਰਿ ਨਾਮੁ ਦੀਓ ਖਿਨ ਦਾਨ॥ ੪॥ ੧॥) ਵਾਜੈ ਅਨਹਦੁ; ਮੇਰਾ ਮਨੁ ਲੀਣਾ॥ ਗੁਰ ਬਚਨੀ; ਸਚਿ ਨਾਮਿ ਪਤੀਣਾ॥ ੧॥) ਧੁਨਿ ਵਾਜੇ.ਅਨਹਦ ਘੋਰਾ॥ ਮਨੁ ਮਾਨਿਆ, ਹਰਿ ਰਸਿ ਮੋਰਾ॥) ਸੁਣਤੇ ਪੁਨੀਤ ਕਹਤੇ ਪਵਿਤੁ; ਸਤਿਗੁਰੁ ਰਹਿਆ ਭਰਪੂਰੇ॥ ਬਿਨਵੰਤਿ ਨਾਨਕੁ.ਗੁਰ ਚਰਣ ਲਾਗੇ; ਵਾਜੇ ਅਨਹਦ ਤੂਰੇ॥ ਦਾਸਨ ਦਾਸ ਐਸੇ ਗੁਰਮੁਖਾਂ ਦੇ ਸਰਨੀ ਪੈਂਦਾ ਹੈ, ਚਰਨ-ਧੂੜ ਮੰਗਦਾ ਹੈ, ਚਰਨੀਂ ਲੱਗਦਾ ਹੈ। ਯਥਾ:- ਸਿਮਰਹਿ ਸੇ ਜਨ; ਜਿਨ ਕਉ ਪ੍ਰਭ ਮਇਆ॥ ਨਾਨਕ ਤਿਨ ਜਨ; ਸਰਨੀ ਪਇਆ॥ ੭॥) ਸਿਮਰਨ ਤੇ ਲਾਗੇ; ਜਿਨ ਆਪਿ ਦਇਆਲਾ॥ ਨਾਨਕ ਜਨ ਕੀ; ਮੰਗੈ ਰਵਾਲਾ॥) ਸੇ ਸਿਮਰਹਿ; ਜਿਨ ਆਪਿ ਸਿਮਰਾਏ॥ ਨਾਨਕ ਤਾ ਕੈ; ਲਾਗਉ ਪਾਏ॥

ਸੁਖੁ ਪ੍ਰਭ ਸਿਮਰਨ ਕਾ; ਅੰਤੁ ਨ ਪਾਰ॥ ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ. ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਯ ਹਰਿ॥ ਪਰਮ ਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ ਫ਼ੁਰਮਾਉਂਦੇ ਹਨ:- ਹੇ ਭਾਈ!ਪ੍ਰਭ ਸਿਮਰਨ ਦੁਆਰਾ, ਚਿੰਤਾ ਜਾਇ; ਮਿਟੈ ਅਹੰਕਾਰੁ॥ ਅਨੁਸਾਰ ਵਿਕਾਰਾਂ ਔਗੁਣਾਂ ਦੁਸ਼ਮਣਾਂ ਜਮਾਂ ਚੌਰਾਸੀ ਦੇ ਗੇੜੇ ਤੋਂ ਅਚਿੰਤ ਹੋ ਕੇ, ਪੂਰਨ ਨ੍ਰਿਬਿਕਾਰ ਨਿਰੰਕਾਰ ਨਿਰੰਜਨ(ਪ੍ਰਭ) ਗੁਰੂ ਪ੍ਰਮੇਸਰ ਜੀ ਦੇ ਵਿਸਮਾਦ ਸੱਚੇ ਸੁੱਚੇ ਮਿੱਠੇ ਚਰਨ-ਕਮਲਾਂ'ਚ ਲੀਣ ਹੋਣ ਤੋਂ, ਆਤਮ ਸੁਖੁ(ਕਾ) ਦਾ ਕੋਈ ਭੀ ਅੰਤੁ(ਪਾਰ) ਪਾਰਾਵਾਰ(ਨ) ਨਹੀਂ ਹੈ। ਯਥਾ:- ਕਹੁ ਕਬੀਰ.ਗੂੰਗੈ ਗੁੜੁ ਖਾਇਆ; ਪੂਛੇ ਤੇ.ਕਿਆ ਕਹੀਐ॥) ਹਲਤਿ ਸੁਖੁ.ਪਲਤਿ ਸੁਖੁ, ਨਿਤ ਸੁਖੁ ਸਿਮਰਨੋ; ਨਾਮੁ ਗੋਬਿੰਦ ਕਾ ਸਦਾ ਲੀਜੈ॥ ਮਿਟਹਿ ਕਮਾਣੇ ਪਾਪ ਚਿਰਾਣੇ; ਸਾਧਸੰਗਤਿ ਮਿਲਿ. ਮੁਆ ਜੀਜੈ॥) ਕੋਟਿ ਸੂਖ ਆਨੰਦ ਰਾਜ ਪਾਏ; ਮੁਖ ਤੇ ਨਿਮਖ ਬੁਲਾਈ॥) ਪ੍ਰਭ ਕੈ ਸਿਮਰਨਿ; ਅਨਹਦ ਝੁਨਕਾਰ॥ ਸੁਖੁ ਪ੍ਰਭ ਸਿਮਰਨ ਕਾ; ਅੰਤੁ ਨ ਪਾਰ॥) ਸੁਖਾ ਕੀ ਮਿਤਿ.ਕਿਆ ਗਣੀ; ਜਾ ਸਿਮਰੀ ਗੋਵਿੰਦੁ॥ ਜਿਨ ਚਾਖਿਆ.ਸੇ ਤ੍ਰਿਪਤਾਸਿਆ; ਉਹ ਰਸੁ ਜਾਣੈ ਜਿੰਦੁ॥ ਸੰਤਾ ਸੰਗਤਿ ਮਨਿ ਵਸੈ; ਪ੍ਰਭੁ ਪ੍ਰੀਤਮੁ ਬਖਸਿੰਦੁ॥ ਜਿਨਿ ਸੇਵਿਆ ਪ੍ਰਭੁ ਆਪਣਾ; ਸੋਈ ਰਾਜ ਨਰਿੰਦੁ॥ ੨॥) ਸੋ ਸੁਖੀਆ.ਸੋ ਸਦਾ ਸੁਹੇਲਾ; ਜੋ ਗੁਰ ਮਿਲਿ.ਗਾਇ ਗੁਨੀ॥ ਆਪ ਜੀ ਘਨੇਰੇ ਅਨੰਦ'ਚ ਲੀਣ ਹੋ ਕੇ ਫ਼ੁਰਮਾ ਰਹੇ ਹਨ:- ਆਦਿ ਗੁਰ ਏ; ਨਮਹ॥ ਜੁਗਾਦਿ ਗੁਰ ਏ; ਨਮਹ॥ ਸਤਿਗੁਰ ਏ; ਨਮਹ॥ ਸ੍ਰੀ ਗੁਰਦੇਵ ਏ; ਨਮਹ॥

ਸਿਮਰਹਿ ਸੇ ਜਨ; ਜਿਨ ਕਉ ਪ੍ਰਭ ਮਇਆ॥ ਨਾਨਕ.ਤਿਨ ਜਨ; ਸਰਨੀ ਪਇਆ॥ ੭॥ ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਵਾਹਿਗੁਰੂ ਮਹੱਲਾ ਪੰਜਵਾਂ ਜੀ, ਸ੍ਰਬ ਵਿਆਪੀ

ਅਨਤ ਕਲਾਵਾਨ ਅਗਮ ਅਪਾਰ ਮਹਾਂ ਵਿਸਮਾਦ ਪ੍ਰੇਮਾ-ਭਗਤੀ'ਚ ਲੀਨ ਫ਼ੁਰਮਾ ਰਹੇ ਹਨ:- (ਜਿਨ) ਜਿਨ੍ਹਾਂ ਗੁਰਮੁਖਿ ਪਿਆਰਿਆਂ(ਕਉ) ਨੂੰ, (ਪ੍ਰਭ) ਪ੍ਰਸਿੱਧ ਸ੍ਰਬ ਪ੍ਰਕਾਸ਼ਕ ਨਮੋ ਸੂਰਜ ਸੂਰਜੇ; ਨਮੋ ਚੰਦ੍ਰ ਚੰਦ੍ਰੇ॥ ਨਮੋ ਰਾਜ ਰਾਜੇ; ਨਮੋ ਇੰਦ੍ਰ ਇੰਦ੍ਰੇ॥ ਨਮੋ ਅੰਧਕਾਰੇ; ਨਮੋ ਤੇਜ ਤੇਜੇ॥ ਵਿਆਪਕ ਸੁੰਦਰ ਵਾਹਿਗੁਰੂ ਜੀ ਦੇ ਅਵਤਾਰ ਸਤਿਗੁਰੂ ਸਾਹਿਬਾਨ ਜੀ ਦੀ ਸ੍ਰਬ ਵਿਆਪੀ ਮਹਾਂ ਵਿਸਮਾਦ ਅਨਤਕਲਾਵਾਨ(ਮਇਆ) ਕ੍ਰਿਪਾ ਪ੍ਰਾਪਤ ਹੁੰਦੀ ਹੈ, (ਸੇ) ਉਹ; ਹਰਿ ਗੁਨ ਬਾਨੀ॥ ; ਸਹਜਿ ਸਮਾਨੀ॥ ; ਨਿਹਚਲ ਆਸਨੁ॥ ; ਕਮਲ ਬਿਗਾਸਨੁ॥ ; ਅਨਹਦ ਝੁਨਕਾਰ॥ ਅਗਮ ਅਪਾਰ ਸ੍ਰਬ ਵਿਆਪੀ ਸੁਖ ਨੂੰ ਪ੍ਰਾਪਤ, ਸ੍ਰਬ ਵਿਆਪੀ ਵਿਸਮਾਦ ਅਨਤਕਲਾਵਾਨ ਅਜਪਾ ਜਾਪ ਵਾਹਿਗੁਰੂ ਜੀ'ਚ ਲੀਣ, ਅਚਿੰਤ ਪਰਉਪਕਾਰੀ ਗੁਰਮੁਖਿ ਜਨ, ਪਿਆਰੇ ਵਾਹਿਗੁਰੂ ਜੀ ਨੂੰ(ਸਿਮਰਹਿ) ਯਾਦ ਕਰਦੇ ਹਨ, ਦਾਸਨ ਦਾਸ(ਤਿਨ) ਤਿਨ੍ਹਾਂ ਗੁਰਮੁਖਿ(ਜਨ) ਪਿਆਰਿਆਂ ਦੀ, ਪਰਮਪਵਿੱਤ੍ਰ ਉੱਚੀ ਸੁੱਚੀ ਸ੍ਰਬ ਵਿਆਪੀ ਮਹਾਂ ਵਿਸਮਾਦਿ ਸੱਚੀ ਸਰਨੀ, ਹਮੇਸ਼ਾ ਹੀ ਪਇਆ ਹੈ॥ ੭॥ ਯਥਾ:- ਹਰਿ ਸੰਗਿ ਰਾਤੇ ਮਨ ਤਨ ਹਰੇ॥ ਗੁਰ ਪੂਰੇ ਕੀ ਸਰਨੀ ਪਰੇ॥ ੧॥

ਹਰਿ ਸਿਮਰਨੁ ਕਰਿ; ਭਗਤ ਪ੍ਰਗਟਾਏ॥ ੧.ਗੁਰਮਖਿ ਪਿਆਰੇ(ਭਗਤ) ਭਗਤਾਂ ਮਹਾਂਪੁਰਸ਼ਾਂ ਨੇ, (ਹਰਿ) ਹਰੀ ਜੀ ਦਾ ਨਿਮਖ ੨ ਸੁਆਸ ੨ ਰੋਮ ੨ ਦੇ ਪਿਆਰ ਨਾਲ, (ਸਿਮਰਨੁ) ਵਾਹਿਗੁਰੂ ੩ ਸਿਮਰਨ ਅਭਿਆਸ(ਕਰਿ) ਕਰਕੇ, (ਹਰਿ) ਹਰੀ ਜੀ (ਪ੍ਰਗਟਾਏ) ਪ੍ਰਗਟ ਕੀਤੇ ਹਨ। ਯਥਾ:- ਬਾਲਮੀਕੈ, ਹੋਆ ਸਾਧਸੰਗੁ॥ ਧ੍ਰੂ ਕਉ ਮਿਲਿਆ, ਹਰਿ ਨਿਸੰਗ॥ ੧॥) ਕਬੀਰ.ਮਨੁ ਨਿਰਮਲੁ ਭਇਆ; ਜੈਸਾ ਗੰਗਾ ਨੀਰੁ॥ ਪਾਛੈ ਲਾਗੋ ਹਰਿ ਫਿਰੈ; ਕਹਤ ਕਬੀਰ ਕਬੀਰ॥) ਕਬੀਰਿ ਧਿਆਇਓ ਏਕ ਰੰਗ॥ ਨਾਮਦੇਵ ਹਰਿ ਜੀਉ ਬਸਹਿ ਸੰਗਿ॥ ਰਵਿਦਾਸ ਧਿਆਏ, ਪ੍ਰਭ ਅਨੂਪ॥ ਗੁਰ ਨਾਨਕ ਦੇਵ ਗੋਵਿੰਦ ਰੂਪ॥ ੮॥ ੧॥

੨.(ਹਰਿ) ਨਿਰਗੁਨ ਬ੍ਰਹਮ ਜੀ ਨੇ ਆਪਣੇ ਪਿਆਰੇ (ਭਗਤ) ਭਗਤਾਂ'ਤੇ ਵਾਹਿਗੁਰੂ ਸਿਮਰਨੁ ਅਭਿਆਸ ਦੀ ਬਖ਼ਸ਼ਿਸ਼(ਕਰਿ) ਕਰਕੇ, ਅਨੰਤ ਬ੍ਰਹਮੰਡ ਅੰਦਰ ਪ੍ਰਗਟਾਏ ਹਨ। ਯਥਾ:- ਮਹਲਾ ੫॥ ਗੋਬਿੰਦ ਗੋਬਿੰਦ ਗੋਬਿੰਦ ਸੰਗਿ; ਨਾਮਦੇਉ ਮਨੁ ਲੀਣਾ॥ ਆਢ ਦਾਮ ਕੋ ਛੀਪਰੋ; ਹੋਇਓ ਲਾਖੀਣਾ॥ ੧॥ ਰਹਾਉ॥ ਬੁਨਨਾ ਤਨਨਾ ਤਿਆਗਿ ਕੈ; ਪ੍ਰੀਤਿ ਚਰਨ ਕਬੀਰਾ॥ ਨੀਚ ਕੁਲਾ ਜੋਲਾਹਰਾ; ਭਇਓ ਗੁਨੀਯ ਗਹੀਰਾ॥ ੧॥ ਰਵਿਦਾਸੁ ਢੁਵੰਤਾ ਢੋਰ ਨੀਤਿ; ਤਿਨਿ ਤਿਆਗੀ ਮਾਇਆ॥ ਪਰਗਟੁ ਹੋਆ ਸਾਧਸੰਗਿ; ਹਰਿ ਦਰਸਨੁ ਪਾਇਆ॥ ੨॥ ਸੈਨੁ ਨਾਈ ਬੁਤਕਾਰੀਆ; ਓਹੁ ਘਰਿ ਘਰਿ ਸੁਨਿਆ॥ ਹਿਰਦੇ ਵਸਿਆ ਪਾਰਬ੍ਰਹਮੁ; ਭਗਤਾ ਮਹਿ ਗਨਿਆ॥ ੩॥ ਇਹ ਬਿਧਿ ਸੁਨਿ ਕੈ ਜਾਟਰੋ; ਉਠਿ ਭਗਤੀ ਲਾਗਾ॥ ਮਿਲੇ ਪ੍ਰਤਖਿ ਗੁਸਾਈਆ; ਧੰਨਾ ਵਡਭਾਗਾ॥ ੪॥ ੨॥) ਹਰਿ ਕੇ ਨਾਮ, ਕਬੀਰ ਉਜਾਗਰ॥ ਜਨਮ ਜਨਮ ਕੇ; ਕਾਟੇ ਕਾਗਰ॥ ੧॥) ਜੋ ਪ੍ਰਭਿ; ਅਪਨੀ ਸੇਵਾ ਲਾਇਆ॥ ਨਾਨਕ.ਸੋ ਸੇਵਕੁ; ਦਹ ਦਿਸਿ ਪ੍ਰਗਟਾਇਆ॥ ੪॥) ਆਸਾ ਮਹਲਾ ੫॥ ਜਿਸੁ ਨੀਚ ਕਉ; ਕੋਈ ਨ ਜਾਨੈ॥ ਨਾਮੁ ਜਪਤ; ਉਹੁ ਚਹੁ ਕੁੰਟ ਮਾਨੈ॥ ੧॥ ਦਰਸਨੁ ਮਾਗਉ, ਦੇਹਿ ਪਿਆਰੇ॥

ਤੁਮਰੀ ਸੇਵਾ, ਕਉਨ ਕਉਨੁ ਨ ਤਾਰੇ॥ ੧॥ ਰਹਾਉ॥ ਜਾ ਕੈ ਨਿਕਟਿ; ਨ ਆਵੈ ਕੋਈ॥ ਸਗਲ ਸ੍ਰਿਸਟਿ; ਉਆ ਕੇ ਚਰਨ ਮਲਿ ਧੋਈ॥ ੨॥ ਜੋ ਪ੍ਰਾਨੀ; ਕਾਹੂ ਨ ਆਵਤ ਕਾਮ॥ ਸੰਤ ਪ੍ਰਸਾਦਿ; ਤਾ ਕੋ ਜਪੀਐ ਨਾਮ॥ ੩॥ ਸਾਧਸੰਗਿ; ਮਨ ਸੋਵਤ ਜਾਗੇ॥ ਤਬ ਪ੍ਰਭ ਨਾਨਕ; ਮੀਠੇ ਲਾਗੇ॥) ਹਰਿ ਕਾ ਭਗਤੁ ਪ੍ਰਗਟ; ਨਹੀ ਛਪੈ॥) ਗੁਰ ਜੀਉ; ਸੰਗਿ ਤੁਹਾਰੈ ਜਾਨਿਓ॥ ਕੋਟਿ ਜੋਧ.ਉਆ ਕੀ ਬਾਤ ਨ ਪੁਛੀਐ; ਤਾਂ ਦਰਗਹ ਭੀ ਮਾਨਿਓ॥) ਨਾਮਾ ਛੀਬਾ.ਕਬੀਰੁ ਜੁੋਲਾਹਾ; ਪੂਰੇ ਗੁਰ ਤੇ ਗਤਿ ਪਾਈ॥ ਬ੍ਰਹਮ ਕੇ ਬੇਤੇ.ਸਬਦੁ ਪਛਾਣਹਿ; ਹਉਮੈ ਜਾਤਿ ਗਵਾਈ॥ ਸੁਰਿ ਨਰ.ਤਿਨ ਕੀ ਬਾਣੀ ਗਾਵਹਿ; ਕੋਇ ਨ ਮੇਟੈ ਭਾਈ॥ ੩॥ ਦੈਤ ਪੁਤੁ ਕਰਮ ਧਰਮ ਕਿਛੁ ਸੰਜਮ ਨ ਪੜੈ; ਦੂਜਾ ਭਾਉ ਨ ਜਾਣੈ॥ ਸਤਿਗੁਰੁ ਭੇਟਿਐ ਨਿਰਮਲੁ ਹੋਆ; ਅਨਦਿਨੁ ਨਾਮੁ ਵਖਾਣੈ॥ ਏਕੋ ਪੜੈ ਏਕੋ ਨਾਉ ਬੂਝੈ; ਦੂਜਾ ਅਵਰੁ ਨ ਜਾਣੈ॥ ੪॥) ਭਗਤੁ ਭਗਤੁ ਜਗਿ ਵਜਿਆ; ਚਹੁੰ ਚਕਾਂ ਦੇ ਵਿਚਿ ਚਮਿਰੇਟਾ। ਪਾਣ੍ਹਾ ਗੰਢੈ ਰਾਹ ਵਿਚਿ; ਕੁਲਾ ਧਰਮ ਢੋਇ ਢੋਰ ਸਮੇਟਾ। ਜਿਉ ਕਰਿ ਮੈਲੈ ਚੀਥੜੈ; ਹੀਰਾ ਲਾਲ ਅਮੋਲੁ ਪਲੇਟਾ। ਚਹੁੰ ਵਰਨਾ ਉਪਦੇਸਦਾ; ਗਿਆਨ ਧਿਆਨੁ ਕਰਿ ਭਗਤ ਸਹੇਟਾ। ਨ੍ਹਾਵਣਿ ਆਇਆ ਸੰਗੁ ਮਿਲਿ; ਬਾਨਾਰਸ ਕਰਿ ਗੰਗਾ ਥੇਟਾ। ਕਢਿ ਕਸੀਰਾ ਸਉਪਿਆ; ਰਵਿਦਾਸੈ ਗੰਗਾ ਦੀ ਭੇਟਾ। ਲਗਾ ਪੁਰਬੁ ਅਭੀਚ ਦਾ; ਡਿਠਾ ਚਲਿਤੁ ਅਚਰਜ ਅਮੇਟਾ। ਲਇਆ ਕਸੀਰਾ ਹਥਿ ਕਢਿ; ਸੂਤੁ ਇਕੁ ਜਿਉ ਤਾਣਾ ਪੇਟਾ। ਭਗਤ ਜਨਾਂ; ਹਰਿ ਮਾਂ ਪਿਉ ਬੇਟਾ। ਜਿਵੇਂ ਪਰਮਪੂਜਨੀਕ ਵਾਹਿਗੁਰੂ ਮਹੱਲੇ ਦਸਵੇਂ ਜੀ ਨੇ ਸਜੇ ਦੀਵਾਨ'ਚ ਫ਼ੁਰਮਾਇਆ, "ਹੇ ਪਿਆਰੇ ਗੁਰੂ ਖ਼ਾਲਸਾ ਜੀਓ !ਭਗਤ ਸ੍ਰੀ ਕਬੀਰ ਸਾਹਿਬ ਜੀ ਨੂੰ, ਸੰਤ ਦੋਖੀ ਰਾਜੇ ਸਿਕੰਦਰ ਲੋਧੀ ਨੇ ਮਹਾਂ ਕਸ਼ਟ ਦਿੱਤੇ। ਯਥਾ:- ਭੁਜਾ ਬਾਂਧਿ; ਭਿਲਾ ਕਰਿ ਡਾਰਿਓ॥ ਹਸਤੀ ਕ੍ਰੋਪਿ; ਮੂੰਡ ਮਹਿ ਮਾਰਿਓ॥ ਹਸਤਿ ਭਾਗਿ ਕੈ; ਚੀਸਾ ਮਾਰੈ॥ ਇਆ ਮੂਰਤਿ ਕੈ; ਹਉ ਬਲਿਹਾਰੈ॥ ਅੱਜ ਨੀਚ ਜ਼ਾਲਮ ਦਾ ਨਾਮ ਨਿਸ਼ਾਨ ਨਹੀਂ ਹੈ। ਯਥਾ:- ਰਤਨ ਵਿਗਾੜਿ ਵਿਗੋਏ ਕੁਤੀਂ; ਮੁਇਆ.ਸਾਰ ਨ ਕਾਈ॥ ਨਾਮ ਸਿਮਰਨ ਦੀ ਬਹੁਤ ਵੱਡੀ ਮਹਾਨਤਾ ਹੈ। ਪਰਮਪੂਜਨੀਕ ਭਗਤ ਕਬੀਰ ਸਾਹਿਬ ਜੀ ਦੀ ਘਰ ੨'ਚ ਸਦਾ ਲਈ ਪੂਜਾ ਹੋ ਰਹੀ ਹੈ।

ਹਰਿ ਸਿਮਰਨਿ ਲਗਿ; ਬੇਦ ਉਪਾਏ॥ ੧.ਪਰਮਪੂਜਨੀਕ ਸਤਿਗੁਰੂ ਸਾਹਿਬਾਨ ਜੀ ਨੇ ਆਪ ਰੋਮ ੨ ਕਰਕੇ, ਨਿਮਖ ੨ ਅਥਾਹ ਪ੍ਰੇਮ'ਚ ਲੀਣ ਹੋ ਕੇ, (ਹਰਿ) ਵਾਹਿਗੁਰੂ ਜੀ ਦੇ ਸਿਮਰਨਿ 'ਚ ਲਗਿ ਕੇ, ਆਪਣੇ ਪ੍ਰੇਮੀਆਂ ਦੇ ਅੰਦਰ(ਬੇਦ) ਬ੍ਰਹਮਗਿਆਨ (ਉਪਾਏ) ਪੈਦਾ ਕੀਤਾ ਹੈ, ਭਾਵ ਸਤਿਗੁਰੂ ਜੀ ਗੁਰਤਾ ਸਿੰਘਾਸਣ'ਤੇ ਸਜ ਕੇ, ਅਜਪਾ ਜਾਪ ਵਾਹਿਗੁਰੂ ਸਿਮਰਨ'ਚ ਲੀਣ ਹੁੰਦੇ, ਤਾਂ ਪ੍ਰੇਮੀ ਸਿੱਖ ਪੂਰਨ ਪ੍ਰੇਮ ਸਹਿਤ, ਪ੍ਰੀਤਮ ਜੀ ਦੇ ਸੁੰਦਰ ਚੇਹਰੇ ਦੇ ਦਰਸ਼ਨ ਇਉਂ ਕਰਦੇ, ਜਿਵੇਂ ਚਕੋਰ, ਚੰਦ ਦੇ ਕਰਦੇ ਹਨ। ਦਰਸ਼ਨ ਕਰਕੇ ਨਿਰਯਤਨ ਸਿਮਰਨ'ਚ ਲੀਣ ਹੋ ਜਾਂਦੇ। ਸਹਿਜੇ ਹੀ ਗੁਰੂ ਜੀ ਦੇ ਮਿੱਠੇ ਚਰਨ-ਕਮਲਾਂ ਦਾ ਧਿਆਨ ਪ੍ਰਾਪਤ ਹੋ ਜਾਂਦਾ। ਸੋ ਗੁਰੂ ਪ੍ਰਮੇਸਰ ਜੀ ਦੇ ਸੁੰਦਰ ਦਰਸ਼ਨ ਹੀ, ਅਜਪਾ ਜਾਪ ਸਿਮਰਨ ਬ੍ਰਹਮਗਿਆਨ ਗੁਰ ਭਾਉ-ਭਗਤੀ ਨਿਰਗੁਨ ਸਰਗੁਨ ਜੀ ਦੀ ਏਕਤਾ ਬਖ਼ਸ਼ਣ ਵਾਲੇ ਹਨ।

੨.ਜ਼ਾਲਮਾਂ ਦੇ ਘੋਰ ਭਿਆਨਕ ਅਤਿਆਚਾਰ ਜ਼ੁਲਮ ਕਰਨ ਤੋਂ, ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਧੰਨ ਹਨ, ਹੁਣ ਸੜਦੀ ਬਲਦੀ ਲੋਹ'ਤੇ ਖੜ੍ਹ ਰਹੇ ਹਨ। ਧੰਨ ਦਾਤੇ ਗੁਰੂ ਪ੍ਰਮੇਸਰ ਜੀ ਆਪ ਅਕਹਿ ਅਸਹਿ ਕਸਟ ਸਹਾਰ ਰਹੇ ਹਨ। ਸੰਸਾਰ ਨੂੰ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਕਥਾ ਕੀਰਤਨ ਗੁਰੂ ਮਰਯਾਦਾ ਬਖ਼ਸ਼ ਰਹੇ ਹਨ। ਸ੍ਰਬ ਵਿਆਪੀ ਮਹਾਂ ਵਿਸਮਾਦਿ ਅਤਿਅੰਤ ਘਣੀ ਨਿਮ੍ਰਤਾ ਹੀ ਨਿਮ੍ਰਤਾ ਗ੍ਰੀਬੀ ਹੀ ਗ੍ਰੀਬੀ ਕਮਾਉਂਦਿਆਂ ਫ਼ੁਰਮਾ ਰਹੇ ਹਨ:- ਬ੍ਰਹਮਾ ਜੀ ਹੰਕਾਰ ਕਰਕੇ ਕਵਲ'ਚ ਡਿੱਗੇ, ਤਾਂ ਵਾਹਿਗੁਰੂ ਜੀ ਨੇ ਬਾਹਰ ਕੱਢੇ, ਇਨ੍ਹਾਂ'ਚ ਸ੍ਰਿਸ਼ਟੀ ਰਚਣ ਦੀ ਸ਼ਕਤੀ ਨਹੀਂ ਸੀ, ਵਾਹਿਗੁਰੂ ਜੀ ਨੇ ਅਕਾਸ਼ ਬਾਣੀ ਦੁਆਰਾ ਕਿਹਾ, "ਤਪ ਕਰ ਤਪ ਕਰ!"ਸੁਣ ਕੇ ਬ੍ਰਹਮਾ ਜੀ ਨੇ ਦਸ ਲੱਖ ਵਰ੍ਹੇ ਵਾਸੁਦੇਵ ੩ ਜੀ ਦਾ ਸਿਮਰਨ ਕੀਤਾ। ਬ੍ਰਹਮਾਜੀ ਨੇ(ਹਰਿ) ਤਿਸ ਦੈ ਚਾਨਣਿ; ਸਭ ਮਹਿ ਚਾਨਣੁ ਹੋਇ॥ ਅਨੁਸਾਰ ਸਭ ਦੇ ਅੰਦਰ ਪ੍ਰੇਮ ਗਿਆਨ ਨਾਮ ਦਾ ਚਾਨਣ ਕਰਨ ਵਾਲੇ, ਚਾਨਣਾਂ ਦੇ ਮਹਾਂ ਚਾਨਣ ਵਾਹਿਗੁਰੂ ਜੀ ਦੇ ਸਿਮਰਨਿ'ਚ ਲਗਿ ਕੇ, ਚਾਰ(ਬੇਦ) ਸਾਮ, ਰਿਗ, ਜੁਜਰ, ਅਥੱਰਵਣ (ਉਪਾਏ) ਪੈਦਾ ਕੀਤੇ ਹਨ। ਯਥਾ:- ਬੇਦ ਪੁਰਾਨ; ਸਿੰਮ੍ਰਿਤਿ ਸੁਧਾਖ੍ਹਰ॥ ਕੀਨੇ ਰਾਮ ਨਾਮ; ਇਕ ਆਖ੍ਹਰ॥ ਹੇ ਭਾਈ!ਵਿਸਮਾਦ ਹਰੀ ਜੀ ਦੇ ਵਿਸਮਾਦ ਸਿਮਰਨ ਦੁਆਰਾ, ਬੇਦ ਆਦਿਕ ਧਾਰਮਿਕ ਗ੍ਰੰਥ ਰਚੇ ਗਏ ਹਨ। ਇਸ ਲਈ ਵਾਹਿਗੁਰੂ ਜੀ'ਚ ਲੀਣਤਾ ਲਈ, ਵਾਹਿਗੁਰੂ ਸਿਮਰਨ ਕਰੋ।

੨੮ ਊੜਾ. ਹਰਿ ਸਿਮਰਨਿ; ਭਏ ਸਿਧ ਜਤੀ ਦਾਤੇ॥) ਹਰਿ ਆਪੇ ਮਾਤਾ ਆਪੇ ਪਿਤਾ; ਜਿਨਿ ਜੀਉ ਉਪਾਇ.ਜਗਤੁ ਦਿਖਾਇਆ॥ ਸਭ ਦੇ ਅੰਦਰ ਬਾਹਰ ਨਿਰੇ ਨੂਰ ਪ੍ਰਕਾਸ਼ ਹੀ ਪ੍ਰਕਾਸ਼ ਸਰੂਪ, ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਵਾਹਿਗੁਰੂ ਹਰਿ ਜੀ ਦਾ ਸਿਮਰਨਿ ਕਰਨ ਵਾਲੇ, (ਸਿਧ) ਮੁਕਤ, ([1]ਜਤੀ) ਹਰ ਤਰ੍ਹਾਂ ਦਾ ਵਿਸ਼ਾ ਰੋਕ ਕੇ.ਬ੍ਰਹਮਚਰਜ ਰੱਖਣ ਵਾਲੇ, ਦੂਧ ਪੂਤ ਪਦਾਰਥ, ਨਾਮ ਜਪਾਉਣ ਰੂਪ ਦਾਤ ਦੇਣ ਵਾਲੇ ਦਾਤੇ(ਭਏ) ਹੋਏ ਹਨ। {[1]ਵਿਸ਼ਾ ਨੌਂ ਪ੍ਰਕਾਰ:- [1]ਪਰ ਤ੍ਰਿਅ ਰੂਪ ਨ ਦੇਖਦੇ; ਗੁਰਮੁਖਿ ਸੰਤ ਮਹੰਤ। [2]ਸ੍ਰਵਣ [3]ਸਿਮਰਨ [4]ਕੀਰਤੀ, [5]ਚਿਤਵਨ [6]ਬਾਤ ਇਕੰਤ॥ [7]ਦ੍ਰਿੜ ਸੰਕਲਪ [8]ਪਰਯਤਨ ਤਨ; [9]ਪ੍ਰਾਪਤ.ਨੌਂ ਕਹੰਤ। [1]ਪਰਾਇਆ ਰੂਪ ਵਿਕਾਰ ਕੋਪ ਦਵੈਤ ਮੰਦ ਦ੍ਰਿਸਟੀ ਨਾਲ਼ ਤੱਕਣਾ। [2]ਵਿਕਾਰ ਦੀਆਂ ਗੱਲਾਂ ਸੁਣਨੀਆਂ, [3]ਪਰਾਏ ਸਰੂਪ ਨੂੰ ਯਾਦ ਕਰਨਾ, [4]ਸਰੂਪ ਦੀ ਮਹਿਮਾ ਕਰਨੀ, [5]ਸਰੂਪ ਨੂੰ ਚਿਤਵਣਾ, [6]ਇਕਾਂਤ ਹੋ ਕੇ ਵਿਕਾਰੀ ਗੱਲਾਂ ਕਰਨੀਆਂ, [7]ਪ੍ਰਾਪਤੀ ਲਈ ਪੱਕਾ ਸੰਕਲਪ ਕਰ ਲੈਣਾ, [8]ਪ੍ਰਾਪਤੀ ਲਈ (ਪਰ+ਯਤਨ) (ਪਰ) ਵਿਸ਼ੇਸ਼ ਕਰਕੇ ਯਤਨ ਕਰਨਾ, [9]ਪ੍ਰਾਪਤੀ ਕਰ ਲੈਣੀ। ਸੋ ਗੁਰਮਤਿ ਅਨੁਸਾਰ ਨੌਂ ਪ੍ਰਕਾਰ ਦੇ ਵਿਸ਼ੇ ਤੇ ਹੋਰ ਭੀ ਸਮੂਹ ਮੰਦ ਸੰਕਲਪਾਂ ਨੂੰ ਜਿੱਤਣ ਵਾਲੇ ਜਤੀ ਜੀ ਹਨ}

ਹਰਿ ਸਿਮਰਨਿ; ਨੀਚ ਚਹੁ ਕੁੰਟ ਜਾਤੇ॥ (ਹਰਿ) ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਾਹਿਗੁਰੂ ਅੱਖਰ ੨ ਦਾ ਸਿਮਰਨਿ ਕਰਕੇ, ਔਗੁਣਾਂ ਮਹਾਂ ਪਾਪਾਂ ਵਿਕਾਰਾਂ ਦੇ ਭਰੇ ਹੋਏ ਨੀਚ ਤੋਂ ਨੀਚ ਜੀਅ ਭੀ, ਉੱਤ੍ਰ ਦੱਖਣ ਪੂਰਬ ਪੱਛਮ ਚਹੁ ਕੁੰਟ 'ਚ(ਜਾਤੇ) ਜਾਣੇ ਗਏ, ਜਾਣੇ ਜਾਂਦੇ ਹਨ.ਭਾਵ

ਪੂਜੇ ਜਾਂਦੇ ਹਨ। ਯਥਾ:- ਜਿਸੁ ਨੀਚ ਕਉ; ਕੋਈ ਨ ਜਾਨੈ॥ ਨਾਮੁ ਜਪਤ; ਉਹੁ ਚਹੁ ਕੁੰਟ ਮਾਨੈ॥) ਗੋਬਿੰਦ ਗੋਬਿੰਦ ਗੋਬਿੰਦ ਸੰਗਿ; ਨਾਮਦੇਉ ਮਨੁ ਲੀਣਾ॥ ਆਢ ਦਾਮ ਕੋ ਛੀਪਰੋ; ਹੋਇਓ ਲਾਖੀਣਾ॥ ੧॥ ਰਹਾਉ॥ ਬੁਨਨਾ ਤਨਨਾ ਤਿਆਗਿ ਕੈ; ਪ੍ਰੀਤਿ ਚਰਨ ਕਬੀਰਾ॥ ਨੀਚ ਕੁਲਾ ਜੋਲਾਹਰਾ; ਭਇਓ ਗੁਨੀਯ ਗਹੀਰਾ॥ ੧॥ ਰਵਿਦਾਸੁ ਢੁਵੰਤਾ ਢੋਰ ਨੀਤਿ; ਤਿਨਿ੍ ਤਿਆਗੀ ਮਾਇਆ॥ ਪਰਗਟੁ ਹੋਆ ਸਾਧਸੰਗਿ; ਹਰਿ ਦਰਸਨੁ ਪਾਇਆ॥

ਹਰਿ ਸਿਮਰਨਿ; ਧਾਰੀ ਸਭ ਧਰਨਾ॥ ਅਨੰਤ ਬ੍ਰਹਮੰਡ ਦੀ ਸਾਰੀ ਰਚਨਾ ਹਰ ਸਮੇਂ ਸਿਮਰਨ ਕਰਦੀ ਰਹਿੰਦੀ ਹੈ। ਇਸ ਲਈ(ਧਰਨਾ) ਧਰਤੀ ਆਦਿ ਅਨੰਤ ਬ੍ਰਹਮੰਡ ਦੀ ਸਭ(ਧਰਨਾ) ਰਚਨਾ, (ਹਰਿ) ਵਾਹਿਗੁਰੂ ਜੀ ਨੇ ਆਪਣੇ ਸਿਮਰਨਿ ਦੇ ਆਸਰੇ (ਧਾਰੀ) ਟਿਕਾਈ ਹੋਈ ਹੈ। ਯਥਾ:- ਨਾਮ ਕੇ ਧਾਰੇ; ਸਗਲੇ ਜੰਤ॥ ਨਾਮ ਕੇ ਧਾਰੇ; ਖੰਡ ਬ੍ਰਹਮੰਡ॥ ਨਾਮ ਕੇ ਧਾਰੇ; ਸਿਮ੍ਰਿਤਿ ਬੇਦ ਪੁਰਾਨ॥ ਨਾਮ ਕੇ ਧਾਰੇ; ਸੁਨਨ ਗਿਆਨ ਧਿਆਨ॥ ਨਾਮ ਕੇ ਧਾਰੇ; ਆਗਾਸ ਪਾਤਾਲ॥ ਨਾਮ ਕੇ ਧਾਰੇ; ਸਗਲ ਆਕਾਰ॥ ਨਾਮ ਕੇ ਧਾਰੇ; ਪੁਰੀਆ ਸਭ ਭਵਨ॥ ਨਾਮ ਕੈ ਸੰਗਿ ਉਧਰੇ; ਸੁਨਿ ਸ੍ਰਵਨ॥ ਕਰਿ ਕਿਰਪਾ ਜਿਸੁ; ਆਪਨੈ ਨਾਮਿ ਲਾਏ॥ ਨਾਨਕ ਚਉਥੇ ਪਦ ਮਹਿ; ਸੋ ਜਨੁ ਗਤਿ ਪਾਏ॥ ੫॥ ਇਸ ਲਈ ਰੋਮ ੨ ਦੇ ਪੂਰਨ ਅਦਬ ਸਤਿਕਾਰ ਨਾਲ, ਵਾਹਿਗੁਰੂ ਜੀ ਨੂੰ ਸਿਮਰੋ।

ਸਿਮਰਿ ਸਿਮਰਿ ਹਰਿ; ਕਾਰਨ ਕਰਨਾ॥) ੧.ਸਭ ਗੁਣ ਕਿਸ ਹੀ ਨਾਹਿ; ਹਰਿ ਪੂਰ ਭੰਡਾਰੀਆ॥ ਅਨੁਸਾਰ ਸਰਬ ਗੁਣਾਂ ਸਹਿਤ, (ਹਰਿ) ਨਿਰਗੁਨ ਪ੍ਰਕਾਸ਼ ਸਰੂਪ ਅਜਪਾ ਜਾਪ ਬ੍ਰਹਮ ਜੀ ਆਪ ਹੀ, ਅਨੰਤ ਬ੍ਰਹਮੰਡ ਦੀ ਰਚਨਾ ਦੇ(ਕਾਰਨ) ਮੂਲ ਮੁੱਢ ਰੂਪ ਹਨ, ਆਪ ਜੀ ਨੇ ਵਾਹਿਗੁਰੂ ਸਿਮਰਿ ਸਿਮਰਿ ਕੇ, ਆਪਣੇ ਨਿਰਗੁਨ ਸਰੂਪ ਜੀ'ਚੋਂ ਅਨੰਤ ਬ੍ਰਹਮੰਡ ਦਾ ਪਸਾਰਾ ਪ੍ਰਗਟ ਕਰਨਾ ਕੀਤਾ ਹੈ, ਜੋ ਆਪ ਜੀ ਦੇ ਸਰਗੁਨ ਸਰੂਪ ਹਨ। ਯਥਾ:- ਨਿਰਗੁਨੁ ਆਪਿ; ਸਰਗੁਨੁ ਭੀ ਓਹੀ॥ ਕਲਾਧਾਰਿ ਜਿਨਿ ਸਗਲੀ ਮੋਹੀ॥) ਕਰਣ ਕਾਰਣ.ਪ੍ਰਭੁ ਏਕੁ ਹੈ; ਦੂਸਰ ਨਾਹੀ ਕੋਇ॥ ਨਾਨਕ.ਤਿਸੁ ਬਲਿਹਾਰਣੈ; ਜਲਿ ਥਲਿ ਮਹੀਅਲਿ ਸੋਇ॥ ੧॥

ਹਰਿ ਸਿਮਰਨਿ; ਕੀਓ ਸਗਲ ਅਕਾਰਾ॥ ੧.(ਹਰਿ) ਸਭ ਨੂੰ ਹਰਾ ਭਰਾ ਕਰਨ ਵਾਲੇ, ਅਜਪਾ ਜਾਪ ਵਾਹਿਗੁਰੂ ਜੀ ਨੇ, ਸਿਮਰਨ ਕਰਕੇ, ਸਿਮਰਨਿ ਦੁਆਰਾ, ਅਨੰਤ ਬ੍ਰਹਮੰਡ ਸੂਰਜ ਚੰਦ, ਅਨੰਤ ਧਰਤੀਆਂ ਦਾ(ਸਗਲ) ਸਾਰਾ ਅਕਾਰਾ(ਕੀਓ) ਰਚਣਾ ਕੀਤਾ ਹੈ। ਯਥਾ:- ਕਈ ਕੋਟਿ; ਖਾਣੀ ਅਰੁ ਖੰਡ॥ ਕਈ ਕੋਟਿ; ਅਕਾਸ ਬ੍ਰਹਮੰਡ॥ ਕਈ ਕੋਟਿ; ਹੋਏ ਅਵਤਾਰ॥ ਕਈ ਜੁਗਤਿ; ਕੀਨੋ ਬਿਸਥਾਰ॥ ਕਈ ਬਾਰ; ਪਸਰਿਓ ਪਾਸਾਰ॥ ਸਦਾ ਸਦਾ; ਇਕੁ ਏਕੰਕਾਰ॥ ਕਈ ਕੋਟਿ; ਕੀਨੇ ਬਹੁ ਭਾਤਿ॥ ਪ੍ਰਭ ਤੇ ਹੋਏ; ਪ੍ਰਭ ਮਾਹਿ ਸਮਾਤਿ॥ ਤਾ ਕਾ; ਅੰਤੁ ਨ ਜਾਨੈ ਕੋਇ॥ ਆਪੇ ਆਪਿ; ਨਾਨਕ ਪ੍ਰਭੁ ਸੋਇ॥ ੭॥) ਨਾਨਕ ਰਚਨਾ ਪ੍ਰਭਿ ਰਚੀ; ਬਹੁ ਬਿਧਿ ਅਨਿਕ ਪ੍ਰਕਾਰ॥) ਕੀਤਾ ਪਸਾਉ; ਏਕੋ ਕਵਾਉ॥ ਤਿਸ ਤੇ ਹੋਏ; ਲਖ ਦਰੀਆਉ॥) ਓਅੰਕਾਰਿ ਉਤਪਾਤੀ॥ ਕੀਆ ਦਿਨਸੁ ਸਭ ਰਾਤੀ॥

ਹਰਿ ਸਿਮਰਨ ਮਹਿ; ਆਪਿ ਨਿਰੰਕਾਰਾ॥ ੧.(ਨਿਰੰਕਾਰਾ) ਜਿਮੀ ਜਮਾਨ ਕੇ ਬਿਖੈ; ਸਮੱਸਤ ਏਕ ਜੋਤ ਹੈ॥ ਨ ਘਾਟ ਹੈ.ਨ ਬਾਢ ਹੈ; ਨ ਘਾਟ ਬਾਢ ਹੋਤ ਹੈ॥) ਅਚਲ ਮੂਰਤਿ.ਅਨਭਉ ਪ੍ਰਕਾਸ; ਅਮਿਤੋਜ ਕਹਿੱਜੈ॥ ਜਾਗਤ ਜੋਤਿ ਨਿਰਗੁਨ ਪ੍ਰਕਾਸ਼ ਸਰੂਪ ਨਿਰਗੁਨ ਨਿਰੰਕਾਰ ਬ੍ਰਹਮ ਜੀ, (ਹਰਿ) ਅਸੰਖ ਬ੍ਰਹਮੰਡ ਦੇ ਕਰਤੇ, ਹੁਣ ਅਸੰਖ ਸੂਰਜਾਂ ਚੰਦ੍ਰਮਿਆਂ ਬਿਜਲੀਆਂ ਦੇ ਪ੍ਰਕਾਸ਼ਕ, ਸਰਬ ਪ੍ਰਤਿਪਾਲਕ, ਸਭ ਦੇ ਜੀਵਨ ਰੂਪ, ਮਿੱਤ੍ਰ ਪਿਆਰੇ ਵਾਹਿਗੁਰੂ ਜੀ, ਆਪਣੇ ਸਿਮਰਨ(ਮਹਿ) ’ਚ ਆਪਿ ਹੀ ਲੀਣ ਰਹਿੰਦੇ ਹਨ, ਭਾਵ ਪ੍ਰਕਾਸ਼ ਸਰੂਪ ਨਿਰਗੁਨ ਬ੍ਰਹਮ ਜੀ, ਆਪਣਾ ਜਾਪ ਹਰ ਸਮੇਂ ਆਪ ਹੀ ਕਰਦੇ ਰਹਿੰਦੇ ਹਨ। ਯਥਾ:- ਜਲ ਥਲ ਮਾਹੇ; ਆਪਹਿ ਆਪ॥ ਆਪੈ ਜਪਹੁ; ਆਪਨਾ ਜਾਪੁ॥ ਜਦੋਂ ਗੁਰਪ੍ਰਸਾਦਿ ਬ੍ਰਹਮ ਜੀ ਦੀ ਸਾਖਿਆਤਤਾ ਹੁੰਦੀ ਹੈ, ਤਦੋਂ ਪ੍ਰਕਾਸ਼ ਸਰੂਪ ਨਿਰਗੁਨ ਬ੍ਰਹਮ ਜੀ, ਆਪਣੇ ਸਰਗੁਨ ਸਰੂਪ ਦੇ ਸਾਰੇ ਅਕਾਰਾਂ ਸਹਿਤ, ਜਾਪ ਕਰਦੇ ਦਿਸਦੇ ਹਨ, ਭਾਵ ਨਿਰਗੁਨ ਸਰਗੁਨ ਜੀ ਹਰ ਸਮੇਂ ਆਪਣਾ ਜਾਪ ਆਪ ਹੀ ਕਰਦੇ ਰਹਿੰਦੇ ਹਨ। ਯਥਾ:- ਸਰਗੁਨ ਨਿਰਗੁਨ ਨਿਰੰਕਾਰ; ਸੁੰਨ ਸਮਾਧੀ ਆਪਿ॥ ਆਪਨ ਕੀਆ ਨਾਨਕਾ; ਆਪੇ ਹੀ ਫਿਰਿ ਜਾਪਿ॥ ੧॥

ਹਰਿ ਸਿਮਰਨਿ; ਕੀਓ ਸਗਲ ਅਕਾਰਾ॥ ਹਰਿ ਸਿਮਰਨ ਮਹਿ; ਆਪਿ ਨਿਰੰਕਾਰਾ॥ ੨.ਵਾਹਿਗੁਰੂ ਹਰੀ ਸਰੂਪ ਮਹੱਲਾ ਪੰਜਵਾਂ ਜੀ, ਹਰੀ ਸਿਮਰਨ’ਚ ਵਿਸਮਾਦ ਲੀਣਤਾ ਸਹਿਤ ਫ਼ੁਰਮਾ ਰਹੇ ਹਨ:- ਦਾਸਨ ਦਾਸ ਗ੍ਰੀਬ ਨੂੰ, ਗੁਰਪ੍ਰਸਾਦਿ ਹਰਿ ਸਿਮਰਨਿ’ਚ, ਭਾਵ ਰੋਮਿ ਰੋਮਿ ਕਰਕੇ ਸਿਮਰਨ ਕਰਦਿਆਂ, ਹਰਿ ਜੀ ਦੇ ਸਰਗੁਨ ਸਰੂਪ.ਧੰਨ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ (ਸਗਲ) ਸਾਰੇ (ਅਕਾਰਾ) ਅਕਾਰ(ਕੀਓ) ਕੀਤੇ ਭਾਵ ਧਾਰੇ ਹੋਏ ਅਨੰਤ ਸਰੂਪ, ਅੰਦਰ ਬਾਹਰ ਹਰ ਸਮੇਂ ਦਰਸ਼ਨ ਬਖ਼ਸ਼ ਰਹੇ ਹਨ, ਭਾਵ ਗੁਰੂ ਪਿਤਾ ਜੀ ਅਨੇਕਾਂ ਸਰੂਪ ਧਾਰ ਕੇ, ਦਰਸ਼ਨ ਬਖ਼ਸ਼ ਰਹੇ ਹਨ। ਉਨ੍ਹਾਂ ਪਰਮ ਪਾਕ ਸੁੰਦਰ ਸਰੂਪਾਂ ਦੇ ਰੋਮ ੨ ’ਤੇ, ਮਨੋਹਰ ਸੁੰਦਰ ਚੇਹਰੇ ਹਨ, ਜਿਨ੍ਹਾਂ ਦੁਆਰਾ ਆਪਿ, (ਹਰਿ) ਵਾਹਿਗੁਰੂ(ਨਿਰੰਕਾਰਾ) ਨਿਰਗੁਨ ਵਿਆਪਕ ਪ੍ਰਕਾਸ਼ਕ ਅਸੰਖ ਨੂਰ ਹੀ ਨੂਰ, ਅਜਪਾ ਜਾਪ ਵਾਹਿਗੁਰੂ ਸਿਮਰਨਿ(ਮਹਿ) ’ਚ ਲੀਨ ਹਨ।

ਕਰਿ ਕਿਰਪਾ; ਜਿਸੁ ਆਪਿ ਬੁਝਾਇਆ॥ ਨਾਨਕ ਗੁਰਮੁਖਿ; ਹਰਿ ਸਿਮਰਨੁ ਤਿਨਿ ਪਾਇਆ॥ ੮॥ ੧॥) ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਅਮੋਲਕ ਬਚਨ ਫ਼ੁਰਮਾ ਰਹੇ ਹਨ:- ਸੱਚੇ ਸਤਿਗੁਰੂ ਸਾਹਿਬਾਨ ਜੀ ਨੇ, ਆਪਣੇ ਜਿਸੁ ਪਿਆਰੇ ਸੇਵਕ ਜੀ’ਤੇ ਕਿਰਪਾ (ਕਰਿ) ਕਰਕੇ, ਗੁਰੂ ਪ੍ਰੇਮਾ-ਭਗਤੀ ਸਹਿਤ ਨਿਰਗੁਨ ਸਰਗੁਨ ਦੀ ਏਕਤਾ’ਚ ਲੀਨ ਹੋ ਕੇ, ਸਿਮਰਨ ਕਰਨਾ ਆਪਿ(ਬੁਝਾਇਆ) ਸਮਝਾਇਆ ਹੈ। ਸਤਿਕਾਰ ਨਾਲ ਤਿਨਿ ਬਹੁਵਚਨ ਫ਼ੁਰਮਾ ਰਹੇ ਹਨ, (ਤਿਨਿ) ਗੁਰਮੁਖਿ; ਰੋਮਿ ਰੋਮਿ ਹਰਿ ਧਿਆਵੈ॥ ਅਨੁਸਾਰ ਰੋਮ ੨ ਕਰਕੇ ਵਾਹਿਗੁਰੂ ਜੀ ਨੂੰ ਧਿਆਉਣ ਵਾਲੇ ਗੁਰਮੁਖਿ ਪਿਆਰੇ ਜੀ ਨੇ, ਸਤਿਗੁਰੂ ਸਾਹਿਬਾਨ ਜੀ ਤੋਂ(ਹਰਿ) ਵਾਹਿਗੁਰੂ ਸਤਿਨਾਮੁ, ਪ੍ਰਭ ਕੈ ਸਿਮਰਨਿ; ਅਨਹਦ ਝੁਨਕਾਰ॥) ਸਿਮਰਨੁ ਜੀ(ਪਾਇਆ) ਪਾਏ ਹਨ॥ ੮॥

੧॥ ਜੋ ਗੁਰਮੁਖਿ ਨਾਮੁ ਧਿਆਇਦੇ; ਤਿਨ ਦਰਸਨੁ ਦੀਜੈ॥ ਹਮ ਤਿਨ ਕੇ ਚਰਣ ਪਖਾਲਦੇ; ਧੂੜਿ ਘੋਲਿ ਘੋਲਿ ਪੀਜੈ॥ ਅਨੁਸਾਰ ਉਪ੍ਰੋਕਤ ਅਚਰਜ ਮਹਾਂ ਵਿਸਮਾਦ ਸਰਬ ਵਿਆਪੀ ਸਿਮਰਨ ਨੂੰ ਪ੍ਰਾਪਤ, ਪਰਮਪੂਜਨੀਕ ਸਨਮੁਖ ਗੁਰਮੁਖਾਂ ਦੇ ਸਤਿਕਾਰ ਪ੍ਰੇਮ'ਚ, ਵਾਹਿਗੁਰੂ ਗੁਰੂ ਜੀ ਦਾ ਲੂੰ ੨ ਵਿੰਨ੍ਹਿਆਂ ਭਿੱਜਿਆ ਹੋਣ ਕਰਕੇ, ਪਰਮਪੂਜਨੀਕ ਪਿਆਰੇ ਵਾਹਿਗੁਰੂ ਜੀ ਦੇ ਸਨਮੁਖ, ਸਨਿਗਧ ਪ੍ਰੇਮ ਸਹਿਤ ਸ੍ਰਬ ਵਿਆਪੀ ਮਹਾਂ ਮਹਾਂ ਵਿਸਮਾਦ ਗ੍ਰੀਬੀ ਹੀ ਗ੍ਰੀਬੀ ਨਾਲ ਕਹਿ ਰਹੇ ਹਨ। ਹੇ ਵਾਹਿਗੁਰੂ ਜੀ !ਉਨ੍ਹਾਂ ਨਾਲ ਦਾਸਨ ਦਾਸ ਨੂੰ ਉਧਾਰ ਲਵੋ। ਉਨ੍ਹਾਂ ਗੁਰਮੁਖਿ ਸਾਧ ਦੀ ਸੰਗਤ ਦੁਆਰਾ, ਆਪ ਜੀ ਦੇ ਸਿਮਰਨ ਜੀ ਪ੍ਰਾਪਤ ਹੁੰਦੇ ਹਨ। ਦਾਸਨ ਦਾਸ ਉਨ੍ਹਾਂ ਦੇ ਪਰਮ ਪਵਿੱਤ੍ਰ ਪਰਉਕਾਰੀ ਸੱਚੇ ਚਰਨ-ਕਮਲਾਂ ਨਾਲ ਲੱਗਦਾ ਹੈ। ਉਨ੍ਹਾਂ ਦੇ ਦਾਸਾਂ ਦਾ ਦਾਸ ਬਣਕੇ, ਉਨ੍ਹਾਂ ਦੀ ਪਾਕ ਚਰਨ-ਧੂੜ ਮੰਗਦਾ ਹੈ, ਉਨ੍ਹਾਂ ਦੇ ਸਰਨੀ ਪੈਂਦਾ ਹੈ, ਜਿਨ੍ਹਾਂ ਗੁਰਮੁਖਾਂ'ਤੇ ਕ੍ਰਿਪਾ ਕਰਕੇ, ਵਾਹਿਗੁਰੂ ਜੀ ਨੇ ਆਪਣਾ ਸਿਮਰਨ ਆਪ ਹੀ ਬੁੱਝਾ ਦਿਤਾ ਹੈ। ਯਥਾ:- ਕਾਂਖੀ; ਏਕੈ ਦਰਸ ਤੁਹਾਰੋ॥ ਨਾਨਕ ਉਨ ਸੰਗਿ; ਮੋਹਿ ਉਧਾਰੋ॥ ੧॥) ਪ੍ਰਭ ਕਾ ਸਿਮਰਨੁ; ਸਾਧ ਕੈ ਸੰਗਿ॥ ਸਰਬ ਨਿਧਾਨ; ਨਾਨਕ ਹਰਿ ਰੰਗਿ॥ ੨॥) ਸੇ ਸਿਮਰਹਿ; ਜਿਨ ਆਪਿ ਸਿਮਰਾਏ॥ ਨਾਨਕ ਤਾ ਕੈ; ਲਾਗਉ ਪਾਏ॥ ੩॥) ਪ੍ਰਭ ਜੀ ਬਸਹਿ; ਸਾਧ ਕੀ ਰਸਨਾ॥ ਨਾਨਕ ਜਨ ਕਾ; ਦਾਸਨਿ ਦਸਨਾ॥ ੪॥) ਸਿਮਰਨ ਤੇ ਲਾਗੇ; ਜਿਨ ਆਪਿ ਦਇਆਲਾ॥ ਨਾਨਕ ਜਨ ਕੀ; ਮੰਗੈ ਰਵਾਲਾ॥ ੫॥) ਸਿਮਰਹਿ ਸੇ ਜਨ; ਜਿਨ ਕਉ ਪ੍ਰਭ ਮਇਆ॥ ਨਾਨਕ ਤਿਨ ਜਨ; ਸਰਨੀ ਪਇਆ॥ ੭॥) ਆਦਿ ਗੁਰ ਏ; ਨਮਹ॥ ਜੁਗਾਦਿ ਗੁਰ ਏ; ਨਮਹ॥ ਸਤਿਗੁਰ ਏ; ਨਮਹ॥ ਸ੍ਰੀ ਗੁਰਦੇਵ ਏ; ਨਮਹ॥) ਦੀਨ ਦਰਦ ਦੁਖ ਭੰਜਨਾ; ਘਟਿ ਘਟਿ ੪
ਨਾਥ ਅਨਾਥ॥ ਸਰਣਿ ਤੁਮ੍ਾਰੀ ਆਇਓ; ਨਾਨਕ ਕੇ ਪ੍ਰਭ ਸਾਥ॥ ੧॥) ਜਿਸੁ ਜਨ ਕਉ; ਪ੍ਰਭ ਦਰਸ ਪਿਆਸਾ॥ ਨਾਨਕ ਤਾ ਕੈ; ਬਲਿ ਬਲਿ ਜਾਸਾ॥ ੫॥) ਤੁਮਰੀ ਗਤਿ ਮਿਤਿ; ਤੁਮ ਹੀ ਜਾਨੀ॥ ਨਾਨਕ ਦਾਸ; ਸਦਾ ਕੁਰਬਾਨੀ॥ ੮॥ ੪॥) ਅਸਥਿਰੁ ਭਗਤਿ; ਸਾਧ ਕੀ ਸਰਨ॥ ਨਾਨਕ.ਜਪਿ ਜਪਿ ਜੀਵੈ; ਹਰਿ ਕੇ ਚਰਨ॥ ੪॥) ਧੰਨਿ ਧੰਨਿ ਤੇ ਜਨ; ਜਿਹ ਘਟਿ ਬਸਿਓ ਹਰਿ ਨਾਉ॥ ਨਾਨਕ.ਤਾ ਕੈ ਬਲਿ ਬਲਿ ਜਾਉ॥ ੬॥) ਜੋ ਤੁਮ ਭਾਨੇ; ਤਿਨ ਪ੍ਰਭੁ ਜਾਤਾ॥ ਨਾਨਕ.ਉਨ ਜਨ; ਚਰਨ ਪਰਾਤਾ॥ ੭॥) ਕਾਮ ਕ੍ਰੋਧ ਅਰੁ ਲੋਭ ਮੋਹ; ਬਿਨਸਿ ਜਾਇ ਅਹੰਮੇਵ॥ ਨਾਨਕ.ਪ੍ਰਭ ਸਰਣਾਗਤੀ; ਕਰਿ ਪ੍ਰਸਾਦੁ ਗੁਰਦੇਵ॥ ੧॥) ਬ੍ਰਹਮਗਿਆਨੀ ਕਾ; ਅੰਤੁ ਨ ਪਾਰੁ॥ ਨਾਨਕ ਬ੍ਰਹਮਗਿਆਨੀ ਕਉ; ਸਦਾ ਨਮਸਕਾਰੁ॥ ੭॥) ਚਹੁ ਵਰਨਾ ਕਉ; ਦੇ ਉਪਦੇਸੁ॥ ਨਾਨਕ.ਉਸੁ ਪੰਡਿਤ ਕਉ; ਸਦਾ ਅਦੇਸੁ॥ ੪॥) ਮਿਟਿ ਗਏ ਗਵਨ; ਪਾਏ ਬਿਸ੍ਰਾਮ॥ ਨਾਨਕ.ਪ੍ਰਭ ਕੈ; ਸਦ ਕੁਰਬਾਨ॥ ੮॥ ੧੧॥) ਤਿਨ ਸੰਤਨ ਕੀ; ਬਾਛਉ ਧੂਰਿ॥ ਨਾਨਕ ਕੀ; ਹਰਿ ਲੋਚਾ ਪੂਰਿ॥ ੩॥) ਸਾਧ ਤੇਰੇ ਕੀ; ਚਰਨੀ ਪਾਉ॥ ਨਾਨਕ ਕੈ ਮਨਿ; ਇਹੁ ਅਨਰਾਉ॥ ੧॥) ਫਿਰਤ ਫਿਰਤ ਪ੍ਰਭ ਆਇਆ; ਪਰਿਆ ਤਉ ਸਰਨਾਇ॥ ਨਾਨਕ ਕੀ ਪ੍ਰਭ ਬੇਨਤੀ; ਅਪਨੀ ਭਗਤੀ ਲਾਇ॥ ੧॥) ਸਾਧ ਜਨਾ ਕੀ; ਮਾਗਉ ਧੂਰਿ॥ ਪਾਰਬ੍ਰਹਮ; ਮੇਰੀ ਸਰਧਾ ਪੂਰਿ॥) ਹਮ ਨਿਰਗੁਨੀਆਰ; ਨੀਚ

ਅਜਾਨ॥ ਨਾਨਕ ਤੁਮਰੀ ਸਰਨਿ; ਪੁਰਖ ਭਗਵਾਨ॥ ੭॥) ਬੇਸੁਮਾਰ ਅਥਾਹ ਅਗਨਤ ਅਤੋਲੈ॥ ਜਿਉ ਬੁਲਾਵਹੁ; ਤਿਉ ਨਾਨਕ ਦਾਸ ਬੋਲੈ॥) ਆਪਿ ਮੁਕਤੁ; ਮੁਕਤੁ ਕਰੈ ਸੰਸਾਰੁ॥ ਨਾਨਕ ਤਿਸੁ ਜਨ ਕਉ; ਸਦਾ ਨਮਸਕਾਰੁ॥ ੮॥ ੨੩॥) ਆਸ ਅਨਿਤ; ਤਿਆਗਹੁ ਤਰੰਗ॥ ਸੰਤ ਜਨਾ ਕੀ; ਧੂਰਿ ਮਨ ਮੰਗ॥) ਮਿਟਿ ਗਏ ਬੈਰ; ਭਏ ਸਭ ਰੇਨ॥ ਅੰਮ੍ਰਿਤ ਨਾਮੁ; ਸਾਧਸੰਗਿ ਲੈਨ॥ ਸੋ ਵਾਹਿਗੁਰੂ ਗੁਰਮੁਖਿ ਸਿਮਰਨ ਕਰਨ ਦੇ ਅਸੰਖ ਅਨੰਤ ਲਾਹੇ ਹਨ। ਐਸਾ ਸ੍ਰਬ ਵਿਆਪੀ ਮਹਾਂ ਵਿਸਮਾਦ ਅਜਪਾ ਜਾਪ ਗੁਰਮੁਖਿ ਸਿਮਰਨ, ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬਾਨ ਜੀ ਦੀ ਕ੍ਰਿਪਾ ਦੁਆਰਾ ਹੀ ਪ੍ਰਾਪਤ ਹੁੰਦਾ ਹੈ। ਇਸ ਲਈ ਹੇ ਮਹਾਂ ਪਾਪੀ ਤਨ ਮਨ! ਗੁਰੂ ਪ੍ਰਮੇਸਰ ਜੀ ਦੇ ਸੱਚੇ ਮਿੱਠੇ ਚਰਨ-ਕਮਲ, ਆਪਣੇ ਕੇਸਾਂ ਨਾਲ ਝਾੜ ਕੇ, ਚੱਟ ਕੇ ਆਪਣੇ ਨੇਤ੍ਰਾਂ 'ਚ ਵਸਾ ਕੇ, ਧੋ ੨ ਕੇ ਪੀ। ਤਨ ਮਨ ਧਨ ਸਿਰ ਗੁਰੂ ਪ੍ਰਮੇਸਰ ਜੀ ਨੂੰ ਅਰਪ ਕੇ, ਵਾਹਿਗੁਰੂ ਸ੍ਰਬ ਵਿਆਪੀ ਮਹਾਂ ਵਿਸਮਾਦ ਸਿਮਰਨ ਪ੍ਰਾਪਤ ਕਰਕੇ ਨਿਹਾਲ ਹੋਵੋ ਜੀ। ਯਥਾ:- ਹਉ ਮਨੁ ਅਰਪੀ.ਸਭੁ ਤਨੁ ਅਰਪੀ; ਅਰਪੀ ਸਭਿ ਦੇਸਾ॥ ਹਉ ਸਿਰੁ ਅਰਪੀ.ਤਿਸੁ ਮੀਤ ਪਿਆਰੇ; ਜੋ ਪ੍ਰਭ ਦੇਇ ਸਦੇਸਾ॥) ਤਨੁ ਮਨੁ ਧਨੁ ਸਭੁ.ਸਉਪਿ ਗੁਰ ਕਉ; ਹੁਕਮਿ ਮੰਨਿਐ ਪਾਈਐ॥) ਐਸਾ ਸਤਿਗੁਰੁ ਜੇ ਮਿਲੈ, ਤਿਸ ਨੋ ਸਿਰੁ ਸਉਪੀਐ; ਵਿਚਹੁ ਆਪੁ ਜਾਇ॥ ਗਉੜੀ ਸੁਖਮਨੀ ਮਃ ੫॥)

ਅਸਟਪਦੀ ਜੀ ਦੂਜੇ, ਆਦਿ ੨੬੩.

ਸਲੋਕੁ॥ ਦੀਨ ਦਰਦ ਦੁਖ ਭੰਜਨਾ; ਘਟਿ ਘਟਿ ਨਾਥ ਅਨਾਥ॥ ਸਰਣਿ ਤੁਮ੍ਹਾਰੀ ਆਇਓ; ਨਾਨਕ ਕੇ ਪ੍ਰਭ ਸਾਥ॥ ੧॥

{ਖਾਸ ਪ੍ਰੇਮ ਬੇਨਤੀ:- ਚੜ੍ਹਾਈ ਸਮੇਂ, ਉਸ ਕੋਲ ਸ੍ਰੀ ਸੁਖਮਨੀ ਸਾਹਿਬ ਜੀ ਉੱਚੀ ਬੋਲ ਕੇ ਪੜ੍ਹਨੇ ਸੁਨਣੇ ਚਾਹੀਦੇ ਹਨ। ਜੇ ਚੜ੍ਹਾਈ ਕਰ ਜਾਵੇ ਤਾਂ ਭੀ ਪਾਠ ਸੰਪੂਰਨ ਕਰਨਾ ਚਾਹੀਏ। ਜੇ ਥੋੜਾ ਸਮਾਂ ਹੋਵੇ ਤਾਂ ਦੂਜੀ ਅਸਟਪਦੀ ਜੀ ਦੇ ਇੱਕ ਜਾਂ ਸਮੇਂ ਅਨੁਸਾਰ ਵੱਧ ਸੰਪੂਰਨ ਪਾਠ ਕਰਨੇ। ਜੀਵ ਦੀ ਜਮ ਮਾਰਗ 'ਚ ਰੱਖਿਆ ਹੁੰਦੀ ਹੈ। ਚੌਰਾਸੀ ਦਾ ਚੱਕਰ ਮਿਟ ਜਾਂਦਾ ਹੈ। ਪੜ੍ਹਨ ਸੁਨਣ ਵਾਲੇ ਪ੍ਰੇਮੀਆਂ ਨੂੰ ਧੀਰਜ ਸ਼ਾਂਤੀ ਭਾਣਾ ਮੰਨਣ ਦਾ ਬਲ, ਕੋਟਿ ਫ਼ਲ ਪ੍ਰਾਪਤ ਹੁੰਦੇ ਹਨ। }

੨੯. ਦੀਨ ਦਰਦ ਦੁਖ ਭੰਜਨਾ; ਘਟਿ ਘਟਿ ਨਾਥ ਅਨਾਥ॥ ਸਰਣਿ ਤੁਮ੍ਹਾਰੀ ਆਇਓ; ਨਾਨਕ ਕੇ ਪ੍ਰਭ ਸਾਥ॥ ੧॥ {ਜ਼ਾਲਮਾਂ ਦੇ ਘੋਰ ਭਿਆਨਕ ਅਤਿਆਚਾਰ ਜ਼ੁਲਮ ਕਰਨ ਤੋਂ, ਪਰਮਪੂਜਨੀਕ ਵਾਹਿਗੁਰੂ ਮਹੱਲਾ ਪੰਜਵਾਂ ਜੀ, ਸਾਡੇ ਲਈ ਹੁਣ ਉੱਬਲਦੀ ਦੇਗ'ਚ ਬੈਠ ਰਹੇ ਹਨ, ਹੁਣ ਤੱਤੇ ੨ ਰੇਤੇ 'ਤੇ ਬੈਠ ਕੇ, ਤੱਤਾ ੨ ਰੇਤਾ ਆਪਣੇ ਪਰਮਪਵਿੱਤ੍ਰ ਸ਼ੁਭ ਸੱਚੇ ਮਹਾਨ ਪਰਉਪਕਾਰੀ ਧੀਰਜਧਾਰੀ ਨਿਰੰਕਾਰੀ ਸੀਸ'ਤੇ ਪੁਆ ਰਹੇ, ਹੁਣ ਸੜਦੀ ਮੱਚਦੀ ਬਲਦੀ ਲੋਹ'ਤੇ ਖੜ੍ਹ ਰਹੇ ਹਨ। ਆਪ ਕਸ਼ਟ ਸਹਾਰ ਰਹੇ ਹਨ, ਸਾਨੂੰ ਗੁਰੂ ਰਾਮਦਾਸ ਸ੍ਰੋਵਰ, ਸ੍ਰੀ ਹਰਿਮੰਦਰ ਸਾਹਿਬ ਜੀ, ਸ੍ਰੀ ਤਰਨਤਾਰਨ ਸਾਹਿਬ ਜੀ, ਹੋਰ ਅਨੇਕ ਤੀਰਥ ਤੇ ਪਰਮਪੂਜਨੀਕ ਸੱਚੇ ਸਤਿਗੁਰੂ ਨਿਰੰਕਾਰ ਸਰੂਪ ਗੁਰਬਾਣੀ ਜੀ ਬਖ਼ਸ਼ ਰਹੇ ਹਨ। ਆਪ ਜੀ ਨੂੰ ਅਨਿਕ ਬਾਰ ਨਿਮਖ ੨ ਨਮਸਕਾਰ, ਆਪ ਜੀ ਤੋਂ

ਅਨਿਕਬਾਰ ਸਦਾ ਸਦਾ ਜਾਈਏ ਬਲਿਹਾਰ। ਧੰਨ ਗੁਰੂ ਪ੍ਰਮੇਸਰ ਜੀ, ਆਪਣੇ ਨਿਰਗੁਨ ਸਰੂਪ ਦੁਆਰਾ ਅਨੰਤ ਸੂਰਜਾਂ ਚੰਦ੍ਰਮਿਆਂ ਬਿਜਲੀਆਂ ਅਗਨੀਆਂ ਤਾਰੇ ਮੰਡਲਾਂ, ਸਾਡੇ ਮਨਾਂ ਇੰਦ੍ਰਿਆਂ ਰਿਦਿਆਂ ਨੂੰ ਹੁਣ ਪ੍ਰਕਾਸ਼ ਰਹੇ ਹਨ। ਸਾਡੇ ਅੰਦਰ ਬਾਹਰ ਅਸੰਖ ਨੂਰ, ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਪ੍ਰਕਾਸ਼ ਹੀ ਪ੍ਰਕਾਸ਼ ਸਰੂਪ, ਅਨਹਦ ਸਬਦ ਵਾਹਿਗੁਰੂ ਅਜਪਾ ਜਾਪ ਸਰੂਪ ਹੁਣ ਭਰਪੂਰ ਵਿਆਪਕ ਹੋ ਰਹੇ ਹਨ। ਖੰਡ ਬ੍ਰਹਮੰਡ ਬੇਅੰਤ; ਉਧਾਰਣਹਾਰਿਆ॥ ਤੇਰੀ ਸੋਭਾ ਤੁਧੁ; ਸਚੇ ਮੇਰੇ ਪਿਆਰਿਆ॥ ਅਨੁਸਾਰ ਅਨੰਤ ਬ੍ਰਹਮੰਡ ਦੇ ਉਧਾਰਣਹਾਰ, ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਹ ਹਰਿ॥ ਵਾਹਿਗੁਰੂ ਮਹੱਲੇ ਪੰਜਵੇਂ ਜੀ ਨੇ, ਮੋਹਿ ਦੀਨ; ਹਰਿ ਹਰਿ ਦਰਿ ਪਰਿਆ॥) ਮੋਹਿ ਦੀਨ; ਹਰਿ ਹਰਿ ਓਟ ਲੀਤੀ॥) ਮੋਹਿ ਦੀਨ; ਹਰਿ ਹਰਿ ਆਰਾਧੇ॥) ਜਿਉ ਬੁਲਾਵਹੁ; ਤਿਉ ਨਾਨਕ ਦਾਸ ਬੋਲੈ॥ ਜਿਵੇਂ ਅਨੇਕ ਵਾਰ ਨਿਮ੍ਰਤਾ ਗ੍ਰੀਬੀ ਦੇ ਸ਼ਬਦ ਲਿਖੇ ਕਮਾਏ ਹਨ, ਤਿਵੇਂ ਇੱਥੇ ਭੀ ਨਿਮ੍ਰਤਾ ਗ੍ਰੀਬੀ ਦੀ ਹੱਦ ਜਣਾਉਂਦਿਆਂ, ਆਪਣੇ ਆਪ ਨੂੰ ਦੀਨ ਕਹਿ ਕੇ, ਵਾਹਿਗੁਰੂ ਜੀ ਦੇ ਸਨਮੁਖ, ਅਰਦਾਸ ਪ੍ਰੇਮ ਬੇਨਤੀ ਕਰਕੇ, ਸਨਮੁਖ ਅਰਦਾਸ ਪ੍ਰੇਮ ਬੇਨਤੀ ਕਰਨ ਦੀ ਜਾਚ ਸਿਖਾ ਰਹੇ ਹਨ:- }ਹੇ (ਨਾਥ) ਮਾਲਕ ਜੀ! ਦਾਸਨ ਦਾਸ (ਨਾਨਕ) ਮਹੱਲੇ ਪੰਜਵੇਂ ਨੂੰ, ਘਣੇ ਦੁਖ ਦਰਦ ਨੇ.(ਭੰਜਨਾ) ਭੰਨਣਾ ਕੀਤਾ ਹੈ, ਦੁੱਖ ਦਾ ਭੰਨਿਆ, ਘਟਿ ਘਟਿ ਕੇ ਦੁੱਖ ਦੇ(ਦੀਨ) ਅਧੀਨ ਦੁਖੀ, (ਅਨਾਥ) ਯਤੀਮ ਹੋ ਰਿਹਾ ਹੈ। ਵਾ ਦਾਸਨ ਦਾਸ(ਦੀਨ) ਗ੍ਰੀਬ(ਅਨਾਥ) ਯਤੀਮ ਦੇ(ਘਟਿ) ਸ੍ਰੀਰ, ਸ੍ਰੀਰ'ਚ ਜੋ ਹੋਰ ਕ੍ਰਿਮਾਂ ਦੇ(ਘਟਿ) ਸ੍ਰੀਰ ਹਨ, ਉਨ੍ਹਾਂ'ਚ ਵਸ ਕੇ, ਦਾਸਨ ਦਾਸ ਦੇ ਬੈਰ ਬਿਰੋਧ; ਕਾਮ ਕ੍ਰੋਧ ਮੋਹ॥ ਝੂਠ ਬਿਕਾਰ; ਮਹਾ ਲੋਭ ਧ੍ਰੋਹ॥ ਜੰਮਣ ਮਰਨ ਤ੍ਰਿਸ਼ਨਾ ਆਦਿ ਦਰਦ ਦੁਖ ਨੂੰ(ਭੰਜਨਾ) ਭੰਨਣ ਵਾਲੇ, ਹੇ(ਨਾਥ) ਮਾਲਕ ਅੰਦਰ ਬਾਹਰ ਅਸੰਖ ਨੂਰ ਪ੍ਰਕਾਸ਼ ਸਰੂਪ, ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਪਰਮਪੂਜਨੀਕ(ਪ੍ਰਭ) ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ !ਦਾਸਨ ਦਾਸ ਗ੍ਰੀਬ ਨੀਚ ਜਾਚਿਕ ਦੀਨ ਨਿਮਾਣਾ ਨਿਤਾਣਾ(ਤੁਮ੍ਾਰੀ) ਆਪ ਜੀ ਦੀ ਵਿਆਪਕ ਵਿਸਮਾਦ ਸੱਚੀ.ਸਰਣਿ ਸਾਧਸੰਗਤ'ਚ(ਆਇਓ) ਆਇਆ ਹੈ, ਦਾਸਨ ਦਾਸ ਗ੍ਰੀਬ(ਕੇ) ਦੇ ਸਦਾ(ਸਾਥ) ਨਾਲ ਰਹੋ ਜੀ, ਭਾਵ ਸ੍ਰਬੱਤ ਦੇ ਭਲੇ ਹਿਤ ਸ਼ਹੀਦੀ ਦੇਣ ਸਮੇਂ, ਭਾਵੇਂ ਉੱਬਲਦੀ ਦੇਗ'ਚ ਬੈਠਾਂ, ਭਾਵੇਂ ਤੱਤੇ ਰੇਤੇ 'ਤੇ ਬੈਠ ਕੇ ਤੱਤਾ ਰੇਤਾ ਆਪਣੇ ਸੀਸ'ਤੇ ਪੁਆਵਾਂ, ਭਾਵੇਂ ਤੱਤੀ ਲੋਹ'ਤੇ ਖੜ੍ਹਾਂ, ਭਾਵੇਂ ਭੁੱਖ ਉਨੀਂਦ੍ਰਾ ਤ੍ਰੇਹ ਕੁਬੋਲ ਸਹਾਰਨ ਦਾ ਸਮਾਂ ਆ ਬਣੇ, ਭਾਵੇਂ ਰਾਵੀ ਦੇ ਕਿਨਾਰੇ ੧੬੬੩ ਬਿ:ਨੂੰ, ੪੩ ਸਾਲ.੪੨ਦਿਨ ਦੀ ਆਯੂ'ਚ ਸ਼ਹੀਦੀ ਪਾਵਾਂ, ਹਰ ਹਾਲਤ'ਚ ਆਪ ਜੀ ਦੇ ਪਰਮਪਵਿੱਤ੍ਰ ਸ਼ੁਭ ਸੱਚੇ ਸੁੱਚੇ ਉੱਚੇ ਮਹਾਨ ਪਰਉਪਕਾਰੀ ਧੀਰਜਧਾਰੀ ਨ੍ਰਿਵਿਕਾਰੀ ਨਿਰੰਕਾਰੀ ਚਰਨ-ਕਮਲ ਧਿਆਵਾਂ। ਆਪ ਜੀ ਦੇ ਸੱਚੇ ਚਰਨ-ਕਮਲਾਂ'ਚ ਸਦਾ ਲੀਣਤਾ ਏਕਤਾ ਅਭੇਦਤਾ ਰਹੇ ਜੀ। ਤੂੰ ਦਇਆਲੁ ਕ੍ਰਿਪਾਲੁ ਕ੍ਰਿਪਾ ਨਿਧਿ; ਮਨਸਾ ਪੂਰਣਹਾਰਾ॥) ਤੁਮ੍ ਦਇਆਲ ਕਿਰਪਾਲ ਕ੍ਰਿਪਾ ਨਿਧਿ; ਪਤਿਤ ਪਾਵਨ ਗੋਸਾਈ॥

ਪਿਆਰੇ ਪ੍ਰੀਤਮ ਜੀਓ!ਸ਼ਰਣ ਪਏ ਦੀ ਲੱਜਿਆ ਰੱਖ ਲਵੋ ਜੀ!ਯਥਾ:- ਸਰਨਿ ਪਰੇ ਕੀ; ਰਾਖੁ ਦਇਆਲਾ॥ ਨਾਨਕ; ਤੁਮਰੇ ਬਾਲ ਗੁਪਾਲਾ॥

(ਸੱਸੇ ਪੈਰ ਬਿੰਦੀ ਨ ਲਾਉ) (ਅਸਟਪਦੀ॥) ਪਰਮਪੂਜਨੀਕ ਦਸ ਤੁਕੀਆਂ, ਅੱਠ ਪਉੜੀਆਂ ਦੇ ਅਸਟਪਦੀ ਜੀ ਦੂਜੇ।

ਪਰਮਪੂਜਨੀਕ ਵਾਹਿਗੁਰੂ ਮਹੱਲਾ ਪੰਜਵਾਂ ਜੀ, ਗੁਰਮੁਖਿ ਕੋਟਿ ਉਧਾਰਦਾ ਭਾਈ; ਦੇ ਨਾਵੈ ਏਕ ਕਣੀ॥ ਅਨੁਸਾਰ ਹਰ ਸਮੇਂ ਇੱਕ ਗੁਰਮੁਖਿ ਨਾਮ ਦੀ(ਕਣੀ) ਵਰਖਾ ਕਰਕੇ, ਨਾਮ ਜਪਾ ਕੇ, ਅਨੰਤ ਬ੍ਰਹਮੰਡ'ਚ, ਅਨੰਤ ਜੀਆਂ ਨੂੰ ਹਰ ਸਮੇਂ ਉਧਾਰ ਤ੍ਰਿਪਤ ਕਰ ਰਹੇ ਹਨ। ਸਤਿਗੁਰਾਂ ਦੇ ਬਖ਼ਸ਼ੇ ਗੁਰਮੁਖਿ ਨਾਮ ਦੀ, ਅਧਿਕ ਤੋਂ ਅਧਿਕ ਮਹਿਮਾ ਫ਼ੁਰਮਾਉਂਦਿਆਂ ਕਹਿ ਰਹੇ ਹਨ ਕਿ ਗੁਰਮੁਖਿ ਨਾਮ, ਜਮਾਂ ਵਿਕਾਰਾਂ ਜੂਨਾਂ, ਜਮਪੁਰੀ ਦੇ ਕਸ਼ਟਾਂ, ਬਿਘਨਾਂ ਬੰਧਨਾਂ ਕਲੇਸ਼ਾਂ ਦੁੱਖਾਂ ਤੋਂ ਛੁਡਾ ਕੇ, ਘਨੇਰੇ ਸੁਖ ਦੀ ਬਖ਼ਸ਼ਿਸ਼ ਕਰਦੇ ਹਨ। ਸ੍ਰਬ ਵਿਆਪੀ ਮਹਾਂ ਵਿਸਮਾਦ ਅਜਪਾ ਜਾਪ ਅਨਤਕਲਾਵਾਨ ਇਹ ਸ਼ੁਭ ਸਿੱਖਿਆ ਮਿਲਦੀ ਹੈ, ਮਾਇਆ ਮਮਤਾ ਵਿਕਾਰ ਸਬੰਧੀ ਸੰਸਾਰ ਕਾਰੋਬਾਰ ਸਭ ਕੁੱਝ ਤਿਆਗ ਕੇ, ਅੱਠੇ ਪਹਿਰ ਰੋਮ ੨ ਦੇ ਪੂਰਨ ਪਿਆਰ ਅਦਬ ਸਤਿਕਾਰ ਨਾਲ, ਰੋਮ ੨ ਕਰਕੇ ਵਾਹਿਗੁਰੂ ੨ ਜਪੀਏ। ਜਾਪ ਕਰਦਿਆਂ, ਗੁਰਬਾਣੀ ਸ਼ਬਦ ਅਰਥ, ਗੁਰੂ ਜੀ ਦੀ ਸ਼ਹੀਦੀ, ਆਪਣੀ ਸੁਰਤ ਧਿਆਨ'ਚ ਲਿਆਉਣੇ। ਜ਼ਾਲਮਾਂ ਦੇ ਘੋਰ ਭਿਆਨਕ ਅਤਿਆਚਾਰ ਜ਼ੁਲਮ ਕਰਨ ਤੋਂ, ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਧੰਨ ਹਨ, ਹੁਣ ਉੱਬਲਦੀ ਦੇਗ'ਚ ਬੈਠ ਰਹੇ ਹਨ, ਹੁਣ ਮੱਚਦੇ ੨ ਰੇਤੇ 'ਤੇ ਬੈਠ ਕੇ ਮੱਚਦਾ ੨ ਰੇਤਾ ਆਪਣੇ ਪਰਮਪਵਿੱਤ੍ਰ ਸੀਸ'ਤੇ ਹੁਣ ਪੁਆ ਰਹੇ ਹਨ, ਹੁਣ ਸੜਦੀ ਬਲਦੀ ਮੱਚਦੀ ਲੋਹ'ਤੇ ਖੜ੍ਹ ਰਹੇ ਹਨ।

ਜਹ ਮਾਤ ਪਿਤਾ; ਸੁਤ ਮੀਤ ਨ ਭਾਈ॥ ਮਨ ਊਹਾ; ਨਾਮੁ ਤੇਰੈ ਸੰਗਿ ਸਹਾਈ॥ ਵਾਹਿਗੁਰੂ ਗੁਰੂ ਪ੍ਰੀਤਮ ਜੀ ਆਪਣੇ ਮਨ ਨੂੰ ਉਪਦੇਸ਼ਦੇ ਹਨ:- ਹੇ ਮਨ!(ਜਹ) ਜਿੱਥੇ ਕਾਮ ਕ੍ਰੋਧ ਲੋਭ ਮੋਹ ਹੰਕਾਰ ਈਰਖਾ ਵੈਰ ਰੋਗਾਂ ਦੇ ਜ਼ਿਰਮ ਔਗੁਣ, ਸੰਸਾਰੀ ਵੈਰੀ, ਜਮਦੂਤ ਤੈਨੂੰ ਦੁੱਖ ਦਿੰਦੇ ਹਨ, ਉੱਥੇ ਮਾਤ ਪਿਤਾ(ਸੁਤ) ਪੁੱਤ੍ਰ, ਮੀਤ ਭਾਈ ਤੇਰੀ ਸਹਾਇਤਾ(ਨ) ਨਹੀਂ ਕਰ ਸਕਦੇ। ਯਥਾ:- ਉਨ ਤੇ ਰਾਖੈ; ਬਾਪੁ ਨ ਮਾਈ॥ ਉਨ ਤੇ ਰਾਖੈ; ਮੀਤੁ ਨ ਭਾਈ॥ ਦਰਬਿ ਸਿਆਣਪ; ਨਾ ਓਇ ਰਹਤੇ॥ ਸਾਧਸੰਗਿ; ਓਇ ਦੁਸਟ ਵਸਿ ਹੋਤੇ॥ ਹੇ ਮਨ!ਵਾਹਿਗੁਰੂ ਮਹੱਲੇ ਚੌਥੇ ਜੀ ਦੇ ਬਖ਼ਸ਼ੇ ਜਪਾਏ, ਐਸੋ ਹੀਰਾ; ਨਿਰਮਲ ਨਾਮ॥ ਅਨੁਸਾਰ ਪਰਮਪਵਿੱਤ੍ਰ ਸ਼ੁਭ ਸੱਚੇ ਸ੍ਰਬ ਵਿਆਪੀ ਮਹਾਂ ਵਿਸਮਾਦ ਅਜਪਾ ਜਾਪ ਵਾਹਿਗੁਰੂ ਨਾਮੁ ਹੀਰੇ ਜੀ, (ਊਹਾ) ਉੱਥੇ ਤੇਰੈ ਸੰਗਿ ਸਹਾਈ ਹਨ, ਹੋਣਗੇ, ਭਾਵ ਪਰਮਪੂਜਨੀਕ ਧਰਮੀ ਪਿਤਾ ਸਤਿਗੁਰੂ ਸਾਹਿਬ ਜੀ, ਸਾਚ ਨਾਮ ਕੀ ਅੰਮ੍ਰਿਤ ਵਰਖਾ॥ ਕਰਕੇ ਤੇਰੀ ਰੱਖਿਆ ਕਰਨਗੇ। ਯਥਾ:- ਮਾਲੀ ਗਉੜਾ ਮਹਲਾ ੫॥ ਐਸੋ ਸਹਾਈ; ਹਰਿ ਕੋ ਨਾਮ॥ ਸਾਧਸੰਗਤਿ ਭਜੁ ਪੂਰਨ ਕਾਮ॥ ੧॥

ਜਹ ਮਹਾ ਭਇਆਨ; ਦੂਤ ਜਮ ਦਲੈ॥ ਤਹ ਕੇਵਲ ਨਾਮੁ; ਸੰਗਿ ਤੇਰੈ ਚਲੈ॥ ਹੇ ਮਨ!(ਜਹ) ਜਿੱਥੇ ਮਹਾ (ਭਇਆਨ) ਭਿਆਨਕ ਵਿਕਰਾਲ ਡਰਾਉਣੇ, (ਦੂਤ ਜਮ) ਕਾਮ ਕ੍ਰੋਧ ਲੋਭ ਮੋਹ ਹੰਕਾਰ ਈਰਖਾ ਦੇ(ਦਲੈ) ਦਲ, ਹੁਣ(ਦਲੈ) ਦਲ ਰਹੇ ਹਨ ਤੇ ਧਰਮਰਾਜ ਦੇ ਦੂਤ ਜਮ(ਦਲੈ) ਦਲ(ਦਲੈ) ਦਲਣਗੇ। ਯਥਾ:- ਤਹ ਕਰ ਦਲ ਕਰਨਿ ਮਹਾ ਬਲੀ; ਤਿਨ ਆਗਲੜੈਮੈ, ਰਹਣੁ ਨ ਜਾਇ॥ ਕਰਨ ਵਰਗੇ ਮਹਾਂ ਬਲੀਆਂ ਨੂੰ, ਆਪਣੇ ਹੱਥ ਦੀ ਤਲੀ'ਤੇ ਰੱਖ ਕੇ ਦਲ ਦਿੰਦੇ ਹਨ। ਕਬੀਰ.ਜਮ ਕਾ ਠੇਂਗਾ ਬੁਰਾ ਹੈ; ਓਹੁ ਨਹੀ ਸਹਿਆ ਜਾਇ॥ ਏਕੁ ਜੁ ਸਾਧੂ ਮੋੁਹਿ ਮਿਲਿਓ; ਤਿਨ੍ਹਿ ਲੀਆ ਅੰਚਲਿ ਲਾਇ॥ ਅਨੁਸਾਰ(ਤਹ) ਤਿੱਥੇ(ਕੇਵਲ) ਇੱਕੋ ਇੱਕ(ਨਾਮੁ) ਪ੍ਰਕਾਸ਼ ਸਰੂਪ ਨੂਰੋ ਨੂਰ ਵਾਹਿਗੁਰੂ ਬ੍ਰਹਮ ਜੀ, ਤੇਰੈ ਸੰਗਿ(ਚਲੈ) ਚੱਲਣਗੇ।

ਜਹ ਮੁਸਕਲ ਹੋਵੈ; ਅਤਿ ਭਾਰੀ॥ ਹਰਿ ਕੋ ਨਾਮੁ; ਖਿਨ ਮਾਹਿ ਉਧਾਰੀ॥ {ਸ੍ਰਬ ਵਿਆਪੀ ਵਿਸਮਾਦ ਪ੍ਰੇਮਮਈ ਸ਼ੁਭ ਵਿਚਾਰ:- ਜਿਸ ੨ ਜੂਨ'ਚ ਜੀਵ ਜਾਂਦਾ ਹੈ, ਵਿਸ਼ਿਆਂ ਦੇ ਅਧੀਨ ਹੋ ਕੇ, ਬਿਅੰਤ ਕਸ਼ਟ ਹੀ ਕਸ਼ਟ ਆਉਂਦੇ ਹਨ। ਦੇਹ'ਚ ਇੰਦ੍ਰਿਆਂ ਦੇ ਵਿਸ਼ਿਆਂ, ਰੋਗਾਂ ਦੇ ਕ੍ਰਿਮ, ਜੀਵ ਨੂੰ ਹਰ ਵੇਲੇ ਤੜਫਾ ਭਜਾ ਪਾਗਲ ਦੁਖੀ ਮਹਾਂ ਪਾਪੀ ਕੁਕਰਮੀ ਰੋਗੀ ਸੋਗੀ ਬਣਾ ਰਹੇ ਹਨ। ਜਿਵੇਂ ਹੁਣ ਜਿੱਥੇ ੨ ਜੰਗ ਹੋ ਰਹੇ ਹਨ, ਗੋਲ਼ੇ ਗੋਲ਼ੀਆਂ ਸ਼ਸਤ੍ਰਾਂ ਨਾਲ ਦੇਹਾਂ ਵੱਢੀਆਂ ਟੁੱਕੀਆਂ ਸੜ ਰਹੀਆਂ ਹਨ। ਬੇਅੰਤ ਜ਼ਿੰਦਾਂ ਹੱਡਾਂ ਨੂੰ ਕੜਕਾ ਕੇ, ਨਿਕਲ ਰਹੀਆਂ ਹਨ। ਬੇਅੰਤ ਦੇਹਾਂ ਰੋਗਾਂ ਕਰਕੇ ਗਲ਼ੀਆਂ, ਹਾਹਾਕਾਰ ਕਰਦੀਆਂ ਹਨ। ਬੇਅੰਤ ਪਾਣੀ'ਚ ਡੁੱਬ ਕੇ ਮਰ ਰਹੀਆਂ ਹਨ। ਅਨੰਤ ਜੀਅ ਅੱਗੇ ਭੱਜਦੇ ਹਨ, ਉਨ੍ਹਾਂ ਨੂੰ ਖਾਣ ਵਾਲੇ ਜੀਅ ਮਗਰ ਭੱਜ ਕੇ, ਉਨ੍ਹਾਂ ਨੂੰ ਫੜ ਕੇ, ਜਿਉਂਦਿਆਂ ਨੂੰ ਹੀ ਵੱਢ ੨ ਕੇ ਖਾ ਰਹੇ ਹਨ, ਸਾਡੇ ਸ੍ਰੀਰ'ਚ ਭੀ, ਬੇਅੰਤ ਜੀਅ ਜੀਆਂ ਨੂੰ ਖਾਂਦੇ ਰਹਿੰਦੇ ਹਨ, ਭਾਵ ਜਿੱਥੇ ਵਿਸ਼ੇ ਸੁਆਦ ਹਨ, ਉੱਥੇ ਕਸ਼ਟ ਹੀ ਕਸ਼ਟ ਹਨ। ਨਾਨਕ; ਦੁਖੀਆ ਸਭੁ ਸੰਸਾਰੁ॥ ਅਨੁਸਾਰ ਤ੍ਰਿਸਕਾਰ ਹੋਣ ਤੋਂ, ਮਾਇਆ ਦੇ ਜਾਣ ਤੋਂ, ਸਬੰਧੀ ਦੇ ਮਰਨ ਤੋਂ, ਇੰਦ੍ਰਿਆਂ ਦੇ ਭੋਗ ਨ ਮਿਲਣ ਤੋਂ, ਜੀਵ ਦੁਖੀ ਹੁੰਦਾ ਹੈ। (ਪੁਤਰਾ ਪੋਲਾ ਬੋਲੋ) ਮਾਟੀ ਕੋ ਪੁਤਰਾ; ਕੈਸੇ ਨਚਤੁ ਹੈ॥ ਦੇਖੈ ਦੇਖੈ ਸੁਨੈ ਬੋਲੈ; ਦਉਰਿਓ ਫਿਰਤੁ ਹੈ॥ ੧॥ ਰਹਾਉ॥ ਜਬ ਕਛੁ ਪਾਵੈ; ਤਬ ਗਰਬੁ ਕਰਤੁ ਹੈ॥ ਮਾਇਆ ਗਈ; ਤਬ ਰੋਵਨੁ ਲਗਤੁ ਹੈ॥ ੧॥ ਮਨ ਬਚ ਕ੍ਰਮ; ਰਸ ਕਸਹਿ ਲੁਭਾਨਾ॥ ਬਿਨਸਿ ਗਇਆ; ਜਾਇ ਕਹੂੰ ਸਮਾਨਾ॥ ੨॥ ਕਹਿ ਰਵਿਦਾਸ; ਬਾਜੀ ਜਗੁ ਭਾਈ॥ ਬਾਜੀਗਰ ਸਉ; ਮੋੁਹਿ ਪ੍ਰੀਤਿ ਬਨਿ ਆਈ॥ ਸੋ ਜਦੋਂ ਦੇਹ ਮਿਲ ਗਈ, ਤਦੋਂ ਦੁੱਖ ਨਾਲ ਹੀ ਮਿਲ ਗਏ। ਕਦੇ ਠੰਢ ਕਦੇ ਗਰਮੀ ਕਦੇ ਭੁੱਖ ਕਦੇ ਉਨੀਂਦ੍ਰਾ। ਪ੍ਰਮਾਤਮਾ ਦੇ ਵਿਛੋੜੇ ਕਰਕੇ, ਜੀਵ ਨੂੰ ਹਰ ਜੂਨ'ਚ, ਹਰ ਜਗ੍ਹਾ ਹਰ ਸਮੇਂ ਅਤਿ ਭਾਰੀ ਮੁਸ਼ਕਲ ਹੈ, ਇਸ ਦਾ ਇਲਾਜ ਫ਼ੁਰਮਾ ਰਹੇ ਹਨ:- }ਹੇ ਮਨ!ਪਿਆਰੇ ਵਾਹਿਗੁਰੂ ਜੀ ਦੇ ਵਿਛੋੜੇ ਕਰਕੇ, (ਜਹ) ਜਿੱਥੇ ਤੈਨੂੰ(ਅਤਿ) ਅਤਿਅੰਤ ਭਾਰੀ(ਮੁਸਕਲ) ਬਿਪਤਾ ਹੁਣ(ਹੋਵੈ) ਹੋ ਰਹੀ ਹੈ, ਹੋਵੇਗੀ। (ਹਰਿ) ਸ੍ਰਬ ਵਿਆਪੀ ਕਰਤਾ ਪੁਰਖੁ ਜੀ (ਕੋ) ਦੇ(ਨਾਮੁ) ਵਾਹਿਗੁਰੂ ਗੁਰਬਾਣੀ ਜੀ ਸੁਆਸ ੨ ਜਪਣ ਨਾਲ, ਤੈਨੂੰ(ਖਿਨ) ਘੱਟ ਤੋਂ ਘੱਟ ਸਮੇਂ(ਮਾਹਿ) 'ਚ (ਉਧਾਰੀ) ਬਚਾਅ

ਲੈਣਗੇ। ਯਥਾ:- ਜਾ ਕਉ ਮੁਸਕਲੁ ਅਤਿ ਬਣੈ; ਢੋਈ.ਕੋਇ ਨ ਦੇਇ॥ ਲਾਗੂ ਹੋਏ ਦੁਸਮਨਾ; ਸਾਕ ਭਿ ਭਜਿ ਖਲੇ॥ ਸਭੋ ਭਜੈ ਆਸਰਾ; ਚੁਕੈ ਸਭੁ ਅਸਰਾਉ॥ ਚਿਤਿ ਆਵੈ ਓਸੁ ਪਾਰਬ੍ਰਹਮੁ; ਲਗੈ ਨ.ਤਤੀ ਵਾਉ॥

ਅਨਿਕ ਪੁਨਹਚਰਨ ਕਰਤ; ਨਹੀ ਤਰੈ॥ ਕੀਤੇ ਮਹਾਂ ਪਾਪਾਂ ਦੀ ਨਿਵਿਰਤੀ ਲਈ, ਜੋ ਪੁੰਨ ਕਰਮ ਕੀਤੇ ਜਾਣ, ਉਨ੍ਹਾਂ ਦਾ ਨਾਮ ਪ੍ਰਾਸਚਿਤ ਹੈ। ਪੁੰਨ ਜਮ੍ਹਾਂ ਕਰਨ ਲਈ, ਪੁੰਨ ਕਰਮ ਕਰਨੇ ਪੁਨਹਚਰਨ ਹੈ। ਹੇ ਮਨ!(ਅਨਿਕ) ਅਨੇਕਾਂ(ਪੁਨਹਚਰਨ) ਪੁੰਨ ਕਰਮ, ਪ੍ਰਾਸਚਿਤ ਕਰਮ(ਕਰਤ) ਕਰਨੇ ਕਰਕੇ ਨਹੀ(ਤਰੈ) ਤਰੇਂਗਾ। ਯਥਾ:- ਮਨਮੁਖ ਚੰਚਲ ਮਤਿ ਹੈ; ਅੰਤਰਿ ਬਹੁਤੁ ਚਤੁਰਾਈ॥ ਕੀਤਾ ਕਰਤਿਆ.ਬਿਰਥਾ ਗਇਆ; ਇਕੁ ਤਿਲੁ, ਥਾਇ ਨ ਪਾਈ॥ ਪੁੰਨ ਦਾਨੁ ਜੋ ਬੀਜਦੇ; ਸਭ ਧਰਮ ਰਾਇ ਕੈ ਜਾਈ॥ ਬਿਨੁ ਸਤਿਗੁਰੂ, ਜਮਕਾਲੁ ਨ ਛੋਡਈ; ਦੂਜੈ ਭਾਇ ਖੁਆਈ॥) ਤੀਰਥ ਬਰਤ ਅਰੁ ਦਾਨ ਕਰਿ; ਮਨ ਮੈ ਧਰੈ ਗੁਮਾਨੁ॥ ਨਾਨਕ.ਨਿਹਫਲ ਜਾਤ ਤਿਹ; ਜਿਉ ਕੁੰਚਰ ਇਸਨਾਨੁ॥ ਗੁਰਮੁਖਿ ਦਾਸਨ ਦਾਸ ਗ੍ਰੀਬ ਗੁਰਸੇਵਕ ਗੁਰਪ੍ਰਸਾਦਿ ਬਣ ਕੇ, ਨਾਮ ਜਪਣ ਤੋਂ ਬਿਨਾ, ਹੰਗਤਾ ਦੀ ਪੂਰਨ ਨਿਵਿਰਤੀ ਨਹੀਂ ਹੁੰਦੀ। ਪੁੰਨ ਦਾਨ ਕਰਨਾ ਤਾਂ ਚੰਗਾ ਹੈ, ਜੇ ਲੋੜਹਿ ਚੰਗਾ ਆਪਣਾ; ਕਰਿ ਪੁੰਨਹੁ ਨੀਚੁ ਸਦਾਈਐ॥ ਅਨੁਸਾਰ ਆਪਣੀ ਮੇਰ ਛੱਡ ਕੇ, ਸਭ ਕੁੱਝ ਗੁਰੂ ਪ੍ਰਮੇਸਰ ਜੀ ਦਾ ਮੰਨ ਕੇ, ਗੁਰੂ ਜੀ ਤੋਂ ਸਭ ਕੁੱਝ ਕੁਰਬਾਨ ਕਰਕੇ, ਨਾਮ ਜਪੇ ਤੋਂ ਬਿਨਾ, ਕੇਵਲ ਪੁੰਨ ਦਾਨ ਵਾਹਿਗੁਰੂ ਜੀ ਦੀ ਪ੍ਰਾਪਤੀ ਨਹੀਂ ਕਰਵਾ ਸਕਦੇ, ਮਨਮੁਖ ਨੂੰ ਵਾਹਿਗੁਰੂ ਨਾਮੁ ਜੀ ਦ੍ਰਿੜ ਕਰਾ ਕੇ, ਗੁਰਮੁਖਿ ਬਨਾਉਣ ਲਈ ਸ਼ੁਭ ਉਪਦੇਸ਼ ਫ਼ੁਰਮਾ ਰਹੇ ਹਨ। ਜਿਸ ਦੁਆਰਾ ਪੁੰਨ ਦਾਨ ਸਿਮਰਨ ਕਰਕੇ ਗੁਰਮੁਖਿ ਬਣੇ, ਕੇਵਲ ਦਾਨ ਕਰਕੇ ਆਪਣੀ ਕਲਿਆਣ ਨ ਸਮਝੇ। ਸਭ ਕੁੱਝ ਵਾਹਿਗੁਰੂ ਜੀ ਦਾ ਬਖ਼ਸ਼ਿਆ ਸਮਝ ਕੇ, ਨਾਮ ਜਪੇ ਜਪਾਵੇ।

ਹਰਿ ਕੋ ਨਾਮੁ; ਕੋਟਿ ਪਾਪ ਪਰਹਰੈ॥ ਪਰਮਪੂਜਨੀਕ ਧੰਨ ਵਾਹਿਗੁਰੂ ਜੀ ਦੀ ਸ਼ੁਭ ਸੱਚੀ ਸੇਵਾ ਸੁਸੰਗਤ ਜੀ'ਚ ਮਿਲ ਕੇ, ਗੁਰਪ੍ਰਸਾਦਿ ਅਜਪਾ ਜਾਪ ਪ੍ਰਕਾਸ਼ ਸਰੂਪ ਸੱਚੇ ਵਿਸਮਾਦ ਹਰਿ ਜੀ ਦੇ ਨਾਮੁ(ਕੋ) ਨੂੰ ਜਪਣ ਵਾਲੇ ਗ੍ਰੀਬ ਗੁਰਸੇਵਕ ਪ੍ਰੇਮੀ ਜੀ ਦੇ, (ਕੋਟਿ) ਕ੍ਰੋੜਾਂ ਮਹਾਂ ਪਾਪ(ਪਰਹਰੈ) ਦੂਰ ਭਾਵ ਨਾਸ ਹੋ ਜਾਂਦੇ ਹਨ, ਪ੍ਰੇਮੀ ਜੀ ਦੂਜਿਆਂ ਦੇ ਕ੍ਰੋੜਾਂ ਮਹਾਂ ਪਾਪ ਭੀ ਦੂਰ ਕਰਦੇ ਹਨ। ਯਥਾ:- ਈਧਨੁ ਅਧਿਕ ਸਕੇਲੀਐ ਭਾਈ; ਪਾਵਕੁ ਰੰਚਕ ਪਾਇ॥ ਖਿਨੁ ਪਲੁ ਨਾਮੁ ਰਿਦੈ ਵਸੈ ਭਾਈ; ਨਾਨਕ ਮਿਲਣੁ ਸੁਭਾਇ॥) ਘੋਰ ਦੁਖੵੰ, ਅਨਿਕ ਹਤੵੰ; ਜਨਮ ਦਾਰਿਦ੍ਰੰ ਮਹਾ ਬਿਖੵਾਦੰ॥ ਮਿਟੰਤ ਸਗਲ ਸਿਮਰੰਤ ਹਰਿ ਨਾਮ ਨਾਨਕ; ਜੈਸੇ ਪਾਵਕ, ਕਾਸਟ ਭਸਮੰ ਕਰੋਤਿ॥

ਗੁਰਮੁਖਿ ਨਾਮੁ; ਜਪਹੁ ਮਨ ਮੇਰੇ॥ ਨਾਨਕ ਪਾਵਹੁ; ਸੂਖ ਘਨੇਰੇ॥ ੧॥ {ਜ਼ਾਲਮਾਂ ਦੇ ਘੋਰ ਭਿਆਨਕ ਅਤਿਆਚਾਰ ਜ਼ੁਲਮ ਕਰਨ ਤੋਂ, ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਧੰਨ ਹਨ, ਹੁਣ ਉੱਬਲਦੀ ਦੇਗ'ਚ ਬੈਠ ਰਹੇ ਹਨ, ਹੁਣ ਮੱਚਦੇ ੨ ਰੇਤੇ 'ਤੇ ਬੈਠ ਕੇ ਮੱਚਦਾ ੨ ਰੇਤਾ ਆਪਣੇ ਪਰਮਪਵਿੱਤ੍ਰ ਸੀਸ'ਤੇ ਪੁਆ ਰਹੇ ਹਨ, ਗੁਰਮੁਖਿ ਗੁਰੂ ਜੀ ਰੋਮ ੨ ਕਰਕੇ ਜਾਪ ਕਰਦਿਆਂ, ਹੁਣ ਸੜਦੀ ਬਲਦੀ ਮੱਚਦੀ ਲੋਹ'ਤੇ ਖੜ੍ਹ ਰਹੇ ਹਨ। ਐਸੀ ਸ੍ਰਬ ਵਿਆਪੀ ਮਹਾਂ

ਵਿਸਮਾਦ ਅਵਸਥਾ ਕੁਰਬਾਨੀ ਵਾਲੇ, ਪੂਰਨ ਗੁਰਮੁਖਿ ਗੁਰੂ ਜੀ ਦੇ ਬਖ਼ਸ਼ੇ, ਵਾਹਿਗੁਰੂ ੩ ਗੁਰਮੁਖਿ ਨਾਮ ਜੀ ਹਨ। ਯਥਾ:- ਪੂਰਾ ਗੁਰੁ; ਅਖ੍ਹਉ ਜਾ ਕਾ ਮੰਤ੍ਰ॥ ਅੰਮ੍ਰਿਤ ਦ੍ਰਿਸਟਿ ਪੇਖੈ; ਹੋਇ ਸੰਤ॥) ਨਾਮ ਹੀਣ ਬੇਤਾਲ ਜੀਵ ਦਾਤੇ ਪਖੰਡੀ ਗੁਰੂ ਬਣ ਕੇ, ਨਾਮ ਤਾਂ ਦਿੰਦੇ ਹਨ, ਪਰ ਵਿਕਾਰਾਂ ਜਮਾਂ ਜੂਨਾਂ ਦੇ ਵਸੀਕਾਰ ਹਨ। ਜੀਵ ਨੂੰ ਮੁਕਤ ਨਹੀਂ ਕਰ ਸਕਦੇ। }ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਧਰਨਿ ਗਗਨ.ਨਵ ਖੰਡ ਮਹਿ; ਜੋਤਿ ਸ੍ਵਰੂਪੀ.ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਹ ਹਰਿ॥

ਪਰਮ ਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ ਫ਼ੁਰਮਾਉਂਦੇ ਹਨ:- ਹੇ ਮਨ ਮੇਰੇ !(ਗੁਰਮੁਖਿ) ਮੁਖੀ ਗੁਰੂ ਅਕਾਲ ਪੁਰਖੁ ਜੀ ਦੇ ਬਖ਼ਸ਼ੇ, ਪਰਮਪਵਿੱਤ੍ਰ ਸ਼ੁਭ ਸੱਚੇ ਵਾਹਿਗੁਰੂ ਨਾਮੁ ਜੀ, ਹਰ ਸਮੇਂ ਗੁਰਮੁਖਿ; ਰੋਮਿ ਰੋਮਿ ਹਰਿ ਧਿਆਵੈ॥ ਅਵਸਥਾ'ਚ ਲੀਣ ਹੋ ਕੇ, (ਜਪਹੁ) ਜਪਣਾ ਕਰ, ਜਪ ੨ ਕੇ(ਘਨੇਰੇ) ਬਹੁਤੇ ਤੋਂ ਬਹੁਤੇ ਬ੍ਰਹਮਾਨੰਦ ਵਿਸਮਾਦ ਰਸ (ਸੂਖ) ਸੁਖ(ਪਾਵਹੁ) ਪਾਉਣਾ ਕਰ॥ ੧॥ ਯਥਾ:- ਪ੍ਰਭ ਕੈ ਸਿਮਰਨਿ; ਅਨਹਦ ਝੁਨਕਾਰ॥ ਸੁਖੁ ਪ੍ਰਭ ਸਿਮਰਨ ਕਾ; ਅੰਤੁ ਨ ਪਾਰ॥) ਕਹੁ ਕਬੀਰ.ਗੂੰਗੈ ਗੁੜੁ ਖਾਇਆ; ਪੂਛੇ ਤੇ.ਕਿਆ ਕਹੀਐ॥) ਹਲਤਿ ਸੁਖੁ ਪਲਤਿ ਸੁਖੁ, ਨਿਤ ਸੁਖੁ ਸਿਮਰਨੋ; ਨਾਮੁ ਗੋਬਿੰਦ ਕਾ ਸਦਾ ਲੀਜੈ॥ ਮਿਟਹਿ ਕਮਾਣੇ ਪਾਪ ਚਿਰਾਣੇ; ਸਾਧਸੰਗਤਿ ਮਿਲਿ.ਮੁਆ ਜੀਜੈ॥ ੧॥) ਕੋਟਿ ਸੂਖ ਆਨੰਦ ਰਾਜ ਪਾਏ; ਮੁਖ ਤੇ ਨਿਮਖ ਬੁਲਾਈ॥) ਸੁਖਾ ਕੀ ਮਿਤਿ.ਕਿਆ ਗਣੀ; ਜਾ ਸਿਮਰੀ ਗੋਵਿੰਦੁ॥ ਜਿਨ ਚਾਖਿਆ ਸੇ ਤ੍ਰਿਪਤਾਸਿਆ; ਉਹ ਰਸੁ ਜਾਣੈ ਜਿੰਦੁ॥ ਸੰਤਾ ਸੰਗਤਿ ਮਨਿ ਵਸੈ; ਪ੍ਰਭੁ ਪ੍ਰੀਤਮੁ ਬਖਸਿੰਦੁ॥ ਜਿਨਿ ਸੇਵਿਆ ਪ੍ਰਭੁ ਆਪਣਾ; ਸੋਈ ਰਾਜ ਨਰਿੰਦੁ॥ ੨॥) ਸੋ ਸੁਖੀਆ.ਸੋ ਸਦਾ ਸੁਹੇਲਾ; ਜੋ ਗੁਰ ਮਿਲਿ.ਗਾਇ ਗੁਨੀ॥) ਮਾਈ; ਮੇਰੇ ਮਨ ਕੋ ਸੁਖੁ॥ ਕੋਟਿ ਅਨੰਦ ਰਾਜ ਸੁਖੁ ਭੁਗਵੈ; ਹਰਿ ਸਿਮਰਤ.ਬਿਨਸੈ ਸਭ ਦੁਖੁ॥) ਬਿਨਵੰਤਿ ਨਾਨਕੁ.ਗੁਰ ਚਰਣ ਲਾਗੇ; ਵਾਜੇ ਅਨਹਦ ਤੂਰੇ॥

ਸਗਲ ਸ੍ਰਿਸਟਿ ਕੋ; ਰਾਜਾ ਦੁਖੀਆ॥ ਹਰਿ ਕਾ ਨਾਮੁ ਜਪਤ; ਹੋਇ ਸੁਖੀਆ॥) ਦੁਖ ਕੀਆ ਪੰਡਾ ਖੁਲੀਆ; ਸੁਖੁ.ਨ ਨਿਕਲਿਓ ਕੋਇ॥ ਦੁਖ ਵਿਚਿ ਜੀਉ ਜਲਾਇਆ; ਦੁਖੀਆ ਚਲਿਆ ਰੋਇ॥) ਨਾਨਕ; ਦੁਖੀਆ ਸਭੁ ਸੰਸਾਰੁ॥ ਅਨੁਸਾਰ (ਸਗਲ) ਸਾਰੀ (ਸ੍ਰਿਸਟਿ) ਰਚਨਾ(ਕੋ) ਨੂੰ ਜੋ ਦੁੱਖ ਹਨ, ਉਨ੍ਹਾਂ ਨੂੰ ਭੋਗਣ ਵਾਲਾ, ਦੁੱਖਾਂ ਦਾ ਰਾਜਾ, ਦੁਖੀਆ ਜੀਵ, ਸਤਸੰਗਤ, ਪੂਰੇ ਗੁਰੂ ਜੀ ਦੀ ਸ਼ੁਭ ਸੱਚੀ ਸੇਵਾ ਕਰਕੇ, (ਹਰਿ) ਵਾਹਿਗੁਰੂ ਜੀ(ਕਾ) ਦਾ ਨਾਮੁ, ਗੁਰਪ੍ਰਸਾਦਿ (ਜਪਤ) ਜਪਦਿਆਂ ੨, ਮਹਾਂ ਸੁਖੀਆ ਹੋਇ ਜਾਂਦਾ ਹੈ। ਵਾ ਗੁਰਪ੍ਰਸਾਦਿ ਗੁਰਮੁਖਿ ਅਵਸਥਾ'ਚ ਲੀਣ ਹੋ ਕੇ, ਨਾਮ ਜਪੇ ਤੋਂ ਬਿਨਾ, ਔਗੁਣਾਂ ਵਿਕਾਰਾਂ ਅਨਿਆਂ ਹੰਗਤਾ'ਚ ਖੱਚਤ, (ਸਗਲ) ਸਾਰੀ ਸ੍ਰਿਸਟਿ (ਕੋ) ਦਾ ਰਾਜਾ, ਜੋ ਦੁੱਖਾਂ ਕਰਕੇ ਭਾਰੀ ਦੁਖੀਆ ਹੋਵੇ, ਹਰਿ ਕਾ ਨਾਮੁ ਜਪਤ ਸੁਖੀਆ ਹੋਇ ਜਾਂਦਾ ਹੈ। ਜਿਵੇਂ ਸੁਰਗ ਦੇ ਰਾਜੇ ਇੰਦ੍ਰ ਦੇ ਹਜ਼ਾਰ ਭਗ ਕੋਹੜ ਹੋਣ ਤੋਂ, ਬ੍ਰਹਸਪਤ ਜੀ ਨੇ ਨਾਮ ਜਪਾਇਆ, ਹਜ਼ਾਰ ਨੇਤ੍ਰ ਹੋ ਗਏ।

ਲਾਖ ਕਰੋਰੀ; ੧ਬੰਧੁਨ ਪਰੈ॥ ਹਰਿ ਕਾ ਨਾਮੁ; ਜਪਤ ਨਿਸਤਰੈ॥ ਮਹਾਂ ਪਾਪਾਂ ਵਿਕਾਰਾਂ ਔਗੁਣਾਂ ਕੈਦ ਜਮਾਂ ਜੂਨਾਂ ਹੰਕਾਰ ਦੇ(ਲਾਖ) ਲੱਖਾਂ(ਕਰੋਰੀ) ਕ੍ਰੋੜਾਂ, ਬੰਧੁਨ(ਪਰੈ) ਪਏ ਹੋਣ। ਯਥਾ:- ਹਉ ਹਉ; ਕਰਮ ਕਮਾਣੇ॥ ਤੇ ਤੇ ਬੰਧ ਗਲਾਣੇ॥ ਮੇਰੀ ਮੇਰੀ ਧਾਰੀ॥ ਓਹਾ, ਪੈਰਿ ਲੋਹਾਰੀ॥) ਹਉ ਹਉ ਕਰਤ, ਬੰਧਨ ਮਹਿ ਪਰਿਆ; ਨਹ ਮਿਲੀਐ.ਇਹ ਜੁਗਤਾ॥) ਭਰਮ ਮੋਹ ਕਛੁ ਸੂਝਸਿ ਨਾਹੀ; ਇਹ ਪੈਖਰ ਪਏ ਪੈਰਾ॥)

ਹਰਿ ਜੀ(ਕਾ) ਦਾ ਨਾਮੁ ਵਾਹਿਗੁਰੂ ੩ ਗੁਰਪ੍ਰਸਾਦਿ(ਜਪਤ) ਜਪਣੇ ਕਰਕੇ, ਜਾਪਕ ਲੱਖਾਂ ਕ੍ਰੋੜਾਂ ਬੰਧਨਾਂ ਤੋਂ(ਨਿਸਤਰੈ) ਤਰ ਭਾਵ ਛੁੱਟ ਜਾਂਦਾ ਹੈ। ੧{ਸਗਲ ਸ੍ਰਿਸਟਿ ਕੋ; ਰਾਜਾ ਦੁਖੀਆ॥) ਅਨਿਕ ਮਾਇਆ ਰੰਗ; ਤਿਖ ਨ ਬੁਝਾਵੈ॥) ਜਿਹ ਮਾਰਗਿ; ਇਹੁ ਜਾਤ ਇਕੇਲਾ॥ ਜਿਵੇਂ ਇਨ੍ਹਾਂ ਕਸ਼ਟਾਂ ਦੀ ਨਿਵਿਰਤੀ, ਗੁਰਮੁਖਿ ਹਰੀ ਨਾਮ ਜਪਣ ਨਾਲ ਦੱਸੀ ਹੈ, ਤਿਵੇਂ, ਲਾਖ ਕਰੋਰੀ; ਬੰਧੁਨ ਪਰੈ॥ ਦੀ ਨਿਵਿਰਤੀ ਗੁਰਮੁਖਿ ਨਾਮ ਜਪਣ ਨਾਲ, ਨਿਸਚੇ ਹੁੰਦੀ ਹੈ। ਲਾਖ ਕਰੋਰੀ; ਪਏ ਬੰਧਨਾਂ ਤੋਂ ਛੁਡਾਉਣਾ ਬਹੁਤ ਵੱਡਾ ਪਰਉਪਕਾਰ ਹੈ, ਜਿਵੇਂ ਵਾਹਿਗੁਰੂ ਮਹੱਲੇ ਛੇਵੇਂ ਜੀ ਨੇ ਗਵਾਲੀਅਰ ਕਿਲੇ'ਚੋਂ, ੫੨ ਉਮਰ ਕੈਦੀ ਰਾਜੇ ਛੁਡਾਏ। ਸ੍ਰੀ ਦਮਦਮੀ ਟਕਸਾਲ ਅਨੁਸਾਰ ਬੰਧੁਨ ਪਾਠ ਇਕੱਠਾ ਹੀ ਹੈ। ਪੂਰੇ ਗੁਰੂ ਗੁਰਬਾਣੀ ਜੀ, ਨ ਵਿਆਕਰਨ ਅਨੁਸਾਰ ਹਨ, ਨ ਹੀ ਉਲਟ ਹਨ, ਸਦਾ ਸੁਤੰਤ੍ਰ ਨਿਰੰਕਾਰ ਸਰੂਪ ਹਨ। ਯਥਾ:- ਵਾਹੁ ਵਾਹੁ ਬਾਣੀ ਨਿਰੰਕਾਰ ਹੈ; ਤਿਸੁ ਜੇਵਡੁ, ਅਵਰੁ ਨ ਕੋਇ॥ }

(ਤਿਖ.ਪੌਲਾ) ਅਨਿਕ ਮਾਇਆ ਰੰਗ; ਤਿਖ ਨ ਬੁਝਾਵੈ॥) ਰਾਜ ਲੀਲਾ.ਰਾਜਨ ਕੀ ਰਚਨਾ; ਕਰਿਆ ਹੁਕਮੁ ਅਫਾਰਾ॥ ਸੇਜ ਸੋਹਨੀ.ਚੰਦਨੁ ਚੋਆ; ਨਰਕ ਘੋਰ ਕਾ ਦੁਆਰਾ॥ ਅਨੁਸਾਰ ਰਾਜ ਕਰਨ, ਲੀਲਾ ਭਵਨ ਬਣਾ ਕੇ, ਆਪ ਨੱਚਣ ਗਾਉਣ, ਨਾਚ ਦੇਖਣ ਵਿਕਾਰੀ ਗੀਤ ਸੁਨਣ, ਇੰਦ੍ਰਿਆਂ ਦੇ ਭੋਗ ਭੋਗਣ ਰੂਪ ਮਾਇਆ ਦੇ(ਅਨਿਕ) ਅਨੇਕ(ਰੰਗ) ਅਨੰਦ, (ਤਿਖ) ਤ੍ਰੇਹ(ਨ) ਨਹੀਂ(ਬੁਝਾਵੈ) ਬੁਝਾਉਂਦੇ, ਸਗੋਂ ਇਨ੍ਹਾਂ ਨੂੰ ਭੋਗਣ ਕਰਕੇ, ਤ੍ਰਿਸ਼ਨਾ ਦੀ ਅੱਗ ਹੋਰ ਭਟਕਦੀ ਹੈ। ਸ੍ਰੀਰ, ਇੰਦ੍ਰੇ ਵਿਕਾਰਾਂ ਦੇ ਅਧੀਨ ਹੋ ਕੇ, ਹੋਰ ੨ ਵਿਕਾਰ ਮੰਗਦੇ ਹਨ, ਤ੍ਰਿਪਤੀ ਨਹੀਂ ਹੁੰਦੀ, ਵੈਰ ਦੁੱਖ ਰੋਗ ਕਸ਼ਟ ਹੀ ਕਸ਼ਟ ਸਹਿਤ, ਸੜਦਾ ਬਲਦਾ ਜੂਨਾਂ ਭੋਗਦਾ ਸਦਾ ਜਮ ਡੰਡੇ ਖਾਂਦਾ ਰਹਿੰਦਾ ਹੈ। ਯਥਾ:- ਜਿਤਨੀ ਭੂਖ.ਅਨ ਰਸ ਸਾਦ ਹੈ; ਤਿਤਨੀ ਭੂਖ ਫਿਰਿ ਲਾਗੈ॥ ਜਿਸੁ ਹਰਿ ਆਪਿ ਕ੍ਰਿਪਾ ਕਰੇ; ਸੋ ਵੇਚੇ ਸਿਰੁ ਗੁਰ ਆਗੈ॥ ਜਨ ਨਾਨਕ.ਹਰਿ ਰਸਿ ਤ੍ਰਿਪਤਿਆ; ਫਿਰਿ.ਭੂਖ ਨ ਲਾਗੈ॥) ਸਿਵ ਬਿਰੰਚ ਅਰੁ ਇੰਦ੍ਰ ਲੋਕ; ਤਾ ਮਹਿ ਜਲਤੌ ਫਿਰਿਆ॥ ਸਿਮਰਿ ਸਿਮਰਿ ਸੁਆਮੀ.ਭਏ ਸੀਤਲ; ਦੂਖੁ ਦਰਦੁ ਭ੍ਰਮੁ ਹਿਰਿਆ॥) ਜੇ ਲਖ ਇਸਤਰੀਆ ਭੋਗ ਕਰਹਿ; ਨਵ ਖੰਡ ਰਾਜੁ ਕਮਾਹਿ॥ ਬਿਨੁ ਸਤਗੁਰ, ਸੁਖੁ ਨ ਪਾਵਈ; ਫਿਰਿ ਫਿਰਿ ਜੋਨੀ ਪਾਹਿ॥) ਸੁੰਦਰ ਸੇਜ ਅਨੇਕ ਸੁਖ; ਰਸ ਭੋਗਣ ਪੂਰੇ॥ ਗ੍ਰਿਹ ਸੋਇਨ ਚੰਦਨ ਸੁਗੰਧ; ਲਾਇ ਮੋਤੀ ਹੀਰੇ॥ ਮਨ ਇਛੇ ਸੁਖ ਮਾਣਦਾ; ਕਿਛੁ ਨਾਹਿ ਵਿਸੂਰੇ॥ ਸੋ ਪ੍ਰਭੁ.ਚਿਤਿ ਨ ਆਵਈ; ਵਿਸਟਾ ਕੇ ਕੀਰੇ॥ ਬਿਨੁ ਹਰਿ ਨਾਮ.ਨ ਸਾਂਤਿ ਹੋਇ; ਕਿਤੁ ਬਿਧਿ ਮਨੁ ਧੀਰੇ॥) ਸਹਸ ਖਟੇ; ਲਖ ਕਉ ਉਠਿ ਧਾਵੈ॥ ਤ੍ਰਿਪਤਿ ਨ ਆਵੈ; ਮਾਇਆ

ਪਾਛੈ ਪਾਵੈ॥ ਅਨਿਕ ਭੋਗ; ਬਿਖਿਆ ਕੇ ਕਰੈ॥ ਨਹ ਤ੍ਰਿਪਤਾਵੈ; ਖਪਿ ਖਪਿ ਮਰੈ॥ ਬਿਨਾ ਸੰਤੋਖ; ਨਹੀ ਕੋਊ ਰਾਜੈ॥ ਸੁਪਨ ਮਨੋਰਥ; ਬ੍ਰਿਥੇ ਸਭ ਕਾਜੈ॥ ਨਾਮ ਰੰਗਿ; ਸਰਬ ਸੁਖੁ ਹੋਇ॥ ਬਡਭਾਗੀ; ਕਿਸੈ ਪਰਾਪਤਿ ਹੋਇ॥ ਕਰਨ ਕਰਾਵਨ; ਆਪੇ ਆਪਿ॥ ਸਦਾ ਸਦਾ; ਨਾਨਕ ਹਰਿ ਜਾਪਿ॥ ੫॥) ਬਿਨੁ ਸਿਮਰਨ.ਜੋ ਜੀਵਨੁ ਬਲਨਾ; ਸਰਪ ਜੈਸੇ ਅਰਜਾਰੀ॥ ਨਵ ਖੰਡਨ ਕੋ ਰਾਜੁ ਕਮਾਵੈ; ਅੰਤਿ ਚਲੈਗੋ ਹਾਰੀ॥) ਵਡੇ ਵਡੇ ਰਾਜਨ ਅਰੁ ਭੂਮਨ; ਤਾ ਕੀ.ਤ੍ਰਿਸਨ ਨ ਬੂਝੀ॥ ਲਪਟਿ ਰਹੇ ਮਾਇਆ ਰੰਗ ਮਾਤੇ; ਲੋਚਨ.ਕਛੂ ਨ ਸੂਝੀ॥ ੧॥ ਬਿਖਿਆ ਮਹਿ; ਕਿਨਹੀ.ਤ੍ਰਿਪਤਿ ਨ ਪਾਈ॥ ਜਿਉ ਪਾਵਕੁ ਈਧਨਿ ਨਹੀ ਧ੍ਰਾਪੈ; ਬਿਨੁ ਹਰਿ.ਕਹਾ ਅਘਾਈ॥ ਰਹਾਉ॥ ਦਿਨੁ ਦਿਨੁ ਕਰਤ ਭੋਜਨ ਬਹੁ ਬਿੰਜਨ; ਤਾ ਕੀ.ਮਿਟੈ ਨ ਭੂਖਾ॥ ਉਦਮੁ ਕਰੈ ਸੁਆਨ ਕੀ ਨਿਆਈ; ਚਾਰੇ ਕੁੰਟਾ ਘੋਖਾ॥ ੨॥ ਕਾਮਵੰਤ ਕਾਮੀ ਬਹੁ ਨਾਰੀ; ਪਰ ਗ੍ਰਿਹ.ਜੋਹ ਨ ਚੂਕੈ॥ ਦਿਨ ਪ੍ਰਤਿ ਕਰੈ.ਕਰੈ ਪਛੁਤਾਪੈ; ਸੋਗ ਲੋਭ ਮਹਿ ਸੂਕੈ॥ ੩॥ ਹਰਿ ਹਰਿ ਨਾਮੁ.ਅਪਾਰ ਅਮੋਲਾ; ਅੰਮ੍ਰਿਤੁ ਏਕੁ ਨਿਧਾਨਾ॥ ਸੂਖੁ ਸਹਜੁ ਆਨੰਦੁ ਸੰਤਨ ਕੈ; ਨਾਨਕ ਗੁਰ ਤੇ ਜਾਨਾ॥

ਹਰਿ ਕਾ ਨਾਮੁ; ਜਪਤ ਆਘਾਵੈ॥ ਤ੍ਰਿਸ਼ਨਾ ਦਾ ਸਾੜਿਆ ਜੀਵ(ਹਰਿ) ਧੰਨ ਵਾਹਿਗੁਰੂ ਮਹੱਲੇ ੧ ਜੀ(ਕਾ) ਦਾ(ਨਾਮੁ) ਵਾਹਿਗੁਰੂ ਗੁਰਬਾਣੀ, ਰੋਮ ੨ ਦੇ ਪ੍ਰੇਮ ਨਾਲ ਗੁਰਪ੍ਰਸਾਦਿ(ਜਪਤ) ਜਪਣੇ ਕਰਕੇ, ਬ੍ਰਹਮਾਨੰਦ ਰਸ ਅੰਮ੍ਰਿਤ ਪੀ ੨ ਕੇ(ਆਘਾਵੈ) ਰੱਜ ਜਾਂਦਾ ਹੈ। (ਭੁੱਖੜੀ, ਰੱਜਾਂ) ਮੈ.ਬਹੁੜਿ ਨ ਤ੍ਰਿਸਨਾ ਭੁਖੜੀ; ਹਉ ਰਜਾ.ਤ੍ਰਿਪਤਿ ਅਘਾਇ ਜੀਉ॥ ਜੋ ਗੁਰ ਦੀਸੈ ਸਿਖੜਾ; ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ॥ ੩॥) ਤ੍ਰਿਪਤਿ ਭਈ; ਸਚੁ ਭੋਜਨੁ ਖਾਇਆ॥ ਮਨਿ ਤਨਿ ਰਸਨਾ; ਨਾਮੁ ਧਿਆਇਆ॥) ਜਿੰਨ੍ਹੀ ਚਾਖਿਆ ਪ੍ਰੇਮ ਰਸੁ; ਸੇ ਤ੍ਰਿਪਤਿ ਰਹੇ ਆਘਾਇ॥ ਆਪੁ ਤਿਆਗਿ ਬਿਨਤੀ ਕਰਹਿ; ਲੇਹੁ ਪ੍ਰਭੂ ਲੜਿ ਲਾਇ॥ ਜੋ ਹਰਿ ਕੰਤਿ ਮਿਲਾਈਆ; ਸਿ ਵਿਛੁੜਿ ਕਤਹਿ ਨ ਜਾਇ॥ ਪ੍ਰਭ ਵਿਣੁ ਦੂਜਾ ਕੋ ਨਹੀ; ਨਾਨਕ ਹਰਿ ਸਰਣਾਇ॥ ਅਸੂ.ਸੁਖੀ ਵਸੰਦੀਆ; ਜਿਨਾ ਮਇਆ ਹਰਿ ਰਾਇ॥ ੮॥) ਨਾਮ ਰੰਗਿ; ਜਨ ਰਹੇ ਅਘਾਇ॥ ਨਾਨਕ ਤਿਨ ਜਨ; ਲਾਗੈ ਪਾਇ॥

ਜਿਹ ਮਾਰਗਿ; ਇਹੁ ਜਾਤ ਇਕੇਲਾ॥ ਤਹ ਹਰਿ ਨਾਮੁ ਸੰਗਿ; ਹੋਤ ਸੁਹੇਲਾ॥ ੧.(ਪੜਿ, ੜਾੜਾ ਭਾਰਾ ਨਹੀਂ ਬੋਲਣਾ) ਆਗੈ ਬਿਮਲ ਨਦੀ; ਅਗਨਿ ਬਿਖੁ ਝੇਲਾ॥ ਤਿਥੈ.ਅਵਰੁ ਨ ਕੋਈ; ਜੀਉ ਇਕੇਲਾ॥ ਭੜ ਭੜ ਅਗਨਿ ਸਾਗਰੁ ਦੇ ਲਹਰੀ; ਪੜਿ ਦਝਹਿ ਮਨਮੁਖ ਤਾਈ ਹੇ॥ ਅਨੁਸਾਰ(ਜਿਹ) ਜਿਸ ਚੌਰਾਸੀ ਲੱਖ ਜੂਨ ਭੋਗਣ, ਜਮਪੁਰੀ ਨੂੰ ਜਾਣ ਦੇ(ਮਾਰਗਿ) ਰਸਤੇ, ਇਹੁ ਇਕੇਲਾ(ਜਾਤ) ਜਾਂਦਾ ਹੈ। ਲਹੂ ਪਾਕ ਦੀ ਨਦੀ, ਅੱਗ ਦਾ ਸਮੁੰਦ੍ਰ ਭੜਕ ੨ ਲਹਿਰਾਂ ਮਾਰਦਾ ਹੈ। (ਤਹ) ਤਿੱਥੇ ਅਜਪਾ ਜਾਪ ਹਰਿ ਨਾਮੁ ਸੰਗਿ(ਸੁਹੇਲਾ) ਸੁਖੀ ਹੋਤ ਹੈ, ਵਾਹਿਗੁਰੂ ਨਾਮੁ ਜਪਿਆ ਜਪਾਇਆ ਇਸ ਦੇ ਨਾਲ ਜਾਂਦਾ ਹੈ। ਪੂਰੇ ਗੁਰੂ ਜੀ ਦਰਸ਼ਨ ਬਖ਼ਸ਼ ਕੇ, ਸਹਾਇਤਾ ਰੱਖਿਆ ਕਰਦੇ ਹਨ। ਆਪਣੇ ਸੇਵਕ ਜੀ ਦੇ ਦਿਲ ਦਿਮਾਗ਼'ਚ, ਹਰ ਸਮੇਂ ਗੁਰਬਾਣੀ, ਹਿਰਦੇ'ਚੋਂ ਮੁਖ'ਚ ਅੰਮ੍ਰਿਤ ਹਰ ਸਮੇਂ ਭੇਜਦੇ ਰਹਿੰਦੇ ਹਨ। ਯਥਾ:- ਸੇਵਕ ਕਉ; ਪ੍ਰਭ ਪਾਲਨਹਾਰਾ॥ ਸੇਵਕ ਕੀ; ਰਾਖੈ

ਨਿਰੰਕਾਰਾ॥) ਸਤਿਗੁਰੁ ਸਿਖ ਕੀ; ਕਰੈ ਪ੍ਰਤਿਪਾਲ॥ ਸੇਵਕ ਕਉ; ਗੁਰੁ ਸਦਾ ਦਇਆਲ॥ ਸਿਖ ਕੀ ਗੁਰੁ; ਦੁਰਮਤਿ ਮਲੁ ਹਿਰੈ॥ ਗੁਰਬਚਨੀ; ਹਰਿ ਨਾਮੁ ਉਚਰੈ॥ ਸਤਿਗੁਰੁ; ਸਿਖ ਕੇ ਬੰਧਨ ਕਾਟੈ॥ ਗੁਰ ਕਾ ਸਿਖੁ; ਬਿਕਾਰ ਤੇ ਹਾਟੈ॥ ਸਤਿਗੁਰੁ ਸਿਖ ਕਉ; ਨਾਮ ਧਨੁ ਦੇਇ॥ ਗੁਰ ਕਾ ਸਿਖੁ; ਵਡਭਾਗੀ ਹੇ॥ ਸਤਿਗੁਰੁ ਸਿਖ ਕਾ; ਹਲਤੁ ਪਲਤੁ ਸਵਾਰੈ॥ ਨਾਨਕ ਸਤਿਗੁਰੁ ਸਿਖ ਕਉ; ਜੀਅ ਨਾਲਿ ਸਮਾਰੈ॥ ੧॥

੨.ਜੀਵਨ ਯਾਤ੍ਰਾ ਕਰਦਿਆਂ ਇਹੁ ਨਾਮ ਹੀਣ ਨਿਗੁਰਾ ਜੀਵ, (ਜਿਹ) ਜਿਸ(ਮਾਰਗਿ) ਰਸਤੇ ਵਾਹਿਗੁਰੂ ਜੀ ਤੋਂ ਵਿਛੜਿਆ, ਇਕੇਲਾ(ਜਾਤ) ਜਾਂਦਾ ਹੈ, ਨਾਮ ਨਹੀਂ ਜਪਦਾ। ਜਿਵੇਂ ਇਕੱਲੀ ਨਰਦ ਮਾਰੀ ਜਾਂਦੀ ਹੈ, ਤਿਵੇਂ ਇਕੱਲਾ ਹੋਣ ਕਰਕੇ, ਔਗੁਣ ਵਿਕਾਰ ਹਮਲਾ ਕਰਕੇ ਇਸ ਨੂੰ ਮਾਰ ਦਿੰਦੇ ਹਨ। ਜੇਕਰ ਨਾਮ ਜਪੇ ਤਾਂ(ਤਹ) ਤਿੱਥੇ ਤਿਸ ਰਸਤੇ ਵਿਸਮਾਦ ਅਜਪਾ ਜਾਪ ਹਰਿ ਨਾਮੁ (ਸੰਗਿ) ਨਾਲ, ਭਾਵ ਅਜਪਾ ਜਾਪ ਵਾਹਿਗੁਰੂ ਨਾਮ'ਚ ਲੀਣ ਹੋ ਕੇ, (ਸੁਹੇਲਾ) ਸੁਖੀ(ਹੋਤ) ਹੋ ਜਾਂਦਾ ਹੈ, ਭਾਵ ਜਿਵੇਂ ਦੋ ਨਰਦਾਂ ਇਕੱਠੀਆਂ ਹੋਣ ਤਾਂ ਮਰਦੀਆਂ ਨਹੀਂ, ਤਿਵੇਂ ਵਾਹਿਗੁਰੂ ਪ੍ਰਮੇਸਰ ਜੀ, ਇਸ ਦੀ ਔਗੁਣਾਂ ਵਿਕਾਰਾਂ ਤੋਂ ਰੱਖਿਆ ਕਰਦੇ ਹਨ। ਯਥਾ:- ਜਹ ਜਾਈਐ; ਤਹਾ ਸੁਹੇਲੇ॥ ਕਰਿ ਕਿਰਪਾ; ਪ੍ਰਭਿ ਮੇਲੇ॥) ਜਿਥੈ ਓਹੁ ਜਾਇ, ਤਿਥੈ ਓਹੁ ਸੁਰਖਰੂ; ਓਸ ਕੈ ਮੁਹਿ ਡਿਠੈ, ਸਭ ਪਾਪੀ ਤਰਿਆ॥

ਐਸਾ ਨਾਮੁ; ਮਨ ਸਦਾ ਧਿਆਈਐ॥ ਅਨੰਤ ਜੂਨਾਂ 'ਚ ਅਸੰਖ ਕਸ਼ਟ ਭੋਗਣ ਵਾਲਾ ਜੀਵ, ਗੁਰਤਾ ਬਿਰਾਜਮਾਨ ਗੁਰੂਪ੍ਰਮੇਸਰ ਜੀ ਦੇ ਬਖ਼ਸ਼ੇ ਨਾਮ ਕਰਕੇ, ਲੋਕ ਪ੍ਰਲੋਕ ਸੁਹੇਲਾ ਹੁੰਦਾ ਹੈ, ਅਗਿਆਨ, ਜਮਪੁਰੀ ਦੇ ਮਹਾਂ ਅੰਧ ਗੁਬਾਰ'ਚ ਚਾਨਣ ਹੁੰਦਾ ਹੈ। ਜਿੱਥੇ ਇਕੱਲਾ ਕਸ਼ਟ ਭੋਗਦਾ ਹੈ, ਓਥੇ ਸੁਖੀ ਹੁੰਦਾ ਹੈ, (ਐਸਾ) ਐਸੇ ਵਿਸਮਾਦ ਪਰਮਪਵਿੱਤ੍ਰ ਅੰਮ੍ਰਿਤਮਈ ਸ਼ੁਭ ਸੱਚੇ(ਨਾਮੁ) ਪ੍ਰਕਾਸ਼ ਸਰੂਪ ਬ੍ਰਹਮ ਨਿਰੰਕਾਰ ਗੁਰਬਾਣੀ ਜੀ ਨੂੰ ਹੇ ਮਨ!ਸਦਾ(ਧਿਆਈਐ) ਧਿਆਉਣਾ ਕਰ। ਜਿਵੇਂ ਭਾਈ ਮਤੀ ਦਾਸ ਸਾਹਿਬ ਜੀ ਨੇ, ਆਰੇ ਨਾਲ ਚੀਰੇ ਜਾਣ ਸਮੇਂ, ਵਾਹਿਗੁਰੂ ੩ ਮਹੱਲਾ ਨੌਵਾਂ ਜੀ, ਰੋਮ ੨ ਦੇ ਪਿਆਰ ਅਦਬ ਸਤਿਕਾਰ ਨਾਲ ਧਿਆਉਣਾ ਕੀਤੇ। ਧਿਆਉਣੇ ਕਰਕੇ ਆਤਮ ਸੁਖ ਪਾਵੇਂ, ਲੱਖਾਂ ਕ੍ਰੋੜਾਂ ਬੰਧਨਾਂ ਤੋਂ ਛੁੱਟ ਜਾਵੇਂ, ਅਨੇਕ ਮਾਇਆ ਰੰਗ ਦੀ ਅਗਨ ਬੁਝਾਵੇਂ, ਲੱਖ ਚੌਰਾਸੀ ਤੋਂ ਮੁਕਤੀ ਪਾਵੇਂ, ਗੁਰੂ ੨ ਧਿਆਵੇਂ, ਤ੍ਰਿਪਤੀ ਪਾਵੇਂ।

ਨਾਨਕ ਗੁਰਮੁਖਿ; ਪਰਮਗਤਿ ਪਾਈਐ॥ ੨॥ ਪਰਮ ਪਿਆਰੇ ਸੱਚੇ ਸਤਿਗੁਰੂ ਨਾਨਕ ਦੇਵ ਸਾਹਿਬ ਜੀ, ਆਪਣੇ ਪੰਜਵੇਂ ਸਰੂਪ'ਚ ਫ਼ੁਰਮਾਉਂਦੇ ਹਨ:- ਪਰਮਪੂਜਨੀਕ ਪਿਆਰੇ ਵਾਹਿਗੁਰੂ (ਗੁਰਮੁਖਿ) ਮੁਖੀ ਗੁਰੂ ਗੁਰ ਸਤਿਗੁਰੂ ਗ੍ਰੰਥ ਸਾਹਿਬ ਜੀ ਤੋਂ, ਹਰ ਸਮੇਂ ਦਿਲ ਦਿਮਾਗ 'ਚ ਗੁਰਬਾਣੀ ਪ੍ਰਾਪਤ ਕਰਕੇ, ਗੁਰਮੁਖਿ ਪਿਆਰਿਆਂ ਦੀ ਪਰਮਪਵਿੱਤ੍ਰ ਨਿਰਮਲ ਸੇਵਾ ਸੁਸੰਗਤ ਕਰਕੇ, ਸਭ ਦੀ ਚਰਨ-ਧੂੜ ਬਣ ਕੇ, ਗੁਰਮੁਖਿ; ਰੋਮਿ ਰੋਮਿ ਹਰਿ ਧਿਆਵੈ॥ ਅਨੁਸਾਰ ਰੋਮ ੨ ਦੇ ਪ੍ਰੇਮ ਨਾਲ, ਰੋਮ ੨ ਕਰਕੇ ਨਾਮ ਜਪ ਜਪਾ ਕੇ, (ਪਰਮਗਤਿ) (ਪਰਮ+ਗਤਿ) (ਪਰਮ) ਵੱਡੀ

(ਗਤਿ)ਕਲਿਆਣ, ਭਾਵ ਜੀਵਨ ਮੁਕਤੀ ਗੁਰਮੁਖਿ ਪਦਵੀ, (ਪਰਮਗਤਿ) (ਪਰਮ) ਵੱਡੀ (ਗਤਿ) ਪ੍ਰਾਪਤੀ ਵਾਹਿਗੁਰੂ ਜੀ ਦੀ(ਪਾਈਐ) ਪਾਈਦੀ ਹੈ, ਭਾਵ ਗੁਰੂ ਪ੍ਰੇਮਾ-ਭਗਤੀ ਸਹਿਤ ਨਿਰਗੁਨ ਸਰਗੁਨ ਦੀ ਏਕਤਾ ਪ੍ਰਾਪਤ ਹੋ ਜਾਂਦੀ ਹੈ॥ ੨॥ ਬਿਸਮਨ ਬਿਸਮ ਭਏ ਬਿਸਮਾਦਾ; ਪਰਮਗਤਿ ਪਾਵਹਿ.ਹਰਿ ਸਿਮਰਿ ਪਰਾਨੀ॥

ਛੂਟਤ ਨਹੀ; ਕੋਟਿ ਲਖ ਬਾਹੀ॥ ਨਾਮੁ ਜਪਤ; ਤਹ ਪਾਰਿ ਪਰਾਹੀ॥ ਜਿੱਥੇ (ਲਖ) ਲੱਖਾਂ (ਕੋਟਿ) ਕ੍ਰੋੜਾਂ ਕਾਮ ਕ੍ਰੋਧ ਈਰਖਾ ਵੈਰ ਨਿੰਦਾ ਦ੍ਵੈਤ ਔਗੁਣਾਂ ਰੂਪ(ਬਾਹੀ) ਬਾਹਾਂ ਦਾ ਪਕੜਿਆ ਜੀਵ(ਛੂਟਤ) ਛੁੱਟ ਨਹੀ ਸਕਦਾ। ਵਾ ਜਿੱਥੇ(ਲਖ) ਲੱਖਾਂ (ਕੋਟਿ) ਕਿਲਿਆਂ, (ਲਖ) ਲੱਖਾਂ(ਕੋਟਿ) ਕ੍ਰੋੜਾਂ(ਬਾਹੀ) ਬਾਹਾਂ ਵਾਲੀਆਂ ਫ਼ੌਜਾਂ ਕਰਕੇ, ਵਿਕਾਰਾਂ ਔਗੁਣਾਂ ਜਮਾਂ ਤੋਂ(ਛੂਟਤ) ਛੁੱਟਦਾ ਨਹੀ। (ਤਹ) ਤਿੱਥੇ ਨਿਮਾਣਾ ਨਿਤਾਣਾ ਗੁਰਸੇਵਕ ਸਨਮੁਖ ਬਣ ਕੇ, ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਬਖ਼ਸ਼ੇ ਵਿਸਮਾਦ ਅਜਪਾ ਜਾਪ (ਨਾਮੁ) ਵਾਹਿਗੁਰੂ ਨਾਮ, ਰੋਮ ੨ ਦੇ ਪ੍ਰੇਮ ਨਾਲ ਰੋਮ ੨ ਕਰਕੇ ਜਪਤ ਜਪਤ, ਪਾਰਿ (ਪਰਾਹੀ) ਪੈ ਜਾਂਦਾ ਹੈ, ਭਾਵ ਮਾਇਆ ਬੰਧਨਾਂ'ਚ ਬੱਝਾ ਛੁੱਟ ਜਾਂਦਾ ਹੈ।

ਅਨਿਕ ਬਿਘਨ; ਜਹ ਆਇ ਸੰਘਾਰੈ॥ ਹਰਿ ਕਾ ਨਾਮੁ; ਤਤਕਾਲ ਉਧਾਰੈ॥ (ਜਹ) ਜਿੱਥੇ ਕਾਮ ਕ੍ਰੋਧ ਵੈਰ ਵਿਰੋਧ ਲੋਭ ਮੋਹ ਹੰਕਾਰ, ਰੋਗਾਂ ਤੇ ਸ਼ਰੀਕ ਵੈਰੀਆਂ ਦੇ(ਅਨਿਕ) ਅਨੇਕਾਂ ਬਿਘਨ ਆਇ ਕੇ, ਇਸ ਨੂੰ ਚੌਹਾਂ ਤਰਫ਼ਾਂ ਤੋਂ ਘੇਰ ਕੇ(ਸੰਘਾਰੈ) ਨਾਸ ਕਰਦੇ ਹਨ। ਤਿੱਥੇ(ਹਰਿ) ਪਰਮਪੂਜਨੀਕ ਪ੍ਰਕਾਸ਼ ਸਰੂਪ ਸੱਚੇ ਵਿਸਮਾਦ ਹਰੀ(ਕਾ) ਦੇ ਨਾਮੁ ਜੀ, ਗੁਰਪ੍ਰਸਾਦਿ ਸਨਮੁਖ ਜਪਣੇ ਜਪਾਉਣੇ ਕਰਕੇ(ਤਤਕਾਲ) ਛੇਤੀ ਤੋਂ ਛੇਤੀ, ਅਨੇਕ ਬਿਘਨਾਂ ਤੋਂ ਗੁਰਸੇਵਕ ਜੀ ਨੂੰ(ਉਧਾਰੈ) ਛੁਡਾ ਲੈਂਦੇ ਹਨ। ਯਥਾ:- ਕੋਟਿ ਬਿਘਨ ਹਿਰੇ; ਖਿਨ ਮਾਹਿ॥ ਹਰਿ ਹਰਿ ਕਥਾ; ਸਾਧਸੰਗਿ ਸੁਨਾਹਿ॥) ਬਿਘਨ ਬਿਨਾਸਨ.ਸਭਿ ਦੁਖ ਨਾਸਨ; ਗੁਰ ਚਰਣੀ ਮਨੁ ਲਾਗਾ॥ ਗੁਣ ਗਾਵਤ ਅਚੁਤ ਅਬਿਨਾਸੀ; ਅਨਦਿਨੁ ਹਰਿ ਰੰਗਿ ਜਾਗਾ॥ ੩॥

ਅਨਿਕ ਜੋਨਿ; ਜਨਮੈ ਮਰਿ ਜਾਮ॥ ਨਾਮੁ ਜਪਤ; ਪਾਵੈ ਬਿਸ੍ਰਾਮ॥) ਜਮਿ ਜਮਿ ਮਰੈ; ਮਰੈ ਫਿਰਿ ਜੰਮੈ॥ ਬਹੁਤੁ ਸਜਾਇ; ਪਇਆ ਦੇਸਿ ਲੰਮੈ॥ ਅਨੁਸਾਰ ਜੀਵ(ਅਨਿਕ) ਅਨੇਕ ਜੋਨਿ 'ਚ, (ਜਨਮੈ) ਜੰਮਦਾ ਹੀ ਮਰਿ ਜਾਂਦਾ ਹੈ, ਫਿਰ(ਜਾਮ) ਜੰਮਦਾ ਹੈ, ਭਾਵ ਚੌਰਾਸੀ ਲੱਖ ਜੂਨ'ਚ ਬਾਰ ੨ ਜੰਮਦਾ ਮਰਦਾ ਰਹਿੰਦਾ ਹੈ, ਉਹ ਵਾਹਿਗੁਰੂ ਨਾਮੁ(ਜਪਤ) ਜਪਦਿਆਂ ਹੀ ਤੁਰੰਤ, ਵਾਹਿਗੁਰੂ ਜੀ'ਚ ਲੀਣ ਹੋ ਕੇ(ਬਿਸ੍ਰਾਮ) ਟਿਕਾਅ (ਪਾਵੈ) ਪਾਉਂਦਾ ਹੈ। ਯਥਾ:- ਸੰਤ ਪ੍ਰਸਾਦਿ; ਹਰਿ ਨਾਮੁ ਧਿਆਇਆ॥ ਤਬ ਤੇ; ਧਾਵਤੁ ਮਨੁ ਤ੍ਰਿਪਤਾਇਆ॥ ੧॥ ਸੁਖ ਬਿਸ੍ਰਾਮੁ ਪਾਇਆ; ਗੁਣ ਗਾਇ॥ ਸ੍ਰਮੁ ਮਿਟਿਆ; ਮੇਰੀ ਹਤੀ ਬਲਾਇ॥ ੧॥

ਹਉ ਮੈਲਾ ਮਲੁ; ਕਬਹੁ ਨ ਧੋਵੈ॥ ਹਰਿ ਕਾ ਨਾਮੁ; ਕੋਟਿ ਪਾਪ ਖੋਵੈ॥) ਸਲੋਕੁ ਮਃ੧॥ ਹਉ ਵਿਚਿ ਆਇਆ; ਹਉ ਵਿਚਿ ਗਇਆ॥ ਹਉ ਵਿਚਿ ਜੰਮਿਆ; ਹਉ ਵਿਚਿ ਮੁਆ॥ ਹਉ ਵਿਚਿ ਦਿਤਾ; ਹਉ ਵਿਚਿ ਲਇਆ॥ ਹਉ ਵਿਚਿ ਖਟਿਆ; ਹਉ ਵਿਚਿ ਗਇਆ॥ ਹਉ ਵਿਚਿ; ਸਚਿਆਰੁ

ਕੂੜਿਆਰੁ॥ ਹਉ ਵਿਚਿ; ਪਾਪ ਪੁੰਨ ਵੀਚਾਰੁ॥ ਹਉ ਵਿਚਿ; ਨਰਕਿ ਸੁਰਗਿ ਅਵਤਾਰੁ॥ ਹਉ ਵਿਚਿ ਹਸੈ; ਹਉ ਵਿਚਿ ਰੋਵੈ॥ ਹਉ ਵਿਚਿ ਭਰੀਐ; ਹਉ ਵਿਚਿ ਧੋਵੈ॥ ਹਉ ਵਿਚਿ; ਜਾਤੀ ਜਿਨਸੀ ਖੋਵੈ॥ ਹਉ ਵਿਚਿ ਮੂਰਖੁ; ਹਉ ਵਿਚਿ ਸਿਆਣਾ॥ ਮੋਖ ਮੁਕਤਿ ਕੀ; ਸਾਰ ਨ ਜਾਣਾ॥ ਹਉ ਵਿਚਿ ਮਾਇਆ; ਹਉ ਵਿਚਿ ਛਾਇਆ॥ ਹਉਮੈ ਕਰਿ ਕਰਿ; ਜੰਤ ਉਪਾਇਆ॥ ਹਉਮੈ ਬੂਝੈ; ਤਾ ਦਰੁ ਸੂਝੈ॥ ਗਿਆਨ ਵਿਹੂਣਾ; ਕਥਿ ਕਥਿ ਲੂਝੈ॥ ਨਾਨਕ ਹੁਕਮੀ; ਲਿਖੀਐ ਲੇਖੁ॥ ਜੇਹਾ ਵੇਖਹਿ; ਤੇਹਾ ਵੇਖੁ॥ ੧॥ ਅਨੁਸਾਰ ਹੰਗਤਾ ਬਿਜਲੀ ਨਾਲੋਂ ਭੀ ਤੇਜ਼ ਪੈਂਦੀ ਹੈ, ਜਾਣ ਲੱਗਿਆਂ ਬੜਾ ਹੀ ਸਮਾਂ ਲੱਗਦਾ ਹੈ। ਨਿਗੁਰੇ ਦੀ ਤਰਸ ਯੋਗ ਹਾਲਤ ਹੈ, ਹਉਮੈ ਕਰਕੇ ਜਮਾਂ ਜੂਨਾਂ ਵਿਕਾਰਾਂ ਕਤਲਾਂ ਆਦਿ ਦੇ ਵਸੀਕਾਰ ਹੋ ਕੇ, ਚੌਰਾਸੀ ਦੇ ਕਸ਼ਟ ਸਦਾ ਲਈ ਭੋਗ ਰਿਹਾ ਹੈ। (ਹਉ) ਹੰਗਤਾ ਦੀ ਮੈਲ਼ ਕਰਕੇ ਮੈਲਾ ਹੰਕਾਰੀ ਨਿਗੁਰਾ ਜੀਵ, ਆਪਣੇ ਮਹਾਂ ਪਾਪਾਂ ਹੰਗਤਾ ਦੀ(ਮਲੁ) ਮੈਲ਼, ਆਪਣੇ ਯਤਨ ਸਾਧਨ ਕਰਕੇ, (ਕਬਹੁ) ਕਦੇ ਭੀ(ਧੋਵੈ) ਧੋ (ਨ) ਨਹੀਂ ਸਕਦਾ। ਯਥਾ:- ਨਿਮਖ ਨਿਮਖ ਕਰਿ; ਸਰੀਰੁ ਕਟਾਵੈ॥ ਤਉ ਭੀ; ਹਉਮੈ ਮੈਲੁ.ਨ ਜਾਵੈ॥ ਭਾਵੇਂ ਨਿਗੁਰਾ ਜੀਵ ਕਠਨ ਤੋਂ ਕਠਨ ਸਾਧਨ ਕਰਕੇ, ਆਪਣੀ ਹੰਗਤਾ ਨਹੀਂ ਮੇਟ ਸਕਦਾ ਪਰ ਸਮਰੱਥ ਗੁਰੂ ਜੀ ਦੇ ਬਖ਼ਸ਼ੇ ਨਾਮ ਦਾ ਪ੍ਰਤਾਪ ਜਣਾ ਰਹੇ ਹਨ। ਸੁਣਿਐ; ਦੂਖ ਪਾਪ ਕਾ ਨਾਸੁ॥) ਗੁਰ ਕਾ ਸਬਦੁ; ਕਾਟੈ ਕੋਟਿ ਕਰਮ॥ ਅਨੁਸਾਰ(ਹਰਿ) ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਵਾਹਿਗੁਰੂ ਜੀ ਕਾ ਨਾਮੁ, ਗੁਰਪ੍ਰਸਾਦਿ ਜਪਣ ਵਾਲੇ ਹੰਕਾਰੀ ਜੀਵ ਦੇ, (ਕੋਟਿ) ਕ੍ਰੋੜਾਂ ਮਹਾਂ ਪਾਪ (ਖੋਵੈ) ਨਾਸ ਕਰਦਾ ਹੈ। ਕਿਉਂ ਜੋ ਗੁਰਪ੍ਰਸਾਦਿ ਜਪਣੇ ਕਰਕੇ, ਹੰਗਤਾ ਦੀ ਨਿਵਿਰਤੀ ਹੁੰਦੀ ਹੈ। ਯਥਾ:- ਜਿਸੁ ਗੁਰਪ੍ਰਸਾਦਿ; ਤੂਟੈ ਹਉ ਰੋਗੁ॥ ਨਾਨਕ ਸੋ ਜਨੁ; ਸਦਾ ਅਰੋਗੁ॥) ਗੁਰ ਪ੍ਰਸਾਦਿ; ਜਾ ਕਾ ਮਿਟੈ ਅਭਿਮਾਨੁ॥ ਸੋ ਜਨੁ ਨਾਨਕ; ਦਰਗਹ ਪਰਵਾਨੁ॥ ੨॥

ਐਸਾ ਨਾਮੁ; ਜਪਹੁ ਮਨ ਰੰਗਿ॥ ਨਾਨਕ ਪਾਈਐ; ਸਾਧ ਕੈ ਸੰਗਿ॥ ੩॥ ਧੰਨ ਸੱਚੇ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਪੰਜਵੇਂ ਜਾਮੇ'ਚ ਫ਼ੁਰਮਾਉਂਦੇ ਹਨ:- (ਸਾਧ) ਪਰਮਪੂਜਨੀਕ ਸੰਤਾਂ, ਸਾਧ ਰੂਪ; ਅਪਨਾ ਤਨੁ ਧਾਰਿਆ॥) ਸਾਧ ਕੀ ਸੋਭਾ; ਸਾਧ ਬਨਿ ਆਈ॥ ਨਾਨਕ ਸਾਧ ਪ੍ਰਭ; ਭੇਦੁ ਨ ਭਾਈ॥ ਅਨੁਸਾਰ ਗੁਰਤਾ ਬਿਰਾਜਮਾਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੈ ਸੰਗਿ ਜੁੜ ਕੇ, ਭਾਵ ਗੁਰਬਾਣੀ ਗੁਰੂ ਜੀ 'ਚ ਲੀਣ ਹੋ ਕੇ, ਪਰਮਪਵਿੱਤ੍ਰ ਸ਼ੁਭ ਸੱਚੇ ਨਾਮ ਜੀ(ਪਾਈਐ) ਪਾਈਦੇ ਹਨ। ਅਨਿਕ ਬਿਘਨ ਬੰਧਨਾਂ ਤੋਂ ਛੁਡਾਉਣ ਵਾਲੇ, ਚੌਰਾਸੀ ਦੇ ਗੇੜੇ ਤੋਂ ਬਚਾਉਣ ਵਾਲੇ, ਹਉਮੈ ਦੀ ਮੈਲ਼ ਨੂੰ ਧੋਣ ਵਾਲੇ, (ਐਸਾ) ਐਸੇ ਵਿਸਮਾਦ ਵਾਹਿਗੁਰੂ ਅਜਪਾ ਜਾਪ ਨਾਮੁ ਜੀ ਨੂੰ, ਹੇ ਮਨ!ਗੁਰਪ੍ਰਸਾਦਿ ਗੁਰੂ ਗ੍ਰੰਥ ਸਾਹਿਬ ਜੀ ਨਾਲ ਜੁੜ ਕੇ, ਗੁਰਮੁਖਿ ਸੁਸੰਗਤ ਜੀ ਦੀ ਪਰਮ ਉੱਚੀ ਸੁੱਚੀ ਸੇਵਾ ਕਰਕੇ, (ਰੰਗਿ) ਪ੍ਰੇਮ ਨਾਲ(ਜਪਹੁ) ਜਪਣਾ ਕਰ॥ ੩॥ ਯਥਾ:- ਜਿਨਿ ਕਿਨੈ ਪਾਇਆ ਸਾਧਸੰਗਤੀ; ਪੂਰੈ ਭਾਗਿ ਬੈਰਾਗਿ॥) ਪ੍ਰਭ ਕਾ ਸਿਮਰਨੁ; ਸਾਧ ਕੈ ਸੰਗਿ॥ ਸਰਬ ਨਿਧਾਨ; ਨਾਨਕ ਹਰਿ ਰੰਗਿ॥ ੩॥

ਜਿਹ ਮਾਰਗ ਕੇ; ਗਨੇ ਜਾਹਿ ਨ ਕੋਸਾ॥ ਹਰਿ ਕਾ ਨਾਮੁ; ਊਹਾ ਸੰਗਿ ਤੋਸਾ॥ ਗੁਰੂ ਪਿਆਰੀ ਸਵਾਰੀ ਅਪਾਰੀ ਨਿਰਾਰੀ ਸਾਧਸੰਗਤ ਜੀਓ! ਮਨੁ; ਟਿਕਣੁ ਨ ਪਾਵੈ ਰਾਈ॥) ਕਬਹੂ ਜੀਅੜਾ.ਊਭਿ ਚੜਤੁ ਹੈ; ਕਬਹੂ ਜਾਇ ਪਇਆਲੇ॥ ਲੋਭੀ ਜੀਅੜਾ .ਥਿਰੁ ਨ ਰਹਤੁ ਹੈ; ਚਾਰੇ ਕੁੰਡਾ ਭਾਲੇ॥ ੨॥) ਅੰਦਰਿ ਮੈਲੁ.ਨ ਉਤਰੈ ਹਉਮੈ; ਫਿਰਿ ਫਿਰਿ ਆਵੈ ਜਾਵੈ॥ ਅਨੁਸਾਰ ਹੰਗਤਾ ਕਰਕੇ ਆਪਣੇ ਪ੍ਰੀਤਮ ਜੀ ਨਾਲੋਂ ਵਿਛੁੜਿਆ ਨਿਗੁਰਾ ਜੀਵ, ਇੱਕ ਜੂਨ'ਚੋਂ ਦੂਜੀ ਜੂਨ'ਚ ਜਾਣ ਸਮੇਂ ਤੇ ਹਰ ਜੂਨ'ਚ ਮਨ ਤਨ ਕਰਕੇ ਭੱਜਿਆ ਫਿਰਦਾ ਹੈ। ਜਿਤਨੇ ਵਿਕਾਰ ਔਗੁਣ ਨਿੰਦਾ ਚੋਰੀ ਬੁਰੇ ਕਰਮ ਕਰਦਾ ਹੈ, ਉਤਨਾ ਵਾਹਿਗੁਰੂ ਜੀ ਨਾਲੋਂ ਦੂਰ ਹੁੰਦਾ ਹੈ। ਗਰੁੜ ਪੁਰਾਣ'ਚ ਲਿਖਿਆ ਹੈ, ਕਿ ਧਰਤੀ ਤੋਂ ਜਮਪੁਰੀ ਛਿਆਸੀ ਹਜ਼ਾਰ ਜੋਜਨ ਹੈ, ਪਰ ਸੱਚੇ ਸਤਿਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ, ਕਿ ਓਸ ਮਾਰਗ ਦੇ ਕੋਹ ਗਿਣੇ ਨਹੀਂ ਜਾਂਦੇ। ਇੱਕ ਜੂਨ ਤੋਂ ਅਗਲੀ ਜੂਨ ਜਾਣ ਦੇ, ਹਰ ਜੂਨ'ਚ ਹਰ ਸਮੇਂ ਤਨ ਮਨ ਕਰਕੇ ਭੱਜੇ ਫਿਰਨ ਦੇ, ਕੁਕਰਮਾਂ ਕਰਕੇ ਗੁਰੂ ਪ੍ਰਮੇਸਰ ਜੀ ਨਾਲੋਂ ਵਿੱਥ ਦੇ ਅਥਵਾ ਮਰ ਕੇ ਜਮਪੁਰੀ ਦੇ(ਜਿਹ) ਜਿਸ ਮਾਰਗ (ਕੇ) ਦੇ(ਕੋਸਾ) ਕੋਹ, (ਗਨੇ) ਗਿਣੇ (ਨ) ਨਹੀਂ(ਜਾਹਿ) ਜਾਂਦੇ। (ਊਹਾ) ਉੱਥੇ ਆਪ ਜੀ ਸੰਗਿ, ਰੋਮ ੨ ਦੇ ਪ੍ਰੇਮ ਨਾਲ, ਰੋਮ ੨ ਕਰਕੇ ਆਪ ਜੀ ਦੇ ਜਪੇ(ਹਰਿ) ਵਾਹਿਗੁਰੂ(ਕਾ) ਦੇ ਨਾਮੁ ਜੀ, ਬ੍ਰਹਮਾਨੰਦ ਰੂਪੀ(ਤੋਸਾ) ਸਨਿਗਧ ਮਿੱਠਾ ਅਹਾਰ, ਆਪ ਜੀ ਨੂੰ ਤ੍ਰਿਪਤ ਕਰਨਗੇ। ਯਥਾ:- ਸੰਗਿ ਚਲਨ ਕਉ ਤੋਸਾ ਦੀਨ੍ਹਾ; ਗੋਬਿੰਦ ਨਾਮ ਕੇ ਬਿਉਹਾਰੀ॥) ਤੋਸਾ ਬੰਧਹੁ ਜੀਅ ਕਾ; ਐਥੈ ਓਥੈ ਨਾਲਿ॥ {ਹੱਥ ਚੱਕੀ ਦੇ ਆਟੇ'ਚ ਖੰਡ ਦੇਸੀ ਘਿਉ ਪਾ ਕੇ, ਪਕਾਏ ਸਨਿਗਧ ਮਿੱਠੇ ਪਰਛਾਦੇ ਨੂੰ ਤੋਸਾ ਕਹਿੰਦੇ ਹਨ। ਸ੍ਰਬ ਵਿਆਪੀ ਵਿਸਮਾਦ ਪ੍ਰੇਮ ਰੂਪੀ ਦੇਸੀ ਘਿਉ, ਪ੍ਰੇਮਾ-ਭਗਤੀ ਰੂਪੀ ਖੰਡ ਤੇ ਗੁਰਪ੍ਰਸਾਦਿ ਰੂਪੀ ਹੱਥ ਚੱਕੀ'ਤੇ, ਅਭਿਆਸ ਕਰਨ ਰੂਪੀ ਪੀਸਣਾ ਹੈ, ਸ੍ਰਬ ਵਿਆਪੀ ਵਿਸਮਾਦ ਅਜਪਾ ਜਾਪ ਵਾਹਿਗੁਰੂ ਨਾਮ ਰੂਪੀ ਆਟਾ, ਬ੍ਰਹਮਗਿਆਨ ਰੂਪੀ ਚੁੱਲ੍ਹੇ'ਤੇ, ਗੁਰਸੇਵਾ ਰੂਪੀ ਸੇਕ ਨਾਲ ਪਕਾਇਆ ਬ੍ਰਹਮਾਨੰਦ ਰੂਪੀ(ਤੋਸਾ) ਪ੍ਰਛਾਦਾ ਹੈ। }

ਜਿਹ ਪੈਡੈ; ਮਹਾ ਅੰਧ ਗੁਬਾਰਾ॥ ਹਰਿ ਕਾ ਨਾਮੁ; ਸੰਗਿ ਉਜੀਆਰਾ॥) ਅੰਤਰਿ ਬਸੇ; ਬਾਹਰਿ ਭੀ ਓਹੀ॥ ਅਨੁਸਾਰ ਪਰਮਪੂਜਨੀਕ ਵਾਹਿਗੁਰੂ ਜੀ, ਸਭ ਦੇ ਅੰਦਰ ਬਾਹਰ ਭਰਪੂਰ ਹਨ, ਪਰ ਗੁਰਸ਼ਬਦ ਜੀ ਤੋਂ ਬਿਨਾ, ਬਿਨੁ ਸਬਦੈ; ਅੰਤਰਿ ਆਨੇਰਾ॥ ਅੰਦਰ ਅਗਿਆਨ ਭਰਮ ਦਾ ਅੰਧੇਰਾ ਹੈ। ਵਾਹਿਗੁਰੂ ਜੀ ਦੇ ਮਿਲਣ ਦੇ(ਜਿਹ) ਜਿਸ, ਗੁਰੂ ਜੀ ਤੋਂ ਕੁਰਬਾਨ ਹੋਣ ਰੂਪੀ(ਪੈਡੈ) ਰਸਤੇ 'ਚ, (ਮਹਾ) ਵੱਡਾ ਭਾਰੀ, ਮਾਇਆ ਮੋਹੁ ਗੁਬਾਰੁ ਹੈ; ਅਨੁਸਾਰ ਮਾਇਆ ਮੋਹ ਵਿਕਾਰਾਂ ਮਹਾਂ ਪਾਪਾਂ ਕੁਕਰਮਾਂ ਰੂਪੀ(ਅੰਧ) ਅੰਨ੍ਹਾ(ਗੁਬਾਰਾ) ਗਾੜ੍ਹਾ ਅੰਧੇਰਾ ਹੈ। ਵਾ ਮਹਾਂ ਪਾਪੀ ਦੇ ਜਮਪੁਰੀ ਨੂੰ ਜਾਣ ਵੇਲੇ, (ਜਿਹ) ਜਿਸ(ਪੈਡੈ) ਰਸਤੇ'ਚ, (ਮਹਾ) ਵੱਡਾ(ਅੰਧ) ਅੰਨ੍ਹਾ(ਗੁਬਾਰਾ) ਅੰਧੇਰਾ ਹੈ। ਤਿਸ ਰਸਤੇ(ਹਰਿ) ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਪ੍ਰਕਾਸ਼ ਸਰੂਪ ਸਤਿਗੁਰੂ ਗ੍ਰੰਥ ਸਾਹਿਬ ਜੀ(ਕਾ) ਦੇ ਸ਼ੁਭ ਸੱਚੇ ਨਾਮੁ ਜੀ ਸੰਗਿ ਨਿਰਮਲ(ਉਜੀਆਰਾ) ਚਾਨਣ ਹੋਣਗੇ, ਗੁਰਪ੍ਰਸਾਦਿ ਜਪਣੇ ਕਰਕੇ। ਯਥਾ:- ਨਾਮੁ ਜਪਤ.ਕੋਟਿ ਸੂਰ ਉਜਾਰਾ; ਬਿਨਸੈ ਭਰਮੁ ਅੰਧੇਰਾ॥) ਸਤਿਗੁਰ ਸਬਦਿ; ਉਜਾਰੋ ਦੀਪਾ॥

ਜਹਾ ਪੰਥਿ; ਤੇਰਾ ਕੋ ਨ ਸਿਞਾਨੂ॥ ਹਰਿ ਕਾ ਨਾਮੁ; ਤਹ ਨਾਲਿ ਪਛਾਨੂ॥ ਅਨੇਕ ਜੂਨ'ਚ, ਮਨ ਤਨ ਇੰਦ੍ਰਿਆਂ ਕਰਕੇ, ਭੁੱਖੇ ਬਾਜ ਵਾਂਗ ਭੱਜੇ ਫਿਰਨ, ਜਮਪੁਰੀ ਜਾਣ ਦੇ (ਜਹਾ) ਜਿਸ (ਪੰਥਿ) ਰਸਤੇ, ਤੇਰਾ (ਕੋ) ਕੋਈ ਭੀ(ਸਿਞਾਨੂ) ਸਿਆਣੂ(ਨ) ਨਹੀਂ ਹੈ। ਯਥਾ:- ਮਨੁ ਪਰਦੇਸੀ ਜੇ ਥੀਐ; ਸਭੁ ਦੇਸੁ ਪਰਾਇਆ॥ (ਤਹ) ਤਿੱਥੇ ਆਪ ਜੀ ਦੇ ਨਾਲਿ, (ਹਰਿ) ਸਰਬ ਕਲਾ ਭਰਪੂਰ ਪ੍ਰਭ; ਜੀ(ਕਾ) ਦੇ ਸ਼ੁਭ ਸੱਚੇ ਵਾਹਿਗੁਰੂ ਨਾਮੁ ਜੀ ਪਛਾਨੂ ਹੋਣਗੇ, ਆਪ ਜੀ ਪਰਉਪਕਾਰੀ ਗੁਰੂ ਜੀ ਦੇ ਨਾਮ ਕਰਕੇ, ਵਾਹਿਗੁਰੂ ਨਾਮ ਜਪਣ ਜਪਾਉਣ ਵਾਲੇ ਪਰਉਪਕਾਰੀ ਗੁਰਸੇਵਕ ਪਛਾਣੇ ਜਾਵੋਂਗੇ। ਯਥਾ:- ਗੁਰ ਜੀਉ; ਸੰਗਿ ਤੁਹਾਰੈ ਜਾਨਿਓ॥ ਕੋਟਿ ਜੋਧ.ਉਆ ਕੀ ਬਾਤ ਨ ਪੁਛੀਐ; ਤਾਂ ਦਰਗਹ ਭੀ ਮਾਨਿਓ॥) ਜਾ ਕੈ ਨਿਕਟਿ; ਨ ਆਵੈ ਕੋਈ॥ ਸਗਲ ਸ੍ਰਿਸਟਿ; ਉਆ ਕੇ ਚਰਨ ਮਲਿ ਧੋਈ॥

ਜਹ ਮਹਾ ਭਇਆਨ; ਤਪਤਿ ਬਹੁ ਘਾਮ॥ ਤਹ ਹਰਿ ਕੇ ਨਾਮ ਕੀ; ਤੁਮ ਊਪਰਿ ਛਾਮ॥ ਹੇ ਭਾਈ!ਵਾਹਿਗੁਰੂ ਜੀ ਦੇ ਵਿਛੋੜੇ ਦੀ, ਵਾ ਹਰ ਜੂਨ ਹਰ ਸਮੇਂ ਹਰ ਥਾਂ ਵਿਕਾਰਾਂ ਔਗੁਣਾਂ ਦੀ, ਵਾ ਜਮਪੁਰੀ ਦੇ ਰਸਤੇ'ਚ ਆਪ ਜੀ ਨੂੰ ਤੜਫ਼ਾ ੨ ਕੇ ਮਾਰਨ ਵਾਲੀ, (ਜਹ) ਜਿੱਥੇ(ਮਹਾ) ਵੱਡੀ ਭਾਰੀ(ਭਇਆਨ) ਡਰਾਉਣੀ(ਬਹੁ) ਬਹੁਤ ਹੀ, (ਘਾਮ) ਗਰਮੀ ਤਪਤਿ ਹੈ, ਹੋਵੇਗੀ। ਯਥਾ:- ਆਗੈ ਬਿਮਲ ਨਦੀ; ਅਗਨਿ ਬਿਖੁ ਝੇਲਾ॥ ਤਿਥੈ.ਅਵਰੁ ਨ ਕੋਈ; ਜੀਉ ਇਕੇਲਾ॥ ਭੜ ਭੜ ਅਗਨਿ ਸਾਗਰੁ ਦੇ ਲਹਰੀ; ਪੜਿ ਦਝਹਿ ਮਨਮੁਖ ਤਾਈ ਹੇ॥ (ਤਹ) ਤਿੱਥੇ ਭਾਵ ਬਹੁਤੀ ਗਰਮੀ ਤਪਸ਼'ਚ, ਗੁਰ ਪ੍ਰਸਾਦਿ ਜਪੇ ਜਪਾਏ(ਹਰਿ) ਵਾਹਿਗੁਰੂ ਜੀ(ਕੇ) ਦੇ ਸ਼ੁਭ ਸੱਚੇ ਅਜਪਾ ਜਾਪ ਨਾਮ ਜੀ(ਕੀ) ਦੀ, (ਤੁਮ) ਆਪ ਜੀ ਊਪਰਿ ਠੰਢੀ(ਛਾਮ) ਛਾਂ ਹੋਵੇਗੀ। ਯਥਾ:- ਅਗਨਿ ਸਾਗਰ; ਬੂਡਤ ਸੰਸਾਰਾ॥ ਨਾਨਕ.ਬਾਹ ਪਕਰਿ; ਸਤਿਗੁਰਿ ਨਿਸਤਾਰਾ॥) ਆਤਸ ਦੁਨੀਆ; ਖੁਨਕ ਨਾਮੁ ਖੁਦਾਇਆ॥) ਛਾਇਆ ਪ੍ਰਭਿ ਛਤ੍ਰਪਤਿ ਕੀਨ੍ਹੀ; ਸਗਲੀ ਤਪਤਿ ਬਿਨਾਸੀ ਰਾਮ॥ ਦੂਖ ਪਾਪ ਕਾ ਡੇਰਾ ਢਾਠਾ; ਕਾਰਜੁ ਆਇਆ ਰਾਸੀ ਰਾਮ॥

ਜਹਾ ਤ੍ਰਿਖਾ; ਮਨ ਤੁਝੁ ਆਕਰਖੈ॥ ਤਹ ਨਾਨਕ; ਹਰਿ ਹਰਿ ਅੰਮ੍ਰਿਤੁ ਬਰਖੈ॥ ੪॥ ਪਰਮਪੂਜਨੀਕ ਧੰਨ ਵਾਹਿਗੁਰੂ, ਗੁਰੂ ਗੁਰ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਮਹੱਲਾ ੫ ਜੀ ਫ਼ੁਰਮਾਉਂਦੇ ਹਨ:- ਮਨ ਪਿਆਰਿਆ ਜੀਉ ਮਿਤ੍ਰਾ; ਅਨੁਸਾਰ ਹੇ ਪਿਆਰੇ ਮਿੱਤ੍ਰ ਮਨ!ਸੱਚੇ ਨਾਮ ਨੂੰ ਭੁੱਲ ਕੇ, ਵਾਹਿਗੁਰੂ ਜੀ ਦੇ ਵਿਛੋੜੇ'ਚ, (ਜਹਾ) ਜਿੱਥੇ ਜਨਮ ੨'ਚ ਹਰ ਸਮੇਂ(ਤੁਝੁ) ਆਪ ਜੀ ਨੂੰ, ਵਿਕਾਰਾਂ ਰਸਾਂ ਕਸਾਂ ਦੇ ਭੋਗਣ ਦੀ(ਤ੍ਰਿਖਾ) ਤੇਹ, (ਆਕਰਖੈ) (ਆ+ਕਰਖੈ) (ਆ) ਵਿਸ਼ੇਸ਼ ਕਰਕੇ(ਕਰਖੈ) ਖਿੱਚੇਗੀ, ਤੜਫਾਵੇਗੀ। ਇਤਨਾ ਜ਼ਿਆਦਾ ਤੜਫਾਵੇਗੀ, ਜਨਮ ੨'ਚ ਪ੍ਰਾਣਾਂ ਦਾ ਅੰਤ ਕਰਦੀ ਰਹੇਗੀ। (ਤਹ) ਤਿੱਥੇ, ਗੁਰਪ੍ਰਸਾਦਿ ਅਜਪਾ ਜਾਪ(ਹਰਿ) ਵਾਹਿਗੁਰੂ (ਹਰਿ) ਵਾਹਿਗੁਰੂ ੩ ਜਪਣ ਨਾਲ, ਆਪ ਜੀ'ਤੇ ਅੰਮ੍ਰਿਤੁ(ਬਰਖੈ) ਵਰਸੇਗਾ। ਯਥਾ:- ਝਿਮਿ ਝਿਮਿ ਵਰਸੈ; ਅੰਮ੍ਰਿਤ ਧਾਰਾ॥ ਮਨੁ ਪੀਵੈ; ਸੁਨਿ ਸਬਦੁ ਬੀਚਾਰਾ॥ ਇਸ ਲਈ ਰਾਤ ਦਿਨ ਲਗਾਤਾਰ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਜਪੋ ਜੀ ਪਿਆਰੇ॥ ੪॥

ਭਗਤ ਜਨਾ ਕੀ; ਬਰਤਨਿ ਨਾਮੁ॥ ਪਰਮਪੂਜਨੀਕ ਗੁਰਤਾ ਬਿਰਾਜਮਾਨ, ; ਸਰਬ ਕਲਾ ਸਮਰਥ॥ ਅੰਦਰ ਬਾਹਰ ਭਰਪੂਰ, ਰਾਜਾਨ ਰਾਜ॥ ਚਾਨਣਾਂ ਦੇ ਮਹਾਂ ਚਾਨਣ, ਧੰਨ ੨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਤਿਕਾਰੇ(ਜਨਾ) ਪਿਆਰੇ ਭਗਤ ਮਹਾਂਪੁਰਸ਼ਾਂ (ਕੀ) ਦੀ(ਬਰਤਨਿ) ਵਰਤੋਂ, ਕੇਵਲ ਪਰਮਪਵਿੱਤ੍ਰ ਸ਼ੁਭ ਸੱਚੇ ਅੰਮ੍ਰਿਤਮਈ ਅਜਪਾ ਜਾਪ ਵਿਸਮਾਦ ਵਾਹਿਗੁਰੂ ਨਾਮੁ ਜੀ ਜਪਣੇ ਜਪਾਉਣੇ ਹੀ ਹੈ। ਯਥਾ:- ਨਾਨਕ ਭਗਤਾ; ਭਲੀ ਰੀਤਿ॥ ਸੁਖਦਾਤਾ ਜਪਦੇ; ਨੀਤ ਨੀਤਿ॥) ਜਿਨ ਕੈ ਹਰਿ ਨਾਮੁ ਵਸਿਆ ਸਦ ਹਿਰਦੈ; ਹਰਿ ਨਾਮੋ.ਤਿਨ ਕੰਉ ਰਖਣਹਾਰਾ॥ ਹਰਿ ਨਾਮੁ ਪਿਤਾ ਹਰਿ ਨਾਮੋ ਮਾਤਾ; ਹਰਿ ਨਾਮੁ ਸਖਾਈ ਮਿਤ੍ਰੁ ਹਮਾਰਾ॥ ਹਰਿ ਨਾਵੈ ਨਾਲਿ ਗਲਾ, ਹਰਿ ਨਾਵੈ ਨਾਲਿ ਮਸਲਤਿ; ਹਰਿ ਨਾਮੁ ਹਮਾਰੀ ਕਰਦਾ ਨਿਤ ਸਾਰਾ॥) ਨਾਮੁ ਧਨੁ; ਨਾਮੋ ਰੂਪੁ ਰੰਗੁ॥ ਨਾਮੋ ਸੁਖੁ; ਹਰਿ ਨਾਮ ਕਾ ਸੰਗੁ॥ ਨਾਮ ਰਸਿ; ਜੋ ਜਨ ਤ੍ਰਿਪਤਾਨੇ॥ ਮਨ ਤਨ; ਨਾਮਹਿ ਨਾਮਿ ਸਮਾਨੇ॥ ਊਠਤ ਬੈਠਤ; ਸੋਵਤ ਨਾਮ॥ ਕਹੁ ਨਾਨਕ; ਜਨ ਕੈ ਸਦ ਕਾਮ॥) ਨਾਮੁ ਵਰਤਣਿ ਨਾਮੋ ਵਾਲੇਵਾ; ਨਾਮੁ ਨਾਨਕ ਪ੍ਰਾਨ ਅਧਾਰਾ॥

ਸੰਤ ਜਨਾ ਕੈ; ਮਨਿ ਬਿਸ੍ਰਾਮੁ॥ ਪਰਮਪੂਜਨੀਕ ਗੁਰੂ ਪ੍ਰਮੇਸਰ ਜੀ ਦੇ ਬਖ਼ਸ਼ੇ, ਸ਼ੁਭ ਸੱਚੇ ਅਜਪਾ ਜਾਪ ਵਾਹਿਗੁਰੂ ਨਾਮ ਜੀ ਦਾ, (ਜਨਾ) ਪਿਆਰਿਆਂ(ਸੰਤ) ਸੰਤਾਂ ਭਗਤਾਂ ਮਹਾਂਪੁਰਸ਼ਾਂ(ਕੈ) ਦੇ ਮਨਿ ’ਚ, (ਬਿਸ੍ਰਾਮੁ) ਟਿਕਾਅ ਹੈ। ਯਥਾ:- (ਨੱਸੈ) ਨਾਮੁ ਨਿਧਾਨੁ ਅਪਾਰੁ; ਭਗਤਾ ਮਨਿ ਵਸੈ॥ ਜਨਮ ਮਰਣ ਮੋਹੁ ਦੁਖੁ; ਸਾਧੂ ਸੰਗਿ ਨਸੈ॥ ੧॥)

ਸ੍ਰਬ ਵਿਆਪੀ ਮਹਾਂ ਵਿਸਮਾਦ ਪ੍ਰੇਮਮਈ ਸ਼ੁਭ ਵਿਚਾਰ:- ਪਰਮਪਵਿੱਤ੍ਰ ਸੱਚੇ ਨਾਮ ਜੀ ਦਾ ਮਨ’ਚ ਵਸਣਾ ਇਉਂ ਨਹੀਂ, ਜਿਵੇਂ ਮੰਦਰ’ਚ ਦੀਵਾ ਜਗਾਈਦਾ ਹੈ। ਪਿਆਰੇ ਨਾਮ ਨਿਰੰਕਾਰ ਜੀ, ਅਸੰਖ ਬ੍ਰਹਮੰਡ ਅੰਦਰ, ਇੱਕ ਰਸ ਬੱਝਵੇਂ ਪ੍ਰਕਾਸ਼ ਹੀ ਪ੍ਰਕਾਸ਼, ਸ੍ਰਬ ਵਿਆਪੀ ਸਭ ਦੇ ਸੰਗ, ਸਭ ਤੋਂ ਨਿਰਲੇਪ, ਆਪ ਨਿਰਾਧਾਰ ਹੁੰਦਿਆਂ, ਸਭ ਨੂੰ ਆਸਰਾ ਦੇ ਰਹੇ ਹਨ, ਸ੍ਰਬ ਦੇ ਪ੍ਰਕਾਸ਼ਕ ਹੁੰਦਿਆਂ, ਆਪ ਸੁਤੇ ਪ੍ਰਕਾਸ਼ ਅਜਪਾ ਜਾਪ ਸਰੂਪ ਹਨ। ਸੋ ਭਗਤ ਜੀ ਦੇ ਅੰਦਰ, ਗੁਰੂ ਨਾਨਕ ਦੇਵ ਸਾਹਿਬ ਜੀ ਦੇ ਬਖ਼ਸ਼ੇ ਨਾਮ ਜੀ ਦਾ ਵਸਣਾ, ਰੋਮ ੨ ਅਸੰਖ ਬ੍ਰਹਮੰਡ ਅੰਦਰ, ਅਸੰਖ ਸੂਰਜ ਚੰਦ ਤਾਰੇ ਮੰਡਲਾਂ ਅੰਦਰ, ਸ੍ਰਬ ਵਿਆਪੀ ਵਿਸਮਾਦ ਅਜਪਾ ਜਾਪ ਵਾਹਿਗੁਰੂ ਜੀ ਦੀ ਸਾਖਿਆਤਤਾ ਹੈ। ਗੁਰੂ ਪਿਆਰੇ ਸੱਚਿਆਰੇ ਪ੍ਰੇਮੀ ਨਿਸ਼ਕਾਮੀ ਗੁਰਭਗਤ ਜੀ ਨੂੰ, ਵਾਹਿਗੁਰੂ ਜੀ ਦੇ ਅਨੇਕਾਂ ਸਰਗੁਨ ਸਰੂਪ, ਰੋਮ ੨ ਕਰਕੇ ਜਾਪ ਕਰਦੇ ਦਿਸਦੇ ਹਨ। ਅਸੰਖ ਬ੍ਰਹਮੰਡ ਜੀਅ ਜੰਤ, ਇਨ੍ਹਾਂ’ਚ ਵਿਆਪਕ ਪ੍ਰਕਾਸ਼ਕ ਨਿਰਗੁਨ ਨਿਰੰਕਾਰ ਜੀ ਜਾਪ ਕਰਦੇ ਦਿਸਦੇ ਹਨ। ਯਥਾ:- ਸਿਮਰੈ; ਧਰਤੀ ਅਰੁ ਆਕਾਸਾ॥ ਸਿਮਰਹਿ; ਚੰਦ ਸੂਰਜ ਗੁਣਤਾਸਾ॥) ਜਲ ਥਲ ਮਾਹੇ; ਆਪਹਿ ਆਪ॥ ਆਪੈ ਜਪਹੁ; ਆਪਨਾ ਜਾਪੁ॥ ਸੱਚੇ ਨਾਮ ਜੀ ਨੂੰ ਅੰਦਰ ਵਸਾ ਕੇ, ਰੱਬ ਭਗਤਾਂ ਨੇ ਵੱਸ ਕੀਤਾ, ਪਾ ਕੇ ਪ੍ਰੇਮ ਡੋਰੀਆਂ।) ਯਥਾ:- ਮੇਰੀ ਬਾਂਧੀ.ਭਗਤੁ ਛਡਾਵੈ; ਬਾਂਧੈ ਭਗਤੁ.ਨ ਛੂਟੈ ਮੋਹਿ॥ ਏਕ ਸਮੈ.ਮੋਕਉ ਗਹਿ ਬਾਂਧੈ; ਤਉ ਫੁਨਿ ਮੋ ਪੈ, ਜਬਾਬੁ ਨ ਹੋਇ॥

ਹਰਿ ਕਾ ਨਾਮੁ; ਦਾਸ ਕੀ ਓਟ॥ ਪਰਮਪੂਜਨੀਕ(ਹਰਿ) ; ਹਰਿ ਹਰਿ ਰਾਇ॥ ਦਸ ਸਤਿਗੁਰੂ ਸਾਹਿਬਾਨ ਜੀ (ਕਾ) ਦੇ, ਪਵਿਤ੍ਰ ਪਵਿਤ੍ਰ; ਪਵਿਤ੍ਰ ਪੁਨੀਤ॥ ਸ਼ੁਭ ਸੱਚੇ ਅਮੋਲਕ ਨਾਮੁ ਵਾਹਿਗੁਰੂ ਗੁਰਬਾਣੀ ਜੀ, ਦਾਸਨ ਦਾਸ ਗ੍ਰੀਬ(ਕੀ) ਦੀ ਲੋਕ ਪ੍ਰਲੋਕ ਦੀ (ਓਟ) ਟੇਕ ਹਨ। ਯਥਾ:- ਗੁਰ ਕਾ ਬਚਨੁ; ਬਸੈ ਜੀਅ ਨਾਲੇ॥ ਜਲਿ ਨਹੀ ਡੂਬੈ.ਤਸਕਰੁ ਨਹੀ ਲੇਵੈ; ਭਾਹਿ.ਨ ਸਾਕੈ ਜਾਲੇ॥ ਰਹਾਉ॥ ਨਿਰਧਨ ਕਉ ਧਨੁ.ਅੰਧੁਲੇ ਕਉ ਟਿਕ; ਮਾਤ ਦੂਧੁ ਜੈਸੇ ਬਾਲੇ॥ ਸਾਗਰ ਮਹਿ ਬੋਹਿਥੁ, ਪਾਇਓ ਹਰਿ ਨਾਨਕ; ਕਰੀ ਕ੍ਰਿਪਾ ਕਿਰਪਾਲੇ॥

ਹਰਿ ਕੈ ਨਾਮਿ; ਉਧਰੇ ਜਨ ਕੋਟਿ॥) ਰਾਜਨ ਕੇ ਰਾਜਾ.ਮਹਾਰਾਜਨ ਕੇ ਮਹਾਰਾਜਾ; (ਹਰਿ) ਸਤਿਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸਾਹ ਜੀ(ਕੈ) ਦੇ ਬਖ਼ਸ਼ੇ, ਪਰਮਪਵਿੱਤ੍ਰ(ਨਾਮਿ) ਗੁਰਬਾਣੀ ਜੀ ਨੂੰ, ਗੁਰਪ੍ਰਸਾਦਿ ਜਪ ਜਪਾ ਕੇ, (ਕੋਟਿ) ਕ੍ਰੋੜਾਂ(ਜਨ) ਪਿਆਰੇ ਭਗਤ ਮਹਾਂਪੁਰਸ਼ ਜੀ, ਮਹਾਂ ਪਾਪਾਂ ਵਿਕਾਰਾਂ ਔਗੁਣਾਂ ਜਮਾਂ ਜੂਨਾਂ ਕੁਸੰਗਤ ਤੋਂ(ਉਧਰੇ) ਤਰੇ ਬਚੇ ਹਨ। ਯਥਾ:- ਜਹਾ ਜਹਾ ਧੂਅ ਨਾਰਦੁ ਟੇਕੇ; ਨੈਕੁ ਟਿਕਾਵਹੁ ਮੋਹਿ॥ ਤੇਰੇ ਨਾਮ ਅਵਿਲੰਬਿ.ਬਹੁਤੁ ਜਨ ਉਧਰੇ; ਨਾਮੇ ਕੀ ਨਿਜ ਮਤਿ ਏਹ॥) ਕਲਿਜੁਗ.ਬਾਬੇ ਤਾਰਿਆ; ਸਤਿਨਾਮੁ ਪੜਿ ਮੰਤ੍ਰ ਸੁਣਾਇਆ।) ਹਰਿ ਕੈ ਭਜਨਿ; ਕਉਨ ਕਉਨ.ਨ ਤਾਰੇ॥ ਖਗ ਤਨ ਮੀਨ ਤਨ, ਮ੍ਰਿਗ ਤਨ ਬਰਾਹ ਤਨ; ਸਾਧੂ ਸੰਗਿ ਉਧਾਰੇ॥

ਹਰਿ ਜਸੁ ਕਰਤ; ਸੰਤ ਦਿਨੁ ਰਾਤਿ॥ (ਸੰਤ) ਸਤਿਗੁਰੂ ਸਾਹਿਬ ਜੀ, ਸ਼ਾਂਤ ਆਤਮਾ ਮਹਾਂਪੁਰਸ਼ ਜੀ (ਹਰਿ) ਵਾਹਿਗੁਰੂ ਜੀ ਦਾ ਜਸੁ ਗੁਰ ਇਤਿਹਾਸ ਅੰਮ੍ਰਿਤ ਕਥਾ ਕੀਰਤਨ, ਦਿਨੁ ਰਾਤਿ (ਕਰਤ) ਕਰਦੇ ਰਹਿੰਦੇ ਹਨ। ਯਥਾ:- ਸੰਤ ਬਿਹਾਵੈ; ਹਰਿ ਜਸੁ ਕਰਤੇ॥) ਸੁਤਿਆ.ਗੁਰੁ ਸਾਲਾਹੀਐ; ਉਠਦਿਆ ਭੀ ਗੁਰੁ ਆਲਾਉ॥ ਕੋਈ ਐਸਾ ਗੁਰਮੁਖਿ ਜੇ ਮਿਲੈ; ਹਉ ਤਾ ਕੇ ਧੋਵਾ ਪਾਉ॥

ਹਰਿ ਹਰਿ ਅਉਖਧੁ; ਸਾਧ ਕਮਾਤਿ॥ (ਸਾਧ) ਗੁਰਤਾ ਬਿਰਾਜਮਾਨ ਗੁਰੂਪ੍ਰਮੇਸਰ ਜੀ, ਜਿਨ੍ਹਾਂ ਦੇ ਅੰਦਰ ਬਾਹਰ ਗੁਰਸਬਦ ਅਰਥਾਂ ਸਹਿਤ ਵਸੇ ਹਨ। ਗੁਰੂ ਪ੍ਰੇਮ-ਭਗਤੀ'ਚ ਲੀਨ, ਨਿਰਗੁਨ ਸਰਗੁਨ ਦੀ ਏਕਤਾ ਨੂੰ ਪ੍ਰਾਪਤ, ਸੁਆਸ ੨ ਆਪਣੇ ਗੁਰੂ ਪ੍ਰਮੇਸਰ ਜੀ ਨੂੰ, ਰੋਮ ੨ ਕਰਕੇ ਨਮਸਕਾਰਾਂ ਹੀ ਨਮਸਕਾਰਾਂ ਕਰਨ ਵਾਲੇ, ਸਾਧ ਕੀ ਸੋਭਾ; ਸਾਧ ਬਨਿ ਆਈ॥ ਨਾਨਕ ਸਾਧ ਪ੍ਰਭ; ਭੇਦੁ ਨ ਭਾਈ॥ ਅਨੁਸਾਰ ਐਸੇ ਬ੍ਰਹਮ ਰੂਪ ਸਾਧ ਜਨ, (ਹਰਿ) ਵਾਹਿਗੁਰੂ(ਹਰਿ) ਵਾਹਿਗੁਰੂ ਜੀ ਸਰੂਪ(ਅਉਖਧੁ) ਦਵਾਈ ਨੂੰ, [1]ਆਧੀ, [2]ਬਿਆਧੀ, [3]ਉਪਾਧੀ, ਔਗੁਣਾਂ ਵਿਕਾਰਾਂ ਦੀ ਨਿਵਿਰਤੀ ਲਈ, ਗੁਰੂਪ੍ਰਮੇਸਰ ਜੀ ਨੂੰ ਸਿਰ ਅਰਪ ਕੇ, ਮੁੱਲ ਖ਼ਰੀਦੀ ਲਾਲੇ ਗੋਲੇ ਬਣ ਕੇ, ਹਰ ਫ਼ੁਰਮਾਨ ਦਾ ਮੰਨਣ ਕਰਕੇ, ਉਸ ਨੂੰ ਅਮਲੀ ਰੂਪ ਦੇਣ, ਅਜਪਾ ਜਾਪ'ਚ ਲੀਣ ਹੋਣ, ਨਾਮ ਜਪਣ ਜਪਾਉਣ ਪੂਜਣ ਪੂਜਾਉਣ ਮੰਨਣ ਮੰਨਾਉਣ ਰੂਪ(ਕਮਾਤਿ) ਕਮਾਉਂਦੇ ਹਨ। ਪ੍ਰਹੇਜ਼ ਰੱਖਣ ਵਾਂਗ ਹਰਿ ਹਰਿ ਅਉਖਧੁ; ਨੂੰ ਜਪਦਿਆਂ ਜਪਾਉਂਦਿਆਂ ਮੰਨਦਿਆਂ ਕਮਾਉਂਦਿਆਂ, ਪਰ ਨਿੰਦਾ, ਪਰ ਘਰ ਜਾਣਾ, ਪਰਾਇਆ ਹੱਕ, ਵੈਰ ਈਰਖ਼ਾ ਪਰਾਇਆ ਰੂਪ ਦੇਖਣ ਔਗੁਣ, ਵਿਕਾਰ ਹੰਕਾਰ ਕੁਸੰਗਤ, ਫਿੱਕਾ

ਬੋਲਣ ਜ਼ਿਆਦਾ ਖਾਣ ਸੌਣ, ਆਪਣੀ ਵਡਿਆਈ ਆਪ ਕਰਨ ਕਰਾਉਣ ਔਗੁਣਾਂ ਤੋਂ ਪ੍ਰਹੇਜ਼ ਰੱਖਦੇ ਹਨ। {ਤਿੰਨ ਪ੍ਰਕਾਰ ਦੇ ਰੋਗ:- [1]ਆਧੀ ਮਨ ਕਰਕੇ ਕਾਮ ਕ੍ਰੋਧ ਫ਼ੁਰਨੇ, [2]ਬਿਆਧੀ ਵਾਇ, ਪਿਤ ਗਰਮੀ, ਕਫ਼ ਬਲਗ਼ਮ, ਰੁਧ੍ਰ ਖ਼ੂਨ ਦੇ ਵਿਗਾੜ ਕਰਕੇ ਸ੍ਰੀਰ ਦੀ ਖਿਲਤ ਵਿਗੜਨ ਤੋਂ ਰੋਗ ਹੋ ਜਾਣਾ, [3]ਉਪਾਧੀ ਹੰਕਾਰ ਨਾਲ ਕਤਲ ਕੁਕਰਮ ਕਰਨੇ। }

ਹਰਿ ਜਨ ਕੈ; ਹਰਿ ਨਾਮੁ ਨਿਧਾਨੁ॥ (ਹਰਿ) ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਸਭ ਦੇ ਅੰਦਰ ਬਾਹਰ ਹਰ ਸਮੇਂ, ਅਸੰਖ ਪ੍ਰਕਾਸ਼ ਹੀ ਪ੍ਰਕਾਸ਼, ਨੂਰ ਹੀ ਨੂਰ ਅਜਪਾ ਜਾਪ ਵਾਹਿਗੁਰੂ ਜੀ ਦੇ, (ਜਨ) ਪਿਆਰੇ ਭਗਤਾਂ ਮਹਾਂਪੁਰਸ਼ਾਂ(ਕੈ) ਦੇ ਰੋਮ ੨'ਚ, (ਹਰਿ) ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸਾਹ ਜੀ, ਵਿਸਮਾਦ ਅਜਪਾ ਜਾਪ ਵਾਹਿਗੁਰੂ ਨਾਮੁ (ਨਿਧਾਨੁ) ਖ਼ਜ਼ਾਨਾ ਹਨ। ਯਥਾ:- ਕਲਿਜੁਗ ਮਹਿ.ਨਾਮੁ ਨਿਧਾਨੁ ਭਗਤੀ ਖਟਿਆ; ਹਰਿ ਉਤਮ ਪਦੁ ਪਾਇਆ॥ ਸਤਿਗੁਰ ਸੇਵਿ.ਹਰਿ ਨਾਮੁ ਮਨਿ ਵਸਾਇਆ; ਅਨਦਿਨੁ ਨਾਮੁ ਧਿਆਇਆ॥

ਪਾਰਬ੍ਰਹਮਿ; ਜਨ ਕੀਨੋ ਦਾਨ॥ ਪਰਮਪੂਜਨੀਕ(ਪਾਰਬ੍ਰਹਮਿ) ਵਾਹਿਗੁਰੂ ਜੀ ਦੇ ਸਰਗੁਨ ਸਰੂਪ ਮਹੱਲੇ ਪਹਿਲੇ ਜੀ ਨੇ, ਆਪਣੇ(ਜਨ) ਪਿਆਰੇ ਭਗਤ ਗੁਰਸੇਵਕ ਜੀ ਨੂੰ, ਅਜਪਾ ਜਾਪ ਵਾਹਿਗੁਰੂ ਨਾਮ ਖ਼ਜ਼ਾਨਾ ਦਾਨ(ਕੀਨੋ) ਕੀਤੇ ਹਨ। ਇਸ ਦੇ ਇਵਜ਼ 'ਚ, ਕੁੱਝ ਭੀ ਨਹੀਂ ਲਿਆ। ਯਥਾ:- (ਪੁਰਈ ਪੁਰ ਬੋਲ ਕੇ, ਈੜੀ ਬਿਹਾਰੀ ਬੋਲੋ, ਰਾਰੇ ਬਿਹਾਰੀ ਨਹੀਂ ਬੋਲਣੀ) ਤੂ ਭੰਨਣ ਘੜਣ ਸਮਰਥੁ ਦਾਤਾਰੁ ਹਹਿ; ਤੁਧੁ ਅਗੈ ਮੰਗਣ ਨੋ ਹਥ ਜੋੜਿ ਖਲੀ ਸਭ ਹੋਈ॥ ਤੁਧੁ ਜੇਵਡੁ ਦਾਤਾਰੁ, ਮੈ ਕੋਈ ਨਦਰਿ ਨ ਆਵਈ; ਤੁਧੁ ਸਭਸੈ ਨੋ ਦਾਨੁ ਦਿਤਾ; ਖੰਡੀ ਵਰਭੰਡੀ ਪਾਤਾਲੀ ਪੁਰਈ ਸਭ ਲੋਈ॥

ਮਨ ਤਨ ਰੰਗਿ; ਰਤੇ ਰੰਗ ਏਕੈ॥ ਨਾਨਕ ਜਨ ਕੈ; ਬਿਰਤਿ ਬਿਬੇਕੈ॥ ੫॥ ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਰੂਪ ਮਹੱਲਾ ੫ ਜੀ, ਸਰਬੱਤ ਦੇ ਭਲੇ ਲਈ ਫ਼ੁਰਮਾਉਂਦੇ ਹਨ:- ਗੁਰਤਾ ਬਿਰਾਜਮਾਨ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਿਆਰੇ ਭਗਤ ਗੁਰਸੇਵਕ, (ਏਕੈ) ਇੱਕ ਬ੍ਰਹਮ, ਨਿਰਗੁਣੁ ਸਰਗੁਣੁ; ਆਪੇ ਸੋਈ॥ ਵਾਹਿਗੁਰੂ ਜੀ ਦੇ(ਰੰਗ) ਅਨੰਦ (ਰੰਗ) ਪ੍ਰੇਮ ਰੰਗ'ਚ, ਮਨ (ਤਨ) ਸ੍ਰੀਰ ਰੋਮ ੨ ਕਰਕੇ (ਰੰਗਿ) ਰੰਗੇ(ਰਤੇ) ਲਾਲੋ ਲਾਲ ਹਨ। ਇੱਕ ਵਾਹਿਗੁਰੂ ਜੀ ਦੇ ਲਾਲ ਰੰਗ'ਚ ਰੰਗੇ, ਵਾਹਿਗੁਰੂ ਜੀ ਦੇ ਰੰਗ ਰੂਪ(ਜਨ) ਮਹਾਂਪੁਰਸ਼ ਗੁਰਸੇਵਕ ਜੀ (ਕੈ) ਦੀ(ਬਿਰਤਿ) ਬ੍ਰਿਤੀ'ਚ, ਪੂਰਨ ਪ੍ਰੇਮਾ-ਭਗਤੀ ਸਹਿਤ, ਨਿਰਗੁਨ ਸਰਗੁਨ ਜੀ ਦੀ ਏਕਤਾ ਦਾ(ਬਿਬੇਕੈ) ਵੀਚਾਰ ਨਿਸਚਾ ਭਰੋਸਾ ਹੈ। ਵਾ(ਬਿਰਤਿ) ਰੁਜ਼ਗਾਰ(ਬਿਬੇਕੈ) ਬ੍ਰਹਮਗਿਆਨ ਹੈ। ਜਿਵੇਂ ਬਾਬੇ ਮਨੀ ਸਿੰਘ ਸਾਹਿਬ ਜੀ ਨੇ, ਸ੍ਰੀ ਅੰਮ੍ਰਿਤਸਰ ਜੀ ਵਿਖੇ, ਗੁਰਬਾਣੀ ਟਕਸਾਲ ਚਲਾਈ। ਜ਼ਾਲਮਾਂ ਨੇ ਬੰਦ ੨ ਕੱਟੇ, ਬੰਦ ੨'ਚੋਂ ਸ੍ਰੀ ਸੁਖਮਨੀ ਸਾਹਿਬ ਜੀ ਪੜ੍ਹਦੇ ਰਹੇ॥ ੫॥ ਯਥਾ:- ਮੀਨੁ ਪਕਰਿ ਫਾਂਕਿਓ ਅਰੁ ਕਾਟਿਓ; ਰਾਂਧਿ ਕੀਓ ਬਹੁ ਬਾਨੀ॥ ਖੰਡ ਖੰਡ ਕਰਿ ਭੋਜਨੁ ਕੀਨੋ; ਤਊ.ਨ ਬਿਸਰਿਓ ਪਾਨੀ॥

ਹਰਿ ਕਾ ਨਾਮੁ; ਜਨ ਕਉ ਮੁਕਤਿ ਜੁਗਤਿ॥ (ਹਰਿ) ਅਜਪਾ ਜਾਪ ਵਾਹਿਗੁਰੂ ਜੀ(ਕਾ) ਦੇ ਪਰਮਪਵਿੱਤ੍ਰ ਅੰਮ੍ਰਿਤ ਸੱਚੇ ਮਿੱਠੇ(ਨਾਮੁ) ਧੁਰ ਦੇ ਗੁਰਬਾਣੀ ਜੀ ਜਪਣ ਜਪਾਉਣ ਵਾਲੇ(ਜਨ) ਪਿਆਰੇ ਭਗਤਾਂ ਮਹਾਂਪੁਰਸ਼ਾਂ(ਕਉ) ਨੂੰ, ਗੁਰਬਾਣੀ ਜੀ, ਜੰਮਣ ਮਰਨ ਔਗੁਣਾਂ ਵਿਕਾਰਾਂ ਮਹਾਂ ਪਾਪਾਂ

ਜਮਾਂ ਜੂਨਾਂ ਤੋਂ ਮੁਕਤਿ ਕਰਕੇ, ਵਾਹਿਗੁਰੂ ਜੀ ਨਾਲ(ਜੁਗਤਿ) ਜੋੜ ਦਿੰਦੇ ਹਨ। ਯਥਾ:- ਕਲ ਮੈ ਮੁਕਤਿ ਨਾਮ ਤੇ ਪਾਵਤ; ਗੁਰ ਯਹ ਭੇਦੁ ਬਤਾਵੈ॥

ਹਰਿ ਕੈ ਨਾਮਿ; ਜਨ ਕਉ ਤ੍ਰਿਪਤਿ ਭੁਗਤਿ॥ (ਹਰਿ) ਦੀਨ ਦਇਆਲ ਸਦਾ ਕਿਰਪਾਲ॥ ਸਤਿਗੁਰੂ ਨਾਨਕ ਦੇਵ ਸਾਹਿਬ ਜੀ(ਕੈ) ਦੇ ਬਖ਼ਸ਼ੇ, ਸ਼ੁਭ ਸੱਚੇ ਨਾਮਿ(ਭੁਗਤਿ) ਭੋਜਨ ਛਕਣੇ ਕਰਕੇ, (ਜਨ) ਪਿਆਰੇ ਭਗਤ ਜੀ (ਕਉ) ਨੂੰ, (ਤ੍ਰਿਪਤਿ) ਤ੍ਰਿਪਤੀ ਰੱਜ ਹੈ। ਉਨ੍ਹਾਂ ਨੂੰ ਕਦੇ ਭੀ ਰਸਾਂ ਕਸਾਂ ਦੇ ਭੋਗਣ ਦੀ ਭੁੱਖ ਨਹੀਂ ਲੱਗਦੀ। ਯਥਾ:- ਤ੍ਰਿਪਤਿ ਭਈ; ਸਚੁ ਭੋਜਨੁ ਖਾਇਆ॥ ਮਨਿ ਤਨਿ ਰਸਨਾ; ਨਾਮੁ ਧਿਆਇਆ॥) ਮੈ.ਬਹੁੜਿ ਨ ਤ੍ਰਿਸਨਾ ਭੁਖੜੀ; ਹਉ ਰਜਾ ਤ੍ਰਿਪਤਿ ਅਘਾਇ ਜੀਉ॥ ਜੋ ਗੁਰ ਦੀਸੈ ਸਿਖੜਾ; ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ॥) ਤ੍ਰਿਪਤਿ ਆਘਾਏ ਸੰਤਾ॥ ਗੁਰ ਜਾਨੇ; ਜਿਨ ਮੰਤਾ॥

ਹਰਿ ਕਾ ਨਾਮੁ; ਜਨ ਕਾ ਰੂਪ ਰੰਗੁ॥ ਪਰਮਪੂਜਨੀਕ ਗੁਰੂ ਪ੍ਰਮੇਸਰ ਜੀ(ਕਾ) ਦੇ(ਜਨ) ਪਿਆਰੇ ਭਗਤ ਸੰਤ ਗੁਰਸੇਵਕ ਜੀ, (ਕਾ) ਦਾ(ਰੰਗੁ) ਅਨੰਦ(ਰੰਗੁ) ਪ੍ਰੇਮ ਰੰਗੁ ਰੂਪ(ਹਰਿ) ਪਰਮਪੂਜਨੀਕ ਸਰਬ ਵਿਆਪੀ ਵਾਹਿਗੁਰੂ ਜੀ ਪਰਮਪਵਿੱਤ੍ਰ ਸ਼ੁਭ ਸੱਚੇ ਨਾਮੁ ਜੀ ਹਨ। ਯਥਾ:- ਨਾਮਿ ਰੰਗ, ਨਾਮਿ ਚੋਜ ਤਮਾਸੇ; ਨਾਉ ਨਾਨਕ ਕੀਨੇ ਭੋਗਾ ਜੀਉ॥) ਹਰਿ ਹਰਿਜਨ ਦੁਈ.ਏਕ ਹੈ; ਬਿਬ ਬਿਚਾਰ ਕਛੁ ਨਾਹਿ॥ ਜਲ ਤੇ ਉਪਜ ਤਰੰਗ ਜਿਉ; ਜਲ ਹੀ ਬਿਖੈ ਸਮਾਹਿ॥) ਹਰਿ ਕਾ ਚਿਹਨੁ, ਸੋਈ ਹਰਿ ਜਨ ਕਾ; ਹਰਿ ਆਪੇ ਜਨ ਮਹਿ.ਆਪੁ ਰਖਾਂਤਿ॥

ਹਰਿ ਨਾਮੁ ਜਪਤ; ਕਬ ਪਰੈ ਨ ਭੰਗੁ॥ ਨੂਰਾਨ ਨੂਰ, ਨੂਰ ਹੀ ਨੂਰ, ਸਰਬ ਕਲਾ ਭਰਪੂਰ ਸਰਬ ਪ੍ਰਕਾਸ਼ਕ ਹਰਿ ਜੀ ਦੇ ਸ਼ੁਭ ਸੱਚੇ ਉੱਚੇ ਵਿਸਮਾਦ ਨਿਰਮਲ ਨਾਮੁ ਜੀ, ਮਨ ਬਾਣੀ ਸ੍ਰੀਰ ਨਾਲ(ਜਪਤ) ਜਪਣੇ ਕਰਕੇ, ਵਿਕਾਰਾਂ ਔਗੁਣਾਂ ਕਰਕੇ(ਕਬ) ਕਦੇ ਮਨ ਦੇ ਟਿਕਾਅ, ਕਿਸੇ ਭੀ ਕਾਰਜ'ਚ(ਭੰਗੁ) ਵਿਘਨ(ਨ) ਨਹੀਂ(ਪਰੈ) ਪੈਂਦਾ। ਯਥਾ:- ਪ੍ਰਭ ਸਿਮਰਤ; ਕਛੁ ਬਿਘਨੁ ਨ ਲਾਗੈ॥) ਬਿਘਨ ਬਿਨਾਸਨ .ਸਭਿ ਦੁਖ ਨਾਸਨ; ਗੁਰ ਚਰਣੀ ਮਨੁ ਲਾਗਾ॥) ਬਿਘਨੁ.ਨ ਕੋਊ ਲਾਗਤਾ; ਗੁਰ ਪਹਿ ਅਰਦਾਸਿ॥ ਰਖਵਾਲਾ ਗੋਬਿੰਦ ਰਾਇ; ਭਗਤਨ ਕੀ ਰਾਸਿ॥

ਹਰਿ ਕਾ ਨਾਮੁ; ਜਨ ਕੀ ਵਡਿਆਈ॥ {ਨਾਨਕ.ਦੁਨੀਆ ਕੀਆਂ ਵਡਿਆਈਆਂ; ਅਗੀ ਸੇਤੀ ਜਾਲਿ॥ ਏਨੀ ਜਲੀਈਂ. ਨਾਮੁ ਵਿਸਾਰਿਆ; ਇਕ.ਨ ਚਲੀਆ ਨਾਲਿ॥) ਦੁਨੀਆ ਕੀਆ ਵਡਿਆਈਆ; ਕਵਨੈ ਆਵਹਿ ਕਾਮਿ॥ ਮਾਇਆ ਕਾ ਰੰਗੁ ਸਭੁ ਫਿਕਾ; ਜਾਤੋ ਬਿਨਸਿ ਨਿਦਾਨਿ॥) ਲੋਕਨ ਕੀਆ ਵਡਿਆਈਆ; ਬੈਸੰਤਰਿ ਪਾਗਉ॥ ਜਿਉ ਮਿਲੈ ਪਿਆਰਾ ਆਪਨਾ; ਤੇ ਬੋਲ ਕਰਾਗਉ॥ ਅਨੁਸਾਰ ਦੁਨੀਆਂ ਦੀਆਂ ਸਭ ਵਡਿਆਈਆਂ ਝੂੱਠੀਆਂ ਨਾਸਵੰਤ ਹਨ। ਝੂੱਠੀ ਵਡਿਆਈ ਲਈ, ਕਤਲ ਕਰਕੇ ਫੈਸ਼ਨ ਲਾ ਕੇ, ਆਪਾ ਜਣਾ ਕੇ, ਹੰਕਾਰੀ ਵੱਡੇ ਤੋਂ ਵੱਡੇ ਬਣਦੇ ਹਨ। ਲੱਖਾਂ ਮਣਾਂ ਵਡਿਆਈ ਦੀ ਭੁੱਖ, ਤਨ ਮਨ ਨੂੰ ਸਾੜਦੀ ਰਹਿੰਦੀ ਹੈ, ਜਿਵੇਂ ਹੰਕਾਰੀ ਦੈਂਤ ਨੇ ਕਿਹਾ, "ਜਲੇ ਹਰਨਾਖਸ਼ ਥਲੇ ਹਰਨਾਖਸ਼, ਮੈਂ ਰੱਬ ਹਾਂ, ਮੈਨੂੰ ਹੀ ਜਪੋ।" ਬੰਬ ਸੁੱਟ ਕੇ ਦੁਨੀਆਂ ਨੂੰ

ਤਬਾਹ ਕਰਨ ਲੱਗ ਜਾਂਦੇ ਹਨ। ਮੋਟਾ ਨਾਉ ਧਰਾਈਐ; ਗਲਿ ਅਉਗਣ ਭਾਰਾ॥ ਅਨੁਸਾਰ ਵੱਡੇ ੨ ਬਨਾਉਟੀ ਅਵਤਾਰ ਪੈਗੰਬਰ ਨਾਮ ਰਖਾ ਕੇ, ਆਪਣੇ ਗਲ਼ 'ਚ ਔਗੁਣਾਂ ਦਾ ਭਾਰੀ ਸੰਗਲ਼ ਪਾਉਂਦੇ ਹਨ। ਯਥਾ:- ਜੇ ਕੋ ਨਾਉ ਧਰਾਏ ਵਡਾ; ਸਾਦ ਕਰੇ ਮਨਿ ਭਾਣੇ॥ ਖਸਮੈ ਨਦਰੀ ਕੀੜਾ ਆਵੈ; ਜੇਤੇ ਚੁਗੈ ਦਾਣੇ॥ }(ਹਰਿ) ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ(ਕਾ) ਦੇ(ਜਨ) ਪਿਆਰੇ ਭਗਤ ਜੀ, ਹਰ ਸਮੇਂ ਆਪਣੇ ਪਿਆਰੇ ਪ੍ਰੀਤਮ ਸਤਿਗੁਰੂ ਸਾਹਿਬਾਨ ਜੀ ਦੇ ਨਾਮੁ(ਕੀ) ਦੀ ਵਡਿਆਈ, ਕਥਾ ਕੀਰਤਨ ਦੁਆਰਾ, ਰਸ ੨ ਕੇ ਕਰਦੇ ਰਹਿੰਦੇ ਹਨ। ਉਹ ਦੁਨਿਆਵੀ ਝੂਠੀ ਵਡਿਆਈ ਨਹੀਂ ਚਾਹੁੰਦੇ, ਆਪਣੀ ਵਡਿਆਈ ਆਪ ਨਹੀਂ ਕਰਦੇ। ਝੂਠੀ ਵਡਿਆਈ ਰੱਬ ਜੀ ਨਾਲ ਮਿਲਣ ਨਹੀਂ ਦਿੰਦੀ।

ਹਰਿ ਕੈ ਨਾਮਿ; ਜਨ ਸੋਭਾ ਪਾਈ॥ ਪਰਮਪੂਜਨੀਕ ਸਤਿਗੁਰੂ ਸਾਹਿਬ ਜੀ ਦੇ ਸਤਿਕਾਰੇ(ਜਨ) ਪਿਆਰੇ ਭਗਤ ਜੀ ਨੇ ਨਿਮਾਣਾ ਨਿਤਾਣਾ ਬਣ ਕੇ, (ਹਰਿ) ਇੱਕ ਰਸ ਬੱਝਵੇਂ ਪ੍ਰਕਾਸ਼ ਹੀ ਪ੍ਰਕਾਸ਼ ਸਰੂਪ ਸ੍ਰਬ ਵਿਆਪੀ ਅਨਤਕਲਾਵਾਨ ਮਹਾਂ ਵਿਸਮਾਦ ਅਜਪਾ ਜਾਪ ਵਾਹਿਗੁਰੂ ਜੀ(ਕੈ) ਦੇ ਪਰਮਪਵਿੱਤ੍ਰ ਸ਼ੁਭ ਸੱਚੇ ਨਾਮਿ ਜੀ ਨੂੰ, ਹਰ ਸਮੇਂ ਜਪਣ ਜਪਾਉਣ ਰੂਪ, ਹਰੀ ਜੀ ਦੀ(ਸੋਭਾ) ਮਹਿਮਾ ਪਾਈ ਹੈ। ਵਾ (ਜਨ) ਪਿਆਰੇ ਭਗਤ ਜੀ ਨੇ, ਹਰਿ ਕੈ ਨਾਮਿ ਜਪਣੇ ਜਪਾਉਣੇ ਕਰਕੇ, ਬ੍ਰਹਮਗਿਆਨੀ ਕੈ ਗਰੀਬੀ ਸਮਾਹਾ॥ ਅਨੁਸਾਰ ਗ੍ਰੀਬੀ 'ਚ ਸਮਾਏ ਹੋਏ ਬ੍ਰਹਮਗਿਆਨੀ ਹਰੀ ਰੂਪ ਹੀ ਸੋਭਾ ਪਾਈ ਹੈ। ਯਥਾ:- ਸੋ ਹਰਿਜਨੁ ਨਾਮੁ ਧਿਆਇਦਾ; ਹਰਿ ਹਰਿਜਨੁ ਇਕ ਸਮਾਨਿ॥) ਹਰਿ ਹਰਿਜਨ ਦੁਈ.ਏਕ ਹੈ; ਬਿਬ ਬਿਚਾਰ ਕਛੁ ਨਾਹਿ॥ ਜਲ ਤੇ ਉਪਜ ਤਰੰਗ ਜਿਉ; ਜਲ ਹੀ ਬਿਖੈ ਸਮਾਹਿ॥

ਹਰਿ ਕਾ ਨਾਮੁ; ਜਨ ਕਉ ਭੋਗੁ ਜੋਗ॥ ਪਿਆਰੇ ਭਗਤ ਮਹਾਂਪੁਰਸ਼ਜੀ ਹਰ ਸਮੇਂ, ਪ੍ਰਭ ਕੈ ਸਿਮਰਨਿ; ਅਨਹਦ ਝੁਨਕਾਰ॥ ਸੁਖੁ ਪ੍ਰਭ ਸਿਮਰਨ ਕਾ; ਅੰਤੁ ਨ ਪਾਰ॥ ਅਨੁਸਾਰ ਵਾਹਿਗੁਰੂ ਨਾਮ ਸਿਮਰਨ ਦੇ ਪ੍ਰਵਾਹ'ਚ ਵਿਸਮਾਦ ਲੀਣ ਰਹਿੰਦੇ ਹਨ। ਇਸ ਲਈ ਗੁਰੂ ਪ੍ਰਮੇਸਰ ਜੀ ਦੇ(ਹਰਿ) ਵਾਹਿਗੁਰੂ ਸਤਿਗੁਰੂ ਸਾਹਿਬਾਨ ਜੀ(ਕਾ) ਦੇ ਬਖ਼ਸ਼ੇ, ਅਜਪਾ ਜਾਪ ਵਾਹਿਗੁਰੂ ਨਾਮੁ ਜੀ, (ਜਨ) ਪਿਆਰਿਆਂ (ਕਉ) ਨੂੰ, (ਭੋਗੁ) ਪਦਾਰਥ ਅੰਮ੍ਰਿਤ ਬ੍ਰਹਮਾਨੰਦ ਰਸ, ਵਾਹਿਗੁਰੂ ਜੀ ਨਾਲ(ਜੋਗ) ਲਿਵਲੀਨ ਏਕਤਾ ਅਭੇਦਤਾ ਹਨ। ਸਤਿਗੁਰੂ ਸਾਹਿਬ ਜੀ, ਉਨ੍ਹਾਂ ਦੇ ਹਿਰਦੇ'ਚੋਂ ਮੁਖ'ਚ, ਹਰ ਸਮੇਂ ਬ੍ਰਹਮਾਨੰਦ ਅੰਮ੍ਰਿਤ ਭੇਜਦੇ ਰਹਿੰਦੇ ਹਨ। ਵਾ(ਜਨ) ਭਗਤਾਂ ਗੁਰਸੇਵਕਾਂ(ਕਉ) ਨੂੰ, ਹਰਿ ਜੀ ਕਾ ਸੱਚਾ ਨਾਮੁ ਹੀ(ਭੋਗੁ) ਪਦਾਰਥ ਅਤੇ ਜੋਗ ਹੈ, ਹੋਰ ਜੋਗ ਕਮਾਉਣ ਦੀ ਇੱਛਾ ਨਹੀਂ ਰੱਖਦੇ।

ਹਰਿ ਨਾਮੁ ਜਪਤ; ਕਛੁ ਨਾਹਿ ਬਿਓਗੁ॥ ਗੁਰਮੁਖਿ ਪਿਆਰੇ ਭਗਤ ਜਨ ਜੀ, (ਹਰਿ) ਵਾਹਿਗੁਰੂ ਜੀ ਦੇ ਪਰਮਪਵਿੱਤ੍ਰ ਉੱਜਲ ਸੱਚੇ ਅਮੋਲਕ ਵਿਸਮਾਦ ਅਜਪਾ ਜਾਪ ਵਾਹਿਗੁਰੂ ਨਾਮੁ ਜੀ ਨੂੰ, ਰੋਮ ੨ ਦੇ ਪੂਰਨ ਪਿਆਰ ਸਤਿਕਾਰ ਨਾਲ(ਜਪਤ) ਜਪਦੇ ਜਪਾਉਂਦੇ ਰਹਿੰਦੇ ਹਨ। ਉਨ੍ਹਾਂ ਦਾ ਨਾਮ ਜਪਣ ਤੋਂ ਅਥਵਾ ਵਿਆਪਕ ਬ੍ਰਹਮ ਜੀ ਨਾਲੋਂ(ਕਛੁ) ਥੋੜਾ ਸਮਾਂ ਭੀ(ਬਿਓਗੁ) ਵਿਛੋੜਾ

(ਨਾਹਿ) ਨਹੀਂ ਹੁੰਦਾ। ਨਾਮ ਜਪਣ ਦੇ ਵਿਛੋੜੇ ਨੂੰ ਆਪਣਾ ਮਰਨਾ ਸਮਝਦੇ ਹਨ। ਯਥਾ:- ਆਖਾ ਜੀਵਾ; ਵਿਸਰੈ ਮਰਿ ਜਾਉ॥) ਮਰਣੰ; ਬਿਸਰਣੰ ਗੋਬਿੰਦਹ॥ ਜੀਵਣੰ; ਹਰਿ ਨਾਮ ਧ੍ਯਾਵਣਹ॥) ਸਖੀ ਵਸਿ ਆਇਆ, ਫਿਰਿ.ਛੋਡਿ ਨ ਜਾਈ; ਇਹ ਰੀਤਿ ਭਲੀ ਭਗਵੰਤੈ॥

ਜਨੁ ਰਾਤਾ; ਹਰਿ ਨਾਮ ਕੀ ਸੇਵਾ॥ ਨਾਨਕ ਪੂਜੈ; ਹਰਿ ਹਰਿ ਦੇਵਾ॥ ੬॥ ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਨਾਨਕ ਦੇਵ ਸਾਹਿਬ ਜੀ, ਆਪਣੇ ਪੰਜਵੇਂ ਸਰੂਪ'ਚ, ਅਤਿਅੰਤ ਹੀ ਗ੍ਰੀਬੀ ਨਾਲ, ਗੁਰ ਪ੍ਰਸਾਦਿ ਨਾਨਕ ਸਚੁ ਕਹੈ॥ ਅਨੁਸਾਰ ਸੱਚ ੩ ਫ਼ੁਰਮਾਉਂਦੇ ਹਨ:- (ਜਨੁ) ਪਿਆਰੇ ਭਗਤ ਗੁਰਸੇਵਕ ਜੀ, (ਹਰਿ) ਸਰਬ ਪ੍ਰਕਾਸ਼ਕ ਪੂਰਨ ਮੇਹਰਵਾਨ, ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਪਿਆਰੇ ਵਾਹਿਗੁਰੂ ਜੀ ਦੇ ਵਿਸਮਾਦ ਸੱਚੇ ਅਜਪਾ ਜਾਪ ਵਾਹਿਗੁਰੂ ਨਾਮ ਜਪਣ ਜਪਾਉਣ, ਅਨੇਕ ਪ੍ਰਕਾਰ ਗੁਰੂ ਘਰ (ਕੀ) ਦੀ, ਸ਼ੁਭ ਸੱਚੀ ਸੇਵਾ 'ਚ(ਰਾਤਾ) ਰੰਗੇ, (ਦੇਵਾ) ਪਰਮਪੂਜਨੀਕ(ਦੇਵਾ) ਪ੍ਰਕਾਸ਼ ਸਰੂਪ ਹਰਿ ਹਰਿ ਜੀ ਨੂੰ ਰੋਮ ੨ ਕਰਕੇ(ਪੂਜੈ) ਪੂਜਦੇ ਹਨ। ਵਾ ਹਰਿ ਨਾਮ ਜਪਣ ਜਪਾਉਣ(ਕੀ) ਦੀ ਸ਼ੁਭ ਸੱਚੀ ਸੇਵਾ'ਚ(ਰਾਤਾ) ਰੰਗੇ, (ਦੇਵਾ) ਪਰਮ ਪੂਜਨੀਕ(ਜਨੁ) ਭਗਤ ਜੀ ਨੂੰ, ਦਾਸਨ ਦਾਸ ਗ੍ਰੀਬ, ਤੇਰਿਆ ਭਗਤਾ ਕਉ ਬਲਿਹਾਰਾ॥ ਅਨੁਸਾਰ ਹਰਿ ਹਰਿ ਕਰਕੇ(ਪੂਜੈ) ਪੂਜਦਾ ਹੈ॥ ੬॥ ਯਥਾ:- ਮੇਰੇ ਰਾਮ.ਹਰਿ ਜਨ ਕੈ; ਹਉ ਬਲਿ ਜਾਈ॥ ਕੇਸਾ ਕਾ ਕਰਿ ਚਵਰੁ ਢੁਲਾਵਾ; ਚਰਣ ਧੂੜਿ ਮੁਖਿ ਲਾਈ॥) ਸਿਮਰਨ ਤੇ ਲਾਗੇ; ਜਿਨ ਆਪਿ ਦਇਆਲਾ॥ ਨਾਨਕ ਜਨ ਕੀ; ਮੰਗੈ ਰਵਾਲਾ॥) ਟਹਲ ਕਰਉ ਤੇਰੇ ਦਾਸ ਕੀ; ਪਗ ਝਾਰਉ ਬਾਲ॥ ਮਸਤਕੁ ਅਪਨਾ ਭੇਟ ਦੇਉ; ਗੁਨ ਸੁਨਉ ਰਸਾਲ॥)

ਜਨੁ ਰਾਤਾ; ਹਰਿ ਨਾਮ ਕੀ ਸੇਵਾ॥ ਨਾਨਕ ਪੂਜੈ; ਹਰਿ ਹਰਿ ਦੇਵਾ॥ ੬॥ ੨. ਪਰਮਪੂਜਨੀਕ ਵਾਹਿਗੁਰੂ ਸੱਚੇ ਪੂਰਨ ਸਤਿਗੁਰੂ ਨਾਨਕ ਦੇਵ, ਗੁਰਤਾ ਬਿਰਾਜਮਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਫ਼ੁਰਮਾਉਂਦੇ ਹਨ:- ਧੰਨੁ ਧੰਨੁ; ਧੰਨੁ ਜਨੁ ਆਇਆ॥ ਜਿਸੁ ਪ੍ਰਸਾਦਿ; ਸਭੁ ਜਗਤੁ ਤਰਾਇਆ॥ ਅਨੁਸਾਰ(ਜਨੁ) ਪਿਆਰੇ ਸਤਿਗੁਰੂ ਸਾਹਿਬ ਮਹੱਲਾ ਪੰਜਵਾਂ ਜੀ, (ਹਰਿ) ਸਰਬ ਪ੍ਰਕਾਸ਼ਕ ਪੂਰਨ ਮੇਹਰਵਾਨ, ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਪਿਆਰੇ ਵਾਹਿਗੁਰੂ ਜੀ ਦੇ ਵਿਸਮਾਦ ਸੱਚੇ ਅਜਪਾ ਜਾਪ ਵਾਹਿਗੁਰੂ ਨਾਮ ਜਪਣ ਜਪਾਉਣ (ਕੀ) ਦੀ, ਸ਼ੁਭ ਸੱਚੀ ਸੇਵਾ'ਚ(ਰਾਤਾ) ਰੰਗੇ, (ਦੇਵਾ) ਪਰਮਪੂਜਨੀਕ ਹਰਿ ਹਰਿ(ਦੇਵਾ) ਗੁਰਦੇਵ ਮਾਤਾ ਗੁਰਦੇਵ ਪਿਤਾ; ਗੁਰਦੇਵ ਸੁਆਮੀ ਪਰਮੇਸੁਰਾ॥ ਅਕਾਲ ਪੁਰਖ ਵਾਹਿਗੁਰੂ ਜੀ ਨੂੰ, ਰੋਮ ੨ ਕਰਕੇ ਸਦਾ(ਪੂਜੈ) ਪੂਜਦੇ ਹਨ। ਐਸੇ ਵਿਆਪਕ ਵਿਸਮਾਦ ਰੰਗ'ਚ ਪੂਜਦੇ ਹਨ। ਜ਼ਾਲਮਾਂ ਦੇ ਘੋਰ ਭਿਆਨਕ ਅਤਿਆਚਾਰ ਜ਼ੁਲਮ ਕਰਨ ਤੋਂ, ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸਤਿਗੁਰੂ ਅਰਜਨ ਦੇਵ ਸਾਹਿਬ ਜੀ, ਜੇਠ ਦੀ ਗਰਮੀ'ਚ, ਉੱਬਲਦੀ ਦੇਗ਼, ਤੱਤੇ ਰੇਤੇ'ਤੇ ਬੈਠਣ, ਤੱਤਾ ਰੇਤਾ ਆਪਣੇ ਪਰਮਪਵਿੱਤ੍ਰ ਸ਼ੁਭ ਸੱਚੇ ਪਰਉਪਕਾਰੀ ਸੀਸ'ਤੇ ਪੁਆਉਣ ਸਮੇਂ, ਕਸ਼ਟਾਂ ਦੀ ਪ੍ਰਵਾਹ ਨ ਕਰਦਿਆਂ ਪਤੰਗੇ ਦੇ ਲਾਈਟ'ਤੇ ਸੜਨ ਵਾਂਗ ਕੁਰਬਾਨ ਹੋ ਰਹੇ ਹਨ। ਯਥਾ:- ਦਰਸਨੁ ਦੇਖਿ ਪਤੰਗ ਜਿਉ; ਜੋਤੀ ਅੰਦਰਿ ਜੋਤਿ

ਸਮਾਣੀ। ਵਾ ਨਾਨਕ ਪੂਜੈ; ਹਰਿ ਹਰਿ ਦੇਵਾ॥ ੬॥ (ਦੇਵਾ) ਪਰਮਪੂਜਨੀਕ, ਪਿਤਾ ਹਰਿ ਹਰਿ ਜੀ, ਵਾਹਿਗੁਰੂ(ਨਾਨਕ) ਮਹੱਲੇ ਪੰਜਵੇਂ ਜੀ ਨੂੰ, ਹਰ ਸਮੇਂ(ਪੂਜੈ) ਪੂਜਦੇ ਹਨ, ਭਾਵ ਸਤਿ ਸੰਤੋਖ ਸ਼ੁਭ ਗੁਣਾਂ ਦੇ ਅਨਤ ਕਲਾਵਾਨ ਸ੍ਰਬ ਵਿਆਪੀ ਮਹਾਂ ਵਿਸਮਾਦ ਤੇਜ਼ ਪ੍ਰਕਾਸ਼ ਸਹਿਤ, ਪਰਮਪੂਜਨੀਕ ਵਾਹਿਗੁਰੂ, ਆਦਿ ਅਨੀਲੁ ਅਨਾਦਿ ਅਨਾਹਤਿ; ਜੁਗੁ ਜੁਗੁ ਏਕੋ ਵੇਸੁ॥) ਜਹ; ਝਿਲਿਮਿਲਿਕਾਰੁ ਦਿਸੰਤਾ॥ ਤਹ; ਅਨਹਦ ਸਬਦ ਬਜੰਤਾ॥ ਨਿਰਗੁਨ ਬ੍ਰਹਮ ਜੀ, ਅਨੇਕਾਂ ਸਮੁੰਦ੍ਰਾਂ, ਚਮਕਦੀਆਂ ਚੀਜ਼ਾਂ, ਹੀਰੇ ਜਵਾਹਰਾਤਾਂ ਲਾਲਾਂ, ਵਰਖਾ ਦੀਆਂ ਕਣੀਆਂ, ਬਰਫ਼ਾਂ ਗੜਿਆਂ, ਸਤਰੰਗੀਆਂ ਪੀਘਾਂ ਅਤੇ ਇਨ੍ਹਾਂ'ਤੇ ਅਕਸ ਪਾਉਣ ਵਾਲੇ, ਕੋਟਾਨ ਕੋਟਿ ਸੂਰਜਾਂ ਚੰਦ੍ਰਮਿਆਂ ਅਤੇ ਉਨ੍ਹਾਂ ਦੇ ਅਕਸਾਂ ਕਿਰਨਾਂ ਧੁੱਪਾਂ ਚਾਨਣੀਆਂ ਸਹਿਤ, ਕ੍ਰੋੜਾਂ ਬ੍ਰਹਮੰਡਾਂ ਦੇ ਪਸਾਰੇ, ਆਪਣੇ ਸਰਗੁਨ ਸਰੂਪ'ਚ ਵਸ ਕੇ, ਇਸ ਨੂੰ ਆਪਣੇ ਆਸਰੇ ਟਿਕਾਅ ਕੇ, ਇਸ ਸਰਗੁਨ ਸਰੂਪ ਜੀ ਸਮੇਤ, ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦਾ ਪਰਮਪਵਿੱਤ੍ਰ ਅੰਮ੍ਰਿਤ ਜਾਪ ਹਰ ਸਮੇਂ ਕਰਦੇ ਰਹਿੰਦੇ ਹਨ, ਕਿ ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਧੰਨ ਹਨ॥ ੬॥ ਯਥਾ:- ਸਭੁ ਸਚੋ ਸਚੁ ਵਰਤਦਾ; ਗੁਰਮੁਖਿ ਅਲਖੁ ਲਖਾਈ॥ ਵਾਹੁ ਵਾਹੁ ਸਚੇ ਪਾਤਿਸਾਹ; ਤੂ ਸਚੀ ਨਾਈ॥

ਹਰਿ ਹਰਿ ਜਨ ਕੈ; ਮਾਲੁ ਖਜੀਨਾ॥ ਹਰਿ ਧਨੁ ਜਨ ਕਉ; ਆਪਿ ਪ੍ਰਭਿ ਦੀਨਾ॥ (ਹਰਿ) ਵਾਹਿਗੁਰੂ ਸਾਹਿਬ ਜੀ ਦੇ ਪਿਆਰੇ(ਜਨ) ਸਤਿਗੁਰੂ ਸਾਹਿਬ ਜੀ, ਗੁਰਭਗਤ ਜੀ (ਕੈ) ਦੇ.ਪਾਸ, (ਹਰਿ) ਨਿਰੰਕਾਰ ਗੁਰਸ਼ਬਦਾਂ ਰੂਪ(ਮਾਲੁ) ਹੀਰੇ ਜਵਾਹਰਾਤਾਂ ਦਾ(ਖਜੀਨਾ) ਖ਼ਜ਼ਾਨਾ ਹੈ। ਯਥਾ:- ਪੀਊ ਦਾਦੇ ਕਾ; ਖੋਲਿ ਡਿਠਾ ਖਜਾਨਾ॥ ਤਾ ਮੇਰੈ ਮਨਿ; ਭਇਆ ਨਿਧਾਨਾ॥ ੧॥) ਕਲਿਜੁਗ ਮਹਿ.ਨਾਮੁ ਨਿਧਾਨੁ ਭਗਤੀ ਖਟਿਆ; ਹਰਿ ਉਤਮ ਪਦੁ ਪਾਇਆ॥) ਮਾਲੁ ਖਜਾਨਾ ਥੇਹੁ ਘਰੁ; ਹਰਿ ਕੇ ਚਰਣ ਨਿਧਾਨ॥) (ਪ੍ਰਭਿ) ਵਾਹਿਗੁਰੂ ਜੀ.ਨੇ, ਆਪਣੇ ਨਿਮਾਣੇ ਨਿਤਾਣੇ(ਜਨ) ਭਗਤ ਗੁਰਸੇਵਕ ਜੀ(ਕਉ) ਨੂੰ, ਹਰਿ ਹਰਿ ਨਾਮੁ ਕਮਾਵਨਾ; ਨਾਨਕ ਇਹੁ ਧਨੁ ਸਾਰੁ॥ ਅਨੁਸਾਰ(ਹਰਿ) ਵਾਹਿਗੁਰੂ ਨਾਮ ਅਸਲੀ ਸੱਚਾ ਧਨੁ, ਆਪਿ ਹੀ(ਦੀਨਾ) ਬਖ਼ਸ਼ੇ ਹਨ। ਯਥਾ:- ਤਿਚਰੁ.ਮੂਲਿ ਨ ਥੁੜੀਦੋ; ਜਿਚਰੁ ਆਪਿ ਕ੍ਰਿਪਾਲੁ॥ ਸਬਦੁ ਅਖੁਟੁ ਬਾਬਾ ਨਾਨਕਾ; ਖਾਹਿ ਖਰਚਿ ਧਨੁ ਮਾਲੁ॥

ਹਰਿ ਹਰਿ ਜਨ ਕੈ; ਓਟ ਸਤਾਣੀ॥ (ਜਨ) ਪਿਆਰੇ ਭਗਤ ਜੀ (ਕੈ) ਦੇ, (ਹਰਿ) ਅਸੰਖ ਅਨੰਤ ਪ੍ਰਕਾਸ਼ ਹੀ ਪ੍ਰਕਾਸ਼ ਸਰੂਪ, ਸਭ ਦੇ ਅੰਦਰ ਬਾਹਰ ਪ੍ਰਕਾਸ਼ਕ ਪ੍ਰੇਰਕ ਅਜਪਾ ਜਾਪ ਵਿਆਪਕ ਵਿਸਮਾਦ ਨਿਰਗੁਨ ਬ੍ਰਹਮ ਜੀ ਦੇ ਸਰੂਪ, (ਹਰਿ) ਵਾਹਿਗੁਰੂ ਸਤਿਗੁਰੂ ਸਾਹਿਬਾਨ ਜੀ, ਅਨਤ ਕਲਾਂ ਦੇ(ਸਤਾਣੀ) ਬਲ ਵਾਲੀ ਓਟ ਹਨ। ਯਥਾ:- ਓਟ ਸਤਾਣੀ; ਪ੍ਰਭ ਜੀਉ ਮੇਰੈ॥

ਹਰਿ ਪ੍ਰਤਾਪਿ; ਜਨ ਅਵਰ ਨ ਜਾਣੀ॥ (ਜਨ) ਪਿਆਰੇ ਭਗਤ ਸਾਹਿਬ ਜੀ, ਓਪਤਿ ਪਰਲਉ; ਖਿਨ ਮਹਿ ਕਰਤਾ॥ ਆਪਿ ਅਲੇਪਾ; ਨਿਰਗੁਨੁ ਰਹਤਾ॥) ਖਿਨ ਮਹਿ ਥਾਪਿ ਉਥਾਪਨਹਾਰੇ; ਕੁਦਰਤਿ.ਕੀਮ ਨ ਪਹੀ॥ ਅਨੁਸਾਰ (ਹਰਿ) ਵਾਹਿਗੁਰੂ ਜੀ ਨੂੰ, ਖਿਨ'ਚ ਉਤਪਤਿ

ਪਰਲਉ ਕਰਦਿਆਂ ਨਿਰਲੇਪ ਜਾਣ ਕੇ, ਗੁਸਾਈਂ ਪਰਤਾਪੁ ਤੁਹਾਰੋ ਡੀਠਾ॥ ਅਨੁਸਾਰ ਵਾਹਿਗੁਰੂ ਜੀ ਦੇ ਪ੍ਰਤਾਪਿ ਤੋਂ ਬਿਨਾ, (ਅਵਰ) ਹੋਰ ਕਿਸੇ ਦੰਭੀ ਪਖੰਡੀ ਨੂੰ(ਨ) ਨਹੀਂ(ਜਾਣੀ) ਜਾਣਦੇ, ਭਾਵ ਹੋਰ ਕਿਸੇ ਨੂੰ ਅੱਖ ਥੱਲੇ ਨਹੀਂ ਲਿਆਉਂਦੇ, ਭਾਵ ਵਾਹਿਗੁਰੂ ਜੀ ਦੇ ਅਨਤ ਕਲਾਵਾਨ ਤੇਜ਼ ਪ੍ਰਕਾਸ਼ ਨੂਰ ਨੂੰ ਅੰਦਰ ਬਾਹਰ ਦੇਖਦੇ ਹਨ। ਯਥਾ:- ਸ੍ਵੈਯਾ॥ ਪਾਂਇ ਗਹੇ.ਜਬ ਤੇ ਤੁਮਰੇ; ਤਬ ਤੇ.ਕੋਊ ਆਂਖ ਤਰੇ ਨਹੀ ਆਨਜੋ॥ ਰਾਮ ਰਹੀਮ.ਪੁਰਾਨ ਕੁਰਾਨ; ਅਨੇਕ ਕਹੈਂ ਮਤ.ਏਕ ਨ ਮਾਨਜੋ॥ ਸਿੰਮ੍ਰਿਤਿ ਸਾਸਤ੍ਰ ਬੇਦ ਸਭੈ; ਬਹੁ ਭੇਦ ਕਹੈ, ਹਮ ਏਕ ਨ ਜਾਨਜੋ॥ ਸ੍ਰੀ ਅਸਿਪਾਨ.ਕ੍ਰਿਪਾ ਤੁਮਰੀ ਕਰਿ; ਮੈ ਨ ਕਹਜੋ.ਸਭ ਤੋਹਿ ਬਖਾਨਜੋ॥ ਵਾ (ਜਨ) ਵਾਹਿਗੁਰੂ ਮਹੱਲੇ ਪੰਜਵੇਂ ਜੀ ਨੇ ਹਰਿ ਪ੍ਰਤਾਪਿ'ਚ ਲੀਣ ਹੋ ਕੇ, ਆਪਣੀ ਅਦੁਤੀ ਪਰਉਪਕਾਰੀ ਧੀਰਜਧਾਰੀ ਸ਼ਹੀਦੀ ਦੇਣ ਸਮੇਂ, ਵਾਹਿਗੁਰੂ ਜੀ ਤੋਂ ਬਿਨਾ(ਅਵਰ) ਹੋਰ ਕੋਈ ਢਿੱਲੀ ਗੱਲ(ਨ) ਨਹੀਂ ਜਾਣੀ। ਯਥਾ:- ਰਹਿਦੇ ਗੁਰੁ ਦਰੀਆਉ ਵਿਚਿ; ਮੀਨ ਕੁਲੀਨ ਹੇਤੁ ਨਿਰਬਾਣੀ। ਦਰਸਨੁ ਦੇਖਿ ਪਤੰਗ ਜਿਉ; ਜੋਤੀ ਅੰਦਰਿ ਜੋਤਿ ਸਮਾਣੀ। ਸਬਦੁ ਸੁਰਤਿ ਲਿਵ ਮਿਰਗ ਜਿਉ; ਭੀੜ ਪਈ.ਚਿਤਿ ਅਵਰੁ ਨ ਆਣੀ। ਚਰਣ ਕਵਲ ਮਿਲਿ ਭਵਰ ਜਿਉ; ਸੁਖ ਸੰਪਟ ਵਿਚਿ ਰੈਣਿ ਵਿਹਾਣੀ। ਗੁਰ ਉਪਦੇਸ ਨ ਵਿਸਰੈ; ਬਾਬੀਹੇ ਜਿਉ ਆਖ ਵਖਾਣੀ। ਗੁਰਮੁਖਿ ਸੁਖ ਫਲੁ ਪਿਰਮ ਰਸੁ; ਸਹਜ ਸਮਾਧਿ ਸਾਧਸੰਗਿ ਜਾਣੀ। ਗੁਰ ਅਰਜਨ ਵਿਟਹੁ; ਕੁਰਬਾਣੀ॥

ਓਤਿ ਪੋਤਿ; ਜਨ ਹਰਿ ਰਸਿ ਰਾਤੇ॥ ਪਿਆਰੇ ਸੱਚਿਆਰੇ ਭਗਤ ਜਨ ਜੀ, (ਓਤਿ ਪੋਤਿ) ਲਬਾ ਲਬ ਭਰਪੂਰ, ਇੱਕ ਰਸ ਬੱਝਵੇਂ ਪ੍ਰਕਾਸ਼ ਹੀ ਪ੍ਰਕਾਸ਼, (ਹਰਿ) ਸਭਨੀ ਥਾਂਈ; ਰਵਿਆ ਆਪਿ॥ ਆਦਿ ਜੁਗਾਦਿ; ਜਾ ਕਾ ਵਡ ਪਰਤਾਪੁ॥ ਸਰਬ ਪ੍ਰਕਾਸ਼ਕ ਜੀ ਦੇ ਵਿਸਮਾਦ (ਰਸਿ) ਪ੍ਰੇਮ'ਚ, ਰੋਮ ੨ ਕਰਕੇ ਦਿਨ ਰਾਤ(ਰਾਤੇ) ਰੰਗੇ ਰਹਿੰਦੇ ਹਨ। ਵਾ ਹਰਿ ਜੀ, ਗੁਰਭਗਤ ਜਨ ਜੀ ਦੇ(ਓਤਿ ਪੋਤਿ) ਲਬਾ ਲਬ ਭਰਪੂਰ, ਸ੍ਰਬ ਵਿਆਪੀ ਵਿਸਮਾਦ(ਰਸਿ) ਪ੍ਰੇਮ'ਚ, (ਰਾਤੇ) ਰੰਗੇ ਰਹਿੰਦੇ ਹਨ।

ਸੁੰਨ ਸਮਾਧਿ; ਨਾਮ ਰਸ ਮਾਤੇ॥ ਗੁਰੂ ਪਿਆਰੇ ਸੱਚਿਆਰੇ ਪ੍ਰੇਮੀ ਭਗਤ ਜੀ, ਵਾਹਿਗੁਰੂ ਨਾਮ ਸਿਮਰਨ ਅਭਿਆਸ ਕਰਕੇ, (ਰਸ) ਬ੍ਰਹਮਾਨੰਦ ਅੰਮ੍ਰਿਤ ਰਸ ਪੀ ਕੇ, (ਮਾਤੇ) ਮਸਤ ਹੋ ਕੇ, (ਸੁੰਨ) ਅਫ਼ੁਰ ਫ਼ੁਰਨੇ ਤੋਂ ਰਹਿਤ ਹੋ ਕੇ, ਸੁੰਨ ਸਮਾਧਿ; ਪ੍ਰਭੁ ਕਿਰਪਾਲ॥ ਜੀ ਦੇ ਪਰਮਪਵਿੱਤ੍ਰ ਸ਼ੁਭ ਸੱਚੇ ਸੁੱਚੇ ਮਿੱਠੇ ਪਿਆਰੇ ਚਰਨ-ਕਮਲਾਂ'ਚ, (ਸਮਾਧਿ) ਸਮਾਧੀ ਲਾ ਕੇ ਲੀਣ ਹੋ ਜਾਂਦੇ ਹਨ। ਯਥਾ:- ਅੰਤਰਿ ਸੁੰਨੰ.ਬਾਹਰਿ ਸੁੰਨੰ; ਤ੍ਰਿਭਵਣ ਸੁੰਨ ਮਸੁੰਨੰ॥ ਚਉਥੇ ਸੁੰਨੈ.ਜੋ ਨਰੁ ਜਾਣੈ; ਤਾ ਕਉ.ਪਾਪੁ ਨ ਪੁੰਨੰ॥) ਹਰਿ ਰਸੁ ਪੀਵੈ; ਅਲਮਸਤੁ ਮਤਵਾਰਾ॥) ਮਗਨੁ ਭਇਓ.ਪ੍ਰਿਅ ਪ੍ਰੇਮ ਸਿਉ; ਸੂਧ ਨ ਸਿਮਰਤ ਅੰਗ॥

ਆਠ ਪਹਰ; ਜਨੁ ਹਰਿ ਹਰਿ ਜਪੈ॥) ਜਿਨਾ ਸਾਸਿ ਗਿਰਾਸਿ.ਨ ਵਿਸਰੈ; ਸੇ ਹਰਿ ਜਨ ਪੂਰੇ ਸਹੀ ਜਾਣਿ॥ (ਜਨੁ) ਗੁਰਸੇਵਕ ਗੁਰਮੁਖਿ ਪਿਆਰੇ ਭਗਤ ਜੀ, ਨਿਮਾਣੇ ਨਿਤਾਣੇ ਬਣ ਕੇ, (ਹਰਿ)

ਵਾਹਿਗੁਰੂ(ਹਰਿ) ਅਜਪਾ ਜਾਪ ਵਿਸਮਾਦ ਵਿਆਪਕ ਵਾਹਿਗੁਰੂ ਜੀ ਨੂੰ, (ਆਠ) ਅੱਠੇ ਪਹਰ(ਜਪੈ) ਜਪਦੇ ਹਨ। ਯਥਾ:- ਅਪਨਾ ਜਨੁ; ਆਪਹਿ ਆਪਿ ਉਧਾਰਿਓ॥ ਆਠ ਪਹਰ ਜਨ ਕੈ ਸੰਗਿ ਬਸਿਓ; ਮਨ ਤੇ.ਨਾਹਿ ਬਿਸਾਰਿਓ॥ ੧॥) ਆਠ ਪਹਰ ਤੇਰਾ ਨਾਮੁ ਜਨੁ ਜਾਪੇ॥ ਨਾਨਕ ਪ੍ਰੀਤਿ ਲਾਈ; ਪ੍ਰਭਿ ਆਪੇ॥) ਅਠੇ ਪਹਰ ਇਕਤੈ ਲਿਵੈ; ਮੰਨੇਨਿ ਹੁਕਮੁ ਅਪਾਰੁ॥ ਜਨੁ ਨਾਨਕੁ ਮੰਗੈ ਦਾਨੁ ਇਕੁ; ਦੇਹੁ ਦਰਸੁ ਮਨਿ ਪਿਆਰੁ॥ ੨॥

ਹਰਿ ਕਾ ਭਗਤੁ ਪ੍ਰਗਟ; ਨਹੀ ਛਪੈ॥ ੧.(ਹਰਿ) ਵਾਹਿਗੁਰੂ ਕ੍ਰਿਪਾ ਨਿਧਾਨ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ(ਕਾ) ਦੇ, ਸੁੰਦਰ ਸੱਚੇ ਸੁੱਚੇ ਵਿਸਮਾਦ ਭਗਤੁ, ਕੋਟਿ ਬ੍ਰਹਮੰਡ'ਚ ਪ੍ਰਗਟ ਹੋ ਜਾਂਦੇ ਹਨ, (ਛਪੈ) ਛਿਪਦੇ ਨਹੀ ਜੀ। ਯਥਾ:- ਮਹਲਾ ੫॥ ਗੋਬਿੰਦ ਗੋਬਿੰਦ ਗੋਬਿੰਦ ਸੰਗਿ; ਨਾਮਦੇਉ ਮਨੁ ਲੀਣਾ॥ ਆਢ ਦਾਮ ਕੋ ਛੀਪਰੋ; ਹੋਇਓ ਲਾਖੀਣਾ॥ ੧॥ ਰਹਾਉ॥ ਬੁਨਨਾ ਤਨਨਾ ਤਿਆਗਿ ਕੈ; ਪ੍ਰੀਤਿ ਚਰਨ ਕਬੀਰਾ॥ ਨੀਚ ਕੁਲਾ ਜੋਲਾਹਰਾ; ਭਇਓ ਗੁਨੀਯ ਗਹੀਰਾ॥ ੧॥ ਰਵਿਦਾਸੁ ਢੁਵੰਤਾ ਢੋਰ ਨੀਤਿ; ਤਿਨਿ੍ ਤਿਆਗੀ ਮਾਇਆ॥ ਪਰਗਟੁ ਹੋਆ ਸਾਧਸੰਗਿ; ਹਰਿ ਦਰਸਨੁ ਪਾਇਆ॥ ੨॥ ਸੈਨੁ ਨਾਈ ਬੁਤਕਾਰੀਆ; ਓਹੁ ਘਰਿ ਘਰਿ ਸੁਨਿਆ॥ ਹਿਰਦੇ ਵਸਿਆ ਪਾਰਬ੍ਰਹਮੁ; ਭਗਤਾ ਮਹਿ ਗਨਿਆ॥ ੩॥ ਇਹ ਬਿਧਿ ਸੁਨਿ ਕੈ ਜਾਟਰੋ; ਉਠਿ ਭਗਤੀ ਲਾਗਾ॥ ਮਿਲੇ ਪ੍ਰਤਖਿ ਗੁਸਾਈਆ; ਧੰਨਾ ਵਡਭਾਗਾ॥) ਹਰਿ ਕੇ ਨਾਮ, ਕਬੀਰ ਉਜਾਗਰ॥ ਜਨਮ ਜਨਮ ਕੇ; ਕਾਟੇ ਕਾਗਰ॥ ੧॥

੨.(ਹਰਿ) ਵਾਹਿਗੁਰੂ ਜੀ(ਕਾ) ਦੇ ਭਗਤੁ ਜੀ(ਪ੍ਰਗਟ) ਜੰਮਦੇ(ਛਪੈ) ਮਰਦੇ ਨਹੀ। ਜੰਮਣ ਮਰਨ ਮਿਟ ਜਾਂਦਾ ਹੈ। ਜੇ ਅਵਤਾਰ ਧਾਰਨ, ਤਾਂ ਗੁਰੂ ਪ੍ਰੇਮਾ-ਭਗਤੀ ਨਿਰਗੁਨ ਸਰਗੁਨ ਸਾਹਿਬ ਜੀ ਦੀ ਏਕਤਾ ਸਹਿਤ, ਆਪਣੇ ਅੰਦਰ ਬਾਹਰ ਅਸੰਖ ਨੂਰ ਪ੍ਰਕਾਸ਼ ਹੀ ਪ੍ਰਕਾਸ਼ ਨਿਰਲੇਪ ਅਜਪਾ ਜਾਪ ਬ੍ਰਹਮ ਜੀ 'ਚ ਲੀਣ ਮਸਤ ਰਹਿੰਦੇ ਹਨ। ਯਥਾ:- ਜਰਾ ਮਰਾ.ਨਹ ਵਿਆਪਈ; ਫਿਰਿ.ਦੂਖੁ ਨ ਪਾਇਆ॥ ਪੀ ਅੰਮ੍ਰਿਤੁ ਆਘਾਨਿਆ; ਗੁਰਿ.ਅਮਰ ਕਰਾਇਆ॥) ਹਰਿ ਕੇ ਸੇਵਕ.ਜੋ ਹਰਿ ਭਾਏ; ਤਿਨ੍ ਕੀ ਕਥਾ ਨਿਰਾਰੀ ਰੇ॥ ਆਵਹਿ ਨ ਜਾਹਿ.ਨ ਕਬਹੂ ਮਰਤੇ; ਪਾਰਬ੍ਰਹਮ ਸੰਗਾਰੀ ਰੇ॥

ਹਰਿ ਕੀ ਭਗਤਿ; ਮੁਕਤਿ ਬਹੁ ਕਰੇ॥ (ਹਰਿ) ਵਾਹਿਗੁਰੂ ਮਹੱਲੇ ਪਹਿਲੇ ਜੀ(ਕੀ) ਦੀ ਪ੍ਰੇਮਾ(ਭਗਤਿ) ਭਗਤੀ ਨੇ, (ਬਹੁ) ਬਹੁਤ ਅਸੰਤ ਅਨਾੜੀ ਨਿੰਦਕ ਰਾਖਸ਼, ਸੰਤ ਭਗਤ ਮੁਕਤਿ ਕਰੇ ਹਨ, ਹੁਣ ਹੋ ਰਹੇ ਹਨ, ਅੱਗੇ ਨੂੰ ਹੋਣਗੇ। ਯਥਾ:- (ਟਿੱਕਿਆ ਬੋਲੋ) ਗੁਰਿ ਤੀਜੀ ਪੀੜੀ ਵੀਚਾਰਿਆ; ਕਿਆ ਹਥਿ ਏਨਾ ਵੇਚਾਰੇ॥ ਗੁਰੁ ਚਉਥੀ ਪੀੜੀ ਟਿਕਿਆ; ਤਿਨਿ.ਨਿੰਦਕ ਦੁਸਟ ਸਭਿ ਤਾਰੇ॥) ਦੁਤੀਆ.ਜਮੁਨ ਗਏ ਗੁਰ; ਹਰਿ ਹਰਿ ਜਪਨੁ ਕੀਆ॥ ਜਾਗਾਤੀ ਮਿਲੇ.ਦੇ ਭੇਟ; ਗੁਰ ਪਿਛੈ.ਲੰਘਾਇ ਦੀਆ॥ ਸਭ ਛੁਟੀ ਸਤਿਗੁਰੂ ਪਿਛੈ; ਜਿਨਿ ਹਰਿ ਹਰਿ ਨਾਮੁ ਧਿਆਇਆ॥ ਗੁਰ ਬਚਨਿ ਮਾਰਗਿ ਜੋ ਪੰਥਿ ਚਾਲੇ; ਤਿਨ ਜਮੁ ਜਾਗਾਤੀ.ਨੇੜਿ ਨ ਆਇਆ॥ ਸਭ ਗੁਰੂ ਗੁਰੂ ਜਗਤੁ

ਬੋਲੈ; ਗੁਰ ਕੈ ਨਾਇ ਲਇਐ.ਸਭਿ ਛੁਟਕਿ ਗਇਆ॥ ਦੁਤੀਆ.ਜਮੁਨ ਗਏ ਗੁਰਿ; ਹਰਿ ਹਰਿ ਜਪਨੁ ਕੀਆ॥ ੪॥

ਨਾਨਕ ਜਨ ਸੰਗਿ; ਕੇਤੇ ਤਰੇ॥ ੭॥) ; ਸਰਬ ਕਲਾ ਸਮਰਥ॥ ਸ੍ਰੀ ਗੁਰੂ ਨਾਨਕ ਦੇਵ ਮਹੱਲਾ ਪੰਜਵਾਂ ਜੀ ਫ਼ੁਰਮਾਉਂਦੇ ਹਨ:- ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਸਾਹਿਬਾਨ ਜੀ ਨੂੰ ਸਿਰ ਅਰਪ ਕੇ, ਹੁਕਮ ਨੂੰ ਸਿਰ ਮੱਥੇ'ਤੇ ਮੰਨਣ ਵਾਲੇ(ਜਨ) ਪਿਆਰੇ ਗੁਰਸੇਵਕ ਜੀ ਸੰਗਿ(ਕੇਤੇ) ਬੇਅੰਤ ਹੀ ਦੁਖੀ ਤਰੇ ਹਨ, ਹੁਣ ਤਰ ਰਹੇ ਹਨ, ਅੱਗੇ ਤਰਨਗੇ॥ ੭॥ ਯਥਾ:- ਹਰਿ ਜਨ; ਸਗਲ ਉਧਾਰੇ ਸੰਗ ਕੇ॥ ਭਏ ਪੁਨੀਤ ਪਵਿਤ੍ਰ ਮਨ; ਜਨਮ ਜਨਮ ਕੇ ਦੁਖ ਹਰੇ॥

ਪਾਰਜਾਤੁ ਇਹੁ; ਹਰਿ ਕੋ ਨਾਮ॥ ਪਿਆਰੇ ਗੁਰਸੇਵਕ ਜੀ (ਕੋ) ਨੂੰ(ਹਰਿ) ਵਾਹਿਗੁਰੂ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਖ਼ਸ਼ੇ, ਪਰਮਪਵਿੱਤ੍ਰ ਸ਼ੁਭ ਸੱਚੇ ਸ੍ਰਬ ਵਿਆਪੀ ਵਿਸਮਾਦ ਅਜਪਾ ਜਾਪ ਵਾਹਿਗੁਰੂ ਜੋ ਨਾਮ ਗੁਰਬਾਣੀ ਜੀ ਹਨ, ਇਹੁ ਹੀ ਸਹੀ ਸੱਚੇ ਨ੍ਰਿਵਿਕਾਰ ਨਿਰੰਕਾਰ(ਪਾਰਜਾਤੁ) ਕਲਪਬ੍ਰਿਛ ਹਨ। ਗੁਰਤਾ ਬਿਰਾਜਮਾਨ ਗੁਰੂ ਜੀ, ਆਪਣੇ ਦਿਲ ਜਾਨ ਪਿਆਰੇ ਗੁਰਸਿੱਖ ਜੀ ਦੇ ਸੁਆਸ ੨ ਨੂੰ ਹਰ ਸਮੇਂ ਦੇਖਦੇ ਹਨ, ਕਿ ਇਸ ਨੂੰ ਔਖਾ ਸਾਹ ਤਾਂ ਨਹੀਂ ਆਉਂਦਾ। ਸੁਆਸ ੨ ਰੋਮ ੨ ਦੇ ਪਿਆਰ ਸਤਿਕਾਰ ਨਾਲ, ਇਸ ਨੂੰ ਹਰ ਸਮੇਂ ਚੇਤੇ ਕਰਦੇ ਰਹਿੰਦੇ ਹਨ, ਸਤਿ ਸੰਤੋਖ ਨਿਮ੍ਰਤਾ ਗ੍ਰੀਬੀ, ਸਹਿਨਸ਼ੀਲਤਾ ਬ੍ਰਹਮਗਿਆਨ ਨ੍ਰਿਵਿਕਾਰਤਾ ਭਾਉ-ਭਗਤੀ ਆਦਿ ਸ੍ਰਬ ਵਿਆਪੀ ਵਿਸਮਾਦ ਅਨਤਕਲਾਵਾਨ ਅਸੰਖ ਗੁਣਾਂ ਦੇ ਅਨਤ ਕਲਾਵਾਨ ਅਸੰਖ ਪ੍ਰਕਾਸ਼ ਸਹਿਤ, ਆਪਣੇ ਪਿਆਰੇ ਦੇ ਅੰਦਰ ਬਾਹਰ ਪੂਰਨ ਬ੍ਰਹਮ ਜੀ ਦੀ ਸਾਖਿਆਤਤਾ ਰੂਪੀ, ਕਲਪ ਬ੍ਰਿਛ ਬਖ਼ਸ਼ਦੇ ਹਨ, ਜਿਸ ਨੂੰ ਕੋਈ ਭੀ ਖੋਹ ਨਹੀਂ ਸਕਦਾ। ਕਲਪਬ੍ਰਿਛ ਜਿਸ ਕੋਲ਼ੇ ਹੋਵੇ, ਕੇਵਲ ਉਸ ਦੀ ਹੀ ਕਾਮਨਾ ਪੂਰੀ ਕਰਦਾ ਹੈ, ਪਰ ਸਤਿਗੁਰੂ ਸਾਹਿਬਾਨ ਜੀ ਦੇ ਬਖ਼ਸ਼ੇ ਸ਼ੁਭ ਸੱਚੇ ਨਾਮ ਰੂਪੀ ਕਲਪ ਬ੍ਰਿਛ ਜੀ, ਸਭ ਦੀਆਂ ਸ਼ੁਭ ਕਾਮਨਾ ਪੂਰੀਆਂ ਕਰਦੇ ਹਨ, ਜਾਂ ਉੱਕਾ ਹੀ ਮੇਟ ਦਿੰਦੇ ਹਨ, ਕਲਪਬ੍ਰਿਛ ਦੀ ਭੀ ਇੱਛਾ ਹੀ ਮੇਟ ਦਿੰਦੇ ਹਨ। ਸਮੂਹ ਬ੍ਰਹਮੰਡਾਂ ਨੂੰ ਸੱਚਖੰਡ ਬਣਾਉਂਦੇ ਹਨ। ਪੁਰਾਣਕ ਕਥਾ ਅਨੁਸਾਰ ਸ੍ਰੀ ਕ੍ਰਿਸ਼ਨ ਭਗਵਾਨ ਜੀ ਨੇ ਰਾਜੇ ਇੰਦ੍ਰ ਨਾਲ ਲੜਾਈ ਕਰਕੇ, ਕਲਪਬ੍ਰਿਛ ਖੋਹ ਲਿਆ, ਲੜਾਈ ਦਾ ਕਾਰਨ ਬਣਿਆਂ। ਵਾਹਿਗੁਰੂ ਨਾਮ ਕਲਪਬ੍ਰਿਛ, ਲੜਾਈ ਵਿਕਾਰ ਔਗੁਣ ਮਹਾਂ ਪਾਪ ਮੇਟਦੇ ਹਨ। ਸੋ ਗੁਰੂ ਜੀ ਦੀ ਪੂਰਨ ਅਗਮ ਮਹਾਂ ਵਿਸਮਾਦ ਬ੍ਰਹਮਦ੍ਰਿਸ਼ਟੀ 'ਚ, ਅਨੰਤ ਕਲਪਬ੍ਰਿਛ ਬਿਅਰਥ ਹਨ। ਯਥਾ:- ਕਾਮਧੇਣੁ ਲਖ ਲਖਮੀ; ਪਹੁੰਚ ਨ ਹੰਘੈ ਢੰਗਿ ਸੁਢੰਗੈ। ਲਖ ਪਾਰਸ ਲਖ ਪਾਰਜਾਤ; ਹਥਿ ਨ ਛੁਹਦਾ.ਫਲ ਨ ਅਭੰਗੈ।) ਸੁਖ ਸਾਗਰੁ ਹੈ ਸਾਧ ਸੰਗੁ; ਸੋਭਾ ਲਹਰਿ ਤਰੰਗ ਅਤੋਲੇ। ਮਾਣਕ ਮੋਤੀ ਹੀਰਿਆ; ਗੁਰ ਉਪਦੇਸੁ ਅਵੇਸੁ ਅਮੋਲੇ। ਰਾਗ ਰਤਨ ਅਨਹਦ ਧੁਨੀ; ਸਬਦਿ ਸੁਰਤਿ ਲਿਵ ਅਗਮ ਅਲੋਲੇ। ਰਿਧਿ ਸਿਧਿ ਨਿਧਿ ਸਭ ਗੋਲੀਆਂ; ਚਾਰ ਪਦਾਰਥ ਗੋਇਲ ਗੋਲੇ। ਲਖ ਲਖ ਚੰਦ ਚਰਾਗ਼ਚੀ; ਲਖ ਲਖ ਅੰਮ੍ਰਿਤ ਪੀਚਨਿ ਝੋਲੇ। ਕਾਮਧੇਨੁ ਲਖ ਪਾਰਜਾਤ; ਜੰਗਲ ਅੰਦਰਿ ਚਰਨਿ ਅਡੋਲੇ। ਗੁਰਮੁਖੁ ਸੁਖ ਫਲ; ਬੋਲ ਅਬੋਲੇ॥

ਕਾਮਧੇਨ; ਹਰਿ ਹਰਿ ਗੁਣ ਗਾਮ॥ {ਹੰਕਾਰੀ ਸਹੰਸ੍ਰਬਾਹੂ ਨੇ ਆਪਣੇ ਸਾਢੂ ਜਮਦਗਨ ਤੋਂ, ਕਾਮਧੇਨ ਖੋਹਣ ਲਈ, ਉਸ ਨੂੰ ਮਾਰ ਦਿਤਾ, ਜਮਦਗਨ ਦੇ ਕ੍ਰੋਧੀ ਜ਼ਾਲਮ ਕਪੁੱਤ੍ਰ ਪਰਸਰਾਮ ਨੇ, ਦੋਸ਼ੀ ਛੱਤ੍ਰੀ ਸਹੰਸ੍ਰਬਾਹੂ ਨੂੰ ਕਤਲ ਕਰਕੇ, ਨਿਰਦੋਸ਼ ਛੱਤ੍ਰੀਆਂ ਨੂੰ ੨੧ ਵਾਰੀਂ ਕਤਲ ਕੀਤਾ, ਉਨ੍ਹਾਂ ਦੇ ਖ਼ੂਨ'ਚ ਨ੍ਹਾਤਾ} (ਹਰਿ) ਵਾਹਿਗੁਰੁ(ਹਰਿ) ਵਾਹਿਗੁਰੂ ਗੁਣ(ਗਾਮ) ਗਾਉਣ ਦਾ(ਗਾਮ) ਨੱਗਰ ਜੋ ਸਾਧਸੰਗਤ ਜੀ ਹਨ, ਇਹ ਹੀ ਕਾਮਧੇਨ ਹਨ। ਯਥਾ:- ਕਾਮਧੇਨੁ ਸੋਹੀ ਦਰਬਾਰੇ॥) ਕਾਮਧੇਨ ਕਰਕੇ ਕਤਲ ਕਲੇਸ਼ ਕਾਮਨਾਵਾਂ ਵਧਦੀਆਂ ਹਨ। ਸਾਧਸੰਗਤ ਜੀ ਰੂਪੀ ਕਾਮਧੇਨ ਕਰਕੇ ਕਲੇਸ਼ ਨਿਵਿਰਤ ਹੁੰਦੇ ਹਨ, ਕਾਮਨਾਵਾਂ ਖਤਮ ਹੁੰਦੀਆਂ ਹਨ। ਵਾ ਹਰਿ ਹਰਿ ਗੁਣ(ਗਾਮ) ਗਾ ਕੇ, ਜੋ ਆਪਣੀ ਦੇਹ ਨੂੰ ਹਰਿ ਹਰਿ ਜੀ ਦੇ ਬਖ਼ਸ਼ੇ ਖਿਮਾ ਸੰਤੋਖ ਧੀਰਜ ਆਦਿ ਅਨੰਤ ਸ੍ਰਬ ਵਿਆਪੀ ਵਿਸਮਾਦ ਅਨਤਕਲਾਵਾਨ ਸ਼ੁਭ ਗੁਣਾਂ ਦਾ(ਗਾਮ) ਨੱਗਰ ਬਨਾਉਣਾ ਹੈ, ਇਹ ਹੀ ਹਰ ਪ੍ਰਾਣੀ ਦੀਆਂ ਸ਼ੁਭ ਇੱਛਾਂ ਪੂਰੀਆਂ ਕਰਨ ਵਾਲੀ ਜਾਂ ਉੱਕਾ ਹੀ ਇੱਛਾਵਾਂ ਮੇਟਣ ਵਾਲੀ ਕਾਮਧੇਨ ਹੈ। ਯਥਾ:- ਇਛਾ ਪੂਰਕੁ ਸਰਬ ਸੁਖਦਾਤਾ ਹਰਿ; ਜਾ ਕੈ ਵਸਿ ਹੈ ਕਾਮਧੇਨਾ॥ ਸੋ ਐਸਾ ਹਰਿ ਧਿਆਈਐ ਮੇਰੇ ਜੀਅੜੇ; ਤਾ ਸਰਬ ਸੁਖ ਪਾਵਹਿ ਮੇਰੇ ਮਨਾ॥

ਸਭ ਤੇ ਊਤਮ; ਹਰਿ ਕੀ ਕਥਾ॥ (ਹਰਿ) ਨਿਰਗੁਣੁ ਸਰਗੁਣੁ; ਆਪੇ ਸੋਈ॥) ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਰਾਮ ਜੀ ਦੇ ਸਰਗੁਨ ਸਰੂਪ, ਸਤਿਗੁਰੂ ਸਾਹਿਬਾਨ ਜੀ ਦੇ ਮਹਾਨ ਪਰਉਪਕਾਰ ਗੁਰ ਇਤਿਹਾਸ, ਗੁਰਸ਼ਬਦ ਅਰਥ (ਕੀ) ਦੀ ਪਰਮਪਵਿੱਤ੍ਰ ਸ਼ੁਭ ਸੱਚੀ ਅਮਰ ਕਥਾ, ਵਾ ਹਰਿ ਕੀ ਕਥਾ ਗੁਰਬਾਣੀ ਜੀ, ਲੱਖ ੨ ਪਾਰਜਾਤ ਕਾਮਧੇਨ ਆਦਿ ਸਭ ਤੇ (ਊਤਮ) ਸ੍ਰੇਸ਼ਟ ਹਨ, ਕਿਉਂ ਜੋ ਪਾਰਜਾਤ ਕਾਮਧੇਨ ਆਦਿ ਮਨ ਨੂੰ ਸ਼ਾਂਤ ਨਹੀਂ ਕਰਦੇ, ਵੈਰ ਵਿਕਾਰ ਲੜਾਈ ਨਹੀਂ ਮੇਟਦੇ ਪਰ ਹਰਿ ਗੁਰੂ ਜੀ ਦੀ ਅੰਮ੍ਰਿਤ ਕਥਾ, ਵਿਕਾਰ ਵਾਸ਼ਨਾ ਮੇਟ ਕੇ, ਵਿਸਮਾਦ ਇਕਾਗ੍ਰਤਾ ਬਖ਼ਸ਼ ਕੇ, ਸ੍ਰਬ ਦੀ ਚਰਨ-ਧੂੜ ਬਣਾ ਕੇ, ਸ਼ਾਂਤੀ ਬਖ਼ਸ਼ ਕੇ ਮੈਲ਼ ਕੱਟਦੀ ਹੈ। ਯਥਾ:- ਬ੍ਰਹਮਗਿਆਨੀ ਕੈ ਗਰੀਬੀ ਸਮਾਹਾ॥ ਬ੍ਰਹਮਗਿਆਨੀ ਪਰਉਪਕਾਰ ਉਮਾਹਾ॥) ਨਾਨਕ ਬ੍ਰਹਮਗਿਆਨੀ; ਆਪਿ ਪਰਮੇਸੁਰ॥ ਅਨੁਸਾਰ ਪੂਰਨ ਗ੍ਰੀਬੀ ਪਰਉਪਕਾਰ ਦੇ ਉਮਾਹ ਸਹਿਤ, ਪੂਰਨ ਬ੍ਰਹਮਗਿਆਨੀ ਵਾਹਿਗੁਰੂ ਸਰੂਪ ਹੀ ਬਣਾ ਲੈਂਦੀ ਹੈ। ਸੁਣਿ ਹਰਿ ਕਥਾ; ਉਤਾਰੀ ਮੈਲੁ॥ ਮਹਾ ਪੁਨੀਤ; ਭਏ ਸੁਖ ਸੈਲੁ॥ ਵਾ ਪਰਮਪੂਜਨੀਕ ਪਰਮ ਪਿਤਾ ਨਿਰਗੁਨ ਬ੍ਰਹਮ ਜੀ ਆਪਣੇ ਸਰਗੁਨ ਸਰੂਪ ਕੋਟਿ ਬ੍ਰਹਮੰਡ ਦੇ ਪਸਾਰੇ, ਸੰਤਾਂ ਭਗਤਾਂ ਸਮੇਤ, ਵਾਹਿਗੁਰੂ ਮਹੱਲੇ ਪੰਜਵੇਂ ਜੀ ਨੂੰ ਹਰ ਸਮੇਂ ਇਉਂ ਜਪਦੇ ਹਨ:- ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਧੰਨ ਹਨ, ਹੁਣ ਉੱਬਲਦੀ ਦੇਗ਼'ਚ ਬੈਠ ਰਹੇ ਹਨ, ਹੁਣ ਮੱਚਦੇ ੨ ਰੇਤੇ'ਤੇ ਬੈਠ ਕੇ ਮੱਚਦਾ ੨ ਰੇਤਾ ਆਪਣੇ ਪਰਮਪਵਿੱਤ੍ਰ ਸੀਸ'ਤੇ ਪੁਆ ਰਹੇ ਹਨ, ਗੁਰਮੁਖਿ ਗੁਰੂ ਜੀ ਰੋਮ ੨ ਕਰਕੇ ਜਾਪ ਕਰਦਿਆਂ, ਹੁਣ ਸੜਦੀ ਬਲਦੀ ਮੱਚਦੀ ਲੋਹ'ਤੇ ਖੜ੍ਹ ਰਹੇ ਹਨ। ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਯ ਹਰਿ॥ ਅਨੁਸਾਰ ਹਰਿ

ਵਾਹਿਗੁਰੂ ਮਹੱਲੇ ਪੰਜਵੇਂ ਜੀ ਕੀ ਸ੍ਰਬ ਵਿਆਪੀ ਵਿਸਮਾਦ ਉਪਮਾ ਰੂਪ ਕਥਾ ਸਭ ਤੇ ਊਤਮ ਹੈ, ਜੋ ਹਰ ਸਮੇਂ ਸਮੂਹ ਅਨੰਤ ਬ੍ਰਹਮੰਡਾਂ ਅੰਦਰ ਵਿਆਪਕ ਬ੍ਰਹਮ ਜੀ ਕਰ ਰਹੇ ਹਨ। ਯਥਾ:- ਹਰਿ ਕੀ ਕਥਾ; ਅਨਾਹਦ ਬਾਨੀ॥ ਹੰਸੁ ਹੁਇ; ਹੀਰਾ ਲੇਇ ਪਛਾਨੀ॥) ਚਾਤ੍ਰਿਕ ਮੋਰ ਬੋਲਤ ਦਿਨੁ ਰਾਤੀ; ਸੁਨਿ ਘਨਿਹਰ ਕੀ ਘੋਰ॥ ੨॥ ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ; ਸੁ ਬਿਨੁ ਹਰਿ.ਜਾਪਤ ਹੈ ਨਹੀ ਹੋਰ॥) ਘਟਿ ਘਟਿ ਕਥਾ ਰਾਜਨ ਕੀ ਚਾਲੈ; ਘਰਿ ਘਰਿ ਤੁਝਹਿ ਉਮਾਹਾ॥) ਸਭੈ ਘਟ ਰਾਮੁ ਬੋਲੈ; ਰਾਮਾ ਬੋਲੈ॥ ਰਾਮ ਬਿਨਾ; ਕੋ ਬੋਲੈ ਰੇ॥

(ਲੱਥਾ) ਨਾਮੁ ਸੁਨਤ; ਦਰਦ ਦੁਖ ਲਥਾ॥) ਦੁਖੁ ਵਿਛੋੜਾ; ਇਕੁ ਦੁਖੁ ਭੂਖ॥ ਇਕੁ ਦੁਖੁ; ਸਕਤਵਾਰ ਜਮਦੂਤ॥ ਇਕੁ ਦੁਖੁ; ਰੋਗੁ ਲਗੈ ਤਨਿ ਧਾਇ॥) ਦੁਖ ਕੀਆ ਪੰਡਾ ਖੁਲੀਆ; ਸੁਖੁ.ਨ ਨਿਕਲਿਓ ਕੋਇ॥ ਦੁਖ ਵਿਚਿ ਜੀਉ ਜਲਾਇਆ; ਦੁਖੀਆ ਚਲਿਆ ਰੋਇ॥) ਇਕਿ ਘਰਿ ਆਵਹਿ ਆਪਣੈ; ਇਕਿ ਮਿਲਿ ਮਿਲਿ ਪੁਛਹਿ ਸੁਖ॥ ਇਕਨਾ ਏਹੋ ਲਿਖਿਆ; ਬਹਿ ਬਹਿ ਰੋਵਹਿ ਦੁਖ॥ ਜੋ ਤਿਸੁ ਭਾਵੈ ਸੋ ਥੀਐ; ਨਾਨਕ.ਕਿਆ ਮਾਨੁਖ॥) ਸੰਸਾ ਇਹੁ ਸੰਸਾਰੁ ਹੈ; ਜਨਮ ਮਰਣ ਵਿਚਿ ਦੁਖ ਸਬਾਇਆ॥ ਅਨੁਸਾਰ ਜੰਮਣ ਮਰਨ ਦੇ ਬੇਅੰਤ ਹੀ ਦੁੱਖ ਹਨ। ਨਿਗੁਰਾ ਜੀਵ ਜਿਸ ੨ ਜੂਨ'ਚ ਜਾਂਦਾ ਹੈ, ਦੁੱਖ ਹੀ ਦੁੱਖ ਹਨ। ਕੋਟਿ ਕਰਨ.ਦੀਜਹਿ ਪ੍ਰਭ ਪ੍ਰੀਤਮ; ਹਰਿ ਗੁਣ ਸੁਣੀਅਹਿ ਅਬਿਨਾਸੀ ਰਾਮ॥ ਅਨੁਸਾਰ ਤਨ ਮਨ ਰੋਮ ੨ ਕਰਕੇ ਨਿਰਮਲ ਮਿੱਠੇ(ਨਾਮੁ) ਗੁਰਬਾਣੀ ਅਮਰ ਕਥਾ (ਸੁਨਤ) ਸੁਨਣੇ ਕਰਕੇ, ਦਾਸਨ ਦਾਸ ਦਾ, ਗੁਰੂਪ੍ਰਮੇਸਰ ਜੀ ਦੇ ਵਿਛੋੜੇ ਦਾ, ਜਨਮ ਮਰਨ ਆਦਿ ਉਪ੍ਰੋਕਤ ਸਾਰਾ ਭੈਦਾਇਕ ਦੁਖ ਦਰਦ (ਲਥਾ) ਲਹਿ ਗਿਆ ਹੈ। ਯਥਾ:- ਕਈ ਕੋਟਿਕ ਜਗ ਫਲਾ; ਸੁਣਿ ਗਾਵਨਹਾਰੇ ਰਾਮ॥) ਪਉੜੀ॥ ਨਾਮੁ ਨਿਰੰਜਨੁ ਨਿਰਮਲਾ; ਸੁਣਿਐ ਸੁਖੁ ਹੋਈ॥ ਸੁਣਿ ਸੁਣਿ ਮੰਨਿ ਵਸਾਈਐ; ਬੂਝੈ ਜਨੁ ਕੋਈ॥ ਬਹਦਿਆ ਉਠਦਿਆ ਨ ਵਿਸਰੈ; ਸਾਚਾ ਸਚੁ ਸੋਈ॥ ਭਗਤਾ ਕਉ ਨਾਮ ਅਧਾਰੁ ਹੈ; ਨਾਮੇ ਸੁਖੁ ਹੋਈ॥ ਨਾਨਕ ਮਨਿ ਤਨਿ ਰਵਿ ਰਹਿਆ; ਗੁਰਮੁਖਿ ਹਰਿ ਸੋਈ॥ ੫॥) ਪਉੜੀ॥ ਨਾਇ ਸੁਣਿਐ.ਮਨੁ ਰਹਸੀਐ; ਨਾਮੇ ਸਾਂਤਿ ਆਈ॥ ਨਾਇ ਸੁਣਿਐ.ਮਨੁ ਤ੍ਰਿਪਤੀਐ; ਸਭ ਦੁਖ ਗਵਾਈ॥ ਨਾਇ ਸੁਣਿਐ.ਨਾਉ ਊਪਜੈ; ਨਾਮੇ ਵਡਿਆਈ॥ ਨਾਮੇ ਹੀ ਸਭ ਜਾਤਿ ਪਤਿ; ਨਾਮੇ ਗਤਿ ਪਾਈ॥ ਗੁਰਮੁਖਿ ਨਾਮੁ ਧਿਆਈਐ; ਨਾਨਕ ਲਿਵ ਲਾਈ॥ ੬॥) ਪਉੜੀ॥ ਨਾਇ ਸੁਣਿਐ.ਸਭ ਸਿਧਿ ਹੈ; ਰਿਧਿ ਪਿਛੈ ਆਵੈ॥ ਨਾਇ ਸੁਣਿਐ.ਨਉ ਨਿਧਿ ਮਿਲੈ; ਮਨ ਚਿੰਦਿਆ ਪਾਵੈ॥ ਨਾਇ ਸੁਣਿਐ.ਸੰਤੋਖੁ ਹੋਇ; ਕਵਲਾ ਚਰਨ ਧਿਆਵੈ॥ ਨਾਇ ਸੁਣਿਐ.ਸਹਜੁ ਊਪਜੈ; ਸਹਜੇ ਸੁਖੁ ਪਾਵੈ॥ ਗੁਰਮਤੀ ਨਾਉ ਪਾਈਐ; ਨਾਨਕ ਗੁਣ ਗਾਵੈ॥ ੭॥) ਪਉੜੀ॥ ਨਾਇ ਸੁਣਿਐ.ਸੁਚਿ ਸੰਜਮੋ; ਜਮੁ ਨੇੜਿ ਨ ਆਵੈ॥ ਨਾਇ ਸੁਣਿਐ.ਘਟਿ ਚਾਨਣਾ; ਆਨ੍ਹੇਰੁ ਗਵਾਵੈ॥ ਨਾਇ ਸੁਣਿਐ.ਆਪੁ ਬੁਝੀਐ; ਲਾਹਾ ਨਾਉ ਪਾਵੈ॥ ਨਾਇ ਸੁਣਿਐ.ਪਾਪ ਕਟੀਅਹਿ; ਨਿਰਮਲ ਸਚੁ ਪਾਵੈ॥ ਨਾਨਕ ਨਾਇ ਸੁਣਿਐ.ਮੁਖ ਉਜਲੇ; ਨਾਉ ਗੁਰਮੁਖਿ ਧਿਆਵੈ॥ ੮॥

ਨਾਮੁ ਸੁਨਤ; ਦਰਦ ਦੁਖ ਲਥਾ॥ ੨.ਕੋਟਿ ਕਰਨ.ਦੀਜਹਿ ਪ੍ਰਭ ਪ੍ਰੀਤਮ; ਹਰਿ ਗੁਣ ਸੁਣੀਅਹਿ ਅਬਿਨਾਸੀ ਰਾਮ॥ ਅਨੁਸਾਰ ਆਪ ਜੀ ਦੇ ਬਖ਼ਸ਼ੇ ਬਖ਼ਸ਼ਿਸ਼ ਰੂਪੀ, ਕ੍ਰੋੜਾਂ ਕੰਨਾਂ'ਚ, ਸਾਰਿਆਂ ਘਟਾਂ'ਚੋਂ, ਸਭ ਤੇ ਊਤਮ; ਹਰਿ ਕੀ ਕਥਾ॥ ਰੂਪ ਨਿਰਮਲ ਮਿੱਠੇ(ਨਾਮੁ ਜੀ(ਸੁਨਤ) ਸੁਨਣੇ ਕਰਕੇ, ਦਾਸਨ ਦਾਸ ਦਾ, ਗੁਰੂਪ੍ਰਮੇਸਰ ਜੀ ਦੇ ਵਿਛੋੜੇ ਦਾ, ਜਨਮ ਮਰਨ ਆਦਿ ਉਪ੍ਰੋਕਤ ਸਾਰਾ ਭੈਦਾਇਕ, ਦੁਖ ਦਰਦ(ਲਥਾ) ਲਹਿ ਗਿਆ ਹੈ। ਯਥਾ:- ਜੋ ਬੋਲਤ ਹੈ.ਮ੍ਰਿਗ ਮੀਨ ਪੰਖੇਰੂ; ਸੁ ਬਿਨੁ ਹਰਿ.ਜਾਪਤ ਹੈ ਨਹੀ ਹੋਰ॥) ਘਟਿ ਘਟਿ ਕਥਾ.ਰਾਜਨ ਕੀ ਚਾਲੈ; ਘਰਿ ਘਰਿ ਤੁਝਹਿ ਉਮਾਹਾ॥) ਸਭੈ ਘਟ ਰਾਮੁ ਬੋਲੈ; ਰਾਮਾ ਬੋਲੈ॥ ਰਾਮ ਬਿਨਾ; ਕੋ ਬੋਲੈ ਰੇ॥) ਨਿਰਗੁਣ ਕਥਾ; ਕਥਾ ਹੈ ਹਰਿ ਕੀ॥ ਭਜੁ ਮਿਲਿ; ਸਾਧੂ ਸੰਗਤਿ ਜਨ ਕੀ॥) ਹਰਿ ਕੀ ਕਥਾ; ਅਨਾਹਦ ਬਾਨੀ॥ ਹੰਸੁ ਹੁਇ; ਹੀਰਾ ਲੇਇ ਪਛਾਨੀ॥ ੧॥)

ਨਾਮ ਕੀ ਮਹਿਮਾ; ਸੰਤ ਰਿਦ ਵਸੈ॥ (ਨਾਮ) ਜੁੱਗੋ ਜੁੱਗ ਅਟੱਲ ਧੁਰ ਕੀ ਬਾਣੀ ਧੰਨ ੨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ(ਕੀ) ਦੀ ਮਹਿਮਾ, (ਸੰਤ) ਸਹਣ ਸੀਲ ਸੰਤੰ; ਸਮ ਮਿਤ੍ਰਸ੍ਯ.ਦੁਰਜਨਹ॥ ਸਤਿਗੁਰੂ ਸਾਹਿਬਾਨ ਜੀ, ਧੰਨ ਸੰਤ ਬਾਬਾ ਮਨੀ ਸਿੰਘ ਸਾਹਿਬ ਜੀ ਆਦਿ ਗੁਰਮੁਖਿ ਪਿਆਰੇ ਗੁਰਸੇਵਕਾਂ ਦੇ ਰਿਦ'ਚ(ਵਸੈ) ਵਸਦੀ ਹੈ।

(ਨੱਸੈ) ਸੰਤ ਪ੍ਰਤਾਪਿ; ਦੁਰਤੁ ਸਭੁ ਨਸੈ॥ ਜ਼ਾਲਮਾਂ ਦੇ ਘੋਰ ਭਿਆਨਕ ਅਤਿਆਚਾਰ ਜ਼ੁਲਮ ਕਰਨ ਤੋਂ, ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਧੰਨ ਹਨ, ਹੁਣ ਉੱਬਲਦੀ ਦੇਗ਼'ਚ ਬੈਠ ਰਹੇ ਹਨ, ਹੁਣ ਮੱਚਦੇ ੨ ਰੇਤੇ'ਤੇ ਬੈਠ ਕੇ ਮੱਚਦਾ ੨ ਰੇਤਾ ਆਪਣੇ ਪਰਮਪਵਿੱਤ੍ਰ ਸੀਸ'ਤੇ ਪੁਆ ਰਹੇ ਹਨ, ਗੁਰਮੁਖਿ ਗੁਰੂਜੀ ਰੋਮ ੨ ਕਰਕੇ ਜਾਪ ਕਰਦਿਆਂ, ਹੁਣ ਸੜਦੀ ਬਲਦੀ ਮੱਚਦੀ ਲੋਹ'ਤੇ ਖੜ੍ਹ ਰਹੇ ਹਨ। ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਯ ਹਰਿ॥ ਅਨੁਸਾਰ ਹੁਣ ਗੁਰਤਾ ਬਿਰਾਜਮਾਨ ਹੋ ਕੇ, ਹਰ ਪ੍ਰੇਮੀ ਜੀ ਦੇ ਅੰਦਰ ਬਾਹਰ, ਗੁਰਬਾਣੀ ਗੁਰਸਬਦ ਅਰਥ ਬਖ਼ਸ਼ ਕੇ, ਸਾਚ ਨਾਮ ਕੀ ਅੰਮ੍ਰਿਤ ਵਰਖਾ॥ ਕਰ ਰਹੇ ਹਨ। ਹੁਣ ਖੰਡ ਬ੍ਰਹਮੰਡ ਨੂੰ ਸੱਚਖੰਡ ਬਣਾ ਰਹੇ ਹਨ। ਆਪਣੀ ਸਤਿਸੰਗਤਿ ਜੀ ਸਮੇਤ ਅਕਾਲ ਪੁਰਖੁ ਜੀ ਨੂੰ ਹਰ ਸਮੇਂ ਰੋਮਿ ਰੋਮਿ ਕਰਕੇ ਜਪਦੇ ਜਪਾਉਂਦੇ ਹਨ। ਐਸੇ ਦਾਤੇ(ਸੰਤ) ਸਤਿਗੁਰੂ ਸਾਹਿਬ ਜੀ ਦੇ ਤੇਜ਼ ਪ੍ਰਤਾਪਿ ਕਮਾਈ ਬਖ਼ਸ਼ਿਸ਼ ਮੇਹਰ ਸਦਕੇ, ਸਭੁ(ਦੁਰਤੁ) ਪਾਪ (ਨਸੈ) ਨੱਸ ਜਾਂਦੇ ਹਨ। ਯਥਾ:- ਕੀਤਾ ਲੋੜਹਿ ਸੋ ਕਰਹਿ; ਤੁਝ ਬਿਨੁ ਕਛੁ ਨਾਹਿ॥ ਪਰਤਾਪੁ ਤੁਮ੍ਹਾਰਾ ਦੇਖਿ ਕੈ; ਜਮਦੂਤ ਛਡਿ ਜਾਹਿ॥ ੧॥ ਤੁਮ੍ਹਰੀ ਕ੍ਰਿਪਾ ਤੇ ਛੂਟੀਐ; ਬਿਨਸੈ ਅਹੰਮੇਵ॥ ਸਰਬ ਕਲਾ ਸਮਰਥ ਪ੍ਰਭ; ਪੂਰੇ ਗੁਰਦੇਵ॥ ੧॥

ਸੰਤ ਕਾ ਸੰਗੁ; ਵਡਭਾਗੀ ਪਾਈਐ॥) ਹਮ ਧਨਵੰਤ ਭਾਗਠ; ਸਚ ਨਾਇ॥ ਅਨੁਸਾਰ ਨਾਮ ਧਨ ਨੂੰ ਪ੍ਰਾਪਤ, ਨਾਮ ਧਨ ਨੂੰ ਅੱਗੇ ਬਖ਼ਸ਼ਣ ਵਾਲੇ(ਸੰਤ) ਗੁਰੂ ਪ੍ਰਮੇਸਰ ਜੀ, ਪਰਉਪਕਾਰ ਲਈ ਆਪਣਾ ਸਭ ਕੁੱਝ, ਜੀਅ ਪ੍ਰਾਣ ਸੀਸ ਤੱਕ, ਗੁਰੂ ਜੀ ਤੋਂ ਕੁਰਬਾਨ ਕਰਨ ਵਾਲੇ ਵਡਭਾਗੀ ਸੰਤ ਜੀ(ਕਾ) ਦਾ ਸੰਗੁ, (ਵਡਭਾਗੀ) ਵੱਡੇ ਭਾਗਾਂ ਕਰਕੇ(ਪਾਈਐ) ਪਾਉਣਾ ਕਰੀਏ। ਯਥਾ:- ਲਾਦਿ ਖੇਪ; ਸੰਤਹ ਸੰਗਿ ਚਾਲੁ॥ ਅਵਰ ਤਿਆਗਿ; ਬਿਖਿਆ ਜੰਜਾਲ॥

ਸੰਤ ਕੀ ਸੇਵਾ; ਨਾਮੁ ਧਿਆਈਐ॥ ਸ੍ਰੀ ਗੁਰਦੁਆਰੇ ਸਾਹਿਬ ਜੀ ਬਨਾਉਣ, ਗੁਰਬਾਣੀ ਸੰਥਾ ਕਰਨ ਕਰਾਉਣ, ਨਾਮ ਜਪਣ ਜਪਾਉਣ ਆਦਿ(ਸੰਤ) ਸਤਿਗੁਰੂ ਸਾਹਿਬ ਜੀ ਕੀ ਸੇਵਾ, ਵਾ ਸੰਤ ਜੀ ਦੇ ਸ੍ਰੀਰ ਕੀ ਸੇਵਾ ਅਥਵਾ ਸੰਤ ਜੀ ਕੀ ਫ਼ੁਰਮਾਈ ਸ਼ੁਭ ਸੱਚੀ ਮਿੱਠੀ ਪਿਆਰੀ ਸੇਵਾ, ਪ੍ਰੇਮ ਭਾਵਨਾ ਸ਼ਰਧਾ ਸਹਿਤ ਕਰੀਏ। ਸੇਵਾ ਕਰਦਿਆਂ ਵਿਸਮਾਦ ਵਾਹਿਗੁਰੂ ੨ ਸ਼ੁਭ ਸੱਚਾ ਮਿੱਠਾ ਨਾਮੁ(ਧਿਆਈਐ) ਧਿਆਉਣਾ ਕਰੀਏ। ਯਥਾ:- ਦਿਨੁ ਰਾਤੀ ਆਰਾਧਹੁ ਪਿਆਰੋ; ਨਿਮਖ.ਨ ਕੀਜੈ ਢੀਲਾ॥ ਸੰਤ ਸੇਵਾ ਕਰਿ.ਭਾਵਨੀ ਲਾਈਐ; ਤਿਆਗਿ ਮਾਨੁ ਹਾਠੀਲਾ॥) ਹਾਥ ਪਾਉ ਕਰਿ ਕਾਮੁ ਸਭੁ; ਚੀਤੁ ਨਿਰੰਜਨ ਨਾਲਿ॥ ਗੁਰੂ ਸੇਵਾ ਕਰਦਿਆਂ ਨਾਮ ਜਪਣਾ ਅਤਿਅੰਤ ਹੀ ਜ਼ਰੂਰੀ ਹੈ, ਜੇਕਰ ਗੁਰੂ ਘਰ 'ਚ ਸੇਵਾ ਕਰਦਿਆਂ, ਗੱਲਾਂ ਕਰੀ ਜਾਈਏ, ਫੇਰ ਨਾਮ ਕਦੋਂ ਜਪਾਂਗੇ?ਜਦੋਂ ਜਮ ਆ ਕੇ ਗਲ਼ ਘੁੱਟਣਗੇ। ਸੋ ਸਰੀਰ ਕਰਕੇ ਗੁਰੂ ਸੇਵਾ ਕਰਦਿਆਂ, ਆਪਣੇ ਕੰਨਾਂ ਨਾਲ ਸ਼ੁੱਧ ਉਚਾਰਨ ਸੁਣਨਾ, ਰਸਨਾ ਨਾਲ ਵਾਹਿਗੁਰੂ ਵਾਹਿਗੁਰੂ ਜੀ ਜਪਣੇ। ਸੁਰਤੀ ਬਿਰਤੀ ਸੋਚਣੀ ਚਿਤਵਣੀ ਰੋਮ ੨'ਚ ਗੁਰਬਾਣੀ ਅਰਥਾਂ ਸਹਿਤ ਅੰਦਰ ਤੱਕਣੀ। ਸੋ ਮਸ਼ੀਨ ਦੁਆਰਾ ਜਾਂ ਪ੍ਰੇਮੀ ਜੀ ਤੋਂ ਕਥਾ ਕੀਰਤਨ ਸ਼ੁੱਧ ਉਚਾਰਨ ਬਾਣੀ ਸੁਣਦਿਆਂ ਜਾਪ ਕਰਨਾ, ਜੇ ਸੇਵਾ ਨ ਪ੍ਰਾਪਤ ਹੋਵੇ ਤਾਂ ਕਸਰਤ ਕਰਨੀ ਬਹੁਤ ਹੀ ਜ਼ਰੂਰੀ ਹੈ।

ਨਾਮ ਤੁਲਿ; ਕਛੁ ਅਵਰੁ ਨ ਹੋਇ॥ ਪੁੱਠੇ ਲਮਕਣ, ਪੰਜ ਧੂਣੀਆਂ ਤਾਉਣ, ਭੁੱਖੇ ਰਹਿਣ, ਬ੍ਰਤ ਰੱਖਣ, ਪੱਥਰ ਪੂਜਾ ਕਰਨ, ਭੂਤਾਂ ਦੀ ਮੰਨਤਾ ਕਰਨ, ਧਾਗੇ ਤਵੀਤ ਟੂਣੇ ਟਾਮਣ ਜੰਤ੍ਰ ਮੰਤ੍ਰ ਯੋਗ ਆਦਿ (ਅਵਰੁ) ਹੋਰ(ਕਛੁ) ਕੁੱਝ ਭੀ ਸਾਧਨ, ਪਰਮਪੂਜਨੀਕ ਸੱਚੇ ਮਿੱਠੇ ਨਾਮ ਗੁਰਬਾਣੀ ਨਾਮ ਸਿਮਰਨ ਅਭਿਆਸ ਦੇ(ਤੁਲਿ) ਬਰਾਬਰ, (ਨ) ਨਹੀਂ ਹੋਇ ਸਕਦੇ। ਯਥਾ:- ਜਾਪ ਤਾਪ ਕੋਟਿ ਲਖ ਪੂਜਾ; ਹਰਿ ਸਿਮਰਣ ਤੁਲਿ.ਨ ਲਾਇਣ॥ ਦੁਇ ਕਰ ਜੋੜਿ.ਨਾਨਕੁ ਦਾਨੁ ਮਾਂਗੈ; ਤੇਰੇ ਦਾਸਨਿ ਦਾਸ ਦਸਾਇਣੁ॥) ਜਾਪ ਤਾਪ; ਗਿਆਨ ਸਭਿ ਧਿਆਨ॥ ਖਟ ਸਾਸਤ੍ਰ; ਸਿਮ੍ਰਿਤਿ ਵਖਿਆਨ॥ ਜੋਗ ਅਭਿਆਸ; ਕਰਮ ਧ੍ਰਮ ਕਿਰਿਆ॥ ਸਗਲ ਤਿਆਗਿ; ਬਨ ਮਧੇ ਫਿਰਿਆ॥ ਅਨਿਕ ਪ੍ਰਕਾਰ; ਕੀਏ ਬਹੁ ਜਤਨਾ॥ ਪੁੰਨ ਦਾਨ; ਹੋਮੇ ਬਹੁ ਰਤਨਾ॥ ਸਰੀਰੁ ਕਟਾਇ; ਹੋਮੈ ਕਰਿ ਰਾਤੀ॥ ਵਰਤ ਨੇਮ ਕਰੈ; ਬਹੁ ਭਾਤੀ॥ ਨਹੀ ਤੁਲਿ; ਰਾਮ ਨਾਮ ਬੀਚਾਰ॥ ਨਾਨਕ ਗੁਰਮੁਖਿ; ਨਾਮੁ ਜਪੀਐ ਇਕ ਬਾਰ॥) ਬਾਨਾਰਸੀ ਤਪੁ ਕਰੈ, ਉਲਟਿ ਤੀਰਥ ਮਰੈ; ਅਗਨਿ ਦਹੈ.ਕਾਇਆ ਕਲਪੁ ਕੀਜੈ॥ ਅਸੁਮੇਧ ਜਗੁ ਕੀਜੈ.ਸੋਨਾ ਗਰਭ ਦਾਨੁ ਦੀਜੈ; ਰਾਮ ਨਾਮ ਸਰਿ, ਤਊ ਨ ਪੂਜੈ॥ ੧॥ ਛੋਡਿ ਛੋਡਿ ਰੇ ਪਾਖੰਡੀ; ਮਨ.ਕਪਟੁ ਨ ਕੀਜੈ॥ ਹਰਿ ਕਾ ਨਾਮੁ; ਨਿਤ ਨਿਤਹਿ ਲੀਜੈ॥ ੧॥ ਰਹਾਉ॥ ਗੰਗਾ ਜਉ ਗੋਦਾਵਰਿ ਜਾਈਐ; ਕੁੰਭਿ ਜਉ ਕੇਦਾਰ ਨ੍ਹਾਈਐ; ਗੋਮਤੀ ਸਹਸ ਗਊ ਦਾਨੁ ਕੀਜੈ॥ ਕੋਟਿ ਜਉ ਤੀਰਥ ਕਰੈ, ਤਨੁ ਜਉ ਹਿਵਾਲੇ ਗਾਰੈ; ਰਾਮ ਨਾਮ ਸਰਿ, ਤਊ ਨ ਪੂਜੈ॥ ੨॥ ਅਸੁ ਦਾਨ ਗਜ ਦਾਨ, ਸਿਹਜਾ ਨਾਰੀ ਭੂਮਿ ਦਾਨ; ਐਸੋ ਦਾਨੁ.ਨਿਤ ਨਿਤਹਿ ਕੀਜੈ॥ ਆਤਮ ਜਉ ਨਿਰਮਾਇਲੁ ਕੀਜੈ, ਆਪ ਬਰਾਬਰਿ ਕੰਚਨੁ ਦੀਜੈ; ਰਾਮ ਨਾਮ ਸਰਿ, ਤਊ ਨ ਪੂਜੈ॥ ੩॥ ਮਨਹਿ.ਨ ਕੀਜੈ ਰੋਸੁ, ਜਮਹਿ.ਨ

ਦੀਜੈ ਦੋਸੁ; ਨਿਰਮਲ ਨਿਰਬਾਣ ਪਦੁ ਚੀਨਿ੍ ਲੀਜੈ॥ ਜਸਰਥ ਰਾਇ ਨੰਦੁ.ਰਾਜਾ ਮੇਰਾ ਰਾਮ ਚੰਦੁ; ਪ੍ਰਣਵੈ ਨਾਮਾ.ਤਤੁ ਰਸੁ ਅੰਮ੍ਰਿਤੁ ਪੀਜੈ॥

ਨਾਨਕ ਗੁਰਮੁਖਿ; ਨਾਮੁ ਪਾਵੈ ਜਨੁ ਕੋਇ॥ ੮॥ ੨॥) ਗੁਰ ਨਾਨਕ ਦੇਵ ਗੋਵਿੰਦ ਰੂਪ॥ ਧੰਨ ਵਾਹਿਗੁਰੂ ਗੁਰੂ ਗੁਰ ਸਤਿਗੁਰੂ ਨਾਨਕ ਦੇਵ, ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ. ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਹ ਹਰਿ॥ ਵਾਹਿਗੁਰੂ ਮਃ ੫ ਸ਼ਹੀਦਾਂ ਦੇ ਸਿਰਤਾਜ ਜੀ ਫ਼ੁਰਮਾਉਂਦੇ ਹਨ:- ਗੁਰੂ ਪ੍ਰਮੇਸਰ ਜੀ ਦੀ, ਅਗਮ ਅਗਾਧ ਅਗਮ ਅਪਾਰ ਅਨਤਕਲਾਵਾਨ ਮਹਾਂ ਵਿਸਮਾਦ ਅਸੰਖ ਪ੍ਰਕਾਸ਼ ਸਰੂਪ ਵਿਆਪਕ, ਕ੍ਰਿਪਾ ਹੀ ਕ੍ਰਿਪਾ ਦੁਆਰਾ, (ਕੋਇ) ਕੋਈ ਵਿਰਲਾ ਹੀ ਗੁਰਮੁਖਿ(ਜਨੁ) ਪਿਆਰਾ, ਗੁਰਮੁਖਿ; ਰੋਮਿ ਰੋਮਿ ਹਰਿ ਧਿਆਵੈ॥ ਗੁਰਮੁਖਿ ਅਵਸਥਾ'ਚ ਲੀਣ ਹੋ ਕੇ, (ਨਾਮੁ) ਪਰਮਪਵਿੱਤ੍ਰ ਸ਼ੁਭ ਸੱਚੇ ਵਾਹਿਗੁਰੂ ਅਜਪਾ ਜਾਪ(ਨਾਮੁ) ਕਰਤਾਰ ਨਿਰੰਕਾਰ ਜੀ ਨੂੰ(ਪਾਵੈ) ਪਾਉਂਦਾ ਹੈ॥ ੮॥ ੨॥

ਗਉੜੀ ਸੁਖਮਨੀ ਮਃ ੫॥) ਅਸਟਪਦੀ ਜੀ ਤੀਜੇ, ਆਦਿ ੨੬੫.

੩੦.ਸਲੋਕੁ॥ ਬਹੁ ਸਾਸਤ੍ਰ ਬਹੁ ਸਿਮ੍ਰਿਤੀ; ਪੇਖੇ ਸਰਬ ਢਢੋਲਿ॥ ਪੂਜਸਿ ਨਾਹੀ.ਹਰਿ ਹਰੇ; ਨਾਨਕ ਨਾਮ ਅਮੋਲ॥ ੧॥

ਨਹੀ ਤੁਲਿ; ਰਾਮ ਨਾਮ ਬੀਚਾਰ॥) ਹਰਿ ਕੇ ਨਾਮ ਸਮਸਰਿ; ਕਛੁ ਨਾਹਿ॥) ਸਾਈ ਨਾਮੁ ਅਮੋਲੁ; ਕੀਮ ਨ ਕੋਈ ਜਾਣਦੋ॥ ਅਨੁਸਾਰ ਪੂਰੇ ਗੁਰੂ ਜੀ ਦੇ ਬਖ਼ਸ਼ੇ, ਪਰਮਪਵਿੱਤ੍ਰ ਸ਼ੁਭ ਸੱਚੇ ਸੁੱਚੇ ਉੱਚੇ ਸ੍ਰਬ ਵਿਆਪੀ ਮਹਾਂ ਵਿਸਮਾਦ ਅਜਪਾ ਜਾਪ ਵਾਹਿਗੁਰੂ ਨਾਮ ਜੀ ਨੂੰ, ਮਹਾਨ ਅਮੋਲਕ ਜਣਾ ਰਹੇ ਹਨ, ਕਿਉਂ ਜੋ ਜ਼ਾਲਮਾਂ ਦੇ ਤੱਤੀ ਤਵੀ'ਤੇ ਖੜ੍ਹਾਉਣ ਤੋਂ, ਤੱਤੀ ਤਵੀ'ਤੇ ਖੜ੍ਹਨ ਸਮੇਂ ਆਪ ਜੀ ਸੱਚੇ ਸਾਈਂ ਅਮੋਲਕ ਨਾਮ ਜੀ'ਚ, ਲਿਵ ਲਾ ਰਹੇ ਹਨ। ਐਸੇ ਕਸ਼ਟਾਂ ਸਮੇਂ ਕੇਵਲ ਨਾਮ ਗੁਰਬਾਣੀ ਜੀ ਹੀ, ਇਕਾਗ੍ਰਤਾ ਸ਼ਾਂਤੀ ਅਕਾਲ ਪੁਰਖ'ਚ ਅਭੇਦਤਾ ਨਿਰਲੇਪਤਾ ਬਖ਼ਸ਼ ਸਕਦੇ ਹਨ। ਨਾਮ ਰਤਨ ਜੀ, ਜੁੱਗੋ ਜੁੱਗ ਜੀਆਂ ਦੀ ਮੈਲ਼ ਲਾਹ ਕੇ, ਪਵਿਤ੍ਰ ਪਵਿਤ੍ਰ; ਪਵਿਤ੍ਰ ਪੁਨੀਤ॥ ਹਨ। ਵੇਦ ਸ਼ਾਸਤ੍ਰ ਸਿੰਮ੍ਰਤੀਆਂ ਦੇ ਦੱਸੇ ਕਠਨ ਤੋਂ ਕਠਨ ਸਾਧਨ ਕਰਨੇ ਕਰਕੇ, ਸੱਚੇ ਸਾਈਂ ਵਾਹਿਗੁਰੂ ਜੀ ਦੀ ਪ੍ਰਾਪਤੀ ਨਹੀਂ ਹੋ ਸਕਦੀ। ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਮਹੱਲਾ ਪੰਜਵਾਂ ਜੀ ਫ਼ੁਰਮਾਉਂਦੇ ਹਨ:- ਨਿਆਇ, ਪਤੰਜਲ. ਪੂਰਬਮੀਮਾਸਾ, ਸਾਂਖ, ਵਿਦਾਂਤ, ਵਿਸੇਖਕ, ਇਹ ਛੇ ਸ਼ਾਸ੍ਰਤ ਹਨ। ਮੰਨੂ ਸਿੰਮ੍ਰਤੀ, ਜਾਗਵਲਕ ਸਿੰਮ੍ਰਤੀ, ਵਿਸਿਸਟ ਸਿੰਮ੍ਰਤੀ ਆਦਿ ੨੭ ਸਿੰਮ੍ਰਤੀਆਂ ਹਨ।

ਦਾਸਨ ਦਾਸ ਨੇ(ਬਹੁ) ਬਹੁਤੀਆਂ(ਸਿਮ੍ਰਿਤੀ) ਸਿੰਮ੍ਰਤੀਆਂ(ਬਹੁ) ਬਹੁਤੇ ਸਾਸਤ੍ਰ, (ਸਰਬ) ਸਾਰੇ ਚੰਗੀ ਤਰ੍ਹਾਂ(ਢਢੋਲਿ) ਖੋਜ ਵੀਚਾਰ ਕੇ(ਪੇਖੇ) ਦੇਖੇ ਹਨ। ਚਾਰਿ ਬੇਦ; ਜਿਹਵ ਭਨੇ॥ ਦਸ ਅਸਟ ਖਸਟ; ਸ੍ਰਵਨ ਸੁਨੇ॥ ਨਹੀ ਤੁਲਿ; ਗੋਬਿਦ ਨਾਮ ਧੁਨੇ॥ ਅਨੁਸਾਰ ਇਹ (ਹਰਿ) ਵਾਹਿਗੁਰੂ (ਹਰੇ) ਸਭ ਦੇ ਅੰਦਰ ਬਾਹਰ ਹਰ ਸਮੇਂ ਅਸੰਖ ਪ੍ਰਕਾਸ਼ ਨੂਰ ਹੀ ਨੂਰ, ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਸਰਬ ਪ੍ਰਕਾਸ਼ਕ ਸਰਬ ਵਿਆਪਕ ਅਜਪਾ ਜਾਪ ਅਨਤਕਲਾਵਾਨ ਪਰਮ

ਪਿਆਰੇ ਪੂਰਨ ਬ੍ਰਹਮ ਜੀ ਦੇ(ਅਮੋਲ) ਅਮੋਲਕ ਸੱਚੇ ਨਾਮ ਨੂੰ(ਪੂਜਸਿ) ਪੁੱਜਦੇ, ਪੂਜਦੇ ਨਾਹੀ, ਭਾਵ ਨਿਮਖ ਨਿਮਖ ਕਰਿ; ਸਰੀਰੁ ਕਟਾਵੈ॥ ਤਉ ਭੀ; ਹਉਮੈ ਮੈਲ ਨ ਜਾਵੈ॥ ਅਨੁਸਾਰ ਇਨ੍ਹਾਂ ਨੂੰ ਪੜ੍ਹ ਕੇ ਕਠਨ ਤੋਂ ਕਠਨ ਸਾਧਨ ਕਰਨ ਵਾਲਾ, ਵਾਹਿਗੁਰੂ ਸਿਮਰਨ ਵਾਲੇ ਪ੍ਰੇਮੀ ਦੀ ਕਰਨੀ ਕਮਾਈ ਅਵਸਥਾ ਨੂੰ ਨਹੀਂ ਪਹੁੰਚ ਸਕਦਾ। ਕਿਉਂ ਜੋ ਇਨ੍ਹਾਂ'ਚ, ਕਿਤੇ ਸੂਰਜ ਨੂੰ ਪਾਣੀ, ਕਿਤੇ ਚੰਦ ਨੂੰ ਤੰਦ, ਕਿਤੇ ਗਣੇਸ਼, ਕਿਤੇ ਸ਼ਕਤੀ ਦੀ ਪੂਜਾ ਆਦਿ ਨਾਨ੍ਹਾ ਉਪਾਸ਼ਨਾ ਲਿਖੀ ਹੈ। ਵੇਦ ਵਿੱਦਿਆ ਦਾ ਅਧਿਕਾਰ ਕੇਵਲ ਬ੍ਰਹਮਣਾਂ ਨੂੰ ਹੀ ਹੈ। ਖੱਤ੍ਰੀ ਕੇਵਲ ਸੁਣ ਹੀ ਸਕਦਾ ਹੈ, ਵੈਸ਼ ਤੇ ਸ਼ੂਦ੍ਰ ਨੂੰ ਕੋਈ ਭੀ ਹੱਕ ਨਹੀਂ, ਜੇ ਕਿਤੇ ਸੁਣ ਲੈਣ ਤਾਂ ਕੰਨਾਂ 'ਚ ਸਿੱਕਾ ਢਾਲ਼ ਕੇ ਪਾਉਣ, ਜੇ ਪੜ੍ਹਨ ਤਾਂ ਜ਼ਬਾਨ 'ਚ ਮੇਖ ਠੋਕਣ ਦੀ ਸਜ਼ਾ ਲਿਖੀ ਹੈ। ਚੌਂਹਾਂ ਵਰਨਾ ਦੀਆਂ ਇਸਤ੍ਰੀਆਂ ਨੂੰ ਵੇਦ ਸ਼ਾਸਤ੍ਰ ਪੜ੍ਹਨ ਦਾ ਕੋਈ ਭੀ ਅਧਿਕਾਰ ਨਹੀਂ। ਗੋਮੇਧ ਰਾਜਮੇਧ ਅਸ੍ਵਮੇਧ ਤਾਮਸੀ ਜੱਗ ਕਰਨ ਨੂੰ ਕਿਹਾ ਹੈ। ਨੀਵੀਆਂ ਜ਼ਾਤੀਆਂ ਤੋਂ ਨਫ਼ਰਤ ਲਿਖੀ ਹੈ। ਯਥਾ:- ਬੇਦ ਕਤੇਬ [1]ਇਫਤਰਾ ਭਾਈ; ਦਿਲ ਕਾ ਫਿਕਰੁ ਨ ਜਾਇ॥ ਟੁਕੁ ਦਮੁ ਕਰਾਰੀ ਜਉ ਕਰਹੁ; ਹਾਜਿਰ ਹਜੂਰਿ ਖੁਦਾਇ॥ ੧॥ ([1]ਝੂਠ) ਮੇਰੇ ਰਾਮ.ਹਰਿਜਨ ਕੈ; ਹਉ ਬਲਿ ਜਾਈ॥ ਕੇਸਾ ਕਾ ਕਰਿ ਚਵਰੁ ਢੁਲਾਵਾ; ਚਰਣ ਧੂੜਿ ਮੁਖਿ ਲਾਈ॥) ਗੁਰਸਿਖ ਪ੍ਰੀਤਿ; ਗੁਰੁ ਮਿਲੈ ਗਲਾਟੇ॥ ਜਨ ਨਾਨਕ ਪ੍ਰੀਤਿ; ਸਾਧ ਪਗ ਚਾਟੇ॥ ਅਨੁਸਾਰ ਇਨ੍ਹਾਂ'ਚ ਪੂਰਨ ਗ੍ਰੀਬੀ ਸਹਿਤ, ਪਰਮਪੂਜਨੀਕ ਪਿਆਰੇ ਪਿਤਾ ਗੁਰਦੇਵ ਅਕਾਲ ਪੁਰਖੁ ਜੀ ਦੀ ਭਾਉ-ਭਗਤੀ ਨਹੀਂ ਹੈ। ਹਰਿ ਮੇਰਾ ਸਿਮ੍ਰਿਤਿ.ਹਰਿ ਮੇਰਾ ਸਾਸਤ੍ਰ; ਹਰਿ ਮੇਰਾ ਬੰਧਪੁ.ਹਰਿ ਮੇਰਾ ਭਾਈ॥ ਹਰਿ ਕੀ ਮੈ ਭੂਖ ਲਾਗੈ, ਹਰਿ ਨਾਮਿ ਮੇਰਾ ਮਨੁ ਤ੍ਰਿਪਤੈ; ਹਰਿ ਮੇਰਾ ਸਾਕੁ.ਅੰਤਿ ਹੋਇ ਸਖਾਈ॥) ਸੋਈ ਸਾਸਤੁ ਸਉਣੁ ਸੋਇ; ਜਿਤੁ ਜਪੀਐ ਹਰਿ ਨਾਉ॥ ਅਨੁਸਾਰ ਸ਼ਾਸਤ੍ਰਾਂ ਜੋਤਿਸ਼ ਗ੍ਰੰਥਾਂ ਦਾ ਪੜ੍ਹਨਾ ਏਹੀ ਹੈ, ਜੋ ਅੱਠੇ ਪਹਰ ਲਗਾਤਾਰ ਵਾਹਿਗੁਰੂ ੨ ਜੀ ਜਪਣੇ ਹਨ। ਸਤਿਗੁਰੂ ਸਾਹਿਬਾਨ ਜੀ, ਅਨਤਕਲਾਵਾਨ ਵਿਸਮਾਦ ਅਦੁਤੀ ਗੁਰੂ ਪ੍ਰੇਮਾ-ਭਗਤੀ ਸਹਿਤ, ਵਾਹਿਗੁਰੂ ੨ ਜਪਣ ਜਪਾਉਣ ਦੀ ਮਹਾਨ ਮਹਾਨਤਾ ਜਣਾ ਰਹੇ ਹਨ॥ ੧॥ ਯਥਾ:- ਸਿਮਰਉ.ਸਿਮਰਿ ਸਿਮਰਿ; ਸੁਖੁ ਪਾਵਉ॥ ਕਲਿ ਕਲੇਸ; ਤਨ ਮਾਹਿ ਮਿਟਾਵਉ॥) ਸਿਮਰਉ.ਸਿਮਰਿ ਸਿਮਰਿ ਸੁਖ ਪਾਵਉ; ਸਾਸਿ ਸਾਸਿ ਸਮ੍ਹਾਲੇ॥ ਇਹ ਲੋਕਿ ਪਰਲੋਕਿ ਸੰਗਿ ਸਹਾਈ; ਜਤ ਕਤ ਮੋਹਿ ਰਖਵਾਲੇ॥) ਪ੍ਰਭ ਕੈ ਸਿਮਰਨਿ; ਅਨਹਦ ਝੁਨਕਾਰ॥ ਸੁਖੁ ਪ੍ਰਭ ਸਿਮਰਨ ਕਾ; ਅੰਤੁ ਨ ਪਾਰ॥

; ਨਾਨਕ ਨਾਮ ਅਮੋਲ॥ 'ਤੇ ਸਾਖੀ:- ਇੱਕ ਵਾਰੀ ਨਾਰਦ ਮੁਨੀ ਜੀ ਨੇ ਗੋਪੀਆਂ ਨੂੰ ਕਿਹਾ, "ਜੇਕਰ ਆਪ ਜੀ ਦਾਸਨ ਦਾਸ ਨੂੰ ਸ੍ਰੀ ਕ੍ਰਿਸ਼ਨ ਭਗਵਾਨ ਜੀ ਦਾਨ ਕਰ ਦੇਵੋਂ, ਤਾਂ ਜਨਮ ੨'ਚ, ਸ੍ਰੀ ਕ੍ਰਿਸ਼ਨ ਭਗਵਾਨ ਜੀ ਹੀ ਪ੍ਰਾਪਤ ਹੋਣਗੇ। "ਗੋਪੀਆਂ ਨੇ ਕਿਹਾ, "ਸਤਿ ਬਚਨ। "ਦਾਨ ਕਰ ਦਿੱਤੇ। ਮੁਨੀ ਜੀ ਨੇ ਕ੍ਰਿਸ਼ਨ ਭਗਵਾਨ ਜੀ ਨੂੰ ਕਿਹਾ, "ਆਉ ਜੀ!ਚੱਲੀਏ, "ਤਾਂ ਉੱਠ ਕੇ ਨਾਲ ਤੁਰ ਪਏ। ਗੋਪੀਆਂ ਨੇ ਰੋ ਕੇ ਕਿਹਾ, "ਅਸੀਂ ਇਨ੍ਹਾਂ ਦੇ ਬਰਾਬਰ ਸੋਨਾ ਤੋਲ ਦਿੰਦੀਆਂ ਹਾਂ, ਇਨ੍ਹਾਂ ਨੂੰ ਨ ਲਿਜਾਉ। " ਤੱਕੜ ਦੇ ਇੱਕ ਪੱਲੜੇ'ਚ, ਭਗਵਾਨ ਜੀ ਬੈਠ ਗਏ, ਦੂਜੇ ਪੱਲੜੇ'ਚ ਸੋਨਾ ਪਾ

ਦਿਤਾ। ਭਗਵਾਨ ਜੀ ਦਾ ਪੱਲੜਾ ਹੇਠਾਂ ਹੀ ਲੱਗਾ ਰਿਹਾ, ਤਾਂ ਭਗਵਾਨ ਜੀ ਨੇ ਕਿਹਾ, "ਪੱਲੜੇ'ਚੋਂ ਸੋਨਾ ਲਾਹ ਕੇ, ਤੁਲਸੀ ਦੇ ਪੱਤੇ'ਤੇ, ਰਾਮ ਨਾਮ ਲਿਖ ਕੇ, ਸੁੰਦਰ ਰੁਮਾਲ'ਚ ਸਜਾ ਕੇ, ਪੂਰਨ ਅਦਬ ਸਤਿਕਾਰ ਸਹਿਤ ਸਜਾ ਦਿਉ। "ਪੱਲੜੇ'ਤੇ ਰਾਮ ਨਾਮ ਰੱਖਣ ਤੋਂ, ਪੱਲੜਾ ਧਰਤੀ'ਤੇ ਲੱਗ ਗਿਆ, ਸ੍ਰੀ ਕ੍ਰਿਸ਼ਨ ਜੀ ਦਾ ਪੱਲੜਾ ਉੱਚਾ ਹੋ ਗਿਆ। ਸਾਈ ਨਾਮੁ ਅਮੋਲੁ; ਕੀਮ ਨ ਕੋਈ ਜਾਣਦੋ॥ ਅਨੁਸਾਰ ਅਵਤਾਰਾਂ ਦੀਆਂ ਦੇਹਾਂ ਨਾਲੋਂ ਭੀ, ਰਾਮ ਨਾਮ ਜੀ ਅਮੋਲਕ ਹਨ। ਜੁੱਗ ੨ ਜੀਆਂ ਦੀ ਕਲਿਆਣ ਕਰਦੇ ਹਨ। ਸਾਰੇ ਪਸਾਰੇ ਨੂੰ ਸੱਚਖੰਡ ਬਣਾਉਂਦੇ ਹਨ, ਸਚੁ.ਪੁਰਾਣਾ ਨਾ ਥੀਐ; ਨਾਮੁ.ਨ ਮੈਲਾ ਹੋਇ॥ ਅਨੁਸਾਰ.ਸਭ ਦੀ ਮੈਲ਼ ਧੋ ਕੇ ਭੀ ਨਿਰਮਲ ਉੱਜਲ ਰਹਿੰਦੇ ਹਨ। ਯਥਾ:- ਸਭ ਜੁਗ ਮਹਿ; ਨਾਮੁ ਊਤਮੁ ਹੋਈ॥

ਇਸ ਤਰ੍ਹਾਂ ਸ੍ਰੀ ਰਾਮਚੰਦ੍ਰ ਜੀ ਨੇ ਹੰਕਾਰੀ ਰਾਵਣ ਨੂੰ ਮਾਰਨ ਲਈ, ਲੰਕਾ ਨੂੰ ਜਾਣ ਸਮੇਂ, ਪੱਥਰਾਂ'ਤੇ ਰਾਮ ਨਾਮ ਲਿਖ ਕੇ, ਸਮੁੰਦ੍ਰ'ਤੇ ਤਾਰ ਕੇ ਪੁਲ਼ ਬੰਨ੍ਹਿਆ। ਯਥਾ:- ਗੁਰਮਤਿ; ਸਾਇਰਿ ਪਾਹਣ ਤਾਰੇ॥) ਸਰਵਰ ਪਰ ਗਿਰਵਰ ਧਰ ਭਾਰੇ, ਤਰਵਰ ਕੇ ਪਾਤਨ ਸਮ ਤਾਰੇ। ਇਸ ਤਰ੍ਹਾਂ ਭਾਵੇਂ ਤੁਲਸੀ ਦਾਸ ਜੀ ਰਾਮਚੰਦ੍ਰ ਜੀ ਦੇ ਉਪਾਸ਼ਕ ਸਨ, ਪਰ ਫੇਰ ਭੀ ਕਹਿੰਦੇ ਹਨ, "ਕਹੌਂ ਕਹਾਂ ਲੱਗ ਨਾਮ ਬਡਾਈ, ਰਾਮ ਨ ਸਕੈ, ਨਾਮ ਗੁਨ ਗਾਈ। ਭਾਈ!ਮੈਂ ਨਾਮ ਜੀ ਦੀ ਵਡਿਆਈ ਕਿੱਥੋਂ ਤੱਕ ਕਹਾਂ, ਸ੍ਰੀ ਰਾਮਚੰਦ੍ਰ ਜੀ ਭੀ, ਅਮੋਲਕ ਸੱਚੇ ਸਾਈਂ ਨਾਮ ਜੀ ਦੀ ਵਡਿਆਈ ਨਹੀਂ ਕਹਿ ਸਕਦੇ। ਰਾਮ ਨਾਮ ਜੀ ਦੇ ਬਰਾਬਰ ਕੋਈ ਸਾਧਨ, ਉਪਮਾ ਪਹੁੰਚ ਨਹੀਂ ਸਕਦੀ। ਯਥਾ:- ਰਾਮ ਨਾਮ ਤੁਲਿ, ਅਉਰੁ ਨ ਉਪਮਾ; ਜਨ ਨਾਨਕ.ਕ੍ਰਿਪਾ ਕਰੀਜੈ॥) "ਨਹੀ ਤੁਲਿ; ਰਾਮ ਨਾਮ ਬੀਚਾਰ॥ ਨਾਨਕ ਗੁਰਮੁਖਿ ਨਾਮੁ; ਜਪੀਐ ਇਕ ਬਾਰ॥ ੧॥) ਜਾਪ ਤਾਪ ਕੋਟਿ ਲਖ ਪੂਜਾ; ਹਰਿ ਸਿਮਰਣ ਤੁਲਿ.ਨ ਲਾਇਣ॥

(ਸੱਸੇ ਪੈਰ ਬਿੰਦੀ ਨ ਲਾਉ) (ਅਸਟਪਦੀ॥) ਪਰਮਪੂਜਨੀਕ ਦਸ ਤੁਕੀਆਂ, ਅੱਠ ਪਉੜੀਆਂ ਦੇ ਅਸਟਪਦੀ ਜੀ ਤੀਜੇ।

ਜਾਪ ਤਾਪ; ਗਿਆਨ ਸਭਿ ਧਿਆਨ॥) ਸਚਹੁ ਓਰੈ.ਸਭੁ ਕੋ; ਉਪਰਿ ਸਚੁ ਆਚਾਰੁ॥) ਨਹੀ ਤੁਲਿ; ਰਾਮ ਨਾਮ ਬੀਚਾਰ॥ ਅਨੁਸਾਰ ਗੁਰੂ ਪ੍ਰੇਮਾ-ਭਗਤੀ ਸਹਿਤ, ਵਾਹਿਗੁਰੂ ਸਿਮਰਨ ਅਭਿਆਸ ਨੂੰ, ਕਠਨ ਤੋਂ ਕਠਨ ਸਾਧਨਾਂ ਨਾਲੋਂ ਸ਼੍ਰੋਮਣੀ ਫ਼ੁਰਮਾ ਰਹੇ ਹਨ:- ਸਾਮਵੇਦ ਦਾ 'ਤਤੁਵਮਸੀ', ਰਿਗਵੇਦ ਦਾ 'ਪ੍ਰਗਜਾਨਮਾਨੰਦ ਬ੍ਰਹਮ', ਯੁਜਰਵੇਦ ਦਾ 'ਅਹੰਬ੍ਰਹਮਾਸਮੀ', ਅਥਰਬਨਵੇਦ ਦਾ 'ਅਜਮਾਤਮਾ ਬ੍ਰਹਮ'। ਹੇ ਭਾਈ!ਜੇ ਕੋਈ ਬੇਦਾਂ ਦੇ ਇਨ੍ਹਾਂ ਚੌਂਹਾਂ ਮਹਾਂ ਵਾਕਾਂ ਜਾਂ ਦੰਭੀ ਦੇ ਦਿਤੇ ਮੰਤ੍ਰ ਦਾ ਜਾਪ ਕਰੇ ਤੇ ਕਠਨ ਤਪ ਕਰਦਿਆਂ ਪੰਜ ਧੂਣੀਆਂ ਦੇ(ਤਾਪ) ਸੇਕ ਨਾਲ, ਆਪਣੇ ਸ੍ਰੀਰ ਨੂੰ ਤਪਾਵੇ, ਜਗੁ ਕਊਆ; ਮੁਖਿ ਚੁੰਚ ਗਿਆਨੁ॥ ਅਨੁਸਾਰ ਨਿੰਦਾ ਵਿਕਾਰ ਔਗੁਣ ਦੋਸ਼ ਨ ਤਿਆਗੇ, ਕੇਵਲ ਮੁਖ ਦੇ ਨਾਲ ਹੀ ਗਿਆਨ ਦੀਆਂ ਗੱਲਾਂ, ਧਿਆਨ ਦੇ ਸਭਿ ਧੋਖੇ ਕਰ ਲਵੇ, ਭਾਵ ਲੋਕਾਂ ਨੂੰ

ਠੱਗਣ ਲਈ ਅੱਖਾਂ ਮੀਟ ਕੇ ਬੈਠੇ, ਚੇਲੇ ਕਹਿਣ ਕਿ ਸਾਡੇ ਬਾਵਾ ਜੀ ਨੂੰ ਪਿਆਰੇ ਭਗਵਾਨ ਜੀ ਦੇ ਦਰਸ਼ਨ ਹੁੰਦੇ ਹਨ, ਆਉ !ਬਾਵਾ ਜੀ ਸਮਾਧੀ 'ਚ ਬੈਠੇ ਹਨ। ਭੋਲ਼ੇ ਲੋਕਾਂ ਤੋਂ ਮੱਥਾ ਟਿਕਾਉਣ।

ਖਟ ਸਾਸਤ੍ਰ; ਸਿਮ੍ਰਿਤਿ ਵਖਿਆਨ॥ (ਖਟ) ਛੇ ਸਾਸਤ੍ਰ, ਕਈ ਕੋਟਿ; ਬੇਦ ਪੁਰਾਨ ਸਿਮ੍ਰਿਤਿ ਅਰੁ ਸਾਸਤ॥ ਅਨੁਸਾਰ ਭਾਵੇਂ ਕ੍ਰੋੜਾਂ(ਸਿਮ੍ਰਿਤਿ) ਸਿੰਮ੍ਰਿਤੀਆਂ ਕੰਠ ਕਰਕੇ, ਇਨ੍ਹਾਂ ਦੇ ਅਰਥ ਸਿਧਾਂਤ ਦਾ ਜ਼ਬਾਨੀ(ਵਖਿਆਨ) ਕਥਨ ਕਰੇ। ਯਥਾ:- ਦਸ ਅਠ; ਲੀਖੇ ਹੋਵਹਿ ਪਾਸਿ॥ ਚਾਰੇ ਬੇਦ; ਮੁਖਾਗਰ ਪਾਠਿ॥ ਪੁਰਬੀ ਨਾਵੈ; ਵਰਨਾਂ ਕੀ ਦਾਤਿ॥ ਵਰਤ ਨੇਮ; ਕਰੇ ਦਿਨ ਰਾਤਿ॥ ੨॥ ਕਾਜੀ ਮੁਲਾਂ; ਹੋਵਹਿ ਸੇਖ॥ ਜੋਗੀ ਜੰਗਮ; ਭਗਵੇ ਭੇਖ॥ ਕੋ ਗਿਰਹੀ; ਕਰਮਾ ਕੀ ਸੰਧਿ॥ ਬਿਨੁ ਬੂਝੇ; ਸਭ ਖੜੀਅਸਿ ਬੰਧਿ॥ ੩॥

ਜੋਗ ਅਭਿਆਸ; ਕਰਮ ਧ੍ਰਮ ਕਿਰਿਆ॥ ਯਮ ਨੇਮ ਆਸਣ ਪ੍ਰਾਣਾਯਾਮ ਪ੍ਰਤਿਹਾਰ ਧਾਰਨਾ ਧਿਆਨ ਸਮਾਧ, ਜੋਗ ਦੇ ਇਹ ਅੱਠ ਅੰਗ ਸਿੱਖ ਕੇ, ਲੈਜੋਗ ਮੰਤ੍ਰਜੋਗ ਹਠਜੋਗ ਗਿਆਨਜੋਗ, ਰਾਜਜੋਗ ਭਗਤਜੋਗ ਅਗਰਭਤ ਜੋਗ ਸਗਰਭਤ ਜੋਗ ਆਦਿ ਅਨੇਕ ਪ੍ਰਕਾਰ ਦੇ ਜੋਗ ਦਾ ਅਭਿਆਸ ਕਰ ਲਵੇ। ਨਿੱਤ ਨਮਿਤ ਪ੍ਰਾਸਚਿਤ ਕਾਮਕ ਆਦਿਕ ਕਰਮ, ਵਰਣਾਸ਼੍ਰਮ ਦੇ ਧ੍ਰਮ, ਦੇਵੀ ਦੇਵਤਿਆਂ ਦੇ ਪੂਜਣ, ਨਿਉਲੀ ਧੋਤੀ ਆਦਿ ਹੋਰ ਅਨੇਕ ਪ੍ਰਕਾਰ ਦੀ ਕਿਰਿਆ ਕਰ ਲਵੇ। ਯਥਾ:- ਜੋਗ ਸਿਧ ਆਸਣ ਚਉਰਾਸੀਹ; ਏ ਭੀ ਕਰਿ ਕਰਿ ਰਹਿਆ॥ ਵਡੀ ਆਰਜਾ ਫਿਰਿ ਫਿਰਿ ਜਨਮੈ; ਹਰਿ ਸਿਉ.ਸੰਗੁ ਨ ਗਹਿਆ॥

ਸਗਲ ਤਿਆਗਿ; ਬਨ ਮਧੇ ਫਿਰਿਆ॥ (ਸਗਲ) ਸਾਰੇ ਸਬੰਧੀਆਂ ਨੂੰ ਤਿਆਗਿ ਕੇ, (ਬਨ) ਜੰਗਲ਼(ਮਧੇ) 'ਚ (ਫਿਰਿਆ) ਘੁੰਮਿਆ ਫਿਰੇ, ਬਾਨਪ੍ਰਸਤੀ ਬਣ ਜਾਵੇ, ਮੁੜ ਕੇ ਘਰੇ ਹੀ ਨ ਆਵੇ। ਯਥਾ:- ਕਿਨਹੀ ਗ੍ਰਿਹੁ ਤਜਿ; ਵਣ ਖੰਡਿ ਪਾਇਆ॥) ਮੋਨਿ ਭਇਓ.ਕਰ ਪਾਤੀ ਰਹਿਓ; ਨਗਨ ਫਿਰਿਓ ਬਨ ਮਾਹੀ॥ ਤਟ ਤੀਰਥ ਸਭ ਧਰਤੀ ਭ੍ਰਮਿਓ; ਦੁਬਿਧਾ ਛੁਟਕੈ ਨਾਹੀ॥ ੨॥

ਅਨਿਕ ਪ੍ਰਕਾਰ; ਕੀਏ ਬਹੁ ਜਤਨਾ॥ ਪੁੰਨ ਦਾਨ; ਹੋਮੇ ਬਹੁ ਰਤਨਾ॥ (ਅਨਿਕ) ਅਨੇਕ ਪ੍ਰਕਾਰ ਦੇ ਕਠਨ ਤੋਂ ਕਠਨ ਸਾਧਨਾਂ ਦੇ(ਬਹੁ) ਬਹੁਤ(ਜਤਨਾ) ਯਤਨ(ਕੀਏ) ਕੀਤੇ ਜਾਣ। ਬਹੁਤੇ ਜੱਗ ਕਰਦਿਆਂ, (ਬਹੁ) ਬਹੁਤੇ (ਰਤਨਾ) ਘਿਉ ਦਾ(ਹੋਮੇ) ਹਵਨ ਕਰੇ। ਬਹੁਤੇ(ਰਤਨਾ) ਰਤਨ ਹੀਰੇ ਪੁੰਨ ਦਾਨ ਕਰੇ। ਯਥਾ:- ਕਨਿਕ ਕਾਮਿਨੀ ਹੈਵਰ ਗੈਵਰ; ਬਹੁ ਬਿਧਿ ਦਾਨੁ ਦਾਤਾਰਾ॥ ਅੰਨ ਬਸਤ੍ਰ ਭੂਮਿ ਬਹੁ ਅਰਪੇ; ਨਹ ਮਿਲੀਐ ਹਰਿ ਦੁਆਰਾ॥

ਸਰੀਰੁ ਕਟਾਇ; ਹੋਮੈ ਕਰਿ ਰਾਤੀ॥ ਆਪਣੇ ਸਰੀਰੁ ਨੂੰ(ਰਾਤੀ) ਰੱਤੀ ੨ ਜਿਤਨਾ(ਕਟਾਇ) ਕਟਾ(ਕਰਿ) ਕਰਕੇ, ਅੱਗ 'ਤੇ(ਹੋਮੈ) ਹਵਨ ਕਰੇ। ਜਿਵੇਂ, ਸ੍ਰੀ ਲਛਮਣ ਜੀ ਨੂੰ ਮਾਰਨ ਲਈ, ਮੇਘਨਾਥ, ਅਕੁੰਭਲਾ ਦੇਵੀ ਅੱਗੇ ਆਪਣੇ ਸ੍ਰੀਰ ਨੂੰ ਰੱਤੀ ੨ ਕੱਟ ਕੇ, ਹਵਨ ਕਰ ਰਿਹਾ ਸੀ, ਭੇਦੁ ਬਭੀਖਣ; ਗੁਰਮੁਖਿ ਪਰਚਾਇਣੁ॥ ਅਨੁਸਾਰ ਭਗਤ ਬਭੀਖਣ ਜੀ ਨੇ ਭੇਦ ਦਿਤਾ, "ਮੇਘਨਾਥ ਨੂੰ ਮਾਰਨ ਦਾ, ਹੁਣੇ ੨ ਹੀ ਵੇਲਾ ਹੈ।" ਸ੍ਰੀ ਲਛਮਣ ਜੀ ਨੇ ਜਾ ਕੇ ਤੀਰ ਮਾਰ ਕੇ ਮਾਰਿਆ ਸੀ।

ਵਰਤ ਨੇਮ ਕਰੈ; ਬਹੁ ਭਾਤੀ॥ ੨੪ ਇਕਾਦਸੀਆਂ, ਰਾਮ ਨੌਮੀ ਕ੍ਰਿਸਨ ਅਸਟਮੀ ਗਨੇਸ਼ ਚੌਦੇਂ ਬਾਵਨ ਦੁਆਦਸੀ ਆਦਿ ਅਨੇਕਾਂ ਹੀ ਵਰਤ ਰੱਖ ਲਵੇ, (ਬਹੁ) ਬਹੁਤ(ਭਾਤੀ) ਤਰ੍ਹਾਂ ਦੇ (ਨੇਮ) ਨਿਯਮ (ਕਰੈ) ਕਰ ਲਵੇ, ਕਿ ਮੈਂ ਰੋਟੀ ਨਹੀਂ ਖਾਣੀ, ਘਰੇ ਨਹੀਂ ਜਾਣਾ, ਮੋਨ ਧਾਰ ਕੇ ਨੰਗੇ ਰਹਿਣਾ ਹੈ ਆਦਿ। ਯਥਾ:- ਵਰਤੁ ਨੇਮੁ; ਨਿਤਾਪ੍ਰਤਿ ਪੂਜਾ॥ ਬਿਨੁ ਬੂਝੇ; ਸਭੁ ਭਾਉ ਹੈ ਦੂਜਾ॥)

ਨਹੀ ਤੁਲਿ; ਰਾਮ ਨਾਮ ਬੀਚਾਰ॥ ਨਾਨਕ ਗੁਰਮੁਖਿ ਨਾਮੁ; ਜਪੀਐ ਇਕ ਬਾਰ॥ ੧॥ ੧.ਪਰਮਪੂਜਨੀਕ ਪਰਮ ਪਿਆਰੇ ਸਤਿਗੁਰੂ ਨਾਨਕ ਦੇਵ ਵਾਹਿਗੁਰੂ ਮਹੱਲਾ ਪੰਜਵਾਂ ਜੀ ਫ਼ੁਰਮਾਉਂਦੇ ਹਨ:- ਹੇ ਭਾਈ!ਜੇਕਰ (ਗੁਰਮੁਖਿ) ਗੁਰਮੁਖਿ ਕਲਿ ਵਿਚਿ; ਪਰਗਟੁ ਹੋਆ॥ ਅਨੁਸਾਰ ਵਾਹਿਗੁਰੂ ਮਹੱਲੇ ਪਹਿਲੇ ਜੀ ਦਾ ਪਰਮ ਪਵਿੱਤ੍ਰ ਸ਼ੁਭ ਸੱਚਾ ਨਾਮੁ, ਧੰਨ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਜੀ, ਇਕ ਬਾਰ(ਜਪੀਐ) ਜਪੀਏ, ਰਾਮ; ਹਮ, ਸਤਿਗੁਰ ਪਾਰਬ੍ਰਹਮ ਕਰਿ ਮਾਨੇ॥ ਅਨੁਸਾਰ ਰਾਮ ਸਰੂਪ ਸਤਿਗੁਰੂ ਸਾਹਿਬ ਜੀ ਦੇ(ਨਾਮ) ਵਿਸਮਾਦ ਗੁਰਬਾਣੀ ਜੀ ਨੂੰ ਬੀਚਾਰ ਲਈਏ ਭਾਵ ਗਾਈਏ ਕਮਾਈਏ, ਤਾਂ ਕਠਨ ਤੋਂ ਕਠਨ ਸਾਧਨ, ਰਾਮ ਨਾਮ ਵੀਚਾਰਨ ਅਤੇ ਇਕ ਬਾਰ ਧੰਨ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਕਹਿਣ ਦੇ(ਤੁਲਿ) ਬਰਾਬਰ ਨਹੀ ਹਨ, ਭਾਵ ਧੰਨ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਕਹਿਣ ਤੋਂ, ਗੁਰਤਾ ਬਿਰਾਜਮਾਨ ਸਤਿਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ, ਦਿਲ ਦਿਮਾਗ਼ 'ਚ ਹਰ ਸਮੇਂ ਗੁਰਬਾਣੀ ਭੇਜਦੇ ਹਨ। ਗੁਰਬਾਣੀ ਵਿਚਾਰਨ ਦਾ ਭਾਵ, ਆਪੋ ਵਿੱਚੀਂ ਮਿਲ ਕੇ, ਗੁਰਸ਼ਬਦ ਅਰਥ ਵੀਚਾਰਨੇ। ਸੋ ਜੇ ਇੱਕ ਵਾਰੀ ਕਹਿਣ ਦਾ ਇਤਨਾ ਫਲ ਹੈ, ਤਾਂ ਹਰ ਸੁਆਸ ਕਹਿਣ ਦਾ, ਕਿਤਨਾ ਸ੍ਰਬ ਵਿਆਪੀ ਅਨਤਕਲਾਵਾਨ ਵਿਸਮਾਦ ਫ਼ਲ ਹੋਵੇਗਾ। ਇਸ ਲਈ ਹਰ ਸੁਆਸ ਵਾਹਿਗੁਰੂ ਵਾਹਿਗੁਰੂ ਧੰਨ ਗੁਰੂ ਨਾਨਕ ਦੇਵ ਸਾਹਿਬ ਜੀ ਕਹਿ ਕਹਾ ਕੇ, ਵਿਆਪਕ ਬ੍ਰਹਮ ਜੀ 'ਚ ਲੀਣ ਹੋ ਕੇ, ਸਦਾ ੨ ਨਿਹਾਲ ੩ ਹੋਣਾ ਚਾਹੀਦਾ ਹੈ॥ ੧॥ ਯਥਾ:- ਜੈਸੇ ਅਠਸਠਿ ਤੀਰਥ, ਪਰਸ ਕੀਏ; ਜੁਗ ਚਾਰ ਚੜ੍ਹਿਓ ਕੈਲਾਸ਼ ਰਹਿਓ॥ ਜੈਸੇ ਲਾਖ ਬਰਖ. ਕੁਰਛੇਤ੍ਰ ਮੇ; ਅਸਮੇਧ ਜੱਗ.ਅਭੰਗ ਠਇਓ॥ ਜੈਸੇ ਕੋਟਿ ਬਰਖ.ਤਪ ਅਰਧ ਮੁਖੀ; ਬੈਸੰਤਰ ਮੇ.ਤਨ ਦਾਹਿ ਦਇਓ॥ ਫੁਨਿ ਅੰਮ੍ਰਿਤ ਨਾਮ ਵਿਸ਼ੇਸ਼ ਇਤੀ; ਜਿਨ ਏਕ ਵਾਰ.ਸ੍ਰੀ ਵਾਹਿਗੁਰੂ ਕਹਿਓ॥

ਨਹੀ ਤੁਲਿ; ਰਾਮ ਨਾਮ ਬੀਚਾਰ॥ ਨਾਨਕ ਗੁਰਮੁਖਿ ਨਾਮੁ; ਜਪੀਐ ਇਕ ਬਾਰ॥ ਸਾਖੀ:- ਇੱਕ ਵਾਰੀ ਪਰਮਪੂਜਨੀਕ ਧੰਨ ਵਾਹਿਗੁਰੂ ਮਹੱਲੇ ਦਸਵੇਂ ਜੀ ਦੀ ਪਰਮਪਵਿੱਤ੍ਰ ਹਜ਼ੂਰੀ'ਚ, ਇੱਕ ਜੋਗੀ ਨੇ ਬੜਾ ਹੀ ਮਾਣ ਕੀਤਾ, ਕਿ ਮੈਂ ਸਿਮਰਨ ਅਭਿਆਸੀ ਹਾਂ। ਉਸ ਦਾ ਮਾਣ ਮੇਟਣ ਲਈ, ਮਹਾਨ ਪਰਉਪਕਾਰੀ ਧੀਰਜਧਾਰੀ ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਵਾਹਿਗੁਰੂ ਗੁਰੂ ਜੀ ਨੇ, ਮਹਾਂ ਅਗਮ ਵਿਸਮਾਦ ਰੰਗ'ਚ ਹੱਸ ਕੇ ਕਿਹਾ, "ਹੇ ਜੋਗੀ ਜੀ!ਗੁਰਮੁਖਿ ਪਿਆਰੇ ਗੁਰੂ ਘਰ ਦੇ ਨਿਸ਼ਕਾਮ ਘਾਹੀ, ਸਿਮਰਨ ਅਭਿਆਸੀ ਭਾਈ ਧੰਨਾ ਸਿੰਘ ਸਾਹਿਬ ਜੀ ਦੇ ਰੋਮਾਂ ਨਾਲ ਕੰਨ ਲਾ ਕੇ ਜਾਪ ਸੁਣੋਂ। "ਹੁਣਿ ਹੁਕਮੁ ਹੋਆ; ਮਿਹਰਵਾਣ ਦਾ॥ ਅਨੁਸਾਰ ਭਾਈ ਸਾਹਿਬ ਜੀ, ਮੇਹਰਵਾਨ ਗੁਰੂ ਪ੍ਰਮੇਸਰ ਜੀ ਦਾ ਪੂਰਨ ਵਿਸਮਾਦ ਹੁਕਮ ਸੁਣ ਕੇ,

ਅਨਹਦੁ ਵਾਜੈ; ਸਹਜਿ ਸੁਹੇਲਾ॥ ਸਬਦਿ ਅਨੰਦ ਕਰੇ ਸਦ ਕੇਲਾ॥ ਸਹਜ ਗੁਫਾ ਮਹਿ ਤਾੜੀ ਲਾਈ; ਆਸਣੁ ਊਚ ਸਵਾਰਿਆ ਜੀਉ॥ ਅਨੁਸਾਰ ਵਿਸਮਾਦ ਅਜਪਾ-ਜਾਪ'ਚ ਲੀਣ ਹੋ ਗਏ। ਸ਼ਰੀਰ ਦੇ ਅੰਗਾਂ ਦੀ ਸੁੱਧ ਹੀ ਨ ਰਹੀ। ਯਥਾ:- ਮਗਨੁ ਭਇਓ.ਪ੍ਰਿਅ ਪ੍ਰੇਮ ਸਿਉ; ਸੂਧ ਨ ਸਿਮਰਤ ਅੰਗ॥ ਪ੍ਰਗਟਿ ਭਇਓ.ਸਭ ਲੋਅ ਮਹਿ; ਨਾਨਕ.ਅਧਮ ਪਤੰਗ॥) ਹਰਿ ਕੇ ਸੰਗ; ਬਸੇ ਹਰਿ ਲੋਕ॥ ਤਨੁ ਮਨੁ ਅਰਪਿ.ਸਰਬਸੁ ਸਭੁ ਅਰਪਿਓ; ਅਨਦ ਸਹਜ ਧੁਨਿ ਝੋਕ॥ ਅਭਿਮਾਨੀ ਜੋਗੀ ਨੇ, ਭਾਈ ਧੰਨਾਸਿੰਘ ਸਾਹਿਬ ਜੀ ਦੇ ਰੋਮਾਂ ਨੂੰ ਕੰਨ ਲਾਇਆ, ਰੋਮ ੨'ਚੋਂ ਵਾਹਿਗੁਰੂ ੨ ਜੀ ਸੁਣੇ। ਯਥਾ:- ਗੁਰਮੁਖਿ; ਰੋਮਿ ਰੋਮਿ ਹਰਿ ਧਿਆਵੈ॥ ਗੁਰੂ ਪ੍ਰਮੇਸਰ ਜੀ ਨੇ ਜੋਗੀ ਨੂੰ ਮਾਣ ਦੇ ਤਿਆਗ ਦਾ ਵੈਰਾਗਮਈ ਸ਼ੁਭ ਸੱਚਾ ਉਪਦੇਸ਼ ਬਖ਼ਸ਼ਿਆ:- "ਮਨ ਤੂੰ.ਮਤ ਮਾਣੁ ਕਰਹਿ, ਜਿ ਹਉ ਕਿਛੁ ਜਾਣਦਾ; ਗੁਰਮੁਖਿ ਨਿਮਾਣਾ ਹੋਹੁ॥ ਅੰਤਰਿ ਅਗਿਆਨੁ.ਹਉ ਬੁਧਿ ਹੈ; ਸਚਿ ਸਬਦਿ ਮਲੁ ਖੋਹੁ॥) ਕਬੀਰ. ਮਾਇਆ ਤਜੀ, ਤ ਕਿਆ ਭਇਆ; ਜਉ ਮਾਨੁ ਤਜਿਆ ਨਹੀ ਜਾਇ॥ ਮਾਨ.ਮੁਨੀ ਮੁਨਿਵਰ ਗਲੇ; ਮਾਨੁ ਸਭੈ ਕਉ ਖਾਇ॥) ਮਾਨੁ ਨ ਕੀਜੈ, ਸਰਣਿ ਪਰੀਜੈ; ਦਰਸਨ ਕਉ ਬਲਿਹਾਰੀ॥) ਮਾਨੁ ਨ ਕੀਜੈ ਸਰਣਿ ਪਰੀਜੈ; ਕਰੈ ਸੁ ਭਲਾ ਮਨਾਈਐ॥ ਸੁਣਿ ਮੀਤਾ.ਜੀਉ ਪਿੰਡੁ ਸਭੁ ਤਨੁ ਅਰਪੀਜੈ; ਇਉ ਦਰਸਨੁ ਹਰਿ ਜੀਉ ਪਾਈਐ॥) ਮਾਨਨਿ.ਮਾਨੁ ਵਞਾਈਐ; ਹਰਿ ਚਰਣੀ ਲਾਗੋ ਰਾਮ॥ ਛੋਡਿ ਸਿਆਨਪ ਚਾਤੁਰੀ; ਦੁਰਮਤਿ ਬੁਧਿ ਤਿਆਗੋ.ਰਾਮ॥ ਨਾਨਕ.ਪਉ ਸਰਣਾਈ ਰਾਮ ਰਾਇ; ਥਿਰੁ ਹੋਇ ਸੁਹਾਗੋ ਰਾਮ॥) ਰਾਗੁ ਬਿਲਾਵਲੁ ਮਹਲਾ ੫ ਘਰੁ ੫ ਚਉਪਦੇ ੴ ਸਤਿਗੁਰ ਪ੍ਰਸਾਦਿ॥ ਮ੍ਰਿਤ ਮੰਡਲ ਜਗੁ ਸਾਜਿਆ; ਜਿਉ ਬਾਲੂ ਘਰ ਬਾਰ॥ ਬਿਨਸਤ.ਬਾਰ ਨ ਲਾਗਈ; ਜਿਉ ਕਾਗਦ ਬੂੰਦਾਰ॥ ੧॥ ਸੁਨਿ ਮੇਰੀ ਮਨਸਾ.ਮਨੈ ਮਾਹਿ; ਸਤਿ ਦੇਖੁ ਬੀਚਾਰਿ॥ ਸਿਧ ਸਾਧਿਕ ਗਿਰਹੀ ਜੋਗੀ; ਤਜਿ ਗਏ ਘਰ ਬਾਰ॥ ੧॥ ਰਹਾਉ॥ ਜੈਸਾ ਸੁਪਨਾ ਰੈਨਿ ਕਾ; ਤੈਸਾ ਸੰਸਾਰ॥ ਦ੍ਰਿਸਟਿਮਾਨ ਸਭੁ ਬਿਨਸੀਐ; ਕਿਆ ਲਗਹਿ ਗਵਾਰ॥ ੨॥ ਕਹਾ ਸੁ ਭਾਈ ਮੀਤ ਹੈ; ਦੇਖੁ ਨੈਨ ਪਸਾਰਿ॥ ਇਕਿ ਚਾਲੇ ਇਕਿ ਚਾਲਸਹਿ; ਸਭਿ ਅਪਨੀ ਵਾਰ॥ ੩॥ ਜਿਨ ਪੂਰਾ ਸਤਿਗੁਰੁ ਸੇਵਿਆ; ਸੇ ਅਸਥਿਰੁ ਹਰਿ ਦੁਆਰਿ॥ ਜਨੁ ਨਾਨਕੁ.ਹਰਿ ਕਾ ਦਾਸੁ ਹੈ; ਰਾਖੁ ਪੈਜ ਮੁਰਾਰਿ॥ ਘਰ ਬਾਰ ਤਿਆਗ ਕੇ, ਸਿਰ'ਚ ਸੁਆਹ ਪਾ ਕੇ, ਹੱਥ'ਚ ਖੱਪਰ ਲੈ ਕੇ, ਘਰ ੨ ਮੰਗਦੇ ਫਿਰਨਾ, ਵੱਡਾ ਭਾਰੀ ਲੇਖਾ ਦੇਣਾ ਪਵੇਗਾ। ਯਥਾ:- ਜੋਗੀ ਹੋਵਾ ਜਗਿ ਭਵਾ; ਘਰਿ ਘਰਿ ਭੀਖਿਆ ਲੇਉ॥ ਦਰਗਹ ਲੇਖਾ ਮੰਗੀਐ; ਕਿਸੁ ਕਿਸੁ ਉਤਰੁ ਦੇਉ॥) ਮਾਰਿਆ ਸਿਕਾ ਜਗਤ੍ਰਿ ਵਿਚਿ; ਨਾਨਕ ਨਿਰਮਲ ਪੰਥ ਚਲਾਇਆ। ਅਨੁਸਾਰ ਸਤਿਗੁਰੂ ਸਾਹਿਬਾਨ ਜੀ ਦੇ ਉੱਜਲ ਨਿਰਮਲ ਮਹਾਨ ਪਰਉਪਕਾਰੀ ਸ੍ਰਬੱਤ ਦਾ ਭਲਾ ਕਰਨ ਵਾਲੇ, ਸ਼ੁਭ ਸੱਚੇ ਮਹਾਨ ਪਰਉਪਕਾਰੀ ਵਿਸਮਾਦ ਧਰਮ ਨੂੰ ਧਾਰੋ, ਖੰਡੇ ਬਾਟੇ ਦਾ ਅੰਮ੍ਰਿਤ ਛਕੋ, ਸ਼ਸਤ੍ਰ ਅਭਿਆਸ ਕਰਕੇ, ਸੂਰਬੀਰ ਬਹਾਦਰ ਯੋਧੇ ਬਣ ਕੇ, ਮਨ ਇੰਦ੍ਰੇ ਵਿਕਾਰ ਧਰਮ ਯੁੱਧ ਜਿੱਤੋ, ਸ੍ਰਬੱਤ ਦੇ ਭਲੇ ਹਿਤ, ਸ਼ਹੀਦੀ ਕੁਰਬਾਨੀ ਦੇਵੋ। ਗੁਰਬਾਣੀ ਸੰਥਾ ਸੁਧਾਈ ਕਰੋ, ਕਥਾ ਕੀਰਤਨ ਸਿੱਖੋ ਸਿਖਾਉ। ਗੁਰਬਾਣੀ ਵਿਚਾਰ ੨ ਕੇ, ਅਰਥ ਲਗਾਂ ਅੱਖਰ ਜ਼ਬਾਨੀ ਚੇਤੇ ਕਰੋ।

ਵਾਹਿਗੁਰੂ ੨ ਜੀ ਜਪ ੨ ਕੇ, ਆਪਣੇ ਅੰਦਰ ਬਾਹਰ ਗੁਰਸਬਦ ਅਰਥ ਤੱਕਦੇ ਰਹੋ। ਗੁਰਮੁਖਿ ਜੋਗੀ ਬਣ ਜਾਉ, ਨਿਰਗੁਨ ਬ੍ਰਹਮ'ਚ ਲੀਣਤਾ ਪਾਉ। ਜੀਵਨ ਮੁਕਤੀ ਪਾਉ, ਨਿਹਾਲ ਹੋ ਜਾਉ, ਗੁਰ ਚਰਨਨ ਸਮਾਉ। ਐਸਾ ਜੋਗੁ ਕਮਾਵਹੁ ਜੋਗੀ॥ ਜਪ ਤਪ ਸੰਜਮੁ; ਗੁਰਮੁਖਿ ਭੋਗੀ॥) "ਮਾਨੁ ਛੋਡਿ; ਗੁਰ ਚਰਣੀ ਲਾਗੁ॥ ਸ਼ੁਭ ਬਚਨ ਕਮਾਉਂਦਿਆਂ ਜੋਗੀ ਜੀ ਮਾਣ ਤਿਆਗ ਕੇ, ਭਾਰੇ ਠਾਕੁਰ ਸਤਿਗੁਰੂ ਸਾਹਿਬ ਜੀ ਦੇ ਸੱਚੇ ਮਹਾਨ ਪਰਉਪਕਾਰੀ ਚਰਨੀਂ ਲੱਗੇ, ਗੁਰਮੁਖਿ ਬਣੇ ਨਿਹਾਲ ਹੋਏ। ਯਥਾ:- ਬਿਨਵੰਤਿ ਨਾਨਕੁ.ਗੁਰ ਚਰਣ ਲਾਗੇ; ਵਾਜੇ ਅਨਹਦ ਤੂਰੇ॥ }

੨. ਨਹੀ ਤੁਲਿ; ਰਾਮ ਨਾਮ ਬੀਚਾਰ॥ ਨਾਨਕ ਗੁਰਮੁਖਿ ਨਾਮੁ; ਜਪੀਐ ਇਕ ਬਾਰ॥ ੧॥ ਪਰਮਪੂਜਨੀਕ ਵਾਹਿਗੁਰੂ ਸੱਚੇ ਪੂਰਨ ਸਤਿਗੁਰੂ ਨਾਨਕ ਦੇਵ, ਗੁਰਤਾ ਬਿਰਾਜਮਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਫ਼ੁਰਮਾਉਂਦੇ ਹਨ:- ਹੇ ਭਾਈ !ਗੁਰਮੁਖਿ ਪਿਆਰੇ ਭਾਈ ਧੰਨਾ ਸਿੰਘ ਸਾਹਿਬ ਜੀ ਵਾਂਗ, ਗੁਰਮੁਖਿ; ਰੋਮਿ ਰੋਮਿ ਹਰਿ ਧਿਆਵੈ॥ ਅਨੁਸਾਰ ਗੁਰਮੁਖਿ ਮਹਾਂ ਵਿਸਮਾਦ ਅਵਸਥਾ'ਚ ਲੀਣ ਹੋ ਕੇ, ਸਗਲ ਦੁਆਰ ਕਉ ਛਾਡਿ ਕੈ; ਗਹਿਓ ਤੁਹਾਰੋ ਦੁਆਰ॥ ਬਾਂਹਿ ਗਹੇ ਕੀ ਲਾਜ ਅਸ; ਗੋਬਿੰਦ ਦਾਸ ਤੁਹਾਰ॥) ਕਬੀਰ.ਮੁਹਿ ਮਰਨੇ ਕਾ ਚਾਉ ਹੈ; ਮਰਉ ਤ ਹਰਿ ਕੈ ਦੁਆਰ॥) ਅਨ ਕੋ ਦਰੁ ਘਰੁ, ਕਬਹੂ ਨ ਜਾਨਸਿ; ਏਕੋ ਦਰੁ ਸਚਿਆਰਾ॥ ਅਨੁਸਾਰ ਇਕ ਵਾਹਿਗੁਰੂ ਗੁਰੂ ਜੀ ਦੇ, ਸੱਚਿਆਰੇ(ਬਾਰ) ਦੁਆਰ'ਤੇ, ਵਾ ਇਕ ਵਿਸਮਾਦ ਵਿਆਪਕ ਨਿਰਗੁਨ ਬ੍ਰਹਮ ਜੀ 'ਚ ਲੀਣ ਹੋਣ ਰੂਪ(ਬਾਰ) ਦੁਆਰ 'ਤੇ, ਭਾਵ ਵਿਆਪਕ ਬ੍ਰਹਮ ਜੀ 'ਚ ਲੀਣ ਹੋ ਕੇ, ਅਜਪਾ ਜਾਪ(ਨਾਮੁ) ਵਾਹਿਗੁਰੂ ੨ ਰੋਮ ੨ ਕਰਕੇ, ਜਿਉਂਦੇ ਮਰ ਕੇ ਅੱਠੇ ਪਹਿਰ(ਜਪੀਐ) ਜਪੀਏ, ਤਾਂ ਜੋਗ ਤਪ, ਸ੍ਰੀਰ ਨੂੰ ਰੱਤੀ ੨ ਕਟਾ ਕੇ, ਅੱਗ'ਚ ਸਾੜਨ ਆਦਿ ਕਠਨ ਸਾਧਨ, ਸ਼ੁਭ ਸੱਚੇ ਰਾਮ ਨਾਮ ਅਜਪਾ ਜਾਪ ਦੇ ਵਿਸਮਾਦ ਬੀਚਾਰ ਦੇ(ਤੁਲਿ) ਬਰਾਬਰ ਨਹੀ ਹਨ, ਕਿਉਂ ਜੋ ਇਹ ਅਤਿਅੰਤ ਕਠਨ ਸਾਧਨ ਸ੍ਰੀਰ ਨੂੰ, ਹੰਗਤਾ ਸਹਿਤ ਦੁੱਖਦਾਇਕ ਹਨ। ਰਾਮ ਬ੍ਰਹਮ ਵੀਚਾਰ ਕਰਕੇ, ਅਜਪਾ ਜਾਪ ਕਰਨ ਨਾਲ, ਪੂਰਨ ਗੁਰੂ ਜੀ, ਪ੍ਰਭ ਕੈ ਸਿਮਰਨਿ; ਅਨਹਦ ਝੁਨਕਾਰ॥ ਸੁਖੁ ਪ੍ਰਭ ਸਿਮਰਨ ਕਾ; ਅੰਤੁ ਨ ਪਾਰ॥ ਵਾਹਿਗੁਰੂ ਸਿਮਰਨ ਦਾ ਪੂਰਨ ਅਗਮ ਮਹਾਂ ਵਿਸਮਾਦ ਸੁਖ ਬਖ਼ਸ਼ਦੇ ਹਨ॥ ੧॥

੩.ਸਤਿਗੁਰੂ ਨਾਨਕ ਦੇਵ, ਗੁਰਤਾ ਬਿਰਾਜਮਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਫ਼ੁਰਮਾਉਂਦੇ ਹਨ:- ਜਿਵੇਂ ਦੁੱਧ ਦਾ ਗਲਾਸ ਇੱਕੋ ਵਾਰੀਂ ਗੱਟ ੨ ਕਰਕੇ ਪੀ ਕੇ ਕਹੀਦਾ ਹੈ, ਕਿ ਇੱਕੋ ਵਾਰ ਪੀ ਲਿਆ ਹੈ, ਤਿਵੇਂ ਗੁਰਮੁਖਿ; ਰੋਮਿ ਰੋਮਿ ਹਰਿ ਧਿਆਵੈ॥ ਅਨੁਸਾਰ ਗੁਰਮੁਖਿ ਅਵਸਥਾ'ਚ ਲੀਣ ਹੋ ਕੇ, ਮਨਿ ਹਰਿ ਹਰਿ ਵਸਿਆ, ਗੁਰਮਤਿ ਹਰਿ ਰਸਿਆ; ਹਰਿ ਹਰਿ ਰਸ.ਗਟਾਕ ਪੀਆਉ ਜੀਉ॥ ਵਾਂਗ, (ਇਕ) ਇੱਕੋ(ਬਾਰ) ਵਾਰੀਂ, ਬਿਨਾ ਅਟਕ ਦੇ ਲਗਾਤਾਰ ਵਾਹਿਗੁਰੂ ੩ ਅਜਪਾ ਜਾਪ ਨਾਮੁ ਰੋਮ ੨ ਕਰਕੇ (ਜਪੀਐ) ਜਪਣਾ ਕਰੀਏ, ਭਾਵ ਜਪਦਿਆਂ ੨ ਲਗਾਤਾਰ ਰਾਤ ਦਿਨੇ, ਅਜਪਾ ਜਪ ਹੈਂ॥ ਅਨੁਸਾਰ ਅਜਪਾ ਜਾਪ ਜਪੀਏ, ਜਾਪ ਕਿਸੇ ਸਮੇਂ ਭੀ ਬੰਦ ਨ ਹੋਵੇ, ਨਦੀਆਂ ਦੇ ਸਮੁੰਦ੍ਰ'ਚ ਲੀਣ ਹੋਣ ਵਾਂਗ, ਪਿਆਰੇ ਪ੍ਰੀਤਮ ਵਾਹਿਗੁਰੂ ਜੀ'ਚ ਲੀਣ ਹੋ ਜਾਈਏ। ਯਥਾ:- ਮਗਨੁ ਭਇਓ.

ਪ੍ਰਿਅ ਪ੍ਰੇਮ ਸਿਉ; ਸੂਧ ਨ ਸਿਮਰਤ ਅੰਗ॥ ਪ੍ਰਗਟਿ ਭਇਓ.ਸਭ ਲੋਅ ਮਹਿ; ਨਾਨਕ.ਅਧਮ ਪਤੰਗ॥) ਹਰਿ ਕੇ ਸੰਗ; ਬਸੇ ਹਰਿ ਲੋਕ॥ ਤਨੁ ਮਨੁ ਅਰਪਿ.ਸਰਬਸੁ ਸਭੁ ਅਰਪਿਓ; ਅਨਦ ਸਹਜ ਧੁਨਿ ਝੋਕ॥ ਐਸੇ ਵਿਸਮਾਦ ਅਜਪਾ ਜਾਪ ਰਾਮ ਨਾਮ ਦੇ ਤੁਲਿ ਹੋਰ ਕੋਈ ਭੀ ਬੀਚਾਰ ਨਹੀ ਹੈ॥ ੧॥ ਸਚਹੁ ਓਰੈ ਸਭੁ ਕੋ; ਉਪਰਿ ਸਚੁ ਆਚਾਰੁ॥

ਨਉ ਖੰਡ ਪ੍ਰਿਥਮੀ ਫਿਰੈ; ਚਿਰੁ ਜੀਵੈ॥ ਮਹਾ ਉਦਾਸੁ; ਤਪੀਸਰੁ ਥੀਵੈ॥ ਅਨੰਤ ਜੁੱਗ ਲੰਮਾ ਚਿਰੁ ਜੀਵੈ, ਭਰਤ, ਇਲਾਵ੍ਰਿਤ, ਕਿੰਪੁਰੁਸ਼, ਭੱਦ੍ਰ, ਕੇਤੁਮਾਲ, ਹਰਿ, ਹਿਰਣਜ, ਰਮਜ, ਕੁਸ਼, ਨਉ(ਖੰਡ) ਹਿੱਸੇਵਾਲੀ, (ਪ੍ਰਿਥਮੀ) ਧਰਤੀ'ਤੇ(ਫਿਰੈ) ਫਿਰੇ। ਯਥਾ:- ਜੋਗੀ ਹੋਵਾ ਜਗਿ ਭਵਾ; ਘਰਿ ਘਰਿ ਭੀਖਿਆ ਲੇਉ॥ ਦਰਗਹ ਲੇਖਾ ਮੰਗੀਐ; ਕਿਸੁ ਕਿਸੁ ਉਤਰੁ ਦੇਉ॥) ਕਿਨਹੀ ਭਵਨੁ ਸਭ ਧਰਤੀ ਕਰਿਆ॥) ਨਵੈ ਖੰਡ ਕੀ ਪ੍ਰਿਥਮੀ ਮਾਗੈ; ਸੋ ਜੋਗੀ ਜਗਿ ਸਾਰਾ॥ ੧॥) ਉਦਾਸੀ ਉਦਾਸਿ ਰਾਤਾ॥ ਅਨੁਸਾਰ ਰਾਜ ਗ੍ਰਿਸਤ ਤੋਂ(ਮਹਾ) ਬਹੁਤਾ (ਉਦਾਸੁ) ਉਪਰਾਮ ਹੋ ਕੇ, (ਤਪੀਸਰੁ) ਤਪੀਆਂ ਦਾ ਰਾਜਾ(ਥੀਵੈ) ਹੋਵੇ।

(ਅਸਵ.ਬੋਲ) ਅਗਨਿ ਮਾਹਿ; ਹੋਮਤ ਪਰਾਨ॥ ਕਨਿਕ ਅਸ੍ਵ; ਹੈਵਰ ਭੂਮਿ ਦਾਨ॥ ਅਗਨਿ(ਮਾਹਿ) 'ਚ ਆਪਣਾ (ਪਰਾਨ) ਜਿੰਦ.ਸੁਆਸ ਭਾਵ ਸ੍ਰੀਰ, (ਹੋਮਤ) ਹਵਨ ਕਰੇ। (ਕੁਸਾ ਪੋਲਾ ਬੋਲ) ਕੁਸਾ ਕਟੀਆ ਵਾਰ ਵਾਰ; ਪੀਸਣਿ ਪੀਸਾ ਪਾਇ॥ ਅਗੀ ਸੇਤੀ ਜਾਲੀਆ; ਭਸਮ ਸੇਤੀ ਰਲਿ ਜਾਉ॥ ਭੀ ਤੇਰੀ ਕੀਮਤਿ ਨਾ ਪਵੈ; ਹਉ.ਕੇਵਡੁ ਆਖਾ ਨਾਉ॥) (ਕਨਿਕ) ਸੋਨੇ ਦੇ (ਹੈਵਰ) (ਹੈ+ਵਰ) (ਵਰ) ਸ੍ਰੇਸ਼ਟ ਕੀਮਤੀ(ਹੈ) ਘੋੜੇ, ਸੁੰਦਰ ਸੋਹਣੇ ਕੀਮਤੀ(ਅਸ੍ਵ) ਘੋੜੇ, (ਕਨਿਕ) ਸੋਨਾ(ਭੂਮਿ) ਧਰਤੀ.ਦਾਨ ਕਰੇ। ਯਥਾ:- ਕਨਿਕ ਕਾਮਿਨੀ.ਹੈਵਰ ਗੈਵਰ; ਬਹੁ ਬਿਧਿ ਦਾਨੁ ਦਾਤਾਰਾ॥ ਅੰਨ ਬਸਤ੍ਰ ਭੂਮਿ ਬਹੁ ਅਰਪੇ; ਨਹ ਮਿਲੀਐ.ਹਰਿ ਦੁਆਰਾ॥ ੪॥) ਜੇ ਓਹੁ; ਅਨਿਕ ਪ੍ਰਸਾਦ ਕਰਾਵੈ॥ ਭੂਮਿ ਦਾਨ; ਸੋਭਾ ਮੰਡਪਿ ਪਾਵੈ॥ ਅਪਨਾ ਬਿਗਾਰਿ; ਬਿਰਾਨਾ ਸਾਂਢੈ॥ ਕਰੈ ਨਿੰਦ; ਬਹੁ ਜੋਨੀ ਹਾਂਢੈ॥ ੩॥

ਨਿਉਲੀ ਕਰਮ; ਕਰੈ ਬਹੁ ਆਸਨ॥ ਨਿਉਲੀ ਕਰਮ:- ਦੋਵੇਂ ਮੋਢੇ ਨੀਵੇਂ ਕਰਕੇ, ਪਿੱਠ ਦਾ ਵਲ਼ ਕੱਢ ਕੇ ਸਿੱਧਾ ਬੈਠਣਾ, ਪ੍ਰਾਣਾਂ ਦੇ ਬਲ ਨਾਲ ਪੇਟ ਨੂੰ ਸੱਜੇ ਖੱਬੇ ਹੇਠਾਂ ਉੱਪਰ, ਇਸ ਤਰ੍ਹਾਂ ਚਲਾਉਣਾ, ਜਿਵੇਂ ਮਟਕੇ'ਚ ਮਧਾਣੀ ਨਾਲ ਦਹੀਂ ਫੇਰੀਦਾ ਹੈ, ਇਓਂ ਤੇ ਆਂਦਰਾਂ ਧੋਣ ਆਦਿ ਦੇ ਨਿਉਲੀ ਕਰਮ ਅਤੇ ਬੱਜਰਆਸਣ ਭੱਜਰਆਸਣ ਬੀਰਆਸਣ ਕੁਰਕਟਆਸਣ ਸਿਧਆਸਣ ਆਦਿ(ਬਹੁ) ਬਹੁਤ ਆਸਨ(ਕਰੈ) ਕਰੇ। ਯਥਾ:- ਪਾਠੁ ਪੜਿਓ ਅਰੁ ਬੇਦੁ ਬੀਚਾਰਿਓ; ਨਿਵਲਿ ਭੁਅੰਗਮ ਸਾਧੇ॥ ਪੰਚ ਜਨਾ ਸਿਉ.ਸੰਗੁ ਨ ਛੁਟਕਿਓ; ਅਧਿਕ ਅਹੰਬੁਧਿ ਬਾਧੇ॥ ੧॥ ਪਿਆਰੇ ਇਨ ਬਿਧਿ, ਮਿਲਣੁ ਨ ਜਾਈ; ਮੈ ਕੀਏ ਕਰਮ ਅਨੇਕਾ॥ ਹਾਰਿ ਪਰਿਓ. ਸੁਆਮੀ ਕੈ ਦੁਆਰੈ; ਦੀਜੈ ਬੁਧਿ ਬਿਬੇਕਾ॥)

ਜੈਨ ਮਾਰਗ ਸੰਜਮ; ਅਤਿ ਸਾਧਨ॥ ਜੈਨ(ਮਾਰਗ) ਮਤਿ ਦੇ(ਅਤਿ) ਅਤਿਅੰਤ ਔਖੇ ਨਿਯਮਾਂ ਅਨੁਸਾਰ ਸੰਜਮ ਸਾਧਨ ਕਰ ਲਵੇ। ਯਥਾ:- ਗੁਰੂ ਸਮੁੰਦੁ.ਨਦੀ ਸਭਿ ਸਿਖੀ; ਨਾਤੈ ਜਿਤੁ ਵਡਿਆਈ॥ ਨਾਨਕ.ਜੇ ਸਿਰਖੁਥੇ ਨਾਵਨਿ ਨਾਹੀ; ਤਾ ਸਤਿ ਚਟੇ ਸਿਰਿ ਛਾਈ॥ ੧॥) ਪਉੜੀ॥ ਇਕਿ ਜੈਨੀ ਉਝੜ ਪਾਇ; ਧੁਰਹੁ ਖੁਆਇਆ॥ ਤਿਨ ਮੁਖਿ ਨਾਹੀ ਨਾਮੁ; ਨ ਤੀਰਥਿ ਨ੍ਹਾਇਆ॥ ਹਥੀ ਸਿਰ ਖੋਹਾਇਨ; ਭਦੁ ਕਰਾਇਆ॥ ਕੁਚਿਲ ਰਹਹਿ ਦਿਨ ਰਾਤਿ; ਸਬਦੁ ਨ ਭਾਇਆ॥ ਤਿਨ ਜਾਤਿ ਨ ਪਤਿ.ਨ ਕਰਮੁ; ਜਨਮੁ ਗਵਾਇਆ॥ ਮਨਿ ਜੂਠੈ ਵੇਜਾਤਿ; ਜੂਠਾ ਖਾਇਆ॥ ਬਿਨੁ ਸਬਦੈ ਆਚਾਰੁ; ਨ ਕਿਨਹੀ ਪਾਇਆ॥ ਗੁਰਮੁਖਿ ਓਅੰਕਾਰਿ; ਸਚਿ ਸਮਾਇਆ॥ ੧੬॥

ਨਿਮਖ ਨਿਮਖ ਕਰਿ; ਸਰੀਰੁ ਕਟਾਵੈ॥ ਤਉ ਭੀ; ਹਉਮੈ ਮੈਲੁ.ਨ ਜਾਵੈ॥ ਅੱਖ ਦੇ ਮੀਚਣ ਜਿਤਨਾ ਸਮਾਂ ਨਿਮਖ ਹੈ। ਇਤਨੇਂ ਘੱਟ ਤੋਂ ਘੱਟ ਸਮੇਂ 'ਚ, ਨਿਮਖ ਨਿਮਖ ਮਗਰੋਂ, ਰੱਤੀ ੨(ਕਰਿ) ਕਰਕੇ, ਆਪਣਾ ਸਰੀਰੁ(ਕਟਾਵੈ) ਕਟਾਵੇ, (ਤਉ) ਤਾਂ ਭੀ (ਹਉਮੈ) ਹੰਕਾਰ ਦੀ ਮੈਲੁ, (ਨ) ਨਹੀਂ(ਜਾਵੈ) ਜਾਂਦੀ। ਗੁਰਪ੍ਰਸਾਦਿ; ਜਾ ਕਾ ਮਿਟੈ ਅਭਿਮਾਨੁ॥ ਅਨੁਸਾਰ ਗੁਰਪ੍ਰਸਾਦਿ ਹੀ ਜਾਂਦੀ ਹੈ, ਭਾਵ ਗੁਰੂ ਸਾਹਿਬ ਜੀ ਹੀ, ਅਗਮ ਅਪਾਰ ਅਤੋਲ ਅਮੋਲ ਕ੍ਰਿਪਾ ਕਰਕੇ, ਆਪਣੇ ਪਿਆਰੇ ਸੇਵਕ ਜੀ ਦੀ ਹੰਗਤਾ ਮੇਟਦੇ ਹਨ।

ਹਰਿ ਕੇ ਨਾਮ ਸਮਸਰਿ; ਕਛੁ ਨਾਹਿ॥ ਨਾਨਕ.ਗੁਰਮੁਖਿ ਨਾਮੁ ਜਪਤ; ਗਤਿ ਪਾਹਿ॥ ੨॥) ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥) ਸਤਿਗੁਰੂ ਨਾਨਕ ਦੇਵ, ਕਲਜੁਗਿ.ਜਹਾਜੁ ਅਰਜੁਨੁ ਗੁਰੂ; ਸਗਲ ਸ੍ਰਿਸ੍ਰਿ ਲਗਿ.ਬਿਤਰਹੁ॥ ਵਾਹਿਗੁਰੂ ਮਹਲਾ ੫ ਜੀ, ਗੁਰਮੁਖਿ ਅਜਪਾ ਜਾਪ ਵਿਸਮਾਦ ਸਿਮਰਨ'ਚ ਲੀਣ ਹੋ ਕੇ, ਉਪਦੇਸ਼ ਬਖ਼ਸ਼ਦੇ ਹਨ:- ਹੇ ਗੁਰੂ ਪਿਆਰੀ ਸਾਧਸੰਗਤਿ ਜੀ!ਤ੍ਰਿਭਵਣ ਢੂਢੀ ਸਜਣਾ; ਹਉਮੈ ਬੁਰੀ ਜਗਤਿ॥ ਅਨੁਸਾਰ ਬੁਰੀ ਹਉਮੈ ਨਿਵਿਰਤੀ ਲਈ, ਉਪ੍ਰੋਕਤ ਕਠਨ ਤੋਂ ਕਠਨ ਸਾਧਨਾਂ 'ਚੋਂ, (ਹਰਿ) ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਵਾਹਿਗੁਰੂ ਜੀ(ਕੇ) ਦੇ, ਸ਼ੁਭ ਸੱਚੇ ਵਿਸਮਾਦ ਪਰਮ ਪਿਆਰੇ ਨਾਮ ਜੀ ਦੇ (ਸਮਸਰਿ) ਬਰਾਬਰ, (ਕਛੁ) ਕੁੱਝ ਭੀ(ਨਾਹਿ) ਨਹੀਂ ਹੈ। ਯਥਾ:- ਜਾਪ ਤਾਪ ਕੋਟਿ ਲਖ ਪੂਜਾ; ਹਰਿ ਸਿਮਰਣ ਤੁਲਿ.ਨ ਲਾਇਣ॥) ਕੋਟਿ ਕੋਟੀ ਮੇਰੀ ਆਰਜਾ; ਪਵਣੁ ਪੀਅਣੁ ਅਪਿਆਉ॥ ਚੰਦੁ ਸੂਰਜੁ ਦੁਇ.ਗੁਫੈ ਨ ਦੇਖਾ; ਸੁਪਨੈ.ਸਉਣ ਨ ਥਾਉ॥ ਭੀ ਤੇਰੀ ਕੀਮਤਿ ਨਾ ਪਵੈ; ਹਉ.ਕੇਵਡੁ ਆਖਾ ਨਾਉ॥) ਇਸ ਲਈ ਉਪ੍ਰੋਕਤ ਸਾਧਨ ਤਿਆਗ ਕੇ, (ਗੁਰਮੁਖਿ) ਮੁਖੀ ਗੁਰੂ ਜੀ ਦੇ ਬਖ਼ਸ਼ੇ, ਗੁਰਮੁਖਿ ਵਾਹਿਗੁਰੂ ਨਾਮੁ ਜੀ, ਗੁਰਮੁਖਿ; ਰੋਮਿ ਰੋਮਿ ਹਰਿ ਧਿਆਵੈ॥) ਗੁਰਮੁਖਿ ਅਵਸਥਾ'ਚ, ਗੁਰਪ੍ਰਸਾਦਿ ਲੀਣ ਹੋ ਕੇ, ਰੋਮ ੨ ਕਰਕੇ(ਜਪਤ) ਜਪਦਿਆਂ ੨, ਅਜਪਾ ਜਾਪ ਵਾਹਿਗੁਰੂ ਬ੍ਰਹਮ ਜੀ ਦੀ(ਗਤਿ) ਪ੍ਰਾਪਤੀ, (ਪਾਹਿ) ਪਾਉਣਾ ਕਰੇ॥ ੨॥

ਮਨ ਕਾਮਨਾ; ਤੀਰਥ ਦੇਹ ਛੁਟੈ॥ ਗਰਬੁ ਗੁਮਾਨੁ; ਨ ਮਨ ਤੇ ਹੁਟੈ॥ ਭਾਵੇਂ ਮਨ ਭਾਉਂਦੇ ਤੀਰਥ'ਤੇ ਜਾ ਕੇ ਰਹੇ, ਮਨ ਦੀ(ਕਾਮਨਾ) ਇੱਛਾ ਹੋਵੇ, ਕਿ ਮੇਰੀ ਦੇਹ ਤੀਰਥ'ਤੇ ਹੀ ਛੁਟੈ ਪਰ ਫਿਰ ਭੀ.ਗੁਰਪ੍ਰਸਾਦਿ ਨਾਮ ਜਪੇ ਬਿਨਾ, ਕੀਤੇ ਸਾਧਨਾਂ ਦਾ(ਗਰਬੁ) ਹੰਕਾਰ ਅਤੇ ਅਨੇਕ ਪ੍ਰਕਾਰ ਦਾ(ਗੁਮਾਨੁ)

ਹੰਕਾਰ, ਮਨ(ਤੇ) ਤੋਂ(ਨ) ਨਹੀਂ(ਹੁਟੈ) ਹਟਦਾ, ਲਹਿੰਦਾ। ਯਥਾ:- ਜਤਨ ਬਹੁਤੁ ਮੈ ਕਰਿ ਰਹਿਓ; ਮਿਟਿਓ ਨ. ਮਨ ਕੋ ਮਾਨੁ॥ ਦੁਰਮਤਿ ਸਿਉ ਨਾਨਕ ਫਧਿਓ; ਰਾਖਿ ਲੇਹੁ ਭਗਵਾਨ॥ ੩੪॥) ਮਨ ਕਾਮਨਾ.ਤੀਰਥ ਜਾਇ ਬਸਿਓ; ਸਿਰਿ ਕਰਵਤ ਧਰਾਏ॥ ਮਨ ਕੀ ਮੈਲੁ.ਨ ਉਤਰੈ ਇਹ ਬਿਧਿ; ਜੇ ਲਖ ਜਤਨ ਕਰਾਏ॥ ੩॥

ਸੋਚ ਕਰੈ; ਦਿਨਸੁ ਅਰੁ ਰਾਤਿ॥ ਮਨ ਕੀ ਮੈਲੁ; ਨ ਤਨ ਤੇ ਜਾਤਿ॥) ਦਿਨਸੁ ਅਰੁ ਰਾਤਿ(ਸੋਚ) ਫਿਕਰ ਕਰੈ, ਵਾ.ਸ਼ਰੀਰ ਨੂੰ ਧੋ ਮਾਂਜ ਕੇ(ਸੋਚ) ਸੁੱਚ ਪਵਿੱਤ੍ਰਤਾ ਦਿਨਸੁ ਅਰੁ ਰਾਤਿ (ਕਰੈ) ਕਰੇ, ਫਿਰ ਭੀ ਗੁਰਪਸ੍ਰਾਦਿ ਨਾਮ ਜਪੇ ਬਿਨਾ, ਮਹਾਂ ਪਾਪਾਂ ਵਿਕਾਰਾਂ ਔਗੁਣਾਂ ਹਉਮੈ(ਕੀ) ਦੀ ਮੈਲੁ, ਤਨ ਮਨ(ਤੇ) ਤੋਂ(ਨ) ਨਹੀਂ (ਜਾਤਿ) ਜਾਂਦੀ। ਯਥਾ:- ਅਨਿਕ ਜਲਾ; ਜੇ ਧੋਵੈ ਦੇਹੀ॥ ਮੈਲੁ ਨ ਉਤਰੈ; ਸੁਧੁ ਨ.ਤੇਹੀ॥

ਇਸੁ ਦੇਹੀ ਕਉ; ਬਹੁ ਸਾਧਨਾ ਕਰੈ॥ ਮਨ ਤੇ; ਕਬਹੂ ਨ ਬਿਖਿਆ ਟਰੈ॥) ਅਮਰ ਜਾਨਿ.ਸੰਚੀ ਇਹ ਕਾਇਆ; ਇਹ ਮਿਥਿਆ ਕਾਚੀ ਗਗਰੀ॥ ਅਨੁਸਾਰ ਆਪਣੀ ਨਾਸਵੰਤ ਇਸੁ ਦੇਹੀ(ਕਉ) ਨੂੰ, ਭੁੱਖ ਉਨੀਂਦ੍ਰਾ ਤ੍ਰੇਹ ਜੋਗ ਤਪ ਦੇ, (ਬਹੁ) ਬਹੁਤ ਕਠਨ ਸਾਧਨਾਂ ਦੁਆਰਾ, ਕਸ਼ਟ ਦੇ ਕੇ.ਸਾਧਨਾ(ਕਰੈ) ਕਰੇ, ਫਿਰ ਭੀ ਗੁਰਪ੍ਰਸਾਦਿ ਨਾਮ ਜਪੇ ਬਿਨਾ, (ਬਿਖਿਆ) ਮਾਇਆ, ਔਗੁਣਾਂ ਵਿਕਾਰਾਂ ਦੀ(ਬਿਖਿਆ) ਜ਼ਹਿਰ(ਕਬਹੂ) ਕਦੇ ਭੀ ਮਨ(ਤੇ) ਤੋਂ (ਨ) ਨਹੀਂ (ਟਰੈ) ਟਲਦੀ।

ਜਲਿ ਧੋਵੈ ਬਹੁ; ਦੇਹ ਅਨੀਤਿ॥ ਸੁਧ ਕਹਾ ਹੋਇ; ਕਾਚੀ ਭੀਤਿ॥ (ਅਨੀਤਿ) ਨਾਸਵੰਤ ਦੇਹ ਨੂੰ, ਭਾਵੇਂ ਜਲਿ ਨਾਲ (ਬਹੁ) ਬਹੁਤ ਹੀ ਧੋਵੈ, ਫਿਰ ਭੀ ਗੁਰਪ੍ਰਸਾਦਿ ਨਾਮ ਜਪੇ ਬਿਨਾ, (ਕਾਚੀ) ਕੱਚੀ(ਭੀਤਿ) ਕੰਧ ਵਾਂਗ ਦੇਹ, ਸੁਧ(ਕਹਾ) ਕਿੱਥੇ(ਹੋਇ) ਹੋਵੇਗੀ?ਯਥਾ:- ਅਨਿਕ ਜਲਾ; ਜੇ ਧੋਵੈ ਦੇਹੀ॥ ਮੈਲੁ ਨ ਉਤਰੈ; ਸੁਧੁ ਨ.ਤੇਹੀ॥) ਲੇਖੈ ਗਣਤ.ਨ ਛੂਟੀਐ; ਕਾਚੀ ਭੀਤਿ.ਨ ਸੁਧਿ॥ ਜਿਸਹਿ ਬੁਝਾਏ ਨਾਨਕਾ; ਤਿਹ ਗੁਰਮੁਖਿ ਨਿਰਮਲ ਬੁਧਿ॥

ਮਨ ਹਰਿ ਕੇ ਨਾਮ ਕੀ; ਮਹਿਮਾ ਊਚ॥ ਨਾਨਕ ਨਾਮਿ ਉਧਰੇ; ਪਤਿਤ ਬਹੁ ਮੂਚ॥ ੩॥) ਕ੍ਰਿਪਾ ਨਿਧਾਨ ਗ੍ਰੀਬ ਨਿਵਾਜ; ਸਰਬ ਕਲਾ ਸਮਰਥ॥ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਆਪਣੇ ਪਰਮ ਪਾਕ ਪੰਜਵੇਂ ਜਾਮੇ 'ਚ, ਆਪਣੇ ਮਨ ਨੂੰ ਸ਼ੁਭ ਸੱਚਾ ਉਪਦੇਸ਼ਦੇ ਹਨ:- ਹੇ ਮਨ!ਧੰਨ(ਹਰਿ) ਸ੍ਰਬ ਵਿਆਪੀ ਵਿਸਮਾਦ ਅਨਤਕਲਾਵਾਨ ਅਜਪਾ ਜਾਪ ਅਕਾਲ ਪੁਰਖੁ ਜੀ (ਕੇ) ਦੇ, ਪਰਮਪਵਿੱਤ੍ਰ ਨਾਮ ਸੱਚੇ ਗੁਰਬਾਣੀ ਜੀ ਕੀ ਮਹਿਮਾ, ਉਪ੍ਰੋਕਤ ਸਾਧਨਾਂ ਨਾਲੋਂ, ਬਹੁਤ ੩ ਹੀ(ਊਚ) ਉੱਚੀ ਹੈ, ਕਿਉਂ ਜੋ ਵਾਹਿਗੁਰੂ ਜੀ ਦੇ ਮਹਾਨ ਉੱਚੇ ਨਾਮਿ ਗੁਰਬਾਣੀ ਜੀ ਨੂੰ ਜਪ ਕੇ, (ਬਹੁ) ਬਹੁਤੇ(ਮੂਚ) ਵੱਡੇ ੨(ਪਤਿਤ) ਮਹਾਂ ਪਾਪੀ, ਔਗੁਣਾਂ ਵਿਕਾਰਾਂ ਜਮਾਂ ਜੂਨਾਂ ਤੋਂ(ਉਧਰੇ) ਤਰੇ, ਮੁਕਤ ਹੋਏ ਹਨ॥ ੩॥ ਯਥਾ:- ਗਨਿਕਾ ਉਧਰੀ; ਹਰਿ ਕਹੈ ਤੋਤ॥ ਗਜਇੰਦ੍ਰ ਧਿਆਇਓ; ਹਰਿ ਕੀਓ ਮੋਖ॥) ਅਜਾਮਲੁ ਪਾਪੀ.ਜਗੁ ਜਾਨੇ; ਨਿਮਖ ਮਾਹਿ ਨਿਸਤਾਰਾ॥ ਨਾਨਕ ਕਹਤ.ਚੇਤ ਚਿੰਤਾਮਨਿ; ਤੈ ਭੀ ਉਤਰਹਿ ਪਾਰਾ॥ ੩॥ ੪॥) ਤੇਰੇ ਨਾਮ ੴਅਵਿਲੰਬਿ.ਬਹੁਤੁ ਜਨ ਉਧਰੇ; ਨਾਮੇ ਕੀ ਨਿਜ ਮਤਿ ਏਹ॥ (ਆਸਰੇ)

੩੦.ਬਹੁਤੁ ਸਿਆਣਪ; ਜਮ ਕਾ ਭਉ ਬਿਆਪੈ॥ ਗੁਰੂ ਜੀ ਦਾ ਹੁਕਮ ਹੈ, ਗੁਰੂ ਸੇਵਾ ਬੰਦਗੀ ਸਿਮਰਨ ਕੁਰਬਾਨੀ ਪਰ- ਉਪਕਾਰ, ਸੁਆਸ ੨ ਨਾਮ ਜਪਣਾ ਜਪਾਉਣਾ, ਭਾਣਾ ਮੰਨਣਾ ਮੰਨਾਉਣਾ, ਹਰਿ ਚਰਨ-ਕਮਲਾਂ 'ਚ ਲਿਵ ਲਾਉਣੀ, ਔਗੁਣ ਕੁਸੰਗਤ ਤਿਆਗਣੀ, ਸਤਿਸੰਗਤ ਕਰਨੀ, ਦਸਵੰਧ ਦੇਣਾ ਆਦਿ ਇਹ ਹੁਕਮ ਨ ਮੰਨੇ, ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਸ਼ੁਭ ਸੱਚੇ ਉਪਦੇਸ਼ ਨੂੰ, ਨ ਮੰਨਣ ਲਈ ਭਾਵੇਂ ਬਹੁਤੁ ਸਿਆਣਪ ਵਰਤੇ, ਤਾਂ ਭੀ ਉਸ ਨੂੰ ਜਮ ਕਾ ਭਉ(ਬਿਆਪੈ) ਲੱਗਦਾ ਹੈ, ਬੇਸ਼ੱਕ ਜਮ ਤੋਂ ਬਚਣ ਲਈ, ਬਹੁਤੁ ਸਿਆਣਪ ਵਰਤ ਲਵੇ। ਯਥਾ:- ਰੋਵਹਿ; ਸੇਖ ਮਸਾਇਕ ਪੀਰ॥ ਅੰਤਿ ਕਾਲਿ; ਮਤੁ ਲਾਗੈ ਭੀੜ॥) ਹਉ ਵਿਚਿ ਮੂਰਖੁ; ਹਉ ਵਿਚਿ ਸਿਆਣਾ॥ ਮੋਖ ਮੁਕਤਿ ਕੀ; ਸਾਰ ਨ ਜਾਣਾ॥) ਬਹੁਤ ਸਿਆਣਪ ਕਰਕੇ, ਹਮਰੋ ਕਰਤਾ; ਰਾਮੁ ਸਨੇਹੀ॥ ਜੀ ਦੀ ਪ੍ਰਾਪਤੀ ਨਹੀਂ ਹੁੰਦੀ। ਯਥਾ:- ਸਹਸ ਸਿਆਨਪ; ਲਇਆ ਨ ਜਾਈਐ॥ ਨਾਨਕ. ਐਸਾ ਗੁਰੁ; ਬਡਭਾਗੀ ਪਾਈਐ॥ ੩॥) ਸਹਸ ਸਿਆਣਪ.ਨਹ ਮਿਲੈ, ਮੇਰੀ ਜਿੰਦੁੜੀਏ; ਜਨ ਨਾਨਕ.ਗੁਰਮੁਖਿ ਜਾਤਾ ਰਾਮ॥) ਸਹਸ ਸਿਆਣਪਾ ਲਖ ਹੋਹਿ; ਤ ਇਕ ਨ ਚਲੈ ਨਾਲਿ॥) ਸਾਖੀ:- ਸ਼ਾਹ ਸਿਕੰਦਰ ਦਾ ਵਜ਼ੀਰ ਅਫ਼ਲਾਤੂ ਜੀ, ਮਰਨ ਤੋਂ ਡਰਦਿਆਂ, ਬਹੁਤੀ ਸਿਆਣਪ ਨਾਲ, ਆਪਣੇ ਵਰਗੇ ਕਾਗਜ਼ ਦੇ ਬੁੱਤ ਬਣਾ ਕੇ, ਇੱਕ'ਚ ਲੁਕ ਕੇ ਬੈਠ ਗਏ। ਮੌਤ ਨੇ ਕਿਹਾ, "ਸ਼ਾਬਾਸ਼ ਬੁੱਤ ਬਨਾਉਣ ਵਾਲੇ ਦੇ। "ਇਉਂ ਕਹਿੰਦੀ ੨ ਤੁਰੀ ਗਈ। ਅੱਗੇ ਜਾ ਕੇ ਕਿਹਾ, "ਇਸ ਦਾ ਕੰਨ ਵਿੰਗਾ ਹੈ। "ਅਫ਼ਲਾਤੂ ਨੇ ਕਿਹਾ, "ਤੂੰ ਕੌਣ ਹੈਂ, ਨੁਕਸ ਕੱਢ ਰਹੀ ਹੈਂ?"ਜਦੋਂ ਬੋਲਿਆ, ਮੌਤ ਨੇ ਝੱਟ ਹੀ ਗਰਦਣ ਮ੍ਰੋੜ ਲਈ। ਇਉਂ ਬਹੁਤੁ ਸਿਆਣਪ; ਜਮ ਕਾ ਭਉ ਬਿਆਪੈ॥

ਅਨਿਕ ਜਤਨ ਕਰਿ; ਤ੍ਰਿਸਨ ਨਾ ਧ੍ਰਾਪੈ॥ ਸ੍ਰੀਰ ਨੂੰ ਰੱਤੀ ੨ ਕੱਟ ਕੇ ਹਵਨ ਕਰੇ, ਵਰਤ ਰੱਖੇ ਕਠਨ ਤਪੱਸਿਆ ਦਾਨ ਕਰੇ, ਸ੍ਰੀਰ ਦੀ ਧੋਤਾ ਮਾਂਜੀ ਕਰੇ ਆਦਿ(ਅਨਿਕ) ਅਨੇਕਾਂ(ਜਤਨ) ਯਤਨ ਕਰਨੇ(ਕਰਿ) ਕਰਕੇ ਭੀ, ਪਦਾਰਥ ਵਿਕਾਰ ਭੋਗਣ ਦੀ (ਤ੍ਰਿਸਨ) ਤ੍ਰਿਸ਼ਨਾ, (ਨਾ) ਨਹੀਂ(ਧ੍ਰਾਪੈ) ਰੱਜਦੀ, ਭਾਵ ਸ਼ਾਂਤੀ ਨਹੀਂ ਆਉਂਦੀ। ਯਥਾ:- ਤਨੁ ਬੈਸੰਤਰਿ ਹੋਮੀਐ; ਇਕ ਰਤੀ ਤੋਲਿ ਕਟਾਇ॥ ਤਨੁ ਮਨੁ ਸਮਧਾ ਜੇ ਕਰੀ; ਅਨਦਿਨੁ ਅਗਨਿ ਜਲਾਇ॥) ਅਰਧ ਸਰੀਰੁ ਕਟਾਈਐ; ਸਿਰਿ ਕਰਵਤੁ ਧਰਾਇ॥ ਤਨੁ ਹੈਮੰਚਲਿ ਗਾਲੀਐ; ਭੀ ਮਨ ਤੇ.ਰੋਗੁ ਨ ਜਾਇ॥) ਤ੍ਰਿਸਨਾ; ਬਿਰਲੇ ਹੀ ਕੀ ਬੁਝੀ ਹੇ॥ ੧॥ ਰਹਾਉ॥ ਕੋਟਿ ਜੋਰੇ ਲਾਖ ਕ੍ਰੋਰੇ; ਮਨੁ ਨ ਹੋਰੇ॥ ਪਰੈ ਪਰੈ ਹੀ ਕਉ; ਲੁਝੀ ਹੇ॥ ੧॥ ਸੁੰਦਰ ਨਾਰੀ ਅਨਿਕ ਪਰਕਾਰੀ; ਪਰ ਗ੍ਰਿਹ ਬਿਕਾਰੀ॥ ਬੁਰਾ ਭਲਾ; ਨਹੀ ਸੁਝੀ ਹੇ॥ ੨॥) ਤ੍ਰਿਸਨ ਨ ਬੂਝੀ; ਬਹੁ ਰੰਗ ਮਾਇਆ॥ ਨਾਮੁ ਲੈਤ; ਸਰਬ ਸੁਖ ਪਾਇਆ॥ ੩॥

(ਬੁਝੈ.ਪੋਲਾ) ਭੇਖ ਅਨੇਕ; ਅਗਨਿ ਨਹੀ ਬੁਝੈ॥ ਗੁਰੂ ਸੇਵਾ ਬੰਦਗੀ ਕ੍ਰਿਪਾ ਕੁਰਬਾਨੀ ਤੋਂ ਬਿਨਾ, ਗੰਗਾ ਗਏ ਗੰਗਾ ਰਾਮ; ਜਮਨਾ ਗਏ ਜਮਨਾ ਦਾਸ। ਅਨੁਸਾਰ ਜਿੱਥੇ ਗਏ ਉੱਥੇ ਹੀ ਖੀਰ ਪੂੜੇ ਛਕਣ ਲਈ, ਉਸੇ ਤਰ੍ਹਾਂ ਦਾ ਭੇਖ ਧਾਰ ਲੈਣਾ। ਲੋਕਾਂ ਦਾ ਧਨ ਪਦਾਰਥ ਠੱਗਣ ਲਈ, ਦੰਭ ਪਖੰਡ ਦੇ ਅਨੇਕ ਭੇਖ ਧਾਰਨ ਨਾਲ, ਅੰਦਰੋਂ ਈਰਖ਼ਾ ਲੋਭ ਫੈਸ਼ਨ ਹੰਕਾਰ ਤ੍ਰਿਸ਼ਨਾ ਵਿਕਾਰ ਕ੍ਰੋਧ ਮੋਹ

ਆਦਿ ਦੀ ਅਗਨਿ ਨਹੀ(ਬੁਝੈ) ਬੁਝਦੀ। ਯਥਾ:- ਸਿਰੀਰਾਗੁ ਮਹਲਾ ੩॥ ਬਹੁ ਭੇਖ ਕਰਿ ਭਰਮਾਈਐ; ਮਨਿ ਹਿਰਦੈ ਕਪਟੁ ਕਮਾਇ॥ ਹਰਿ ਕਾ ਮਹਲੁ.ਨ ਪਾਵਈ; ਮਰਿ ਵਿਸਟਾ ਮਾਹਿ ਸਮਾਇ॥ ੧॥) ਬਹੁਤੇ ਭੇਖ ਕਰੈ ਭੇਖਧਾਰੀ॥ ਅੰਤਰਿ ਤਿਸਨਾ; ਫਿਰੈ ਅਹੰਕਾਰੀ॥ ਆਪੁ ਨ ਚੀਨੈ; ਬਾਜੀ ਹਾਰੀ॥ ੬॥

ਕੋਟਿ ਉਪਾਵ; ਦਰਗਹ ਨਹੀ ਸਿਝੈ॥ ਪੁੱਠੇ ਲਮਕਣ ਅੰਨ ਤਿਆਗਣ ਕਠਨ ਤਪ ਦੇ(ਕੋਟਿ) ਕ੍ਰੋੜਾਂ (ਉਪਾਵ) ਯਤਨ ਕਰਨੇ ਕਰਕੇ, ਵਾਹਿਗੁਰੂ ਜੀ ਦੀ(ਦਰਗਹ) ਕੋਟਿ ਬ੍ਰਹਮੰਡ ਦੀ ਰਚਨਾ, ਸਤਿਸੰਗਤਜੀ, ਸੱਚਖੰਡ 'ਚ, (ਸਿਝੈ) ਮੁਕਤ, ਪਰਵਾਨ ਨਹੀ ਹੁੰਦਾ। ਯਥਾ:- ਸਭੇ ਦੁਖ ਸੰਤਾਪ; ਜਾਂ ਤੁਧਹੁ ਭੁਲੀਐ॥ ਜੇ ਕੀਚਨਿ ਲਖ ਉਪਾਵ; ਤਾਂ ਕਹੀ ਨ ਘੁਲੀਐ॥ ਕਿਉਂ ਜੋ ਗੁਰੂ ਸੇਵਾ ਸਿਮਰਨ ਗੁਰੂ ਜੀ ਦੇ ਪ੍ਰੇਮ ਤੋਂ ਖਾਲੀ ਹੈ। ਯਥਾ:- ਅੰਦਰੁ ਖਾਲੀ.ਪ੍ਰੇਮ ਬਿਨੁ; ਢਹਿ ਢੇਰੀ ਤਨੁ ਛਾਰੁ॥

ਛੂਟਸਿ ਨਾਹੀ; ਊਭ ਪਇਆਲਿ॥ ਮੋਹਿ ਬਿਆਪਹਿ; ਮਾਇਆ ਜਾਲਿ॥ ਭਾਵੇਂ ਰਾਕਟ'ਤੇ ਚੜ੍ਹ ਕੇ, ਲੱਖਾਂ ਅਕਾਸ਼ਾਂ ਤੋਂ ਭੀ(ਊਭ) ਉੱਚਾ ਚੜ੍ਹ ਜਾਵੇ, ਭਾਵੇਂ(ਪਇਆਲਿ) ਪਤਾਲ਼'ਚ ਚਲਿਆ ਜਾਵੇ। ਉਪ੍ਰੋਕਤ ਕਠਨ ਤੋਂ ਕਠਨ ਸਾਧਨ ਕਰਨੇ ਕਰਕੇ, ਗੁਰੂ ਸੇਵਾ ਪ੍ਰੇਮਾ-ਭਗਤੀ ਤੋਂ ਬਿਨਾ, ਤਨ ਮਨ ਮਾਇਆ ਮੋਹ ਜਾਲ ਤੋਂ(ਛੂਟਸਿ) ਛੁੱਟ ਨਾਹੀ ਸਕਦਾ। ਕਿਉਂ ਜੋ ਮਾਇਆ ਦੇ(ਮੋਹਿ) ਮੋਹੇ ਨੂੰ ਮਾਇਆ ਦਾ ਜਾਲਿ(ਬਿਆਪਹਿ) ਲੱਗ ਰਿਹਾ ਹੈ ਭਾਵ ਮਾਇਆ ਦੇ ਜਾਲ'ਚ ਫਸ ਰਿਹਾ ਹੈ। ਯਥਾ:- ਮੋਹ ਚੀਕੜਿ ਫਾਥੇ.ਨਿਘਰਤ ਹਮ ਜਾਤੇ; ਹਰਿ ਬਾਂਹ ਪ੍ਰਭੂ ਪਕਰਾਇ ਜੀਉ॥) ਪਲਚਿ ਪਲਚਿ ਸਗਲੀ ਮੁਈ; ਝੂਠੈ ਧੰਧੈ ਮੋਹੁ॥ ਇਕ ਸੁ ਹਰਿ ਕੇ ਨਾਮ ਬਿਨੁ; ਅਗੈ ਲਈਅਹਿ ਖੋਹਿ॥

ਅਵਰ ਕਰਤੂਤਿ; ਸਗਲੀ ਜਮੁ ਡਾਨੈ॥ ਨਿਸ਼ਕਾਮ ਸੇਵਾ ਗੁਰੂ ਭਗਤੀ ਕਥਾ ਕੀਰਤਨ ਸਿੱਖਣ ਸਿਖਾਉਣ ਨਾਮ ਜਪਣ ਜਪਾਉਣ, ਕੁਰਬਾਨੀ ਪਰਉਪਕਾਰ ਕਰਨ ਕਰਾਉਣ ਤੋਂ ਬਿਨਾ, (ਅਵਰ) ਹੋਰ ਕਠਨ ਸਾਧਨ ਤੇ ਮੰਦ ਕਰਮਾਂ ਦੀ(ਸਗਲੀ) ਸਾਰੀ ਭੈੜੀ (ਕਰਤੂਤਿ) ਕਰਨੀ ਕਮਾਈ ਕਰਨ ਵਾਲੇ ਨੂੰ, ਜਮੁ(ਡਾਨੈ) ਡੰਡ ਦਿੰਦਾ ਹੈ। ਯਥਾ:- ਜੀਅਰੇ; ਓਲ੍ਹਾ ਨਾਮ ਕਾ॥ ਅਵਰੁ ਜਿ ਕਰਨ ਕਰਾਵਨੋ; ਤਿਨ ਮਹਿ ਭਉ ਹੈ ਜਾਮ ਕਾ॥ ੧॥

ਗੋਵਿੰਦ ਭਜਨ ਬਿਨੁ; ਤਿਲੁ ਨਹੀ ਮਾਨੈ॥ (ਗੋਵਿੰਦ) ਅਕਾਲਪੁਰਖੁ ਧੰਨ ਸਤਿਗੁਰੂ ਸਾਹਿਬਾਨ ਜੀ ਦੇ ਭਜਨ ਸਿਮਰਨ ਪ੍ਰੇਮਾ-ਭਗਤੀ ਤੋਂ ਬਿਨੁ, ਜਮ(ਤਿਲੁ) ਥੋੜੇ ਮਾਤ੍ਰ ਭੀ ਨਹੀ(ਮਾਨੈ) ਮੰਨਦਾ, ਹਾਏ ੨ !ਬਹੁੜੀ ਦੁਹਾਈ ਕਰਦੇ ਨੂੰ ਭੀ ਠੋਕੀ ਹੀ ਜਾਂਦਾ ਹੈ। ਯਥਾ:- ਮਨਮੁਖੁ; ਨਿੰਦਾ ਕਰਿ ਕਰਿ ਵਿਗੁਤਾ॥ ਅੰਤਰਿ ਲੋਭੁ; ਭਉਕੈ ਜਿਸੁ ਕੁਤਾ॥ ਜਮਕਾਲੁ ਤਿਸੁ ਕਦੇ ਨ ਛੋਡੈ; ਅੰਤਿ ਗਇਆ ਪਛੁਤਾਈ ਹੇ॥ ੮॥) ਜਿਨ ਹਰਿ ਹਰਿ.ਹਰਿ ਰਸੁ ਨਾਮੁ, ਨ ਪਾਇਆ; ਤੇ ਭਾਗਹੀਣ ਜਮ ਪਾਸਿ॥

ਹਰਿ ਕਾ ਨਾਮੁ ਜਪਤ; ਦੁਖੁ ਜਾਇ॥ ਨਾਨਕ ਬੋਲੈ; ਸਹਜਿ ਸੁਭਾਇ॥ ੪॥ ਹਰਿ ਕਾ ਬਿਲੋਵਨਾ; ਬਿਲੋਵਹੁ ਮੇਰੇ ਭਾਈ॥ ਸਹਜਿ ਬਿਲੋਵਹੁ; ਜੈਸੇ ਤਤੁ ਨ ਜਾਈ॥) ਸਹਜਿ ਸੁਭਾਇ; ਬੋਲੈ

ਹਰਿ ਬਾਣੀ॥ ਅਨੁਸਾਰ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਮਹੱਲਾ ਪੰਜਵਾਂ ਸਾਹਿਬ ਜੀ, (ਸਹਜਿ) ਸ਼ਾਂਤੀ, ਧੀਰਜ, ਸੰਤੋਖ(ਸੁਭਾਇ) ਸ੍ਰੇਸ਼ਟ ਭਾਵਨਾ ਨਾਲ(ਬੋਲੈ) ਫ਼ੁਰਮਾ ਰਹੇ ਹਨ:- ਹੇ ਭਾਈ!(ਹਰਿ) ਧੰਨ ਸਤਿਗੁਰੂ ਗ੍ਰੰਥ ਸਾਹਿਬ ਜੀ(ਕਾ) ਦੇ ਅਜਪਾ ਜਾਪ ਵਾਹਿਗੁਰੂ ਨਾਮੁ ਗੁਰਬਾਣੀ ਜੀ ਦੇ ਅੱਖਰ ੨ ਨੂੰ, ਪੂਰਨ ਗੁਰੂ ਸਰੂਪ ਮੰਨ ਕੇ, ਸਹਜੇ ਚੂਪ; ਸਹਜੇ ਹੀ ਜਪਨਾ॥ ਅਨੁਸਾਰ ਸਹਿਜ ਧੀਰਜ ਨਾਲ, ਇੱਕ ਮਨ ਹੋ ਕੇ(ਜਪਤ) ਜਪਦਿਆਂ ਹੀ, ਭਾਵ ਅਕਸ- ਮਾਤ੍ਰ ਸੀਘਰ, ਵਾਹਿਗੁਰੂ ਜੀ ਦੇ ਵਿਛੋੜੇ, ਜੰਮਣ ਮਰਨ, ਚੌਰਾਸੀ ਦੇ ਗੇੜੇ, ਔਗੁਣਾਂ ਵਿਕਾਰਾਂ ਜਮ ਦਾ ਦੁਖੁ ਚਲਿਆ(ਜਾਇ) ਜਾਂਦਾ ਹੈ॥ ੪॥ ਯਥਾ:- ਅਨ ਬੋਲਤ ਮੇਰੀ ਬਿਰਥਾ ਜਾਨੀ; ਅਪਨਾ ਨਾਮੁ ਜਪਾਇਆ॥ ਦੁਖ ਨਾਠੇ ਸੁਖ ਸਹਜਿ ਸਮਾਏ; ਅਨਦ ਅਨਦ ਗੁਣ ਗਾਇਆ॥ ੧॥ ਬਾਹ ਪਕਰਿ.ਕਢਿ ਲੀਨੇ ਅਪੁਨੇ; ਗ੍ਰਿਹ ਅੰਧ ਕੂਪ ਤੇ ਮਾਇਆ॥ ਕਹੁ ਨਾਨਕ.ਗੁਰਿ, ਬੰਧਨ ਕਾਟੇ; ਬਿਛੁਰਤ ਆਨਿ ਮਿਲਾਇਆ॥ ੨॥

ਚਾਰਿ ਪਦਾਰਥ; ਜੇ ਕੋ ਮਾਗੈ॥ ਸਾਧ ਜਨਾ ਕੀ; ਸੇਵਾ ਲਾਗੈ॥ ਹੇ ਭਾਈ!ਜੇ(ਕੋ) ਕੋਈ.ਪਿਆਰਾ (ਚਾਰਿ) [1] ਧਰਮ [2]ਅਰਥ [3]ਕਾਮ [4]ਮੋਖ ਚਾਰ ਪਦਾਰਥ ਅਥਵਾ ਪ੍ਰੇਮ ਗ੍ਰੀਬੀ ਖਿਮਾ ਧੀਰਜ ਸ਼ਾਂਤੀ ਪ੍ਰੇਮਾ-ਭਗਤੀ ਨਾਮ ਸਿਮਰਨ ਬ੍ਰਹਮਗਿਆਨ ਸੰਤੋਖ ਸ਼ੁਭ ਗੁਣਾਂ ਰੂਪੀ, ਵਿਸਮਾਦ(ਚਾਰਿ) ਸੁੰਦਰ ਪਦਾਰਥ(ਮਾਗੈ) ਮੰਗੇ, ਤਾਂ(ਜਨਾ) ਪਿਆਰੇ(ਸਾਧ) ਸੱਚੇ ਸਤਿਗੁਰੂ ਸਾਹਿਬਾਨ ਜੀ, ਨਾਨਕ ਸਾਧ ਪ੍ਰਭ; ਭੇਦੁ ਨ ਭਾਈ॥ ਅਨੁਸਾਰ ਅੰਦਰ ਬਾਹਰ ਨਿਰਗੁਨ ਨਿਰੰਕਾਰ ਅਜਪਾ ਜਾਪ ਬ੍ਰਹਮ ਦੇ ਅਸੰਖ ਪ੍ਰਕਾਸ਼ ਸਹਿਤ, ਹਰ ਸਮੇਂ ਗੁਰੂ ਜੀ ਦੇ ਗੁਰਸਬਦ ਅਰਥ ਵਿਸਮਾਦ ਦਰਸ਼ਨ ਨੂੰ ਪ੍ਰਾਪਤ, ਜ਼ਾਲਮਾਂ ਦੇ ਜ਼ੁਲਮ ਕਰਨ ਤੋਂ, ਗੁਰੂ ਜੀ ਲਈ, ਬੇਪਰਵਾਹ ਸਦਾ ਰੰਗਿ ਹਰਿ ਕੈ; ਜਾ ਕੋ ਪਾਖੁ ਸੁਆਮੀ॥ ਅਨੁਸਾਰ ਵੇਪ੍ਰਵਾਹੀ ਨਾਲ, ਬੰਦ ੨ ਕਟਾਉਣ ਵਾਲੇ, ਖੋਪਰਾ ਲੁਹਾਉਣ ਵਾਲੇ, ਆਪਣੇ ਆਪ ਨੂੰ ਆਰੇ ਨਾਲ ਚਿਰਾਉਣ ਵਾਲੇ, (ਜਨਾ) ਪਿਆਰੇ(ਸਾਧ) ਸ੍ਰੇਸ਼ਟ ਸੰਤਾਂ ਮਹਾਂਪੁਰਸ਼ਾਂ ਦੇ ਸ੍ਰੀਰ(ਕੀ) ਦੀ ਸ਼ੁਭ ਸੱਚੀ ਸੇਵਾ ਅਥਵਾ ਉਨ੍ਹਾਂ(ਕੀ) ਦੀ ਫ਼ੁਰਮਾਈ ਸ਼ੁਭ ਸੱਚੀ ਗੁਰੂ ਸੇਵਾ 'ਚ(ਲਾਗੈ) ਲੱਗੇ। ਗੁਰਬਾਣੀ ਕਥਾ ਕੀਰਤਨ ਸੰਥਾ ਕਰਨੀ ਕਰਾਉਣੀ, ਗੁਰਦੁਆਰਿਆਂ ਦੀ ਉਸਾਰੀ, ਗੁਰੂ ਕੇ ਲੰਗਰ ਬਨਾਉਣ ਵਰਤਾਉਣ, ਗੁਰਬਾਣੀ ਅਰਥ ਲਿਖਣ ਲਿਖਾਉਣ ਅਨਿਕ ਪ੍ਰਕਾਰ ਦੀ ਸ਼ੁਭ ਸੱਚੀ ਸੇਵਾ ਹੈ। [1]ਸੱਚ ਬ੍ਰਹਮ [2]ਪਦਾਰਥ [3]ਸ਼ੁਭ ਕਾਮਨਾ [4]ਮੁਕਤੀ।

ਜੇ ਕੋ ਆਪੁਨਾ; ਦੂਖੁ ਮਿਟਾਵੈ॥ ਹਰਿ ਹਰਿ ਨਾਮੁ; ਰਿਦੈ ਸਦ ਗਾਵੈ॥ ਹੇ ਭਾਈ!ਜੇ(ਕੋ) ਕੋਈ ਆਪੁਨਾ ਮਨ ਬਾਣੀ ਸ੍ਰੀਰ, ਜੰਮਣ ਮਰਨ, ਔਗੁਣਾਂ ਵਿਕਾਰਾਂ, ਵਾਹਿਗੁਰੂ ਜੀ ਦੇ ਵਿਛੋੜੇ ਦਾ ਦੂਖੁ(ਮਿਟਾਵੈ) ਮਿਟਾਉਣਾ ਚਾਹੇ, ਤਾਂ ਉਹ(ਹਰਿ) ਵਾਹਿਗੁਰੂ (ਹਰਿ) ਵਾਹਿਗੁਰੂ ਨਾਮੁ ਜੀ, ਆਪਣੇ ਰਿਦੈ'ਚ, ਰੋਮ ੨ ਦੇ ਪਿਆਰ ਨਾਲ, ਸਦ(ਗਾਵੈ) ਗਾਉਣਾ ਕਰੇ, ਭਾਵ ਗਾਉਂਦਿਆਂ ਰਿਦੇ'ਚ ਅਜਪਾ ਜਾਪ ਕਰੇ। ਜਦੋਂ ਬੋਲੇ ਗੁਰਬਾਣੀ ਗਾ ਕੇ ਹੀ ਬੋਲੇ, ਅਥਵਾ ਨਿੱਤਨੇਮ ਕੀਰਤਨ ਕਥਾ ਦੁਆਰਾ ਗਾਵੇ। ਕੋਈ ਭੀ ਬਚਨ ਕਰੇ, ਹਰ ਬਚਨ ਦੇ ਅੱਗੋਂ ਪਿੱਛੋਂ ਵਾਹਿਗੁਰੂ ੨ ਉੱਚੀ ਗਾ ਕੇ ਹੀ

ਬੋਲੇ। ਜਿਵੇਂ ਵਾਹਿਗੁਰੂ ਸਿਮਰਨ ਕਰ ਲਿਆ ਵਾਹਿਗੁਰੂ! ਵਾਹਿਗੁਰੂ ਨਿੱਤਨੇਮ ਕਰ ਲਿਆ ਵਾਹਿਗੁਰੂ!ਵਾਹਿਗੁਰੂ ਗੁਰਬਾਣੀ ਵੀਚਾਰ ਲਈ ਵਾਹਿਗੁਰੂ!ਆਦਿ।

ਜੇ ਕੋ; ਅਪੁਨੀ ਸੋਭਾ ਲੋਰੈ॥ ਸਾਧ ਸੰਗਿ; ਇਹ ਹਉਮੈ ਛੋਰੈ॥ ਹੇ ਭਾਈ!ਜੇ(ਕੋ) ਕੋਈ ਗੁਰੂ ਜੀ ਦਾ ਬਖ਼ਸ਼ਿਆ ਪਿਆਰਾ ਸੂਰਮਾ, ਅਪੁਨੀ ਸੋਭਾ(ਲੋਰੈ) ਚਾਹੁੰਦਾ ਹੈ, ਕਿ ਖੰਡ ਬ੍ਰਹਮੰਡ 'ਚ ਵਡਿਆਈ ਹੋਵੇ, ਤਾਂ ਉਹ(ਸਾਧ) ਸੰਤ ਮਹਾਂਪੁਰਸ਼ ਜੀ, ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੰਗਿ ਵਾ (ਸਾਧਸੰਗਿ) ਗੁਰੂਸੰਗਤ ਜੀ 'ਚ ਮਿਲ ਕੇ, ਅਮਰ ਜਾਨਿ.ਸੰਚੀ ਇਹ ਕਾਇਆ; ਇਹ ਮਿਥਿਆ ਕਾਚੀ ਗਗਰੀ॥ ਅਨੁਸਾਰ ਆਪਣੀ ਨਾਸਵੰਤ ਦੇਹ ਦੀ ਇਹ ਜੋ ਹਉਮੈ ਹੈ, ਇਸ ਨੂੰ(ਛੋਰੈ) ਛੱਡ ਦੇਵੇ। ਯਥਾ:- ਅਹੰ ਤੋਰੋ; ਮੁਖੁ ਜੋਰੋ॥ ਗੁਰੁ ਗੁਰੁ ਕਰਤ; ਮਨੁ ਲੋਰੋ॥) ਊਠਤ ਬੈਠਤ ਸੋਵਤੇ; ਹਰਿ ਹਰਿ ਹਰਿ ਚੇਤ॥ ੧॥ ਰਹਾਉ॥ ਪੰਚ ਚੋਰ ਆਗੈ ਭਗੇ; ਜਬ ਸਾਧਸੰਗੇਤ॥ {[1]ਭਾਵ ਗੁਰਬਾਣੀ ਅਰਥ ਵੀਚਾਰ ੨ ਕੇ, ਕਥਾ ਕੀਰਤਨ ਸਿਖ ਸਿਖਾਅ, ਕਰ ਕਰਾ ਕੇ, ਅਮਲੀ ਰੂਪ ਦੇ ਕੇ, ਆਪਣੀਆਂ ਅੰਦਰਲੀਆਂ ਤੇ ਬਾਹਰਲੀਆਂ ਅੱਖਾਂ ਨਾਲ, ਗੁਰਸਬਦ ਅਰਥ ਅੰਦਰ ਬਾਹਰ ਦੇਖਣੇ, ਗੁਰੂ ਜੀ ਦੇ ਨਿਰਗੁਨ ਪ੍ਰਕਾਸ਼'ਚ, ਲੀਣਤਾ ਪਾਉਣੀ ਗੁਰੂ ਜੀ ਦਾ ਸੰਗਿ ਹੈ। ਯਥਾ:- ਜਲ ਤਰੰਗੁ ਜਿਉ ਜਲਹਿ ਸਮਾਇਆ॥ ਤਿਉ ਜੋਤੀ ਸੰਗਿ; ਜੋਤਿ ਮਿਲਾਇਆ॥

ਜੇ ਕੋ; ਜਨਮ ਮਰਣ ਤੇ ਡਰੈ॥ ਸਾਧ ਜਨਾ ਕੀ; ਸਰਨੀ ਪਰੈ॥ ਹੇ ਭਾਈ!ਜੇ(ਕੋ) ਕੋਈ ਗੁਰੂ ਜੀ ਦਾ ਬਖ਼ਸ਼ਿਆ ਪਿਆਰਾ ਜਨਮ ਮਰਣ ਦੇ ਕਸ਼ਟਾਂ (ਤੇ) ਤੋਂ ਡਰੈ, ਤਾਂ ਉਹ(ਜਨਾ) ਪਿਆਰੇ(ਸਾਧ) ਸਤਿਗੁਰੂ ਸਾਹਿਬਾਨ ਜੀ (ਕੀ) ਦੀ, ਪਰਮਪਵਿੱਤ੍ਰ ਸ਼ੁਭ ਸੱਚੀ ਸੁੱਚੀ ਉੱਚੀ ਅਸੰਖ ਪ੍ਰਕਾਸ਼ ਸਰੂਪ ਵਿਆਪਕ ਸੱਚੀ ਸਰਨੀ, ਮਾਣ ਤਿਆਗ ਕੇ(ਪਰੈ) ਪਵੇ। ਯਥਾ:- ਪਉੜੀ॥ ਮੇਲਿ ਲੈਹੁ ਦਇਆਲ; ਢਹਿ ਪਏ ਦੁਆਰਿਆ॥ ਰਖਿ ਲੇਵਹੁ ਦੀਨ ਦਇਆਲ; ਭ੍ਰਮਤ ਬਹੁ ਹਾਰਿਆ॥ ਭਗਤਿ [1]ਵਛਲੁ ਤੇਰਾ [2]ਬਿਰਦੁ; ਹਰਿ, [3]ਪਤਿਤ [4]ਉਧਾਰਿਆ॥ ਤੁਝ ਬਿਨੁ ਨਾਹੀ ਕੋਇ; ਬਿਨਉ ਮੋਹਿ [5]ਸਾਰਿਆ॥ [6]ਕਰੁ [7]ਗਹਿ ਲੇਹੁ ਦਇਆਲ; ਸਾਗਰ ਸੰਸਾਰਿਆ॥ [1]ਪਿਆਰ ਕਰਨਾ [2]ਧਰਮ [3]ਅਪਵਿੱਤ੍ਰ [4]ਉਧਾਰਨ, ਤਾਰਨ ਵਾਲੇ [5]ਕਰਦਾ ਹੈ [6]ਹੱਥ [7]ਪਕੜ ਕੇ। "

ਜਿਸੁ ਜਨ ਕਉ; ਪ੍ਰਭ ਦਰਸ ਪਿਆਸਾ॥ ਨਾਨਕ.ਤਾ ਕੈ; ਬਲਿ ਬਲਿ ਜਾਸਾ॥ ੫॥ ਧੰਨ ਸਤਿਗੁਰੂ ਨਾਨਕ ਦੇਵ ਸਾਹਿਬ ਜੀ, ਆਪਣੇ ਪਰਮ ਪਾਕ ਪੰਜਵੇਂ ਜਾਮੇ ਅੰਦਰ ਫ਼ੁਰਮਾਉਂਦੇ ਹਨ:- ਨਾਨਕ.ਸੇਵਕੁ ਸੋਈ ਆਖੀਐ; ਜੋ ਸਿਰੁ ਧਰੇ ਉਤਾਰਿ॥) ਸੋ ਸੇਵਕੁ; ਜਿਸੁ ਕਿਰਪਾ ਕਰੀ॥ ਨਿਮਖ ਨਿਮਖ ਜਪਿ; ਨਾਨਕ ਹਰੀ॥ ਅਨੁਸਾਰ ਗੁਰੂ ਜੀ ਨੂੰ ਸਿਰ ਅਰਪਣ, ਸੁਆਸ ੨ ਨਾਮ ਜਪਣ ਜਪਾਉਣ ਵਾਲੇ, ਜਿਸੁ(ਜਨ) ਪਿਆਰੇ ਗੁਰਸੇਵਕ ਜੀ(ਕਉ) ਨੂੰ, (ਪ੍ਰਭ) ਅਕਾਲ ਪੁਰਖੁ ਜੀ ਦੇ ਪਰਮਪਵਿੱਤ੍ਰ ਸੱਚੇ(ਦਰਸ) ਦਰਸ਼ਨਾਂ ਦੀ, ਤੀਬਰ(ਪਿਆਸਾ) ਚਾਹ ਹੈ। ਯਥਾ:- ਮਾਈ; ਮੇਰੇ ਮਨ ਕੀ ਪਿਆਸ॥ ਇਕੁ ਖਿਨੁ.ਰਹਿ ਨ ਸਕਉ ਬਿਨੁ ਪ੍ਰੀਤਮ; ਦਰਸਨ ਦੇਖਨ ਕਉ, ਧਾਰੀ ਮਨਿ ਆਸ॥ ਦਾਸਨ ਦਾਸ(ਤਾ) ਤਿਨ੍ਹਾਂ(ਕੈ) ਤੋਂ(ਬਲਿ) ਕੁਰਬਾਨ (ਬਲਿ) ਬਲਿਹਾਰ(ਜਾਸਾ) ਜਾਂਦਾ ਹੈ॥ ੫॥

ਸਗਲ ਪੁਰਖ ਮਹਿ; ਪੁਰਖੁ ਪ੍ਰਧਾਨੁ॥ ਸਾਧ ਸੰਗਿ; ਜਾ ਕਾ ਮਿਟੈ ਅਭਿਮਾਨੁ॥ (ਸਾਧ) ਰੱਬ ਰੂਪ ਸੰਤ ਭਗਤ ਜੀ ਦਾ ਸੰਗਿ ਕਰਨ ਨਾਲ, ਵਾ ਸਾਧਸੰਗਿ ਨਾਨਕ ਜਸੁ ਗਾਇਓ; ਜੋ ਪ੍ਰਭ ਕੀ ਅਤਿ ਪਿਆਰੀ॥) ਸਾਧਸੰਗਤਿ ਅਸਥਾਨ; ਜਗਮਗ ਨੂਰ ਹੈ। ਲਖ ਲਖ ਸਸੀਅਰ ਭਾਨੁ; ਕਿਰਨ ਠਰੂਰ ਹੈ। ਅਨੁਸਾਰ ਧੰਨ ਵਾਹਿਗੁਰੂ ਮਹੱਲੇ ਪਹਿਲੇ ਜੀ ਦੇ ਅਤਿਅੰਤ ਪਿਆਰੇ ਸੁੰਦਰ ਸੋਹਣੇ ਜਗਮਗ ਨੂਰੋ ਨੂਰ, ਨੂਰ ਹੀ ਨੂਰ ਸਾਧਸੰਗਿ ਜੀ 'ਚ ਮਿਲ ਕੇ, ਮਿਟਿ ਗਏ ਬੈਰ; ਭਏ ਸਭ ਰੇਨ॥ ਅਨੁਸਾਰ(ਜਾ) ਜਿਸ ਗੁਰਸੇਵਕ ਗੁਰਮੁਖਿ ਪਿਆਰੇ ਜੀ(ਕਾ) ਦਾ(ਅਭਿਮਾਨੁ) ਹੰਕਾਰ(ਮਿਟੈ) ਮਿਟ ਜਾਵੇ, ਉਹ(ਸਗਲ) ਸਾਰਿਆਂ(ਪੁਰਖ) ਮਹਾਂਪੁਰਖਾਂ (ਮਹਿ) 'ਚ, ਧੰਨ ਬਾਬਾ ਬੁੱਢਾਜੀ, ਪੰਜ ਪਿਆਰੇ ਚਾਰ ਸਾਹਿਬਜ਼ਾਦੇ ਸਾਹਿਬਾਨ ਜੀ ਵਾਂਗ, ਸਭ ਦੇ ਮੰਨਣੇ ਪੂਜਣੇ ਜੋਗ(ਪ੍ਰਧਾਨੁ) ਮੁਖੀ ਮਹਾਂ ਪੁਰਖੁ ਜੀ ਹਨ। ਯਥਾ:- ਪ੍ਰਧਾਨ ਪੁਰਖੁ; ਪ੍ਰਗਟੁ ਸਭ ਲੋਇ॥) ਸੋ ਸਮਦਰਸੀ; ਤਤ ਕਾ ਬੇਤਾ॥ ਨਾਨਕ; ਸਗਲ ਸ੍ਰਿਸਟਿ ਕਾ ਜੇਤਾ॥ ੧॥

ਆਪਸ ਕਉ; ਜੋ ਜਾਣੈ ਨੀਚਾ॥ ਸੋਊ ਗਨੀਐ; ਸਭ ਤੇ ਊਚਾ॥) ਨੀਚਾ ਅੰਦਰਿ ਨੀਚ ਜਾਤਿ; ਨੀਚੀ ਹੂ ਅਤਿ ਨੀਚੁ॥ ਨਾਨਕੁ.ਤਿਨ ਕੈ ਸੰਗਿ ਸਾਥਿ; ਵਡਿਆ ਸਿਉ ਕਿਆ ਰੀਸ॥) ਜੋਗੀਸਰ ਪਾਵਹਿ ਨਹੀ; ਤੁਅ ਗੁਣ ਕਥਨੁ ਅਪਾਰ॥ ਪ੍ਰੇਮ ਭਗਤਿ ਕੈ ਕਾਰਣੈ; ਕਹੁ ਰਵਿਦਾਸ ਚਮਾਰ॥ ਅਨੁਸਾਰ ਰੱਬ ਰੂਪ ਧੰਨ ਭਗਤ ਰਵਿਦਾਸ ਸਾਹਿਬ ਜੀ, ਆਪਣੇ ਆਪ ਨੂੰ ਚਮਿਆਰ ਲਿਖਦੇ ਹਨ, ਆਪ ਕੁੱਝ ਭੀ ਨਹੀਂ ਬਣਦੇ। ਭਗਤ ਜੀ ਵਾਂਗ, (ਜੋ) ਜਿਹੜੇ ਗੁਰੂ ਜੀ ਦੇ ਬਖ਼ਸ਼ੇ ਪਿਆਰੇ ਗੁਰਸੇਵਕ ਜੀ, (ਆਪਸ) ਆਪਣੇ ਆਪ(ਕਉ) ਨੂੰ, ਸ੍ਰਬ ਵਿਆਪੀ ਮਹਾਂ ਵਿਸਮਾਦ(ਨੀਚਾ) ਨੀਵਾਂ(ਜਾਣੈ) ਜਾਣਦੇ ਹਨ, ਭਾਵ ਸ੍ਰਬ ਵਿਆਪੀ ਮਹਾਂ ਵਿਸਮਾਦ ਨਿਮ੍ਰਤਾ 'ਚ ਲੀਣ ਰਹਿੰਦੇ ਹਨ। (ਸੋਊ) ਉਹ ਗੁਰਮੁਖਿ ਪਿਆਰੇ ਗੁਰਸੇਵਕ ਜੀ, ਸਭ ਤੇ(ਊਚਾ) ਉੱਚੇ(ਗਨੀਐ) ਗਿਣੀਦੇ ਹਨ। ਯਥਾ:- ਬ੍ਰਹਮਗਿਆਨੀ; ਊਚ ਤੇ ਊਚਾ॥ ਮਨਿ ਅਪਨੈ ਹੈ; ਸਭ ਤੇ ਨੀਚਾ॥) ਮਹਲਾ ੫॥ ਗੋਬਿੰਦ ਗੋਬਿੰਦ ਗੋਬਿੰਦ ਸੰਗਿ; ਨਾਮਦੇਉ ਮਨੁ ਲੀਣਾ॥ ਆਢ ਦਾਮ ਕੋ ਛੀਪਰੋ; ਹੋਇਓ ਲਾਖੀਣਾ॥ ੧॥ ਰਹਾਉ॥ ਬੁਨਨਾ ਤਨਨਾ ਤਿਆਗਿ ਕੈ; ਪ੍ਰੀਤਿ ਚਰਨ ਕਬੀਰਾ॥ ਨੀਚ ਕੁਲਾ ਜੋਲਾਹਰਾ; ਭਇਓ ਗੁਨੀਯ ਗਹੀਰਾ॥ ੧॥ ਰਵਿਦਾਸੁ ਢੁਵੰਤਾ ਢੋਰ ਨੀਤਿ; ਤਿਨਿ ਤਿਆਗੀ ਮਾਇਆ॥ ਪਰਗਟੁ ਹੋਆ ਸਾਧਸੰਗਿ; ਹਰਿ ਦਰਸਨੁ ਪਾਇਆ॥ ੨॥ ਸੈਨੁ ਨਾਈ ਬੁਤਕਾਰੀਆ; ਓਹੁ ਘਰਿ ਘਰਿ ਸੁਨਿਆ॥ ਹਿਰਦੇ ਵਸਿਆ ਪਾਰਬ੍ਰਹਮੁ; ਭਗਤਾ ਮਹਿ ਗਨਿਆ॥ ੩॥ ਇਹ ਬਿਧਿ ਸੁਨਿ ਕੈ ਜਾਟਰੋ; ਉਠਿ ਭਗਤੀ ਲਾਗਾ॥ ਮਿਲੇ ਪ੍ਰਤਖਿ ਗੁਸਾਈਆ; ਧੰਨਾ ਵਡਭਾਗਾ॥ ੪॥ ੨॥)

ਜਾ ਕਾ ਮਨੁ; ਹੋਇ ਸਗਲ ਕੀ ਰੀਨਾ॥ ਹਰਿ ਹਰਿ ਨਾਮੁ; ਤਿਨਿ ਘਟਿ ਘਟਿ ਚੀਨਾ॥) ਸਗਲ ਰੇਨ ਇਹੁ ਮਨੁ ਭਇਆ; ਬਿਨਸੀ ਅਪ ਧਾਰੀ॥ ਅਨੁਸਾਰ(ਜਾ) ਜਿਨ੍ਹਾਂ ਗੁਰਮੁਖਾਂ ਪਿਆਰਿਆਂ(ਕਾ) ਦਾ ਮਨੁ(ਸਗਲ) ਸਾਰਿਆਂ(ਕੀ) ਦੀ (ਰੀਨਾ) ਚਰਨ-ਧੂੜ ਹੋਇ ਜਾਂਦਾ ਹੈ। ਯਥਾ:- ਸਰਬ ਕੀ ਰੇਨ; ਜਾ ਕਾ ਮਨੁ ਹੋਇ॥ ਕਹੁ ਨਾਨਕ; ਤਾ ਕੀ ਨਿਰਮਲ ਸੋਇ॥ ੩॥) ਮਿਟਿ

ਗਏ ਬੈਰ; ਭਏ ਸਭ ਰੇਨ॥ ਅੰਮ੍ਰਿਤ ਨਾਮੁ; ਸਾਧਸੰਗਿ ਲੈਨ॥) ਹਮ ਸੰਤਨ ਕੀ ਰੇਨੁ ਪਿਆਰੇ; ਹਮ ਸੰਤਨ ਕੀ ਸਰਣਾ॥ (ਤਿਨਿ) ਤਿਨ੍ਹਾਂ ਨੇ(ਹਰਿ) ਪ੍ਰਕਾਸ਼ ਸਰੂਪ(ਹਰਿ) ਵਾਹਿਗੁਰੂ(ਨਾਮੁ) ਬ੍ਰਹਮ ਜੀ, ਹਰਿ ਹਰਿ ਨਾਮੁ ਗੁਰਬਾਣੀ ਜੀ (ਘਟਿ) ਕਿਣਕੇ(ਘਟਿ) ਕਿਣਕੇ 'ਚ ਭਰਪੂਰ(ਚੀਨਾ) ਪਛਾਣ ਲਏ, ਭਾਵ ਆਪਣੇ ਅੰਦਰ, ਬਾਹਰ ਕੋਟਿ ਬ੍ਰਹਮੰਡ ਦੇ ਪਸਾਰੇ'ਚ ਗੁਰਸਬਦ ਅਰਥ ਹੀ ਦੇਖਦੇ ਹਨ। । ਯਥਾ:- ਜਬ ਇਹੁ; ਹੂਆ ਸਗਲ ਕੀ ਰੀਨਾ॥ ਤਾ ਤੇ ਰਮਈਆ; ਘਟਿ ਘਟਿ ਚੀਨਾ॥ ਸਭੁ ਗੋਬਿੰਦੁ ਹੈ; ਸਭੁ ਗੋਬਿੰਦੁ ਹੈ॥ ਗੋਬਿੰਦ ਬਿਨੁ; ਨਹੀ ਕੋਈ॥) ਸਭੁ ਗੋਬਿੰਦੁ ਹੈ; ਸਭੁ ਗੋਬਿੰਦੁ ਹੈ॥ ਗੋਬਿੰਦ ਬਿਨੁ; ਨਹੀ ਕੋਈ॥) ਸਭੁ ਗੋਬਿੰਦੁ ਹੈ; ਸਭੁ ਗੋਬਿੰਦੁ ਹੈ॥ ਗੋਬਿੰਦ ਬਿਨੁ; ਨਹੀ ਕੋਈ॥) ਘਟਿ ਸਭੁ ਗੋਬਿੰਦੁ ਹੈ; ਸਭੁ ਗੋਬਿੰਦੁ ਹੈ॥ ਗੋਬਿੰਦ ਬਿਨੁ; ਨਹੀ ਕੋਈ॥) ਘਟਿ ਮੈ.ਹਰਿ ਜੂ ਬਸੈ; ਸੰਤਨ ਕਹਿਓ ਪੁਕਾਰਿ॥ ਕਹੁ ਨਾਨਕ.ਤਿਹ ਭਜੁ ਮਨਾ; ਭਉ ਨਿਧਿ ਉਤਰਹਿ ਪਾਰਿ॥) ਸਭ ਮਹਿ ਜੋਤਿ; ਜੋਤਿ ਹੈ ਸੋਇ॥ ਤਿਸ ਦੈ ਚਾਨਣਿ; ਸਭ ਮਹਿ ਚਾਨਣੁ ਹੋਇ॥

ਮਨ ਅਪੁਨੇ ਤੇ; ਬੁਰਾ ਮਿਟਾਨਾ॥ ਪੇਖੈ ਸਗਲ ਸ੍ਰਿਸਟਿ; ਸਾਜਨਾ॥ ਪਿਆਰੇ ਗੁਰਸੇਵਕ ਜੀ ਨੇ, ਗੁਰੂ ਹੁਕਮ ਮੰਨ ਕੇ, ਅਪੁਨੇ ਮਨ(ਤੇ) ਤੋਂ, (ਬੁਰਾ) ਵੈਰ ਵਿਕਾਰ ਔਗੁਣ ਮਹਾਂ ਪਾਪ ਪਰਾਇਆ ਬੁਰਾ ਚਿਤਵਣਾ, (ਮਿਟਾਨਾ) ਮਿਟਾ ਦਿਤਾ ਹੈ। ਯਥਾ:- ਪਰ ਕਾ ਬੁਰਾ; ਨ ਰਾਖਹੁ ਚੀਤ॥ ਤੁਮ ਕਉ ਦੁਖੁ ਨਹੀ; ਭਾਈ ਮੀਤ॥ ੩॥) ਬੀਰਾ; ਆਪਨ ਬੁਰਾ ਮਿਟਾਵੈ॥ ਤਾਹੂ; ਬੁਰਾ ਨਿਕਟਿ ਨਹੀ ਆਵੈ॥ (ਸਗਲ) ਸਾਰੀ(ਸ੍ਰਿਸਟਿ) ਕੋਟਿ ਬ੍ਰਹਮੰਡ ਦੀ ਰਚਨਾ 'ਚ, (ਸਾਜਨਾ) ਪਿਆਰੇ ਅਜਪਾ ਜਾਪ ਪਿਆਰੇ ਵਾਹਿਗੁਰੂ ਜੀ ਨੂੰ ਹੀ(ਪੇਖੈ) ਦੇਖਦੇ ਹਨ। ਯਥਾ:- ਧਨਾਸਰੀ ਮਃ ੫॥ ਕਰਿ ਕਿਰਪਾ.ਦੀਓ ਮੋਹਿ ਨਾਮਾ; ਬੰਧਨ ਤੇ ਛੁਟਕਾਏ॥ ਮਨ ਤੇ ਬਿਸਰਿਓ. ਸਗਲੋ ਧੰਧਾ; ਗੁਰ ਕੀ ਚਰਣੀ ਲਾਏ॥ ੧॥ ਸਾਧਸੰਗਿ; ਚਿੰਤ ਬਿਰਾਨੀ ਛਾਡੀ॥ ਅਹੰਬੁਧਿ ਮੋਹ ਮਨ ਬਾਸਨ; ਦੇ ਕਰਿ ਗਡਹਾ ਗਾਡੀ॥ ੧॥ ਰਹਾਉ॥ ਨਾ ਕੋ ਮੇਰਾ ਦੁਸਮਨੁ ਰਹਿਆ; ਨਾ ਹਮ ਕਿਸ ਕੇ ਬੈਰਾਈ॥ ਬ੍ਰਹਮੁ ਪਸਾਰੁ ਪਸਾਰਿਓ ਭੀਤਰਿ; ਸਤਿਗੁਰ ਤੇ ਸੋਝੀ ਪਾਈ॥ ੨॥ ਸਭੁ ਕੋ ਮੀਤੁ.ਹਮ ਆਪਨ ਕੀਨਾ; ਹਮ ਸਭਨਾ ਕੇ ਸਾਜਨ॥ ਦੂਰਿ ਪਰਾਇਓ.ਮਨ ਕਾ ਬਿਰਹਾ; ਤਾ ਮੇਲੁ ਕੀਓ ਮੇਰੈ ਰਾਜਨ॥ ੩॥ ਬਿਨਸਿਓ ਢੀਠਾ.ਅੰਮ੍ਰਿਤੁ ਵੂਠਾ; ਸਬਦੁ ਲਗੋ ਗੁਰ ਮੀਠਾ॥ ਜਲਿ ਥਲਿ ਮਹੀਅਲਿ ਸਰਬ ਨਿਵਾਸੀ; ਨਾਨਕ ਰਮਈਆ ਡੀਠਾ॥ ੪॥ ੩॥) ਕਾਨੜਾ ਮਹਲਾ ੫॥ ਬਿਸਰਿ ਗਈ; ਸਭ ਤਾਤਿ ਪਰਾਈ॥ ਜਬ ਤੇ; ਸਾਧਸੰਗਤਿ ਮੋਹਿ ਪਾਈ॥ ੧॥ ਰਹਾਉ॥ ਨਾ ਕੋ ਬੈਰੀ.ਨਹੀ ਬਿਗਾਨਾ; ਸਗਲ ਸੰਗਿ.ਹਮ ਕਉ ਬਨਿ ਆਈ॥ ੧॥ ਜੋ ਪ੍ਰਭ ਕੀਨੋ.ਸੋ ਭਲ ਮਾਨਿਓ; ਏਹ ਸੁਮਤਿ.ਸਾਧੂ ਤੇ ਪਾਈ॥ ੨॥ ਸਭ ਮਹਿ ਰਵਿ ਰਹਿਆ ਪ੍ਰਭੁ ਏਕੈ; ਪੇਖਿ ਪੇਖਿ ਨਾਨਕ ਬਿਗਸਾਈ॥

ਸੂਖ ਦੂਖ; ਜਨ ਸਮ ਦ੍ਰਿਸਟੇਤਾ॥ ਜਿਸ ਪਿਆਰੇ ਗੁਰੂ(ਜਨ) ਭਗਤ ਜੀ ਨੂੰ, ਸੂਖ ਦੂਖ(ਸਮ) ਇੱਕੋ ਜਿਹਾ(ਦ੍ਰਿਸਟੇਤਾ) ਦਿਸਦਾ ਹੈ, ਵਾ ਸੂਖ ਦੂਖ ਹਰ ਹਾਲਤ 'ਚ, ਵਿਆਪਕ ਬ੍ਰਹਮ ਜੀ (ਸਮ) ਸਮਾਏ (ਦ੍ਰਿਸਟੇਤਾ) ਦਿਸਦੇ ਹਨ। ਯਥਾ:- ਗੁਰਮੁਖਿ ਬੁਢੇ ਕਦੇ ਨਾਹੀ; ਜਿਨ੍ਹਾ ਅੰਤਰਿ ਸੁਰਤਿ

ਗਿਆਨੁ॥ ਸਦਾ ਸਦਾ ਹਰਿ ਗੁਣ ਰਵਹਿ; ਅੰਤਰਿ ਸਹਜ ਧਿਆਨੁ॥ ਓਇ ਸਦਾ ਅਨੰਦਿ ਬਿਬੇਕ ਰਹਹਿ; ਦੁਖਿ ਸੁਖਿ ਏਕ ਸਮਾਨਿ॥ ਤਿਨਾ ਨਦਰੀ ਇਕੋ ਆਇਆ; ਸਭੁ ਆਤਮ ਰਾਮੁ ਪਛਾਨੁ॥) ਗੁਰਮੁਖਿ ਅੰਤਰਿ ਸਹਜੁ ਹੈ; ਮਨੁ ਚੜਿਆ ਦਸਵੈ ਆਕਾਸਿ॥ ਤਿਥੈ.ਊਂਘ ਨ ਭੁਖ ਹੈ; ਹਰਿ ਅੰਮ੍ਰਿਤ ਨਾਮੁ ਸੁਖ ਵਾਸੁ॥ ਨਾਨਕ.ਦੁਖੁ ਸੁਖੁ ਵਿਆਪਤ ਨਹੀ; ਜਿਥੈ ਆਤਮ ਰਾਮ ਪ੍ਰਗਾਸੁ॥ ੧੯॥) ਜੋ ਨਰੁ ਦੁਖ ਮੈ; ਦੁਖੁ ਨਹੀ ਮਾਨੈ॥ ਸੁਖ ਸਨੇਹੁ ਅਰੁ ਭੈ ਨਹੀ ਜਾ ਕੈ; ਕੰਚਨ ਮਾਟੀ ਮਾਨੈ॥) ਦੁਖ ਸੁਖ ਉਆ ਕੈ; ਸਮਤ ਬੀਚਾਰਾ॥ ਨਰਕ ਸੁਰਗ; ਰਹਤ ਅਉਤਾਰਾ॥) ਸੁਖੁ ਦੁਖੁ ਦੋਨੋ.ਸਮ ਕਰਿ ਜਾਨੈ; ਅਉਰੁ ਮਾਨੁ ਅਪਮਾਨਾ॥ ਹਰਖ ਸੋਗ ਤੇ ਰਹੈ ਅਤੀਤਾ; ਤਿਨਿ ਜਗਿ ਤਤੁ ਪਛਾਨਾ॥ ੧॥) ਸੁਖੁ ਦੁਖੁ ਜਿਹ ਪਰਸੈ ਨਹੀ; ਲੋਭੁ ਮੋਹ ਅਭਿਮਾਨੁ॥ ਕਹੁ ਨਾਨਕ ਸੁਨੁ ਰੇ ਮਨਾ; ਸੋ ਮੂਰਤਿ ਭਗਵਾਨ॥ ੧੩॥) ਮੰਤ੍ਰੰ ਰਾਮ ਰਾਮ ਨਾਮੰ; ਧ੍ਯ੍ਾਨੰ ਸਰਬਤ੍ਰ ਪੂਰਨਹ॥ ਗ੍ਯ੍ਾਨੰ ਸਮ ਦੁਖ ਸੁਖੰ; ਜੁਗਤਿ ਨਿਰਮਲ ਨਿਰਵੈਰਣਹ॥ ਦਯਾਲੰ ਸਰਬਤ੍ਰ ਜੀਆ; ਪੰਚ ਦੋਖ ਬਿਵਰਜਿਤਹ॥ ਭੋਜਨੰ ਗੋਪਾਲ ਕੀਰਤਨੰ; ਅਲਪ ਮਾਯਾ ਜਲ ਕਮਲ ਰਹਤਹ॥ ਉਪਦੇਸੰ ਸਮ ਮਿਤ੍ਰ ਸਤ੍ਰਹ; ਭਗਵੰਤ ਭਗਤਿ ਭਾਵਨੀ॥ ਪਰ ਨਿੰਦਾ ਨਹ ਸ੍ਰੋਤਿ ਸ੍ਰਵਣੰ; ਆਪੁ ਤ੍ਯ੍ਿਾਗਿ ਸਗਲ ਰੇਣੁਕਹ॥ ਖਟ ਲਖ੍ਯ੍ਣ.ਪੂਰਨੰ ਪੁਰਖਹ; ਨਾਨਕ ਨਾਮ ਸਾਧ ਸ੍ਵਜਨਹ॥)

ਨਾਨਕ; ਪਾਪ ਪੁੰਨ ਨਹੀ ਲੇਪਾ॥ ੬॥) ਰਾਜਾਨ ਰਾਜ॥) ਦੀਨ ਦਇਆਲ ਕ੍ਰਿਪਾਲ ਪ੍ਰਭ; ਧੰਨ ਸਤਿਗੁਰੂ ਨਾਨਕ ਦੇਵ ਸਾਹਿਬ ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਯ੍ ਹਰਿ॥ ਪਰਮਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ ਫ਼ੁਰਮਾਉਂਦੇ ਹਨ:- ਰਾਜਾਨ ਰਾਜ॥ ਅਸੰਖ ਪ੍ਰਕਾਸ਼ ਸਰੂਪ ਨਿਰਮਲ ਨਿਰਲੇਪ ਸਤਿਗੁਰੂ ਸਾਹਿਬਾਨ ਜੀ ਦੇ ਸੱਚੇ ਚਰਨਕਮਲਾਂ 'ਚ ਲੀਣ ਹੋ ਕੇ, ਭਾਰੀ ਉਤਸ਼ਾਹ ਨਾਲ ਕੇਵਲ ਪਰਉਪਕਾਰ ਹੀ ਪਰਉਪਕਾਰ ਕਰਦੇ ਹਨ, ਇਸ ਲਈ ਉਨ੍ਹਾਂ ਨੂੰ ਪਾਪ ਪੁੰਨ ਦੀ(ਲੇਪਾ) ਛੂਹ ਨਹੀ ਹੈ, ਭਾਵ ਸਭ ਕੁੱਝ ਗੁਰੂ ਜੀ ਦਾ ਮੰਨ ਕੇ, ਗੁਰੂ ਜੀ ਦੇ ਨਾਮ 'ਤੇ ਆਪਣਾ ਸਭ ਕੁੱਝ ਲੁਟਾ ਦਿੰਦੇ ਹਨ। ਗੁਰੂ ਪ੍ਰੀਤਮ ਜੀ ਦਾ ਹੁਕਮ ਖਿੜੇ ਮੱਥੇ ਮੰਨਦੇ ਹਨ। ਯਥਾ:- ਜਿਸ ਕੀ ਬਸਤੁ; ਤਿਸੁ ਆਗੈ ਰਾਖੈ॥ ਪ੍ਰਭ ਕੀ ਆਗਿਆ; ਮਾਨੈ ਮਾਥੈ॥ ਉਸ ਤੇ ਚਉਗੁਨ; ਕਰੈ ਨਿਹਾਲੁ॥ ਨਾਨਕ ਸਾਹਿਬੁ; ਸਦਾ ਦਇਆਲੁ॥ ੨॥ ਗੁਰਮੁਖਿ ਪੂਰਨ ਬ੍ਰਹਮਗਿਅਨੀ ਭਾਈ ਮਨੀ ਸਿੰਘ ਜੀ ਵਾਂਗ, ਭਾਵੇਂ ਬੰਦ ਬੰਦ ਕੱਟੇ ਜਾਣ, ਫੇਰ ਭੀ ਪ੍ਰਵਾਹ ਨਹੀਂ ਕਰਦੇ। ਕੀਤੇ ਪਰਉਪਕਾਰਾਂ ਦੀ ਹੰਗਤਾ, ਉੱਕਾ ਹੀ ਨਹੀਂ ਕਰਦੇ, ਮਹਾਂ ਪਾਪ ਕਰਨ ਦੀ ਬਜਾਏ ਉਤਸ਼ਾਹ ਨਾਲ ਪਰਉਪਕਾਰ ਕਰਦੇ ਹਨ। ਪਰਮਪੂਜਨੀਕ ਗੁਰੂ ਚਰਨ-ਕਮਲਾਂ'ਚ ਲੀਣ, ਬ੍ਰਹਮਗਿਆਨੀ.ਸਗਲ ਕੀ ਰੀਨਾ॥ ਪੂਰਨ ਬ੍ਰਹਮ ਸਰੂਪ ਹੋਣੇ 'ਤੇ, ਜਬ ਅਕਾਰੁ ਇਹੁ; ਕਛੁ ਨ ਦ੍ਰਿਸਟੇਤਾ॥ ਪਾਪ ਪੁੰਨ; ਤਬ ਕਹ ਤੇ ਹੋਤਾ॥ ਬਹੁ ਉੱਚੀ ਹੂ ਉੱਚੀ ਗੁਰਮੁਖਿ ਅਵਸਥਾ 'ਚ ਲੀਣ, ਪਾਪ ਪੁੰਨ ਤੋਂ ਸਦਾ ਨਿਰਲੇਪ ਹਨ। ਯਥਾ:- ਬ੍ਰਹਮਗਿਆਨੀ ਸਦਾ ਨਿਰਲੇਪ॥ ਜੈਸੇ ਜਲ ਮਹਿ; ਕਮਲ ਅਲੇਪ॥) ਸਰਬਤ੍ਰ ਰਮਣੰ ਗੋਬਿੰਦਹ; ਨਾਨਕ.ਲੇਪ ਛੇਪ ਨ ਲਿਪ੍ਯ੍ਤੇ॥) ਜਬ ਕਛੁ ਪਾਵੈ;

ਤਬ ਗਰਬੁ ਕਰਤੁ ਹੈ॥ ਅਨੁਸਾਰ ਰਾਜ ਪ੍ਰਾਪਤ ਕਰਕੇ ਸੁਖ'ਚ ਗੁਮਾਨ ਕਰਕੇ ਹੰਕਾਰ 'ਚ ਫ਼ੁੱਲਦੇ ਨਹੀਂ, ਜਿਵੇਂ ਹੰਕਾਰੀ ਬੰਦੇ ਸ਼ਰਾਬ ਪੀ ਕੇ ਕੋਠੇ ਚੜ੍ਹ ਕੇ, ਬਕਬਾਸ ਕਰਦੇ ਹਨ। ਮਾਇਆ ਗਈ; ਤਬ ਰੋਵਨੁ ਲਗਤੁ ਹੈ॥ ਅਨੁਸਾਰ ਮਾਇਆ ਦੇ ਜਾਣ ਤੋਂ, ਦੁੱਖ ਕਸ਼ਟ'ਚ ਅੜਿੰਗਦੇ ਨਹੀਂ॥ ੬॥

ਨਿਰਧਨ ਕਉ ਧਨੁ; ਤੇਰੋ ਨਾਉ॥) ਨਾਨਕੁ.ਨਿਰਧਨੁ ਤਿਤੁ ਦਿਨਿ; ਜਿਤੁ ਦਿਨਿ ਵਿਸਰੈ ਨਾਉ॥) ਕਹਿ ਕਬੀਰ; ਨਿਰਧਨ ਹੈ ਸੋਈ॥ ਜਾ ਕੇ ਹਿਰਦੈ; ਨਾਮੁ ਨ ਹੋਈ॥) ਜਿਨ ਕੈ ਪਲੈ ਧਨੁ ਵਸੈ; ਤਿਨ ਕਾ ਨਾਉ ਫਕੀਰ॥ ਜਿਨ੍ ਕੈ ਹਿਰਦੈ.ਤੂ ਵਸਹਿ; ਤੇ ਨਰ ਗੁਣੀ ਗਹੀਰ॥ ੧॥ ਅਨੁਸਾਰ ਭਾਵੇਂ ਵੱਡਾ ਧਨੀ ਹੋਵੇ, ਨਾਮ ਧਨੁ ਤੋਂ ਬਿਨਾ, ਕੰਗਾਲ ਹੈ। ਹੇ ਸੱਚੇ ਪਾਤਿਸ਼ਾਹ ਜੀ!ਜਨਮ ੨ ਦੇ ਵਿਛੁੜੇ, (ਨਿਰਧਨ) ਨਾਮ ਧਨ ਤੋਂ ਹੀਨ, (ਨਿਰਧਨ) ਕੰਗਾਲ ਮੰਗਤੇ(ਕਉ) ਨੂੰ, (ਤੇਰੋ) ਆਪ ਜੀ ਦੇ ਬਖ਼ਸ਼ੇ ਪਰਮਪਵਿੱਤ੍ਰ ਸ਼ੁਭ ਸੱਚੇ(ਨਾਉ) ਨਾਮ ਜੀ ਹੀ ਅਸਲੀ ਸ਼ੁੱਧ ਧਨੁ ਹਨ। ਯਥਾ:- ਜਿਸੁ ਧਨ ਕਉ; ਚਾਰਿ ਕੁੰਟ ਉਠਿ ਧਾਵਹਿ॥ ਸੋ ਧਨੁ; ਹਰਿ ਸੇਵਾ ਤੇ ਪਾਵਹਿ॥) ਸਾਧੂ ਕੈ ਸੰਗਿ; ਸੋ ਧਨੁ ਪਾਵੈ॥ ਜਿਸੁ ਧਨ ਤੇ; ਸਭੁ ਕੋ ਵਰਸਾਵੈ॥) ਨਿਰਧਨ ਕਉ.ਤੁਮ ਦੇਵਹੁ ਧਨਾ॥ ਅਨਿਕ ਪਾਪ ਜਾਹਿ; ਨਿਰਮਲ ਮਨਾ॥) ਹਮਰਾ ਧਨੁ. ਮਾਧਉ ਗੋਬਿੰਦੁ ਧਰਣੀਧਰੁ; ਇਹੈ ਸਾਰ ਧਨੁ ਕਹੀਐ॥ ਜੋ ਸੁਖੁ.ਪ੍ਰਭ ਗੋਬਿੰਦ ਕੀ ਸੇਵਾ; ਸੋ ਸੁਖੁ.ਰਾਜਿ ਨ ਲਹੀਐ॥ ੧॥) ਸਾਥਿ ਨ ਚਾਲੈ, ਬਿਨੁ ਭਜਨ; ਬਿਖਿਆ ਸਗਲੀ ਛਾਰੁ॥ ਹਰਿ ਹਰਿ ਨਾਮੁ ਕਮਾਵਨਾ; ਨਾਨਕ.ਇਹੁ ਧਨੁ ਸਾਰੁ॥ ੧॥

ਨਿਥਾਵੇ ਕਉ; ਨਾਉ ਤੇਰਾ.ਥਾਉ॥ {ਭਾਵੇਂ ਸਾਰੀ ਦੁਨੀਆਂ ਦਾ ਰਾਜਾ ਹੋਵੇ, ਜਿਤਨਾ ਚਿਰ ਵਾਹਿਗੁਰੂ ਵਿਆਪਕ ਨਿਰੰਕਾਰ ਸੱਚੇ ਥਾਨ ਤੋਂ ਬਿਨਾ ਹੈ, ਉਤਨਾ ਚਿਰ ਨਿਥਾਵਾਂ ਹੈ। }ਹੇ ਸੱਚੇ ਸਤਿਗੁਰੂ ਸਾਹਿਬ ਜੀ!(ਨਿਥਾਵੇ) ਟਿਕਾਣੇ ਤੋਂ ਰਹਿਤ, ਨਿਮਾਣੇ ਨਿਤਾਣੇ ਜੀਵ(ਕਉ) ਨੂੰ, (ਤੇਰਾ) ਆਪ ਜੀ ਦੇ ਬਖ਼ਸ਼ੇ ਸ਼ੁਭ ਸੱਚੇ ਵਾਹਿਗੁਰੂ(ਨਾਉ) ਨਾਮ ਨਿਰੰਕਾਰ ਜੀ ਹੀ(ਥਾਉ) ਟਿਕਾਣਾ ਹਨ। ਯਥਾ:- ਅਨਾਥਾ ਕੋ ਨਾਥੁ ਸਰਬ ਪ੍ਰਤਿਪਾਲਕੁ; ਭਗਤਿ ਵਛਲੁ ਹਰਿ ਨਾਉ॥ ਜਾ ਕਉ.ਕੋਇ ਨ ਰਾਖੈ ਪ੍ਰਾਣੀ; ਤਿਸੁ ਤੂ ਦੇਹਿ ਅਸਰਾਉ॥ ੧॥ ਨਿਧਰਿਆ ਧਰ ਨਿਗਤਿਆ ਗਤਿ; ਨਿਥਾਵਿਆ ਤੂ ਥਾਉ॥ ਦਹ ਦਿਸ ਜਾਂਉ ਤਹਾਂ ਤੂ ਸੰਗੇ; ਤੇਰੀ ਕੀਰਤਿ ਕਰਮ ਕਮਾਉ॥ ੨॥) ਨਿਥਾਵੇ ਕਉ ਤੁਮ੍; ਥਾਨਿ ਬੈਠਾਵਹੁ॥ ਦਾਸ ਅਪਨੇ ਕਉ; ਭਗਤੀ ਲਾਵਹੁ॥)

ਨਿਮਾਨੇ ਕਉ; ਪ੍ਰਭ ਤੇਰੋ.ਮਾਨੁ॥) ੧.ਦੁਖੁ ਵਿਛੋੜਾ; ਇਕੁ ਦੁਖੁ ਭੂਖ॥ ਇਕੁ ਦੁਖੁ; ਸਕਤਵਾਰ ਜਮਦੂਤ॥ ਇਕੁ ਦੁਖੁ; ਰੋਗੁ ਲਗੈ ਤਨਿ ਧਾਇ॥) ਜਮਿ ਜਮਿ ਮਰੈ; ਮਰੈ ਫਿਰਿ ਜੰਮੈ॥ ਬਹੁਤੁ ਸਜਾਇ; ਪਇਆ ਦੇਸਿ ਲੰਮੈ॥ ਅਨੁਸਾਰ ਵਾਹਿਗੁਰੂ ਜੀ ਦੇ ਵਿਛੋੜੇ, ਚੌਰਾਸੀ ਲੱਖ ਜੂਨ ਜਮਾਂ ਔਗੁਣਾਂ ਵਿਕਾਰਾਂ ਦੇ ਕਸ਼ਟ ਦੇ ਮਾਰੇ ਨਿਮਾਨੇ ਜੀਵ(ਕਉ) ਨੂੰ, ਹੇ (ਪ੍ਰਭ) ਵਾਹਿਗੁਰੂ ਜੀ!(ਤੇਰੋ) ਆਪ ਜੀ ਦੇ ਬਖ਼ਸ਼ੇ ਨਾਮ ਜਪਣ ਜਪਾਉਣ ਰੂਪ, ਸ੍ਰਬ ਵਿਆਪੀ ਮਹਾਂ ਵਿਸਮਾਦ ਪਾਤਿਸਾਹੀ ਮਾਨੁ ਸਤਿਕਾਰ ਮਿਲਦਾ ਹੈ। ਯਥਾ:- ਮਾਣੁ ਨਿਮਾਣੇ ਤੂੰ ਧਣੀ; ਤੇਰਾ ਭਰਵਾਸਾ॥ ਬਿਨੁ ਸਾਚੇ ਅਨ ਟੇਕ ਹੈ; ਸੋ ਜਾਣਹੁ ਕਾਚਾ॥) ਨਿਮਾਨੇ ਕਉ; ਜੋ ਦੇਤੋ ਮਾਨੁ॥ ਸਗਲ ਭੂਖੇ ਕਉ; ਕਰਤਾ ਦਾਨੁ॥) ਮਤਿ

ਹੋਦੀ; ਹੋਇ ਇਆਣਾ॥ ਤਾਣ ਹੋਦੇ; ਹੋਇ ਨਿਤਾਣਾ॥ ਅਣਹੋਦੇ; ਆਪੁ ਵੰਡਾਏ॥ ਕੋ ਐਸਾ ਭਗਤੁ; ਸਦਾਏ॥ ੧੨੮॥ ਇਕੁ ਫਿਕਾ.ਨ ਗਾਲਾਇ; ਸਭਨਾ ਮੈ ਸਚਾ ਧਣੀ॥ ਹਿਆਉ.ਨ ਕੈਹੀ ਠਾਹਿ; ਮਾਣਕ ਸਭ ਅਮੋਲਵੇ॥ ੧੨੯॥ ਸਭਨਾ ਮਨ ਮਾਣਿਕ; ਠਾਹਣੁ ਮੂਲਿ ਮਚਾਂਗਵਾ॥ ਜੇ ਤਉ.ਪਿਰੀਆ ਦੀ ਸਿਕ; ਹਿਆਉ.ਨ ਠਾਹੇ ਕਹੀ ਦਾ॥ ੧੩੦॥ ਅਨੁਸਾਰ ਮਾਣ ਹੁੰਦਿਆਂ, ਨਿਮਾਣਾ ਹੋ ਕੇ, ਗੁਰਮੁਖਿ ਅਵਸਥਾ ਨੂੰ ਪ੍ਰਾਪਤ ਹੋ ਕੇ, ਇੱਥੇ ਅਤੇ ਦਰਗਹ'ਚ ਰੱਬ ਸਮਾਨ ਮਾਣ ਪਾਉਂਦੇ ਹਨ। ਆਪਸ ਕਉ; ਆਪਿ ਦੀਨੋ ਮਾਨੁ॥ ਨਾਨਕ ਪ੍ਰਭ ਜਨੁ; ਏਕੋ ਜਾਨੁ॥) ਸਚੀ ਦਰਗਹ ਮਾਣੁ ਨਿਮਾਣੈ।) ਦਰਗਹ ਮਾਣੁ ਪਾਵਹਿ, ਪਤਿ ਸਿਉ ਜਾਵਹਿ; ਆਗੈ.ਦੂਖੁ ਨ ਲਾਗੈ॥

ਨਿਮਾਨੇ ਕਉ; ਪ੍ਰਭ ਤੇਰੋ.ਮਾਨੁ॥ ੨.ਵਿਦੇਸ਼ੀ ਜ਼ਾਲਮ, ਜਿਸ ਰੰਕ ਦੀਆਂ ਬਹੂ ਬੇਟੀਆਂ ਨੂੰ ਚੁੱਕ ਕੇ, ਗਜ਼ਨੀ'ਚ ਟਕੇ ੨ ਨੂੰ ਵੇਚਦੇ ਸਨ, ਜਿਸ ਨੂੰ ਕੋਈ ਭੀ ਸ੍ਰਕਾਰੀ ਨੌਕਰੀ ਨਹੀਂ ਸੀ ਮਿਲਦੀ, ਜੋ ਧੂੜ'ਚ ਰੁਲ਼ ਰਿਹਾ ਸੀ, ਜਿਸ ਨੂੰ ਸ਼ੂਦ੍ਰ ੨ ਕਹਿ ਕੇ ਤ੍ਰਿਸਕਾਰ ਕਰਦੇ ਸਨ, ਜ਼ਾਲਮ ਜਿਸ ਦੇ ਮੂੰਹ'ਚ ਥੁੱਕਦੇ ਸਨ, ਜਿਸ ਨੂੰ ਘੋੜੇ'ਤੇ ਚੜ੍ਹਨ, ਫ਼ੌਜ ਤਖ਼ਤ ਰਚਣ, ਸੀਸ'ਤੇ ਦੁਮਾਲਾ ਚੱਕ੍ਰ ਸਜਾਉਣ, ਸ਼ਸਤ੍ਰ ਪੈਨ੍ਹਣ ਦੀ ਸਖ਼ਤ ਮਨਾਹੀ ਸੀ, ਜੋ ਜਮਾਂ ਜੂਨਾਂ ਰੋਗਾਂ ਔਗੁਣਾਂ ਵੱਸ ਹੋ ਰਿਹਾ ਸੀ। ਐਸੇ(ਨਿਮਾਨੇ) ਮਾਣ ਤੋਂ ਰਹਿਤ, ਨਿਮਾਣੇ ਜੀਵ(ਕਉ) ਨੂੰ, ਹੇ(ਪ੍ਰਭ) ਵਾਹਿਗੁਰੂ ਰਾਜਾਨ ਰਾਜ॥) ; ਸਰਬ ਕਲਾ ਸਮਰਥ॥ ਵਾਹਿਗੁਰੂ ਮਹੱਲਾ ਪਹਿਲਾ ਜੀ, ਮਹੱਲਾ ਛੇਵਾਂ ਜੀ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ, ਸਦਾ ਗੁਰਤਾ ਬਿਰਾਜਮਾਨ ਸਤਿਗੁਰੂ ਗ੍ਰੰਥ ਸਾਹਿਬ ਜੀ! (ਤੇਰੋ) ਆਪ ਜੀ ਦਾ ਬਖ਼ਸ਼ਿਆ ਸ਼ੁਭ ਸੱਚਾ(ਮਾਨੁ) ਸਤਿਕਾਰ ਪ੍ਰਾਪਤ ਹੈ, ਜੋ ਆਪ ਜੀ ਨੇ ਖੰਡੇ ਬਾਟੇ ਦੇ ਅੰਮ੍ਰਿਤ ਦੀ ਦਾਤਿ, ਗੁਰਬਾਣੀ ਜੀ ਬਖ਼ਸ਼ ਕੇ, ਖ਼ਾਲਸਾ ਪੰਥ ਜੀ ਸਜਾਏ, ਕੀੜਾ ਥਾਪਿ ਦੇਇ ਪਾਤਿਸਾਹੀ; ਲਸਕਰ ਕਰੇ ਸੁਆਹ॥ ਅਨੁਸਾਰ ਕੀੜਿਆਂ ਨੂੰ ਪਾਤਿਸਾਹੀ ਬਖ਼ਸ਼ਦਿਆਂ, ਇਹ ਸ਼ੁਭ ਸੱਚੇ ਵਰ ਬਖ਼ਸ਼ੇ, ਕਿ ਦਾਸਨ ਦਾਸ ਨੇ, ਜਿਸੁ ਨਾਮੁ ਰਿਦੈ; ਸੋਈ ਵਡ ਰਾਜਾ॥ ਅਨੁਸਾਰ ਬਿਨਾ ਪ੍ਰਿਥਵੀ ਦੇ ਰਾਜੇ ਬਣਾਏ ਹਨ। ਜੋ ਪੂਰੇ ਗੁਰੂ ਜੀ ਤੋਂ ਬਿਨਾ, ਰਾਜੇ ਮਹਾਰਾਜੇ ਦੀ ਭੀ ਪ੍ਰਵਾਹ ਨਹੀਂ ਕਰਨਗੇ। ਐਸੇ ਸ੍ਰਬ ਵਿਆਪੀ ਅਨਤਕਲਾਵਾਨ ਮਹਾਂ ਵਿਸਮਾਦ ਵਰ, ਅਨਤ ਕਲਾਵਾਨ ਪੂਰਨ ਮੇਹਰਵਾਨ ਵਾਹਿਗੁਰੂ ਪੂਰਨ ਜੀ ਹੀ ਬਖ਼ਸ਼ ਸਕਦੇ ਹਨ:- ਯਥਾ:- ਖ਼ਾਲਸਾ ਮੇਰੋ; ਰੂਪ ਹੈ ਖ਼ਾਸ॥ ਖ਼ਾਲਸੇ ਮਹਿ; ਹੌਂ ਕਰੌਂ ਨਿਵਾਸ॥ ਖ਼ਾਲਸਾ ਮੇਰੋ; ਮੁਖ ਹੈ ਅੰਗਾ॥ ਖ਼ਾਲਸੇ ਕੇ ਹੌਂ; ਸਦ ਸਦ ਸੰਗਾ॥ ਖ਼ਾਲਸਾ ਮੇਰੋ; ਇਸ਼੍ਰ ਸੁਹਿਰਦ॥ ਖ਼ਾਲਸਾ ਮੇਰੋ; ਕਹੀਅਤ ਬਿਰਦ॥ ਖ਼ਾਲਸਾ ਮੇਰੋ; ਪਛ ਅਰ ਪਾਤਾ॥ ਖ਼ਾਲਸਾ ਮੇਰੋ; ਸੁਖ ਅਹਿਲਾਦਾ॥ ਖ਼ਾਲਸਾ ਮੇਰੋ; ਮਿੱਤਰ ਸਖਾਈ॥ ਖ਼ਾਲਸਾ ਮਾਤ ਪਿਤਾ; ਸੁਖਦਾਈ॥ ਖ਼ਾਲਸਾ ਮੇਰੀ; ਸੋਭਾ ਸੀਲਾ॥ ਖ਼ਾਲਸਾ ਬੰਧ ਸਖਾ; ਸਦ ਡੀਲਾ॥ ਖ਼ਾਲਸਾ ਮੇਰੀ; ਜਾਤ ਅਰ ਪਤ॥ ਖ਼ਾਲਸਾ ਸੋਂ; ਮਾ ਕੋ ਉਤਪਤ॥ ਖ਼ਾਲਸਾ ਮੇਰੋ; ਭਵਨ ਭੰਡਾਰਾ॥ ਖ਼ਾਲਸੇ ਕਰ; ਮੇਰੋ ਸਤਿਕਾਰਾ॥ ਖ਼ਾਲਸਾ ਮੇਰੋ; ਸ੍ਵਜਨ ਪ੍ਰਵਾਰਾ॥ ਖ਼ਾਲਸਾ ਮੇਰੋ; ਕਰਤ ਉਧਾਰਾ॥ ਖ਼ਾਲਸਾ ਮੇਰੋ; ਪਿੰਡ ਪਰਾਨ॥ ਖ਼ਾਲਸਾ ਮੇਰੀ; ਜਾਨ ਕੀ

ਜਾਨ॥ ਮਾਨ ਮਹਤ ਮੇਰੀ; ਖ਼ਾਲਸਾ ਸਹੀ॥ ਖ਼ਾਲਸਾ ਮੇਰੋ; ਸ੍ਵਾਰਥ ਸਹੀ॥ ਖ਼ਾਲਸਾ ਮੇਰੋ; ਕਰੇ ਨਿਰਬਾਹ॥ ਖ਼ਾਲਸਾ ਮੇਰੋ; ਦੇਹ ਅਰ ਸਾਹ॥ ਖ਼ਾਲਸਾ ਮੇਰੋ; ਧਰਮ ਅਰ ਕਰਮ॥ ਖ਼ਾਲਸਾ ਮੇਰੋ; ਭੇਦ ਨਿਜ ਮਰਮ॥ ਖ਼ਾਲਸਾ ਮੇਰੋ; ਸਤਿਗੁਰ ਪੂਰਾ॥ ਖ਼ਾਲਸਾ ਮੇਰੋ; ਸੱਜਨ ਸੂਰਾ॥ ਖ਼ਾਲਸਾ ਮੇਰੋ; ਬੁਧ ਅਰ ਗਿਆਨ॥ ਖ਼ਾਲਸੇ ਕਾ; ਹਉ ਧਰੋ ਧਿਆਨ॥ ਉਪਮਾ ਖ਼ਾਲਸੇ; ਜਾਤ ਨ ਕਹੀ॥ ਜਿਹਵਾ ਏਕ; ਪਾਰ ਨਹਿ ਲਹੀ॥ ਸੇਸ ਰਸਨ; ਸਾਰਦ ਸੀ ਬੁੱਧ॥ ਤਦਪ; ਨ ਉਪਮਾ ਬਰਨਤ ਸੁਧ॥ ਯਾ ਮੈ; ਰੰਚ ਨ ਮਿਥਿਆ ਭਾਖੀ॥ ਪਾਰਬ੍ਰਹਮ ਗੁਰ ਨਾਨਕ ਸਾਖੀ॥ ਰੋਮ ਰੋਮ; ਜੇ ਰਸਨਾ ਪਾਂਊਂ॥ ਤਦਪ ਖ਼ਾਲਸਾ ਜਸ; ਤਹਿ ਗਾਊਂ॥ ਹੌ ਖ਼ਾਲਸੇ ਕਾ; ਖ਼ਾਲਸਾ ਮੇਰੋ॥ ਓਤ ਪੋਤ; ਸਾਗਰ ਬੂੰਦੇਰੋ॥ ਖ਼ਾਲਸਾ; ਅਕਾਲ ਪੁਰਖ ਕੀ ਫ਼ੌਜ॥ ਪ੍ਰਗਟਿਓ ਖ਼ਾਲਸਾ; ਪ੍ਰਮਾਤਮ ਕੀ ਮੌਜ॥ ਜਬ ਲਗ ਖ਼ਾਲਸਾ; ਰਹੇ ਨਿਆਰਾ॥ ਤਬ ਲਗ; ਤੇਜ ਦੀਉ ਮੈਂ ਸਾਰਾ॥ ਜਬ ਇਹ ਗਹੈ; ਬਿਪਰਨ ਕੀ ਰੀਤ॥ ਮੈਂ ਨ ਕਰੋਂ; ਇਨ ਕੀ ਪ੍ਰਤੀਤ॥) ਖ਼ਾਲਸੇ ਕੇ ਪ੍ਰਸਾਦ ਕਰ; ਸੁਤ ਬਿਤ ਕੋਸ਼ ਭੰਡਾਰ॥ ਰਾਜ ਮਾਲ ਸਾਦਨ ਸਕਲ; ਪੁਤ੍ਰ ਕਲਿਤ੍ਰ ਬਿਵਹਾਰ॥ ਲਸ਼ਕਰ ਨੇਬ ਖ੍ਵਾਸ ਭ੍ਰਿਤ; ਅਨੁਚਰ ਦਾਸੀ ਦਾਸ॥ ਮਿਤ੍ਰ ਕੁਟੰਬ ਧਨ ਭਵਨ ਮਮ ਸਮ੍ਰਿਧਿ; ਕਿਰਪਾ ਕਰ ਤਾਸ॥ ਗਿਰੰ ਬਾਰੀ ਅਰੁ ਸਾਹਿਬੀ; ਤਨ ਮਨ ਪਿੰਡ ਪ੍ਰਾਨ॥ ਪ੍ਰਸਾਦਿ ਖ਼ਾਲਸੇ ਕਰ ਮਿਲਿਓ; ਦਾਨ ਮਾਨ ਸਨਮਾਨ॥ ਕ੍ਰਿਪਾਵੰਤ ਖ਼ਾਲਸ ਸਗਲ; ਤਹ ਪ੍ਰਸਾਦਿ ਭਯੋ ਗੌਰ॥ ਮੋਹਿ ਸੇ ਰੰਕ ਅਨਾਥ ਜਗ; ਭਟਕਤ ਫਿਰਤ ਕਰੋਰ॥ ਆਨ ਸੇਵ ਨਹਿ ਸਫਲ ਕਛੁ; ਈਤ ਊਤ ਪਰਲੋਕ॥ ਨਿਹਫਲ ਸੇਵਾ ਤਿਸ ਬਿਨਾ; ਕਬੀ ਹਰਖ ਕਬਿ ਸੋਗ॥ ਜਜਨ ਭਜਨ ਮਮ ਖ਼ਾਲਸਾ; ਖ਼ਾਲਸਾ ਪੂਜਬ ਜੋਗ॥ ਦਾਸ ਗੋਬਿੰਦ ਫ਼ਤਹ ਖ਼ਾਲਸਾ; ਦਰਸ ਪਰਸ ਮਿਟੇ ਸੋਗ॥ ਮੇਰੋ ਇਸ਼ਟ ਅਰ ਨੇਸ਼ਠਾ; ਖ਼ਾਲਸਾ ਪੂਜਨ ਧਿਆਨ॥ ਦਰਸਨ ਪਰਸਨ ਖ਼ਾਲਸਾ; ਮੁਕਤ ਰੂਪ ਸਤ ਜਾਨ॥ ਆਤਮ ਰਸ ਜਿਹ ਜਾਨਹੀ; ਸੋ ਹੈ ਖ਼ਾਲਸ ਦੇਵ॥ ਪ੍ਰਭ ਮਹਿ.ਮੋ ਮਹਿ.ਤਾਸ ਮਹਿ; ਰੰਚਕ ਨਾਹਨ ਭੇਵ॥) ਰਹਿਣੀ ਰਹੈ; ਸੋਈ ਸਿਖ ਮੇਰਾ। ਓਹੁ ਠਾਕੁਰੁ; ਮੈ ਉਸ ਕਾ ਚੇਰਾ।

(ਜਿੱਤੇ ਬੋਲੋ) ਸ੍ਵੈਯਾ॥ ਜੁੱਧ ਜਿਤੇ.ਇਨ ਹੀ ਕੇ ਪ੍ਰਸਾਦਿ; ਇਨ ਹੀ ਕੇ ਪ੍ਰਸਾਦਿ.ਸੁ ਦਾਨ ਕਰੇ॥ ਅਘ ਅਉਘ ਟਰੈ, ਇਨ ਹੀ ਕੇ ਪ੍ਰਸਾਦਿ; ਇਨ ਹੀ ਕੀ ਕ੍ਰਿਪਾ.ਫੁਨ ਧਾਮ ਭਰੇ॥ ਇਨ ਹੀ ਕੇ ਪ੍ਰਸਾਦਿ.ਸੁ ਬਿਦਿਆ ਲਈ; ਇਨ ਹੀ ਕੀ ਕ੍ਰਿਪਾ ਸਭ ਸਤ੍ਰ ਮਰੇ॥ ਇਨ ਹੀ ਕੀ ਕ੍ਰਿਪਾ ਕੇ.ਸਜੇ ਹਮ ਹੈ; ਨਹੀ ਮੋ ਸੇ ਗਰੀਬ.ਕਰੋਰ ਪਰੇ॥ ੨॥ ਪੂਰਨ ਗੁਰੂ ਜੀ ਨੇ ਆਪਣਾ ਸ੍ਰਬੰਸ, ਆਪਣਾ ਆਪ ਕੁਰਬਾਨ ਕਰਕੇ, ਐਸਾ ਸ੍ਰਬ ਵਿਆਪੀ ਮਹਾਂ ਵਿਸਮਾਦ ਆਦਰ ਮਾਣ ਸਤਿਕਾਰ, ਆਪਣੇ ਸਾਜੇ ਨਿਵਾਜੇ ਖਾਲਸੇ ਜੀ ਨੂੰ ਬਖ਼ਸ਼ਿਆ ਹੈ ਜੋ ਭੰਗ ਨ ਹੋ ਸਕੇ। ਚੌਂਹ ਜੁੱਗਾਂ'ਚ, ਹੋਰ ਕਿਸੇ ਨੇ ਭੀ ਆਪਣੇ ਸੇਵਕਾਂ ਨੂੰ ਨਹੀਂ ਬਖ਼ਸ਼ਿਆ ਜੀ। ਯਥਾ:- ਹਰਿ ਜੀਉ; ਨਿਮਾਣਿਆ ਤੂ ਮਾਣੁ॥ ਨਿਚੀਜਿਆ.ਚੀਜ ਕਰੇ ਮੇਰਾ ਗੋਵਿੰਦੁ; ਤੇਰੀ ਕੁਦਰਤਿ ਕਉ ਕੁਰਬਾਣੁ॥)

ਸਗਲ ਘਟਾ ਕਉ; ਦੇਵਹੁ ਦਾਨੁ॥ ਹੇ ਕਰਨ ਕਰਾਵਨਹਾਰ ਸੁਆਮੀ॥ ਪਰਮ ਪਿਆਰੇ ਪਰਮ ਪੂਜਨੀਕ ਵੱਡੇ ਦਾਤੇ ਸੱਚੇ ਵਾਹਿਗੁਰੂ ਜੀ !ਆਪ ਜੀ(ਸਗਲ) ਸਾਰਿਆਂ(ਘਟਾ) ਸ਼੍ਰੀਰਾਂ(ਕਉ) ਨੂੰ,

ਰੋਜ਼ੀ ਹਵਾ ਪਾਣੀ ਜਿੰਦ ਜਾਨ ਆਦਿ ਅਨੇਕ ਪ੍ਰਕਾਰ ਦਾ ਸ਼ੁਭ ਸੱਚਾ ਦਾਨੁ(ਦੇਵਹੁ) ਦੇ ਰਹੇ ਹੋਂ ਜੀ। ਯਥਾ:- ਸਭਨਾ ਜੀਆ ਕਾ, ਇਕੁ ਦਾਤਾ; ਸੋ, ਮੈ ਵਿਸਰਿ ਨ ਜਾਈ॥ ਵਾ ਗੁਰੂ ਅਵਤਾਰ ਜੀ'ਚ ਕੁਰਬਾਨੀਆਂ ਦੇ ਕੇ, ਹੁਣ ਗੁਰਤਾ ਬਿਰਾਜਮਾਨ ਹੋ ਕੇ, (ਸਗਲ) ਸਾਰਿਆਂ(ਘਟਾ) ਸ਼੍ਰੀਰਾਂ(ਕਉ) ਨੂੰ ਆਪਣੇ ਗੁਰਸਬਦ ਗੁਰੂ ਮਰਯਾਦਾ, ਗੁਰੂ ਭਗਤੀ ਸਹਿਤ ਨਿਰਗੁਨ ਸਰਗੁਨ ਜੀ ਦੀ ਏਕਤਾ, ਸਤਿ ਸੰਤੋਖ ਦਇਆ ਧਰਮ ਖਿਮਾ ਗ੍ਰੀਬੀ ਆਦਿ ਸ੍ਰਬ ਵਿਆਪੀ ਵਿਸਮਾਦ ਅਨਤ ਕਲਾਵਾਨ ਅਸੰਖ ਗੁਣਾਂ ਸਹਿਤ ਅਖੁਟ ਨਾਮੁ ਦਾਨੁ, ਹਰ ਸਮੇਂ(ਦੇਵਹੁ) ਦੇ ਰਹੇ ਹੋਂ ਜੀ। ਯਥਾ:- ਜਾ ਕਾ ਦਾਨੁ; ਨਿਖੂਟੈ ਨਾਹੀ॥ ਭਲੀ ਭਾਤਿ ਸਭ ਸਹਜਿ ਸਮਾਹੀ॥ ਜਾ ਕੀ ਬਖਸ ਨ ਮੇਟੈ ਕੋਈ॥ ਮਨਿ ਵਾਸਾਈਐ ਸਾਚਾ ਸੋਈ॥ ੨॥) ਤੁਮ ਦਾਤੇ ਠਾਕੁਰ ਪ੍ਰਤਿਪਾਲਕ; ਨਾਇਕ ਖਸਮ ਹਮਾਰੇ॥ ਨਿਮਖ ਨਿਮਖ.ਤੁਮ ਹੀ ਪ੍ਰਤਿਪਾਲਹੁ; ਹਮ ਬਾਰਿਕ.ਤੁਮਰੇ ਧਾਰੇ॥ ੧॥ ਜਿਹਵਾ ਏਕ; ਕਵਨ ਗੁਨ ਕਹੀਐ॥ ਬੇਸੁਮਾਰ ਬੇਅੰਤ ਸੁਆਮੀ; ਤੇਰੋ.ਅੰਤੁ ਨ ਕਿਨਹੀ ਲਹੀਐ॥ ੧॥ ਰਹਾਉ॥ ਕੋਟਿ ਪਰਾਧ ਹਮਾਰੇ ਖੰਡਹੁ; ਅਨਿਕ ਬਿਧੀ ਸਮਝਾਵਹੁ॥ ਹਮ ਅਗਿਆਨ.ਅਲਪ ਮਤਿ ਥੋਰੀ; ਤੁਮ ਆਪਨ ਬਿਰਦੁ ਰਖਾਵਹੁ॥ ੨॥ ਤੁਮਰੀ ਸਰਣਿ.ਤੁਮਾਰੀ ਆਸਾ; ਤੁਮ ਹੀ ਸਜਨ ਸੁਹੇਲੇ॥ ਰਾਖਹੁ ਰਾਖਨਹਾਰ ਦਇਆਲਾ; ਨਾਨਕ ਘਰ ਕੇ ਗੋਲੇ॥ ੩॥ ੧੨॥) ਜਿਨ ਤੂੰ ਸੇਵਿਆ ਭਾਉ ਕਰਿ; ਸੇਈ ਪੁਰਖ ਸੁਜਾਨ॥ ਤਿਨਾ ਪਿਛੈ ਛੁਟੀਐ; ਜਿਨ ਅੰਦਰਿ ਨਾਮੁ ਨਿਧਾਨੁ॥ ਗੁਰ ਜੇਵਡੁ.ਦਾਤਾ ਕੋ ਨਹੀ; ਜਿਨਿ ਦਿਤਾ ਆਤਮ ਦਾਨੁ॥ ੨॥) ਸਤਿਗੁਰੁ ਦਾਤਾ.ਸਭਨਾ ਵਥੂ ਕਾ; ਪੂਰੈ ਭਾਗਿ ਮਿਲਾਵਣਿਆ॥

ਕਰਨ ਕਰਾਵਨਹਾਰ; ਸੁਆਮੀ॥ ਹੇ(ਸੁਆਮੀ) ਮਾਲਕ ਕੰਤ ਭਗਵੰਤ ਮਹੰਤ ਗੁਰੂ ਪ੍ਰਮੇਸਰ ਜੀ !ਆਪਣੇ ਨਿਰਗੁਨ ਸਰੂਪ ਜੀ ਦੁਆਰਾ, ਅਸੰਖ ਬ੍ਰਹਮੰਡਾਂ ਨੂੰ(ਕਰਨ) ਰਚਨ, ਆਪਣੀ ਸ੍ਰਬ ਵਿਆਪੀ ਮਹਾਂ ਵਿਸਮਾਦ ਅਨਤ ਕਲਾਵਾਨ ਅਖੰਡ ਜੋਤਿ ਨਾਲ, ਸਭ ਜੀਆਂ ਅਨੰਤ ਸੂਰਜਾਂ ਚੰਦ੍ਰਮਿਆਂ ਤਾਰੇ ਮੰਡਲਾਂ ਧਰਤੀਆਂ ਦੀ ਹਰਕਤ(ਕਰਾਵਨਹਾਰ) ਕਰਾਉਣ ਵਾਲੇ ਹੋਂ, ਭਾਵ ਹੁਣ ਹਰਕਤ ਕਰਾ ਰਹੇ ਹੋਂ ਜੀ। ਜਿਵੇਂ ਬਿਜਲੀ ਨਾਲ ਤਸਵੀਰਾਂ ਨੱਚਦੀਆਂ ਹਨ, ਤਿਵੇਂ ਸ੍ਰਬ ਵਿਆਪੀ ਅਨਤਕਲਾਵਾਨ ਮਹਾਂ ਵਿਸਮਾਦ ਪੂਰਨ ਗੁਰੂ ਪ੍ਰਮੇਸਰ ਜੀ ਆਪਣੀ ਜੋਤਿ ਨਾਲ, ਬ੍ਰੀਕ ਤੋਂ ਬ੍ਰੀਕ ਕ੍ਰਿਮਾਂ, ਸੂਰਜ ਚੰਦ ਧਰਤੀ ਵੱਡੇ ਤੋਂ ਵੱਡੇ ਅਕਾਰਾਂ ਨੂੰ ਹਰ ਸਮੇਂ ਨਚਾ ਰਹੇ ਹਨ। ਯਥਾ:- ਖੰਡ ਬ੍ਰਹਮੰਡ ਤ੍ਰੈ ਗੁਣ ਨਾਚੇ; ਜਿਨ ਲਾਗੀ ਹਰਿ ਲਿਵ ਤੁਮਾਰੀ॥ ਜੀਅ ਜੰਤ ਸਭੇ ਹੀ ਨਾਚੇ; ਨਾਚਹਿ ਖਾਣੀ ਚਾਰੀ॥) ਹਮ ਚਾਕਰ.ਗੋਬਿੰਦ ਕੇ; ਠਾਕੁਰੁ ਮੇਰਾ ਭਾਰਾ॥ ਕਰਨ ਕਰਾਵਨ.ਸਗਲ ਬਿਧਿ; ਸੋ ਸਤਿਗੁਰੂ ਹਮਾਰਾ॥

ਸਗਲ ਘਟਾ ਕੇ; ਅੰਤਰਜਾਮੀ॥ ਜਿਵੇਂ ਇੱਕ ਬੰਦਾ, ਦੂਜੇ ਬੰਦੇ ਤੋਂ ਵੱਖਰਾ ਹੈ, ਇਉਂ ਨਿਰਗੁਨ ਬ੍ਰਹਮ ਜੀ ਵੱਖਰੇ ਨਹੀਂ ਹਨ। ਗੁਰੂਪ੍ਰਮੇਸਰ ਜੀ ਨੇ, ਆਪਣੇ ਨਿਰਗੁਨ ਸਰੂਪ 'ਚੋਂ, ਅਸੰਖ ਬ੍ਰਹਮੰਡ ਦੀ ਰਚਨਾ ਰਚੀ ਹੈ। ਇਸ ਲਈ ਅਸੰਖ ਬ੍ਰਹਮੰਡ ਦੇ ਰਚਨਹਾਰ, ਕਰਨ ਕਰਾਵਨਹਾਰ ਸੁਆਮੀ॥ ਗੁਰੂ ਪ੍ਰਮੇਸਰ ਜੀ, ਆਪਣੇ ਨਿਰਗੁਨ ਸਰੂਪ ਜੀ ਦੁਆਰਾ, ਖ਼ੁਰਦਬੀਨ ਨਾਲ, ਨ ਦਿਸਣ ਵਾਲੇ, ਬ੍ਰੀਕ

ਤੋਂ ਬ੍ਰੀਕ ਕ੍ਰਿਮ, ਵੱਡੇ ਤੋਂ ਵੱਡੇ ਅਕਾਰ ਦੇ ਅੰਦਰ ਬਾਹਰ ਦੇਖਦਿਆਂ ਸੁਣਦਿਆਂ, ਲੱਬਾ ਲੱਬ ਭਰਪੂਰਿ ਵਿਆਪਕ ਪ੍ਰਕਾਸ਼ਕ ਹੋ ਰਹੇ ਹਨ। ਯਥਾ:- ਅੰਤੁ ਨ ਵੇਖਣਿ; ਸੁਣਣਿ ਨ ਅੰਤੁ॥) ਸਭੁ ਕਿਛੁ ਸੁਣਦਾ ਵੇਖਦਾ; ਕਿਉ ਮੁਕਰਿ ਪਇਆ ਜਾਇ॥ ਇਸ ਲਈ(ਸਗਲ) ਸਾਰਿਆਂ(ਘਟਾ) ਦਿਲਾਂ, (ਘਟਾ) ਵੱਡੇ ਸੂਛਮ ਤੋਂ ਸੂਛਮ ਅਕਾਰਾਂ(ਕੇ) ਦੇ (ਅੰਤਰਜਾਮੀ) (ਅੰਤਰ+ਜਾਮੀ) (ਅੰਤਰ) ਅੰਦਰ ਦੀ(ਜਾਮੀ) ਜਾਨਣ ਵਾਲੇ, (ਅੰਤਰ+ਜਾਮੀ) (ਅੰਤਰ) ਅੰਦਰ ਦੇ(ਜਾਮੀ) ਪ੍ਰੇਰਕ ਹੋਂ ਜੀ। ਗੁਰ ਪ੍ਰਮੇਸਰ ਜੀ ਸ੍ਰਬ ਵਿਆਪੀ ਅੰਤਰਜਾਮੀ ਬ੍ਰਹਮ ਜੀ ਦੇ ਸਰਗੁਨ ਅਵਤਾਰ ਹੋਣੇ ਕਰਕੇ ਅੰਤਰਜਾਮੀ ਹਨ। ਯਥਾ:- ਤੂ ਵਡ ਦਾਤਾ; ਅੰਤਰਜਾਮੀ॥ ਸਭ ਮਹਿ ਰਵਿਆ; ਪੂਰਨ ਪ੍ਰਭ ਸੁਆਮੀ॥) ਸਿਮਰਿ ਸੁਆਮੀ ਅੰਤਰਜਾਮੀ; ਹਰਿ ਏਕੁ ਨਾਨਕ.ਰਵਿ ਰਹਿਆ॥) ਅੰਤਰਜਾਮੀ; ਸੋ ਪ੍ਰਭੁ ਪੂਰਾ॥ ਦਾਨੁ ਦੇਇ; ਸਾਧੂ ਕੀ ਧੂਰਾ॥) ਮੇਰਾ; ਅੰਤਰਜਾਮੀ ਹਰਿ ਰਾਇਆ॥) ਘਟ ਘਟ ਕੇ; ਅੰਤਰ ਕੀ ਜਾਨਤ॥ ਭਲੇ ਬੁਰੇ ਕੀ; ਪੀਰ ਪਛਾਨਤ॥) ਅੰਤਰਜਾਮੀ; ਰਹਿਓ ਬਿਆਪਿ॥) ਜਿਮੀ ਜਮਾਨ ਕੇ ਬਿਖੈ; ਸਮੱਸਤ ਏਕ ਜੋਤ ਹੈ॥ ਨ ਘਾਟ ਹੈ.ਨ ਬਾਢ ਹੈ; ਨ ਘਾਟ ਬਾਢ ਹੋਤ ਹੈ॥) ਸਭਨੀ ਥਾਂਈ; ਰਵਿਆ ਆਪਿ॥ ਆਦਿ ਜੁਗਾਦਿ; ਜਾ ਕਾ ਵਡ ਪਰਤਾਪੁ॥) ਜਲਿ ਥਲਿ ਮਹੀਅਲਿ ਪੂਰਿਆ; ਸੁਆਮੀ ਸਿਰਜਨਹਾਰੁ॥ ਅਨਿਕ ਭਾਂਤਿ ਹੋਇ ਪਸਰਿਆ; ਨਾਨਕ ਏਕੰਕਾਰੁ॥ ਹੰਗਤਾ ਸਹਿਤ ਅੰਤਰਜਾਮੀ ਕਹਾਉਣ ਵਾਲਾ, ਜੇ ਦੂਜੇ ਦੇ ਮੰਦੇ ਸੰਕਲਪ ਦੱਸੇਗਾ, ਤਾਂ ਮੰਦੇ ਸੰਕਲਪ ਓਸ ਦੇ ਦਿਲ'ਚ ਆ ਜਾਣਗੇ। ਪਰ ਗੁਰਤਾ ਬਿਰਾਜਮਾਨ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਐਸੇ ਅੰਤਰਜਾਮੀ ਹਨ, ਆਪਣੇ ਪਿਆਰੇ ਸਿੱਖ ਬੱਚੇ ਜੀ ਦੇ ਪ੍ਰੇਮ ਨੂੰ ਅੰਤਰਜਾਮਤਾ ਨਾਲ ਬੁੱਝ ਕੇ, ਉਸ ਦੇ ਧਿਆਨ'ਚ, ਰੰਗਾਂ ੨ ਦੇ ਗੁਰਸਬਦ ਭੇਜ ਕੇ, ਇਕਾਗ੍ਰਤਾ ਬਖ਼ਸ਼ ਕੇ ਵਿਕਾਰਾਂ ਤੋਂ ਜਿੱਤ ਕਰਾਉਂਦੇ ਹਨ। ਜੇ ਗੁਰਸਿੱਖ ਅੰਤਲੇ ਸੁਆਸਾਂ'ਤੇ ਹੈ, ਤਾਂ ਭੀ ਅੰਤਰਜਾਮਤਾ ਨਾਲ, ਆਪਣੇ ਪਿਆਰੇ ਜੀ ਦੇ ਕਸ਼ਟ ਨੂੰ ਬੁੱਝਦਿਆਂ, ਉਸ ਦੇ ਰੋਮ ੨'ਚ ਵਸ ਕੇ, ਉਸ ਦੇ ਕਸ਼ਟ ਆਪ ਸਹਾਰਦੇ ਹਨ। ਪ੍ਰੇਮੀ ਜੀ, ਮੇਰਾ; ਅੰਤਰਜਾਮੀ ਹਰਿ ਰਾਇਆ॥ ਅਨੁਸਾਰ ਅੰਤਰਜਾਮੀ ੩ ਕਹਿ ੨ ਕੇ, ਹਰ ਸਮੇਂ ਜਪਦੇ ਰਹਿੰਦੇ ਹਨ। ਜਦੋਂ ਇਹ ਅਭਿਆਸ ਕਰਦੇ ਹਨ, ਕਿ ਅੰਤਰਜਾਮੀ ਜੀ ਹੁਣ ਮੇਰੇ ਦਿਲ ਦੀ ਜਾਣਦੇ ਹਨ, ਤਾਂ ਅਸੰਖ ਮਹਾਂ ਪਾਪ ਨਿਵਿਰਤ ਹੁੰਦੇ ਹਨ, ਰੋਮ ੨ ਸੁਖ ਸ਼ਾਂਤੀ 'ਚ ਵਸਦਾ ਹੈ। ਸ੍ਰੀਰ ਕਰਕੇ ਮਾੜਾ ਕਰਮ ਤਾਂ ਕੀ ਕਰਨਾ ਹੈ?ਮਨ ਕਰਕੇ ਭੀ ਮਾੜਾ ਸੰਕਲਪ ਨਹੀਂ ਉਠਾਉਂਦੇ। ਕੋਟਿ ਨਮਸਕਾਰ।

ਅਪਨੀ ਗਤਿ ਮਿਤਿ; ਜਾਨਹੁ ਆਪੇ॥ ੧.ਹੇ ਪਰਮਪੂਜਨੀਕ ਵਾਹਿਗੁਰੂ ਜੀ !ਆਪ ਜੀ ਨੇ ਹੁਣ ਅਨੰਤ ਸੂਰਜ ਚੰਦ ਧਰਤੀਆਂ ਤਾਰੇ ਮੰਡਲ ਅਕਾਸ਼, ਆਪਣੇ ਅਨਤ ਕਲਾਵਾਨ ਪੂਰਨ ਮੇਹਰਵਾਨ ਨਿਰਗੁਨ ਪ੍ਰਕਾਸ਼'ਚ, ਟਿਕਾਅ ਕੇ ਰੱਖੇ ਹੋਏ ਹਨ, ਇਸ ਲਈ ਅਪਨੀ ਰਚੀ ਅਸੰਖ ਬ੍ਰਹਮੰਡ ਦੀ ਰਚਨਾ ਨੂੰ, (ਮਿਤਿ) ਮਰਯਾਦਾ'ਚ ਰੱਖਣ ਦੀ ਅਪਨੀ(ਗਤਿ) ਵਿਵਸਥਾ ਨੂੰ, ਆਪੇ ਹੀ(ਜਾਨਹੁ) ਜਾਣਦੇ ਹੋਂ ਜੀ। ਯਥਾ:- ਤੁਮਰੀ ਗਤਿ ਮਿਤਿ; ਤੁਮ ਹੀ ਜਾਨੀ॥ ਨਾਨਕ ਦਾਸ; ਸਦਾ ਕੁਰਬਾਨੀ॥)

ਆਪਣੀ ਮਿਤਿ ਆਪਿ ਜਾਣਦਾ; ਆਪੇ ਹੀ ਗਉਹਰੁ॥ ੨.ਆਪੇ ਲਾਇਓ; ਅਪਨਾ ਪਿਆਰੁ॥ ਅਨੁਸਾਰ ਆਪਣੇ ਨਾਲ ਆਪਣਾ ਪਿਆਰ ਆਪ ਲਾ ਕੇ, ਹੇ ਸੱਚੇ ਪਾਤਿਸਾਹ ਜੀ!ਆਪਣੇ ਸਿੱਖ ਦੀ(ਗਤਿ) ਕਲਿਆਣ ਕਰਨ ਦੀ ਅਪਨੀ(ਮਿਤਿ) ਮਰਯਾਦਾ ਨੂੰ, ਆਪੇ ਹੀ(ਜਾਨਹੁ) ਜਾਣਦੇ ਹੋਂ ਜੀ। ਯਥਾ:- ਕਰਤੇ ਕੀ ਮਿਤਿ.ਕਰਤਾ ਜਾਣੈ; ਕੈ ਜਾਣੈ.ਗੁਰੁ ਸੂਰਾ॥

ਆਪਨ ਸੰਗਿ; ਆਪਿ ਪ੍ਰਭ ਰਾਤੇ॥ (ਪ੍ਰਭ) ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਸ੍ਰਬ ਵਿਆਪੀ ਮਹਾਂ ਵਿਸਮਾਦ ਅਨਤਕਲਾਵਾਨ ਅਜਪਾ ਜਾਪ ਵਾਹਿਗੁਰੂ ਪ੍ਰਕਾਸ਼ ਸਰੂਪ ਨਿਰਗੁਨ ਬ੍ਰਹਮ ਜੀ(ਆਪਨ) ਆਪਣੇ ਸਰਗੁਨ ਸਰੂਪ ਦ੍ਰਿਸ਼ਟਮਾਨ ਅਸੰਖ ਬ੍ਰਹਮੰਡ ਦੇ ਪਸਾਰੇ 'ਚ ਵਿਆਪਕ ਹੋ ਕੇ, ਇਸ ਸੰਗਿ ਆਪਿ ਹੀ(ਰਾਤੇ) ਰੰਗੇ ਹੋਂ ਜੀ। ਵਾ(ਪ੍ਰਭ) ਨਿਰਗੁਨ ਪ੍ਰਕਾਸ਼ ਸਰੂਪ ਬ੍ਰਹਮ ਜੀ, ਜਹ ਜੋਤਿ ਸਰੂਪੀ; ਜੋਤਿ ਸੰਗਿ ਸਮਾਵੈ॥ ਅਨੁਸਾਰ(ਆਪਨ) ਆਪਣੇ ਨਿਰਗੁਨ ਪ੍ਰਕਾਸ਼ ਨਾਲ, ਜਹ; ਝਿਲਿਮਿਲਿਕਾਰੁ ਦਿਸੰਤਾ॥ ਤਹ; ਅਨਹਦ ਸਬਦ ਬਜੰਤਾ॥ ਅਨੁਸਾਰ ਵਿਸਮਾਦ ਅਜਪਾ ਜਾਪ'ਚ ਆਪਿ ਹੀ(ਰਾਤੇ) ਰੰਗੇ ਹੋਂ, ਭਾਵ ਆਪਣੇ ਆਪ ਤੋਂ ਆਪ ਹੀ ਪ੍ਰਕਾਸ਼ਵਾਨ, ਆਪਣਾ ਜਾਪ ਆਪ ਹੀ ਕਰ ਰਹੇ ਹੋਂ ਜੀ। ਯਥਾ:- ਜਲ ਥਲ ਮਾਹੇ; ਆਪਹਿ ਆਪ॥ ਆਪੈ ਜਪਹੁ; ਆਪਨਾ ਜਾਪੁ॥) ਅਜਪਾ ਜਪ ਹੈਂ॥

ਤੁਮ੍ਰੀ ਉਸਤਤਿ; ਤੁਮ ਤੇ ਹੋਇ॥ ਨਾਨਕ; ਅਵਰੁ ਨ ਜਾਨਸਿ ਕੋਇ॥ ੭॥ {ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਵਾਹਿਗੁਰੂ ਮਹੱਲੇ ਪੰਜਵੇਂ ਜੀ ਦੇ ਸਨਮੁਖ ਜਸ ਕਰ ਰਹੇ ਹਨ:- ਖਸਮੁ ਤੂ ਹੈ; ਸਭਨਾ ਕੇ ਰਾਇਆ॥ ਹੇ ਮਹੱਲਾ ਪੰਜਵਾਂ ਜੀ!ਆਪ ਜੀ ਅਜਪਾ ਜਾਪ ਨਿਰਗੁਨ ਬ੍ਰਹਮ ਜੀ ਦੇ ਸਰਗੁਨ ਅਵਤਾਰ ਹੋਂ ਜੀ। ਰੋਮ ੨ ਕਰਕੇ, ਵਾਹਿਗੁਰੂ ਅਜਪਾ ਜਾਪ'ਚ ਹਰ ਸਮੇਂ ਲੀਣ ਹੋਂ ਜੀ। ਅੰਦਰ ਬਾਹਰ ਅਸੰਖ ਪ੍ਰਕਾਸ਼ ਨੂਰ ਗੁਰਸ਼ਬਦਾਂ ਅਰਥਾਂ ਸਹਿਤ, ਵਿਸਮਾਦ ਬ੍ਰਹਮ ਜੀ ਦੇ ਦਰਸ਼ਨ ਕਰ ਰਹੇ ਹੋਂ ਜੀ। ਪ੍ਰਭ ਕੈ ਸਿਮਰਨਿ; ਅਨਹਦ ਝੁਨਕਾਰ॥ ਸੁਖੁ ਪ੍ਰਭ ਸਿਮਰਨ ਕਾ; ਅੰਤੁ ਨ ਪਾਰ॥ ਅਨੁਸਾਰ ਅਨਹਦ ਝੁਨਕਾਰ ਵਿਸਮਾਦ ਸੁਖ'ਚ ਲੀਣ, ਆਪ ਜੀ ਨੂੰ, ਤੱਤਾਂ ਅਤੇ ਸਾਰੀਆਂ ਅਵਾਜ਼ਾਂ'ਚੋਂ ਜਾਪ ਸੁਣ ਰਿਹਾ ਹੈ। ਯਥਾ:- ਸਭੈ ਘਟ ਰਾਮੁ ਬੋਲੈ; ਰਾਮਾ ਬੋਲੈ॥ ਰਾਮ ਬਿਨਾ; ਕੋ ਬੋਲੈ ਰੇ॥) ਜੋ ਬੋਲਤ ਹੈ.ਮ੍ਰਿਗ ਮੀਨ ਪੰਖੇਰੂ; ਸੁ ਬਿਨੁ ਹਰਿ.ਜਾਪਤ ਹੈ ਨਹੀ ਹੋਰ॥) ਸਿਮਰੈ; ਧਰਤੀ ਅਰੁ ਆਕਾਸਾ॥ ਸਿਮਰਹਿ; ਚੰਦ ਸੂਰਜ ਗੁਣਤਾਸਾ॥ ਪਉਣ ਪਾਣੀ ਬੈਸੰਤਰ ਸਿਮਰਹਿ; ਸਿਮਰੈ ਸਗਲ ਉਪਾਰਜਨਾ॥) ਗਰੀਬੀ.ਗਦਾ ਹਮਾਰੀ॥ ਖੰਨਾ.ਸਗਲ ਰੇਨੁ ਛਾਰੀ॥ ਅਨੁਸਾਰ ਅਸੰਖ ਨਮਸਕਾਰਾਂ ਹੀ ਨਮਸਕਾਰਾਂ ਕਰਦਿਆਂ, ਅਤਿਅੰਤ ਹੀ ਗ੍ਰੀਬੀ ਨਾਲ, ਆਪ ਜੀ ਅਕਾਲ ਪੁਰਖ ਜੀ ਦੇ ਸਨਮੁਖ ਬੇਅੰਤ ਉਸਤਤ ਕਰ ਰਹੇ ਹਨ। "}

ਤੁਮ੍ਰੀ ਉਸਤਤਿ; ਤੁਮ ਤੇ ਹੋਇ॥ ਨਾਨਕ; ਅਵਰੁ ਨ ਜਾਨਸਿ ਕੋਇ॥ ੭॥ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਪੰਜਵੇਂ ਸਰੂਪ'ਚ ਸਨਮੁਖ ਫ਼ੁਰਮਾ ਰਹੇ ਹਨ:- ਹੇ ਵਾਹਿਗੁਰੂ ਜੀ!ਆਪ ਜੀ ਦੇ ਪਰਮਪਵਿੱਤ੍ਰ ਸ਼ੁਭ ਸੱਚੇ ਨਾਮ ਜੀ, ਨਿਰਧਨ ਨੂੰ ਧਨ ਨਿਥਾਵੇਂ ਨੂੰ ਥਾਂ, ਨਿਮਾਣੇ ਨੂੰ ਮਾਣ ਬਖ਼ਸ਼ਦੇ

ਹਨ। ਆਪ ਜੀ ਸਾਰੀਆਂ ਘਟਾਂ ਨੂੰ ਰੋਜ਼ੀ, ਆਪਣੀ ਜੋਤਿ ਪ੍ਰਕਾਸ਼ ਨੂਰ ਪ੍ਰੇਮ ਨਾਮ ਜਾਪ ਦਾਨ ਹਰ ਸਮੇਂ ਬਖ਼ਸ਼ ਰਹੇ ਹੋਂ ਜੀ। ਕੋਟਿ ਬ੍ਰਹਮੰਡ ਦੇ ਕਰਨ ਕਰਾਵਨਹਾਰ, ਸਾਰੀਆਂ ਘਟਾਂ ਦੇ ਸੁਆਮੀ ਅੰਤਰਜਾਮੀ ਹੋਂ ਜੀ। ਸਾਰੀ ਰਚਨਾ ਦੀ ਸੰਭਾਲ ਦੀ ਮਰਯਾਦਾ ਭੀ ਆਪ ਹੀ ਜਾਣਦੇ ਹੋਂ। ਆਪਣੇ ਅਸੰਖ ਬ੍ਰਹਮੰਡ ਦੇ ਪਸਾਰੇ 'ਚ, ਆਪ ਹੀ ਰੰਗੇ ਹੋਏ ਹੋਂ ਜੀ। ਅਸੰਖ ਸੂਰਜ ਚੰਦ ਤਾਰੇ ਮੰਡਲ ਧਰਤੀਆਂ, ਹਵਾਵਾਂ ਅਕਾਸ਼ ਅਗਨੀਆਂ ਪਾਣੀ, ਚਾਰ ਖਾਣੀਆਂ ਦੇ ਜੀਵ, ਸਾਰੀ ਰਚਨਾ ਦੇ ਸੂਛਮ ਤੋਂ ਸੂਛਮ ਵੱਡੇ ਤੋਂ ਵੱਡੇ ਸਾਰੇ ਅਕਾਰ, ਅਸੰਖ ਸੰਤ ਭਗਤ, ਸਭ ਧਰਮਾਂ ਦੇ ਧਾਰਮਿਕ ਅਸਥਾਨ ਆਪ ਜੀ ਨੇ ਰਚੇ ਹਨ, ਹੇ ਨਿਰਗੁਨ ਬ੍ਰਹਮ ਜੀ !ਆਪਣੀ ਰਚੀ ਸਮੂਹ ਰਚਨਾ ਅਸੰਖ ਤੱਤਾਂ ਬ੍ਰਹਮੰਡਾਂ ਜੀਆਂ ਜੰਤਾਂ ਸਮੇਤ, ਹਰ ਸਮੇਂ ਆਪਣਾ ਜਾਪ ਆਪ ਜਪ ਰਹੇ ਹੋਂ ਜੀ, ਯਥਾ:- ਜਲ ਥਲ ਮਾਹੇ; ਆਪਹਿ ਆਪ॥ ਆਪੈ ਜਪਹੁ; ਆਪਨਾ ਜਾਪੁ॥) ਸਿਮਰੈ; ਧਰਤੀ ਅਰੁ ਆਕਾਸਾ॥ ਸਿਮਰਹਿ; ਚੰਦ ਸੂਰਜ ਗੁਣਤਾਸਾ॥ ਇਸ ਲਈ ਹੇ ਵਾਹਿਗੁਰੂ ਜੀ !(ਤੁਮ੍ਰੀ) ਆਪ ਜੀ ਦੀ(ਉਸਤਤਿ) ਮਹਿਮਾ, (ਤੁਮ) ਆਪ ਜੀ(ਤੇ) ਤੋਂ, ਹਰ ਸਮੇਂ(ਹੋਇ) ਹੋ ਰਹੀ ਹੈ। ਦਾਸਨ ਦਾਸ ਗ੍ਰੀਬ ਤੋਂ ਨਹੀਂ ਹੋ ਸਕਦੀ, ਕਿਉਂ ਜੋ, ਹਮਰੀ ਜਿਹਬਾ ਏਕ ਪ੍ਰਭ; ਹਰਿ ਕੇ ਗੁਣ ਅਗਮ ਅਥਾਹ॥ ਹਮ ਕਿਉ ਕਰਿ ਜਪਹ ਇਆਣਿਆ; ਹਰਿ ਤੁਮ ਵਡ ਅਗਮ ਅਗਾਹ॥ ਅਨੁਸਾਰ ਦਾਸਨਿ ਦਾਸ ਦੀ ਜ਼ਬਾਨ ਇੱਕ ਹੈ, ਮਹਿਮਾ ਬਹੁਤੀ ਤੋਂ ਬਹੁਤੀ ਹੈ। ਆਪ ਜੀ ਤੋਂ ਬਿਨਾ, ਆਪ ਜੀ ਦੀ ਮਹਿਮਾ ਨੂੰ(ਅਵਰੁ) ਹੋਰ(ਕੋਇ) ਕੋਈ ਭੀ, (ਨ) ਨਹੀਂ(ਜਾਨਸਿ) ਜਾਣ ਸਕਦਾ॥ ੭॥ ਯਥਾ:- ਕਹਾ ਲਗੈ; ਇਹੁ ਕੀਟ ਬਖਾਨੈ॥ ਮਹਿਮਾ ਤੋਰਿ; ਤੁਹੀ ਪ੍ਰਭ ਜਾਨੈ॥ ਪਿਤਾ ਜਨਮ ਜਿਮ; ਪੂਤ ਨ ਪਾਵੈ॥ ਕਹਾ ਤਵਨ ਕਾ; ਭੇਦ ਬਤਾਵੈ॥ ੪॥ ਤੁਮਰੀ ਪ੍ਰਭਾ; ਤੁਮੈ ਬਨਿ ਆਈ॥ ਅਉਰਨ ਤੇ; ਨਹੀ ਜਾਤ ਬਤਾਈ॥

ਸਰਬ ਧਰਮ ਮਹਿ; ਸ੍ਰੇਸਟ ਧਰਮੁ॥ ਹਰਿ ਕੋ ਨਾਮੁ ਜਪਿ; ਨਿਰਮਲ ਕਰਮੁ॥ (ਹਰਿ) ਵਾਹਿਗੁਰੂ ਜੁੱਗੋ ਜੁੱਗ ਅਟੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ(ਕੋ) ਦੇ ਸੱਚੇ(ਨਾਮੁ) ਵਾਹਿਗੁਰੂ ਗੁਰਬਾਣੀਜੀ, ਹਰ ਸਮੇਂ ਜਪਿ ਜਪ ਕੇ, ਗੁਰਬਾਣੀ ਗੁਰੂ ਜੀ ਦੇ ਫ਼ੁਰਮਾਏ (ਨਿਰਮਲ) ਉੱਜਲ ਨਿਸ਼ਕਾਮ ਸ਼ੁਭ ਪਰਉਪਕਾਰੀ(ਕਰਮੁ) ਕੰਮ ਕਰਨੇ ਹੀ(ਸਰਬ) ਸਾਰਿਆਂ (ਧਰਮ) ਧਰਮਾਂ(ਮਹਿ) 'ਚੋਂ, ਅਟੱਲ ਸੱਚਾ ਹਰਮਨ ਪਿਆਰਾ, ਸ੍ਰਬੱਤ ਦਾ ਭਲਾ ਕਰਕੇ ਉਧਾਰਨ ਵਾਲਾ, ਸ੍ਰੇਸਟ ਧਰਮੁ ਹੈ। ਯਥਾ:- ਤਜਿ ਸਭਿ ਭਰਮ; ਭਜਿਓ ਪਾਰਬ੍ਰਹਮੁ॥ ਕਹੁ ਨਾਨਕ; ਅਟਲ ਇਹੁ ਧਰਮੁ॥) ਬਲਿਓ ਚਰਾਗੁ, ਅੰਧ੍ਯਾਰ ਮਹਿ; ਸਭ ਕਲ ਉਧਰੀ, ਇਕ ਨਾਮ ਧਰਮ॥ ਪ੍ਰਗਟੁ ਸਗਲ ਹਰਿ ਭਵਨ ਮਹਿ; ਜਨੁ ਨਾਨਕੁ ਗੁਰ ਪਾਰਬ੍ਰਹਮ॥) ਮਾਰਿਆ ਸਿਕਾ ਜਗਤ੍ਰਿ ਵਿਚਿ; ਨਾਨਕ ਨਿਰਮਲ ਪੰਥ ਚਲਾਇਆ।

ਸਗਲ ਕ੍ਰਿਆ ਮਹਿ; ਊਤਮ ਕਿਰਿਆ॥ ਸਾਧਸੰਗਿ; ਦੁਰਮਤਿ ਮਲੁ ਹਿਰਿਆ॥ ਜੋਗ ਜੱਗ ਤਪ ਕਪਟ ਨਾਲ ਕੀਤੇ ਮਾਇਕੀ ਧੰਦੇ, ਮੰਦ ਕਰਮ ਆਦਿ ਜ਼ਿੰਦਗੀ ਦੀ(ਸਗਲ) ਸਾਰੀ ਕ੍ਰਿਆ(ਮਹਿ) 'ਚੋਂ, ਇਹ ਹੀ (ਊਤਮ) ਸ੍ਰੇਸ਼ਟ ਕਿਰਿਆ ਹੈ, ਜੋ ਸਤਿਗੁਰੂ ਜੀ ਦੀ ਸਾਧਸੰਗਿ ਜੀ'ਚ, ਸਦਾ ਲਈ ਆਉਣਾ ਹੈ, ਕਿਉਂ ਜੋ ਸਾਧਸੰਗਿ ਜੀ'ਚ ਆਉਣ ਤੋਂ, ਗੁਰੂ ਜੀ ਦੁਆਰਾ ਇਸ

ਦੀ, ਨਸ਼ੇ ਪਰ ਗ੍ਰਿਹ ਵਿਕਾਰੀ ਔਗੁਣ ਕਤਲ ਬੰਬਾਂ ਨਾਲ ਨਿਰਦੋਸ਼ਾਂ ਨੂੰ ਫ਼ੂਕਣ ਆਦਿ(ਦੁਰਮਤਿ) (ਦੁਰ+ਮਤਿ) (ਦੁਰ) ਖੋਟੀ ਮਤਿ ਵਾਲੀ(ਮਲੁ) ਮੈਲ਼ (ਹਿਰਿਆ) ਚੁਰਾ ਲਈ ਜਾਂਦੀ ਹੈ। ਯਥਾ:- ਸਿਖ ਕੀ ਗੁਰੁ; ਦੁਰਮਤਿ ਮਲੁ ਹਿਰੈ॥ ਗੁਰਬਚਨੀ; ਹਰਿ ਨਾਮੁ ਉਚਰੈ॥) ਕੋਟਿ ਅਪ੍ਰਾਧ; ਸਾਧਸੰਗਿ ਮਿਟੈ॥ ਜਿਵੇਂ ਬੱਚੇ ਪਾਸ ਐਸੀ ਚੀਜ਼ ਹੋਵੇ, ਜਿਸ ਨੂੰ ਖਾ ਕੇ ਬਿਮਾਰ ਜਾਂ ਮਰਦਾ ਹੋਵੇ, ਸੱਚਿਆਰੇ ਮਾਪੇ ਢੰਗ ਨਾਲ ਉਸ ਦੀ ਚੀਜ਼ ਚੋਰੀ ਕਰ ਲੈਂਦੇ ਹਨ। ਇਉਂ, ਸਤਿਗੁਰ ਕੀਨੋ ਪਰਉਪਕਾਰੁ॥ ਅਨੁਸਾਰ ਤੁਮ ਗੰਭੀਰ ਧੀਰ ਉਪਕਾਰੀ; ਗੁਰੂ ਪ੍ਰਮੇਸਰ ਜੀ ਵੱਲੋਂ, ਆਪਣੇ ਸਿੱਖ ਦੀ ਦੁਰਮਤਿ ਮੈਲ਼ ਨੂੰ ਚੁਰਾਇਆ ਜਾਂਦਾ ਹੈ। ਚੁਰਾਇਆ ਇਸ ਲਈ ਜਾਂਦਾ ਹੈ, ਕਿ ਬੱਚੇ ਵਾਂਗ ਅਸੀਂ ਦੁਰਮਤਿ ਨੂੰ ਤਿਆਗਣਾ ਨਹੀਂ ਚਾਹੁੰਦੇ। ਸੰਸਾਰ ਤੋਂ ਭੀ(ਹਿਰਿਆ) ਚੁਰਾਇਆ ਜਾਂਦਾ ਹੈ। ਪ੍ਰਗਟ ਨਹੀਂ ਕਰਦੇ ਕਿ ਅਸੀਂ ਸਿੱਖ ਦੀ ਦੁਰਮਤਿ ਮੈਲ਼ ਚੁਰਾਈ ਹੈ। ਸੰਸਾਰ ਤੋਂ ਛੁਪਾਉਣ ਦਾ ਭਾਵ ਹੈ ਕਿ ਸਿੱਖ ਨੂੰ ਸ਼ਰਮਿੰਦਗੀ ਨ ਹੋਵੇ, ਆਪਣੇ ਸਿੱਖ ਦਾ ਪੜਦਾ ਢਕਦੇ ਹਨ।

ਸਗਲ ਉਦਮ ਮਹਿ; ਉਦਮੁ ਭਲਾ॥ ਹਰਿ ਕਾ ਨਾਮੁ; ਜਪਹੁ ਜੀਅ ਸਦਾ॥ ਹੇ ਭਾਈ !ਆਪਣੇ ਜੀਅ ਅੰਦਰ, (ਹਰਿ) ਵਾਹਿਗੁਰੂ ਸਤਿਗੁਰੂ ਸਾਹਿਬਾਨ ਜੀ(ਕਾ) ਦੇ ਪਰਮਪੂਜਨੀਕ ਸ਼ੁਭ ਸੱਚੇ(ਨਾਮੁ) ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ॥ ਰੋਮ ੨ ਦੇ ਪਿਆਰ ਨਾਲ ਸਦਾ ਜਪਹੁ, ਮੂਰਤੀ-ਪੂਜਣ ਵਰਤ ਰੱਖਣ ਜੱਗ, ਜੋਰ ਜ਼ੁਲਮ ਚੋਰੀ ਯਾਰੀ ਮੰਦ ਕਰਮ ਕਰਨ ਦੇ(ਸਗਲ) ਸਾਰੇ (ਉਦਮ) ਯਤਨਾਂ(ਮਹਿ) 'ਚੋਂ, ਇਹੋ ਹੀ(ਭਲਾ) ਸ੍ਰੇਸ਼ਟ(ਉਦਮੁ) ਯਤਨ ਹੈ। ਯਥਾ:- ਉਦਮੁ ਕਰਿ ਹਰਿ ਜਾਪਣਾ; ਵਡਭਾਗੀ ਧਨੁ ਖਾਟਿ॥ ਸੰਤ ਸੰਗਿ ਹਰਿ ਸਿਮਰਣਾ; ਮਲੁ ਜਨਮ ਜਨਮ ਕੀ ਕਾਟਿ॥) ਉਦਮੁ ਕਰੇਦਿਆ ਜੀਉ ਤੂੰ; ਕਮਾਵਦਿਆ ਸੁਖ ਭੁੰਚੁ॥ ਧਿਆਇਦਿਆ ਤੂੰ ਪ੍ਰਭੂ ਮਿਲੁ; ਨਾਨਕ.ਉਤਰੀ ਚਿੰਤ॥

ਸਗਲ ਬਾਨੀ ਮਹਿ; ਅੰਮ੍ਰਿਤ ਬਾਨੀ॥ ਹਰਿ ਕੋ ਜਸੁ ਸੁਨਿ; ਰਸਨ ਬਖਾਨੀ॥ ਹੇ ਭਾਈ !ਵੇਦ ਸਿੰਮ੍ਰਿਤ ਪੁਰਾਣ ਕਤੇਬ ਗੀਤਾ, ਖੰਡ ਬ੍ਰਹਮੰਡ ਦੀ(ਸਗਲ) ਸਾਰੀ(ਬਾਨੀ) ਬਾਣੀ(ਮਹਿ) 'ਚ.ਇਹੋ ਹੀ ਅੰਮ੍ਰਿਤ ਬ੍ਰਹਮਾਨੰਦ ਰਸ ਸਰੂਪ(ਬਾਨੀ) ਧੁਰ ਕੇ ਗੁਰਬਾਣੀ ਜੀ ਹਨ, ਜੋ ਪੂਰੇ ਗੁਰੂ ਜੀ, ਭਗਤਾਂ ਮਹਾਂ ਪੁਰਖਾਂ ਨੇ, ਸਭੈ ਘਟ ਰਾਮੁ ਬੋਲੈ; ਰਾਮਾ ਬੋਲੈ॥ ਰਾਮ ਬਿਨਾ; ਕੋ ਬੋਲੈ ਰੇ॥ ਅਨੁਸਾਰ ਸਾਰੀਆਂ ਘਟਾਂ'ਚੋਂ(ਹਰਿ) ਵਾਹਿਗੁਰੂ ਜੀ ਦੇ ਜਸੁ(ਕੋ) ਨੂੰ, ਕੋਟਿ ਕਰਨ.ਦੀਜਹਿ ਪ੍ਰਭ ਪ੍ਰੀਤਮ; ਹਰਿ ਗੁਣ ਸੁਣੀਅਹਿ, ਅਬਿਨਾਸੀ ਰਾਮ॥ ਅਨੁਸਾਰ ਆਪਣੇ ਰੋਮ ੨ ਦੇ ਕੰਨਾਂ ਨਾਲ, ਪੂਰਨ ਸ਼ਰਧਾ ਵਿਸ਼ਵਾਸ਼ ਸਹਿਤ ਸੁਨਿ ਕੇ(ਰਸਨ) ਜੀਭ ਨਾਲ, ਸਹਜਿ ਸੁਭਾਇ; ਬੋਲੈ ਹਰਿ ਬਾਣੀ॥ ਅਨੁਸਾਰ ਸਹਿਜ ਸੁਭਾਏ(ਬਖਾਨੀ) ਕਹੇ ਹਨ। ਯਥਾ:- ਬਾਣੀ ਗੁਰੂ.ਗੁਰੂ ਹੈ ਬਾਣੀ; ਵਿਚਿ ਬਾਣੀ ਅੰਮ੍ਰਿਤੁ ਸਾਰੇ॥ ਗੁਰਬਾਣੀ ਕਹੈ.ਸੇਵਕੁ ਜਨੁ ਮਾਨੈ; ਪਰਤਖਿ ਗੁਰੂ ਨਿਸਤਾਰੇ॥) ਅੰਮ੍ਰਿਤ ਬਾਣੀ ਤਤੁ ਵਖਾਣੀ; ਗਿਆਨ ਧਿਆਨ ਵਿਚਿ ਆਈ॥ ਗੁਰਮੁਖਿ ਆਖੀ ਗੁਰਮੁਖਿ ਜਾਤੀ; ਸੁਰਤੀ ਕਰਮਿ ਧਿਆਈ॥

ਸਗਲ ਥਾਨ ਤੇ; ਓਹੁ ਊਤਮ ਥਾਨੁ॥ ਨਾਨਕ ਜਿਹ ਘਟਿ; ਵਸੈ ਹਰਿ ਨਾਮੁ॥੮॥੩॥ ਸਤਿਗੁਰੂ ਨਾਨਕ ਦੇਵ ਸਾਹਿਬ ਗੁਰਤਾ ਬਿਰਾਜਮਾਨ ਸ੍ਰੀ ਗੁਰੂ ਗ੍ਰੰਥ ਜੀ ਫ਼ੁਰਮਾਉਂਦੇ ਹਨ:- ਜੋਗ ਜੱਗ ਤਪ ਰੱਤੀ ੨ ਕਰਕੇ ਸ੍ਰੀਰ ਕਟਾਉਣ ਆਦਿ ਕਠਨ ਤੋਂ ਕਠਨ ਸਾਧਨਾਂ ਰੂਪ ਅਸਥਾਨ ਵਾ ਰਿਦੇ ਅਸਥਾਨ ਅਥਵਾ ਜੋ ਉੱਚੀਆਂ ਤੋਂ ਉੱਚੀਆਂ ਪਦਵੀਆਂ ਹਨ, ਉਨ੍ਹਾਂ(ਸਗਲ) ਸਾਰਿਆਂ (ਥਾਨ) ਅਸਥਾਨਾਂ(ਤੇ) ਤੋਂ, ਓਹੁ ਗੁਰਮੁਖਿ ਹਿਰਦਾ (ਊਤਮ) ਸ੍ਰੇਸ਼ਟ ਥਾਨੁ ਬ੍ਰਹਮ ਸਰੂਪ ਹੈ, (ਜਿਹ) ਜਿਸ(ਘਟਿ) ਹਿਰਦੇ ’ਚ, (ਹਰਿ) ਵਾਹਿਗੁਰੂ ਜੀ ਦੇ ਮਿੱਠੇ ਪਿਆਰੇ; ਨਾਨਕ ਨਾਮ ਅਮੋਲ॥ (ਨਾਮੁ) ਗੁਰਬਾਣੀ ਜੀ(ਵਸੈ) ਵਸਦੇ ਹਨ, ਕਿਉਂ ਜੋ ਹਿਰਦੇ ’ਚ ਵਸਣੇ ਕਰਕੇ, ਵਿਸਮਾਦ ਅਜਪਾ ਜਾਪ ਵਿਆਪਕ ਬ੍ਰਹਮ ਜੀ’ਚ ਲੀਣਤਾ ਹੋ ਜਾਂਦੀ ਹੈ॥ ੮॥ ੩॥ ਯਥਾ:- ਧੰਨਿ ਸੁ ਰਿਦਾ; ਜਿਹ ਚਰਨ ਬਸਾਇਆ॥ ਚਰਨ ਬਸਾਇਆ.ਸੰਤ ਸੰਗਾਇਆ; ਅਗਿਆਨ ਅੰਧੇਰੁ ਗਵਾਇਆ॥ ਭਇਆ ਪ੍ਰਗਾਸੁ.ਰਿਦੈ ਉਲਾਸੁ; ਪ੍ਰਭੁ ਲੋੜੀਦਾ ਪਾਇਆ॥ ਦੁਖੁ ਨਾਠਾ.ਸੁਖੁ ਘਰ ਮਹਿ ਵੂਠਾ; ਮਹਾ ਅਨੰਦ ਸਹਜਾਇਆ॥ ਕਹੁ ਨਾਨਕ.ਮੈ ਪੂਰਾ ਪਾਇਆ; ਕਰਿ ਕਿਰਪਾ.ਅਪੁਨੇ ਪਹਿ ਆਇਆ॥

ਗਉੜੀ ਸੁਖਮਨੀ ਮਃ ੫॥) ਅਸਟਪਦੀ ਜੀ ਚੌਥੇ, ਆਦਿ ੨੬੬.

੩੧.(ਨਿਰਗੁਨੀਆਰ ਨੰਨੇ ਬਿਹਾਰੀ ਦੱਬ ਕੇ ਦੀਰਘ ਬੋਲੋ, ਸਿਹਾਰੀ ਨ ਲਾਉ) ਸਲੋਕੁ॥ ਨਿਰਗੁਨੀਆਰ ਇਆਨਿਆ; ਸੋ ਪ੍ਰਭੁ.ਸਦਾ ਸਮਾਲਿ॥ ਜਿਨਿ ਕੀਆ.ਤਿਸੁ ਚੀਤਿ ਰਖੁ; ਨਾਨਕ.ਨਿਬਹੀ ਨਾਲਿ॥ ੧॥

{ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਸਾਹਿਬ ਜੀ ਪਰਮ-ਮਿੱਤ੍ਰ ਵਿਚੋਲੇ ਬਣ ਕੇ, ਇਸ ਸਲੋਕੁ ਅਸਟਪਦੀ ’ਚ, ਅਕਾਲ ਪੁਰਖੁ ਜੀ ਦੇ, ਪਰਉਪਕਾਰ ਦੱਸ ਕੇ, ਸਿਮਰਨ ਕਰਨ, ਚਿੱਤ ’ਚ ਵਸਾਉਣ ਨੂੰ ਕਹਿ ਕੇ, ਬੈਰ ਬਿਰੋਧ; ਕਾਮ ਕ੍ਰੋਧ ਮੋਹ॥ ਝੂਠ ਬਿਕਾਰ; ਮਹਾ ਲੋਭ ਧ੍ਰੋਹ॥ ਇਆਹੂ ਜੁਗਤਿ; ਬਿਹਾਨੇ ਕਈ ਜਨਮ॥ ਨਾਨਕ ਰਾਖਿ ਲੇਹੁ; ਆਪਨ ਕਰਿ ਕਰਮ॥ ਅਨੁਸਾਰ ਔਗੁਣਾਂ ਵਿਕਾਰਾਂ ਚੌਰਾਸੀ ਦੇ ਗੇੜੇ ਦੇ ਵਸੀਕਾਰ, ਨਿਰਗੁਨੀਆਰ ਅਕ੍ਰਿਤਘਣ ਨੂੰ, ਸ਼ੁਭ ਸੱਚੇ ਚਰਨ-ਕਮਲਾਂ ਨਾਲ ਜੋੜਦੇ ਹਨ। ਆਪਣੇ ਸੀਸ ਕੁਰਬਾਨ ਕਰਕੇ, ਬਾਹ ਪਕੜਿ ਗੁਰਿ ਕਾਢਿਆ; ਸੋਈ ਉਤਰਿਆ ਪਾਰਿ॥ ਅਨੁਸਾਰ ਇਸ ਨੂੰ ਬਾਂਹੋਂ ਫੜ ਕੇ, ਮਹਾਂ ਪਾਪਾਂ ਵਿਕਾਰਾਂ ਔਗੁਣਾਂ ਅਗਨ ਦੇ ਸਮੁੰਦ੍ਰ’ਚੋਂ ਕੱਢਦੇ ਹਨ। ਯਥਾ:- ਅਗਨਿ ਸਾਗਰ; ਬੂਡਤ ਸੰਸਾਰਾ॥ ਨਾਨਕ.ਬਾਹ ਪਕਰਿ; ਸਤਿਗੁਰਿ ਨਿਸਤਾਰਾ॥) ਊਪਰਿ ਭੁਜਾ ਕਰਿ.ਮੈ ਗੁਰ ਪਹਿ ਪੁਕਾਰਿਆ; ਤਿਨਿ.ਹਉ ਲੀਆ ਉਬਾਰੀ॥ ੧॥) ਤ੍ਰਾਹਿ ਤ੍ਰਾਹਿ.ਸਰਨਿ ਜਨ ਆਏ; ਗੁਰੁ ਹਾਥੀ ਦੇ ਨਿਕਲਾਵੈਗੋ॥)

ਚਿੱਤ ਚਰਨਕਮਲ ਕਾ ਆਸਰਾ; ਚਿੱਤ ਚਰਨਕਮਲ ਸੰਗ ਜੋੜੀਏ। ਮਨ ਲੋਚੇ ਬੁਰਿਆਈਆਂ; ਗੁਰਸ਼ਬਦੀਂ ਇਹੁ ਮਨ ਹੋੜੀਏ। ਗੁਰ ਤੇਗਬਹਾਦਰ ਬੋਲਿਆ; ਧਰ ਪਈਏ.ਧਰਮ ਨ ਛੋੜੀਏ। ਬਾਂਹ ਜਿਨ੍ਹਾਂ ਦੀ ਪਕੜੀਏ; ਸਿਰ ਦੀਜੀਏ.ਬਾਂਹ ਨ ਛੋੜੀਏ। ਸੂਬ ਵਿਆਪੀ ਮਹਾਂ ਵਿਸਮਾਦ ਪ੍ਰੇਮ ਬਿਨੈ:- ਸਭ ਪ੍ਰੇਮੀਆਂ ਦੇ ਪਿਆਰੇ ਚਰਨ ਚੱਟ ਕੇ, ਪ੍ਰੇਮ ਬੇਨਤੀ ਹੈ ਕਿ ਆਪਾਂ ਸਾਰੇ ਹੀ, ਆਪਣੀ ਬਾਂਹ

ਪੂਰਨ ਗੁਰੂ ਜੀ ਨੂੰ ਫੜਾਈਏ, ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਧਿਆਈਏ। ਨਿਹਾਲ ਹੋ ਜਾਈਏ, ਗੁਰ ਚਰਨਨ ਸਮਾਈਏ, ਸਭ ਫਲ ਪਾਈਏ, ਜਮਾਂ ਜੂਨਾਂ ਤੋਂ ਬਚ ਜਾਈਏ। }

ਨਿਰਗੁਨੀਆਰ ਇਆਨਿਆ; ਸੋ ਪ੍ਰਭੁ.ਸਦਾ ਸਮਾਲਿ॥ ਇਸ ਨੂੰ ਬਖ਼ਸ਼ਾਉਣ ਲਈ ਪ੍ਰਭ ਪਾਸਿ ਜਨ ਕੀ ਅਰਦਾਸਿ; ਤੂ ਸਚਾ ਸਾਂਈ॥ ਅਕਾਲ ਪੁਰਖ ਜੀ ਪਾਸ ਪੂਰਨ ਪ੍ਰੇਮ ਇਕਾਗ੍ਰਤਾ ਨਾਲ ਅਰਦਾਸ ਕਰਦੇ ਹਨ। ਪਰਮਪੂਜਨੀਕ ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਨਾਨਕ ਦੇਵ ਸਤਿਗੁਰੂ ਮਹੱਲਾ ਪੰਜਵਾਂ ਜੀ ਫ਼ੁਰਮਾਉਂਦੇ ਹਨ:- ਖਿਮਾ ਨਿਮ੍ਰਤਾ ਗ਼੍ਰੀਬੀ ਸਹਿਨਸ਼ੀਲਤਾ ਗੁਰੂ ਪ੍ਰੇਮਾ-ਭਗਤੀ ਸਿਮਰਨ ਨਿਸ਼ਕਾਮ ਸੇਵਾ(ਨਿਰਗੁਨੀਆਰ) ਸ਼ੁਭ ਗੁਣਾਂ ਤੋਂ ਰਹਿਤ, ਸ੍ਰਬ ਵਿਆਪੀ ਵਿਸਮਾਦ ਅਜਪਾ ਜਾਪ ਅਨਤਕਲਾਵਾਨ ਪੂਰਨ ਮੇਹਰਵਾਨ ਵਾਹਿਗੁਰੂ ਜੀ ਦੇ ਪਰਉਪਕਾਰਾਂ ਨੂੰ ਭੁਲਾਉਣ ਵਾਲੇ ਅਕ੍ਰਿਤਘਣ ਹੇ(ਇਆਨਿਆ) ਅਨਜਾਣ ਜੀਵ!(ਸੋ) ਓਸ(ਪ੍ਰਭੁ) ਵਾਹਿਗੁਰੂ ਜੀ ਨੂੰ, ਸਦਾ (ਸਮਾਲਿ) ਚੇਤੇ ਕਰ।

ਜਿਨਿ ਕੀਆ.ਤਿਸੁ ਚੀਤਿ ਰਖੁ; ਨਾਨਕ.ਨਿਬਹੀ ਨਾਲਿ॥ ੧॥ ਤਿਸੁ ਤੂ ਸੇਵਿ; ਜਿਨਿ ਤੂ ਕੀਆ॥ ਅਨੁਸਾਰ(ਜਿਨਿ) ਜਿਨ੍ਹਾਂ ਨੇ ਆਪ ਜੀ ਨੂੰ, (ਕੀਆ) ਪੈਦਾ ਕੀਤਾ ਹੈ, (ਤਿਸੁ) ਤਿਨ੍ਹਾਂ ਸੱਚੇ ਵਾਹਿਗੁਰੂ ਜੀ ਨੂੰ ਚੀਤਿ 'ਚ ਵਸਾ ਕੇ ਰਖੁ, ਜੋ ਜਮਾਂ ਜੂਨਾਂ ਵਿਕਾਰਾਂ ਔਗੁਣਾਂ ਤੋਂ ਰੱਖਣ ਲਈ, ਆਪ ਜੀ ਨਾਲਿ(ਨਿਬਹੀ) ਨਿਭ ਰਹੇ ਹਨ, ਨਿਭਣਗੇ ਸਦਾ ਲਈ, ਭਾਵ ਅਨਤ ਕਲਾਵਾਨ ਅਸੰਖ ਅਨੰਤ ਪ੍ਰਕਾਸ਼ ਹੀ ਪ੍ਰਕਾਸ਼ ਸਰੂਪ ਅਜਪਾ ਜਾਪ ਬ੍ਰਹਮ ਜੀ, ਆਪ ਜੀ ਦੇ ਅੰਦਰ ਬਾਹਰ ਭਰਪੂਰ ਵਿਆਪਕ, ਆਪ ਜੀ ਦੇ ਪ੍ਰਕਾਸ਼ਕ ਰੱਖਿਅਕ ਤੇ ਨਿਰਲੇਪ ਭੀ ਹਨ। ਜਿਨ੍ਹਾਂ ਦੀ ਜੋਤਿ ਨਾਲ ਆਪ ਜੀ ਵੇਖਦੇ ਸੁਣਦੇ ਜਿਉਂਦੇ ਜਾਗਦੇ ਹੋਂ। ਯਥਾ:- ਆਖਣੁ ਵੇਖਣੁ ਸਭੁ; ਸਾਹਿਬ ਤੇ ਹੋਇ॥ ਜਿਵੇਂ ਮਿਟਿ ਗਏ ਬੈਰ; ਭਏ ਸਭ ਰੇਨ॥ ਅਨੁਸਾਰ ਸਭ ਦੀ ਚਰਨ-ਧੂੜ ਬਣ ਕੇ, ਨਿਰਵੈਰ ਨ੍ਰਿਵਿਕਾਰ ਨਿਰਹੰਕਾਰ ਪਰਮਪੂਜਨੀਕ ਸੰਤ ਭਗਤ ਜੈਦੇਵ ਸਾਹਿਬ ਜੀ ਨੇ, ਆਪਣੇ ਚਿੱਤ'ਚ ਵਸਾ ਕੇ ਯਾਦ ਕੀਤੇ, ਨਾਲ ਨਿਭੇ॥ ੧॥

੩੧.ਸਾਖੀ:- ਜੈਦੇਵ ਤਿਆਗਿਓ ਅਹੰਮੇਵ॥) ਬ੍ਰਹਮਗਿਆਨੀ ਸਗਲ ਕੀ ਰੀਨਾ॥ ਅਨੁਸਾਰ ਹੰਕਾਰ ਦੇ ਤਿਆਗੀ ਸਭ ਕੀ ਚਰਨ-ਧੂੜ ਬਣੇ, ਪੂਰਨ ਬ੍ਰਹਮਗਿਆਨੀ, ਵਾਹਿਗੁਰੂ ਸਿਮਰਨ ਦੇ ਅਵਤਾਰ, ਅਜਪਾ ਜਾਪ'ਚ ਲੀਣ ਅਜਪਾ ਜਾਪ ਦੇ ਦਾਤੇ, ਨ੍ਰਿਵਿਕਾਰ ਨਿਰਮਲ ਨਿਰਵੈਰ ਮਹਾਂਪੁਰਸ਼, ਤੱਤ ਬੇਤੇ ਪਰਮਪੂਜਨੀਕ ਭਗਤ ਜੈਦੇਵ ਸਾਹਿਬ ਜੀ ਤੀਰਥ ਯਾਤ੍ਰਾ ਲਈ ਜਗਨਨਾਥ ਪੁਰੀ ਤੋਂ ਤੁਰੇ, ਰਸਤੇ'ਚ ਇੱਕ ਸਾਊ ਰਾਜਾ, ਆਪ ਜੀ ਤੋਂ ਕੀਰਤਨ ਸੁਣ ਕੇ, ਬਹੁਤ ਹੀ ਖ਼ੁਸ਼ ਹੋਇਆ। ਆਪ ਜੀ ਦੇ ਲੱਕ ਨਾਲ ਮੋਹਰਾਂ ਦੀ ਬਾਂਸਲੀ ਬੰਨ੍ਹ ਦਿਤੀ। ਯਾਤ੍ਰਾ ਕਰਦਿਆਂ ਇੱਕ ਸਰਾਂ'ਚ ਰਾਤ ਨੂੰ, ਸਿਮਰਨ'ਚ ਲੀਣ ਅਰਾਮ ਕਰ ਰਹੇ ਸਨ। ਬਾਹਰੋਂ ਡਾਕੂ ਸਰਾਂ'ਚ ਆਏ। ਆਪੋ ਵਿੱਚੀਂ ਕਿਹਾ, "ਅੱਜ ਤਾਂ ਭੁੱਖੇ ਹੀ ਮਰ ਗਏ ਹਾਂ। "ਇਹ ਸੁਣ ਕੇ, ਕਰੁਣਾਲਯ ਹੈਂ॥) ਭਗਤ ਤੇਰੇ ਦਇਆਲ; ਓਨ੍ਹਾ ਮਿਹਰ ਪਾਇ॥ ਭਗਤ ਜੀ ਨੇ ਉਨ੍ਹਾਂ ਨੂੰ ਬੜੇ ਹੀ ਪਿਆਰ ਨਾਲ ਬੁਲਾ ਕੇ ਕਿਹਾ,

"ਭਾਈ !ਭੁੱਖੇ ਕਿਉਂ ਮਰਨਾ ਹੈ?ਮੋਹਰ ਲੈ ਜਾਉ, ਛਕ ਲਉ। "ਨਿਸ਼ਕਪਟ ਸੁਭਾਅ ਹੋਣ ਕਰਕੇ, ਭਗਤ ਜੀ ਨੇ ਮੋਹਰਾਂ ਦੀ ਬਾਂਸਲੀ'ਚੋਂ ਉਨ੍ਹਾਂ ਦੇ ਸਾਹਮਣੇ ਇੱਕ ਮੋਹਰ ਕੱਢ ਕੇ ਦੇ ਦਿਤੀ। ਬਜ਼ਾਰੋਂ ਰੱਜ ਕੇ ਵਾਪਿਸ ਆ ਗਏ। ਸਪੈ ਦੁਧੁ ਪੀਆਈਐ; ਅੰਦਰਿ ਵਿਸੁ ਨਿਕੋਰ॥ ਅਨੁਸਾਰ ਭਗਤ ਜੀ ਨੂੰ ਛਲ ਨਾਲ ਕਿਹਾ, "ਹੇ ਮਹਾਂਪੁਰਸ਼ੋ!ਆਪ ਜੀ ਨੇ ਕਿੱਥੇ ਜਾਣਾ ਹੈ?"ਤਾਂ ਕਿਹਾ, "ਭਾਈ !ਤੀਰਥਾਂ 'ਤੇ ਜਾ ਕੇ ਭਜਨਾਨੰਦੀ ਮਹਾਂਪੁਰਸ਼ਾਂ ਦੀ ਸ਼ੁਭ ਸੱਚੀ ਸੇਵਾ ਕਰਨੀ ਹੈ। ਆਪ ਜੀ ਨੇ ਕਿੱਥੇ ਜਾਣਾ ਹੈ?"ਅਗੋਂ ਕਿਹਾ, "ਜੀ ਅਸੀਂ ਭੀ ਤੀਰਥ ਯਾਤ੍ਰਾ ਜਾਣਾ ਹੈ। "ਮਹਾਂਪੁਰਸ਼ਾਂ ਕਿਹਾ, "ਅਸੀਂ ਇਕੱਠੇ ਯਾਤ੍ਰਾ ਕਰਾਂਗੇ। "ਇਕੱਠੇ ਤੁਰਦਿਆਂ ਉਜਾੜ 'ਚ ਖ਼ੂਹ 'ਤੇ ਪਾਣੀ ਪੀਣ ਲਈ ਠਹਿਰੇ, ਤਾਂ ਇੱਕ ਚੰਡਾਲ ਨੇ ਕਿਹਾ, "ਇਸ ਨੂੰ ਮਾਰ ਕੇ ਖ਼ੂਹ 'ਚ ਸੁੱਟ ਦਿਉ। "ਦੂਜੇ ਕਿਹਾ, "ਖੋਹ ਕੇ ਹੱਥ ਵੱਢ ਕੇ ਖ਼ੂਹ 'ਚ ਸੁੱਟ ਦਿਉ। "ਨਿਰਦੈ ਜੰਤੁ; ਤਿਸੁ.ਦਇਆ ਨ ਪਾਈ॥ ਅਨੁਸਾਰ ਪਰਮਪੂਜਨੀਕ ਭਗਤ ਜੀ ਤੋਂ ਮੋਹਰਾਂ ਖੋਹ ਕੇ, ਦੋਨੇ ਹੱਥ ਵੱਢ ਕੇ ਖ਼ੂਹ 'ਚ ਸੁੱਟ ਦਿਤੇ। ਜਗਤੁ ਪਸੂ ਅਹੰ ਕਾਲੁ ਕਸਾਈ॥ ਕਸਾਈਆਂ ਨੇ ਪੂਰਨ ਸੰਤ ਮਹਾਂਪੁਰਸ਼ ਜੀ ਦੇ ਹੱਥ ਵੱਢ ਕੇ ਬਹੁਤ ਵੱਡਾ ਘੋਰ ਪਾਪ ਕੀਤਾ। ਭਗਤ ਜੀ ਦਾ ਖ਼ੂਨ ਨਿਕਲ ਕੇ, ਖ਼ੂਹ ਦਾ ਪਾਣੀ ਲਾਲ ਹੋ ਗਿਆ। ਭਗਤ ਜੀ ਨੇ ਗੋਬਿੰਦ ਗੀਤ ਧਾਰਮਿਕ ਪੋਥੀ ਲਿਖੀ ਹੈ। ਕਸ਼ਟ ਪੀੜਾ ਹੋਣ ਦੇ ਬਾਵਜੂਦ ਭੀ ਖ਼ੂਹ'ਚ, ਸੂਖ ਦੂਖ; ਜਨ ਸਮ ਦ੍ਰਿਸਟੇਤਾ॥) ਜੋ ਨਰੁ ਦੁਖ ਮੈ; ਦੁਖੁ ਨਹੀ ਮਾਨੈ॥ ਅਨੁਸਾਰ ਸਮਦ੍ਰਿਸ਼ਟ ਮਹਾਂਪੁਰਸ਼, ਵਿਸਮਾਦ ਇਕਾਗ੍ਰਤਾ'ਚ ਲੀਣ, ਗੋਬਿੰਦ ਗੀਤ ਗਾਉਣ ਲੱਗ ਗਏ। ਕੁਦਰਤੀ ਉਸ ਇਲਾਕੇ ਦਾ ਰਾਜਾ ਲਛਮਣ ਸੈਨ ਖ਼ੂਹ'ਤੇ ਪਹੁੰਚਿਆ, ਤਾਂ ਕੀ ਦੇਖਿਆ?ਕਿ ਖ਼ੂਹ 'ਚ ਖੜ੍ਹੇ ਮਹਾਂਪੁਰਸ਼ ਜੀ, ਮਿੱਠੀ ੨ ਅਵਾਜ਼ 'ਚ, ਵਾਹਿਗੁਰੂ ਜੀ ਦਾ ਜਸ ਗਾ ਰਹੇ ਹਨ। ਖ਼ੂਹ ਦਾ ਪਾਣੀ ਸਾਰਾ ਲਹੂ ਲੁਹਾਨ ਹੈ। ਫ਼ੁਰਤੀ ਨਾਲ ਪਰਮਪੂਜਨੀਕ ਭਗਤ ਜੀ ਨੂੰ ਖ਼ੂਹ 'ਚੋਂ ਕੱਢਿਆ, ਤਾਂ, ਜਿਉ ਮਹਾ ਉਦਿਆਨ ਮਹਿ; ਮਾਰਗੁ ਪਾਵੈ॥ ਤਿਉ ਸਾਧੂ ਸੰਗਿ ਮਿਲਿ; ਜੋਤਿ ਪ੍ਰਗਟਾਵੈ॥ ਅਨੁਸਾਰ ਐਸੀ ਕ੍ਰਿਪਾ ਹੋਈ, ਦਰਸ਼ਨ ਕਰਕੇ ਵਿਸਮਾਦ ਹੋ ਗਏ, ਕਿ ਕਿਸੇ 'ਚ ਇਤਨਾ ਧੀਰਜ ਨਹੀਂ ਦੇਖਿਆ, ਜੋ ਹੱਥ ਵੱਢੇ ਹੋਣ ਦੇ ਬਾਵਜੂਦ ਭੀ ਹਾਏ ਸੀ ਨ ਕਰੇ, ਬਲਕਿ ਪ੍ਰਮਾਤਮਾ ਜੀ ਦਾ ਜਸ ਗਾਵੇ। ਰਾਜੇ ਦੀ ਮਹਾਨ ਸ਼ਰਧਾ ਬੱਝ ਗਈ। ਹੰਕਾਰ ਵਿਕਾਰ ਦੇ ਤਿਆਗੀ ਮਹਾਂਪੁਰਸ਼ਾਂ ਨੂੰ ਘੋੜੇ 'ਤੇ ਬਿਠਾ ਕੇ ਆਪਣੇ ਮਹਿਲਾਂ 'ਚ ਲੈ ਗਏ। ਬੜੇ ਹੀ ਪਿਆਰ ਸਤਿਕਾਰ ਨਾਲ ਸ਼ੁਭ ਸੇਵਾ ਕਰਨ ਲੱਗੇ। ; ਚੰਦਨ ਨਿਕਟਿ ਸਭ ਚੰਦਨੁ ਹੁਈਆ॥ ਅਨੁਸਾਰ ਸੇਵਾ ਕਰਦਿਆਂ ੨ ਭਗਤ ਜੈਦੇਵ ਜੀ ਦੀ ਚਰਨ ਛੋਹ ਨੂੰ ਪ੍ਰਾਪਤ ਹੋ ਕੇ, ਪੂਰਨ ਭਗਤ ਬਣ ਗਏ। ਬੜੇ ਹੀ ਰੰਗਾਂ ੨ ਦੇ ਪਿਆਰ ਨਾਲ ਸੇਵਾ ਕਰਦੇ, ਰਾਤ ਨੂੰ ਭਗਤ ਜੀ ਦੇ ਚਰਨ-ਕਮਲਾਂ'ਚ ਸੇਵਾ ਸਿਮਰਨ ਕਰਦੇ, ਰਾਜ ਮਹਿਲਾਂ'ਚ ਰਾਣੀਆਂ ਪਾਸ ਨ ਜਾਂਦੇ। ਆਪ ਹੱਥੀਂ ਇਸ਼ਨਾਨ ਕਰਾਉਂਦੇ, ਮੁੱਠੀ ਚਾਪੀ ਕਰਦੇ। ਇੱਥੋਂ ਤੱਕ ਭੀ ਕਿ ਭਗਤ ਜੈਦੇਵ ਜੀ ਨੂੰ ਰਾਜ ਸਿੰਘਾਸਨ'ਤੇ ਬਿਠਾਉਂਦੇ, ਆਪ ਆਗਿਆਕਾਰੀ ਹੋ ਕੇ ਰਾਜ ਪ੍ਰਬੰਧ ਕਰਦੇ। ਸਾਰੇ ਦੇਸ਼'ਚ ਪ੍ਰੇਮਾ-ਭਗਤੀ ਹੋਣ ਲੱਗ ਗਈ। ਭਗਤ ਜੈਦੇਵ ਜੀ ਨੇ ਜਿਵੇਂ ਬਚਨ ਕਹਿਣਾ, ਤਿਵੇਂ ਹੀ

ਕਮਾਉਣਾ। ਜੇ ਕੋ ਬਚਨੁ ਕਮਾਵੈ ਸੰਤਨ ਕਾ; ਸੋ ਗੁਰ ਪਰਸਾਦੀ ਤਰੀਐ॥ ਅਨੁਸਾਰ ਪ੍ਰਮਾਤਮਾ ਜੀ ਦੀ ਐਸੀ ਬਖ਼ਸ਼ਿਸ਼ ਹੋਈ, ਵਰਖ਼ਾ ਬਹੁਤ ਪਈ, ਬਹੁਤ ੨ ਅੰਨ ਜਮ੍ਹਾਂ ਹੋ ਗਿਆ। ਜਿੱਥੇ ਪਰਮਪੂਜਨੀਕ ਰੱਬ ਰੂਪ ਭਗਤ ਜੀ ਦੇ ਹੱਥ ਵੱਢੇ ਸਨ, ਉੱਥੇ ਮੀਂਹ ਨ ਪੈਣੇ ਕਰਕੇ ਕਾਲ਼ ਪੈ ਗਿਆ, ਤਾਂ ਭਗਤ ਜੀ ਨੇ ਕਿਹਾ, "ਹੇ ਗੁਰਮੁਖਿ ਰਾਜਨ ਜੀ!ਪ੍ਰਮਾਤਮਾ ਜੀ ਦੀ ਆਪਣੇ'ਤੇ ਬਹੁਤ ੩ ਹੀ ਕ੍ਰਿਪਾ ਹੈ, ਆਪ ਜੀ ਦੇ ਵਜ਼ੀਰ ਅਹਿਲਕਾਰ ਬਹੁਤ ਹੀ ਚੰਗੇ ਹਨ, ਪਰਜਾ ਭੀ ਬਹੁਤ ਹੀ ਸੁਖੀ ਹੈ। ਪ੍ਰਮਾਤਮਾ ਜੀ ਦੇ ਨਾਮ'ਤੇ ਗ਼ੀਬਾਂ ਨੂੰ ਮੁਫ਼ਤ ਅੰਨ ਲੁਟਾ ਦਿਉ, ਜਿਸ ਕਰਕੇ ਵਾਹਿਗੁਰੂ ਜੀ ਦੀ ਆਪ ਜੀ'ਤੇ ਹੋਰ ਹੀ ਖ਼ੁਸ਼ੀ ਹੋਵੇ। ਇਹ ਹੁਕਮ ਸੁਣਦਿਆਂ ਹੀ ਰਾਜੇ ਨੇ ਦਾਨ ਦੇਣਾ ਸ਼ੁਰੂ ਕਰ ਦਿਤਾ। ਇਹ ਗੱਲ ਸੁਣ ਕੇ ਜਿੱਥੇ ਕਾਲ਼ ਪਿਆ ਸੀ, ਉੱਥੋਂ ਲੋਕ ਅੰਨ ਲੈਣ ਆਉਣ ਲੱਗੇ। ਜਿਹੜੇ ਚੰਡਾਲਾਂ ਨੇ ਭਗਤ ਜੀ ਦੇ ਹੱਥ ਵੱਢੇ ਸਨ, ਉਹ ਭੀ ਖੋਤੇ ਲੈ ਕੇ ਆਏ, ਨੌਕਰਾਂ ਨੂੰ ਕਿਹਾ, "ਅਸੀਂ ਅੰਨ ਲੈਣ ਆਏ ਹਾਂ। "ਉਨ੍ਹਾਂ ਕਿਹਾ, "ਭਾਈ!ਤੁਸੀਂ ਰਾਜੇ ਪਾਸ ਜਾ ਕੇ ਪ੍ਰੇਮ ਬੇਨਤੀ ਕਰੋ, ਜੇ ਉਹ ਆਗਿਆ ਦੇਣਗੇ ਤਾਂ ਅਸੀਂ ਅੰਨ ਦੇਵਾਂਗੇ। "ਇਹ ਰਾਜ ਦਰਬਾਰ'ਚ ਗਏ, ਤਾਂ ਕੀ ਦੇਖਿਆ?ਸੁਨਹਿਰੀ ਛੱਤ੍ਰ ਝੂੱਲ ਰਿਹਾ ਹੈ, ਦੋ ਚੌਰਦਾਰ ਚੌਰ ਕਰ ਰਹੇ ਹਨ। ਪਰਮਪੂਜਨੀਕ ਭਗਤ ਜੈਦੇਵ ਜੀ ਸਿਮਰਨ'ਚ ਲੀਣ ਸਿੰਘਾਸਣ'ਤੇ ਬਿਰਾਜਮਾਨ ਹਨ। ਇਨ੍ਹਾਂ ਦੇ ਪੈਰਾਂ ਦੀ ਮਿੱਟੀ ਨਿਕਲ ਗਈ। "ਹੁਣ ਮਾਰੇ ਗਏ, ਇਹ ਤਾਂ ਉਹੀ ਬੈਠਾ ਹੈ, ਆਪਾਂ ਜਿਸ ਦੇ ਹੱਥ ਵੱਢੇ ਸਨ, ਹੁਣ ਇਹ ਆਪਾਂ ਨੂੰ ਸੁੱਕਾ ਨਹੀਂ ਜਾਣ ਦੇਵੇਗਾ। "ਰਾਜੇ ਤੋਂ ਆਗਿਆ ਲਈ। ਰਾਜੇ ਨੇ ਕਿਹਾ, "ਭਗਤ ਜੀ ਨੂੰ ਮੱਥਾ ਟੇਕੋ। "ਜਦੋਂ ਭਗਤ ਜੀ ਨੂੰ ਮੱਥਾ ਟੇਕਿਆ, ਭਾਵੇਂ ਇਹ ਖੱਟੀ ਜ਼ਹਿਰ ਕੁੰਡਲੀਏ ਸੱਪ ਸਨ, ਤਾਂ ਭੀ ਸਮਦ੍ਰਿਸਟੇ ਪੂਰਨ ਭਗਤ ਜੀ ਨੇ ਮੇਹਰ ਅੰਮ੍ਰਿਤ ਭਰੀ ਨਿਗ੍ਹਾ ਪਾਈ। ਯਥਾ:- ਤੈਸਾ ਅੰਮ੍ਰਿਤੁ; ਤੈਸੀ ਬਿਖੁ ਖਾਟੀ॥) ਬ੍ਰਹਮਗਿਆਨੀ ਕੀ ਦ੍ਰਿਸਟਿ; ਅੰਮ੍ਰਿਤੁ ਬਰਸੀ॥ ਭਗਤਾਂ ਕਿਹਾ, "ਭਾਈ!ਇਨ੍ਹਾਂ ਦਾ ਖ਼ੂਬ ਆਦਰ ਸਤਿਕਾਰ ਕਰੋ। " ਇਨ੍ਹਾਂ ਦੀ ਜਾਨ ਸੌਖੀ ਹੋ ਗਈ। ਰਾਜ ਪੱਧਰ'ਤੇ ਇਨ੍ਹਾਂ ਦਾ ਸਤਿਕਾਰ ਕੀਤਾ। ਇਨ੍ਹਾਂ ਨੂੰ ਮਹਿਲਾਂ'ਚ ਨਿਵਾਸ ਦਿਤਾ, ਨੌਕਰ ਬਹੁਤ ਸਿਆਣੇ ਸਨ, ਇਨ੍ਹਾਂ ਦੀਆਂ ਭੈੜੀਆਂ ਆਦਤਾਂ ਦੇਖ ਕੇ ਕਿਹਾ, "ਇਹ ਮਲਾਮਤਾਂ ਕਿੱਥੋਂ ਆ ਗਈਆਂ?"ਸਿਆਣਿਆਂ ਕਿਹਾ, "ਆਪਾਂ ਭਗਤ ਜੀ ਦਾ ਬਚਨ ਮੰਨਣਾ ਹੈ। ਰਾਤ ਲੰਘਾ ਕੇ ਅੰਨ ਦੇ ਕੇ ਵਿਦਾ ਕਰਕੇ, ਜਦੋਂ ਕਰਮਚਾਰੀ ਵਾਪਿਸ ਮੁੜਨ ਲੱਗੇ, ਤਾਂ ਕਰਮਚਾਰੀਆਂ ਪੁੱਛਿਆ, "ਤੁਸੀਂ ਤਮਾਕੂ ਪੀਂਦੇ, ਮੰਦਾ ਬੋਲਦੇ ਹੋਂ, ਭਗਤ ਜੀ ਨੇ ਤੁਹਾਡਾ ਇਤਨਾ ਸਤਿਕਾਰ ਕਿਉਂ ਕਰਾਇਆ ਹੈ?"ਤਾਂ, ਸਤਿਗੁਰ ਕੀ ਰੀਸੈ.ਹੋਰਿ ਕਚੁ ਪਿਚੁ ਬੋਲਦੇ; ਸੇ ਕੂੜਿਆਰ ਕੂੜੇ ਝੜਿ ਪੜੀਐ॥) ; ਜਬ ਬੋਲੈ ਤਬ ਫੀਕੇ॥ ਅਨੁਸਾਰ ਕਿਹਾ, "ਸਾਡਾ ਸਤਿਕਾਰ ਕਿਉਂ ਨ ਕਰਵਾਏ?ਇਹ ਸਾਡੇ ਪਿੰਡ ਦਾ ਚੂਹੜਾ ਹੈ। ਉਹ ਸਾਡੇ ਕੋਲੋਂ ਡਰਦਾ ਸੀ, ਕਿ ਮੇਰਾ ਪਾਜ ਉੱਘੜ ਜਾਵੇਗਾ। "ਭਗਤ ਕੀ ਨਿੰਦਾ; ਕੰਧੁ ਛੇਦਾਵੈ॥ ਅਨੁਸਾਰ ਵਾਹਿਗੁਰੂ ਜੀ ਦੀ ਐਸੀ ਸਖ਼ਤ ਨਰਾਜ਼ਗੀ ਹੋਈ, ਧਰਤੀ ਫਟ ਗਈ, ਵਿੱਚੇ ਹੀ ਗਰਕ ਗਏ। ਨੌਕਰਾਂ ਨੇ ਆ ਕੇ ਰਾਜੇ ਜੀ ਨੂੰ ਦੱਸਿਆ, ਤਾਂ ਰਾਜੇ ਨੇ ਸਾਰੀ ਗੱਲ ਭਗਤ ਜੈਦੇਵ

ਜੀ ਨੂੰ ਦੱਸੀ, ;ਜਹਾ ਖਿਮਾ ਤਹ ਆਪਿ॥ ਅਨੁਸਾਰ ਖਿਮਾ ਦੇ ਸਰੂਪ ਭਗਤ ਜੈਦੇਵ ਜੀ ਨੇ ਆਪਣੇ ਟੁੰਡ ਮਲ਼ ਕੇ ਅਫ਼ਸੋਸ ਕੀਤਾ, ਸਸਤ੍ਰਿ ਤੀਖਣਿ.ਕਾਟਿ ਡਾਰਿਓ; ਮਨਿ ਨ ਕੀਨੋ ਰੋਸੁ॥ ਕਾਜ ਉਆ ਕੋ.ਲੇ ਸਵਾਰਿਓ; ਤਿਲੁ ਨ ਦੀਨੋ ਦੋਸੁ॥ ਅਨੁਸਾਰ ਕਿਹਾ, ਕਾਹਨੂੰ ਮਰਨੇ ਸਨ?ਇਤਨੀ ਗੱਲ ਕਹਿਣ ਤੋਂ, ਸੂਕੇ; ਹਰੇ ਕੀਏ ਖਿਨ ਮਾਹੇ॥ ਅਨੁਸਾਰ ਭਗਤ ਜੈਦੇਵ ਜੀ ਦੇ ਹੱਥ ਹਰੇ ਹੋ ਗਏ, ਭਾਵ ਦੋਵੇਂ ਹੱਥ ਸਾਬਤ ਹੋ ਗਏ। ਧੰਨ ਭਗਤ ਜੈਦੇਵ ਜੀ; ਦਾਸਾਂ ਦੀ ਸਦਾ ਸਲਾਮ। ਤਿਆਗੀ ਹੰਗਤਾ ਭਗਤ ਜੀ; ਸਦ ਜਪੋ ਤਿਨ ਨਾਮ। ਟੁੰਡ ਹਰੇ ਹੋ ਗਏ, ਦੇਖ ਦਇਆ ਕੇ ਕਾਮ। ਜਪੋ ਭਾਈ ਵਾਹਿਗੁਰੂ ਰਾਮ ਰਾਮ। ਸੋ ਜਦੋਂ ਕੋਈ ਕਸ਼ਟ ਦੇਵੇ, ਵਿਘਨ ਪਵੇ, ਮਨ ਕਾਹਲ਼ਾ ਪਵੇ ਤਾਂ ਪੂਰਨ ਭਗਤ ਜੈਦੇਵ ਜੀ ਦਾ ਪਰਮਪਵਿੱਤ੍ਰ ਸ਼ੁਭ ਸੱਚਾ ਨਾਮ ਆਪਾਂ ਭੀ ਜਪੀਏ, ਜਪਣ ਜਪਾਉਣ ਨਾਲ ਗੁਰਤਾ ਬਿਰਾਜਮਾਨ ਸਤਿਗੁਰੂ ਗ੍ਰੰਥ ਸਾਹਿਬ ਜੀ, ਦਿਲ ਦਿਮਾਗ਼ ਰੋਮ ੨'ਚ, ਗੁਰਬਾਣੀ ਹੀ ਗੁਰਬਾਣੀ ਭੇਜਦੇ ਹਨ, ਅਜਪਾ ਜਾਪ ਬਖ਼ਸ਼ਦੇ ਹਨ, ਗੁਰਬਾਣੀ ਭੇਜਦਿਆਂ ੨ ਲੂੰ ੨'ਚ ਵਸ ਜਾਂਦੇ ਹਨ। ਸਰਗੁਨ ਨਿਰਗੁਨ ਨਿਰੰਕਾਰ; ਸੁੰਨ ਸਮਾਧੀ ਆਪਿ॥ ਦੀ ਮਹਾਂ ਅਗਮ ਵਿਸਮਾਦ ਅਵਸਥਾ ਬਖ਼ਸ਼ਦੇ ਹਨ। ਸੋ ਭਗਤ ਜੀ  ਦਾ ਪਰਮਪਵਿੱਤ੍ਰ ਸ਼ੁਭ ਸੱਚਾ ਨਾਮ ਜਪਣ ਦੇ ਅਸੰਖ ਹੀ ਲਾਹੇ ਹਨ।

ਸੱਸੇ ਪੈਰ ਬਿੰਦੀ ਨ ਲਾਉ) (ਅਸਟਪਦੀ॥) ਪਰਮਪੂਜਨੀਕ ਦਸ ਤੁਕੀਆਂ ਅੱਠ ਪਉੜੀਆਂ ਅਸਟਪਦੀ ਜੀ ਚੌਥੇ।

ਰਮਈਆ ਕੇ ਗੁਨ; ਚੇਤਿ ਪਰਾਨੀ॥ ਕਵਨ ਮੂਲ ਤੇ; ਕਵਨ ਦ੍ਰਿਸਟਾਨੀ॥ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਨਾਨਕ ਦੇਵ ਸਤਿਗੁਰੂ ਮਹੱਲਾ ਪੰਜਵਾਂ ਜੀ ਫ਼ੁਰਮਾਉਂਦੇ ਹਨ:- ਹਮ ਨਿਰਗੁਨੀਆਰ; ਨੀਚ ਅਜਾਨ॥ ਅਨੁਸਾਰ ਹੇ ਨਿਰਗੁਨੀਆਰ ਇਆਣੇ, ਪਰਾਨੀ!(ਰਮਈਆ) ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥) ਓਪਤਿ ਪਰਲਉ; ਖਿਨ ਮਹਿ ਕਰਤਾ॥ ਆਪਿ ਅਲੇਪਾ; ਨਿਰਗੁਨੁ ਰਹਤਾ॥ ਸ੍ਰਬਵਿਆਪੀ ਪ੍ਰਕਾਸ਼ ਸਰੂਪ ਅਜਪਾ ਜਾਪ. ਵਾਹਿਗੁਰੂ ਜੀ(ਕੇ) ਦੇ(ਗੁਨ) ਪਰਉਪਕਾਰ (ਚੇਤਿ) ਚੇਤੇ ਕਰ। ਜਿਨ੍ਹਾਂ ਨੇ ਆਪਣੇ ਵਿਸਮਾਦ ਅਲੌਕਿਕ ਨੂਰ ਪ੍ਰਕਾਸ਼ ਨਾਲ, (ਕਵਨ) ਕਿਹੜੇ(ਮੂਲ) ਮੁੱਢ ਰਕਤ ਬਿੰਦ(ਤੇ) ਤੋਂ, ਆਪ ਜੀ ਦੀ(ਕਵਨ) ਕੈਸੀ ਸੁੰਦਰ ਨਰ ਨਾਰਾਇਣੀ ਅਮੋਲਕ, ਗੋਬਿੰਦ ਜੀ ਨੂੰ ਮਿਲਣ ਵਾਲੀ ਦੇਹ ਬਣਾ ਕੇ(ਦ੍ਰਿਸਟਾਨੀ) ਦਿਖਾ ਦਿਤੀ ਹੈ। ਜਿਸ ਰਕਤ ਬਿੰਦ ਨੂੰ ਕੋਈ ਹੱਥ ਨਹੀਂ ਲਾਉਣਾ ਚਾਹੁੰਦਾ।

ਯਥਾ:- ਭਈ ਪਰਾਪਤਿ; ਮਾਨੁਖ ਦੇਹੁਰੀਆ॥ ਗੋਬਿੰਦ ਮਿਲਣ ਕੀ; ਇਹ ਤੇਰੀ ਬਰੀਆ॥) ਇਸੁ ਪਾਨੀ ਤੇ; ਜਿਨਿ ਤੂ ਘਰਿਆ॥ ਮਾਟੀ ਕਾ ਲੇ ਦੇਹੁਰਾ ਕਰਿਆ॥) ਮਾ ਕੀ ਰਕਤੁ; ਪਿਤਾ ਬਿਦੁ ਧਾਰਾ॥ ਮੂਰਤਿ ਸੂਰਤਿ; ਕਰਿ ਆਪਾਰਾ॥ ਜੋਤਿ ਦਾਤਿ ਜੇਤੀ.ਸਭ ਤੇਰੀ; ਤੂ ਕਰਤਾ ਸਭ ਠਾਈ ਹੇ॥ ੪॥

ਜਿਨਿ ਤੂੰ; ਸਾਜਿ ਸਵਾਰਿ ਸੀਗਾਰਿਆ॥) ਜਿਨਿ ਤਨੁ ਮਨੁ ਸਾਜਿ ਸੀਗਾਰਿਆ; ਤਿਸੁ ਸੇਤੀ

ਲਿਵ ਲਾਇ॥ ਅਨੁਸਾਰ (ਜਿਨਿ) ਜਿਨ੍ਹਾਂ ਅਕਾਲ ਪੁਰਖੁ ਵਾਹਿਗੁਰੂ ਜੀ ਨੇ, (ਤੂੰ) ਆਪ ਜੀ ਨੂੰ(ਸਾਜਿ) ਪੈਦਾ ਕਰਕੇ, ਹੱਥ ਪੈਰ ਕੰਨ ਨੱਕ ਅੱਖਾਂ ਆਦਿ ਅੰਗਾਂ ਨੂੰ ਪ੍ਰਤੰਗਾਂ ਨਾਲ ਸਵਾਰਿ ਕੇ, ਬੜਾ ਹੀ ਸੁੰਦਰ ਸੀਗਾਰਿਆ ਹੈ। ਜਿਵੇਂ ਅੱਖਾਂ 'ਤੇ ਸੋਹਣੀਆਂ ਪਲਕਾਂ ਲਾਈਆਂ ਹਨ, ਦੰਦਾਂ ਸਾਹਮਣੇ ਬੁੱਲ ਲਾਏ ਹਨ। ਸਿਰ 'ਤੇ ਸੁੰਦਰ ਸੋਹਣੇ ਕੇਸ ਦਿਤੇ ਹਨ। ਕੰਨਾਂ ਨੂੰ ਛੱਜੇ ਲਾਏ ਹਨ, ਜੇ ਨ ਲੱਗੇ ਹੋਣ ਤਾਂ ਬੁੱਚਾ ਬੁਰਾ ਲੱਗਦਾ ਹੈ। ਸੋਹਣੀ ਚਮੜੀ ਲਾਈ ਹੈ, ਜੇ ਨ ਹੁੰਦੀ ਤਾਂ ਮੱਖੀਆਂ ਨੇ ਹੀ ਖਾ ਜਾਣਾ ਸੀ। ਸੋਨੇ ਵਰਗੀ ਸੁੰਦਰ ਦੇਹੀ ਦਿਤੀ ਹੈ। ਯਥਾ:- ਮਾਣਸ ਜਨਮੁ ਵਡ ਪੁੰਨੇ ਪਾਇਆ; ਦੇਹ ਸੁ ਕੰਚਨ ਚੰਗੜੀਆ॥) ਮ:੫॥ ਫਰੀਦਾ ਉਮਰ ਸੁਹਾਵੜੀ; ਸੰਗਿ ਸੁਵੰਨੜੀ ਦੇਹ॥ ਵਿਰਲੇ ਕੇਈ ਪਾਈਅਨਿ੍; ਜਿਨ੍ਹਾ ਪਿਆਰੇ ਨੇਹ॥ ੨॥) ਏਹ ਦੇਹ ਸੁ ਬਾਂਕੀ.ਜਿਤੁ ਹਰਿ ਜਾਪੀ; ਹਰਿ ਹਰਿ ਨਾਮਿ ਸੁਹਾਵੀਆ॥ ਵਡਭਾਗੀ ਪਾਈ ਨਾਮੁ ਸਖਾਈ; ਜਨ ਨਾਨਕ ਰਾਮਿ ਉਪਾਈਆ॥ ੧॥

ਗਰਭ ਅਗਨਿ ਮਹਿ; ਜਿਨਹਿ ਉਬਾਰਿਆ॥ (ਜਿਨਹਿ) ਜਿਨ੍ਹਾਂ ਵਾਹਿਗੁਰੂ ਜੀ ਨੇ ਆਪ ਜੀ ਨੂੰ, ਪਰਮਪੂਜਨੀਕ ਮਾਤਾਜੀ ਦੇ(ਗਰਭ) ਪੇਟ.ਦੀ ਤੇਜ਼ ਅਗਨਿ(ਮਹਿ) 'ਚ, ਆਪਣਾ ਸਿਮਰਨ ਬਖ਼ਸ਼ ਕੇ, ਫੁੱਲ ਨਾਲੋਂ ਕੋਮਲ ਸੋਹਲ ਨੂੰ(ਉਬਾਰਿਆ) ਬਚਾਉਣਾ ਕੀਤਾ ਹੈ। ਜਿੱਥੇ ਮਾਤਾ ਦੇ ਖਾਧੇ, ਕੱਚੇ ਰੋੜ ਭੀ ਹਜ਼ਮ ਹੋ ਜਾਂਦੇ ਹਨ। ਯਥਾ:- ਇਸੁ ਪਾਨੀ ਤੇ; ਜਿਨਿ ਤੂ ਘਰਿਆ॥ ਮਾਟੀ ਕਾ ਲੇ ਦੇਹੁਰਾ ਕਰਿਆ॥ ਉਕਤਿ ਜੋਤਿ ਲੈ ਸੁਰਤਿ ਪਰੀਖਿਆ॥ ਮਾਤ ਗਰਭ ਮਹਿ; ਜਿਨਿ ਤੂ ਰਾਖਿਆ॥ ਰਾਖਨਹਾਰੁ, ਸਮ੍ਹਾਰਿ ਜਨਾ॥ ਸਗਲੇ ਛੋਡਿ, ਬੀਚਾਰ ਮਨਾ॥) ਮਾਤ ਗਰਭ ਮਹਿ.ਆਪਨ ਸਿਮਰਨੁ ਦੇ; ਤਹ ਤੁਮ ਰਾਖਨਹਾਰੇ॥ ਪਾਵਕ ਸਾਗਰ ਅਥਾਹ ਲਹਰਿ ਮਹਿ; ਤਾਰਹੁ ਤਾਰਨਹਾਰੇ॥) ਜੇਨ ਕਲਾ.ਮਾਤ ਗਰਭ ਪ੍ਰਤਿਪਾਲੰ; ਨਹ ਛੇਦੰਤ ਜਠਰ ਰੋਗਣਹ॥

ਬਾਰ ਬਿਵਸਥਾ; ਤੁਝਹਿ ਪਿਆਰੈ ਦੂਧ॥ ਮਾਤਾ ਜੀ ਦੀ ਪਹਿਲੀ ਗ੍ਰਾਹੀ ਨਾੜੂਏ ਦੁਆਰਾ, ਬੱਚੇ ਨੂੰ ਮਿਲਦੀ ਹੈ, ਕੈਸਾ ਵਿਸਮਾਦ ਨਿਯਮ ਹੈ!ਜਿਵੇਂ ਪਰਮਪੂਜਨੀਕ ਪਿਆਰੇ ਵਾਹਿਗੁਰੂ ਜੀ ਨੇ, ਮਾਤਾ ਜੀ ਦੇ ਗਰਭ'ਚ, (ਤੁਝਹਿ) ਆਪ ਜੀ ਦੀ ਪ੍ਰਤਿਪਾਲਣਾ ਕੀਤੀ ਹੈ, ਜਨਮ ਤੋਂ ਲੈ ਕੇ(ਬਾਰ) ਬਾਲਕ (ਬਿਵਸਥਾ) ਅਵਸਥਾ'ਚ, ਮਾਤਾਜੀ ਦੇ ਅਸਥਨਾਂ'ਚੋਂ, ਆਪ ਜੀ ਨੂੰ ਖ਼ੂਬ ਮਿੱਠਾ ਦੂਧ (ਪਿਆਰੈ) ਪਿਲਾਉਂਦੇ ਰਹੇ ਹਨ। ਯਥਾ:- ਖੀਰੁ ਪੀਐ.ਖੇਲਾਈਐ ਵਣਜਾਰਿਆ ਮਿਤ੍ਰਾ; ਮਾਤ ਪਿਤਾ ਸੁਤ ਹੇਤੁ॥) ਪਹਿਲੈ; ਪਿਆਰਿ ਲਗਾ ਥਣ ਦੁਧਿ॥ ਦੂਜੈ; ਮਾਇ ਬਾਪ ਕੀ ਸੁਧਿ॥

ਭਰਿ ਜੋਬਨ; ਭੋਜਨ ਸੁਖ ਸੂਧ॥) ਜਿਹ ਪ੍ਰਸਾਦਿ; ਛਤੀਹ ਅੰਮ੍ਰਿਤ ਖਾਹਿ॥ ਅਨੁਸਾਰ ਹੇ ਜੀਵ!ਵਾਹਿਗੁਰੂ ਜੀ ਨੇ ਆਪ ਜੀ ਨੂੰ, ਬਹੁਤ ਤਰ੍ਹਾਂ ਦੇ ਅੰਮ੍ਰਿਤ ਭੋਜਨ, ਭਰਿ(ਜੋਬਨ) ਜੁਆਨੀ ਦੇ ਸੁਖ, (ਸੂਧ) ਗਿਆਤ ਅਕਲ ਹੋਸ਼ ਬਖ਼ਸ਼ੀ ਹੈ। ਯਥਾ:- ਜਿਹ ਪ੍ਰਸਾਦਿ; ਤੇਰਾ ਸੁੰਦਰ ਰੂਪੁ॥ ਸੋ ਪ੍ਰਭੁ ਸਿਮਰਹੁ; ਸਦਾ ਅਨੂਪੁ॥

ਬਿਰਧਿ ਭਇਆ; ਊਪਰਿ ਸਾਕ ਸੈਨ॥ ਮੁਖਿ ਅਪਿਆਉ; ਬੈਠ ਕਉ ਦੈਨ॥ ਹੇ ਜੀਵ! ਆਪ ਜੀ ਦਾ ਸ਼੍ਰੀਰ ਬਿਰਧਿ (ਭਇਆ) ਹੋਣ ਤੋਂ, (ਸਾਕ) ਸਬੰਧੀ(ਸੈਨ) ਸਾਥੀ, ਆਪ ਜੀ ਦੀ ਸੇਵਾ ਲਈ

ਆਪ ਜੀ ਊਪਰਿ ਭਾਵ ਪਾਸ ਖੜ੍ਹੇ ਰਹਿੰਦੇ ਹਨ, (ਬੈਠ) ਬੈਠੇ (ਕਉ) ਨੂੰ ਹੀ, ਮੁਖਿ 'ਚ(ਅਪਿਆਉ) ਅੰਮ੍ਰਿਤ ਭੋਜਨ(ਦੈਨ) ਦਿੰਦੇ ਹਨ। ਯਥਾ:- ਛਤੀਹ ਅੰਮ੍ਰਿਤ; ਜਿਨਿ ਭੋਜਨ ਦੀਏ॥ ਅੰਤਰਿ ਥਾਨ; ਠਹਰਾਵਨ ਕਉ ਕੀਏ॥ ਵਾ ਆਪ ਜੀ ਦਾ ਸ੍ਰੀਰ.ਬਿਰਧਿ(ਭਇਆ) ਹੋਣ ਤੋਂ, ਸਿਰ ਊਪਰਿ; ਠਾਢਾ ਗੁਰੁ ਸੂਰਾ॥ ਅਨੁਸਾਰ ਆਪ ਜੀ ਦੇ ਸਿਰ ਊਪਰਿ ਪਰਮਪੂਜਨੀਕ ਪਿਆਰੇ ਵਾਹਿਗੁਰੂ ਸਤਿਗੁਰੂ ਗ੍ਰੰਥ ਸਾਹਿਬ ਜੀ, ਸੱਚੇ (ਸਾਕ) ਸਬੰਧੀ(ਸੈਨ) ਸਾਥੀ ਬਣ ਕੇ, (ਬੈਠ) ਬੈਠੇ(ਕਉ) ਨੂੰ ਹੀ, ਮੁਖਿ 'ਚ(ਅਪਿਆਉ) ਅੰਮ੍ਰਿਤ(ਦੈਨ) ਦੇਣਾ ਕਰਦੇ ਹਨ, ਭਾਵ ਆਪ ਜੀ ਦੇ ਰਿਦੇ 'ਚੋਂ, ਮੂੰਹ 'ਚ ਅੰਮ੍ਰਿਤ ਬ੍ਰਹਮਾਨੰਦ ਰਸ, ਹਰ ਸਮੇਂ ਭੇਜਦੇ ਹਨ। ਯਥਾ:- ਗੋਸਾਈ; ਮਿਹੰਡਾ ਇਠੜਾ॥ ਅੰਮ ਅਬੇ ਥਾਵਹੁ; ਮਿਠੜਾ॥ ਭੈਣ ਭਾਈ ਸਭਿ ਸਜਣਾ; ਤੁਧੁ ਜੇਹਾ.ਨਾਹੀ ਕੋਇ ਜੀਉ॥ ੧॥

ਇਹੁ ਨਿਰਗੁਨੁ; ਗੁਨੁ.ਕਛੂ ਨ ਬੂਝੈ॥ ਬਖਸਿ ਲੇਹੁ; ਤਉ ਨਾਨਕ ਸੀਝੈ॥ ੧॥ ਪਰਮ ਪਿਆਰੇ ਪਰਮ ਪੂਜਨੀਕ ਵਾਹਿਗੁਰੂ ਸਤਿਗੁਰੂ ਨਾਨਕ ਮਹੱਲਾ ਪੰਜਵਾਂ ਜੀ, ਨਿਰਗੁਨ ਅਕ੍ਰਿਤਘਣ ਜੀਵ ਨੂੰ ਬਖ਼ਸ਼ਾਉਣ ਲਈ, ਵਾਹਿਗੁਰੂ ਜੀ ਦੇ ਸਨਮੁਖ ਅਰਦਾਸਿ ਕਰਦੇ ਹਨ:- ਹੇ ਵਾਹਿਗੁਰੂ ਜੀ !ਆਪ ਜੀ ਦੇ ਉਪ੍ਰੋਕਤ ਪਰਉਪਕਾਰਾਂ ਨੂੰ ਭੁਲਾ ਕੇ, ਮੋਹਿ ਨਿਰਗੁਨ; ਸਭ ਗੁਣਹ ਬਿਹੂਨਾ॥ ਅਨੁਸਾਰ(ਨਿਰਗੁਨੁ) ਸ਼ੁਭ ਗੁਣਾਂ ਤੋਂ ਰਹਿਤ, ਗੁਣ ਹੀਣ ਇਹੁ ਅਕ੍ਰਿਤਘਣ ਜੀਵ, ਆਪ ਜੀ ਦੇ(ਗੁਨੁ) ਪਰਉਪਕਾਰ(ਕਛੂ) ਕੁੱਝ, ਭਾਵ ਥੋੜੇ ਮਾਤ੍ਰ ਭੀ, (ਨ) ਨਹੀਂ(ਬੂਝੈ) ਬੁੱਝਦਾ, ਕਿ ਮੈਨੂੰ ਮਾਤਾ ਜੀ ਦੇ ਗਰਭ ਦੀ ਅੱਗ ਤੋਂ ਬਚਾਅ ਕੇ, ਅਮੋਲਕ ਮਾਣਸ ਦੇਹੀ ਤੇ ਪਦਾਰਥ ਸਾਕ ਸਬੰਧੀ ਭਰ ਜੁਆਨੀ ਸੁਖ ਬਖ਼ਸ਼ੇ ਹਨ, ਹੇ ਸਤਿਗੁਰੂ ਰਾਮਦਾਸ ਸਾਹਿਬ ਜੀ !ਆਪ ਜੀ, ਸ੍ਰਬ ਵਿਆਪੀ ਮਹਾਂ ਵਿਸਮਾਦ ਅਨਤ ਕਲਾਵਾਨ ਕ੍ਰਿਪਾ ਕਰਕੇ, ਇਸ ਨਿਰਗੁਨ ਅਕ੍ਰਿਤਘਣ ਨੂੰ ਬਖਸਿ(ਲੇਹੁ) ਲਵੋਜੀ, (ਤਉ) ਤਾਂ ਜੋ ਇਹ ਆਪ ਜੀ ਦੇ ਕੀਤੇ ਪਰਉਪਕਾਰਾਂ ਨੂੰ(ਸੀਝੈ) ਸਮਝੇ, ਪਰਉਪਕਾਰਾਂ ਨੂੰ ਚੇਤੇ ਕਰਕੇ, ਨਿਮਖ ਨਿਮਖ; ਠਾਕੁਰ ਨਮਸਕਾਰੈ॥ ਅਨੁਸਾਰ ਆਪ ਜੀ ਨੂੰ ਨਿਮਖ ੨ ਰੋਮ ੨ ਕਰਕੇ, ਨਮਸਕਾਰਾਂ ਹੀ ਨਮਸਕਾਰਾਂ ਕਰਕੇ, ਆਪ ਜੀ ਨੂੰ ਪ੍ਰਾਪਤ ਕਰਕੇ(ਸੀਝੈ) ਮੁਕਤ, ਸਫਲ ਹੋ ਜਾਵੇ॥ ੧॥

(ਹੱਸਹਿ) ਜਿਹ ਪ੍ਰਸਾਦਿ; ਧਰ ਊਪਰਿ ਸੁਖਿ ਬਸਹਿ॥ ਸੁਤ ਭ੍ਰਾਤ ਮੀਤ; ਬਨਿਤਾ ਸੰਗਿ ਹਸਹਿ॥ ਹੇ ਭਾਈ ! (ਜਿਹ) ਜਿਨ੍ਹਾਂ ਗੁਰੂ ਪ੍ਰਮੇਸਰ ਜੀ ਦੀ, ਅਨਤ ਕਲਾਵਾਨ ਅਗਮ ਅਪਾਰ ਸ੍ਰਬ ਵਿਆਪੀ ਵਿਸਮਾਦ ਪ੍ਰਕਾਸ਼ ਸਰੂਪ ਸੱਚੀ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਨਾਲ, ਆਪ ਜੀ(ਧਰ) ਧਰਤੀ ਊਪਰਿ, (ਬਨਿਤਾ) ਸੁਪਤਨੀ(ਸੁਤ) ਸਪੁੱਤ੍ਰਾਂ(ਭ੍ਰਾਤ) ਭਰਾਵਾਂ(ਮੀਤ) ਮਿੱਤ੍ਰਾਂ ਸੰਗਿ(ਹਸਹਿ) ਹੱਸਦਿਆਂ, ਸੁਖਿ ਨਾਲ(ਬਸਹਿ) ਵਸਦੇ ਹੋਂ। ਯਥਾ:- ਬਸੁਧਾ ਦੀਓ; ਬਰਤਨਿ ਬਲਨਾ॥ ਤਿਸੁ ਠਾਕੁਰ ਕੇ; ਚਿਤਿ ਰਖੁ ਚਰਨਾ॥) ਜਿਨਿ ਦੀਏ ਤੁਧੁ; ਬਨਿਤਾ ਅਰੁ ਮੀਤਾ॥ ਤਿਸੁ ਠਾਕੁਰ ਕਉ; ਰਖਿ ਲੇਹੁ ਚੀਤਾ॥ ੨॥

ਜਿਹ ਪ੍ਰਸਾਦਿ; ਪੀਵਹਿ ਸੀਤਲ ਜਲਾ॥ ਸੁਖਦਾਈ ਪਵਨੁ; ਪਾਵਕੁ ਅਮੁਲਾ॥ ਜਿੱਥੇ ਪਾਣੀ ਨਹੀਂ ਮਿਲਦਾ, ਲੋਕੀ ਬਹੁਤ ਹੀ ਦੁਖੀ ਹੁੰਦੇ ਹਨ, ਬੇਅੰਤ ਜੀਵ ਪਾਣੀ ਤੋਂ ਬਿਨਾ, ਹੁਣ ਤੜਫ਼ ੨ ਕੇ ਮਰ ਰਹੇ ਹਨ। (ਜਿਹ) ਜਿਨ੍ਹਾਂ ਵਾਹਿਗੁਰੂ ਜੀ ਦੀ, ਸ੍ਰਬ ਵਿਆਪੀ ਵਿਸਮਾਦ ਅਨਤ ਕਲਾਵਾਨ ਅਗਮ ਅਪਾਰ ਪ੍ਰਕਾਸ਼ ਸਰੂਪ ਸੱਚੀ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਨਾਲ, ਆਪ ਜੀ(ਸੀਤਲ) ਠੰਢਾ(ਜਲਾ) ਪਾਣੀ (ਪੀਵਹਿ) ਪੀਂਦੇ ਹੋਂ, (ਸੁਖਦਾਈ) ਸੁਖ ਦੇਣ ਵਾਲੀ(ਅਮੁਲਾ) ਅਮੋਲਕ(ਪਵਨੁ) ਹਵਾ(ਪਾਵਕੁ) ਅੱਗ, ਆਪ ਜੀ ਨੂੰ ਪ੍ਰਾਪਤ ਹੈ, ਭਾਵ ਹਵਾ ਨਾਲ ਸਾਹ ਲੈਂਦੇ ਹੋਂ, ਹੋਰ ਅਨੇਕਾਂ ਕਾਰਜ ਕਰਦੇ ਹੋਂ। ਅੱਗ ਨਾਲ ਆਪਣਾ ਖਾਣਾ ਪਕਾਉਂਦੇ ਹਜ਼ਮ ਕਰਦੇ ਹੋਂ, ਠੰਢ 'ਚ ਸੇਕਦੇ ਆਦਿ ਅਨੇਕ ਪ੍ਰਕਾਰ ਦੇ ਕਾਰਜ ਕਰਦੇ ਹੋਂ। ਯਥਾ:- ਜਿਨਿ ਦੀਆ ਤੁਧੁ.ਪਵਨੁ ਅਮੋਲਾ॥ ਜਿਨਿ ਦੀਆ ਤੁਧੁ.ਨੀਰੁ ਨਿਰਮੋਲਾ॥ ਜਿਨਿ ਦੀਆ ਤੁਧੁ.ਪਾਵਕੁ ਬਲਨਾ॥ ਤਿਸੁ ਠਾਕੁਰ ਕੀ.ਰਹੁ ਮਨ ਸਰਨਾ॥ ੩॥ ਵਾ (ਜਿਹ) ਜਿਨ੍ਹਾਂ ਵਾਹਿਗੁਰੂ ਜੀ ਦੀ, ਸ੍ਰਬ ਵਿਆਪੀ ਅਨਤ ਕਲਾਵਾਨ ਮਹਾਂ ਵਿਸਮਾਦ ਪ੍ਰਕਾਸ਼ ਸਰੂਪ ਸੱਚੀ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਰੂਪੀ(ਸੀਤਲ) ਠੰਢਾ (ਜਲਾ) ਪਾਣੀ (ਪੀਵਹਿ) ਪੀਂਦੇ ਹੋਂ, ਭਾਵ ਕ੍ਰਿਪਾ ਹੀ ਠੰਢਾ ਪਾਣੀ ਹੈ। ਯਥਾ:- ਹਰਿ ਚਰਣ ਕਵਲ ਮਕਰੰਦ, ਲੋਭਿਤ ਮਨੋ; ਅਨਦਿਨੋੁ, ਮੋਹਿ ਆਹੀ ਪਿਆਸਾ॥ ਕ੍ਰਿਪਾ ਜਲੁ ਦੇਹਿ, ਨਾਨਕ ਸਾਰਿੰਗ ਕਉ; ਹੋਇ ਜਾ ਤੇ, ਤੇਰੈ ਨਾਇ ਵਾਸਾ॥

ਜਿਹ ਪ੍ਰਸਾਦਿ; ਭੋਗਹਿ ਸਭਿ ਰਸਾ॥ ਹੇ ਭਾਈ!(ਜਿਹ) ਜਿਨ੍ਹਾਂ ਵਾਹਿਗੁਰੂ ਜੀ ਦੀ, ਸ੍ਰਬ ਵਿਆਪੀ ਅਨਤ ਕਲਾਵਾਨ ਮਹਾ ਵਿਸਮਾਦ ਪ੍ਰਕਾਸ਼ ਸਰੂਪ ਸੱਚੀ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਨਾਲ, ਆਪ ਜੀ ਖਾਣ ਪੀਣ ਪੈਨ੍ਹਣ ਅਸਵਾਰੀ ਇੰਦ੍ਰਿਆਂ ਦੇ(ਸਭਿ) ਸਾਰੇ ਰਸਾ ਨੂੰ(ਭੋਗਹਿ) ਭੋਗਦੇ ਹੋਂ। ਯਥਾ:- ਅੰਮ੍ਰਿਤ ਰਸੁ; ਖਾਵਹਿ ਖਾਨ ਪਾਨ॥ ਜਿਨਿ ਦੀਏ; ਤਿਸਹਿ ਨ ਜਾਨਹਿ. ਸੁਆਨ॥ ੩॥ ਕਹੁ ਨਾਨਕ; ਹਮ ਲੂਣ ਹਰਾਮੀ॥ ਬਖਸਿ ਲੇਹੁ; ਪ੍ਰਭ ਅੰਤਰਜਾਮੀ॥

ਸਗਲ ਸਮਗ੍ਰੀ; ਸੰਗਿ ਸਾਥਿ ਬਸਾ॥ ਜਿਨ੍ਹਾਂ ਦੀ, ਪੂਰਨ ਅਗਮ ਵਿਸਮਾਦ ਕ੍ਰਿਪਾ ਨਾਲ, ਮਾਇਆ ਪਦਾਰਥ ਘਰ, ਬ੍ਰਹਮੰਡ ਦੀ(ਸਗਲ) ਸਾਰੀ (ਸਮਗ੍ਰੀ) ਹਵਾ ਪਾਣੀ ਅਗਨੀ ਅਕਾਸ ਧਰਤੀ ਧਨ ਪਦਾਰਥ ਘਰ ਪਦਾਰਥ ਅਸਵਾਰੀ ਨੌਕਰ ਸਬੰਧੀ ਆਦਿ ਸੰਗਿ ਸਾਥਿ(ਬਸਾ) ਵਸ ਰਹੇ ਹੋਂ। ਯਥਾ:- ਪਾਣੀ ਪ੍ਰਾਣ ਪਵਣਿ.ਬੰਧਿ ਰਾਖੇ; ਚੰਦੁ ਸੂਰਜੁ ਮੁਖਿ ਦੀਏ॥ ਮਰਣ ਜੀਵਣ ਕਉ, ਧਰਤੀ ਦੀਨੀ; ਏਤੇ ਗੁਣ ਵਿਸਰੇ॥ ੨॥

ਦੀਨੇ ਹਸਤ ਪਾਵ; ਕਰਨ ਨੇਤ੍ਰ ਰਸਨਾ॥ ਤਿਸਹਿ ਤਿਆਗਿ; ਅਵਰ ਸੰਗਿ ਰਚਨਾ॥ ਜਿਨ੍ਹਾਂ ਦੇ ਹੱਥ ਨਹੀਂ ਓਹ ਵਿਚਾਰੇ ਕਿਵੇਂ ਦੋਵੇਂ ਹੱਥ ਜੋੜ ਕੇ ਮੱਥਾ ਟੇਕਣ, ਧਰਮ-ਕ੍ਰਿਤ ਕਰਨ, ਆਪਣੇ ਸ੍ਰੀਰ ਨੂੰ ਸੰਭਾਲਣ ਆਦਿ?ਹੇ ਮੂੜ ਅੰਧ ਜੀਵ!ਅਕਾਲ ਪੁਰਖੁ ਜੀ ਨੇ, ਪੇਖਨ ਕਉ ਨੇਤ੍ਰ; ਸੁਨਨ ਕਉ ਕਰਨਾ॥ ਹਸਤ ਕਮਾਵਨ; ਬਾਸਨ ਰਸਨਾ॥ ਅਨੁਸਾਰ ਆਪ ਜੀ ਨੂੰ ਸਤਿਗੁਰਾਂ, ਸਤਿਸੰਗਤ ਗੁਰਸਬਦਾਂ, ਸਚੇ ਤੇਰੇ ਖੰਡ; ਸਚੇ ਬ੍ਰਹਮੰਡ॥ ਸਚੇ ਤੇਰੇ ਲੋਅ; ਸਚੇ ਆਕਾਰ॥ ਦੇ ਦਰਸ਼ਨ ਕਰਨ

ਲਈ (ਨੇਤ੍ਰ) ਅੱਖਾਂ, ਗੁਰਬਾਣੀ ਸੁਨਣ ਲਈ (ਕਰਨ) ਕੰਨ, ਗੁਰਬਾਣੀ ਬੋਲਣ ਬ੍ਰਹਮਾਨੰਦ ਰਸ, ਪਦਾਰਥ ਛਕਣ, ਅੰਮ੍ਰਿਤ ਗੁਰਬਾਣੀ ਕਥਾ ਕੀਰਤਨ ਕਰਨ ਲਈ (ਰਸਨਾ) ਜੀਭ, ਗੁਰੂ ਸੇਵਾ, ਧਰਮ-ਕ੍ਰਿਤ ਕਰਨ ਲਈ(ਹਸਤ) ਹੱਥ, ਚਰਨ ਚਲਨ ਕਉ; ਸਿਰੁ ਕੀਨੋ ਮੇਰਾ॥ ਅਨੁਸਾਰ ਤੁਰਨ ਲਈ (ਪਾਵ) ਪੈਰ ਆਦਿ, ਅਮੋਲਕ ਅੰਗ(ਦੀਨੇ) ਬਖ਼ਸ਼ੇ ਹਨ। ਦਾਤਿ ਪਿਆਰੀ; ਵਿਸਰਿਆ ਦਾਤਾਰਾ॥ ਅਨੁਸਾਰ (ਤਿਸਹਿ) ਤਿਨ੍ਹਾਂ ਵਾਹਿਗੁਰੂ ਜੀ ਨੂੰ ਤਿਆਗਿ ਕੇ, (ਅਵਰ) ਹੋਰ ਮਾਇਆ ਪਦਾਰਥ ਨਸ਼ੇ ਕੁਕਰਮਾਂ ਕੁਸੰਗਤ ਵਿਕਾਰਾਂ ਸੰਗਿ ਰਚਨਾ ਕਰਦਾ ਹੈਂ। ਯਥਾ:- ਬਿਲਾਵਲੁ ਮਹਲਾ ੫॥ ਬਿਨੁ ਹਰਿ; ਕਾਮਿ.ਨ ਆਵਤ ਹੇ॥ ਜਾ ਸਿਉ.ਰਾਚਿ ਮਾਚਿ ਤੁਮ੍ ਲਾਗੇ; ਓਹ ਮੋਹਨੀ ਮੋਹਾਵਤ ਹੇ॥ ੧॥ ਰਹਾਉ॥ ਕਨਿਕ ਕਾਮਿਨੀ.ਸੇਜ ਸੋਹਨੀ; ਛੋਡਿ ਖਿਨੈ ਮਹਿ ਜਾਵਤ ਹੇ॥ ਉਰਝਿ ਰਹਿਓ.ਇੰਦ੍ਰੀ ਰਸ ਪ੍ਰੇਰਿਓ; ਬਿਖੈ ਠਗਉਰੀ ਖਾਵਤ ਹੇ॥ ੧॥ ਤ੍ਰਿਣ ਕੋ ਮੰਦਰੁ.ਸਾਜਿ ਸਵਾਰਿਓ; ਪਾਵਕੁ ਤਲੈ ਜਰਾਵਤ ਹੇ॥ ਐਸੇ ਗੜ ਮਹਿ.ਐਠਿ ਹਠੀਲੋ; ਫੂਲਿ ਫੂਲਿ ਕਿਆ ਪਾਵਤ ਹੇ॥ ੨॥ ਪੰਚ ਦੂਤ.ਮੂਡ ਪਰਿ ਠਾਢੇ; ਕੇਸ ਗਹੇ ਫੇਰਾਵਤ ਹੇ॥ ਦ੍ਰਿਸਟਿ.ਨ ਆਵਹਿ ਅੰਧ ਅਗਿਆਨੀ; ਸੋਇ ਰਹਿਓ ਮਦ ਮਾਵਤ ਹੇ॥ ੩॥ ਜਾਲੁ ਪਸਾਰਿ.ਚੋਗ ਬਿਸਥਾਰੀ; ਪੰਖੀ ਜਿਉ ਫਾਹਾਵਤ ਹੇ॥ ਕਹੁ ਨਾਨਕ.ਬੰਧਨ ਕਾਟਨ ਕਉ; ਮੈ ਸਤਿਗੁਰੁ ਪੁਰਖੁ ਧਿਆਵਤ ਹੇ॥ ੪॥

ਐਸੇ ਦੋਖ; ਮੂੜ ਅੰਧ ਬਿਆਪੇ॥ ਨਾਨਕ.ਕਾਢਿ ਲੇਹੁ; ਪ੍ਰਭ ਆਪੇ॥ ੨॥ ਪਰਮਪੂਜਨੀਕ ਗੁਰ ਨਾਨਕ ਦੇਵ ਗੋਵਿੰਦ ਰੂਪ॥ ਵਾਹਿਗੁਰੂ ਸਤਿਗੁਰੂ ਨਾਨਕ ਸਤਿਗੁਰੂ ਅਰਜਨ ਦੇਵ ਸਾਹਿਬ ਜੀ, ਨਿਰਗੁਨੀਆਰ ਇਆਣੇ ਅਕ੍ਰਿਤਘਣ ਮੂੜ ਅੰਧੇ ਜੀਵ ਨੂੰ ਬਖ਼ਸ਼ਾਉਣ ਲਈ, ਵਾਹਿਗੁਰੂ ਜੀ ਦੇ ਸਨਮੁਖ, ਸ੍ਰਬ ਵਿਆਪੀ ਮਹਾਂ ਵਿਸਮਾਦ ਅਨਤਕਲਾਵਾਨ ਅਰਦਾਸ ਕਰ ਰਹੇ ਹਨ:- ਸਭ ਕੁੱਝ ਬਖ਼ਸ਼ਣ ਵਾਲੇ ਵਾਹਿਗੁਰੂ ਜੀ ਨੂੰ ਤਿਆਗ ਕੇ, ਵਿਕਾਰਾਂ ਨਸ਼ਿਆਂ ਕੁਕਰਮਾਂ ਪਾਪਾਂ 'ਚ ਲੱਗਣ ਦੇ ਐਸੇ(ਦੋਖ) ਦੋਸ਼ ਦੁੱਖ ਰੋਗ, ਹੰਕਾਰ'ਚ (ਅੰਧ) ਅੰਨ੍ਹੇ, ਮੂਰਖਾ ਸਿਰਿ ਮੂਰਖੁ ਹੈ; ਜਿ ਮੰਨੇ ਨਾਹੀ ਨਾਉ॥ ਅਨੁਸਾਰ ਨਾਮ ਨੂੰ ਨ ਮੰਨਣ ਵਾਲੇ ਮੂਰਖਾਂ ਸਿਰ(ਮੂੜ) ਮੂਰਖ ਨੂੰ (ਬਿਆਪੇ) ਲੱਗੇ ਹੋਏ ਹਨ। ਹੇ(ਪ੍ਰਭ) ਸ੍ਰਬ ਵਿਆਪੀ ਵਿਸਮਾਦ ਅਨਤਕਲਾਵਾਨ ਅਜਪਾ ਜਾਪ ਵਾਹਿਗੁਰੂ ਸਤਿਗੁਰੂ ਸਾਹਿਬਾਨ ਜੀ !ਔਗੁਣਾਂ ਰੂਪੀ ਖ਼ੂਹ'ਚ ਡਿੱਗੇ ਨੂੰ, ਕ੍ਰਿਪਾ ਕਰਕੇ ਬਾਂਹੋਂ ਫੜ ਕੇ ਆਪੇ ਹੀ ਕਾਢਿ(ਲੇਹੁ) ਲਵੋ ਜੀ॥ ੨॥ ਯਥਾ:- ਮੋਹ ਚੀਕੜਿ ਫਾਥੇ.ਨਿਘਰਤ ਹਮ ਜਾਤੇ; ਹਰਿ ਬਾਂਹ ਪ੍ਰਭੂ ਪਕਰਾਇ ਜੀਉ॥) ਤ੍ਰਾਹਿ ਤ੍ਰਾਹਿ.ਸਰਨਿ ਜਨ ਆਏ; ਗੁਰੁ ਹਾਥੀ ਦੇ.ਨਿਕਲਾਵੈਗੋ॥) ਹਮ ਪਾਥਰ.ਲੋਹ ਬਡ ਪਾਥਰ; ਗੁਰ ਸੰਗਤਿ ਨਾਵ ਤਰਾਵੈਗੋ॥) ਅਗਨਿ ਸਾਗਰ; ਬੂਡਤ ਸੰਸਾਰਾ॥ ਨਾਨਕ.ਬਾਹ ਪਕਰਿ; ਸਤਿਗੁਰਿ ਨਿਸਤਾਰਾ॥) ਬਾਹ ਪਕੜਿ ਗੁਰਿ ਕਾਢਿਆ; ਸੋਈ ਉਤਰਿਆ ਪਾਰਿ॥

ਆਦਿ ਅੰਤਿ; ਜੋ ਰਾਖਨਹਾਰੁ॥ ਤਿਸ ਸਿਉ; ਪ੍ਰੀਤਿ ਨ ਕਰੈ.ਗਵਾਰੁ॥ ਜੋ ਵਾਹਿਗੁਰੂ ਜੀ (ਆਦਿ) ਮੁੱਢ ਮਾਤਾ ਜੀ ਦੇ ਗਰਭ ਤੋਂ, (ਅੰਤਿ) ਮਰਨ ਤੱਕ, ਇਸ ਨੂੰ ਰਾਖਨਹਾਰੁ ਹਨ। ਵਾ ਸਾਰੀ ਰਚਨਾ ਦੇ ਆਦਿ, ਰਚਨਾ ਨੂੰ ਆਪਣੇ'ਚੋਂ ਪ੍ਰਗਟ ਕਰਕੇ, ਇਸ ਨੂੰ ਆਪਣੇ 'ਚ ਲੀਣ ਕਰਕੇ,

ਰਚਨਾ ਦਾ ਅੰਤਿ ਕਰਨ ਵਾਲੇ ਆਦਿ ਅੰਤਿ ਨਿਰਗੁਨ ਬ੍ਰਹਮ ਜੀ, ਰਚਨਾ ਦੇ(ਆਦਿ) ਮੁੱਢ ਤੋਂ ਲੈ ਕੇ ਰਚਨਾ ਦੇ ਅੰਤਿ ਤੱਕ, ਸਾਰੀ ਰਚਨਾ ਨੂੰ ਰੰਗਾਂ ੨ ਦੇ ਢੰਗਾਂ ਨਾਲ ਜੋ ਰਾਖਨਹਾਰੁ ਹਨ, (ਤਿਸ) ਤਿਨ੍ਹਾਂ(ਸਿਉ) ਨਾਲ, (ਗਵਾਰੁ) ਬੇਸਮਝ ਪ੍ਰੀਤਿ(ਨ) ਨਹੀਂ (ਕਰੈ) ਕਰਦਾ।

ਰੰਗਾਂ ੨ ਦੇ ਢੰਗ ਨਾਲ ਰੱਖਣ ਬਾਰੇ, ਸ੍ਰਬ ਵਿਆਪੀ ਮਹਾਂ ਵਿਸਮਾਦ ਪ੍ਰੇਮਮਈ ਸ਼ੁਭ ਵਿਚਾਰ:- ਪਉਣ ਪਾਣੀ; ਬੈਸੰਤਰ ਮਾਹਿ॥ ਅਨੁਸਾਰ.ਹੇ ਭਾਈ!ਅਨੇਕ ਪ੍ਰਕਾਰ ਦੀ ਹਵਾ, ਅਨੇਕ ਤਰ੍ਹਾਂ ਦੇ.ਪਾਣੀ, ਅਨੇਕ ਤਰ੍ਹਾਂ ਦੀ(ਬੈਸੰਤਰ) ਅੱਗ 'ਚ, ਵਾਹਿਗੁਰੂ ਜੀ ਆਪ ਵਸਦੇ ਹਨ.ਇਨ੍ਹਾਂ ਨੂੰ ਆਪਣੇ ਨਿਰਗੁਨ ਵਿਆਪਕ ਸਰੂਪ'ਚੋਂ ਪ੍ਰਗਟ ਕਰਕੇ, ਇਨ੍ਹਾਂ ਦੇ ਪ੍ਰਕਾਸ਼ਕ ਪ੍ਰੇਰਕ ਆਸਰਾ ਭੀ ਆਪ ਜੀ ਆਪ ਹੀ ਹੋ ਰਹੇ ਹਨ। ਭਾਵੇਂ ਇਹ ਤੱਤ ਇੱਕ ਦੂਜੇ ਦੇ ਵਿਰੋਧੀ ਹਨ, ਪਰ ਫੇਰ ਭੀ ਆਪ ਜੀ ਨੇ ਆਪਣੇ ਹੁਕਮ'ਚ ਬੰਨ੍ਹ ਕੇ ਰੱਖੇ ਹੋਏ ਹਨ। ਯਥਾ:- ਬਕਰੀ ਸਿੰਘੁ.ਇਕਤੈ ਥਾਇ ਰਾਖੇ; ਮਨ ਹਰਿ ਜਪਿ.ਭ੍ਰਮੁ ਭਉ ਦੂਰਿ ਕੀਜੈ॥

ਜਾ ਕੀ ਸੇਵਾ; ਨਵ ਨਿਧਿ ਪਾਵੈ॥ ਤਾ ਸਿਉ ਮੂੜਾ; ਮਨੁ ਨਹੀ ਲਾਵੈ॥) ਹਰਿ ਸੇਵਾ ਮਹਿ; ਪਰਮ ਨਿਧਾਨੁ॥ ਅਨੁਸਾਰ (ਜਾ) ਜਿਨ੍ਹਾਂ ਸੱਚੇ ਸਤਿਗੁਰੂ ਸਾਹਿਬਾਨ ਜੀ ਕੀ, ਪਰਮਪਵਿੱਤ੍ਰ ਸ਼ੁਭ ਸੱਚੀ ਸੁੱਚੀ ਉੱਜਲ ਸੇਵਾ ਕਰਕੇ, (ਨਵ) ਨੌਂ (ਨਿਧਿ) ਨਿਧੀਆਂ (ਪਾਵੈ) ਪਾ ਲਵੇ। ਯਥਾ:- ਜਿਹ ਸਤਿਗੁਰ ਸਿਮਰੰਥਿ; ਰਿਧਿ ਸਿਧਿ.ਨਵ ਨਿਧਿ ਪਾਵੈ॥) ਵਾ ਸੇਵਾ ਕਰਕੇ ਨਾਮ ਦੀ ਅਤੋਟਤਾ ਅਜਪਾ ਜਾਪ ਰੂਪੀ(ਨਵ) ਨੌਂ (ਨਿਧਿ) ਨਿਧੀਆਂ(ਪਾਵੈ) ਪਾ ਲਵੇ। ਯਥਾ:- ਅਸਟ ਸਿਧਿ; ਨਵ ਨਿਧਿ ਏਹ॥ ਕਰਮਿ ਪਰਾਪਤਿ; ਜਿਸੁ ਨਾਮੁ ਦੇਹ॥) (ਮੂੜਾ) ਮੂਰਖ(ਤਾ) ਤਿਨ੍ਹਾਂ(ਸਿਉ) ਨਾਲ, ਆਪਣਾ ਮਨੁ ਨਹੀ(ਲਾਵੈ) ਲਾਉਂਦਾ।

ਜੋ ਠਾਕੁਰੁ; ਸਦ ਸਦਾ ਹਜੂਰੇ॥ ਤਾ ਕਉ; ਅੰਧਾ ਜਾਨਤ ਦੂਰੇ॥ ਜੋ(ਠਾਕੁਰੁ) ਅਨਤ ਕਲਾਵਾਨ ਅਜਪਾ ਜਾਪ ਵਾਹਿਗੁਰੂ ਸੁਆਮੀ ਪ੍ਰਕਾਸ਼ ਹੀ ਪ੍ਰਕਾਸ਼ ਸਰੂਪ ਨਿਰਗੁਨ ਬ੍ਰਹਮ ਜੀ, ਸਦ ਸਦਾ ਹੀ ਸਭ ਦੇ ਅੰਦਰ ਬਾਹਰ(ਹਜੂਰੇ) ਨੇੜੇ ਤੋਂ ਨੇੜੇ ਹਨ, ਔਗੁਣਾਂ ਵਿਕਾਰਾਂ ਪਾਪਾਂ ਕੁਕਰਮਾਂ ਫੈਸ਼ਨ ਹੰਕਾਰ 'ਚ ਅੰਧਾ(ਤਾ) ਤਿਨ੍ਹਾਂ (ਕਉ) ਨੂੰ(ਦੂਰੇ) ਦੂਰ(ਜਾਨਤ) ਜਾਣਦਾ ਹੈ। ਯਥਾ:- ਤੂ ਭਰਪੂਰਿ; ਜਾਨਿਆ ਮੈ ਦੂਰਿ॥) ਜਾਨਤ ਦੂਰਿ; ਤੁਮਹਿ ਪ੍ਰਭ ਨੇਰਿ॥) ਹੈ ਨਾਨਕ ਨੇਰ ਨੇਰੀ॥

ਜਾ ਕੀ ਟਹਲ; ਪਾਵੈ ਦਰਗਹ ਮਾਨੁ॥ ਤਿਸਹਿ ਬਿਸਾਰੈ; ਮੁਗਧੁ ਅਜਾਨੁ॥) ਵਿਚਿ ਦੁਨੀਆ; ਸੇਵ ਕਮਾਈਐ॥ ਤਾ ਦਰਗਹ; ਬੈਸਣੁ ਪਾਈਐ॥ ਅਨੁਸਾਰ(ਜਾ) ਜਿਨ੍ਹਾਂ ਸਤਿਗੁਰੂ ਸਾਹਿਬਾਨ ਜੀ ਕੀ(ਟਹਲ) ਸੇਵਾ ਕਰਨ ਨਾਲ, (ਦਰਗਹ) ਖੰਡ ਬ੍ਰਹਮੰਡ ਦੀ ਰਚਨਾ, ਸਤਿਸੰਗਤ ਜੀ, ਸੱਚਖੰਡ 'ਚ, (ਮਾਨੁ) ਵਡਿਆਈ (ਪਾਵੈ) ਪਾਵੇ, (ਤਿਸਹਿ) ਤਿਨ੍ਹਾਂ ਸਤਿਗੁਰੂ ਸਾਹਿਬਾਨ ਜੀ ਨੂੰ, (ਮੁਗਧੁ) ਮੂਰਖ (ਅਜਾਨੁ) ਬੇਸਮਝ ਮੂਰਖ (ਬਿਸਾਰੈ) ਭੁਲਾ ਰਿਹਾ ਹੈ।

ਸਦਾ ਸਦਾ; ਇਹੁ ਭੂਲਨਹਾਰੁ॥ ਨਾਨਕ; ਰਾਖਨਹਾਰੁ ਅਪਾਰੁ॥ ੩॥ ਸਤਿਗੁਰੂ ਸਤਿਗੁਰੂ; ਸਤਿਗੁਰੁ ਗੁਬਿੰਦ ਜੀਉ॥ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਤਿਗੁਰੂ ਅਰਜਨ ਦੇਵ ਸਾਹਿਬ ਜੀ,

ਨਾਮ ਹੀਣ ਗਵਾਰ ਮੂਰਖ ਅੰਧੇ ਅਨਜਾਣ ਸਦਾ ਸਦਾ; ਇਹੁ ਭੂਲਨਹਾਰੁ॥ ਜੀਵ ਨੂੰ ਬਖ਼ਸ਼ਾਉਣ ਲਈ, ਵਾਹਿਗੁਰੂ ਜੀ ਦੇ ਸਨਮੁਖ ਸ਼ਿਫ਼ਾਰਸ਼ ਕਰ ਰਹੇ ਹਨ:- ਹੇ ਵਾਹਿਗੁਰੂ ਜੀ!ਮਾਇਆ ਵਿਕਾਰਾਂ ਮੋਹ ਹੰਕਾਰ ਅਗਿਆਨ'ਚ ਫਸਿਆ ਇਹੁ ਜੀਵ, ਭਾਵੇਂ ਸਦਾ ਸਦਾ(ਭੂਲਨਹਾਰੁ) ਭੁੱਲਣ ਵਾਲਾ ਹੈ, ਪਰ ਫਿਰ ਭੀ ਆਪ ਜੀ (ਅਪਾਰੁ) ਪਾਰਾਵਾਰ ਤੋਂ ਰਹਿਤ, ਭਾਵ ਜ਼ਰੂਰ ਬਰ ਜ਼ਰੂਰ(ਰਾਖਨਹਾਰੁ) ਰੱਖਣ ਵਾਲੇ ਹੋਂਜੀ, ਇਸ ਲਈ, ਸ੍ਰਬ ਵਿਆਪੀ ਮਹਾਂ ਵਿਸਮਾਦ ਅਨਤ ਕਲਾਵਾਨ ਅਗਮ ਅਪਾਰ ਪ੍ਰਕਾਸ਼ ਸਰੂਪ ਸੱਚੀ, ਕ੍ਰਿਪਾ ਹੀ ਕ੍ਰਿਪਾ ਕਰਕੇ ਰੱਖ ਲਉ ਜੀ॥ ੩॥

(ਰਚੈ.ਪੋਲਾ) ਰਤਨੁ ਤਿਆਗਿ; ਕਉਡੀ ਸੰਗਿ ਰਚੈ॥) ਗੁਰ ਕਾ ਸਬਦੁ.ਰਤੰਨੁ ਹੈ; ਹੀਰੇ ਜਿਤੁ ਜੜਾਉ॥ ਸਬਦੁ ਰਤਨੁ ਜਿਤੁ ਮੰਨੁ ਲਾਗਾ; ਏਹੁ ਹੋਆ ਸਮਾਉ॥ ਸਬਦ ਸੇਤੀ ਮਨੁ ਮਿਲਿਆ; ਸਚੈ ਲਾਇਆ ਭਾਉ॥ ਆਪੇ ਹੀਰਾ ਰਤਨੁ ਆਪੇ; ਜਿਸ ਨੋ ਦੇਇ ਬੁਝਾਇ॥ ਕਹੈ ਨਾਨਕੁ.ਸਬਦੁ ਰਤਨੁ ਹੈ; ਹੀਰਾ ਜਿਤੁ ਜੜਾਉ॥) ਨਾਮੁ ਅਮੋਲਕੁ ਰਤਨੁ ਹੈ; ਪੂਰੇ ਸਤਿਗੁਰ ਪਾਸਿ॥ ਸਤਿਗੁਰ ਸੇਵੈ ਲਗਿਆ; ਕਢਿ ਰਤਨੁ ਦੇਵੈ ਪਰਗਾਸਿ॥) ਰਤਨ ਲਾਲ; ਜਾ ਕਾ ਕਛੂ ਨ ਮੋਲੁ॥) ਅਨੁਸਾਰ ਵਾਹਿਗੁਰੂ ਨਾਮੁ ਰੂਪੀ ਅਮੋਲਕ ਰਤਨੁ ਨੂੰ, ਕਉਡੀ ਬਦਲੈ ਤਿਆਗੈ ਰਤਨੁ॥ ਅਨੁਸਾਰ ਤਿਆਗਿ ਕੇ, (ਕਉਡੀ) ਮਾਇਆ ਸੰਗਿ(ਰਚੈ) ਰਚ ਰਿਹਾ ਹੈ। ਯਥਾ:- ਕਬੀਰ.ਕਉਡੀ ਕਉਡੀ ਜੋਰਿ ਕੈ; ਜੋਰੇ ਲਾਖ ਕਰੋਰਿ॥ ਚਲਤੀ ਬਾਰ.ਨ ਕਛੁ ਮਿਲਿਓ; ਲਈ ਲੰਗੋਟੀ ਤੋਰਿ॥) ਜੋ ਦੇਵੈ.ਤਿਸੈ ਨ ਜਾਣੈ ਮੂੜਾ; ਦਿਤੇ ਨੋ ਲਪਟਾਏ॥ ਧਨ ਈਰਖਾ ਸੁਆਦ ਆਪਣੀ ਵਡਿਆਈ ਕਰਨੀ ਕਰਾਉਣੀ, ਕਾਮ ਕ੍ਰੋਧ ਲੋਭ ਮੋਹ ਹੰਕਾਰ ਤਿੰਨ-ਗੁਣ ਫ਼ੈਸ਼ਨ ਕੁਕਰਮ ਸਭ ਮਾਇਆ ਹੈ। ਯਥਾ:- ਰਜ ਗੁਣ ਤਮ ਗੁਣ.ਸਤ ਗੁਣ ਕਹੀਐ; ਏਹ ਤੇਰੀ ਸਭ ਮਾਇਆ॥) ਕਹਿ ਕਬੀਰ; ਜਿਸੁ ਉਦਰੁ ਤਿਸੁ ਮਾਇਆ॥ ਤਬ ਛੂਟੇ; ਜਬ ਸਾਧੂ ਪਾਇਆ॥

(ਮੱਚੈ) ਸਾਚੁ ਛੋਡਿ; ਝੂਠ ਸੰਗਿ ਮਚੈ॥) ਖੂਬੁ ਖੂਬੁ ਖੂਬੁ ਖੂਬੁ; ਖੂਬੁ ਤੇਰੋ ਨਾਮੁ॥) ਆਦਿ ਸਚੁ; ਜੁਗਾਦਿ ਸਚੁ॥ ਹੈ ਭੀ ਸਚੁ; ਨਾਨਕ ਹੋਸੀ ਭੀ ਸਚੁ॥) ਸਚੁ ਸਭਨਾ ਹੋਇ ਦਾਰੂ; ਪਾਪ ਕਢੈ ਧੋਇ॥ ਨਾਨਕੁ.ਵਖਾਣੈ ਬੇਨਤੀ; ਜਿਨ ਸਚੁ ਪਲੈ ਹੋਇ॥ ਐਸੇ ਸ੍ਰਬ ਵਿਆਪੀ ਮਹਾਂ ਵਿਸਮਾਦ ਅਨਤਕਲਾਵਾਨ ਅਜਪਾ ਜਾਪ, ਸਾਈ ਨਾਮੁ ਅਮੋਲੁ; (ਸਾਚੁ) ਸੱਚੇ ਨਾਮ ਜੀ ਨੂੰ ਛੋਡਿ ਕੇ, ਝੂਠੁ ਝੂਠੁ ਝੂਠੁ; ਝੂਠੁ ਦੁਨੀ ਗੁਮਾਨੁ॥ ੧॥ ਅਨੁਸਾਰ ਹੰਕਾਰ ਨਸ਼ੇ ਮਹਾਂ ਪਾਪ ਕਤਲ ਜ਼ੋਰ ਜ਼ੁਲਮ ਮਾਇਆ ਵਿਕਾਰ ਝੂਠ ਸੰਗਿ(ਮਚੈ) ਮੱਚਦਾ ਹੈ, ਕਹਿੰਦਾ ਹੈ, ਕਿ ਸਾਨੂੰ ਤਾਂ ਝੂਠ ਹੀ ਫ਼ਲਦਾ ਹੈ, ਜੇ ਸੱਚ ਬੋਲੀਏ ਤਾਂ ਭੁੱਖੇ ਹੀ ਮਰ ਜਾਈਏ। ਯਥਾ:- (ਹੱਸੂਆ) ਪੇਖਿ ਪੇਖਿ ਰੇ.ਕਸੁੰਭ ਕੀ ਲੀਲਾ; ਰਾਚਿ ਮਾਚਿ ਤਿਨਹੂੰ ਲਉ ਹਸੂਆ॥) ਕੁਫਰ ਗੋਅ.ਕੁਫਰਾਣੈ; ਪਇਆ ਦਝਸੀ॥

ਜੋ ਛਡਨਾ; ਸੁ ਅਸਥਿਰੁ ਕਰਿ ਮਾਨੈ॥ ਜੋ ਹੋਵਨੁ; ਸੋ ਦੂਰਿ ਪਰਾਨੈ॥) ਜੋ ਘਰੁ ਛਡਿ ਗਵਾਵਣਾ; ਸੋ ਲਗਾ ਮਨ ਮਾਹਿ॥ ਜਿਥੈ ਜਾਇ ਤੁਧੁ ਵਰਤਣਾ; ਤਿਸ ਕੀ ਚਿੰਤਾ ਨਾਹਿ॥) ਤਜਿ ਸਾਦ; ਸਹਜ ਸੁਖੁ ਹੋਈ॥ ਘਰ ਛਡਣੇ; ਰਹੈ ਨ ਕੋਈ॥) ਜਾਗਿ ਲੇਹੁ.ਰੇ ਮਨਾ ਜਾਗਿ ਲੇਹੁ; ਕਹਾ

ਗਾਫਲ ਸੋਇਆ॥ ਜੋ ਤਨੁ ਉਪਜਿਆ ਸੰਗ ਹੀ; ਸੋ ਭੀ.ਸੰਗ ਨ ਹੋਇਆ॥ ੧॥ ਅਨੁਸਾਰ(ਜੋ) ਜਿਹੜਾ ਸ਼੍ਰੀਰ ਸੁਆਦ ਸਬੰਧੀ ਪਦਾਰਥ ਘਰ ਸੰਸਾਰ ਛਡਨਾ ਹੈ, (ਸੁ) ਉਹੋ ਸਭ ਕੁੱਝ (ਅਸਥਿਰੁ) ਅਚੱਲ ਸੱਚਾ ਸਦਾ ਰਹਿਣ ਵਾਲਾ(ਕਰਿ) ਕਰਕੇ(ਮਾਨੈ) ਮੰਨਦਾ ਹੈ। ਯਥਾ:- ਝੂਠੁ ਬਾਤ; ਸਾ ਸਚੁ ਕਰਿ ਜਾਤੀ॥ ਸਤਿ ਹੋਵਨੁ; ਮਨਿ ਲਗੈ ਨ ਰਾਤੀ॥ ੨॥ (ਜੋ) ਜਿਹੜਾ (ਹੋਵਨੁ) ਹੋਣ ਵਾਲਾ ਹੈ ਭਾਵ ਮਰਨਾ ਹੈ, (ਸੋ) ਉਸ ਨੂੰ ਦੂਰਿ (ਪਰਾਨੈ) ਪਛਾਣਦਾ ਹੈ। ਵਾ (ਜੋ) ਜਿਹੜੇ ਵਾਹਿਗੁਰੂ ਜੀ, ਜਿਮੀ ਜਮਾਨ ਕੇ ਬਿਖੈ; ਸਮੱਸਤ ਏਕ ਜੋਤ ਹੈ॥ ਨ ਘਾਟ ਹੈ.ਨ ਬਾਢ ਹੈ; ਨ ਘਾਟ ਬਾਢ ਹੋਤ ਹੈ॥ ਇਸ ਦੇ ਅੰਦਰ ਬਾਹਰ ਲਬਾ ਲਬ ਭਰਪੂਰ.ਆਦਿ ਸਚੁ; ਜੁਗਾਦਿ ਸਚੁ॥ ਹੈ ਭੀ ਸਚੁ; ਨਾਨਕ ਹੋਸੀ ਭੀ ਸਚੁ॥ ਅਨੁਸਾਰ ਪਿੱਛੇ ਸੱਚੇ ਸਨ, ਹੁਣ ਭੀ ਸੱਚੇ ਹਨ, ਆਉਣ ਵਾਲੇ ਸਮੇਂ ਨੂੰ ਭੀ ਸੱਚੇ(ਹੋਵਨੁ) ਹੋਣਗੇ, (ਸੋ) ਉਨ੍ਹਾਂ ਨੂੰ(ਦੂਰਿ) ਦੂਰ(ਪਰਾਨੈ) ਪਛਾਣਦਾ, ਮੰਨਦਾ ਹੈ। ਉਨ੍ਹਾਂ ਦਾ ਸਿਮਰਨ ਸੇਵਾ ਨਹੀਂ ਕਰਦਾ। ਦੂਰ ਪਛਾਣ ਕੇ ਮਹਾਂ ਪਾਪ ਨੀਚ ਕੰਮ ਕਰਦਾ ਹੈ।

ਛੋਡਿ ਜਾਇ; ਤਿਸ ਕਾ ਸ੍ਰਮੁ ਕਰੈ॥ ਸੰਗਿ ਸਹਾਈ; ਤਿਸੁ ਪਰਹਰੈ॥ ਗੁਰ ਸੇਵਾ ਗੁਰਸੰਗਤ ਪਰਉਪਕਾਰ ਸਿਮਰਨ ਕਰਨ ਦਸਵੰਧ ਦੇਣ ਦੀ ਬਜਾਏ, ਜੋ ਸੰਸਾਰੈ ਕੇ ਕੁਟੰਬ ਮਿਤ੍ਰ ਭਾਈ, ਦੀਸਹਿ ਮਨ ਮੇਰੇ; ਤੇ ਸਭਿ ਅਪਨੈ ਸੁਆਇ ਮਿਲਾਸਾ॥ ਜਿਤੁ ਦਿਨਿ ਉਨ੍ ਕਾ ਸੁਆਉ.ਹੋਇ ਨ ਆਵੈ; ਤਿਤੁ ਦਿਨਿ.ਨੇੜੈ ਕੋ ਨ ਢੁਕਾਸਾ॥) ਜਾ ਕਉ ਮੁਸਕਲੁ ਅਤਿ ਬਣੈ; ਢੋਈ.ਕੋਇ ਨ ਦੇਇ॥ ਲਾਗੂ ਹੋਏ ਦੁਸਮਨਾ; ਸਾਕ ਭਿ ਭਜਿ ਖਲੇ॥ ਸਭੋ ਭਜੈ ਆਸਰਾ; ਚੁਕੈ ਸਭੁ ਅਸਰਾਉ॥ ਚਿਤਿ ਆਵੈ ਓਸੁ ਪਾਰਬ੍ਰਹਮੁ; ਲਗੈ ਨ ਤਤੀ ਵਾਉ॥ ਅਨੁਸਾਰ ਜਿਹੜੇ ਸਬੰਧੀ ਮਿੱਤ੍ਰ ਪਦਾਰਥ ਪੈਸੇ ਇਸ ਨੂੰ, ਛੋਡਿ(ਜਾਇ) ਜਾਂਦੇ ਹਨ, (ਤਿਸ) ਤਿਨ੍ਹਾਂ(ਕਾ) ਦੀ ਖ਼ਾਤਰ ਤਨ ਮਨ ਕਰਕੇ(ਸ੍ਰਮੁ) ਥਕਾਵਟ(ਕਰੈ) ਕਰਦਾ ਰਹਿੰਦਾ ਹੈ, ਭਾਵ ਹਰ ਵੇਲੇ ਤਿਨ੍ਹਾਂ ਨੂੰ ਸਿਮਰਨੇ ਕਰਕੇ ਝੂਰਦਾ ੨ ਥਕਾਵਟ ਕਰਦਾ ਹੈ, ਸ਼੍ਰੀਰ ਰੋਗੀ ਹੋ ਜਾਂਦਾ ਹੈ। ਵਾ (ਤਿਸ) ਤਿਨ੍ਹਾਂ(ਕਾ) ਦੀ ਖ਼ਾਤਰ ਸ਼੍ਰੀਰ ਕਰਕੇ(ਸ੍ਰਮੁ) ਮੇਹਨਤ ਤਕਲੀਫ਼ਾਂ(ਕਰੈ) ਕਰਦਾ ਰਹਿੰਦਾ ਹੈ, ਭਾਵ ਉਨ੍ਹਾਂ ਨੂੰ ਦੁਰਮਤਿ ਦਾ ਖਾਣਾ ਪੀਣਾ ਪੈਨ੍ਹਣਾ ਦੇ ਰਿਹਾ ਹੈ। ਆਪ ਦੁਰਮਤਿ 'ਚ ਲੱਗਾ ਹੈ, ਉਨ੍ਹਾਂ ਨੂੰ ਦੁਰਮਤਿ 'ਚ ਲਾ ਰਿਹਾ ਹੈ, ਇਹ ਸ੍ਰਮੁ ਕਰ ਰਿਹਾ ਹੈ। ਯਥਾ:- ਪਉੜੀ॥ ਡਡਾ.ਡੇਰਾ ਇਹੁ ਨਹੀ; ਜਹ ਡੇਰਾ ਤਹ ਜਾਨੁ॥ ਉਆ ਡੇਰਾ ਕਾ ਸੰਜਮੋ; ਗੁਰ ਕੈ ਸਬਦਿ ਪਛਾਨੁ॥ ਇਆ ਡੇਰਾ ਕਉ; ਸ੍ਰਮੁ ਕਰਿ ਘਾਲੈ॥ ਜਾ ਕਾ; ਤਸੂ ਨਹੀ ਸੰਗਿ ਚਾਲੈ॥ ਉਆ ਡੇਰਾ ਕੀ; ਸੋ ਮਿਤਿ ਜਾਨੈ॥ ਜਾ ਕਉ; ਦ੍ਰਿਸਟਿ ਪੂਰਨ ਭਗਵਾਨੈ॥ ਡੇਰਾ ਨਿਹਚਲੁ ਸਚੁ; ਸਾਧਸੰਗਿ ਪਾਇਆ॥ ਨਾਨਕ ਤੇ ਜਨ; ਨਹ ਡੋਲਾਇਆ॥ ਜੋ ਵਾਹਿਗੁਰੂ ਜੀ ਇਸ ਸੰਗਿ ਜਨਮਾਂ ੨'ਚ ਸਹਾਈ ਹਨ, (ਤਿਸੁ) ਤਿਨ੍ਹਾਂ ਨੂੰ(ਪਰਹਰੈ) ਛੱਡ ਦਿੰਦਾ ਹੈ। ਯਥਾ:- ਮਿਤ੍ਰੁ ਪਿਆਰਾ ਨਾਨਕ ਜੀ, ਮੈ ਛਡਿ ਗਵਾਇਆ; ਰੰਗਿ ਕਸੁੰਭੈ ਭੁਲੀ॥) ਸਭੁ ਕਿਛੁ ਅਪਨਾ; ਇਕੁ ਰਾਮੁ ਪਰਾਇਆ॥ ੧॥

ਚੰਦਨ ਲੇਪੁ; ਉਤਾਰੈ ਧੋਇ॥ ਗਰਧਬ ਪ੍ਰੀਤਿ; ਭਸਮ ਸੰਗਿ ਹੋਇ॥ ਦ੍ਰਿਸਟਾਂਤ:- (ਗਰਧਬ) ਖੋਤੇ ਨੂੰ ਸਾਬਣ ਨਾਲ ਨੁਹਾ ਧੋਇ ਕੇ, ਗਰਮੀ ਤੋਂ ਬਚਾਉਣ ਲਈ, ਜੇਕਰ ਚੰਦਨ ਲੇਪੁ ਕੀਤਾ ਜਾਵੇ,

ਤਾਂ ਭੀ ਉਸ ਦੀ(ਭਸਮ) ਸੁਆਹ ਸੰਗਿ ਹੀ ਪ੍ਰੀਤਿ(ਹੋਇ) ਹੁੰਦੀ ਹੈ, ਕਿਉਂ ਜੋ ਸੁਆਹ 'ਚ ਲਿਟ ਕੇ, ਚੰਦਨ ਦਾ ਲੇਪੁ(ਉਤਾਰੈ) ਉਤਾਰ ਦਿੰਦਾ ਹੈ। ੨.ਬਿਨੁ ਸਿਮਰਨ; ਗਰਧਭ ਕੀ ਨਿਆਈ॥ ਸਾਕਤ; ਥਾਨ ਭਰਿਸਟ ਫਿਰਾਹੀ॥ ੫॥) ਧੋਤੀ ਖੋਲਿ; ਵਿਛਾਏ ਹੇਠਿ॥ ਗਰਧਪ ਵਾਂਗੂ; ਲਾਹੇ ਪੇਟਿ॥ ੧॥ ਅਨੁਸਾਰ ਖਾਣ ਦੇ ਲਾਲਚੀ ਵਿਕਾਰੀ ਜੀਵ ਰੂਪੀ(ਗਰਧਬ) ਖੋਤੇ ਨੂੰ, ਗਿਆਨ ਨਾਮ ਸੱਚ ਰੂਪੀ ਸਾਬਣ, ਪ੍ਰੇਮ ਰੂਪੀ ਪਾਣੀ ਨਾਲ ਧੋਇ ਕੇ, ਵੈਰਾਗ ਰੂਪੀ ਚੰਦਨ ਲੇਪੁ ਕਰਨ ਤੋਂ ਭੀ, ਉਸ ਦੀ ਵਿਸ਼ੇ ਰੂਪੀ(ਭਸਮ) ਸੁਆਹ ਸੰਗਿ ਹੀ, ਪ੍ਰੀਤਿ(ਹੋਇ) ਹੁੰਦੀ ਹੈ। ਕਿਉਂ ਜੋ ਵਿਸ਼ੇ ਰੂਪੀ ਸੁਆਹ 'ਚ ਲਿਟ ਕੇ, ਵੈਰਾਗ ਰੂਪੀ ਚੰਦਨ ਦੀ ਲੇਪੁ ਨੂੰ(ਉਤਾਰੈ) ਉਤਾਰ ਦਿੰਦਾ ਹੈ।

ਅੰਧ ਕੂਪ ਮਹਿ; ਪਤਿਤ ਬਿਕਰਾਲ॥ ਨਾਨਕ.ਕਾਢਿ ਲੇਹੁ; ਪ੍ਰਭ ਦਇਆਲ॥ ੪॥ ਨਾਮ ਰਤਨ ਤਿਆਗ ਕੇ, ਝੂਠ 'ਚ ਮੱਚਣ ਵਾਲੇ, ਅੰਧ ਕੂਪ ਮਹਿ; ਪਤਿਤ ਬਿਕਰਾਲ॥ ਜੀਵ ਰੂਪੀ ਖੋਤੇ ਨੂੰ ਬਖ਼ਸ਼ਾਉਣ ਲਈ, ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਗੁਰੂ ਅਰਜਨ ਦੇਵ ਸਾਹਿਬ ਜੀ, ਵਾਹਿਗੁਰੂ ਜੀ ਦੇ ਸਨਮੁਖ ਸ੍ਰਬ ਵਿਆਪੀ ਮਹਾਂ ਵਿਸਮਾਦ ਅਰਦਾਸ ਕਰਦੇ ਹਨ:- ਮਹਾਂ ਪਾਪ. ਵਿਕਾਰ.ਔਗੁਣ ਰੂਪੀ(ਅੰਧ) ਅੰਨ੍ਹੇ(ਬਿਕਰਾਲ) ਡਰਾਉਣੇ(ਕੂਪ) ਖੂਹ (ਮਹਿ) 'ਚ, (ਪਤਿਤ) ਡਿੱਗੇ, ਅਪਵਿੱਤ੍ਰ, ਫਰੀਦਾ.ਤਿਨਾ ਮੁਖ ਡਰਾਵਣੇ; ਜਿਨਾ ਵਿਸਾਰਿਓਨੁ ਨਾਉ॥ ਅਨੁਸਾਰ (ਬਿਕਰਾਲ) ਡਰਾਉਣੇ (ਅੰਧ) ਅੰਨ੍ਹੇ ਅਕ੍ਰਿਤਘਣ ਜੀਵ ਨੂੰ, ਹੇ(ਦਇਆਲ) ਮਿਹਰਵਾਨੁ ਸਾਹਿਬੁ ਮਿਹਰਵਾਨੁ॥ ਸਾਹਿਬੁ ਮੇਰਾ ਮਿਹਰਵਾਨੁ॥ ਜੀਅ ਸਗਲ ਕਉ, ਦੇਇ ਦਾਨੁ॥ (ਪ੍ਰਭ) ਵਾਹਿਗੁਰੂ ਸਾਹਿਬ ਜੀ !ਕ੍ਰਿਪਾ ਕਰਕੇ ਬਾਂਹੋਂ ਫੜ ਕੇ, ਕਾਢਿ ਲੇਹੁ ਜੀ॥ ੪॥ ਯਥਾ:- ਅਗਨਿ ਸਾਗਰ; ਬੂਡਤ ਸੰਸਾਰਾ॥ ਨਾਨਕ.ਬਾਹ ਪਕਰਿ; ਸਤਿਗੁਰਿ ਨਿਸਤਾਰਾ॥) ਬਾਹ ਪਕੜਿ ਗੁਰਿ ਕਾਢਿਆ; ਸੋਈ ਉਤਰਿਆ ਪਾਰਿ॥) ਮੋਹ ਚੀਕੜਿ ਫਾਥੇ.ਨਿਘਰਤ ਹਮ ਜਾਤੇ; ਹਰਿ ਬਾਂਹ ਪ੍ਰਭੂ ਪਕਰਾਇ ਜੀਉ॥) ਤ੍ਰਾਹਿ ਤ੍ਰਾਹਿ.ਸਰਨਿ ਜਨ ਆਏ; ਗੁਰੁ ਹਾਥੀ ਦੇ.ਨਿਕਲਾਵੈਗੋ॥) ਹਸਤ ਅਲੰਬਨੁ ਦੇਹੁ ਪ੍ਰਭ; ਗਰਤਹੁ ਉਧਰੁ ਗੋਪਾਲ॥ ਮੋਹਿ ਨਿਰਗੁਨ. ਮਤਿ ਥੋਰੀਆ; ਤੂੰ ਸਦ ਹੀ ਦੀਨ ਦਇਆਲ॥

ਕਰਤੂਤਿ ਪਸੂ ਕੀ; ਮਾਨਸ ਜਾਤਿ॥ ਲੋਕ ਪਚਾਰਾ; ਕਰੈ ਦਿਨੁ ਰਾਤਿ॥ ਪਖੰਡੀ ਕਪਟੀ ਕੱਚੇ ਗੁਰੂ ਦੀ ਅੰਦਰੂਨੀ ਹਾਲਤ ਦੱਸ ਕੇ, ਉਸ ਨੂੰ ਸਵਾਰਦੇ ਹਨ:- ਧੋਤੀ ਖੋਲਿ; ਵਿਛਾਏ ਹੇਠਿ॥ ਗਰਧਪ ਵਾਂਗੂ; ਲਾਹੇ ਪੇਟਿ॥ ੧॥ ਅਨੁਸਾਰ ਜੀਵ ਰੂਪੀ ਪਸ਼ੂ ਹਰ ਵੇਲੇ ਖਾਈ ਹੀ ਜਾਂਦਾ ਹੈ, ਦੂਜਿਆਂ ਦੇ ਸਿੰਗ ਮਾਰਨ ਵਾਂਗ, ਨਿਰਦੋਸ਼ ਜੀਆਂ ਨੂੰ ਮਾਰਦਾ ਹੈ। ਪਖੰਡੀ ਗੁਰੂ ਦੀ(ਕਰਤੂਤਿ) ਪੁੱਠੀ ਕਰਨੀ, ਪਸੂ(ਕੀ) ਦੀ ਹੈ, ਭਾਵ ਪਸ਼ੂ ਵਰਗੀ ਹੀ ਹੈ, ਪਰ ਜਾਤਿ(ਮਾਨਸ) ਮਨੁੱਖ ਦੀ ਹੈ। ਧਨ ਪਦਾਰਥ ਛਲਣ ਲਈ, ਆਪਣੇ ਆਪ ਨੂੰ ਰੱਬ ਕਹਾਉਣ ਲਈ ਦਿਨੁ ਰਾਤਿ ਲੋਕ(ਪਚਾਰਾ) ਦਿਖਾਵਾ, ਪ੍ਰਚਾਵਾ(ਕਰੈ) ਕਰਦਾ ਰਹਿੰਦਾ ਹੈ, ਭਾਵ ਦੰਭ ਪਖੰਡ ਦਾ(ਪਚਾਰਾ) ਪ੍ਰਚਾਰ ਕਰਦਾ ਹੈ। "ਮੈਨੂੰ

ਪ੍ਰਮਾਤਮਾ ਦੇ ਦਰਸ਼ਨ ਹੁੰਦੇ ਹਨ, ਮੈਂ ਕਿਹਾ ਮੇਰੇ ਸੇਵਕ ਦਾ ਕੰਮ ਸਵਾਰੋ, ਤਾਂ ਰੱਬ ਨੇ ਨਾਹ ਕਹੀ, ਮੈਂ ਲੜ ਕੇ ਮਨਾ ਲਿਆ, ਫਿਰ ਮੈਂ ਕਿਹਾ ਮੈਨੂੰ ਤੇਰੇ ਦਰਸ਼ਨਾਂ ਦੀ ਲੋੜ ਨਹੀਂ, ਮੈਨੂੰ ਤਾਂ ਆਪਣੇ ਸੇਵਕਾਂ ਦੇ ਦਰਸ਼ਨ ਚਾਹੀਦੇ ਹਨ। "ਯਥਾ:- ਕੂੜੁ ਬੋਲਿ; ਮੁਰਦਾਰੁ ਖਾਇ॥ ਅਵਰੀ ਨੋ; ਸਮਝਾਵਣਿ ਜਾਇ॥ ਮੁਠਾ ਆਪਿ; ਮੁਹਾਏ ਸਾਥੈ॥ ਨਾਨਕ.ਐਸਾ ਆਗੂ ਜਾਪੈ॥)

ਬਾਹਰਿ ਭੇਖ; ਅੰਤਰਿ ਮਲੁ ਮਾਇਆ॥) ਮਾਥੇ ਤਿਲਕੁ; ਹਥਿ ਮਾਲਾ ਬਾਨਾਂ॥ ਲੋਗਨ; ਰਾਮੁ ਖਿਲਉਨਾ ਜਾਨਾਂ॥ ੧॥ (ਨਿਬੱਗ) ਗਜ ਸਾਢੇ ਤੈ ਤੈ ਧੋਤੀਆ; ਤਿਹਰੇ ਪਾਇਨਿ ਤਗ॥ ਗਲੀ ਜਿਨ੍ਹਾ ਜਪਮਾਲੀਆ; ਲੋਟੇ ਹਥਿ ਨਿਬਗ॥ ਓਇ ਹਰਿ ਕੇ ਸੰਤ.ਨ ਆਖੀਅਹਿ; ਬਾਨਾਰਸਿ ਕੇ ਠਗ॥ ਅਨੁਸਾਰ ਬਾਹਰਿ ਸੰਤ (ਭੇਖ) ਲਿਬਾਸ ਹੈ, (ਅੰਤਰਿ) ਅੰਦਰ ਮਾਇਆ ਦੀ(ਮਲੁ) ਮੈਲ਼ ਹੈ। ਯਥ:- ਮਾਇਆ.ਮਨਹੁ ਨ ਵੀਸਰੈ; ਮਾਂਗੈ ਦੰਮਾ ਦੰਮ॥ ਸੋ ਪ੍ਰਭੁ.ਚਿਤਿ ਨ ਆਵਈ; ਨਾਨਕ.ਨਹੀ ਕਰੰਮਿ॥

ਛਪਸਿ ਨਾਹਿ ਕਛੁ; ਕਰੈ ਛਪਾਇਆ॥ ਲੁਕ ਕੇ ਮੰਦ ਕਰਮ ਕਰਕੇ(ਛਪਾਇਆ) ਛੁਪਾ(ਕਰੈ) ਕਰਦਾ ਹੈ, ਪਰ ਕਛੁ ਭੀ ਨਾਹਿ(ਛਪਸਿ) ਲੁਕਦਾ ਵਾਹਿਗੁਰੂ ਜੀ ਤੋਂ, ਕਿਉਂ ਜੋ ਵਾਹਿਗੁਰੂ ਜੀ ਸਰਬ ਨੈਨ; ਆਪਿ ਪੇਖਨਹਾਰਾ॥ ਹਨ। ਯਥਾ:- ਸਭੁ ਕਿਛੁ ਸੁਣਦਾ ਵੇਖਦਾ; ਕਿਉ ਮੁਕਰਿ ਪਇਆ ਜਾਇ॥ ਅਨੁਸਾਰ ਸਦਾ ਵੇਖਦੇ ਸੁਣਦੇ ਹਨ। ਯਥਾ:- ਅੰਤਰਿ ਬਹਿ ਕੈ ਕਰਮ ਕਮਾਵੈ; ਸੋ ਚਹੁ ਕੁੰਡੀ ਜਾਣੀਐ॥) ਅੰਦਰਿ ਬਹੈ; ਤਪਾ ਪਾਪ ਕਮਾਏ॥ ਹਰਿ ਅੰਦਰਲਾ ਪਾਪੁ; ਪੰਚਾ ਨੋ ਉਘਾ ਕਰਿ ਵੇਖਾਲਿਆ॥) ਦੇਇ ਕਿਵਾੜ.ਅਨਿਕ ਪੜਦੇ ਮਹਿ; ਪਰ ਦਾਰਾ ਸੰਗਿ ਫਾਕੈ॥ ਚਿਤ੍ਰ ਗੁਪਤੁ ਜਬ ਲੇਖਾ ਮਾਗਹਿ; ਤਬ ਕਉਣੁ ਪੜਦਾ ਤੇਰਾ ਢਾਕੈ॥ ੩॥) ਹਟ ਪਟਣ ਬਿਜ ਮੰਦਰ ਭੰਨੈ; ਕਰਿ ਚੋਰੀ ਘਰਿ ਆਵੈ॥ ਅਗਹੁ ਦੇਖੈ ਪਿਛਹੁ ਦੇਖੈ; ਤੁਝ ਤੇ ਕਹਾ ਛਪਾਵੈ॥) ਅੰਦਰਿ ਕਮਾਣਾ ਸਰਪਰ ਉਘੜੈ; ਭਾਵੈ ਕੋਈ ਬਹਿ ਧਰਤੀ ਵਿਚਿ ਕਮਾਈ॥ ਪਰ ਗ੍ਰਿਹ ਵਿਕਾਰੀ ਨੂੰ ਏਡਜ਼ ਆਦਿ ਲੱਗਣ ਤੋਂ ਪਤਾ ਲੱਗ ਜਾਂਦਾ ਹੈ। ਧਰਮਰਾਜਾ ਪਾਸ ਭੀ ਪਾਪ ਪ੍ਰਗਟ ਹੋ ਜਾਂਦੇ ਹਨ। ਯਥਾ:- ਕਬੀਰ.ਜੇਤੇ ਪਾਪ ਕੀਏ; ਰਾਖੇ ਤਲੈ ਦੁਰਾਇ॥ ਪਰਗਟ ਭਏ ਨਿਦਾਨ ਸਭ; ਜਬ ਪੂਛੇ ਧਰਮਰਾਇ॥ (ਨੱਸਿ ਭੱਜਿ) ਮਾਣਸਾ ਕਿਅਹੁ ਦੀਬਾਣਹੁ, ਕੋਈ ਨਸਿ ਭਜਿ ਨਿਕਲੈ; ਹਰਿ ਦੀਬਾਣਹੁ.ਕੋਈ ਕਿਥੈ ਜਾਇਆ॥ ਜਿਵੇਂ ਸੱਜਣ ਠੱਗ ਉੱਤੋਂ ਬੈਸ਼ਨੂੰ ਪਹਿਰਾਵੇ 'ਚ ਸੀ, ਵਾਹਿਗੁਰੂ ਮਹੱਲੇ ਪਹਿਲੇ ਜੀ ਨੇ ਉਸ ਦੇ ਭੋਰੇ'ਚੋਂ ਸੌ ਸਿਰ ਕਢਾਇਆ, ਉਸ ਨੂੰ ਰੱਬ ਦਾ ਸੱਜਣ ਸੰਤ ਬਣਾਇਆ। ਗੁਪਤ ਮੰਦ ਕਰਮ ਕੀਤੇ, ਮਹਾਰਾਜਿਆਂ ਦੇ ਭੀ ਨਹੀਂ ਲੁਕੇ। ਕੋਈ ਆਦਮੀ ਗੁਪਤ ਮਾੜਾ ਕਰਮ ਕਰਨ ਲੱਗਾ ਸੀ, ਤਾਂ ਕੀ ਦੇਖਿਆ?ਬਹੁਤ ਵੱਡੇ ਢਿੱਡ ਵਾਲਾ, ਆਪਣੇ ਢਿੱਡ'ਤੇ ਵੱਡਾ ਢੋਲ ਲਈ ਖੜ੍ਹਾ ਹੈ, ਬੜਾ ਹੀ ਹੈਰਾਨ ਹੋ ਕੇ ਪੁੱਛਿਆ, "ਤੂੰ ਕੌਣ ਹੈਂ?"ਤਾਂ ਕਿਹਾ, "ਮੈਂ ਕਰਮ ਦੇਵਤਾ ਹਾਂ, ਜੇ ਤੂੰ ਲੁਕ ਕੇ ਮਾੜਾ ਕਰਮ ਕਰੇਂਗਾ ਤਾਂ ਢੋਲ'ਤੇ ਡੱਗਾ ਮਾਰ ਦੇਵਾਂਗਾ।"

ਬਾਹਰਿ; ਗਿਆਨ ਧਿਆਨ ਇਸਨਾਨ॥) ਜਗੁ ਕਊਆ; ਮੁਖਿ ਚੁੰਚ ਗਿਆਨੁ॥ ਅਨੁਸਾਰ

ਬਾਹਰਿ ਤਾਂ ਮਾਇਆ, ਪਰ ਇਸਤ੍ਰੀ ਨਿੰਦਾ ਝੂਠ ਦੇ ਤਿਆਗ ਆਦਿ ਗਿਆਨ ਦੀਆਂ ਗੱਲਾਂ ਕਰਦਾ ਹੈ, ਤੀਰਥਾਂ'ਤੇ ਜਾ ਕੇ ਇਸਨਾਨ ਭੀ ਕਰਦਾ ਹੈ, ਲੋਕਾਂ ਨੂੰ ਠੱਗਣ ਲਈ ਸਮਾਧੀ ਲਾ ਕੇ, ਧਿਆਨ ਮਾਇਆ ਵਿਕਾਰ 'ਚ ਲਾਉਂਦਾ ਹੈ। ਯਥਾ:- ਮਃ੧॥ ਪੜਿ ਪੁਸਤਕ.ਸੰਧਿਆ ਬਾਦੰ॥ ਸਿਲ ਪੂਜਸਿ.ਬਗੁਲ ਸਮਾਧੰ॥ ਮੁਖਿ ਝੂਠ.ਬਿਭੂਖਣ ਸਾਰੰ॥ ਤ੍ਰੈਪਾਲ.ਤਿਹਾਲ ਬਿਚਾਰੰ॥ ਗਲਿ ਮਾਲਾ.ਤਿਲਕੁ ਲਿਲਾਟੰ॥ ਦੁਇ ਧੋਤੀ.ਬਸਤ੍ਰ ਕਪਾਟੰ॥ ਜੇ ਜਾਣਸਿ.ਬ੍ਰਹਮੰ ਕਰਮੰ॥ ਸਭਿ.ਫੋਕਟ ਨਿਸਚਉ ਕਰਮੰ॥ ਕਹੁ ਨਾਨਕ.ਨਿਹਚਉ ਧਿਆਵੈ॥ ਵਿਣੁ ਸਤਿਗੁਰ.ਵਾਟ ਨ ਪਾਵੈ॥ ੨॥

ਅੰਤਰਿ ਬਿਆਪੈ; ਲੋਭੁ ਸੁਆਨੁ॥ ਐਸੇ ਦੰਭੀ ਪਖੰਡੀ ਦੇ(ਅੰਤਰਿ) ਅੰਦਰ, (ਲੋਭੁ) ਲਾਲਚ ਰੂਪੀ(ਸੁਆਨੁ) ਕੁੱਤਾ(ਬਿਆਪੈ) ਵਿਆਪਦਾ ਹੈ। ਯਥਾ:- (ਭਉਕੈ. ਕਸਕੇ.ਬੋਲ) ਅੰਤਰਿ ਲੋਭੁ; ਭਉਕੈ ਜਿਸੁ ਕੁਤਾ॥ ਜਮਕਾਲੁ ਤਿਸੁ.ਕਦੇ ਨ ਛੋਡੈ; ਅੰਤਿ ਗਇਆ ਪਛੁਤਾਈ ਹੇ॥) ਲੋਭ ਲਹਰਿ ਸਭੁ ਸੁਆਨੁ ਹਲਕੁ ਹੈ; ਹਲਕਿਓ ਸਭਹਿ ਬਿਗਾਰੇ॥) ਅੰਤਰਿ ਲੋਭੁ; ਫਿਰਹਿ ਹਲਕਾਏ॥ ਨਿੰਦਾ ਕਰਹਿ; ਸਿਰਿ ਭਾਰੁ ਉਠਾਏ॥ ਮਾਇਆ ਮੂਠਾ; ਚੇਤੈ ਨਾਹੀ॥ ਭਰਮੇ ਭੂਲਾ; ਬਹੁਤੀ ਰਾਹੀ॥ ੨॥) ਏਕੁ ਸੁਆਨੁ; ਦੁਇ ਸੁਆਨੀ ਨਾਲਿ॥ ਭਲਕੇ ਭਉਕਹਿ; ਸਦਾ ਬਇਆਲਿ॥ ਕੂੜੁ ਛੁਰਾ ਮੁਠਾ ਮੁਰਦਾਰੁ॥ ਧਾਣਕ ਰੂਪਿ; ਰਹਾ ਕਰਤਾਰ॥ ੧॥) ਅੰਤਰਿ ਬਿਆਪੈ; ਲੋਭੁ ਸੁਆਨੁ॥ ਟੂਕ:- ਕੁੰਭ ਦੇ ਮੇਲੇ'ਤੇ ਇੱਕ ਪਖੰਡੀ ਮਾਇਆ'ਚ ਧਿਆਨ ਲਾ ਕੇ, ਬਨੌਟੀ ਸਮਾਧੀ'ਚ ਬੈਠ ਗਿਆ, ਬਨੌਟੀ ਚੇਲੇ ਦੁਨੀਆਂ ਨੂੰ ਭਰਮਾ ਕੇ, ਮੱਥਾ ਟਿਕਾਉਣ ਲੱਗੇ, "ਜਿਹੜਾ ਚਾਂਦੀ ਦਾ ਦਮੜਾ ਮੱਥਾ ਟੇਕੇਗਾ, ਉਸ ਨੂੰ ਸਾਡੇ ਬਾਬਾ ਜੀ ਸੁਰਗ ਬਖ਼ਸ਼ਣਗੇ। ਹੁਣ ਸਮਾਧੀ ਲਾ ਕੇ, ਸੁਰਗ'ਚ ਪਹੁੰਚੇ ਹੋਏ ਹਨ। "ਰਾਤ ਨੂੰ ਕਿਹਾ, "ਕਿੰਨੇ ਦਮੜੇ ਹਨ?"ਅੱਗੋਂ ਕਿਹਾ, "ਜੀ ਪੰਦਰਾਂ। "ਤਾਂ ਪਖੰਡੀ ਕਿਹਾ, "ਸਤਾਰਾਂ ਦਮੜੇ ਹਨ। "ਚੇਲਿਆਂ ਕਿਹਾ, "ਤੁਸੀਂ ਤਾਂ ਸੁਰਗ'ਚ ਗਏ ਸੀ। ""ਮੇਰੇ ਨਾਲ ਛਲ ਨ ਕਰੋ, ਭਾਵੇਂ ਮੇਰੀਆਂ ਅੱਖਾਂ ਮੀਟੀਆਂ ਸਨ, ਮੈਂ ਖੜਕਾ ਗਿਣ ਲੈਂਦਾ ਸੀ। "ਸੋ, ਬਾਹਰਿ ਗਿਆਨ ਧਿਆਨ ਇਸਨਾਨ॥ ਅੰਤਰਿ ਬਿਆਪੈ; ਲੋਭੁ ਸੁਆਨੁ॥ ਅਨੁਸਾਰ ਬੇਅੰਤ ਜੀਵ ਝੂੱਠੀ ਮਾਇਆ ਲਈ ਸੁੱਤੇ, ਇਸ ਦੇ ਡੰਗੇ ਹੋਏ ਹਨ। ਯਥਾ:- ਸੁਤੜੇ ਅਸੰਖ; ਮਾਇਆ ਝੂਠੀ ਕਾਰਣੇ॥ ਨਾਨਕ ਸੇ ਜਾਗੰਨ੍ਹਿ; ਜਿ ਰਸਨਾ ਨਾਮੁ ਉਚਾਰਣੇ॥) ਮਾਇਆ ਹੋਈ ਨਾਗਨੀ; ਜਗਤਿ ਰਹੀ ਲਪਟਾਇ॥) ਮਾਇਆ; ਐਸੀ ਮੋਹਨੀ ਭਾਈ॥ ਜੇਤੇ ਜੀਅ; ਤੇਤੇ ਡਹਕਾਈ॥

ਅੰਤਰਿ ਅਗਨਿ; ਬਾਹਰਿ ਤਨੁ ਸੁਆਹ॥ ਐਸੇ ਦੰਭੀ ਲੋਭੀ ਕੁੱਤੇ ਦੇ(ਅੰਤਰਿ) ਅੰਦਰ, ਹੰਸੁ ਹੇਤੁ ਲੋਭੁ ਕੋਪੁ; ਚਾਰੇ ਨਦੀਆ ਅਗਿ॥ ਅਨੁਸਾਰ ਕਾਮ ਕ੍ਰੋਧ ਲੋਭ ਹੰਕਾਰ ਮੋਹ ਈਰਖਾ ਮਾਇਆ ਵਡਿਆਈ, ਹੰਸ ਵਰਗੇ ਸੋਹਣੇ ਬਨਣ ਦੀ ਅਗਨਿ ਹੈ, ਅੰਦਰਲੀ ਅੱਗ ਨੇ, ਬਾਹਰਿ (ਤਨੁ) ਸ਼ਰੀਰ ਨੂੰ, ਸੁਆਹ ਬਣਾ ਦਿਤਾ ਹੈ, ਸੰਸਾਰ'ਚ ਭੀ ਲਾਨਤਾਂ ਦੀ ਸੁਆਹ ਉੱਡਦੀ ਹੈ।

ਗਲਿ ਪਾਥਰ; ਕੈਸੇ ਤਰੈ ਅਥਾਹ॥ (ਅਥਾਹ) ਬੇਹਾਥ ਔਗੁਣਾਂ ਵਿਕਾਰਾਂ ਰੂਪੀ ਜਲ ਸਹਿਤ, ਸੰਸਾਰ ਰੂਪੀ ਸਮੁੰਦ੍ਰ ਤੋਂ(ਕੈਸੇ) ਕਿੱਦਾਂ(ਤਰੈ) ਤਰੇ? ਕਿਉਂਕਿ ਇਸ ਪਖੰਡੀ ਦੇ ਗਲਿ ਨਾਲ, ਮਹਾਂ

ਪਾਪ ਰੂਪੀ ਪਾਥਰ ਬੰਨ੍ਹਿਆ ਹੈ। ਯਥਾ:- ਬਿਕਾਰ ਪਾਥਰ.ਗਲਹਿ ਬਾਧੇ; ਨਿੰਦ ਪੋਟ ਸਿਰਾਇ॥ ਮਹਾ ਸਾਗਰੁ ਸਮੁਦੁ ਲੰਘਨਾ; ਪਾਰਿ.ਨ ਪਰਨਾ ਜਾਇ॥) ਘਰ ਘੁੰਮਣਵਾਣੀ ਭਾਈ॥ ਪਾਪ ਪਥਰ; ਤਰਣੁ ਨ ਜਾਈ॥

੩੨.ਜਾ ਕੈ ਅੰਤਰਿ; ਬਸੈ ਪ੍ਰਭੁ ਆਪਿ॥ ਨਾਨਕ ਤੇ ਜਨ; ਸਹਜਿ ਸਮਾਤਿ॥ ੫॥ ਪਰਮਪੂਜਨੀਕ ਸ੍ਰਬ ਵਿਆਪੀ ਮਹਾਂ ਵਿਸਮਾਦ ਅਨਤਕਲਾਵਾਨ ਵਿਸਮਾਦ ਪ੍ਰਕਾਸ਼ ਸਰੂਪ ਅਜਪਾ ਜਾਪ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਮਹੱਲਾ ੫ ਜੀ ਫ਼ੁਰਮਾਉਂਦੇ ਹਨ:- ਸਾਧ ਕੀ ਧੂਰਿ; ਕਰਹੁ ਇਸਨਾਨੁ॥ ਅਨੁਸਾਰ ਸਤਿਗੁਰੂ ਸਾਹਿਬਾਨ ਜੀ ਦੀ, ਪਰਮਪਵਿੱਤ੍ਰ ਚਰਨ-ਧੂੜ'ਚ, ਹਰ ਸਮੇਂ ਇਸ਼ਨਾਨ ਕਰਨ ਵਾਲੇ, (ਜਾ) ਜਿਸ ਗੁਰਸੇਵਕ ਪਿਆਰੇ ਜੀ(ਕੈ) ਦੇ(ਅੰਤਰਿ) ਅੰਦਰ, ਆਪਿ (ਪ੍ਰਭੁ) ਪ੍ਰਕਾਸ਼ ਹੀ ਪ੍ਰਕਾਸ਼ ਸਰੂਪ ਸ੍ਰਬ ਵਿਆਪੀ ਵਿਸਮਾਦ ਅਨਤਕਲਾਵਾਨ ਅਜਪਾ ਜਾਪ ਬ੍ਰਹਮ ਜੀ (ਬਸੈ) ਵਸਦੇ ਹਨ, ਭਾਵ ਅੰਦਰ ਬਾਹਰ ਵਸਦੇ ਸਾਖਿਆਤ ਹੋ ਰਹੇ ਹਨ। (ਤੇ) ਓਹ(ਜਨ) ਪਿਆਰੇ ਭਗਤ ਜੀ, (ਸਹਜਿ) ਸ਼ਾਂਤੀ, ਧਰਮ, ਧੀਰਜ, ਬ੍ਰਹਮ- ਗਿਆਨ ਸਹਿਤ.ਸਹਜਿ.ਅਵਸਥਾ'ਚ, ਸਹਜਿ ਸਰੂਪ ਬ੍ਰਹਮ ਜੀ 'ਚ(ਸਮਾਤਿ) ਸਮਾ ਭਾਵ ਲੀਣ ਹੋ ਜਾਂਦੇ ਹਨ। ਯਥਾ:- ਜਿਉ ਜਲ ਮਹਿ; ਜਲੁ ਆਇ ਖਟਾਨਾ॥ ਤਿਉ ਜੋਤੀ ਸੰਗਿ; ਜੋਤਿ ਸਮਾਨਾ॥ ਮਿਟਿ ਗਏ ਗਵਨ; ਪਾਏ ਬਿਸ੍ਰਾਮ॥ ਨਾਨਕ ਪ੍ਰਭ ਕੈ; ਸਦ ਕੁਰਬਾਨ॥) ਹਰਿ ਕੇ ਸੰਗ; ਬਸੇ ਹਰਿ ਲੋਕ॥ ਤਨੁ ਮਨੁ ਅਰਪਿ. ਸਰਬਸੁ ਸਭੁ ਅਰਪਿਓ; ਅਨਦ ਸਹਜ ਧੁਨਿ ਝੋਕ॥ ਗੁਰਸੇਵਕ ਜੀ ਦੰਭ ਪਖੰਡ ਦਿਖਾਵੇ ਛਲ਼ ਫ਼ਰੇਬ ਦੁਨਿਆਵੀ ਵਡਿਆਈ ਲਾਲਚ ਮਾਇਆ ਔਗੁਣ ਵਿਕਾਰ ਤਿਆਗ ਕੇ, ਗੁਰੂ ਜੀ ਦੀ ਚਰਨ-ਧੂੜ'ਚ, ਹਰ ਵੇਲੇ ਇਸ਼ਨਾਨ ਕਰਦੇ ਰਹਿੰਦੇ ਹਨ, ਆਪ ਕੁੱਝ ਭੀ ਨਹੀਂ ਬਣਦੇ॥ ੫॥ ਯਥਾ:- (ਮੱਜਨੁ, ਨਿੱਤ) ਗੁਰ ਕੀ ਰੇਣੁ; ਨਿਤ ਮਜਨੁ ਕਰਉ॥ ਜਨਮ ਜਨਮ ਕੀ; ਹਉਮੈ ਮਲੁ ਹਰਉ॥

੩੨. ਜਾ ਕੈ ਅੰਤਰਿ; ਬਸੈ ਪ੍ਰਭੁ ਆਪਿ॥ ਨਾਨਕ ਤੇ ਜਨ; ਸਹਜਿ ਸਮਾਤਿ॥ ੫॥ ਪਰਮਪੂਜਨੀਕ ਵਾਹਿਗੁਰੂ(ਨਾਨਕ) ਸਤਿਗੁਰੂ ਗ੍ਰੰਥ ਸਾਹਿਬ ਜੀ ਫ਼ੁਰਮਾਉਂਦੇ ਹਨ:- (ਜਾ) ਜਿਨ੍ਹਾਂ ਵਾਹਿਗੁਰੂ ਮਹੱਲੇ ਨੌਵੇਂ ਜੀ(ਕੈ) ਦੇ(ਅੰਤਰਿ) ਅੰਦਰ, ਆਪਿ(ਪ੍ਰਭੁ) ਪ੍ਰਕਾਸ਼ ਹੀ ਪ੍ਰਕਾਸ਼ ਸਰੂਪ ਬ੍ਰਹਮ ਜੀ (ਬਸੈ) ਵਸਦੇ ਹਨ, (ਤੇ) ਉਹ.ਧੰਨੁ ਧੰਨੁ; ਧੰਨੁ ਜਨੁ ਆਇਆ॥ ਜਿਸੁ ਪ੍ਰਸਾਦਿ; ਸਭੁ ਜਗਤੁ ਤਰਾਇਆ॥ ਅਨੁਸਾਰ (ਜਨ) ਪਰਮਪੂਜਨੀਕ ਵਾਹਿਗੁਰੂ ਮਹੱਲਾ ਨੌਵਾਂ ਜੀ, ਆਪਣੀ ਸਾਰੀ ਜੀਵਨੀ, ਪੂਰਨ ਵੈਰਾਗਮਈ ਅਦੁੱਤੀ ਕੁਰਬਾਨੀ ਸੀਸ ਵਾਰਨ ਸਮੇਂ, ਸ੍ਰਬ ਵਿਆਪੀ ਮਹਾਂ ਵਿਸਮਾਦ ਸਹਜਿ ਅਵਸਥਾ 'ਚ, (ਸਮਾਤਿ) ਸਮਾ ਰਹੇ ਹਨ।

ਵਾਹਿਗੁਰੂ ਜੀ ਦੇ ਸਰਗੁਨ ਅਵਤਾਰ ਮਹੱਲੇ ਨੌਵੇਂ ਜੀ ਦੀ, ਸ੍ਰਬ ਵਿਆਪੀ ਮਹਾਂ ਵਿਸਮਾਦ ਪੂਰਨ ਵੈਰਾਗਮਈ ਮਹਾਨ ਧੀਰਜਧਾਰੀ ਮਹਾਨ ਪਰਉਪਕਾਰੀ ਸਹਜਿ ਅਵਸਥਾ ਦਾ ਅਮੋਲਕ ਦ੍ਰਿਸ਼ਟਾਂਤ:- ਜਦੋਂ ਸਾਹਮਣੇ ਚੰਡਾਲ ਕਾਜ਼ੀ ਅਬਦਲ ਵਾਹਵ ਨੇ ਫ਼ਤਵਾ ਪੜ੍ਹਿਆ, ਮਹਾਨ ਪਾਪੀ ਜਲਾਲੁਦੀਨ ਨੇ ਤਲਵਾਰ ਮਿਆਨੋਂ ਖਿੱਚੀ, ਸ੍ਰੀ ਗੁਰੂ ਸਾਹਿਬ ਜੀ ਨੇ ਕਿਹਾ, "ਦਾਸ, ਸ੍ਰੀ ਜਪੁ ਜੀ ਸਾਹਿਬ ਜੀ ਦਾ ਪਰਮਪਵਿੱਤ੍ਰ ਅੰਮ੍ਰਿਤ ਪਾਠ ਸੰਪੂਰਨ ਕਰਕੇ, ਜਦੋਂ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਨੂੰ ਮੱਥਾ ਟੇਕੇ,

ਤਦੋਂ ਵਾਰ ਕਰਨਾ। "ਵਾਹਿਗੁਰੂ ਸਤਿਗੁਰੂ ਤੇਗਬਹਾਦਰ ਸਾਹਿਬ ਜੀ ਨੇ, ਸ੍ਰੀ ਜਪੁ ਜੀ ਸਾਹਿਬ ਜੀ ਦਾ ਅੰਮ੍ਰਿਤ ਪਾਠ ਆਰੰਭ ਕੀਤਾ। ਆਪ ਜੀ ਜਦੋਂ ਪਾਠ ਕਰ ਰਹੇ ਸਨ, ਤਾਂ ਆਪ ਜੀ ਸ੍ਰਬ ਵਿਆਪੀ ਅਗਮ ਵਿਸਮਾਦ ਅਵਸਥਾ ਗੁਰਬਾਣੀ'ਚ ਇਉਂ ਲੀਨ ਸਨ:- ਹਰਖ ਅਨੰਤ; ਸੋਗ ਨਹੀ ਬੀਆ॥ ਸੋ ਘਰੁ; ਗੁਰਿ ਨਾਨਕ ਕਉ ਦੀਆ॥) ਨਹ ਸਿਵ ਸਕਤੀ.ਜਲੁ ਨਹੀ ਪਵਨਾ; ਤਹ ਅਕਾਰੁ ਨਹੀ ਮੇਦਨੀ॥ ਸਤਿਗੁਰ ਜੋਗ ਕਾ.ਤਹਾ ਨਿਵਾਸਾ; ਜਹ ਅਵਿਗਤ ਨਾਥੁ ਅਗਮ ਧਨੀ॥) ਕਹਿ ਕਬੀਰ; ਹਮਰਾ ਗੋਬਿੰਦੁ॥ ਚਉਥੇ ਪਦ ਮਹਿ; ਜਨ ਕੀ ਜਿੰਦੁ॥) ਮਿਤ੍ਰੁ ਸਤ੍ਰੁ; ਜਾ ਕੈ ਏਕ ਸਮਾਨੈ॥ ਪ੍ਰਭ ਅਪੁਨੇ ਬਿਨ; ਅਵਰੁ ਨ ਜਾਨੈ॥ ਸੱਚੇ ਸਤਿਗੁਰੂ ਸਾਹਿਬ ਜੀ ਕੁਰਬਾਨੀ ਸਮੇਂ ਮਰਨ ਜਿਉਣ ਤੋਂ, ਅਤਿਅੰਤ ਉੱਚੀ ਨਿਰਲੇਪ ਅਵਸਥਾ'ਚ ਲੀਣ ਰਹੇ। ਯਥਾ:- ਮਰਣੈ ਕੀ ਚਿੰਤਾ ਨਹੀ; ਜੀਵਣ ਕੀ ਨਹੀ ਆਸ॥ ਤੂ ਸਰਬ ਜੀਆ ਪ੍ਰਤਿਪਾਲਹੀ; ਲੇਖੈ ਸਾਸ ਗਿਰਾਸ॥) ਮਰਣੁ ਜੀਵਣੁ ਜੋ ਸਮ ਕਰਿ ਜਾਣੈ; ਸੋ ਮੇਰੇ ਪ੍ਰਭ ਭਾਇਦਾ॥) ਕਬੀਰ.ਜਿਸੁ ਮਰਨੇ ਤੇ ਜਗੁ ਡਰੈ; ਮੇਰੇ ਮਨ ਆਨੰਦੁ॥ ਮਰਨੇ ਹੀ ਤੇ ਪਾਈਐ; ਪੂਰਨੁ ਪਰਮਾਨੰਦੁ॥ ੨੨॥ ਰੱਬ ਰੂਪ ਭਗਤ ਕਬੀਰ ਸਾਹਿਬ ਜੀ ਦੇ, ਗੰਭੀਰ ਗੁਰਮੁਖਿ ਆਸ਼ੇ ਅਨੁਸਾਰ ਹਜ਼ੂਰ ਇਹ ਦ੍ਰਿੜਤਾ ਰੱਖਦੇ ਹਨ ਕਿ ਜ਼ੁਲਮ ਦੇ ਨਾਸ ਧਰਮ ਦੇ ਪ੍ਰਕਾਸ਼ ਲਈ, ਜਿਸ ਮਰਨ ਤੋਂ ਜਗਤ ਡਰਦਾ ਹੈ, ਦਾਸਨ ਦਾਸ ਦੇ ਮਨ ਅੰਦਰ ਸ਼ਹੀਦੀ ਪਾਉਣ ਦਾ ਅਨੰਦ ਹੈ, ਕਿਉਂ ਜੋ ਪ੍ਰਮਾਤਮਾ ਤੋਂ, ਆਪਣੇ ਆਪ ਨੂੰ ਕੁਰਬਾਨ ਕਰਨ ਦਾ, ਪੂਰਨ ਪਰਮਾਨੰਦ ਬ੍ਰਹਮਾਨੰਦ ਰਸ ਪ੍ਰਾਪਤ ਹੈ। ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਨੇ ਆਪਣੇ ਪ੍ਰੇਮੀਆਂ ਨੂੰ, ਜੰਮਣ ਮਰਨ ਤੋਂ ਨਿਰਲੇਪ ਸਹਜਿ ਅਵਸਥਾ ਦਿਖਾ ਕੇ, ਧਰਮ ਹਿਤ ਸਰਬੱਤ ਦੇ ਭਲੇ ਲਈ, ਗੁਰੂ ਜੀ ਦਾ ਹੁਕਮ ਕਮਾਉਣ ਲਈ, ਮਰਨ ਦੀ ਸ਼ੁਭ ਸੱਚੀ ਜਾਚ ਸਿਖਾਈ ਹੈ, ਬਈ ਸ੍ਰੀਰ ਤਿਆਗਣ ਸਮੇਂ ਸਾਹਿਬ ਜੀ ਨ ਭੁੱਲਣ ਤਾਂ ਸਹਿਲਾ ਮਰਨਾ ਹੁੰਦਾ ਹੈ। ਯਥਾ:- ਮਃ ੩॥ ਕਿਆ ਜਾਣਾ.ਕਿਵ ਮਰਹਗੇ; ਕੈਸਾ ਮਰਣਾ ਹੋਇ॥ ਜੇ ਕਰਿ ਸਾਹਿਬੁ.ਮਨਹੁ ਨ ਵੀਸਰੈ; ਤਾ ਸਹਲਾ ਮਰਣਾ ਹੋਇ॥ ਮਰਣੈ ਤੇ ਜਗਤੁ ਡਰੈ; ਜੀਵਿਆ ਲੋੜੈ ਸਭੁ ਕੋਇ॥ ਗੁਰਪਰਸਾਦੀ ਜੀਵਤੁ ਮਰੈ; ਹੁਕਮੈ ਬੂਝੈ ਸੋਇ॥ ਨਾਨਕ.ਐਸੀ ਮਰਨੀ ਜੋ ਮਰੈ; ਤਾ ਸਦ ਜੀਵਣੁ ਹੋਇ॥ ੨॥ ਸਰਬੱਤ ਦੇ ਭਲੇ ਹਿਤ ਕੁਰਬਾਨੀ ਦੇਣੇ ਕਰਕੇ, ਫੇਰ ਮਰਨਾ ਨਹੀਂ ਹੁੰਦਾ। ਯਥਾ:- ਕਬੀਰਾ.ਮਰਤਾ ਮਰਤਾ ਜਗੁ ਮੁਆ; ਮਰਿ ਭਿ ਨ ਜਾਨੈ ਕੋਇ॥ ਐਸੀ ਮਰਨੀ ਜੋ ਮਰੈ; ਬਹੁਰਿ ਨ ਮਰਨਾ ਹੋਇ॥ (੫੫੫) ਕਬੀਰ ਮਰਤਾ ਮਰਤਾ ਜਗੁ ਮੂਆ ਮਰਿ ਭੀ ਨ ਜਾਨਿਆ ਕੋਇ॥ ਐਸੇ ਮਰਨੇ ਜੋ ਮਰੈ ਬਹੁਰਿ ਨ ਮਰਨਾ ਹੋਇ॥ ੨੯॥ (੧੩੬੫) ਸੋ ਗੁਰੁ ਕਰਹੁ; ਜਿ ਬਹੁਰਿ ਨ ਕਰਨਾ॥ ਸੋ ਪਦੁ ਰਵਹੁ; ਜਿ ਬਹੁਰਿ ਨ ਰਵਨਾ॥ ਸੋ ਧਿਆਨੁ ਧਰਹੁ; ਜਿ ਬਹੁਰਿ ਨ ਧਰਨਾ॥ ਐਸੇ ਮਰਹੁ; ਜਿ ਬਹੁਰਿ ਨ ਮਰਨਾ॥

ਵਾਹਿਗੁਰੂ॥ ਸ੍ਰਬੱਤ ਦੇ ਭਲੇ ਹਿਤ ਮਰਨ ਨੂੰ, ਸੱਚਾ ਮਰਨਾ ਕਰ ਦਿਖਾਇਆ। ਯਥਾ:- ਮਰਣੁ ਮੁਣਸਾ ਸੂਰਿਆ.ਹਕੁ ਹੈ; ਜੋ ਹੋਇ ਮਰਨਿ ਪਰਵਾਣੋ॥ ਵਾਹਿਗੁਰੂ॥ ਪਰਮਪਵਿੱਤ੍ਰ ਵੈਰਾਗਮਈ ਸ਼ੁਭ ਸੱਚੀ ਪੂਰਨ ਧਰਮੀ ਸ਼ਹੀਦੀ ਤੋਂ ਪਹਿਲਾਂ ਭਾਵ ਸ਼ਹੀਦੀ ਦੇਣ ਸਮੇਂ, ਅਕਹਿ ਅਨੰਦ ਖਿਮਾ ਧੀਰਜ

ਸਹਜਿ ਸ੍ਰਬ ਵਿਆਪੀ ਵਿਸਮਾਦਤਾਈ ਅਜਪਾ ਜਾਪ'ਚ ਲੀਣ, ਪਰਮਪੂਜਨੀਕ ਗੁਰਬਾਣੀ ਜੀ ਕਮਾ ਕੇ ਦਿਖਾਏ ਹਨ। ਯਥਾ:- ਗਉੜੀ ਕਬੀਰ ਜੀ॥ ਜਿਹ ਮਰਨੈ; ਸਭੁ ਜਗਤੁ ਤਰਾਸਿਆ॥ ਸੋ ਮਰਨਾ; ਗੁਰ ਸਬਦਿ ਪ੍ਰਗਾਸਿਆ॥ ੧॥ ਅਬ ਕੈਸੇ ਮਰਉ; ਮਰਨਿ ਮਨੁ ਮਾਨਿਆ॥ ਮਰਿ ਮਰਿ ਜਾਤੇ; ਜਿਨ ਰਾਮੁ ਨ ਜਾਨਿਆ॥ ੧॥ ਰਹਾਉ॥ ਮਰਨੋ ਮਰਨੁ; ਕਹੈ ਸਭੁ ਕੋਈ॥ ਸਹਜੇ ਮਰੈ; ਅਮਰੁ ਹੋਇ ਸੋਈ॥ ੨॥ ਕਹੁ ਕਬੀਰ; ਮਨਿ ਭਇਆ ਅਨੰਦਾ॥ ਗਇਆ ਭਰਮੁ; ਰਹਿਆ ਪਰਮਾਨੰਦਾ॥

ਵਾਹਿਗੁਰੂ॥ ਦਿੱਲੀ ਚਾਂਦਨੀ ਚੌਂਕ, ਅੱਜ ਚਾਂਦਨੀ ਚੌਂਕ ਨਹੀਂ, ਬਲਕਿ ਘੋਰ ਭਿਆਨਕ ਜ਼ੁਲਮ ਅੰਧੇਰੇ ਦਾ ਚੌਂਕ ਹੈ। ਇੱਥੇ ਆਮ ਪ੍ਰਜਾ ਬੇਅੰਤ ਸਾਂਈ ਲੋਕਾਂ ਸੰਤਾਂ ਕਾਮਲ ਪੁਰਖਾਂ ਦੀ ਇਤਨੀ ਭੀੜ ਇੱਕਤ੍ਰ ਹੋਈ, ਕਿ ਤਿਲ ਸੁੱਟਣ ਨੂੰ ਭੀ ਥਾਂ ਨ ਰਿਹਾ, ਜੋ ਸੱਚੇ ਸਤਿਗੁਰੂ ਸਾਹਿਬ ਜੀ ਦੇ ਜਮਾਲੀ ਚਿਹਰੇ ਦੇ ਆਖਰੀ ਸ਼ੁਭ ਸੱਚੇ ਦਰਸ਼ਨ ਲੋਚਦੇ ਸਨ। ਯਥਾ:- ਮੇਰਾ ਮਨੁ ਲੋਚੈ; ਗੁਰ ਦਰਸਨ ਤਾਈ॥ ਬਿਲਪ ਕਰੇ; ਚਾਤ੍ਰਿਕ ਕੀ ਨਿਆਈ॥ ਤ੍ਰਿਖਾ ਨ ਉਤਰੈ, ਸਾਂਤਿ ਨ ਆਵੈ; ਬਿਨੁ ਦਰਸਨ ਸੰਤ ਪਿਆਰੇ ਜੀਉ॥ ੧॥ ਹਉ ਘੋਲੀ ਜੀਉ ਘੋਲਿ ਘੁਮਾਈ; ਗੁਰ ਦਰਸਨ ਸੰਤ ਪਿਆਰੇ ਜੀਉ॥ ੧॥ ਰਹਾਉ॥ ਪਰ ਉਨ੍ਹਾਂ ਨੂੰ ਮਾਰ ਕੁੱਟ ਕੇ ਰੋਕਿਆ ਗਿਆ, ਸੱਚੇ ਸਤਿਗੁਰੂ ਸਾਹਿਬ ਜੀ ਨੇ, ਸ੍ਰੀ ਜਪੁ ਜੀ ਸਾਹਿਬ ਜੀ ਦਾ ਭੋਗ ਪਾ ਕੇ, ਪੂਰਨ ਇਕਾਗ੍ਰਤਾ ਨਿਰਭੈਤਾ ਪ੍ਰੇਮ ਪੂਰਨ ਅਗਮ ਵਿਸਮਾਦ ਸਰਬ ਵਿਆਪੀ ਸਹਜਿ ਅਵਸਥਾ'ਚ, ਗੁਰੁ ਪੂਰਾ ਨਮਸਕਾਰੇ॥ ਅਨੁਸਾਰ ਸਤਿਗੁਰੂ ਪਹਿਲੇ ਪਾਤਿਸ਼ਾਹ ਜੀ ਨੂੰ ਰੋਮ ੨ ਕਰਕੇ ਨਮਸਕਾਰ ਕੀਤੀ। ਯਥਾ:- ਨਮਸਕਾਰ; ਤਾ ਕਉ ਲਖ ਬਾਰ॥ ਇਹੁ ਮਨੁ ਦੀਜੈ; ਤਾ ਕਉ ਵਾਰਿ॥

ਸੰਤ ਦੋਖੀ ਜਲਾਦ ਜਲਾਲੁਦੀਨ ਨੇ, ਸੱਚੇ ਸਤਿਗੁਰੂ ਸਾਹਿਬ ਜੀ ਦੀ, ਪਰਮਪਵਿੱਤ੍ਰ ਧੌਣ 'ਤੇ ਵਾਰ ਕਰਨ ਲਈ, ਜ਼ੁਲਮੀ ਤਲਵਾਰ ਉਤਾਂਹ ਚੁੱਕੀ, ਚਾਰ ਚੁਫੇਰਿਓਂ ਤ੍ਰਾਹ ਤ੍ਰਾਹ ਦੀ, ਖ਼ੁਦਾਈ ਉੱਚੀ ਕੂਕ ਪੁਕਾਰ ਉੱਠੀ। ਤਲਵਾਰ ਦਾ ਖ਼ੂਨੀ ਜ਼ਾਲਮਾਨਾ ਵਾਰ ਕਰਕੇ, ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦੇ ਪਰਮਪਵਿੱਤ੍ਰ ਸ਼ੁਭ ਸੱਚੇ ਪਰਉਪਕਾਰੀ ਸੀਸ ਸਾਹਿਬ ਜੀ ਕੱਟ ਦਿਤੇ। ਪਰਮਪੂਜਨੀਕ ਪਰਮਪਵਿੱਤ੍ਰ ਧੜ 'ਚੋਂ, ਪਰਮਪਵਿੱਤ੍ਰ ਸਾਫ਼ ਸ਼ੁੱਧ ਖ਼ੂਨ ਫ਼ੁਵਾਰੇ ਵਾਂਗ ਨਿਕਲਿਆ, ਧਰਤੀ ਖ਼ੂਨ ਨਾਲ ਰੰਗੀ ਗਈ। ਗੁਰੂ ਨਾਨਕਸ਼ਾਹੀ ਸੰਮਤ ੨੦੭, ੧੭੩੨ਬਿ:, ਮੱਘਰ ਸ਼ੁਦੀ ਪੰਚਮੀ, ੧੯ ਦਸੰਬਰ ੧੬੭੫ ਈ:ਨੂੰ, ਦਿਨੇ ੧੨ ਵਜੇ ਤੋਂ ਡੇਢ ਘੜੀ ਪਿੱਛੋ, ਜ਼ੁਲਮੀ ਚਾਂਦਨੀ ਚੌਂਕ ਵਿਖੇ, ਧਰਮ ਹੇਤ ਪਰਮਪੂਜਨੀਕ ਸ੍ਰੀ ਸੀਸ ਸਾਹਿਬ ਜੀ ਕੁਰਬਾਨ ਕੀਤੇ। ਯਥਾ:- ਰੰਚ ਸਮਾਨ; ਦੇਹ ਕਰਿ ਚੀਨਾ। ਸੀਸ ਦੀਆ; ਪਰ ਸਿਰਰੁ ਨ ਦੀਨਾ॥

ਹੇ ਪਰਮਪੂਜਨੀਕ ਵਾਹਿਗੁਰੂ ਪਾਰਬ੍ਰਹਮ ਜੀ ਦੇ ਅਵਤਾਰ, ਸੱਚੇ ਸਤਿਗੁਰੂ ਸ੍ਰੀ ਗੁਰੂ ਤੇਗਬਹਾਦਰ ਸਾਹਿਬ ਜੀ !ਸ਼ੁਭ ਵੀਚਾਰ ਰੂਪੀ ਤਰਾਜੂ ਦੇ, ਇੱਕ ਪਲੜੇ'ਚ, ਅਨੰਤ ਬ੍ਰਹਮੰਡ, ਦੂਜੇ ਪਲੜੇ'ਚ, ਆਪ ਜੀ ਦੀ, ਬ੍ਰਹਮਗਿਆਨੀ.ਪਰਉਪਕਾਰ ਉਮਾਹਾ॥ ਵਾਲੀ ਪਰਮ ਉੱਚੀ ਸੱਚੀ ਸੁੱਚੀ

ਕਰਨੀ ਪ੍ਰੇਮਾ-ਭਗਤੀ, ਧਰਮ ਹਿਤ ਦਿਤੀ ਸ਼ਹੀਦੀ ਰੱਖੀਏ, ਤਾਂ ਵੈਰਾਗਮਈ ਸ਼ਹੀਦੀ ਦਾ ਪਲੜਾ ਅਤਿਅੰਤ ਹੀ ਭਾਰਾ ਹੈ। ਆਪ ਜੀ ਦੀ ਉਪਮਾ ਬਰਾਬਰ, ਹੋਰ ਕਿਸੇ ਨੂੰ ਤੁਲਨਾ ਨਹੀਂ ਦਿਤੀ ਜਾ ਸਕਦੀ। ਯਥਾ:- ਗੁਰ ਨਾਲਿ ਤੁਲਿ.ਨ ਲਗਈ; ਖੋਜਿ ਡਿਠਾ ਬ੍ਰਹਮੰਡੁ॥ ਨਾਮੁ ਨਿਧਾਨੁ.ਸਤਿਗੁਰਿ ਦੀਆ; ਸੁਖੁ ਨਾਨਕ.ਮਨ ਮਹਿ ਮੰਡੁ॥

ਪਰਮਪੂਜਨੀਕ ਸੱਚੇ ਪਿਤਾ ਵਾਹਿਗੁਰੂ ਜੀ ਦੇ ਅਰਥ:- ਧੰਨ ਹਨ ਧੰਨ ਹਨ ਧੰਨ ਹਨ ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਤੇਗਬਹਾਦਰ ਸਾਹਿਬ ਜੀ ਧੰਨ ਹਨ, ਜ਼ਾਲਮਾਂ ਦੇ ਘੋਰ ਭਿਆਨਕ ਅਤਿਆਚਾਰ ਜ਼ੁਲਮ ਕਰਨ ਤੋਂ, ਲੋਹੇ ਦੇ ਤੰਗ ਪਿੰਜਰੇ'ਚ, ਤਿੱਖੇ ਕਿੱਲਾਂ ਵਿਚਕਾਰ, ਸਾਵਧਾਨ ਏਕਾਗਰ ਚੀਤ॥ ਹੁਣ ਬੈਠ ਰਹੇ ਹਨ। ਪਰਮਪੂਜਨੀਕ ਸੱਚੇ ਸਤਿਗੁਰੂ ਵਾਹਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੱਖਰ ੨ ਨੂੰ, ਵਾਹਿਗੁਰੂ ਮੰਨ ਕੇ ਸ੍ਰਬੱਤ ਦੇ ਭਲੇ ਹਿਤ, ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਜਪ ਰਹੇ ਹਨ। ਪਰਮਪਵਿੱਤ੍ਰ ਪਰਮਪੂਜਨੀਕ ਸ਼ੁਭ ਸੱਚੇ ਸੁੱਚੇ ਉੱਚੇ ਮਹਾਨ ਪਰਉਪਕਾਰੀ ਆਪਣੇ ਸੀਸ ਸਾਹਿਬ ਜੀ ਨੂੰ, ਧਰਮ ਹੇਤ, ਸਾਕਾ ਜਿਨਿ ਕੀਆ॥ ਸੀਸੁ ਦੀਆ, ਪਰੁ.ਸਿਰਰੁ ਨ ਦੀਆ॥ ਅਨੁਸਾਰ ਧਰਮ ਹਿਤ ਹੁਣ ਕੁਰਬਾਨ ਕਰ ਰਹੇ ਹਨ। ਧੰਨ ਹਨ ਧੰਨ ਹਨ ਧੰਨ ਹਨ ਪਰਮਪੂਜਨੀਕ ਸੱਚੇ ਸਤਿਗੁਰੂ ਵਾਹਿਗੁਰੂ ਸਤਿਗੁਰੂ ਗੁਰੂ ਗੋਬਿੰਦ ਸਿੰਘ ਸਾਹਿਬ ਖ਼ਾਲਸਾ ਜੀ ਧੰਨ ਹਨ!ਹੁਣ ਸ੍ਵੰਸ ਕੁਰਬਾਨ ਕਰ ਰਹੇ ਹਨ। ਧੰਨ ਹਨ ਧੰਨ ਹਨ ਧੰਨ ਹਨ ਪਰਮਪੂਜਨੀਕ ਸੱਚੇ ਸਤਿਗੁਰੂ ਵਾਹਿਗੁਰੂ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਧੰਨ ਹਨ!ਪਰਮਪੂਜਨੀਕ ਪਰਮਪਵਿੱਤ੍ਰ ਗੁਰਤਾ ਬਿਰਾਜਮਾਨ ਹੋ ਕੇ, ਆਪਣੇ ਪ੍ਰੇਮੀਆਂ ਦੇ ਦਿਲ ਦਿਮਾਗ਼ 'ਚ ਹਰ ਸਮੇਂ ਅੰਮ੍ਰਿਤ ਗੁਰਬਾਣੀ ਭੇਜ ਕੇ, ਪ੍ਰੇਮੀਆਂ ਦੇ ਰੋਮ ੨ 'ਚ ਵਸ ਕੇ, ਪ੍ਰਭ ਕੈ ਸਿਮਰਨਿ; ਅਨਹਦ ਝੁਨਕਾਰ॥ ਸੁਖੁ ਪ੍ਰਭ ਸਿਮਰਨ ਕਾ; ਅੰਤੁ ਨ ਪਾਰ॥ ਸਿਮਰਨ ਬਖ਼ਸ਼ ਕੇ ਨਿਹਾਲ ਕਰਦੇ ਰਹਿੰਦੇ ਹਨ ਜੀ।

੩੩.(ਦਿੱਲੀਸਿ) ਤਿਲਕ ਜੰਞੂ; ਰਾਖਾ ਪ੍ਰਭ ਤਾ ਕਾ॥ ਕੀਨੋ ਬਡੋ; ਕਲੂ ਮਹਿ ਸਾਕਾ॥ ਸਾਧਨਿ ਹੇਤਿ; ਇਤੀ ਜਿਨਿ ਕਰੀ॥ ਸੀਸੁ ਦੀਯਾ; ਪਰੁ ਸੀ ਨ ਉਚਰੀ॥ ੧੩॥ ਧਰਮ ਹੇਤ; ਸਾਕਾ ਜਿਨਿ ਕੀਆ॥ ਸੀਸੁ ਦੀਆ; ਪਰੁ.ਸਿਰਰੁ ਨ ਦੀਆ॥ ਨਾਟਕ ਚੇਟਕ; ਕੀਏ ਕੁਕਾਜਾ॥ ਪ੍ਰਭ ਲੋਗਨ ਕਹ; ਆਵਤ ਲਾਜਾ॥ ੧੪॥ ਦੋਹਰਾ॥ ਠੀਕਰਿ ਫੋਰਿ ਦਿਲੀਸਿ ਸਿਰਿ; ਪ੍ਰਭ ਪੁਰ ਕੀਯਾ ਪਯਾਨ॥ ਤੇਗਬਹਾਦਰ ਸੀ ਕ੍ਰਿਆ; ਕਰੀ ਨ ਕਿਨਹੂੰ ਆਨ॥ ੧੫॥ ਤੇਗਬਹਾਦਰ ਕੇ ਚਲਤ; ਭਯੋ ਜਗਤ ਕੋ ਸੋਕ॥ ਹੈ ਹੈ ਹੈ ਸਭ ਜਗ ਭਯੋ; ਜੈ ਜੈ ਜੈ ਸੁਰਲੋਕ॥ ੧੬॥) ਤਿਲਕ ਜੰਞੂ; ਰਾਖਾ ਪ੍ਰਭ ਤਾ ਕਾ॥ ਧੰਨ ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ, ਆਪਣੇ ਪਰਮਪੂਜਨੀਕ ਪੂਰਨ ਪ੍ਰਪੱਕ ਦ੍ਰਿੜ੍ਹ ਧਰਮੀ ਸਨਮੁਖ ਸ਼ਹੀਦਾਂ ਦੇ ਸਿਰਤਾਜ, ਸੱਚੇ ਗੁਰੂ, ਗੁਰਦੇਵ ਮਾਤਾ ਗੁਰਦੇਵ ਪਿਤਾ; ਗੁਰਦੇਵ ਸੁਆਮੀ ਪਰਮੇਸੁਰਾ॥ ਪਿਤਾ ਜੀ ਨੂੰ, ਪੂਰਨ ਅਦਬ ਸਤਿਕਾਰ ਸਹਿਤ, ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ; ਗੁਰਦੇਵ ਨਾਨਕ ਹਰਿ ਨਮਸਕਰਾ॥ ਅਨੁਸਾਰ ਪ੍ਰਭ ਜੀ ਮੰਨਦੇ ਪੂਜਦੇ ਲਿਖਦੇ ਹਨ, ਧੰਨ ਸਤਿਕਾਰ ਧੰਨ ਪਿਆਰ। (ਪ੍ਰਭ) ਵਾਹਿਗੁਰੂ ਸਰੂਪ ਧੰਨ ਸੱਚੇ ਸਤਿਗੁਰੂ ਨੌਵੇਂ ਪਾਤਿਸ਼ਾਹ

ਜੀ ਨੇ, ਦੇਸ਼ 'ਚ ਕਥਾ ਕੀਰਤਨ ਧਰਮ ਪ੍ਰਚਾਰ ਕਰਕੇ, ਸਭ ਨੂੰ ਗੁਰਬਾਣੀ ਗੁਰੂ ਮਰਯਾਦਾ ਬਖ਼ਸ਼ ਕੇ, ਆਪਣੇ ਪਿਆਰੇ ਸਿੱਖਾਂ ਭਾਈ ਮਤੀਦਾਸ, ਸਤੀਰਾਮ, ਦਿਆਲਾ ਜੀ ਦੀ ਕੁਰਬਾਨੀ, ਆਪਣੇ ਪਰਮ ਪਵਿੱਤ੍ਰ ਪਰਮ ਪੂਜਨੀਕ ਸ਼ੁਭ ਸੱਚੇ ਸੀਸ ਦਾ ਬਲੀਦਾਨ ਦੇ ਕੇ, (ਤਾ) ਤਿਨ੍ਹਾਂ ਭਾਵ ਸ਼ਰਨੀ ਆਏ ਗ੍ਰੀਬ ਦੁਖੀ ਬ੍ਰਾਹਮਣਾਂ ਹਿੰਦੂਆਂ(ਕਾ) ਦਾ, ਤਿਲਕ ਜੰਞੂ(ਰਾਖਾ) ਰੱਖ ਲਿਆ। ਯਥਾ:- ਮੇਰਾ ਸਤਿਗੁਰੁ; ਰਖਵਾਲਾ ਹੋਆ॥ ਧਾਰਿ ਕ੍ਰਿਪਾ ਪ੍ਰਭ.ਹਾਥ ਦੇ ਰਾਖਿਆ; ਹਰਿ ਗੋਵਿਦੁ ਨਵਾ ਨਿਰੋਆ॥

ਕੀਨੋ ਬਡੋ; ਕਲੂ ਮਹਿ ਸਾਕਾ॥ (ਕਲੂ) ਕਲਜੁੱਗ(ਮਹਿ) ਅੰਦਰ, ਆਪਣਾ ਸੀਸ ਕੁਰਬਾਨ ਕਰਕੇ, ਹਿੰਦੂ ਧਰਮ ਗਊ ਗ੍ਰੀਬ ਬਹੂ ਬੇਟੀਆਂ ਦੀ ਰੱਖਿਆ, ਧਰਮ ਦੇ ਪ੍ਰਕਾਸ਼ ਜ਼ੁਲਮ ਦੇ ਨਾਸ ਲਈ, ਮਹਾਨ ਧੀਰਜ ਧਾਰ ਕੇ, ਆਪਣਾ ਅਮੋਲਕ ਪਰਮਪੂਜਨੀਕ ਸੀਸ ਬਲੀਦਾਨ ਦੇਣ ਦਾ ਮਹਾਨ ਵੈਰਾਗਮਈ ਬਹੁਤ(ਬਡੋ) ਵੱਡਾ, (ਸਾਕਾ) ਧਰਮੀ ਕੌਤਕ(ਕੀਨੋ) ਕੀਤਾ। ਪਰਮ ਪਵਿੱਤ੍ਰ ਅਵਤਾਰ ਤੋਂ, ਸੀਸ ਕੁਰਬਾਨ ਕਰਨ ਤੱਕ ਦਾ ਸਾਰਾ ਜੀਵਨ ਹੀ, ਵੈਰਾਗਮਈ ਪਰਉਪਕਾਰੀ ਸਾਕਾ ਕੌਤਕ ਹੈ।

ਸਾਧਨਿ ਹੇਤਿ; ਇਤੀ ਜਿਨਿ ਕਰੀ॥ ਸੀਸੁ ਦੀਯਾ; ਪਰੁ.ਸੀ ਨ ਉਚਰੀ॥ ੧੩॥ ਧੰਨ ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਪੂਰਨ ਧਰਮੀ ਸੱਚੇ ਪਿਤਾਜੀ ਹਨ, (ਜਿਨਿ) ਜਿਨ੍ਹਾਂ ਨੇ, ਦੁੱਖ ਭੁੱਖ ਮਾਰ ਜ਼ੋਰ ਜ਼ੁਲਮ ਸੰਤਾਪ ਦੁੱਖ ਦੇ ਸਤਾਏ ਦਬਾਏ, (ਸਾਧਨਿ) ਭਲੇ ਬ੍ਰਹਮਣਾਂ ਹਿੰਦੂਆਂ, (ਸਾਧਨਿ) ਸ਼੍ਰੇਸਟ ਸਾਧੂਆਂ ਮਹਾਂਪੁਰਖਾਂ, (ਸਾਧਨਿ) ਸੱਚੇ ਸਤਿਗੁਰੂ ਸਾਹਿਬਾਨ ਜੀ(ਹੇਤਿ) ਲਈ, ਸੀਸ ਕੁਰਬਾਨ ਕਰਨ ਦੀ(ਇਤੀ) ਇਤਨੀ ਵੱਡੀ ਸੱਚੀ ਸੁੱਚੀ ਉੱਚੀ ਬੁਲੰਦ ਸ਼ੁਭ ਕਰਨੀ ਕੁਰਬਾਨੀ(ਕਰੀ) ਕੀਤੀ। ਸ੍ਰਬੱਤ ਦੇ ਭਲੇ ਹਿਤ, ਆਪਣਾ ਸੀਸੁ ਹੱਸ ਕੇ ਦੇ(ਦੀਯਾ) ਦਿਤਾ, ਪਰੁ ਆਪਣਾ ਸੀਸ ਕਟਾਉਣ ਲੱਗਿਆਂ, ਹਾਏ ਸੀ ਨ(ਉਚਰੀ) ਉਚਾਰੀ।

ਧਰਮ ਹੇਤ; ਸਾਕਾ ਜਿਨਿ ਕੀਆ॥ (ਜਿਨਿ) ਪਰਮਪੂਜਨੀਕ ਧਰਮੀ ਪਿਤਾ ਜੀ ਨੇ, ਜ਼ੁਲਮ ਦੇ ਨਾਸ ਤੇ ਧਰਮ ਦੇ ਪ੍ਰਕਾਸ਼ (ਹੇਤ) ਲਈ, ਧਰਮ ਦੇ(ਹੇਤ) ਪਿਆਰ'ਚ, ਸੱਚੇ ਸਤਿਗੁਰੂ ਸਾਹਿਬਾਨ ਜੀ ਤੋਂ ਕੁਰਬਾਨ ਹੋਣ ਰੂਪ ਵੈਰਾਗਮਈ ਪੂਰਨ ਧਰਮੀ ਸੱਚਾ ਸੁੱਚਾ ਅਤਿਅੰਤ ਉੱਚਾ(ਸਾਕਾ) ਕੌਤਕ(ਕੀਆ) ਕੀਤਾ। ਸੀਸੁ ਦੀਆ; ਪਰੁ.ਸਿਰਰੁ ਨ ਦੀਆ॥ ਆਪਣਾ ਪਰਮਪਵਿੱਤ੍ਰ ਪਰਉਪਕਾਰੀ ਸੀਸੁ ਬਲੀਦਾਨ ਦੇ(ਦੀਆ) ਦਿਤਾ, ਪਰੁ ਜ਼ੁਲਮ ਦੇ ਨਾਸ ਤੇ ਧਰਮ ਦੇ ਪ੍ਰਕਾਸ਼ ਲਈ, ਗੁਰੂ ਸਾਹਿਬਾਨ ਜੀ ਤੋਂ ਕੁਰਬਾਨ ਹੋਣ ਦਾ ਜੋ(ਸਿਰਰੁ) ਸਿਰੜ, ਪੂਰਨ ਪ੍ਰੱਕ ਦ੍ਰਿੜ ਨਿਸਚਾ ਸੀ, ਉਹ(ਨ) ਨਹੀਂ(ਦੀਆ) ਦਿਤਾ।

ਨਾਟਕ ਚੇਟਕ; ਕੀਏ ਕੁਕਾਜਾ॥ ਜਿਵੇਂ ਨਾਟਕ ਖੇਡਣ ਵਾਲਾ ਤਰ੍ਹਾਂ ੨ ਦੇ ਸੁਆਂਗ ਬਣਾਉਂਦਾ ਹੈ। ਉਹ ਸੱਚੇ ਨਹੀਂ ਹੁੰਦੇ, ਇਉਂ ਅੰਦਰੋਂ ਸੰਤ ਨ ਬਨਣਾ, ਮਾਇਆ ਵਿਕਾਰ ਦੇ ਵਸੀਕਾਰ ਹੋ ਕੇ, ਦੁਖੀ ਰੋਗੀ ਸੋਗੀ ਜੀਆਂ'ਤੇ ਤਰਸ ਰਹਿਮ ਕਰਨ ਦੀ ਬਜਾਏ, ਉਨ੍ਹਾਂ ਨੂੰ ਵਾਹਿਗੁਰੂ ਜੀ ਨਾਲੋਂ ਵਿਛੋੜ ਕੇ, ਆਪਣੀ ਮੰਨਤਾ ਪੂਜਾ ਕਰਾਉਣ ਲਈ, ਭੂਤ ਪ੍ਰੇਤ ਪੂਜਣ'ਚ ਲਾ ਦੇਣਾ। ਪੰਖਡ ਦੇ ਅਨੇਕਾਂ ਭੇਖ

ਧਾਰਨ ਰੂਪ ਛਲ (ਨਾਟਕ) ਤਮਾਸ਼ੇ, ਮਦਾਰੀ ਵਾਂਗ(ਚੇਟਕ) ਜਾਦੂ ਨਾਲ ਕੁੱਝ ਦਾ ਕੁੱਝ ਬਣਾ ਕੇ ਦਿਖਾ ਦੇਣਾ, ਜਿਨ੍ਹਾਂ ੨ ਨੇ ਇਹ ਛਲ ਰੂਪ ਨਾਟਕ ਚੇਟਕ(ਕੀਏ) ਕੀਤੇ, ਉਨ੍ਹਾਂ ਨੇ ਇਹ(ਕੁਕਾਜਾ) ਧਰਮ ਹੀਣ ਖੋਟੇ ਕੰਮ ਕੀਤੇ, ਕਿਉਂ ਜੋ ਪਰਉਪਕਾਰ ਕਰਨ, ਪਰਮ ਪੂਜਨੀਕ ਖਰੇ ਪਿਆਰੇ ਰੱਬਜੀ ਦੀ ਬੰਦਗੀ ਕਰਨ ਕਰਾਉਣ ਦੀ ਬਜਾਏ, ਆਪਣੀ ਪੂਜਾ ਰਸ ਭੋਗਣ'ਚ ਲੱਗ ਕੇ.ਰੋਗੀ ਸੋਗੀ ਕਲੰਕੀ ਹੋ ਗਏ। ਯਥਾ:- ਨਾਮੁ ਬਿਸਾਰਿ; ਕਰੇ ਰਸ ਭੋਗ॥ ਸੁਖੁ ਸੁਪਨੈ ਨਹੀ; ਤਨ ਮਹਿ ਰੋਗ॥) ਖਸਮੁ ਵਿਸਾਰਿ; ਕੀਏ ਰਸ ਭੋਗ॥ ਤਾਂ ਤਨਿ, ਉਠਿ ਖਲੋਏ ਰੋਗ॥)

ਪ੍ਰਭ ਲੋਗਨ ਕਹ; ਆਵਤ ਲਾਜਾ॥ ੧੪॥ (ਪ੍ਰਭ) ਵਾਹਿਗੁਰੂ ਜੀ ਦੇ ਪਿਆਰੇ ਪੂਰਨ ਪ੍ਰੇਮੀ ਪੂਰਨ ਧਰਮੀਂ ਸੰਤ(ਲੋਗਨ) ਲੋਕਾਂ (ਕਹ) ਨੂੰ, ਨਾਟਕ ਚੇਟਕ ਕਰਦਿਆਂ, (ਲਾਜਾ) ਸ਼ਰਮ(ਆਵਤ) ਆਉਂਦੀ ਹੈ, ਭਾਵ ਇਹ ਕਦਾਚਿੱਤ ਨਹੀਂ ਕਰਦੇ। ਯਥਾ:- ਕਬੀਰ.ਸੰਤੁ ਨ ਛਾਡੈ ਸੰਤਈ; ਜਉ ਕੋਟਿਕ ਮਿਲਹਿ ਅਸੰਤ॥ ਮਲਿਆਗਰੁ ਭੁਯੰਗਮ ਬੇਢਿਓ; ਤ ਸੀਤਲਤਾ.ਨ ਤਜੰਤ॥ ੧੭੪॥

(ਦਿੱਲੀਸਿ) ਦੋਹਰਾ॥ ਠੀਕਰਿ ਫੋਰਿ ਦਿਲੀਸਿ ਸਿਰਿ; ਪ੍ਰਭ ਪੁਰ ਕੀਯਾ ਪਯਾਨ॥ ਤੇਗਬਹਾਦਰ ਸੀ ਕ੍ਰਿਆ; ਕਰੀ ਨ ਕਿਨਹੂੰ ਆਨ॥ ੧੫॥ ਧੰਨ ਪਰਮਪੂਜਨੀਕ ਸੱਚੇ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ, ਆਪਣੇ ਪਰਮਪੂਜਨੀਕ ਧੀਰਜਧਾਰੀ ਨਿਰੰਕਾਰੀ ਪਿਤਾ ਜੀ ਨੂੰ ਤਿਲਕ ਜੰਞੂ; ਰਾਖਾ ਪ੍ਰਭ ਤਾ ਕਾ॥ ਅਨੁਸਾਰ ਪ੍ਰਭ ਵਾਹਿਗੁਰੂ ਮੰਨਦੇ ਹਨ, ਇਸ ਲਈ ਸੱਚੇ ਪਾਤਿਸ਼ਾਹ ਜੀ ਦੀ, ਗੁਰ ਅੰਮ੍ਰਿਤ ਭਿੰਨੀ ਦੇਹੁਰੀ; ਨੂੰ ਠੀਕਰਿ ਕਹਿਣਾ, ਗੁਰੂ ਜੀ ਦੇ ਦੀਰਘ ਆਸ਼ੇ ਅਨੁਸਾਰ ਠੀਕ ਨਹੀਂ। ਵਾਹਿਗੁਰੂ ਸੱਚੇ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਸੱਚੇ ਸਤਿਗੁਰੂ ਸਾਹਿਬ ਜੀ ਦੀ ਸ਼ਹੀਦੀ ਬਾਰੇ ਦੋਹਰਾ ਉਚਾਰਦੇ ਹਨ:- ਪਰਮਪੂਜਨੀਕ ਪਿਤਾ ਸੱਚੇ ਸਤਿਗੁਰੂ ਨੌਵੇਂ ਪਾਤਿਸ਼ਾਹ ਜੀ ਨੇ, ਮਹਾਨ ਧੀਰਜ ਟਿਕਾਅ ਸ਼ਾਂਤੀ ਪੂਰਨ ਖਿਮਾ'ਚ ਰਹਿੰਦਿਆਂ, ਆਪਣਾ ਪਰਮਪਵਿੱਤ੍ਰ ਸੀਸ ਬਲੀਦਾਨ ਦੇ ਕੇ, ਸੰਤ ਦੋਖੀ ਅਤਿ ਨੀਚ ਮਹਾਂ ਪਾਪੀ(ਦਿਲੀਸਿ) ਔਰੰਗਜ਼ੇਬ ਦਾ ਹੰਕਾਰੀ ਸਿਰਿ, (ਫੋਰਿ) ਭੰਨ ਕੇ, (ਠੀਕਰਿ) ਠੀਕਰਾ ਨਿਕੰਮਾ ਨਿਕਾਰਾ ਬਣਾ ਦਿਤਾ। {ਸਿਰ ਭੰਨਣ ਦਾ ਭਾਵ ਇਹ ਨਹੀਂ ਕਿ ਜਾਨੋ ਮਾਰ ਦਿਤਾ। ਜਿਸ ਸਿਰ ਨਾਲ ਜ਼ੁਲਮ ਕਰਨ ਬਾਰੇ ਸੋਚ ਕੇ, ਘੋਰ ਭਿਆਨਕ ਜ਼ੁਲਮ ਕਰ ਰਿਹਾ ਸੀ, ਬੇਨਵੇ ਫ਼ਕੀਰ ਅਤੇ ਸ਼ਰਮੱਦ ਵਰਗੇ ਸਾਂਈ ਲੋਕ, ਅਪਨੇ ਭਾਈ ਮਾਰੇ ਸਨ, ਉਹ ਸਿਰ ਭੰਨ ਦਿਤਾ ਭਾਵ ਤਾਕਤ ਖ਼ਤਮ ਕਰ ਦਿਤੀ, ਤੁਰਕ ਰਾਜ ਦੀ ਜੜ ਪੁੱਟ ਦਿਤੀ। ਇਸ ਜ਼ਾਲਮ ਨੇ ਸੰਤ ਦੋਖੀ ਬਣ ਕੇ, ਅਪਣਾ ਜੀਵਣ ਲੋਥ ਜਿਹਾ ਬਣਾ ਲਿਆ। ਯਥਾ:- ਸੰਤ ਕਾ ਦੋਖੀ; ਅੰਤਰ ਤੇ ਥੋਥਾ॥ ਜਿਉ ਸਾਸ ਬਿਨਾ; ਮਿਰਤਕ ਕੀ ਲੋਥਾ॥ (ਪ੍ਰਭ) ਅਸੰਖ ਪ੍ਰਕਾਸ਼ ਹੀ ਪ੍ਰਕਾਸ਼ ਵਿਸਮਾਦ ਸਰੂਪ, ਸਭ ਦੇ ਅੰਦਰ ਬਾਹਰ ਹਰ ਸਮੇਂ ਅਜਪਾ ਜਾਪ ਜਪ ਕਰ ਰਹੇ, ਸ੍ਰਬ ਵਿਆਪੀ ਅਨਤ ਕਲਾਵਾਨ ਮਹਾਂ ਵਿਸਮਾਦ, ਸ੍ਰਬ ਪ੍ਰਕਾਸ਼ਕ ਨਿਰਮਲ ਨਿਰਵੈਰ ਨਿਰਲੇਪ ਸਦਾ ਦਿਆਲ ਕ੍ਰਿਪਾਲ ਵਾਹਿਗੁਰੂ ਜੀ ਦੀ(ਪੁਰ) ਪੁਰੀ ਸੱਚਖੰਡ ਨੂੰ(ਪਯਾਨ) ਜਾਣਾ(ਕੀਯਾ) ਕੀਤਾ। ਯਥਾ:- ਜਿਉ ਜਲ ਮਹਿ; ਜਲੁ ਆਇ ਖਟਾਨਾ॥ ਤਿਉ ਜੋਤੀ ਸੰਗਿ; ਜੋਤਿ ਸਮਾਨਾ॥ ਮਿਟਿ ਗਏ ਗਵਨ; ਪਾਏ

ਬਿਸ੍ਰਾਮ॥ ਨਾਨਕ ਪ੍ਰਭ ਕੈ; ਸਦ ਕੁਰਬਾਨ॥) ਹਰਿ ਕੇ ਸੰਗ; ਬਸੇ ਹਰਿ ਲੋਕ॥ ਤਨੁ ਮਨੁ ਅਰਪਿ.ਸਰਬਸੁ ਸਭੁ ਅਰਪਿਓ; ਅਨਦ ਸਹਜ ਧੁਨਿ ਝੋਕ॥) ਸੂਰਜ ਕਿਰਣਿ ਮਿਲੇ; ਜਲ ਕਾ ਜਲੁ ਹੂਆ ਰਾਮ॥ ਜੋਤੀ ਜੋਤਿ ਰਲੀ; ਸੰਪੂਰਨੁ ਥੀਆ ਰਾਮ॥) ਜਲ ਤਰੰਗੁ ਜਿਉ ਜਲਹਿ ਸਮਾਇਆ॥ ਤਿਉ ਜੋਤੀ ਸੰਗਿ; ਜੋਤਿ ਮਿਲਾਇਆ॥

ਤੇਗਬਹਾਦਰ ਸੀ ਕ੍ਰਿਆ; ਕਰੀ ਨ ਕਿਨਹੂੰ ਆਨ॥ ੧੫॥ ਪੂਰਨ ਪ੍ਰਪੱਕ ਦ੍ਰਿੜ ਧਰਮੀ ਪਰਮਪੂਜਨੀਕ ਪਿਤਾ ਸੱਚੇ ਸਤਿਗੁਰੂ ਤੇਗਬਹਾਦਰ ਸਾਹਿਬ ਜੀ, (ਸੀ) ਜੈਸੀ, ਗੁਰੂ ਭਗਤੀ ਪਰਉਪਕਾਰ ਆਪਣੀ, ਆਪਣੇ ਪਿਆਰੇ ਸਿੱਖਾਂ ਦੀ ਕੁਰਬਾਨੀ ਦੇਣ ਰੂਪ ਕ੍ਰਿਆ(ਆਨ) ਹੋਰ(ਕਿਨਹੂੰ) ਕਿਸੇ ਨੇ ਭੀ (ਨ) ਨਹੀਂ(ਕਰੀ) ਕੀਤੀ, ਕਿਉਂ ਜੋ ਆਪ ਜੀ ਨੇ, ਧੰਨ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਗੁਰਤਾ ਦੇ ਮਾਲਕ ਬਣ ਕੇ, ਸਰਬ ਵਿਆਪੀ ਮਹਾਂ ਵਿਸਮਾਦ ਪ੍ਰੇਮਾ-ਭਗਤੀ ਕਥਾ ਕੀਰਤਨ ਕਰਕੇ ਅਨੇਕਾਂ ਜੀਆਂ ਨੂੰ ਤਾਰਿਆ, ਜੀਆਂ ਨੂੰ ਗੁਰੂ ਮਰਯਾਦਾ, ਗੁਰਬਾਣੀ ਬਖ਼ਸ਼ੀ। ਆਪ ਲੋਹੇ ਦੇ ਤੰਗ ਪਿੰਜਰੇ'ਚ ਤਿੱਖੇ ਕਿੱਲਾਂ ਵਿੱਚਕਾਰ ਅਡੋਲ ਬੈਠੇ, ਭੁੱਖ ਉਨੀਂਦ੍ਰਾ ਕੁਬੋਲ ਸਹਾਰੇ, ਖਿਮਾ ਧੀਰਜ ਸ਼ਾਂਤੀ ਭਾਣੇ 'ਚ ਪ੍ਰਸੰਨ ਰਹਿ ਕੇ ਖਿੜੇ ਮੱਥੇ, ਸ੍ਰਬੱਤ ਦੇ ਭਲੇ ਹਿਤ, ਮਹਾਨ ਉੱਚੀ ਸੇ ਉੱਚੀ ਸ਼ਹੀਦੀ ਦਿਤੀ।

ਤੇਗਬਹਾਦਰ ਕੇ ਚਲਤ; ਭਯੋ ਜਗਤ ਕੋ ਸੋਕ॥ ਧੰਨ ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਤੇਗਬਹਾਦਰ ਸਾਹਿਬ ਸੱਚੇ ਪਾਤਿਸ਼ਾਹਜੀ(ਕੇ) ਦੇ ਸੀਸ ਕੁਰਬਾਨ ਕਰਨ ਰੂਪ ਅਤਿਅੰਤ ਵੈਰਾਗਮਈ (ਚਲਤ) ਕੌਤਕ ਨੂੰ ਤੱਕ ਕੇ, ਸਾਰੇ ਜਗਤ(ਕੋ) ਨੂੰ ਮਰਨ ਸਮਾਨ, ਬਹੁਤ ਭਾਰੀ (ਸੋਕ) ਸੋਗ (ਭਯੋ) ਹੋਇਆ। ਯਥਾ:- ਜਾਨੀ ਵਿਛੁੰਨੜੇ.ਮੇਰਾ ਮਰਣੁ ਭਇਆ; ਧ੍ਰਿਗੁ ਜੀਵਣੁ ਸੰਸਾਰੇ॥ ਗੁਰ ਪ੍ਰੇਮ ਵੈਰਾਗ ਸਹਿਤ, ਗੁਰੂ ਪ੍ਰੇਮੀਆਂ ਨੇ ਸੱਚੇ ਪਾਤਿਸਾਹਜੀ ਦੀ ਸ਼ਹੀਦੀ ਤੱਕ ਕੇ, ਪੂਰਨ ਗੁਰਾਂ ਤੋਂ ਕੁਰਬਾਨ ਹੋਣ ਦਾ ਪੂਰਨ ਪ੍ਰਪੱਕ ਦ੍ਰਿੜ ਨਿਸਚਾ, ਸੱਚੇ ਪਾਤਿਸਾਹਜੀ ਤੋਂ ਪ੍ਰਾਪਤ ਕਰ ਲਿਆ ਹੈ।

ਹੈ ਹੈ ਹੈ.ਸਭ ਜਗ ਭਯੋ; ਜੈ ਜੈ ਜੈ ਸੁਰਲੋਕ॥ ੧੬॥ ਸਿੱਖਾਂ 'ਚ(ਹੈ) ਹਾਹਾਕਾਰ, ਮੁਸਲਮਾਨਾਂ'ਚ (ਹੈ) ਹਾਹਾਕਾਰ, ਹਿੰਦੂਆਂ'ਚ(ਹੈ) ਹਾਹਾਕਾਰ, ਸਭ ਜਗ 'ਚ (ਭਯੋ) ਹੋਇਆ, ਭਾਵ ਸਾਰੇ ਬ੍ਰਹਮੰਡਾਂ ਦੇ ਵਣ ਪੰਛੀ ਰੋਣ ਲੱਗੇ। ਯਥਾ:- ਮੈ ਰੋਵੰਦੀ ਸਭੁ ਜਗੁ ਰੁਨਾ; ਰੁੰਨੜੇ ਵਣਹੁ ਪੰਖੇਰੂ॥) ਨਾਨਕ.ਰੁੰਨਾ ਬਾਬਾ ਜਾਣੀਐ; ਜੇ ਰੋਵੈ ਲਾਇ ਪਿਆਰੋ॥ ਬੈਕੁੰਠ'ਚ ਜੈ ਜੈਕਾਰ, ਬ੍ਰਹਮ ਲੋਕ'ਚ ਜੈ ਜੈਕਾਰ, (ਸੁਰਲੋਕ) ਸੁਰਗਪੁਰੀ 'ਚ ਜੈ ਜੈਕਾਰ ਹੋ ਗਿਆ॥ ੧੬॥

੩੪.ਅਕਾਲ ਪੁਰਖ ਜੀ ਵੱਲੋਂ ਮੱਹਲੇ ਨੌਂਵੇਂ ਜੀ ਦੀ ਸ੍ਰਬ ਵਿਆਪੀ ਮਹਾਂ ਵਿਸਮਾਦ ਮਹਿਮਾ:- ਅਸੰਖ ਅਰਬ ਖ਼ਰਬ ਬ੍ਰਹਮੰਡਾਂ ਧਰਤੀਆਂ ਹਵਾਵਾਂ ਪਾਣੀਆਂ, ਫ਼ੁੱਲਾਂ ਪੱਤਿਆਂ ਵਾਲੀਆਂ ਬਨਾਸਪਤੀਆਂ, ਸੰਤਾਂ ਭਗਤਾਂ ਸ਼ਹੀਦਾਂ ਗੁਰਮੁਖਾਂ ਦੇਵਤਿਆਂ ਅਵਤਾਰਾਂ ਦੈਂਤਾਂ ਰਿਖੀਆਂ ਮੁਨੀਆਂ, ਸੂਰਜਾਂ ਚੰਦ੍ਰਮਿਆਂ ਬਿਜਲੀਆਂ ਅਗਨੀਆਂ ਟਟਿਆਣਿਆਂ ਤਾਰੇ ਮੰਡਲਾਂ ਅਤੇ ਇਨ੍ਹਾਂ ਦੀਆਂ ਸੋਹਣੀਆਂ ਕਿਰਨਾਂ ਅਤੇ ਇਨ੍ਹਾਂ ਦੀ ਸੁੰਦਰਤਾਈ ਸਮੇਤ, ਕ੍ਰੋੜਾਂ ਬ੍ਰਹਮੰਡਾਂ ਦੇ ਪਸਾਰੇ, ਆਪਣੇ

ਸਰਗੁਨ ਸਰੂਪ ਜੀ 'ਚ ਵਸ ਕੇ, ਇਸ ਨੂੰ ਆਪਣੇ ਆਸਰੇ ਟਿਕਾਅ ਕੇ, ਇਸ ਸਰਗੁਨ ਸਰੂਪ ਜੀ ਸਮੇਤ, ਜੁਗੁ ਜੁਗੁ ਸਾਚਾ; ਹੈ ਭੀ ਹੋਸੀ॥ ਵਾਹਿਗੁਰੂ ਹਰ ਪ੍ਰਾਣੀ ਦੇ ਅੰਦਰ ਬਾਹਰ ਹਰ ਸਮੇਂ ਭਰਪੂਰ ਪ੍ਰਕਾਸ਼ਕ ਨਿਰਗੁਨ ਬ੍ਰਹਮ ਜੀ, ਨਮਸਕਾਰ ਕਰਦਿਆਂ ਹਰ ਸਮੇਂ ਜਪ ਰਹੇ ਹਨ। ਧੰਨ ਹਨ ਧੰਨ ਹਨ ਧੰਨ ਹਨ ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਤੇਗਬਹਾਦਰ ਸਾਹਿਬ ਜੀ ਧੰਨ ਹਨ। ਆਪਣੇ ਪਰਮਪਵਿੱਤ੍ਰ ਸ਼ੁਭ ਸੱਚੇ ਪਰਉਪਕਾਰੀ ਸੀਸ ਸਾਹਿਬ ਜੀ ਕੁਰਬਾਨ ਕਰ ਦਿੱਤੇ, ਗਰੀਬਾਂ ਦੀ ਬਾਂਹ ਫੜ ਕੇ ਨਹੀਂ ਛੱਡੀ, ਲੱਜਿਆ ਪਤਿ ਰੱਖ ਲਈ। ਯਥਾ:- ਚਿੱਤ ਚਰਨਕਮਲ ਕਾ ਆਸਰਾ; ਚਿੱਤ ਚਰਨਕਮਲ ਸੰਗ ਜੋੜੀਏ। ਮਨ ਲੋਚੇ ਬੁਰਿਆਈਆਂ; ਗੁਰਸ਼ਬਦੀਂ ਇਹੁ ਮਨ ਹੋੜੀਏ। ਗੁਰ ਤੇਗਬਹਾਦਰ ਬੋਲਿਆ; ਧਰ ਪਈਏ, ਧਰਮ ਨ ਛੋੜੀਏ। ਬਾਂਹ ਜਿਨ੍ਹਾਂ ਦੀ ਪਕੜੀਏ; ਸਿਰ ਦੀਜੀਏ, ਬਾਂਹ ਨ ਛੋੜੀਏ। ਵਾਹਿਗੁਰੂ ਮਹੱਲਾ ਦਸਵਾਂ ਜੀ ਸ੍ਰਬ ਵਿਆਪੀ ਮਹਾਂ ਵਿਸਮਾਦ ਪਿਆਰ ਸਤਿਕਾਰ ਸਹਿਤ, ਅਰਦਾਸ 'ਚ ਫ਼ੁਰਮਾਉਂਦੇ ਹਨ:- ਤੇਗਬਹਾਦਰ ਸਿਮਰਿਐ; ਘਰ ਨਉਨਿਧਿ ਆਵੈ ਧਾਇ॥ ਇਸ ਲਈ ਉਪ੍ਰੋਕਤ ਪੂਰਨ ਵੈਰਾਗਮਈ ਗੁਰਬਾਣੀ, ਗੁਰੂ ਜਸ ਨੂੰ, ਅਰਥਾਂ ਸਹਿਤ, ਜ਼ਬਾਨੀ ਕੰਠ ਕਰਕੇ ਹਰ ਸਮੇਂ ਗਾ ਕੇ, ਅਭਿਆਸ ਕਰਨ ਦੇ ਬੇਅੰਤ ਲਾਹੇ ਹੀ ਲਾਹੇ ਹਨ।

ਸੁਨਿ; ਅੰਧਾ ਕੈਸੇ ਮਾਰਗੁ ਪਾਵੈ॥) ਸਭ ਕੋ ਮਾਤ ਪਿਤਾ ਪ੍ਰਤਿਪਾਲਕ; ਜੀਅ ਪ੍ਰਾਨ ਸੁਖ ਸਾਗਰੁ ਰੇ॥ ਦੇਂਦੇ ਤੋਟਿ ਨਾਹੀ.ਤਿਸੁ ਕਰਤੇ; ਪੂਰਿ ਰਹਿਓ ਰਤਨਾਗਰੁ ਰੇ॥) ਗੁਰਦੇਵ ਮਾਤਾ ਗੁਰਦੇਵ ਪਿਤਾ; ਗੁਰਦੇਵ ਸੁਆਮੀ ਪਰਮੇਸੁਰਾ॥) ਵਾਹੁ ਵਾਹੁ ਸਚੇ ਪਾਤਿਸਾਹ; ਤੂ ਸਚੀ ਨਾਈ॥ ਵਾਹਿਗੁਰੂ ਮਹੱਲਾ ਪੰਜਵਾਂ ਜੀ ਕਰਤਾਰ ਸਰੂਪ ਹੁੰਦਿਆਂ, ਸ੍ਰਬ ਵਿਆਪੀ ਮਹਾਂ ਵਿਸਮਾਦ ਭਾਉ-ਭਗਤੀ ਅਰਦਾਸ ਪ੍ਰੇਮ ਬੇਨਤੀ ਕਰਨ ਦੀ ਮਹਾਂ ਵਿਸਮਾਦ ਜਾਚ ਸਿਖਾਉਂਦਿਆਂ, ਅੰਧੇ ਗੁੰਗੇ ਪਿੰਗਲੇ ਬੋਲ਼ੇ ਕਲੰਕੀ ਨੂੰ ਬਖ਼ਸ਼ਾਉਣ ਲਈ, ਵਾਹਿਗੁਰੂ ਜੀ ਦੇ ਸਨਮੁਖ, ਸ੍ਰਬ ਵਿਆਪੀ ਮਹਾਂ ਵਿਸਮਾਦ ਸਿਫ਼ਾਰਸ ਅਰਦਾਸਿ ਪ੍ਰੇਮ ਬੇਨਤੀ ਕਰਦੇ ਹਨ। ਦੇ ਕੰਨੁ; ਸੁਣਹੁ ਅਰਦਾਸਿ ਜੀਉ॥ ਅਨੁਸਾਰ ਹੇ ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਵਾਹਿਗੁਰੂ ਜੀਓ!ਪ੍ਰੇਮ ਬੇਨਤੀ(ਸੁਨਿ) ਸੁਨਣਾ ਕਰੋ ਜੀ!ਅੰਧਾ ਜੀਵ, ਗੁਰੂ ਪ੍ਰੇਮਾ-ਭਗਤੀ ਸੇਵਾ ਸਿਮਰਨ ਸਤਿਸੰਗਤ, ਔਗੁਣ ਵਿਕਾਰ ਤਿਆਗਣ ਦਾ(ਮਾਰਗੁ) ਰਸਤਾ(ਕੈਸੇ) ਕਿੱਦਾਂ(ਪਾਵੈ) ਲੱਭੇ?ਵਾ ਹੇ ਵਾਹਿਗੁਰੂ ਜੀਓ!ਪ੍ਰੇਮ ਬੇਨਤੀ(ਸੁਨਿ) ਸੁਨਣਾ ਕਰੋ ਜੀ!ਅੰਧੇ ਏਹਿ.ਨ ਆਖੀਅਨਿ; ਜਿਨ ਮੁਖਿ.ਲੋਇਣ ਨਾਹਿ॥ ਅੰਧੇ ਸੇਈ ਨਾਨਕਾ; ਖਸਮਹੁ ਘੁਥੇ ਜਾਹਿ॥ ਅਨੁਸਾਰ ਹੰਕਾਰ ਵਿਕਾਰ ਮਹਾਂ ਪਾਪਾਂ 'ਚ, ਆਪ ਜੀ ਨੂੰ ਭੁੱਲਿਆ, ਵੈਰਾਗ ਬਿਬੇਕ ਰੂਪੀ ਨੇਤ੍ਰਾਂ ਤੋਂ ਬਿਨਾ, ਜੇ ਬਹੁਤਾ ਸਮਝਾਈਐ ਭੋਲਾ; ਭੀ ਸੋ ਅੰਧੋ ਅੰਧਾ॥ ੧॥ ਅਨੁਸਾਰ ਅੰਧਾ ਜੀਵ, ਆਂਖਿ ਮੀਚ; ਮਗ ਸੂਝ ਨ ਜਾਈ॥ ਤਾਹਿ ਅਨੰਤ; ਮਿਲੈ ਕਿਮ ਭਾਈ॥ ਅਨੁਸਾਰ ਗੁਰੂ ਪ੍ਰੇਮਾ-ਭਗਤੀ ਸਹਿਤ, ਬ੍ਰਹਮਗਿਆਨੀ ਸਗਲ ਕੀ ਰੀਨਾ॥ ਬ੍ਰਹਮਗਿਆਨ ਦਾ(ਮਾਰਗੁ) ਰਸਤਾ(ਕੈਸੇ) ਕਿੱਦਾਂ(ਪਾਵੈ) ਲੱਭੇ?

ਕਰੁ ਗਹਿ ਲੇਹੁ; ਓੜਿ ਨਿਬਹਾਵੈ॥ ਜਿਵੇਂ ਸੂਰਮੇਂ ਦਾ ਹੱਥ ਫੜ ਕੇ, ਲੈ ਜਾਈਦਾ ਹੈ, ਤਿਵੇਂ ਬਾਹ ਪਕੜਿ ਗੁਰਿ ਕਾਢਿਆ; ਸੋਈ ਉਤਰਿਆ ਪਾਰਿ॥ ਅਨੁਸਾਰ ਜੇਕਰ ਆਪ ਜੀ, ਇਸ ਦਾ(ਕਰੁ) ਹੱਥ, ਵਾ ਮਨ ਰੂਪੀ (ਕਰੁ) ਹੱਥ(ਗਹਿ) ਫੜ(ਲੇਹੁ) ਲਵੋਂ, ਤਾਂ ਆਪ ਜੀ ਨੂੰ ਪ੍ਰਾਪਤ ਕਰਨ ਰੂਪੀ(ਓੜਿ) ਮੰਜ਼ਲ ਤੱਕ(ਨਿਬਹਾਵੈ) ਪਹੁੰਚੇ। ਯਥਾ:- ਅਗਨਿ ਸਾਗਰ; ਬੂਡਤ ਸੰਸਾਰਾ॥ ਨਾਨਕ.ਬਾਹ ਪਕਰਿ; ਸਤਿਗੁਰਿ ਨਿਸਤਾਰਾ॥) ਤ੍ਰਾਹਿ ਤ੍ਰਾਹਿ.ਸਰਨਿ ਜਨ ਆਏ; ਗੁਰੁ ਹਾਥੀ ਦੇ.ਨਿਕਲਾਵੈਗੋ॥) ਮੋਹ ਚੀਕੜਿ ਫਾਥੇ.ਨਿਘਰਤ ਹਮ ਜਾਤੇ; ਹਰਿ ਬਾਂਹ ਪ੍ਰਭੂ ਪਕਰਾਇ ਜੀਉ॥

ਕਹਾ ਬੁਝਾਰਤਿ; ਬੂਝੈ ਡੋਰਾ॥ ਨਿਸਿ ਕਹੀਐ; ਤਉ ਸਮਝੈ ਭੋਰਾ॥ ਦ੍ਰਿਸਟਾਂਤ:- ਇੱਕ ਬੋਲ਼ੇ ਜੱਟ ਨੂੰ, ਜ਼ਾਲਮ ਸਿਪਾਹੀ ਨੇ ਰਾਹ ਪੁੱਛਿਆ, ਤਾਂ ਕਿਹਾ, "ਇਹ ਬੈਲ ਮੇਰੇ ਘਰ ਵਾਲੀ ਲਿਆਈ ਹੈ। "ਵਿਚਾਰੇ ਗ਼ੀਬ ਦੇ ਡੰਡੇ ਮਾਰੇ, ਨਿਰਦੋਸ਼ ਨੂੰ ਮਾਰਨਾ ਭਾਰੀ ਜ਼ੁਲਮ ਹੈ, ਇਉਂ(ਡੋਰਾ) ਬੋਲ਼ੇ ਜੀਵ ਨੂੰ, ਜੇਕਰ ਕੋਈ(ਬੁਝਾਰਤਿ) ਪ੍ਰਸ਼ਨ ਪੁੱਛੇ, ਤਾਂ(ਕਹਾ) ਕਿਸ ਤਰ੍ਹਾਂ(ਬੂਝੈ) ਬੁੱਝੇਗਾ?ਕਿਉਂ ਜੋ ਬੋਲ਼ਾ ਹੈ, ਜੇ(ਭੋਰਾ) ਦਿਨ (ਕਹੀਐ) ਕਹੀਏ, (ਤਉ) ਤਾਂ(ਨਿਸਿ) ਰਾਤ(ਸਮਝੈ) ਸਮਝੇਗਾ, ਭਾਵ ਕਹਾਂਗੇ ਹੋਰ ਤਾਂ ਸਮਝੇਗਾ ਹੋਰ, ਇਸ ਲਈ ਉਹ ਬੁੱਝਾਰਤ ਨੂੰ ਬੁੱਝ ਨਹੀਂ ਸਕੇਗਾ।

ਦਾ ਦ੍ਰਿਸ਼ਟਾਂਤ:- ਪਰਮਪੂਜਨੀਕ ਪੂਰਨ ਗੁਰੂ ਜੀ ਦੇ ਅਮੋਲਕ ਪਰਮ ਮਨੋਹਰ ਅੰਮ੍ਰਿਤ ਬਚਨਾਂ ਨੂੰ, ਸ਼ਰਧਾ ਵਿਸ਼ਵਾਸ਼ ਸਹਿਤ ਸੁਨਣ ਤੋਂ ਬਿਨਾ ਹੋਣੇ ਕਰਕੇ(ਡੋਰਾ) ਬੋਲ਼ਾ ਜੀਵ, ਸਤਿਗੁਰੂ ਸਾਹਿਬ ਜੀ ਬ੍ਰਹਮ ਸਰੂਪ ਹਨ, ਇਸ ਬੁਝਾਰਤਿ ਨੂੰ, (ਕਹਾ) ਕਿਸ ਤਰ੍ਹਾਂ(ਬੂਝੈ) ਬੁੱਝੇਗਾ?ਜੇ ਉਸ ਨੂੰ(ਕਹੀਐ) ਕਹੀਏ ਬ੍ਰਹਮਗਿਆਨ ਰੂਪੀ(ਭੋਰਾ) ਦਿਨ ਹੈ, ਭਾਵ ਗੁਰੂ ਪ੍ਰੇਮ-ਭਗਤੀ ਸਹਿਤ, ਬ੍ਰਹਮਗਿਆਨ ਦੀਆਂ ਗੱਲਾਂ ਸੁਣਾਈਏ, (ਤਉ) ਤਾਂ(ਸਮਝੈ) ਸਮਝੇਗਾ ਕਿ ਮਹਾਂ ਪਾਪਾਂ ਰੂਪੀ ਕਾਲ਼ੀ(ਨਿਸਿ) ਰਾਤ ਕਹਿ ਰਹੇ ਹਨ, ਭਾਵ ਸ਼ਰਧਾ ਵਿਸ਼ਵਾਸ਼ ਰੂਪੀ ਕੰਨਾਂ ਤੋਂ ਬਿਨਾ ਹੋਣੇ ਕਰਕੇ, ਪ੍ਰਮਾਰਥ ਗੁਰੂ ਜਸ ਉਪਦੇਸ਼, ਪੂਰਨ ਸ਼ਰਧਾ ਵਿਸ਼ਵਾਸ਼ ਨਾਲ ਸੁਣ ਨਹੀਂ ਸਕੇਗਾ। ਇਸ ਲਈ, ਰਾਮ; ਹਮ, ਸਤਿਗੁਰ ਪਾਰਬ੍ਰਹਮ ਕਰਿ ਮਾਨੇ॥ ਅਨੁਸਾਰ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ, ਪਾਰਬ੍ਰਹਮ ਸਰੂਪ ਸਮਝਣ ਰੂਪ, ਬੁਝਾਰਤ ਨਹੀਂ ਬੁੱਝ ਸਕੇਗਾ।

ਕਹਾ ਬਿਸਨ ਪਦ; ਗਾਵੈ ਗੁੰਗ॥ ਜਤਨ ਕਰੈ; ਤਉ ਭੀ ਸੁਰ ਭੰਗ॥) ਵਵਾ; ਬਾਰ ਬਾਰ ਬਿਸਨ ਸਮ੍ਹਾਰਿ॥ ਬਿਸਨ ਸੰਮ੍ਹਾਰਿ; ਨ ਆਵੈ ਹਾਰਿ॥ ਬਲਿ ਬਲਿ; ਜੇ ਬਿਸਨ ਤਨਾ ਜਸੁ ਗਾਵੈ॥ ਵਿਸਨ ਮਿਲੇ; ਸਭ ਹੀ ਸਚੁ ਪਾਵੈ॥ ਅਨੁਸਾਰ ਬਿਸਨ ਦੇ ਅਰਥ ਵਾਹਿਗੁਰੂ ਜੀ ਹਨ। ਜ਼ਬਾਨ ਤੋਂ ਬਿਨਾ(ਗੁੰਗ) ਗੁੰਗਾ, ਵਾ ਪ੍ਰੀਤ ਰੂਪੀ ਰਸਨਾ ਤੋਂ ਬਿਨਾ(ਗੁੰਗ) ਗੁੰਗਾ ਜੀਵ, (ਬਿਸਨ) ਸ੍ਰਬ ਵਿਆਪੀ ਮਹਾਂ ਵਿਸਮਾਦ ਅਨਤਕਲਾਵਾਨ ਅਜਪਾ ਜਾਪ ਵਾਹਿਗੁਰੂ ਜੀ ਦੇ ਜਸ ਦੇ ਸ਼ਬਦ ਪਦ(ਕਹਾ) ਕਿਵੇਂ(ਗਾਵੈ) ਗਾਵੇ?ਕਿਉਂ ਜੋ ਗੁੰਗ ਹੈ, ਜੇਕਰ ਗਾਉਣ ਦਾ ਜਤਨ ਕਰੈ, (ਤਉ) ਤਾਂ ਭੀ ਗਾਉਣ ਦੀ ਸੁਰ(ਭੰਗ) ਨਾਸ ਹੋ ਜਾਂਦੀ ਹੈ, ਭਾਵ ਚੀਕਾਂ ਹੀ ਮਾਰਦਾ ਹੈ, ਭਾਵ ਪ੍ਰੀਤ ਰੂਪੀ ਰਸਨਾ ਤੋਂ ਬਿਨਾ ਗੁੰਗਾ ਜੀਵ, ਆਪ ਜੀ ਦਾ ਜਸ ਗਾ ਕੇ, ਆਪ ਜੀ ਨੂੰ ਪ੍ਰਸੰਨ ਨਹੀਂ ਕਰ ਸਕਦਾ।

ਕਹ ਪਿੰਗੁਲ; ਪਰਬਤ ਪਰ ਭਵਨ॥ ਨਹੀ ਹੋਤ; ਊਹਾ ਉਸੁ ਗਵਨ॥ (ਪਿੰਗੁਲ) ਪੈਰਾਂ ਤੋਂ ਬਿਨਾ ਪਿੰਗਲਾ ਜੀਵ, (ਪਰਬਤ) ਪਹਾੜ(ਪਰ) ਉੱਪਰ(ਕਹ) ਕਿਵੇਂ(ਭਵਨ) ਘਰ ਬਣਾਵੇਗਾ?(ਭਵਨ) ਵਿਚਰਨਾ ਕਰੇਗਾ?ਕਿਉਂ ਜੋ ਉਸੁ ਦਾ(ਊਹਾ) ਉੱਥੇ (ਗਵਨ) ਜਾਣਾ ਹੀ ਨਹੀ(ਹੋਤ) ਹੁੰਦਾ, ਭਾਵ ਪਿੰਗਲਾ ਹੋਣ ਕਾਰਨ ਇੱਕ ਕਦਮ ਭੀ ਨਹੀਂ ਤੁਰ ਸਕਦਾ। ਵਾ ਭੈ ਕੇ ਚਰਣ.ਕਰ ਭਾਵ ਕੇ; ਲੋਇਣ ਸੁਰਤਿ ਕਰੇਇ॥ ਅਨੁਸਾਰ ਵਾਹਿਗੁਰੂ ਜੀ ਦੇ ਡਰ ਰੂਪੀ ਪੈਰਾਂ ਤੋਂ ਬਿਨਾ, ਪਿੰਗੁਲ ਜੀਵ, ਜਉ ਤੁਮ ਗਿਰਿਵਰ; ਤਉ ਹਮ ਮੋਰਾ॥) ਤੂੰ ਮੇਰੋ ਮੇਰੁ ਪਰਬਤੁ ਸੁਆਮੀ; ਓਟ ਗਹੀ ਮੈ ਤੇਰੀ॥ ਅਨੁਸਾਰ ਬ੍ਰਹਮ ਰੂਪੀ ਪਰਬਤ(ਪਰ) ਉੱਪਰ, (ਕਹ) ਕਿਵੇਂ?ਨਿਰਗੁਨ ਬ੍ਰਹਮ ਜੀ 'ਚ ਲੀਣਤਾ ਰੂਪੀ(ਭਵਨ) ਘਰ ਬਣਾਵੇਗਾ?ਕਿਉਂ ਜੋ ਵਾਹਿਗੁਰੂ ਜੀ ਦਾ ਡਰ ਧਾਰਨ ਰੂਪੀ ਚਰਨਾਂ ਤੋਂ ਬਿਨਾ, ਉਸੁ ਦਾ (ਊਹਾ) ਉੱਥੇ(ਗਵਨ) ਜਾਣਾ ਹੀ ਨਹੀ(ਹੋਤ) ਹੁੰਦਾ, ਭਾਵ ਅੰਤੁ ਨ ਵੇਖਣਿ; ਸੁਣਨਿ ਨ ਅੰਤੁ॥) ਸਭੁ ਕਿਛੁ ਸੁਣਦਾ ਵੇਖਦਾ; ਕਿਉ.ਮੁਕਰਿ ਪਇਆ ਜਾਇ॥ ਅਨੁਸਾਰ ਵਾਹਿਗੁਰੂ ਜੀ ਦਾ ਡਰ ਧਾਰੇ, ਕਿ ਦਾਸਨ ਦਾਸ ਨੂੰ ਹਰ ਸਮੇਂ ਦੇਖ ਰਹੇ ਹਨ। ਜੇ ਪਾਪ ਕਰਾਂਗਾ ਤਾਂ ਭਾਰੀ ਡੰਨ ਦੇਣਗੇ, ਸਮੂਹ ਔਗੁਣ ਤਿਆਗੇ, ਨਿਰਗੁਨ ਬ੍ਰਹਮ ਜੀ 'ਚ ਲੀਣਤਾ ਪਾਵੇ।

ਕਰਤਾਰ ਕਰੁਣਾਮੈ; ਦੀਨੁ ਬੇਨਤੀ ਕਰੈ॥ ਨਾਨਕ; ਤੁਮਰੀ ਕਿਰਪਾ ਤਰੈ॥ ੬॥) ਪ੍ਰਗਟੁ ਸਗਲ ਹਰਿ ਭਵਨ ਮਹਿ; ਜਨੁ ਨਾਨਕੁ ਗੁਰ ਪਾਰਬ੍ਰਹਮ॥ ਸਤਿਗੁਰੂ ਨਾਨਕ ਦੇਵ.ਮਹੱਲਾ ੫ ਜੀ.ਅੰਧ ਗੁੰਗ ਪਿੰਗੁਲ ਮਤਿ ਹੀਨਾ; ਪ੍ਰਭ ਰਾਖਹੁ ਰਾਖਨਹਾਰਾ॥ ਅਨੁਸਾਰ.ਅੰਧੇ ਬੋਲ਼ੇ ਗੁੰਗੇ ਪਿੰਗਲੇ ਜੀਵ ਨੂੰ ਤਾਰਨ ਲਈ, ਸਨਮੁਖ ਮਹਾਂ ਵਿਸਮਾਦ ਪ੍ਰੇਮ ਬੇਨਤੀ ਕਰਦੇ ਹਨ:- ਹੇ(ਕਰੁਣਾਮੈ) (ਕਰੁਣਾ+ਮੈ) (ਕਰੁਣਾ) ਤੁਮ੍ ਦਇਆਲ ਕਿਰਪਾਲ ਕ੍ਰਿਪਾ ਨਿਧਿ; ਪਤਿਤ ਪਾਵਨ ਗੋਸਾਈ॥ ਦਇਆਲ ਕ੍ਰਿਪਾਲ(ਮੈ) ਸਰੂਪ, (ਕਰਤਾਰ) ਵਾਹਿਗੁਰੂ ਜੀ!ਦਾਸਨਦਾਸ (ਦੀਨੁ) ਗ੍ਰੀਬ ਨਿਮਾਣਾ ਪ੍ਰੇਮ ਬੇਨਤੀ(ਕਰੈ) ਕਰਦਾ ਹੈ। ਵੈਰਾਗ ਬਿਬੇਕ ਨੇਤ੍ਰਾਂ ਤੋਂ ਰਹਿਤ, ਅੰਧਾ। ਸ਼ਰਧਾ ਵਿਸ਼ਵਾਸ਼ ਰੂਪੀ ਕੰਨਾਂ ਤੋਂ ਬਿਨਾ, ਬੋਲ਼ਾ। ਪ੍ਰੀਤ ਰੂਪੀ ਰਸਨਾ ਤੋਂ ਬਿਨਾ, ਗੁੰਗਾ। ਆਪ ਜੀ ਦੇ ਡਰ ਧਾਰਨ ਰੂਪੀ ਚਰਨਾਂ ਤੋਂ ਬਿਨਾ, ਪਿੰਗਲਾ ਮਹਾਂ ਪਾਪੀ ਜੀਵ, ਔਗੁਣਾਂ ਮਹਾਂ ਪਾਪਾਂ ਵਿਕਾਰਾਂ ਰੂਪੀ ਜਲ ਸਹਿਤ, ਸੰਸਾਰ ਰੂਪੀ ਸਮੁੰਦ੍ਰ ਤੋਂ, (ਤੁਮਰੀ) ਆਪ ਜੀ ਦੀ ਕਿਰਪਾ ਨਾਲ ਹੀ, (ਤਰੈ) ਤਰ ਸਕਦਾ ਹੈ॥ ੬॥ ਯਥਾ:- ਹਮ ਡੋਲਤ.ਬੇੜੀ ਪਾਪ ਭਰੀ ਹੈ; ਪਵਣੁ ਲਗੈ.ਮਤੁ ਜਾਈ॥ ਸਨਮੁਖ ਸਿਧ.ਭੇਟਣ ਕਉ ਆਏ; ਨਿਹਚਉ ਦੇਹਿ ਵਡਿਆਈ॥ ੧॥ ਗੁਰ ਤਾਰਿ ਤਾਰਣਹਾਰਿਆ॥ ਦੇਹਿ ਭਗਤਿ.ਪੂਰਨ ਅਵਿਨਾਸੀ; ਹਉ ਤੁਝ ਕਉ ਬਲਿਹਾਰਿਆ॥ ੧॥

ਸੰਗਿ ਸਹਾਈ; ਸੁ ਆਵੈ ਨ ਚੀਤਿ॥ ਜੋ ਬੈਰਾਈ; ਤਾ ਸਿਉ ਪ੍ਰੀਤਿ॥) ਹਰਿ ਜੁਗੁ ਜੁਗੁ.ਭਗਤ ਉਪਾਇਆ; ਪੈਜ ਰਖਦਾ ਆਇਆ.ਰਾਮ ਰਾਜੇ॥ ਹਰਣਾਖਸੁ ਦੁਸਟੁ.ਹਰਿ ਮਾਰਿਆ; ਪ੍ਰਹਲਾਦੁ ਤਰਾਇਆ॥) ਭਗਤਾ ਦੀ ਸਦਾ ਤੂ ਰਖਦਾ ਹਰਿ ਜੀਉ; ਧੁਰਿ ਤੂ ਰਖਦਾ ਆਇਆ॥ ਅਨੁਸਾਰ ਸਰਗੁਨ ਅਵਤਾਰ ਧਾਰ ਕੇ ਜੋ ਵਾਹਿਗੁਰੂ ਜੀ, ਇਸ ਸੰਗਿ ਸਹਾਈ ਹੁੰਦੇ ਹਨ, ਵਾ ਸਭਨੀ ਥਾਂਈ;

ਰਵਿਆ ਆਪਿ॥ ਆਦਿ ਜੁਗਾਦਿ; ਜਾ ਕਾ ਵਡ ਪਰਤਾਪੁ॥ ਅਨੁਸਾਰ ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਅਨਤ ਕਲਾਵਾਨ ਪ੍ਰਕਾਸ਼ ਸਹਿਤ, ਇਸ ਦੇ ਅੰਦਰ ਬਾਹਰ ਪ੍ਰਕਾਸ਼ਕ ਹੋ ਕੇ, ਇਸ ਦੇ ਸੰਗਿ ਸਹਾਈ ਹੋ ਰਹੇ ਹਨ, ਭਾਵ ਇਸ ਦੇ ਨੇਤ੍ਰਾਂ'ਚ ਵਸ ਕੇ, ਦੇਖ ਰਹੇ ਹਨ, ਕੰਨਾਂ'ਚ ਵਸ ਕੇ ਸੁਣ ਰਹੇ ਹਨ, ਰਸਨਾ'ਤੇ ਵਸ ਕੇ ਰਸ ਲੈ ਰਹੇ ਹਨ ਤੇ ਬੋਲ ਰਹੇ ਹਨ, ਇਸ ਨੂੰ ਜਿੰਦ ਜਾਨ ਬਖ਼ਸ਼ ਰਹੇ ਹਨ, ਜਿਨ੍ਹਾਂ ਦੀ ਜੋਤਿ ਨਾਲ ਇਹ ਜਿਉਂਦਾ ਹੈ। ਜੋਤਿ ਖਿੱਚ ਲੈਣ ਤਾਂ ਇੱਕ ਅੱਖਰ ਭੀ ਨਹੀਂ ਬੋਲ ਸਕਦਾ। ਯਥਾ:- ਜਬ ਅਪੁਨੀ ਜੋਤਿ.ਖਿੰਚਹਿ ਤੂ ਸੁਆਮੀ; ਤਬ ਕੋਈ ਕਰਉ ਦਿਖਾ ਵਖਿਆਨਾ॥ ਇਸ ਨੂੰ ਆਪਣੇ'ਚ ਲੀਣ ਕਰਕੇ, ਅੱਠੇ ਪਹਿਰ ਅਜਪਾ ਜਾਪ ਬ੍ਰਹਮਾਨੰਦ ਰਸ ਬਖ਼ਸ਼ ਕੇ, ਅਮਰ ਪਦਵੀ ਬਖ਼ਸ਼ਦੇ ਹਨ, ਐਸੇ ਸ੍ਰਬ ਵਿਆਪੀ ਵਿਸਮਾਦ ਅਨਤਕਲਾਵਾਨ ਅਜਪਾ ਜਾਪ ਵਾਹਿਗੁਰੂ ਜੀ, ਜੋ ਸੰਗਿ ਸਹਾਈ ਹਨ, (ਸੁ) ਉਹ, ਸਦਾ ਸਦਾ ਇਹੁ ਭੂਲਨਹਾਰੁ॥ ਅਕ੍ਰਿਤਘਣ ਜੀਵ ਦੇ(ਚੀਤਿ) ਚਿੱਤ 'ਚ, (ਨ) ਨਹੀਂ (ਆਵੈ) ਆਉਂਦੇ, ਭਾਵ ਇਸ ਦੇ ਚੇਤੇ ਨਹੀਂ ਆਉਂਦੇ। ਅੱਖਾਂ ਪਰਾਇਆ ਰੂਪ ਦੇਖਣ ਵੱਲ ਭੱਜਦੀਆਂ ਹਨ, ਕੰਨ ਵਿਸ਼ੇ ਵਿਕਾਰ ਗਾਣਿਆਂ'ਤੇ ਮੋਹਿਤ ਹੋ ਰਹੇ ਹਨ, ਚਮੜੀ ਸਪਰਸ'ਚ ਲੱਗੀ ਰਹਿੰਦੀ ਹੈ, ਨਾਸਾਂ ਵਿਸ਼ਿਆਂ ਦੀ ਦੁਰਗੰਧੀ 'ਤੇ ਮਰ ਰਹੀਆਂ ਹਨ, ਪੈਰ ਕੁਸੰਗਤ ਵੱਲ ਜਾਂਦੇ ਹਨ, ਹੱਥ ਚੋਰੀ ਕਤਲ ਕਰਦੇ ਹਨ, ਸ੍ਰੀਰ ਵਿਭਚਾਰ ਕਰਦਾ ਹੈ, ਇਹ ਜੋ ਇੰਦ੍ਰੇ ਸ੍ਰੀਰ ਸੁਆਦ ਵਿਕਾਰ ਔਗੁਣ ਘੋਰ ਪਾਪ, ਇਸ ਦੇ(ਬੈਰਾਈ) ਵੈਰੀ ਹਨ, (ਤਾ) ਤਿਨ੍ਹਾਂ(ਸਿਉ) ਨਾਲ ਪ੍ਰੀਤਿ ਕਰਦਾ ਹੈ, ਭਾਵ ਇਨ੍ਹਾਂ ਲਈ ਪਲਚ ੨ ਕੇ ਮਰ ਜਾਂਦਾ ਹੈ। ਯਥਾ:- ਪਲਚਿ ਪਲਚਿ ਸਗਲੀ ਮੁਈ; ਝੂਠੈ ਧੰਧੈ ਮੋਹੁ॥ ਇਕ ਸੁ ਹਰਿ ਕੇ ਨਾਮ ਬਿਨੁ; ਅਗੈ ਲਈਅਹਿ ਖੋਹਿ॥

ਬਲੂਆ ਕੇ ਗ੍ਰਿਹ; ਭੀਤਰਿ ਬਸੈ॥ ਵਾਹਿਗੁਰੂ ਜੀ ਨੂੰ ਭੁੱਲਿਆ ਅਕ੍ਰਿਤਘਣ ਜੀਵ, ਪੰਜ ਤਤ ਰਚਿਤ(ਬਲੂਆ) ਰੇਤ(ਕੇ) ਦੇ(ਗ੍ਰਿਹ) ਘਰ ਸ੍ਰੀਰ(ਭੀਤਰਿ) ਵਿੱਚ(ਬਸੈ) ਵਸਦਾ ਹੈ। ਯਥਾ:- ਜਲ ਕੀ ਭੀਤਿ.ਪਵਨ ਕਾ ਥੰਭਾ; ਰਕਤ ਬੁੰਦ ਕਾ ਗਾਰਾ॥ ਹਾਡ ਮਾਸ ਨਾੜੀ ਕੋ ਪਿੰਜਰੁ; ਪੰਖੀ ਬਸੈ ਬਿਚਾਰਾ॥) ਬਲੂਆ ਕੇ ਘਰੂਆ ਮਹਿ ਬਸਤੇ; ਫੁਲਵਤ ਦੇਹ ਅਇਆਨੇ॥) ਕਾਚੀ ਪਿੰਡੀ.ਸਬਦੁ ਨ ਚੀਨੈ; ਉਦਰੁ ਭਰੈ.ਜੈਸੇ ਢੋਰੈ॥) ਅਮਰ ਜਾਨਿ.ਸੰਚੀ ਇਹ ਕਾਇਆ; ਇਹ ਮਿਥਿਆ ਕਾਚੀ ਗਗਰੀ॥) ਕਾਚ ਗਗਰੀਆ; ਅੰਭ ਮਝਰੀਆ॥ ਗਰਬਿ ਗਰਬਿ; ਉਆਹੂ ਮਹਿ ਪਰੀਆ॥ ਕੱਚਾ ਕੋਠਾ ਵਿੱਚ ਵਸਦਾ ਹੈ ਜਾਨੀ; ਸਦਾ ਨਹੀਂ ਮਾਪੇ ਸਦਾ ਨਹੀਂ ਜੁਆਨੀ। ਚਲਣਾ ਹੈ ਇੱਥੋਂ ਕਿਉਂ ਹੋਇ ਗੁਮਾਨੀ। ਨਾ ਰਹੇ ਰਾਜਾ ਨਾ ਰਹੇ ਰਾਨੀ। ਬਿਨ ਗੁਰੂ ਸੇਵਾ ਭਗਤੀ.ਜਮ ਕਰੇ ਹਾਨੀ।

ਅਨਦ ਕੇਲ; ਮਾਇਆ ਰੰਗਿ ਰਸੈ॥ ਰੇਤੇ ਦੇ ਘਰ ਸ੍ਰੀਰ 'ਚ ਵਸਣ ਵਾਲਾ ਜੀਵ, ਕਉਤਕ ਕੋਡ ਤਮਾਸਿਆ; ਚਿਤਿ ਨ ਆਵਸੁ ਨਾਉ॥ ਨਾਨਕ.ਕੋੜੀ ਨਰਕ ਬਰਾਬਰੇ; ਉਜੜੁ ਸੋਈ ਥਾਉ॥) ਰਾਜ ਲੀਲਾ.ਰਾਜਨ ਕੀ ਰਚਨਾ; ਕਰਿਆ ਹੁਕਮੁ ਅਫਾਰਾ॥ ਸੇਜ ਸੋਹਨੀ ਚੰਦਨੁ ਚੋਆ; ਨਰਕ ਘੋਰ ਕਾ ਦੁਆਰਾ॥) ਸੰਚੰਤਿ ਬਿਖਿਆ ਛਲੰ ਛਿਦ੍ਰੰ; ਨਾਨਕ.ਬਿਨੁ ਹਰਿ.ਸੰਗਿ ਨ ਚਾਲਤੇ॥) ਅਨਿਕ ਭੋਗ; ਬਿਖਿਆ ਕੇ ਕਰੈ॥ ਨਹ ਤ੍ਰਿਪਤਾਵੈ; ਖਪਿ ਖਪਿ ਮਰੈ॥ ਬਿਨਾ ਸੰਤੋਖ; ਨਹੀ ਕੋਊ ਰਾਜੈ॥ ਸੁਪਨ

ਮਨੋਰਥ; ਬ੍ਰਿਥੇ ਸਭ ਕਾਜੈ॥ ਅਨੁਸਾਰ ਮਾਇਆ ਦੇ ਰੰਗਿ ਅਨਦ(ਕੇਲ) ਕ੍ਰੀੜਾ 'ਚ, (ਰੰਗਿ) ਪ੍ਰੇਮ ਕਰਕੇ(ਰਸੈ) ਰਸ ਰਿਹਾ ਹੈ, ਭਾਵ ਫੈਸ਼ਨ ਲਾ ਕੇ ਕਲੱਬਾਂ 'ਚ ਜਾ ਕੇ, ਤਮਾਕੂ ਸ਼ਰਾਬ ਪੀ ਕੇ, ਕਮਲ਼ਾ ਨੰਗਾ ਹੋ ਕੇ, ਨੱਚ ਮੱਚ ਖਪ ਟੁੱਟ ਰਿਹਾ ਹੈ। ਯਥਾ:- ਸੋ ਜੀਵਿਆ.ਜਿਸੁ ਮਨਿ ਵਸਿਆ ਸੋਇ॥ ਨਾਨਕ.ਅਵਰੁ ਨ ਜੀਵੈ ਕੋਇ॥ ਜੇ ਜੀਵੈ.ਪਤਿ ਲਥੀ ਜਾਇ॥ ਸਭੁ ਹਰਾਮੁ.ਜੇਤਾ ਕਿਛੁ ਖਾਇ॥ ਰਾਜਿ ਰੰਗੁ.ਮਾਲਿ ਰੰਗੁ॥ ਰੰਗਿ ਰਤਾ.ਨਚੈ ਨੰਗੁ॥ ਨਾਨਕ. ਠਗਿਆ ਮੁਠਾ ਜਾਇ॥ ਵਿਣੁ ਨਾਵੈ.ਪਤਿ ਗਇਆ ਗਵਾਇ॥ ੧॥

ਦ੍ਰਿੜੁ ਕਰਿ ਮਾਨੈ; ਮਨਹਿ ਪ੍ਰਤੀਤਿ॥ ਕਾਲੁ ਨ ਆਵੈ; ਮੂੜੇ ਚੀਤਿ॥) ਝੂਠੁ ਬਾਤ; ਸਾ ਸਚੁ ਕਰਿ ਜਾਤੀ॥ ਅਨੁਸਾਰ (ਮਨਹਿ) ਮਨ 'ਚ(ਪ੍ਰਤੀਤਿ) ਯਕੀਨ ਦ੍ਰਿੜ ਪਕੜ ਨਾਲ, ਮਾਇਆ ਰਾਜ ਕੁਰਸੀ ਵਡਿਆਈ ਵਿਕਾਰਾਂ ਔਗੁਣਾਂ ਕਤਲਾਂ ਨੂੰ, (ਦ੍ਰਿੜੁ) ਪ੍ਰਪੱਕ(ਕਰਿ) ਕਰਕੇ, (ਮਾਨੈ) ਮੰਨ ਰਿਹਾ ਹੈ। (ਮੂੜੇ) ਮੂਰਖ ਬੇਸਮਝ ਅਕ੍ਰਿਤਘਣ ਦੇ, (ਚੀਤਿ) ਚਿੱਤ 'ਚ, ਮਰਣਾ ਮਨਹੁ ਵਿਸਾਰਿਆ; ਮਾਇਆ ਮੋਹੁ ਗੁਬਾਰੁ॥ ਅਨੁਸਾਰ ਅੰਤ(ਕਾਲੁ) ਸਮਾਂ ਚੇਤੇ(ਨ) ਨਹੀਂ(ਆਵੈ) ਆਉਂਦਾ। ਯਥਾ:- ਇਕਨਾ.ਮਰਣੁ ਨ ਚਿਤਿ; ਆਸ ਘਣੇਰਿਆ॥ ਮਰਿ ਮਰਿ ਜੰਮਹਿ ਨਿਤ; ਕਿਸੈ ਨ ਕੇਰਿਆ॥ ਆਪਨੜੈ ਮਨਿ ਚਿਤਿ; ਕਹਨਿ ਚੰਗੇਰਿਆ॥ ਜਮਰਾਜੈ ਨਿਤ ਨਿਤ; ਮਨਮੁਖ ਹੇਰਿਆ॥ ਮਨਮੁਖ ਲੂਣ ਹਾਰਾਮ; ਕਿਆ ਨ ਜਾਣਿਆ॥ ਬਧੇ ਕਰਨਿ ਸਲਾਮ; ਖਸਮ ਨ ਭਾਣਿਆ॥ ਸਚੁ ਮਿਲੈ ਮੁਖਿ ਨਾਮੁ; ਸਾਹਿਬ ਭਾਵਸੀ॥ ਕਰਸਨਿ ਤਖਤਿ ਸਲਾਮੁ; ਲਿਖਿਆ ਪਾਵਸੀ॥ ੧੧॥ ਇਹ ਨਹੀਂ ਸਮਝਦਾ ਕਿ ਇਹ ਸਭ ਸੁਆਹ ਹੋ ਜਾਣਗੇ। ਯਥਾ:- ਕਹਾ ਸੁ ਖੇਲ ਤਬੇਲਾ ਘੋੜੇ; ਕਹਾ ਭੇਰੀ ਸਹਨਾਈ॥ ਕਹਾ ਸੁ ਤੇਗਬੰਦ ਗਾਡੇਰੜਿ; ਕਹਾ ਸੁ ਲਾਲ ਕਵਾਈ॥ ਕਹਾ ਸੁ ਆਰਸੀਆ ਮੁਹ ਬੰਕੇ; ਐਥੈ ਦਿਸਹਿ ਨਾਹੀ॥ ੧॥ ਇਹੁ ਜਗੁ ਤੇਰਾ; ਤੂ ਗੋਸਾਈ॥ ਏਕ ਘੜੀ ਮਹਿ.ਥਾਪਿ ਉਥਾਪੇ; ਜਰੁ ਵੰਡਿ ਦੇਵੈ ਭਾਂਈ॥ ੧॥ ਰਹਾਉ॥ ਕਹਾਂ ਸੁ ਘਰ ਦਰ ਮੰਡਪ ਮਹਲਾ; ਕਹਾ ਸੁ ਬੰਕ ਸਰਾਈ॥ ਕਹਾਂ ਸੁ ਸੇਜ ਸੁਖਾਲੀ ਕਾਮਣਿ; ਜਿਸੁ ਵੇਖਿ.ਨੀਦ ਨ ਪਾਈ॥ ਕਹਾ ਸੁ ਪਾਨ ਤੰਬੋਲੀ ਹਰਮਾ; ਹੋਈਆ ਛਾਈ ਮਾਈ॥ ੨॥

ਬੈਰ ਬਿਰੋਧ ਕਾਮ ਕ੍ਰੋਧ ਮੋਹ॥ ਝੂਠ ਬਿਕਾਰ; ਮਹਾ ਲੋਭ ਧ੍ਰੋਹ॥ ਨਿਗੁਰੇ ਅੰਦਰ ਵੈਰ.ਪੱਥਰ ਦੀ ਲਕੀਰ ਹੈ, ਜਿਵੇਂ ਰੱਸੀ ਸੜ ਕੇ ਵੱਟ ਨਹੀਂ ਛੱਡਦੀ, ਤਿਵੇਂ ਵੈਰ'ਚ ਭਾਵੇਂ ਸੜ ਬਲ ਜਾਂਦਾ ਹੈ, ਪਰ ਫੇਰ ਭੀ ਜਨਮਾਂ ੨'ਚ, ਵੈਰ ਨਹੀਂ ਛੱਡਦਾ। ਬੈਰ (ਬਿਰੋਧ) ਝਗੜੇ(ਕਾਮ) ਵਿਕਾਰ'ਚ ਮਰ ਰਿਹਾ ਹੈ, (ਕ੍ਰੋਧ) ਗੁੱਸੇ'ਚ ਸੜ, ਸਾੜ ਰਿਹਾ ਹੈ, ਸਬੰਧੀਆਂ ਪਦਾਰਥਾਂ ਮਾਇਆ ਦੇ ਮੋਹ, ਝੂਠ(ਬਿਕਾਰ) ਖੋਟੀ ਕਾਰ ਵਿਸ਼ੇ, (ਮਹਾ) ਵੱਡੇ(ਲੋਭ) ਲਾਲਚ(ਧ੍ਰੋਹ) ਛਲ਼'ਚ, ਪਚ ੨ ਕੇ ਮਰ ਰਿਹਾ ਹੈ। ਯਥਾ:- ਪਲਚਿ ਪਲਚਿ ਸਗਲੀ ਮੁਈ; ਝੂਠੈ ਧੰਧੈ ਮੋਹੁ॥ ਇਕ ਸੁ ਹਰਿ ਕੇ ਨਾਮ ਬਿਨੁ; ਅਗੈ ਲਈਅਹਿ ਖੋਹਿ॥

ਇਆਹੂ ਜੁਗਤਿ; ਬਿਹਾਨੇ ਕਈ ਜਨਮ॥ ਨਾਨਕ ਰਾਖਿ ਲੇਹੁ; ਆਪਨ ਕਰਿ ਕਰਮ॥ ੭॥ ਸ੍ਰਬ ਵਿਆਪੀ ਮਹਾਂ ਵਿਸਮਾਦ ਅਨਤਕਲਾਵਾਨ ਅਜਪਾ ਜਾਪ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਯ ਹਰਿ॥ ਪਰਮ ਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ, ਕਲੰਕੀ ਨੂੰ ਬਖ਼ਸ਼ਾਉਣ ਲਈ, ਵਾਹਿਗੁਰਜੀ ਦੇ ਸਨਮੁਖ ਸ੍ਰਬ ਵਿਆਪੀ ਮਹਾਂ ਵਿਸਮਾਦ ਅਰਦਾਸ ਕਰਦੇ ਹਨ:- ਹੇ ਵਾਹਿਗੁਰੂ ਜੀ!ਇਸ ਦੇ (ਇਆਹੂ) ਇਸ ਤਰ੍ਹਾਂ, ਉਪ੍ਰੋਕਤ ਵਿਕਾਰਾਂ ਔਗੁਣਾਂ ਮਹਾਂ ਪਾਪਾਂ ਕਤਲਾਂ'ਚ(ਜੁਗਤਿ) ਜੁੜੇ ਦੇ, ਕਈ ਜਨਮ(ਬਿਹਾਨੇ) ਗੁਜ਼ਰ ਗਏ ਹਨ। ਯਥਾ:- ਕਈ ਜਨਮ; ਭਏ ਕੀਟ ਪਤੰਗਾ॥ ਕਈ ਜਨਮ; ਗਜ ਮੀਨ ਕੁਰੰਗਾ॥ ਕਈ ਜਨਮ; ਪੰਖੀ ਸਰਪ ਹੋਇਓ॥ ਕਈ ਜਨਮ; ਹੈਵਰ ਬ੍ਰਿਖ ਜੋਇਓ॥) ਕਬਹੂ ਕੀਟ ਹਸਤਿ; ਪਤੰਗ ਹੋਇ ਜੀਆ॥ ਅਨਿਕ ਜੋਨਿ; ਭਰਮੈ ਭਰਮੀਆ॥ (ਆਪਨ) ਆਪਣੀ(ਕਰਮ) ਮੇਹਰ(ਕਰਿ) ਕਰਕੇ (ਰਾਖਿ) ਰੱਖ(ਲੇਹੁ) ਲਵੋ ਜੀ॥ ੭॥ ਯਥਾ:- ਰਾਖਹੁ ਅਪਨੀ ਸਰਣਿ ਪ੍ਰਭ; ਮੋਹਿ ਕਿਰਪਾ ਧਾਰੇ॥ ਸੇਵਾ ਕਛੂ ਨ ਜਾਨਊ; ਨੀਚੁ ਮੂਰਖਾਰੇ॥

ਤੂ ਠਾਕੁਰੁ; ਤੁਮ ਪਹਿ ਅਰਦਾਸਿ॥ ਪ੍ਰਗਟੁ ਸਗਲ ਹਰਿ ਭਵਨ ਮਹਿ; ਜਨੁ ਨਾਨਕੁ ਗੁਰ ਪਾਰਬ੍ਰਹਮ॥) ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਨੂਰੋ ਨੂਰ ਵਾਹਿਗੁਰੂ ਹੇ ਸਤਿਗੁਰੂ ਨਾਨਕ ਦੇਵ ਸਾਹਿਬ ਜੀ!(ਤੂ) ਆਪ ਜੀ, ਸਿੱਖਾਂ ਸਮੇਤ ਅਸਾਡੇ ਤਮਾਮ ਜੀਆਂ ਦੇ(ਠਾਕੁਰੁ) ਮਾਲਕ ਸੁਆਮੀ, ਉਤਪਤੀ ਪਾਲਣਾ ਲੈਅਤਾ ਕਰਦਿਆਂ ਨਿਰਲੇਪ, ਮਾਤਾ ਪਿਤਾ ਸਰੂਪ ਹੋਂਜੀ। (ਤੁਮ) ਆਪ ਜੀ ਦੇ ਪਰਮਪਵਿੱਤ੍ਰ ਸੱਚੇ ਚਰਨਕਮਲਾਂ(ਪਹਿ) ਪਾਸ, ਸਿੱਖਾਂ ਸਮੇਤ ਦਾਸਨਦਾਸ ਗ੍ਰੀਬ ਦੀ, ਮਿਸਟ ਬਚਨ ਬੇਨਤੀ ਕਰਉ; ਦੀਨ ਕੀ ਨਿਆਈ॥ ਅਨੁਸਾਰ.ਮਿੱਠੇ ਬਚਨਾਂ'ਚ ਦੀਨ ਗ੍ਰੀਬ ਨਿਤਾਣਾ ਨਿਮਾਣਾ ਬਣ ਕੇ, ਪ੍ਰੇਮ(ਅਰਦਾਸਿ) ਬੇਨਤੀ ਹੈ ਜੀ। ਯਥਾ:- ਅਰਦਾਸਿ ਨਾਨਕ ਸੁਨਿ ਸੁਆਮੀ; ਰਖਿ ਲੇਹੁ ਘਰ ਕੇ ਚੇਰੇ॥ ੧॥) ਪ੍ਰਭ ਪਾਸਿ ਜਨ ਕੀ ਅਰਦਾਸਿ; ਤੂ ਸਚਾ ਸਾਂਈ॥ ਤੂ ਰਖਵਾਲਾ ਸਦਾ ਸਦਾ; ਹਉ ਤੁਧੁ ਧਿਆਈ॥)

ਜੀਉ ਪਿੰਡੁ; ਸਭੁ ਤੇਰੀ ਰਾਸਿ॥ ਭਾਵੇਂ, ਤੇਰੋ ਕੀਆ.ਤੁਝਹਿ ਕਿਆ ਅਰਪਉ; ਅਨੁਸਾਰ ਜਿੰਦ ਸ੍ਰੀਰ ਸਭ ਕੁੱਝ ਆਪ ਜੀ ਦਾ ਹੀ ਦਿਤਾ ਹੈ, ਪਰ ਆਪ ਜੀ ਦੀ ਪਰਮ ਪ੍ਰਸੰਨਤਾ ਲੈਣ ਲਈ ਇਹ(ਜੀਉ) ਜਿੰਦ (ਪਿੰਡੁ) ਸ੍ਰੀਰ(ਰਾਸਿ) ਪੂੰਜੀ ਸਭੁ(ਤੇਰੀ) ਆਪ ਜੀ ਦੀ ਹੀ ਹੈ, ਭਾਵ ਆਪ ਜੀ ਨੂੰ ਅਰਪਦੇ ਹਾਂ।

ਤੁਮ ਮਾਤ ਪਿਤਾ; ਹਮ ਬਾਰਿਕ ਤੇਰੇ॥ ਕੋਟਿ ਬ੍ਰਹਮੰਡ ਦੇ ਮਾਲਕ ਹੁੰਦਿਆਂ, ਅਤਿਅੰਤ ਨਿਮ੍ਰਤਾ ਅਥਾਹ ਪ੍ਰੇਮ ਸਹਿਤ, ਸ੍ਰਬ ਵਿਆਪੀ ਮਹਾਂ ਵਿਸਮਾਦ ਪ੍ਰੇਮ ਬੇਨਤੀ ਕਰ ਰਹੇ ਹਨ:- ਹੇ ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਨਾਨਕ ਦੇਵ!ਸਤਿਗੁਰੂ ਅੰਗਦ ਦੇਵ!ਸਤਿਗੁਰੂ ਅਮਰਦਾਸ!ਸਤਿਗੁਰੂ ਰਾਮਦਾਸ ਸਾਹਿਬ ਜੀਓ!(ਤੁਮ) ਆਪ ਜੀ ਨੇ, ਆਪਣੇ ਸੱਚੇ ਨਿਰਗੁਨ ਸਰੂਪ ਜੀ 'ਚੋਂ, ਅਨੰਤ ਬ੍ਰਹਮੰਡ ਖਾਣੀਆਂ ਦੇ ਜੀਅ ਜੰਤ ਪ੍ਰਗਟ ਕੀਤੇ ਹਨ। ਇਸ ਲਈ ਆਪ ਜੀ, ਗੁਰਦੇਵ ਮਾਤਾ ਗੁਰਦੇਵ ਪਿਤਾ; ਗੁਰਦੇਵ ਸੁਆਮੀ ਪਰਮੇਸੁਰਾ॥ ਅਨੁਸਾਰ ਸਮੂਹ ਸਿੱਖਾਂ ਸਮੇਤ ਅਸਾਡੇ, ਕੋਟਿ ਬ੍ਰਹਮੰਡ ਦੇ ਜੀਅ ਜੰਤਾਂ

ਦੇ, ਪਰਮਪੂਜਨੀਕ ਮਾਤ ਪਿਤਾ ਜੀ ਹੋਂ ਜੀ। (ਹਮ) ਅਸੀਂ ਸਾਰੇ(ਤੇਰੇ) ਆਪ ਜੀ ਦੇ ਇਆਣੇ(ਬਾਰਿਕ) ਬੱਚੇ ਹਾਂ ਜੀ।

ਯਥਾ:- ਮੇਰੇ ਰਾਮ.ਹਮ ਬਾਰਿਕ; ਹਰਿ ਪ੍ਰਭ ਕੇ ਹੈ ਇਆਣੇ॥) ਹਮ ਬਾਰਿਕ.ਕਿਛੂ ਨ ਜਾਣਹੂ; ਹਰਿ ਮਾਤ ਪਿਤਾ ਪ੍ਰਤਿਪਾਲਾ॥) ਹਮ ਬਾਰਿਕ.ਤਉ ਸਰਣਾਈ॥ ਪ੍ਰਭਿ ਆਪੇ ਪੈਜ ਰਖਾਈ॥ ੧॥ ਮੇਰਾ ਮਾਤ ਪਿਤਾ ਹਰਿ ਰਾਇਆ॥ ਕਰਿ ਕਿਰਪਾ ਪ੍ਰਤਿਪਾਲਣ ਲਾਗਾ; ਕਰੀਂ ਤੇਰਾ ਕਰਾਇਆ॥ ਰਹਾਉ॥ ਜੀਅ ਜੰਤ.ਤੇਰੇ ਧਾਰੇ॥ ਪ੍ਰਭ.ਡੋਰੀ ਹਾਥਿ ਤੁਮਾਰੇ॥ ਜਿ ਕਰਾਵੈ.ਸੋ ਕਰਣਾ॥ ਨਾਨਕ ਦਾਸ.ਤੇਰੀ ਸਰਣਾ॥)

ਪਿਤਾ ਕ੍ਰਿਪਾਲਿ.ਆਗਿਆ ਇਹ ਦੀਨੀ; ਬਾਰਿਕੁ.ਮੁਖਿ ਮਾਂਗੈ ਸੋ ਦੇਨਾ॥ ਨਾਨਕ ਬਾਰਿਕੁ.ਦਰਸੁ ਪ੍ਰਭ ਚਾਹੈ; ਮੋਹਿ ਹ੍ਰਿਦੈ ਬਸਹਿ ਨਿਤ ਚਰਨਾ॥ ੪॥ ੨॥ ਅਨੁਸਾਰ ਸਤਿਗੁਰੂ ਸਾਹਿਬ ਜੀ ਦੇ ਵਿਸਮਾਦ ਦਰਸ਼ਨ, ਸੱਚੇ ਚਰਨ-ਕਮਲਾਂ ਨੂੰ, ਆਪਣੇ ਹਿਰਦੇ 'ਚ ਵਸਾਉਣ ਦੀ, ਸ਼ੁਭ ਇੱਛਾ ਵਾਲੇ ਭੋਲੇ ਬਾਰਿਕ ਗੁਰਸੇਵਕ ਜੀ, ਜੋ ਮੁਖੋਂ ਮੰਗਣ ਸੋ ਸਤਿਗੁਰੂ ਜੀ ਬਖ਼ਸ਼ਦੇ ਹਨ। ਇਸ ਲਈ ਸਤਿਗੁਰਾਂ ਦੇ ਭੋਲ਼ੇ ਸੇਵਕ ਬਾਰਿਕ ਬਣ ਕੇ, ਨਿਹਾਲ ਨਿਹਾਲ ਨਿਹਾਲ ਹੋਣਾ ਚਾਹੀਦਾ ਹੈ ਜੀ।

ਤੁਮਰੀ ਕ੍ਰਿਪਾ ਮਹਿ; ਸੂਖ ਘਨੇਰੇ॥ (ਤੁਮਰੀ) ਆਪ ਜੀ ਦੀ ਅਗਮ ਅਪਾਰ ਸ੍ਰਬ ਵਿਆਪੀ ਅਨਤਕਲਾਵਾਨ ਵਿਸਮਾਦ ਪ੍ਰਕਾਸ਼ ਸਰੂਪ ਸੱਚੀ ਕ੍ਰਿਪਾ(ਮਹਿ) 'ਚ, (ਘਨੇਰੇ) ਬਹੁਤੇ ਬ੍ਰਹਮਾਨੰਦ ਸੂਖ ਹੀ ਸੁਖ ਹਨ, ਇਸ ਲਈ ਦਾਸਨ ਦਾਸਾਂ ਆਪਣੇ ਨੰਨ੍ਹੇ ਬਾਲਕਾਂ'ਤੇ ਕ੍ਰਿਪਾ ਕਰੋ ਜੀ। ਜਿਸ ਕਰਕੇ ਆਪ ਜੀ ਦੇ ਬਖ਼ਸ਼ੇ, ਅਨਹਦ ਝੁਨਕਾਰ ਅਜਪਾ ਜਾਪ ਦੇ ਬਹੁਤੇ ਸੁਖ ਪ੍ਰਾਪਤ ਹੋਣ ਜੀ। ਯਥਾ:- ਪ੍ਰਭ ਕੈ ਸਿਮਰਨਿ; ਅਨਹਦ ਝੁਨਕਾਰ॥ ਸੁਖੁ ਪ੍ਰਭ ਸਿਮਰਨ ਕਾ; ਅੰਤੁ ਨ ਪਾਰ॥) ਚਾਰਿ ਪਦਾਰਥ; ਕਮਲ ਪ੍ਰਗਾਸ॥ ਸਭ ਕੈ ਮਧਿ; ਸਗਲ ਤੇ ਉਦਾਸ॥ ਸੁੰਦਰੁ ਚਤੁਰੁ; ਤਤ ਕਾ ਬੇਤਾ॥ ਸਮਦਰਸੀ; ਏਕ ਦ੍ਰਿਸਟੇਤਾ॥) ਮਿਟਿ ਗਏ ਬੈਰ; ਭਏ ਸਭ ਰੇਨ॥ ਅੰਮ੍ਰਿਤ ਨਾਮੁ; ਸਾਧਸੰਗਿ ਲੈਨ॥ ਸੁ ਪ੍ਰਸੰਨ; ਭਏ ਗੁਰਦੇਵ॥ ਪੂਰਨ ਹੋਈ; ਸੇਵਕ ਕੀ ਸੇਵ॥

ਕੋਇ ਨ ਜਾਨੈ; ਤੁਮਰਾ ਅੰਤੁ॥ ਊਚੇ ਤੇ ਊਚਾ; ਭਗਵੰਤ॥ ਹੇ ਵਾਹਿਗੁਰੂ ਜੀ !ਆਪ ਜੀ ਨੇ, ਅਸੰਖ ਬ੍ਰਹਮੰਡ ਸੂਰਜ ਚੰਦ ਤਾਰੇ ਮੰਡਲ ਅਕਾਸ਼ ਪਤਾਲ਼ ਪੌਣ ਪਾਣੀ ਅਗਨੀ ਧਰਤੀ ਆਦਿ ਅਕਾਰ ਰਚੇ ਹਨ, ਇਨ੍ਹਾਂ'ਚ, ਆਪ ਜੀ ਹੁਣ ਵਿਆਪਕ ਹੋ ਰਹੇ ਹੋਂਜੀ। ਇਹ ਸਾਰੇ ਆਪ ਜੀ ਨੇ, ਆਪਣੇ ਵਿਸਮਾਦ ਅਗਮ ਅਪਾਰ ਪ੍ਰਕਾਸ਼ ਹੀ ਪ੍ਰਕਾਸ਼ ਨਿਰਗੁਨ ਸਰੂਪ ਜੀ'ਚ, ਆਪਣੇ ਆਸਰੇ ਬਿਨਾ ਥੰਮ੍ਹਾਂ ਦੇ, ਟਿਕਾਅ ਕੇ ਰੱਖੇ ਹੋਏ ਹਨ। ਇਨ੍ਹਾਂ ਦੇ ਪ੍ਰਕਾਸ਼ਕ ਭੀ ਆਪ ਜੀ ਆਪ ਹੀ ਹੋਂ ਜੀ। ਬ੍ਰਹਮ.ਕਮਲੁ ਪਇਆਲਿ; ਨ ਪਾਇਆ॥ ਆਗਿਆ ਨਹੀ ਲੀਨੀ; ਭਰਮਿ ਭੁਲਾਇਆ॥ ੧॥ ਅਨੁਸਾਰ ਆਪ ਜੀ ਦੀ ਰਚੀ, ਇਸ ਰਚਨਾ ਦਾ ਕੋਈ ਭੀ ਅੰਤ ਨਹੀਂ ਪਾਇਆ ਜਾ ਸਕਦਾ, ਇਸ ਲਈ(ਤੁਮਰਾ) ਆਪ ਜੀ ਦੇ ਅੰਤੁ ਨੂੰ, (ਕੋਇ) ਕੋਈ ਭੀ(ਨ) ਨਹੀਂ(ਜਾਨੈ) ਜਾਣਦਾ ਜੀ। ਯਥਾ:- ਪਉੜੀ॥ ਖੰਡਾ ਪ੍ਰਿਥਮੈ ਸਾਜਿ ਕੈ; ਜਿਨ ਸਭ ਸੈਸਾਰੁ ਉਪਾਇਆ॥ ਬ੍ਰਹਮਾ ਬਿਸਨ ਮਹੇਸ ਸਾਜਿ;

ਕੁਦਰਤੀ ਦਾ ਖੇਲੁ ਰਚਾਇ ਬਣਾਇਆ॥ ਸਿੰਧ ਪਰਬਤ ਮੇਦਨੀ; ਬਿਨੁ ਥੰਮ੍ਹਾ ਗਗਨਿ ਰਹਾਇਆ॥ ਸਿਰਜੇ ਦਾਨੋ ਦੇਵਤੇ; ਤਿਨ ਅੰਦਰਿ.ਬਾਦੁ ਰਚਾਇਆ॥ ਤੈ ਹੀ.ਦੁਰਗਾ ਸਾਜਿ ਕੈ; ਦੈਤਾ ਦਾ ਨਾਸੁ ਕਰਾਇਆ॥ ਤੈਥੋ ਹੀ.ਬਲੁ ਰਾਮੁ ਲੈ; ਨਾਲ ਬਾਣਾ ਦਹਸਿਰੁ ਘਾਇਆ॥ ਤੈਥੋ ਹੀ.ਬਲੁ ਕ੍ਰਿਸਨ ਲੈ; ਕੰਸੁ ਕੇਸੀ ਪਕੜਿ ਗਿਰਾਇਆ॥ ਬਡੇ ਬਡੇ ਮੁਨਿ ਦੇਵਤੇ; ਕਈ ਜੁਗ ਤਿਨੀ ਤਨੁ ਤਾਇਆ॥ ਕਿਨੀ ਤੇਰਾ.ਅੰਤੁ ਨ ਪਾਇਆ॥) ਤਿਸ ਕਿਆ ਗੁਣਾ ਕਾ.ਅੰਤੁ ਨ ਪਾਇਆ; ਹਉ ਗਾਵਾ ਸਬਦਿ ਵੀਚਾਰੀ॥) ਅੰਤੁ ਨ ਸਿਫਤੀ; ਕਹਣਿ ਨ ਅੰਤੁ॥ ਅੰਤੁ ਨ ਕਰਣੈ; ਦੇਣਿ ਨ ਅੰਤੁ॥ ਅੰਤੁ ਨ ਵੇਖਣਿ; ਸੁਣਣਿ ਨ ਅੰਤੁ॥ ਅੰਤੁ ਨ ਜਾਪੈ; ਕਿਆ ਮਨਿ ਮੰਤੁ॥ ਅੰਤੁ ਨ ਜਾਪੈ; ਕੀਤਾ ਆਕਾਰੁ॥ ਅੰਤੁ ਨ ਜਾਪੈ; ਪਾਰਾਵਾਰੁ॥ ਅੰਤ ਕਾਰਣਿ; ਕੇਤੇ ਬਿਲਲਾਹਿ॥ ਤਾ ਕੇ ਅੰਤ; ਨ ਪਾਏ ਜਾਹਿ॥ ਏਹੁ ਅੰਤੁ; ਨ ਜਾਣੈ ਕੋਇ॥ ਬਹੁਤਾ ਕਹੀਐ; ਬਹੁਤਾ ਹੋਇ॥ ਵਡਾ ਸਾਹਿਬੁ; ਊਚਾ ਥਾਉ॥ ਊਚੇ ਉਪਰਿ; ਊਚਾ ਨਾਉ॥ ਏਵਡੁ ਊਚਾ; ਹੋਵੈ ਕੋਇ॥ ਤਿਸੁ ਊਚੇ ਕਉ; ਜਾਣੈ ਸੋਇ॥ ਜੇਵਡੁ ਆਪਿ; ਜਾਣੈ ਆਪਿ ਆਪਿ॥ ਨਾਨਕ ਨਦਰੀ; ਕਰਮੀ ਦਾਤਿ॥ ਅੰਤ ਨੂੰ ਕੋਈ ਕਿਵੇਂ ਜਾਣੇ?ਆਪ ਜੀ ਹਰ ਸਮੇਂ ਇੱਕ ਖਿਨ ’ਚ, ਅਨੰਤ ਬ੍ਰਹਮੰਡਾਂ ਨੂੰ ਰਚਦਿਆਂ, ਲੈਅ ਕਰਦਿਆਂ ਨਿਰਲੇਪ ਭੀ ਹੋਂ ਜੀ। ਇਤਨਾ ਉੱਚਾ ਕਰਤੱਬ ਹੋਰ ਕੋਈ ਭੀ ਨਹੀਂ ਕਰ ਸਕਦਾ। ਇਸ ਲਈ ਹੇ(ਭਗਵੰਤ) ਵਾਹਿਗੁਰੂ ਜੀ! ਆਪ ਜੀ(ਊਚੇ) ਉੱਚਿਆਂ(ਤੇ) ਤੋਂ ਭੀ(ਊਚਾ) ਉੱਚੇ ਹੋਂ ਜੀ। ਵਾ ਈਰਖਾ ਬਖੀਲੀ ਪੰਜ ਵਿਕਾਰਾਂ ਰਜੋ ਤਮੋ ਸਤੋ ਗੁਣ ਆਦਿ ਔਗੁਣਾਂ ਤੋਂ ਊਚੇ ਤੇ ਊਚਾ ਹੋਂ ਜੀ। ਅਸੀਂ ਇਨ੍ਹਾਂ ਔਗੁਣਾਂ ਦੇ ਮਾਰੇ.ਵਿਛੜੇ ਹੋਏ ਅਤੀ ਨੀਵੇਂ ਹਾਂ। ਹਮ ਨੀਵੀ.ਪ੍ਰਭੁ ਅਤਿ ਊਚਾ; ਕਿਉ ਕਰਿ ਮਿਲਿਆ ਜਾਏ ਰਾਮ॥ ਵਾ ਅਸੰਖ ਬ੍ਰਹਮੰਡ ਦਾ ਪਸਾਰਾ ਆਪ ਜੀ ਨੇ, ਆਪਣੇ ਨੂਰੋ ਨੂਰ ਵਿਆਪਕ ਪ੍ਰਕਾਸ਼ਕ ਸੱਚੇ ਨਿਰਗੁਨ ਸਰੂਪ ’ਚ ਟਿਕਾਇਆ ਹੋਇਆ ਹੈ। ਆਪ ਜੀ.ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਹੋਂ ਜੀ। ਅਸੰਖ ਬ੍ਰਹਮੰਡ ਬਹੁਤ ਹੀ ਉੱਚੇ ਹਨ, ਇਸ ਲਈ ਹੇ ਅਨਤਕਲਾਵਾਨ ਮੇਹਰਵਾਨ ਪੂਰਨ ਵਿਆਪਕ (ਭਗਵੰਤ) ਵਾਹਿਗੁਰੂ ਜੀ!ਆਪ ਜੀ(ਊਚੇ) ਉੱਚਿਆਂ(ਤੇ) ਤੋਂ ਭੀ(ਊਚਾ) ਉੱਚੇ ਹੋਂ। ਵਾ ਹੇ(ਭਗਵੰਤ) ਵਾਹਿਗੁਰੂ ਸਤਿਗੁਰੂ ਸਾਹਿਬ ਜੀ!ਆਪ ਜੀ ਬ੍ਰਹਮਾ ਵਿਸ਼ਨੂੰ ਸ਼ਿਵ ਇੰਦ੍ਰ ਤਪੀਸਰ ਜੋਗੀਸਰ ਸਾਰੀਆਂ ਪਦਵੀਆਂ ਨਾਲੋਂ ਊਚੇ(ਤੇ) ਤੋਂ(ਊਚਾ) ਉੱਚੇ ਹੋਂ। ਯਥਾ:- ਅਤਿ ਊਚਾ; ਤਾ ਕਾ ਦਰਬਾਰਾ॥ ਅੰਤੁ ਨਾਹੀ ਕਿਛੁ; ਪਾਰਾਵਾਰਾ॥ ਕੋਟਿ ਕੋਟਿ ਕੋਟਿ; ਲਖ ਧਾਵੈ॥ ਇਕੁ ਤਿਲੁ; ਤਾ ਕਾ ਮਹਲੁ ਨ ਪਾਵੈ॥ ੧॥) ਨਿਰਮਲ ਨਿਰਮਲ. ਸੂਚਾ ਸੂਚੋ; ਸੂਚਾ ਸੂਚੋ ਸੂਚਾ॥ ਅੰਤ ਨ ਅੰਤਾ.ਸਦਾ ਬੇਅੰਤਾ; ਕਹੁ ਨਾਨਕ.ਊਚੋ ਊਚਾ॥) ਮੈ ਪੇਖਿਓ ਰੀ; ਊਚਾ ਮੋਹਨੁ.ਸਭ ਤੇ ਊਚਾ॥ ਆਨ.ਨ ਸਮਸਰਿ ਕੋਊ ਲਾਗੈ; ਢੂਢਿ ਰਹੇ ਹਮ ਮੂਚਾ॥ ੧॥) ਜੋਗੀਸਰ ਪਾਵਹਿ ਨਹੀ; ਤੁਅ ਗੁਣ ਕਥਨੁ ਅਪਾਰ॥ ਪ੍ਰੇਮ ਭਗਤਿ ਕੈ ਕਾਰਣੈ; ਕਹੁ ਰਵਿਦਾਸ ਚਮਾਰ॥) ਬਹੁ ਬੇਅੰਤ; ਊਚ ਤੇ ਊਚਾ॥ ਨਾਨਕ ਆਪਸ ਕਉ; ਆਪਹਿ ਪਹੂਚਾ॥ ੬॥) ਗੋਵਿਦ ਗਾਜੇ ਸਦਾ ਬਿਰਾਜੇ; ਅਗਮ ਅਗੋਚਰੁ ਊਚਾ॥ ਗੁਣ ਬੇਅੰਤ.ਕਿਛੁ ਕਹਣੁ ਨ ਜਾਈ; ਕੋਇ ਨ ਸਕੈ ਪਹੂਚਾ॥

ਊਚੇ ਤੇ ਊਚਾ; ਭਗਵੰਤ॥ ਪਰਮਪੂਜਨੀਕ ਵਾਹਿਗੁਰੂ ਜੀ ਸ੍ਰਬੱਤ ਦੇ ਭਲੇ ਲਈ, ਗੁਰੂ ਅਵਤਾਰ 'ਚ ਪ੍ਰਗਟ ਹੋ ਕੇ, ਜ਼ਾਲਮਾਂ ਦੇ ਘੋਰ ਭਿਆਨਕ ਜ਼ੁਲਮ ਕਰਨ ਤੋਂ, ਉੱਬਲਦੀ ਦੇਗ 'ਚ ਬੈਠ ਕੇ, ਲੋਹੇ ਦੇ ਤੰਗ ਪਿੰਜਰੇ 'ਚ, ਤਿੱਖੇ ਕਿੱਲਾਂ ਵਿਚਕਾਰ ਬੈਠ ਕੇ, ਆਪਣੇ ਸੀਸ ਕੁਰਬਾਨ ਕਰਕੇ, ਅਦੁਤੀ ਸੱਚੀ ਕੁਰਬਾਨੀ ਦੇ ਕੇ, ਕਮਾ ਕੇ ਫੁਰਮਾ ਰਹੇ ਹਨ:- ਤੇਰਾ ਕੀਆ; ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ; ਨਾਨਕੁ ਮਾਂਗੈ॥ ਪਰਮਪੂਜਨੀਕ ਪੂਰਨ ਗੁਰੂ ਦਸਾਂ ਹੀ ਅਵਤਾਰਾਂ 'ਚ, ਬਹੁਤ ਵੱਡੀ ਕੁਰਬਾਨੀ ਹੀ ਕੁਰਬਾਨੀ ਕੀਤੀ ਹੈ, ਹੁਣ ਗੁਰਤਾ ਬਿਰਾਜਮਾਨ ਹੋ ਕੇ, ਊਚੇ ਤੇ ਊਚਾ; ਭਗਵੰਤ॥ ਸਤਿਗੁਰੂ ਗ੍ਰੰਥ ਸਾਹਿਬ ਜੀ ਦੁਨੀਆਂ ਨੂੰ ਤਾਰ ਰਹੇ ਹਨ ਜੀ। ਯਥਾ:- ਬਾਣੀ ਗੁਰੂ.ਗੁਰੂ ਹੈ ਬਾਣੀ; ਵਿਚਿ ਬਾਣੀ ਅੰਮ੍ਰਿਤੁ ਸਾਰੇ॥ ਗੁਰੁਬਾਣੀ ਕਹੈ.ਸੇਵਕੁ ਜਨੁ ਮਾਨੈ; ਪਰਤਖਿ ਗੁਰੂ ਨਿਸਤਾਰੇ॥) ਵਾਹੁ ਵਾਹੁ ਬਾਣੀ ਨਿਰੰਕਾਰ ਹੈ; ਤਿਸੁ ਜੇਵਡੁ, ਅਵਰੁ ਨ ਕੋਇ॥ ਵਾਹੁ ਵਾਹੁ ਅਗਮ ਅਥਾਹੁ ਹੈ; ਵਾਹੁ ਵਾਹੁ ਸਚਾ ਸੋਇ॥

ਸਗਲ ਸਮਗ੍ਰੀ; ਤੁਮਰੈ ਸੂਤ੍ਰਿ ਧਾਰੀ॥ ਤੁਮ ਤੇ ਹੋਇ; ਸੁ ਆਗਿਆਕਾਰੀ॥ (ਸਗਲ) ਸਾਰੀ ਅਨੰਤ ਬ੍ਰਹਮੰਡ ਦੀ (ਸਮਗ੍ਰੀ) ਰਚਨਾ, (ਤੁਮਰੈ) ਆਪ ਜੀ ਦੇ, ਨਾਮ ਰੂਪੀ(ਸੂਤ੍ਰਿ) ਧਾਗੇ ਨਾਲ ਪ੍ਰੋ ਕੇ, ਆਪਣੇ ਆਸਰੇ(ਧਾਰੀ) ਟਿਕਾਈ ਹੈ। ਯਥਾ:- ਸਗਲ ਸਮਗ੍ਰੀ; ਅਪਨੈ ਸੂਤਿ ਧਾਰੈ॥ ਨਾਨਕ ਜਿਸੁ ਜਿਸੁ ਭਾਵੈ; ਤਿਸੁ ਤਿਸੁ ਨਿਸਤਾਰੈ॥ ੩॥) ਨਾਮ ਕੇ ਧਾਰੇ; ਸਗਲੇ ਜੰਤ॥ ਨਾਮ ਕੇ ਧਾਰੇ; ਖੰਡ ਬ੍ਰਹਮੰਡ॥ ਨਾਮ ਕੇ ਧਾਰੇ; ਸਿਮ੍ਰਿਤਿ ਬੇਦ ਪੁਰਾਨ॥ ਨਾਮ ਕੇ ਧਾਰੇ; ਸੁਨਨ ਗਿਆਨ ਧਿਆਨ॥ ਨਾਮ ਕੇ ਧਾਰੇ; ਆਗਾਸ ਪਾਤਾਲ॥ ਨਾਮ ਕੇ ਧਾਰੇ; ਸਗਲ ਆਕਾਰ॥ ਨਾਮ ਕੇ ਧਾਰੇ; ਪੁਰੀਆ ਸਭ ਭਵਨ॥ ਨਾਮ ਕੈ ਸੰਗਿ ਉਧਰੇ; ਸੁਨਿ ਸ੍ਰਵਨ॥ ਕਰਿ ਕਿਰਪਾ ਜਿਸੁ; ਆਪਨੈ ਨਾਮਿ ਲਾਏ॥ ਨਾਨਕ ਚਉਥੇ ਪਦ ਮਹਿ; ਸੋ ਜਨੁ ਗਤਿ ਪਾਏ॥ ੫॥ ਵਾ ਹੁਕਮੁ ਤੇਰਾ ਖਰਾ ਭਾਰਾ; ਅਨੁਸਾਰ ਖ਼ਰੇ ਭਾਰੇ ਅਮੋੜ ਹੁਕਮ ਭੈ ਰੂਪੀ, (ਸੂਤ੍ਰਿ) ਧਾਗੇ ਨਾਲ ਪ੍ਰੋ ਕੇ, ਆਪਣੇ ਆਸਰੇ(ਧਾਰੀ) ਟਿਕਾਈ ਹੈ। ਯਥਾ:- ਹੁਕਮੈ ਅੰਦਰਿ.ਸਭੁ ਕੋ; ਬਾਹਰਿ ਹੁਕਮ ਨ ਕੋਇ॥ ਨਾਨਕ.ਹੁਕਮੈ ਜੇ ਬੁਝੈ; ਤ ਹਉਮੈ ਕਹੈ ਨ ਕੋਇ॥) ਹੁਕਮ ਬਿਨਾ ਨਾ ਝੂਲੈ ਪਾਤਾ। ਹੋਵੈ ਸੋ ਜੋ ਕਰੈ ਬਿਧਾਤਾ।) ਸਗਲ ਸਮਗ੍ਰੀ; ਜਾ ਕੈ ਸੂਤਿ ਪਰੋਈ॥ ਘਟ ਘਟ ਅੰਤਰਿ ਰਵਿਆ ਸੋਈ॥) ਭੈ ਵਿਚਿ ਸੂਰਜੁ; ਭੈ ਵਿਚਿ ਚੰਦੁ॥ ਕੋਹ ਕਰੋੜੀ ਚਲਤ; ਨ ਅੰਤੁ॥) ਸਭ ਪਰੋਈ, ਇਕਤੁ ਧਾਗੈ॥ ਜਿਸੁ ਲਾਇ ਲਏ; ਸੋ ਚਰਣੀ ਲਾਗੈ॥) ਜਾ ਕੈ ਸੂਤਿ ਪਰੋਏ ਜੰਤਾ; ਤਿਸੁ ਪ੍ਰਭ ਕਾ ਜਸੁ ਗਾਵਹੁ॥ ਵਾ ਆਪੇ ਜਲੁ ਆਪੇ ਥਲੁ ਥੰਮ੍ਹਨੁ; ਆਪੇ ਕੀਆ ਘਟਿ ਘਟਿ ਬਾਸਾ॥ ਅਨੁਸਾਰ ਮਹਾਂ ਵਿਸਮਾਦ ਵਿਆਪਕ ਪ੍ਰਕਾਸ਼ਕ ਅਨਤ ਕਲਾਵਾਨ ਪ੍ਰਕਾਸ਼ ਹੀ ਪ੍ਰਕਾਸ਼ ਅਜਪਾ ਜਾਪ ਨਿਰਗੁਨ ਬ੍ਰਹਮ ਰੂਪੀ ਸੂਤ੍ਰਿ'ਚ, (ਧਾਰੀ) ਟਿਕਾਈ ਹੈ। ਇਸ ਲਈ, ਸੰਜੋਗ ਵਿਜੋਗ ਜੰਮਣ ਮਰਨ ਦੁੱਖ ਸੁਖ, (ਤੁਮ) ਆਪ ਜੀ(ਤੇ) ਤੋਂ ਹੋਇ ਰਿਹਾ, (ਸੁ) ਸ੍ਰੇਸ਼ਟ ਜਾਣ ਕੇ, ਦਾਸਨਦਾਸ ਬਾਲਕ ਆਪ ਜੀ ਦੇ ਆਗਿਆਕਾਰੀ ਹਨ। ਸੋ, ਜ਼ਾਲਮਾਂ ਦੇ ਘੋਰ ਭਿਆਨਕ ਜ਼ੁਲਮ ਕਰਨ ਤੋਂ, ਆਪ ਜੀ ਉੱਬਲਦੀ ਦੇਗ'ਚ ਬੈਠ ਕੇ, ਤੇਰਾ ਕੀਆ ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ

ਨਾਨਕੁ ਮਾਂਗੈ॥ ਅਨੁਸਾਰ ਭਾਣਾ ਮੰਨ ਕੇ, ਆਪਣਾ ਆਪ ਕੁਰਬਾਨ ਕਰਕੇ ਆਗਿਆਕਾਰੀ ਅਨੁਸਾਰੀ ਬਣੇ। ਜੋ ਸ਼ੁਭ ਅਮੋਲਕ ਬਚਨ ਫੁਰਮਾਏ, ਸੋ ਸ਼ਹੀਦੀ ਦੇ ਕੇ ਕਮਾਏ। ਨਾਰਾਇਨ ਨਰਪਤਿ; ਨਮਸਕਾਰੈ॥ ਐਸੇ ਗੁਰ ਕਉ.ਬਲਿ ਬਲਿ ਜਾਈਐ; ਆਪਿ ਮੁਕਤੁ ਮੋਹਿ ਤਾਰੈ॥ ਅਨੁਸਾਰ ਐਸੇ ਵਾਹਿਗੁਰੂ ਗੁਰੂ ਪ੍ਰਮੇਸਰ ਜੀ ਤੋਂ, ਰੋਮ ੨ ਕਰਕੇ ਨਿਮਖ ੨ ਬਾਰ ੨ ਜੁੱਗੋ ਜੁੱਗ, ਨਮਸਕਾਰ ਕਰਦਿਆਂ, ਬਲਿਹਾਰ ਕੁਰਬਾਨ ਜਾਈਏ ਜੀ। ਯਥਾ:- ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ; ਗੁਰਦੇਵ ਨਾਨਕ ਹਰਿ ਨਮਸਕਰਾ॥)

ਤੁਮਰੀ ਗਤਿ ਮਿਤਿ; ਤੁਮ ਹੀ ਜਾਨੀ॥ ਨਾਨਕ ਦਾਸ; ਸਦਾ ਕੁਰਬਾਨੀ॥ ੮॥ ੪॥ ਪਰਮਪੂਜਨੀਕ ਵਾਹਿਗੁਰੂ ਮਹੱਲਾ ਪੰਜਵਾਂਜੀ, ਪਿਆਰੇ ਸੇਵਕਾਂ ਨੂੰ, ਆਪਣੇ ਪਿਆਰੇ ਦਰਸ਼ਨਾਂ ਦੁਆਰਾ, ਆਤਮ ਤ੍ਰਿਪਤੀ ਸ਼ਾਂਤੀ ਵਿਸਮਾਦਤਾਈ ਬਖ਼ਸ਼ ਕੇ, ਆਪਣੇ'ਚ ਅਭੇਦ ਕਰਕੇ, ਉਨ੍ਹਾਂ ਦਾ ਜਸ, ਬ੍ਰਹਮੰਡਾਂ'ਚ ਜੁੱਗੋ ਜੁੱਗ ਅਟੱਲ ਫ਼ੈਲਾ ਰਹੇ ਹਨ। ਸ਼ਹੀਦਾਂ ਦੇ ਸਿਰਤਾਜ ਧੰਨ.ਵਾਹਿਗੁਰੂ ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਤਿਗੁਰੂ ਨਾਨਕ ਦੇਵ ਸਾਹਿਬ ਜੀ ਪੰਜਵੇਂ ਜਾਮੇ'ਚ, ਕਰਤੇ ਕੁਦਰਤੀ.[੧]ਮੁਸਤਾਕੁ॥ ([੧]ਮੋਹਿਤ) ਅਨੁਸਾਰ.ਵਾਹਿਗੁਰੂ ਜੀ ਦੇ ਵਿਸਮਾਦ ਕੌਤਕਾਂ'ਤੇ ਮੋਹਿਤ ਹੋ ਕੇ, ਸਨਮੁਖ ਫ਼ੁਰਮਾਉਂਦੇ ਹਨ:- ਹੇ ਪਰਮਪੂਜਨੀਕ.ਨਾਨਕ ਰਾਖਨਹਾਰੁ ਅਪਾਰੁ॥ ਵਾਹਿਗੁਰੂ ਜੀ!ਇਹ(ਤੁਮਰੀ) ਆਪ ਜੀ ਦੀ, ਹੰਗਤਾ ਰਹਿਤ(ਗਤਿ) ਵਿਵਸਥਾ ਦੀ(ਮਿਤਿ) ਮਰਯਾਦਾ, (ਤੁਮ) ਆਪ ਜੀ ਨੇ ਆਪੇ ਹੀ ਜਾਨੀ ਹੈ। ਯਥਾ:- ਅਪਨੀ ਗਤਿ ਮਿਤਿ; ਜਾਨਹੁ ਆਪੇ॥) ਪਉੜੀ॥ ਆਪੇ ਸਭ ਘਟ ਅੰਦਰੇ; ਆਪੇ ਹੀ ਬਾਹਰਿ॥ ਆਪੇ ਗੁਪਤੁ ਵਰਤਦਾ; ਆਪੇ ਹੀ ਜਾਹਰਿ॥ ਜੁਗ ਛਤੀਹ ਗੁਬਾਰੁ ਕਰਿ; ਵਰਤਿਆ ਸੁੰਨਾ ਹਰਿ॥ ਓਥੈ ਵੇਦ ਪੁਰਾਨ ਨ ਸਾਸਤਾ; ਆਪੇ ਹਰਿ ਨਰਹਰਿ॥ ਬੈਠਾ ਤਾੜੀ ਲਾਇ; ਆਪਿ ਸਭ ਦੂ ਹੀ ਬਾਹਰਿ॥ ਆਪਣੀ ਮਿਤਿ ਆਪਿ ਜਾਣਦਾ; ਆਪੇ ਹੀ ਗਉਹਰੁ॥ ਹੇ ਪਰਮਪੂਜਨੀਕ ਵਾਹਿਗੁਰੂ ਜੀ!ਆਪ ਜੀ ਹੁਣ, ਅਸੰਖ ਬ੍ਰਹਮੰਡ ਦੀ ਰਚਨਾ ਰਚਦਿਆਂ, ਲੈਅ ਕਰਦਿਆਂ, ਹੰਗਤਾ ਰਹਿਤ ਨਿਰਲੇਪ.ਹੋਂ ਜੀ! ਯਥਾ:- ਓਪਤਿ ਪਰਲਉ; ਖਿਨ ਮਹਿ ਕਰਤਾ॥ ਆਪਿ ਅਲੇਪਾ; ਨਿਰਗੁਨੁ ਰਹਤਾ॥ ਦਾਸਨ ਦਾਸ ਆਪ ਜੀ ਦੇ ਵਿਸਮਾਦ ਕੌਤਕਾਂ'ਤੇ ਮੋਹਿਤ ਹੋ ਕੇ, ਸਦਾ ਸਦਾ ਆਪ ਜੀ ਲਈ(ਕੁਰਬਾਨੀ) ਸ਼ਹੀਦੀ ਦਿੰਦਾ ਹੈ॥ ੮॥ ੪॥ ਯਥਾ:- ਗੁਰ ਕਉ; ਕੁਰਬਾਨੁ ਜਾਉ ਹਾਂ॥) ਗੁਰ ਅਪੁਨੇ ਊਪਰਿ; ਬਲਿ ਜਾਈਐ॥) ਨਾਰਾਇਨ ਨਰਪਤਿ; ਨਮਸਕਾਰੈ॥ ਐਸੇ ਗੁਰ ਕਉ.ਬਲਿ ਬਲਿ ਜਾਈਐ; ਆਪਿ ਮੁਕਤੁ, ਮੋਹਿ ਤਾਰੈ॥

ਗਉੜੀ ਸੁਖਮਨੀ ਮਃ ੫॥) ਅਸਟਪਦੀ ਜੀ ਪੰਜਵੇਂ, ਆਦਿ ੨੬੮.

ਸਲੋਕੁ॥ ਦੇਨਹਾਰੁ ਪ੍ਰਭ ਛੋਡਿ ਕੈ; ਲਾਗਹਿ ਆਨ ਸੁਆਇ॥ ਨਾਨਕ.ਕਹੂ ਨ ਸੀਝਈ; ਬਿਨੁ ਨਾਵੈ ਪਤਿ ਜਾਇ॥ ੧॥

ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਫ਼ੁਰਮਾਉਂਦੇ ਹਨ:- ਦੇਵਣਹਾਰੁ ਦਾਤਾਰੁ; ਕਿਤੁ ਮੁਖਿ ਸਾਲਾਹੀਐ॥) ਦਦਾ.ਦਾਤਾ

ਏਕੁ ਹੈ; ਸਭ ਕਉ ਦੇਵਨਹਾਰ॥ ਦੇਂਦੇ.ਤੋਟਿ ਨ ਆਵਈ; ਅਗਨਤ ਭਰੇ ਭੰਡਾਰ॥) ਤੁਮ ਬਡ ਦਾਤੇ; ਦੇ ਰਹੇ॥ ਜੀਅ ਪ੍ਰਾਣ ਮਹਿ; ਰਵਿ ਰਹੇ॥) ਤੂ ਭੰਨਣ ਘੜਣ ਸਮਰਥੁ ਦਾਤਾਰੁ ਹਹਿ; ਤੁਧੁ ਅਗੈ ਮੰਗਣ ਨੋ ਹਥ ਜੋੜਿ ਖਲੀ ਸਭ ਹੋਈ॥ ਤੁਧੁ ਜੇਵਡੁ ਦਾਤਾਰੁ, ਮੈ ਕੋਈ ਨਦਰਿ ਨ ਆਵਈ; ਤੁਧੁ ਸਭਸੈ ਨੋ ਦਾਨੁ ਦਿਤਾ; ਖੰਡੀ ਵਰਭੰਡੀ ਪਾਤਾਲੀ ਪੁਰਈ ਸਭ ਲੋਈ॥ ਅਨੁਸਾਰ ਨਾਮੁ ਜਿੰਦ ਜਾਨ ਖਾਣ ਪੀਣ ਪੈਨ੍ਹਣ ਸਭ ਤਰ੍ਹਾਂ ਦੀਆਂ ਦਾਤਾਂ(ਦੇਨਹਾਰੁ) ਦੇਣ ਵਾਲੇ, (ਪ੍ਰਭ) ਵਾਹਿਗੁਰੂ ਜੀ ਅਥਵਾ(ਪ੍ਰਭ) ਤੇਗਬਹਾਦਰ ਸਿਮਰਿਐ; ਘਰ ਨਉਨਿਧਿ ਆਵੈ ਧਾਇ॥ ਵਾਹਿਗੁਰੂ ਦਸੇ ਸਤਿਗੁਰੂ ਸਾਹਿਬਾਨ ਗੁਰਤਾ ਬਿਰਾਜਮਾਨ ਸਤਿਗੁਰੂ ਗ੍ਰੰਥ ਸਾਹਿਬ ਜੀ, ਜੋ ਹੁਣ, ਆਪਣੇ ਦਾਸਾਂ ਦੇ ਅੰਦਰ ਬਾਹਰ ਅਨਤ ਕਲਾਵਾਨ ਪੂਰਨ ਮੇਹਰਵਾਨ ਅਸੰਖ ਪ੍ਰਕਾਸ਼ ਹੀ ਪ੍ਰਕਾਸ਼ ਅਜਪਾ ਜਾਪ ਨਿਰੰਕਾਰ ਸਰੂਪ ਗੁਰਬਾਣੀ ਜੀ ਬਖ਼ਸ਼ ਕੇ, ਆਪਣੇ'ਚ ਲੀਨਤਾ ਏਕਤਾ ਅਭੇਦਤਾ ਬਖ਼ਸ਼ ਰਹੇ ਹਨ। ਐਸਾ ਦਾਤਾ; ਸਤਿਗੁਰੁ ਕਹੀਐ॥ ਅਨੁਸਾਰ ਐਸੇ ਸ੍ਰਬ ਵਿਆਪੀ ਮਹਾਂ ਵਿਸਮਾਦ ਬਖ਼ਸ਼ਿਸ਼(ਦੇਨਹਾਰੁ) ਦੇਣ ਵਾਲੇ, (ਪ੍ਰਭ) ਵਾਹਿਗੁਰੂ ਸਤਿਗੁਰੂ ਸਾਹਿਬ ਜੀ ਨੂੰ ਛੋਡਿ ਕੈ, ਕ੍ਰਿਮ ਜੀਵ, (ਆਨ) ਦ੍ਵੈਤ(ਆਨ) ਹੋਰ ਪਰ ਗ੍ਰਿਹ ਵਿਕਾਰੀ ਜੂਆ ਨਸ਼ੇ ਕੁਕਰਮ, ਨਿਰਦੋਸ਼ ਜੀਆਂ ਨੂੰ ਕੋਹਣ, ਇੰਦ੍ਰਿਆਂ ਦੇ(ਸੁਆਇ) ਸੁਆਦ, ਪ੍ਰਯੋਜਨ ਮਤਲਬ'ਚ, (ਲਾਗਹਿ) ਲੱਗ ਰਿਹਾ ਹੈ। (ਕਹੂ) ਕਿਸੇ ਪ੍ਰਕਾਰ ਭੀ(ਸੀਝਈ) ਮੁਕਤ, ਛੁੱਟ (ਨ) ਨਹੀਂ ਸਕਦਾ। (ਨਾਵੈ) ਸ੍ਰਬ ਵਿਆਪੀ ਵਿਸਮਾਦ ਅਨਤਕਲਾਵਾਨ ਪੂਰਨ ਮੇਹਰਵਾਨ ਅਜਪਾ ਜਾਪ ਵਾਹਿਗੁਰੂ ਸਿਮਰਨ ਨਾਮ ਜਪੇ ਤੋਂ ਬਿਨੁ(ਪਤਿ) ਇਜ਼ਤ(ਜਾਇ) ਜਾਂਦੀ ਹੈ॥ ੧॥ ਯਥਾ:- ਬਿਨੁ ਸਿਮਰਨ; ਹੈ ਆਤਮਘਾਤੀ॥ ਸਾਕਤ ਨੀਚ; ਤਿਸੁ ਕੁਲੁ ਨਹੀ ਜਾਤੀ॥) ਗਉੜੀ ਮਹਲਾ ੫॥ ਮਿਲੁ ਮੇਰੇ ਗੋਬਿੰਦ; ਅਪਨਾ ਨਾਮੁ ਦੇਹੁ॥ ਨਾਮ ਬਿਨਾ; ਧ੍ਰਿਗੁ ਧ੍ਰਿਗੁ ਅਸਨੇਹੁ॥ ੧॥ ਰਹਾਉ॥ ਨਾਮ ਬਿਨਾ; ਜੋ ਪਹਿਰੈ ਖਾਇ॥ ਜਿਉ ਕੂਕਰੁ; ਜੂਠਨ ਮਹਿ ਪਾਇ॥ ੧॥ ਨਾਮ ਬਿਨਾ; ਜੇਤਾ ਬਿਉਹਾਰੁ॥ ਜਿਉ ਮਿਰਤਕ; ਮਿਥਿਆ ਸੀਗਾਰੁ॥ ੨॥ ਨਾਮੁ ਬਿਸਾਰਿ; ਕਰੇ ਰਸ ਭੋਗ॥ ਸੁਖੁ ਸੁਪਨੈ ਨਹੀ; ਤਨ ਮਹਿ ਰੋਗ॥ ੩॥ ਨਾਮੁ ਤਿਆਗਿ; ਕਰੇ ਅਨ ਕਾਜ॥ ਬਿਨਸਿ ਜਾਇ; ਝੂਠੇ ਸਭਿ ਪਾਜ॥ ੪॥ ਨਾਮ ਸੰਗਿ; ਮਨਿ ਪ੍ਰੀਤਿ ਨ ਲਾਵੈ॥ ਕੋਟਿ ਕਰਮ ਕਰਤੋ; ਨਰਕਿ ਜਾਵੈ॥ ੫॥ ਹਰਿ ਕਾ ਨਾਮੁ; ਜਿਨਿ ਮਨਿ ਨ ਆਰਾਧਾ॥ ਚੋਰ ਕੀ ਨਿਆਈ; ਜਮਪੁਰਿ ਬਾਧਾ॥ ੬॥ ਲਾਖ ਅਡੰਬਰ; ਬਹੁਤੁ ਬਿਸਥਾਰਾ॥ ਨਾਮ ਬਿਨਾ; ਝੂਠੇ ਪਾਸਾਰਾ॥ ੭॥ ਹਰਿ ਕਾ ਨਾਮੁ; ਸੋਈ ਜਨੁ ਲੇਇ॥ ਕਰਿ ਕਿਰਪਾ; ਨਾਨਕ ਜਿਸੁ ਦੇਇ॥ ੮॥ ੧੦॥

(ਸੱਸੇ ਪੈਰ ਬਿੰਦੀ ਨ ਲਾਉ) (ਅਸਟਪਦੀ॥) ਦਸ ਤੁਕੀਆਂ, ਅੱਠ ਪਉੜੀਆਂ ਦੇ ਪਰਮਪੂਜਨੀਕ ਅਸਟਪਦੀ ਜੀ ਪੰਜਵੇਂ।

ਦਸ ਬਸਤੂ ਲੇ; ਪਾਛੈ ਪਾਵੈ॥ ਪਰਮਪੂਜਨੀਕ ਵਾਹਿਗੁਰੂ ਸਾਹਿਬ ਜੀ ਸਾਡੇ ਲਈ, ਜ਼ਾਲਮਾਂ ਦੇ ਘੋਰ ਭਿਆਨਕ ਜ਼ੁਲਮ ਕਰਨ ਤੋਂ, ਉੱਬਲਦੀ ਦੇਗ਼'ਚ ਬੈਠ ਕੇ, ਗੁਰਮੁਖਿ ਅਵਸਥਾ'ਚ, ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਜਪ ਕਮਾ ਧਿਆ ਕੇ, ਹਰ ਸਮੇਂ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਜਪਣ, ਗੁਰੂ ਅਰਥ ਸੇਵਾ ਕੁਰਬਾਨੀ ਕਰਨ ਦਾ ਸ਼ੁਭ ਸੱਚਾ ਉਪਦੇਸ਼ ਬਖ਼ਸ਼ ਰਹੇ ਹਨ। ਆਪ ਜੀ ਦੀ ਸ੍ਰਬ ਵਿਆਪੀ ਅਗਮ ਮਹਾਂ ਵਿਸਮਾਦ ਕ੍ਰਿਪਾ-ਦ੍ਰਿਸਟੀ ਅੰਦਰ, ਵਾਹਿਗੁਰੂ ਜੀ ਸਾਖਿਆਤ ਹੋ ਰਹੇ ਹਨ। ਯਥਾ:-

ਪਾਰਬ੍ਰਹਮੁ ਪ੍ਰਭੁ ਦ੍ਰਿਸਟੀ ਆਇਆ; ਪੂਰਨ ਅਗਮ ਬਿਸਮਾਦ॥ ਨਾਨਕ.ਰਾਮ ਨਾਮੁ ਧਨੁ ਕੀਤਾ; ਪੂਰੇ ਗੁਰ ਪਰਸਾਦਿ॥) ਸਭੁ ਗੋਬਿੰਦੁ ਹੈ; ਸਭੁ ਗੋਬਿੰਦੁ ਹੈ॥ ਗੋਬਿੰਦ ਬਿਨੁ; ਨਹੀ ਕੋਈ॥ ਸੂਤੁ ਏਕੁ.ਮਣਿ ਸਤ ਸਹੰਸ ਜੈਸੇ; ਓਤਿ ਪੋਤਿ ਪ੍ਰਭੁ ਸੋਈ॥) ਜਲਿ ਥਲਿ ਮਹੀਅਲਿ ਪੂਰਿਆ; ਸੁਆਮੀ ਸਿਰਜਨਹਾਰੁ॥ ਅਨਿਕ ਭਾਂਤਿ ਹੋਇ ਪਸਰਿਆ; ਨਾਨਕ ਏਕੰਕਾਰੁ॥

ਪਰਮਪੂਜਨੀਕ ਮਿਹਰਵਾਨੁ ਸਾਹਿਬੁ ਮਿਹਰਵਾਨੁ॥ ਸਾਹਿਬੁ ਮੇਰਾ.ਮਿਹਰਵਾਨੁ॥ ਜੀਅ ਸਗਲ ਕਉ; ਦੇਇ ਦਾਨੁ॥ ਅਨੁਸਾਰ ਵਾਹਿਗੁਰੂ ਦਸੇ ਪਾਤਿਸ਼ਾਹ ਗੁਰਤਾ ਬਿਰਾਜਮਾਨ ਸਤਿਗੁਰੂ ਗ੍ਰੰਥ ਸਾਹਿਬ ਜੀ, ਹਰ ਸਮੇਂ ਅਨੰਤ ਬ੍ਰਹਮੰਡ ਦੇ ਜੀਆਂ ਨੂੰ, ਆਪਣੀ ਸ੍ਰਬ ਵਿਆਪੀ ਮਹਾਂ ਵਿਸਮਾਦ ਅਨਤ ਕਲਾਵਾਨ ਅਖੰਡ ਜੋਤਿ ਦੁਆਰਾ, ਸਾਹ ਜੀਵਨ ਬਖ਼ਸ਼ ਰਹੇ ਹਨ। ਸਤਿਗੁਰਾਂ ਦੀ ਪਰਮਪਵਿੱਤ੍ਰ ਜੋਤਿ ਦੁਆਰਾ, ਅਸੀਂ ਵੇਖ ਸੁਣ ਬੋਲ ਰਹੇ ਹਾਂ, ਧਰਮ-ਕ੍ਰਿਤ ਕਰਦੇ ਜਿਉਂਦੇ ਜਾਗਦੇ ਹਾਂ। ਹਵਾ ਪਾਣੀ ਧਰਤੀ ਅਗਨੀ ਅਕਾਸ਼ ਘਰ ਅਸਵਾਰੀਆਂ ਸਬੰਧੀ ਸਭ, ਮਹਾਰਾਜ ਦੀਆਂ ਦਾਤਾਂ ਹਨ। ਭਾਵੇਂ ਕੋਈ ਕਮਾਈ ਕਰਕੇ, ਵਸਤੂਆਂ ਪ੍ਰਾਪਤ ਕਰਦਾ ਹੈ, ਫਿਰ ਭੀ ਸਤਿਗੁਰੂ ਸਾਹਿਬ ਜੀ ਦੀਆਂ ਬਖ਼ਸ਼ੀਆਂ ਦਾਤਾਂ ਹੀ ਹਨ, ਕਿਉਂ ਜੋ ਸਤਿਗੁਰੂ ਸਾਹਿਬ ਜੀ ਦੀ ਸੱਤਾ ਨਾਲ, ਸਾਰੇ ਜਿਉਂ ਰਹੇ ਹਾਂ। ਯਥਾ:- ਸਭੁ ਜਗਜੀਵਨੁ ਜਗਿ ਆਪਿ ਹੈ; ਨਾਨਕ.ਜਲੁ ਜਲਹਿ ਸਮਾਇ॥ ਦਸ(ਬਸਤੂ) ਵਸਤੂਆਂ, ਭਾਵ ਬੇਅੰਤ ਪਦਾਰਥ ਹਾਥੀ ਘੋੜੇ ਅਸਵਾਰੀਆਂ ਫ਼ੌਜਾਂ ਖ਼ਜ਼ਾਨੇ ਚਾਕਰ ਮਹਿਲ, ਵਾਹਿਗੁਰੂ ਜੀ ਤੋਂ(ਲੇ) ਲੈ ਕੇ, (ਪਾਛੈ) ਪਿੱਛੇ(ਪਾਵੈ) ਪਾਉਂਦਾ, ਜਮ੍ਹਾਂ ਕਰਦਾ ਹੈ।

ਏਕ ਬਸਤੁ ਕਾਰਨਿ; ਬਿਖੋਟਿ ਗਵਾਵੈ॥) ਸੁਤੜੇ ਅਸੰਖ; ਮਾਇਆ ਝੂਠੀ ਕਾਰਣੇ॥) ਮਾਇਆ ਹੋਈ ਨਾਗਨੀ; ਜਗਤਿ ਰਹੀ ਲਪਟਾਇ॥ ਇਸ ਕੀ ਸੇਵਾ ਜੋ ਕਰੇ; ਤਿਸ ਹੀ ਕਉ ਫਿਰਿ ਖਾਇ॥) ਬਿਖਿਆ ਬਿਆਪਿਆ; ਸਗਲ ਸੰਸਾਰੁ॥) ਬਿਖੈ ਕਉੜਤਣਿ ਸਗਲ ਮਾਹਿ; ਜਗਤਿ ਰਹੀ ਲਪਟਾਇ॥ ਅਨੁਸਾਰ ਏਕ ਬਸਤੁ, ਮਾਇਆ ਜ਼ਹਿਰ ਵਿਸ਼ੇ ਸੁਖ(ਕਾਰਨਿ) ਲਈ, ਦਾਤਿ ਪਿਆਰੀ; ਵਿਸਰਿਆ ਦਾਤਾਰਾ॥ ਅਨੁਸਾਰ ਦਾਤਿ ਪਿਆਰੀ ਕਰਕੇ, ਦਾਤੇ ਨੂੰ ਭੁਲਾ ਕੇ, (ਬਿਖੋਟਿ) ਵਿਸ਼ੇਸ਼ ਖੋਟਾ ਅਕ੍ਰਿਤਘਣ ਜੀਵ, ਸਤਿਗੁਰੂ ਸਾਹਿਬਾਨ ਜੀ ਵੱਲੋਂ ਭਰੋਸਾ (ਗਵਾਵੈ) ਗਵਾ ਲੈਂਦਾ ਹੈ। ਯਥਾ:- ਮਃ੩॥ ਮਨਮੁਖੁ ਦੁਖ ਕਾ ਖੇਤੁ ਹੈ; ਦੁਖੁ ਬੀਜੇ.ਦੁਖੁ ਖਾਇ॥ ਦੁਖ ਵਿਚਿ ਜੰਮੈ.ਦੁਖਿ ਮਰੈ; ਹਉਮੈ ਕਰਤ ਵਿਹਾਇ॥ ਆਵਣੁ ਜਾਣੁ.ਨ ਸੁਝਈ; ਅੰਧਾ ਅੰਧੁ ਕਮਾਇ॥ ਜੋ ਦੇਵੈ.ਤਿਸੈ ਨ ਜਾਣਈ; ਦਿਤੇ ਕਉ ਲਪਟਾਇ॥ ਨਾਨਕ.ਪੂਰਬਿ ਲਿਖਿਆ ਕਮਾਵਣਾ; ਅਵਰੁ ਨ ਕਰਣਾ ਜਾਇ॥) ਅੰਮ੍ਰਿਤ ਰਸੁ; ਖਾਵਹਿ ਖਾਨ ਪਾਨ॥ ਜਿਨਿ ਦੀਏ; ਤਿਸਹਿ ਨ ਜਾਨਹਿ.ਸੁਆਨ॥ ੩॥

ਏਕ ਭੀ ਨ ਦੇਇ; ਦਸ ਭੀ ਹਿਰਿ ਲੇਇ॥ ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਸਾਹਿਬ ਜੀ ਤੋਂ, ਅਨੇਕ ਪ੍ਰਕਾਰ ਦੀਆਂ ਦਾਤਾਂ ਪ੍ਰਾਪਤ ਕਰਕੇ, ਉਨ੍ਹਾਂ'ਚੋਂ ਸੰਤ ਸੇਵਾ ਲਈ, ਭੁੱਖੇ ਨੂੰ ਅੰਨ ਨੰਗੇ ਨੂੰ

ਬਸਤੂ, ਏਕ ਭੀ ਵਸਤੂ(ਨ) ਨਹੀਂ(ਦੇਇ) ਦਿੰਦਾ, ਸਗੋਂ ਵੱਡਾ ਡਾਕੂ ਧਾੜਵੀ ਬਣ ਕੇ, ਦਸ ਵਸਤੂਆਂ ਹੋਰ ਭੀ(ਹਿਰਿ) ਚੁਰਾ ਖੋਹ, (ਲੇਇ) ਲੈਂਦਾ ਹੈ। ਯਥਾ:- ਹਟ ਪਟਣ ਬਿਜ ਮੰਦਰ ਭੰਨੈ; ਕਰਿ ਚੋਰੀ ਘਰਿ ਆਵੈ॥ ਅਗਹੁ ਦੇਖੈ ਪਿਛਹੁ ਦੇਖੈ; ਤੁਝ ਤੇ ਕਹਾ ਛਪਾਵੈ॥) ਊਹੀ ਤੇ ਹਰਿਓ.ਊਹਾ ਲੇ ਧਰਿਓ; ਜੈਸੇ ਬਾਸਾ ਮਾਸ ਦੇਤ ਝਾਟੁਲੀ॥) ਖੁਸਿ ਖੁਸਿ ਲੈਦਾ; ਵਸਤੁ ਪਰਾਈ॥ ਵੇਖੈ ਸੁਣੇ; ਤੇਰੈ ਨਾਲਿ ਖੁਦਾਈ॥ ਦੁਨੀਆ ਲਬਿ.ਪਇਆ ਖਾਤ ਅੰਦਰਿ; ਅਗਲੀ ਗਲ.ਨ ਜਾਣੀਆ॥) ਬਹੁ ਪਰਪੰਚ ਕਰਿ; ਪਰ ਧਨੁ ਲਿਆਵੈ॥ ਸੁਤ ਦਾਰਾ ਪਹਿ; ਆਨਿ ਲੁਟਾਵੈ॥ ਮਨ ਮੇਰੇ ਭੂਲੇ; ਕਪਟੁ ਨ ਕੀਜੈ॥ ਅੰਤਿ ਨਿਬੇਰਾ; ਤੇਰੇ ਜੀਅ ਪਹਿ ਲੀਜੈ॥ ੧॥) ਪਉੜੀ॥ ਇਸਤ੍ਰੀ ਪੁਰਖੈ ਬਹੁ ਪ੍ਰੀਤਿ; ਮਿਲਿ ਮੋਹੁ ਵਧਾਇਆ॥ ਪੁਤ੍ਰੁ ਕਲਤ੍ਰੁ ਨਿਤ ਵੇਖੈ ਵਿਗਸੈ; ਮੋਹਿ ਮਾਇਆ॥ ਦੇਸਿ ਪਰਦੇਸਿ ਧਨੁ ਚੋਰਾਇ; ਆਣਿ ਮੁਹਿ ਪਾਇਆ॥ ਅੰਤਿ ਹੋਵੈ ਵੈਰ ਵਿਰੋਧੁ; ਕੋ ਸਕੈ ਨ ਛਡਾਇਆ॥ ਨਾਨਕ ਵਿਣੁ ਨਾਵੈ.ਧ੍ਰਿਗੁ ਮੋਹੁ; ਜਿਤੁ ਲਗਿ ਦੁਖੁ ਪਾਇਆ॥ ਗ੍ਰੀਬਾਂ ਅਮੀਰਾਂ ਦੀਆਂ ਬਸਤੀਆਂ ਉਜਾੜ ਦਿੰਦਾ ਹੈ, ਸ਼ਹਿਰਾਂ ਦੇ ਸ਼ਹਿਰ ਫੂਕ ਦਿੰਦਾ ਹੈ, ਜਿਵੇਂ ਬਾਬਰ ਜਾਬਰ ਨੇ ਹਿੰਦ'ਤੇ ਹਮਲਾ ਕਰਕੇ ਫੂਕੇ।

ਤਉ ਮੂੜਾ; ਕਹੁ ਕਹਾ ਕਰੇਇ॥ ਉਪ੍ਰੋਕਤ ਗ਼ਲਤੀਆਂ ਕਰਨ ਵਾਲਾ ਡਾਕੂ(ਮੂੜਾ) ਮੂਰਖ, (ਕਹੁ) ਦੱਸੋ(ਤਉ) ਤਾਂ (ਕਹਾ) ਕੀ(ਕਰੇਇ) ਕਰੇ?ਜਿਸ ਕਰਕੇ ਅਕ੍ਰਿਤਘਣਤਾ ਦਾ ਦੋਸ਼ ਨਿਵਿਰਤ ਹੋਵੇ, ਸਾਰੇ ਸੁਖ ਮਨ'ਚ ਵਸਣ, ਚਾਰਿ ਪਦਾਰਥ; ਕਮਲ ਪ੍ਰਗਾਸ॥ ਸਭ ਕੈ ਮਧਿ; ਸਗਲ ਤੇ ਉਦਾਸ॥ ਵਾਲੀ ਸ੍ਰਬ ਵਿਆਪੀ ਮਹਾਂ ਵਿਸਮਾਦ ਪਰਮ ਉੱਚੀ ਗੁਰਮੁਖਿ ਅਵਸਥਾ ਪ੍ਰਾਪਤ ਹੋਵੇ, ਸੋ ਫ਼ੁਰਮਾ ਰਹੇ ਹਨ:-

ਜਿਸੁ ਠਾਕੁਰ ਸਿਉ; ਨਾਹੀ ਚਾਰਾ॥ ਤਾ ਕਉ; ਕੀਜੈ ਸਦ ਨਮਸਕਾਰਾ॥ ਜਿਸੁ ਨਾਲਿ.ਜੋਰੁ ਨ ਚਲਈ; ਖਲੇ ਕੀਚੈ ਅਰਦਾਸਿ॥ ਅਨੁਸਾਰ ਜਿਸੁ(ਠਾਕੁਰ) ਮਾਲਕ ਵਾਹਿਗੁਰੂ ਜੀ(ਸਿਉ) ਨਾਲ, (ਚਾਰਾ) ਜ਼ੋਰ ਨਾਹੀ ਚਲਦਾ, (ਤਾ) ਤਿਨ੍ਹਾਂ (ਕਉ) ਨੂੰ, ਸਦ ੩ ਹਰ ਸਮੇਂ ਨਮਸਕਾਰਾ ਹੀ ਨਮਸਕਾਰਾਂ(ਕੀਜੈ) ਕਰਨਾ ਕਰੀਏ। ਯਥਾ:- ਨਿਮਖ ਨਿਮਖ; ਠਾਕੁਰ ਨਮਸਕਾਰੈ॥ ਨਾਨਕ ਓਹੁ ਅਪਰਸੁ; ਸਗਲ ਨਿਸਤਾਰੈ॥ ੧॥

ਜਾ ਕੈ ਮਨਿ; ਲਾਗਾ ਪ੍ਰਭੁ ਮੀਠਾ॥ ਸਰਬ ਸੂਖ; ਤਾਹੂ ਮਨਿ ਵੂਠਾ॥ (ਜਾ) ਜਿਸ ਗੁਰੂ ਪਿਆਰੇ ਜੀ(ਕੈ) ਦੇ ਮਨਿ 'ਚ, ਸਾਚੀ ਬਾਣੀ; ਮੀਠੀ ਅੰਮ੍ਰਿਤ ਧਾਰ॥ ਅਨੁਸਾਰ(ਪ੍ਰਭੁ) ਸੱਚੇ ਵਾਹਿਗੁਰੂ ਗੁਰਬਾਣੀ ਜੀ ਮੀਠਾ(ਲਾਗਾ) ਲੱਗੇ ਹਨ। ਗੁਰਬਾਣੀ ਜੀ ਮਿੱਠੇ ਲੱਗਣੇ ਕਰਕੇ, (ਤਾਹੂ) ਤਿਸ ਦੇ ਮਨਿ 'ਚ, (ਸਰਬ) ਸਾਰੇ ਸੁਖ(ਵੂਠਾ) ਵਸ ਗਏ ਹਨ। ਯਥਾ:- ਮਨ ਜਾਗੇ ਕੀ; ਇਹੈ ਨੀਸਾਣੀ। ਲਾਗੈ ਪ੍ਰਿਅ ਸ੍ਰੀ ਗੁਰਬਾਣੀ।) ਭਇਓ ਅਨੁਗ੍ਰਹੁ.ਪ੍ਰਸਾਦਿ ਸੰਤਨ ਕੈ; ਹਰਿ ਨਾਮਾ ਹੈ ਮੀਠਾ॥ ਜਨ ਨਾਨਕ ਕਉ.ਗੁਰਿ ਕਿਰਪਾ ਧਾਰੀ; ਸਭੁ ਅਕੁਲ ਨਿਰੰਜਨੁ ਡੀਠਾ॥

ਜਿਸੁ ਜਨ; ਅਪਨਾ ਹੁਕਮੁ ਮਨਾਇਆ॥ ਸਰਬ ਥੋਕ; ਨਾਨਕ.ਤਿਨਿ ਪਾਇਆ॥ ੧॥) ਗੁਰ ਨਾਨਕ ਦੇਵ ਗੋਵਿੰਦ ਰੂਪ॥ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਮਹੱਲਾ ਪੰਜਵਾਂ ਜੀ ਫ਼ੁਰਮਾਉਂਦੇ ਹਨ:-

ਜਾ ਕੈ ਮਨਿ; ਲਾਗਾ ਪ੍ਰਭੁ ਮੀਠਾ॥ ਸਰਬ ਸੂਖ; ਤਾਹੂ ਮਨਿ ਵੂਠਾ॥ ਅਨੁਸਾਰ ਪ੍ਰਭ ਜੀ ਮਿੱਠੇ ਲੱਗਣ ਤੋਂ, ਮਨ'ਚ ਸਾਰੇ ਸੁਖ ਵਸਾਉਣ ਵਾਲੇ, ਜਿਸੁ ਆਪਣੇ(ਜਨ) ਪਿਆਰੇ ਭਗਤ ਜੀ ਤੋਂ, ਧੰਨ ਸਤਿਗੁਰੂ ਸਾਹਿਬਾਨ ਜੀ ਨੇ, ਜਉ ਤਉ; ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ; ਗਲੀ ਮੇਰੀ ਆਉ॥ ਇਤੁ ਮਾਰਗਿ; ਪੈਰੁ ਧਰੀਜੈ॥ ਸਿਰੁ ਦੀਜੈ; ਕਾਣਿ ਨ ਕੀਜੈ॥ ਅਨੁਸਾਰ ਸਿਰ ਮੰਗਣ ਤੋਂ ਦੇਣ ਰੂਪ, ਅਪਨਾ ਹੁਕਮੁ ਮਨਾਇਆ ਹੈ, ਭਾਵ ਗੁਰਸੇਵਕ ਜੀ ਨੇ ਸਿਰ ਅਰਪ ਦਿਤਾ। ਯਥਾ:- ਤੇਰਾ ਭਾਣਾ.ਤੂਹੈ ਮਨਾਇਹਿ; ਜਿਸ ਨੋ ਹੋਹਿ ਦਇਆਲਾ॥ ਤਿਸ ਨੇ(ਤਿਨਿ) ਤਿਨ੍ਹਾਂ ਸਤਿਗੁਰੂ ਸਾਹਿਬ ਜੀ ਦੁਆਰਾ, ਧਰਮ ਅਰਥ ਅਰੁ ਕਾਮ ਮੋਖ; ਦੇਤੇ ਨਹੀ ਬਾਰ॥ ਅਨੁਸਾਰ (ਸਰਬ) ਸਾਰੇ(ਥੋਕ) ਪਦਾਰਥ ਨੂੰ ਪਾਇਆ ਹੈ। ਵਾ ਸਰਬ ਥੋਕ ਦੇ ਦਾਤੇ ਵਾਹਿਗੁਰੂ ਜੀ ਨੂੰ ਪਾਇਆ ਹੈ॥ ੧॥ ਯਥਾ:- ਮੰਨੇ ਕੀ ਗਤਿ; ਕਹੀ ਨ ਜਾਇ॥) ਹੁਕਮਿ ਮੰਨਿਐ.ਹੋਵੈ ਪਰਵਾਣੁ; ਤਾ ਖਸਮੈ ਕਾ ਮਹਲੁ ਪਾਇਸੀ॥ (ਬੁੱਝੀਐ) ਨਾਨਕ ਮੰਨਿਆ ਮੰਨੀਐ; ਬੁਝੀਐ ਗੁਰ ਪਰਸਾਦਿ॥ ੨॥

ਅਗਨਤ ਸਾਹੁ; ਅਪਨੀ ਦੇ ਰਾਸਿ॥ (ਸਾਹੁ) ਸਜਣੁ ਸਚਾ ਪਾਤਿਸਾਹੁ; ਸਿਰਿ ਸਾਂਹਾਂ ਦੈ ਸਾਹੁ॥) ਸੋ ਪਾਤਿਸਾਹੁ ਸਾਹਾ ਪਤਿ ਸਾਹਿਬੁ; ਨਾਨਕ.ਰਹਣੁ ਰਜਾਈ॥) ਤੂ ਸਾਹੀ ਹੂ ਸਾਹੁ; ਹਉ.ਕਹਿ ਨ ਸਕਾ.ਗੁਣ ਤੇਰਿਆ॥ ਅਨੁਸਾਰ ਮੇਹਰਵਾਨ ਵਾਹਿਗੁਰੂ ਸੱਚੇ ਪਾਤਿਸ਼ਾਹ ਜੀ, ਇਸ ਅਗਿਆਨੀ ਬੇਸੰਤੋਖੇ ਨੂੰ, ਆਪਣੀ ਜੋਤਿ ਧਨ ਪਦਾਰਥ, ਰਾਜ ਤੇਜ਼ ਫ਼ੌਜ ਖ਼ਜ਼ਾਨੇ, ਸ੍ਰੀਰ ਇੰਦ੍ਰੇ, ਧਰਤੀ ਸਬੰਧੀ ਹਵਾ ਪਾਣੀ ਆਦਿ(ਅਗਨਤ) ਅਣਗਿਣਤ ਪ੍ਰਕਾਰ ਦੀ, ਅਪਨੀ(ਰਾਸਿ) ਪੂੰਜੀ ਦੇ ਰਹੇ ਹਨ। ਯਥਾ:- ਦਦਾ.ਦਾਤਾ ਏਕੁ ਹੈ; ਸਭ ਕਉ ਦੇਵਨਹਾਰ॥ ਦੇਂਦੇ.ਤੋਟਿ ਨ ਆਵਈ; ਅਗਨਤ ਭਰੇ ਭੰਡਾਰ॥) ਤੁਮ ਬਡ ਦਾਤੇ; ਦੇ ਰਹੇ॥ ਜੀਅ ਪ੍ਰਾਣ ਮਹਿ; ਰਵਿ ਰਹੇ॥

ਖਾਤ ਪੀਤ; ਬਰਤੈ ਅਨਦ ਉਲਾਸਿ॥ ਪਰਮ ਪਿਆਰੇ ਰਾਮ ਜੀ ਨੇ, ਭਾਵੇਂ ਅਨੇਕ ਪ੍ਰਕਾਰ ਦੇ ਅੰਮ੍ਰਿਤ ਪਦਾਰਥ ਬਖ਼ਸ਼ੇ ਹਨ, ਪਰ ਇਹ ਅਗਿਆਨੀ, ਦੇਨਹਾਰੁ ਪ੍ਰਭ ਛੋਡਿ ਕੈ; ਲਾਗਹਿ ਆਨ ਸੁਆਇ॥) ਖਾਤ ਪੀਤ; ਖੇਲਤ ਹਸਤ ਬਿਸਥਾਰ॥) ਖਾਤ ਪੀਵਤ ਸਵੰਤ ਸੁਖੀਆ; ਨਾਮੁ ਸਿਮਰਤ ਖੀਨ॥ ਅਨੁਸਾਰ ਕਲੱਬਾਂ 'ਚ ਜਾ ਕੇ, (ਉਲਾਸਿ) ਉਤਸ਼ਾਹ ਅਨਦ ਨਾਲ, ਸ਼ਰਾਬ ਤਮਾਕੂ(ਪੀਤ) ਪੀਂਦਾ, ਅਖਾਧ ਮਾਸ(ਖਾਤ) ਖਾਂਦਾ, ਪਰਾਈ ਇਸਤ੍ਰੀ ਨਾਲ(ਬਰਤੈ) ਵਰਤਦਾ ਹੈ। ਯਥਾ:- ਪਰ ਧਨ ਪਰ ਤਨ, ਪਰ ਤੀ ਨਿੰਦਾ; ਅਖਾਧਿ ਖਾਹਿ ਹਰਕਾਇਆ॥) ਸਉ ਮਣੁ ਹਸਤੀ ਘਿਉ ਗੁੜੁ ਖਾਵੈ; ਪੰਜਿ ਸੈ ਦਾਣਾ ਖਾਇ॥ ਡਕੈ ਫੂਕੈ ਖੇਹ ਉਡਾਵੈ; ਸਾਹਿ ਗਇਐ ਪਛੁਤਾਇ॥

ਅਪੁਨੀ ਅਮਾਨ ਕਛੁ; ਬਹੁਰਿ ਸਾਹੁ ਲੇਇ॥) ਅਗਨਤ ਸਾਹੁ; ਅਪਨੀ ਦੇ ਰਾਸਿ॥ ਅਨੁਸਾਰ(ਸਾਹੁ) ਵਾਹਿਗੁਰੂ ਜੀ ਦੀ ਅਪੁਨੀ ਬਖ਼ਸ਼ੀ ਅਣਗਿਣਤ ਪ੍ਰਕਾਰ ਦੀ ਪੂੰਜੀ, (ਅਮਾਨ) ਅਮਾਨਤ ਇਸ ਅਗਿਆਨੀ ਪਾਸ ਭਾਵੇਂ ਹੈ, ਪਰ ਫੇਰ ਭੀ(ਬਹੁਰਿ) ਮੁੜ ੨ ਕੇ, (ਕਛੁ) ਕੁੱਝ ਹੋਰ ੨(ਲੇਇ) ਲੈਂਦਾ ਹੈ। ਜਾ ਕਾ ਦਾਨੁ; ਨਿਖੂਟੈ ਨਾਹੀ॥ ਅਨੁਸਾਰ ਸਤਿਗੁਰੂ ਜੀ ਅਖੁੱਟ ਦਾਤਾਂ ਹਮੇਸ਼ਾਂ ਹੀ ਬਾਰ ੨ ਦਿੰਦੇ ਰਹਿੰਦੇ ਹਨ। ਯਥਾ:- ਦੇਦਾ ਦੇ; ਲੈਦੇ ਥਕਿ ਪਾਹਿ॥) ਦਦਾ.ਦਾਤਾ ਏਕੁ ਹੈ; ਸਭ

ਕਉ ਦੇਵਨਹਾਰ॥ ਦੇਂਦੇ.ਤੋਟਿ ਨ ਆਵਈ; ਅਗਨਤ ਭਰੇ ਭੰਡਾਰ॥ ਅਮੁੱਕ ਦਾਤਾਂ ਨੂੰ ਪ੍ਰਾਪਤ ਕਰਕੇ, ਸ਼ੁਕਰ ਕਰਨ ਦੀ ਬਜਾਏ, ਰੋਸ ਹੀ ਰੋਸ ਕਰਦਾ ਹੈ, ਸੋ ਫ਼ੁਰਮਾ ਰਹੇ ਹਨ:-

ਅਗਿਆਨੀ ਮਨਿ; ਰੋਸੁ ਕਰੇਇ॥ ਬਾਰ ੨ ਦਾਤਾਂ ਨੂੰ ਪ੍ਰਾਪਤ ਕਰਕੇ, ਉਨ੍ਹਾਂ ਨੂੰ ਐਬਾਂ 'ਚ ਬਰਬਾਦ ਕਰਕੇ, ਕਬੀਰ.ਦੀਨੁ ਗਵਾਇਆ ਦੁਨੀ ਸਿਉ; ਦੁਨੀ.ਨ ਚਾਲੀ ਸਾਥਿ॥ ਪਾਇ ਕੁਹਾੜਾ ਮਾਰਿਆ; ਗਾਫਲਿ ਅਪੁਨੈ ਹਾਥ॥ ੧੩॥ ਅਨੁਸਾਰ ਆਪਣੇ ਪੈਰਾਂ 'ਤੇ ਆਪ ਕੁਹਾੜਾ ਮਾਰ ਕੇ, ਪੂਰਨ ਸਤਿਗੁਰਾਂ ਦੇ ਕੀਤੇ ਪਰਉਪਕਾਰਾਂ ਨੂੰ ਭੁਲਾਉਣ ਵਾਲਾ(ਅਗਿਆਨੀ) ਗਿਆਨ ਹੀਣ ਅਕ੍ਰਿਤਘਣ ਮਨਿ 'ਚ, ਪ੍ਰਭ ਦਾਤਉ ਦਾਤਾਰ; ਜੀ 'ਤੇ, (ਰੋਸੁ) ਗੁੱਸਾ(ਕਰੇਇ) ਕਰਦਾ ਹੈ, ਕਿ ਰੱਬ ਜੀ ਨੇ ਸਾਡਾ ਸਭ ਕੁੱਝ ਬਰਬਾਦ ਕਰਕੇ, ਵੈਰ ਹੀ ਲੈ ਲਿਆ ਹੈ!ਇਹ ਨਹੀਂ ਸਮਝਦਾ ਰੱਬ ਜੀ ਨਹੀਂ ਕਿਸੇ ਦਾ ਵੈਰੀ, ਵੈਰੀ ਤੇਰੇ ਐਬ ਬੰਦਿਆ।

ਅਪਨੀ ਪਰਤੀਤਿ; ਆਪ ਹੀ ਖੋਵੈ॥ ਬਹੁਰਿ ਉਸ ਕਾ; ਬਿਸ੍ਵਾਸੁ ਨ ਹੋਵੈ॥ ਵਾਹਿਗੁਰੂ ਜੀ ਤੋਂ ਬਾਰ ੨ ਦਾਤਾਂ ਲੈ ਕੇ, ਹਿਟਲਰ ਵਾਂਗ ਨਿਰਦੋਸ਼ ਜੀਆਂ ਨੂੰ ਮਾਰ ਕੇ, ਬਾਵੈ ਮਾਰਗੁ; ਟੇਢਾ ਚਲਨਾ॥ ਸੀਧਾ ਛੋਡਿ; ਅਪੂਠਾ ਬੁਨਨਾ॥ ਅਨੁਸਾਰ ਕੁਰੀਤੀਆਂ 'ਚ ਬਰਬਾਦ ਹੋਣ ਵਾਲਾ, ਜੋ ਅਗਿਆਨੀ ਅਕ੍ਰਿਤਘਣ ਹੈ, ਉਸ (ਕਾ) ਦਾ(ਬਹੁਰਿ) ਮੁੜ ਕੇ, ਸੱਚੇ ਪਾਤਿਸ਼ਾਹਜੀ ਨੂੰ, (ਬਿਸ੍ਵਾਸੁ) ਭਰੋਸਾ (ਨ) ਨਹੀਂ(ਹੋਵੈ) ਹੁੰਦਾ, ਭਾਵ ਜੋ ਇਸ 'ਤੇ ਪ੍ਰਤੀਤ ਸੀ, ਇਸ ਅਪਨੀ ਪਰਤੀਤਿ ਨੂੰ, ਆਪ ਹੀ(ਖੋਵੈ) ਨਾਸ ਕਰ ਲੈਂਦਾ ਹੈ, ਭਾਵ ਸੱਚੇ ਪਾਤਿਸ਼ਾਹਜੀ ਇਸ'ਤੇ ਭਰੋਸਾ ਨਹੀਂ ਕਰਦੇ। ਯਥਾ:- ਇਕਨ੍ਾ ਅੰਦਰਿ ਖੋਟੁ.ਨਿਤ ਖੋਟੁ ਕਮਾਵਹਿ; ਓਹੁ ਜੇਹਾ ਬੀਜੇ.ਤੇਹਾ ਫਲੁ ਖਾਏ॥ ਜਾ ਸਤਿਗੁਰੁ ਸਰਾਫੁ.ਨਦਰਿ ਕਰਿ ਦੇਖੈ; ਸੁਆਵਗੀਰ ਸਭਿ ਉਘੜਿ ਆਏ॥) ਜੋ ਛਕਊਏ ਕੁਣਕੇ ਕੇ.ਭਾਜ ਗਏ.ਇੱਕ ਠੁਣਕੇ ਕੇ। ਜੀਆਂ ਦੀ ਰੱਖਿਆ ਲਈ, ਇਸ ਦੇ ਨੱਕ 'ਚ ਨਕੇਲ ਪਾ ਲੈਂਦੇ ਹਨ। ਯਥਾ:- (ਨੱਕਿ, ਨੱਥਾਂ) ਧਰਤੀ ਉਪਰਿ ਕੋਟ ਗੜ; ਕੇਤੀ ਗਈ ਵਜਾਇ॥ ਜੋ.ਅਸਮਾਨਿ ਨ ਮਾਵਨੀ; ਤਿਨ ਨਕਿ ਨਥਾ ਪਾਇ॥

੩੪.ਜਿਸ ਕੀ ਬਸਤੁ; ਤਿਸੁ ਆਗੈ ਰਾਖੈ॥ ਪ੍ਰਭ ਕੀ ਆਗਿਆ; ਮਾਨੈ ਮਾਥੈ॥ ਉਸ ਤੇ ਚਉਗੁਨ; ਕਰੈ ਨਿਹਾਲੁ॥ ਨਾਨਕ ਸਾਹਿਬੁ; ਸਦਾ ਦਇਆਲੁ॥ ੨॥) ਭਾਵੇਂ ਦਾਤਾਂ ਨੂੰ ਬਰਬਾਦ ਕਰਕੇ, ਅਕ੍ਰਿਤਘਣ ਹੋ ਰਿਹਾ ਹੈ, ਅਕਿਰਤਘਣਾ ਕਾ; ਕਰੇ ਉਧਾਰੁ॥ ਅਨੁਸਾਰ ਇਸ ਦੇ ਉਧਾਰ ਲਈ, ਉਪਾਅ ਦਸਦੇ ਹਨ, ਕਿਉਂ ਜੋ ਇਹ ਸਦਾ ਸਦਾ ਇਹੁ ਭੂਲਨਹਾਰੁ॥ ਹੈ। ਨਾਨਕ.ਰਾਖਨਹਾਰੁ ਅਪਾਰੁ॥) ਮਿਹਰਵਾਨੁ ਸਾਹਿਬੁ ਮਿਹਰਵਾਨੁ॥ ਸਾਹਿਬੁ ਮੇਰਾ ਮਿਹਰਵਾਨੁ॥ ਜੀਅ ਸਗਲ ਕਉ; ਦੇਇ ਦਾਨੁ॥ ਵਾਹਿਗੁਰੂ ਜੀ ਮਾਤਾ ਪਿਤਾ ਜੀ ਹਨ। ਭਾਵੇਂ ਰਾਜੇ ਨੂੰ ਪਤਾ ਹੈ ਕਿ ਬਾਗ਼ ਤਾਂ ਮੇਰਾ ਹੀ ਹੈ, ਪਰ ਫਿਰ ਭੀ ਮਾਲੀ ਤੋਂ ਫ਼ੁੱਲ ਦੀ ਪ੍ਰੇਮ ਭੇਟਾ ਲੈ ਕੇ, ਪ੍ਰਸੰਨ ਹੋ ਜਾਂਦਾ ਹੈ, ਇਉਂ ਜਿਸ ਵਾਹਿਗੁਰੂ ਜੀ ਕੀ ਜਿੰਦ ਜਾਇਦਾਦ ਪ੍ਰਵਾਰ ਸਭ ਬਸਤੁ ਹੈ, (ਤਿਸੁ) ਤਿਨ੍ਹਾਂ ਆਗੈ (ਰਾਖੈ) ਰੱਖ ਦੇਵੇ, ਭਾਵ ਆਪਣੇ ਪ੍ਰੀਤਮ ਗੁਰੂ ਜੀ ਤੋਂ ਸਰਵੰਸ ਕੁਰਬਾਨ ਕਰੇ, ਜਿਵੇਂ ਵਾਹਿਗੁਰੂ ਮਹੱਲੇ ਦਸਵੇਂ ਜੀ ਨੇ ਵਾਹਿਗੁਰੂ ਜੀ

ਤੋਂ ਕੀਤਾ। ਆਪ ਜੀ ਤੋਂ ਰੱਬ ਪੀਰ ਬੁੱਧੂਸ਼ਾਹ ਜੀ ਨੇ ਕੀਤਾ। ਯਥਾ:- ਪਰਾਈ ਅਮਾਣ.ਕਿਉ ਰਖੀਐ; ਦਿਤੀ ਹੀ ਸੁਖੁ ਹੋਇ॥

ਪ੍ਰਭ ਕੀ ਆਗਿਆ; ਮਾਨੈ ਮਾਥੈ॥) ਰਬ ਕੀ ਰਜਾਇ.ਮੰਨੇ ਸਿਰ ਉਪਰਿ; ਕਰਤਾ ਮੰਨੇ ਆਪੁ ਗਵਾਵੈ॥) ਪ੍ਰਭ ਕੀ ਆਗਿਆ; ਆਤਮ ਹਿਤਾਵੈ॥ ਅਨੁਸਾਰ(ਪ੍ਰਭ) ਵਾਹਿਗੁਰੂ ਸਤਿਗੁਰੂ ਸਾਹਿਬ ਜੀ ਕੀ ਆਗਿਆ ਨੂੰ, ਆਪਣੇ ਸਿਰ ਮਾਥੈ 'ਤੇ (ਮਾਨੈ) ਮੰਨੇ, ਰੱਬ ਰੂਪ ਪੀਰ ਬੁੱਧੂਸ਼ਾਹ ਜੀ, ਪੰਜਾਂ ਪਿਆਰਿਆਂ ਵਾਂਗ। ਯਥਾ:- ਫੁਰਮਾਨੁ ਤੇਰਾ.ਸਿਰੈ ਊਪਰਿ; ਫਿਰਿ ਨ ਕਰਤ ਬੀਚਾਰ॥ ਤੁਹੀ ਦਰੀਆ.ਤੁਹੀ ਕਰੀਆ; ਤੁਝੈ ਤੇ ਨਿਸਤਾਰ॥) ਆਗਿਆ ਮਹਿ ਭੂਖ.ਸੋਈ ਕਰਿ ਸੂਖਾ; ਸੋਗ ਹਰਖ.ਨਹੀ ਜਾਨਿਓ॥ ਜੋ ਜੋ ਹੁਕਮੁ ਭਇਓ ਸਾਹਿਬ ਕਾ; ਸੋ ਮਾਥੈ ਲੇ ਮਾਨਿਓ॥) ਜੇ ਭੁਖ ਦੇਹਿ.ਤ ਇਤ ਹੀ ਰਾਜਾ; ਦੁਖ ਵਿਚਿ ਸੂਖ ਮਨਾਈ॥ ੩॥) ਜਉ ਤਨੁ ਚੀਰਹਿ; ਅੰਗਿ ਨ ਮੋਰਉ॥ ਪਿੰਡੁ ਪਰੈ; ਤਉ.ਪ੍ਰੀਤਿ ਨ ਤੋਰਉ॥ ੨॥

ਉਸ ਤੇ ਚਉਗੁਨ; ਕਰੈ ਨਿਹਾਲੁ॥ ਨਾਨਕ ਸਾਹਿਬੁ; ਸਦਾ ਦਇਆਲੁ॥ ੨॥) ਦੀਨ ਦਇਆਲ ਸਦਾ ਕਿਰਪਾਲ॥ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ:- ਵਾਹਿਗੁਰੂ ਜੀ ਦਾ ਬਖ਼ਸ਼ਿਆ ਸਭ ਕੁੱਝ, ਵਾਹਿਗੁਰੂ ਜੀ ਦੇ ਅੱਗੇ ਰੱਖਣ ਤੋਂ, ਪੂਰੇ ਗੁਰੂ ਜੀ ਦੀ ਆਗਿਆ ਸਿਰ ਮੱਥੇ 'ਤੇ ਮੰਨਣ ਤੋਂ, ਉਸ ਕਾਂ ਕੁੱਤੇ ਅਕ੍ਰਿਤਘਣਤਾ ਵਾਲੀ ਦੁਖੱਲੀ ਅਵਸਥਾ(ਤੇ) ਤੋਂ, ਜੇ ਤਿਸੁ ਭਾਵੈ ਨਾਨਕਾ; ਕਾਗਹੁ ਹੰਸੁ ਕਰੇ॥) ਬਗੁਲੇ ਤੇ ਫੁਨਿ ਹੰਸੁਲਾ ਹੋਵੈ; ਜੇ ਤੂ ਕਰਹਿ ਦਇਆਲਾ॥) ਨਾਨਕ.ਵੇਖੈ ਨਦਰਿ ਕਰਿ; ਚੜੈ ਚਵਗਣ ਵੰਨੁ॥) ਚੜੈ ਸਵਾਇਆ ਨਿਤ ਨਿਤ ਰੰਗਾ; ਘਟੈ ਨਾਹੀ.ਤੋਲੀਜਾ ਹੇ॥ ਅਨੁਸਾਰ (ਚਉਗੁਨ) ਚੌਗੁਣਾਂ ਭਾਵ ਬਹੁਤੇ ਤੋਂ ਬਹੁਤਾ(ਨਿਹਾਲੁ) ਪ੍ਰਸੰਨ ਹੀ ਪ੍ਰਸੰਨ(ਕਰੈ) ਕਰ ਦਿੰਦੇ ਹਨ, ਕਿਉਂ ਜੋ(ਸਾਹਿਬੁ) ਮਾਲਕ ਵਾਹਿਗੁਰੂ ਜੀ, ਸਤਿਗੁਰੂ ਸਦਾ ਦਇਆਲੁ ਹੈ ਭਾਈ; ਸਦਾ (ਦਇਆਲੁ) ਦਇਆ ਦੇ ਘਰ ਹਨ॥ ੨॥ ਯਥਾ:- ਤੁਮ੍ ਦਇਆਲ ਕਿਰਪਾਲ ਕ੍ਰਿਪਾ ਨਿਧਿ; ਪਤਿਤ ਪਾਵਨ ਗੋਸਾਈ॥) ਭਗਤਿ ਵਛਲ; ਸਦਾ ਕਿਰਪਾਲ॥) ਪ੍ਰਭ ਬਖਸੰਦ ਦੀਨ ਦਇਆਲ॥) ਸਤਿਗੁਰੂ ਸਦਾ ਦਇਆਲੁ ਹੈ ਭਾਈ; ਵਿਣੁ ਭਾਗਾ ਕਿਆ ਪਾਈਐ॥ ਏਕ ਨਦਰਿ ਕਰਿ ਵੇਖੈ ਸਭ ਊਪਰਿ; ਜੇਹਾ ਭਾਉ ਤੇਹਾ ਫਲੁ ਪਾਈਐ॥ ਨਾਨਕ ਨਾਮੁ ਵਸੈ ਮਨ ਅੰਤਰਿ; ਵਿਚਹੁ ਆਪੁ ਗਵਾਈਐ॥ ੪॥ ੬॥

ਜਿਸ ਕੀ ਬਸਤੁ; ਤਿਸੁ ਆਗੈ ਰਾਖੈ॥ ਪ੍ਰਭ ਕੀ ਆਗਿਆ; ਮਾਨੈ ਮਾਥੈ॥ ਉਸ ਤੇ ਚਉਗੁਨ; ਕਰੈ ਨਿਹਾਲੁ॥ ਨਾਨਕ ਸਾਹਿਬੁ; ਸਦਾ.ਦਇਆਲੁ॥ ੨॥

੩੫.ਸਾਖੀ:- ਸਤਿਗੁਰ ਆਗੈ ਸੀਸੁ ਭੇਟ ਦੇਉ; ਜੇ ਸਤਿਗੁਰ ਸਾਚੇ ਭਾਵੈ॥) ਨਾਨਕ.ਸੇਵਕੁ ਸੋਈ ਆਖੀਐ; ਜੋ ਸਿਰੁ ਧਰੇ ਉਤਾਰਿ॥) ਤਨੁ ਮਨੁ ਧਨੁ ਸਭੁ.ਸਉਪਿ ਗੁਰ ਕਉ; ਹੁਕਮਿ ਮੰਨਿਐ ਪਾਈਐ॥ ਅਨੁਸਾਰ ਧੰਨ ਬਾਬਾ ਨਗਾਹੀਆ ਸਿੰਘਜੀ ਨੇ, ਆਪਣੇ ਗੁਰਦੇਵ ਮਾਤਾ ਗੁਰਦੇਵ ਪਿਤਾ; ਗੁਰਦੇਵ ਸੁਆਮੀ ਪਰਮੇਸੁਰਾ॥ ਵਾਹਿਗੁਰੂ ਮਹੱਲੇ ਦਸਵੇਂ ਜੀ ਨੂੰ, ਆਪਣੇ ਪਿੰਡ ਆਲਮਗੀਰ ਵਿਖੇ,

ਅਤਿਅੰਤ ਸੁੰਦਰ ਬਲਵਾਨ ਕੀਮਤੀ ਘੋੜਾ ਪ੍ਰੇਮ ਭੇਟਾ ਕੀਤਾ। ਜ਼ਾਲਮ ਹਾਕਮਾਂ ਨੇ ਬਾਬੇਜੀ ਦਾ ਸਾਰਾ ਪ੍ਰਵਾਰ ਸ਼ਹੀਦ ਕਰ ਦਿਤਾ। ਬਾਬਾਜੀ ਆਪਣੇ ਨਾਨਕੇ ਘਰ ਪਿੰਡ ਮੂਲੋਵਾਲ਼(ਸੰਗਰੂਰ) ਵਿਖੇ ਚਲੇ ਗਏ। ਵਾਹਿਗੁਰੂ ਮਹੱਲੇ ਦਸਵੇਂ ਜੀ ਨੂੰ, ਰਾਏਕੋਟ ਕਿਸੇ ਪ੍ਰੇਮੀ ਨੇ ਪਹਿਰ ਰਾਤ ਗਈ ਤੋਂ ਖ਼ਬਰ ਦਿਤੀ, "ਹੇ ਵਾਹਿਗੁਰੂਜੀ !ਆਪ ਜੀ ਦੇ ਖ਼ਾਸ ਪ੍ਰੇਮੀ ਬਾਬੇ ਨਗਾਹੀਏ ਜੀ ਦੇ ਪ੍ਰਵਾਰ ਨੂੰ ਤੁਰਕਾਂ ਨੇ ਸ਼ਹੀਦ ਕਰ ਦਿਤਾ ਹੈ। ਬਾਬਾਜੀ ਆਪਣੇ ਨਾਨਕੇ ਘਰੇ ਉਦਾਸ ਬੈਠੇ ਹਨ। "ਪਾਰਬ੍ਰਹਮ ਗਰੀਬ ਨਿਵਾਜ॥ ਪੂਰਨ ਗੁਰੂ ਜੀ ਝੱਟ ਪੱਟ ਘੋੜੇ'ਤੇ ਅਸਵਾਰ ਹੋਏ, ਪਹੁ ਫੁੱਟਦੀ ਨਾਲ ਪਿੰਡ ਮੂਲੋਵਾਲ਼ ਪਹੁੰਚੇ, ਜਿੱਥੇ ਹੁਣ ਸ੍ਰੀ ਗੁਰਦੁਆਰਾ ਸਾਹਿਬ ਜੀ ਹਨ। ਇੱਥੇ ਇੱਕ ਪ੍ਰੇਮੀ ਕੁੱਲੀ'ਚ ਬੈਠਾ ਸੀ, ਸਤਿਗੁਰੂ ਸਾਹਿਬ ਜੀ ਦੇ ਪਰਮਪਵਿੱਤ੍ਰ ਦਰਸ਼ਨ ਕਰਕੇ ਗਦ ੨ ਹੋ ਗਿਆ। ਹੁਕਮ ਪਾ ਕੇ ਬਾਬੇ ਜੀ ਨੂੰ ਜਾ ਦੱਸਿਆ। ਬਾਬਾਜੀ ਮਲ਼ਾਈ ਸਮੇਤ ਦਹੀਂ, ਛੋਲਿਆਂ ਦੀ ਮਿੱਸ ਵਾਲੇ ਪ੍ਰਸ਼ਾਦੇ, ਆਪਣੇ ਬਜ਼ੁਰਗ ਨਾਨੇ ਜੀ ਨੂੰ ਭੀ ਨਾਲ ਲਿਆਏ। ਸਤਿਗੁਰੂ ਸਾਹਿਬ ਜੀ ਨੇ, ਮੇਰੈ ਮਨਿ ਤਨਿ ਪ੍ਰੀਤਿ ਲਗਾਈ ਸਤਿਗੁਰਿ; ਹਰਿ ਮਿਲਿਓ ਲਾਇ ¹ਝਪੀੜਾ॥ (¹ਜੱਫੀ) ਅਨੁਸਾਰ ਆਪਣੀ ਛਾਤੀ ਨਾਲ ਲਾ ਕੇ, ਐਸਾ ਪਿਆਰ ਦਿੱਤਾ, ਅੰਦਰ ਅਜਪਾ ਜਾਪ ਚਲਾ ਦਿੱਤਾ, ਜਿਸੁ ਨਾਮੁ ਰਿਦੈ; ਸੋਈ ਵਡ ਰਾਜਾ॥ ਅਨੁਸਾਰ ਲੱਖਾਂ ਖੁਸ਼ੀਆਂ ਪਾਤਿਸਾਹੀਆਂ ਬਖ਼ਸ਼ੀਆਂ। ਫ਼ੁਰਮਾਇਆ, "ਭਾਈ !ਆਪ ਜੀ ਨੇ ਦਾਦਕਿਆਂ ਨਾਨਕਿਆਂ ਦੀ ਕੁਲ ਤਾਰ ਲਈ ਹੈ। "ਵਿਸਮਾਦ ਸਿਮਰਨ ਬਖ਼ਸ਼ ਕੇ, ਸਭ ਉਦਾਸੀਆਂ ਦੂਰ ਕਰ ਦਿੱਤੀਆਂ। ਧੰਨੁ ਸੇਵਾ; ਸੇਵਕੁ ਪਰਵਾਨੁ॥ ਅਨੁਸਾਰ ਧੰਨ ਸ਼ੁਭ ਸੱਚੀ ਸੇਵਾ ਜਿਸ ਨੂੰ ਕਰਕੇ, ਪ੍ਰੇਮੀ ਗੁਰਸੇਵਕ ਜੀ ਗੁਰੂ ਜੀ ਨੂੰ ਪ੍ਰਵਾਨ ਹੋਏ। ਇਸ ਲਈ ਪ੍ਰੇਮੀ ਇਹ ਧਾਰਨਾ ਗਾਉਂਦੇ ਹਨ:- ਘੋੜੇ ਚੜ੍ਹਿਓ.ਗੁਰੂਜੀ ਮੇਰੇ, ਮੇਰਾ ਭਾਵੇਂ ਕੱਖ ਨ ਰਹੇ।

੩੯.ਦੂਜੀ ਸਾਖੀ:- ਅੰਮ੍ਰਿਤਧਾਰੀ ਪ੍ਰੇਮਣ ਵੱਡਭਾਗਣ ਸਿੰਘਣੀ ਦਾ ਇੱਕੋ ਇੱਕ ਪਿਆਰਾ ਬੱਚਾ, ਵਾਹਿਗੁਰੂ ਮਹੱਲੇ ਦਸਵੇਂ ਜੀ ਦੀ ਅਕਾਲੀ ਫ਼ੌਜ'ਚ, ਧਰਮਯੁੱਧ ਲੜਦਿਆਂ ਸ਼ਹੀਦ ਹੋ ਗਿਆ। ਇਸ ਨੇ, ਤੇਰਾ ਕੀਆ ਮੀਠਾ ਲਾਗੈ॥ ਨਾਮੁ ਪਦਾਰਥੁ ਨਾਨਕੁ ਮਾਂਗੈ॥ ਅਨੁਸਾਰ ਸਬਰ ਸ਼ੁਕਰ ਦਾ ਪਿਆਲਾ ਪੀਤਾ। ਸ੍ਰੀ ਅਨੰਦਪੁਰ ਸਾਹਿਬ ਜੀ ਵਿਖੇ, ਆਪਣੇ ਗੁਰੂ ਪ੍ਰੀਤਮ ਜੀ ਦੇ ਦਰਸ਼ਨ ਕਰਕੇ, ਧੰਨਵਾਦ ਕੀਤਾ ਤੇ ਪ੍ਰੇਮ ਬੇਨਤੀ ਕੀਤੀ, "ਕਬੀਰ.ਮੇਰਾ ਮੁਝ ਮਹਿ ਕਿਛੁ ਨਹੀ; ਜੋ ਕਿਛੁ ਹੈ ਸੋ ਤੇਰਾ॥ ਤੇਰਾ ਤੁਝ ਕਉ ਸਉਪਤੇ; ਕਿਆ ਲਾਗੈ ਮੇਰਾ॥ ਅਨੁਸਾਰ ਹੇ ਮਹਾਰਾਜ ਸਾਹਿਬ ਜੀ ! ਬੱਚਾ ਆਪ ਜੀ ਦਾ ਹੀ ਸੀ, ਆਪ ਜੀ ਦੀ ਬਖ਼ਸ਼ਿਸ਼ ਦਾ ਸਦਕਾ, ਆਪ ਜੀ ਲਈ ਸ਼ਹੀਦ ਹੋ ਕੇ, ਅਮਰ ਹੋ ਗਿਆ ਹੈ। ਮੇਰੀ ਕੁੱਖ ਸਫ਼ਲੀ ਹੋਈ ਹੈ। "ਸੱਚੇ ਪਾਤਿਸਾਹਜੀ ਨੇ ਲੂੰ ੨ ਕਰਕੇ ਅਤਿਅੰਤ ਪ੍ਰਸੰਨ ਹੋ ਕੇ ਕਿਹਾ, "ਧੰਨ ਗੁਰੂ ਨਾਨਕ ਦੇਵ ਸਾਹਿਬ ਜੀ, ਆਪ ਜੀ ਨੂੰ, ਚਾਰ ਗੁਰਮੁਖਿ ਸਪੁੱਤ੍ਰ ਬਖ਼ਸ਼ਣਗੇ, ਨਿਹਾਲ ੩ !"; ਪੂਰੇ ਗੁਰ ਕਾ ਬਚਨੁ.ਉਪਰਿ ਆਇਆ॥) ਗਿਰਿ ਬਸੁਧਾ ਜਲ ਪਵਨ ਜਾਇਗੋ; ਇਕਿ ਸਾਧ ਬਚਨ ਅਟਲਾਧਾ॥ ਅਨੁਸਾਰ ਸ੍ਰੀ ਮੁਖਵਾਕ ਸਫ਼ਲੇ ਹੋਏ। ਵੱਡਭਾਗਣ ਆਗਿਆਕਾਰੀ ਪ੍ਰੇਮਣ ਸਿੱਖਣੀ ਨੇ, ਆਪਣੇ ਚਾਰੇ ਪਿਆਰੇ ਲਾਇਕ ਗੁਰਮੁਖਿ ਸਪੁੱਤ੍ਰ, ਦੁੱਧ ਮੱਖਣ

ਨਾਲ ਪਾਲ਼ ਕੇ, ਚੋਜੀ ਮੇਰੇ ਗੋਵਿੰਦਾ.ਚੋਜੀ ਮੇਰੇ ਪਿਆਰਿਆ; ਹਰਿ ਪ੍ਰਭੁ ਮੇਰਾ ਚੋਜੀ ਜੀਉ॥ ਵਾਹਿਗੁਰੂ ਮਹੱਲੇ ਦਸਵੇਂ ਜੀ ਦੇ ਸੱਚੇ ਮਿੱਠੇ ਚਰਨ-ਕਮਲਾਂ 'ਚ ਪ੍ਰੇਮ ਭੇਟਾ ਕਰ ਦਿਤੇ। ਜੋ, ਗੁਰ ਕਉ; ਕੁਰਬਾਨੁ ਜਾਉ ਹਾਂ॥) ਗੁਰ ਅਪੁਨੇ ਊਪਰਿ; ਬਲਿ ਜਾਈਐ॥ ਅਨੁਸਾਰ ਆਪਣੇ ਹੀਏ ਕੋ ਪ੍ਰੀਤਮੁ; ਸਾਹਿਬ ਜੀ ਤੋਂ ਹੱਸ ੨ ਕੇ ਕੁਰਬਾਨ ਹੋਏ। ਸੋ, ਜਿਸ ਕੀ ਬਸਤੁ; ਤਿਸੁ ਆਗੈ ਰਾਖੈ॥ ਅਨੁਸਾਰ ਪਹਿਲਾਂ ਇੱਕ ਸਪੁੱਤ੍ਰ ਪ੍ਰੇਮ ਭੇਟਾ ਕੀਤਾ, ਨਾਨਕ ਸਾਹਿਬੁ; ਸਦਾ ਦਇਆਲੁ॥ ਪੂਰਨ ਗੁਰੂ ਜੀ ਨੇ, ਉਸ ਤੇ ਚਉਗੁਨ; ਕਰੈ ਨਿਹਾਲੁ॥ ਅਨੁਸਾਰ ਚਾਰ ਗੁਰਮੁਖਿ ਸਪੁੱਤ੍ਰ ਬਖ਼ਸ਼ ਕੇ, ਚੌਗੁਣੀ ਭਾਵ ਬਹੁਤੀ ਤੋਂ ਬਹੁਤੀ ਅਤਿਅੰਤ ਹੀ ਨਿਹਾਲ ਪ੍ਰਸੰਨ ਤ੍ਰਿਪਤ ਕਰ ਦਿੱਤੀ। ਉਸ ਨੇ ਪੰਜੇ ਸਪੁੱਤ੍ਰ ਅਰਪ ਕੇ, ਇਹ ਬਚਨ ਕਮਾਏ, ਕਬੀਰ.ਮੇਰਾ ਮੁਝ ਮਹਿ ਕਿਛੁ ਨਹੀ; ਜੋ ਕਿਛੁ ਹੈ ਸੋ ਤੇਰਾ॥ ਤੇਰਾ ਤੁਝ ਕਉ ਸਉਪਤੇ; ਕਿਆ ਲਾਗੈ ਮੇਰਾ॥ ਐਸੇ ਵਿਸਮਾਦ ਗੁਰਮੁਖਿ ਪ੍ਰੇਮੀਆਂ ਨੂੰ ਸਦ ਸਦਾ ਰੋਮ ੨ ਕਰਕੇ ਨਮਸਕਾਰ ਹੈ॥ ੨॥

(ਭਾਂਤਿ) ਅਨਿਕ ਭਾਤਿ; ਮਾਇਆ ਕੇ ਹੇਤ॥ ਸਰਪਰ ਹੋਵਤ; ਜਾਨੁ ਅਨੇਤ॥ ਅੱਖਾਂ ਨਾਲ ਪਰ ਇਸਤ੍ਰੀ ਮਰਦ ਦੇ ਰੂਪ ਨੂੰ ਵਿਕਾਰ ਦ੍ਰਿਸ਼ਟੀ ਨਾਲ ਦੇਖਣਾ, ਵਿਕਾਰੀ ਗਾਣੇ ਸੁਣਨੇ ਗਾਉਣੇ, ਜ਼ੋਰ ਜ਼ੁਲਮ ਕਰਕੇ ਮਾਇਆ ਇਕੱਤ੍ਰ ਕਰਨੀ, ਤੇਜ਼ ਮਿਰਚ ਲੂਣ ਮਸਾਲੇ ਤਲ਼ੇ ਪਦਾਰਥ ਰਸਨਾ ਦੇ ਸੁਆਦ, ਵਿਸ਼ੇ ਦੇ ਅਨੇਕ ਭੋਗ ਭੋਗਣੇ, ਪੋਲੇ ਗੱਦੇ'ਤੇ ਪੈਣਾ ਬਹਿਣਾ, ਨੰਗੇ ਸਿਰ ਕਿਰਿਆ ਕਰਨੀ, ਤੇ ਸੁੱਤੇ ਹੀ ਰਹਿਣਾ, ਵਿਸ਼ੇ ਵਿਕਾਰ ਤਮਾਸ਼ੇ ਵਾਲੀਆਂ ਮੂਵੀਆਂ ਦੇਖਣੀਆਂ, ਫੈਸ਼ਨ ਲਾਉਣੇ, ਕੁਰਸੀ ਲਈ ਮਰਨਾ ਮਾਰਨਾ, ਆਪਣੀ ਵਡਿਆਈ ਆਪ ਕਰਨੀ ਕਰਾਉਣੀ, ਆਪਣੀ ਵਡਿਆਈ ਸੁਣ ਕੇ, ਖੁਸ਼ ਹੋ ਕੇ ਹੰਕਾਰ ਕਰਨਾ ਮੇਰੇ ਜੈਸਾ ਚੱਕ੍ਰਵਰਤੀ ਬਾਦਸ਼ਾਹ ਭੀ ਨਹੀਂ, ਵਿਸ਼ੇ ਵਿਕਾਰ ਦੀ ਗੱਲ ਕਰ ਸੁਣ ਕੇ ਹੱਸਣਾ, ਸੋਗ ਕਰਨਾ, ਬੱਚੇ ਬੱਚੀਆਂ ਸਮੇਤ ਟੈਲੀਵੀਜ਼ਨ ਦੇ ਭੈੜੇ ਦ੍ਰਿਸ਼ ਦੇਖਣੇ, ਚਾਹ ਕੌਫ਼ੀ ਤੰਬਾਕੂ ਨਸਵਾਰ ਪਾਨ ਭੈੜੇ ਨਸ਼ੇ ਤਾਸ਼ ਜੂਆ ਪਰ ਨਿੰਦਾ ਕੁਸੰਗਤ ਕਰਨੀ, ਪਰਾਇਆ ਹੱਕ ਖਾਣਾ, ਦੂਜੀਆਂ ਜ਼ਾਤਾਂ ਤੋਂ ਨਫ਼ਰਤ ਕਰਕੇ ਕਤਲ ਕਰਨੇ, ਚੋਰੀ ਯਾਰੀ ਮੰਦ ਕਰਮ ਆਦਿ ਸਭ ਨਾਗਣੀ ਮਾਇਆ ਹੈ। ਯਥਾ:- ਮਾਇਆ ਹੋਈ ਨਾਗਨੀ; ਜਗਤਿ ਰਹੀ ਲਪਟਾਇ॥ ਐਸੀ ਨਾਗਣੀ ਮਾਇਆ(ਕੇ) ਦੇ (ਅਨਿਕ) ਅਨੇਕ(ਭਾਤਿ) ਤਰ੍ਹਾਂ ਦੇ(ਹੇਤ) ਪਿਆਰ ਅਥਵਾ ਮਾਇਆ ਦੇ ਨਾਲ ਅਨੇਕ ਤਰ੍ਹਾਂ ਦੇ ਪਿਆਰ ਕਰਨ ਵਾਲੇ, ਹੇ ਭਾਈ(ਜਾਨੁ) ਸਮਝ!(ਸਰਪਰ) ਜ਼ਰੂਰ ਬਰ ਜ਼ਰੂਰ ਹੀ ਸਦਾ ਲਈ(ਅਨੇਤ) ਨਾਸਵੰਤ(ਹੋਵਤ) ਹੋ ਰਹੇ ਹਨ। ਯਥਾ:- ਨਾਵ ਜਿਨਾ ਸੁਲਤਾਨ ਖਾਨ; ਹੋਦੇ ਡਿਠੇ ਖੇਹ॥ ਨਾਨਕ.ਉਠੀ ਚਲਿਆ; ਸਭਿ ਕੂੜੇ ਤੁਟੇ ਨੇਹ॥) ਦੇਨਹਾਰੁ ਪ੍ਰਭ ਛੋਡਿ ਕੈ; ਲਾਗਹਿ ਆਨ ਸੁਆਇ॥ ਅਨੁਸਾਰ ਜਿਨ੍ਹਾਂ 'ਚ ਖੱਚਤ ਹੋ ਕੇ, ਅਤਿ ਰੋਗੀ ਸੋਗੀ ਹੰਕਾਰੀ ਦੁਰਾਚਾਰੀ ਭ੍ਰਿਸਟ ਹੋ ਰਿਹਾ ਹੈਂ। ਇਹ ਮਾਇਕੀ ਸੁਆਦ ਨਾਲ ਨਹੀਂ ਜਾਂਦੇ, ਸ੍ਰੀਰ ਨੂੰ ਸੁਆਹ ਕਰ ਦਿੰਦੇ ਹਨ, ਲਾਹਨਤਾਂ ਦੀ ਸੁਆਹ 'ਚ ਲਿਟਦਾ ਹੈ। ਯਥਾ:- ਗਰਧਬ ਪ੍ਰੀਤਿ; ਭਸਮ ਸੰਗਿ ਹੋਇ॥

ਬਿਰਖ ਕੀ ਛਾਇਆ ਸਿਉ; ਰੰਗੁ ਲਾਵੈ॥ ਓਹ ਬਿਨਸੈ; ਉਹੁ ਮਨਿ ਪਛੁਤਾਵੈ॥) ਦੇਨਹਾਰੁ ਪ੍ਰਭ ਛੋਡਿ ਕੈ; ਲਾਗਹਿ ਆਨ ਸੁਆਇ॥) ਦੇਵਣਹਾਰੁ ਦਾਤਾਰੁ; ਕਿਤੁ ਮੁਖਿ ਸਾਲਾਹੀਐ॥ ਅਨੁਸਾਰ ਦੇਵਨਹਾਰ ਵਾਹਿਗੁਰੂ ਜੀ ਨੂੰ ਛੱਡ ਕੇ, ਅਨਿਕ ਭਾਤਿ; ਮਾਇਆ ਕੇ ਹੇਤ॥ 'ਚ ਲੱਗ ਰਿਹਾ ਹੈ, ਜੋ

ਜ਼ਰੂਰ ਬਰ ਜ਼ਰੂਰ ਨਾਸਵੰਤ ਹਨ, ਮਾਨੋ ਇਹ ਬਿਰਖ ਕੀ ਛਾਇਆ(ਸਿਉ) ਨਾਲ, (ਰੰਗੁ) ਪਿਆਰ(ਲਾਵੈ) ਲਾਉਂਦਾ ਹੈ। ਜਿਵੇਂ ਬ੍ਰਿਛ ਨਾਸ ਹੋਣ ਤੋਂ ਛਾਂ ਨਾਸ ਹੋ ਜਾਂਦੀ ਹੈ, ਭਾਵ ਛਾਂ ਸੱਚੀ ਨਹੀਂ। ਤਿਵੇਂ(ਓਹ) ਪਦਾਰਥ(ਬਿਨਸੈ) ਨਾਸ ਹੋ ਜਾਂਦੇ ਹਨ। ਜਿਸ ਕਰਕੇ ਉਹੁ ਕੁਕਰਮੀ, ਵਾਹਿਗੁਰੂ ਜੀ ਨੂੰ ਭੁੱਲ ਕੇ, ਮਨਿ 'ਚ(ਪਛੁਤਾਵੈ) ਪਛੁਤਾਉਂਦਾ ਹੈ। ਯਥਾ:- ਸਭੇ ਦੁਖ ਸੰਤਾਪ; ਜਾਂ ਤੁਧਹੁ ਭੁਲੀਐ॥ ਜੇ ਕੀਚਨਿ ਲਖ ਉਪਾਵ; ਤਾਂ.ਕਹੀ ਨ ਘੁਲੀਐ॥) ਤੂੰ ਵਿਸਰਹਿ ਤਾਂ ਸਭੁ ਕੋ ਲਾਗੂ; ਚੀਤਿ ਆਵਹਿ ਤਾਂ ਸੇਵਾ॥ ਅਵਰੁ ਨ ਕੋਊ ਦੂਜਾ ਸੂਝੈ; ਸਾਚੇ ਅਲਖ ਅਭੇਵਾ॥ ੧॥) ਕੀ ਵਿਸਰਹਿ; ਦੁਖੁ ਬਹੁਤਾ ਲਾਗੈ॥ ਦੁਖੁ ਲਾਗੈ; ਤੂੰ ਵਿਸਰੁ ਨਾਹੀ॥ ੧॥) ਪ੍ਰਣਵਤਿ ਨਾਨਕੁ.ਨਾਗੀ ਦਾਝੈ; ਫਿਰਿ ਪਾਛੈ ਪਛੁਤਾਣੀਤਾ॥) ਪਰਮੇਸਰ ਤੇ ਭੁਲਿਆਂ; ਵਿਆਪਨਿ ਸਭੇ ਰੋਗ॥

ਸੂਬ ਵਿਆਪੀ ਵਿਸਮਾਦ ਪ੍ਰੇਮਮਈ ਸ਼ੁਭ ਵਿਚਾਰ:- ਪ੍ਰੇਮੀ ਸਭ ਕੁੱਝ ਗੁਰੂ ਜੀ ਨੂੰ ਅਰਪ ਕੇ, ਪਏ ਕਬੂਲੁ.ਖਸੰਮ ਨਾਲਿ; ਜਾਂ ਘਾਲ ਮਰਦੀ ਘਾਲੀ॥ ਅਨੁਸਾਰ ਨਿਹਕਾਮ ਘਾਲ ਘਾਲੇ, ਤਾਂ ਪ੍ਰਾਪਤੀ ਹੈ, ਪੁੰਨ ਨਾਸ ਹੋਣ ਦਾ ਕੋਈ ਭੀ ਡਰ ਨਹੀਂ ਹੈ।

ਜੋ ਦੀਸੈ; ਸੋ ਚਾਲਨਹਾਰੁ॥ ਲਪਟਿ ਰਹਿਓ; ਤਹ ਅੰਧ ਅੰਧਾਰੁ॥) ਜੋ ਦੀਸੈ ਸੋ ਚਾਲਸੀ; ਕਿਸ ਕਉ ਮੀਤੁ ਕਰੇਉ॥) ਜੋ ਦੀਸੈ; ਸੋ ਹੋਇ ਬਿਨਾਸਾ॥) ਦ੍ਰਿਸਟਿਮਾਨ, ਹੈ ਸਗਲ ਮਿਥੇਨਾ॥ ਇਕੁ ਮਾਗਉ ਦਾਨੁ; ਗੋਬਿਦ ਸੰਤ ਰੇਨਾ॥) ਕਿਸੁ ਨਾਲਿ ਕੀਚੈ ਦੋਸਤੀ; ਸਭੁ ਜਗੁ ਚਲਣਹਾਰੁ॥ ਅਨੁਸਾਰ ਸਬੰਧੀ ਪਦਾਰਥ ਅਨੇਕ ਬ੍ਰਹਮੰਡ ਦਾ ਜੋ ਦ੍ਰਿਸ਼ਟਮਾਨ ਪਸਾਰਾ(ਦੀਸੈ) ਦਿਸ ਰਿਹਾ ਹੈ, (ਸੋ) ਉਹ(ਚਾਲਨਹਾਰੁ) ਚੱਲਣ ਵਾਲਾ ਹੈ। ਦੇਨਹਾਰੁ ਪ੍ਰਭ ਛੋਡਿ ਕੈ; ਲਾਗਹਿ ਆਨ ਸੁਆਇ॥ ਅਨੁਸਾਰ ਦੇਣ ਵਾਲੇ ਪ੍ਰਭੂ ਜੀ ਨੂੰ ਛੱਡ ਕੇ, (ਅੰਧਾਰੁ) ਅਗਿਆਨ ਦੇ ਹਨ੍ਹੇਰੇ ਕਰਕੇ, ਵੈਰਾਗ ਬਿਬੇਕ ਨੇਤ੍ਰਾਂ ਤੋਂ ਰਹਿਤ(ਅੰਧ) ਅੰਨ੍ਹਿਆਂ ਦਾ ਅੰਨ੍ਹਾ, (ਤਹ) ਤਿੱਥੇ, ਚਲਣਹਾਰ ਨਾਸਵੰਤ ਪਸਾਰੇ ਨਾਲ, (ਲਪਟਿ) ਖੱਚਤ ਹੋ(ਰਹਿਓ) ਰਹਿਆ ਹੈ। ਯਥਾ:- ਪਲਚਿ ਪਲਚਿ ਸਗਲੀ ਮੁਈ; ਝੂਠੈ ਧੰਧੈ ਮੋਹੁ॥ ਇਕ ਸੁ ਹਰਿ ਕੇ ਨਾਮ ਬਿਨੁ; ਅਗੈ ਲਈਅਹਿ ਖੋਹਿ॥) ਗਉੜੀ॥ ਕਾਲਬੂਤ ਕੀ ਹਸਤਨੀ; ਮਨ ਬਉਰਾ ਰੇ, ਚਲਤੁ ਰਚਿਓ ਜਗਦੀਸ॥ ਕਾਮ ਸੁਆਇ ਗਜ ਬਸਿ ਪਰੇ; ਮਨ ਬਉਰਾ ਰੇ, ਅੰਕਸੁ ਸਹਿਓ ਸੀਸ॥ ੧॥ ਬਿਖੈ ਬਾਚੁ ਹਰਿ ਰਾਚੁ; ਸਮਝੁ ਮਨ ਬਉਰਾ ਰੇ॥ ਨਿਰਭੈ ਹੋਇ.ਨ ਹਰਿ ਭਜੇ; ਮਨ ਬਉਰਾ ਰੇ, ਗਹਿਓ ਨ ਰਾਮ ਜਹਾਜੁ॥ ੧॥ ਰਹਾਉ॥ ਮਰਕਟ ਮੁਸਟੀ ਅਨਾਜ ਕੀ; ਮਨ ਬਉਰਾ ਰੇ, ਲੀਨੀ ਹਾਥੁ ਪਸਾਰਿ॥ ਛੂਟਨ ਕੋ ਸਹਸਾ ਪਰਿਆ; ਮਨ ਬਉਰਾ ਰੇ, ਨਾਚਿਓ ਘਰ ਘਰ ਬਾਰਿ॥ ੨॥ ਜਿਉ ਨਲਨੀ ਸੂਅਟਾ ਗਹਿਓ; ਮਨ ਬਉਰਾ ਰੇ, ਮਾਯਾ ਇਹੁ ਬਿਉਹਾਰੁ॥ ਜੈਸਾ ਰੰਗੁ ਕਸੁੰਭ ਕਾ; ਮਨ ਬਉਰਾ ਰੇ, ਤਿਉ ਪਸਰਿਓ ਪਾਸਾਰੁ॥ ੩॥ ਨਾਵਨ ਕਉ ਤੀਰਥ ਘਨੇ.ਮਨ ਬਉਰਾ ਰੇ; ਪੂਜਨ ਕਉ ਬਹੁ ਦੇਵ॥ ਕਹੁ ਕਬੀਰ ਛੂਟਨੁ ਨਹੀ; ਮਨ ਬਉਰਾ ਰੇ, ਛੂਟਨੁ ਹਰਿ ਕੀ ਸੇਵ॥

ਬਟਾਊ ਸਿਉ; ਜੋ ਲਾਵੈ ਨੇਹ॥ ਤਾ ਕਉ; ਹਾਥਿ ਨ ਆਵੈ ਕੇਹ॥) ਉਠਿ ਵੰਞੁ ਵਟਾਊੜਿਆ; ਤੈ ਕਿਆ ਚਿਰੁ ਲਾਇਆ॥ ਅਨੁਸਾਰ ਇਹ ਸ੍ਰੀਰ ਚੌਰਾਸੀ ਲੱਖ ਜੂਨ ਦੇ ਰਸਤੇ ਦਾ ਰਾਹੀ ਹੈ,

ਆਪਣੇ(ਬਟਾਊ) ਰਾਹੀ ਸ੍ਰੀਰ(ਸਿਉ) ਨਾਲ, (ਜੋ) ਜਿਹੜਾ(ਨੇਹ) ਪਿਆਰ(ਲਾਵੈ) ਲਾਉਂਦਾ ਹੈ, ਭਾਵ ਇਸ ਤੋਂ ਭਜਨ ਬੰਦਗੀ ਗੁਰ ਸੇਵਾ ਨਹੀਂ ਕਰਾਉਂਦਾ, ਇਸ ਨੂੰ ਤਖ਼ਤ'ਤੇ ਬੈਠਾ ਕੇ, ਚੌਰ ਕਰਾਉਂਦਾ ਮੱਥਾ ਟਿਕਾਉਂਦਾ, ਰੰਗਾਂ ੨ ਦੇ ਵਿਸ਼ਿਆਂ 'ਚ ਲਾਉਂਦਾ ਹੈ, (ਤਾ) ਤਿਸ(ਕਉ) ਨੂੰ ਹਾਥਿ 'ਚ, (ਕੇਹ) ਕੁੱਝ ਭੀ(ਨ) ਨਹੀਂ(ਆਵੈ) ਆਉਂਦਾ, ਭਾਵ ਮਨੁੱਖਾ ਜਨਮ ਤੋਂ ਕੋਈ ਲਾਹਾ ਨਹੀਂ ਮਿਲਦਾ। ਯਥਾ:- ਮਃ੫॥ ਫਰੀਦਾ ਗਰਬੁ ਜਿਨ੍ਹਾ ਵਡਿਆਈਆ; ਧਨਿ ਜੋਬਨਿ ਆਗਾਹ॥ ਖਾਲੀ ਚਲੇ ਧਣੀ ਸਿਉ; ਟਿਬੇ ਜਿਉ ਮੀਹਾਹੁ॥ ੧੦੫॥

ਮਨ ਹਰਿ ਕੇ ਨਾਮ ਕੀ; ਪ੍ਰੀਤਿ ਸੁਖਦਾਈ॥ ਕਰਿ ਕਿਰਪਾ ਨਾਨਕ; ਆਪਿ ਲਏ ਲਾਈ॥ ੩॥) ਤਖਤਿ ਬੈਠਾ ਅਰਜਨ ਗੁਰੂ; ਸਤਿਗੁਰ ਕਾ ਖਿਵੈ ਚੰਦੋਆ॥ ਉਗਵਣਹੁ ਤੈ ਆਥਵਣਹੁ; ਚਹੁ ਚਕੀ ਕੀਅਨੁ ਲੋਆ॥ ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਨਾਨਕ ਦੇਵ, ਮਹੱਲਾ ਪੰਜਵਾਂ ਜੀ ਫ਼ੁਰਮਾਉਂਦੇ ਹਨ:- ਸਾਚੀ ਪ੍ਰੀਤਿ.ਨ ਤੁਟਈ ਪਿਆਰੇ; ਜੁਗੁ ਜੁਗੁ ਰਹੀ ਸਮਾਇ॥) ਸਾਚੀ ਪ੍ਰੀਤਿ ਹਮ; ਤੁਮ ਸਿਉ ਜੋਰੀ॥ ਤੁਮ ਸਿਉ ਜੋਰਿ; ਅਵਰ ਸੰਗਿ ਤੋਰੀ॥ (ਕਰਵੱਤੁ) ਆਸਾ॥ ਕਰਵਤੁ ਭਲਾ; ਨ ਕਰਵਟ ਤੇਰੀ॥ ਲਾਗੁ ਗਲੇ; ਸੁਨੁ ਬਿਨਤੀ ਮੇਰੀ॥ ੧॥ ਹਉ ਵਾਰੀ; ਮੁਖੁ ਫੇਰਿ ਪਿਆਰੇ॥ ਕਰਵਟੁ ਦੇ; ਮੋਕਉ ਕਾਹੇ ਕਉ ਮਾਰੇ॥ ੧॥ ਰਹਾਉ॥ ਜਉ ਤਨੁ ਚੀਰਹਿ; ਅੰਗਿ ਨ ਮੋਰਉ॥ ਪਿੰਡੁ ਪਰੈ; ਤਉ.ਪ੍ਰੀਤਿ ਨ ਤੋਰਉ॥ ੨॥ ਹਮ ਤੁਮ ਬੀਚੁ; ਭਇਓ ਨਹੀ ਕੋਈ॥ ਤੁਮਹਿ ਸੁ ਕੰਤ; ਨਾਰਿ ਹਮ ਸੋਈ॥ ੩॥ ਕਹਤੁ ਕਬੀਰੁ; ਸੁਨਹੁ ਰੇ ਲੋਈ॥ ਅਬ ਤੁਮਰੀ; ਪਰਤੀਤਿ ਨ ਹੋਈ॥) ਰੇ ਮਨ.ਐਸੀ ਹਰਿ ਸਿਉ ਪ੍ਰੀਤਿ ਕਰਿ; ਜੈਸੀ ਜਲ ਕਮਲੇਹਿ॥ ਲਹਰੀ ਨਾਲਿ ਪਛਾੜੀਐ; ਭੀ ਵਿਗਸੈ ਅਸਨੇਹਿ॥ ਅਨੁਸਾਰ ਹੇ ਮਨ! (ਹਰਿ) ਵਾਹਿਗੁਰੂ ਜੀ(ਕੇ) ਦੇ ਨਾਮ(ਕੀ) ਦੀ, ਸ੍ਰਬ ਵਿਆਪੀ ਮਹਾਂ ਵਿਸਮਾਦ ਸੱਚੀ ਪ੍ਰੀਤਿ, ਜੁੱਗਾਂ ੨ 'ਚ ਸੁਖਦਾਈ ਹੈ। ਸਤਿਗੁਰੂ ਸਾਹਿਬਾਨ ਜੀ, ਸ੍ਰਬ ਵਿਆਪੀ ਮਹਾਂ ਵਿਸਮਾਦ ਪੂਰਨ ਕ੍ਰਿਪਾ ਹੀ ਕਿਰਪਾ (ਕਰਿ) ਕਰਕੇ, ਆਪਣੀ ਪ੍ਰੀਤ ਆਪਿ ਹੀ(ਲਾਈ) ਲਾ(ਲਏ) ਲੈਂਦੇ ਹਨ। ਯਥਾ:- ਸਾਈ ਪ੍ਰੀਤਿ; ਜਿ ਆਪੇ ਲਾਏ॥ ਗੁਰ ਪਰਸਾਦੀ; ਦੁਬਿਧਾ ਜਾਏ॥) ਆਪੇ ਲਾਇਓ; ਅਪਨਾ ਪਿਆਰੁ॥ ਸਦਾ ਸਦਾ ਤਿਸੁ ਗੁਰ ਕਉ; ਕਰੀ ਨਮਸਕਾਰੁ॥ ੭॥) ਅਨਿਕ ਭਾਤਿ; ਮਾਇਆ ਕੇ ਹੇਤ॥ ਮਾਇਆ ਸ੍ਰੀਰ, ਦ੍ਰਿਸ਼ਟਮਾਨ ਪ੍ਰੀਤ ਘਣੀ ਹੀ ਦੁਖਦਾਈ ਹੈ॥ ੩॥ ਮਾਇਆ ਮੋਹ ਪਰੀਤਿ ਧ੍ਰਿਗੁ; ਸੁਖੀ.ਨ ਦੀਸੈ ਕੋਇ॥

ਮਿਥਿਆ ਤਨੁ ਧਨੁ; ਕੁਟੰਬੁ ਸਬਾਇਆ॥ {(ਮਿਥਿਆ) ਅਣਹੋਇਆ, ਭਾਵ ਪ੍ਰਤੀਤ ਮਾਤ੍ਰ ਦਿਸਦਾ ਹੋਵੇ ਪਰ ਹੋਵੇ ਨ, ਜਿਵੇਂ ਸਿੱਪੀ 'ਚ ਚਾਂਦੀ ਦਿਸਦੀ ਹੈ। ਗਰਮ ਦੇਸ਼ 'ਚ ਸੂਰਜ ਦੇ ਤੇਜ਼ ਤਪਣ ਤੋਂ, ਰੇਤੇ 'ਚ ਦੂਰ, ਪਾਣੀ ਦਿਸਦਾ ਹੈ, ਤਿਹਾਇਆ ਹਰਨ ਭੱਜ ਕੇ ਪਾਣੀ ਪੀਣ ਜਾਂਦਾ ਹੈ, ਪਰ ਉੱਥੇ ਪਾਣੀ ਨਹੀਂ ਹੁੰਦਾ। ਓਹ ਪਾਣੀ ਦੀ ਪ੍ਰਤੀਤੀ(ਮਿਥਿਆ) ਅਣਹੋਈ ਹੈ। ਸ੍ਰੀਰ ਪਹਿਲਾਂ ਨਹੀਂ ਸੀ, ਹੁਣ ਪ੍ਰਤੀਤ ਮਾਤ੍ਰ ਹੈ, ਇਸ ਨੇ ਰਹਿਣਾ ਨਹੀਂ। ਇਸ ਦੇ ਅੰਦਰ ਬਾਹਰ ਬੇਅੰਤ ਹੀ ਵਿਰੋਧੀ ਬੀਮਾਰੀਆਂ ਦੇ ਕੀਟਾਣੂ ਹਨ। ਸਮੂਹ ਬ੍ਰਹਮੰਡ ਦੀ ਰਚਨਾ'ਚ, ਅਨੰਤ ਹੀ ਸ੍ਰੀਰ ਵੱਢੇ ਟੁੱਕੇ

ਕਤਲ ਕੀਤੇ ਸਾੜੇ ਜਾ ਰਹੇ ਹਨ। ਕਿਤਨੇ ਹੀ ਠੰਢ ਗਰਮੀ ਨਾਲ ਮਰ ਰਹੇ ਹਨ, ਕਿਤਨੇ ਪਾਣੀ'ਚ ਡੁੱਬ ਰਹੇ ਹਨ। ਜਿੰਦੁ ਨਿਮਾਣੀ ਕਢੀਐ; ਹਡਾ ਕੂ ਕੜਕਾਇ॥ ਅਨੁਸਾਰ ਕਿਤਨੇ ਹੀ ਸ੍ਰੀਰਾਂ ਦੀ ਜਿੰਦ, ਹੱਡਾਂ ਨੂੰ ਕੜਕਾ ਕੇ ਕੱਢੀ ਜਾ ਰਹੀ ਹੈ ਹੁਣ। ਗੁਰ ਭਗਤੀ ਹੀਨ ਮੁਰਦਿਆਂ ਸਮਾਨ, ਕਾਮਿ ਕਰੋਧਿ; ਜਲੈ ਸਭੁ ਕੋਈ॥ ਅਨੁਸਾਰ ਵਿਕਾਰਾਂ 'ਚ ਸੜ ਕੇ ਖਪ ਟੁੱਟ ਕੇ, ਸੁਆਹ ਹੋ ਰਹੇ ਹਨ। ਯਥਾ:- ਕੇਤੇ; ਖਪਿ ਤੁਟਹਿ ਵੇਕਾਰ॥) ਅਨਿਕ ਭੋਗ; ਬਿਖਿਆ ਕੇ ਕਰੈ॥ ਨਹ ਤ੍ਰਿਪਤਾਵੈ; ਖਪਿ ਖਪਿ ਮਰੈ॥)

ਹਮ ਆਦਮੀ ਹਾਂ ਇਕ ਦਮੀ; ਮੁਹਲਤਿ ਮੁਹਤੁ ਨ ਜਾਣਾ॥) ਮਾ ਕੀ ਰਕਤੁ; ਪਿਤਾ ਬਿਦੁ ਧਾਰਾ॥ ਮੂਰਤਿ ਸੂਰਤਿ; ਕਰਿ ਆਪਾਰਾ॥) ਜਲ ਕੀ ਭੀਤਿ.ਪਵਨ ਕਾ ਥੰਭਾ; ਰਕਤ ਬੁੰਦ ਕਾ ਗਾਰਾ॥ ਹਾਡ ਮਾਸ ਨਾੜੀ ਕੋ ਪਿੰਜਰੁ; ਪੰਖੀ ਬਸੈ ਬਿਚਾਰਾ॥ ਪ੍ਰਾਨੀ ਕਿਆ ਮੇਰਾ; ਕਿਆ ਤੇਰਾ॥ ਜੈਸੇ ਤਰਵਰ ਪੰਖਿ ਬਸੇਰਾ॥ ੧॥ ਅਨੁਸਾਰ ਰਕਤ ਬਿੰਦ ਦੇ ਕ੍ਰਿਮ ਤੋਂ ਬਣੇ, ਮਿਥਿਆ ਸ੍ਰੀਰ ਦਾ, ਇੱਕ ਛਿਨ ਦਾ ਭੀ ਵਿਸਾਹ ਨਹੀਂ। ਯਥਾ:- ਜੋ ਉਪਜਿਓ ਸੋ ਬਿਨਸਿ ਹੈ; ਪਰੋ ਆਜੁ ਕੇ ਕਾਲ॥ ਨਾਨਕ.ਹਰਿ ਗੁਨ ਗਾਇ ਲੇ; ਛਾਡਿ ਸਗਲ ਜੰਜਾਲ॥) ਸੇਖ ਹੈਯਾਤੀ ਜਗਿ; ਨ ਕੋਈ ਥਿਰੁ ਰਹਿਆ॥ ਜਿਸੁ ਆਸਣਿ ਹਮ ਬੈਠੇ; ਕੇਤੇ ਬੈਸਿ ਗਇਆ॥ ੫॥) ਕੰਧੀ ਉਤੈ ਰੁਖੜਾ; ਕਿਚਰਕੁ ਬੰਨੈ ਧੀਰੁ॥ ਫਰੀਦਾ.ਕਚੈ ਭਾਂਡੈ ਰਖੀਐ; ਕਿਚਰੁ ਤਾਈ ਨੀਰੁ॥ ੯੬॥) ਹਰਿ ਜਪਦਿਆ.ਖਿਨੁ ਢਿਲ ਨ ਕੀਜਈ, ਮੇਰੀ ਜਿੰਦੁੜੀਏ; ਮਤੁ ਕਿ ਜਾਪੈ, ਸਾਹੁ ਆਵੈ ਕਿ ਨ ਆਵੈ ਰਾਮ॥) ਗੰਢੇਦਿਆਂ ਛਿਅ ਮਾਹ; ਤੁੜੰਦਿਆ ਹਿਕੁ ਖਿਨੋ॥ ੭॥ }

ਮਿਥਿਆ ਤਨੁ ਧਨੁ; ਕੁਟੰਬੁ ਸਬਾਇਆ॥) ਦੇਨਹਾਰੁ ਪ੍ਰਭ ਛੋਡਿ ਕੈ; ਲਾਗਹਿ ਆਨ ਸੁਆਇ॥ ਅਨੁਸਾਰ ਵਾਹਿਗੁਰੂ ਜੀ ਨੂੰ ਛੱਡ ਕੇ, ਹੋਛੇ ਤੁੱਛ ਵਿਕਾਰਾਂ ਸੁਆਦਾਂ ਕੁਕਰਮਾਂ ਮਹਾਂ ਪਾਪਾਂ 'ਚ ਲੱਗਿਆ, ਪਰਉਪਕਾਰ ਤੋਂ ਬਿਨਾ, ਦੁੱਖ ਕਸ਼ਟ ਵਿਕਾਰ, ਭੁੱਖ ਤ੍ਰੇਹ ਖ਼ੁਸ਼ੀ ਗ਼ਮੀ ਜੰਮਣ ਮਰਨ ਔਗੁਣ ਦੇ ਵਸੀਕਾਰ ਤਨੁ, ਧਨੁ(ਕੁਟੰਬੁ) ਪ੍ਰਵਾਰ(ਸਬਾਇਆ) ਸਭ ਕੁੱਝ ਹੀ, (ਮਿਥਿਆ) ਨਾਸਵੰਤ ਝੂੱਠਾ ਹੈ। ਯਥਾ:- ਮਿਥਿਆ ਤਨ; ਨਹੀ ਪਰਉਪਕਾਰਾ॥ ਮਿਥਿਆ; ਬਾਸੁ ਲੇਤ ਬਿਕਾਰਾ॥) ਅਮਰ ਜਾਨਿ ਸੰਚੀ ਇਹ ਕਾਇਆ; ਇਹ ਮਿਥਿਆ ਕਾਚੀ ਗਗਰੀ॥) ਕਾਇਆ ਹੰਸ ਕਿਆ ਪ੍ਰੀਤਿ ਹੈ; ਜਿ ਪਇਆ ਹੀ ਛਡਿ ਜਾਇ॥

ਮਿਥਿਆ; ਹਉਮੈ ਮਮਤਾ ਮਾਇਆ॥ (ਮਾਇਆ) ਵਿਕਾਰ ਧਨ ਪਦਾਰਥ ਸ੍ਰੀਰ ਇੰਦ੍ਰਿਆਂ ਦੇ ਵਿਸ਼ਿਆਂ, ਸਬੰਧੀਆਂ ਜੱਗ'ਤੇ ਜਿਉਣ ਦੀ ਮਮਤਾ(ਹਉਮੈ) ਹੰਗਤਾ(ਮਿਥਿਆ) ਨਾਸਵੰਤ ਹੈ, ਕਿਉਂ ਜੋ ਇਨ੍ਹਾਂ ਦੇ ਲਾਲਚ'ਚ ਲੱਗ ਕੇ, ਵਾਹਿਗੁਰੂ ਜੀ ਨੂੰ ਭੁੱਲ ਕੇ, ਜ਼ੋਰ ਜ਼ੁਲਮ ਘੋਰ ਮਹਾਂ ਪਾਪ ਕਰ ਰਿਹਾ ਹੈ, ਮਾਇਆ ਹੋਈ ਨਾਗਨੀ; ਜਗਤਿ ਰਹੀ ਲਪਟਾਇ॥ ਅਨੁਸਾਰ ਨਾਗਨੀ ਮਾਇਆ ਜਗਤ ਨੂੰ ਡੰਗ ਰਹੀ ਹੈ। ਯਥਾ:- ਮਾਇਆ; ਐਸੀ ਮੋਹਨੀ ਭਾਈ॥ ਜੇਤੇ ਜੀਅ; ਤੇਤੇ ਡਹਕਾਈ॥ ੧॥

ਮਿਥਿਆ ਰਾਜ ਜੋਬਨ; ਧਨ ਮਾਲ॥ ਰਾਜ(ਜੋਬਨ) ਜੁਆਨੀ ਧਨ(ਮਾਲ) ਹਾਥੀ ਘੋੜੇ, ਹੀਰੇ ਜਵਾਹਰਾਤ ਸਭ(ਮਿਥਿਆ) ਨਾਸਵੰਤ ਹਨ। ਯਥਾ:- (ਫੁੱਲੜਾ.ਪੱਬਣਿ.ਪੱਤ) ਧਨੁ ਜੋਬਨੁ ਅਰੁ ਫੁਲੜਾ; ਨਾਠੀਅੜੇ ਦਿਨ ਚਾਰਿ॥ ਪਬਣਿ ਕੇਰੇ ਪਤ ਜਿਉ; ਢਲਿ ਢੁਲਿ ਜੁੰਮਣਹਾਰ॥ ੧॥) ਰਾਜੁ ਜੋਬਨੁ ਅਵਧ ਜੋ ਦੀਸੈ; ਸਭੁ ਕਿਛੁ ਜੁਗ ਮਹਿ ਘਾਟਿਆ॥) ਕਰਿ ਕਰਿ ਅਨਰਥ ਬਿਹਾਝੀ ਸੰਪੈ; ਸੁਇਨਾ ਰੂਪਾ ਦਾਮਾ॥ ਭਾੜੀ ਕਉ ਓਹੁ ਭਾੜਾ ਮਿਲਿਆ; ਹੋਰੁ ਸਗਲ ਭਇਓ ਬਿਰਾਨਾ॥) ਰਾਜ ਮਿਲਕ ਜੋਬਨ ਗ੍ਰਿਹ ਸੋਭਾ; ਰੂਪਵੰਤੁ ਜੋੁਆਨੀ॥ ਬਹੁਤੁ ਦਰਬੁ ਹਸਤੀ ਅਰੁ ਘੋੜੇ; ਲਾਲ ਲਾਖ ਬੈ ਆਨੀ॥ ਆਗੈ ਦਰਗਹਿ.ਕਾਮਿ ਨ ਆਵੈ; ਛੋਡਿ ਚਲੈ ਅਭਿਮਾਨੀ॥ ਇਸ ਲਈ ਨਾਸਵੰਤ ਕਹਿ ਰਹੇ ਹਨ, ਕਿਉਂ ਜੋ, ਦਾਤਿ ਪਿਆਰੀ; ਵਿਸਰਿਆ ਦਾਤਾਰਾ॥) ਦੇਨਹਾਰੁ ਪ੍ਰਭ ਛੋਡਿ ਕੈ; ਲਾਗਹਿ ਆਨ ਸੁਆਇ॥ ਅਨੁਸਾਰ ਦਾਤੇ ਦਾਤਾਰ ਜੀ ਨੂੰ ਛੱਡ ਕੇ, ਜੀਵ ਇਨ੍ਹਾਂ ਲਈ ਮਾਸੂਮਾਂ ਗ੍ਰੀਬਾਂ ਦੇ ਕਤਲ ਕਰਕੇ, ਖ਼ੂਨ ਦੀਆਂ ਨਦੀਆਂ ਵਗਾ ਦਿੰਦੇ ਹਨ, ਇਨ੍ਹਾਂ ਨੂੰ ਪ੍ਰਾਪਤ ਕਰਕੇ, ਵਿਸ਼ਿਆਂ ਵਿਕਾਰਾਂ 'ਚ ਖਪ ੨ ਕੇ ਮਰ ਜਾਂਦੇ ਹਨ।

ਮਿਥਿਆ; ਕਾਮ ਕ੍ਰੋਧ ਬਿਕਰਾਲ॥ ਕਾਮ ਕ੍ਰੋਧ(ਬਿਕਰਾਲ) ਭਿਆਨਕ(ਮਿਥਿਆ) ਨਾਸਵੰਤ ਝੂੱਠੇ ਹਨ, ਕਿਉਂ ਜੋ ਇਨ੍ਹਾਂ 'ਚ ਲੱਗ ਕੇ ਜੀਵ ਕਾਮਿ ਕਰੋਧਿ; ਜਲੈ ਸਭੁ ਕੋਈ॥) ਕੇਤੇ; ਖਪਿ ਤੁਟਹਿ ਵੇਕਾਰ॥ ਅਨੁਸਾਰ ਸੜ ਬਲ਼ ਟੁੱਟ ਕੇ ਭਿਆਨਕ ਹੋ ਰਹੇ ਹਨ। ਯਥਾ:- ਫਰੀਦਾ.ਤਿਨਾ ਮੁਖ ਡਰਾਵਣੇ; ਜਿਨਾ ਵਿਸਾਰਿਓਨੁ ਨਾਉ॥ ਐਥੈ ਦੁਖ ਘਣੇਰਿਆ; ਅਗੈ.ਠਉਰ ਨ ਠਾਉ॥) ਕਾਮੁ ਕ੍ਰੋਧੁ; ਕਾਇਆ ਕਉ ਗਾਲੈ॥ ਜਿਉ ਕੰਚਨ; ਸੋਹਾਗਾ ਢਾਲੈ॥

(ਅਸਵ.ਬੋਲੋ) ਮਿਥਿਆ ਰਥ ਹਸਤੀ; ਅਸ੍ਵ ਬਸਤ੍ਰਾ॥ ਰਥ(ਹਸਤੀ) ਹਾਥੀ(ਅਸ੍ਵ) ਘੋੜੇ(ਬਸਤ੍ਰਾ) ਕੱਪੜੇ (ਮਿਥਿਆ) ਝੂੱਠੇ ਅਣਹੋਏ ਹਨ, ਕਿਉਂ ਜੋ, ਦੇਵਣਹਾਰੁ ਦਾਤਾਰੁ; ਕਿਤੁ ਮੁਖਿ ਸਾਲਾਹੀਐ॥) ਦੇਨਹਾਰੁ ਪ੍ਰਭ ਛੋਡਿ ਕੈ; ਲਾਗਹਿ ਆਨ ਸੁਆਇ॥ ਅਨੁਸਾਰ ਵਾਹਿਗੁਰੂ ਜੀ ਨੂੰ ਛੱਡ ਕੇ, ਇਨ੍ਹਾਂ ਦਾ ਗੁਮਾਨ ਕਰਕੇ, ਜੀਵ ਜ਼ੋਰ ਜ਼ੁਲਮ ਵਿਕਾਰਾਂ'ਚ ਖੱਚਤ ਹੋ ਰਿਹਾ ਹੈ। ਇਨ੍ਹਾਂ ਦੀ ਪ੍ਰਾਪਤੀ ਲਈ ਕਤਲ ਕਲ਼ੇਸ਼ ਕਰ ਰਿਹਾ ਹੈ। ਭਾਵੇਂ ਮਰਨ ਦੇ ਕਸ਼ਟ ਨਾਲ ਪੀੜਤ ਹੋਵੇ, ਫਿਰ ਭੀ ਇਨ੍ਹਾਂ ਨੂੰ ਚੇਤੇ ਕਰਕੇ ਰੋਂਦਾ ਹੈ, ਕਿ ਮੇਰੇ ਨਾਲ ਨਹੀਂ ਜਾ ਰਹੇ। ਯਥਾ:- ਹੈਵਰ ਗੈਵਰ ਰਥ ਸੰਬਾਹੇ; ਗਹੁ ਕਰਿ ਕੀਨੇ ਮੇਰੇ॥ ਜਬ ਤੇ ਹੋਈ ਲਾਂਮੀ ਧਾਈ; ਚਲਹਿ ਨਾਹੀ.ਇਕ ਪੈਰੇ॥ ੪॥

ਮਿਥਿਆ ਰੰਗ ਸੰਗਿ; ਮਾਇਆ ਪੇਖਿ ਹਸਤਾ॥) ਦੇਨਹਾਰੁ ਪ੍ਰਭ ਛੋਡਿ ਕੈ; ਲਾਗਹਿ ਆਨ ਸੁਆਇ॥ ਅਨੁਸਾਰ ਦੇਨਹਾਰ ਦਾਤਾਰ ਵਾਹਿਗੁਰੂ ਜੀ ਨੂੰ ਛੱਡ ਕੇ, ਹੋਰ ਸੁਆਦਾਂ ਕ੍ਰੋਧ ਲੋਭ ਮੋਹ ਅਭਿਮਾਨ 'ਚ ਲੱਗ ਕੇ, (ਮਾਇਆ) ਧਨ ਜਾਇਦਾਦ ਇੰਦ੍ਰਿਆਂ ਦੇ ਭੋਗਾਂ ਪ੍ਰਵਾਰ ਮਾਇਕੀ ਪਸਾਰੇ ਸੰਗਿ(ਰੰਗ) ਪ੍ਰੇਮ ਕਰਕੇ, ਮਾਇਆ ਤੇ ਪਰਾਇਆ ਰੂਪ(ਪੇਖਿ) ਦੇਖ ੨ ਕੇ, ਨਸ਼ੇ'ਚ ਅੰਨ੍ਹਾ ਹੋ ਕੇ, ਕਲੱਬਾਂ'ਚ ਨੱਚਦਾ ਨਚਾਉਂਦਾ ਕਲੋਲਾਂ ਕਰਦਾ(ਹਸਤਾ) ਹਸਦਾ ਜੀਵ, (ਮਿਥਿਆ) ਝੂੱਠਾ ਮ੍ਰਿਤਕ ਹੈ। ਯਥਾ:- ਸਲੋਕੁ॥ ਅਤਿ ਸੁੰਦਰ ਕੁਲੀਨ ਚਤੁਰ; ਮੁਖਿ ਙਿਆਨੀ ਧਨਵੰਤ॥ ਮਿਰਤਕ ਕਹੀਅਹਿ

ਨਾਨਕਾ; ਜਿਹ ਪ੍ਰੀਤਿ ਨਹੀ ਭਗਵੰਤ॥) ਬੇਦ ਪੜੇ ਪੜਿ.ਪੰਡਿਤ ਮੂਏ; ਰੂਪੁ ਦੇਖਿ ਦੇਖਿ ਨਾਰੀ॥) ਅਖੀ ਸੂਤਕੁ ਵੇਖਣਾ; ਪਰ ਤ੍ਰਿਅ ਪਰ ਧਨ ਰੂਪੁ॥) (ਹੱਸੂਆ) ਪੇਖਿ ਪੇਖਿ ਰੇ.ਕਸੁੰਭ ਕੀ ਲੀਲਾ; ਰਾਚਿ ਮਾਚਿ ਤਿਨਹੂੰ ਲਉ ਹਸੂਆ॥

ਮਿਥਿਆ; ਧ੍ਰੋਹ ਮੋਹ ਅਭਿਮਾਨੁ॥ ਪਰਾਇਆ ਹੱਕ ਖੋਹਣ ਦਾ(ਧ੍ਰੋਹ) ਛਲ, ਆਪਣੇ ਸ੍ਰੀਰ ਪਦਾਰਥਾਂ ਸਬੰਧੀਆਂ ਦਾ ਮੋਹ (ਅਭਿਮਾਨੁ) ਹੰਕਾਰ(ਮਿਥਿਆ) ਝੂੱਠਾ ਹੈ, ਕਿਉਂ ਜੋ ਦੇਨਹਾਰ ਵਾਹਿਗੁਰੂ ਜੀ ਨੂੰ ਛੱਡ ਕੇ, ਇਨ੍ਹਾਂ 'ਚ ਲੱਗ ਕੇ, ਪੱਥਰ ਦਿਲ ਵਿਕਰਾਲ ਜੀਵ, ਐਸੇ ਉੱਗਰ ਪਾਪ ਕਰ ਰਿਹਾ ਹੈ, ਜਿਨ੍ਹਾਂ ਨੂੰ ਦੇਖਣਾ ਬਿਆਨ ਕਰਨਾ ਅਤਿਅੰਤ ਹੀ ਔਖਾ ਹੈ। ਯਥਾ:- ਮਮਤਾ ਮੋਹ ਧ੍ਰੋਹ ਮਦਿ ਮਾਤਾ; ਬੰਧਨਿ ਬਾਧਿਆ ਅਤਿ ਬਿਕਰਾਲ॥ ਦਿਨੁ ਦਿਨੁ ਛਿਜਤ, ਬਿਕਾਰ ਕਰਤ ਅਉਧ; ਫਾਹੀ ਫਾਥਾ ਜਮ ਕੈ ਜਾਲ॥ ੧॥

ਮਿਥਿਆ ਆਪਸ ਊਪਰਿ; ਕਰਤ ਗੁਮਾਨੁ॥) ਰੰਗ ਸੰਗਿ ਬਿਖਿਆ ਕੇ ਭੋਗਾ; ਇਨ ਸੰਗਿ.ਅੰਧ ਨ ਜਾਨੀ॥ ੧॥ ਹਉ ਸੰਚਉ ਹਉ ਖਾਟਤਾ; ਸਗਲੀ ਅਵਧ ਬਿਹਾਨੀ॥ ਰਹਾਉ॥ ਹਉ ਸੂਰਾ ਪਰਧਾਨੁ ਹਉ; ਕੋ ਨਾਹੀ ਮੁਝਹਿ ਸਮਾਨੀ॥ ੨॥ ਜੋਬਨਵੰਤ ਅਚਾਰ ਕੁਲੀਨਾ; ਮਨ ਮਹਿ ਹੋਇ ਗੁਮਾਨੀ॥) ਹਉ ਬੰਧਉ; ਹਉ ਸਾਧਉ ਬੈਰੁ॥ ਹਮਰੀ ਭੂਮਿ; ਕਉਣੁ ਘਾਲੈ ਪੈਰੁ॥) ਬਡੇ ਬਡੇ ਅਹੰਕਾਰੀਆ; ਨਾਨਕ.ਗਰਬਿ ਗਲੇ॥ ਅਨੁਸਾਰ (ਆਪਸ) ਆਪਣੇ(ਊਪਰਿ) ਉੱਤੇ, (ਗੁਮਾਨੁ) ਹੰਕਾਰ (ਕਰਤ) ਕਰ ਰਿਹਾ, (ਮਿਥਿਆ) ਮੁਰਦਾ ਹੈ, ਕਿਉਂ ਜੋ ਦਾਅਵਾ ਕਰਦਾ ਹੈ, ਕਿ ਮੇਰੇ ਵਰਗਾ ਕੋਈ ਸੂਰਾ ਸੋਹਣਾ ਚੱਕ੍ਰਵਰਤੀ ਬਾਦਸ਼ਾਹ ਭੀ ਨਹੀਂ ਹੈ। ਯਥਾ:- ਅਤਿ ਸੁੰਦਰ ਕੁਲੀਨ ਚਤੁਰ; ਮੁਖਿ ਙਿਆਨੀ ਧਨਵੰਤ॥ ਮਿਰਤਕ ਕਹੀਅਹਿ ਨਾਨਕਾ; ਜਿਹ ਪ੍ਰੀਤਿ ਨਹੀ ਭਗਵੰਤ॥

ਅਸਥਿਰੁ ਭਗਤਿ; ਸਾਧ ਕੀ ਸਰਨ॥ ਨਾਨਕ ਜਪਿ ਜਪਿ ਜੀਵੈ; ਹਰਿ ਕੇ ਚਰਨ॥ ੪॥ ਸਤਿਗੁਰੂ ਨਾਨਕ ਅਰਜਨਦੇਵ ਜੀ ਫ਼ੁਰਮਾਉਂਦੇ ਹਨ:- ਦੇਨਹਾਰੁ ਪ੍ਰਭ ਛੋਡਿ ਕੈ; ਲਾਗਹਿ ਆਨ ਸੁਆਇ॥ ਅਨੁਸਾਰ ਦੇਨਹਾਰ ਦਾਤਾਰ ਵਾਹਿਗੁਰੂ ਜੀ ਨੂੰ ਛੱਡ ਕੇ, ਹੋਰ ਸੁਆਦਾਂ ਚ ਲੱਗਣੇ ਕਰਕੇ, ਜੀਵ ਦਾ ਤਨ ਕੁਟੰਬ ਜੋਬਨ ਧਨ ਮਾਲ, ਰਾਜ ਹਾਥੀ ਘੋੜੇ ਬਸਤ੍ਰ ਸਭ ਕੁੱਝ ਝੂੱਠਾ ਚਲਾਏਮਾਨ ਹੈ। ਇਸ ਲਈ ਦਾਸਨਦਾਸ ਗ੍ਰੀਬ, (ਅਸਥਿਰੁ) ਅਚੱਲ ਬ੍ਰਹਮ ਸਰੂਪ(ਸਾਧ) ਸਤਿਗੁਰੂ ਸਾਹਿਬ ਜੀ ਕੀ ਮਹਾਂ ਵਿਸਮਾਦ ਅਚੱਲ ਸੱਚੀ ਸਰਨ 'ਚ, ਪ੍ਰੇਮਾ(ਭਗਤਿ) ਭਗਤੀ ਕਰਦਿਆਂ, (ਹਰਿ) ਸਤਿਗੁਰੂ ਸਾਹਿਬ ਜੀ(ਕੇ) ਦੇ ਗੁਰਸਬਦ ਰੂਪੀ ਮਿੱਠੇ ਪਿਆਰੇ ਚਰਨ-ਕਮਲ, ਵਾ ਗੁਰ ਅੰਮ੍ਰਿਤ ਭਿੰਨੀ ਦੇਹੁਰੀ; ਦੇ ਚਰਨ-ਕਮਲ ਜਪਿ ਜਪਿ ਕੇ, ਗੁਰਪ੍ਰਸਾਦਿ(ਜੀਵੈ) ਜਿਉਂਦਾ ਹੈ। ਯਥਾ:- ਆਖਾ ਜੀਵਾ; ਵਿਸਰੈ ਮਰਿ ਜਾਉ॥ ਆਖਣਿ ਅਉਖਾ; ਸਾਚਾ ਨਾਉ॥) ਮਰਣੰ; ਬਿਸਰਣੰ ਗੋਬਿੰਦਹ॥ ਜੀਵਣੰ; ਹਰਿ ਨਾਮ ਧ੍ਯਾਵਣਹ॥ ਚਰਨ-ਕਮਲਾਂ ਦਾ ਧਿਆਨ ਧਾਰ ਕੇ, ਜਨ ਨਾਨਕ ਪ੍ਰੀਤਿ; ਸਾਧ ਪਗ ਚਾਟੇ॥ ਅਨੁਸਾਰ ਚਰਨ-ਕਮਲਾਂ ਨੂੰ ਚੱਟ ਕੇ, ਸਭੁ ਦਿਨਸੁ ਰੈਣਿ.ਦੇਖਉ ਗੁਰੁ ਅਪੁਨਾ; ਵਿਚਿ ਅਖੀ.ਗੁਰ ਪੈਰ ਧਰਾਈ॥ ਅਨੁਸਾਰ ਚਰਨ-ਕਮਲਾਂ ਨੂੰ ਆਪਣੀਆਂ ਅੱਖਾਂ'ਚ ਧਰਾਉਂਦਾ ਹੈ॥ ੪॥

ਮਿਥਿਆ ਸ੍ਰਵਨ; ਪਰ ਨਿੰਦਾ ਸੁਨਹਿ॥ ਆਪਣੇ ਆਪ ਨੂੰ ਭਲਾ ਜਨਾਉਣ, ਵੋਟਾਂ ਵਿਆਹ ਆਦਿ ਕਾਰਜਾਂ ਦੀ ਸਿੱਧੀ ਲਈ, ਸਾਊ ਗੁਰਮੁਖਿ ਦੇ ਸ਼ੁਭ ਗੁਣਾਂ ਨੂੰ ਔਗੁਣ ਕਹਿਣਾ ਨਿੰਦਾ ਹੈ, ਹੇ ਭਾਈ!ਜਿਹੜੇ(ਸ੍ਰਵਨ) ਕੰਨ, ਗੁਰੂ ਜਸ ਸੁਨਣਾ ਤਿਆਗ ਕੇ, (ਪਰ) ਪਰਾਈ ਨਿੰਦਾ(ਸੁਨਹਿ) ਸੁਣਦੇ ਹਨ, ਉਹ(ਮਿਥਿਆ) ਝੂੰਠੇ ਅਣਹੋਏ ਨਾਸਵੰਤ ਭੈੜੇ ਗੰਦੇ, ਸਿੱਕਾ ਪਾ ਕੇ ਬੰਦ ਕਰਨੇ, ਵੱਢਣੇ, ਪੁੱਟ ਕੇ ਹੱਥ 'ਚ ਫੜਾ ਦੇਣੇ ਜੋਗ ਹਨ। ਯਥਾ:- ਕਰਨ.ਨ ਸੁਨਹੀ ਨਾਦੁ; ਕਰਨ ਮੁੰਦਿ ਘਾਲਿਆ॥ ਵਾਹਿਗੁਰੂ ਜੀ ਨਿੰਦਾ ਸੁਨਣ ਤੋਂ ਬਚਣ ਦਾ ਉਪਾਅ ਦਸਦੇ ਹਨ:- ਹੇ ਭਾਈ!ਆਪਣੇ ਆਪ ਨੂੰ ਸਭ ਤੋਂ ਮੰਦਾ ਸਮਝ ਕੇ, ਕਿਸੇ ਦੀ ਭੀ ਨਿੰਦਾ ਨ ਕਰੇ, ਨ ਹੀ ਸੁਣੇ। ਯਥਾ:- ਕਰਨ ਨ ਸੁਨੈ; ਕਾਹੂ ਕੀ ਨਿੰਦਾ॥ ਸਭ ਤੇ ਜਾਨੈ; ਆਪਸ ਕਉ ਮੰਦਾ॥) ਹਉ ਤਿਸੁ.ਘੋਲਿ ਘੁਮਾਇਆ; ਪਰ ਨਿੰਦਾ ਸੁਣਿ.ਆਪੁ ਹਟਾਵੈ।

ਮਿਥਿਆ ਹਸਤ; ਪਰ ਦਰਬ ਕਉ ਹਿਰਹਿ॥) ਰੋਵੈ ਦਹਸਿਰੁ; ਲੰਕ ਗਵਾਇ॥ ਜਿਨਿ ਸੀਤਾ ਆਦੀ; ਡਉਰੂ ਵਾਇ॥ ਸੀਤਾ ਮਾਤਾ ਜੀ ਨੂੰ ਚੁਰਾਉਣ ਦੇ ਦੋਸ਼'ਚ, ਹੰਕਾਰੀ ਦੋਸ਼ੀ ਰਾਵਣ ਨੂੰ, ਗੁਰਮੁਖਿ ਸ੍ਰੀ ਰਾਮਚੰਦ੍ਰ ਜੀ ਨੇ ਮਾਰ ਦਿਤਾ। ਯਥਾ:- ਰਾਮਚੰਦਿ; ਮਾਰਿਓ ਅਹਿ ਰਾਵਣੁ॥ ਭੇਦੁ ਬਭੀਖਣ; ਗੁਰਮੁਖਿ ਪਰਚਾਇਣੁ॥ ਜੱਗ'ਤੇ ਨਿੱਤ ਚੋਰੀਆਂ ਹੀ ਚੋਰੀਆਂ ਜੱਗ ਨੂੰ ਨਰਕ ਬਣਾ ਰਹੀਆਂ ਹਨ। ਸੌ ਦਿਨ ਚੋਰ ਦਾ, ਇੱਕ ਦਿਨ ਸਾਧ ਦਾ, ਜਦੋਂ ਚੋਰ ਫੜਿਆ ਜਾਂਦਾ ਹੈ, ਉਸ ਨੂੰ ਕੁੱਟ ੨ ਕੇ ਮਾਰ ਦਿੰਦੇ ਹਨ। ਵੱਢੀ ਲੈਣੀ ਭੀ ਚੋਰੀ ਹਰਾਮਖੋਰੀ ਹੈ। ਹਟ ਪਟਣ ਬਿਜ ਮੰਦਰ ਭੰਨੈ; ਕਰਿ ਚੋਰੀ ਘਰਿ ਆਵੈ॥ ਅਗਹੁ ਦੇਖੈ ਪਿਛਹੁ ਦੇਖੈ; ਤੁਝ ਤੇ ਕਹਾ ਛਪਾਵੈ॥) ਚੋਰ ਕੀ ਹਾਮਾ; ਭਰੇ ਨ ਕੋਇ॥ ਚੋਰੁ ਕੀਆ; ਚੰਗਾ ਕਿਉ ਹੋਇ॥ ੧॥ ਅਨੁਸਾਰ ਚੋਰੀ ਛੁਡਾਉਣ ਲਈ ਫ਼ੁਰਮਾ ਰਹੇ ਹਨ:- (ਪਰ) ਪਰਾਏ (ਦਰਬ) ਧਨ ਪਦਾਰਥ(ਕਉ) ਨੂੰ(ਹਿਰਹਿ) ਚੁਰਾਉਣ ਵਾਲੇ(ਹਸਤ) ਹੱਥ, (ਮਿਥਿਆ) ਝੂੱਠੇ ਨਾਸਵੰਤ ਅਣਹੋਏ ਵੱਢਣੇ ਜੋਗ ਹਨ। ਯਥਾ:- ਪਰ ਤ੍ਰਿਅ ਰਾਵਣਿ ਜਾਹਿ; ਸੇਈ ਤਾਲਾਜੀਅਹਿ॥ ਨਿਤਪ੍ਰਤਿ ਹਿਰਹਿ ਪਰ ਦਰਬੁ; ਛਿਦ੍ਰ ਕਤ ਢਾਕੀਅਹਿ॥) ਹਿਰਹਿ ਪਰ ਦਰਬੁ; ਉਦਰ ਕੈ ਤਾਈ॥ ਅਗਨਿ ਨ ਨਿਵਰੈ; ਤ੍ਰਿਸਨਾ ਨ ਬੁਝਾਈ॥ ਹਰਿ ਸੇਵਾ ਬਿਨੁ; ਏਹ ਫਲ ਲਾਗੇ॥ ਨਾਨਕ ਪ੍ਰਭ ਬਿਸਰਤ; ਮਰਿ ਜਮਹਿ ਅਭਾਗੇ॥) (ਤੱਕਹਿ) ਪਉੜੀ ੫॥ ਲੈ ਫਾਹੇ ਰਾਤੀ ਤੁਰਹਿ; ਪ੍ਰਭੁ ਜਾਣੈ ਪ੍ਰਾਣੀ॥ ਤਕਹਿ ਨਾਰਿ ਪਰਾਈਆ; ਲੁਕਿ ਅੰਦਰਿ ਠਾਣੀ॥ ਸੰਨ੍ਹੀ ਦੇਨਿ.ਵਿਖੰਮ ਥਾਇ; ਮਿਠਾ ਮਦੁ ਮਾਣੀ॥ ਕਰਮੀ ਆਪੋ ਆਪਣੀ; ਆਪੇ ਪਛੁਤਾਣੀ॥ ਅਜਰਾਈਲੁ ਫਰੇਸਤਾ ਤਿਲ ਪੀੜੇ ਘਾਣੀ॥

ਮਿਥਿਆ ਨੇਤ੍ਰ; ਪੇਖਤ ਪਰ ਤ੍ਰਿਅ ਰੂਪਾਦ॥) ਜੋ ਜਾਨੈ; ਮੈ ਜੋਬਨਵੰਤੁ॥ ਸੋ ਹੋਵਤ; ਬਿਸਟਾ ਕਾ ਜੰਤੁ॥ ਅਨੁਸਾਰ ਸੁੰਦਰ ਕੁਮਾਰ ਅਵਸਥਾ 'ਚ, ਜਦੋਂ ਇਹ ਸਮਝਦਾ ਹੈ, ਕਿ ਮੈਂ ਹੁਸਨ ਵਾਲਾ ਹਾਂ, ਤਦੋਂ ਸਦਾ ਸਦਾ ਇਹੁ ਭੂਲਨਹਾਰੁ॥ ਹੋਣ ਕਾਰਨ, ਪਰਾਏ ਰੂਪ ਵਿਕਾਰ ਦ੍ਰਿਸ਼ਟੀ ਨਾਲ ਦੇਖਣ ਲੱਗ ਜਾਂਦਾ ਹੈ। ਪਤੰਗੇ ਦੇ ਲਾਈਟ'ਤੇ ਸੜਨ ਵਾਂਗ, ਪਰਾਏ ਰੂਪ'ਤੇ ਸੜਦਾ ਰਹਿੰਦਾ ਹੈ। ਦੇਖਣ ਦੀ ਆਦਤ ਵੱਧਦੀ ੩ ਹੀ ਜਾਂਦੀ ਹੈ। ਛਿਵੈ, ਕਾਮੁ ਨ ਪੁਛੈ ਜਾਤਿ॥ ਅਨੁਸਾਰ ਕਾਮ ਦੇ ਵੱਸ ਹੋ ਕੇ, ਸੋ ਹੋਵਤ; ਬਿਸਟਾ ਕਾ ਜੰਤੁ॥ ਅਨੁਸਾਰ ਬਿਸਟਾ ਦਾ ਕੀੜਾ ਬਣ ਜਾਂਦਾ ਹੈ। ਅੱਖਾਂ ਨਾਲ ਪਰਾਇਆ ਰੂਪ

ਦੇਖਣਾ ਅਪਵਿੱਤ੍ਰਤਾਈ ਹੈ। ਏਡਜ਼ ਅਨੇਕ ਬਿਮਾਰੀਆਂ ਕਰਕੇ, ਦੁਖੱਲੀ ਰੋਗੀ ਸੋਗੀ ਜ਼ਿੰਦਗੀ ਭੋਗ ਕੇ, ਜਮ ਵਸਿ ਕੀਆ; ਅੰਧੁ ਦੁਹੇਲਾ॥ ਅਨੁਸਾਰ ਜਮਾਂ ਦੇ ਵੱਸ ਪੈਂਦਾ ਹੈ। ਅਨੰਤ ਬ੍ਰਹਮੰਡ ਦੇ ਪਸਾਰੇ'ਚ, ਰੰਗਾਂ ੨ ਦੀਆਂ ਜੂਨਾਂ'ਚ ਜੀਵ, ਹਰ ਵੇਲੇ ਰੂਪ ਦੇਖ ਰਹੇ ਹਨ। ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਗੁਰੂ ਜੀ, ਆਪਣੇ ਸਿੱਖ ਨੂੰ ਰੂਪ ਦੇਖਣ ਤੋਂ ਬਚਾਉਣ ਲਈ ਫ਼ੁਰਮਾ ਰਹੇ ਹਨ:- ਦੇਨਹਾਰੁ ਪ੍ਰਭ ਛੋਡਿ ਕੈ; ਲਾਗਹਿ ਆਨ ਸੁਆਇ॥ ਅਨੁਸਾਰ ਹੰਕਾਰੀ ਵਿਕਾਰੀ ਦੇ ਨੇਤ੍ਰ, ਪਰ(ਤ੍ਰਿਅ) ਇਸਤ੍ਰੀ ਦਾ(ਰੂਪਾਦ) ਸਰੂਪ ਆਦਿ ਨੰਗੇਜ਼(ਪੇਖਤ) ਦੇਖਦੇ, (ਮਿਥਿਆ) ਝੂੱਠੇ ਨਾਸਵੰਤ ਕੱਢਣੇ ਜੋਗ ਹਨ। ਯਥਾ:- ਨੈਣ.ਨ ਦੇਖਹਿ ਸਾਧ; ਸਿ ਨੈਣ ਬਿਹਾਲਿਆ॥ ਕਰਨ.ਨ ਸੁਨਹੀ ਨਾਦੁ; ਕਰਨ ਮੁੰਦਿ ਘਾਲਿਆ॥ ਰਸਨਾ.ਜਪੈ ਨ ਨਾਮੁ; ਤਿਲੁ ਤਿਲੁ ਕਰਿ ਕਟੀਐ॥ ਹਰਿਹਾਂ.ਜਬ ਬਿਸਰੈ ਗੋਬਿਦ ਰਾਇ; ਦਿਨੋ ਦਿਨੁ ਘਟੀਐ॥) ਅਖੀ ਪ੍ਰੇਮਿ ਕਸਾਈਆ; ਹਰਿ ਹਰਿ ਨਾਮੁ ਪਿਖੰਨ੍ਹਿ॥ ਜੇ ਕਰਿ ਦੂਜਾ ਦੇਖਦੇ; ਜਨ ਨਾਨਕ.ਕਢਿ ਦਿਚੰਨ੍ਹਿ॥) ਧ੍ਰਿਗੁ ਸਿਰੁ.ਜੋ ਗੁਰ ਨਾ ਨਿਵੈ; ਗੁਰ ਲਗੈ ਨ ਚਰਣੀ॥ ਧ੍ਰਿਗੁ ਲੋਇਣ ਗੁਰ ਦਰਸ ਵਿਣੁ; ਵੇਖੈ ਪਰ ਤਰਣੀ॥ ਧ੍ਰਿਗੁ ਸਰਵਣਿ.ਉਪਦੇਸ ਵਿਣੁ; ਸੁਣਿ ਸੁਰਤਿ ਨ ਧਰਣੀ॥ ਧ੍ਰਿਗੁ ਜਿਹਬਾ.ਗੁਰ ਸਬਦ ਵਿਣੁ; ਹੋਰ ਮੰਤ੍ਰ ਸਿਮਰਣੀ॥ ਵਿਣੁ ਸੇਵਾ ਧ੍ਰਿਗ ਹਥ ਪੈਰ; ਹੋਰ ਨਿਹਫਲ ਕਰਣੀ॥ ਪੀਰ ਮੁਰੀਦਾਂ ਪਿਰਹੜੀ; ਸੁਖ ਸਤਿਗੁਰ ਸਰਣੀ॥ ੧੦॥) ਮਃ੧॥ ਮਨ ਕਾ ਸੂਤਕੁ.ਲੋਭੁ ਹੈ; ਜਿਹਵਾ ਸੂਤਕੁ ਕੂੜੁ॥ ਅਖੀ ਸੂਤਕੁ.ਵੇਖਣਾ; ਪਰ ਤ੍ਰਿਅ ਪਰ ਧਨ ਰੂਪੁ॥ ਕੰਨੀ ਸੂਤਕੁ.ਕੰਨਿ ਪੈ; ਲਾਇਤਬਾਰੀ ਖਾਹਿ॥ ਨਾਨਕ.ਹੰਸਾ ਆਦਮੀ; ਬਧੇ ਜਮ ਪੁਰਿ ਜਾਹਿ॥ ੨॥

ਮਿਥਿਆ ਰਸਨਾ; ਭੋਜਨ ਅਨ ਸ੍ਵਾਦ॥ ਦੇਨਹਾਰੁ ਪ੍ਰਭ ਛੋਡਿ ਕੈ; ਲਾਗਹਿ ਆਨ ਸੁਆਇ॥ ਅਨੁਸਾਰ ਦੇਨਹਾਰ ਦਾਤਾਰ ਵਾਹਿਗੁਰੂ ਜੀ ਨੂੰ ਛੱਡ ਕੇ, ਪਰ ਧਨ ਪਰ ਤਨ.ਪਰ ਤੀ ਨਿੰਦਾ; ਅਖਾਧਿ ਖਾਹਿ ਹਰਕਾਇਆ॥ ਅਨੁਸਾਰ ਭੈੜੇ ਵਿਕਰਾਲ ਨੀਚ ਦੁੱਖਦਾਇਕ ਮਾਸ ਨਸ਼ੇ ਤਮਾਕੂ ਸ਼ਰਾਬ, ਚਾਹ ਕੌਫ਼ੀ ਤੇਜ਼ ਮਿੱਠਾ ਤੇਜ਼ ਕਉੜਾ ਪਕਵਾਨ ਬੇਹੇ ਭੋਜਨ ਆਦਿ(ਅਨ) ਹੋਰ ਰੰਗਾਂ ੨ ਦੇ (ਸ੍ਵਾਦ) ਸੁਆਦਾਂ ਦੇ ਵਸੀਕਾਰ, ਰਸਨਾ(ਮਿਥਿਆ) ਝੂੱਠੀ ਨਾਸਵੰਤ ਅਣਹੋਈ ਵੱਢਣੇ ਜੋਗ ਹੈ। ਯਥਾ:- ਮਿਥਿਆ ਜਿਹਬਾ; ਅਵਰੇਂ ਕਾਮ॥) ਏ ਰਸਨਾ.ਤੂ ਅਨ ਰਸਿ ਰਾਚਿ ਰਹੀ; ਤੇਰੀ ਪਿਆਸ ਨ ਜਾਇ॥ ਪਿਆਸ ਨ ਜਾਇ.ਹੋਰਤੁ ਕਿਤੈ; ਜਿਚਰੁ ਹਰਿ ਰਸੁ.ਪਲੈ ਨ ਪਾਇ॥ ਹਰਿ ਰਸੁ ਪਾਇ ਪਲੈ.ਪੀਐ ਹਰਿ ਰਸੁ; ਬਹੁੜਿ ਨ ਤ੍ਰਿਸਨਾ ਲਾਗੈ ਆਇ॥ ਏਹੁ ਹਰਿ ਰਸੁ ਕਰਮੀ ਪਾਈਐ; ਸਤਿਗੁਰੁ ਮਿਲੈ ਜਿਸੁ ਆਇ॥ ਕਹੈ ਨਾਨਕੁ.ਹੋਰਿ ਅਨ ਰਸ ਸਭਿ ਵੀਸਰੇ; ਜਾ ਹਰਿ ਵਸੈ ਮਨਿ ਆਇ॥ ੩੨॥) ਹੇ ਜਿਹਬੇ ਹੇ ਰਸਗੇ; ਮਧੁਰ ਪ੍ਰਿਅ ਤੁਯੰ॥ ਸਤ ਹਤੰ ਪਰਮ ਬਾਦੰ; ਅਵਰਤ ਏਥਹ.ਸੁਧ ਅਛਰਣਹ॥) ਜਿਹਵਾ ਸਾਦੁ ਨ.ਫੀਕੀ ਰਸ ਬਿਨੁ; ਬਿਨੁ ਪ੍ਰਭ.ਕਾਲੁ ਸੰਤਾਪੈ॥) ਬੋਲੈ ਕਉੜਾ; ਜਿਹਬਾ ਕੀ ਫੂੜਿ॥ ਸਦਾ ਭੂਖੀ; ਪਿਰੁ ਜਾਨੈ ਦੂਰਿ॥ ੧॥) ਜਿਹਬਾ ਸੁਆਦੀ; ਲੀਲਿਤ ਲੋਹ॥

ਮਿਥਿਆ ਚਰਨ; ਪਰ ਬਿਕਾਰ ਕਉ ਧਾਵਹਿ॥ ਅਨੰਤ ਬ੍ਰਹਮੰਡ ਦੀ ਰਚਨਾ'ਚ, ਪਰ ਗ੍ਰਿਹ ਵਿਕਾਰੀ ਹੋਣ ਤੋਂ, ਅਨੇਕਾਂ ਜੀਅ ਏਡਜ਼ ਆਦਿ ਬਿਮਾਰੀਆਂ ਨਾਲ ਹੁਣ ਤੜਫ਼ ੨ ਕੇ ਮਰ ਰਹੇ ਹਨ। ਬੇਅੰਤ ਹੀ ਕਤਲ ਹੋ ਰਹੇ ਹਨ। ਖੋਟੇ ਭੈੜੇ ਸਾਊਆਂ ਨੂੰ, ਧੱਕੇ ਨਾਲ ਚੁੱਕ ਕੇ ਲੈ ਜਾਂਦੇ ਹਨ। ਇਸ ਦੋਸ਼ ਕਰਕੇ ਬੇਅੰਤ ਰਾਜ ਤੇ ਕਾਰੋਬਾਰ ਘਰ ਤਬਾਹ ਹੋਏ ਹਨ। ਇਹ ਦੋਸ਼ ਰਚਨਾ ਨੂੰ ਜਮਪੁਰੀ ਬਣਾ ਰਿਹਾ ਹੈ। ਹੁਣ ਭੀ ਬੇਅੰਤ ਵੱਢਣੇ ਜੋਗ ਪੈਰ, ਪਰ ਘਰ ਨੂੰ ਜਾ ਰਹੇ ਹਨ। ਪੂਰੇ ਗੁਰੂ ਜੀ ਆਪਣੇ ਪ੍ਰੇਮੀ ਜੀ ਨੂੰ ਅਗਨ ਸਾਗਰ 'ਚੋਂ, ਬਾਹੋਂ ਫੜ ਕੇ ਕੱਢ ਰਹੇ ਹਨ। ਦੇਨਹਾਰੁ ਪ੍ਰਭ ਛੋਡਿ ਕੈ; ਲਾਗਹਿ ਆਨ ਸੁਆਇ॥ ਅਨੁਸਾਰ ਦੇਨਹਾਰ ਦਾਤਾਰ ਵਾਹਿਗੁਰੂ ਜੀ ਨੂੰ ਛੱਡ ਕੇ, ਰਤਨ ਵਿਗਾੜਿ ਵਿਗੋਏ ਕੁਤੀਂ; ਮੁਇਆ.ਸਾਰ ਨ ਕਾਈ॥ ਅਨੁਸਾਰ ਜਿਸ ਕੁੱਤੇ ਖੋਤੇ ਬਾਂਦਰ ਹਾਥੀ ਵਿਕਾਰੀ ਹੰਕਾਰੀ ਨੀਚ ਦੇ(ਚਰਨ) ਪੈਰ, (ਪਰ) ਪਰਾਏ ਘਰ ਬਿਕਾਰ (ਕਉ) ਨੂੰ (ਧਾਵਹਿ) ਦੌੜਦੇ ਹਨ, ਉਹ(ਮਿਥਿਆ) ਝੂੱਠੇ ਨਾਸਵੰਤ ਅਣਹੋਏ ਵੱਢਣੇ ਜੋਗ ਹਨ। ਜਾ ਕੋ ਠਾਕੁਰੁ; ਊਚਾ ਹੋਈ॥ ਸੋ ਜਨੁ; ਪਰ ਘਰ ਜਾਤ ਨ ਸੋਹੀ॥ (ਮਨੁਖਾਇ ਪੋਲਾ) ਮਾਰੂ ਮਹਲਾ ੫॥ ਗੁਪਤੁ ਕਰਤਾ.ਸੰਗਿ ਸੋ ਪ੍ਰਭੁ; ਡਹਕਾਵਏ ਮਨੁਖਾਇ॥ ਬਿਸਾਰਿ ਹਰਿ ਜੀਉ.ਬਿਖੈ ਭੋਗਹਿ; ਤਪਤ ਥੰਮ.ਗਲਿ ਲਾਇ॥ ੧॥ ਰੇ ਨਰ; ਕਾਇ ਪਰ ਗ੍ਰਿਹਿ ਜਾਇ॥ ਕੁਚਲ ਕਠੋਰ ਕਾਮਿ ਗਰਧਭ; ਤੁਮ.ਨਹੀ ਸੁਨਿਓ ਧਰਮਰਾਇ॥ ੧॥ ਰਹਾਉ॥ ਬਿਕਾਰ ਪਾਥਰ ਗਲਹਿ ਬਾਧੇ; ਨਿੰਦ ਪੋਟ ਸਿਰਾਇ॥ ਮਹਾ ਸਾਗਰੁ ਸਮੁਦੁ ਲੰਘਨਾ; ਪਾਰਿ.ਨ ਪਰਨਾ ਜਾਇ॥ ੨॥) ਪਰ ਨਾਰੀ ਕੀ ਸੇਜ; ਭੂਲਿ ਸੁਪਨੇ ਹੂੰ.ਨ ਜੈਯਹੁ॥ ੫੧॥ ਪਰ ਨਾਰੀ ਕੇ ਭਜੇ; ਸਹਸ ਬਾਸਵ ਭਗ ਪਾਏ॥ ਪਰ ਨਾਰੀ ਕੇ ਭਜੇ; ਚੰਦ੍ਰ ਕਾਲੰਕ ਲਗਾਏ॥ ਪਰ ਨਾਰੀ ਕੇ ਹੇਤ; ਸੀਸ ਦਸ ਸੀਸ ਗਵਾਯੋ॥ ਹੋ, ਪਰ ਨਾਰੀ ਕੇ ਹੇਤ; ਕਟਕ ਕਵਰਨ ਕੌ ਘਾਯੋ॥ ੫੨॥

ਮਿਥਿਆ ਮਨ; ਪਰ ਲੋਭ ਲੁਭਾਵਹਿ॥ ਅਨੰਤ ਬ੍ਰਹਮੰਡ ਦੇ ਪਸਾਰੇ 'ਚ, ਅੰਤਰਿ ਲੋਭੁ, ਫਿਰਹਿ ਹਲਕਾਏ॥ ਅਨੁਸਾਰ ਲੋਭ ਦੇ ਹਲ਼ਕ ਕਰਕੇ, ਚੋਰੀ ਡਾਕੇ, ਭਰਾ ਇੱਕ ਦੂਜੇ ਨੂੰ ਕਤਲ ਕਰ ਰਹੇ ਹਨ। ਦੇਸ਼ ਆਪੋ ਵਿੱਚੀਂ ਜੰਗ ਕਰ ਰਹੇ ਹਨ। ਦੁੱਖ ਭੋਗ ੨ ਕੇ ਮਰ ਰਹੇ ਹਨ। ਆਪਣੇ ਪਿਆਰਿਆਂ ਨੂੰ ਲੋਭ ਦੇ ਹਲ਼ਕ ਤੋਂ ਬਚਾਉਣ ਲਈ ਫ਼ੁਰਮਾ ਰਹੇ ਹਨ:- ਹੇ ਭਾਈ !ਦੇਨਹਾਰੁ ਪ੍ਰਭ ਛੋਡਿ ਕੈ; ਲਾਗਹਿ ਆਨ ਸੁਆਇ॥ ਅਨੁਸਾਰ(ਪਰ) ਪਰਾਏ ਧਨ ਪਦਾਰਥ ਨੂੰ ਖੋਹਣ ਲਈ, (ਪਰ) ਵਿਸ਼ੇਸ਼ ਕਰਕੇ ਲੋਭ 'ਚ, (ਲੁਭਾਵਹਿ) ਲੁਭਾਇਮਾਨ ਹੋ ਰਿਹਾ ਮਨ, (ਮਿਥਿਆ) ਅਣਹੋਇਆ ਝੂੱਠਾ ਨਾਸਵੰਤ ਹੈ। ਯਥਾ:- ਲੋਭ ਲਹਰਿ ਸਭੁ ਸੁਆਨੁ ਹਲਕੁ ਹੈ; ਹਲਕਿਓ ਸਭਹਿ ਬਿਗਾਰੇ॥) ਮਨਮੁਖੁ; ਨਿੰਦਾ ਕਰਿ ਕਰਿ ਵਿਗੁਤਾ॥ ਅੰਤਰਿ ਲੋਭੁ; ਭਉਕੈ ਜਿਸੁ ਕੁਤਾ॥ ਜਮਕਾਲੁ ਤਿਸੁ ਕਦੇ ਨ ਛੋਡੈ; ਅੰਤਿ ਗਇਆ ਪਛੁਤਾਈ ਹੇ॥ ੮॥) ਲੋਭ ਲਹਰਿ; ਅਤਿ ਨੀਝਰ ਬਾਜੈ॥ ਕਾਇਆ ਡੂਬੈ ਕੇਸਵਾ॥

੩੭.ਮਿਥਿਆ ਤਨ; ਨਹੀਪਰਉਪਕਾਰਾ॥ ਲੋਭੀ.ਮਤਲਬੀ.ਤਨ, ਜੇ(ਪਰਉਪਕਾਰਾ) (ਪਰ+ ਉਪਕਾਰਾ) (ਪਰ) ਪਰਾਏ'ਤੇ(ਪਰ) ਵਿਸ਼ੇਸ਼.ਕਰਕੇ(ਉਪਕਾਰਾ) ਪਰਉਪਕਾਰ ਨਹੀ ਕਰਦਾ, ਤਾਂ(ਮਿਥਿਆ) ਅਣਹੋਇਆ ਝੂੱਠਾ ਮ੍ਰਿਤਕ ਹੈ, ਕਿਉਂ ਜੋ ਪਰਉਪਕਾਰ ਕਰਨ ਤੋਂ ਬਿਨਾ ਮੁਰਦਾ ਹੈ।

ਯਥਾ:- ਸਲੋਕੁ॥ ਅਤਿ ਸੁੰਦਰ ਕੁਲੀਨ ਚਤੁਰ; ਮੁਖਿ ਙਿਆਨੀ ਧਨਵੰਤ॥ ਮਿਰਤਕ ਕਹੀਅਹਿ ਨਾਨਕਾ; ਜਿਹ ਪ੍ਰੀਤਿ ਨਹੀ ਭਗਵੰਤ॥ ਇਸ ਮ੍ਰਿਤਕ ਅੰਦਰ ਬਾਹਰ, ਖ਼ੁਦੀ ਅਹੰਕਾਰ ਵਿਕਾਰ ਏਡਜ਼ ਕੈਂਸਰ ਆਦਿ ਲਾ ਇਲਾਜ਼ ਖ਼ਤਰਨਾਕ ਬੀਮਾਰੀਆਂ ਦੇ ਅਨੰਤ ਹੀ ਗੰਦੇ ਕੀਟਾਣੂ ਹਨ, ਜੋ ਇਸ ਨੂੰ ਜਿਉਂਦੇ ਨੂੰ ਹੀ ਵੱਢ ੨ ਕੇ ਖਾਈ ਜਾਂਦੇ ਹਨ। ਇਸ ਲਈ ਔਗੁਣਾਂ ਵੱਲੋ ਕੰਨ ਫੜ ਕੇ ਤੋਬਾ ਕਰੇ, ਗੁਰੂ ਗਰੰਥ ਸਾਹਿਬ ਜੀ ਦੇ ਪਾਕ ਚਰਨ-ਕਵਲਾਂ'ਤੇ ਪੈ ਜਾਵੇ। ਡਾਕਟ੍ਰੀ ਇਲਾਜ ਪ੍ਰਹੇਰਜ਼ ਦਾਨ ਪਰਉਪਕਾਰ ਸੇਵਾ ਸਿਮਰਨ ਗੁਰੂ ਭਗਤੀ ਕਰੇ ਕਰਾਵੇ, ਗੁਰੂ ਪ੍ਰੀਤਮ ਜੀ ਦੀ ਖ਼ੁਸ਼ੀ ਦੀਆਂ ਲੱਖਾਂ ਪਾਤਿਸ਼ਾਹੀਆਂ ਪਾਵੇ।

ਪੂਰਨ ਪਰਉਕਾਰੀ ਮਹਾਤਮਾ ਜੀ ਦੇ ਪਰਉਕਾਰ ਦਾ ਦ੍ਰਿਸਟਾਂਤ:- ਸਾਧ ਕੀ ਸੋਭਾ; ਅਤਿ ਮਸਕੀਨੀ॥) ਬ੍ਰਹਮਗਿਆਨੀ ਪਰਉਪਕਾਰ ਉਮਾਹਾ॥ ਅਨੁਸਾਰ ਪੂਰਨ ਬ੍ਰਹਮਗਿਆਨੀ ਮਹਾਂਪੁਰਸ਼ਜੀ, ਪਾਣੀ'ਚ ਰੁੜ੍ਹੇ ਜਾਂਦੇ ਬਿੱਛੂ ਨੂੰ ਫੜ ਕੇ ਕੱਢਦੇ ਹਨ, ਉਹ ਡੰਗ ਮਾਰਨ ਆਉਂਦਾ ਹੈ ਤਾਂ ਛੱਡ ਦਿੰਦੇ ਹਨ। ਬਾਰ ੨ ਇਸ ਤਰ੍ਹਾਂ ਕਰਨ ਤੋਂ, ਦੇਖਣ ਵਾਲੇ ਪ੍ਰੇਮੀ ਨੇ ਕਿਹਾ, "ਪਰਮਪੂਜਨੀਕ ਮਹਾਂਪੁਰਸ਼ ਜੀਓ!ਇਹ ਆਪ ਜੀ ਨੂੰ ਡੰਗ ਮਾਰਦਾ ਹੈ, ਇਸ ਦਾ ਡੰਗ ਬੜਾ ਹੀ ਖ਼ਤਰਨਾਕ ਹੈ, ਆਪ ਜੀ ਇਸ ਖ਼ਤਰੇ ਨੂੰ ਨ ਸਹੇੜੋ, ਡੰਗ ਜਾਵੇਗਾ। ਰੁੜ੍ਹਨ ਮਰਨ ਦਿਉ। "ਪੂਰਨ ਦਇਆਲ ਕ੍ਰਿਪਾਲ ਸੰਤਜੀ ਹੱਸ ਕੇ ਬੋਲੇ, "ਹੇ ਗੁਰਮੁਖਿ ਪਿਆਰੇ ਜੀ!ਜੇ ਇਹ ਆਪਣਾ ਸੁਭਾਵ ਨਹੀਂ ਛੱਡਦਾ, ਦਾਸਨਦਾਸ ਭੀ ਗੁਰੂ ਜੀ ਦਾ, ਪਿਆਰਾ ਹੁਕਮ ਮੰਨਣੋ ਕਿਉਂ ਹਟੇ। "ਪਰਉਪਕਾਰੀ ਬਾਬੇ ਜੀ ਨੇ, ਬਿੱਛੂ ਕੱਢ ਕੇ ਹੀ ਦਮ ਲਿਆ। ਯਥਾ:- ਜਨਮ ਮਰਣ ਦੁਹਹੂ ਮਹਿ ਨਾਹੀ; ਜਨ ਪਰਉਪਕਾਰੀ ਆਏ॥ ਜੀਅ ਦਾਨੁ ਦੇ ਭਗਤੀ ਲਾਇਨਿ; ਹਰਿ ਸਿਉ ਲੈਨਿ ਮਿਲਾਏ॥) ਸਦਾ ਕਮਾਵੇ ਪਰਉਪਕਾਰ ਸਤਿ ਸੰਤੋਖ ਗਿਆਨ। ਚਰਨ-ਧੂੜ ਹੋਇ ਸਭ ਦੀ.ਗੁਰਪ੍ਰਸਾਦਿ ਮਿਲੈ ਭਗਵਾਨ। (ਦਾਸਨ ਦਾਸ)

੩੮.ਖੰਡ ਬ੍ਰਹਮੰਡ ਬੇਅੰਤ; ਉਧਾਰਣਹਾਰਿਆ॥ ਤੇਰੀ ਸੋਭਾ ਤੁਧੁ; ਸਚੇ ਮੇਰੇ ਪਿਆਰਿਆ॥ ਵਾਹਿਗੁਰੂ ਮਹੱਲੇ ਦਸਵੇਂ ਜੀ ਨੇ ਭਾਵੇਂ ਆਪਣੇ ਪਰਮਪੂਜਨੀਕ ਪਿਤਾ ਜੀ ਸ਼ਹੀਦੀ ਦੇਣ ਲਈ ਦਿੱਲੀ ਤੋਰੇ, ਤਿਲਕ ਜੰਞੂ; ਰਾਖਾ ਪ੍ਰਭ ਤਾ ਕਾ॥ ਕੀਨੋ; ਬਡੋ ਕਲੂ ਮਹਿ ਸਾਕਾ॥ ਅਨੁਸਾਰ ਤਿਲਕ ਜੰਞੂ ਦੀ ਰੱਖਿਆ ਕੀਤੀ, ਫਿਰ ਭੀ ਪਹਾੜੀ ਰਾਜੇ ਕਈ ਵਾਰ ਚੜ੍ਹ ਕੇ ਆਏ, ਬੜਾ ਛਲ ਫ਼ਰੇਬ ਕਰਦੇ ਰਹੇ, ਫਿਰ ਭੀ ਪਰਮਪੂਜਨੀਕ ਮਾਤਾ ਪਿਤਾ ਚਾਰੇ ਸਾਹਿਬਜ਼ਾਦੇ ਸਿੰਘ ਸਿੰਘਣੀਆਂ ਫ਼ੌਜ ਖ਼ਜ਼ਾਨੇ, ਆਪਣਾ ਸ੍ਵੰਸ ਆਪਣੇ ਆਪ ਨੂੰ ਕੁਰਬਾਨ ਕਰਕੇ, ਬਹੂ ਬੇਟੀਆਂ ਦੀ ਰੱਖਿਆ ਕੀਤੀ, ਖ਼ਾਲਸਾ ਪੰਥ ਸਾਜ ਕੇ, ਸਤਿਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਤਾ ਬਖ਼ਸ਼ੀ ਆਦਿ ਸ੍ਰਬ ਵਿਆਪੀ ਮਹਾਂ ਵਿਸਮਾਦ ਬੇਅੰਤ ਮਹਾਨ ਪਰਉਪਕਾਰ ਹੀ ਪਰਉਪਕਾਰ ਕੀਤੇ।

੩੯.ਵਾਹਿਗੁਰੂ॥ ਪਰਮਪੂਜਨੀਕ ਮਹਾਨ ਪਰਉਪਕਾਰੀ ਪੂਰਨ ਸੰਤ ਬਾਬਾ ਅਤਰਸਿੰਘ ਸਾਹਿਬ ਜੀ ਮਸਤੂਆਣੇ ਵਾਲਿਆਂ ਨੇ, ਮਿਥਿਆ ਤਨ; ਨਹੀ ਪਰਉਪਕਾਰਾ॥ ਤੋਂ ਸ਼ੁਭ ਸਿੱਖਿਆ ਲੈਣੀ:-

ਆਪ ਜੀ ਨੇ ਸਨਿਗਧ ਪ੍ਰੇਮ ਗਾੜ੍ਹੇ ਵੈਰਾਗ'ਚ, ਸ੍ਰੀ ਸੁਖਮਨੀ ਸਾਹਿਬ ਜੀ ਪੜ੍ਹਦਿਆਂ, ਵਾਹਿਗੁਰੂ ਸਿਮਰਨ ਕਰਦਿਆਂ ਸ੍ਰੀਰ ਸੁਕਾਅ ਦਿਤਾ, ਸ੍ਰੀਰ ਸੁੱਕ ਕੇ ਕਾਨੇ ਵਾਂਗ ਬਹੁਤ ਹੀ ਲਿੱਸਾ ਹੋ ਗਿਆ। ਪਰਾਇਆ ਰੂਪ ਤਾਂ ਕੀ ਦੇਖਣਾ ਸੀ?ਸੰਸਾਰ ਵੱਲ ਉੱਕਾ ਹੀ ਨ ਦੇਖਦੇ, ਨ ਹੀ ਸੁਣਦੇ, ਕਰੜੀ ਭੁੱਖ ਤ੍ਰੇਹ ਉਨੀਂਦ੍ਰਾ ਸਹਾਰਦੇ। ਸਤਿਗੁਰੂ ਗ੍ਰੰਥ ਸਾਹਿਬ ਜੀ ਮਹਾਨ ਕ੍ਰਿਪਾ ਕਰਕੇ, ਰਿਦੇ 'ਚੋਂ, ਮੁਖ 'ਚ ਅੰਮ੍ਰਿਤ ਹਰ ਸਮੇਂ ਭੇਜਦੇ ਰਹਿੰਦੇ, ਸਿਮਰਨ ਕਰਦਿਆਂ ਪੀ ਕੇ, ਤ੍ਰਿਪਤ ਰਹਿੰਦੇ। ਇਤਨਾ ਗਾੜ੍ਹਾ ਵੈਰਾਗ ਹੋ ਗਿਆ, ਸ੍ਰੀਰ ਨੂੰ ਰੱਖ ਕੇ ਕੀ ਕਰਨਾ ਹੈ? ਯਥਾ:- ਮਨਿ ਬੈਰਾਗੁ ਭਇਆ; ਦਰਸਨੁ ਦੇਖਣੈ ਕਾ ਚਾਉ॥) ਜੇ ਧਰਤੀ ਸਭ ਕੰਚਨੁ ਕਰਿ ਦੀਜੈ; ਬਿਨੁ ਨਾਵੈ, ਅਵਰੁ ਨ ਭਾਇਆ ਰਾਮ॥) ਮੈ ਨੀਰੇ.ਅਨਿਕ ਭੋਜਨ ਬਹੁ ਬਿੰਜਨ; ਤਿਨ ਸਿਉ.ਦ੍ਰਿਸਟਿ ਨ ਕਰੈ ਰੁਚਾਂਗੈ॥ ਐਸੇ ਸ੍ਰਬ ਵਿਆਪੀ ਪੂਰਨ ਅਗਮ ਮਹਾਂ ਵਿਸਮਾਦ ਅਨੰਦ'ਚ, ਰਿਖੀਕੇਸ਼ ਪਹਾੜੀ 'ਤੇ, ਚਾਦਰਾ ਲੈ ਕੇ ਪਏ, ਸ੍ਰੀ ਸੁਖਮਨੀ ਸਾਹਿਬ ਜੀ ਦਾ ਅੰਮ੍ਰਿਤ ਪਾਠ ਕਰ ਰਹੇ ਸਨ। ਸ਼ੇਰ ਆਇਆ, ਆਪ ਜੀ ਦੀਆਂ ਪ੍ਰਕਰਮਾਂ ਕਰਨ ਉਪ੍ਰੰਤ, ਚਰਨ ਸੁੰਘੇ, ਮੱਥਾ ਟੇਕ ਕੇ ਚਲਿਆ ਗਿਆ। ਉਸ ਵੇਲੇ ਆਪ ਜੀ ਦੇ ਮੁਖ 'ਚ, ਮਿਥਿਆ ਤਨ; ਨਹੀ ਪਰਉਪਕਾਰਾ॥ ਤੁਕ ਸੀ। ਜਦੋਂ ਸ਼ੇਰ ਨੇ ਖਾਣ ਦੀ ਬਜਾਏ ਮੱਥਾ ਟੇਕਿਆ, ਤਾਂ ਆਪ ਜੀ'ਤੇ ਵਾਹਿਗੁਰੂ ਮਹੱਲੇ ਪੰਜਵੇਂ ਜੀ ਦੀ, ਐਸੀ ਸ੍ਰਬ ਵਿਆਪੀ ਮਹਾਂ ਵਿਸਮਾਦ ਬਖ਼ਸ਼ਸ਼ ਪ੍ਰੇਰਨਾ ਹੋਈ, -ਇਸ ਤਰ੍ਹਾਂ ਮਰਨ ਦੀ ਬਜਾਏ, ਪਰਉਪਕਾਰ ਕਰਕੇ ਸ੍ਰੀਰ ਨੂੰ ਸਫ਼ਲ ਕਰਾਂ। ਵਾਹਿਗੁਰੂ ਗੁਰੂ ਜੀ ਦੀ ਖੁਸ਼ੀ ਪ੍ਰਾਪਤ ਕਰਾਂ, -ਸੋ ਬਾਬਾਜੀ ਨੇ ਆਪਣੇ ਜੀਵਨ 'ਚ ਗੁਰਦੁਆਰੇ ਕਾਲਜ ਬਣਵਾਏ, ਬੇਅੰਤ ਪ੍ਰੇਮੀਆਂ ਨੂੰ ਅੰਮ੍ਰਿਤ ਛਕਾ ਕੇ, ਸਿੱਖੀ ਦਾ ਬਹੁਤ ੨ ਪ੍ਰਚਾਰ ਕੀਤਾ। ਜਿਮੀਂਦਾਰ ਤੜਕੇ ਕੰਨ'ਤੇ ਹੱਥ ਰੱਖ ਕੇ, ਉੱਚੀਆਂ ਵਿਕਾਰੀ ਅਵਾਜ਼ਾਂ ਲਾਉਂਦੇ। ਆਪ ਜੀ ਉੱਚੀਆਂ ਧਾਰਨਾ'ਚ, ਰਸ ਭਿੰਨਾ ਕੀਰਤਨ ਗਾਉਂਦੇ। ਜਿਸ ਨੂੰ ਸੁਣ ਕੇ ਪ੍ਰੇਮੀ ਜਨ ਘਰ ੨ ਗਾਉਣ ਲੱਗੇ। ਵਿਸ਼ੇ ਵਿਕਾਰ ਦੇ ਬੋਲੇ ਗਾਉਣੋ ਹਟ ਗਏ। ਬ੍ਰਹਮਗਿਆਨੀ ਕੈ ਗਰੀਬੀ ਸਮਾਹਾ॥ ਬ੍ਰਹਮਗਿਆਨੀ ਪਰਉਪਕਾਰ ਉਮਾਹਾ॥) ਜਨਮ ਮਰਣ ਦੁਹਹੂ ਮਹਿ ਨਾਹੀ; ਜਨ ਪਰਉਪਕਾਰੀ ਆਏ॥ ਅਨੁਸਾਰ ਆਪ ਜੀ ਪੂਰਨ ਬ੍ਰਹਮਗਿਆਨੀ, ਪੂਰਨ ਪਰਉਪਕਾਰੀ ਮਹਾਂਪੁਰਸ਼ ਹਨ। ਸੋ ਆਪ ਜੀ ਨੂੰ, ਭਜਨ ਸਿਮਰਨ ਕਰਦਿਆਂ ਸ੍ਰੀਰ ਸੁਕਾ ਕੇ, ਗੁਰੂ ਜੀ ਤੋਂ ਪਰਉਪਕਾਰ ਕਰਨ ਦੀ ਸ਼ੁਭ ਸਿੱਖਿਆ ਮਿਲੀ, ਦਾਸਨ ਦਾਸਾਂ ਨੂੰ, ਆਪ ਜੀ ਤੋਂ ਨਿਰਯਤਨ ਇਹ ਸ਼ੁਭ ਸੱਚੀ ਸਿੱਖਿਆ ਪ੍ਰਾਪਤ ਹੈ। ਜ਼ਾਲਮਾਂ ਦੇ ਘੋਰ ਭਿਆਨਕ ਜ਼ੁਲਮ ਕਰਨ ਤੋਂ, ਸਤਿਗੁਰੂ ਸਾਹਿਬਾਨ ਜੀ ਨੇ, ਉੱਬਲਦੀ ਦੇਗ਼'ਚ ਬੈਠ ਕੇ, ਆਪਣੇ ਸੀਸ ਸ੍ਰਬੰਸ ਕੁਰਬਾਨ ਕਰਕੇ, ਪੂਰਨ ਮਿਹਰਵਾਨ ਸਦਾ ਗੁਰਤਾ ਬਿਰਾਜਮਾਨ ਅਜਪਾ ਜਾਪ ਪਰਮ ਪੂਜਨੀਕ ਵਾਹਿਗੁਰੂ ਸਤਿਗੁਰੂ ਗ੍ਰੰਥ ਸਾਹਿਬ ਜੀ ਬਖ਼ਸ਼ ਕੇ, ਸ੍ਰਬ ਵਿਆਪੀ ਮਹਾਂ ਵਿਸਮਾਦ ਅਨਤ ਕਲਾਵਾਨ ਸ਼ੁਭ ਸੱਚਾ ਮਹਾਨ ਪਰਉਪਕਾਰ ਕੀਤਾ ਹੈ। ਪੂਰਨ ਗੁਰੂ ਜੀ ਜੁੱਗੋ ਜੁੱਗ ਅਟੱਲ ਗੁਰਤਾ ਬਿਰਾਜਮਾਨ ਹੋ ਕੇ, ਆਪਣੇ ਪ੍ਰੇਮੀਆਂ ਦੇ ਦਿਲ ਦਿਮਾਗ'ਚ ਗੁਰਬਾਣੀ ਭੇਜ ਕੇ, ਉਨ੍ਹਾਂ ਦੇ ਰਿਦੇ'ਚੋਂ ਅੰਮ੍ਰਿਤ, ਮੁਖ'ਚ ਸਦਾ ਭੇਜ ਰਹੇ ਹਨ। ਹਰ ਸੁਆਸ ੨ ਲੂੰ ੨ ਕਰਕੇ ਜਾਪ ਕਰਾਉਂਦੇ

ਹਨ। ਸਦਾ ਲਈ ਅਨੰਤ ਪਰਉਪਕਾਰ ਕਰ ਰਹੇ ਹਨ। ਪੂਰਨ ਉਮਾਹ ਉਤਸ਼ਾਹ ਨਾਲ ਪਰਉਪਕਾਰ ਕਰਨ ਵਾਲੇ, ਗੁਰਸੇਵਕਾਂ ਦੇ ਚਰਨ ਚੱਟਦਿਆਂ, ਖਿਨ ੨ ਨਮਸਕਾਰਦਾ ਹਾਂ ਜੀ।

ਮਿਥਿਆ; ਬਾਸੁ ਲੇਤ ਬਿਕਾਰ॥ ਵਿਸ਼ੇ ਵਾਸ਼ਨਾ ਤਿਆਗ ਉਪਦੇਸ਼ ਬਖ਼ਸ਼ ਰਹੇ ਹਨ:- ਦੇਨਹਾਰੁ ਪ੍ਰਭ ਛੋਡਿ ਕੈ; ਲਾਗਹਿ ਆਨ ਸੁਆਇ॥ ਅਨੁਸਾਰ ਚੰਦਨ ਕਪੂਰ ਕੇਸਰ ਸਿੰਟ ਨਾਲ ਸੁਗੰਧਤ ਸ੍ਰੀਰ ਤੋਂ, (ਬਿਕਾਰਾ) ਵਿਕਾਰਾਂ ਦੀ(ਬਾਸੁ) ਵਾਸ਼ਨਾ (ਲੇਤ) ਲੈ ਰਿਹਾ ਨੱਕ, (ਮਿਥਿਆ) ਮ੍ਰਿਤਕ ਹੈ। ਵਾ ਬਿਕਾਰਾ ਦੀ(ਬਾਸੁ) ਵਾਸ਼ਨਾ, ਆਪਣੇ ਦਿਲ 'ਚ, (ਲੇਤ) ਲੈ ਰਿਹਾ ਭਾਵ ਵਿਕਾਰ ਦਿਲ 'ਚ ਵਸਾ ਰਿਹਾ ਜੀਵ ਮਿਥਿਆ ਹੈ। ਜਿਤਨਾ ਚਿਰ ਵਿਸ਼ੇ ਵਾਸ਼ਨਾ ਹੈ, ਉਤਨਾ ਚਿਰ ਕੌੜਤਣ ਲੱਗ ਰਹੀ ਹੈ। ਯਥਾ:- ਬਿਖੈ ਕਉੜਤਣਿ ਸਗਲ ਮਾਹਿ; ਜਗਤਿ ਰਹੀ ਲਪਟਾਇ॥ ਨਾਨਕ ਜਨਿ ਵੀਚਾਰਿਆ; ਮੀਠਾ ਹਰਿ ਕਾ ਨਾਉ॥) ਬਿਖਿਆ ਬਿਆਪਿਆ; ਸਗਲ ਸੰਸਾਰੁ॥ ਬਿਖਿਆ; ਲੈ ਡੂਬੀ ਪਰਵਾਰੁ॥

ਬਿਨੁ ਬੂਝੇ; ਮਿਥਿਆ ਸਭ ਭਏ॥ ਸਫਲ ਦੇਹ ਨਾਨਕ; ਹਰਿ ਹਰਿ ਨਾਮ ਲਏ॥ ੫॥ ਸਾਹਿਬ ਸ੍ਰੀ ਗੁਰੂ ਨਾਨਕ ਦੇਵ, ਕਲਜੁਗਿ.ਜਹਾਜੁ ਅਰਜੁਨੁ ਗੁਰੂ; ਸਗਲ ਸ੍ਰਿਸ੍ਰਿ ਲਗਿ.ਬਿਤਰਹੁ॥ ਜੀ ਫ਼ੁਰਮਾਉਂਦੇ ਹਨ:- ਪਰ ਨਿੰਦਾ ਸੁਣ ਰਹੇ ਕੰਨ, ਪਰਾਏ ਧਨ ਨੂੰ ਚੁਰਾਉਣ ਵਾਲੇ ਹੱਥ, ਪਰ ਤ੍ਰਿਅ ਰੂਪ ਦੇਖਣ ਵਾਲੇ ਨੇਤ੍ਰ, ਨਾਮ ਰਸ ਤੋਂ ਬਿਨਾ ਹੋਰ ਰਸਾਂ 'ਚ ਲੱਗੀਆਂ ਰਸਨਾਂ, ਪਰ ਘਰ ਨੂੰ ਭੱਜਣ ਵਾਲੇ ਪੈਰ, ਪਰਾਏ ਪਦਾਰਥਾਂ 'ਤੇ ਲੁਭਾਇਮਾਨ ਹੋਣ ਵਾਲੇ ਮਨ, ਪਰਉਪਕਾਰ ਤੋਂ ਹੀਣ ਵਿਸ਼ੇ ਵਾਸ਼ਨਾ'ਚ ਸੜ ਰਹੇ ਸਭ ਜੀਵ ਇੰਦ੍ਰੇ, ਸ਼ੁਭ ਸੱਚੇ ਗੁਰ ਉਪਦੇਸ਼(ਬੂਝੇ) ਬੁੱਝੇ ਭਾਵ ਮੰਨੇ ਬਿਨੁ(ਮਿਥਿਆ) ਨਾਸਵੰਤ ਝੂਠੇ(ਭਏ) ਹੋ ਰਹੇ ਹਨ। ਯਥਾ:- ਮਾਨੁਖੁ ਬਿਨੁ ਬੂਝੇ; ਬਿਰਥਾ ਆਇਆ॥) ਬਿਨੁ ਬੂਝੇ.ਪਸੂ ਕੀ ਨਿਆਈ; ਭ੍ਰਮਿ ਮੋਹਿ ਬਿਆਪਿਓ ਮਾਇਆ॥ ਗੁਰਪ੍ਰਸਾਦਿ(ਹਰਿ) ਵਾਹਿਗੁਰੂ ਨਾਮ(ਲਏ) ਜਪ ਕੇ, (ਹਰਿ) ਵਾਹਿਗੁਰੂ ਜੀ ਨੂੰ(ਲਏ) ਪ੍ਰਾਪਤ ਕਰਕੇ, ਹੰਗਤਾ ਆਦਿ ਸਮੂਹ ਦੋਸ਼ਾਂ ਨੂੰ ਤਿਆਗ ਕੇ, ਦੇਹ ਸਫਲ ਹੁੰਦੀ ਹੈ, ਕਿਉਂ ਜੋ ਇਹ ਦੇਹੀ, ਸਨੇਹੀ ਗੋਬਿੰਦਜੀ ਨੂੰ ਮਿਲਣ ਦੀ ਵਾਰੀ ਹੈ॥ ੫॥ ਯਥਾ:- ਭਈ ਪਰਾਪਤਿ; ਮਾਨੁਖ ਦੇਹੁਰੀਆ॥ ਗੋਬਿੰਦ ਮਿਲਣ ਕੀ; ਇਹ ਤੇਰੀ ਬਰੀਆ॥ ਅਵਰਿ ਕਾਜ; ਤੇਰੈ ਕਿਤੈ ਨ ਕਾਮ॥ ਮਿਲੁ ਸਾਧਸੰਗਤਿ; ਭਜੁ ਕੇਵਲ ਨਾਮ॥ ੧॥) ਆਇਆ ਸਫਲ; ਤਾਹੂ ਕੋ ਗਨੀਐ॥ ਜਾਸੁ ਰਸਨ; ਹਰਿ ਹਰਿ ਜਸੁ ਭਨੀਐ॥

ਬਿਰਥੀ; ਸਾਕਤ ਕੀ ਆਰਜਾ॥) ਸਾਕਤ ਕੀ; ਐਸੀ ਹੈ ਰੀਤਿ॥ ਜੋ ਕਿਛੁ ਕਰੈ; ਸਗਲ ਬਿਪਰੀਤਿ॥) ਮਿਥਿਆ ਜਨਮੁ; ਸਾਕਤ ਸੰਸਾਰਾ॥ ਅਨੁਸਾਰ(ਸਾਕਤ) ਨਾਸਤਕ ਗੁਰਦ੍ਰੋਹੀ ਅਕ੍ਰਿਤਘਣ ਕੀ(ਆਰਜਾ) ਉਮਰ, (ਬਿਰਥੀ) ਨਿਕੰਮੀ ਹੈ। ਯਥਾ:- ਨਾਮ ਬਿਨਾ.ਨਕਟੇ ਨਰ ਦੇਖਹੁ; ਤਿਨ ਘਸਿ ਘਸਿ ਨਾਕ ਵਢੀਜੈ॥ ਸਾਕਤ ਨਰ ਅਹੰਕਾਰੀ ਕਹੀਅਹਿ; ਬਿਨੁ ਨਾਵੈ.ਧ੍ਰਿਗੁ ਜੀਵੀਜੈ॥) ਕਬੀਰ.ਸਾਕਤੁ ਐਸਾ ਹੈ; ਜੈਸੀ ਲਸਨ ਕੀ ਖਾਨਿ॥ ਕੋਨੇ ਬੈਠੇ ਖਾਈਐ; ਪਰਗਟ ਹੋਇ ਨਿਦਾਨ॥) ਕਬੀਰ.ਸਾਕਤ ਸੰਗੁ, ਨ ਕੀਜੀਐ; ਦੂਰਹਿ ਜਾਈਐ ਭਾਗਿ॥ ਬਾਸਨੁ ਕਾਰੋ ਪਰਸੀਐ;

ਤਉ ਕਛੁ ਲਾਗੈ ਦਾਗੁ॥) ਮਾਗਉ ਦਾਨੁ.ਕ੍ਰਿਪਾਲ ਕ੍ਰਿਪਾ ਨਿਧਿ; ਮੇਰਾ ਮੁਖੁ.ਸਾਕਤ ਸੰਗਿ, ਨ ਜੁਟਸੀ ਰੇ॥ ਜਨ ਨਾਨਕ.ਦਾਸ ਦਾਸ ਕੋ ਕਰੀਅਹੁ; ਮੇਰਾ ਮੂੰਡੁ.ਸਾਧ ਪਗਾ ਹੇਠਿ ਰੁਲਸੀ ਰੇ॥

ਸਾਚ ਬਿਨਾ; ਕਹ ਹੋਵਤ ਸੂਚਾ॥ ਸਤਿਗੁਰੂ ਸਾਹਿਬਾਨ ਜੀ ਦੀ ਸੱਚੀ ਸ੍ਰਬ ਵਿਆਪੀ ਸ਼ਰਨ ਪੈ ਕੇ, ਸਾਚ ਨਾਮ ਜਪੇ ਜਪਾਏ ਧਿਆਏ ਮੰਨੇ ਕਮਾਏ ਵਸਾਏ ਤੋਂ ਬਿਨਾ, ਝੂੱਠ ਵਿਕਾਰਾਂ ਦੋਸ਼ਾਂ ਦੀ ਜੂਠ ਤੋਂ, ਸਾਕਤ(ਕਹ) ਕਿੱਦਾਂ ਸੂਚਾ(ਹੋਵਤ) ਹੋਵੇਗਾ?ਭਾਵੇਂ ਕਿਤਨਾ ਹੀ ਪਾਣੀ ਨਾਲ ਨ੍ਹਾਵੇ, ਮਿੱਟੀ ਨਾਲ ਸ੍ਰੀਰ ਮਾਂਜੇ। ਯਥਾ:- ਅਨਿਕ ਜਲਾ; ਜੇ ਧੋਵੈ ਦੇਹੀ॥ ਮੈਲੁ ਨ ਉਤਰੈ; ਸੁਧੁ ਨ.ਤੇਹੀ॥) ਸੋਚ ਕਰੈ; ਦਿਨਸੁ ਅਰੁ ਰਾਤਿ॥ ਮਨ ਕੀ ਮੈਲੁ; ਨ ਤਨ ਤੇ ਜਾਤਿ॥) ਜਨਮ ਜਨਮ ਕੀ.ਇਸੁ ਮਨ ਕਉ ਮਲੁ ਲਾਗੀ; ਕਾਲਾ ਹੋਆ ਸਿਆਹੁ॥ ਖੰਨਲੀ ਧੋਤੀ.ਉਜਲੀ ਨ ਹੋਵਈ; ਜੇ ਸਉ ਧੋਵਣਿ ਪਾਹੁ॥

ਬਿਰਥਾ; ਨਾਮ ਬਿਨਾ ਤਨੁ ਅੰਧ॥ ਮੁਖਿ ਆਵਤ; ਤਾ ਕੈ ਦੁਰਗੰਧ॥ ਤਮਾਕੂ ਸ਼ਰਾਬ ਮੰਦ ਕਰਮ ਹੰਕਾਰ'ਚ, (ਅੰਧ) ਅੰਨ੍ਹੇ ਸਾਕਤ ਦਾ ਤਨੁ, ਨਾਮ ਜਪੇ ਜਪਾਏ ਪਰਉਪਕਾਰ ਤੋਂ ਬਿਨਾ, (ਬਿਰਥਾ) ਨਿਕੰਮਾ ਹੈ, ਕਿਉਂ ਜੋ(ਤਾ) ਤਿਸ(ਕੈ) ਦੇ ਮੁਖਿ 'ਚੋਂ, ਜ਼ਹਿਰ ਨਾਲੋਂ ਭੀ ਕੌੜੇ, ਨਿੰਦਿਆ ਵਿਕਾਰਾਂ ਦੇ ਬਚਨਾ, ਜਗਤ ਜੂਠ ਨਸ਼ਿਆਂ ਦੀ, ਬਿਸ਼ਟਾ ਤੋਂ ਭੀ ਭੈੜੀ(ਦੁਰਗੰਧ) ਬਦਬੋ(ਆਵਤ) ਆਉਂਦੀ ਹੈ। ਯਥਾ:- ਜੇ ਸਾਕਤੁ ਨਰੁ.ਖਾਵਾਈਐ ਲੋਚੀਐ; ਬਿਖੁ ਕਢੈ ਮੁਖਿ ਉਗਲਾਰੇ॥ ਹਰਿ.ਸਾਕਤ ਸੇਤੀ, ਸੰਗੁ ਨ ਕਰੀਅਹੁ; ਓਇ ਮਾਰੇ ਸਿਰਜਣਹਾਰੇ॥ ਸੁਭ ਸਿੱਖਿਆ:- ਨਾਮ ਜਪਣ ਜਪਾਉਣ, ਗੁਰੂ ਸੇਵਾ ਕਰਨ ਕਰਾਉਣ, ਸਖ਼ਤ ਕਸਰਤ ਸਾਦਾ ਭੋਜਨ ਸਾਕਾਹਾਰੀ ਗੁਰਮੁਖਾਂ ਦਾ ਮੂੰਹ, ਅੱਠੇ ਪਹਿਰ ਅੰਮ੍ਰਿਤ ਬ੍ਰਹਮਾਨੰਦ ਰਸ ਨਾਲ ਭਰਿਆ ਮਿੱਠਾ ਰਹਿੰਦਾ ਹੈ। ਅੰਮ੍ਰਿਤ ਵੇਲੇ ਉੱਠਣ ਤੋਂ ਭੀ ਬੇਸੁਆਦ ਨਹੀਂ ਹੁੰਦਾ। ਬੇਹੇ ਗਲ਼ੇ ਤਲ਼ੇ ਤੇਜ਼ ਮਸਾਲਿਆਂ ਵਾਲੇ, ਜ਼ਿਆਦਾ ਭੋਜਨ ਖਾਣੇ, ਮਿਹਦੇ ਦੀ ਕਮਜ਼ੋਰੀ ਚਾਹ ਕੌਫ਼ੀ ਨਸ਼ਿਆਂ ਨਾਲ, ਮੂੰਹ ਬੇਸੁਆਦ ਹੁੰਦਾ ਹੈ। ਸੋ ਇਨ੍ਹਾਂ ਤੋਂ ਪ੍ਰਹੇਜ਼ ਕਰਕੇ, ਖ਼ੂਬ ਕਸਰਤ ਧਰਮ-ਕ੍ਰਿਤ ਗੁਰੂ ਸੇਵਾ ਸਿਮਰਨ ਕਰਨ ਨਾਲ, ਗੁਰਬਾਣੀ ਅਰਥ ਵੀਚਾਰਨ ਕਥਾ ਕੀਰਤਨ ਕਰਨ ਸੁਨਣ ਤੋਂ, ਪੂਰੇ ਗੁਰੂ ਜੀ ਦਿਲ'ਚੋਂ ਮੁਖ'ਚ, ਅੰਮ੍ਰਿਤ ਹਰ ਸਮੇਂ ਭੇਜਦੇ ਰਹਿੰਦੇ ਹਨ। ਆਪਣੇ ਸੇਵਕ ਦਾ ਮੁਖ ਹਰ ਸਮੇਂ ਮਿੱਠਾ ਰੱਖਦੇ ਹਨ। ਯਥਾ:- ਮਨ ਮੀਠ ਤੁਹਾਰੋ ਕੀਓ॥ ੧॥

ਬਿਨੁ ਸਿਮਰਨ; ਦਿਨੁ ਰੈਨਿ ਬ੍ਰਿਥਾ ਬਿਹਾਇ॥ ਮੇਘ ਬਿਨਾ; ਜਿਉ ਖੇਤੀ ਜਾਇ॥ (ਜਿਉ) ਜਿਵੇਂ ਬੀਜੀ ਖੇਤੀ (ਮੇਘ) ਬੱਦਲ਼ ਦੀ ਵਰਖਾ ਬਿਨਾ, ਸੜ ਬਲ਼(ਜਾਇ) ਜਾਂਦੀ ਹੈ, ਤਿਵੇਂ ਗੁਰੂ ਪ੍ਰੇਮਾ-ਭਗਤੀ ਨਾਮ ਸਿਮਰਨ ਨਿਸ਼ਕਾਮ ਸੇਵਾ ਤੋਂ ਬਿਨੁ, ਸਾਕਤ ਦੇ ਦਿਨੁ(ਰੈਨਿ) ਰਾਤ(ਬ੍ਰਿਥਾ) ਨਿਕੰਮੇ, (ਬਿਹਾਇ) ਗੁਜ਼ਰਦੇ ਹਨ, ਕਿਉਂ ਜੋ ਨਸ਼ੇ ਕੁਕਰਮ ਕਲੱਬਾਂ'ਚ ਨਾਚ, ਚੋਰੀ ਯਾਰੀ ਕਰਦਾ ਹੈ। ਯਥਾ:- ਬਿਨੁ ਸਿਮਰਨ.ਜੋ ਜੀਵਨੁ ਬਲਨਾ; ਸਰਪ ਜੈਸੇ ਅਰਜਾਰੀ॥ ਨਵ ਖੰਡਨ ਕੋ ਰਾਜੁ ਕਮਾਵੈ; ਅੰਤਿ ਚਲੈਗੋ ਹਾਰੀ॥ ੧॥) ਬਿਨੁ ਸਿਮਰਨ; ਜੈਸੇ ਸਰਪ ਆਰਜਾਰੀ॥ ਤਿਉ ਜੀਵਹਿ ਸਾਕਤ; ਨਾਮੁ ਬਿਸਾਰੀ॥

ਗੋਬਿਦ ਭਜਨ ਬਿਨੁ; ਬ੍ਰਿਥੇ ਸਭ ਕਾਮ॥ ਜਿਉ ਕਿਰਪਨ ਕੇ; ਨਿਰਾਰਥ ਦਾਮ॥) ਕਿਰਪਨ ਤਨ ਮਨ; ਕਿਲਵਿਖ ਭਰੇ॥ ਅਨੁਸਾਰ ਸੂਮ ਧਨ ਲਈ, ਅਨੇਕਾਂ ਹੀ ਮਹਾਂ ਪਾਪ ਕਤਲ ਮੰਦ ਕਰਮ ਕਰਦਾ ਹੈ। ਧਨ ਨੂੰ ਸਮਾਜਿਕ, ਗੁਰੂ ਸੰਤ ਸੇਵਾ ਲਈ ਨਹੀਂ ਵਰਤਦਾ। ਯਥਾ:- ਦਾਨੁ ਪੁੰਨੁ ਨਹੀ ਸੰਤਨ ਸੇਵਾ; ਕਿਤ ਹੀ ਕਾਜਿ.ਨ ਆਇਆ॥) ਪਾਪਾ ਬਾਝਹੁ.ਹੋਵੈ ਨਾਹੀ; ਮੁਇਆ.ਸਾਥਿ ਨ ਜਾਈ॥ ਪਾਪਾਂ ਬਿਨਾ ਇਕੱਠੀ ਨਹੀਂ ਹੁੰਦੀ। ਸੂਮ ਦੀ ਮਾਇਆ ਇੱਥੇ ਹੀ ਰਹਿ ਜਾਂਦੀ ਹੈ। ਇੱਥੇ ਬਦਨਾਮੀ ਖੱਟਦਾ ਹੈ, ਮਹਾਂ ਪਾਪ ਨਾਲ ਲੈ ਜਾਂਦਾ ਹੈ। ਸੂਮਹਿ ਧਨੁ.ਰਾਖਨ ਕਉ ਦੀਆ; ਮੁਗਧੁ ਕਹੈ.ਧਨੁ ਮੇਰਾ॥ ਜਮ ਕਾ ਡੰਡੁ. ਮੂੰਡ ਮਹਿ ਲਾਗੈ; ਖਿਨ ਮਹਿ.ਕਰੈ ਨਿਬੇਰਾ॥ ੩॥ ਅਨੁਸਾਰ ਜਮ ਦਾ ਡੰਡਾ ਸਿਰ'ਚ ਲੱਗਦਾ ਹੈ। (ਜਿਉ) ਜਿਵੇਂ (ਕਿਰਪਨ) ਕੰਜੂਸ(ਕੇ) ਦੇ(ਦਾਮ) ਪੈਸੇ, (ਨਿਰਾਰਥ) ਵਿਅਰਥ ਹਨ, ਉਸ ਦੇ ਆਪਣੇ ਕਿਸੇ ਭੀ ਕੰਮ ਨਹੀਂ ਆਉਂਦੇ, ਤਿਵੇਂ(ਗੋਬਿਦ) ਵਾਹਿਗੁਰੂ ਜੀ ਦੇ(ਭਜਨ) ਸਿਮਰਨ ਬਿਨੁ, ਸਿਮਰਨ ਹੀਨ ਸਾਕਤ ਦੇ ਸਭ ਕਾਮ, (ਬ੍ਰਿਥੇ) ਨਿਕੰਮੇ ਮਹਾਂ ਪਾਪ ਜ਼ਹਿਰ ਰੂਪ ਹਨ। ਯਥਾ:- ਬਿਨੁ ਸਿਮਰਨ; ਗਰਧਭ ਕੀ ਨਿਆਈ॥ ਸਾਕਤ; ਥਾਨ ਭਰਿਸਟ ਫਿਰਾਹੀ॥ ੫॥ ਬਿਨੁ ਸਿਮਰਨ; ਕੂਕਰ ਹਰਕਾਇਆ॥ ਸਾਕਤ ਲੋਭੀ; ਬੰਧੁ ਨ ਪਾਇਆ॥ ੬॥ ਬਿਨੁ ਸਿਮਰਨ; ਹੈ ਆਤਮ ਘਾਤੀ॥ ਸਾਕਤ ਨੀਚ; ਤਿਸੁ ਕੁਲੁ ਨਹੀ ਜਾਤੀ॥ ੭॥ ਸ਼ੁਭ ਸਿੱਖਿਆ:- ੧.ਇੱਕ ਧਨੀ ਸੂਮ ਨੂੰ ਡਾਕਟ੍ਰ ਨੇ ਕਿਹਾ, "ਇੱਕ ਸੌ ਰੁਪੈ ਨਾਲ ਤੇਰੀ ਲੱਤ ਵੱਢਣ ਤੋਂ ਜਾਨ ਬਚ ਸਕਦੀ ਹੈ। ਨਹੀਂ ਤਾਂ ਸ੍ਰੀਰ'ਚ ਕ੍ਰਿਮ ਚੱਲ ਜਾਣਗੇ। "ਉਸ ਕਿਹਾ, "ਪ੍ਰਵਾਹ ਨਹੀਂ !ਮੈਂ ਤਾਂ ਬੁੱਢਾ ਹਾਂ। "ਬੱਸ ਫਿਰ ਕੀ ਸੀ, ਸ੍ਰੀਰ'ਚ ਕ੍ਰਿਮ ਫੈਲਣ ਤੋਂ ਮਰ ਗਿਆ। ੨.ਇੱਕ ਧਨੀ ਸੂਮ ਨੇ ਆਪਣੀ ਨਿਰਦੋਸ਼ ਨੂੰਹ ਛੱਡਾ ਦਿਤੀ, ਬਈ ਸੀਖਾਂ ਜ਼ਿਆਦਾ ਫੂਕਦੀ ਹੈ। ਹੋਰ ਨੂੰਹ ਲਿਆਂਦੀ। ਬਾਹਰੋਂ ਆਇਆ, ਕਿਹਾ, "ਬੂਹਾ ਖੋਲ੍ਹ। "ਅੱਗੋਂ ਸ਼ੇਰਨੀ ਕਿਹਾ, "ਬਾਬਾਜੀ !ਬਾਰ ੨ ਬੂਹਾ ਖੋਲ੍ਹਣ ਨਾਲ ਤਖ਼ਤੇ ਖ਼ਰਾਬ ਹੋ ਜਾਣਗੇ। ਬੜਾ ਹੀ ਖ਼ੁਸ਼ ਹੋਇਆ। ਵਰਖਾ'ਚ ਬਾਹਰ ਹੀ ਮਰ ਗਿਆ। ੩.ਇੱਕ ਸੂਮ ਪ੍ਰਸ਼ਾਦ ਨਾਲ ਮੋਹਰਾਂ ਆਪਣੇ ਅੰਦਰ ਨਿਗ਼ਲਣ ਲੱਗਾ। ਮੋਹਰ ਸੰਘ'ਚ ਫਸਣ ਤੋਂ ਮਰ ਗਿਆ। ੪.ਇੱਕ ਸੂਮ ਨੂੰ ਜਮ ਲੈਣ ਆਏ, ਉਨ੍ਹਾਂ ਨੂੰ ਕਿਹਾ, "ਮੈਨੂੰ ਮਾਇਆ ਨਾਲ ਗੱਲ ਕਰ ਲੈਣ ਦਿਉ। ਹੇ ਮਾਤਾ ਮਾਇਆ !ਮੇਰੀ ਰੱਖਿਆ ਕਰ। "ਤਾਂ ਕਿਹਾ, "ਹੇ ਪਾਪੀਆ !ਤੂੰ ਕਤਲ ਕਰਕੇ ਮੈਨੂੰ ਦੱਬ ਕੇ ਰੱਖਿਆ, ਹੁਣ ਤੈਨੂੰ ਸਖ਼ਤ ਸਜ਼ਾਵਾਂ ਮਿਲਣਗੀਆਂ। ਜੇ ਤੂੰ ਮੈਨੂੰ ਸਤਿਗੁਰੂ ਸਾਹਿਬਾਨ ਜੀ ਦੀ ਸੇਵਾ'ਚ ਲਾਇਆ ਹੁੰਦਾ, ਤਾਂ ਸਤਿਗੁਰੂ ਗ੍ਰੰਥ ਸਾਹਿਬ ਜੀ ਤੇਰੀ ਸਹਾਇਤਾ ਕਰਦੇ। ਹੁਣ ਤਾਂ ਤੈਨੂੰ ਧਰਮਰਾਜਾ ਪੀੜੇਗਾ। "ਯਥਾ:- ਪਾਪੀ ਕਰਮ ਕਮਾਵਦੇ; ਕਰਦੇ ਹਾਏ ਹਾਇ॥ ਨਾਨਕ.ਜਿਉ ਮਥਨਿ ਮਾਧਾਣੀਆ; ਤਿਉ ਮਥੇ ਧ੍ਰਮ ਰਾਇ॥

ਧੰਨਿ ਧੰਨਿ ਤੇ ਜਨ; ਜਿਹ ਘਟਿ ਬਸਿਓ ਹਰਿ ਨਾਉ॥ ਨਾਨਕ ਤਾ ਕੈ; ਬਲਿ ਬਲਿ ਜਾਉ॥ ੬॥ ਪਰਮਪੂਜਨੀਕ ਧੰਨ ਸਤਿਗੁਰੂ ਨਾਨਕ ਦੇਵ ਸਾਹਿਬ ਗੁਰੁ ਅਰਜਣੁ ਸਚੁ ਸਿਰਜਣਹਾਰਾ॥) ਜੀ ਫ਼ੁਰਮਾਉਂਦੇ ਹਨ:- (ਤੇ) ਉਹ(ਜਨ) ਭਗਤ ਜਨ ਗੁਰਸੇਵਕ ਜੀ, ਪਿਆਰੇ ਗੁਰਮੁਖਿ, ਸਤਿਗੁਰੂ

ਸਾਹਿਬ ਜੀ ਧੰਨਿ ਧੰਨਿ ਹਨ, (ਜਿਹ) ਜਿਨ੍ਹਾਂ ਦੇ(ਘਟਿ) ਰਿਦੇ ਰੋਮ ੨ 'ਚ, (ਹਰਿ) ਵਾਹਿਗੁਰੂ(ਨਾਉ) ਨਾਮ ਗੁਰਬਾਣੀਜੀ (ਬਸਿਓ) ਵਸ ਰਹੇ ਹਨ। ਦਾਸਨ ਦਾਸ(ਤਾ) ਤਿਨ੍ਹਾਂ(ਕੈ) ਤੋਂ, (ਬਲਿ) ਕੁਰਬਾਨ(ਬਲਿ) ਬਲਿਹਾਰ(ਜਾਉ) ਜਾਂਦਾ ਹੈ॥ ੬॥ ਯਥਾ:- ਸਤਿਗੁਰ ਅਪੁਨੇ ਕਉ; ਕੁਰਬਾਨੀ॥ ਆਤਮ ਚੀਨਿ; ਪਰਮ ਰੰਗ ਮਾਨੀ॥) ਅਪੁਨੇ ਸਤਿਗੁਰ ਕੈ; ਬਲਿਹਾਰੈ॥ ਆਗੈ ਸੁਖੁ.ਪਾਛੈ ਸੁਖ ਸਹਜਾ; ਘਰਿ ਆਨੰਦੁ ਹਮਾਰੈ॥) ਨਾਰਾਇਨ ਨਰਪਤਿ; ਨਮਸਕਾਰੈ॥ ਐਸੇ ਗੁਰ ਕਉ ਬਲਿ ਬਲਿ ਜਾਈਐ; ਆਪਿ ਮੁਕਤੁ ਮੋਹਿ ਤਾਰੈ॥

ਰਹਤ ਅਵਰ; ਕਛੁ ਅਵਰ ਕਮਾਵਤ॥ ਮਨਿ ਨਹੀ ਪ੍ਰੀਤਿ; ਮੁਖਹੁ ਗੰਢ ਲਾਵਤ॥) ਕਾਚੇ ਗੁਰ ਤੇ; ਮੁਕਤਿ ਨ ਹੂਆ॥ ਅਨੁਸਾਰ ਦੰਭੀ ਨੂੰ ਸਵਾਰਨ ਲਈ ਉਪਦੇਸ਼ ਬਖ਼ਸ਼ ਰਹੇ ਹਨ:- ਮਾਥੇ ਤਿਲਕੁ; ਹਥਿ ਮਾਲਾ ਬਾਨਾਂ॥ ਲੋਗਨ; ਰਾਮੁ ਖਿਲਉਨਾ ਜਾਨਾਂ॥ ੧॥ ਅਨੁਸਾਰ ਸੰਤ ਪਹਿਰਾਵੇ 'ਚ, ਪਖੰਡ ਨਾਲ ਸਮਾਧੀ ਲਾਉਣ ਦੀ ਰਹਤ, ਬਾਹਰੋਂ(ਅਵਰ) ਹੋਰ ਪੂਰਨ ਬ੍ਰਹਮਗਿਆਨੀ ਵਾਲੀ ਹੈ, ਪਰ ਅੰਦਰੋਂ(ਕਛੁ) ਕੁੱਝ (ਅਵਰ) ਹੋਰ(ਕਮਾਵਤ) ਕਮਾਉਂਦਾ ਹੈ, ਭਾਵ ਲੁਕਵੇਂ ਜੀਵਨ 'ਚ, ਮੰਦ ਕਰਮ ਕਰਦਾ ਹੈ, ਮਨਿ 'ਚ, ਪੂਰਨ ਸਤਿਗੁਰੂ ਸਾਹਿਬਾਨ ਜੀ ਦੀ ਪ੍ਰੀਤਿ ਨਹੀ ਹੈ, ਅੱਖਾਂ 'ਚ ਕੌੜਾ ਤੇਲ ਪਾ ਕੇ, ਨੀਰ ਸੁੱਟ ਕੇ ਦਿਖਾਉਂਦਾ ਹੈ। ਮੁਖਹੁ ਪ੍ਰੇਮ ਵੈਰਾਗ ਮਾਇਆ ਤਿਆਗ ਦੀਆਂ ਗੱਲਾਂ ਕਰਕੇ, ਰਾਮਜੀ ਨਾਲ ਦਿਖਾਵੇ ਦੀ ਝੂੱਠੀ(ਗੰਢ) ਪ੍ਰੀਤ(ਲਾਵਤ) ਲਾਉਂਦਾ ਹੈ। ਯਥਾ:- ਮੁਖ ਤੇ ਪੜਤਾ.ਟੀਕਾ ਸਹਿਤ॥ ਹਿਰਦੈ ਰਾਮੁ ਨਹੀ ਪੂਰਨ ਰਹਤ॥) ਮ:੧॥ ਪੜਿ ਪੁਸਤਕ.ਸੰਧਿਆ ਬਾਦੰ॥ ਸਿਲ ਪੂਜਸਿ.ਬਗੁਲ ਸਮਾਧੰ॥ ਮੁਖਿ ਝੂਠ.ਬਿਭੂਖਣ ਸਾਰੰ॥ ਤ੍ਰੈਪਾਲ.ਤਿਹਾਲ ਬਿਚਾਰੰ॥ ਗਲਿ ਮਾਲਾ.ਤਿਲਕੁ ਲਿਲਾਟੰ॥ ਦੁਇ ਧੋਤੀ.ਬਸਤ੍ਰ ਕਪਾਟੰ॥ ਜੇ ਜਾਣਸਿ.ਬ੍ਰਹਮੰ ਕਰਮੰ॥ ਸਭਿ ਫੋਕਟ ਨਿਸਚਉ ਕਰਮੰ॥ ਕਹੁ ਨਾਨਕ.ਨਿਹਚਉ ਧਿਆਵੈ॥ ਵਿਣੁ ਸਤਿਗੁਰ.ਵਾਟ ਨ ਪਾਵੈ॥ (ਬੱਗਾ) ਪ੍ਰਭਾਤੀ ਭਗਤ ਬੇਣੀ ਜੀ ਕੀ ੧ੴ ਸਤਿਗੁਰ ਪ੍ਰਸਾਦਿ॥ ਤਨਿ ਚੰਦਨੁ.ਮਸਤਕਿ ਪਾਤੀ॥ ਰਿਦ ਅੰਤਰਿ.ਕਰ ਤਲ ਕਾਤੀ॥ ਠਗ ਦਿਸਟਿ.ਬਗਾ ਲਿਵ ਲਾਗਾ॥ ਦੇਖਿ ਬੈਸਨੋ.ਪ੍ਰਾਨ ਮੁਖ ਭਾਗਾ॥ ੧॥ ਕਲਿ ਭਗਵਤ.ਬੰਦ ਚਿਰਾਮੰ॥ ਕ੍ਰੂਰ ਦਿਸਟਿ.ਰਤਾ ਨਿਸਿ ਬਾਦੰ॥ ੧॥ ਰਹਾਉ॥ ਨਿਤਪ੍ਰਤਿ. ਇਸਨਾਨੁ ਸਰੀਰੰ॥ ਦੁਇ ਧੋਤੀ.ਕਰਮ ਮੁਖਿ ਖੀਰੰ॥ ਰਿਦੈ ਛੁਰੀ ਸੰਧਿਆਨੀ॥ ਪਰ ਦਰਬੁ.ਹਿਰਨ ਕੀ ਬਾਨੀ॥ ੨॥ ਸਿਲ ਪੂਜਸਿ.ਚਕ੍ਰ ਗਣੇਸੰ॥ ਨਿਸਿ ਜਾਗਸਿ.ਭਗਤਿ ਪ੍ਰਵੇਸੰ॥ ਪਗ ਨਾਚਸਿ.ਚਿਤੁ ਅਕਰਮੰ॥ ਏ ਲੰਪਟ.ਨਾਚ ਅਧਰਮੰ॥ ੩॥ ਮ੍ਰਿਗ ਆਸਣੁ.ਤੁਲਸੀ ਮਾਲਾ॥ ਕਰ ਊਜਲ.ਤਿਲਕੁ ਕਪਾਲਾ॥ ਰਿਦੈ ਕੂੜੁ.ਕੰਠਿ ਰੁਦ੍ਰਾਖੰ॥ ਰੇ ਲੰਪਟ.ਕ੍ਰਿਸਨੁ ਅਭਾਖੰ॥ ੪॥ ਜਿਨਿ ਆਤਮ ਤਤੁ; ਨ ਚੀਨ੍ਹਿਆ॥ ਸਭ ਫੋਕਟ ਧਰਮ.ਅਬੀਨਿਆ॥ ਕਹੁ ਬੇਣੀ.ਗੁਰਮੁਖਿ ਧਿਆਵੈ॥ ਬਿਨੁ ਸਤਿਗੁਰ; ਬਾਟ ਨ ਪਾਵੈ॥ ੫॥ ੧॥ (ਨਿਬੱਗ) ਗਜ ਸਾਢੇ ਤੈ ਤੈ ਧੋਤੀਆ; ਤਿਹਰੇ ਪਾਇਨਿ ਤਗ॥ ਗਲੀ ਜਿਨ੍ਹਾ ਜਪਮਾਲੀਆ; ਲੋਟੇ ਹਥਿ ਨਿਬਗ॥ ਓਇ ਹਰਿ ਕੇ ਸੰਤ, ਨ ਆਖੀਅਹਿ; ਬਾਨਾਰਸਿ ਕੇ ਠਗ॥

ਜਾਨਨਹਾਰ; ਪ੍ਰਭੂ ਪਰਬੀਨ॥ ਬਾਹਰਿ ਭੇਖ; ਨ ਕਾਹੂ ਭੀਨ॥) ਸਦ ਸੁਣਦਾ ਸਦ ਵੇਖਦਾ; ਸਬਦਿ ਰਹਿਆ ਭਰਪੂਰਿ॥ ਅਨੁਸਾਰ(ਪ੍ਰਭੂ) ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਅਜਪਾ ਜਾਪ ਅਕਾਲ ਪੁਰਖੁ, (ਪਰਬੀਨ) ਘਟ ੨ ਦੀ ਜਾਨਣ ਵਾਲੇ, ਸਭ ਦੇ ਅੰਦਰ ਬਾਹਰ, ਖਿਮਾ ਗ੍ਰੀਬੀ ਸਹਿਨਸ਼ੀਲਤਾ ਗੁਰੂ ਪ੍ਰੇਮਾ-ਭਗਤੀ ਆਦਿ ਸ੍ਰਬ ਵਿਆਪੀ ਵਿਸਮਾਦ ਅਸੰਖ ਸ਼ੁਭ ਗੁਣਾਂ ਦੇ, ਅਨੰਤ ਕਲਾਵਾਨ ਅਸੰਖ ਪ੍ਰਕਾਸ਼ ਸਰੂਪ, ਪਖੰਡੀ ਭੇਖੀ ਦੀ ਬੁਰੀ ਮੰਦੀ ਹਾਲਤ ਨੂੰ, (ਜਾਨਨਹਾਰ) ਜਾਨਣ ਵਾਲੇ ਹਨ। ਯਥਾ:- ਘਟ ਘਟ ਕੇ; ਅੰਤਰ ਕੀ ਜਾਨਤ॥ ਭਲੇ ਬੁਰੇ ਕੀ; ਪੀਰ ਪਛਾਨਤ॥ ਭਾਵ ਜਿਨ੍ਹਾਂ ਨੇ ਇਸ ਨੂੰ ਇਸ ਦੀ ਲੁਕਵੀਂ ਪੁੱਠੀ ਕਰਤੂਤ ਦਾ ਸਖ਼ਤ ਡੰਡ ਦੇਣਾ ਹੈ, ਉਹ ਆਪ ਦੇਖ ਰਹੇ ਹਨ। ਯਥਾ:- ਸਦ ਸੁਣਦਾ ਸਦ ਵੇਖਦਾ; ਸਬਦਿ ਰਹਿਆ ਭਰਪੂਰਿ॥) ਸਰਬ ਭੂਤ; ਆਪਿ ਵਰਤਾਰਾ॥ ਸਰਬ ਨੈਨ; ਆਪਿ ਪੇਖਨਹਾਰਾ॥ (ਬਾਹਰਿ) ਬਾਹਰਲੇ (ਕਾਹੂ) ਕਿਸੇ ਭੀ ਦਿਖਾਵੇ ਪਖੰਡ ਦੇ ਭੇਖ'ਤੇ, (ਭੀਨ) ਪ੍ਰਸੰਨ(ਨ) ਨਹੀਂ ਹੁੰਦੇ, ਸਗੋਂ ਡੰਡ ਦਿੰਦੇ ਹਨ। ਯਥਾ:- ਮਨ ਹਠਿ ਕਰਮ ਕਰੇ; ਸੋ ਛੀਜੈ॥ ਬਹੁਤੇ ਭੇਖ ਕਰੇ.ਨਹੀ ਭੀਜੈ॥ ਬਿਖਿਆ ਰਾਤੇ.ਦੁਖੁ ਕਮਾਵਹਿ; ਦੁਖੇ ਦੁਖਿ ਸਮਾਇਦਾ॥ ੧੧॥ ਜਿਵੇਂ ਵਾਹਿਗੁਰੂ ਸਤਿਗੁਰੂ ਛੇਵੇਂ ਪਾਤਿਸਾਹਜੀ ਦਾ, ਅਸੰਤੁ ਅਨਾੜੀ; ਕਦੇ ਨ ਬੂਝੈ॥ ਅਨੁਸਾਰ ਅਸੰਤ ਅਨਾੜੀ ਪੋਤ੍ਰਾ ਧੀਰਮਲ, ਸ੍ਰੀ ਕੀਰਤਪੁਰ ਸਾਹਿਬ ਜੀ ਵਿਖੇ, ਪਖੰਡੀ ਗੁਰੂ ਬਣ ਕੇ, ਬਨਾਉਟੀ ਗੱਦੀ'ਤੇ ਬੈਠ ਕੇ, ਚੌਰ ਕਰਾਉਣ ਲੱਗਾ, ਸਾਹਮਣੇ ਦੰਭੀ ਚੋਬਦਾਰ ਅਰਦਾਸੀਏ ਖੜ੍ਹੇ ਕਰ ਲਏ। ਇਹ ਦੇਖ ਕੇ, ਬਾਬਾ ਬਿਧੀਚੰਦ ਜੀ ਆਦਿ ਸੂਰਵੀਰ ਬਹਾਦਰ ਯੋਧਿਆਂ ਨੇ, ਸਤਿਗੁਰੂ ਛੇਵੇਂ ਪਾਤਿਸ਼ਾਹ ਜੀ ਤੋਂ ਆਗਿਆ ਪਾ ਕੇ, ਇਸ ਦੇ ਘਸੁੰਨ ਮਾਰੇ, ਪੱਗ ਲਾਹ ਦਿਤੀ, ਬਨਾਉਟੀ ਗੱਦੀ ਦਾ ਸਮਾਨ ਭੰਨ ਤੋੜ ਦਿਤਾ, ਘਸੁੰਨ ਮੁੱਕੇ ਖਾ ਕੇ, ਘਬਰਾ ਕੇ ਭੱਜ ਗਿਆ। ਯਥਾ:- ਸਤਿਗੁਰ ਕੀ ਰੀਸੈ.ਹੋਰਿ ਕਚੁ ਪਿਚੁ ਬੋਲਦੇ; ਸੇ ਕੂੜਿਆਰ ਕੂੜੇ.ਝੜਿ ਪੜੀਐ॥

ਅਵਰ ਉਪਦੇਸੈ; ਆਪਿ ਨ ਕਰੈ॥ ਆਵਤ ਜਾਵਤ; ਜਨਮੈ ਮਰੈ॥ ਦੰਭੀ ਗੁਰੂ ਬਣ ਕੇ, (ਅਵਰ) ਹੋਰਨਾਂ ਨੂੰ(ਉਪਦੇਸੈ) ਉਪਦੇਸ਼ਦਾ ਹੈ.ਕਿ ਮੈਂ ਤੁਹਾਡੇ ਲਈ ਇਤਨਾ ਭਜਨ ਕਰਦਾ ਹਾਂ, ਤੁਹਾਡੇ ਸਾਰੇ ਕੰਮ ਸਵਰ ਜਾਣਗੇ.ਕੂੜੁ ਬੋਲਿ; ਮੁਰਦਾਰੁ ਖਾਇ॥ ਅਨੁਸਾਰ ਝੂਠ ਬੋਲ ਕੇ, ਧਨ ਲੁੱਟ ਕੇ, ਮੁਰਦਾਰ ਖਾਂਦਾ ਹੈ, ਜਿਹੜਾ ਭਲਾ ਉਪਦੇਸ਼ ਦਿੰਦਾ ਹੈ, ਉਹ ਆਪਿ(ਨ) ਨਹੀਂ(ਕਰੈ) ਕਮਾਉਂਦਾ ਭਾਵ ਲਾਲਚ ਮੰਦ ਕਰਮ ਤਿਆਗ ਕੇ, ਭਜਨ ਪਰਉਪਕਾਰ ਨਿਸ਼ਕਾਮ ਸੇਵਾ ਨਹੀਂ ਕਰਦਾ(ਆਵਤ) ਆਉਂਦਾ(ਜਾਵਤ) ਜਾਂਦਾ (ਜਨਮੈ) ਜੰਮਦਾ (ਮਰੈ) ਮਰਦਾ, ਕਸ਼ਟ ਹੀ ਕਸ਼ਟ ਭੋਗਦਾ ਹੈ। ਯਥਾ:- ਜਮਿ ਜਮਿ ਮਰੈ; ਮਰੈ ਫਿਰਿ ਜੰਮੈ॥ ਬਹੁਤੁ ਸਜਾਇ; ਪਇਆ ਦੇਸਿ ਲੰਮੈ॥) ਕਬੀਰ.ਅਵਰਹ ਕਉ ਉਪਦੇਸਤੇ; ਮੁਖ ਮੈ ਪਰਿ ਹੈ ਰੇਤੁ॥ ਰਾਸਿ ਬਿਰਾਨੀ ਰਾਖਤੇ; ਖਾਯਾ ਘਰ ਕਾ ਖੇਤੁ॥ ਪ੍ਰੇਮ ਬਿਨੈ:- ਕਿਸੇ ਦਾ ਧਨ ਛਲਣ ਤੋਂ ਬਿਨਾ, ਜੇ ਕੋਈ ਚੰਗਾ ਉਪਦੇਸ਼ ਦੇਵੇ, ਗੁਰੂ ਜਸ ਸੁਣਾਵੇ। ਸੁਣਾਉਂਦਾ ੨ ਸੁਧਰ ਜਾਵੇ। ਆਪ ਗੁਰੂ ਨ ਬਣੇ। ਗੁਰੂਆਂ ਦੇ ਗੁਰੂ ਸਤਿਗੁਰੂ ਗ੍ਰੰਥ ਸਾਹਿਬ ਜੀ ਹਨ, ਜਿਵੇਂ ਕੋਈ ਨਸ਼ੇ ਮੰਦ ਕਰਮ ਕਰਕੇ, ਕਿਸੇ ਨੂੰ ਉਪਦੇਸ਼ੇ ਕਿ ਮੈਂ, ਇਨ੍ਹਾਂ ਨਾਲ ਰੋਗੀ ਕੰਗਾਲ ਮੰਗਤਾ ਬਣ ਕੇ,

ਕਸ਼ਟ ਭੋਗ ਰਿਹਾ ਹਾਂ। ਤੁਸੀਂ ਕੰਨਾਂ ਨੂੰ ਹੱਥ ਲਾ ਕੇ, ਤਮਾਕੂ ਚੋਰੀ ਯਾਰੀ ਕੁਸੰਗ ਤਿਆਗੋ। ਦੋ ਵੇਲੇ ਸਤਿਸੰਗਤ ਸੇਵਾ ਸਿਮਰਨ ਕਰਿਆ ਕਰੋ। ਗੁਰੂ ਅਰਥ ਗੁਰੂ ਸੇਵਾ ਲਈ, ਦਸਵੰਧ ਦੇਣਾ ਜ਼ਰੂਰੀ ਹੈ। ਸੋ ਚੰਗੇ ਉਪਦੇਸ਼ ਦਾ ਸੰਸਾਰ'ਤੇ ਚੰਗਾ ਅਸਰ ਹੈ। ਉਪਦੇਸ਼ ਸੁਨਣ ਵਾਲਾ, ਆਪਣੇ ਪਿਤਾ ਜੀ ਨੂੰ ਇਹ ਨ ਕਹੇ, ਕਿ ਤੂੰ ਸ਼ਰਾਬ ਪੀਂਦਾ ਹੈਂ, ਮੈਨੂੰ ਮਨ੍ਹਾ ਕਰਦਾ ਹੈਂ। ਪਿਤਾਜੀ ਨੂੰ ਕੁਸੰਗ ਤੋਂ ਨਸ਼ੇ ਦੋਸ਼ ਕਸ਼ਟ ਭੋਗਦਾ ਦੇਖ ਕੇ ਸਿੱਖਿਆ ਲਵੇ। ਇਹ ਸਮਝੇ ਮੇਰਾ ਪਿਉ ਕਸ਼ਟ ਦਾ ਦੁਖਾਇਆ, ਮੇਰੇ ਭਲੇ ਲਈ ਮੈਨੂੰ ਚੰਗਾ ਉਪਦੇਸ਼ ਦੇ ਰਿਹਾ ਹੈ।

ਜਿਸ ਕੈ ਅੰਤਰਿ; ਬਸੈ ਨਿਰੰਕਾਰੁ॥ ਤਿਸ ਕੀ ਸੀਖ; ਤਰੈ ਸੰਸਾਰੁ॥ ਸਦਾ ਗੁਰਤਾ ਬਿਰਾਜਮਾਨ (ਜਿਸ) ਜਿਨ੍ਹਾਂ ਸਤਿਗੁਰੂ ਸਾਹਿਬਾਨ ਜੀ(ਕੈ) ਦੇ(ਅੰਤਰਿ) ਅੰਦਰ, ਬਾਹਰ ਪਰਮਪੂਜਨੀਕ ਸ੍ਰਬ ਵਿਆਪੀ ਅਨਤਕਲਾਵਾਨ ਮਹਾਂ ਵਿਸਮਾਦ ਅਜਪਾ ਜਾਪ(ਨਿਰੰਕਾਰੁ) ਵਾਹਿਗੁਰੂ ਜੀ(ਬਸੈ) ਵਸਦੇ ਹਨ, ਭਾਵ ਹਰ ਸਮੇਂ ਪਰਗਟ ਹਨ(ਤਿਸ) ਤਿਨ੍ਹਾਂ(ਕੀ) ਦੀ, ਗੁਰੂ ਪ੍ਰੇਮਾ-ਭਗਤੀ, ਸ੍ਰਬ ਵਿਆਪੀ ਮਹਾਂ ਵਿਸਮਾਦ ਅਨੰਤ ਸ਼ੁਭ ਗੁਣਾਂ ਸਹਿਤ, ਨਿਰਗੁਨ ਸਰਗੁਨ ਜੀ ਦੀ ਏਕਤਾ ਦੀ ਸ਼ੁਭ ਸੱਚੀ ਪਿਆਰੀ(ਸੀਖ) ਸਿੱਖਿਆ ਗੁਰਬਾਣੀ ਨਾਲ, ਸੰਸਾਰੁ(ਤਰੈ) ਤਰਦਾ ਹੈ, ਕਿਉਂ ਜੋ ਜ਼ਾਲਮਾਂ ਦੇ ਘੋਰ ਜ਼ੁਲਮ ਕਰਨ ਤੋਂ, ਸਾਡੇ ਲਈ ਉੱਬਲਦੀ ਦੇਗ਼'ਚ ਬੈਠੇ ਹਨ, ਨੌਂਵੇਂ ਜਾਮੇ'ਚ, ਸੀਸ ਕੁਰਬਾਨ ਕਰ ਰਹੇ ਹਨ, ਦਸਵੇਂ ਜਾਮੇ'ਚ, ਸ੍ਰਬੰਸ ਕੁਰਬਾਨ ਕਰਕੇ, ਹੁਣ ਗੁਰਤਾ ਬਿਰਾਜਮਾਨ ਹਨ। ਯਥਾ:- ਤੇਰਾ ਏਕੁ ਨਾਮੁ, ਤਾਰੇ ਸੰਸਾਰੁ॥) ਜੋ ਜਾਨੈ; ਤਿਸੁ ਸਦਾ ਸੁਖੁ ਹੋਇ॥ ਆਪਿ ਮਿਲਾਇ; ਲਏ ਪ੍ਰਭੁ ਸੋਇ॥ ਓਹੁ ਧਨਵੰਤੁ, ਕੁਲਵੰਤੁ ਪਤਿਵੰਤੁ॥ ਜੀਵਨ ਮੁਕਤਿ, ਜਿਸੁ ਰਿਦੈ ਭਗਵੰਤੁ॥ ਧੰਨੁ ਧੰਨੁ; ਧੰਨੁ ਜਨੁ ਆਇਆ॥ ਜਿਸੁ ਪ੍ਰਸਾਦਿ; ਸਭੁ ਜਗਤੁ ਤਰਾਇਆ॥ ਜਨ ਆਵਨ ਕਾ; ਇਹੈ ਸੁਆਉ॥ ਜਨ ਕੈ ਸੰਗਿ; ਚਿਤਿ ਆਵੈ ਨਾਉ॥ ਆਪਿ ਮੁਕਤੁ; ਮੁਕਤੁ ਕਰੈ ਸੰਸਾਰੁ॥ ਨਾਨਕ ਤਿਸੁ ਜਨ ਕਉ; ਸਦਾ ਨਮਸਕਾਰੁ॥

ਜੋ ਤੁਮ ਭਾਨੇ; ਤਿਨ ਪ੍ਰਭੁ ਜਾਤਾ॥ ਨਾਨਕ ਉਨ ਜਨ; ਚਰਨ ਪਰਾਤਾ॥ ੭॥ ਵਾਹਿਗੁਰੂ ਨਾਨਕ ਸਤਿਗੁਰੂ ਗ੍ਰੰਥ ਸਾਹਿਬ ਜੀ ਫ਼ੁਰਮਾਉਂਦੇ ਹਨ:- ਜ਼ਾਲਮਾਂ ਦੇ ਘੋਰ ਭਿਆਨਕ ਜ਼ੁਲਮ ਕਰਨ ਤੋਂ, ਮਹੱਲਾ ਪੰਜਵਾਂ ਜੀ, ਉੱਬਲਦੀ ਦੇਗ਼'ਚ ਬੈਠੇ, ਮਹਾਂ ਕਸ਼ਟ ਭੁੱਖ ਉਨੀਂਦਰਾ ਤ੍ਰੇਹ ਸਹਾਰੀ, ਮਹਾਨ ਕੁਰਬਾਨੀ ਕੀਤੀ, ਸੰਸਾਰ ਨੂੰ ਗੁਰਬਾਣੀ ਜੀ ਬਖ਼ਸ਼ੇ, ਇਸ ਲਈ ਹੇ(ਪ੍ਰਭੁ) ਵਾਹਿਗੁਰੂ ਜੀ!ਜੋ ਗੁਰਮੁਖਿ ਸਨਮੁਖ ਸਤਿਗੁਰੂ ਸਾਹਿਬ ਮਹੱਲਾ ਪੰਜਵਾਂ ਜੀ(ਤੁਮ) ਆਪ ਜੀ ਨੂੰ(ਭਾਨੇ) ਭਾ ਗਏ ਹਨ, (ਤਿਨ) ਤਿਨ੍ਹਾਂ ਨੇ ਆਪ ਜੀ ਨੂੰ, ਸਰਬ ਵਿਆਪੀ ਅਜਪਾ ਜਾਪ(ਜਾਤਾ) ਜਾਣਿਆਂ ਹੈ। ਦਾਸਨ ਦਾਸ(ਉਨ) ਉਨ੍ਹਾਂ ਗੁਰਮੁਖਿ(ਜਨ) ਪਿਆਰੇ ਸਤਿਗੁਰੂ ਸਾਹਿਬ ਮਹੱਲੇ ਪੰਜਵੇਂ ਜੀ ਦੇ, ਮਿੱਠੇ ਸੱਚੇ ਸੁੱਚੇ ਉੱਚੇ ਚਰਨ-ਕਮਲਾਂ'ਤੇ (ਪਰਾਤਾ) ਪੈਂਦਾ ਹੈ। ਵਾ ਸਤਿਗੁਰੂ ਸਾਹਿਬ ਮਹੱਲਾ ਪੰਜਵਾਂ ਜੀ ਫ਼ੁਰਮਾਉਂਦੇ ਹਨ:- ਹੇ(ਤੁਮ) ਸਤਿਗੁਰੂ ਰਾਮਦਾਸ ਸਾਹਿਬ ਜੀ!ਜੋ ਗੁਰਮੁਖਿ ਸਨਮੁਖ(ਤੁਮ) ਆਪ ਜੀ ਨੂੰ(ਭਾਨੇ) ਭਾ ਗਏ ਹਨ, (ਤਿਨ) ਤਿਨ੍ਹਾਂ ਨੇ ਆਪ ਜੀ ਨੂੰ, (ਪ੍ਰਭੁ) ਵਾਹਿਗੁਰੂ ਜੀ ਸਰੂਪ(ਜਾਤਾ)

ਜਾਣ ਲਿਆ ਹੈ। ਵਾ (ਪ੍ਰਭੁ) ਵਾਹਿਗੁਰੂ ਜੀ(ਜਾਤਾ) ਜਾਣ ਲਏ ਹਨ। ਐਸੇ ਬੰਦ ੨ ਕਟਾਉਣ ਵਾਲੇ, ਦੁੱਖ ਭੁੱਖ ਮਾਰਾਂ ਸਹਾਰ ਕੇ, ਸਬਰ ਸ਼ੁਕਰ ਦੇ ਪਿਆਲੇ ਪੀਣ ਵਾਲੇ, ਜੋ ਗੁਰਸੇਵਕ ਹਨ, ਦਾਸਨ ਦਾਸ(ਉਨ) ਉਨ੍ਹਾਂ ਗੁਰਮੁਖਿ(ਜਨ) ਪਿਆਰਿਆਂ ਦੇ, ਮਿੱਠੇ ਸੱਚੇ ਸੁੱਚੇ ਉੱਚੇ ਚਰਨ-ਕਮਲਾਂ 'ਤੇ(ਪਰਾਤਾ) ਪੈਂਦਾ ਹੈ, ਪ੍ਰਾਪਤ ਕਰਦਾ ਹੈ॥ ੭॥ ਯਥਾ:- ਸਾਧ ਤੇਰੇ ਕੀ; ਚਰਨੀ ਪਾਉ॥ ਨਾਨਕ ਕੈ ਮਨਿ; ਇਹੁ ਅਨਰਾਉ॥ ੧॥

ਕਰਉ ਬੇਨਤੀ; ਪਾਰਬ੍ਰਹਮੁ ਸਭੁ ਜਾਨੈ॥ ਅਪਨਾ ਕੀਆ; ਆਪਹਿ ਮਾਨੈ॥ ੧:- ਹੇ ਪ੍ਰੇਮੀ ਜੀ !ਘਟ ਘਟ ਕੇ; ਅੰਤਰ ਕੀ ਜਾਨਤ॥ ਭਲੇ ਬੁਰੇ ਕੀ; ਪੀਰ ਪਛਾਨਤ॥) ਮੇਰਾ; ਅੰਤਰਜਾਮੀ ਹਰਿ ਰਾਇਆ॥) ਬਿਨੁ ਬਕਨੇ.ਬਿਨੁ ਕਹਨ ਕਹਾਵਨ; ਅੰਤਰਜਾਮੀ ਜਾਨੈ॥ ਅਨੁਸਾਰ(ਪਾਰਬ੍ਰਹਮੁ) ਅਨਤ ਕਲਾਵਾਨ ਅਸੰਖ ਪ੍ਰਕਾਸ਼ ਸਰੂਪ ਸਭ ਦੇ ਅੰਦਰ ਬਾਹਰ, ਹਰ ਸਮੇਂ ਜਾਪ ਕਰ ਰਹੇ, ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥) ਜਹ ਸਰਬ ਕਲਾ; ਆਪਹਿ ਪਰਬੀਨ॥ ਅਜਪਾ ਜਾਪ ਵਾਹਿਗੁਰੂ ਜੀ, ਸਭੁ ਦੇ ਗੁਣ ਔਗੁਣ(ਜਾਨੈ) ਜਾਣਦੇ ਹਨ, ਕਿਉਂ ਜੋ ਸਭ ਦੇ ਅੰਦਰ ਬਾਹਰ ਅਨਤ ਕਲਾਵਾਨ ਅਜਪਾ ਜਾਪ ਪ੍ਰਕਾਸ਼ ਸਰੂਪ ਭਰਪੂਰ ਹੋ ਰਹੇ ਹਨ। ਇਸ ਲਈ ਉਨ੍ਹਾਂ ਦੇ ਸੱਚੇ ਮਿੱਠੇ ਚਰਨ-ਕਮਲਾਂ 'ਚ, ਮਿਸਟ ਬਚਨ ਬੇਨਤੀ ਕਰਉ; ਦੀਨ ਕੀ ਨਿਆਈ॥ ਅਨੁਸਾਰ ਪ੍ਰੇਮ ਬੇਨਤੀ ਕਰਉ, ਅਪਨਾ ਪੈਦਾ(ਕੀਆ) ਕੀਤਾ ਬੱਚਾ ਜਾਣ ਕੇ, ਅਕਾਲ ਪਿਤਾ ਜੀ(ਆਪਹਿ) ਆਪ ਹੀ ਆਪਣੇ ਬੱਚੇ ਦੀ ਅਰਦਾਸ ਪ੍ਰੇਮ ਬੇਨਤੀ(ਮਾਨੈ) ਮੰਨਦੇ ਹਨ। ਇਸ ਲਈ, ਆਠ ਪਹਰ ਕਰਿ ਜੋੜਿ ਰਹੁ; ਤਉ ਭੇਟੈ ਹਰਿ ਰਾਇ ਰੀ॥ ਅਨੁਸਾਰ ਨਿਦਾਨ ਬੱਚੇ ਨੂੰ, ਹਰ ਸਮੇਂ ਦੋਵੇਂ ਹੱਥ, ਧਿਆਨ ਸੁਰਤੀ ਬਿਰਤੀ ਮਨ, ਲਿਵ ਜੋੜ ਕੇ ਅਰਦਾਸ'ਚ, ਜੁੜੇ ਰਹਿਣਾ ਚਾਹੀਦਾ ਹੈ।

੨. ਗੁਰਤਾ ਬਿਰਾਜਮਾਨ ਗੁਰੂ ਜੀ, ਗਰੀਬੀ.ਗਦਾ ਹਮਾਰੀ॥ ਖੰਨਾ.ਸਗਲ ਰੇਨੁ ਛਾਰੀ॥ ਅਨੁਸਾਰ ਪੂਰਨ ਗ੍ਰੀਬੀ ਨਾਲ ਫ਼ੁਰਮਾਉਂਦੇ ਹਨ:- ਸਤਿਗੁਰੂ ਸਾਹਿਬ ਜੀ ਨੇ, ਆਪਣੇ ਪਿਆਰੇ ਜਿਸ ਗੁਰਸੇਵਕ ਜੀ ਨੂੰ, ਅਪਨਾ ਸਰੂਪ ਬਨਾਉਣਾ(ਕੀਆ) ਕੀਤਾ ਹੈ, ਸਤਿਗੁਰੂ ਸਾਹਿਬ ਜੀ(ਆਪਹਿ) ਆਪ ਹੀ ਉਸ ਨੂੰ, ਆਪਣੇ ਰੱਬ ਗੁਰੂ(ਮਾਨੈ) ਮੰਨਦੇ ਹਨ। ਯਥਾ:- ਨਾਨਕ ਮੰਨਿਆ ਮੰਨੀਐ; ਬੁਝੀਐ ਗੁਰ ਪਰਸਾਦਿ॥ ੨॥ ਜਿਵੇਂ ਪਰਮਪੂਜਨੀਕ ਦਸ ਪੂਰਨ ਗੁਰੂ ਅਵਤਾਰਾਂ'ਚ, ਗੁਰਤਾ ਦੇਣ ਸਮੇਂ, ਆਪਣੇ ਹੀਏ ਦੇ ਪਿਆਰੇ ਚਰਨ ਸੇਵਕਾਂ ਨੂੰ, ਪ੍ਰਕਰਮਾਂ ਕਰਕੇ ਮੱਥਾ ਟੇਕ ਰਹੇ ਹਨ। ਦਾਸਨਦਾਸ ਉਸ ਗੁਰਸੇਵਕ ਦੇ ਅੱਗੇ ਪ੍ਰੇਮ ਬੇਨਤੀ(ਕਰਉ) ਕਰਦਾ ਹੈ, ਉਸ ਨੂੰ ਸਭੁ ਕੁੱਝ(ਪਾਰਬ੍ਰਹਮੁ) ਵਾਹਿਗੁਰੂ ਸਰੂਪ(ਜਾਨੈ) ਜਾਣਦਾ ਹੈ। ਯਥਾ:- ਰਹਿਣੀ ਰਹੈ; ਸੋਈ ਸਿਖ ਮੇਰਾ। ਓਹੁ ਠਾਕੁਰੁ; ਮੈ ਉਸ ਕਾ ਚੇਰਾ।) ਸ੍ਵੈਯਾ॥ ਜੁੱਧ ਜਿਤੇ.ਇਨ ਹੀ ਕੇ ਪ੍ਰਸਾਦਿ; ਇਨ ਹੀ ਕੇ ਪ੍ਰਸਾਦਿ.ਸੁ ਦਾਨ ਕਰੇ॥ ਅਘ ਅਉਘ ਟਰੈ, ਇਨ ਹੀ ਕੇ ਪ੍ਰਸਾਦਿ; ਇਨ ਹੀ ਕੀ ਕ੍ਰਿਪਾ.ਫੁਨ ਧਾਮ ਭਰੇ॥ ਇਨ ਹੀ ਕੇ ਪ੍ਰਸਾਦਿ.ਸੁ ਬਿਦਿਆ ਲਈ; ਇਨ ਹੀ ਕੀ ਕ੍ਰਿਪਾ ਸਭ ਸਤ੍ਰੁ ਮਰੇ॥ ਇਨ ਹੀ ਕੀ ਕ੍ਰਿਪਾ ਕੇ.ਸਜੇ ਹਮ ਹੈ; ਨਹੀ ਮੋ ਸੇ ਗਰੀਬ.ਕਰੋਰ ਪਰੇ॥ ੨॥

ਆਪਹਿ ਆਪ; ਆਪਿ ਕਰਤ ਨਿਬੇਰਾ॥ ਕਿਸੈ ਦੂਰਿ ਜਨਾਵਤ; ਕਿਸੈ ਬੁਝਾਵਤ ਨੇਰਾ॥ ਵਾਹਿਗੁਰੂ ਜੀ(ਆਪਹਿ) ਆਪੇ ਹੀ ਸਤਿਗੁਰੂ ਸਰੂਪ ਹਨ, ਆਪ ਹੀ ਸਿੱਖ ਸਰੂਪ ਹਨ। ਆਪਿ ਆਪਣੇ ਪਿਆਰੇ ਸੇਵਕ ਜੀ ਦਾ, ਮਹਾਂ ਪਾਪਾਂ ਵਿਕਾਰਾਂ ਔਗੁਣਾਂ ਜਮਾਂ ਜੂਨਾਂ ਦੇ ਗੇੜੇ ਦਾ(ਨਿਬੇਰਾ) ਨਿਬੇੜਾ(ਕਰਤ) ਕਰਦੇ ਹਨ। ਵਾ ਆਪਣੇ ਨਾਲੋਂ, ਆਪਣੇ ਸੇਵਕ ਦੇ ਵਿਛੋੜੇ ਦਾ ਆਪਹਿ ਆਪ ਆਪਿ ਹੀ ਨਿਬੇੜਾ(ਕਰਤ) ਕਰਦੇ ਹਨ। ਨਿਬੇੜਾ ਕਰਕੇ, ਆਪਣੇ ਪਿਆਰੇ ਸੇਵਕ ਜੀ ਦੇ ਅੰਦਰ ਲੂੰ ੨'ਚ, ਬਾਹਰ ਅਸੰਖ ਬ੍ਰਹਮੰਡ 'ਚ, ਲਬਾ ਲਬ ਭਰਪੂਰ ਵਿਆਪਕ ਸਰਬ ਪ੍ਰਕਾਸ਼ਕ ਸਾਖਿਆਤ ਹੋ ਰਹੇ ਹਨ, ਇਸ ਲਈ(ਕਿਸੈ) ਕਿਸ ਸੇਵਕ ਜੀ ਨੂੰ ਦੂਰਿ(ਜਨਾਵਤ) ਜਣਾਉਂਦੇ, (ਕਿਸੈ) ਕਿਸ ਸੇਵਕ ਜੀ ਨੂੰ(ਨੇਰਾ) ਨੇੜੇ(ਬੁਝਾਵਤ) ਬੁੱਝਾਉਂਦੇ ਕਹੀਏ?ਭਾਵ ਆਪਣੇ 'ਚ ਲੀਣ ਕਰਕੇ, ਦੂਰ ਨੇੜੇ ਦੇ ਝਗੜੇ ਦਾ, (ਨਿਬੇਰਾ) ਨਿਬੇੜਾ ਆਪਹਿ ਆਪ ਆਪਿ ਹੀ (ਕਰਤ) ਕਰਦੇ ਹਨ। ਯਥਾ:- ਨੇਰੈ ਨਾਹੀ ਦੂਰਿ॥ ਨਿਜ ਆਤਮੈ; ਰਹਿਆ ਭਰਪੂਰਿ॥

ਉਪਾਵ ਸਿਆਨਪ; ਸਗਲ ਤੇ ਰਹਤ॥ ਸਭੁ ਕਛੁ ਜਾਨੈ; ਆਤਮ ਕੀ ਰਹਤ॥) ਬ੍ਰਹਮ ਮਹਿ ਜਨੁ; ਜਨ ਮਹਿ ਪਾਰਬ੍ਰਹਮੁ॥ ਏਕਹਿ ਆਪਿ; ਨਹੀ ਕਛੁ ਭਰਮੁ॥ ਵਿਸਮਾਦ ਵਿਆਪਕ ਬ੍ਰਹਮ ਜੀ, ਗੁਰਸੇਵਕ ਜੀ 'ਚ ਲੀਣ ਹਨ। ਗੁਰਸੇਵਕ ਜੀ, ਵਿਆਪਕ ਬ੍ਰਹਮ ਜੀ 'ਚ ਲੀਣ ਹਨ, ਐਸੇ ਵਿਸਮਾਦ ਗੁਰਸੇਵਕ ਜੀ, ਧੂਣੀਆਂ ਤਾਉਣ ਜਲ ਧਾਰਾ ਕਰਨ ਨਿਮਖ ੨ ਕਰਕੇ ਸ੍ਰੀਰ ਕਟਾਉਣ ਆਦਿ ਸਾਧਨਾਂ ਦੇ, ਗੁਰੂ ਜੀ ਦਾ ਹੁਕਮ ਨ ਮੰਨਣ ਦੇ(ਉਪਾਵ) ਯਤਨ, ਹਉਮੈ ਮਾਇਆ ਵਿਕਾਰ, ਗੁਰੂ ਜੀ ਦੀ ਆਗਿਆ ਨ ਮੰਨਣ ਦੀ, (ਸਗਲ) ਸਾਰੀ ਸਿਆਨਪ(ਤੇ) ਤੋਂ ਰਹਤ ਹੋ ਕੇ, (ਆਤਮ) ਆਪਣਾ ਆਪ ਸਰੂਪ ਨਿਰਮਲ ਨਿਰਵੈਰ ਪੂਰਨ ਵਿਸਮਾਦ ਬ੍ਰਹਮ ਜੀ (ਕੀ) ਦੀ ਰਹਤ'ਚ, ਰਹਿਣ ਬਾਰੇ ਸਭੁ(ਕਛੁ) ਕੁੱਝ(ਜਾਨੈ) ਜਾਣਦੇ ਹਨ, ਕਿ ਗੁਰੂ ਪ੍ਰੇਮਾ-ਭਗਤੀ ਸ਼ੁਭ ਸੱਚੀ ਸੇਵਾ ਕਰਕੇ, ਆਤਮ ਬ੍ਰਹਮ'ਚ ਸਦਾ ਲੀਣ ਹੋਈਦਾ ਹੈ।

ਜਿਸੁ ਭਾਵੈ; ਤਿਸੁ ਲਏ ਲੜਿ ਲਾਇ॥ ਥਾਨ ਥਨੰਤਰਿ; ਰਹਿਆ ਸਮਾਇ॥ ਵਾਹਿਗੁਰੂ ਜੀ ਹਰ(ਥਾਨ) ਥਾਂ (ਥਨੰਤਰਿ) ਥਾਂ 'ਚ ਸਮਾਇ(ਰਹਿਆ) ਰਹੇ ਹਨ। ਵਿਸਮਾਦ ਨਿਰਗੁਨ ਬ੍ਰਹਮ ਜੀ ਨੇ ਆਪਣੇ 'ਚੋਂ, ਅਨੰਤ ਬ੍ਰਹਮੰਡ ਦੀ ਰਚਨਾ ਸਹਿਜੇ ਹੀ, ਅਕਸ ਮਾਤ੍ਰ ਪ੍ਰਗਟ ਕੀਤੀ ਹੈ। ਇਹ ਆਪ ਜੀ ਦੇ ਸਰਗੁਨ ਸਰੂਪ ਜੀ ਹਨ। ਕਰਤਾ ਪੁਰਖ ਨਿਰਗੁਨ ਬ੍ਰਹਮ ਜੀ ਨੇ, ਆਪਣੀ ਰਚੀ ਰਚਨਾ, ਆਪਣੇ 'ਚ ਟਿਕਾਅ ਕੇ ਰੱਖੀ ਹੈ। ਆਪ ਰਚਨਾ ਤੋਂ ਵੱਖਰੇ ਨਹੀਂ, ਆਪ ਆਪਣੀ ਰਚੀ ਰਚਨਾ 'ਚ ਵਸ ਰਹੇ ਹਨ। ਸਰਗੁਨ ਸਰੂਪ ਜੀ ਦੇ ਆਪਣੇ ਵਸਣ ਦੇ ਥਾਨ ਨਿਰਗੁਨ ਬ੍ਰਹਮ ਜੀ ਹਨ, ਭਾਵ ਸਰਗੁਨ ਸਰੂਪ, ਨਿਰਗੁਨ ਬ੍ਰਹਮ 'ਚ ਵਸ ਰਹੇ ਹਨ। ਨਿਰਗੁਨ ਬ੍ਰਹਮ ਜੀ, ਆਪਣੇ 'ਚੋਂ ਪ੍ਰਗਟ ਕੀਤੇ, ਸਰਗੁਨ ਸਰੂਪ (ਥਨੰਤਰਿ) ਅਸਥਾਨ 'ਚ, ਆਪਣੇ ਆਪ ਨੂੰ ਆਪ ਜਪਦਿਆਂ ਸਮਾਇ(ਰਹਿਆ) ਰਹੇ ਹਨ। ਯਥਾ:- ਨਿਰਗੁਨੁ ਆਪਿ; ਸਰਗੁਨੁ ਭੀ ਓਹੀ॥ ਕਲਾ ਧਾਰਿ ਜਿਨਿ ਸਗਲੀ ਮੋਹੀ॥) ਨਿਰਗੁਣੁ ਸਰਗੁਣੁ; ਆਪੇ ਸੋਈ॥ ਵਾ ਸਾਰਿਆਂ ਦੇ ਵਸਣ ਦਾ ਥਾਨ ਨਿਰਗੁਨ,

(ਥਨੰਤਰਿ) ਨਿਰਗੁਨ 'ਚ(ਸਮਾਇ) ਵਿਆਪਕ ਹੋ(ਰਹਿਆ) ਰਹੇ ਹਨ। ਯਥਾ:- ਜਹ ਜੋਤਿ ਸਰੂਪੀ; ਜੋਤਿ ਸੰਗਿ ਸਮਾਵੈ॥ ਤਹ ਕਿਸਹਿ ਭੂਖ; ਕਵਨੁ ਤ੍ਰਿਪਤਾਵੈ॥ ਜਿਸੁ ਪਿਆਰੇ ਜੀ ਨੂੰ, ਥਾਨ ਥਨੰਤਰਿ; ਰਹਿਆ ਸਮਾਇ॥ ਨਿਰਗੁਨ ਸਰੂਪ ਗੁਰੂ ਪ੍ਰਮੇਸਰ ਜੀ(ਭਾਵੈ) ਭਾਉਂਦੇ ਹਨ, ਗੁਰੂ ਜੀ ਤਿਸੁ ਨੂੰ ਆਪਣੇ ਵਿਸਮਾਦ ਵਿਆਪਕ ਅਨਤ ਕਲਾਵਾਨ ਪ੍ਰਕਾਸ਼ ਸਰੂਪ ਜੀ 'ਚ, ਸਦਾ ਲੀਣ ਕਰਨ ਰੂਪ ਪਿਆਰੇ ਸੱਚੇ ਲੜਿ ਲਾਇ(ਲਏ) ਲੈਂਦੇ ਹਨ। ਯਥਾ:- ਜਿਸੁ ਲੜਿ ਲਾਇ ਲਏ; ਸੋ ਲਾਗੈ॥) ਥਾਨ ਥਨੰਤਰਿ; ਰਹਿਆ ਸਮਾਇ॥ ਹੋਣ ਕਾਰਨ ਲੜ ਲਾਉਣ ਲਈ ਦੂਰੋਂ ਨਹੀਂ ਆਉਂਦੇ, ਅਕਸਮਾਤ੍ਰ ਹੀ ਆਪਣੇ'ਚ ਲੀਣ ਕਰ ਲੈਂਦੇ ਹਨ। ਯਥਾ:- ਖਿਨ ਮਹਿ; ਨੀਚ ਕੀਟ ਕਉ ਰਾਜ॥ ਪਾਰਬ੍ਰਹਮ; ਗਰੀਬ ਨਿਵਾਜ॥ {ਆਪ ਜੀ ਦੇ ਚਰਨ ਚੱਟ ਕੇ ਪ੍ਰੇਮ ਬੇਨਤੀ ਹੈ, ਹੁਣ ਕੁਰਬਾਨੀ ਦੇ ਰਹੇ ਜਾਣ ਕੇ, ਰੋਮ ੨ ਕਰਕੇ ਨਮਸਕਾਰ ਕਰਦਿਆਂ, ਧਿਆਨ ਧਾਰ ਕੇ ਹਰ ਸਮੇਂ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਕੁਰਬਾਨੀ ਜਪੋ ਜੀ ਪਿਆਰੇ। ਪਰਮ ਵੈਰਾਗਮਈ ਕੁਰਬਾਨੀ ਨੂੰ ਨ ਭੁੱਲੋ ਜੀ। }ਜ਼ਾਲਮਾਂ ਦੇ ਘੋਰ ਭਿਆਨਕ ਜ਼ੁਲਮ ਕਰਨ ਤੋਂ, ਵਾਹਿਗੁਰੂ ਗੁਰੂ ਪ੍ਰਮੇਸਰ ਮਹੱਲਾ ਪੰਜਵਾਂ ਜੀ, ਸਾਡੇ ਲਈ ਉੱਬਲਦੀ ਦੇਗ਼'ਚ ਬੈਠ ਰਹੇ ਹਨ, ਮਹੱਲਾ ਨੌਵਾਂ ਜੀ ਸੀਸ ਕੁਰਬਾਨ ਕਰ ਰਹੇ ਹਨ, ਮਹੱਲਾ ਦਸਵਾਂ ਜੀ ਸ੍ਰਬੰਸ ਕੁਰਬਾਨ ਕਰ ਰਹੇ ਹਨ। ਸਾਨੂੰ ਹੁਣ ਗੁਰਬਾਣੀ ਜੀ ਬਖ਼ਸ਼ ਰਹੇ ਹਨ, ਹੁਣ ਸਾਡੀ ਬਾਂਹ ਫੜ ਰਹੇ ਹਨ, ਅਸੀਂ ਫੜਾਉਂਦੇ ਨਹੀਂ। ਟੁਕੁ ਦਮੁ ਕਰਾਰੀ ਜਉ ਕਰਹੁ; ਹਾਜਿਰ ਹਜੂਰਿ ਖੁਦਾਇ॥੧॥ ਅਨੁਸਾਰ ਹਜ਼ੂਰ ਕਹਿ ਰਹੇ ਹਨ, ਥੋੜੇ ਜਿਹੇ ਸੁਆਸ ਦਲੇਰੀ ਉਦਾਰਤਾਈ ਕਰੋ, ਹੰਗਤਾ ਦਾ ਸੰਕਲਪ ਵਿਕਲਪ ਨ ਕਰੋ। ਵਾਹਿਗੁਰੂ ਜੀ ਸਾਖਿਆਤ ਹਾਜ਼ਰ ਨਾਜ਼ਰ ਹਨ। ਇਹ ਆਪਣੇ ਨਿਰਗੁਨ ਸਰੂਪ 'ਚ ਲੀਣਤਾ ਰੂਪ ਲੜਿ ਲਾਉਂਦੇ ਹਨ। ਭਾਵੇਂ ਗੁਰੂ ਜੀ ਨੇ ਸਾਡੇ ਲਈ ਹਰ ਪ੍ਰਕਾਰ ਦੀ ਕੁਰਬਾਨੀ ਹੀ ਕੁਰਬਾਨੀ ਕੀਤੀ ਹੈ। ਫੇਰ ਭੀ ਅਸੀਂ ਤਨ ਮਨ ਧਨ ਸਿਰ ਅਰਪ ਕੇ, ਗੁਰਸੇਵਕ ਬਣਕੇ ਆਗਿਆ ਮੰਨ ਕੇ, ਲੜਿ ਨਹੀਂ ਲੱਗਦੇ। ਚੰਦਨ ਲੇਪੁ; ਉਤਾਰੈ ਧੋਇ॥ ਗਰਧਬ ਪ੍ਰੀਤਿ; ਭਸਮ ਸੰਗਿ ਹੋਇ॥ ਵਾਲੀ ਸਾਡੀ ਮੰਦੀ ਹਾਲਤ ਹੈ, ਮਾੜੇ ਕਰਮ ਸੰਕਲਪ ਵੱਲੋਂ ਨਹੀਂ ਹਟਦੇ। ਜਿਵੇਂ ਵਾਹਿਗੁਰੂ ਮਹੱਲੇ ਦਸਵੇਂ ਜੀ ਨੇ, ਭਾਈ ਰਾਮਸਿੰਘ ਜੀ ਨੂੰ, ਆਪਣੇ ਨਾਲ ਸ੍ਰੀ ਹਜ਼ੂਰ ਸਾਹਿਬ ਜੀ ਜਾਣ ਲਈ ਵਾਰ ੨ ਕਿਹਾ, ਪਰ ਨਹੀਂ ਗਏ। ਤੀਹ.ਦਿਨਾਂ 'ਚ, ਕੰਧ ਨਾਲ ਟੱਕਰਾਂ ਮਾਰ ੨ ਕੇ ਮਰ ਗਏ। ਵਾ ਨਾਨਕ.ਸੇਵਕੁ ਸੋਈ ਆਖੀਐ; ਜੋ ਸਿਰੁ ਧਰੇ ਉਤਾਰਿ॥) ਹਰਖ ਸੋਗ ਦੁਹੁ ਮਾਹਿ ਨਿਰਾਲਾ; ਕਰਣੈਹਾਰੁ ਪਛਾਤਾ॥ ਅਨੁਸਾਰ ਗੁਰੂ ਪ੍ਰਮੇਸਰ ਜੀ ਨੂੰ ਸਿਰ ਅਰਪਣ ਵਾਲੇ, ਹਰਖ ਸੋਗ ਤੋਂ ਨਿਰਾਲੇ, ਹਰਿ ਰਸ ਪੀ ਮਤਿਵਾਲੇ, ਆਪਣੇ ਵਰਗੇ ਹੋਰ ਅਨੇਕਾਂ ਗੁਰਸੇਵਕ ਪੈਦਾ ਕਰਨ ਵਾਲੇ ਜਿਸੁ ਗੁਰਸੇਵਕ ਜੀ ਨੂੰ, ਆਪਣੇ ਸ੍ਰਬ ਵਿਆਪੀ ਵਿਸਮਾਦ ਅਨਤਕਲਾਵਾਨ ਪ੍ਰਕਾਸ਼ ਸਰੂਪ ਸੱਚੇ(ਲੜਿ) ਪੱਲੇ ਲਾਉਣਾ(ਭਾਵੈ) ਭਾਵੇ, ਤਿਸੁ ਨੂੰ ਲਾਇ(ਲਏ) ਲੈਂਦੇ ਹਨ, ਵਾਹਿਗੁਰੂ ਜੀ। ਕਿਉਂ ਜੋ ਗੁਰਸੇਵਕ ਜੀ ਦੇ(ਥਾਨ) ਹਿਰਦੇ, ਹਰ (ਥਨੰਤਰਿ) ਥਾਂ 'ਚ ਅਨੰਤ ਬ੍ਰਹਮੰਡ ਅੰਦਰ, ਸਰਬ ਕਲਾ ਭਰਪੂਰ ਪ੍ਰਭ; ਜੀ ਸਮਾਇ(ਰਹਿਆ) ਰਹੇ ਹਨ, ਭਾਵ ਸਾਖਿਆਤ ਹੋ ਰਹੇ ਹਨ।

੪੦.ਸੋ ਸੇਵਕੁ; ਜਿਸੁ ਕਿਰਪਾ ਕਰੀ॥ ਨਿਮਖ ਨਿਮਖ; ਜਪਿ ਨਾਨਕ ਹਰੀ॥ ੮॥ ੫॥) ਸਤਿਗੁਰੂ ਨਾਨਕ ਦੇਵ ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਹ ਹਰਿ॥ ਪਰਮ ਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ ਫ਼ੁਰਮਾਉਂਦੇ ਹਨ:- ਮੇਰੇ ਠਾਕੁਰ ਰਖਿ ਲੇਵਹੁ; ਕਿਰਪਾ ਧਾਰੀ॥ ਕੋਟਿ ਮਧੇ ਕੋ ਵਿਰਲਾ ਸੇਵਕੁ; ਹੋਰਿ ਸਗਲੇ ਬਿਉਹਾਰੀ॥ ਅਨੁਸਾਰ ਪਰਮਪੂਜਨੀਕ ਬ੍ਰਹਮਗਿਆਨੀ ਕੈ ਗਰੀਬੀ ਸਮਾਹਾ॥ ਬ੍ਰਹਮਗਿਆਨੀ ਪਰਉਪਕਾਰ ਉਮਾਹਾ॥ ਪੰਜਾਂ ਪਿਆਰਿਆਂ ਵਾਂਗ, ਆਪਣੇ ਚੋਜੀ ਪ੍ਰੀਤਮਜੀ ਨੂੰ ਤਨ ਮਨ ਜਿੰਦ ਜਾਨ ਸਿਰ ਅਰਪਣ ਵਾਲੇ, ਜਿਸੁ ਆਪਣੇ ਪਿਆਰੇ 'ਤੇ, ਸਤਿਗੁਰੂ ਸਾਹਿਬਾਨ ਜੀ ਨੇ, ਬੇਅੰਤ ਅਗਮ ਅਪਾਰ ਪ੍ਰਕਾਸ਼ ਸਰੂਪ ਸਰਬ ਵਿਆਪੀ ਅਨਤ ਕਲਾਵਾਨ ਅਸੰਖ ਸ਼ੁਭ ਗੁਣਾਂ ਵਾਲੀ ਵਿਸਮਾਦ ਸੱਚੀ ਕਿਰਪਾ ਕਰੀ ਹੈ, (ਸੋ) ਉਹ ਗੁਰ ਸੇਵਕੁ ਜੀ, ਨਿਮਖ ਨਿਮਖ ਹਰੀ ਜੀ ਨੂੰ(ਜਪਿ) ਜਪਦੇ ਹਨ। ਵਾ ਪਰਮਪੂਜਨੀਕ ਮਹੱਲਾ ਪੰਜਵਾ ਜੀ ਫ਼ੁਰਮਾਉਂਦੇ ਹਨ:- ਲਾਲੇ ਗੋਲੇ ਕੂਕਰ ਗ਼ੁਲਾਮ ਗੁਰਸੇਵਕ ਜੀ ਨੂੰ, (ਹਰੀ) ਵਾਹਿਗੁਰੂ ਸਰੂਪ ਜਾਣ ਕੇ, (ਨਿਮਖ) ਅੱਖ ਦੇ ਮੀਚਣ ਜਿਤਨੇ ਸਮੇ'ਚ, (ਨਿਮਖ) ਅੱਖ ਦੇ ਮੀਚਣ ਜਿਤਨੇ ਸਮੇ'ਚ, ਦਾਸਨ ਦਾਸ ਗ਼੍ਰੀਬ ਜਪਿ ਰਿਹਾ ਹੈ, ਭਾਵ ਇੱਕ ਨਿਮਖ ਭੀ ਨਹੀਂ ਭੁੱਲਦਾ॥ ੮॥ ੫॥ ਪੂਰਨ ਗੁਰੂ ਜੀ ਤੇ ਭਾਈ ਗੁਰਦਾਸ ਸਾਹਿਬ ਜੀ.ਲਾਲੇ ਗੋਲੇ ਕੂਕਰ ਗ਼ੁਲਾਮ ਗੁਰਸੇਵਕ ਜੀ ਦੇ ਅਨੰਤ ਗੁਣ, ਆਪ ਕਮਾ ਕੇ ਇਉਂ ਫ਼ੁਰਮਾਉਂਦੇ ਹਨ:- ਤਿਸੁ ਜਨ ਕੇ ਪਗ.ਨਿਤ ਪੂਜੀਅਹਿ, ਮੇਰੀ ਜਿੰਦੁੜੀਏ; ਜੋ ਮਾਰਗਿ ਧਰਮ ਚਲੇਸਹਿ ਰਾਮ॥) ਨਾਨਕ ਬੁਗੋਯਦ ਜਨੁ ਤੁਰਾ; ਤੇਰੇ ਚਾਕਰਾਂ ਪਾ ਖਾਕ॥) ਪਰਵਦਗਾਰ ਅਪਾਰ ਅਗਮ ਬੇਅੰਤ ਤੂ॥ ਜਿਨਾ ਪਛਾਤਾ ਸਚੁ; ਚੁੰਮਾ ਪੈਰ ਮੂੰ॥) ਹਉ ਮਨੁ ਅਰਪੀ.ਸਭੁ ਤਨੁ ਅਰਪੀ; ਅਰਪੀ ਸਭਿ ਦੇਸਾ॥ ਹਉ ਸਿਰੁ ਅਰਪੀ.ਤਿਸੁ ਮੀਤ ਪਿਆਰੇ; ਜੋ ਪ੍ਰਭ ਦੇਇ ਸਦੇਸਾ॥) ਨਾਨਕ.ਸੇਵਕੁ ਸੋਈ ਆਖੀਐ; ਜੋ ਸਿਰੁ ਧਰੇ ਉਤਾਰਿ॥) ਮਾਰੂ ਮਹਲਾ ੫॥ ਮਾਨ ਮੋਹ ਅਰੁ ਲੋਭ ਵਿਕਾਰਾ; ਬੀਓ.ਚੀਤਿ ਨ ਘਾਲਿਓ॥ ਨਾਮ ਰਤਨੁ ਗੁਣਾ ਹਰਿ ਬਣਜੇ; ਲਾਦਿ ਵਖਰੁ ਲੈ ਚਾਲਿਓ॥ ੧॥ ਸੇਵਕ ਕੀ; ਓੜਕਿ ਨਿਬਹੀ ਪ੍ਰੀਤਿ॥ ਜੀਵਤ ਸਾਹਿਬੁ ਸੇਵਿਓ ਅਪਨਾ; ਚਲਤੇ ਰਾਖਿਓ ਚੀਤਿ॥ ੧॥ ਰਹਾਉ॥ ਜੈਸੀ ਆਗਿਆ ਕੀਨੀ ਠਾਕੁਰਿ; ਤਿਸ ਤੇ, ਮੁਖੁ ਨਹੀ ਮੋਰਿਓ॥ ਸਹਜੁ ਅਨੰਦੁ ਰਖਿਓ ਗ੍ਰਿਹ ਭੀਤਰਿ; ਉਠਿ ਉਆਹੂ ਕਉ ਦਉਰਿਓ॥ ੨॥ ਆਗਿਆ ਮਹਿ ਭੂਖ.ਸੋਈ ਕਰਿ ਸੂਖਾ; ਸੋਗ ਹਰਖ.ਨਹੀ ਜਾਨਿਓ॥ ਜੋ ਜੋ ਹੁਕਮੁ ਭਇਓ ਸਾਹਿਬ ਕਾ; ਸੋ ਮਾਥੈ ਲੇ ਮਾਨਿਓ॥ ੩॥ ਭਇਓ ਕ੍ਰਿਪਾਲੁ ਠਾਕੁਰੁ.ਸੇਵਕ ਕਉ; ਸਵਰੇ ਹਲਤ ਪਲਾਤਾ॥ ਧੰਨੁ ਸੇਵਕੁ.ਸਫਲੁ ਓਹੁ ਆਇਆ; ਜਿਨਿ ਨਾਨਕ.ਖਸਮੁ ਪਛਾਤਾ॥) ਸੋ ਸੇਵਕੁ; ਜੋ ਲਾਇਆ ਸੇਵ॥ ਤਿਨ ਹੀ ਪਾਏ; ਨਿਰੰਜਨ ਦੇਵ॥) ਜਿਥੈ ਓਹੁ ਜਾਇ.ਤਿਥੈ ਓਹੁ ਸੁਰਖਰੂ; ਉਸ ਕੈ ਮੁਹਿ ਡਿਠੈ.ਸਭ ਪਾਪੀ ਤਰਿਆ॥) ਜੋ ਕਿਛੁ ਠਾਕੁਰ ਕਾ.ਸੋ ਸੇਵਕ ਕਾ; ਸੇਵਕੁ.ਠਾਕੁਰ ਹੀ ਸੰਗਿ ਜਾਹਰੁ ਜੀਉ॥) ਮੁਲ ਖਰੀਦੀ ਲਾਲਾ ਗੋਲਾ; ਮੇਰਾ ਨਾਉ ਸਭਾਗਾ॥ ਗੁਰ ਕੀ ਬਚਨੀ.ਹਾਟਿ ਬਿਕਾਨਾ; ਜਿਤੁ ਲਾਇਆ ਤਿਤੁ ਲਾਗਾ॥) ਜਨ ਨਾਨਕੁ.ਹਾਟਿ ਵਿਹਾਝਿਆ; ਹਰਿ.ਗੁਲਮ ਗੁਲਾਮੀ॥) ਮੁਰਦਾ ਹੋਇ ਮੁਰੀਦ; ਨ

ਗਲੀ ਹੋਵਣਾ। ਸਾਬਰੁ ਸਿਦਕਿ ਸਹੀਦੁ, ਭਰਮ ਭਉ ਖੋਵਣਾ। ਗੋਲਾ ਮੁਲ ਖਰੀਦੁ, ਕਾਰੇ ਜੋਵਣਾ। ਨਾ ਤਿਸੁ ਭੁਖ.ਨ ਨੀਦ; ਨ ਖਾਣਾ ਸੋਵਣਾ। ਪੀਹਣਿ ਹੋਇ ਜਦੀਦ; ਪਾਣੀ ਢੋਵਣਾ। ਪਖੇ ਦੀ ਤਾਗੀਦ, ਪਗ ਮਲਿ ਧੋਵਣਾ। ਸੇਵਕ ਹੋਇ ਸੰਜੀਦੁ, ਨ ਹਸਣ ਰੋਵਣਾ। ਦਰ ਦਰਵੇਸ ਰਸੀਦ; ਪਿਰਮ ਰਸ ਭੋਵਣਾ। ਚੰਦ ਮੁਮਾਰਖ ਈਦ, ਪੁਗ ਖਲੋਵਣਾ॥) ਖਾਧੇ ਲੂਣ.ਗੁਲਾਮ ਹੋਇ; ਪੀਹਿ ਪਾਣੀ ਢੋਵੈ। ਲੂਣ ਖਾਇ.ਕਰਿ ਚਾਕਰੀ; ਰਣਿ ਟੁਕ ਟੁਕ ਹੋਵੈ। ਲੂਣ ਖਾਇ. ਧੀ ਪੁਤੁ ਹੋਇ; ਸਭ ਲਜਾ ਧੋਵੈ॥ ਲੂਣੁ ਵਣੋਟਾ.ਖਾਇ ਕੈ; ਹਥ ਜੋੜਿ ਖੜੋਵੈ॥ ਵਾਟ ਵਟਾਊ ਲੂਣੁ ਖਾਇ; ਗੁਣੁ ਕੰਠਿ ਪਰੋਵੈ॥ ਲੂਣ ਹਰਾਮੀ ਗੁਨਹਗਾਰ; ਮਰਿ ਜਨਮੁ ਵਿਗੋਵੈ॥) ਬੈ ਖਰੀਦੁ; ਹਉ ਦਾਸਰੋ ਤੇਰਾ॥ ਤੂੰ ਭਾਰੋ ਠਾਕੁਰੁ; ਗੁਣੀ ਗਹੇਰਾ॥) ਹਮ ਕੂਕਰ; ਤੇਰੇ ਦਰਬਾਰਿ॥ ਭਉਕਹਿ ਆਗੈ; ਬਦਨੁ ਪਸਾਰਿ॥) ਕਹਿ ਕਬੀਰ.ਗੁਲਾਮੁ ਘਰ ਕਾ; ਜੀਆਇ ਭਾਵੈ ਮਾਰਿ॥) ਗੁਰ ਕੈ ਗ੍ਰਿਹਿ; ਸੇਵਕੁ ਜੋ ਰਹੈ॥ ਗੁਰ ਕੀ ਆਗਿਆ; ਮਨ ਮਹਿ ਸਹੈ॥ ਆਪਸ ਕਉ; ਕਰਿ ਕਛੁ ਨ ਜਨਾਵੈ॥ ਹਰਿ ਹਰਿ ਨਾਮੁ; ਰਿਦੈ ਸਦ ਧਿਆਵੈ॥ ਮਨੁ ਬੇਚੈ; ਸਤਿਗੁਰ ਕੈ ਪਾਸਿ॥ ਤਿਸੁ ਸੇਵਕ ਕੇ; ਕਾਰਜ ਰਾਸਿ॥ ਸੇਵਾ ਕਰਤ; ਹੋਇ ਨਿਹਕਾਮੀ॥ ਤਿਸ ਕਉ ਹੋਤ; ਪਰਾਪਤਿ ਸੁਆਮੀ॥ ਅਪਨੀ ਕ੍ਰਿਪਾ; ਜਿਸੁ ਆਪਿ ਕਰੇਇ॥ ਨਾਨਕ ਸੋ ਸੇਵਕੁ; ਗੁਰ ਕੀ ਮਤਿ ਲੇਇ॥ ੨॥

ਗਉੜੀ ਸੁਖਮਨੀ ਮਃ੫॥ ਸਲੋਕੁ॥) ਅਸਟਪਦੀ ਜੀ ਛੇਵੇਂ, ਆਦਿ ੨੬੯.

ਸਲੋਕੁ॥ ਕਾਮ ਕ੍ਰੋਧ ਅਰੁ ਲੋਭ ਮੋਹ; ਬਿਨਸਿ ਜਾਇ ਅਹੰਮੇਵ॥ ਨਾਨਕ ਪ੍ਰਭ ਸਰਣਾਗਤੀ; ਕਰਿ ਪ੍ਰਸਾਦੁ ਗੁਰਦੇਵ॥ ੧॥

ਡੰਡਉਤਿ ਬੰਦਨ ਅਨਿਕਬਾਰ; ਸਰਬ ਕਲਾ ਸਮਰਥ॥ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ, ਆਪਣੇ ਸੁੰਦਰ ਪਰਮ ਪਾਕ ਪੰਜਵੇਂ ਜਾਮੇ ਅੰਦਰ, ਜ਼ਾਲਮਾਂ ਦੇ ਘੋਰ ਭਿਆਨਕ ਜ਼ੁਲਮ ਕਰਨ ਤੋਂ, ਉੱਬਲਦੀ ਦੇਗ਼ 'ਚ ਬੈਠੇ, ਵਾਹਿਗੁਰੂ ਜੀ ਦੇ ਸਨਮੁਖ ਪ੍ਰੇਮ ਬੇਨਤੀ ਕਰ ਰਹੇ ਹਨ:- ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ; ਗੁਰਦੇਵ ਨਾਨਕ ਹਰਿ ਨਮਸਕਰਾ॥ ੧॥ ਅਨੁਸਾਰ ਹੇ(ਪ੍ਰਭ) ਅਕਾਲਪੁਰਖੁ ਸੁਆਮੀ (ਗੁਰਦੇਵ) ਗੁਰਦੇਵ ਮਾਤਾ ਗੁਰਦੇਵ ਪਿਤਾ; ਗੁਰਦੇਵ ਸੁਆਮੀ ਪਰਮੇਸੁਰਾ॥ ਜੀ !ਦਾਸਨਦਾਸ ਗ੍ਰੀਬ, ਸਰਨੀ ਆਇਓ; ਨਾਥ ਨਿਧਾਨ॥) ਹਮ ਨਿਰਗੁਨੀਆਰ; ਨੀਚ ਅਜਾਨ॥ ਨਾਨਕ ਤੁਮਰੀ ਸਰਨਿ; ਪੁਰਖ ਭਗਵਾਨ॥ ੭॥ ਅਨੁਸਾਰ ਆਪ ਜੀ ਦੀ ਪਰਮਪਵਿੱਤ੍ਰ ਸ਼ੁਭ ਸੱਚੀ ਸ੍ਰਬ ਵਿਆਪੀ(ਸਰਣਾਗਤੀ ਸ਼ਰਣ'ਚ ਆਇਆ ਹੈ। ਅਗਮ ਅਪਾਰ ਅਨਤ ਕਲਾਵਾਨ ਸ੍ਰਬ ਵਿਆਪੀ ਪ੍ਰਕਾਸ਼ ਸਰੂਪ ਵਿਸਮਾਦ ਸੱਚੀ(ਪ੍ਰਸਾਦੁ) ਕ੍ਰਿਪਾ ਹੀ ਕ੍ਰਿਪਾ(ਕਰਿ) ਕਰਨਾ ਕਰੋ ਜੀ, ਜਿਸ ਕਰਕੇ ਦਾਸਨਦਾਸ ਗ੍ਰੀਬ ਦਾ(੧ਕਾਮ) ਵਿਕਾਰ, ਕਾਮਨਾ ਕ੍ਰੋਧ ਮੋਹ ੨ਲੋਭ ਅਰੁ(ਅਹੰਮੇਵ) ਹੰਕਾਰ(ਬਿਨਸਿ) ਨਾਸ ਹੋ(ਜਾਇ) ਜਾਵੇ ਜੀ॥ ੧॥ ਬੈਰ ਬਿਰੋਧ; ਕਾਮ ਕ੍ਰੋਧ ਮੋਹ॥ ਝੂਠ ਬਿਕਾਰ; ਮਹਾ ਲੋਭ ਧ੍ਰੋਹ॥ ਇਆਹੂ ਜੁਗਤਿ; ਬਿਹਾਨੇ ਕਈ ਜਨਮ॥ ਨਾਨਕ.ਰਾਖਿ ਲੇਹੁ; ਆਪਨ ਕਰਿ ਕਰਮ॥ (੧ਕਾਮ) ਵਿਕਾਰ, ਕਾਮ ਕਾਮ ਸਭ ਜਗ ਕਹੈ; ਕਾਮ ਨ ਜਾਨੈ ਕੋਇ॥ ਜੇਤੀ ਮਨ ਕੀ

ਕਾਮਨਾ; ਕਾਮ ਕਹਾਵੈ ਸੋਇ॥ ਭਾਵ ਜਿਤਨੀਆਂ ਮਨ ਦੀ ਕਾਮਨਾ ਹਨ, ਇਹੋ ਹੀ ਕਾਮ ਹੈ। (੨ਲੋਭ) ਝੂਠ ਵਿਕਾਰ ਧ੍ਰੋਹ, ਨਿੰਦਾ ਚੋਰੀ ਯਾਰੀ ਔਗੁਣ ਮਾਇਆ ਪਦਾਰਥ ਨੂੰ ਇਕੱਤ੍ਰ ਕਰਨ ਦਾ ਲਾਲਚ ਲੋਭ ਹੈ। ਯਥਾ:- ਸਹਸ ਖਟੇ; ਲਖ ਕਉ ਉਠਿ ਧਾਵੈ॥ ਤ੍ਰਿਪਤਿ ਨ ਆਵੈ; ਮਾਇਆ ਪਾਛੈ ਪਾਵੈ॥ ਅਨਿਕ ਭੋਗ; ਬਿਖਿਆ ਕੇ ਕਰੈ॥ ਨਹ ਤ੍ਰਿਪਤਾਵੈ; ਖਪਿ ਖਪਿ ਮਰੈ॥

(ਸੱਸੇ ਪੈਰ ਬਿੰਦੀ ਨ ਲਾਉ) (ਅਸਟਪਦੀ॥) ਪਰਮਪੂਜਨੀਕ ਦਸ ਤੁਕੀਆਂ, ਅੱਠ ਪਉੜੀਆਂ ਦੇ ਅਸਟਪਦੀ ਜੀ ਛੇਵੇਂ। ਨਮਸਕਾਰ ਸਹਿਤ ਪ੍ਰੇਮ ਬੇਨਤੀ:- ਜੀਵ ਵਾਹਿਗੁਰੂ ਜੀ ਦੀਆਂ ਬਖ਼ਸ਼ਿਸ਼ਾਂ ਨੂੰ ਪ੍ਰਾਪਤ ਕਰਕੇ, ਦਾਤਿ ਪਿਆਰੀ; ਵਿਸਰਿਆ ਦਾਤਾਰਾ॥ ਅਨੁਸਾਰ ਦਾਤੇ ਜੀ ਨੂੰ ਭੁੱਲ ਕੇ, ਦਾਤਾਂ ਨਾਲ ਪਿਆਰ ਕਰਕੇ, ਅਕ੍ਰਿਤਘਣ ਲੂਣਹਰਾਮੀ ਹੰਕਾਰੀ ਵਿਕਾਰੀ ਦੋਸ਼ੀ ਹੋ ਰਿਹਾ ਹੈ। ਗੁਰੂ ਪ੍ਰਮੇਸਰ ਜੀ, ਇਸ'ਤੇ ਪਿਆਰੇ ਵਾਹਿਗੁਰੂ ਜੀ ਦੀ ਜੋ ਅਗਮ ਵਿਸਮਾਦ ਪ੍ਰਕਾਸ਼ ਸਰੂਪ ਸ਼ੁਭ ਸੱਚੀ ਅਨਤ ਕਲਾਵਾਨ ਸਰਬ ਵਿਆਪੀ ਅਨਤ ਸ਼ੁਭ ਗੁਣਾਂ ਵਾਲੀ ਪੂਰਨ ਕ੍ਰਿਪਾ ਹੈ, ਜੋ ਪਰਉਪਕਾਰ ਕਰ ਰਹੇ ਹਨ, ਉਨ੍ਹਾਂ ਨੂੰ ਦੱਸ ਕੇ, ਆਪ ਆਪਣੀ ਅਦੁਤੀ ਕੁਰਬਾਨੀ ਦੇ ਕੇ, ਕੁਰਬਾਨੀ ਸਮੇਂ ਰੋਮ ੨ ਕਰਕੇ ਨਾਮ ਜਪ ਕੇ, ਅਕਾਲ ਪੁਰਖ ਜੀ ਦੇ ਨਾਮ ਨੂੰ ਸੁਆਸ ੨ ਜਪਾ ਰਹੇ ਹਨ, ਆਪਣੀ ਕੁਰਬਾਨੀ, ਬਖ਼ਸ਼ੀ ਗੁਰਬਾਣੀ ਨਾਲ, ਆਪੇ ਲਾਇਓ; ਅਪਨਾ ਪਿਆਰੁ॥ ਅਨੁਸਾਰ ਆਪਣੇ ਸਿੱਖ ਦਾ ਵਾਹਿਗੁਰੂ ਜੀ ਨਾਲ, ਸ੍ਰਬ ਵਿਆਪੀ ਵਿਸਮਾਦ ਪ੍ਰੇਮ ਲਾ ਕੇ, ਵਾਹਿਗੁਰੂ ਜੀ ਨਾਲ ਮਿਲਾ ਕੇ, ਸੱਚੇ ਗੁਰੂ ਸੱਚੇ ਵਿਚੋਲੇ ਬਣ ਰਹੇ ਹਨ।

(ਛੱਤੀਹ) ਜਿਹ ਪ੍ਰਸਾਦਿ; ਛਤੀਹ ਅੰਮ੍ਰਿਤ ਖਾਹਿ॥ ੧.ਹੇ ਗੁਰਮੁਖਿ ਪਿਆਰੇ ਸਤਿਸੰਗੀ ਜੀਓ! (ਜਿਹ) ਜਿਨ੍ਹਾਂ ਭਾਵ ਵਾਹਿਗੁਰੂ ਜੀ ਦੀ ਵਿਸਮਾਦ ਅਨਤ ਕਲਾਵਾਨ ਅਗਮ ਅਪਾਰ ੧ਸ੍ਰਬ ਵਿਆਪੀ ਪ੍ਰਕਾਸ਼ ਸਰੂਪ ਸੱਚੀ ਅਮਰ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਨਾਲ, ੨ਛਤੀਹ ਪ੍ਰਕਾਰ ਭਾਵ ਬਿਅੰਤ ਰੰਗਾਂ ੨ ਦੇ, ਅੰਮ੍ਰਿਤ ਮਿੱਠੇ ਸੁਆਦਲੇ ਸਨਿਗਧ ਭੋਜਨ ਮੇਵੇ ਫ਼ਲ(ਖਾਹਿ) ਖਾਂਦੇ ਹੋਂ। ਪੂਰਨ ਗੁਰੂ ਜੀ ਤੇ ਭਾਈ ਗੁਰਦਾਸ ਸਾਹਿਬ ਜੀ.ਲਾਲੇ ਗੋਲੇ ਕੂਕਰ ਗ਼ੁਲਾਮ ਗੁਰਸੇਵਕ ਜੀ ਦੇ ਅਨੰਤ ਗੁਣ, ਆਪ ਕਮਾ ਕੇ ਇਉਂ ਫ਼ੁਰਮਾਉਂਦੇ ਹਨ:- ਜਿਸ ਕਾ ਦੀਆ; ਪੈਨੈ ਖਾਇ॥ ਤਿਸੁ ਸਿਉ ਆਲਸੁ; ਕਿਉ ਬਨੈ ਮਾਇ॥) ਜਿਸ ਦਾ ਦਿਤਾ ਖਾਵਣਾ; ਤਿਸੁ ਕਹੀਐ ਸਾਬਾਸਿ॥ ਨਾਨਕ.ਹੁਕਮੁ ਨ ਚਲਈ; ਨਾਲਿ ਖਸਮ ਚਲੈ ਅਰਦਾਸਿ॥) ਛਤੀਹ ਅੰਮ੍ਰਿਤ; ਜਿਨਿ ਭੋਜਨ ਦੀਏ॥ ਅੰਤਰਿ ਥਾਨ; ਠਹਰਾਵਨ ਕਉ ਕੀਏ॥ ੧ਸ੍ਰਬ ਵਿਆਪੀ ਅਨਤ ਕਲਾਵਾਨ ਮਹਾਂ ਵਿਸਮਾਦ ਕ੍ਰਿਪਾ ਦਾ ਵਿਸਮਾਦ ਭਾਵ ਇਹ ਹੈ, ਕਿ ਅਨੰਤ ਬ੍ਰਹਮੰਡ ਦੇ ਪਸਾਰੇ'ਚ, ਜਿੱਥੇ ਭੀ ਗੁਰੂ ਪ੍ਰੇਮੀ ਸੇਵਕ ਜਾਂਦੇ ਹਨ, ਗੁਰਤਾ ਬਿਰਾਜਮਾਨ ਗੁਰੂ ਪ੍ਰਮੇਸਰ ਜੀ, ਉਨ੍ਹਾਂ ਦੇ ਦਿਲ ਦਿਮਾਗ਼'ਚ, ਹਰ ਸਮੇਂ ਗੁਰਬਾਣੀ ਭੇਜਦੇ ਰਹਿੰਦੇ ਹਨ। ਆਜਾਨ ਬਾਹੁ॥ ਅਨੁਸਾਰ ਆਪਣੀਆਂ ਅਨੇਕ ਬਾਹਾਂ ਲੰਮੀਆਂ ਕਰਕੇ, ਆਪਣੀ ਕ੍ਰਿਪਾ ਦੇ ਅਨੇਕ ਹਸਤ ਕਮਲ, ਉਨ੍ਹਾਂ ਦੇ ਸੀਸ'ਤੇ ਰੱਖ ਕੇ, ਹਰ ਤਰ੍ਹਾਂ ਦੀ ਰੱਖਿਆ ਸਹਾਇਤਾ ਕਰਦੇ ਹਨ, ਭਾਵ ਸਿੱਖ ਦੀ ਸਹਾਇਤਾ ਲਈ, ਗੁਰੂ ਜੀ ਦੀਆਂ ਅਨੰਤ ਹੀ ਬਾਹਾਂ ਬਹੁਤ ਹੀ ਲੰਮੀਆਂ ਹਨ। ੨ਛਤੀਹ ਪ੍ਰਕਾਰ

ਭਾਵ ਅਨੇਕ ਪ੍ਰਕਾਰ ਦੇ ਭੋਜਨ:- ਹੱਥ ਚੱਕੀ ਦਾ ਆਟਾ ਖਾਵੇ, ਸੁਆਸ ਸੁਆਸ ਹਰਿ ਗੁਰੂ ਧਿਆਵੇ। ਪੂੜਾ ਪੂੜੀ ਕਚੌਰੀ ਚਾਵਲ ਦਾਲ਼ ਸਾਗ ਭੁਰਜੀ ਕੜ੍ਹੀ ਵੜੀਆਂ ਖਿੱਚੜੀ ਸੇਵੀਆਂ ਵੜੇ ਪਕੌੜੇ ਚਟਣੀ ਅਚਾਰ ਮੁਰੱਬੇ ਪਕੌੜੇ ਰਾਇਤਾ ਪਾਪੜ ਕੜਾਹ ਪੰਜੀਰੀ ਖੀਰ ਸ਼ੀਰਨੀ ਲੱਡੂ ਜਲੇਬੀ ਲਾਪਸੀ ਰਬੜੀ ਮਲ਼ਾਈ ਪਨੀਰ ਮੱਖਣ ਸਿਖਰਣੀ ਅਮਰ ਰਸ ਦੁੱਧ'ਚ ਬਣਾਏ ਹੋਏ ਰਸ ਕਾਂਜੀ ਫ਼ਲੂਦਾ ਫਲ਼ ਮੱਠੀ ਫੈਣੀਆਂ ਲਾਚੀ ਆਦਿ।

੨.ਹਰ.ਰਿਦੇ 'ਚ ਅੰਮ੍ਰਿਤ ਰਸ ਹੈ, ਕਾਮ ਕ੍ਰੋਧ ਲੋਭ ਮੋਹ ਹੰਕਾਰ ਵਿਕਾਰ ਵੈਰ ਈਰਖਾ ਨਿੰਦਾ ਆਦਿ ਔਗੁਣ, ਇਸ ਨੂੰ ਮੁਖ'ਚ ਨਹੀਂ ਆਉਣ ਦਿੰਦੇ। ਇਸੁ ਦੇਹੀ ਅੰਦਰਿ.ਪੰਚ ਚੋਰ ਵਸਹਿ; ਕਾਮੁ ਕ੍ਰੋਧੁ ਲੋਭੁ ਮੋਹੁ ਅਹੰਕਾਰਾ॥ ਅੰਮ੍ਰਿਤੁ ਲੂਟਹਿ.ਮਨਮੁਖ ਨਹੀ ਬੂਝਹਿ; ਕੋਇ ਨ ਸੁਣੈ ਪੂਕਾਰਾ॥ ਅੰਧਾ ਜਗਤੁ ਅੰਧੁ ਵਰਤਾਰਾ; ਬਾਝੁ ਗੁਰੂ ਗੁਬਾਰਾ॥ ੨॥ ਸਤਿਗੁਰੂ ਸਾਹਿਬ ਜੀ ਗੁਰਬਾਣੀ ਬਖ਼ਸ਼ ਕੇ, ਕਾਮ ਕ੍ਰੋਧ ਵਾਸ਼ਨਾ ਮੇਟਦੇ ਹਨ। ਅੰਮ੍ਰਿਤ ਮੁਖ'ਚ ਭੇਜਦੇ ਹਨ। ਹੇ ਮਨ!(ਜਿਹ) ਜਿਨ੍ਹਾਂ ਭਾਵ ਵਾਹਿਗੁਰੂ ਜੀ ਦੀ ਵਿਸਮਾਦ ਅਨਤ ਕਲਾਵਾਨ ਅਗਮ ਅਪਾਰ ਸਰਬ ਵਿਆਪੀ ਪ੍ਰਕਾਸ਼ ਸਰੂਪ ਸੱਚੀ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਦਾ, (ਛਤੀਹ) ਗੁਪਤ ਅੰਮ੍ਰਿਤ ਬ੍ਰਹਮਾਨੰਦ ਰਸ(ਖਾਹਿ) ਛਕ ਰਿਹਾ ਹੈਂ। ਜੋ ਆਪ ਜੀ ਦੇ ਹਿਰਦੇ'ਚੋਂ ਮੁਖ'ਚ, ਸਤਿਗੁਰੂ ਸਾਹਿਬ ਜੀ ਹਰ ਵੇਲੇ ਭੇਜਦੇ ਰਹਿੰਦੇ ਹਨ। ਯਥਾ:- ਸਭਿ ਰਸ ਮਿਠੇ ਮੰਨਿਐ; ਸੁਣਿਐ ਸਾਲੋਣੇ॥ ਖਟ ਤੁਰਸੀ.ਮੁਖਿ ਬੋਲਣਾ; ਮਾਰਣ.ਨਾਦ ਕੀਏ॥ ਛਤੀਹ ਅੰਮ੍ਰਿਤ.ਭਾਉ ਏਕੁ; ਜਾ ਕਉ ਨਦਰਿ ਕਰੇਇ॥) ਅੰਮ੍ਰਿਤੁ ਪੀਆ; ਸਤਿਗੁਰਿ ਦੀਆ॥ ਅਵਰੁ ਨ ਜਾਣਾ; ਦੂਆ ਤੀਆ॥) ਅੰਮ੍ਰਿਤ ਨਾਮੁ ਨਾਰਾਇਣ ਨਾਨਕ; ਪੀਵਤੰ.ਸੰਤ ਨ ਤ੍ਰਿਪ੍ਤੇ॥

ਤਿਸੁ ਠਾਕੁਰ ਕਉ; ਰਖੁ ਮਨ ਮਾਹਿ॥ ਅੰਮ੍ਰਿਤ ਬ੍ਰਹਮਾਨੰਦ ਰਸ, ਖਾਣ ਪੀਣ ਪਹਿਨਣ ਆਦਿ ਸਾਰੀਆਂ ਦਾਤਾਂ ਬਖ਼ਸ਼ਣ ਵਾਲੇ ਪਰਮਪੂਜਨੀਕ ਤਿਸੁ(ਠਾਕੁਰ) ਮਾਲਕ ਜੀ(ਕਉ) ਨੂੰ, ਮਨ(ਮਾਹਿ) 'ਚ ਵਸਾ ਕੇ ਰਖੁ। ਉਨ੍ਹਾਂ ਦੇ ਬਖ਼ਸ਼ੇ ਛੱਤੀ ਪ੍ਰਕਾਰ ਦੇ ਅੰਮ੍ਰਿਤ ਭੋਜਨ, ਅੰਮ੍ਰਿਤ-ਬ੍ਰਹਮਾਨੰਦ ਰਸ ਛਕ ਕੇ, ਅਕ੍ਰਿਤਘਣ ਲੂਣਹਰਾਮੀ ਨ ਬਣ। ਯਥਾ:- ਦਦਾ.ਦਾਤਾ ਏਕੁ ਹੈ; ਸਭ ਕਉ ਦੇਵਨਹਾਰ॥ ਦੇਂਦੇ.ਤੋਟਿ ਨ ਆਵਈ; ਅਗਨਤ ਭਰੇ ਭੰਡਾਰ॥ ਵਾ ਆਪਣੇ ਮਨ(ਕਉ) ਨੂੰ, ਤਿਸੁ(ਠਾਕੁਰ) ਸਰਬ ਵਿਆਪੀ ਹਰ ਪ੍ਰਾਣੀ ਦੇ ਅੰਦਰ ਬਾਹਰ ਅਸੰਖ ਨੂਰ ਪ੍ਰਕਾਸ਼ ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ (ਮਾਹਿ) 'ਚ, ਵਸਾ ਕੇ ਰਖੁ।

ਜਿਵੇਂ ਚਾਰੇ ਸਾਹਿਬਜ਼ਾਦੇ ਸਮੂਹ ਸਿੰਘ ਸਾਹਿਬਾਨ ਜੀ, ਮਨ'ਚ ਰੱਖ ਵਸਾ ਕੇ ਸ਼ਹੀਦ ਹੋਏ, ਭਾਵ ਸ਼ਹੀਦੀ ਦੇਣ ਸਮੇਂ ਸਤਿਗੁਰੂ ਸਾਹਿਬਾਨ ਜੀ ਦੀ ਅਦੁਤੀ ਕੁਰਬਾਨੀ ਸਾਖਿਆਤ ਹੋਈ ਕਿ ਧੰਨ ਹਨ ਧੰਨ ਹਨ ਧੰਨ ਹਨ, ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨਦੇਵ ਸਾਹਿਬ ਜੀ ਧੰਨ ਹਨ, ਜ਼ਾਲਮਾਂ ਦੇ ਘੋਰ ਭਿਆਨਕ ਜ਼ੁਲਮ ਕਰਨ ਤੋਂ, ਹੁਣ ਉੱਬਲਦੀ ਦੇਗ਼'ਚ ਬੈਠ ਰਹੇ ਹਨ। ਹੁਣ ਮੱਚਦੇ ੨ ਰੇਤੇ'ਤੇ ਬੈਠ ਕੇ, ਮੱਚਦਾ ੨ ਰੇਤਾ ਆਪਣੇ ਮਹਾਨ ਪਰਉਪਕਾਰੀ ਧੀਰਜਧਾਰੀ, ਸ਼ੁਭ ਸੱਚੇ ਸੁੱਚੇ ਉੱਚੇ ਸੀਸ'ਤੇ ਪੁਆ ਰਹੇ ਹਨ। ਹੁਣ ਸੜਦੀ ਬਲਦੀ ਮੱਚਦੀ ਲੋਹ'ਤੇ ਖੜ੍ਹ ਰਹੇ ਹਨ।

ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸਤਿਗੁਰੂ ਤੇਗਬਹਾਦਰ ਸਾਹਿਬ ਜੀ.ਧੰਨ ਹਨ, ਸ੍ਰਬੱਤ ਦੇ ਭਲੇ ਹਿਤ ਹੁਣ ਲੋਹੇ ਦੇ ਤੰਗ ਪਿੰਜਰੇ'ਚ, ਤਿੱਖੇ ਕਿੱਲਾਂ ਵਿਚਕਾਰ ਬੈਠੇ, ਵਾਹਿਗੁਰੂ ੨ ਜਪ ਰਹੇ ਹਨ, ਹੁਣ ਸੀਸ ਕੁਰਬਾਨ ਕਰ ਰਹੇ ਹਨ। ਪਰਮ ਪੂਜਨੀਕ ਠਾਕੁਰ ਸਤਿਗੁਰੂ ਸਾਹਿਬਾਨ ਜੀ ਨੂੰ, ਆਪਣੇ ਮਨ 'ਚ ਵਸਾਉਣ ਦੇ ਅਨੰਤ ਹੀ ਲਾਹੇ ਹਨ। ਸਮਰੱਥ ਗੁਰੂ ਜੀ ਆਪਣੇ ਸਿੱਖ ਦੇ ਲੂੰ ੨'ਚ ਵਸ ਕੇ, ਉਸ ਦੇ ਕਸ਼ਟ ਆਪਣੇ'ਤੇ ਸਹਾਰ ਲੈਂਦੇ ਹਨ। ਆਪਣੇ ਸੇਵਕ ਜੀ ਨੂੰ, ਪ੍ਰਭ ਕੈ ਸਿਮਰਨਿ; ਅਨਹਦ ਝੁਨਕਾਰ॥ ਸੁਖੁ ਪ੍ਰਭ ਸਿਮਰਨ ਕਾ; ਅੰਤੁ ਨ ਪਾਰ॥ ਸਿਮਰਨ ਦਾ ਸ੍ਰਬ ਵਿਆਪੀ ਮਹਾਂ ਵਿਸਮਾਦ ਬ੍ਰਹਮਾਨੰਦ ਅੰਮ੍ਰਿਤ ਸੁਖ ਬਖ਼ਸ਼ਦੇ ਹਨ। ਪ੍ਰੇਮੀਜੀ ਦੇ ਦਿਲ ਦਿਮਾਗ਼ ਰੋਮ ੨ 'ਚ, ਹਰ ਸਮੇਂ ਗੁਰਬਾਣੀ ਭੇਜਦੇ ਰਹਿੰਦੇ ਹਨ। ਉਸ ਦੇ ਰਿਦੇ'ਚੋਂ, ਮੁਖ 'ਚ, ਹਰ ਸਮੇਂ ਅੰਮ੍ਰਿਤ ਭੇਜਦੇ ਰਹਿੰਦੇ ਹਨ। ਸਿੱਖ ਦੇ ਕਸ਼ਟ ਆਪ ਸਹਾਰਨ ਦਾ ਦ੍ਰਿਸਟਾਂਤ:- ਸੰਤ ਦੋਖੀ ਮਹਾਂ ਪਾਪੀ ਨੌਰੰਗਾ ਸੜ ਬਲ਼ ਗਿਆ, ਦੁਸਟ ਚਉਕੜੀ ਸਦਾ ਕੂੜੁ ਕਮਾਵਹਿ; ਅਨੁਸਾਰ ਆਪਣੀ ਦੁਸ਼ਟ ਸਭਾ ਬੁਲਾ ਕੇ ਵੀਚਾਰਿਆ, "ਸਤਿਗੁਰੂ ਸਾਹਿਬ ਜੀ ਦੀਨ ਕਿਵੇਂ ਕਬੂਲ ਕਰਨ?ਲਾਲਚ ਕਸ਼ਟ ਦੇ ਕੇ, ਸਾਰੇ ਯਤਨ ਕਰਕੇ ਥੱਕ ਗਏ ਹਾਂ, ਇੱਕ ਹੀ ਯਤਨ ਬਾਕੀ ਹੈ, ਇਨ੍ਹਾਂ ਦੀ ਜਿੰਦ ਜਾਨ ਪਿਆਰੇ ਸਿੱਖਾਂ ਨੂੰ, ਇਨ੍ਹਾਂ ਦੀਆਂ ਅੱਖਾਂ ਸਾਹਮਣੇ ਕੋਹ ੨ ਕੇ, ਕਸ਼ਟ ਦੇ ੨ ਕੇ ਸ਼ਹੀਦ ਕਰੀਏ, ਤਾਂ ਸਹਾਰ ਨਹੀਂ ਸਕਣਗੇ, ਜਿਵੇਂ ਮਾਂ ਪੁੱਤ ਦੇ ਕਸ਼ਟ ਨਹੀਂ ਸਹਾਰ ਸਕਦੀ। " ਭਾਈ ਮਤੀਦਾਸ ਸਤੀਰਾਮ ਦਿਆਲਾ ਜੀ ਨੂੰ, ਗੁਰੂ ਜੀ ਦੇ ਦੇਖਦਿਆਂ ਪਿੰਜਰੇ ਦੇ ਸਾਹਮਣੇ ਸ਼ਹੀਦ ਕੀਤਾ। ਵਾਹਿਗੁਰੂ॥ ਚੰਡਾਲ ਦੁਸ਼ਟਾਂ ਦਾ ਮੰਦਾ ਖ਼ਿਆਲ ਸੀ, ਕਿ ਸੱਚੇ ਸਤਿਗੁਰੂ ਸਾਹਿਬ ਜੀ ਆਪਣੇ ਸਿੱਖਾਂ ਦੇ ਕਸ਼ਟ ਦੇਖ ਕੇ ਡੋਲ ਜਾਣਗੇ, ਪਰ ਸੱਚੇ ਸਤਿਗੁਰੂ ਸਾਹਿਬ ਜੀ ਨੇ ਇਹ ਪ੍ਰਗਟ ਕਰਕੇ ਦਿਖਾ ਦਿਤਾ ਕਿ ਸੱਚੇ ਸਤਿਗੁਰੂ ਸਾਹਿਬ ਜੀ, ਅਨਤ ਬ੍ਰਹਮੰਡ ਦੇ ਕਰਤੇ ਵਿਆਪਕ ਅਜਪਾ ਜਾਪ ਵਾਹਿਗੁਰੂ ਜੀ ਸਰੂਪ ਹਨ। ਹਮ ਚਾਕਰ.ਗੋਬਿੰਦ ਕੇ; ਠਾਕੁਰੁ ਮੇਰਾ ਭਾਰਾ॥ ਕਰਨ ਕਰਾਵਨ.ਸਗਲ ਬਿਧਿ; ਸੋ ਸਤਿਗੁਰੂ ਹਮਾਰਾ॥ ਸੋ ਸੱਚੇ ਸਤਿਗੁਰੂ ਸਾਹਿਬ ਜੀ ਨੇ ਕੀ ਡੋਲਣਾ ਸੀ?ਆਪਣੀ ਜੋਤਿ, ਆਪਣੇ ਅਤਿਅੰਤ ਪਿਆਰੇ ਦਿਲ ਜਾਨ ਸਿੱਖਾਂ'ਚ ਰੱਖ ਕੇ, ਆਪਣੇ ਪਿਆਰਿਆਂ ਦੇ ਕਸ਼ਟ ਆਪਣੇ'ਤੇ ਸਹਾਰ ਲਏ।

ਜਿਹ ਪ੍ਰਸਾਦਿ; ਸੁਗੰਧਤ ਤਨਿ ਲਾਵਹਿ॥ ਤਿਸ ਕਉ ਸਿਮਰਤ; ਪਰਮ ਗਤਿ ਪਾਵਹਿ॥ ੧.ਹੇ ਪ੍ਰੇਮੀ ਜੀ!(ਜਿਹ) ਜਿਨ੍ਹਾਂ ਭਾਵ ਵਾਹਿਗੁਰੂ ਜੀ ਦੀ ਵਿਸਮਾਦ ਅਨਤ ਕਲਾਵਾਨ ਅਗਮ ਅਪਾਰ ਸ੍ਰਬ ਵਿਆਪੀ ਪ੍ਰਕਾਸ਼ ਸਰੂਪ ਸੱਚੀ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਨਾਲ, ਸੁਗੰਧੀ ਨਾਲ ਸੁਗੰਧਤ ਚੰਦਨ ਕੇਸਰ ਕਪੂਰ, ਆਪਣੇ ਤਨਿ ਨੂੰ(ਲਾਵਹਿ) ਲਾਉਂਦੇ ਹੋਂ, (ਤਿਸ) ਤਿਨ੍ਹਾਂ(ਕਉ) ਨੂੰ (ਸਿਮਰਤ) ਯਾਦ ਕਰਕੇ, ਬ੍ਰਹਮ ਜੀ 'ਚ ਲੀਣਤਾ ਰੂਪੀ(ਪਰਮ) ਵੱਡੀ(ਗਤਿ) ਪ੍ਰਾਪਤੀ(ਪਾਵਹਿ) ਪਾ ਲਵੋਂਗੇ। ਯਥਾ:- ਏਕ ਨਿਮਖ; ਜੋ ਸਿਮਰਨ ਮਹਿ ਜੀਆ॥ ਕੋਟਿ ਦਿਨਸ ਲਾਖ; ਸਦਾ ਥਿਰੁ ਥੀਆ॥) ਖੋਜਹੁ ਸੰਤਹੁ; ਹਰਿ ਬ੍ਰਹਮ ਗਿਆਨੀ॥ ਬਿਸਮਨ ਬਿਸਮ ਭਏ ਬਿਸਮਾਦਾ; ਪਰਮ ਗਤਿ ਪਾਵਹਿ.ਹਰਿ ਸਿਮਰਿ ਪਰਾਨੀ॥

੨.ਸਲੋਕੁ 'ਚ ਗੁਰਦੇਵ ਜੀ ਤੋਂ ਕ੍ਰਿਪਾ ਹੀ ਕ੍ਰਿਪਾ ਮੰਗਦੇ ਹਨ। ਇੱਥੇ ਗੁਰਦੇਵਜੀ ਦੀ ਸ੍ਰਬ ਵਿਆਪੀ ਅਨਤ ਕਲਾਵਾਨ ਮਹਾਂ ਵਿਸਮਾਦ ਕ੍ਰਿਪਾ ਦੀ ਮਹਾਨ ਮਹਾਨਤਾ ਫ਼ੁਰਮਾਉਂਦੇ ਹਨ:- ਹੇ ਗੁਰਮੁਖਿ ਪਿਆਰੇ ਜੀਓ!ਪਾਰਬ੍ਰਹਮ ਗੁਰਦੇਵ ਜੀ, ਵਿਸਮਾਦ ਅਨਤ ਕਲਾਵਾਨ ਅਗਮ ਅਪਾਰ ਸ੍ਰਬ ਵਿਆਪੀ ਪ੍ਰਕਾਸ਼ ਸਰੂਪ ਅਮਰ ਸੱਚੀ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਰੂਪੀ ਸੁਗੰਧੀ ਨਾਲ ਸੁਗੰਧਤ, ਕ੍ਰਿਪਾ ਰੂਪੀ ਸੁਗੰਧੀ(ਜਿਹ) ਜਿਸ ਆਪਣੇ(ਤਨਿ) ਸਪੁੱਤ੍ਰ ਸੇਵਕ ਜੀ ਨੂੰ(ਲਾਵਹਿ) ਲਾਉਂਦੇ ਹਨ, ਤਿਸ ਕ੍ਰਿਪਾ(ਕਉ) ਨੂੰ(ਸਿਮਰਤ) ਯਾਦ ਕਰਦਿਆਂ ਹੀ, ਪ੍ਰੇਮੀ ਜੀ(ਪਰਮ) ਵੱਡੀ(ਗਤਿ) ਪ੍ਰਾਪਤੀ ਵਾਹਿਗੁਰੂ ਜੀ ਦੀ(ਪਾਵਹਿ) ਪਾ ਲੈਂਦੇ ਹਨ, ਭਾਵ ਹਰ ਸਮੇਂ ਗੁਰੂ ਕ੍ਰਿਪਾ ਦੀ ਸ੍ਰਬ ਵਿਆਪੀ ਸੁਗੰਧੀ ਲੈਂਦਿਆਂ ਹਰ ਗੱਲ'ਚ ਕ੍ਰਿਪਾ ਹੀ ਕ੍ਰਿਪਾ ਕਹਿੰਦੇ ਰਹਿੰਦੇ ਹਨ, ਕਿ ਦਾਸਨਦਾਸ ਤਾਂ ਬਹੁਤ ਵੱਡਾ ਅਕ੍ਰਿਤਘਣ ਮਹਾਂ ਪਾਪੀ ਹੈ, ਗੁਰੂ ਪ੍ਰਮੇਸਰ ਜੀ ਨੇ ਆਪ ਹੀ ਵਿਸਮਾਦ ਅਨਹਦ ਝੁਨਕਾਰ ਸਿਮਰਨ ਦੀ ਵਿਸਮਾਦ ਹੀ ਕ੍ਰਿਪਾ ਕੀਤੀ ਹੈ।

ਜਿਹ ਪ੍ਰਸਾਦਿ; ਬਸਹਿ ਸੁਖ ਮੰਦਰਿ॥ ਤਿਸਹਿ ਧਿਆਇ; ਸਦਾ ਮਨ ਅੰਦਰਿ॥ ਹੇ ਪ੍ਰੇਮੀ ਜੀ!ਆਪ ਜੀ(ਜਿਹ) ਜਿਨ੍ਹਾਂ ਭਾਵ ਵਾਹਿਗੁਰੂ ਜੀ ਦੀ ਵਿਸਮਾਦ ਅਨਤ ਕਲਾਵਾਨ ਅਗਮ ਅਪਾਰ ਸ੍ਰਬ ਵਿਆਪੀ ਪ੍ਰਕਾਸ਼ ਸਰੂਪ ਸੱਚੀ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਨਾਲ, (ਮੰਦਰਿ) ਘਰ 'ਚ ਅਥਵਾ ਹਿਰਦੇ ਰੂਪੀ ਘਰ 'ਚ, ਅੰਤਰਮੁਖ ਹੋ ਕੇ ਸੁਖ ਨਾਲ(ਬਸਹਿ) ਵਸਦੇ ਹੋਂ। ਵਾ (ਜਿਹ) ਜਿਨ੍ਹਾਂ ਅਕਾਲ ਪੁਰਖੁ ਜੀ ਦੇ(ਪ੍ਰਸਾਦਿ) ਕ੍ਰਿਪਾ ਰੂਪੀ(ਮੰਦਰਿ) ਘਰ ਨਿਰਗੁਨ ਪ੍ਰਕਾਸ਼ ਹੀ ਪ੍ਰਕਾਸ਼'ਚ, ਬ੍ਰਹਮਾਨੰਦ ਸੁਖ ਨਾਲ(ਬਸਹਿ) ਵਸਦੇ ਹੋਂ। ਤਿਸਹਿ) ਤਿਨ੍ਹਾਂ ਵਾਹਿਗੁਰੂ ਜੀ ਨੂੰ ਆਪਣੇ ਮਨ ਅੰਦਰਿ ਸਦਾ(ਧਿਆਇ) ਧਿਆਉਣਾ ਕਰੋ। ਜਿਵੇਂ ਭਾਈ ਮਨੀ ਸਿੰਘ ਸਾਹਿਬ ਜੀ ਸ਼ਹੀਦ ਨੇ ਆਪਣੇ ਬੰਦ ੨ ਕਟਾਉਂਦਿਆਂ ਧਿਆਉਣਾ ਕੀਤੇ।

ਜਿਹ ਪ੍ਰਸਾਦਿ; ਗ੍ਰਿਹ ਸੰਗਿ ਸੁਖ ਬਸਨਾ॥ ਆਠ ਪਹਰ; ਸਿਮਰਹੁ ਤਿਸੁ ਰਸਨਾ॥ ਹੇ ਪ੍ਰੇਮੀ ਜੀ!(ਜਿਹ) ਜਿਨ੍ਹਾਂ ਭਾਵ ਵਾਹਿਗੁਰੂ ਜੀ ਦੀ ਵਿਸਮਾਦ ਅਨਤ ਕਲਾਵਾਨ ਅਗਮ ਅਪਾਰ ਸ੍ਰਬ ਵਿਆਪੀ ਪ੍ਰਕਾਸ਼ ਸਰੂਪ ਅਮਰ ਸੱਚੀ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਨਾਲ, (ਗ੍ਰਿਹ) ਗੁਰੂ ਘਰ ਗੁਰਸੰਗਤ, (ਗ੍ਰਿਹ) ਆਪਣੇ ਘਰ ਪ੍ਰਵਾਰ'ਚ, ਚਾਰ ਪਦਾਰਥਾਂ ਦੇ ਸੁਖ ਸੰਗਿ ਸੁਖੀ ਬਸਨਾ ਕਰਦੇ ਹੋਂ। ਵਾ ਹੇ ਪ੍ਰੇਮੀ ਜੀ!(ਜਿਹ) ਜਿਨ੍ਹਾਂ ਭਾਵ ਵਾਹਿਗੁਰੂ ਜੀ ਦੇ ਵਿਸਮਾਦ ਅਨਤ ਕਲਾਵਾਨ ਅਗਮ ਅਪਾਰ ਸ੍ਰਬ ਵਿਆਪੀ ਪ੍ਰਕਾਸ਼ ਸਰੂਪ ਸੱਚੇ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਰੂਪੀ(ਗ੍ਰਿਹ) ਘਰ ਨਿਰਗੁਨ ਬ੍ਰਹਮ'ਚ, ਵਾ(ਪ੍ਰਸਾਦਿ) ਕ੍ਰਿਪਾ ਰੂਪੀ(ਗ੍ਰਿਹ) ਘਰ ਗੁਰਸਬਦ ਅਰਥਾਂ'ਚ ਲੀਣ ਹੋ ਕੇ, ਆਤਮ ਸੁਖ ਸੰਗਿ ਸੁਖੀ(ਬਸਨਾ) ਵਸਦੇ ਹੋਂ। ਤਿਸੁ ਵਾਹਿਗੁਰੂ ਗੁਰੂ ਪ੍ਰਮੇਸਰ ਜੀ ਨੂੰ, ਰੋਮ ੨ ਦੀ(ਰਸਨਾ) ਜੀਭ ਨਾਲ, ਆਠ ਪਹਰ(ਸਿਮਰਹੁ) ਯਾਦ ਕਰੋ। ਯਥਾ:- ਲਾਖ ਜਿਹਵਾ ਦੇਹੁ ਮੇਰੇ ਪਿਆਰੇ; ਮੁਖੁ.ਹਰਿ ਆਰਾਧੇ ਮੇਰਾ ਰਾਮ॥) ਜਿਹਵਾ ਏਕ.ਹੋਇ ਲਖ ਕੋਟੀ; ਲਖ ਕੋਟੀ ਕੋਟਿ ਧਿਆਵੈਗੋ॥) ਇਕ ਦੂ ਜੀਭੌ, ਲਖ ਹੋਹਿ; ਲਖ ਹੋਵਹਿ, ਲਖ ਵੀਸ॥ ਲਖੁ ਲਖੁ ਗੇੜਾ, ਆਖੀਅਹਿ; ਏਕੁ ਨਾਮੁ ਜਗਦੀਸ॥

ਜਿਵੇਂ ਬਾਬਾ ਸ਼ਾਹਬਾਜ਼ਸਿੰਘ ਸਾਹਿਬ ਜੀ ਤੇ ਬਾਬਾ ਸੁਬੇਗ਼ਸਿੰਘ ਸਾਹਿਬ ਜੀ, ਰੋਮ ੨ ਦੀ ਰਸਨਾ ਨਾਲ ਸਿਮਰਦਿਆਂ ਚਰਖ਼ੜੀ 'ਤੇ ਹੁਣ ਚੜ੍ਹ ਰਹੇ ਹਨ।

ਜਿਹ ਪ੍ਰਸਾਦਿ; ਰੰਗ ਰਸ ਭੋਗ॥ ਨਾਨਕ ਸਦਾ ਧਿਆਈਐ; ਧਿਆਵਨ ਜੋਗ॥ ੧॥ ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਪਰਮ ਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ ਪਰਮ ਉੱਚਾ ਸੱਚਾ ਸੁੱਚਾ ਅੰਮ੍ਰਿਤਮਈ ਉਪਦੇਸ਼ ਬਖ਼ਸ਼ ਰਹੇ ਹਨ:- ਹੇ ਪਿਆਰੇ ਪ੍ਰੇਮੀ ਜੀ!(ਜਿਹ) ਜਿਨ੍ਹਾਂ ਭਾਵ ਵਾਹਿਗੁਰੂ ਜੀ ਦੀ ਵਿਸਮਾਦ ਅਨਤ ਕਲਾਵਾਨ ਅਗਮ ਅਪਾਰ ਸ੍ਰਬ ਵਿਆਪੀ ਪ੍ਰਕਾਸ਼ ਸਰੂਪ ਸੱਚੀ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਨਾਲ, ਖਾਣ ਸੌਣ ਪੈਨ੍ਹਣ ਆਦਿ ਅਨੇਕ ਪ੍ਰਕਾਰ ਦੇ ਰਸ(ਰੰਗ) ਅਨੰਦ ਭੋਗ ਭੋਗਦੇ ਹੋਂ। ਵਾ ਹੇ ਪ੍ਰੇਮੀ ਜੀ!(ਜਿਹ) ਜਿਨ੍ਹਾਂ ਭਾਵ ਵਾਹਿਗੁਰੂ ਜੀ ਦੀ ਵਿਸਮਾਦ ਅਗਮ ਅਪਾਰ ਸਰਬ ਵਿਆਪੀ ਪ੍ਰਕਾਸ਼ ਸਰੂਪ ਸੱਚੀ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਨਾਲ, ਕੋਟਿ ਅਨੰਦ ਰਾਜ ਸੁਖੁ ਭੁਗਵੈ; ਹਰਿ ਸਿਮਰਤ.ਬਿਨਸੈ ਸਭ ਦੁਖੁ॥) ਤਿਥੈ ਨਾਦ ਬਿਨੋਦ; ਕੋਡ ਅਨੰਦੁ॥ ਅਨੁਸਾਰ ਵਾਹਿਗੁਰੂ ਜੀ ਦੇ ਦਰਸ਼ਨਾਂ ਦੇ(ਰੰਗ) ਕੌਤਕ ਦੇਖਦੇ, ਬ੍ਰਹਮਾਨੰਦ ਰਸ ਦੇ(ਰੰਗ) ਅਨੰਦ ਭੋਗ ਭੋਗਦੇ ਹੋਂ। ਵਾ ਹੇ ਪ੍ਰੇਮੀ ਜੀ!(ਜਿਹ) ਜਿਨ੍ਹਾਂ ਭਾਵ ਵਾਹਿਗੁਰੂ ਜੀ ਦੀ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ, ਵਾਹਿਗੁਰੂ ਜੀ ਦੇ ਦਰਸ਼ਨਾਂ ਦੇ(ਰੰਗ) ਕੌਤਕ, ਬ੍ਰਹਮਾਨੰਦ ਰਸ ਦੇ(ਰੰਗ) ਅਨੰਦ ਸਹਿਤ, ਵਾਹਿਗੁਰੂ ਜੀ 'ਚ ਅਭੇਦਤਾ ਰੂਪੀ ਭੋਗ ਕਰ ਰਹੇ ਹੋਂ। ਯਥਾ:- ਗਿਆਨ ਰਾਉ ਜਬ ਸੇਜੈ ਆਵੈ; ਤ ਨਾਨਕ.ਭੋਗੁ ਕਰੇਈ॥ ਭਾਵ ਕ੍ਰਿਪਾ ਹੀ, ਅਜਪਾ ਜਾਪ ਨਿਰਗੁਨ ਸਰਗੁਨ ਦੀ ਏਕਤਾ, ਬ੍ਰਹਮਾਨੰਦ ਰਸ ਭੋਗ ਬਖ਼ਸ਼ਦੀ ਹੈ। ਐਸੇ ਵਿਸਮਾਦ ਕ੍ਰਿਪਾਲ ਦੀਨ ਦਇਆਲ(ਧਿਆਵਨ) ਧਿਆਉਣ ਦੇ(ਜੋਗ) ਲਾਇਕ ਵਾਹਿਗੁਰੂ ਜੀ 'ਚ, ਰੋਮ ੨ ਕਰਕੇ ਸਦਾ(ਜੋਗ) ਜੁੜ ਕੇ, ਸਾਵਧਾਨ ਏਕਾਗਰ ਚੀਤ॥ ਹੋ ਕੇ, ਗੁਰਾਂ ਦੁਆਰਾ, ਧਿਆਈਐ ਅਪਨੋ ਸਦਾ ਹਰੀ॥ ਅਨੁਸਾਰ(ਧਿਆਈਐ) ਧਿਆਉਣਾ ਕਰ, ਜੋ ਆਪਣੇ ਆਪ ਨੂੰ ਆਪ ਹੀ, ਸਦਾ ਧਿਆਉਣ'ਚ(ਜੋਗ) ਜੁੜੇ ਰਹਿੰਦੇ ਹਨ, ਭਾਵ ਅਸੰਖ ਜਪ ਅਸੰਖ ਭਾਉ॥ ਸਰੂਪ ਅਨਤ ਕਲਾਵਾਨ ਪ੍ਰਕਾਸ਼ ਸਰੂਪ ਸ੍ਰਬ ਵਿਆਪੀ ਵਿਸਮਾਦ ਅਜਪਾ ਜਾਪ ਨਿਰਗੁਨ ਬ੍ਰਹਮ ਜੀ, ਆਪਣੇ ਆਪ ਨੂੰ ਆਪ ਹੀ, ਹਰ ਸਮੇਂ ਜਪ ਧਿਆ ਰਹੇ ਗੁਰਪ੍ਰਸਾਦਿ॥ ਜਪੁ॥ ਸਰੂਪ ਹਨ, ਕਿਉਂ ਜੋ ਨਿਰਗੁਨ ਨਿਰੰਕਾਰ ਸਰੂਪ ਹਨ, ਉੱਥੇ ਇੰਦ੍ਰੇ, ਇੰਦ੍ਰਿਆਂ ਦੇ ਭੋਗ ਨਹੀਂ ਹਨ, ਜਿਨ੍ਹਾਂ 'ਚ ਲੱਗ ਕੇ ਅਸੀਂ ਭੁੱਲ ਜਾਂਦੇ ਹਾਂ। ਯਥਾ:- ਆਪੇ ਆਪਿ ਨਿਰੰਜਨੁ ਸੋਇ॥) ਜਹ ਸਰਬ ਕਲਾ; ਆਪਹਿ ਪਰਬੀਨ॥) ਜਹ ਜੋਤਿ ਸਰੂਪੀ; ਜੋਤਿ ਸੰਗਿ ਸਮਾਵੈ॥) ਤੁਮ ਪੂਰਨ.ਪੂਰਿ ਰਹੇ ਸੰਪੂਰਨ; ਹਮ ਭੀ ਸੰਗਿ ਅਘਾਏ॥) ਜਹ; ਝਿਲਿਮਿਲਿਕਾਰੁ ਦਿਸੰਤਾ॥ ਤਹ; ਅਨਹਦ ਸਬਦ ਬਜੰਤਾ॥ ਅਨੁਸਾਰ ਆਪਣਾ ਜਾਪ ਆਪ ਕਰਦਿਆਂ, ਆਪਣੇ ਸ੍ਰਬ ਵਿਆਪੀ ਵਿਸਮਾਦ ਅਜਪਾ ਜਾਪ, ਅਖੰਡ ਸੰਪੂਰਨ ਪ੍ਰਕਾਸ਼ 'ਚ ਆਪ ਜੁੜੇ, ਆਪਣੇ ਆਪ ਨੂੰ ਆਪ ਹੀ ਧਿਆ ਰਹੇ ਹਨ। ਜਿਨ੍ਹਾਂ ਨੂੰ ਇੱਕ ਚਿੱਤ ਇੱਕ ਛਿਨ ਧਿਆਉਣ ਤੋਂ ਕਾਲ਼ ਦੀ ਫਾਹੀ ਕੱਟੀ ਜਾਂਦੀ ਹੈ॥ ੧॥ ਯਥਾ:- ਏਕ ਚਿੱਤ; ਜਿਹ ਇਕ ਛਿਨ ਧਿਆਇਓ॥ ਕਾਲ ਫਾਸ ਕੇ; ਬੀਚ ਨ ਆਇਓ॥) ਏਕ ਬਾਰ; ਜਿਨ ਤੁਮੈਂ ਸੰਭਾਰਾ॥ ਕਾਲ ਫਾਂਸ ਤੇ; ਤਾਹਿ ਉਬਾਰਾ॥ ਸੋ ਵਾਹਿਗੁਰੂ ਜੀ ਆਪਣੇ ਆਪ ਨੂੰ

ਆਪ ਹੀ ਹਰ ਸਮੇਂ ਜਪ ਧਿਆ ਰਹੇ ਹਨ। ਸਿਆਨਪ ਹਉਮੈ ਵਿੱਦਿਆ ਸ੍ਰੀਰਕ ਬਲ ਕਰਕੇ ਨਹੀਂ ਧਿਆਏ ਜਾ ਸਕਦੇ। ਪੂਰਨ ਗੁਰੂ ਜੀ ਦੇ ਮਹਾਨ ਪਰਉਪਕਾਰੀ ਸੱਚੇ ਚਰਨ-ਕਮਲਾਂ ਨਾਲ ਲੱਗ ਕੇ, ਗੁਰੂ ਸੇਵਾ ਭਗਤੀ ਕਰਕੇ ਗੁਰੂ ਜੀ ਨੂੰ ਧਿਆਉਣੇ ਅਰਾਧਣੇ ਜਪਣੇ ਪੂਜਣੇ ਨਮਸਕਾਰਨੇ ਕਰਕੇ ਹੀ, ਨਾਨਕ ਸਦਾ ਧਿਆਈਐ; ਧਿਆਵਨ ਜੋਗ॥ ਵਾਹਿਗੁਰੂ ਜੀ ਆਪ ਹੀ, ਗੁਰਸੇਵਕ ਜੀ ਦੀ ਧਿਆਤਾ ਧਿਆਨ ਧੇ ਦੀ ਤ੍ਰਿਕੁਟੀ ਮੇਟ ਕੇ, ਪ੍ਰੇਮੀ ਗੁਰਸੇਵਕ ਜੀ ਦੇ ਅੰਦਰ ਬਾਹਰ ਆਪਣੇ ਆਪ ਨੂੰ ਆਪ ਧਿਆਉਂਦੇ ਜਪਦੇ ਸਾਖਿਆਤ ਹੁੰਦੇ ਹਨ।

ਜਿਹ ਪ੍ਰਸਾਦਿ; ਪਾਟ ਪਟੰਬਰ ਹਢਾਵਹਿ॥ ਤਿਸਹਿ ਤਿਆਗਿ; ਕਤ ਅਵਰ ਲੁਭਾਵਹਿ॥ ਹੇ ਮਨ!(ਜਿਹ) ਜਿਨ੍ਹਾਂ ਭਾਵ ਵਾਹਿਗੁਰੂ ਜੀ ਦੀ ਮਹਾਂ ਵਿਸਮਾਦ ਅਨਤ ਕਲਾਵਾਨ ਅਗਮ ਅਪਾਰ ਸ੍ਰਬ ਵਿਆਪੀ ਪ੍ਰਕਾਸ਼ ਸਰੂਪ ਸੱਚੀ ਅਮਰ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਨਾਲ, (ਪਾਟ) ਰਾਜ ਸਿੰਘਾਸਣ 'ਤੇ ਬੈਠਦਾ ਹੈਂ, (ਪਾਟ) ਰੇਸ਼ਮ(ਪਟੰਬਰ) ਪਸ਼ਮੀਨੇ ਆਦਿ ਰੰਗਾਂ ੨ ਦੇ ਬਸਤ੍ਰ(ਹਢਾਵਹਿ) ਪੈਂਨ੍ਹਦਾ ਹੈਂ। ਵਾ ਹੇ ਮਨ!(ਜਿਹ) ਜਿਨ੍ਹਾਂ ਭਾਵ ਵਾਹਿਗੁਰੂ ਜੀ ਦੇ(ਪ੍ਰਸਾਦਿ) ਵਿਸਮਾਦ ਅਨਤ ਕਲਾਵਾਨ ਅਗਮ ਅਪਾਰ ਸ੍ਰਬ ਵਿਆਪੀ ਪ੍ਰਕਾਸ਼ ਸਰੂਪ ਅਮਰ ਸੱਚੀ ਕ੍ਰਿਪਾ ਹੀ ਕ੍ਰਿਪਾ ਰੂਪ(ਪਾਟ) ਰਾਜ ਸਿੰਘਾਸਣ 'ਤੇ ਬੈਠ ਰਿਹਾ ਹੈਂ। ਨਾਮੈ ਖਿੰਥਾ; ਨਾਮੈ ਬਸਤਰੁ॥ ਅਨੁਸਾਰ ਕ੍ਰਿਪਾ ਰੂਪੀ(ਪਾਟ) ਰੇਸ਼ਮ(ਪਟੰਬਰ) ਪਸ਼ਮੀਨੇ ਦੇ ਬਸਤ੍ਰ, (ਹਢਾਵਹਿ) ਪੈਨ੍ਹ ਰਿਹਾ ਹੈਂ, ਭਾਵ ਆਪ ਜੀ ਦੇ ਅੰਦਰ ਬਾਹਰ ਅਮੋਲ ਅਤੋਲ ਅਗਮ ਵਿਸਮਾਦ ਅਥਾਹ ਪ੍ਰਕਾਸ਼ ਸਰੂਪ ਸ੍ਰਬ ਵਿਆਪੀ ਕ੍ਰਿਪਾ ਸਰੂਪ ਨਿਰਗੁਨ ਬ੍ਰਹਮ ਜੀ, ਆਪ ਜੀ ਨੂੰ ਹਵਾ ਪਾਣੀ ਪਦਾਰਥ, ਆਪਣੀ ਜੋਤਿ ਸੁਆਸ ਜੀਵਨ ਬਖ਼ਸ਼ ਰਹੇ ਹਨ। ਹੇ ਮਨ!(ਤਿਸਹਿ) ਤਿਨ੍ਹਾਂ ਵਾਹਿਗੁਰੂ ਜੀ ਨੂੰ(ਤਿਆਗਿ) ਛੱਡ ਕੇ, (ਕਤ) ਕਿਸ ਲਈ(ਅਵਰ) ਹੋਰ ਕੂੜੇ ਪਦਾਰਥਾਂ ਵਿਸ਼ਿਆਂ ਔਗੁਣਾਂ ਦੁਸ਼ਮਣਾਂ 'ਚ, ਇਹੁ ਮਨੁ ਲੋਭੀ; ਲੋਭਿ ਲੁਭਾਨਾ॥ ਅਨੁਸਾਰ(ਲੁਭਾਵਹਿ) ਲੁਭਾਏਮਾਨ ਹੁੰਦਾ ਹੈਂ?ਲੁਭਾਏਮਾਨ ਹੋ ਕੇ ਫਸ ੨ ਕੇ ਮਰਦਾ ਹੈਂ। ਯਥਾ:- ਭੂਲਿਓ ਮਨੁ; ਮਾਇਆ ਉਰਝਾਇਓ॥ ਜੋ ਜੋ ਕਰਮ ਕੀਓ.ਲਾਲਚ ਲਗਿ; ਤਿਹ ਤਿਹ ਆਪੁ ਬੰਧਾਇਓ॥

ਜਿਹ ਪ੍ਰਸਾਦਿ; ਸੁਖਿ ਸੇਜ ਸੋਈਜੈ॥ ਮਨ ਆਠ ਪਹਰ; ਤਾ ਕਾ ਜਸੁ ਗਾਵੀਜੈ॥ ਹੇ ਮਨ!(ਜਿਹ) ਜਿਨ੍ਹਾਂ ਭਾਵ ਵਾਹਿਗੁਰੂ ਜੀ ਦੀ ਮਹਾਂ ਵਿਸਮਾਦ ਅਨਤ ਕਲਾਵਾਨ ਅਗਮ ਅਪਾਰ ਸ੍ਰਬ ਵਿਆਪੀ ਪ੍ਰਕਾਸ਼ ਸਰੂਪ ਅਮਰ ਸੱਚੀ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਨਾਲ, ਸੇਜ 'ਤੇ ਸੁਖਿ ਨਾਲ(ਸੋਈਜੈ) ਸੌਂਦਾ ਹੈਂ। ਵਾ ਹੇ ਮਨ!(ਜਿਹ) ਜਿਨ੍ਹਾਂ ਦੀ ਅਗਮ ਅਪਾਰ ਸੱਚੀ ਸ੍ਰਬ ਵਿਆਪੀ ਵਿਸਮਾਦ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਰੂਪੀ ਸੇਜ'ਤੇ, ਆਤਮਨੰਦ ਸੁਖਿ ਨਾਲ ਅਫ਼ੁਰ ਸਮਾਧੀ ਲਾਉਣ ਰੂਪੀ(ਸੋਈਜੈ) ਸੌਂਦਾ ਹੈਂ। (ਤਾ) ਤਿਨ੍ਹਾਂ ਵਾਹਿਗੁਰੂ ਸਤਿਗੁਰੂ ਸਾਹਿਬਾਨ ਜੀ(ਕਾ) ਦਾ ਪਰਮਪਵਿੱਤ੍ਰ ਸ਼ੁਭ ਸੱਚਾ ਅੰਮ੍ਰਿਤ ਜਸੁ, ਕਥਾ ਕੀਰਤਨ ਸਿਮਰਨ ਦੁਆਰਾ, ਰੋਮ ੨ ਦੇ ਪ੍ਰੇਮ ਨਾਲ, ਆਠ ਪਹਰ(ਗਾਵੀਜੈ) ਗਾਉਣਾ ਕਰ। ਯਥਾ:- ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ; ਨਿਮਖ ਸਿਮਰਤ ਜਿਤੁ ਛੂਟੈ॥) ਬੰਦਨਾ ਹਰਿ ਬੰਦਨਾ; ਗੁਣ ਗਾਵਹੁ ਗੋਪਾਲ ਰਾਇ॥

ਜਿਹ ਪ੍ਰਸਾਦਿ; ਤੁਝੁ ਸਭੁ ਕੋਊ ਮਾਨੈ॥ ਮੁਖਿ ਤਾ ਕੋ ਜਸੁ; ਰਸਨ ਬਖਾਨੈ॥ ਹੇ ਮਨ!(ਜਿਹ) ਜਿਨ੍ਹਾਂ ਭਾਵ ਵਾਹਿਗੁਰੂ ਜੀ ਦੀ ਮਹਾਂ ਵਿਸਮਾਦ ਅਨਤ ਕਲਾਵਾਨ ਅਗਮ ਅਪਾਰ ਸ੍ਰਬ ਵਿਆਪੀ ਪ੍ਰਕਾਸ਼ ਸਰੂਪ ਅਮਰ ਸੱਚੀ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਨਾਲ, (ਤੁਝੁ) ਤੈਨੂੰ ਸਭੁ(ਕੋਊ) ਕੋਈ, ਗੁਰੂ ੨ ਕਹਿ ਕੇ(ਮਾਨੈ) ਮੰਨਦੇ ਨਮਸਕਾਰਦੇ ਹਨ, (ਤਾ) ਤਿਨ੍ਹਾਂ ਦੇ ਪਰਮਪਵਿੱਤ੍ਰ ਉੱਜਲ ਸੱਚੇ ਸੁੱਚੇ ਉੱਚੇ ਸੁੰਦਰ(ਮੁਖਿ) ਮੁਖੀ ਜਸੁ(ਕੋ) ਨੂੰ, ਰੋਮ ੨ ਦੇ ਪ੍ਰੇਮ ਕਰਕੇ, (ਮੁਖਿ) ਮੁਖੋਂ ਆਪਣੀ(ਰਸਨ) ਜੀਭ ਨਾਲ, ਸਭ ਕਿਸੇ ਨੂੰ(ਬਖਾਨੈ) ਕਥਨ ਸੁਣਾ। ਯਥਾ:- (ਮੱਜਨ) ਅਉਸਰਿ ਹਰਿ ਜਸੁ ਗੁਣ ਰਮਣ ਜਿਤੁ; ਕੋਟਿ ਮਜਨ ਇਸਨਾਨੁ॥ ਰਸਨਾ ਉਚਰੈ ਗੁਣਵਤੀ; ਕੋਇ ਨ ਪੁਜੈ ਦਾਨੁ॥) ਆਠ ਪਹਰ; ਜਿਹਵੇ ਆਰਾਧਿ॥ ਪਾਰਬ੍ਰਹਮ ਠਾਕੁਰ ਆਗਾਧਿ॥ ਈਹਾ ਊਹਾ; ਸਦਾ ਸੁਹੇਲੀ॥ ਹਰਿ ਗੁਣ ਗਾਵਤ; ਰਸਨ ਅਮੋਲੀ॥ ਜਿਹੜੀ ਰਸਨਾ ਨਾਮ ਨਹੀਂ ਉਚਾਰਦੀ, ਉਹ ਕੱਟੀ ਜਾਂਦੀ ਹੈ। ਰਸਨਾ ਜਪੈ ਨ ਨਾਮੁ; ਤਿਲੁ ਤਿਲੁ ਕਰਿ ਕਟੀਐ॥ ਹਰਿਹਾਂ.ਜਬ ਬਿਸਰੈ ਗੋਬਿਦ ਰਾਇ; ਦਿਨੋ ਦਿਨੁ ਘਟੀਐ॥) ਰੇ ਜਿਹਬਾ; ਕਰਉ ਸਤ ਖੰਡ॥ ਜਾਮਿ ਨ ਉਚਰਸਿ; ਸ੍ਰੀ ਗੋਬਿੰਦ॥ ੧॥

ਜਿਹ ਪ੍ਰਸਾਦਿ; ਤੇਰੋ ਰਹਤਾ ਧਰਮੁ॥ ਮਨ ਸਦਾ ਧਿਆਇ; ਕੇਵਲ ਪਾਰਬ੍ਰਹਮੁ॥ (ਜਿਹ) ਜਿਨ੍ਹਾਂ ਭਾਵ ਵਾਹਿਗੁਰੂ ਜੀ ਦੀ ਮਹਾਂ ਵਿਸਮਾਦ ਅਨਤ ਕਲਾਵਾਨ ਅਗਮ ਅਪਾਰ ਸ੍ਰਬ ਵਿਆਪੀ ਪ੍ਰਕਾਸ਼ ਸਰੂਪ ਸੱਚੀ ਅਮਰ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਨਾਲ, (ਤੇਰੋ) ਤੇਰਾ, ਸਰਬ ਧਰਮ ਮਹਿ; ਸ੍ਰੇਸਟ ਧਰਮੁ॥ ਹਰਿ ਕੋ ਨਾਮੁ ਜਪਿ; ਨਿਰਮਲ ਕਰਮੁ॥ ਅਨੁਸਾਰ ਹਰੀ ਜੀ ਦਾ ਨਾਮ ਜਪ ਜਪਾ ਕੇ, ਅਨੰਤ ਗੁਣ ਧਾਰਨ ਰੂਪ ਨਿਰਮਲ ਧਰਮੁ ਦ੍ਰਿੜ ਪ੍ਰਪੱਕ(ਰਹਤਾ) ਰਹਿੰਦਾ ਹੈ। ਮੈ ਸਭੁ ਕਿਛੁ ਛੋਡਿ; ਪ੍ਰਭ ਤੁਹੀ ਧਿਆਇਆ॥ ਅਨੁਸਾਰ ਹੇ ਮਨ!ਐਸੇ ਮਹਾਨ ਪਰਉਪਕਾਰੀ ਧਰਮ ਦੇ ਰੱਖਿਅਕ(ਕੇਵਲ) ਇੱਕੋ ਇੱਕ ਨਿਰੋਲ ਪਰਮਪੂਜਨੀਕ ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਅਕਾਲ ਪੁਰਖੁ ਪਾਰਬ੍ਰਹਮੁ ਜੀ ਨੂੰ, ਰੋਮ ੨ ਕਰਕੇ ਸਦਾ(ਧਿਆਇ) ਧਿਆਉਣਾ ਕਰ। ਯਥਾ:- ਰੋਮੇ ਰੋਮਿ ਰੋਮਿ ਰੋਮੇ; ਮੈ ਗੁਰਮੁਖਿ ਰਾਮੁ ਧਿਆਏ ਰਾਮ॥) ਗੁਰਮੁਖਿ; ਰੋਮਿ ਰੋਮਿ ਹਰਿ ਧਿਆਵੈ॥) ਧਿਆਈਐ; ਅਪਨੋ ਸਦਾ ਹਰੀ॥ ਸੋਚ ਅੰਦੇਸਾ.ਤਾ ਕਾ ਕਹਾ ਕਰੀਐ; ਜਾ ਮਹਿ ਏਕ ਘਰੀ॥ ੧॥ ਜਿਵੇਂ ਵਾਹਿਗੁਰੂ ਮਹੱਲੇ ਪਹਿਲੇ ਜੀ ਨੇ, ਰੋਮ ੨ ਦੇ ਪੂਰਨ ਪ੍ਰੇਮ ਨਾਲ, ਇੱਕ ਮਨ ਹੋ ਕੇ ਧਿਆਉਣਾ ਕੀਤੇ। ਯਥਾ:- ਸਤਿਗੁਰਿ ਨਾਨਕਿ.ਭਗਤਿ ਕਰੀ ਇਕ ਮਨਿ; ਤਨੁ ਮਨੁ ਧਨੁ.ਗੋਬਿੰਦ ਦੀਅਉ॥

ਪ੍ਰਭ ਜੀ ਜਪਤ; ਦਰਗਹ ਮਾਨੁ ਪਾਵਹਿ॥ ਨਾਨਕ.ਪਤਿ ਸੇਤੀ; ਘਰਿ ਜਾਵਹਿ॥ ੨॥ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਮਹੱਲਾ ੫ ਜੀ ਫ਼ੁਰਮਾਉਂਦੇ ਹਨ:- ਉਪ੍ਰੋਕਤ ਮਹਾਨ ਪਰਉਪਕਾਰੀ ਧੀਰਜਧਾਰੀ (ਪ੍ਰਭ) ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥) ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ॥ ਜੀ(ਜਪਤ) ਜਪਣੇ ਕਰਕੇ, ਹੇ ਮਨ!(ਦਰਗਹ) ਕੋਟਿ ਬ੍ਰਹਮੰਡ ਦੀ ਰਚਨਾ, ਸਤਿਸੰਗਤ ਜੀ, ਸੱਚਖੰਡ ਨਿਰਗੁਨ ਬ੍ਰਹਮ ਜੀ 'ਚ ਮਾਨੁ ਸਤਿਕਾਰ (ਪਾਵਹਿ) ਪਾਵੇਂਗਾ। (ਪਤਿ) ਇਜ਼ਤ(ਸੇਤੀ) ਨਾਲ ਨਿਰਗੁਨ ਬ੍ਰਹਮ ਜੀ ਰੂਪੀ(ਘਰਿ) ਘਰ'ਚ ਲੀਣ ਹੋ(ਜਾਵਹਿ) ਜਾਵੇਂਗਾ॥ ੨॥

ਯਥਾ:- ਜਿਉ ਜਲ ਮਹਿ; ਜਲੁ ਆਇ ਖਟਾਨਾ॥ ਤਿਉ ਜੋਤੀ ਸੰਗਿ; ਜੋਤਿ ਸਮਾਨਾ॥ ਮਿਟਿ ਗਏ ਗਵਨ; ਪਾਏ ਬਿਸ੍ਰਾਮ॥ ਨਾਨਕ ਪ੍ਰਭ ਕੈ; ਸਦ ਕੁਰਬਾਨ॥) ਹਰਿ ਕੇ ਸੰਗ; ਬਸੇ ਹਰਿ ਲੋਕ॥ ਤਨੁ ਮਨੁ ਅਰਪਿ.ਸਰਬਸੁ ਸਭੁ ਅਰਪਿਓ; ਅਨਦ ਸਹਜ ਧੁਨਿ ਝੋਕ॥

ਜਿਹ ਪ੍ਰਸਾਦਿ; ਆਰੋਗ ਕੰਚਨ ਦੇਹੀ॥ ਲਿਵ ਲਾਵਹੁ; ਤਿਸੁ ਰਾਮ ਸਨੇਹੀ॥ ਹੇ ਮਨ!(ਜਿਹ) ਜਿਨ੍ਹਾਂ ਭਾਵ ਵਾਹਿਗੁਰੂ ਜੀ ਦੀ ਮਹਾਂ ਵਿਸਮਾਦ ਅਨਤ ਕਲਾਵਾਨ ਅਗਮ ਅਪਾਰ ਸ੍ਰਬ ਵਿਆਪੀ ਪ੍ਰਕਾਸ਼ ਸਰੂਪ ਸੱਚੀ ਅਮਰ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਨਾਲ, ਤੇਰੀ(ਆਰੋਗ) (ਆ+ਰੋਗ) ਰੋਗ ਤੋਂ(ਆ) ਰਹਿਤ, (ਕੰਚਨ) ਸੋਨੇ ਵਰਗੀ ਦੇਹੀ ਹੈ। ਯਥਾ:- ਗੁਰ ਅੰਮ੍ਰਿਤ ਭਿੰਨੀ ਦੇਹੁਰੀ; ਅੰਮ੍ਰਿਤੁ ਬੁਰਕੇ ਰਾਮ ਰਾਜੇ॥ ਵਾ (ਜਿਹ) ਜਿਨ੍ਹਾਂ ਭਾਵ ਵਾਹਿਗੁਰੂ ਜੀ ਦੀ ਵਿਸਮਾਦ ਅਨਤ ਕਲਾਵਾਨ ਅਗਮ ਅਪਾਰ ਸ੍ਰਬ ਵਿਆਪੀ ਪ੍ਰਕਾਸ਼ ਸਰੂਪ ਸੱਚੀ ਅਮਰ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਸਰੂਪ, (ਪ੍ਰਸਾਦਿ) ਅਨੰਦ ਸਰੂਪ, ਸੁਆਦਾਂ ਤੋਂ ਪਰੇ, (ਆਰੋਗ) ਰੋਗ ਰਹਿਤ, (ਕੰਚਨ) ਬਾਰਾਂ ਵੰਨੀ ਦੇ ਸ਼ੁੱਧ ਸੋਨੇ ਵਰਗੀ ਸੁੰਦਰ ਸੋਹਣੀ ਪਰਮਪਵਿੱਤ੍ਰ ਨਿਰਗੁਨ ਸਰੂਪ ਦੇਹੀ ਹੈ। ਯਥਾ:- ਜਿਮੀ ਜਮਾਨ ਕੇ ਬਿਖੈ; ਸਮੱਸਤ ਏਕ ਜੋਤ ਹੈ॥ ਨ ਘਾਟ ਹੈ.ਨ ਬਾਢ ਹੈ; ਨ ਘਾਟ ਬਾਢ ਹੋਤ ਹੈ॥ ਹੇ ਮਨ!ਤਿਸੁ ਉਪ੍ਰੋਕਤ ਮਹਾਨ ਪਰਉਪਕਾਰੀ ਓਹੁ ਆਦਿ ਜੁਗਾਦੀ; ਰਾਮ ਸਨੇਹੀ॥) ਹਮਰੋ ਕਰਤਾ; ਰਾਮੁ ਸਨੇਹੀ॥ ਅਨੁਸਾਰ(ਸਨੇਹੀ) ਪਿਆਰੇ(ਰਾਮ) ਸ੍ਰਬ ਪ੍ਰਕਾਸ਼ਕ ਸ੍ਰਬ ਵਿਆਪੀ ਵਾਹਿਗੁਰੂ ਜੀ 'ਚ, ਚੰਦ ਚਕੋਰ ਪਰੀਤ ਹੈ; ਲਾਇ ਤਾਰ ਨਿਹਾਲੇ। ਅਨੁਸਾਰ ਚਕੋਰ ਦੇ ਚੰਦ੍ਰਮਾਂ'ਚ ਲਿਵ ਲਾਉਣ ਵਾਂਗ, ਰੋਮ ੨ ਦੇ ਪੂਰਨ ਪ੍ਰੇਮ ਕਰਕੇ, ਗੁਰਪ੍ਰਸਾਦਿ (ਲਿਵ) ਪੂਰਨ ਧਿਆਨ, ਬ੍ਰਿਤੀ (ਲਾਵਹੁ) ਲਾਉਣਾ ਕਰ ਜਿਵੇਂ ਹੁਣ ਪੂਰਨ ਬ੍ਰਹਮਗਿਆਨੀ ਭਾਈ ਮਤੀਦਾਸ ਸਾਹਿਬ ਜੀ ਦੇ ਸੀਸ'ਤੇ ਆਰਾ ਵਗ ਰਿਹਾ ਹੈ। ਲੋਹੇ ਦੇ ਤੰਗ ਪਿੰਜਰੇ'ਚ, ਤਿੱਖੇ ਕਿੱਲਾਂ ਵਿਚਕਾਰ ਰੋਮ ੨ ਕਰਕੇ ਵਿਸਮਾਦ ਸਿਮਰਨ'ਚ ਲੀਣ ਬੈਠੇ, ਆਪਣੇ ਪਿਆਰੇ ਪ੍ਰੀਤਮ ਸਤਿਗੁਰੂ ਤੇਗਬਹਾਦਰ ਸਾਹਿਬ ਜੀ'ਚ ਲਿਵ ਲਾ ਰਹੇ ਹਨ।

ਜਿਹ ਪ੍ਰਸਾਦਿ; ਤੇਰਾ ਓਲਾ ਰਹਤ॥ ਮਨ ਸੁਖੁ ਪਾਵਹਿ; ਹਰਿ ਹਰਿ ਜਸੁ ਕਹਤ॥ (ਜਿਹ) ਜਿਨ੍ਹਾਂ ਭਾਵ ਵਾਹਿਗੁਰੂ ਜੀ ਦੀ ਮਹਾਂ ਵਿਸਮਾਦ ਅਨਤ ਕਲਾਵਾਨ ਅਗਮ ਅਪਾਰ ਸ੍ਰਬ ਵਿਆਪੀ ਪ੍ਰਕਾਸ਼ ਸਰੂਪ ਸੱਚੀ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਨਾਲ, ਤੇਰੇ ਪਿਛਲੇ ਕੀਤੇ ਔਗੁਣਾਂ, ਹੁਣ ਵਿਕਾਰਾਂ ਦੋਸ਼ਾਂ ਤੋਂ ਬਚਣ ਰੂਪ, ਤੇਰਾ(ਓਲਾ) ਪੜਦਾ(ਰਹਤ) ਰਹਿੰਦਾ ਹੈ, ਭਾਵ ਇਹ ਗੁਨਾਹ ਕਰਕੇ ਆਪ ਹੀ ਬੇਪੜਦ ਹੁੰਦਾ ਹੈ। ਚੰਦਨ ਲੇਪੁ; ਉਤਾਰੈ ਧੋਇ॥ ਗਰਧਬ ਪ੍ਰੀਤਿ; ਭਸਮ ਸੰਗਿ ਹੋਇ॥ ਅਨੁਸਾਰ ਗੁਰੂਪ੍ਰਮੇਸਰ ਜੀ, ਔਗੁਣਾਂ ਪਾਪਾਂ ਵਿਕਾਰਾਂ 'ਚ ਬੇਪੜਦ ਹੋ ਰਹੇ ਖੋਤੇ ਗੁਨਾਹਗਾਰ ਦੇ ਦੋਸ਼ ਮੇਟ ਕੇ, ਸ਼ੁਭ ਗੁਣ ਬਖ਼ਸ਼ ਕੇ, ਲੋਕ ਪ੍ਰਲੋਕ ਦੇ ਪੜਦੇ ਢਕਦੇ ਹਨ। ਯਥਾ:- ਢਾਕਨ ਢਾਕਿ.ਗੋਬਿਦ ਗੁਰ ਮੇਰੇ; ਮੋਹਿ ਅਪਰਾਧੀ.ਸਰਨ ਚਰਨ॥ ੧॥) ਨਿਰਗੁਣੁ ਰਾਖਿ ਲੀਆ; ਸੰਤਨ ਕਾ ਸਦਕਾ॥ ਸਤਿਗੁਰਿ ਢਾਕਿ ਲੀਆ; ਮੋਹਿ ਪਾਪੀ ਪੜਦਾ॥ ਸਬੰਧੀ ਪੜਦਾ ਨਹੀਂ ਢਕ ਸਕਦੇ, ਕਿਉਂਕਿ ਗੁਨਾਹ ਨਹੀਂ ਮੇਟ ਸਕਦੇ। ਜਿਤਨਾ ਚਿਰ ਗੁਨਾਹ ਨਹੀਂ ਮਿਟਦੇ, ਉਤਨਾ ਚਿਰ ਧਰਮ ਰਾਜਾ ਮਾਰਦਾ ਹੈ। ਵਾ

(ਜਿਹ) ਜਿਨ੍ਹਾਂ ਭਾਵ ਵਾਹਿਗੁਰੂ ਜੀ ਦੀ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ(ਓਲਾ) ਸੁੰਦਰ ਰਹਤ ਤੇਰਾ ਜੀਵਣ ਹੈ, ਭਾਵ ਕ੍ਰਿਪਾ'ਚ ਲੀਣ ਹੈਂ, ਕ੍ਰਿਪਾ ਨਾਲ ਸਾਹ ਲੈ ਰਿਹਾ ਹੈਂ, ਦੇਖ ਬੋਲ ਤੁਰ ਫਿਰ ਰਿਹਾ ਹੈਂ, ਸਤਿਗੁਰੂ ਜੀ ਤੋਂ ਗੁਰਬਾਣੀ ਪ੍ਰਾਪਤ ਕਰ ਰਿਹਾ ਹੈਂ। ਹੇ ਮਨ!ਤਿਨ੍ਹਾਂ(ਹਰਿ) ਧੰਨ ਸਤਿਗੁਰੂ ਸਾਹਿਬਾਨ ਜੀ, (ਹਰਿ) ਅਕਾਲਪੁਰਖੁ ਜੀ ਦਾ ਪਰਮਪਵਿੱਤ੍ਰ ਅਮੋਲਕ ਜਸੁ(ਕਹਤ) ਕਹਿ ਕੇ, ਆਤਮਨੰਦ. ਸੁਖੁ(ਪਾਵਹਿ) ਪਾਵੇਂਗਾ। ਯਥਾ:- ਪ੍ਰਭ ਕੈ ਸਿਮਰਨਿ; ਅਨਹਦ ਝੁਨਕਾਰ॥ ਸੁਖੁ ਪ੍ਰਭ ਸਿਮਰਨ ਕਾ; ਅੰਤੁ ਨ ਪਾਰ॥

੪੧.ਜਿਹ ਪ੍ਰਸਾਦਿ; ਤੇਰੇ ਸਗਲ ਛਿਦ੍ਰ ਢਾਕੇ॥ ਹੇ ਮਨ!(ਜਿਹ) ਜਿਨ੍ਹਾਂ ਭਾਵ, ਗੁਰਦੇਵ ਮਾਤਾ ਗੁਰਦੇਵ ਪਿਤਾ; ਗੁਰਦੇਵ ਸੁਆਮੀ ਪਰਮੇਸੁਰਾ॥ ਨੇ ਮਹਾਂ ਵਿਸਮਾਦ ਅਨਤ ਕਲਾਵਾਨ ਅਗਮ ਅਪਾਰ ਸ੍ਰਬ ਵਿਆਪੀ ਪ੍ਰਕਾਸ਼ ਸਰੂਪ ਅਮਰ ਸੱਚੀ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਕਰਕੇ, ਤੇਰੇ(ਸਗਲ) ਸਾਰੇ(ਛਿਦ੍ਰ) ਨੁਕਸ, ਗੁਨਾਹ (ਢਾਕੇ) ਢਕੇ ਹਨ, ਭਾਵ ਗੁਨਾਹ ਦੇਖ ਕੇ ਕਿਸੇ ਨੂੰ ਦੱਸੇ ਨਹੀਂ, ਨਫ਼ਰਤ ਕਰਕੇ ਤਿਆਗਿਆ ਨਹੀਂ, ਗੁਨਾਹ ਮੇਟ ਕੇ ਸਵਾਰ ਲਿਆ, ਜਿਵੇਂ ਪਰਮਪੂਜਨੀਕ ਮਾਤਾ ਜੀ, ਗੰਦਗੀ'ਚ ਲਿੱਬੜੇ ਆਪਣੇ ਬਾਲਕ ਨੂੰ ਉੱਜਲ ਕਰਕੇ, ਉਸ ਨੂੰ ਹਸਾਉਂਦੀ, ਹੱਸਦੀ ਹੈ। ਯਥਾ:- ਮਾਟੀ ਤੇ ਜਿਨਿ ਸਾਜਿਆ; ਕਰਿ ਦੁਰਲਭ ਦੇਹ॥ ਅਨਿਕ ਛਿਦ੍ਰ.ਮਨ ਮਹਿ ਢਕੇ; ਨਿਰਮਲ ਦ੍ਰਿਸਟੇਹ॥) ਅਪੁਨੇ ਜਨ ਕਾ; ਪਰਦਾ ਢਾਕੈ॥ ਅਪਨੇ ਸੇਵਕ ਕੀ; ਸਰਪਰ ਰਾਖੈ॥

ਮਨ ਸਰਨੀ ਪਰੁ; ਠਾਕੁਰ ਪ੍ਰਭ ਤਾ ਕੈ॥ ਹੇ ਮਨ!(ਤਾ) ਤਿਨ੍ਹਾਂ(ਪ੍ਰਭ) ਧੰਨ ਸ੍ਰੀ ਗੁਰੂ ਨਾਨਕ ਦੇਵ ਸਾਹਿਬ(ਠਾਕੁਰ) ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਜੀ(ਕੈ) ਦੀ ਪਰਮਪਵਿੱਤ੍ਰ ਸੱਚੀ ਸੁੱਚੀ ਪ੍ਰਕਾਸ਼ ਸਰੂਪ ਅਨਤ ਕਲਾਵਾਨ ਸ੍ਰਬ ਵਿਆਪੀ ਮਹਾਂ ਵਿਸਮਾਦ ਸਰਨੀ (ਪਰੁ) ਪੈਣਾ ਕਰ, ਜਿਨ੍ਹਾਂ ਨੇ ਅਗਮ ਅਪਾਰ ਕ੍ਰਿਪਾ ਕਰਕੇ ਤੇਰੇ ਪੜਦੇ ਢਕੇ ਹਨ। ਯਥਾ:- ਸਰਣਿ ਪਰੇ ਕੀ ਰਾਖਤਾ; ਨਾਹੀ ਸਹਸਾਇਆ॥ ਸਾਖੀ:- ਪੜਦਾ ਢਕਣ ਵਾਲੇ ਦਾ, ਗੁਰੂ ਜੀ ਪੜਦਾ ਢਕਦੇ ਹਨ। ਪਰਮਪੂਜਨੀਕ, ਗੁਰ ਨਾਨਕ ਦੇਵ ਗੋਵਿੰਦ ਰੂਪ॥ ਧੰਨ ਵਾਹਿਗੁਰੂ ਮਹੱਲੇ ਪਹਿਲੇ ਜੀ ਦੇ ਪਰਮਪਵਿੱਤ੍ਰ ਸ਼ੁਭ ਸੱਚੇ ਚਰਨ-ਕਮਲਾਂ'ਚ ਲੀਣ, ਖ਼ਾਸ ਪ੍ਰੇਮੀ ਸਿੱਖ ਦੇ ਘਰੇ, ਸਿੱਖ ਲਿਬਾਸ'ਚ ਇੱਕ ਚੋਰ ਗਿਆ। ਇਸ ਪ੍ਰੇਮੀ ਨੇ ਗੁਰਸਿਖਾਂ ਕੀ ਹਰਿ.ਧੂੜਿ ਦੇਹਿ; ਹਮ ਪਾਪੀ ਭੀ ਗਤਿ ਪਾਂਹਿ॥ ਅਨੁਸਾਰ ਬਹੁਤ ਹੀ ਨਿਮ੍ਰਤਾ ਨਾਲ ਚਰਨ ਧੋਤੇ, ਪ੍ਰਸ਼ਾਦਿ ਛਕਾਇਆ, ਰਾਤ ਨੂੰ ਉਸ ਨੂੰ ਕਿਹਾ, "ਆਪ ਜੀ ਪਿਆਰੇ ਗੁਰਸਿੱਖ ਹੋਂ, ਕ੍ਰਿਪਾ ਕਰਕੇ ਗੁਰੂ ਸਾਖੀ ਸੁਣਾਉ ਜੀ। "ਕਿਹਾ, "ਮੈਨੂੰ ਨੀਂਦ ਆਉਂਦੀ ਹੈ। "ਨਾਮੁ ਖਸਮ ਕਾ.ਚਿਤਿ ਨ ਕੀਆ; ਕਪਟੀ ਕਪਟੁ ਕਮਾਣਾ॥ ਅਨੁਸਾਰ ਕਪਟੀ ਕਪਟ ਕਰਕੇ ਜਾਗਦਾ ਰਿਹਾ। ਚਾਂਦੀ ਦੇ ਦਮੜਿਆਂ ਦਾ ਡੱਬਾ ਚੁੱਕ ਕੇ ਬਾਹਰ ਨਿਕਲਣਾ ਚਾਹਿਆ, ਤਾਂ ਜਿੰਦਾ ਲੱਗਾ ਦੇਖ ਕੇ ਸਿੱਖ ਨੂੰ ਜਗਾਇਆ ਤੇ ਕਿਹਾ, "ਮੈਂ ਮੈਦਾਨ ਮਾਰਨਾ ਹੈ। "ਪ੍ਰੇਮੀ ਨੇ ਕਿਹਾ, "ਭਾਈਜੀ!ਆਪ ਜੀ ਵਿਹੜੇ'ਚ ਕਿਰਿਆ ਕਰ ਲਵੋ, ਦਾਸਨ

ਦਾਸ ਬਾਹਰ ਸੁੱਟ ਦੇਵੇਗਾ ਜੀ। "ਕੂੜੁ ਬੋਲਿ; ਮੁਰਦਾਰੁ ਖਾਇ॥ ਅਨੁਸਾਰ ਝੂਠ ਬੋਲਦਿਆਂ ਕਿਹਾ, "ਮੈਨੂੰ ਲੱਜਿਆ ਆਉਂਦੀ ਹੈ। "

ਗੁਰੂ ਪ੍ਰੇਮੀ ਸਿੱਖ ਉੱਠਿਆ ਤਾਂ, ਗੁਝਾ ਕਮਾਣਾ.ਪ੍ਰਗਟੁ ਹੋਆ; ਈਤ ਉਤਹਿ ਖੁਆਰੀ॥ ਅਨੁਸਾਰ ਚੋਰ ਦੇ ਐਸਾ ਠੇਡਾ ਵੱਜਾ ਇਸ ਦੀ ਕੱਛ'ਚੋਂ ਡੱਬਾ ਹੀ ਡਿੱਗ ਪਿਆ। ਚੋਰ ਦਾ ਚੇਹਰਾ ਪੀਲ਼ਾ ਹੋ ਗਿਆ। ਕਬੀਰਾ.ਜਹਾ ਗਿਆਨੁ.ਤਹ ਧਰਮੁ ਹੈ; ਜਹਾ ਝੂਠੁ.ਤਹ ਪਾਪੁ॥ ਜਹਾ ਲੋਭੁ.ਤਹ ਕਾਲੁ ਹੈ; ਜਹਾ ਖਿਮਾ.ਤਹ ਆਪਿ॥ ਅਨੁਸਾਰ ਪਰਮਪੂਜਨੀਕ ਵਾਹਿਗੁਰੂ ਮਹੱਲੇ ਪਹਿਲੇ ਜੀ ਦੇ ਸੱਚੇ ਚਰਨ-ਕਮਲਾਂ'ਚ ਲੀਣ ਪ੍ਰੇਮੀ ਸਿੱਖ ਨੇ ਖਿਮਾ ਕਰਦਿਆਂ ਡੱਬਾ ਚੁੱਕ ਕੇ ਉਸ ਨੂੰ ਦੇ ਦਿਤਾ। ਡੱਬਾ ਲੈ ਕੇ ਚਲਿਆ ਗਿਆ। ਸਿੱਖਣੀ ਨੇ ਕਿਹਾ, "ਰਾਤ ਜਿਹੜਾ ਸਿੱਖ ਆਇਆ ਸੀ, ਉਸੇ ਨੇ ਹੀ ਚੋਰੀ ਕੀਤੀ ਹੈ। "ਸਿੱਖ ਨੇ ਕਿਹਾ, "ਖ਼ਬਰਦਾਰ!ਇਹ ਨਹੀਂ ਕਹਿਣਾ, ਵਾਹਿਗੁਰੂ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਸਿੱਖ ਚੋਰੀ ਨਹੀਂ ਕਰਦੇ, ਜੇ ਆਪਾਂ ਇਹ ਗੱਲ ਕਿਸੇ ਹੋਰ ਪਾਸ ਕੀਤੀ ਤਾਂ ਲੋਕ ਇਸ ਦਾ ਉਲਾਂਭਾ ਸਤਿਗੁਰੂ ਸਾਹਿਬ ਜੀ ਨੂੰ ਦੇਣਗੇ, ਸਾਰੇ ਸਿੱਖਾਂ ਨੂੰ ਚੋਰ ਕਹਿਣਗੇ। "ਪਤੀਬ੍ਰਤਾ ਨੇ ਦੋਵੇਂ ਹੱਥ ਜੋੜ ਕੇ ਧੰਨ ਗੁਰੂ ਨਾਨਕ ਸਾਹਿਬ ਜੀ ਨੂੰ ਨਮਸਕਾਰ ਕਰਕੇ ਕਿਹਾ, "ਜੀ ਸਤਿਬਚਨ ਖ਼ਿਮਾ ਬਖ਼ਸ਼ੋ। "

ਇਹ ਪੂਰਨ ਪ੍ਰੇਮੀ ਸਿੱਖ ਸਤਿਗੁਰੂ ਸਾਹਿਬ ਜੀ ਦੇ ਪਰਮਪਵਿੱਤ੍ਰ ਸੁੰਦਰ ਸੱਚੇ ਵਿਸਮਾਦ ਦਰਸ਼ਨਾਂ ਨੂੰ ਗਿਆ। ਸਤਿਗੁਰੂ ਸਾਹਿਬ ਜੀ ਨੇ ਝੱਟ ਪੱਟ ਗੁਰਤਾ ਸਿੰਘਾਸਣ ਤੋਂ ਉੱਠ ਕੇ ਆਪਣੇ ਅਤਿਅੰਤ ਪਿਆਰੇ ਨੂੰ ਛਾਤੀ ਨਾਲ ਲਾ ਕੇ ਘੁੱਟ ਕੇ ਪਿਆਰ ਦਿਤਾ। ਮੇਰੈ ਮਨਿ ਤਨਿ ਪ੍ਰੀਤਿ ਲਗਾਈ ਸਤਿਗੁਰਿ; ਹਰਿ ਮਿਲਿਓ ਲਾਇ ਝਪੀੜਾ॥) ਬਿਸਮਨ ਬਿਸਮ; ਰਹੇ ਬਿਸਮਾਦ॥ ਅਨੁਸਾਰ ਗੁਰੂ ਪ੍ਰਮੇਸਰ ਜੀ ਮਹਾਂ ਵਿਸਮਾਦਤਾਈ'ਚ ਬੋਲੇ, "ਵਾਹ ਭਾਈ ਵਾਹ!ਆਪ ਜੀ ਨੇ ਦਾਸਨ ਦਾਸ ਦਾ ਪੜਦਾ ਢਕਿਆ ਹੈ। ਵਾਹਿਗੁਰੂ ਜੀ ਆਪ ਜੀ ਦੇ ਲੋਕ ਪ੍ਰਲੋਕ ਦੇ ਪੜਦੇ ਢਕਣ, ਅਜਪਾ ਜਾਪ ਦੀ ਦਾਤਿ ਬਖ਼ਸ਼ਣ। "ਆਪਣੀ ਛਾਤੀ ਨਾਲ ਲਾ ਕੇ ਮਨੋਹਰ ਵਰ ਬਖ਼ਸ਼ ਕੇ ਪ੍ਰੇਮੀ ਦੇ ਅੰਦਰ ਜਾਪ ਚਲਾ ਦਿਤਾ। ਜੇ ਵਿਚਾਰੀਏ ਤਾਂ ਪ੍ਰੇਮੀ ਦੇ ਮਨ'ਚ ਆਪਣੇ ਗੁਰੂ ਜੀ ਦਾ ਕਿਤਨਾ ਕੁ ਪਿਆਰ ਹੈ!ਅਗਮ ਅਪਾਰ ਬੇਸੁਮਾਰ ਪਿਆਰ ਹੈ। ਜਿਸ ਪਿਆਰ ਦੇ ਵਸੀਕਾਰ ਹੋ ਕੇ ਗੁਰੂਪ੍ਰਮੇਸਰ ਜੀ ਫ਼ੁਰਮਾ ਰਹੇ ਹਨ:- ਗੁਰਸਿਖੀ ਭਾਣਾ ਮੰਨਿਆ; ਗੁਰੁ ਪੂਰਾ ਪਾਰਿ ਲੰਘਾਇ॥ ਗੁਰਸਿਖਾਂ ਕੀ ਹਰਿ.ਧੂੜਿ ਦੇਹਿ; ਹਮ ਪਾਪੀ ਭੀ ਗਤਿ ਪਾਂਹਿ॥) ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ; ਤਿਸੁ ਗੁਰਸਿਖ.ਗੁਰੂ ਉਪਦੇਸੁ ਸੁਣਾਵੈ॥ ਜਨੁ ਨਾਨਕੁ ਧੂੜਿ ਮੰਗੈ.ਤਿਸੁ ਗੁਰਸਿਖ ਕੀ; ਜੋ ਆਪਿ ਜਪੈ.ਅਵਰਹ ਨਾਮੁ ਜਪਾਵੈ॥) ਹਮ ਹੋਵਹ ਲਾਲੇ ਗੋਲੇ ਗੁਰਸਿਖਾ ਕੇ; ਜਿਨ੍ਾ ਅਨਦਿਨੁ.ਹਰਿ ਪ੍ਰਭੁ ਪੁਰਖੁ ਧਿਆਇਆ॥) ਮੇਰੀ ਖਲਹੁੰ ਮੌਜੜੇ; ਗੁਰਸਿਖ ਹੰਢਾਂਦੇ। ਸੋ ਜਿਹੜਾ ਗੁਰੂ ਪਿਆਰਾ ਦੂਜਿਆਂ ਦੇ ਪੜਦੇ ਢਕਦਾ ਹੈ, ਗੁਰੂ ਪ੍ਰਮੇਸਰ ਜੀ ਉਸ ਦੇ ਪੜਦੇ ਢਕਦੇ ਹਨ।

ਜਿਹ ਪ੍ਰਸਾਦਿ; ਤੁਝੁ.ਕੋ ਨ ਪਹੂਚੈ॥ ਮਨ ਸਾਸਿ ਸਾਸਿ; ਸਿਮਰਹੁ ਪ੍ਰਭ ਊਚੇ॥) ਨ ਕਾਮੰ.ਨ ਕ੍ਰੋਧੰ; ਨ ਲੋਭੰ.ਨ ਮੋਹੰ॥) ਨਿਰਮਲ ਨਿਰਮਲ.ਸੂਚਾ ਸੂਚੋ; ਸੂਚਾ ਸੂਚੋ ਸੂਚਾ॥ ਅੰਤ ਨ ਅੰਤਾ.ਸਦਾ ਬੇਅੰਤਾ; ਕਹੁ ਨਾਨਕ.ਊਚੋ ਊਚਾ॥) ਬਹੁ ਬੇਅੰਤ; ਊਚ ਤੇ ਊਚਾ॥ ਨਾਨਕ ਆਪਸ ਕਉ; ਆਪਹਿ ਪਹੂਚਾ॥ ੬॥ ਅਨੁਸਾਰ ਸਮੂਹ ਵਿਕਾਰਾਂ ਔਗੁਣਾਂ, ਤਿੰਨਾਂ ਗੁਣਾਂ, ਬ੍ਰਹਮਾ ਵਿਸ਼ਨੂੰ ਸਿਵਜੀ ਸਭ ਅਵਤਾਰਾਂ ਪੈਗੰਬਰਾਂ, ਤੋਂ ਊਚੇ, (ਪ੍ਰਭ) ਵਾਹਿਗੁਰੂ ਗੁਰੂ ਪ੍ਰਮੇਸਰ ਜੀ ਨੂੰ, ਹੇ ਮਨ!ਸਾਸਿ ਸਾਸਿ ਰੋਮ ੨ ਕਰਕੇ, ਪੂਰਨ ਪਿਆਰ ਨਾਲ ਹਰ ਸਮੇਂ(ਸਿਮਰਹੁ) ਯਾਦ ਕਰ। ਯਥਾ:- ਸਾਸਿ ਸਾਸਿ; ਸਿਮਰਹੁ ਗੋਬਿੰਦ॥ ਮਨ ਅੰਤਰ ਕੀ; ਉਤਰੈ ਚਿੰਦ॥) ਤਿਸੁ ਗੁਰ ਕਉ; ਸਿਮਰਉ ਸਾਸਿ ਸਾਸਿ॥ ਗੁਰੁ ਮੇਰੇ ਪ੍ਰਾਣ; ਸਤਿਗੁਰੁ ਮੇਰੀ ਰਾਸਿ॥ ੧॥ (ਜਿਹ) ਜਿਨ੍ਹਾਂ ਭਾਵ ਵਾਹਿਗੁਰੂ ਜੀ ਦੀ, ਸ੍ਰਬ ਵਿਆਪੀ ਮਹਾਂ ਵਿਸਮਾਦ ਅਨਤ ਕਲਾਵਾਨ ਅਗਮ ਅਪਾਰ ਪ੍ਰਕਾਸ਼ ਸਰੂਪ ਅਮਰ ਸੱਚੀ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਨਾਲ, (ਤੁਝੁ) ਆਪ ਜੀ ਤੱਕ(ਕੋ) ਕੋਈ ਭੀ(ਨ) ਨਹੀਂ(ਪਹੂਚੈ) ਪਹੁੰਚ ਸਕਦਾ, ਭਾਵ ਆਪ ਜੀ ਦੇ ਰੁੱਤਬੇ ਬਰਾਬਰ ਨਹੀਂ ਪਹੁੰਚ ਸਕਦਾ। ਯਥਾ:- ਪੰਡਿਤ ਸੂਰ ਛਤ੍ਰਪਤਿ ਰਾਜਾ; ਭਗਤ ਬਰਾਬਰਿ, ਅਉਰੁ ਨ ਕੋਇ॥ ਵਾ (ਤੁਝੁ) ਆਪ ਜੀ ਤੱਕ(ਕੋ) ਕੋਈ ਭੀ(ਨ) ਨਹੀਂ(ਪਹੂਚੈ) ਪਹੁੰਚ ਸਕਦਾ, ਭਾਵ ਕੋਈ ਹੱਥ ਨਹੀਂ ਪਾ ਸਕਦਾ, ਬੁਰਾ ਨਹੀਂ ਕਹਿ ਸਕਦਾ। ਯਥਾ:- ਅਨਿਕ ਦੂਖ ਦੇਵਹਿ; ਅਵਰਾ ਕਉ॥ ਪਹੁਚਿ ਨ ਸਾਕਹਿ; ਜਨ ਤੇਰੇ ਕਉ॥) ਨਿਰਵੈਰੈ ਸੰਗਿ.ਵੈਰੁ ਰਚਾਏ; ਪਹੁਚਿ ਨ ਸਕੈ.ਗਵਾਰੈ॥) ਜੇ ਕੋ ਸਰੁ ਸੰਧੈ ਜਨ ਊਪਰਿ; ਫਿਰਿ ਉਲਟੋ ਤਿਸੈ ਲਗਾਵੈਗੋ॥ ੪॥

ਜਿਹ ਪ੍ਰਸਾਦਿ; ਪਾਈ ਦ੍ਰੁਲਭ ਦੇਹ॥ ਨਾਨਕ ਤਾ ਕੀ; ਭਗਤਿ ਕਰੇਹ॥ ੩॥ ਸਤਿਗੁਰੂ ਨਾਨਕ ਦੇਵ ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਯ ਹਰਿ॥ ਪਰਮ ਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ ਫ਼ੁਰਮਾਉਂਦੇ ਹਨ:- (ਜਿਹ) ਜਿਨ੍ਹਾਂ ਭਾਵ ਵਾਹਿਗੁਰੂ ਜੀ ਦੀ ਮਹਾਂ ਵਿਸਮਾਦ ਅਨਤ ਕਲਾਵਾਨ ਅਗਮ ਅਪਾਰ ਸ੍ਰਬ ਵਿਆਪੀ ਪ੍ਰਕਾਸ਼ ਸਰੂਪ ਅਮਰ ਸੱਚੀ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਨਾਲ, ਦਾਸਨਦਾਸ ਗ੍ਰੀਬ ਨੇ(ਦ੍ਰੁਲਭ) ਅਮੋਲਕ ਦੇਹ ਪਾਈ ਹੈ। ਯਥਾ:- ਗੁਰ ਅੰਮ੍ਰਿਤ ਭਿੰਨੀ ਦੇਹੁਰੀ; ਅੰਮ੍ਰਿਤੁ ਬੁਰਕੇ ਰਾਮ ਰਾਜੇ॥ ਵਾ(ਜਿਹ) ਜਿਨ੍ਹਾਂ ਭਾਵ ਵਾਹਿਗੁਰੂ ਜੀ ਦੀ, ਵਿਸਮਾਦ ਅਗਮ ਅਪਾਰ ਅੰਦਰ ਬਾਹਰ ਅਨਤ ਕਲਾਵਾਨ ਸ੍ਰਬ ਵਿਆਪੀ ਪ੍ਰਕਾਸ਼ ਸਰੂਪ ਸੱਚੀ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਰੂਪੀ(ਦ੍ਰੁਲਭ) ਅਮੋਲਕ ਦੇਹ ਪਾਈ ਹੈ, ਭਾਵ ਹਰ ਸਮੇਂ ਅੰਦਰ ਬਾਹਰ ਕ੍ਰਿਪਾ ਹੀ ਕ੍ਰਿਪਾ ਦੀ ਸਾਚ ਨਾਮ ਕੀ ਅੰਮ੍ਰਿਤ ਵਰਖਾ॥ ਹੋ ਰਹੀ ਹੈ। ਦਾਸਨਦਾਸ(ਤਾ) ਤਿਨ੍ਹਾਂ(ਕੀ) ਦੀ, ਸੱਚੀ ਸੁੱਚੀ ਉੱਚੀ ਪ੍ਰੇਮਾ(ਭਗਤਿ) ਭਗਤੀ(ਕਰੇਹ) ਕਰਦਾ ਹੈ॥ ੩॥ ਯਥਾ:- ਕਬੀਰ.ਮੈ ਜਾਨਿਓ ਪੜਿਬੋ ਭਲੋ; ਪੜਿਬੇ ਸਿਉ ਭਲ ਜੋਗੁ॥ ਭਗਤਿ.ਨ ਛਾਡਉ ਰਾਮ ਕੀ; ਭਾਵੈ ਨਿੰਦਉ ਲੋਗੁ॥

ਜਿਹ ਪ੍ਰਸਾਦਿ; ਆਭੂਖਨ ਪਹਿਰੀਜੈ॥ ਮਨ ਤਿਸੁ ਸਿਮਰਤ; ਕਿਉ ਆਲਸੁ ਕੀਜੈ॥ ਹੇ ਮਨ!(ਤਿਸੁ) ਤਿਨ੍ਹਾਂ ਨੂੰ (ਸਿਮਰਤ) ਯਾਦ ਕਰਦਿਆਂ ਆਲਸੁ ਕਿਉ(ਕੀਜੈ) ਕਰਦਾ ਹੈਂ?(ਜਿਹ)

ਜਿਨ੍ਹਾਂ ਭਾਵ ਵਾਹਿਗੁਰੂ ਜੀ ਦੇ ਬਖ਼ਸ਼ੇ, ਅਨਤ ਕਲਾਵਾਨ ਅਗਮ ਅਪਾਰ ਸਰਬ ਵਿਆਪੀ ਪ੍ਰਕਾਸ਼ ਸਰੂਪ ਵਿਸਮਾਦ ਸੱਚੀ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਰੂਪੀ(ਆਭੂਖਨ) ਗਹਿਣੇ(ਪਹਿਰੀਜੈ) ਪੈਨ੍ਹਦਾ ਹੈਂ। ਜਿਨ੍ਹਾਂ'ਚ ਹਰਿ ੨ ਅਜਪਾ ਜਾਪ ਜਪਣ ਰੂਪੀ ਹਾਰ, ਕਰਤਾ ੨ ਅਜਪਾ ਜਾਪ ਜਪਣ ਰੂਪੀ ਕੰਙਣ, ਮਧੁਸੂਦਨੁ ੨ ਅਜਪਾ ਜਾਪ ਜਪਣ ਰੂਪੀ ਮੁੰਦ੍ਰੀ ਹੈ। ਯਥਾ:- ਹਰਿ ਹਰਿ ਹਾਰੁ.ਕੰਠਿ ਲੇ ਪਹਿਰੈ; ਦਾਮੋਦਰੁ ਦੰਤੁ ਲੇਈ॥ ਕਰ ਕਰਿ ਕਰਤਾ.ਕੰਗਨ ਪਹਿਰੈ; ਇਨ ਬਿਧਿ ਚਿਤੁ ਧਰੇਈ॥ ੨॥ ਮਧੁਸੂਦਨੁ ਕਰ ਮੁੰਦਰੀ ਪਹਿਰੈ; ਪਰਮੇਸਰੁ ਪਟੁ ਲੇਈ॥ ਧੀਰਜੁ.ਧੜੀ ਬੰਧਾਵੈ ਕਾਮਣਿ; ਸ੍ਰੀ ਰੰਗੁ ਸੁਰਮਾ ਦੇਈ॥ ੩॥

(ਅਸਵ.ਬੋਲੋ) ਜਿਹ ਪ੍ਰਸਾਦਿ; ਅਸ੍ਵ ਹਸਤਿ ਅਸਵਾਰੀ॥ ਮਨ ਤਿਸੁ ਪ੍ਰਭ ਕਉ; ਕਬਹੂ ਨ ਬਿਸਾਰੀ॥ (ਜਿਹ) ਜਿਨ੍ਹਾਂ ਭਾਵ ਵਾਹਿਗੁਰੂ ਜੀ ਦੀ ਅਨਤ ਕਲਾਵਾਨ ਅਗਮ ਅਪਾਰ ਸ੍ਰਬ ਵਿਆਪੀ ਪ੍ਰਕਾਸ਼ ਸਰੂਪ ਮਹਾਂ ਵਿਸਮਾਦ ਅਮਰ ਸੱਚੀ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਨਾਲ, ਤੈਨੂੰ(ਅਸ੍ਵ) ਘੋੜੇ(ਹਸਤਿ) ਹਾਥੀ, ਹਰ ਪ੍ਰਕਾਰ ਦੀ ਅਸਵਾਰੀ ਪ੍ਰਾਪਤ ਹੈ। ਵਾ ਪ੍ਰੀਤਿ ਲਗੀ ਹਰਿ ਨਾਮ ਸਿਉ; ਏ ਹਸਤੀ ਘੋੜੇ॥ ਅਨੁਸਾਰ (ਜਿਹ) ਜਿਨ੍ਹਾਂ ਭਾਵ ਵਾਹਿਗੁਰੂ ਜੀ ਦੀ(ਪ੍ਰਸਾਦਿ) ਕ੍ਰਿਪਾ ਰੂਪੀ(ਹਸਤਿ) ਹਾਥੀ(ਅਸ੍ਵ) ਘੋੜੇ, ਹਰ ਤਰ੍ਹਾਂ ਦੀ ਅਸਵਾਰੀ ਤੈਨੂੰ ਪ੍ਰਾਪਤ ਹੈ। ਹੇ ਮਨ!(ਤਿਸੁ) ਤਿਨ੍ਹਾਂ(ਪ੍ਰਭ) ਪੂਰਨ ਮੇਹਰਵਾਨ ਵਾਹਿਗੁਰੂ ਜੀ(ਕਉ) ਨੂੰ, (ਕਬਹੂ) ਕਦੇ ਭੀ ਨ(ਬਿਸਾਰੀ) ਭੁੱਲੀਂ। ਯਥਾ:- ਭਜਹੁ ਗੋੁਬਿੰਦ; ਭੂਲਿ ਮਤ ਜਾਹੁ॥ ਮਾਨਸ ਜਨਮ ਕਾ; ਏਹੀ ਲਾਹੁ॥ ੧॥

ਜਿਹ ਪ੍ਰਸਾਦਿ; ਬਾਗ ਮਿਲਖ ਧਨਾ॥ ਰਾਖੁ ਪਰੋਇ; ਪ੍ਰਭੁ ਅਪੁਨੇ ਮਨਾ॥ (ਜਿਹ) ਜਿਨ੍ਹਾਂ ਭਾਵ ਵਾਹਿਗੁਰੂ ਜੀ ਦੀ ਅਨਤ ਕਲਾਵਾਨ ਅਗਮ ਅਪਾਰ ਸ੍ਰਬ ਵਿਆਪੀ ਪ੍ਰਕਾਸ਼ ਸਰੂਪ ਮਹਾਂ ਵਿਸਮਾਦ ਅਮਰ ਸੱਚੀ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਨਾਲ, ਬਾਗ(ਮਿਲਖ) ਜਾਗੀਰ, ਬਿਭੂਤੀ(ਧਨਾ) ਧਨ ਆਪ ਜੀ ਨੂੰ ਪ੍ਰਾਪਤ ਹੈ। ਵਾ (ਜਿਹ) ਜਿਨ੍ਹਾਂ ਦੀ ਮਹਾਂ ਵਿਸਮਾਦ ਅਮਰ ਸੱਚੀ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਨਾਲ, ਸ਼ੁਭ ਗੁਣਾਂ ਰੂਪੀ ਬਾਗ, ਗੁਰ ਪ੍ਰੀਤੀ ਰੂਪੀ ਮਿਲਖ, ਨਾਮ ਰੂਪੀ ਧਨਾ ਆਪ ਜੀ ਨੂੰ ਬਖ਼ਸ਼ੀਸ਼ ਪ੍ਰਾਪਤ ਹੈ। ਵਾ ਜਿਨ੍ਹਾਂ ਦੀ ਕ੍ਰਿਪਾ ਹੀ ਕ੍ਰਿਪਾ ਬਾਗ ਮਿਲਖ ਧਨਾ ਆਪ ਜੀ ਨੂੰ ਪ੍ਰਾਪਤ ਹੈ। ਹੇ ਮਨਾ!ਤਿਨ੍ਹਾਂ(ਪ੍ਰਭੁ) ; ਸਰਬ ਕਲਾ ਸਮਰਥ॥) ਕਾਰਣ ਕਰਣ ਕਰੀਮ॥ ਕਿਰਪਾ ਧਾਰਿ ਰਹੀਮ॥ ਅਕਾਲ ਪੁਰਖੁ ਜੀ ਨੂੰ, ਅਪੁਨੇ'ਚ(ਪਰੋਇ) ਪਰੋਈ(ਰਾਖੁ) ਰੱਖ, ਭਾਵ ਅੱਠੇ ਪਹਿਰ ਸੱਚੇ ਵਾਹਿਗੁਰੂ ਜੀ ਦਾ ਵਿਸਮਾਦ ਸਿਮਰਨ ਕਰ, ਵਿਸਰਨ ਨੂੰ ਮਰਨਾ ਸਮਝ। ਆਖਾ ਜੀਵਾ; ਵਿਸਰੈ ਮਰਿ ਜਾਉ॥) ਮਰਣੰ; ਬਿਸਰਣੰ ਗੋਬਿੰਦਹ॥ ਜੀਵਣੰ; ਹਰਿ ਨਾਮ ਧ੍ਯਾਵਣਹ॥

ਜਿਨਿ ਤੇਰੀ ਮਨ; ਬਨਤ ਬਨਾਈ॥ ਊਠਤ ਬੈਠਤ; ਸਦ ਤਿਸਹਿ ਧਿਆਈ॥ ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਯ ਹਰਿ॥ ਵਾਹਿਗੁਰੂ ਮਹੱਲਾ ਪੰਜਵਾਂ ਜੀ, ਭਾਵੇਂ ਆਪ ਅਕਾਲ ਪੁਰਖ ਜੀ ਸਰੂਪ ਹਨ, ਫੇਰ ਭੀ ਆਪਣੇ ਪਿਆਰੇ ਸਿੱਖਾਂ ਨੂੰ ਪ੍ਰੇਮਾ-ਭਗਤੀ ਬਖ਼ਸ਼ਣ ਲਈ, ਪ੍ਰੇਮਾ-ਭਗਤੀ ਸ਼ੁਭ ਸੱਚੀ ਕੁਰਬਾਨੀ ਕਮਾਈ

ਕਰਕੇ, ਪ੍ਰੇਮਾ-ਭਗਤੀ ਕਰਨ ਦਾ ਸ਼ੁਭ ਸੱਚਾ ਉਪਦੇਸ਼, ਆਪਣੇ ਮਨ ਨੂੰ ਕਹਿ ਰਹੇ ਹਨ। ਮਨ ਪਿਆਰਿਆ ਜੀਉ ਮਿਤ੍ਰਾ; ਅਨੁਸਾਰ ਹੇ ਪਿਆਰੇ ਮਨ!(ਜਿਨਿ) ਜਿਨ੍ਹਾਂ ਅਕਾਲ ਪੁਰਖ ਜੀ ਨੇ ਆਪਣੀ ਅਨਤ ਕਲਾਵਾਨ ਪ੍ਰਕਾਸ਼ ਸਰੂਪ ਕ੍ਰਿਪਾ ਨਾਲ, (ਤੇਰੀ) ਆਪ ਜੀ ਦੀ(ਬਨਤ) ਬਣੌਟ ਆਪਣੇ ਨਿਰਗੁਨ ਸਰੂਪ'ਚੋਂ ਬਨਾਈ ਹੈ। ਆਪ ਜੀ ਅੰਦਰ ਆਪ ਵਸ ਰਹੇ ਹਨ, ਆਪ ਜੀ ਉਨਾਂ ਅੰਦਰ ਵਸ ਰਹੇ ਹੋਂ। ਯਥਾ:- ਮਨ ਮਹਿ ਆਪਿ; ਮਨ ਅਪੁਨੇ ਮਾਹਿ॥ ਹੇ ਮਨ!ਜਿਨ੍ਹਾਂ ਦਾ ਸਰੂਪ ਗੁਰਬਾਣੀ ਪੜ੍ਹਨ ਸੁਨਣ ਅਰਥ ਵੀਚਾਰਨ ਨਾਲ ਆਪ ਜੀ, ਅਨਤ ਕਲਾਵਾਨ ਅਗਮ ਅਪਾਰ ਸ੍ਰਬ ਵਿਆਪੀ ਪ੍ਰਕਾਸ਼ ਸਰੂਪ ਮਹਾਂ ਵਿਸਮਾਦ ਅਮਰ ਵਾਹਿਗੁਰੂ ਜੀ 'ਚ ਲੀਣ ਹੁੰਦੇ ਹੋਂ। (ਊਠਤ) ਉੱਠਦਿਆਂ(ਬੈਠਤ) ਬੈਠਦਿਆਂ, (ਊਠਤ) ਸਮਾਧੀ ਤੋਂ ਉੱਠਦਿਆਂ, ਸੰਸਾਰ ਤੋਂ ਉਪਰਾਮ ਹੁੰਦਿਆਂ, (ਬੈਠਤ) ਸਮਾਧੀ'ਚ ਬੈਠਦਿਆਂ, ਗੁਰੂ ਪਿਆਰੀ ਸੰਗਤ ਜੀ'ਚ ਬੈਠਦਿਆਂ, ਨਿਰਗੁਨ ਬ੍ਰਹਮ ਜੀ 'ਚ(ਬੈਠਤ) ਲੀਣ ਹੁੰਦਿਆਂ, ਸਦ ੩ ਹੀ(ਤਿਸਹਿ) ਤਿਨ੍ਹਾਂ ਵਾਹਿਗੁਰੂ ਜੀ ਨੂੰ(ਧਿਆਈ) ਧਿਆਉਣਾ ਕਰ। ਯਥਾ:- ਊਠਤ ਬੈਠਤ; ਸੋਵਤ ਧਿਆਈਐ॥ ਮਾਰਗਿ ਚਲਤ; ਹਰੇ ਹਰਿ ਗਾਈਐ॥) ਊਠਤ ਬੈਠਤ; ਸੋਵਤ ਨਾਮ॥ ਕਹੁ ਨਾਨਕ; ਜਨ ਕੈ ਸਦ ਕਾਮ॥ ਵਾਹਿਗੁਰੂ ਮਹੱਲਾ ਪੰਜਵਾਂ ਜੀ ਸਤਿਗੁਰੂ ਗ੍ਰੰਥ ਸਾਹਿਬ ਜੀ ਸਰੂਪ'ਚ, ਗੁਰਤਾ ਬਿਰਾਜਮਾਨ ਹੋ ਕੇ ਹਰ ਸਮੇਂ ਖੰਡਾਂ ਬ੍ਰਹਮੰਡਾਂ ਅੰਦਰ ਨਿਰੰਕਾਰ ਗੁਰਬਾਣੀ ਜੀ ਦਾ ਵਿਸਮਾਦ ਨ੍ਰਿਬਿਕਾਰ ਚਾਨਣ ਕਰ ਰਹੇ ਹਨ। ਯਥਾ:- ਤਖਤਿ ਬੈਠਾ ਅਰਜਨ ਗੁਰੂ; ਸਤਿਗੁਰ ਕਾ ਖਿਵੈ ਚੰਦੋਆ॥ ਉਗਵਣਹੁ ਤੈ ਆਥਵਣਹੁ; ਚਹੁ ਚਕੀ ਕੀਅਨੁ ਲੋਆ॥

ਤਿਸਹਿ ਧਿਆਇ; ਜੋ ਏਕੁ ਅਲਖੈ॥ ਈਹਾ ਊਹਾ; ਨਾਨਕ ਤੇਰੀ ਰਖੈ॥ ੪॥ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਕਲਜੁਗਿ.ਜਹਾਜੁ ਅਰਜੁਨੁ ਗੁਰੂ; ਸਗਲ ਸ੍ਰਿਸ੍ਰਿ ਲਗਿ.ਬਿਤਰਹੁ॥ ਜੀ ਫ਼ੁਰਮਾ ਰਹੇ ਹਨ:- (ਜੋ) ਜਿਹੜੇ(ਏਕੁ) ਇੱਕ ਵਾਹਿਗੁਰੂ ਜੀ ਅਸੰਖ ਅਨੰਤ ਕਲਾਵਾਨ ਮੇਹਰਵਾਨ ਪ੍ਰਕਾਸ਼ ਸਰੂਪ ਹਰ ਪ੍ਰਾਣੀ ਦੇ ਅੰਦਰ ਬਾਹਰ ਅਨੰਤ ਬ੍ਰਹਮੰਡ'ਚ ਭਰਪੂਰ, ਸਭ ਦੀ ਰੱਖਿਆ ਬਾਰੇ, (ਅਲਖੈ) (ਅ+ਲਖੈ) (ਅ) ਵਿਸ਼ੇਸ਼ ਕਰਕੇ(ਲਖੈ) ਜਾਨਣ ਵਾਲੇ ਹਨ। (ਤਿਸਹਿ) ਤਿਨ੍ਹਾਂ ਨੂੰ, ਮੇਰੇ ਮਨ; ਹਰਿ ਜਪਿ ਸਦਾ ਧਿਆਇ॥ ਸਦਾ ਅਨੰਦੁ ਹੋਵੈ ਦਿਨੁ ਰਾਤੀ; ਜੋ ਇਛੈ ਸੋਈ ਫਲੁ ਪਾਇ॥ ੧॥ ਅਨੁਸਾਰ ਸਦਾ (ਧਿਆਇ) ਧਿਆਉਣਾ ਕਰ, ਜਿਸ ਕਰਕੇ, ਆਪਣੇ ਵਿਸਮਾਦ ਸ੍ਰਬ ਵਿਆਪੀ ਪ੍ਰਕਾਸ਼ ਸਰੂਪ'ਚ ਲੀਣਤਾ ਬਖ਼ਸ਼ ਕੇ, (ਤੇਰੀ) ਆਪ ਜੀ ਦੀ, (ਈਹਾ) ਇੱਥੇ ਇਸ ਲੋਕ'ਚ, (ਊਹਾ) ਓਥੇ ਪ੍ਰਲੋਕ'ਚ, ਵਿਕਾਰਾਂ ਔਗੁਣਾਂ ਜਮਾਂ ਜੂਨਾਂ ਤੋਂ(ਰਖੈ) ਰੱਖਿਆ ਕਰਨਗੇ। ਭਾਵੇਂ ਲੀਣਤਾ ਨ ਭੀ ਹੋਈ ਹੋਵੇ, ਫੇਰ ਭੀ ਧਿਆਉਣ ਵਾਲੇ ਦੀ ਰੱਖਿਆ ਕਰਕੇ ਕਾਜ ਸਵਾਰਦੇ ਹਨ। ਸਦਾ ਧਿਆਉਣ ਵਾਲੇ ਨੂੰ, ਆਪਣੇ ਸ੍ਰਬ ਵਿਆਪੀ ਵਿਸਮਾਦ ਸੱਚੇ ਚਰਨ-ਕਮਲਾਂ'ਚ, ਸਦਾ ਲਈ ਪੂਰਨ ਲੀਣਤਾ ਬਖ਼ਸ਼ਦੇ ਹਨ।

ਜਿਹ ਪ੍ਰਸਾਦਿ; ਕਰਹਿ ਪੁੰਨ ਬਹੁ ਦਾਨ॥ ਮਨ ਆਠ ਪਹਰ; ਕਰਿ ਤਿਸ ਕਾ ਧਿਆਨ॥ {ਪੁੰਨ ਦਾਨ ਦੇ ਇਵਜ਼ 'ਚ ਕੁੱਝ ਭੀ ਨਹੀਂ ਲਿਆ ਜਾਂਦਾ। }ਹੇ ਪ੍ਰੇਮੀ ਜੀ!(ਜਿਹ) ਜਿਨ੍ਹਾਂ ਭਾਵ ਵਾਹਿਗੁਰੂ

ਜੀ ਦੀ ਮਹਾਂ ਵਿਸਮਾਦ ਅਨਤ ਕਲਾਵਾਨ ਅਗਮ ਅਪਾਰ ਸ੍ਰਬ ਵਿਆਪੀ ਪ੍ਰਕਾਸ਼ ਸਰੂਪ ਸੱਚੀ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਨਾਲ, ਆਪ ਜੀ ਧਨ ਪਦਾਰਥ ਆਦਿ(ਬਹੁ) ਬਹੁਤਾ ਪੁੰਨ ਦਾਨ(ਕਰਹਿ) ਕਰਦੇ ਹੋਂ। ਵਾ (ਜਿਹ) ਜਿਨ੍ਹਾਂ ਭਾਵ ਵਾਹਿਗੁਰੂ ਜੀ ਨੇ ਗੁਰੂ ਅਵਤਾਰ'ਚ ਪ੍ਰਗਟ ਹੋ ਕੇ, ਅਤਿਅੰਤ ਦੁਖੀ ਜੀਆਂ 'ਤੇ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਕਰਕੇ, ਗੁਰਬਾਣੀ ਗੁਰੂ ਮਰਯਾਦਾ, ਆਪਣੇ ਸੀਸ, ਸ੍ਰਵੰਸ ਕੁਰਬਾਨ ਕਰਨ ਰੂਪ(ਬਹੁ) ਬਹੁਤੇ ਪੁੰਨ ਦਾਨ(ਕਰਹਿ) ਕਰੇ ਹਨ ਸਦਾ ਲਈ। ਯਥਾ:- ਗੁਰ ਜੇਵਡੁ ਦਾਤਾ ਕੋ ਨਹੀ; ਜਿਨਿ ਦਿਤਾ ਆਤਮ ਦਾਨੁ॥) ਤੁਧੁ ਜੇਵਡੁ ਦਾਤਾਰੁ, ਮੈ ਕੋਈ ਨਦਰਿ ਨ ਆਵਈ; ਤੁਧੁ ਸਭਸੈ ਨੋ ਦਾਨੁ ਦਿਤਾ; ਖੰਡੀ ਵਰਭੰਡੀ ਪਾਤਾਲੀ ਪੁਰਈ ਸਭ ਲੋਈ॥ (ਤਿਸ) ਤਿਨ੍ਹਾਂ ਪ੍ਰਭ ਦਾਤਉ ਦਾਤਾਰ; ਕ੍ਰਿਪਾ ਕਰਨ ਵਾਲੇ ਕ੍ਰਿਪਾਲ ਸਤਿਗੁਰੂ ਸਾਹਿਬਾਨ ਜੀ(ਕਾ) ਦਾ ਆਠ ਪਹਰ ਆਪਣੇ ਮਨ'ਚ ਧਿਆਨ ਕਰਿ। ਜਿਵੇਂ, ਗੋਵਿੰਦ ਗੁਣ ਗਾਈਐ ਜੀਉ; ਲਾਇ ਸਤਿਗੁਰੂ ਨਾਲਿ ਧਿਆਨੁ॥ ਅਨੁਸਾਰ ਬਾਬਾ ਤਾਰੂ ਸਿੰਘ ਸਾਹਿਬ ਜੀ ਖੋਪਰਾ ਲੁਹਾਉਣ ਤੋਂ ਮਗਰੋਂ, ੨੨ ਦਿਨ ਸਤਿਗੁਰੂ ਸਾਹਿਬਾਨ ਜੀ ਦੇ ਧਿਆਨ'ਚ ਬੈਠੇ, ਗੋਵਿੰਦ ਜੀ ਦੇ ਗੁਣ ਗਾਉਂਦੇ ਰਹੇ।

ਜਿਹ ਪ੍ਰਸਾਦਿ; ਤੂ ਆਚਾਰ ਬਿਉਹਾਰੀ॥ ਤਿਸੁ ਪ੍ਰਭ ਕਉ; ਸਾਸਿ ਸਾਸਿ ਚਿਤਾਰੀ॥ ਹੇ ਪ੍ਰੇਮੀ ਜੀ!(ਤੂ) ਆਪ ਜੀ (ਜਿਹ) ਜਿਨ੍ਹਾਂ ਭਾਵ ਵਾਹਿਗੁਰੂ ਜੀ ਦੀ, ਵਿਸਮਾਦ ਅਨਤ ਕਲਾਵਾਨ ਅਗਮ ਅਪਾਰ ਸ੍ਰਬ ਵਿਆਪੀ ਪ੍ਰਕਾਸ਼ ਸਰੂਪ ਅਮਰ ਸੱਚੀ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਦੇ ਸ਼ੁਭ(ਆਚਾਰ) ਕਰਤੱਬ, ਪੁੰਨ ਦਾਨ ਭਜਨ ਪਰਉਪਕਾਰ ਸੇਵਾ ਕਥਾ ਕੀਰਤਨ ਕਰਨ ਕਰਾਉਣ ਸਿਖਾਉਣ ਦਾ ਬਿਉਹਾਰ ਕਰਨ ਵਾਲੇ ਪਰਉਪਕਾਰੀ ਬਿਉਹਾਰੀ ਹੋਂ। ਇਸ ਲਈ ਆਪ ਜੀ ਨੂੰ ਚਾਹੀਦਾ ਹੈ ਕਿ ਤਿਸੁ(ਪ੍ਰਭ) ਅਨਤਕਲਾਵਾਨ ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਨਿਰਾ ਪ੍ਰਕਾਸ਼ ਹੀ ਪ੍ਰਕਾਸ਼, ਨੂਰ ਹੀ ਨੂਰ ਨਿਰਗੁਨ ਨਿਰੰਕਾਰਜੀ(ਕਉ) ਨੂੰ, ਸਾਸਿ ਸਾਸਿ ਰੋਮ ੨ ਦੇ ਪਿਆਰ ਨਾਲ(ਚਿਤਾਰੀ) ਚੇਤੇ ਕਰੀ, ਸਿਮਰੀ ਜਾਵੋ। ਯਥਾ:- ਸਾਸਿ ਸਾਸਿ; ਸਿਮਰਹੁ ਗੋਬਿੰਦ॥ ਮਨ ਅੰਤਰ ਕੀ; ਉਤਰੈ ਚਿੰਦ॥

ਜਿਹ ਪ੍ਰਸਾਦਿ; ਤੇਰਾ ਸੁੰਦਰ ਰੂਪੁ॥ ਸੋ ਪ੍ਰਭੁ ਸਿਮਰਹੁ; ਸਦਾ ਅਨੂਪੁ॥ ਹੇ ਪ੍ਰੇਮੀ ਜੀ!(ਜਿਹ) ਜਿਨ੍ਹਾਂ ਭਾਵ ਵਾਹਿਗੁਰੂ ਜੀ ਦੀ ਅਨਤ ਕਲਾਵਾਨ ਅਗਮ ਅਪਾਰ ਸਰਬ ਵਿਆਪੀ ਪ੍ਰਕਾਸ਼ ਸਰੂਪ ਸੱਚੀ ਅਮਰ ਮਹਾਂ ਵਿਸਮਾਦ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਨਾਲ, (ਤੇਰਾ) ਆਪ ਜੀ ਦਾ, ਦਿਲ ਦੀ ਸਫ਼ਾਈ ਰੂਪ ਸੁੰਦਰ ਰੂਪੁ ਹੈ। ਵਾ ਸੁੰਦਰ ਰੂਪੁ ਦਗ ੨ ਕਰ ਰਿਹਾ ਹੈ। {ਇਸ ਦਾ ਗੁਮਾਨ ਕਰਕੇ ਹੰਕਾਰੀ ਵਿਕਾਰੀ ਰੋਗੀ ਸੋਗੀ ਭੋਗੀ ਅਕ੍ਰਿਤਘਣ ਬਿਸਟਾ ਦਾ ਕ੍ਰਿਮ ਨ ਬਣ। ਯਥਾ:- ਜੋ ਜਾਨੈ; ਮੈ ਜੋਬਨਵੰਤੁ॥ ਸੋ ਹੋਵਤ; ਬਿਸਟਾ ਕਾ ਜੰਤੁ॥ ਸਤਿਗੁਰੂ ਸਾਹਿਬਾਨ ਜੀ ਦਾ ਧੰਨਵਾਦੀ ਬਣ ਕੇ ਨਿਹਾਲ ਹੋ।} ਵਾ ਤੁਮ੍ ਦਇਆਲ ਕਿਰਪਾਲ ਕ੍ਰਿਪਾ ਨਿਧਿ; ਪਤਿਤ ਪਾਵਨ ਗੋਸਾਈ॥ ਅਨੁਸਾਰ(ਜਿਹ) ਜਿਨ੍ਹਾਂ ਭਾਵ ਵਾਹਿਗੁਰੂ ਜੀ ਦੀ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਤੇਰਾ ਸੁੰਦਰ(ਰੂਪੁ) ਸਰੂਪ ਹੈ, ਭਾਵ ਆਪ ਜੀ ਦੇ ਅੰਦਰ ਕ੍ਰਿਪਾ, ਬਾਹਰ ਕ੍ਰਿਪਾ, ਹਰ ਸੋਚਣੀ ਚਿਤਵਣੀ'ਚ ਕ੍ਰਿਪਾ ਹੀ ਕ੍ਰਿਪਾ ਹੈ, ਕਿਉਂ

ਜੋ ਇੱਕ ਭੀ ਮੰਦਾ ਸੰਕਲਪ ਨਹੀਂ ਫੁਰਦਾ। ਯਥਾ:- ਮੰਦਾ.ਮੂਲਿ ਨ ਉਪਜਿਓ; ਤਰੇ ਸਚੀ ਕਾਰੈ ਲਾਗਿ ਜੀਉ॥ ੬॥) ਮਨ ਅਪੁਨੇ ਤੇ; ਬੁਰਾ ਮਿਟਾਨਾ॥ ਪੇਖੈ ਸਗਲ ਸ੍ਰਿਸਟਿ; ਸਾਜਨਾ॥ (ਸੋ) ਉਹ(ਪ੍ਰਭੁ) ਪੂਰਨ ਮੇਹਰਵਾਨ ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਸੁਆਮੀਜੀ ਦੀ [੧](ਅਨੂਪੁ) ਸੁੰਦਰਤਾ ਦੀ ਉਪਮਾ ਨਹੀਂ ਹੋ ਸਕਦੀ, ਭਾਵੇਂ ਸਾਰੇ ਬ੍ਰਹਮੰਡ ਜੀਅ ਜੰਤ ਪੂਰਨ ਗੁਰੂ ਸੰਤ ਹਰ ਸਮੇਂ ਉਪਮਾ ਕਰ ਰਹੇ ਹਨ, ਸਗੋਂ ਹੋਰ ਵਧਦੀ ੨ ਹੀ ਜਾਂਦੀ ਹੈ। ਐਸੇ ਵਿਸਮਾਦ ਅਨੂਪ ਵਾਹਿਗੁਰੂ ਪਰਮ ਪੂਜਨੀਕ ਪਰਮ ਪਿਤਾ ਜੀ ਨੂੰ, ਰੋਮ ੨ ਕਰਕੇ ਸਦਾ(ਸਿਮਰਹੁ) ਯਾਦ ਕਰੋ। ਯਥਾ:- ਹਉ ਬਿਸਮੁ ਭਈ ਜੀ; ਹਰਿ ਦਰਸਨੁ ਦੇਖਿ ਅਪਾਰਾ॥ ਮੇਰਾ ਸੁੰਦਰੁ ਸੁਆਮੀ ਜੀ; ਹਉ ਚਰਨ ਕਮਲ ਪਗ ਛਾਰਾ॥ ਪ੍ਰਭ ਪੇਖਤ ਜੀਵਾ ਠੰਢੀ ਥੀਵਾ; ਤਿਸੁ ਜੇਵਡੁ, ਅਵਰੁ ਨ ਕੋਈ॥ ਆਦਿ ਅੰਤਿ ਮਧਿ ਪ੍ਰਭੁ ਰਵਿਆ; ਜਲਿ ਥਲਿ ਮਹੀਅਲਿ ਸੋਈ॥

ਜਿਹ ਪ੍ਰਸਾਦਿ; ਤੇਰੀ ਨੀਕੀ ਜਾਤਿ॥ ਸੋ ਪ੍ਰਭੁ ਸਿਮਰਿ; ਸਦਾ ਦਿਨ ਰਾਤਿ॥ ਹੇ ਪ੍ਰੇਮੀ ਜੀ !(ਜਿਹ) ਜਿਨ੍ਹਾਂ ਭਾਵ ਵਾਹਿਗੁਰੂ ਜੀ ਦੀ, ਵਿਸਮਾਦ ਅਨਤ ਕਲਾਵਾਨ ਅਗਮ ਅਪਾਰ ਸਰਬ ਵਿਆਪੀ ਪ੍ਰਕਾਸ਼ ਸਰੂਪ ਸੱਚੀ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ, (ਤੇਰੀ) ਆਪ ਜੀ ਦੀ(ਨੀਕੀ) ਸੋਹਣੀ ਜਾਤਿ ਹੈ। ਸੋ ਪ੍ਰਭੁ ਜੀ ਨੂੰ, ਦਿਨ ਰਾਤਿ ਸਦਾ ਸਿਮਰਿ ਰਹੇ ਹਨ। ਯਥਾ:- ਸਿਮਰਹਿ ਗੁਣੀ ਚਤੁਰ ਸਭਿ ਬੇਤੇ; ਸਿਮਰਹਿ ਰੈਣੀ ਅਰੁ ਦਿਨਾ॥ ੬॥ ਵਾ(ਜਿਹ) ਜਿਨ੍ਹਾਂ ਭਾਵ ਵਾਹਿਗੁਰੂ ਜੀ ਦੀ(ਪ੍ਰਸਾਦਿ) ਕ੍ਰਿਪਾ ਨਾਲ(ਤੇਰੀ) ਆਪ ਜੀ ਦੀ(ਨੀਕੀ) ਸੋਹਣੀ ਜਾਤਿ ਭਗਤ ਮਹਾਂਪੁਰਸ਼ ਰੱਬ ਜੀ ਹਨ। ਯਥਾ:- ਸੈਨੁ ਨਾਈ ਬੁਤਕਾਰੀਆ; ਓਹੁ ਘਰਿ ਘਰਿ ਸੁਨਿਆ॥ ਹਿਰਦੇ ਵਸਿਆ ਪਾਰਬ੍ਰਹਮੁ; ਭਗਤਾ ਮਹਿ ਗਨਿਆ॥ ੩॥ ਵਾ (ਜਿਹ) ਜਿਨ੍ਹਾਂ ਭਾਵ ਵਾਹਿਗੁਰੂ ਜੀ ਦੀ(ਪ੍ਰਸਾਦਿ) ਕ੍ਰਿਪਾ ਨਾਲ, (ਤੇਰੀ) ਆਪ ਜੀ ਦੀ, (ਨੀਕੀ) ਸੋਹਣੀ ਜਾਤਿ ਮਨੁੱਖ ਹੈ। ਯਥਾ:- ਭਈ ਪਰਾਪਤਿ; ਮਾਨੁਖ ਦੇਹੁਰੀਆ॥ ਗੋਬਿੰਦ ਮਿਲਣ ਕੀ; ਇਹ ਤੇਰੀ ਬਰੀਆ॥) ਅਵਰ ਜੋਨਿ; ਤੇਰੀ ਪਨਿਹਾਰੀ॥ ਇਸੁ ਧਰਤੀ ਮਹਿ; ਤੇਰੀ ਸਿਕਦਾਰੀ॥) ਅਪਵਿਤ੍ਰ; ਪਵਿਤ੍ਰੁ ਜਿਨਿ ਤੂ ਕਰਿਆ॥ ਸਗਲ ਜੋਨਿ ਮਹਿ; ਤੂ ਸਿਰਿ ਧਰਿਆ॥) ਲਖ ਚਉਰਾਸੀਹ ਜੂਨਿ ਵਿਚਿ; ਉਤਮੁ ਜੂਨਿ.ਸੁ ਮਾਣਸ ਦੇਹੀ। (ਸੋ) ਉਸ(ਪ੍ਰਭੁ) ਮਿਹਰਵਾਨੁ ਸਾਹਿਬੁ ਮਿਹਰਵਾਨੁ॥ ਸਾਹਿਬੁ ਮੇਰਾ ਮਿਹਰਵਾਨੁ॥ ਜੀਅ ਸਗਲ ਕਉ; ਦੇਇ ਦਾਨੁ॥ ਪੂਰਨ ਭਗਵਾਨ ਗੁਰਪ੍ਰਮੇਸਰ ਜੀ ਨੂੰ, ਸਦਾ ਦਿਨ ਰਾਤਿ ਰੋਮ ੨ ਦੇ ਪ੍ਰੇਮ ਨਾਲ ਰੋਮ ੨ ਕਰਕੇ(ਸਿਮਰਿ) ਚੇਤੇ ਕਰ। ਯਥਾ:- ਸੁਤਿਆ.ਗੁਰੁ ਸਾਲਾਹੀਐ; ਉਠਦਿਆ ਭੀ ਗੁਰੁ ਆਲਾਉ॥ ਕੋਈ ਐਸਾ ਗੁਰਮੁਖਿ.ਜੇ ਮਿਲੈ; ਹਉ ਤਾ ਕੇ ਧੋਵਾ ਪਾਉ॥) ਸੇਵੀ ਸਤਿਗੁਰੁ ਆਪਣਾ; ਹਰਿ ਸਿਮਰੀ.ਦਿਨ ਸਭਿ ਰੈਣ॥ ਆਪੁ ਤਿਆਗਿ ਸਰਣੀ ਪਵਾਂ; ਮੁਖਿ ਬੋਲੀ ਮਿਠੜੇ ਵੈਣ॥) ਦਿਨੁ ਰਾਤੀ ਆਰਾਧਹੁ ਪਿਆਰੋ; ਨਿਮਖ.ਨ ਕੀਜੈ ਢੀਲਾ॥ ਸੰਤ ਸੇਵਾ ਕਰਿ.ਭਾਵਨੀ ਲਾਈਐ; ਤਿਆਗਿ ਮਾਨੁ ਹਾਠੀਲਾ॥

ਜਿਹ ਪ੍ਰਸਾਦਿ; ਤੇਰੀ ਪਤਿ ਰਹੈ॥ ਗੁਰ ਪ੍ਰਸਾਦਿ; ਨਾਨਕ.ਜਸੁ ਕਹੈ॥ ੫॥ ਵਾਹਿਗੁਰੂ ਜੀ ਦੇ ਸਰਗੁਨ ਅਵਤਾਰ, ਪਾਰਬ੍ਰਹਮ ਗਰੀਬ ਨਿਵਾਜ॥ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਪੰਜਵੇਂ ਸਰੂਪ

'ਚ ਫ਼ੁਰਮਾਉਂਦੇ ਹਨ:- ਹੇ ਪ੍ਰੇਮੀ ਜੀ!(ਜਿਹ) ਜਿਨ੍ਹਾਂ ਭਾਵ ਵਾਹਿਗੁਰੂ ਜੀ ਦੀ, ਅਨਤ ਕਲਾਵਾਨ ਅਗਮ ਅਪਾਰ ਸ੍ਰਬ ਵਿਆਪੀ ਪ੍ਰਕਾਸ਼ ਸਰੂਪ ਸੱਚੀ ਅਮਰ ਮਹਾਂ ਵਿਸਮਾਦ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਨਾਲ, (ਤੇਰੀ) ਆਪ ਜੀ ਦੀ, ਗੁਰਮੁਖਿ(ਪਤਿ) ਇੱਜ਼ਤ(ਰਹੈ) ਰਹਿੰਦੀ ਹੈ, ਭਾਵ ਆਪ ਜੀ ਨੂੰ ਕਾਮ ਕ੍ਰੋਧ ਔਗੁਣ ਵੈਰ ਬੇਪਤ ਨਹੀਂ ਕਰਦੇ। ਗੁਰ ਪ੍ਰਮੇਸਰ ਜੀ ਦੀ ਅਗਮ ਅਪਾਰ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਨਾਲ, ਉਨ੍ਹਾਂ ਦੇ, ਆਪ ਜੀ'ਤੇ ਕੀਤੇ ਪਰਉਪਕਾਰ, ਅਗਮ ਅਪਾਰ ਸੱਚਾ ਸੁੱਚਾ ਮਹਾਨ ਜਸੁ, ਦਾਸਨਦਾਸ ਆਪ ਜੀ ਨੂੰ, (ਕਹੈ) ਕਹਿ ਰਿਹਾ ਹੈ। ਯਥਾ:- ਗੁਰ ਪਰਸਾਦਿ.ਕਹੈ ਜਨੁ ਨਾਨਕੁ; ਹਰਿ ਸਚੇ ਕੇ ਗੁਣ ਗਾਏ॥

ਜਿਹ ਪ੍ਰਸਾਦਿ; ਸੁਨਹਿ ਕਰਨ ਨਾਦ॥ ਵਾਹਿਗੁਰੂ ਜੀ ਦੇ ਕੀਤੇ ਅਨੰਤ ਪਰਉਪਕਾਰ ਦੱਸ ਕੇ, ਵਿਸ਼ਿਆਂ ਪਾਪਾਂ ਵਿਕਾਰਾਂ ਜੀਆਂ ਨੂੰ ਕੋਹਣ ਦੀ, ਨੀਂਦ 'ਚ ਸੁੱਤੇ ਜੀਵ ਨੂੰ, ਗੁਰ ਪ੍ਰਸਾਦਿ; ਨਾਨਕ ਮਨਿ ਜਾਗਹੁ॥ ਅਨੁਸਾਰ ਜਗਾ ਰਹੇ ਹਨ। ਹੇ ਪ੍ਰੇਮੀ ਜੀ!(ਜਿਹ) ਜਿਨ੍ਹਾਂ ਭਾਵ ਵਾਹਿਗੁਰੂ ਜੀ ਦੀ, ਵਿਸਮਾਦ ਅਨਤ ਕਲਾਵਾਨ ਅਗਮ ਅਪਾਰ ਸਰਬ ਵਿਆਪੀ ਪ੍ਰਕਾਸ਼ ਸਰੂਪ ਸੱਚੀ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਨਾਲ, ਆਪ ਜੀ ਦੇ(ਕਰਨ) ਕੰਨ, (ਨਾਦ) ਧੁਨ(ਸੁਨਹਿ) ਸੁਣਦੇ ਹਨ, ਭਾਵ ਆਪ ਜੀ ਨੂੰ ਕੰਨ ਬਖ਼ਸ਼ੇ ਹਨ, ਜੋ ਵਾਹਿਗੁਰੂ ਜੀ ਦੀ ਸ੍ਰਬ ਵਿਆਪੀ ਮਹਾਂ ਵਿਸਮਾਦ ਅਨਤ ਕਲਾਵਾਨ ਅਖੰਡ ਜੋਤਿ ਨਾਲ ਸੁਣਦੇ ਹਨ। ਯਥਾ:- ਦੀਨੇ ਹਸਤ ਪਾਵ; ਕਰਨ ਨੇਤ੍ਰ ਰਸਨਾ॥) ਏ ਸ੍ਰਵਣਹੁ ਮੇਰਿਹੋ; ਸਾਚੈ ਸੁਨਣੈ ਨੋ ਪਠਾਏ॥ ਸਾਚੈ ਸੁਨਣੈ ਨੋ ਪਠਾਏ.ਸਰੀਰਿ ਲਾਏ; ਸੁਣਹੁ ਸਤਿ ਬਾਣੀ॥ ਵਾ (ਜਿਹ) ਜਿਨ੍ਹਾਂ ਦੀ, ਅਗਮ ਵਿਸਮਾਦ(ਪ੍ਰਸਾਦਿ) ਕ੍ਰਿਪਾ ਨਾਲ, ਸਾਰੀਆਂ ਘਟਾਂ 'ਚ ਰਾਮ ਜੀ ਦੀ(ਨਾਦ) ਧੁਨਿ, ਆਪ ਜੀ ਦੇ(ਕਰਨ) ਕੰਨ(ਸੁਨਹਿ) ਸੁਣਦੇ ਹਨ। ਯਥਾ:- ਜੋ ਬੋਲਤ ਹੈ.ਮ੍ਰਿਗ ਮੀਨ ਪੰਖੇਰੂ; ਸੁ ਬਿਨੁ ਹਰਿ.ਜਾਪਤ ਹੈ ਨਹੀ ਹੋਰ॥

ਜਿਹ ਪ੍ਰਸਾਦਿ; ਪੇਖਹਿ ਬਿਸਮਾਦ॥ ਹੇ ਗੁਰਮੁਖਿ ਪਿਆਰੇ ਜੀਓ!(ਜਿਹ) ਜਿਨ੍ਹਾਂ ਭਾਵ ਵਾਹਿਗੁਰੂ ਜੀ ਦੀ, ਮਹਾਂ ਵਿਸਮਾਦ ਅਨਤ ਕਲਾਵਾਨ ਅਗਮ ਅਪਾਰ ਸ੍ਰਬ ਵਿਆਪੀ ਪ੍ਰਕਾਸ਼ ਸਰੂਪ ਸੱਚੀ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਨਾਲ, ਆਪ ਜੀ ਸੂਰਜ ਚੰਦ ਤਾਰੇ ਸਮੁੰਦ੍ਰ ਜੰਗਲ਼ ਪਹਾੜ, ਰੰਗਾਂ ੨ ਦੇ ਪੰਛੀ ਸ਼ੇਰ ਆਦਿ ਬਿਸਮਾਦ ਰਚਨਾ ਨੂੰ(ਪੇਖਹਿ) ਦੇਖ ਰਹੇ ਹੋਂ, ਭਾਵ ਨੇਤ੍ਰ ਬਖ਼ਸ਼ੇ ਹਨ। ਯਥਾ:- ਪੇਖਨ ਕਉ ਨੇਤ੍ਰ; ਸੁਨਨ ਕਉ ਕਰਨਾ॥ ਹਸਤ ਕਮਾਵਨ; ਬਾਸਨ ਰਸਨਾ॥) ਦੀਨੇ ਹਸਤ ਪਾਵ; ਕਰਨ ਨੇਤ੍ਰ ਰਸਨਾ॥ ਤਿਸਹਿ ਤਿਆਗਿ; ਅਵਰ ਸੰਗਿ ਰਚਨਾ॥ ਵਾ ਕ੍ਰਿਪਾ ਦਾ ਐਸਾ ਵਿਸਮਾਦ ਰੰਗ ਨਸ਼ਾ ਚੜ੍ਹਿਆ ਹੈ, ਹੇ ਪ੍ਰੇਮੀ ਸਜਣ ਜੀ!(ਜਿਹ) ਜਿਨ੍ਹਾਂ ਭਾਵ ਵਾਹਿਗੁਰੂ ਜੀ ਦੀ ਬਿਸਮਾਦ(ਪ੍ਰਸਾਦਿ) ਕ੍ਰਿਪਾ ਨਾਲ, ਸਾਰਿਆਂ ਰੂਪਾਂ ਰੰਗਾਂ ਦੁਸ਼ਮਣਾਂ'ਚ ਭੀ ਬਿਸਮਾਦ ਬ੍ਰਹਮ ਜੀ ਨੂੰ(ਪੇਖਹਿ) ਦੇਖ ਰਹੇ ਹੋਂ। ਜਿਵੇਂ ਨਿਰਮਲ ਨਿਰਵੈਰ ਧੀਰਜਧਾਰੀ ਖਿਮਾ 'ਚ ਲੀਣ ਬ੍ਰਹਮ ਸਰੂਪ ਧੰਨ ਬਾਬਾ ਘਨਈਆ ਸਾਹਿਬ ਜੀ। ਯਥਾ:- ਸਚੇ ਤੇਰੇ ਖੰਡ; ਸਚੇ ਬ੍ਰਹਮੰਡ॥ ਸਚੇ ਤੇਰੇ ਲੋਅ; ਸਚੇ ਆਕਾਰ॥ ਸਚੇ ਤੇਰੇ ਕਰਣੇ; ਸਰਬ ਬੀਚਾਰ॥ ਸਚਾ ਤੇਰਾ ਅਮਰੁ; ਸਚਾ ਦੀਬਾਣੁ॥ ਸਚਾ ਤੇਰਾ

ਹੁਕਮੁ; ਸਚਾ ਫੁਰਮਾਣੁ॥ ਸਚਾ ਤੇਰਾ ਕਰਮੁ; ਸਚਾ ਨੀਸਾਣੁ॥ ਸਚੇ ਤੁਧੁ ਆਖਹਿ; ਲਖ ਕਰੋੜਿ॥ ਸਚੈ ਸਭਿ ਤਾਣਿ; ਸਚੈ ਸਭਿ ਜੋਰਿ॥ ਸਚੀ ਤੇਰੀ ਸਿਫਤਿ; ਸਚੀ ਸਾਲਾਹ॥ ਸਚੀ ਤੇਰੀ ਕੁਦਰਤਿ; ਸਚੇ ਪਾਤਿਸਾਹ॥ ਨਾਨਕ ਸਚੁ; ਧਿਆਇਨਿ ਸਚੁ॥ ਜੋ ਮਰਿ ਜੰਮੇ; ਸੁ ਕਚੁਨਿ ਕਚੁ॥ ੧॥) ਸਭ ਮਹਿ.ਰਵਿ ਰਹਿਆ ਪ੍ਰਭੁ ਏਕੈ; ਪੇਖਿ ਪੇਖਿ ਨਾਨਕ ਬਿਗਸਾਈ॥ ਵਾ ਹੇ ਪ੍ਰੇਮੀ ਸਿੱਖ ਜੀ!(ਜਿਹ) ਜਿਨ੍ਹਾਂ ਭਾਵ ਗੁਰਤਾ ਬਿਰਾਜਮਾਨ ਗੁਰੂ ਪ੍ਰਮੇਸਰ ਜੀ ਦੇ, ਹਰਿ ਅੰਮ੍ਰਿਤ ਭਿੰਨੇ ੧ਲੋਇਣਾ; ਅਨੁਸਾਰ ਅੰਮ੍ਰਿਤ ਭਿੱਜੇ ੧ਨੇਤ੍ਰ, ਆਪ ਜੀ ਵੱਲ ਅਗਮ ਅਪਾਰ ਬੇਸੁਮਾਰ ਸੱਚੀ ਮਹਾਂ ੩ ਬਿਸਮਾਦ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਨਾਲ, ਹਰ ਸਮੇਂ(ਪੇਖਹਿ) ਦੇਖਦੇ ਹਨ, ਭਾਵ ਹਰ ਸਮੇਂ ਦਿਲ ਦਿਮਾਗ਼ 'ਚ, ਗੁਰਬਾਣੀ ਜੀ ਭੇਜ ਕੇ, ਸਾਚ ਨਾਮ ਕੀ ਅੰਮ੍ਰਿਤ ਵਰਖਾ॥ ਕਰਦੇ ਰਹਿੰਦੇ ਹਨ। ਦੇਖਣ ਦਾ ਭਾਵ ਇਹ ਹੈ, ਕਿ ਮੇਰੇ ਪ੍ਰੇਮੀ ਨੂੰ, ਸਾਹ ਅਉਖਾ ਤਾਂ ਨਹੀਂ ਆ ਰਿਹਾ। ਯਥਾ:- ਪ੍ਰਭ ਕਉ ਜਨੁ ਅੰਤਰਿ ਰਿਦ ਲੋਚੈ; ਪ੍ਰਭ ਜਨ ਕੇ ਸਾਸ ਨਿਹਾਰੇ॥) ਅਪੁਨੇ ਜਨ ਕਉ; ਸਾਸਿ ਸਾਸਿ ਸਮਾਰੇ॥ ਨਾਨਕ ਓਇ; ਪਰਮੇਸੁਰ ਕੇ ਪਿਆਰੇ॥

ਜਿਹ ਪ੍ਰਸਾਦਿ; ਬੋਲਹਿ ਅੰਮ੍ਰਿਤ ਰਸਨਾ॥ ਹੇ ਪ੍ਰੇਮੀ ਜੀ!ਆਪ ਜੀ(ਜਿਹ) ਜਿਨ੍ਹਾਂ ਭਾਵ ਵਾਹਿਗੁਰੂ ਜੀ ਦੀ, ਮਹਾਂ ਵਿਸਮਾਦ ਅਨਤ ਕਲਾਵਾਨ ਅਗਮ ਅਪਾਰ ਸ੍ਰਬ ਵਿਆਪੀ ਪ੍ਰਕਾਸ਼ ਸਰੂਪ ਸੱਚੀ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਨਾਲ ਰਸਨਾ ਦੁਆਰਾ, ਅੰਮ੍ਰਿਤ ਬਚਨ(ਬੋਲਹਿ) ਬੋਲਦੇ ਹੋਂ। ਯਥਾ:- ਦੀਨੇ ਹਸਤ ਪਾਵ; ਕਰਨ ਨੇਤ੍ਰ ਰਸਨਾ॥ ਵਾ ਹੇ ਪ੍ਰੇਮੀ ਜੀ!(ਜਿਹ) ਜਿਨ੍ਹਾਂ ਭਾਵ ਵਾਹਿਗੁਰੂ ਜੀ ਦੀ(ਪ੍ਰਸਾਦਿ) ਕ੍ਰਿਪਾ ਨਾਲ, ਆਪ ਜੀ ਰਸਨਾ ਦੁਆਰਾ, ਅੰਮ੍ਰਿਤ ਬਾਣੀ ਹਰਿ ਹਰਿ ਤੇਰੀ॥ ਅਨੁਸਾਰ ਅੰਮ੍ਰਿਤ ਗੁਰਬਾਣੀ ਜੀ(ਬੋਲਹਿ) ਬੋਲਦੇ ਹੋਂ। ਵਾ (ਜਿਹ) ਜਿਹੜੇ ਮਿੱਠ ਬੋਲੜੇ ਸਤਿਗੁਰੂ ਸਾਹਿਬ ਜੀ, ਆਪਣੀ ਅਮੋਲਕ ਰਸਨਾ ਦੁਆਰਾ, ਅਗਮ ਅਪਾਰ (ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਰੂਪ ਅੰਮ੍ਰਿਤ ਬਚਨ(ਬੋਲਹਿ) ਬੋਲਦੇ ਹਨ। ਯਥਾ:- ਗੁਰ ਰਸਨਾ ਅੰਮ੍ਰਿਤੁ ਬੋਲਦੀ; ਹਰਿ ਨਾਮਿ ਸੁਹਾਵੀ॥ ਜਿਨ ਸੁਣਿ ਸਿਖਾ.ਗੁਰੁ ਮੰਨਿਆ; ਤਿਨਾ ਭੁਖ ਸਭ ਜਾਵੀ॥) ਹਉ ਵਾਰੀ ਜੀਉ ਵਾਰੀ; ਸਤਿਗੁਰ ਕੈ ਬਲਿਹਾਰਣਿਆ॥ ਸਤਿਗੁਰੂ ਸਾਹਿਬ ਜੀ ਨੂੰ ਮਿੱਠ ਬੋਲੜੇ ਜਾਣ ਕੇ ਪ੍ਰੇਮੀ ਜਪਦੇ ਨਮਸਕਾਰਦੇ ਬਲਿਹਾਰ ਜਾਂਦੇ ਹਨ। ਯਥਾ:- ਮਿਠ ਬੋਲੜਾ ਜੀ; ਹਰਿ ਸਜਣੁ ਸੁਆਮੀ ਮੋਰਾ॥ ਹਉ ਸੰਮਲਿ ਥਕੀ ਜੀ; ਓਹੁ.ਕਦੇ ਨ ਬੋਲੈ ਕਉਰਾ॥ ਕਉੜਾ.ਬੋਲਿ ਨ ਜਾਨੈ, ਪੂਰਨ ਭਗਵਾਨੈ; ਅਉਗਣੁ.ਕੋ ਨ ਚਿਤਾਰੇ॥ ਪਤਿਤ ਪਾਵਨੁ ਹਰਿ ਬਿਰਦੁ ਸਦਾਏ; ਇਕੁ ਤਿਲੁ.ਨਹੀ ਭੰਨੈ ਘਾਲੇ॥ ਘਟ ਘਟ ਵਾਸੀ, ਸਰਬ ਨਿਵਾਸੀ; ਨੇਰੈ ਹੀ ਤੇ ਨੇਰਾ॥ ਨਾਨਕ ਦਾਸੁ.ਸਦਾ ਸਰਣਾਗਤਿ; ਹਰਿ ਅੰਮ੍ਰਿਤ ਸਜਣੁ ਮੇਰਾ॥

ਜਿਹ ਪ੍ਰਸਾਦਿ; ਸੁਖਿ ਸਹਜੇ ਬਸਨਾ॥ ਹੇ ਪ੍ਰੇਮੀ ਜੀ!(ਜਿਹ) ਜਿਨ੍ਹਾਂ ਭਾਵ ਵਾਹਿਗੁਰੂ ਜੀ ਦੀ, ਮਹਾਂ ਵਿਸਮਾਦ ਅਨਤ ਕਲਾਵਾਨ ਅਗਮ ਅਪਾਰ ਸ੍ਰਬ ਵਿਆਪੀ ਪ੍ਰਕਾਸ਼ ਸਰੂਪ ਅਮਰ ਸੱਚੀ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਨਾਲ, ਆਤਮਨੰਦ ਸੁਖਿ ਸਹਿਤ, (ਸਹਜੇ) ਨਿਰਯਤਨ ਬਸਨਾ ਕਰਦੇ ਹੋਂ। ਵਾ ਹੇ ਪ੍ਰੇਮੀ ਜੀ!(ਸਹਜੇ) ਨਿਰਯਤਨ ਸੁਖਿ ਸਹਿਤ, (ਜਿਹ) ਜਿਨ੍ਹਾਂ ਭਾਵ ਵਾਹਿਗੁਰੂ ਜੀ ਦੀ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ 'ਚ, ਆਪ ਜੀ ਦਾ(ਬਸਨਾ) ਵਸਣਾ ਹੋ ਰਿਹਾ ਹੈ।

(ਚੱਲਹਿ) ਜਿਹ ਪ੍ਰਸਾਦਿ; ਹਸਤ ਕਰ ਚਲਹਿ॥ ਜਿਹ ਪ੍ਰਸਾਦਿ; ਸੰਪੂਰਨ ਫਲਹਿ॥ ੧.ਹੇ ਪ੍ਰੇਮੀ ਜੀ!(ਜਿਹ) ਜਿਨ੍ਹਾਂ ਭਾਵ ਵਾਹਿਗੁਰੂ ਜੀ ਦੀ, ਮਹਾਂ ਵਿਸਮਾਦ ਅਨਤ ਕਲਾਵਾਨ ਅਗਮ ਅਪਾਰ ਸ੍ਰਬ ਵਿਆਪੀ ਪ੍ਰਕਾਸ਼ ਸਰੂਪ ਸੱਚੀ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਨਾਲ, ਦੂਧ ਪੂਤ ਚਾਰ ਪਦਾਰਥ, ਗੁਰੂ ਪ੍ਰੇਮਾ-ਭਗਤੀ, ਸਤਿ ਸੰਤੋਖ ਨਿਮ੍ਰਤਾ ਗ੍ਰੀਬੀ ਬ੍ਰਹਮਗਿਆਨ ਆਦਿ ਫ਼ਲਾਂ ਨਾਲ, ਸੰਪੂਰਨ(ਫਲਹਿ) ਫ਼ਲਦੇ ਹੋਂ। ਯਥਾ:- ਦਦਾ.ਦਾਤਾ ਏਕੁ ਹੈ; ਸਭ ਕਉ ਦੇਵਨਹਾਰ॥ ਦੇਂਦੇ.ਤੋਟਿ ਨ ਆਵਈ; ਅਗਨਤ ਭਰੇ ਭੰਡਾਰ॥ ਵਾ ਸੰਪੂਰਨ ਫ਼ਲਾਂ ਨਾਲ ਫ਼ਲ ਕੇ, (ਜਿਹ) ਜਿਨ੍ਹਾਂ ਭਾਵ ਵਾਹਿਗੁਰੂ ਜੀ ਦੀ(ਪ੍ਰਸਾਦਿ) ਕ੍ਰਿਪਾ ਨਾਲ, (ਹਸਤ) ਹੱਸ ਕਰ(ਚਲਹਿ) ਚਲਦੇ ਹੋਂ, ਤਿਨ੍ਹਾਂ ਦਾ ਰੋਮ ੨ ਦੇ ਪ੍ਰੇਮ ਨਾਲ, ਨਿਮਖ ੨ ਰੋਮ ੨ ਕਰਕੇ ਨਮਸਕਾਰ ਕਰਕੇ ਸਿਮਰਨ ਕਰੋ। ਵਾ ਹੇ ਪ੍ਰੇਮੀ ਜੀ!(ਜਿਹ) ਜਿਨ੍ਹਾਂ ਭਾਵ ਵਾਹਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੇ(ਪ੍ਰਸਾਦਿ) ਕ੍ਰਿਪਾ ਰੂਪੀ ਬੇਅੰਤ(ਹਸਤ) ਹੱਥ ਹੀ(ਕਰ) ਹੱਥ, ਛੇਤੀ ੨ ਦੂਧ ਪੂਤ ਪਦਾਰਥ ਗੁਰਸਬਦ ਦਾਨ ਦੇਣ ਨੂੰ(ਚਲਹਿ) ਚੱਲ ਰਹੇ ਹਨ। ਵਾ (ਜਿਹ) ਜਿਨ੍ਹਾਂ ਗੁਰੂ ਗ੍ਰੰਥ ਸਾਹਿਬ ਜੀ ਦੇ(ਪ੍ਰਸਾਦਿ) ਕ੍ਰਿਪਾ ਰੂਪੀ.ਬੇਅੰਤ(ਹਸਤ) ਹੱਥ ਹੀ(ਕਰ) ਹੱਥ, ਆਪਣੇ ਸਿੱਖ ਸਿੱਖਣੀਆਂ ਦੇ ਸਿਰਾਂ'ਤੇ ਰੱਖਣ ਰੂਪ, ਹਰ ਸਮੇਂ(ਚਲਹਿ) ਚਲਦੇ ਹਨ, ਭਾਵ ਉਨ੍ਹਾਂ ਦੇ ਦਿਮਾਗ਼ਾਂ'ਚ ਹਰ ਸਮੇਂ ਗੁਰਬਾਣੀ ਜੀ ਭੇਜਦੇ ਰਹਿੰਦੇ ਹਨ, ਭਾਵੇਂ ਉਹ ਅਨੰਤ ਬ੍ਰਹਮੰਡ'ਚ ਕਿਤੇ ਭੀ ਜਾਣ, ਉਨਾਂ ਦੇ ਸਾਰੇ ਕਾਰਜ ਸਵਾਰਦੇ ਹਨ। ਯਥਾ:- ਕਾਜ ਹਮਾਰੇ; ਪੂਰੇ ਸਤਗੁਰ॥ ਬਾਜੇ ਅਨਹਦ ਤੂਰੇ; ਸਤਗੁਰ॥) ਮਨੁ ਬੇਚੈ; ਸਤਿਗੁਰ ਕੈ ਪਾਸਿ॥ ਤਿਸੁ ਸੇਵਕ ਕੇ; ਕਾਰਜ ਰਾਸਿ॥

ਜਿਹ ਪ੍ਰਸਾਦਿ; ਪਰਮ ਗਤਿ ਪਾਵਹਿ॥ (ਜਿਹ) ਜਿਨ੍ਹਾਂ ਭਾਵ ਵਾਹਿਗੁਰੂ ਜੀ ਦੀ, ਮਹਾਂ ਵਿਸਮਾਦ ਅਨਤ ਕਲਾਵਾਨ ਅਗਮ ਅਪਾਰ ਸ੍ਰਬ ਵਿਆਪੀ ਪ੍ਰਕਾਸ਼ ਸਰੂਪ ਸੱਚੀ ਅਮਰ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਨਾਲ, (ਪਰਮ) ਵੱਡੀ(ਗਤਿ) ਕਲਿਆਣ, ਵਾਹਿਗੁਰੂ ਜੀ ਦੀ(ਗਤਿ) ਪ੍ਰਾਪਤੀ(ਪਾਵਹਿ) ਪਾਉਣਾ ਕਰੇਂ। ਵਾ (ਜਿਹ) ਜਿਨ੍ਹਾਂ ਭਾਵ ਵਾਹਿਗੁਰੂ ਜੀ ਦੀ, (ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ, ਹੰਗਤਾ ਦਾ ਪੂਰਨ ਅਭਾਵ ਰੂਪ, ਸਭ ਤੋਂ(ਪਰਮ) ਵੱਡੀ (ਗਤਿ) ਪ੍ਰਾਪਤੀ (ਪਾਵਹਿ) ਪਾਉਣਾ ਕਰੇਂ। ਯਥਾ:- ਸਤਿਗੁਰੁ ਸੇਵਹਿ.ਪਰਮ ਗਤਿ ਪਾਵਹਿ; ਨਾਮਿ ਮਿਲੈ ਵਡਿਆਈ॥ ਨਾਨਕ ਨਾਮੁ.ਜਿਨਾ ਮਨਿ ਵਸਿਆ; ਦਰਿ ਸਾਚੈ ਪਤਿ ਪਾਈ॥) ਨਰ ਤੇ.ਸੁਰ ਹੋਇ ਜਾਤ ਨਿਮਖ ਮੈ; ਸਤਿਗੁਰ ਬੁਧਿ ਸਿਖਲਾਈ॥ ਨਰ ਤੇ ਉਪਜਿ.ਸੁਰਗ ਕਉ ਜੀਤਿਓ; ਸੋ ਅਵਖਧ.ਮੈ ਪਾਈ॥ ੧॥) ਖੋਜਹੁ ਸੰਤਹੁ; ਹਰਿ ਬ੍ਰਹਮ ਗਿਆਨੀ॥ ਬਿਸਮਨ ਬਿਸਮ ਭਏ ਬਿਸਮਾਦਾ; ਪਰਮ ਗਤਿ ਪਾਵਹਿ.ਹਰਿ ਸਿਮਰਿ ਪਰਾਨੀ॥ ੧॥

ਜਿਹ ਪ੍ਰਸਾਦਿ; ਸੁਖਿ ਸਹਜਿ ਸਮਾਵਹਿ॥ ਹੇ ਪ੍ਰੇਮੀ!(ਜਿਹ) ਜਿਨ੍ਹਾਂ ਭਾਵ ਵਾਹਿਗੁਰੂ ਜੀ ਦੀ ਮਹਾਂ ਵਿਸਮਾਦ ਅਨਤ ਕਲਾਵਾਨ ਅਗਮ ਅਪਾਰ ਸ੍ਰਬ ਵਿਆਪੀ ਪ੍ਰਕਾਸ਼ ਸਰੂਪ ਸੱਚੀ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਨਾਲ, ਆਪ ਜੀ ਸੁਖਿ ਨਾਲ(ਸਹਜਿ) ਧੀਰਜ, ਸ਼ਾਂਤੀ, ਬ੍ਰਹਮ ਗਿਆਨ ਦੀ ਪਰਮ ਉੱਚੀ ਸੁੱਚੀ ਨਿਰਮਲ ਸਹਜਿ ਅਵਸਥਾ 'ਚ, (ਸਮਾਵਹਿ) ਲੀਣ ਹੋ ਰਹੇ ਹੋਂ। ਵਾ ਹੇ ਪ੍ਰੇਮੀ

ਜੀ!(ਜਿਹ) ਜਿਨ੍ਹਾਂ ਭਾਵ ਵਾਹਿਗੁਰੂ ਜੀ ਦੀ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਹੀ ਸੁਖਿ(ਸਹਜਿ) ਧੀਰਜ, ਸ਼ਾਂਤੀ, ਬ੍ਰਹਮਗਿਆਨ ਹੈ, ਇਸ'ਚ ਗੁਰ ਪ੍ਰਸਾਦਿ(ਸਮਾਵਹਿ) ਲੀਣ ਹੋ ਰਹੇ ਹੋਂ। ਯਥਾ:- ਪ੍ਰਭੁ ਪਾਇਆ ਸੁਖਦਾਈਆ; ਮਿਲਿਆ ਸੁਖ ਭਾਇ॥ ਸਹਜਿ ਸਮਾਨਾ ਭੀਤਰੇ; ਛੋਡਿਆ ਨਹ ਜਾਇ॥੧॥

ਐਸਾ ਪ੍ਰਭੁ ਤਿਆਗਿ; ਅਵਰ ਕਤ ਲਾਗਹੁ॥ ਗੁਰ ਪ੍ਰਸਾਦਿ; ਨਾਨਕ ਮਨਿ ਜਾਗਹੁ॥ ੬॥) ਤਖਤਿ ਬੈਠਾ ਅਰਜਨ ਗੁਰੂ; ਸਤਿਗੁਰ ਕਾ ਖਿਵੈ ਚੰਦੋਆ॥ ਉਗਵਣਹੁ ਤੈ ਆਥਵਣਹੁ; ਚਹੁ ਚਕੀ ਕੀਅਨੁ ਲੋਆ॥ ਸਤਿਗੁਰੂ ਨਾਨਕ ਦੇਵ ਮਹੱਲਾ ਪੰਜਵਾਂ ਜੀ ਫ਼ੁਰਮਾਉਂਦੇ ਹਨ:- ਹੇ ਪ੍ਰੇਮੀ ਜੀ!(ਐਸਾ) ਐਸੇ ਅਨਤ ਕਲਾਵਾਨ ਮਹਾਂ ਵਿਸਮਾਦ ਆਪ ਜੀ'ਤੇ ਕ੍ਰਿਪਾ ਹੀ ਕ੍ਰਿਪਾ ਕਰਨ ਵਾਲੇ(ਪ੍ਰਭੁ) ਦੀਨ ਦਇਆਲ ਕ੍ਰਿਪਾਲ ਕ੍ਰਿਪਾ ਨਿਧਿ; ਪੂਰਨ ਖਸਮ ਹਮਾਰੇ॥ ਵਾਹਿਗੁਰੂ ਜੀ ਨੂੰ ਤਿਆਗਿ ਕੇ, (ਅਵਰ) ਹੋਰ(ਕਤ) ਕਿੱਥੇ, ਪੁੱਠੇ ਪਾਸੇ ਔਗੁਣਾਂ ਭੈੜੇ ਨਸ਼ਿਆਂ ਕੁਸੰਗ ਵਿਕਾਰਾਂ 'ਚ, (ਲਾਗਹੁ) ਲੱਗ ਰਹੇ ਹੋਂ? ਯਥਾ:- ਟੇਢੀ ਪਾਗ ਟੇਢੇ ਚਲੇ; ਲਾਗੇ ਬੀਰੇ ਖਾਨ॥ ਭਾਉ ਭਗਤਿ ਸਿਉ. ਕਾਜੁ ਨ ਕਛੂਐ; ਮੇਰੋ ਕਾਮੁ ਦੀਵਾਨ॥) ਚਲਤ ਕਤ ਟੇਢੇ; ਟੇਢੇ ਟੇਢੇ॥ ਅਸਤਿ ਚਰਮ.ਬਿਸਟਾ ਕੇ ਮੂੰਦੇ; ਦੁਰਗੰਧ ਹੀ ਕੇ ਬੇਢੇ॥ ੧॥) ਬਾਵੈ ਮਾਰਗੁ; ਟੇਢਾ ਚਲਨਾ॥ ਸੀਧਾ ਛੋਡਿ; ਅਪੂਠਾ ਬੁਨਨਾ॥) ਸਾਕਤ ਕੀ, ਐਸੀ ਹੈ ਰੀਤਿ॥ ਜੋ ਕਿਛੁ ਕਰੈ; ਸਗਲ ਬਿਪਰੀਤਿ॥) ਭਉਦੇ ਫਿਰਹਿ; ਬਹੁ ਮੋਹ ਪਿਆਸਾ॥ ਕੁਸੰਗਤਿ ਬਹਹਿ.ਸਦਾ ਦੁਖੁ ਪਾਵਹਿ; ਦੁਖੋ ਦੁਖੁ ਕਮਾਇਆ॥

ਗੁਰ ਪ੍ਰਸਾਦਿ; ਨਾਨਕ ਮਨਿ ਜਾਗਹੁ॥ ੬॥ ਗੁਰ ਪ੍ਰਮੇਸਰ ਜੀ ਦੀ ਮਹਾਂ ਵਿਸਮਾਦ ਅਨਤ ਕਲਾਵਾਨ ਅਗਮ ਅਪਾਰ ਸ੍ਰਬ ਵਿਆਪੀ ਪ੍ਰਕਾਸ਼ ਸਰੂਪ ਸੱਚੀ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਨਾਲ, ਮਾਇਆ ਵਿਕਾਰਾਂ ਪਾਪਾਂ ਔਗੁਣਾਂ ਕੁਕਰਮਾਂ ਮੋਹ ਦੀ ਨੀਂਦ ਤੋਂ ਮਨਿ ਕਰਕੇ(ਜਾਗਹੁ) ਜਾਗਣਾ ਕਰੋ।॥ ੬॥ ਯਥਾ:- ਪ੍ਰਾਨੀ; ਪਰਮ ਪੁਰਖ ਪਗ ਲਾਗੋ॥ ਸੋਵਤ ਕਹਾ.ਮੋਹ ਨਿੰਦ੍ਰਾ ਮੈ; ਕਬਹੂੰ.ਸੁਚਿਤ ਹ੍ਵੈ ਜਾਗੋ॥) ਜਾਗੁ ਰੇ ਮਨ; ਜਾਗਨਹਾਰੇ॥ ਬਿਨੁ ਹਰਿ.ਅਵਰੁ ਨ ਆਵਸਿ ਕਾਮਾ; ਝੂਠਾ ਮੋਹੁ ਮਿਥਿਆ ਪਸਾਰੇ॥) ਕਬੀਰ.ਸੂਤਾ ਕਿਆ ਕਰਹਿ; ਬੈਠਾ ਰਹੁ ਅਰੁ ਜਾਗੁ॥ ਜਾ ਕੇ ਸੰਗ ਤੇ ਬੀਛੁਰਾ; ਤਾ ਹੀ ਕੇ ਸੰਗ ਲਾਗੁ॥) ਜਾਗਿ ਲੇਹੁ.ਰੇ ਮਨਾ ਜਾਗਿ ਲੇਹੁ; ਕਹਾ ਗਾਫਲ ਸੋਇਆ॥ ਜੋ ਤਨੁ ਉਪਜਿਆ.ਸੰਗ ਹੀ; ਸੋ ਭੀ ਸੰਗ ਨ ਹੋਇਆ॥ ੧॥) ਫਰੀਦਾ.ਚਾਰਿ ਗਵਾਇਆ ਹੰਢਿ ਕੈ; ਚਾਰਿ ਗਵਾਇਆ ਸੰਮਿ॥ ਲੇਖਾ ਰਬੁ ਮੰਗੇਸੀਆ; ਤੂ ਆਂਹੋ ਕੇਰ੍ਹੇ ਕੰਮਿ॥

ਜਿਹ ਪ੍ਰਸਾਦਿ; ਤੂੰ ਪ੍ਰਗਟੁ ਸੰਸਾਰਿ॥ ਤਿਸੁ ਪ੍ਰਭ ਕਉ; ਮੂਲਿ.ਨ ਮਨਹੁ ਬਿਸਾਰਿ॥ (ਜਿਹ) ਜਿਨ੍ਹਾਂ ਭਾਵ ਵਾਹਿਗੁਰੂ ਜੀ ਦੀ, ਮਹਾਂ ਵਿਸਮਾਦ ਅਨਤ ਕਲਾਵਾਨ ਅਗਮ ਅਪਾਰ ਸ੍ਰਬ ਵਿਆਪੀ ਪ੍ਰਕਾਸ਼ ਸਰੂਪ ਸੱਚੀ ਅਮਰ ਪੂਰਨ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਨਾਲ, ਗੁਰੂ ਪ੍ਰੇਮਾ-ਭਗਤੀ ਨਿਸ਼ਕਾਮ ਸੇਵਾ ਪਰਉਪਕਾਰ ਕਰਕੇ, ਤੂੰ ਸੰਸਾਰਿ'ਚ ਪ੍ਰਗਟੁ ਹੋ ਰਿਹਾ ਹੈਂ। (ਤਿਸੁ) ਤਿਨ੍ਹਾਂ(ਪ੍ਰਭ) ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਅਕਾਲ ਪੁਰਖੁ ਜੀ (ਕਉ) ਨੂੰ, ਮਨਹੁ.ਨ ਨਾਮੁ ਵਿਸਾਰਿ; ਅਹਿਨਿਸਿ ਧਿਆਈਐ॥ ਅਨੁਸਾਰ (ਮੂਲਿ) ਉੱਕਾ ਹੀ ਕਦੇ ਭੁੱਲ ਕੇ ਭੀ, ਮਨਹੁ ਨ

(ਬਿਸਾਰਿ) ਭੁਲਾ, ਭਾਵ ਜੇ ਤੂੰ ਕਿਸੇ ਦਾ ਗਲ਼ ਵੱਢ ਰਿਹਾ ਹੈਂ, ਔਗੁਣ ਕਮਾ ਰਿਹਾ ਹੈਂ। ਤਾਂ ਭੁਲਾ ਰਿਹਾ ਹੈਂ। ਯਾਦ ਰੱਖਣ ਦਾ ਸਹੀ ਨਿਸਚੇ ਭਾਵ ਇਹ ਹੈ ਕਿ ਨਿਸਚੇ ਭਰੋਸੇ ਸਿਦਕ ਨਾਲ ਹੁਕਮ ਮੰਨਣਾ, ਅਨੁਸਾਰੀ ਹੋ ਕੇ ਵਰਤਣਾ, ਖਿੜੇ ਮੱਥੇ ਭਾਣਾ ਮੰਨਣਾ। ਸਭ ਨਾਲ ਪੂਰਨ ਪ੍ਰੇਮ ਨਾਲ ਵਰਤਣਾ। ਦੁਸ਼ਮਣ ਦਾ ਭੀ ਭਲਾ ਕਰਕੇ ਖੁਸ਼ ਹੋਣਾ। ਯਥਾ:- ਜੋ ਹੋਆ; ਹੋਵਤ ਸੋ ਜਾਨੈ॥ ਪ੍ਰਭ ਅਪਨੇ ਕਾ; ਹੁਕਮੁ ਪਛਾਨੈ॥) ਤੇਰਾ ਕੀਆ; ਮੀਠਾ ਲਾਗੈ॥ ਹਰਿ ਨਾਮੁ; ਪਦਾਰਥੁ ਨਾਨਕੁ ਮਾਂਗੈ॥) ਮੀਤੁ ਕਰੈ; ਸੋਈ ਹਮ ਮਾਨਾ॥ ਮੀਤ ਕੇ ਕਰਤਬ; ਕੁਸਲ ਸਮਾਨਾ॥) ਏਕੁ ਕੁਸਲੁ ਮੋ ਕਉ ਸਤਿਗੁਰੂ ਬਤਾਇਆ॥ ਹਰਿ ਜੋ ਕਿਛੁ ਕਰੇ ਸੁ ਹਰਿ ਕਿਆ ਭਗਤਾ ਭਾਇਆ॥ ਜਨ ਨਾਨਕ ਹਉਮੈ ਮਾਰਿ ਸਮਾਇਆ॥ ਇਨਿ ਬਿਧਿ ਕੁਸਲ ਹੋਤ ਮੇਰੇ ਭਾਈ॥ ਇਉ ਪਾਈਐ ਹਰਿ ਰਾਮ ਸਹਾਈ॥ ੧॥ ਰਹਾਉ ਦੂਜਾ॥

ਜਿਹ ਪ੍ਰਸਾਦਿ; ਤੇਰਾ ਪਰਤਾਪੁ॥ ਰੇ ਮਨ ਮੂੜ; ਤੂ ਤਾ ਕਉ ਜਾਪੁ॥) ਲਖ ਚਉਰਾਸੀਹ ਮੇਦਨੀ; ਸਭ ਸੇਵ ਕਰੰਦਾ॥) ਅਵਰ ਜੋਨਿ; ਤੇਰੀ ਪਨਿਹਾਰੀ॥ ਇਸੁ ਧਰਤੀ ਮਹਿ; ਤੇਰੀ ਸਿਕਦਾਰੀ॥) ਜਾ ਕੈ ਕਾਮਿ; ਤੇਰਾ ਵਡ ਗਮਰੁ॥ ਜਾ ਕੈ ਕਾਮਿ; ਹੋਵਹਿ ਤੂੰ ਅਮਰੁ॥ ਅਨੁਸਾਰ(ਜਿਹ) ਜਿਨ੍ਹਾਂ ਭਾਵ ਵਾਹਿਗੁਰੂ ਜੀ ਦੀ, ਮਹਾਂ ਵਿਸਮਾਦ ਅਨਤ ਕਲਾਵਾਨ ਅਗਮ ਅਪਾਰ ਸ੍ਰਬ ਵਿਆਪੀ ਪ੍ਰਕਾਸ਼ ਸਰੂਪ ਅਮਰ ਪੂਰਨ ਸੱਚੀ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਨਾਲ, ਤੇਰਾ ਰੱਬ ਜੈਸਾ ਹੀ ਪਰਤਾਪੁ ਜਸ ਹੈ, ਪ੍ਰਤਾਪ ਨੂੰ ਪ੍ਰਾਪਤ ਹੋ ਕੇ ਹੰਕਾਰ ਨ ਕਰ, ਗੁਰੂ ਪ੍ਰਮੇਸਰ ਜੀ ਦੀ ਕ੍ਰਿਪਾ ਬਖ਼ਸ਼ੀਸ਼ ਜਾਣ ਕੇ, (ਰੇ) ਹੇ(ਮੂੜ) ਮੂਰਖ ਮਨ!ਤੂ(ਤਾ) ਤਿਨ੍ਹਾਂ ਨਾਰਾਇਣ ਅਕਾਲ ਪੁਰਖੁ ਗੁਰਤਾ ਬਿਰਾਜਮਾਨ ਗੁਰੂ ਜੀ(ਕਉ) ਨੂੰ, ਰੋਮ ੨ ਦੇ ਪੂਰਨ ਪਿਆਰ ਅਦਬ ਸਤਿਕਾਰ ਨਾਲ, ਰੋਮ ੨ ਕਰਕੇ(ਜਾਪੁ) ਜਪਣਾ ਕਰ। ਯਥਾ:- ਰੋਮੇ ਰੋਮਿ ਰੋਮਿ ਰੋਮੇ; ਮੈ.ਗੁਰਮੁਖਿ ਰਾਮੁ ਧਿਆਏ ਰਾਮ॥) ਜਿਹਵਾ ਏਕ.ਹੋਇ ਲਖ ਕੋਟੀ; ਲਖ ਕੋਟੀ ਕੋਟਿ ਧਿਆਵੈਗੋ॥) ਲਾਖ ਜਿਹਵਾ ਦੇਹੁ ਮੇਰੇ ਪਿਆਰੇ; ਮੁਖੁ.ਹਰਿ ਆਰਾਧੇ ਮੇਰਾ ਰਾਮ॥) ਉਚਰਹੁ; ਰਾਮ ਨਾਮੁ ਲਖ ਬਾਰੀ॥) ਇਕ ਦੂ ਜੀਭੌ.ਲਖ ਹੋਹਿ; ਲਖ ਹੋਵਹਿ.ਲਖ ਵੀਸ॥ ਲਖੁ ਲਖੁ ਗੇੜਾ ਆਖੀਅਹਿ; ਏਕੁ ਨਾਮੁ ਜਗਦੀਸ॥ ਏਤੁ ਰਾਹਿ ਪਤਿ ਪਵੜੀਆ; ਚੜੀਐ ਹੋਇ ਇਕੀਸ॥

ਜਿਹ ਪ੍ਰਸਾਦਿ; ਤੇਰੇ ਕਾਰਜ ਪੂਰੇ॥ ਤਿਸਹਿ ਜਾਨੁ; ਮਨ ਸਦਾ ਹਜੂਰੇ॥ (ਜਿਹ) ਜਿਨ੍ਹਾਂ ਭਾਵ ਵਾਹਿਗੁਰੂ ਜੀ ਦੀ, ਵਿਸਮਾਦ ਅਨਤ ਕਲਾਵਾਨ ਅਗਮ ਅਪਾਰ ਸਰਬ ਵਿਆਪੀ ਪ੍ਰਕਾਸ਼ ਸਰੂਪ ਸੱਚੀ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਨਾਲ, ਤੇਰੇ ਸਾਰੇ ਪ੍ਰਮਾਰਥਕ ਤੇ ਵਿਵਹਾਰਕ(ਕਾਰਜ) ਕੰਮ ਪੂਰੇ ਹੋਏ ਹਨ, ਹੋ ਰਹੇ ਹਨ, ਹੋ ਜਾਣਗੇ। ਯਥਾ:- ਕਾਜ ਹਮਾਰੇ; ਪੂਰੇ ਸਤਗੁਰ॥ ਬਾਜੇ ਅਨਹਦ ਤੂਰੇ; ਸਤਗੁਰ॥) ਪੂਰੇ ਗੁਰ ਕੀ, ਪੂਰੀ ਸੇਵ॥ ਆਪੇ ਆਪਿ ਵਰਤੈ ਸੁਆਮੀ; ਕਾਰਜੁ ਰਾਸਿ ਕੀਆ ਗੁਰਦੇਵ॥ ੧॥) ਮਨੁ ਬੇਚੈ; ਸਤਿਗੁਰ ਕੈ ਪਾਸਿ॥ ਤਿਸੁ ਸੇਵਕ ਕੇ; ਕਾਰਜ ਰਾਸਿ॥ ਹੇ ਮਨ!(ਤਿਸਹਿ) ਤਿਨ੍ਹਾਂ, ਰੋਮ ਰੋਮ.ਕੋਟਿ ਬ੍ਰਹਮਾਂਡ ਕੋ ਨਿਵਾਸ ਜਾਸੁ; ਮਾਨਸ ਅਉਤਾਰ ਧਾਰਿ.ਦਰਸੁ

ਦਿਖਾਏ ਹੈ॥ ਗੁਰੂ ਪ੍ਰਮੇਸਰ ਜੀ ਨੂੰ, ਸਦਾ(ਹਜੂਰੇ) ਆਪਣੇ ਅੰਦਰ ਬਾਹਰ ਅਸੰਖ ਨੂਰ ਭਰਪੂਰ, (ਜਾਨੁ) ਜਾਨਣਾ ਕਰ। ਯਥਾ:- ਸਦ ਹੀ ਨਿਕਟਿ.ਜਾਨਉ ਪ੍ਰਭ ਸੁਆਮੀ; ਸਗਲ ਰੇਣ ਹੋਇ ਰਹੀਐ॥ ਸਾਧੂ ਸੰਗਤਿ.ਹੋਇ ਪਰਾਪਤਿ; ਤਾ ਪ੍ਰਭੁ ਅਪੁਨਾ ਲਹੀਐ॥) ਪਿਰੁ ਰਵਿ ਰਹਿਆ ਭਰਪੂਰੇ.ਵੇਖੁ ਹਜੂਰੇ; ਜੁਗਿ ਜੁਗਿ ਏਕੋ ਜਾਤਾ॥

ਜਿਹ ਪ੍ਰਸਾਦਿ; ਤੂੰ ਪਾਵਹਿ ਸਾਚੁ॥ ਰੇ ਮਨ ਮੇਰੇ; ਤੂੰ ਤਾ ਸਿਉ ਰਾਚੁ॥ (ਜਿਹ) ਜਿਨ੍ਹਾਂ ਭਾਵ ਵਾਹਿਗੁਰੂ ਜੀ ਦੀ, ਅਨਤ ਕਲਾਵਾਨ ਅਗਮ ਅਪਾਰ ਸ੍ਰਬ ਵਿਆਪੀ ਪ੍ਰਕਾਸ਼ ਸਰੂਪ ਮਹਾਂ ਵਿਸਮਾਦ ਸੱਚੀ ਅਮਰ ਪੂਰਨ (ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ(ਸਾਚੁ) ਸੱਚ ਸਰੂਪ ਹੈ, ਇਸ ਨੂੰ ਤੂੰ ਗੁਰਾਂ ਦੁਆਰਾ(ਪਾਵਹਿ) ਪਾ ਰਿਹਾ ਹੈਂ। ਵਾ (ਜਿਹ) ਜਿਨ੍ਹਾਂ ਭਾਵ ਵਾਹਿਗੁਰੂ ਜੀ ਦੀ(ਪ੍ਰਸਾਦਿ) ਕ੍ਰਿਪਾ ਨਾਲ, ਤੂੰ ਸਾਚੁ ਸਰੂਪ ਬ੍ਰਹਮ ਜੀ ਨੂੰ, (ਪਾਵਹਿ) ਪਾ ਰਿਹਾ ਹੈਂ, ਕਾਮ ਕ੍ਰੋਧ ਜਮਾਂ ਜੂਨਾਂ ਕਲੇਸ਼ਾਂ ਦੁੱਖਾਂ ਨਸ਼ਿਆਂ ਵਿਸ਼ਿਆਂ ਔਗੁਣਾਂ ਰੋਗਾਂ ਸਾਕਤ ਸੱਪਾਂ ਤੋਂ ਬਚ ਰਿਹਾ ਹੈਂ, (ਰੇ) ਹੇ ਮੇਰੇ ਮਨ!ਤੂੰ(ਤਾ) ਤਿਨ੍ਹਾਂ ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਜੀ(ਸਿਉ) ਨਾਲ, ਰੋਮ ੨ ਦੇ ਪ੍ਰੇਮ ਕਰਕੇ.ਰੋਮ ੨ ਕਰਕੇ(ਰਾਚੁ) ਰਚਣਾ ਕਰ।

ਜਿਹ ਪ੍ਰਸਾਦਿ; ਸਭ ਕੀ ਗਤਿ ਹੋਇ॥ ਨਾਨਕ ਜਾਪੁ ਜਪੈ; ਜਪੁ ਸੋਇ॥ ੭॥ ਪਰਮਪੂਜਨੀਕ ਧੰਨ ੨ ਗੁਰੁ ਅਰਜਣੁ, ਸਚੁ ਸਿਰਜਣਹਾਰਾ॥ ਪੰਜਵੇਂ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਫ਼ੁਰਮਾ ਰਹੇ ਹਨ:- ਜਿਨ੍ਹਾਂ ਭਾਵ ਵਾਹਿਗੁਰੂ ਜੀ ਦੀ ਕ੍ਰਿਪਾ ਨਾਲ ਆਪ ਜੀ ਦੇ ਸ਼ੁਭ ਕਾਰਜ ਪੂਰੇ ਹੁੰਦੇ ਹਨ, ਆਪ ਜੀ ਨੂੰ ਹੁਣ ਅਰਥ ਪੜ੍ਹਾ ਕੇ, ਜਨਮ ਸਫਲਾ ਬਣਾ ਰਹੇ ਹਨ, ਆਪੇ ਲਾਇਓ; ਅਪਨਾ ਪਿਆਰੁ॥ ਅਨੁਸਾਰ ਆਪਣਾ ਪਿਆਰ ਆਪ ਲਾ ਰਹੇ ਹਨ, ਸੱਚ ਮਿਲਦਾ ਹੈ ਅਤੇ(ਜਿਹ) ਜਿਨ੍ਹਾਂ ਦੀ, ਵਿਸਮਾਦ ਅਨਤ ਕਲਾਵਾਨ ਅਗਮ ਅਪਾਰ ਸ੍ਰਬ ਵਿਆਪੀ ਪ੍ਰਕਾਸ਼ ਸਰੂਪ ਸੱਚੀ ਅਮਰ ਪੂਰਨ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਨਾਲ, ਸਭ ਕੀ ਵਿਕਾਰਾਂ ਔਗੁਣਾਂ ਪਾਪਾਂ ਚੌਰਾਸੀ ਲੱਖ ਜੂਨ ਜਮਾਂ ਤੋਂ(ਗਤਿ) ਮੁਕਤੀ, ਛੁਟਕਾਰ ਹੋਇ ਰਹੀ ਹੈ। ਐਸੇ(ਸੋਇ) ਸੋਭਾ ਵਾਲੇ ਵਾਹਿਗੁਰੂ ਜੀ ਦਾ ਜਾਪੁ, ਰੋਮ ੨ ਦੇ ਪੂਰਨ ਪ੍ਰੇਮ ਨਾਲ, ਦਾਸਨਦਾਸ(ਜਪੈ) ਜਪ ਜਪੁ ਕੇ, ਅਫ਼ੁਰ ਸਮਾਧੀ'ਚ ਸੋਇ ਰਿਹਾ ਹੈ॥ ੭॥ ਯਥਾ:- ਅੰਤਰਿ ਸੁੰਨੰ.ਬਾਹਰਿ ਸੁੰਨੰ; ਤ੍ਰਿਭਵਣ ਸੁੰਨ ਮਸੁੰਨੰ॥ ਚਉਥੇ ਸੁੰਨੈ.ਜੋ ਨਰੁ ਜਾਣੈ; ਤਾ ਕਉ.ਪਾਪੁ ਨ ਪੁੰਨੰ॥

ਆਪਿ ਜਪਾਏ; ਜਪੈ ਸੋ ਨਾਉ॥ {ਸ੍ਰਬ ਵਿਆਪੀ ਵਿਸਮਾਦ ਸ਼ੁਭ ਵਿਚਾਰ:- ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸਤਿਗੁਰੂ ਅਰਜਨਦੇਵ ਸਾਹਿਬ ਜੀ ਧੰਨ ਹਨ, ਜ਼ਾਲਮਾਂ ਦੇ ਘੋਰ ਭਿਆਨਕ ਅਤਿਆਚਾਰ ਜ਼ੁਲਮ ਕਰਨ ਤੋਂ, ਹੁਣ ਉਬਲਦੀ ਦੇਗ'ਚ ਬੈਠ ਰਹੇ ਹਨ, ਹੁਣ ਸੜਦੀ ਬਲਦੀ ਲੋਹ'ਤੇ ਖੜ੍ਹ ਰਹੇ ਹਨ, ਭਾਈ ਬਿਧੀ ਚੰਦਜੀ ਆਦਿ ਪੰਜ ਸਿੱਖ, ਸਾਂਈ ਮੀਂਆਂ ਮੀਰ ਜੀ, ਸੰਤ ਦੋਖੀ ਚੰਦੂ ਦੀ ਗੁਰੂ ਪ੍ਰੇਮਣ ਨੂੰਹ ਦਰਸ਼ਨ ਕਰਕੇ, ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਜਪ ਰਹੇ ਹਨ। ਵਾਹ ਅਸਚਰਜ ਗੁਰੂ ਵਾਹ ਵਿਸਮਾਦ ਗੁਰੂ ਵਾਹ ਕੁਰਬਾਨੀ, ਗੁਰੂ ਜੀ ਆਪਣੇ ਪ੍ਰੇਮੀਆਂ ਦੇ ਦਿਲ ਦਿਮਾਗ਼ 'ਚ ਗੁਰਬਾਣੀ ਜੀ ਭੇਜ ਰਹੇ ਹਨ, ਉਨਾਂ ਦੇ ਰਿਦਿਆਂ 'ਚੋਂ ਮੁਖ 'ਚ ਅੰਮ੍ਰਿਤ ਭੇਜ ਰਹੇ ਹਨ, ਉਨਾਂ ਤੇ, ਸਾਚ ਨਾਮ ਕੀ ਅੰਮ੍ਰਿਤ ਵਰਖਾ॥ ਕਰ ਰਹੇ ਹਨ। ਉਨ੍ਹਾਂ ਨੂੰ ਗੁਰੂ ਪ੍ਰੇਮਾ-ਭਗਤੀ ਸਹਿਤ, ਨਿਰਗੁਨ ਸਰਗੁਨ ਦੀ ਏਕਤਾ

ਬਖ਼ਸ਼ ਕੇ, ਨਿਰਗੁਨ ਸਰਗੁਨ ਜਾਪ ਕਰਦੇ ਦਿਖਾ ਰਹੇ ਹਨ। ਯਥਾ:- ਸਿਮਰੈ; ਧਰਤੀ ਅਰੁ ਆਕਾਸਾ॥ ਸਿਮਰਹਿ; ਚੰਦ ਸੂਰਜ ਗੁਣਤਾਸਾ॥ ਜਦੋਂ ਗੁਰੂ ਜੀ ਕ੍ਰਿਪਾ ਕਰਕੇ ਹੰਗਤਾ ਮੇਟਦੇ ਹਨ, ਪੇਖੈ ਬੋਲੈ ਸੁਣੈ; ਸਭੁ ਆਪਿ॥ ਸ੍ਰਬ ਵਿਆਪੀ ਵਿਸਮਾਦ, ਬਿਸਮਨ ਬਿਸਮ; ਰਹੇ ਬਿਸਮਾਦ॥ ਗੁਰਮੁਖਿ ਅਵਸਥਾ ਬਖ਼ਸ਼ਦੇ ਹਨ। ਆਪਣੇ ਸੇਵਕ ਦੇ ਅੰਦਰ, ਜਲ ਥਲ ਮਾਹੇ; ਆਪਹਿ ਆਪ॥ ਆਪੈ ਜਪਹੁ; ਆਪਨਾ ਜਾਪੁ॥ ਅਨੁਸਾਰ ਲਗਾਤਾਰ ਆਪਣਾ ਜਾਪ, ਆਪ ਕਰਦੇ ਹਨ। ਪ੍ਰੇਮੀ ਜੀ ਨੂੰ ਵਿਸਮਾਦਤਾਈ ਹੀ ਵਿਸਮਾਦਤਾਈ ਹੁੰਦੀ ਹੈ। ਉਥੇ ਸੰਕਲਪ ਨਹੀਂ ਰਹਿੰਦਾ ਕਿ ਮੈਂ ਜਾਪ ਕਰਦਾ ਹਾਂ। ਬਿਨਵੰਤਿ ਨਾਨਕੁ.ਗੁਰ ਚਰਣ ਲਾਗੇ; ਵਾਜੇ ਅਨਹਦ ਤੂਰੇ॥ ਅਜਪਾ ਜਾਪ ਦੀ ਵਿਸਮਾਦ ਅਵਸਥਾ ਹੈ, ਜਿਸ 'ਚ ਗੁਰੂ ਜੀ ਨੂੰ ਨਮਸਕਾਰਾਂ ਹੀ ਨਮਸਕਾਰਾਂ ਕਰਦਾ ਹੈ। ਯਥਾ:- ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ; ਗੁਰਦੇਵ ਨਾਨਕ ਹਰਿ ਨਮਸਕਰਾ॥ ਜਦੋਂ ਕਹਿੰਦਾ ਹੈ ਕਿ ਮੈਂ ਜਾਪ ਕਰਦਾ ਹਾਂ, ਤਦੋਂ ਥੱਕ ਜਾਂਦਾ ਹੈ। ਸੋ ਗੁਰੂ ਜੀ ਨੂੰ ਸ੍ਰਬ ਵਿਆਪੀ ਮਹਾਂ ੩ ਵਿਸਮਾਦ ਅਨਤ ਕਲਾਵਾਨ ਵਿਸਮਾਦਤਾਈ, ਆਪਿ ਜਪਾਏ; ਜਪੈ ਸੋ ਨਾਉ॥ ਦੀ ਸਾਖਿਆਤਤਾ ਹੈ। ਪਰਮਪੂਜਨੀਕ ਵਾਹਿਗੁਰੂ ਜੀ ਨਾਮ ਜਪਾਉਣ ਲਈ, ਗੁਰੂ ਅਵਤਾਰ 'ਚ ਪ੍ਰਗਟ ਹੋ ਕੇ, ਆਪ ਨਾਮ ਜਪ ਕੇ ਜਪਾਉਂਦੇ ਹਨ। ਸਿਮਰਨ ਤੇ ਲਾਗੇ; ਜਿਨ ਆਪਿ ਦਇਆਲਾ॥ ਨਾਨਕ ਜਨ ਕੀ; ਮੰਗੈ ਰਵਾਲਾ॥) ਸੇ ਸਿਮਰਹਿ; ਜਿਨ ਆਪਿ ਸਿਮਰਾਏ॥ ਨਾਨਕ ਤਾ ਕੈ; ਲਾਗਉ ਪਾਏ॥) ਖਤ੍ਰੀ ਬ੍ਰਾਹਮਣੁ ਸੂਦੁ ਬੈਸੁ; ਉਧਰੈ ਸਿਮਰਿ ਚੰਡਾਲ॥ ਜਿਨਿ ਜਾਨਿਓ.ਪ੍ਰਭੁ ਆਪਨਾ; ਨਾਨਕ.ਤਿਸਹਿ ਰਵਾਲ॥ ਅਨੁਸਾਰ ਸਤਿਗੁਰੂ ਸਾਹਿਬ ਜੀ ਆਪ ਹੀ ਸ੍ਰਬ ਵਿਆਪੀ ਵਿਸਮਾਦ ਅਨਤਕਲਾਵਾਨ ਗ੍ਰੀਬੀ ਨਿਮ੍ਰਤਾ ਖਿਮਾ ਅਨਤ ਗੁਣਾਂ ਵਾਲੀ ਗੁਰਬਾਣੀ ਜੀ ਸੁਣਾਉਂਦੇ ਹਨ। ਸੁੱਕੇ ਨੂੰ ਹਰਾ, ਮਰੇ ਨੂੰ ਜਿਉਂਦਾ ਕਰਕੇ ਜਾਪ ਕਰਾਉਂਦੇ ਹਨ। ਜਾਪ ਦੇ ਅਸੰਖ ਲਾਹੇ ਹਨ। ਯਥਾ:- ਪ੍ਰਭ ਕੈ ਸਿਮਰਨਿ; ਅਨਹਦ ਝੁਨਕਾਰ॥ ਸੁਖੁ ਪ੍ਰਭ ਸਿਮਰਨ ਕਾ; ਅੰਤੁ ਨ ਪਾਰ॥) ਮਗਨੁ ਭਇਓ.ਪ੍ਰਿਅ ਪ੍ਰੇਮ ਸਿਉ; ਸੂਧ ਨ ਸਿਮਰਤ ਅੰਗ॥ ਜਾਪ ਨ ਕਰਨ ਦੇ ਅਨੰਤ ਦੋਸ਼ ਫੁਰਮਾਉਂਦੇ ਹਨ। ਯਥਾ:- ਰਸਨਾ.ਜਪੈ ਨ ਨਾਮੁ; ਤਿਲੁ ਤਿਲੁ ਕਰਿ ਕਟੀਐ॥ ਹਰਿਹਾਂ, ਜਬ ਬਿਸਰੈ ਗੋਬਿਦ ਰਾਇ; ਦਿਨੋ ਦਿਨੁ ਘਟੀਐ॥) ਰੇ ਜਿਹਬਾ; ਕਰਉ ਸਤ ਖੰਡ॥ ਜਾਮਿ ਨ ਉਚਰਸਿ; ਸ੍ਰੀ ਗੋਬਿੰਦ॥) ਬਿਨੁ ਸਿਮਰਨ; ਹੈ ਆਤਮਘਾਤੀ॥ ਸਾਕਤ ਨੀਚ; ਤਿਸੁ ਕੁਲੁ ਨਹੀ ਜਾਤੀ॥ }

ਆਪਿ ਜਪਾਏ; ਜਪੈ ਸੋ ਨਾਉ॥ ਜਿਵੇਂ ਗੁਰਪ੍ਰਸਾਦਿ ਛਤੀਹ ਪ੍ਰਕਾਰ ਦੇ ਭੋਜਨ, ਘਰ ਬਾਗ ਸ੍ਹੀਰ ਰੰਗ ਰਸ ਭੋਗ ਸਮੂਹ ਦਾਤਾਂ ਦੀ ਪ੍ਰਾਪਤੀ ਦੱਸੀ ਹੈ, ਤਿਵੇਂ ਹੁਣ ਗੁਰਪ੍ਰਸਾਦਿ ਵਾਹਿਗੁਰੂ ਜੀ ਦੀ ਪ੍ਰਾਪਤੀ ਦੱਸ ਰਹੇ ਹਨ:- ਹੇ ਭਾਈ !ਕਹਤ ਨਾਨਕੁ; ਹਉਮੈ. ਕਹੈ ਨ ਕੋਇ॥ ਆਖਣੁ ਵੇਖਣੁ ਸਭੁ; ਸਾਹਿਬ ਤੇ ਹੋਇ॥ ਅਨੁਸਾਰ ਸਭ ਕੁੱਝ ਵਾਹਿਗੁਰੂ ਜੀ ਦੀ ਜੋਤਿ ਨਾਲ ਹੋ ਰਿਹਾ ਹੈ। ਇਸ ਲਈ ਜਿਸ ਸਿਰ ਅਰਪਣ ਵਾਲੇ ਗੁਰਸੇਵਕ ਜੀ 'ਤੇ ਮਹਾਂ ਵਿਸਮਾਦ ਕ੍ਰਿਪਾ ਕਰਕੇ, ਅਪਣਾ ਪਰਮਪਵਿੱਤ੍ਰ ਸ਼ੁਭ ਸੱਚਾ(ਨਾਉ) ਨਾਮ ਆਪਿ(ਜਪਾਏ) ਜਪਾਉਂਦੇ ਹਨ, (ਸੋ) ਓਹ ਹੀ ਗੁਰਪ੍ਰਸਾਦਿ ਨਾਮ(ਜਪੈ)

ਜਪਦੇ ਹਨ। ਯਥਾ:- ਅਪੁਨੇ ਸੇਵਕ ਕੀ.ਆਪੇ ਰਾਖੈ; ਆਪੇ ਨਾਮੁ ਜਪਾਵੈ॥ ਜਹ ਜਹ ਕਾਜ ਕਿਰਤਿ ਸੇਵਕ ਕੀ; ਤਹਾ ਤਹਾ ਉਠਿ ਧਾਵੈ॥ ੧॥) ਸੇ ਸਿਮਰਹਿ; ਜਿਨ ਆਪਿ ਸਿਮਰਾਏ॥ ਨਾਨਕ ਤਾ ਕੈ; ਲਾਗਉ ਪਾਏ॥

ਆਪਿ ਗਾਵਾਏ; ਸੁ ਹਰਿ ਗੁਨ ਗਾਉ॥ ਗੁਰੂ ਪ੍ਰਮੇਸਰ ਜੀ ਮਹਾਂ ਵਿਸਮਾਦ ਕ੍ਰਿਪਾ ਕਰਕੇ, ਜਿਸ ਆਪਣੇ ਪ੍ਰੇਮੀ ਨਿਸ਼ਕਾਮੀ ਗੁਰਸੇਵਕ ਜੀ ਤੋਂ(ਹਰਿ) ਵਾਹਿਗੁਰੂ ਜੀ ਦੇ ਗੁਨ, ਗੁਰ ਕਥਾ ਕੀਰਤਨ ਦੁਆਰਾ, ਆਪਿ(ਗਾਵਾਏ) ਗਾਵਾਉਂਦੇ ਹਨ, (ਸੁ) ਉਹ ਹੀ ਪੂਰਨ ਪ੍ਰੇਮ 'ਚ ਲੀਣ ਹੋ ਕੇ, ਪੂਰਨ ਪ੍ਰੀਤ ਪ੍ਰਤੀਤ ਨਾਲ ਗੁਰਪ੍ਰਸਾਦਿ(ਗਾਉ) ਗਾਉਂਦੇ ਹਨ। ਯਥਾ:- ਆਪੇ ਗੁਣ ਗਾਵਾਇਦਾ ਪਿਆਰਾ; ਆਪੇ ਸਬਦਿ ਸਮਾਹਾ॥ ਆਪੇ ਲੇਖਣਿ.ਆਪਿ ਲਿਖਾਰੀ; ਆਪੇ ਲੇਖੁ ਲਿਖਾਹਾ॥ ੧॥) ਜਾ ਤਿਸੁ ਭਾਵਾ; ਤਦ ਹੀ ਗਾਵਾ॥ ਤਾ, ਗਾਵੇ ਕਾ ਫਲੁ ਪਾਵਾ॥ ਗਾਵੇ ਕਾ ਫਲੁ ਹੋਈ॥ ਜਾ ਆਪੇ ਦੇਵੈ ਸੋਈ॥) ਗੁਰ ਕੀ ਮਤਿ; ਤੂੰ ਲੇਹਿ ਇਆਨੇ॥ ਭਗਤਿ ਬਿਨਾ; ਬਹੁ ਡੂਬੇ ਸਿਆਨੇ॥ ਹਰਿ ਕੀ ਭਗਤਿ; ਕਰਹੁ ਮਨ ਮੀਤ॥ ਨਿਰਮਲ ਹੋਇ; ਤੁਮਾਰੋ ਚੀਤ॥ ਚਰਨ ਕਮਲ; ਰਾਖਹੁ ਮਨ ਮਾਹਿ॥ ਜਨਮ ਜਨਮ ਕੇ; ਕਿਲਬਿਖ ਜਾਹਿ॥ ਆਪਿ ਜਪਹੁ; ਅਵਰਾ ਨਾਮੁ ਜਪਾਵਹੁ॥ ਸੁਨਤ ਕਹਤ; ਰਹਤ ਗਤਿ ਪਾਵਹੁ॥ ਸਾਰ ਭੂਤ ਸਤਿ; ਹਰਿ ਕੋ ਨਾਉ॥ ਸਹਜਿ ਸੁਭਾਇ; ਨਾਨਕ ਗੁਨ ਗਾਉ॥ ੬॥

ਪ੍ਰਭ ਕਿਰਪਾ ਤੇ; ਹੋਇ ਪ੍ਰਗਾਸੁ॥ (ਪ੍ਰਭ) ਵਾਹਿਗੁਰੂ ਸਤਿਗੁਰੂ ਸਾਹਿਬ ਜੀ ਦੀ ਪੂਰਨ ਅਗਮ ਅਪਾਰ ਵਿਸਮਾਦ ਸ੍ਰਬ ਵਿਆਪੀ ਸੱਚੀ ਕਿਰਪਾ(ਤੇ) ਤੋਂ, ਗੁਰਸੇਵਕ ਜੀ ਦੇ ਅੰਦਰ ਬਾਹਰ ਅਜਪਾ ਜਾਪ ਨਿਰਗੁਨ ਨਿਰੰਕਾਰ ਜੀ ਦਾ ਅਸੰਖ(ਪ੍ਰਗਾਸੁ) ਪ੍ਰਕਾਸ਼ ਹੀ ਪ੍ਰਕਾਸ਼ ਹੋਇ ਜਾਂਦਾ ਹੈ, ਭਾਵ ਪ੍ਰਕਾਸ਼ ਦੀ ਸਾਖਿਆਤਤਾ ਹੋ ਜਾਂਦੀ ਹੈ। ਭਾਵੇਂ ਹਰੇਕ ਦੇ ਅੰਦਰ ਬਾਹਰ ਪ੍ਰਕਾਸ਼ ਹੀ ਪ੍ਰਕਾਸ਼ ਹੈ, ਪਰ ਸਾਖਿਆਤਤਾ ਨਹੀਂ। ਯਥਾ:- ਨਾਮੁ ਜਪਤ.ਕੋਟਿ ਸੂਰ ਉਜਾਰਾ; ਬਿਨਸੈ ਭਰਮੁ ਅੰਧੇਰਾ॥

ਪ੍ਰਭੂ ਦਇਆ ਤੇ; ਕਮਲ ਬਿਗਾਸੁ॥ (ਪ੍ਰਭੂ) ਅਕਾਲ ਪੁਰਖੁ ਸਤਿਗੁਰੂ ਸਾਹਿਬ ਜੀ ਦੀ ਪੂਰਨ ਅਗਮ ਅਪਾਰ ਮਹਾਂ ਵਿਸਮਾਦ ਪ੍ਰਕਾਸ਼ ਸਰੂਪ ਅਨਤ ਕਲਾਵਾਨ ਸ੍ਰਬ ਵਿਆਪੀ ਸੱਚੀ ਦਇਆ(ਤੇ) ਤੋਂ, ਪ੍ਰੇਮਾ-ਭਗਤੀ ਨਿਮ੍ਰਤਾ ਗ੍ਰੀਬੀ ਸ਼ਾਂਤੀ ਖਿਮਾ, ਕਰੁਣਾ ਮੁੱਦਤਾ ਮੈਤ੍ਰੀ ਉਪੇਖਿਆ ਆਦਿ ਸ੍ਰਬ ਵਿਆਪੀ ਵਿਸਮਾਦ ਅਨੰਤ ਸ਼ੁਭ ਗੁਣਾਂ ਦੀਆਂ ਅਨਤਕਲਾਂ ਸਹਿਤ, ਪ੍ਰੇਮੀ ਗੁਰਸੇਵਕ ਜੀ ਦਾ(ਕਮਲ) ਹਿਰਦਾ(ਬਿਗਾਸੁ) ਖਿੜ ਜਾਂਦਾ ਹੈ। ਯਥਾ:- ਸੰਤ ਚਰਨ ਧਰਉ ਮਾਥੈ; ਚਾਂਦਨਾ ਗ੍ਰਿਹਿ ਹੋਇ ਅੰਧੇਰੈ॥ ੨॥ ਸੰਤ ਪ੍ਰਸਾਦਿ ਕਮਲੁ ਬਿਗਸੈ; ਗੋਬਿੰਦ ਭਜਉ ਪੇਖਿ ਨੇਰੈ॥ ੩॥) ਚਾਰਿ ਪਦਾਰਥ; ਕਮਲ ਪ੍ਰਗਾਸ॥ ਸਭ ਕੈ ਮਧਿ; ਸਗਲ ਤੇ ਉਦਾਸ॥

ਪ੍ਰਭ ਸੁ ਪ੍ਰਸੰਨ; ਬਸੈ ਮਨਿ ਸੋਇ॥ ਪ੍ਰਭ ਦਇਆ ਤੇ; ਮਤਿ ਊਤਮ ਹੋਇ॥ (ਪ੍ਰਭ) ਵਾਹਿਗੁਰੂ ਜੀ ਦੀ ਵਿਸਮਾਦ ਅਗਮ ਅਪਾਰ, ਅੰਦਰ ਬਾਹਰ ਅਨਤ ਕਲਾਵਾਨ ਸ੍ਰਬ ਵਿਆਪੀ ਪ੍ਰਕਾਸ਼ ਸਰੂਪ ਪੂਰਨ ਅਮਰ ਸੱਚੀ ਦਇਆ(ਤੇ) ਤੋਂ, ਗੁਰਸੇਵਕ ਜੀ ਦੀ ਮਤਿ, ਗੁਰਬਾਣੀ'ਚ ਲੀਣਤਾ ਵਾਲੀ(ਊਤਮ) ਸ੍ਰੇਸ਼ਟ ਹੋਇ ਜਾਂਦੀ ਹੈ। ਗੁਰਬਾਣੀ 'ਚ ਲੀਣ ਗੁਰਸੇਵਕ ਜੀ ਦੇ ਮਨਿ ਅੰਦਰ,

(ਪ੍ਰਭ) ਪੂਰਨ ਕ੍ਰਿਪਾਲ ਵਾਹਿਗੁਰੂ ਜੀ, (ਸੁ) ਭਲੀ ਪ੍ਰਕਾਰ, ਅਤਿਅੰਤ ਹੀ ਪ੍ਰਸੰਨ(ਸੋਇ) ਸੋਭਾ ਸਹਿਤ(ਬਸੈ) ਵਸ ਜਾਂਦੇ ਹਨ, ਭਾਵ ਲੀਣਤਾ ਏਕਤਾ ਅਭੇਦਤਾ ਹੋ ਜਾਂਦੀ ਹੈ। ਯਥਾ:- ਗੁਰੁ.ਜਿਨ ਕਉ ਸੁ ਪ੍ਰਸੰਨੁ; ਨਾਮੁ ਹਰਿ ਰਿਦੈ ਨਿਵਾਸੈ॥

ਸਰਬ ਨਿਧਾਨ; ਪ੍ਰਭ ਤੇਰੀ ਮਇਆ॥ ਹੇ(ਪ੍ਰਭ) ਵਾਹਿਗੁਰੂ ਜੀ!(ਤੇਰੀ) ਆਪ ਜੀ ਦੀ ਮਹਾਂ ਵਿਸਮਾਦ ਅਗਮ ਅਪਾਰ, ਅੰਦਰ ਬਾਹਰ ਅਨਤ ਕਲਾਵਾਨ ਸ੍ਰਬ ਵਿਆਪੀ ਪ੍ਰਕਾਸ਼ ਸਰੂਪ ਸੱਚੀ ਅਮਰ ਪੂਰਨ(ਮਇਆ) ਕ੍ਰਿਪਾ ਹੀ, (ਸਰਬ) ਸਾਰੇ(ਨਿਧਾਨ) ਖ਼ਜ਼ਾਨੇ ਹਨ। ਵਾ ਹੇ(ਪ੍ਰਭ) ਅਕਾਲ ਪੁਰਖੁ ਜੀ !(ਤੇਰੀ) ਆਪ ਜੀ ਦੀ(ਮਇਆ) ਕ੍ਰਿਪਾ ਨਾਲ, ਸ੍ਰਬ ਵਿਆਪੀ ਵਿਸਮਾਦ ਖਿਮਾ ਸੰਤੋਖ ਧੀਰਜ ਆਦਿ, ਅਸੰਖ ਸ਼ੁਭ ਗੁਣਾਂ ਦੇ(ਸਰਬ) ਸਾਰੇ ਭਾਵ ਅਣਗਿਣਤ(ਨਿਧਾਨ) ਖ਼ਜ਼ਾਨੇ, ਗੁਰਸੇਵਕ ਜੀ ਨੂੰ ਪ੍ਰਾਪਤ ਹੁੰਦੇ ਹਨ। ਯਥਾ:- ਤੁਧੁ ਭਾਵੈ; ਤਾ ਸਤਿਗੁਰ ਮਇਆ॥ ਸਰਬ ਸੁਖਾ; ਪ੍ਰਭ ਤੇਰੀ ਦਇਆ॥ ੨॥ {ਮਨਾ ਸ਼ੈਤਾਨਾ ਬੇਈਮਾਨਾ!ਤੂੰ ਭੀ ਗੁਰੂ ਜੀ ਦਾ ਸੇਵਕ ਬਣ ਕੇ, ਵਾਹੁ ੨ ਦੇ ਖ਼ਜ਼ਾਨੇ ਪ੍ਰਾਪਤ ਕਰ, ਨਹੀਂ ਤਾਂ ਹੇ ਕੁੱਤੇ!ਲੋਭ ਲਹਿਰ ਨਾਲ ਹਲਕ ਕੇ, ਦੂਜਿਆਂ ਨੂੰ ਵੱਢ ੨ ਕੇ, ਹਲਕਾ ਕੇ ਮਰ ਜਾਏਂਗਾ!। ਯਥਾ:- ਲੋਭ ਲਹਰਿ ਸਭੁ ਸੁਆਨੁ ਹਲਕੁ ਹੈ; ਹਲਕਿਓ ਸਭਹਿ ਬਿਗਾਰੇ॥ }

ਆਪਹੁ ਕਛੂ; ਨ ਕਿਨਹੂ ਲਇਆ॥ ਹੇ ਵਾਹਿਗੁਰੂ ਜੀ!ਆਪ ਜੀ ਦੀ ਕ੍ਰਿਪਾ ਦੇ ਪਾਤ੍ਰ, ਗੁਰਸੇਵਕ ਦਾਸਨ ਦਾਸ ਨੀਚ ਕੀਟ ਬਣੇ ਤੋਂ ਬਿਨਾ, (ਆਪਹੁ) ਆਪਣੇ ਯਤਨ ਗੁਮਾਨ ਈਰਖਾ ਵੈਰ ਕਰਕੇ, ਪੂਰਨ ਗੁਰੂ ਜੀ 'ਤੇ ਗੋਲ਼ੀ ਚਲਾ ਕੇ, (ਕਿਨਹੂ) ਕਿਸੇ ਨੇ(ਕਛੂ) ਕੁੱਝ ਭੀ(ਨ) ਨਹੀਂ ਲਇਆ। ਜਿਵੇਂ ਪ੍ਰਿਥੀਚੰਦ ਧੀਰਮੱਲ ਰਾਮਰਾਏ ਗੁਰੂ ਬਣਨ ਲਈ, ਨਿਰਾਹਾਰ ਨਿਰਵੈਰ ਸੁਖਦਾਈ॥ ਪਰਮਪੂਜਨੀਕ ਸਤਿਗੁਰੂ ਸਾਹਿਬਾਨ ਜੀ ਨਾਲ ਅਕਾਰਣ ਵੈਰ ਝਗੜੇ ਕਰਕੇ, ਪਲਚ ੨ ਕੇ ਮਰ ਗਏ। ਯਥਾ:- ਚਹੁ ਪੀੜੀ ਆਦਿ ਜੁਗਾਦਿ, ਬਖੀਲੀ.ਕਿਨੈ ਨ ਪਾਇਓ; ਹਰਿ ਸੇਵਕ ਭਾਇ ਨਿਸਤਾਰਾ॥

ਜਿਤੁ ਜਿਤੁ ਲਾਵਹੁ; ਤਿਤੁ ਲਗਹਿ ਹਰਿ ਨਾਥ॥ ੧.ਹੇ ਹਰਿ(ਨਾਥ) ਸੁਆਮੀ ਜੀ!ਆਪਣੇ ਗੋਲ਼ੀਆਂ ਚਲਾਉਣ ਦੇ ਜੋਰ ਯਤਨ ਕਰਕੇ, ਭਾਵੇਂ ਕਿਸੇ ਨੇ ਕੁੱਝ ਭੀ ਨਹੀਂ ਲਿਆ ਪਰ, ਨੀਕੀ ਕੀਰੀ ਮਹਿ; ਕਲ ਰਾਖੈ॥ ਅਨੁਸਾਰ ਕੀੜੀ ਬਣੇ, ਜਿਸ ਗੁਰਸੇਵਕ ਜੀ 'ਤੇ ਕ੍ਰਿਪਾ ਕਰਕੇ, ਸਾਰੇ ਖ਼ਜ਼ਾਨੇ ਬਖ਼ਸ਼ਦੇ ਹੋਂ, ਉਸ ਸੇਵਕ ਜੀ ਨੂੰ ਜਿਤੁ ਲਾਵਹਿ; ਤਿਤੁ ਲਾਗਹ ਸੁਆਮੀ॥ ਅਨੁਸਾਰ(ਜਿਤੁ) ਜਿੱਧਰ (ਜਿਤੁ) ਜਿੱਧਰ ਗੁਰੂ ਸੇਵਾ ਕੁਰਬਾਨੀ ਕਰਨ'ਚ ਲਾਵਹੁ, (ਤਿਤੁ) ਤਿਸ ਪਾਸੇ ਹੀ(ਲਗਹਿ) ਲੱਗਦੇ ਹਨ। ਜਿਵੇਂ ਬਾਬੇ ਮਨੀਸਿੰਘ ਸਾਹਿਬ ਜੀ ਦੇ ਕੱਟੇ ਬੰਦ ੨'ਚੋਂ, ਸ੍ਰੀ ਸੁਖਮਨੀ ਸਾਹਿਬ ਜੀ ਦਾ ਉਚਾਰਣ ਹੋ ਰਿਹਾ ਹੈ। ਬਾਬਾ ਮਤੀਦਾਸ ਸਾਹਿਬ ਜੀ, ਸ੍ਰੀ ਜਪੁ ਜੀ ਸਾਹਿਬ ਦਾ ਪਾਠ ਕਰ ਰਹੇ ਹਨ ਪੰਚ ਪਰਵਾਣ; ਪੰਚ ਪਰਧਾਨੁ॥ ਪੜ੍ਹਨ ਤੋਂ, ਜ਼ਾਲਮ ਨੇ ਸ੍ਰੀਰ ਦੇ ਦੋ ਫਾੜ ਕਰ ਦਿਤੇ। ਉਪ੍ਰੰਤ ਦੋਹਾਂ ਫਾੜਾਂ'ਚੋਂ ਸ੍ਰੀ ਜਪੁ ਜੀ ਸਾਹਿਬ ਜੀ ਪੜ੍ਹਦੇ ਰਹੇ। ਯਥਾ:- ਮੀਨੁ ਪਕਰਿ.ਫਾਂਕਿਓ ਅਰੁ ਕਾਟਿਓ; ਰਾਂਧਿ ਕੀਓ ਬਹੁ ਬਾਨੀ॥ ਖੰਡ ਖੰਡ ਕਰਿ.ਭੋਜਨੁ ਕੀਨੋ; ਤਊ.ਨ ਬਿਸਰਿਓ ਪਾਨੀ॥

(ਕਰਵੱਤੁ) ਆਸਾ॥ ਕਰਵਤੁ ਭਲਾ; ਨ ਕਰਵਟ ਤੇਰੀ॥ ਲਾਗੁ ਗਲੇ; ਸੁਨੁ ਬਿਨਤੀ ਮੇਰੀ॥ ੧॥ ਹਉ ਵਾਰੀ; ਮੁਖੁ ਫੇਰਿ ਪਿਆਰੇ॥ ਕਰਵਟੁ ਦੇ; ਮੋਕਉ ਕਾਹੇ ਕਉ ਮਾਰੇ॥ ੧॥ ਰਹਾਉ॥ ਜਉ ਤਨੁ ਚੀਰਹਿ; ਅੰਗਿ ਨ ਮੋਰਉ॥ ਪਿੰਡੁ ਪਰੈ; ਤਉ. ਪ੍ਰੀਤਿ ਨ ਤੋਰਉ॥ ੨॥ ਹਮ ਤੁਮ ਬੀਚੁ; ਭਇਓ ਨਹੀ ਕੋਈ॥ ਤੁਮਹਿ ਸੁ ਕੰਤ; ਨਾਰਿ ਹਮ ਸੋਈ॥ ੩॥ ਕਹਤੁ ਕਬੀਰੁ; ਸੁਨਹੁ ਰੇ ਲੋਈ॥ ਅਬ ਤੁਮਰੀ; ਪਰਤੀਤਿ ਨ ਹੋਈ॥

ਨਾਨਕ ਇਨ ਕੈ; ਕਛੂ ਨ ਹਾਥ॥ ੮॥ ੬॥ ੧.ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਪਰਮਪੂਜਨੀਕ ਧੰਨ ਵਾਹਿਗੁਰੂ ਗੁਰੂ ਨਾਨਕ ਦੇਵ ਸਾਹਿਬ ਮਹੱਲਾ ਪੰਜਵਾਂ ਜੀ ਜੀਆਂ ਨੂੰ ਬਖ਼ਸ਼ਾਉਣ ਲਈ, ਸਨਮੁਖ ਸਿਫ਼ਾਰਸ਼ ਕਰਦਿਆਂ ਫ਼ੁਰਮਾ ਰਹੇ ਹਨ:- (ਇਨ) ਇਨ੍ਹਾਂ ਜੀਆਂ(ਕੈ) ਦੇ ਹਾਥ ਵੱਸ(ਕਛੂ) ਕੁੱਝ ਭੀ(ਨ) ਨਹੀਂ ਹੈ, ਜੋ ਆਪ ਜੀ ਦੇ ਪਰਮਪਵਿੱਤ੍ਰ ਪ੍ਰੇਮਾ-ਭਗਤੀ ਦੇ ਅਸੰਖ ਭੰਡਾਰਿਆਂ'ਚੋਂ, ਕੁੱਝ ਪ੍ਰਾਪਤ ਕਰ ਸਕਣ। ਆਪ ਜੀ ਦੀ ਅਗਮ ਅਪਾਰ, ਅੰਤ ਨ ਪਾਰਾਵਾਰ ਬਹੁ ਬੇਅੰਤ ਬੇਸੁਮਾਰ ਕ੍ਰਿਪਾ ਹੀ ਕ੍ਰਿਪਾ ਪ੍ਰਾਪਤੀ ਦਾ ਕਾਰਨ ਹੈ। ਇਸ ਲਈ ਹੇ ਵਾਹਿਗੁਰੂ ਜੀ!ਤੇਰੇ ਜੀਅ; ਜੀਆ ਕਾ ਤੋਹਿ॥ ਕਿਤ ਕਉ; ਸਾਹਿਬ ਆਵਹਿ ਰੋਹਿ॥ ਜੇ ਤੂ; ਸਾਹਿਬ ਆਵਹਿ ਰੋਹਿ॥ ਤੂ ਓਨਾ ਕਾ; ਤੇਰੇ ਓਹਿ॥ ਅਨੁਸਾਰ ਆਪਣੇ ਜੀਆਂ'ਤੇ ਤਰਸ ਕਰਕੇ, ਸਭੇ ਜੀਅ ਸਮਾਲਿ; ਅਪਣੀ ਮਿਹਰ ਕਰੁ॥ ਅੰਨੁ ਪਾਣੀ ਮੁਚੁ ਉਪਾਇ; ਦੁਖ ਦਾਲਦੁ ਭੰਨਿ ਤਰੁ॥ ਅਨੁਸਾਰ ਸ਼ੁਭ ਗੁਣ ਬਖ਼ਸ਼ੋ ਨਾਮ ਜਪਾਉ ਜੀ। ਹੇ ਮਨ!ਦੀਨ ਦਇਆਲ ਸਦਾ ਕਿਰਪਾਲਾ; ਠਾਢਿ ਪਾਈ ਕਰਤਾਰੇ ਜੀਉ॥ ੧॥ ਗੁਰੂ ਪ੍ਰੀਤਮ ਜੀ ਨੂੰ, ਨਮਸਕਾਰ; ਤਾ ਕਉ ਲਖ ਬਾਰ॥ ਇਹੁ ਮਨੁ ਦੀਜੈ; ਤਾ ਕਉ ਵਾਰਿ॥ ਅਨੁਸਾਰ ਅਨਿਕ ਬਾਰ ਰੋਮ ੨ ਹਰ ਸਮੇਂ ਨਮਸਕਾਰ ਕਰਕੇ, ਸੇਵਾ ਸਿਮਰਨ ਗੁਰੂ ਭਗਤੀ ਕਰਕੇ ਗੁਰੂ ਚਰਨ-ਕਮਲਾਂ'ਚ ਲੀਣ ਹੋ॥ ੮॥ ੬॥

ਅਰਥ ਦੂਜਾ.ਜਿਤੁ ਜਿਤੁ ਲਾਵਹੁ; ਤਿਤੁ ਲਗਹਿ ਹਰਿ ਨਾਥ॥ ਨਾਨਕ ਇਨ ਕੈ; ਕਛੂ ਨ ਹਾਥ॥ ੮॥ ੬॥) ਅਨਤ ਕਲਾ ਹੋਇ ਠਾਕੁਰੁ ਚੜਿਆ॥ ਸਤਿਗੁਰੂ ਨਾਨਕ ਦੇਵ, ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਯ ਹਰਿ॥ ਪਰਮ ਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ ਫ਼ੁਰਮਾ ਰਹੇ ਹਨ:- ਹੇ ਹਰਿ ਨਾਥ ਜੀ!ਜਿਤੁ ਜਿਤੁ ਜੀਆਂ ਨੂੰ(ਲਾਵਹੁ) ਲਾਉਂਦੇ ਹੋਂ, (ਤਿਤੁ) ਤਿਸ ਪਾਸੇ ਹੀ(ਲਗਹਿ) ਲੱਗਦੇ ਹਨ। (ਇਨ) ਇਨ੍ਹਾਂ ਜੀਆਂ(ਕੈ) ਦੇ(ਕਛੂ) ਕੁੱਝ ਭੀ(ਹਾਥ) ਹੱਥ ਵੱਸ(ਨ) ਨਹੀਂ ਹੈ। ਯਥਾ:- ਜਿਸੁ ਹਥਿ ਜੋਰੁ; ਕਰਿ ਵੇਖੈ ਸੋਇ॥ ਨਾਨਕ; ਉਤਮੁ ਨੀਚੁ ਨ ਕੋਇ॥ ਜੇ ਕੋਈ ਚੰਡਾਲ, ਬੰਬ ਸੁੱਟ ਕੇ ਜੀਆਂ ਨੂੰ ਫੂਕੇ ਤੇ ਉਪ੍ਰੋਕਤ ਤੁਕ ਪੜ੍ਹ ਕੇ ਕਹੇ, "ਮੈਥੋਂ ਰੱਬਜੀ ਨੇ ਕਰਾਇਆ ਹੈ। "ਉਹ ਆਪਣੇ ਦੋਸ਼ ਤੋਂ ਮੁਕਤ ਨਹੀਂ, ਵਾਹਿਗੁਰੂ ਜੀ ਪਾਪ ਪੁੰਨ ਤੋਂ ਨਿਰਲੇਪ ਹਨ। ਯਥਾ:- ਪਾਪ ਪੁੰਨ ਕਾ; ਇਸੁ.ਲੇਪੁ ਨ ਲਾਗੈ॥ ਘਟ ਘਟ ਅੰਤਰਿ; ਸਦ ਹੀ ਜਾਗੈ॥) ਠਾਕੁਰੁ; ਲੇਖਾ ਮਗਨਹਾਰੁ॥) ਲੇਖਾ ਲੀਜੈ; ਤਿਲ ਜਿਉ ਪੀੜੀ॥ ਅਨੁਸਾਰ ਵਾਹਿਗੁਰੂ ਜੀ ਉਸ ਤੋਂ ਲੇਖਾ ਮੰਗਣਗੇ। ਅਨੇਕ ਸਜ਼ਾਵਾਂ ਮਿਲਣਗੀਆਂ। ਅਨਿਕ

ਸਜਾਂਈ, ਗਣਤ ਨ ਆਵੈ; ਗਰਭੈ ਗਰਭਿ ਭ੍ਰਮਾਹਿ॥ ਸੋ ਭਾਵੇਂ ਸਭ ਕੁੱਝ ਕਰਨ ਕਰਾਵਨਹਾਰ ਸੁਆਮੀ॥ ਜੀ ਹਨ, ਪਰ ਜਿੱਥੇ ਜੀਵ ਹੰਗਤਾ ਸਹਿਤ, ਮਹਾਂ ਪਾਪ ਜਾਂ ਹੋਰ ਕੁੱਝ ਭੀ ਕਰਦਾ ਹੈ, ਉੱਥੇ ਨਿਰਲੇਪ ਭੀ ਹਨ। ਸੋ ਵਾਹਿਗੁਰੂ ਜੀ ਨੂੰ ਅਨਤ ਕਲਾਵਾਨ ਕਰਨ ਕਾਰਨ ਪ੍ਰੇਰਕ ਪ੍ਰਕਾਸ਼ਕ, ਸਭ ਨੂੰ ਆਪਣੇ ਅਟੱਲ ਹੁਕਮ ਅੰਦਰ ਚਲਾਉਣ ਵਾਲੇ, ਨਿਸਚੇ ਕਰਕੇ, ਜੀਵ ਕੰਨ ਫੜ ਕੇ, ਪਾਪਾਂ ਵੱਲੋਂ ਤੋਬਾ ਕਰੇ, ਕਿਉਂ ਜੋ ਵਾਹਿਗੁਰੂ ਜੀ ਹਰ ਸਮੇਂ ਦੇਖਦੇ ਹਨ, ਕੀਤੇ ਪਾਪਾਂ ਦਾ ਡੰਨ ਦਿੰਦੇ ਹਨ। ਕਾਂ ਸੱਪ ਕੁੱਤੇ ਬਿੱਲੇ ਬ੍ਰੀਕ ਤੋਂ ਬ੍ਰੀਕ ਕ੍ਰਿਮਾਂ ਦੀਆਂ ਜੂਨਾਂ ਭੁਗਤਾਉਂਦੇ ਹਨ।॥ ੮॥ ੬॥ ਯਥਾ:-
ਜੈਕਾਰੁ ਕੀਓ ਧਰਮੀਆ ਕਾ; ਪਾਪੀ ਕਉ ਡੰਡੁ ਦੀਓਇ॥

ਗਉੜੀ ਸੁਖਮਨੀ ਮਃ੫॥ ਸਲੋਕੁ॥) ਅਸਟਪਦੀ ਜੀ ਸੱਤਵੇਂ, ਆਦਿ ੨੭੧.

ਸਲੋਕੁ॥ ਅਗਮ ਅਗਾਧਿ; ਪਾਰਬ੍ਰਹਮੁ ਸੋਇ॥ ਜੋ ਜੋ ਕਹੈ; ਸੁ ਮੁਕਤਾ ਹੋਇ॥ ਸੁਨਿ ਮੀਤਾ; ਨਾਨਕੁ ਬਿਨਵੰਤਾ॥ ਸਾਧ ਜਨਾ ਕੀ; ਅਚਰਜ ਕਥਾ॥ ੧॥

ਵਾਹਿਗੁਰੂ॥ ਨਾਨਕ ਦਾਸ; ਸਦਾ ਕੁਰਬਾਨੀ॥ ਅਨੁਸਾਰ(ਸਾਧ) ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨਦੇਵ ਸਾਹਿਬ ਜੀ ਧੰਨ ਹਨ!ਜ਼ਾਲਮਾਂ ਦੇ ਘੋਰ ਭਿਆਨਕ ਜ਼ੁਲਮ ਕਰਨ ਤੋਂ, ਹੁਣ ਉੱਬਲਦੀ ਦੇਗ਼'ਚ ਬੈਠ ਰਹੇ ਹਨ !ਹੁਣ ਮੱਚਦੇ ੨ ਰੇਤੇ'ਤੇ ਬੈਠ ਕੇ, ਮੱਚਦਾ ੨ ਰੇਤਾ ਆਪਣੇ ਸੀਸ'ਤੇ ਪੁਆ ਰਹੇ ਹਨ!ਹੁਣ ਸੜਦੀ ਬਲਦੀ ਮਚਦੀ ਲੋਹ'ਤੇ ਖੜ੍ਹ ਰਹੇ ਹਨ!ਉਪ੍ਰੋਕਤ ਕਸ਼ਟ ਉਨੀਂਦ੍ਰਾ ਤ੍ਰੇਹ ਕੁਬੋਲ ਸਹਾਰਦਿਆਂ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬਾਨ ਜੀ ਦੇ ਅੱਖਰ ੨'ਤੇ ਗੁਰੂ ਭਾਵਨਾ ਧਾਰ ਕੇ, ਅੱਖਰ ੨ ਦਾ ਧਿਆਨ ਧਾਰ ਕੇ, ਅੱਖਰ ੨ ਨੂੰ ਵਾਹਿਗੁਰੂ ਗੁਰੂ ਨਿਰੰਕਾਰਜੀ ਮੰਨ ਕੇ, ਵਾਹਿਗੁਰੂ ੩ ਜਪ ਰਹੇ ਹਨ। ਧੰਨ ਹਨ ਧੰਨ ਹਨ ਧੰਨ ਹਨ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨਦੇਵ ਸਾਹਿਬ ਜੀ!ਧੰਨ ਹਨ। ਆਪ ਜੀ ਨੇ ਦੁਨੀਆਂ ਨੂੰ ਤਾਰਨ ਲਈ, ਦੇਸ਼ਾਂ ਪ੍ਰਦੇਸ਼ਾਂ'ਚ ਕੀਰਤਨ ਬਖ਼ਸ਼ਣ ਲਈ, ਜੀਆਂ ਦੀ ਹਉਮੈ ਦੀਰਘ ਰੋਗ ਮੇਟ ਕੇ, ਬ੍ਰਹਮਗਿਆਨ ਬਖ਼ਸ਼ਣ ਲਈ, ਦੰਭੀ ਪਖੰਡੀ ਗੁਰੂਆਂ ਦੇ ਜਾਲ਼ ਤੋਂ ਬਚਾਉਣ ਲਈ, ਗੁਰੂ ਨਾਨਕ ਸਾਹਿਬ ਜੀ ਦੇ ਤਖ਼ਤ ਨੂੰ ਜੁੱਗੋ ਜੁੱਗ ਅਟੱਲ ਰੱਖਣ ਲਈ, ਕਲਜੁੱਗ ਨੂੰ ਗੁਰਬਾਣੀ ਨਿਰੰਕਾਰ ਜੀ ਦਾ ਅਧਾਰ ਬਖ਼ਸ਼ਣ ਲਈ, ਗੁਰਸਿੱਖੀ ਪੰਥ ਨੂੰ ਪੂਰਨ ਸੱਚੇ ਗੁਰੂ ਬਖ਼ਸ਼ਣ ਲਈ, ਕੋੜ੍ਹੀਆਂ ਦੇ ਕੋੜ੍ਹ ਸਰਾਪ ਕਲੰਕ ਮੇਟ ਕੇ, ਬ੍ਰਹਮ 'ਚ ਜੋੜਨ ਲਈ, ਆਪਣੇ ਸੰਤਾਂ ਨੂੰ ਗੁਰਬਾਣੀ ਨਿਰੰਕਾਰ ਜੀ ਦਾ ਖ਼ਜ਼ਾਨਾ ਬਖ਼ਸ਼ਣ ਲਈ, ੧੬੬੧ ਬਿਕ੍ਰਮੀ ਭਾਦ੍ਰੋਂ ਸ਼ੁਦੀ ਏਕਮ ਨੂੰ, ਪਰਮਪੂਜਨੀਕ ਸੱਚੇ(ਸਾਧ) ਸਤਿਗੁਰੂ ਗ੍ਰੰਥ ਸਾਹਿਬ ਜੀ, ਪਹਿਲੀ ਵਾਰੀ ਸ੍ਰੀ ਹਰਿਮੰਦਰ ਸਾਹਿਬ ਜੀ'ਚ ਪ੍ਰਕਾਸ਼ ਕੀਤੇ। ਜਿਸ ਕਰਕੇ ਖੰਡਾਂ ਬ੍ਰਹਮੰਡਾਂ ਅੰਦਰ, ਪੂਰਨ(ਸਾਧ) ਸਤਿਗੁਰੂ ਅਰਜਨਦੇਵ ਸਾਹਿਬ, (ਸਾਧ) ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਦਾ, ਹਰ ਸਮੇਂ ਜੈ ਜੈਕਾਰ ਹੋ ਰਿਹਾ ਹੈ। ਆਪ ਜੀ ਦੀਆਂ ਅਤੀ ਪਿਆਰੀਆਂ ਸਤਿਸੰਗਤਾਂ ਬੜੇ ਭਾਰੀ ਪ੍ਰੇਮ ਨਾਲ, ਸੱਚੇ ਸਾਧ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਚਰਨ-ਕਮਲਾਂ'ਚ ਅੱਠੇ ਪਹਿਰ ਕਥਾ ਕੀਰਤਨ ਭਜਨ ਸਿਮਰਨ ਦਾ ਅਨੰਦ ਮਾਣਦੀਆਂ ਰਹਿੰਦੀਆਂ ਹਨ। ਸੋ ਗੁਰੂ ਜੀ

ਨੇ ਆਪ ਕੁਰਬਾਨੀ ਦੇ ਕੇ, ਖੰਡ ਬ੍ਰਹਮੰਡ ਦੇ ਉਧਾਰ ਲਈ, ਸਾਧ ਕੀ ਸੋਭਾ; ਸਾਧ ਬਨਿ ਆਈ॥ ਨਾਨਕ ਸਾਧ ਪ੍ਰਭ; ਭੇਦੁ ਨ ਭਾਈ॥ ਅਨੁਸਾਰ ਪੂਰਨ ਸਾਧ ਸਤਿਗੁਰੂ ਗ੍ਰੰਥ ਸਾਹਿਬ ਜੀ ਬਖ਼ਸ਼ੇ ਹਨ, ਜੋ ਆਪਣੇ ਤੋਂ ਅਨੇਕਾਂ ਸਾਧ ਪ੍ਰਗਟ ਕਰਦੇ ਹਨ। ਅੰਮ੍ਰਿਤ ਗੁਰਬਾਣੀ ਦੀ ਵਰਖਾ ਕਰਕੇ ਉਨਾਂ ਦੀ ਪ੍ਰਤਿਪਾਲਣਾ ਕਰਦੇ ਹਨ। ਜੋ ਆਪਣੇ ਪਿਆਰੇ ਸੇਵਕਾਂ ਦੇ ਦਿਲ ਦਿਮਾਗ਼'ਚ, ਗੁਰਬਾਣੀ, ਉਨ੍ਹਾਂ ਦੇ ਦਿਲਾਂ 'ਚੋਂ ਮੁਖਾਂ'ਚ ਅੰਮ੍ਰਿਤ ਹਰ ਸਮੇਂ ਭੇਜਦੇ ਰਹਿੰਦੇ ਹਨ। ਆਪਣੇ ਪਿਆਰਿਆਂ ਦੇ ਅੰਦਰ ਬਾਹਰ ਲੂੰ ੨'ਚ ਵਸ ਕੇ, ਗੁਰੁ ਪ੍ਰੇਮਾ-ਭਗਤੀ ਸਹਿਤ ਅਜਪਾ ਜਾਪ ਨਿਰਗੁਨ ਸਰਗੁਨ ਜੀ ਦੀ ਏਕਤਾ ਅਭੇਦਤਾ, ਸਦਾ ਲਈ ਬਖ਼ਸ਼ ਦਿੰਦੇ ਹਨ। ਆਪ ਜੀ ਤੋਂ ਵਰੋਸਾਏ ਬੰਦ ੨ ਕਟਾਉਣ ਵਾਲੇ, ਸੁਆਸ ੨ ਨਾਮ ਜਪਣ ਜਪਾਉਣ ਵਾਲੇ, ਆਪ ਜੀ ਤੋਂ ਸੀਸ ਸਭ ਕੁੱਝ ਕੁਰਬਾਨ ਕਰਨ ਵਾਲੇ ਗੁਰਮੁਖਿ ਸ਼ਹੀਦ ਪੂਰਨ ਸਾਧ ਹਨ, ਜੋ ਆਪਣੇ ਤੋਂ ਅਨੇਕਾਂ ਸਾਧ ਪੈਦਾ ਕਰਦੇ ਹਨ, ਭਾਵ ਉਨ੍ਹਾਂ ਦੀ ਕੁਰਬਾਨੀ ਦੁਆਰਾ ਅਨੇਕਾਂ ਗੁਰਮੁਖਿ ਸਾਧ ਪੈਦਾ ਹੁੰਦੇ ਹਨ। ਸੋ ਪੂਰਨ ਗੁਰਮੁਖਿ ਸਾਧ ਸਤਿਗੁਰੂ ਗ੍ਰੰਥ ਸਾਹਿਬ ਜੀ ਹਨ, ਸੋ ਪਰਮਪੂਜਨੀਕ ਪੂਰਨ ਗੁਰਮੁਖਿ ਸਾਧ ਹਰੀ ਗੁਰੂ ਜੀ ਨੇ, ਆਪ ਆਪਣੀ ਅਦੁਤੀ ਕੁਰਬਾਨੀ ਦੇ ਕੇ, ਸੰਸਾਰ ਨੂੰ ਗੁਰੁ ਮਰਯਾਦਾ, ਸ੍ਰੀ ਹਰਿਮੰਦਰ ਸਾਹਿਬ ਜੀ, ਪੂਰਨ ਸਾਧ ਸਤਿਗੁਰੂ ਗ੍ਰੰਥ ਸਾਹਿਬ ਜੀ, ਪੂਰਨ ਸਾਧ ਸ਼ਹੀਦ ਬ੍ਰਹਮਗਿਆਨੀ ਬਖ਼ਸ਼ ਕੇ, ਮਹਾ ਪਵਿਤ੍ਰ; ਸਾਧ ਕਾ ਸੰਗੁ॥ ਅਨੁਸਾਰ ਇਨ੍ਹਾਂ ਦਾ ਮਹਾਂ ਪਵਿੱਤ੍ਰ ਸੰਗ ਕਰਨ ਦਾ ਬੇਹੱਦ ਫ਼ਲ ਦੱਸ ਰਹੇ ਹਨ। ਯਥਾ:- ਪ੍ਰਭ ਕਾ ਸਿਮਰਨੁ; ਸਾਧ ਕੈ ਸੰਗਿ॥ ਸਰਬ ਨਿਧਾਨ; ਨਾਨਕ ਹਰਿ ਰੰਗਿ॥ ੨॥) ਸਾਧੂ ਸੰਗਿ ਤਰੀਜੈ ਸਾਗਰੁ; ਕਟੀਐ ਜਮ ਕੀ ਫਾਸਾ ਜੀਉ॥) ਕੋਟਿ ਅਪ੍ਰਾਧ; ਸਾਧ ਸੰਗਿ ਮਿਟੈ॥ ਸੰਤ ਕ੍ਰਿਪਾ ਤੇ; ਜਮ ਤੇ ਛੁਟੈ॥) ਕਬੀਰ.ਸਾਧੂ ਕੀ ਸੰਗਤਿ ਰਹਉ; ਜਉ ਕੀ ਭੂਸੀ ਖਾਉ॥ ਹੋਨਹਾਰੁ ਸੋ ਹੋਇ ਹੈ; ਸਾਕਤ ਸੰਗਿ ਨ ਜਾਉ॥) ਜਿਉ ਮਹਾ ਉਦਿਆਨ ਮਹਿ; ਮਾਰਗੁ ਪਾਵੈ॥ ਤਿਉ ਸਾਧੂ ਸੰਗਿ ਮਿਲਿ; ਜੋਤਿ ਪ੍ਰਗਟਾਵੈ॥) ਅਮਰ ਭਏ, ਅਮਰਾਪਦੁ ਪਾਇਆ॥ ਸਾਧਸੰਗਿ; ਨਾਨਕ ਹਰਿ ਧਿਆਇਆ॥) ਸਾਧਸੰਗਿ ਪ੍ਰਭ ਦੇਹੁ ਨਿਵਾਸ॥ ਸਰਬ ਸੂਖ; ਨਾਨਕ ਪਰਗਾਸ॥ ੮॥ ਜਾ ਕੈ ਮਸਤਕਿ; ਕਰਮ ਪ੍ਰਭਿ ਪਾਏ॥ ਸਾਧ ਸਰਣਿ; ਨਾਨਕ.ਤੇ ਆਏ॥ ੭॥) ਕਬਹੂ; ਸਾਧਸੰਗਤਿ ਇਹੁ ਪਾਵੈ॥ ਉਸੁ ਅਸਥਾਨ ਤੇ; ਬਹੁਰਿ ਨ ਆਵੈ॥ ਅੰਤਰਿ ਹੋਇ; ਗਿਆਨ ਪਰਗਾਸੁ॥ ਉਸੁ ਅਸਥਾਨ ਕਾ; ਨਹੀ ਬਿਨਾਸੁ॥ ਮਨ ਤਨ ਨਾਮਿ ਰਤੇ; ਇਕ ਰੰਗਿ॥ ਸਦਾ ਬਸਹਿ; ਪਾਰਬ੍ਰਹਮ ਕੈ ਸੰਗਿ॥ ਜਿਉ ਜਲ ਮਹਿ; ਜਲੁ ਆਇ ਖਟਾਨਾ॥ ਤਿਉ ਜੋਤੀ ਸੰਗਿ; ਜੋਤਿ ਸਮਾਨਾ॥ ਮਿਟਿ ਗਏ ਗਵਨ; ਪਾਏ ਬਿਸ੍ਰਾਮ॥ ਨਾਨਕ ਪ੍ਰਭ ਕੈ; ਸਦ ਕੁਰਬਾਨ॥) ਸਗਲ ਕ੍ਰਿਆ ਮਹਿ; ਊਤਮ ਕਿਰਿਆ॥ ਸਾਧ ਸੰਗਿ; ਦੁਰਮਤਿ ਮਲੁ ਹਿਰਿਆ॥) ਸਗਲ ਪੁਰਖ ਮਹਿ; ਪੁਰਖੁ ਪ੍ਰਧਾਨੁ॥ ਸਾਧ ਸੰਗਿ; ਜਾ ਕਾ ਮਿਟੈ ਅਭਿਮਾਨੁ॥) ਬਿਲਾਵਲੁ ਮਹਲਾ ੫॥ ਪਿੰਗੁਲ ਪਰਬਤ ਪਾਰਿ ਪਰੇ; ਖਲ ਚਤੁਰ ਬਕੀਤਾ॥ ਅੰਧੁਲੇ ਤ੍ਰਿਭਵਣ ਸੂਝਿਆ; ਗੁਰ ਭੇਟਿ ਪੁਨੀਤਾ॥ ੧॥ ਮਹਿਮਾ ਸਾਧੂ ਸੰਗ ਕੀ; ਸੁਨਹੁ ਮੇਰੇ ਮੀਤਾ॥ ਮੈਲੁ ਖੋਈ ਕੋਟਿ ਅਘ ਹਰੇ; ਨਿਰਮਲ ਭਏ ਚੀਤਾ॥ ੧॥ ਰਹਾਉ॥ ਐਸੀ ਭਗਤਿ ਗੋਵਿੰਦ ਕੀ; ਕੀਟਿ ਹਸਤੀ ਜੀਤਾ॥

ਜੋ ਜੋ ਕੀਨੋ ਆਪਨੋ; ਤਿਸੁ ਅਭੈ ਦਾਨੁ ਦੀਤਾ॥ ੨॥ ਸਿੰਘੁ.ਬਿਲਾਈ ਹੋਇ ਗਇਓ; ਤ੍ਰਿਣੁ.ਮੇਰੁ ਦਿਖੀਤਾ॥ ਸ੍ਰਮੁ ਕਰਤੇ.ਦਮ ਆਢ ਕਉ; ਤੇ ਗਨੀ ਧਨੀਤਾ॥ ੩॥ ਕਵਨ ਵਡਾਈ.ਕਹਿ ਸਕਉ; ਬੇਅੰਤ ਗੁਨੀਤਾ॥ ਕਰਿ ਕਿਰਪਾ.ਮੁਹਿ ਨਾਮੁ ਦੇਹੁ; ਨਾਨਕ ਦਰ ਸਰੀਤਾ॥) ਮਲਾਰ ਮਹਲਾ ੪॥ ਗੰਗਾ ਜਮੁਨਾ ਗੋਦਾਵਰੀ ਸਰਸੁਤੀ; ਤੇ ਕਰਹਿ ਉਦਮੁ.ਧੂਰਿ ਸਾਧੂ ਕੀ ਤਾਈ॥ ਕਿਲਵਿਖ ਮੈਲੁ ਭਰੇ.ਪਰੇ ਹਮਰੈ ਵਿਚਿ; ਹਮਰੀ ਮੈਲੁ.ਸਾਧੂ ਕੀ ਧੂਰਿ ਗਵਾਈ॥ ੧॥ ਤੀਰਥਿ ਅਠਸਠਿ ਮਜਨੁ ਨਾਈ॥ ਸਤਸੰਗਤਿ ਕੀ ਧੂਰਿ ਪਰੀ ਉਡਿ ਨੇਤ੍ਰੀ; ਸਭ ਦੁਰਮਤਿ ਮੈਲੁ ਗਵਾਈ॥ ੧॥ ਰਹਾਉ॥ ਜਾਹਰਨਵੀ ਤਪੈ ਭਾਗੀਰਥਿ ਆਣੀ; ਕੇਦਾਰੁ ਥਾਪਿਓ ਮਹਸਾਈ॥ ਕਾਂਸੀ ਕ੍ਰਿਸਨੁ ਚਰਾਵਤ ਗਾਊ; ਮਿਲਿ ਹਰਿ ਜਨ ਸੋਭਾ ਪਾਈ॥ ੨॥ ਜਿਤਨੇ ਤੀਰਥ ਦੇਵੀ ਥਾਪੇ; ਸਭਿ ਤਿਤਨੇ ਲੋਚਹਿ ਧੂਰਿ ਸਾਧੂ ਕੀ ਤਾਈ॥ ਹਰਿ ਕਾ ਸੰਤੁ ਮਿਲੈ ਗੁਰ ਸਾਧੂ; ਲੈ ਤਿਸ ਕੀ ਧੂਰਿ ਮੁਖਿ ਲਾਈ॥ ੩॥ ਜਿਤਨੀ ਸ੍ਰਿਸਟਿ ਤੁਮਰੀ ਮੇਰੇ ਸੁਆਮੀ; ਸਭ ਤਿਤਨੀ ਲੋਚੈ ਧੂਰਿ ਸਾਧੂ ਕੀ ਤਾਈ॥ ਨਾਨਕ ਲਿਲਾਟਿ ਹੋਵੈ ਜਿਸੁ ਲਿਖਿਆ; ਤਿਸੁ ਸਾਧੂ ਧੂਰਿ ਦੇ ਹਰਿ ਪਾਰਿ ਲੰਘਾਈ॥

ਅਗਮ ਅਗਾਧਿ; ਪਾਰਬ੍ਰਹਮੁ ਸੋਇ॥ ਜੋ ਜੋ ਕਹੈ; ਸੁ ਮੁਕਤਾ ਹੋਇ॥ ਸੁਨਿ ਮੀਤਾ; ਨਾਨਕੁ ਬਿਨਵੰਤਾ॥ ਸਾਧ ਜਨਾ ਕੀ; ਅਚਰਜ ਕਥਾ॥ ੧॥) ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਧੰਨ ਸ੍ਰੀ ਗੁਰੂ ਨਾਨਕੁ ਦੇਵ ਸਾਹਿਬ ਗੁਰਤਾ ਬਿਰਾਜਮਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪ੍ਰੇਮ ਬੇਨਤੀ ਕਰ ਰਹੇ ਹਨ:- ਹੇ ਗੁਰਸਿੱਖ ਮੀਤਾ ਜੀ!ਕੋਟਿ ਕਰਨ.ਦੀਜਹਿ ਪ੍ਰਭ ਪ੍ਰੀਤਮ; ਹਰਿ ਗੁਣ ਸੁਣੀਅਹਿ ਅਬਿਨਾਸੀ ਰਾਮ॥ ਅਨੁਸਾਰ ਪੂਰਨ ਸ਼ਰਧਾ ਸਿਦਕ ਭਰੋਸੇ ਨਾਲ, ਰੋਮ ੨ ਦੇ ਕੰਨਾਂ ਦੁਆਰਾ, ਪੂਰਨ ਪ੍ਰੇਮ ਨਿਮ੍ਰਤਾ ਸਹਿਤ ਪ੍ਰੇਮ(ਬਿਨਵੰਤਾ) ਬੇਨਤੀ(ਸੁਨਿ) ਸੁਣੋ ਜੀ!(ਅਗਮ) (ਅ+ਗਮ) ਗਮ ਤੋਂ(ਅ) ਰਹਿਤ(ਪਾਰਬ੍ਰਹਮੁ) ਅਸੰਖ ਬ੍ਰਹਮੰਡ ਦੇ ਕਰਤੇ, ਅਸੰਖ ਬ੍ਰਹਮੰਡ 'ਚ ਲਬਾ ਲਬ ਭਰਪੂਰ, (ਅਗਾਧਿ) ਗਹਿਰ ਗੰਭੀਰ ਨਿਰਹਲ ਅਚੱਲ(ਸੋਇ) ਸੋਭਾ ਵਾਲੇ(ਜਨਾ) ਪਿਆਰੇ, ਪਰਮਪੂਜਨੀਕ ਅਨਤ ਕਲਾਵਾਨ ਪੂਰਨ ਮੇਹਰਵਾਨ ਅਜਪਾ ਜਾਪ(ਸਾਧ) ਅਕਾਲ ਪੁਰਖੁ ਜੀ, ਸਾਧ ਰੂਪ; ਅਪਨਾ ਤਨੁ ਧਾਰਿਆ॥ ਅਨੁਸਾਰ(ਸਾਧ) ਵਾਹਿਗੁਰੂ ਸਤਿਗੁਰੂ ਸਾਹਿਬਾਨ ਜੀ, ਭਗਤ ਕਬੀਰ ਜੈਦੇਵ ਸਾਹਿਬ ਜੀ ਆਦਿ ਦੇ ਮਹਾਨ ਪਰਉਪਕਾਰਾਂ ਕੁਰਬਾਨੀਆਂ ਗੁਰਬਾਣੀ ਗੁਰੂ ਮਰਯਾਦਾ ਬਖ਼ਸ਼ਣ ਦੀਆਂ ਸਾਖੀਆਂ, ਗੁਰਬਾਣੀ ਅਰਥਾਂ(ਕੀ) ਦੀ, (ਅਚਰਜ) ਮਹਾਂ ਵਿਸਮਾਦ ਹੀ ਵਿਸਮਾਦ ਸ੍ਰਬ ਵਿਆਪੀ ਮਹਾਂ ਵਿਸਮਾਦ, ਸਭੈ ਘਟ ਰਾਮੁ ਬੋਲੈ; ਰਾਮਾ ਬੋਲੈ॥ ਰਾਮ ਬਿਨਾ; ਕੋ ਬੋਲੈ ਰੇ॥ ਰੂਪ ਪਰਮਪਵਿੱਤ੍ਰ ਸ਼ੁਭ ਸੱਚੀ ਅਮਰ ਕਥਾ ਹੈ। ਜੋ ਜੋ ਪ੍ਰੇਮੀ ਜਨ ਪੂਰਨ ਪ੍ਰੇਮ ਸਹਿਤ(ਕਹੈ) ਕਹਿੰਦੇ ਹਨ, (ਸੁ) ਉਹ, ਸਾਰੀਆਂ ਅਵਾਜ਼ਾਂ 'ਚੋਂ, ਰੋਮ ੨ ਦੇ ਕੰਨਾਂ ਦੁਆਰਾ, ਵਾਹਿਗੁਰੂ ੩ ਸੁਣਦੇ ੨, ਕਾਮ ਕ੍ਰੋਧ ਲੋਭ ਮੋਹ ਹੰਕਾਰ ਆਦਿ ਔਗੁਣਾਂ ਤੋਂ(ਮੁਕਤਾ) ਮੁਕਤ, ਬ੍ਰਹਮਗਿਆਨੀ ਸਗਲ ਕੀ ਰੀਨਾ॥ (ਮੁਕਤਾ) ਜੀਵਨ ਮੁਕਤ ਹੋਇ ਜਾਂਦੇ ਹਨ॥ ੧॥ ਯਥਾ:- ਸਭ ਤੇ ਊਤਮ; ਹਰਿ ਕੀ ਕਥਾ॥ ਨਾਮੁ ਸੁਨਤ; ਦਰਦ ਦੁਖ ਲਥਾ॥) ਨੀਕੀ ਜੀਅ ਕੀ.ਹਰਿ ਕਥਾ

ਊਤਮ; ਆਨ ਸਗਲ ਰਸ ਫੀਕੀ ਰੇ॥) ਸੁਣਿ ਹਰਿ ਕਥਾ; ਉਤਾਰੀ ਮੈਲੁ॥ ਮਹਾ ਪੁਨੀਤ; ਭਏ ਸੁਖ ਸੈਲੁ॥) ਜੋ ਬੋਲਤ ਹੈ.ਮ੍ਰਿਗ ਮੀਨ ਪੰਖੇਰੂ; ਸੁ ਬਿਨੁ ਹਰਿ.ਜਾਪਤ ਹੈ ਨਹੀ ਹੋਰ॥) ਘਟਿ ਘਟਿ ਕਥਾ ਰਾਜਨ ਕੀ ਚਾਲੈ; ਘਰਿ ਘਰਿ ਤੁਝਹਿ ਉਮਾਹਾ॥)

(ਸੱਸੇ ਪੈਰ ਬਿੰਦੀ ਨ ਲਾਉ) (ਅਸਟਪਦੀ॥) ਪਰਮਪੂਜਨੀਕ ਦਸ ਤੁਕੀਆਂ.ਅੱਠ ਪਉੜੀਆਂ ਦੇ ਅਸਟਪਦੀ ਜੀ ਸੱਤਵੇਂ।

ਸਾਧ ਕੈ ਸੰਗਿ; ਮੁਖ ਊਜਲ ਹੋਤ॥ ਸਾਧ ਸੰਗਿ; ਮਲੁ ਸਗਲੀ ਖੋਤ॥ (ਸਾਧ) ਸਤਿਗੁਰੂ ਸਾਹਿਬਾਨ ਜੀ, ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਪਰਮਪੂਜਨੀਕ, ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਸ਼ਹੀਦਾਂ ਦੇ ਸਿਰਤਾਜ, ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨਦੇਵ ਸਾਹਿਬ ਜੀ, ਜ਼ਾਲਮਾਂ ਦੇ ਘੋਰ ਭਿਆਨਕ ਜ਼ੁਲਮ ਕਰਨ ਤੋਂ, ਹੁਣ ਉੱਬਲਦੀ ਦੇਗ਼'ਚ ਬੈਠ ਰਹੇ ਹਨ ਹੁਣ ਤੱਤਾ ੨ ਰੇਤਾ ਆਪਣੇ ਪਰਮਪਵਿੱਤ੍ਰ ਸ਼ੁਭ ਸੱਚੇ ਸੀਸ'ਤੇ ਪੁਆ ਰਹੇ ਹਨ, ਹੁਣ ਸੜਦੀ ਬਲਦੀ ਮੱਚਦੀ ਲੋਹ'ਤੇ ਖੜ੍ਹ ਰਹੇ ਹਨ। ਪਰਮਪੂਜਨੀਕ ਸੱਚੇ ਵਾਹਿਗੁਰੂ ਮਹੱਲਾ ਨੌਵਾਂ ਜੀ ਭੁੱਖ ਤ੍ਰੇਹ ਉਨੀਂਦ੍ਰਾ ਸਹਾਰਦਿਆਂ, ਲੋਹੇ ਦੇ ਤੰਗ ਪਿੰਜਰੇ'ਚ ਤਿੱਖੇ ਕਿੱਲਾਂ ਵਿਚਕਾਰ ਸਾਵਧਾਨ ਏਕਾਗਰ ਚੀਤ॥ ਬੈਠੇ, ਵੈਰਾਗਮਈ ਭੋਗ ਦੇ ਸਲੋਕ ਲਿਖ ਰਹੇ ਹਨ, ਹੁਣ ਆਪਣੇ ਸੀਸ ਸਾਹਿਬ ਜੀ ਨੂੰ ਕੁਰਬਾਨ ਕਰ ਰਹੇ ਹਨ। ਬਾਣੀ ਗੁਰੂ.ਗੁਰੂ ਹੈ ਬਾਣੀ; ਵਿਚਿ ਬਾਣੀ.ਅੰਮ੍ਰਿਤੁ ਸਾਰੇ॥ ਗੁਰੁਬਾਣੀ ਕਹੈ ਸੇਵਕੁ ਜਨੁ ਮਾਨੈ; ਪਰਤਖਿ ਗੁਰੂ ਨਿਸਤਾਰੇ॥ ਅਨੁਸਾਰ ਆਪ ਜੀ ਕੋਟਿ ਬ੍ਰਹਮੰਡਾਂ ਨੂੰ ਗੁਰਬਾਣੀ ਬਖਸ਼ ਰਹੇ ਹਨ। ਇਸ ਲਈ ਪੂਰਨ(ਸਾਧ) ਪਰਮਪੂਜਨੀਕ ਸਤਿਗੁਰੂ ਸਾਹਿਬ ਜੀ, ਗੁਰਮੁਖ ਮਹਾਂਪੁਰਸ਼, ਵਿਸਮਾਦ ਨਿਰਗੁਨ ਬ੍ਰਹਮ ਜੀ (ਕੈ) ਦੇ ਸੰਗਿ ਲੀਣ ਹੋਣੇ ਕਰਕੇ, (ਮੁਖ) ਮੂੰਹ (ਊਜਲ) ਉੱਜਲਾ(ਹੋਤ) ਹੋ ਜਾਂਦਾ ਹੈ, ਕਿਉਂ ਜੋ(ਸਾਧ) ਵਿਸਮਾਦ ਨਿਰਗੁਨ ਬ੍ਰਹਮ ਜੀ ਸੰਗਿ ਲੀਣ ਰਿਹਾਂ, ਨਿਰਗੁਨ ਬ੍ਰਹਮ ਜੀ, ਮਹਾਂ ਪਾਪਾਂ ਵਿਕਾਰਾਂ ਔਗੁਣਾਂ ਜ਼ੋਰ ਜ਼ੁਲਮ ਦੀ(ਸਗਲੀ) ਸਾਰੀ(ਮਲੁ) ਮੈਲ਼(ਖੋਤ) ਨਾਸ ਕਰ ਦਿੰਦੇ ਹਨ। ਯਥਾ:- ਮਹਿਮਾ ਸਾਧੂ ਸੰਗ ਕੀ; ਸੁਨਹੁ ਮੇਰੇ ਮੀਤਾ॥ ਮੈਲੁ ਖੋਈ.ਕੋਟਿ ਅਘ ਹਰੇ; ਨਿਰਮਲ ਭਏ ਚੀਤਾ॥) ਕੋਟਿ ਅਪ੍ਰਾਧ; ਸਾਧਸੰਗਿ ਮਿਟੈ॥ ਸੰਤ ਕ੍ਰਿਪਾ ਤੇ; ਜਮ ਤੇ ਛੁਟੈ॥

ਸਾਧ ਕੈ ਸੰਗਿ; ਮਿਟੈ ਅਭਿਮਾਨੁ॥ ਸਾਧ ਕੈ ਸੰਗਿ; ਪ੍ਰਗਟੈ ਸੁਗਿਆਨੁ॥) ਮਿਟਿ ਗਏ ਬੈਰ; ਭਏ ਸਭ ਰੇਨ॥ ਅੰਮ੍ਰਿਤ ਨਾਮੁ; ਸਾਧਸੰਗਿ ਲੈਨ॥ ਅਨੁਸਾਰ(ਸਾਧ) ਹਰਿ ਕੇ ਨਾਮ; ਕਬੀਰ ਉਜਾਗਰ॥ ਪਰਮਪੂਜਨੀਕ ਧੰਨ ਭਗਤ ਕਬੀਰ ਸਾਹਿਬ ਜੀ(ਕੈ) ਦੇ ਸੰਗਿ, ਗੁਰੂ ਪ੍ਰੇਮਾ-ਭਗਤੀ ਨਿਸ਼ਕਾਮ ਸੇਵਾ ਸਿਮਰਨ ਕਰਨੇ ਕਰਕੇ, ਵਿੱਦਿਆ ਸ੍ਰੀਰ ਬਲ ਹੁਸਨ ਮਨ ਬਾਣੀ ਧਨ ਆਦਿ ਸਭ ਤਰ੍ਹਾਂ ਦਾ, (ਅਭਿਮਾਨੁ) ਹੰਕਾਰ(ਮਿਟੈ) ਮਿਟ ਜਾਂਦਾ ਹੈ। ਗੁਰ ਪ੍ਰਸਾਦਿ; ਜਾ ਕਾ ਮਿਟੈ ਅਭਿਮਾਨੁ॥ ਅਨੁਸਾਰ ਗੁਰਪ੍ਰਸਾਦਿ ਅਭਿਮਾਨ ਮਿਟਣ ਤੋਂ, (ਸਾਧ) ਨਿਰਗੁਨ ਬ੍ਰਹਮ ਜੀ(ਕੈ) ਦੇ ਸੰਗਿ ਲੀਣ ਹੋਣੇ ਕਰਕੇ, ਬ੍ਰਹਮਗਿਆਨੀ.ਸਗਲ ਕੀ ਰੀਨਾ॥ ਆਤਮ ਰਸੁ; ਬ੍ਰਹਮਗਿਆਨੀ ਚੀਨਾ॥ ਅਨੁਸਾਰ ਸਭ ਦੀ ਚਰਨ-ਧੂੜਿ ਬਨਣ ਰੂਪ(ਸੁਗਿਆਨੁ) (ਸੁ+ਗਿਆਨੁ) (ਸੁ) ਸ੍ਰੇਸ਼ਟ ਬ੍ਰਹਮਗਿਆਨੁ(ਪ੍ਰਗਟੈ) ਪ੍ਰਗਟ

ਹੋ ਜਾਂਦਾ ਹੈ। ਯਥਾ:- ਜਿਉ ਮਹਾ ਉਦਿਆਨ ਮਹਿ; ਮਾਰਗੁ ਪਾਵੈ॥ ਤਿਉ ਸਾਧੂ ਸੰਗਿ ਮਿਲਿ; ਜੋਤਿ ਪ੍ਰਗਟਾਵੈ॥

(ਬੁੱਝੈ) ਸਾਧ ਕੈ ਸੰਗਿ; ਬੁਝੈ ਪ੍ਰਭੁ ਨੇਰਾ॥ ਸਾਧ ਸੰਗਿ; ਸਭੁ ਹੋਤ ਨਿਬੇਰਾ॥ (ਸਾਧ) ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ(ਕੈ) ਦੇ ਸੰਗਿ, ਸੱਚੀ ਪਿਆਰੀ ਸਤਿਸੰਗਤ ਜੀ'ਚ, ਗੁਰਪ੍ਰਸਾਦਿ ਬ੍ਰਹਮਗਿਆਨ ਪ੍ਰਗਟ ਹੋਣੇ ਕਰਕੇ, ਸੋ ਪ੍ਰਭੁ; ਨੇਰੈ ਹੂ ਤੇ ਨੇਰੈ॥ ਅਨੁਸਾਰ(ਪ੍ਰਭੁ) ਵਾਹਿਗੁਰੂ ਜੀ ਨੂੰ(ਨੇਰਾ) ਨੇੜੇ ਤੋਂ ਨੇੜੇ (ਬੁਝੈ) ਬੁੱਝ ਲੈਂਦਾ ਹੈ। ਨੇੜੇ ਬੁੱਝਣ ਦਾ ਭਾਵ ਅੰਦਰ ਬਾਹਰ ਵਾਹਿਗੁਰੂ ਜੀ ਦੀ ਸਾਖਿਆਤਤਾ ਹੋ ਜਾਂਦੀ ਹੈ। ਜਿਵੇਂ, ਜਉ ਤਨੁ ਚੀਰਹਿ; ਅੰਗਿ ਨ ਮੋਰਉ॥ ਪਿੰਡੁ ਪਰੈ; ਤਉ.ਪ੍ਰੀਤਿ ਨ ਤੋਰਉ॥ ਅਨੁਸਾਰ ਪਰਮਵੀਰ ਪੂਰਨ ਧਰਮੀ ਸ਼ਹੀਦ ਭਾਈ ਮਤੀਦਾਸ ਸਾਹਿਬ ਜੀ, ਭਾਵੇਂ ਆਰੇ ਨਾਲ ਚੀਰੇ ਗਏ, ਫਿਰ ਭੀ ਸਤਿਗੁਰੂ ਸ੍ਰੀ ਗੁਰੂ ਤੇਗਬਹਾਦਰ ਸਾਹਿਬ ਜੀ ਅੰਦਰ ਬਾਹਰ ਸਾਖਿਆਤ ਨੇੜੇ ਤੋਂ ਨੇੜੇ ਬੁੱਝੇ। ਯਥਾ:- ਜਿਨਿ ਕਿਨੈ ਪਾਇਆ ਸਾਧਸੰਗਤੀ; ਪੂਰੈ ਭਾਗਿ ਬੈਰਾਗਿ॥ (ਸਾਧ) ਸਤਿਗੁਰੂ ਸਾਹਿਬ ਜੀ ਦੇ ਚਰਨ-ਕਮਲਾਂ ਸੰਗਿ ਲੀਣ ਹੋਣੇ ਕਰਕੇ, ਚੌਰਾਸੀ ਦੇ ਗੇੜੇ, ਮਹਾਂ ਪਾਪਾਂ ਵਿਕਾਰਾਂ ਔਗੁਣਾਂ ਦੀ ਸਜ਼ਾ ਦਾ, ਸਭੁ(ਨਿਬੇਰਾ) ਨਿਬੇੜਾ(ਹੋਤ) ਹੋ ਜਾਂਦਾ ਹੈ, ਭਾਵ ਖ਼ਤਮ ਹੋ ਜਾਂਦੇ ਹਨ।

ਸਾਧ ਕੈ ਸੰਗਿ; ਪਾਏ ਨਾਮ ਰਤਨੁ॥ ਵਾਹਿਗੁਰੂ ਜੀ ਨੂੰ ਨੇੜੇ ਬੁੱਝਣੇ ਕਰਕੇ, (ਸਾਧ) ਪਰਮਪੂਜਨੀਕ ਧੰਨ ਸਤਿਗੁਰੂ ਗ੍ਰੰਥ ਸਾਹਿਬ(ਕੈ) ਦੇ ਸੰਗਿ ਸੱਚੇ ਚਰਨ-ਕਮਲਾਂ'ਚ ਰਹਿ ਕੇ, ਨਿਸ਼ਕਾਮ ਸੇਵਾ ਪ੍ਰੇਮਾ-ਭਗਤੀ ਕਰਕੇ, ਸਤਿਗੁਰੂ ਸਾਹਿਬ ਜੀ ਤੋਂ, (ਰਤਨੁ) ਪ੍ਰਕਾਸ਼ ਸਰੂਪ ਅਮੋਲਕ ਨਾਮ ਰਤਨੁ ਪਾਏ ਲੈਂਦਾ ਹੈ। ਯਥਾ:- ਰਤਨ ਲਾਲ; ਜਾ ਕਾ ਕਛੂ ਨ ਮੋਲੁ॥ ਭਰੇ ਭੰਡਾਰ; ਅਖੂਟ ਅਤੋਲ॥) ਨਾਮੁ ਅਮੋਲਕੁ ਰਤਨੁ ਹੈ; ਪੂਰੇ ਸਤਿਗੁਰ ਪਾਸਿ॥ ਸਤਿਗੁਰ ਸੇਵੈ ਲਗਿਆ; ਕਢਿ ਰਤਨੁ ਦੇਵੈ ਪਰਗਾਸਿ॥) ਰਤਨਾ ਰਤਨ ਪਦਾਰਥ; ਬਹੁ ਸਾਗਰੁ ਭਰਿਆ ਰਾਮ॥ ਬਾਣੀ ਗੁਰਬਾਣੀ ਲਾਗੇ; ਤਿਨ੍ ਹਥਿ ਚੜਿਆ ਰਾਮ॥ ਗੁਰਬਾਣੀ ਲਾਗੇ.ਤਿਨ੍ ਹਥਿ ਚੜਿਆ; ਨਿਰਮੋਲਕੁ ਰਤਨੁ ਅਪਾਰਾ॥ ਹਰਿ ਹਰਿ ਨਾਮੁ.ਅਤੋਲਕੁ ਪਾਇਆ; ਤੇਰੀ ਭਗਤਿ ਭਰੇ ਭੰਡਾਰਾ॥ ਸਮੁੰਦੁ ਵਿਰੋਲਿ.ਸਰੀਰੁ ਹਮ ਦੇਖਿਆ; ਇਕ ਵਸਤੁ ਅਨੂਪ ਦਿਖਾਈ॥ ਗੁਰ ਗੋਵਿੰਦੁ.ਗੁੋਵਿੰਦੁ ਗੁਰੂ ਹੈ; ਨਾਨਕ ਭੇਦੁ ਨ ਭਾਈ॥) ਹੀਰਾ ਰਤਨ ਜਵੇਹਰ ਮਾਣਕ; ਬਹੁ ਸਾਗਰ.ਭਰਪੂਰੁ ਕੀਆ॥ ਜਿਸੁ ਵਡਭਾਗੁ ਹੋਵੈ.ਵਡ ਮਸਤਕਿ; ਤਿਨਿ ਗੁਰਮਤਿ.ਕਢਿ ਕਢਿ ਲੀਆ॥ ੨॥ ਰਤਨੁ ਜਵੇਹਰੁ ਲਾਲੁ ਹਰਿ ਨਾਮਾ; ਗੁਰਿ. ਕਾਢਿ ਤਲੀ ਦਿਖਲਾਇਆ॥ ਭਾਗਹੀਣ ਮਨਮੁਖਿ.ਨਹੀ ਲੀਆ; ਤ੍ਰਿਣ ਓਲੈ.ਲਾਖੁ ਛਪਾਇਆ॥ ੩॥ ਮਸਤਕਿ ਭਾਗੁ.ਹੋਵੈ ਧੁਰਿ ਲਿਖਿਆ; ਤਾ ਸਤਗੁਰੁ ਸੇਵਾ ਲਾਏ॥ ਨਾਨਕ.ਰਤਨ ਜਵੇਹਰ ਪਾਵੈ; ਧਨੁ ਧਨੁ ਗੁਰਮਤਿ ਹਰਿ ਪਾਏ॥ ੪॥ ੧॥

ਸਾਧ ਕੈ ਸੰਗਿ; ਏਕ ਊਪਰਿ ਜਤਨੁ॥ ਪਰਮਪੂਜਨੀਕ ਦੀਨ ਦਇਆਲ ਕ੍ਰਿਪਾਲ ਸੁਖ ਸਾਗਰ; ਸਰਬ ਘਟਾ ਭਰਪੂਰੀ ਰੇ॥ (ਸਾਧ) ਗੁਰੂ ਪ੍ਰਮੇਸਰ ਜੀ(ਕੈ) ਦੇ ਗੁਰਸਬਦ ਰੂਪੀ ਪਿਆਰੇ ਚਰਨਕਮਲਾਂ

ਸੰਗਿ, ਗੁਰਬਾਣੀ ਸੰਥਾ ਕਰਾਉਣ ਕੀਰਤਨ ਸਿਖਾਉਣ ਨਿਸ਼ਕਾਮ ਸੇਵਾ ਆਦਿ ਏਕ ਵਾਹਿਗੁਰੂ ਜੀ ਦੀ ਪ੍ਰਾਪਤੀ ਦੇ ਜਤਨੁ ਊਪਰਿ ਲੱਗਿਆ ਰਹਿੰਦਾ ਹੈ। ਵਾ ਏਕ ਵਾਹਿਗੁਰੂ(ਸਾਧ) ਨਿਰਗੁਨ ਬ੍ਰਹਮ ਜੀ (ਕੈ) ਦੇ ਸੰਗਿ ਲੀਣ ਹੋ ਕੇ, ਨਿਮਖ ੨ ਕਰਕੇ ਸ੍ਰੀਰ ਕਟਾਉਣ, ਭੁੱਖੇ ਰਹਿਣ, ਜੋਗ ਅਭਿਆਸ ਆਦਿ ਅਨੇਕ ਪ੍ਰਕਾਰ ਦੇ ਕਠਨ ਤੋਂ ਕਠਨ ਸਾਧਨ, ਚੋਰੀ ਯਾਰੀ ਵਿਕਾਰ ਸਮੂਹ ਮੰਦ ਕਰਮ ਦੇ ਜਤਨੁ ਕਰਨ ਤੋਂ ਊਪਰਿ ਹੋ ਜਾਂਦਾ ਹੈ, ਕਿਉਂ ਜੋ ਅਮੋਲਕ ਸੱਚੇ ਨਾਮ ਰਤਨੁ ਜੀ ਪ੍ਰਾਪਤ ਕਰਕੇ, ਸੇਵਾ ਸਿਮਰਨ ਗੁਰੂ ਭਗਤੀ ਕਰਦਿਆਂ, ਸਹਜ ਅਵਸਥਾ'ਚ ਲੀਣ ਰਹਿੰਦਾ ਹੈ।

ਸਾਧ ਕੀ ਮਹਿਮਾ; ਬਰਨੈ ਕਉਨੁ ਪ੍ਰਾਨੀ॥ ਨਾਨਕ ਸਾਧ ਕੀ ਸੋਭਾ; ਪ੍ਰਭ ਮਾਹਿ ਸਮਾਨੀ॥ ੧॥) ਪਾਰਬ੍ਰਹਮ ਗੁਰ; ਨਾਹੀ ਭੇਦ॥ ਸਤਿਗੁਰੂ ਨਾਨਕ ਦੇਵ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਫ਼ੁਰਮਾ ਰਹੇ ਹਨ:- (ਸਾਧ) ਸਤਿਗੁਰੂ ਸਾਹਿਬ ਜੀ(ਕੀ) ਦੀ ਸੋਭਾ, (ਪ੍ਰਭ) ਵਿਸਮਾਦ ਵਿਆਪਕ ਅਕਾਲਪੁਰਖੁ ਜੀ (ਮਾਹਿ) 'ਚ(ਸਮਾਨੀ) ਸਮਾਈ, ਸਦਾ ਵਿਆਪਕ ਹੋ ਰਹੀ ਹੈ। ਵਾ (ਸਾਧ) ਸਤਿਗੁਰੂ ਸਾਹਿਬ ਜੀ(ਕੀ) ਦੀ ਸੋਭਾ(ਮਾਹਿ) 'ਚ, (ਪ੍ਰਭ) ਵਿਸਮਾਦ ਵਾਹਿਗੁਰੂ ਜੀ ਦੀ ਅਖੰਡ ਜੋਤਿ(ਸਮਾਨੀ) ਸਮਾਈ ਹੋਈ ਹੈ, ਭਾਵ ਸਤਿਗੁਰੂ ਸਾਹਿਬ ਜੀ, ਅਕਾਲ ਪੁਰਖੁ ਜੀ ਇੱਕ ਸਰੂਪ ਹਨ। ਇਸ ਲਈ(ਕਉਨੁ) ਕਿਹੜਾ ਪ੍ਰਾਨੀ ਹੈ?ਜੋ(ਸਾਧ) ਸਤਿਗੁਰੂ ਸਾਹਿਬ ਜੀ(ਕੀ) ਦੀ ਮਹਿਮਾ(ਬਰਨੈ) ਕਥਨ ਕਰ ਸਕੇ॥ ੧॥ ਯਥਾ:- ਸਿਰੀਰਾਗੁ ਮਹਲਾ ੫॥ ਗੁਰੁ ਪਰਮੇਸੁਰੁ ਪੂਜੀਐ; ਮਨਿ ਤਨਿ ਲਾਇ ਪਿਆਰੁ॥ ਸਤਿਗੁਰੁ ਦਾਤਾ.ਜੀਅ ਕਾ; ਸਭਸੈ ਦੇਇ ਅਧਾਰੁ॥ ਸਤਿਗੁਰ ਬਚਨ ਕਮਾਵਣੇ; ਸਚਾ ਏਹੁ ਵੀਚਾਰੁ॥ ਬਿਨੁ ਸਾਧੂ ਸੰਗਤਿ ਰਤਿਆ; ਮਾਇਆ ਮੋਹੁ ਸਭੁ ਛਾਰੁ॥ ੧॥ ਮੇਰੇ ਸਾਜਨ; ਹਰਿ ਹਰਿ ਨਾਮੁ ਸਮਾਲਿ॥ ਸਾਧੂ ਸੰਗਤਿ ਮਨਿ ਵਸੈ; ਪੂਰਨ ਹੋਵੈ ਘਾਲ॥ ੧॥ ਰਹਾਉ॥ ਗੁਰੁ ਸਮਰਥੁ. ਅਪਾਰੁ ਗੁਰੁ; ਵਡਭਾਗੀ ਦਰਸਨੁ ਹੋਇ॥ ਗੁਰੁ ਅਗੋਚਰੁ ਨਿਰਮਲਾ; ਗੁਰ ਜੇਵਡੁ.ਅਵਰੁ ਨ ਕੋਇ॥ ਗੁਰੁ ਕਰਤਾ.ਗੁਰੁ ਕਰਣਹਾਰੁ; ਗੁਰਮੁਖਿ ਸਚੀ ਸੋਇ॥ ਗੁਰ ਤੇ ਬਾਹਰਿ.ਕਿਛੁ ਨਹੀ; ਗੁਰੁ ਕੀਤਾ ਲੋੜੇ ਸੁ ਹੋਇ॥ ੨॥ ਗੁਰੁ ਤੀਰਥੁ.ਗੁਰੁ ਪਾਰਜਾਤੁ; ਗੁਰੁ ਮਨਸਾ ਪੂਰਣਹਾਰੁ॥ ਗੁਰੁ ਦਾਤਾ.ਹਰਿ ਨਾਮੁ ਦੇਇ; ਉਧਰੈ ਸਭੁ ਸੰਸਾਰੁ॥ ਗੁਰੁ ਸਮਰਥੁ.ਗੁਰੁ ਨਿਰੰਕਾਰੁ; ਗੁਰੁ ਊਚਾ ਅਗਮ ਅਪਾਰੁ॥ ਗੁਰ ਕੀ ਮਹਿਮਾ.ਅਗਮ ਹੈ; ਕਿਆ ਕਥੇ ਕਥਨਹਾਰੁ॥ ੩॥ ਜਿਤੜੇ ਫਲ.ਮਨਿ ਬਾਛੀਅਹਿ; ਤਿਤੜੇ ਸਤਿਗੁਰ ਪਾਸਿ॥ ਪੂਰਬਿ ਲਿਖੇ ਪਾਵਣੇ; ਸਾਚੁ ਨਾਮੁ ਦੇ ਰਾਸਿ॥ ਸਤਿਗੁਰ ਸਰਣੀ ਆਇਆਂ; ਬਾਹੁਰਿ ਨਹੀ ਬਿਨਾਸੁ॥ ਹਰਿ ਨਾਨਕ.ਕਦੇ ਨ ਵਿਸਰਉ; ਏਹੁ ਜੀਉ ਪਿੰਡੁ ਤੇਰਾ ਸਾਸੁ॥) ਸਤਿਗੁਰੁ ਦਇਆ ਨਿਧਿ.ਮਹਿਮਾ ਅਗਾਧਿ ਬੋਧਿ; ਨਮੋ ਨਮੋ ਨਮੋ ਨਮੋ.ਨੇਤਿ ਨੇਤਿ ਨੇਤਿ ਹੈ॥) ਗੁਰ ਗੋਵਿੰਦੁ. ਗੋੁਵਿੰਦੁ ਗੁਰੂ ਹੈ; ਨਾਨਕ ਭੇਦੁ ਨ ਭਾਈ

ਸਾਧ ਕੈ ਸੰਗਿ; ਅਗੋਚਰੁ ਮਿਲੈ॥ ਸਾਧ ਕੈ ਸੰਗਿ; ਸਦਾ ਪਰਫੁਲੈ॥ (ਸਾਧ) ਵਾਹਿਗੁਰੂ ਸਤਿਗੁਰੂ ਗ੍ਰੰਥ ਸਾਹਿਬ ਜੀ (ਕੈ) ਦੇ ਪਰਮਪੂਜਨੀਕ ਗੁਰਸਬਦਾਂ ਸੰਗਿ ਲੀਣ ਹੋਣੇ ਕਰਕੇ, ਓਪਤਿ ਪਰਲਉ; ਖਿਨ ਮਹਿ ਕਰਤਾ॥ ਆਪਿ ਅਲੇਪਾ; ਨਿਰਗੁਨੁ ਰਹਤਾ॥ ਅਨੁਸਾਰ ਇੱਕ ਖਿਨ'ਚ ਉਤਪਤੀ ਲੈਅਤਾ ਕਰਦਿਆਂ(ਅਗੋਚਰੁ) ਨਿਰਲੇਪ ਅਜ਼ਾਦ ਸੁਤੰਤ੍ਰ ਨਿਰੰਕਾਰ ਜੀ(ਮਿਲੈ) ਮਿਲ ਜਾਂਦੇ ਹਨ। ਯਥਾ:- ਸੰਤ ਸਹਾਈ ਰਾਮ ਕੇ; ਕਰਿ ਕਿਰਪਾ ਦੀਆ ਮਿਲਾਇ॥ (ਸਾਧ) ਸਤਿਗੁਰੂ ਸਾਹਿਬ ਜੀ, ਨਿਰਗੁਨ ਬ੍ਰਹਮ

ਜੀ (ਕੈ) ਦੇ ਸੰਗਿ ਲੀਣ ਹੋਣੇ ਕਰਕੇ, ਇਹੁ ਮਨੁ ਮਉਲਿਆ ਸਤਿਗੁਰੂ ਸੰਗਿ॥ ੧॥ ਅਨੁਸਾਰ ਮਨ ਤਨ ਸਦਾ ਸਤਿ ਸੰਤੋਖ ਖਿਮਾ ਧੀਰਜ ਸਹਿਨਸ਼ੀਲਤਾ ਆਦਿ ਸ਼ੁਭ ਗੁਣਾਂ ਨਾਲ(ਪਰਫੁਲੈ) ਪ੍ਰਫੁੱਲਤ ਹਰਾ ਭਰਾ ਹੋ ਜਾਂਦਾ ਹੈ। ਯਥਾ:- ਮੇਰਾ ਮਨੁ; ਸਾਧ ਜਨਾਂ ਮਿਲਿ ਹਰਿਆ॥ ਹਉ ਬਲਿ ਬਲਿ ਬਲਿ ਬਲਿ, ਸਾਧ ਜਨਾਂ ਕਉ; ਮਿਲਿ ਸੰਗਤਿ.ਪਾਰਿ ਉਤਰਿਆ॥ ੧॥ ਰਹਾਉ॥ ਹਰਿ ਹਰਿ ਕ੍ਰਿਪਾ ਕਰਹੁ ਪ੍ਰਭ ਅਪਨੀ; ਹਮ ਸਾਧ ਜਨਾਂ ਪਗ ਪਰਿਆ॥ ਧਨੁ ਧਨੁ ਸਾਧ.ਜਿਨ ਹਰਿ ਪ੍ਰਭੁ ਜਾਨਿਆ; ਮਿਲਿ ਸਾਧੂ.ਪਤਿਤ ਉਧਰਿਆ॥) ਸਾਧ ਕ੍ਰਿਪਾ ਤੇ; ਸੂਕਾ ਹਰਿਆ॥ ਸੁਮਤਿ ਪਾਏ.ਨਾਮੁ ਧਿਆਏ; ਗੁਰਮੁਖਿ ਹੋਏ ਮੇਲਾ ਜੀਉ॥ ੩॥) ਮੇਰੇ ਮਾਧਉ ਜੀ; ਸਤਸੰਗਤਿ ਮਿਲੇ ਸੁ ਤਰਿਆ॥ ਗੁਰ ਪਰਸਾਦਿ ਪਰਮ ਪਦੁ ਪਾਇਆ; ਸੂਕੇ ਕਾਸਟ ਹਰਿਆ॥

(ਬੱਸਿ) ਸਾਧ ਕੈ ਸੰਗਿ; ਆਵਹਿ ਬਸਿ ਪੰਚਾ॥ ੧.(ਸਾਧ) ਪ੍ਰਕਾਸ਼ ਸਰੂਪ ਬ੍ਰਹਮ ਜੀ (ਕੈ) ਦੇ ਸੰਗਿ ਲੀਣ ਹੋਣੇ ਤੋਂ, (ਪੰਚਾ) ਪੰਜ ਕਾਮ ਕ੍ਰੋਧ ਲੋਭ ਮੋਹ ਹੰਕਾਰ ਵੈਰੀ(ਬਸਿ) ਵੱਸ(ਆਵਹਿ) ਆਉਂਦੇ ਹਨ। ਯਥਾ:- ਉਨ ਤੇ ਰਾਖੈ; ਮੀਤੁ ਨ ਭਾਈ॥ ਦਰਬਿ ਸਿਆਣਪ; ਨਾ ਓਇ ਰਹਤੇ॥ ਸਾਧਸੰਗਿ; ਓਇ ਦੁਸਟ ਵਸਿ ਹੋਤੇ॥ ਵਾ(ਸਾਧ) ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ(ਕੈ) ਦੇ ਗੁਰਸਬਦਾਂ ਸੰਗਿ ਲੀਣ ਹੋਣੇ ਕਰਕੇ, (ਪੰਚਾ) [1]ਪੰਜੇ ਗਿਆਨ ਇੰਦ੍ਰੇ, ਪੰਜੇ ਕਰਮ ਇੰਦ੍ਰੇ, ਪੰਚੇ ਦੋਖ(ਪੰਚਾ) ਚੇਤਨ ਪ੍ਰਕਾਸ਼ ਸਰੂਪ ਵਾਹਿਗੁਰੂ ਬ੍ਰਹਮ ਜੀ ਬਸਿ(ਆਵਹਿ) ਆ ਜਾਂਦੇ ਹਨ। ਯਥਾ:- ਕਬੀਰ.ਮਨੁ ਨਿਰਮਲੁ ਭਇਆ; ਜੈਸਾ ਗੰਗਾ ਨੀਰੁ॥ ਪਾਛੈ ਲਾਗੋ.ਹਰਿ ਫਿਰੈ; ਕਹਤ ਕਬੀਰ ਕਬੀਰ॥) ਮੇਰੀ ਬਾਂਧੀ.ਭਗਤੁ ਛਡਾਵੈ; ਬਾਂਧੈ ਭਗਤੁ.ਨ ਛੂਟੈ ਮੋਹਿ॥ ਏਕ ਸਮੈ ਮੋਕਉ ਗਹਿ ਬਾਂਧੈ; ਤਉ ਫੁਨਿ ਮੋ ਪੈ, ਜਬਾਬੁ ਨ ਹੋਇ॥ [1]ਪੰਜ ਗਿਆਨ ਇੰਦ੍ਰੇ:- ਸਤਿਗੁਰੂ ਸਾਹਿਬ ਜੀ ਦੀ ਸੱਤਾ ਨਾਲ ਰਸਨਾ ਰਸ ਲੈਂਦੀ ਹੈ, ਕਿ ਕਿਹੜਾ ਪਦਾਰਥ ਛਕਣਾ ਤੇ ਕਿਹੜਾ ਨਹੀਂ ਛਕਣਾ, ਗੁਰਪ੍ਰਸਾਦਿ ਤਿਆਗਣੇ ਜੋਗ ਬੇਹੇ ਤਲ਼ੇ ਤੇਜ਼ ਮਿੱਠੇ ਤੇਜ਼ ਕੌੜੇ ਪਦਾਰਥ ਤਿਆਗੇ। ਸਤਿਗੁਰਾਂ ਦੀ ਸੱਤਾ ਦੁਆਰਾ ਕੰਨਾਂ ਨਾਲ ਬੁਰੇ ਭਲੇ ਬੋਲ ਸੁਣ ਕੇ ਸੁਨਣ ਦਾ ਗਿਆਨ ਹੁੰਦਾ ਹੈ। ਸਤਿਗੁਰੂ ਜੀ ਦੀ ਸੱਤਾ ਦੁਆਰਾ ਨੇਤ੍ਰਾਂ ਤੋਂ ਦੇਖਣ ਦਾ ਗਿਆਨ ਹੁੰਦਾ ਹੈ। ਸਤਿਗੁਰੂ ਜੀ ਦੀ ਸੱਤਾ ਦੁਆਰਾ ਚਮੜੀ ਠੰਢੇ ਤੱਤੇ ਨੂੰ ਪਰਖਣ ਦਾ ਗਿਆਨ ਦਿੰਦੀ ਹੈ। ਸਤਿਗੁਰੂ ਜੀ ਦੀ ਸੱਤਾ ਨਾਲ ਨਾਸਾਂ ਸੁਗੰਧੀ ਦੁਰਗੰਧੀ ਦਾ ਗਿਆਨ ਦਿੰਦੀਆਂ ਹਨ। ਪੰਜ ਕਰਮ ਇੰਦ੍ਰੇ:- ਸਤਿਗੁਰੂ ਜੀ ਦੀ ਸੱਤਾ ਨਾਲ ਜ਼ਬਾਨ ਬੋਲਣ ਦਾ ਕੰਮ ਕਰਦੀ ਹੈ। ਸਤਿਗੁਰੂ ਜੀ ਦੀ ਸੱਤਾ ਨਾਲ ਹੱਥ ਧਰਮ ਕ੍ਰਿਤ ਗੁਰੂ ਜੀ ਦੀ ਸੇਵਾ ਦਾ ਕੰਮ ਕਰਦੇ ਹਨ। ਸਤਿਗੁਰੂ ਜੀ ਦੀ ਸੱਤਾ ਨਾਲ ਪੈਰ ਤੁਰਦੇ ਹਨ। ਗੁਦਾ ਸ੍ਰੀਰ ਦੀ ਮੈਲ਼ ਦੂਰ ਕਰਨ ਦਾ ਕੰਮ ਕਰਦੀ ਹੈ। ਲਿੰਗ ਸ੍ਰੀਰ ਦੀ ਮੈਲ਼ ਦੂਰ ਕਰਦਾ ਹੈ।

ਪੰਚ ਦੋਖ:- ਵਿਸ਼ੇ ਵਿਕਾਰ ਦੇ [2]ਸਬਦ ਸੁਨਣੇ, ਜਿਵੇਂ ਹਰਨ ਘੰਡੇਹੇੜੇ ਦਾ ਸਬਦ ਸੁਣ ਕੇ ਮਰ ਜਾਂਦਾ ਹੈ। ਵਿਸ਼ੇ ਰਸ ਦੇ [3]ਸਪੱਰਸ ਲਈ ਹਾਥੀ ਕੁੰਡੇ ਸਹਾਰਦਾ ਹੈ, ਲਾਈਟ ਦਾ [4]ਰੂਪ ਦੇਖਣੇ ਕਰਕੇ ਪਤੰਗਾ ਸੜ ਜਾਂਦਾ ਹੈ, ਰਸਨਾ ਦੇ [5]ਰਸ'ਚ ਮੱਛੀ ਕੁੰਡੀ ਨਿਗਲ਼ ਕੇ ਤੜਫ਼ ੨ ਕੇ ਮਰ ਜਾਂਦੀ ਹੈ, ਭੌਰਾ ਕਮਲ ਦੀ([6]ਗੰਧ) ਵਾਸ਼ਨਾ'ਤੇ ਮੋਹਿਤ ਹੋ ਕੇ ਮਰ ਜਾਂਦਾ ਹੈ।

ਸਾਧ ਸੰਗਿ; ਅੰਮ੍ਰਿਤ ਰਸੁ ਭੁੰਚਾ॥ ਪਰਮਪੂਜਨੀਕ ਸਤਿਗੁਰੂ ਸਾਹਿਬ ਜੀ ਆਪਣੇ ਪ੍ਰੇਮੀ ਸੇਵਕ ਜੀ 'ਤੇ ਹਰ ਸਮੇਂ ਸਾਚ ਨਾਮ ਕੀ ਅੰਮ੍ਰਿਤ ਵਰਖਾ॥ ਕਰਕੇ, ਅਜਪਾ ਜਾਪ'ਚ ਲੀਣਤਾ ਬਖ਼ਸ਼ ਕੇ, ਰਿਦੇ'ਚੋਂ ਮੁਖ'ਚ ਬ੍ਰਹਮਾਨੰਦ ਰਸ ਭੇਜਦੇ ਰਹਿੰਦੇ ਹਨ, ਇਸ ਲਈ ਅੰਮ੍ਰਿਤ ਦੇ ਦਾਤੇ(ਸਾਧ) ਸਤਿਗੁਰੂ ਸਾਹਿਬ ਜੀ ਸੰਗਿ ਲੀਣ, ਆਗਿਆਕਾਰੀ ਅਨੁਸਾਰੀ ਪ੍ਰੇਮੀ ਜਨ ਜੀ, ਗੁਰਪ੍ਰਸਾਦਿ ਅਮਰ ਕਰਨ ਵਾਲੇ ਅੰਮ੍ਰਿਤ ਬ੍ਰਹਮਾਨੰਦ ਰਸੁ, ਹਰ ਸਮੇਂ(ਭੁੰਚਾ) ਭੋਗਦੇ ਰਹਿੰਦੇ ਹਨ। ਯਥਾ:- ਤਿਤੁ ਜਾਇ ਬਹਹੁ ਸਤਸੰਗਤੀ; ਜਿਥੈ.ਹਰਿ ਕਾ ਹਰਿ ਨਾਮੁ ਬਿਲੋਈਐ॥ ਸਹਜੇ ਹੀ.ਹਰਿ ਨਾਮੁ ਲੇਹੁ; ਹਰਿ ਤਤੁ ਨ ਖੋਈਐ॥) ਧਨੁ ਧੰਨੁ ਸਤਸੰਗਤਿ.ਜਿਤੁ ਹਰਿ ਰਸੁ ਪਾਇਆ; ਮਿਲਿ ਜਨ ਨਾਨਕ ਨਾਮੁ ਪਰਗਾਸਿ॥

ਸਾਧ ਸੰਗਿ; ਹੋਇ ਸਭ ਕੀ ਰੇਨ॥ ਪਰਮਪੂਜਨੀਕ ਨਿਰਗੁਨ ਬ੍ਰਹਮ ਜੀ 'ਚ ਲੀਣ, (ਸਾਧ) ਸਤਿਗੁਰੂ ਸਾਹਿਬ ਜੀ ਸੰਗਿ ਰਹਿ ਕੇ, ਪ੍ਰੇਮੀ ਗੁਰਸੇਵਕ ਜੀ ਹੰਕਾਰ ਵਿਕਾਰ ਨਿੰਦਾ ਔਗੁਣ ਤਿਆਗ ਕੇ, ਬ੍ਰਹਮਗਿਆਨੀ ਸਗਲ ਕੀ ਰੀਨਾ॥ ਅਨੁਸਾਰ ਸਭ ਕੀ ਦੀ(ਰੇਨ) ਚਰਨ-ਧੂੜ ਬ੍ਰਹਮਗਿਆਨੀ ਹੋਇ ਜਾਂਦੇ ਹਨ। ਯਥਾ:- ਮਿਟਿ ਗਏ ਬੈਰ; ਭਏ ਸਭ ਰੇਨ॥ ਅੰਮ੍ਰਿਤ ਨਾਮੁ; ਸਾਧਸੰਗਿ ਲੈਨ॥) ਸਗਲ ਰੇਨ.ਇਹੁ ਮਨੁ ਭਇਆ; ਬਿਨਸੀ ਅਪ ਧਾਰੀ॥) ਏਕੁ ਨਾਮੁ; ਸੰਤਨ ਆਧਾਰੁ॥ ਹੋਇ ਰਹੇ; ਸਭ ਕੀ ਪਗ ਛਾਰੁ॥

ਸਾਧ ਕੈ ਸੰਗਿ; ਮਨੋਹਰ ਬੈਨ॥) ਗੁਰ ਰਸਨਾ.ਅੰਮ੍ਰਿਤੁ ਬੋਲਦੀ; ਹਰਿ ਨਾਮਿ ਸੁਹਾਵੀ॥ ਜਿਨ ਸੁਣਿ ਸਿਖਾ.ਗੁਰੁ ਮੰਨਿਆ; ਤਿਨਾ ਭੁਖ ਸਭ ਜਾਵੀ॥ ਅਨੁਸਾਰ ਸਤਿਗੁਰੂ ਸਾਹਿਬ ਜੀ ਅੰਮ੍ਰਿਤ ਮਿੱਠੜੇ ਬਚਨ ਬੋਲਦੇ ਹਨ, ਪ੍ਰੇਮੀ ਗੁਰਸੇਵਕ ਜੀ (ਸਾਧ) ਸਤਿਗੁਰੂ ਸਾਹਿਬ ਜੀ(ਕੈ) ਦੇ ਸੰਗਿ ਰਹਿ ਕੇ, ਗਿਰਿ ਬਸੁਧਾ ਜਲ ਪਵਨ ਜਾਇਗੋ; ਇਕਿ ਸਾਧ ਬਚਨ ਅਟਲਾਧਾ॥ (ਮਨੋਹਰ) ਸੁੰਦਰ ਖ਼ੂਬ ਮਿੱਠੇ ਵਾਹਿਗੁਰੂ ਜੀ ਦੀ ਮਹਿਮਾ, ਪ੍ਰੇਮ ਵੈਰਾਗ ਬ੍ਰਹਮਗਿਆਨ ਭਾਉ-ਭਗਤੀ ਦੇ, (ਬੈਨ) ਬਚਨ ਸੁਣ ਬੋਲ ਕੇ ਨਿਹਾਲ ਹੁੰਦੇ ਹਨ। ਮਿੱਠ ਬੋਲੜੇ ਜਾਣ ਕੇ ਜਪਦੇ ਨਮਸਕਾਰਦੇ ਬਲਿਹਾਰ ਜਾਂਦੇ ਹਨ। ਯਥਾ:- ਹਉ ਵਾਰੀ ਜੀਉ ਵਾਰੀ; ਸਤਿਗੁਰ ਕੈ ਬਲਿਹਾਰਣਿਆ॥) ਮਿਠ ਬੋਲੜਾ ਜੀ; ਹਰਿ ਸਜਣੁ ਸੁਆਮੀ ਮੋਰਾ॥ ਹਉ ਸੰਮਲਿ ਥਕੀ ਜੀ; ਓਹੁ.ਕਦੇ ਨ ਬੋਲੈ ਕਉਰਾ॥ ਕਉੜਾ.ਬੋਲਿ ਨ ਜਾਨੈ, ਪੂਰਨ ਭਗਵਾਨੈ; ਅਉਗਣੁ.ਕੋ ਨ ਚਿਤਾਰੇ॥ ਪਤਿਤ ਪਾਵਨੁ ਹਰਿ ਬਿਰਦੁ ਸਦਾਏ; ਇਕੁ ਤਿਲੁ.ਨਹੀ ਭੰਨੈ ਘਾਲੇ॥ ਘਟ ਘਟ ਵਾਸੀ, ਸਰਬ ਨਿਵਾਸੀ; ਨੇਰੈ ਹੀ ਤੇ ਨੇਰਾ॥ ਨਾਨਕ ਦਾਸੁ.ਸਦਾ ਸਰਣਾਗਤਿ; ਹਰਿ ਅੰਮ੍ਰਿਤ ਸਜਣੁ ਮੇਰਾ॥

ਸਾਧ ਕੈ ਸੰਗਿ; ਨ ਕਤਹੂੰ ਧਾਵੈ॥ ਸਾਧ ਸੰਗਿ; ਅਸਥਿਤਿ ਮਨੁ ਪਾਵੈ॥ (ਸਾਧ) ਸਤਿਗੁਰੂ ਸਾਹਿਬ ਜੀ ਦੇ ਸੰਗਿ, ਮਨੁ ਵਿਸਮਾਦ ਵਿਆਪਕ ਬ੍ਰਹਮ ਜੀ 'ਚ, ਵਿਸਮਾਦ(ਅਸਥਿਤਿ) ਟਿਕਾਉ ਲੀਣਤਾ(ਪਾਵੈ) ਪਾਉਂਦਾ ਹੈ, ਇਸ ਲਈ(ਸਾਧ) ਸਤਿਗੁਰੂ ਸਾਹਿਬ ਜੀ(ਕੈ) ਦੇ ਸੰਗਿ 'ਚ ਰਹਿ ਕੇ, ਮਨ ਤਨ(ਕਤਹੂੰ) ਕਦੇ ਭੀ ਵਾਸ਼ਨਾ ਕਰਕੇ, ਕਾਮ ਕ੍ਰੋਧ ਪਦਾਰਥਾਂ ਵਿਕਾਰਾਂ 'ਚ(ਨ) ਨਹੀਂ(ਧਾਵੈ)

ਦੌੜਦਾ। ਯਥਾ:- ਕਾਟਿ ਸਿਲਕ.ਜਿਸੁ ਮਾਰਗਿ ਪਾਏ; ਸੋ ਵਿਚਿ ਸੰਗਤਿ ਵਾਸਾ ਪਾਇਦਾ॥) ਹਰਿ ਸਿਉ ਜਾਇ ਮਿਲਣਾ, ਸਾਧ ਸੰਗਿ ਰਹਣਾ; ਸੋ ਸੁਖੁ, ਅੰਕਿ ਨ ਮਾਵੈ॥

ਸਾਧ ਕੈ ਸੰਗਿ; ਮਾਇਆ ਤੇ ਭਿੰਨ॥ ਸਾਧ ਸੰਗਿ; ਨਾਨਕ ਪ੍ਰਭ ਸੁ ਪ੍ਰਸੰਨ॥ ੨॥) ਸਮੁੰਦੁ ਵਿਰੋਲਿ.ਸਰੀਰੁ ਹਮ ਦੇਖਿਆ; ਇਕ ਵਸਤੁ ਅਨੂਪ ਦਿਖਾਈ॥ ਗੁਰ ਗੋਵਿੰਦੁ.ਗੁੋਵਿੰਦੁ ਗੁਰੂ ਹੈ; ਨਾਨਕ ਭੇਦੁ ਨ ਭਾਈ॥ ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਜੀ, ਆਪਣੇ ਪਰਮ ਪਾਕ ਪੰਜਵੇਂ ਜਾਮੇ ਅੰਦਰ, ਜ਼ਾਲਮਾਂ ਦੇ ਘੋਰ ਭਿਆਨਕ ਅਤਿਆਚਾਰ ਜ਼ੁਲਮ ਕਰਨ ਤੋਂ, ਉੱਬਲਦੀ ਦੇਗ਼'ਚ ਬੈਠੇ ਫ਼ੁਰਮਾ ਰਹੇ ਹਨ:- (ਸਾਧ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਗੁਰਸਬਦਾਂ ਸੰਗਿ ਲੀਣ ਹੋਣੇ ਕਰਕੇ, (ਪ੍ਰਭ) ਅੰਦਰ ਬਾਹਰ ਅਸੰਖ ਪ੍ਰਕਾਸ਼ ਸਰੂਪ ਵਾਹਿਗੁਰੂ ਜੀ, (ਸੁ) ਭਲੀ ਪ੍ਰਕਾਰ ਅਤਿਅੰਤ ਹੀ(ਪ੍ਰਸੰਨ) ਖ਼ੁਸ਼ ਹੋ ਜਾਂਦੇ ਹਨ। ਜਉ ਸੁ ਪ੍ਰਸੰਨ ਭਏ ਗੁਰ ਪੂਰੇ; ਤਬ ਮੇਰੀ ਆਸ ਪੁਨੀ॥ ਅਨੁਸਾਰ ਗੁਰੂ ਜੀ ਦੇ ਪ੍ਰਸੰਨ ਹੋਣ ਤੋਂ, (ਸਾਧ) ਸਤਿਗੁਰੂ ਗ੍ਰੰਥ ਸਾਹਿਬ ਜੀ(ਕੈ) ਦੇ ਗੁਰਸਬਦਾਂ ਸੰਗਿ ਲੀਣ ਹੋਣੇ ਕਰਕੇ, ਗੁਰਸੇਵਕ ਪ੍ਰੇਮੀ ਜੀ ਮਾਇਆ (ਤੇ) ਤੋਂ(ਭਿੰਨ) ਨਿਰਲੇਪ ਹੋ ਜਾਂਦੇ ਹਨ॥ ੨॥ ਯਥਾ:- ਬੈਸਨੋ ਸੋ; ਜਿਸੁ ਊਪਰਿ ਸੁ ਪ੍ਰਸੰਨ॥ ਬਿਸਨ ਕੀ ਮਾਇਆ ਤੇ; ਹੋਇ ਭਿੰਨ॥) ਰਵਿਦਾਸੁ ਢੁਵੰਤਾ ਢੋਰ ਨੀਤਿ; ਤਿਨਿ ਤਿਆਗੀ ਮਾਇਆ॥ ਪਰਗਟੁ ਹੋਆ ਸਾਧਸੰਗਿ; ਹਰਿ ਦਰਸਨੁ ਪਾਇਆ॥ ੨॥) ਮਾਇਆ ਅਗਨਿ.ਨ ਪੋਹੈ ਤਿਨ ਕਉ; ਰੰਗਿ ਰਤੇ ਗੁਣ ਗਾਵਣਿਆ॥) ਮਾਇਆ ਦਾ ਅਰਥ:- ਰਜ ਗੁਣ ਤਮ ਗੁਣ.ਸਤ ਗੁਣ ਕਹੀਐ; ਏਹ ਤੇਰੀ ਸਭ ਮਾਇਆ॥ ਅਨੁਸਾਰ ਰਜੋ ਤਮੋ ਸਤੋ ਗੁਣ, ਇਹ ਸਭ ਮਾਇਆ ਹੈ। ਜੜ, ਚੇਤਨ ਦੋ ਪ੍ਰਕਾਰ ਦੀ ਮਾਇਆ ਹੈ। ਜੜ ਧਨ, ਚੇਤਨ ਸ੍ਰੀਰ ਭਾਵ ਚੌਰਾਸੀ ਲੱਖ ਜੂਨ ਦੇ ਜੀਵ ਇੱਕ ਦੂਜੇ ਨਾਲ ਮੋਹ ਵੈਰ ਵਿਕਾਰ 'ਚ ਪਲਚ ੨ ਕੇ ਮਰਦੇ ਹਨ, ਇਹ ਚੇਤਨ ਮਾਇਆ ਹੈ। ਯਥਾ:- ਜਲ ਮਹਿ ਮੀਨ; ਮਾਇਆ ਕੇ ਬੇਧੇ॥ ਦੀਪਕ ਪਤੰਗ, ਮਾਇਆ ਕੇ ਛੇਦੇ॥ ਕਾਮ ਮਾਇਆ; ਕੁੰਚਰ ਕਉ ਬਿਆਪੈ॥ ਭੁਇਅੰਗਮ ਭ੍ਰਿੰਗ; ਮਾਇਆ ਮਹਿ ਖਾਪੇ॥ ੧॥ ਮਾਇਆ; ਐਸੀ ਮੋਹਨੀ ਭਾਈ॥ ਜੇਤੇ ਜੀਅ; ਤੇਤੇ ਡਹਕਾਈ॥ ੧॥ ਰਹਾਉ॥ ਪੰਖੀ ਮ੍ਰਿਗ; ਮਾਇਆ ਮਹਿ ਰਾਤੇ॥ ਸਾਕਰ ਮਾਖੀ; ਅਧਿਕ ਸੰਤਾਪੇ॥ ਤੁਰੇ ਉਸਟ; ਮਾਇਆ ਮਹਿ ਭੇਲਾ॥ ਸਿਧ ਚਉਰਾਸੀਹ; ਮਾਇਆ ਮਹਿ ਖੇਲਾ॥ ੨॥ ਛਿਅ ਜਤੀ; ਮਾਇਆ ਕੇ ਬੰਦਾ॥ ਨਵੈ ਨਾਥ; ਸੂਰਜ ਅਰੁ ਚੰਦਾ॥ ਤਪੇ ਰਖੀਸਰ; ਮਾਇਆ ਮਹਿ ਸੂਤਾ॥ ਮਾਇਆ ਮਹਿ ਕਾਲੁ; ਅਰੁ ਪੰਚ ਦੂਤਾ॥ ੩॥ ਸੁਆਨ ਸਿਆਲ; ਮਾਇਆ ਮਹਿ ਰਾਤਾ॥ ਬੰਤਰ ਚੀਤੇ; ਅਰੁ ਸਿੰਘਾਤਾ॥ ਮਾਂਜਾਰ ਗਾਡਰ; ਅਰੁ ਲੂਬਰਾ॥ ਬਿਰਖ ਮੂਲ; ਮਾਇਆ ਮਹਿ ਪਰਾ॥ ੪॥ ਮਾਇਆ ਅੰਤਰਿ; ਭੀਨੇ ਦੇਵ॥ ਸਾਗਰ ਇੰਦ੍ਰਾ ਅਰੁ ਧਰਤੇਵ॥ ਕਹਿ ਕਬੀਰ.ਜਿਸੁ ਉਦਰੁ; ਤਿਸੁ ਮਾਇਆ॥ ਤਬ ਛੂਟੇ; ਜਬ ਸਾਧੂ ਪਾਇਆ॥

ਸਾਧ ਸੰਗਿ; ਦੁਸਮਨ ਸਭਿ ਮੀਤ॥ (ਸਾਧ) ਸਤਿਗੁਰੂ ਸਾਹਿਬ ਜੀ ਦੇ ਸੰਗਿ, ਨਿਸ਼ਕਾਮ ਸੇਵਾ ਸਿਮਰਨ ਕਰਕੇ ਪ੍ਰੇਮੀ ਗੁਰਸੇਵਕ ਜੀ ਦੇ ਵਿਰੋਧੀ ਜੂਨਾਂ ਸ਼ੇਰ ਸੱਪ ਬਿਮਾਰੀਆਂ ਦੇ ਕ੍ਰਿਮ, [1]ਕਾਮ [2]ਕ੍ਰੋਧ [3]ਲੋਭ [4]ਮੋਹ [5]ਹੰਕਾਰ ਸੁਆਦ ਬੰਦੇ, ਆਪਣੀ ਵਡਿਆਈ ਆਪ ਕਰਨੀ ਕਰਾਉਣੀ ਆਦਿ ਮੰਦੇ ਸੁਭਾਅ, ਸਭਿ ਦੁਸਮਨ ਮੀਤ ਬਣ ਜਾਂਦੇ ਹਨ। ਯਥਾ:- ਬੈਰੀ ਉਲਟਿ; ਭਏ ਹੈ ਮੀਤਾ॥ ਸਾਕਤ

ਉਲਟਿ; ਸੁਜਨ ਭਏ ਚੀਤਾ॥ ੧॥) ਸਭ ਕੀ ਰੇਨੁ.ਹੋਇ ਰਹੈ ਮਨੂਆ; ਸਗਲੇ ਦੀਸਹਿ.ਮੀਤ ਪਿਆਰੇ॥ ਸਭ ਮਧੇ ਰਵਿਆ.ਮੇਰਾ ਠਾਕੁਰੁ; ਦਾਨੁ ਦੇਤ.ਸਭਿ ਜੀਅ ਸਮ੍ਹਾਰੇ॥ ੨॥) ਨਾ ਕੋ ਮੇਰਾ ਦੁਸਮਨੁ ਰਹਿਆ; ਨਾ ਹਮ ਕਿਸ ਕੇ ਬੈਰਾਈ॥ ਬ੍ਰਹਮੁ ਪਸਾਰੁ.ਪਸਾਰਿਓ ਭੀਤਰਿ; ਸਤਿਗੁਰ ਤੇ ਸੋਝੀ ਪਾਈ॥ ੨॥ ਸਭੁ ਕੋ ਮੀਤੁ.ਹਮ ਆਪਨ ਕੀਨਾ; ਹਮ ਸਭਨਾ ਕੇ ਸਾਜਨ॥ ਦੂਰਿ ਪਰਾਇਓ.ਮਨ ਕਾ ਬਿਰਹਾ; ਤਾ ਮੇਲੁ ਕੀਓ ਮੇਰੈ ਰਾਜਨ॥) ਆਸਾ ਮਹਲਾ ੫॥ ਅਪ੍ਰਸਟ ਬਾਤ ਤੇ.ਭਈ ਸੀਧਰੀ; ਦੂਤ ਦੁਸਟ ਸਜਨਈ॥ ਅੰਧਕਾਰ ਮਹਿ.ਰਤਨੁ ਪ੍ਰਗਾਸਿਓ; ਮਲੀਨ ਬੁਧਿ ਹਛਨਈ॥ ੧॥

{[1]ਕਾਮ ਦੁੱਖ ਦੇਣੋਂ ਹਟ ਜਾਂਦਾ ਹੈ, ਏਡਜ਼ ਆਦਿ ਬਿਮਾਰੀਆਂ ਤੋਂ ਬਚਾਅ ਹੁੰਦਾ ਹੈ। ਬਹੁਤ ਕਾਮੀ ਵੱਢੇ ਜਾ ਚੁੱਕੇ ਹਨ, ਇਉਂ ਕਿਸੇ ਦੇ ਵੱਢਣ ਤੋਂ ਬਚਾਅ ਹੁੰਦਾ ਹੈ। ਸ੍ਰੀਰ 'ਚ ਪ੍ਰਾਕਰਮ ਉੱਦਮ ਵਧ ਜਾਂਦਾ ਹੈ। ਅਕਾਵਟ ਥਕਾਵਟ ਖਿਝੇਵਾਂ ਹਟ ਜਾਂਦਾ ਹੈ। ਜਤੁ ਪਾਹਾਰਾ; ਧੀਰਜੁ ਸੁਨਿਆਰੁ॥ ਦੀ ਅਵਸਥਾ ਪ੍ਰਾਪਤ ਹੁੰਦੀ ਹੈ। ਅਨਿਕ ਭੋਗ; ਬਿਖਿਆ ਕੇ ਕਰੈ॥ ਨਹ ਤ੍ਰਿਪਤਾਵੈ; ਖਪਿ ਖਪਿ ਮਰੈ॥ ਅਨੁਸਾਰ ਸ੍ਰੀਰ ਵਿਸ਼ਿਆਂ'ਚ ਖਪਣੋ ਬਚ ਜਾਂਦਾ ਹੈ। ਸਿਮਰਨ ਪਰਉਪਕਾਰ ਸੇਵਾ ਰੱਜ ਕੇ ਕਰਦਾ ਹੈ, ਥੱਕਦਾ ਨਹੀਂ, ਇਹੋ ਹੀ ਕਾਮ ਪਹਿਲਾਂ ਜੋ ਹੁਕਮਰਾਨ ਹੁੰਦਾ ਹੈ, ਉਹ ਗ਼ੁਲਾਮ ਬਣ ਕੇ, ਵਾਹਿਗੁਰੂ ਜੀ ਦੀ ਪ੍ਰਾਪਤੀ ਦੀ ਕਾਮਨਾ ਦਾ ਰੂਪ ਧਾਰ ਲੈਂਦਾ ਹੈ। [2]ਕ੍ਰੋਧ:- ਇਹ ਚੰਡਾਲ ਲੜਾਈ ਕਲੇਸ਼ ਬਿਮਾਰੀ ਦੀ ਜੜ ਹੈ। ਗੁਰੂ ਪ੍ਰਮੇਸਰ ਜੀ ਦੀ ਸ਼ਰਨ ਪੈਣ ਵਾਲੇ ਗੁਰਸੇਵਕ ਜੀ, ਆਪਣੇ ਆਲਸ ਔਗੁਣਾਂ ਉੱਤੇ ਬੀਰ-ਰਸ ਧਾਰਦੇ ਹਨ। ਸਤਿਗੁਰਾਂ ਦੇ ਚਰਨ-ਕਮਲਾਂ ਸੰਗ, ਆਗਿਆਕਾਰੀ ਭਾਰੀ ਬੀਰ-ਰਸੀ ਯੋਧੇ ਬਣੇ ਹਨ, ਜਿਨ੍ਹਾਂ ਨੇ ਹਿੰਦ ਦੀਆਂ ਬੇਟੀਆਂ ਨੂੰ ਬਚਾਉਣ ਲਈ ਬੀਰ-ਰਸ ਧਾਰਿਆ, ਦੁਸ਼ਟਾਂ ਦੇ ਛੱਕੇ ਛੁਡਾ ਦਿਤੇ, ਲੋਹੇ ਦੇ ਚਣੇ ਚਬਾ ਦਿਤੇ। [3]ਲੋਭ:- ਗੁਰਸੇਵਕ ਜੀ ਭਜਨ ਬੰਦਗੀ ਸਿਮਰਨ ਪਰਉਪਕਾਰ ਸੇਵਾ ਦਾ ਹੀ ਲੋਭ ਕਰਦੇ ਹਨ। [4]ਮੋਹ:- ਆਪਣੇ ਸ੍ਰੀਰ ਸਬੰਧੀਆਂ.ਵਿਸ਼ੇ ਸੁਆਦਾਂ ਦਾ ਮੋਹ ਤਿਆਗ ਕੇ, ਵਾਹਿਗੁਰੂ ਸਤਿਗੁਰੂ ਸਾਹਿਬਾਨ ਜੀ ਦੇ ਸੱਚੇ ਚਰਨਕਮਲਾਂ ਦਾ ਮੋਹ ਕਰਦੇ ਹਨ। ਯਥਾ:- ਅਬ ਮਨ; ਏਕਸ ਸਿਉ ਮੋਹੁ ਕੀਨਾ॥ ਮਰੈ ਨ ਜਾਵੈ.ਸਦ ਹੀ ਸੰਗੇ; ਸਤਿਗੁਰ ਸਬਦੀ ਚੀਨਾ॥ [5]ਹੰਕਾਰ:- ਜਿਉ ਬਾਲਕੁ; ਪਿਤਾ ਊਪਰਿ.ਕਰੇ ਬਹੁ ਮਾਣੁ॥ ਬੁਲਾਇਆ ਬੋਲੈ; ਗੁਰ ਕੈ ਭਾਣਿ॥ ਅਨੁਸਾਰ ਆਪਣੇ ਸਤਿਗੁਰੂ ਸਾਹਿਬਾਨ ਜੀ 'ਤੇ ਮਾਣ ਕਰਦਾ ਹੈ, ਕਿ ਦਾਸਨਦਾਸ ਦੇ ਸਤਿਗੁਰੂ ਸਾਹਿਬ ਜੀ ਭਾਰੇ ਠਾਕੁਰ ਕਰਨ ਕਰਾਵਨਹਾਰ ਹਨ। ਯਥਾ:- ਹਮ ਚਾਕਰ.ਗੋਬਿੰਦ ਕੇ; ਠਾਕੁਰੁ ਮੇਰਾ ਭਾਰਾ॥ ਕਰਨ ਕਰਾਵਨ.ਸਗਲ ਬਿਧਿ; ਸੋ ਸਤਿਗੁਰੂ ਹਮਾਰਾ॥ ਆਪਣੇ ਖ਼ੁਦਾਵੰਦ ਕਰੀਮ ਅਕਾਲਪੁਰਖੁ ਗੁਰੂ ਗੋਬਿੰਦਸਿੰਘ ਸਾਹਿਬ ਖ਼ਾਲਸੇ ਜੀ 'ਤੇ ਮਾਣ ਕਰਕੇ, ਬੀਰ ਬਹਾਦਰ ਭਾਈ ਉਦੇਸਿੰਘ ਸਾਹਿਬ ਜੀ, ਹੰਕਾਰੀ ਕੇਸਰੀ ਚੰਦ ਦਾ ਸਿਰ, ਉਸ ਦੀ ਫ਼ੌਜ 'ਚੋਂ ਵੱਢ ਲਿਆਏ।

ਸਾਧੂ ਕੈ ਸੰਗਿ; ਮਹਾ ਪੁਨੀਤ॥ (ਸਾਧੂ) ਸਤਿਗੁਰੂ ਸਾਹਿਬ ਜੀ(ਕੈ) ਦੇ ਸੰਗਿ ਰਹਿਣ ਵਾਲੇ ਨਿਸ਼ਕਾਮੀ ਗੁਰਸੇਵਕ ਜੀ, ਪਵਿਤ੍ਰ ਪਵਿਤ੍ਰ; ਪਵਿਤ੍ਰ ਪੁਨੀਤ॥ ਅਨੁਸਾਰ ਮਨ ਬਾਣੀ ਰੋਮ ੨

ਕਰਕੇ (ਮਹਾ) ਵੱਡੇ(ਪੁਨੀਤ) ਪਵਿੱਤ੍ਰ ਹੋ ਜਾਂਦੇ ਹਨ। ਯਥਾ:- ਮਹਾ ਪਵਿਤ੍ਰ; ਸਾਧ ਕਾ ਸੰਗੁ॥ ਜਿਸੁ ਭੇਟਤ ਲਾਗੈ ਪ੍ਰਭ ਰੰਗੁ॥ ੧॥) ਮਹਿਮਾ ਸਾਧੂ ਸੰਗ ਕੀ; ਸੁਨਹੁ ਮੇਰੇ ਮੀਤਾ॥ ਮੈਲੁ ਖੋਈ ਕੋਟਿ ਅਘ ਹਰੇ; ਨਿਰਮਲ ਭਏ ਚੀਤਾ॥ ੧॥

ਸਾਧ ਸੰਗਿ; ਕਿਸ ਸਿਉ ਨਹੀ ਬੈਰੁ॥ (ਸਾਧ) ਸਤਿਗੁਰੂ ਸਾਹਿਬ ਜੀ ਸੰਗਿ ਰਹਿਣ ਵਾਲੇ ਨਿਸ਼ਕਾਮੀ ਗੁਰਸੇਵਕ ਪ੍ਰੇਮੀ ਦਾ, (ਕਿਸ) ਕਿਸੇ(ਸਿਉ) ਨਾਲ ਭੀ ਬੈਰੁ ਨਹੀ ਰਹਿੰਦਾ। ਯਥਾ:- ਨਾ ਕੋ ਮੇਰਾ ਦੁਸਮਨੁ ਰਹਿਆ; ਨਾ ਹਮ ਕਿਸ ਕੇ ਬੈਰਾਈ॥ ਬ੍ਰਹਮੁ ਪਸਾਰੁ ਪਸਾਰਿਓ ਭੀਤਰਿ; ਸਤਿਗੁਰ ਤੇ ਸੋਝੀ ਪਾਈ॥) ਨਾ ਕੋ ਬੈਰੀ.ਨਹੀ ਬਿਗਾਨਾ; ਸਗਲ ਸੰਗਿ.ਹਮ ਕਉ ਬਨਿ ਆਈ॥ ੧॥ ਜੋ ਪ੍ਰਭ ਕੀਨੋ.ਸੋ ਭਲ ਮਾਨਿਓ; ਏਹ ਸੁਮਤਿ.ਸਾਧੂ ਤੇ ਪਾਈ॥ ਸਭ ਮਹਿ.ਰਵਿ ਰਹਿਆ ਪ੍ਰਭੁ ਏਕੈ; ਪੇਖਿ ਪੇਖਿ ਨਾਨਕ ਬਿਗਸਾਈ॥) ਮਿਟਿ ਗਏ ਬੈਰ; ਭਏ ਸਭ ਰੇਨ॥ ਅੰਮ੍ਰਿਤ ਨਾਮੁ; ਸਾਧਸੰਗਿ ਲੈਨ॥ ਜਿਵੇਂ ਪਰਮਪੂਜਨੀਕ ਬਾਬਾ ਘਨਈਆ ਸਾਹਿਬ ਜੀ, ਸੰਤ ਦੋਖੀ ਮਹਾਂ ਹਤਿਆਰਿਆਂ ਨੂੰ ਪਾਣੀ ਪਿਲਾ ਰਹੇ ਹਨ, ਮਲਮ ਪੱਟੀ ਕਰ ਰਹੇ ਹਨ। ਨਿਰਵੈਰ ਹੋਣੇ ਕਰਕੇ, ਸਭ ਦੇ ਦਿਲ ਜਾਨ ਖ਼ਾਸ ਪਿਆਰੇ ਬਣੇ। ਯਥਾ:- ਜੋ ਹਰਿ ਕਾ ਪਿਆਰਾ.ਸੋ ਸਭਨਾ ਕਾ ਪਿਆਰਾ; ਹੋਰ ਕੇਤੀ.ਝਖਿ ਝਖਿ ਆਵੈ ਜਾਵੈ॥

(ਬੀਂਗਾ) ਸਾਧ ਕੈ ਸੰਗਿ; ਨ ਬੀਗਾ ਪੈਰੁ॥ (ਸਾਧ) ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ(ਕੈ) ਦੇ ਗੁਰਸਬਦਾਂ ਸੰਗਿ ਲੀਣ, ਨਿਸ਼ਕਾਮੀ ਪ੍ਰੇਮੀ ਸੇਵਕ ਜੀ ਦਾ, ਟੇਢੀ ਪਾਗ.ਟੇਢੇ ਚਲੇ; ਲਾਗੇ ਬੀਰੇ ਖਾਨ॥ ਭਾਉ ਭਗਤਿ ਸਿਉ.ਕਾਜੁ ਨ ਕਛੂਐ; ਮੇਰੋ ਕਾਮੁ ਦੀਵਾਨ॥) ਮਿਥਿਆ ਚਰਨ; ਪਰ ਬਿਕਾਰ ਕਉ ਧਾਵਹਿ॥ ਅਨੁਸਾਰ ਪਰ ਘਰ ਕੁਸੰਗਤ ਡਾਕੇ ਨਸ਼ੇ ਦੇ ਠੇਕਿਆਂ ਵੱਲ ਜਾਣ ਰੂਪ ਪੈਰੁ(ਬੀਗਾ) ਵਿੰਗਾ(ਨ) ਨਹੀਂ ਹੁੰਦਾ। ਵਾ ਮਨ ਦਾ ਸੰਕਲਪ ਰੂਪੀ ਪੈਰੁ ਵਿੰਗਾ ਨਹੀਂ ਹੁੰਦਾ, ਭਾਵ ਮੰਦਾ ਸੰਕਲਪ ਨਹੀਂ ਉਠਾਉਂਦਾ। ਯਥਾ:- ਮੰਦਾ.ਮੂਲਿ ਨ ਉਪਜਿਓ; ਤਰੇ ਸਚੀ ਕਾਰੈ ਲਾਗਿ ਜੀਉ॥) ਕਰਨ ਨ ਸੁਨੈ; ਕਾਹੂ ਕੀ ਨਿੰਦਾ॥ ਸਭ ਤੇ ਜਾਨੈ; ਆਪਸ ਕਉ ਮੰਦਾ॥

ਸਾਧ ਕੈ ਸੰਗਿ; ਨਾਹੀ ਕੋ ਮੰਦਾ॥ (ਸਾਧ) ਧੰਨ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ(ਕੈ) ਦੇ ਸੰਗਿ ਰਹਿਣ ਵਾਲਾ(ਕੋ) ਕੋਈ ਗੁਰਸੇਵਕ ਭੀ ਮੰਦਾ ਨਾਹੀ ਹੈ। ਯਥਾ:- ਭਾਰ ਅਠਾਰਹ ਮਹਿ.ਚੰਦਨੁ ਊਤਮ; ਚੰਦਨ ਨਿਕਟਿ.ਸਭ ਚੰਦਨੁ ਹੁਈਆ॥) ਕਬੀਰ ਚੰਦਨ ਕਾ ਬਿਰਵਾ ਭਲਾ ਬੇੜ੍ਹਿਓ ਢਾਕ ਪਲਾਸ॥ ਓਇ ਭੀ ਚੰਦਨੁ ਹੋਇ ਰਹੇ ਬਸੇ ਜੁ ਚੰਦਨ ਪਾਸਿ॥ ੧੧॥ ਵਾ ਸਾਧ ਕੈ ਸੰਗਿ ਰਹਿਣ ਵਾਲੇ ਦੀ ਨਿਗ੍ਹਾ'ਚ(ਕੋ) ਕੋਈ ਭੀ ਮੰਦਾ ਨਾਹੀ ਹੈ। ਯਥਾ:- ਮਨ ਅਪੁਨੇ ਤੇ; ਬੁਰਾ ਮਿਟਾਨਾ॥ ਪੇਖੈ ਸਗਲ ਸ੍ਰਿਸਟਿ; ਸਾਜਨਾ॥) ਨਾ ਕੋ ਮੇਰਾ ਦੁਸਮਨੁ ਰਹਿਆ; ਨਾ ਹਮ ਕਿਸ ਕੇ ਬੈਰਾਈ॥ ਬ੍ਰਹਮੁ ਪਸਾਰੁ ਪਸਾਰਿਓ ਭੀਤਰਿ; ਸਤਿਗੁਰ ਤੇ ਸੋਝੀ ਪਾਈ॥ ਸਭੁ ਕੋ ਮੀਤੁ.ਹਮ ਆਪਨ ਕੀਨਾ; ਹਮ ਸਭਨਾ ਕੇ ਸਾਜਨ॥ ਦੂਰਿ ਪਰਾਇਓ.ਮਨ ਕਾ ਬਿਰਹਾ; ਤਾ ਮੇਲੁ ਕੀਓ.ਮੇਰੈ ਰਾਜਨ॥ ਵਾ ਮਨ(ਕੋ) ਕੋਈ ਭੀ ਮੰਦਾ ਸੰਕਲਪ ਨਾਹੀ ਉਠਾਉਂਦਾ। ਬੰਦਗੀ ਸੇਵਾ ਕਰਕੇ ਸਭ ਦੀ ਚਰਨ-ਧੂੜ ਬਣ ਕੇ, ਸਾਰੇ ਨਿਰਵੈਰ ਮਹਾਂਪੁਰਸ਼ ਆਪਣੇ ਆਪ ਨੂੰ ਸਭ ਤੋਂ ਮੰਦਾ ਸਮਝਦੇ ਹਨ। ਯਥਾ:- ਤਉ ਦੇਵਾਨਾ ਜਾਣੀਐ; ਜਾ

ਸਾਹਿਬ ਧਰੇ ਪਿਆਰੁ॥ ਮੰਦਾ ਜਾਣੈ ਆਪ ਕਉ; ਅਵਰੁ ਭਲਾ ਸੰਸਾਰੁ॥) ਕਬੀਰ.ਸਭ ਤੇ ਹਮ ਬੁਰੇ; ਹਮ ਤਜਿ.ਭਲੋ ਸਭੁ ਕੋਇ॥ ਜਿਨਿ ਐਸਾ ਕਰਿ ਬੂਝਿਆ; ਮੀਤੁ ਹਮਾਰਾ ਸੋਇ॥

ਸਾਧ ਸੰਗਿ; ਜਾਨੇ ਪਰਮਾਨੰਦਾ॥ (ਸਾਧ) ਸਤਿਗੁਰੂ ਸਾਹਿਬ ਜੀ.ਸੰਗਿ ਰਹਿਣ ਵਾਲੇ ਨਿਸ਼ਕਾਮੀ ਪ੍ਰੇਮੀ ਗੁਰਸੇਵਕ ਜੀ, ਸਤਿਗੁਰੂ ਸਾਹਿਬ ਜੀ ਨੂੰ(ਪਰਮਾਨੰਦਾ) ਵੱਡੇ ਅਨੰਦ ਸਰੂਪ ਵਾਹਿਗੁਰੂ(ਜਾਨੇ) ਜਾਣ ਲੈਂਦੇ ਹਨ। ਯਥਾ:- ਰਾਮ; ਹਮ, ਸਤਿਗੁਰ ਪਾਰਬ੍ਰਹਮ ਕਰਿ ਮਾਨੇ॥ ਵਾ(ਪਰਮਾਨੰਦਾ) ਵੱਡੇ ਅਨੰਦ ਸਰੂਪ ਬ੍ਰਹਮ ਜੀ ਨੂੰ(ਜਾਨੇ) ਜਾਣ ਲੈਂਦੇ ਹਨ। ਵਾ (ਪਰਮਾਨੰਦਾ) ਵੱਡੇ ਅਨੰਦ ਸਰੂਪ ਬ੍ਰਹਮ ਹੀ(ਜਾਨੇ) ਜਾਣੇ ਗਏ ਹਨ। ਯਥਾ:- ਅਬ ਤਉ ਜਾਇ ਚਢੇ ਸਿੰਘਾਸਨਿ; ਮਿਲੇ ਹੈ ਸਾਰਿੰਗ ਪਾਨੀ॥ ਰਾਮ ਕਬੀਰਾ.ਏਕ ਭਏ ਹੈ; ਕੋਇ ਨ ਸਕੈ ਪਛਾਨੀ॥) ਹਰਿ ਹਰਿਜਨ ਦੁਈ.ਏਕ ਹੈ; ਬਿਬ ਬਿਚਾਰ ਕਛੁ ਨਾਹਿ॥ ਜਲ ਤੇ ਉਪਜ ਤਰੰਗ ਜਿਉ; ਜਲ ਹੀ ਬਿਖੈ ਸਮਾਹਿ॥

ਸਾਧ ਕੈ ਸੰਗਿ; ਨਾਹੀ ਹਉ ਤਾਪੁ॥ (ਸਾਧ) ਸਤਿਗੁਰੂ ਸਾਹਿਬ ਜੀ(ਕੈ) ਦੇ ਸੰਗਿ ਰਹਿ ਕੇ, ਨਿਸ਼ਕਾਮ ਸੇਵਾ ਗੁਰ ਪ੍ਰੇਮਾ-ਭਗਤੀ ਕਰਨ ਵਾਲੇ ਗੁਰਸੇਵਕ ਜੀ ਨੂੰ, ਨਾਨਕ.ਹਉਮੈ ਰੋਗ ਬੁਰੇ॥ (ਹਉ) ਹੰਗਤਾ, ਆਧੀ ਬਿਆਧੀ ਉਪਾਧੀ ਤਾਪੁ ਨਾਹੀ ਹਨ, ਕਿਉਂ ਜੋ ਸਤਿਗੁਰੂ ਸਾਹਿਬ ਜੀ, ਤਾਪ ਪਾਪ ਤੋਂ ਆਪ ਰੱਖਦੇ ਹਨ। ਯਥਾ:- ਤਾਪੁ ਲਾਹਿਆ; ਗੁਰ ਸਿਰਜਨਹਾਰਿ॥ ਸਤਿਗੁਰ ਅਪਨੇ ਕਉ ਬਲਿ ਜਾਈ; ਜਿਨਿ ਪੈਜ ਰਖੀ.ਸਾਰੈ ਸੰਸਾਰਿ॥) ਤਾਪ ਪਾਪ ਤੇ; ਰਾਖੇ ਆਪ॥) ਤਾਪੁ ਗਵਾਇਆ; ਗੁਰਿ ਪੂਰੇ॥ ਵਾਜੇ ਅਨਹਦ ਤੂਰੇ॥

ਸਾਧ ਕੈ ਸੰਗਿ; ਤਜੈ ਸਭੁ ਆਪੁ॥ (ਸਾਧ) ਨਿਰਗੁਨ ਬ੍ਰਹਮ ਜੀ (ਕੈ) ਦੇ ਸੰਗਿ ਲੀਣ ਰਹਿਣ ਵਾਲੇ ਗੁਰਸੇਵਕ ਜੀ, ਪ੍ਰੀਤਮ; ਪ੍ਰੇਮ ਭਗਤਿ ਕੇ ਦਾਤੇ॥ ਸਤਿਗੁਰੂ ਸਾਹਿਬ ਜੀ ਨੂੰ, ਤਨੁ ਮਨੁ ਧਨੁ ਸਭੁ.ਸਉਪਿ ਗੁਰ ਕਉ; ਹੁਕਮਿ ਮੰਨਿਐ ਪਾਈਐ॥ ਅਨੁਸਾਰ ਤਨ ਮਨ ਧਨ ਸਿਰ ਅਰਪ ਕੇ, ਜੋਬਨ ਵਿੱਦਿਆ ਵਡਿਆਈ ਹਕੂਮਤ ਮਨ ਬਾਣੀ ਸ਼ਰੀਰ ਦਾ ਸਭੁ(ਆਪੁ) ਹੰਕਾਰ(ਤਜੈ) ਛੱਡ ਦਿੰਦੇ ਹਨ। ਵਾ ਸਭੁ ਤਰ੍ਹਾਂ ਦਾ ਭੈੜਾ(ਆਪੁ) ਹੰਕਾਰ, ਤਿਨ੍ਹਾਂ ਨੂੰ(ਤਜੈ) ਛੱਡ ਦਿੰਦਾ ਹੈ। ਯਥਾ:- ਗੁਰ ਕੈ ਬਚਨਿ; ਮਿਟਿਆ ਮੇਰਾ ਆਪੁ॥ ਗੁਰ ਕੀ ਦਇਆ ਤੇ; ਮੇਰਾ ਵਡ ਪਰਤਾਪੁ॥ ੩॥) ਕਬੀਰ.ਮੇਰਾ ਮੁਝ ਮਹਿ ਕਿਛੁ ਨਹੀ; ਜੋ ਕਿਛੁ ਹੈ ਸੋ ਤੇਰਾ॥ ਤੇਰਾ ਤੁਝ ਕਉ ਸਉਪਤੇ; ਕਿਆ ਲਾਗੈ ਮੇਰਾ॥) ਕਹੁ ਨਾਨਕ; ਆਪੁ ਮਿਟਾਇਆ॥ ਸਭੁ ਪਾਰਬ੍ਰਹਮੁ; ਨਦਰੀ ਆਇਆ॥

ਆਪੇ ਜਾਨੈ; ਸਾਧ ਬਡਾਈ॥ ਨਾਨਕ ਸਾਧ; ਪ੍ਰਭੂ ਬਨਿ ਆਈ॥ ੩॥ ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਮੋਲਕ ਬਚਨ ਫ਼ੁਰਮਾਉਂਦੇ ਹਨ:- ਸਾਧ ਸਤਿਗੁਰੂ ਮਹਾਰਾਜ ਸਾਹਿਬ ਜੀ ਦੇ ਮਿੱਠੇ ਚਰਨਕਮਲਾਂ ਸੰਗ ਰਹਿ ਕੇ, ਪ੍ਰੇਮ ਨਾਲ ਨਿਸ਼ਕਾਮ ਸੇਵਾ ਕਰਨ ਵਾਲੇ ਗੁਰਸੇਵਕ ਜੀ, ਮਹਾ ਪਵਿਤ੍ਰ ਸਾਧ ਕਾ ਸੰਗੁ॥) ਪਵਿਤ੍ਰ ਪਵਿਤ੍ਰ; ਪਵਿਤ੍ਰ ਪੁਨੀਤ॥ ਅਨੁਸਾਰ ਮਹਾਂ ਪੁਨੀਤ ਹੋ ਜਾਂਦੇ ਹਨ, ਪਰਮਾਨੰਦ ਵਾਹਿਗੁਰੂ ਜੀ ਨੂੰ ਜਾਣ ਲੈਂਦੇ ਹਨ। ਇਸ ਲਈ ਦਾਸਨ ਦਾਸ ਤੋਂ, ਸਾਧ ਸਤਿਗੁਰੂ ਸਾਹਿਬ ਜੀ ਦੀ ਸ੍ਰਬ ਵਿਆਪੀ ਅਨਤ

ਕਲਾਵਾਨ ਮਹਾਂ ਵਿਸਮਾਦ ਵਡਿਆਈ ਕਹੀ ਨਹੀਂ ਜਾਂਦੀ, ਇਸ ਲਈ ਵਾਹਿਗੁਰੂ ਜੀ ਆਪੇ ਹੀ, (ਸਾਧ) ਸਤਿਗੁਰੂ ਸਾਹਿਬ ਜੀ ਦੀ(ਬਡਾਈ) ਵਡਿਆਈ ਨੂੰ(ਜਾਨੈ) ਜਾਣਦੇ ਹਨ, ਕਿਉਂ ਜੋ ਪਰਮ ਪੂਜਨੀਕ ਨਿਰਗੁਣ ਬ੍ਰਹਮ ਜੀ, ਆਪਣੇ ਅਨੰਤ ਬ੍ਰਹਮੰਡਾਂ ਸੰਤਾਂ ਭਗਤਾਂ ਵੈਰਾਗੀਆਂ ਤੱਤਾਂ ਸਮੇਤ, ਹਰ ਵੇਲੇ ਸਾਧ ਸਤਿਗੁਰੂ ਸਾਹਿਬ ਜੀ ਦੀ ਵਡਿਆਈ ਕਰਦੇ ਰਹਿੰਦੇ ਹਨ। ਯਥਾ:- ਬਲਿਓ ਚਰਾਗੁ.ਅੰਧ੍ਯ੍ਯਾਰ ਮਹਿ; ਸਭ ਕਲ ਉਧਰੀ, ਇਕ ਨਾਮ ਧਰਮ॥ ਪ੍ਰਗਟੁ ਸਗਲ ਹਰਿ ਭਵਨ ਮਹਿ; ਜਨੁ ਨਾਨਕੁ ਗੁਰ ਪਾਰਬ੍ਰਹਮ॥) ਹਮ ਚਾਕਰ.ਗੋਬਿੰਦ ਕੇ; ਠਾਕੁਰੁ ਮੇਰਾ ਭਾਰਾ॥ ਕਰਨ ਕਰਾਵਨ.ਸਗਲ ਬਿਧਿ; ਸੋ ਸਤਿਗੁਰੂ ਹਮਾਰਾ॥) ਗੁਰ ਗੋਵਿੰਦੁ.ਗੋੁਵਿੰਦੁ ਗੁਰੂ ਹੈ; ਨਾਨਕ ਭੇਦੁ ਨ ਭਾਈ॥) ਸਭੈ ਘਟ ਰਾਮੁ ਬੋਲੈ; ਰਾਮਾ ਬੋਲੈ॥ ਰਾਮ ਬਿਨਾ; ਕੋ ਬੋਲੈ ਰੇ॥ ਦਾਸਨ ਦਾਸ ਨੇ ਜੋ ਵਡਿਆਈ ਕਹੀ ਹੈ, ਸੋ ਸਹੀ ਸੱਚੀ ੩ ਹੀ ਕਹੀ ਹੈ। ਯਥਾ:- ਯਾ ਮਹਿ ਰੰਚਿ; ਨ ਮਿਥਯਾ ਭਾਖੀ॥ ਪਾਰਬ੍ਰਹਮ ਗੁਰੁ ਨਾਨਕ ਸਾਖੀ॥ ੯॥ (ਸਾਧ) ਸਤਿਗੁਰੂ ਮਹਾਰਾਜ ਸਾਹਿਬ ਜੀ ਦੀ ਵੱਡੀ ਵਡਿਆਈ, (ਪ੍ਰਭੂ) ਅਨਤ ਕਲਾਵਾਨ ਪੂਰਨ ਮੇਹਰਵਾਨ, ਹਰ ਸਮੇਂ ਹਰੇਕ ਦੇ ਅੰਦਰ ਬਾਹਰ ਭਰਪੂਰ, ਨਿਰਾ ਨੂਰੋ ਨੂਰ ਅਸੰਖ ਚਾਨਣਾਂ ਦੇ ਮਹਾਂ ਚਾਨਣ, ਸਰਬ ਪ੍ਰਕਾਸ਼ਕ ਕਾਰਣ ਕਰਣ.ਕਰੀਮ॥ ਕਿਰਪਾ ਧਾਰਿ.ਰਹੀਮ॥ ਅਜਪਾ ਜਾਪ ਅਕਾਲ ਪੁਰਖੁ ਸਰੂਪ ਹੀ ਬਨਿ ਆਈ ਹੈ। ਯਥਾ:- ਰਵਿਦਾਸ ਧਿਆਏ, ਪ੍ਰਭ ਅਨੂਪ॥ ਗੁਰ ਨਾਨਕ ਦੇਵ ਗੋਵਿੰਦ ਰੂਪ॥) ਪਾਰਬ੍ਰਹਮ ਪਰਮੇਸਰ ਸਤਿਗੁਰ; ਆਪੇ ਕਰਣੈਹਾਰਾ॥ ਚਰਣ ਧੂੜਿ ਤੇਰੀ ਸੇਵਕੁ ਮਾਗੈ; ਤੇਰੇ ਦਰਸਨ ਕਉ ਬਲਿਹਾਰਾ॥ ੧॥) ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ; ਗੁਰਦੇਵ ਨਾਨਕ ਹਰਿ ਨਮਸਕਰਾ॥ ਵਾ(ਸਾਧ) ਗੁਰਸੇਵਕ ਜੀ ਦੀ ਪ੍ਰੀਤੀ ਪ੍ਰਭੂ ਜੀ ਨਾਲ ਹੀ(ਬਨਿ) ਬਣ ਆਈ ਹੈ। ਸਾਚੀ ਪ੍ਰੀਤਿ ਹਮ; ਤੁਮ ਸਿਉ ਜੋਰੀ॥ ਤੁਮ ਸਿਉ ਜੋਰਿ; ਅਵਰ ਸੰਗਿ ਤੋਰੀ॥) ਕਿਤੈ ਪ੍ਰਕਾਰਿ; ਨ ਤੂਟਉ ਪ੍ਰੀਤਿ॥ ਦਾਸ ਤੇਰੇ ਕੀ; ਨਿਰਮਲ ਰੀਤਿ॥) ਜਉ ਤਨੁ ਚੀਰਹਿ; ਅੰਗਿ ਨ ਮੋਰਉ॥ ਪਿੰਡੁ ਪਰੈ; ਤਉ.ਪ੍ਰੀਤਿ ਨ ਤੋਰਉ॥ ਵਾ ਪ੍ਰਭੂ ਜੀ ਦੀ ਪ੍ਰੀਤੀ(ਸਾਧ) ਗੁਰਸੇਵਕ ਜੀ ਨਾਲ(ਬਨਿ) ਬਣ ਆਈ ਹੈ॥ ੩॥

ਸਾਧ ਕੈ ਸੰਗਿ; ਨ ਕਬਹੂ ਧਾਵੈ॥ (ਸਾਧ) ਧੰਨ ੨ ਭਗਤ ਕਬੀਰ ਸਾਹਿਬ ਜੀ ਜੈਸੇ ਪੂਰਨ ਬ੍ਰਹਮਗਿਆਨੀਜੀ (ਕੈ) ਦੇ ਸੰਗਿ ਜੁੜਨ ਤੋਂ, ਪ੍ਰੇਮੀ ਜੀ(ਕਬਹੂ) ਕਦੇ ਭੀ ਇੱਕ ਜੂਨ ਤੋਂ ਦੂਜੀ ਜੂਨ'ਚ, ਵਾ ਮਨ ਕਰਕੇ ਵਿਸ਼ੇ ਔਗੁਣਾਂ'ਚ (ਨ) ਨਹੀਂ(ਧਾਵੈ) ਦੌੜਦੇ। ਯਥਾ:- ਮਾਈ.ਮੈ ਧਨੁ ਪਾਇਓ; ਹਰਿ ਨਾਮੁ॥ ਮਨੁ ਮੇਰੋ.ਧਾਵਨ ਤੇ ਛੂਟਿਓ; ਕਰਿ ਬੈਠੋ ਬਿਸਰਾਮੁ॥ ਵਾ ਇੱਕ ਜੀਅ ਦੂਜੇ ਜੀਅ ਨੂੰ ਖਾਣ ਲਈ ਮਗਰ ਭੱਜਦਾ ਹੈ, ਇਉਂ ਅੱਗੇ ਪਿੱਛੇ ਗੁਰਮੁਖਿ ਪ੍ਰੇਮੀ ਜੀ(ਨ) ਨਹੀਂ(ਕਬਹੂ) ਕਦੇ ਭੀ(ਧਾਵੈ) ਭੱਜਦੇ। ਵਾ ਸਾਧ ਕੈ ਸੰਗਿ'ਚੋਂ (ਕਬਹੂ) ਕਦੇ ਭੀ(ਨ) ਨਹੀਂ(ਧਾਵੈ) ਧਾਉਂਦੇ, ਭਾਵ ਸੰਗ ਛੱਡ ਕੇ ਨਹੀਂ ਜਾਂਦੇ। ਜਿਵੇਂ ਭਾਈ ਮਤੀਦਾਸ ਭਾਈ ਦਇਆਲਾਜੀ ਭਾਈ ਸਤੀਰਾਮ ਜੀ ਨੇ ਵਾਹਿਗੁਰੂ ਮਹੱਲੇ ਨੌਵੇਂ ਜੀ ਦੇ ਸਨਮੁਖ ਸ਼ਹੀਦੀ ਪਾਈ, ਧੰਨ ੨ ਕਮਾਈ, ਗੁਰ ਸੰਗ ਰਹਾਈ। ਯਥਾ:- ਆਵਣ ਜਾਣ ਰਹੇ; ਮਿਲੇ ਸਾਧਾ॥) ਕਾਟਿ ਸਿਲਕ.ਜਿਸੁ ਮਾਰਗਿ ਪਾਏ; ਸੋ ਵਿਚਿ

ਸੰਗਤਿ.ਵਾਸਾ ਪਾਇਦਾ॥) ਬਹੁਤ ਜਨਮ ਬਿਛੁਰੇ ਥੇ ਮਾਧਉ; ਇਹੁ ਜਨਮੁ ਤੁਮ੍ਾਰੇ ਲੇਖੇ॥ ਹੇ ਪਿਆਰੇ ਜੀ! ਸਾਧਸੰਗਤ'ਚ ਰਹਿੰਦਿਆਂ, ਮਾਲ ਪੂੜੇ ਖੀਰ ਕੜਾਹ ਜਲੇਬੀਆਂ ਖਾ ੨ ਕੇ ਗਲ਼ਣਾ ਨਹੀਂ ਪਿਆਰੇ ਜੀ!

ਸਾਧ ਕੈ ਸੰਗਿ; ਸਦਾ ਸੁਖੁ ਪਾਵੈ॥ (ਸਾਧ) ਸਤਿਗੁਰੂ ਸਾਹਿਬ ਜੀ(ਕੈ) ਦੇ(ਸੰਗਿ) ਸਤਿਸੰਗਤ ਜੀ'ਚ, ਕਬਹੂ ਸਾਧ ਸੰਗਤਿ; ਇਹੁ ਪਾਵੈ॥ ਉਸੁ ਅਸਥਾਨ ਤੇ; ਬਹੁਰਿ ਨ ਆਵੈ॥ ਅਨੁਸਾਰ ਸਦਾ ਰਹਿਣ ਵਾਲੇ ਪ੍ਰੇਮੀ, ਵਾਹਿਗੁਰੂ ਜੀ 'ਚ ਲੀਣ, ਸਿਮਰਨ ਅਨਹਦ ਝੁਨਕਾਰ ਦਾ ਸਦਾ ਆਤਮਨੰਦ ਸੁਖੁ(ਪਾਵੈ) ਪਾਉਂਦੇ ਹਨ। ਯਥਾ:- ਸਾਧਸੰਗਿ; ਪ੍ਰਭ ਦੇਹੁ ਨਿਵਾਸ॥ ਸਰਬ ਸੂਖ; ਨਾਨਕ ਪਰਗਾਸ॥) ਕਾਟਿ ਸਿਲਕ ਜਿਸੁ ਮਾਰਗਿ ਪਾਏ; ਸੋ ਵਿਚਿ ਸੰਗਤਿ ਵਾਸਾ ਪਾਇਦਾ॥) ਹਰਿ ਸਿਉ ਜਾਇ ਮਿਲਣਾ, ਸਾਧ ਸੰਗਿ ਰਹਣਾ; ਸੋ ਸੁਖੁ, ਅੰਕਿ ਨ ਮਾਵੈ॥) ਪ੍ਰਭ ਕੈ ਸਿਮਰਨਿ; ਅਨਹਦ ਝੁਨਕਾਰ॥ ਸੁਖੁ ਪ੍ਰਭ ਸਿਮਰਨ ਕਾ; ਅੰਤੁ ਨ ਪਾਰ॥ ਵਾਹਿਗੁਰੂ ਮਹੱਲਾ ਪੰਜਵਾਂ ਜੀ ਸੜਦੀ ਬਲਦੀ ਮੱਚਦੀ ਲੋਹ 'ਤੇ ਖੜ੍ਹਨ ਸਮੇਂ, ਇਸ ਆਤਮਨੰਦ ਦੇ ਸਦਾ ਸੁਖ'ਚ ਵਿਸਮਾਦ ਲੀਣ ਰਹੇ।

ਸਾਧ ਸੰਗਿ; ਬਸਤੁ ਅਗੋਚਰ ਲਹੈ॥) ਸਾਧ ਕੀ ਸੋਭਾ; ਅਤਿ ਮਸਕੀਨੀ॥ ਅਨੁਸਾਰ(ਸਾਧ) ਅਤਿਅੰਤ ਗ੍ਰੀਬੀ ਵਾਲੇ ਸਤਿਗੁਰੂ ਸਾਹਿਬ ਜੀ ਦੇ ਸੇਵਕ ਜੀ ਦੇ ਸੰਗਿ ਰਹਿ ਕੇ, ਸੇਵਕ ਕਾ ਹੋਇ ਸੇਵਕੁ ਵਰਤਾ; ਕਰਿ ਕਰਿ ਬਿਨਉ ਬੁਲਾਈ॥ ਅਨੁਸਾਰ ਗੁਰੂ ਸੇਵਕ ਜੀ ਦੇ ਸੇਵਕ ਜੀ, ਨਿਸ਼ਕਾਮ ਸੇਵਾ ਗੁਰ ਪ੍ਰੇਮਾ-ਭਗਤੀ ਕਰਕੇ, (ਅਗੋਚਰ) ਸੁਤੰਤ੍ਰ ਰਾਮ ਨਾਮ ਰੂਪੀ ਆਤਮ ਬਸਤੁ(ਲਹੈ) ਲੈਂਦੇ ਹਨ। ਸੁਤੰਤ੍ਰ ਦਾ ਭਾਵ ਰਾਮ ਨਾਮ ਜੀ, ਸ਼ਸਤ੍ਰ ਨਾਲ ਕੱਟੇ ਨਹੀਂ ਜਾਂਦੇ, ਪਾਣੀ 'ਚ ਡੁੱਬਦੇ ਨਹੀਂ, ਹਵਾ 'ਚ ਉੱਡਦੇ ਨਹੀਂ, ਚੋਰ ਚੁਰਾ ਨਹੀਂ ਸਕਦੇ। ਯਥਾ:- ਅਗਨਿ ਨ ਦਹੈ, ਪਵਨੁ ਨਹੀ ਮਗਨੈ; ਤਸਕਰੁ.ਨੇਰਿ ਨ ਆਵੈ॥ ਰਾਮ ਨਾਮ ਧਨੁ.ਕਰਿ ਸੰਚਉਨੀ; ਸੋ ਧਨੁ.ਕਤਹੀ ਨ ਜਾਵੈ॥ ਵਾ ਪਰਮਪੂਜਨੀਕ ਪਿਆਰੇ ਵਾਹਿਗੁਰੂ ਬ੍ਰਹਮ ਜੀ ਹੁਣ ਉਤਪਤਿ ਲੈਅਤਾ ਕਰਦਿਆਂ, ਨਿਰਲੇਪ ਸੁਤੰਤ੍ਰ ਹੋ ਰਹੇ ਹਨ। ਯਥਾ:- ਓਪਤਿ ਪਰਲਉ; ਖਿਨ ਮਹਿ ਕਰਤਾ॥ ਆਪਿ ਅਲੇਪਾ; ਨਿਰਗੁਨੁ ਰਹਤਾ॥) ਖਿਨ ਮਹਿ ਥਾਪਿ ਉਥਾਪਨਹਾਰੇ; ਕੁਦਰਤਿ.ਕੀਮ ਨ ਪਹੀ॥ ਐਸੇ(ਅਗੋਚਰ) ਸੁਤੰਤ੍ਰ ਨਿਰਗੁਨ ਰਾਮ ਜੀ 'ਚ(ਬਸਤੁ) ਵਸਣਾ(ਲਹੈ) ਲੈਂਦੇ ਹਨ, ਭਾਵ ਵਸਦੇ ਹਨ।

ਸਾਧੂ ਕੈ ਸੰਗਿ; ਅਜਰੁ ਸਹੈ॥ (ਸਾਧੂ) ਸਤਿਗੁਰੂ ਸਾਹਿਬ ਜੀ(ਕੈ) ਦੇ ਸੰਗਿ ਰਹਿ ਕੇ, ਨਿਸ਼ਕਾਮ ਸੇਵਾ ਪ੍ਰੇਮਾ-ਭਗਤੀ ਸਿਮਰਨ ਗੁਰ ਜੀ ਦੇ ਪਰਮ ਪਾਕ ਦਰਸ਼ਨ ਕਰਨ ਵਾਲੇ ਪ੍ਰੇਮੀ ਗੁਰਸੇਵਕ ਸ਼ਹੀਦ ਯੋਧੇ ਪਰਮਵੀਰ, (ਅਜਰੁ) ਨਾ ਜਰੇ ਜਾਣ ਵਾਲੇ, ਕਾਮ ਕ੍ਰੋਧ ਮੋਹ ਹੰਕਾਰ ਲੋਭ ਮਾਣ ਸੁਆਦ ਪਦਾਰਥ ਵਡਿਆਈ, ਸਿਰ 'ਤੇ ਆਏ ਕਸ਼ਟਾਂ ਨੂੰ(ਸਹੈ) ਸਹਾਰ ਲੈਂਦੇ ਹਨ। ਜਿਵੇਂ ਸਵਾ ੨ ਮਣ ਦੇ ਪੀਸਣ ਪੀਸੇ, ਚਰਖੜੀਆਂ 'ਤੇ ਚੜ੍ਹੇ, ਬੰਦ ੨ ਕਟਵਾਏ, ਪੁੱਠੀਆਂ ਖੱਲਾਂ ਲੁਹਾਈਆਂ, ਰੂੰ 'ਚ ਲਪੇਟ ਕੇ ਸਾੜੇ ਗਏ, ਬੱਚਿਆਂ ਦੇ ਟੋਟੇ ੨ ਕਰਾਕੇ ਝੋਲ਼ੀਆਂ 'ਚ ਪੁਆਏ ਆਦਿ। ਦੁੱਖ ਭੁੱਖ ਮਾਰ ਕਸ਼ਟ ਸਹਾਰਦਿਆਂ ਵਾਹਿਗੁਰੂ ਜੀ ਦੀ ਦਾਤਿ ਸਮਝ ਕੇ ਭਾਣੇ 'ਚ ਪ੍ਰਸੰਨ

ਰਹੇ। ਸਤਿਗੁਰੂ ਸਾਹਿਬਾਨ ਜੀ ਦੇ ਸੱਚੇ ਚਰਨ-ਕਮਲਾਂ ਦਾ ਪ੍ਰੇਮ ਨਹੀਂ ਛੱਡਿਆ। ਪਰਮਵੀਰ ਪਰਮਸ਼ਹੀਦ ਪਰਮਪੂਜਨੀਕ ਗੁਰਮੁਖਿ ਬ੍ਰਹਮਗਿਆਨੀ ਸਹਜਿ ਧਿਆਨੀ ਬਾਬਾ ਮਤੀਦਾਸ ਸਾਹਿਬ ਜੀ ਵਾਂਗ ਸ੍ਰੀਰ ਦੇ ਚੀਰੇ ਜਾਣ ਤੋਂ ਭੀ ਪ੍ਰੀਤੀ ਨਹੀਂ ਛੱਡੀ, ਹੱਸ ੨ ਕੇ ਸ਼ਹੀਦੀਆਂ ਪਾ ਕੇ ਅਮਰ ਅਚੱਲ ਅਟੱਲ ਹੋ ਗਏ। ਯਥਾ:- ਕੇਤਿਆ; ਦੂਖ ਭੂਖ ਸਦ ਮਾਰ॥ ਏਹਿ ਭਿ ਦਾਤਿ ਤੇਰੀ; ਦਾਤਾਰ॥) ਜੇ ਜੇ ਸਹਿਤ; ਜਾਤਨ ਸੰਦੇਹਿ॥ ਪ੍ਰਭ ਕੋ ਸੰਗਿ; ਨ ਛੋਡਤ ਨੇਹ॥ ਤੇ ਤੇ; ਪਰਮਪੁਰੀ ਕਹ ਜਾਹੀ॥ ਤਿਨ ਹਰਿ ਸਿਉ; ਅੰਤਰੁ ਕਛੁ ਨਾਹੀ॥ ੨੧॥ (ਕਰਵੱਤੁ) ਆਸਾ॥ ਕਰਵਤੁ ਭਲਾ; ਨ ਕਰਵਟ ਤੇਰੀ॥ ਲਾਗੁ ਗਲੇ; ਸੁਨੁ ਬਿਨਤੀ ਮੇਰੀ॥ ੧॥ ਹਉ ਵਾਰੀ; ਮੁਖੁ ਫੇਰਿ ਪਿਆਰੇ॥ ਕਰਵਟੁ ਦੇ; ਮੋਕਉ.ਕਾਹੇ ਕਉ ਮਾਰੇ॥ ੧॥ ਰਹਾਉ॥ ਜਉ ਤਨੁ ਚੀਰਹਿ; ਅੰਗਿ ਨ ਮੋਰਉ॥ ਪਿੰਡੁ ਪਰੈ; ਤਉ.ਪ੍ਰੀਤਿ ਨ ਤੋਰਉ॥ ੨॥ ਹਮ ਤੁਮ ਬੀਚੁ; ਭਇਓ ਨਹੀ ਕੋਈ॥ ਤੁਮਹਿ ਸੁ ਕੰਤ; ਨਾਰਿ ਹਮ ਸੋਈ॥ ੩॥ ਕਹਤੁ ਕਬੀਰੁ; ਸੁਨਹੁ ਰੇ ਲੋਈ॥ ਅਬ ਤੁਮਰੀ; ਪਰਤੀਤਿ ਨ ਹੋਈ॥) ਜਉ ਤੁਮ ਗਿਰਿਵਰ; ਤਉ ਹਮ ਮੋਰਾ॥ ਜਉ ਤੁਮ ਚੰਦ; ਤਉ ਹਮ ਭਏ ਹੈ ਚਕੋਰਾ॥) ਸਾਚੀ ਪ੍ਰੀਤਿ ਨ ਤੁਟਈ ਪਿਆਰੇ; ਜੁਗੁ ਜੁਗੁ ਰਹੀ ਸਮਾਇ॥

ਸਾਧ ਕੈ ਸੰਗਿ; ਬਸੈ ਥਾਨਿ ਊਚੈ॥ ਸਾਧੂ ਕੈ ਸੰਗਿ; ਮਹਲਿ ਪਹੂਚੈ॥ (ਸਾਧ) ਸਤਿਗੁਰੂ ਸਾਹਿਬ ਜੀ(ਕੈ) ਦੇ ਪਰਮ ਪਿਆਰੇ(ਸੰਗਿ) ਸਤਿਸੰਗਤਜੀ 'ਚ ਮਿਲ ਕੇ, ਗੁਰੂ ਸੇਵਾ ਭਗਤੀ ਵਾਲੇ ਗੁਰਸੇਵਕ ਜੀ, ਗੁਰੂ ਪ੍ਰੇਮਾ-ਭਗਤੀ ਸਹਿਤ ਨਿਰਗੁਨ ਸਰਗੁਨ ਦੀ ਏਕਤਾ ਰੂਪ(ਊਚੈ) ਉੱਚੇ(ਥਾਨਿ) ਅਸਥਾਨ'ਤੇ(ਬਸੈ) ਵਸਦੇ ਹਨ। ਵਾ ਹਰਖ ਸੋਗ ਦੁੱਖ ਸੁਖ ਮਾਨ ਅਪਮਾਨ, ਦੁਸ਼ਮਨ ਮਿੱਤ੍ਰ ਜੰਮਣ ਮਰਨ ਹਾਣ ਲਾਭ ਤੋਂ(ਊਚੈ) ਉੱਚੇ (ਥਾਨਿ) ਅਸਥਾਨ ਅਨਤ ਕਲਾਵਾਨ ਅਜਪਾ ਜਾਪ ਨਿਰਗੁਨ ਬ੍ਰਹਮ ਜੀ 'ਚ(ਬਸੈ) ਵਸਦੇ ਹਨ। (ਸਾਧੂ) ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸਾਹਿਬ ਜੀ(ਕੈ) ਦੇ ਸੰਗਿ ਰਹਿ ਕੇ, ਗੁਰੂ ਪ੍ਰਮੇਸਰ ਜੀ ਦੇ ਸੁੰਦਰ ਚੇਹਰੇ ਦੇ ਵਿਸਮਾਦ ਦਰਸ਼ਨ ਕਰਨ ਵਾਲੇ ਗੁਰੂ ਭਗਤ ਨਿਸ਼ਕਾਮ ਸੇਵਕ ਜੀ, ਸੱਚ ਸਰੂਪ ਬ੍ਰਹਮ ਜੀ (ਮਹਲਿ) ਟਿਕਾਣੇ 'ਚ(ਪਹੂਚੈ) ਪਹੁੰਚ ਜਾਂਦੇ ਹਨ। ਯਥਾ:- ਅਬ ਤਉ ਜਾਇ ਚਢੇ ਸਿੰਘਾਸਨਿ; ਮਿਲੇ ਹੈ ਸਾਰਿੰਗ ਪਾਨੀ॥ ਰਾਮ ਕਬੀਰਾ.ਏਕ ਭਏ ਹੈ; ਕੋਇ ਨ ਸਕੈ ਪਛਾਨੀ॥) ਸੂਹੀ ਮਹਲਾ ੫॥ ਸੂਖ ਮਹਲ; ਜਾ ਕੇ ਊਚ ਦੁਆਰੇ॥ ਤਾ ਮਹਿ ਵਾਸਹਿ; ਭਗਤ ਪਿਆਰੇ॥ ੧॥ ਸਹਜ ਕਥਾ; ਪ੍ਰਭ ਕੀ ਅਤਿ ਮੀਠੀ॥ ਵਿਰਲੈ ਕਾਹੂ; ਨੇਤ੍ਰਹੁ ਡੀਠੀ॥ ੧॥ ਰਹਾਉ॥ ਤਹ ਗੀਤ ਨਾਦ; ਅਖਾਰੇ ਸੰਗਾ॥ ਊਹਾ ਸੰਤ; ਕਰਹਿ ਹਰਿ ਰੰਗਾ॥ ੨॥ ਤਹ ਮਰਣੁ ਨ ਜੀਵਣੁ; ਸੋਗੁ ਨ ਹਰਖਾ॥ ਸਾਚ ਨਾਮ ਕੀ ਅੰਮ੍ਰਿਤ ਵਰਖਾ॥ ੩॥ ਗੁਹਜ ਕਥਾ; ਇਹ ਗੁਰ ਤੇ ਜਾਣੀ॥ ਨਾਨਕੁ ਬੋਲੈ; ਹਰਿ ਹਰਿ ਬਾਣੀ॥

ਸਾਧ ਕੈ ਸੰਗਿ; ਦ੍ਰਿੜੈ ਸਭਿ ਧਰਮ॥ (ਸਾਧ) ਸਤਿਗੁਰੂ ਗੁਰੂ ਪ੍ਰਮੇਸਰ ਜੀ(ਕੈ) ਦੇ ਸੱਚੇ ਮਿੱਠੇ ਚਰਨਕਮਲਾਂ ਸੰਗਿ ਲੱਗ ਕੇ, ਗੁਰਸੇਵਕ ਪ੍ਰੇਮੀ ਜੀ ਸਭਿ ਧਰਮ ਹੀ ਧਰਮ(ਦ੍ਰਿੜੈ) ਦ੍ਰਿੜ ਪ੍ਰਪੱਕ ਕਰਦੇ ਹਨ। ਜਿਵੇਂ ਗੁਰਮੁਖਿ ਪਿਆਰੇ ਪਰਮ ਸ਼ਹੀਦ ਭਾਈ ਮਤੀਦਾਸ ਸਾਹਿਬ ਜੀ ਦੇ ਸੀਸ 'ਤੇ

ਆਰਾ ਰੱਖਣ ਸਮੇਂ, ਸੰਤ ਦੋਖੀਆਂ ਨੇ ਭਾਈ ਸਾਹਿਬ ਜੀ ਨੂੰ ਕਿਹਾ, "ਤੂੰ ਵਾਹਿਗੁਰੂ ਸ੍ਰੀ ਗੁਰੂ ਤੇਗਬਹਾਦਰ ਸਾਹਿਬ ਜੀ ਦੀ ਸਿੱਖੀ ਤੋਂ ਕੀ ਖੱਟਿਆ ਹੈ?ਆਪਣੇ 'ਤੇ ਤਰਸ ਕਿਉਂ ਨਹੀਂ ਕਰਦਾ? ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਤੇਗਬਹਾਦਰ ਸਾਹਿਬ ਜੀ ਦਾ ਅੰਗ ਪੱਖ ਛੱਡ ਕੇ, ਮਨ ਭਾਉਂਦੇ ਉੱਚੇ ਸਰਕਾਰੀ ਔਹੁਦੇ, ਬੇਗਮਾਂ ਦੇ ਸੁਖ ਕਿਉਂ ਨਹੀਂ ਮਾਣਦਾ?"ਭਾਈ ਸਾਹਿਬ ਜੀ ਨੇ ਉੱਤ੍ਰ ਦਿਤਾ, "ਦਾਸਨ ਦਾਸ 'ਤੇ ਗੁਰੂ ਪ੍ਰਮੇਸਰ ਜੀ ਦੀ ਅਮਿਤ ਨਦਰ ਮੇਹਰ ਹੋ ਚੁਕੀ ਹੈ, ਰੋਮ ੨ 'ਚ ਪ੍ਰੀਤਮ; ਪ੍ਰੇਮ ਭਗਤਿ ਕੇ ਦਾਤੇ॥ ਵਾਹਿਗੁਰੂ ਮਹੱਲਾ ਨੌਵਾਂ ਜੀ ਵਸ ਚੁੱਕੇ ਹਨ। ਸਤਿਗੁਰੂ ਸਾਹਿਬ ਜੀ ਦੇ ਵਿਸਮਾਦ ਅਨੰਤ ਸਰਗੁਨ ਸਰੂਪ ਅੰਦਰ ਬਾਹਰ ਦਰਸ਼ਨ ਬਖ਼ਸ਼ ਰਹੇ ਹਨ। ਅਨਤਕਲਾਵਾਨ ਪੂਰਨ ਮੇਹਰਵਾਨ, ਰਾਜਨ ਕੇ ਰਾਜਾ ਮਹਾਰਾਜਨ ਕੇ ਮਹਾਰਾਜਾ; ਅਨੰਤ ਪ੍ਰਕਾਸ਼ ਸਰੂਪ ਵਿਸਮਾਦ ਨਿਰਗੁਨ ਬ੍ਰਹਮ ਜੀ, ਆਪਣੇ ਸਰਗੁਨ ਸਰੂਪ ਦੇ ਅਨੰਤ ਬ੍ਰਹਮੰਡ ਦੇ ਸਾਰੇ ਅਕਾਰਾਂ ਆਪਣੇ ਪਿਆਰੇ ਭਗਤਾਂ ਸ਼ਹੀਦਾਂ ਪ੍ਰੇਮੀਆਂ ਸਮੇਤ, ਹਰ ਸਮੇਂ ਗੁਰੂ ਸਾਹਿਬ ਜੀ ਦਾ ਨਾਮ ਜਪ ੨ ਕੇ ਨਮਸਕਾਰਾਂ ਹੀ ਨਮਸਕਾਰਾਂ ਕਰਦੇ ਰਹਿੰਦੇ ਹਨ। ਗੁਰੂ ਪ੍ਰਮੇਸਰ ਜੀ ਦਾਸਨ ਦਾਸ ਦੇ ਦਿਲ ਦਿਮਾਗ਼ 'ਚ, ਅੰਦਰ ਬਾਹਰ ਅਸੰਖ ਪ੍ਰਕਾਸ਼ ਨੂਰ ਨਿਰੰਕਾਰ ਗੁਰਬਾਣੀ ਜੀ ਭੇਜਦੇ ਰਹਿੰਦੇ ਹਨ, ਲੂੰ ੨ 'ਚ ਵਸ ਕੇ, ਦਾਸਨ ਦਾਸ ਦੇ ਅੰਗ ੨ ਨੂੰ ਸੁਖ ਦੇ ਕੇ ਤ੍ਰਿਪਤ ਰੱਖਦੇ ਹਨ। "ਅੰਗ ਅੰਗ ਸੁਖਦਾਈ.ਪੂਰਨ ਬ੍ਰਹਮਾਈ; ਥਾਨ ਥਾਨੰਤਰ ਦੇਸਾ॥) ਕਿਤੈ ਪ੍ਰਕਾਰਿ; ਨ ਤੂਟਉ ਪ੍ਰੀਤਿ॥ ਦਾਸ ਤੇਰੇ ਕੀ; ਨਿਰਮਲ ਰੀਤਿ॥ ਅਨੁਸਾਰ ਪੂਰਨ ਪ੍ਰੇਮ ਪ੍ਰੀਤ ਪ੍ਰਤੀਤ ਧੀਰਜ ਸਹਿਤ, ਭਾਈ ਸਾਹਿਬ ਜੀ ਇਉਂ ਬੋਲੇ:- "ਰੋਮ ਰੋਮ ਵਿੱਚ ਮੈਂਕੜੇ, ਵਸਿਆ ਪ੍ਰੀਤਮ ਆਪ। ਆਰਾ ਮੈਨੂੰ ਭਾਉਂਦਾ, ਧਰਮ ਛੱਡਣਾ ਪਾਪ। ਟੁਕੜੇ ਇਸ ਸਰੀਰ ਦੇ, ਕਰੋ ਜੇ ਲੱਖ ਕ੍ਰੋੜ। ਤਾਂ ਭੀ ਧਰਮ ਨਾ ਛੱਡ ਸਾਂ, ਦੀਨ ਤੇਰਾ ਨਹੀਂ ਲੋੜ। ਆਰਾ ਪਿਆਰਾ ਲਗਤ ਹੈ, ਕਾਰਾ ਕਰਉ ਬਨਾਇ। ਸਿਰ ਜਾਇ ਤ ਜਾਇ, ਮੇਰਾ ਸਿੱਖੀ ਸਿਦਕ ਨ ਜਾਇ। "ਧੰਨ ਬਾਬਾ ਮਨੀ ਸਿੰਘ ਸਾਹਿਬ ਜੀ ਬੰਦ ੨ ਕਟਵਾ ਰਹੇ ਹਨ, ਧੰਨ ਬਾਬਾ ਜੋਰਾਵਰ ਸਿੰਘ ਬਾਬਾ ਫ਼ਤੇਹ ਸਿੰਘ ਸਾਹਿਬ ਜੀ ਸਰਹੰਦ ਕੰਧ 'ਚ ਖੜ੍ਹੇ ਜੈਕਾਰੇ ਗੱਜਾ ਰਹੇ ਹਨ, ਧਰਮ ਦ੍ਰਿੜ ਪ੍ਰਪੱਕ ਕਰ ਕਰਵਾ ਰਹੇ ਹਨ। ਵਾਹਿਗੁਰੂ ਮਹੱਲਾ ਪੰਜਵਾਂ ਜੀ, ਮਹੱਲੇ ਪਹਿਲੇ ਜੀ ਦੇ ਪਰਮਪਵਿੱਤ੍ਰ ਸੱਚੇ ਨਿਰਮਲ ਨਾਮ ਧਰਮ ਦੀ ਉੱਜਲ ਮਹਿਮਾ ਇਉਂ ਕਰਦੇ ਹਨ:- ਬਲਿਓ ਚਰਾਗੁ.ਅੰਧ੍ਹਾਰ ਮਹਿ; ਸਭ ਕਲ ਉਧਰੀ, ਇਕ ਨਾਮ ਧਰਮ॥ ਪ੍ਰਗਟੁ ਸਗਲ ਹਰਿ ਭਵਨ ਮਹਿ; ਜਨੁ ਨਾਨਕੁ ਗੁਰ ਪਾਰਬ੍ਰਹਮ॥

ਸਾਧ ਕੈ ਸੰਗਿ; ਕੇਵਲ ਪਾਰਬ੍ਰਹਮ॥ (ਸਾਧ) ਸਤਿਗੁਰੂ ਸਾਹਿਬ ਜੀ(ਕੈ) ਦੇ ਸੰਗਿ(ਕੇਵਲ) ਇੱਕੋ ਇੱਕ(ਪਾਰਬ੍ਰਹਮ) ਵਾਹਿਗੁਰੂ ਜੀ ਹੀ ਵਸਦੇ ਹਨ। ਯਥਾ:- ਬ੍ਰਹਮ ਮਹਿ ਜਨੁ; ਜਨ ਮਹਿ ਪਾਰਬ੍ਰਹਮੁ॥ ਏਕਹਿ ਆਪਿ; ਨਹੀ ਕਛੁ ਭਰਮੁ॥) ਹਰਿ ਗੁਰ ਮੂਰਤਿ.ਏਕਾ ਵਰਤੈ; ਨਾਨਕ ਹਰਿ ਗੁਰ ਭਾਇਆ॥ ਵਾ(ਸਾਧ) ਮਹਾਰਾਜ ਸਾਹਿਬ ਜੀ(ਕੈ) ਦੇ ਸੰਗਿ ਰਹਿ ਕੇ, ਗੁਰੂ ਪ੍ਰੇਮਾ-ਭਗਤੀ ਸੇਵਾ ਵਾਲੇ ਪ੍ਰੇਮੀ ਗੁਰਮੁਖਿ ਗੁਰਸੇਵਕ ਜੀ, (ਕੇਵਲ) ਇੱਕੋ ਇੱਕ(ਪਾਰਬ੍ਰਹਮ) ਪ੍ਰਕਾਸ਼ ਹੀ ਪ੍ਰਕਾਸ਼ ਸਰੂਪ ਵਾਹਿਗੁਰੂ ਜੀ 'ਚ ਲੀਣ ਹੋ ਜਾਂਦੇ ਹਨ। ਯਥਾ:- ਹਰਿ ਕੇ ਸੰਗ; ਬਸੇ ਹਰਿ ਲੋਕ॥ ਤਨੁ ਮਨੁ ਅਰਪਿ.ਸਰਬਸੁ ਸਭੁ ਅਰਪਿਓ; ਅਨਦ ਸਹਜ ਧੁਨਿ ਝੋਕ॥

ਸਾਧ ਕੈ ਸੰਗਿ; ਪਾਏ ਨਾਮ ਨਿਧਾਨ॥ (ਸਾਧ) ਧੰਨ ਗੁਰੂ ਪ੍ਰਮੇਸਰ ਜੀ(ਕੈ) ਦੇ ਸੰਗਿ ਰਹਿ ਕੇ, ਨਾਮੁ ਸਿਮਰਨ ਪਰ- ਉਪਕਾਰ ਵਾਲੇ ਗੁਰਸੇਵਕ ਜੀ, (ਨਾਮ) ਵਿਸਮਾਦ ਗੁਰਸਬਦ ਰੂਪ(ਨਿਧਾਨ) ਖ਼ਜ਼ਾਨਾ ਪਾਏ ਲੈਂਦੇ ਹਨ। ਯਥਾ:- ਨਾਨਕ ਪਾਇਆ; ਨਾਮ ਖਜਾਨਾ॥) ਨਾਮ ਖਜਾਨਾ ਭਗਤੀ ਪਾਇਆ; ਮਨ ਤਨ ਤ੍ਰਿਪਤਿ ਅਘਾਏ॥) ਪ੍ਰਾਪਤਿ ਪੋਤਾ; ਕਰਮੁ ਪਸਾਉ॥ ਤੂ ਦੇਵਹਿ; ਮੰਗਤ ਜਨ ਚਾਉ॥) ਤਿਚਰੁ.ਮੂਲਿ ਨ ਥੁੜੀਦੋ; ਜਿਚਰੁ ਆਪਿ ਕ੍ਰਿਪਾਲੁ॥ ਸਬਦੁ ਅਖੁਟੁ.ਬਾਬਾ ਨਾਨਕਾ; ਖਾਹਿ ਖਰਚਿ ਧਨੁ ਮਾਲੁ॥

ਨਾਨਕ; ਸਾਧੂ ਕੈ ਕੁਰਬਾਨ॥ ੪॥ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਤਿਗੁਰੂ ਗ੍ਰੰਥ ਸਾਹਿਬ ਜੀ ਫ਼ੁਰਮਾਉਂਦੇ ਹਨ:- ਦਾਸਨ ਦਾਸ(ਸਾਧੂ) ਗੁਰੂ ਪ੍ਰਮੇਸਰ ਜੀ(ਕੈ) ਤੋਂ ਕੁਰਬਾਨ ਜਾਂਦਾ ਹੈ, ਕਿਉਂ ਜੋ ਆਪ ਉੱਬਲਦੀ ਦੇਗ਼ 'ਚ ਬੈਠ ਰਹੇ ਹਨ। ਲੋਹੇ ਦੇ ਤੰਗ ਪਿੰਜਰੇ 'ਚ ਬੈਠ ਰਹੇ ਹਨ। ਸਰਬੰਸ ਕੁਰਬਾਨ ਕਰ ਰਹੇ ਹਨ, ਆਪਣੇ ਪਿਆਰੇ ਸਿੱਖਾਂ ਹਿਤ ਸਭ ਤੋਂ ਅੱਗੇ ਹੋ ਕੇ ਧਰਮਯੁੱਧ ਲੜ ਕੇ ਜਿੱਤ ਰਹੇ ਹਨ। ਆਪਣੇ ਪਿਆਰਿਆਂ ਨੂੰ, ਗੁਰੂ ਮਰਯਾਦਾ ਗੁਰਬਾਣੀ ਨਿਰੰਕਾਰ ਨਾਮੁ ਖਜਾਨਾ ਆਪ ਕਮਾ ਕੇ ਬਖ਼ਸ਼ ਰਹੇ ਹਨ॥ ੪॥ ਯਥਾ:- ਗੁਰ ਕਉ; ਕੁਰਬਾਨੁ ਜਾਉ ਹਾਂ॥) ਗੁਰ ਅਪੁਨੇ ਊਪਰਿ; ਬਲਿ ਜਾਈਐ॥) ਨਾਨਕ ਦਾਸ; ਸਦਾ ਕੁਰਬਾਨੀ॥) ਨਾਰਾਇਨ ਨਰਪਤਿ; ਨਮਸਕਾਰੈ॥ ਐਸੇ ਗੁਰ ਕਉ.ਬਲਿ ਬਲਿ ਜਾਈਐ; ਆਪਿ ਮੁਕਤੁ.ਮੋਹਿ ਤਾਰੈ॥

ਸਾਧ ਕੈ ਸੰਗਿ; ਸਭ ਕੁਲ ਉਧਾਰੈ॥ (ਸਾਧ) ਵਾਹਿਗੁਰੂ ਗੁਰਤਾ ਬਿਰਾਜਮਾਨ ਸਤਿਗੁਰੂ ਗ੍ਰੰਥ ਸਾਹਿਬ ਜੀ(ਕੈ) ਦੇ ਚਰਨ-ਕਮਲਾਂ ਸੰਗਿ ਲੱਗ ਕੇ, ਪੂਰਨ ਪ੍ਰੇਮਾ-ਭਗਤੀ ਨਿਸ਼ਕਾਮ ਸੇਵਾ ਕਰਕੇ, ਗੁਰਸੇਵਕ ਜੀ ਆਪਣੀਆਂ ਸਭ(ਕੁਲ) ਕੁਲਾਂ ਨੂੰ, ਵਾ(ਕੁਲ) ਸਾਰੇ ਦੇ(ਸਭ) ਸਾਰੇ, ਉੱਚੇ ਜੀਵਨ ਗੁਰਮੁਖਿ ਸਤਿਸੰਗੀ ਬਣਾ ਕੇ, ਔਗੁਣਾਂ ਵਿਕਾਰਾਂ ਮਹਾਂ ਪਾਪਾਂ, ਚੌਰਾਸੀ ਲੱਖ ਜੂਨ ਤੋਂ(ਉਧਾਰੈ) ਮੁਕਤ ਕਰ ਲੈਂਦੇ ਹਨ। ਯਥਾ:- ਹਰਿ ਜਨੁ.ਪਰਵਾਰੁ ਸਧਾਰੁ ਹੈ; ਇਕੀਹ ਕੁਲੀ.ਸਭੁ ਜਗਤੁ ਛਡਾਵੈ॥) ਧੰਨੁ ਧੰਨੁ; ਧੰਨੁ ਜਨੁ ਆਇਆ॥ ਜਿਸੁ ਪ੍ਰਸਾਦਿ; ਸਭੁ ਜਗਤੁ ਤਰਾਇਆ॥) ਤਰੇ ਕੁਟੰਬ ਸੰਗਿ ਲੋਗੁ ਕੁਲ ਸਬਾਇਆ॥ ੧੮॥

ਸਾਧ ਸੰਗਿ; ਸਾਜਨ ਮੀਤ ਕੁਟੰਬ ਨਿਸਤਾਰੈ॥) ਸਾਧਸੰਗਿ ਨਾਨਕ ਜਸੁ ਗਾਇਓ; ਜੋ ਪ੍ਰਭ ਕੀ ਅਤਿ ਪਿਆਰੀ॥ ਅਨੁਸਾਰ(ਸਾਧ) ਗੁਰੂ ਜੀ ਦੀ(ਸੰਗਿ) ਸੰਗਤ ਜੀ 'ਚ ਰਹਿ ਕੇ, ਬੰਦਗੀ ਸਿਮਰਨ ਨਿਸ਼ਕਾਮ ਸੇਵਾ ਪਰਉਪਕਾਰ ਕਰਨ ਵਾਲੇ ਗੁਰਸੇਵਕ ਜੀ, ਆਪਣੇ(ਸਾਜਨ) ਪਿਆਰੇ(ਮੀਤ) ਮਿੱਤ੍ਰਾਂ(ਕੁਟੰਬ) ਪ੍ਰਵਾਰ ਨੂੰ, ਮਹਾਂ ਪਾਪਾਂ ਵਿਕਾਰਾਂ ਔਗੁਣਾਂ ਨਸ਼ਿਆਂ ਤੋਂ(ਨਿਸਤਾਰੈ) ਤਾਰ ਲੈਂਦੇ ਹਨ। ਯਥਾ:- ਗੁਰਮੁਖਿ ਕੋਟਿ ਉਧਾਰਦਾ ਭਾਈ; ਦੇ ਨਾਵੈ ਏਕ ਕਣੀ॥) ਬਲਿਹਾਰੀ ਤਿਨਾਂ ਗੁਰਸਿਖਾਂ; ਆਪਿ ਤਰੇ.ਤਾਰੇਨ ਸਰਿਠਾ॥

ਸਾਧੂ ਕੈ ਸੰਗਿ; ਸੋ ਧਨੁ ਪਾਵੈ॥ ਜਿਸੁ ਧਨ ਤੇ; ਸਭੁ ਕੋ ਵਰਸਾਵੈ॥ (ਸਾਧੂ) ਸਤਿਗੁਰੂ ਸਾਹਿਬ ਜੀ(ਕੈ) ਦੇ ਸੰਗਿ ਰਹਿ ਕੇ, ਨਿਸ਼ਕਾਮ ਕਥਾ ਕੀਰਤਨ ਸੇਵਾ ਸਿਮਰਨ ਪਰਉਪਕਾਰ ਕਰਨ ਵਾਲੇ

ਗੁਰਮੁਖਿ ਪਿਆਰੇ ਗੁਰਸੇਵਕ ਜੀ, ਹਰਿ ਹਰਿ ਨਾਮੁ ਕਮਾਵਨਾ; ਨਾਨਕ ਇਹੁ ਧਨੁ ਸਾਰੁ॥ ਅਨੁਸਾਰ ਸੱਚੇ ਅਕਾਲ ਪੁਰਖੁ ਜੀ ਦਾ ਵਿਸਮਾਦ ਸੁੰਦਰ ਸਾਰ ਸ਼ੁੱਧ ਅਸਲੀ(ਸੋ) ਉਹ ਸੱਚਾ ਨਾਮ ਧਨੁ(ਪਾਵੈ) ਪਾਉਂਦੇ ਹਨ, ਜਿਸੁ ਸ਼ੁਭ ਸੱਚੇ ਅੰਮ੍ਰਿਤ ਨਿਰੰਕਾਰ ਸਰੂਪ ਨਾਮ ਧਨ(ਤੇ) ਤੋਂ, ਸਭੁ (ਕੋ) ਕੋਈ(ਵਰਸਾਵੈ) ਵਰੋਸਾਉਂਦਾ ਸਵਰਦਾ ਹੈ। ਯਥਾ:- ਹਮਰਾ ਧਨੁ.ਮਾਧਉ ਗੋਬਿੰਦੁ ਧਰਣੀਧਰੁ; ਇਹੈ.ਸਾਰ ਧਨੁ ਕਹੀਐ॥ ਜੋ ਸੁਖੁ.ਪ੍ਰਭ ਗੋਬਿੰਦ ਕੀ ਸੇਵਾ; ਸੋ ਸੁਖੁ.ਰਾਜਿ ਨ ਲਹੀਐ॥ ੧॥) ਐਸਾ ਹਰਿ ਧਨੁ; ਸੰਚੀਐ ਭਾਈ॥ ਭਾਹਿ ਨ ਜਾਲੈ, ਜਲਿ ਨਹੀ ਡੂਬੈ; ਸੰਗੁ ਛੋਡਿ ਕਰਿ, ਕਤਹੁ ਨ ਜਾਈ॥ ੧॥ ਰਹਾਉ॥ ਤੋਟਿ ਨ ਆਵੈ; ਨਿਖੁਟਿ ਨ ਜਾਇ॥ ਖਾਇ ਖਰਚਿ; ਮਨੁ ਰਹਿਆ ਅਘਾਇ॥ ੨॥ ਸੋ ਸਚੁ ਸਾਹੁ; ਜਿਸੁ ਘਰਿ.ਹਰਿ ਧਨੁ ਸੰਚਾਣਾ॥ ਇਸੁ ਧਨ ਤੇ; ਸਭੁ ਜਗੁ ਵਰਸਾਣਾ॥ ੩॥) ਹਰਿ ਇਕਸੁ ਹਥਿ ਆਇਆ; ਵਰਸਾਣੇ ਬਹੁਤੇਰੇ॥ ਤਿਸੁ ਲਗਿ; ਮੁਕਤੁ ਭਏ ਘਣੇਰੇ॥ ਨਾਮੁ ਨਿਧਾਨਾ. ਗੁਰਮੁਖਿ ਪਾਈਐ; ਕਹੁ ਨਾਨਕ.ਵਿਰਲੀ ਡੀਠਾ ਜੀਉ॥

ਸਾਧ ਸੰਗਿ; ਧਰਮ ਰਾਇ ਕਰੇ ਸੇਵਾ॥ ਭਜਨ ਸਿਮਰਨ ਬੰਦਗੀ ਕਥਾ ਕੀਰਤਨ ਪਰਉਪਕਾਰ ਨਿਸ਼ਕਾਮ ਸੇਵਾ ਕਰਨ ਵਾਲੇ, ਨੀਕੀ; ਸਾਧ ਸੰਗਾਨੀ॥ ਰਹਾਉ॥ ਪਹਰ ਮੂਰਤ ਪਲ.ਗਾਵਤ ਗਾਵਤ; ਗੋਵਿੰਦ ਗੋਵਿੰਦ ਵਖਾਨੀ॥ ੧॥ ਅਨੁਸਾਰ ਪਲ ੨ ਗੋਵਿੰਦ ੨ ਜਪਣ ਵਾਲੀ(ਸਾਧ) ਗੁਰੂ ਜੀ ਦੀ ਸੁੰਦਰ(ਸੰਗਿ) ਸੰਗਤ ਜੀ ਦੀ ਸੇਵਾ ਪੂਰਨ ਪ੍ਰੇਮ ਨਾਲ, ਧਰਮ ਦੇ(ਰਾਇ) ਰਾਜੇ, ਕੁਲਿ ਸੋਢੀ ਗੁਰ ਰਾਮਦਾਸ ਤਨੁ; ਧਰਮ ਧੁਜਾ.ਅਰਜੁਨੁ ਹਰਿ ਭਗਤਾ॥ ੬॥ ਸਤਿਗੁਰੂ ਪ੍ਰਮੇਸਰ ਜੀ ਆਪ, (ਕਰੇ) ਕਰਦੇ ਹਨ। ਵਾ ਧਰਮ ਨਿਆਂ ਕਮਾਉਣ ਵਾਲੇ ਗੁਰਮੁਖਿ ਜਨਕ ਜੈਸੇ(ਰਾਇ) ਰਾਜੇ, ਭੀ ਸੇਵਾ(ਕਰੇ) ਕਰਦੇ ਹਨ। ਵਾ ਧਰਮ ਰਾਇ ਜੀ ਭੀ ਸੇਵਾ(ਕਰੇ) ਕਰਦੇ ਹਨ। ਜਿਵੇਂ ਗੁਰਮੁਖਿ ਜਨਕਿ; ਹਰਿ ਨਾਮਿ ਲਿਵ ਲਾਈ॥ ਅਨੁਸਾਰ ਗੁਰਮੁਖਿ ਰਾਜਾ ਜਨਕਜੀ, ਜੀਆਂ 'ਤੇ ਤਰਸ ਕਰਕੇ ਜਮਪੁਰੀ 'ਚ ਗਏ, ਧਰਮਰਾਜੇ ਨੇ ਕਿਹਾ, ਆਉ ਜੀ!"ਮੇਰਾ ਘਰ ਪਵਿੱਤ੍ਰ ਕਰ ਦਿਤਾ ਹੈ। "ਯਥਾ:- ਨਾਮੁ ਧਿਆਇਨਿ ਸਾਜਨਾ; ਜਨਮ ਪਦਾਰਥੁ ਜੀਤਿ॥ ਨਾਨਕ.ਧਰਮ ਐਸੇ ਚਵਹਿ; ਕੀਤੋ ਭਵਨੁ ਪੁਨੀਤ॥ ਰਾਜੇ ਕਿਹਾ, "ਇਨ੍ਹਾਂ ਸਾਰੇ ਦੁਖੀਆਂ ਨੂੰ ਛੱਡ ਦੇਉ ਜੀ। "ਇੱਕ ਘੜੀ ਦਾ ਚੌਥਾ ਹਿੱਸਾ ਨਾਮ ਜਪ ਕੇ, ਸਾਰੇ ਜੀਅ ਨਰਕ'ਚੋਂ ਛੁਡਾ ਦਿਤੇ। ਯਥਾ:- ਭਗਤੁ ਵਡਾ ਰਾਜਾ ਜਨਕੁ ਹੈ; ਗੁਰਮੁਖਿ.ਮਾਇਆ ਵਿਚਿ ਉਦਾਸੀ। ਦੇਵ ਲੋਕ ਨੋ ਚਲਿਆ; ਗਣ ਗੰਧਰਬ.ਸਭਾ ਸੁਖਵਾਸੀ। ਜਮਪੁਰਿ ਗਇਆ.ਪੁਕਾਰ ਸੁਣਿ; ਵਿਲਲਾਵਨਿ ਜੀਅ.ਨਰਕ ਨਿਵਾਸੀ। ਧਰਮਰਾਇ ਨੋ ਆਖਿਓਨੁ; ਸਭਨਾ ਦੀ.ਕਰਿ ਬੰਦ ਖਲਾਸੀ। ਕਰੇ ਬੇਨਤੀ ਧਰਮਰਾਇ; ਹਉ ਸੇਵਕ.ਠਾਕੁਰੁ ਅਬਿਨਾਸੀ। ਗਹਿਣੇ ਧਰਿਅਨੁ. ਏਕ ਨਾਉ; ਪਾਪਾ ਨਾਲਿ.ਕਰੈ ਨਿਰਜਾਸੀ। ਪਾ ਸੰਗਿ.ਪਾਪੁ ਨ ਪੁਜਨੀ; ਗੁਰਮੁਖਿ ਨਾਉ ਅਤੁਲ; ਨ ਤੁਲਾਸੀ। ਨਰਕਹੁ ਛੁਟੇ.ਜੀਅ ਜੰਤ; ਕਟੀ ਗਲਹੁ, ਸਿਲਕ ਜਮ ਫਾਸੀ। ਮੁਕਤਿ ਜੁਗਤਿ; ਨਾਵੈ ਦੀ ਦਾਸੀ॥੫॥

ਸਾਧ ਕੈ ਸੰਗਿ; ਸੋਭਾ ਸੁਰ ਦੇਵਾ॥ (ਸਾਧ) ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ(ਕੈ) ਦੇ (ਸੰਗਿ) ਸੰਗਤ ਜੀ ਦੀ ਸੋਭਾ, (ਸੁਰ) ਸ੍ਰੇਸ਼ਟ(ਦੇਵਾ) ਪ੍ਰਕਾਸ਼ ਸਰੂਪ ਵਾਹਿਗੁਰੂ ਜੀ ਆਪ ਕਰਦੇ ਹਨ। ਵਾ ਸਤਿ ਸੰਤੋਖ ਅਨੇਕ ਸ਼ੁਭ ਗੁਣਾਂ ਵਾਲੇ, ਕਈ ਕੋਟਿ ਦੇਵ ਦਾਨਵ; ਇੰਦ੍ਰ ਸਿਰਿ ਛਤ੍ਰ॥ ਅਨੁਸਾਰ ਅਨੇਕਾਂ(ਸੁਰ) ਦੇਵਤੇ(ਦੇਵਾ) ਰਾਜੇ ਸੋਭਾ ਕਰਦੇ ਹਨ। ਵਾ(ਸੁਰ) ਦੇਵਤਿਆਂ ਦਾ(ਦੇਵਾ) ਰਾਜਾ ਇੰਦ੍ਰ ਭੀ ਸੋਭਾ ਕਰਦਾ ਹੈ, ਕਿ ਮੈਂ ਹਜ਼ਾਰ ਨੇਤ੍ਰਾਂ ਨਾਲ ਅਪੱਛਰਾਂ ਦੇ ਨਾਚ ਗਾਣੇ ਸਰੂਪ ਦੇਖਣ'ਚ ਫਸਿਆਂ ਹਾਂ, ਧੰਨ ਹਨ ਗੁਰਸੇਵਕ ਗੁਰੂ ਪਿਆਰੇ, ਜੋ ਨੇਤ੍ਰਾਂ ਨਾਲ ਪਰਾਇਆ ਰੂਪ ਨਹੀਂ ਦੇਖਦੇ, ਵਿਕਾਰੀ ਗੀਤ ਝੂਠ ਮੰਦੇ ਬਚਨ ਕੰਨਾਂ ਨਾਲ ਨਹੀਂ ਸੁਣਦੇ, ਵਿਸ਼ੇ ਵਿਕਾਰ ਦੀ ਇੱਕ ਗੱਲ ਭੀ ਨਹੀਂ ਕਰਦੇ, ਇੱਕ ਭੀ ਫਿੱਕਾ ਬਚਨ ਨਹੀਂ ਬੋਲਦੇ, ਹੰਕਾਰ ਵਿਕਾਰ ਔਗੁਣ ਸਭ ਵਾਸ਼ਨਾਵਾਂ ਤਿਆਗਦੇ ਹਨ। ਵੈਰ ਵਿਕਾਰ ਛੱਡ ਕੇ ਸਭ ਦੀ ਚਰਨ ਧੂੜਿ ਬਣੇ ਹਨ। ਯਥਾ:- ਸਗਲ ਰੇਨ.ਇਹੁ ਮਨੁ ਭਇਆ; ਬਿਨਸੀ ਅਪ ਧਾਰੀ॥) ਮਿਟਿ ਗਏ ਬੈਰ; ਭਏ ਸਭ ਰੇਨ॥ ਅੰਮ੍ਰਿਤ ਨਾਮੁ; ਸਾਧਸੰਗਿ ਲੈਨ॥) ਏਕੁ ਨਾਮੁ; ਸੰਤਨ ਆਧਾਰੁ॥ ਹੋਇ ਰਹੇ; ਸਭ ਕੀ ਪਗ ਛਾਰੁ॥) ਜਾਤੀ ਓਛਾ ਪਾਤੀ ਓਛਾ; ਓਛਾ ਜਨਮੁ ਹਮਾਰਾ॥ ਰਾਜਾ ਰਾਮ ਕੀ.ਸੇਵ ਨ ਕੀਨੀ; ਕਹਿ ਰਵਿਦਾਸ ਚਮਾਰਾ॥ ੩॥ ੩॥) ਮੇਰੀ ਖਲਹੁਂ ਮੌਜੜੇ; ਗੁਰਸਿਖ ਹੰਢਾਂਦੇ।

ਸਾਧੂ ਕੈ ਸੰਗਿ; ਪਾਪ ਪਲਾਇਨ॥ ਸਾਧ ਸੰਗਿ; ਅੰਮ੍ਰਿਤ ਗੁਨ ਗਾਇਨ॥ (ਸਾਧ) ਸਤਿਗੁਰੂ ਮਹਾਰਾਜ ਜੀ ਦੇ ਸੰਗਿ ਮਿਲ ਕੇ, ਗੁਰਸੇਵਕ ਜੀ ਵਾਹਿਗੁਰੂ ਜੀ ਦੇ, ਅੰਮ੍ਰਿਤ ਬ੍ਰਹਮਾਨੰਦ ਰਸ ਰੂਪ, ਸਤਿ ਸੰਤੋਖ ਦਇਆ ਧਰਮ ਵੀਚਾਰ, ਨਿਮ੍ਰਤਾ ਸਹਿਨਸ਼ੀਲਤਾ ਗ੍ਰੀਬੀ ਪ੍ਰੇਮ ਵਿਰਾਗ, ਤਿਆਗ, ਨਿਰਅਭਿਮਾਨਤਾ ਖਿਮਾ ਧੀਰਜ ਨਿਰਵੈਰਤਾ ਨਿਰਲੇਪਤਾ ਅਨਤ ਗੁਨ ਵਾਲੇ ਗੁਰ ਸਬਦਾਂ ਨੂੰ ਗਾਇਨ ਕਰਦੇ ਹਨ। (ਸਾਧੂ) ਸਤਿਗੁਰੂ ਮਹਾਰਾਜ ਜੀ(ਕੈ) ਦੇ ਸੰਗਿ ਅੰਮ੍ਰਿਤ ਗੁਣ ਗਾਉਣ ਤੇ ਸੁਨਣ ਵਾਲੇ ਗੁਰਸੇਵਕਾਂ ਦੇ ਮਹਾਂ ਪਾਪ (ਪਲਾਇਨ) ਦੌੜ ਜਾਂਦੇ ਹਨ। ਯਥਾ:- ਦੂਖੁ ਗਇਆ; ਸਭੁ ਰੋਗੁ ਗਇਆ॥ ਪ੍ਰਭ ਕੀ ਆਗਿਆ.ਮਨ ਮਹਿ ਮਾਨੀ; ਮਹਾਪੁਰਖ ਕਾ ਸੰਗੁ ਭਇਆ॥

ਸਾਧ ਕੈ ਸੰਗਿ; ਸ੍ਰਬ ਥਾਨ ਗੰਮਿ॥ ਨਾਨਕ ਸਾਧ ਕੈ ਸੰਗਿ; ਸਫਲ ਜਨੰਮ॥ ੫॥ ੧.ਧੰਨ ਸਤਿਗੁਰੂ ਨਾਨਕ ਦੇਵ ਸਾਹਿਬ ਸਤਿਗੁਰੂ ਗ੍ਰੰਥ ਸਾਹਿਬ ਜੀ ਫ਼ੁਰਮਾ ਰਹੇ ਹਨ:- (ਸਾਧ) ਗੁਰੂ ਪ੍ਰਮੇਸਰ ਜੀ(ਕੈ) ਦੇ ਸੱਚੇ ਚਰਨਕਮਲਾਂ ਸੰਗਿ ਰਹਿੰਦਿਆਂ, ਗੁਰੂ ਸੇਵਾ ਸਿਮਰਨ ਪਰਉਪਕਾਰ ਕਰਦਿਆਂ, ਗੁਰਸੇਵਕ ਜੀ ਦੀ(ਸਰਬ) ਸਾਰਿਆਂ (ਥਾਨ) ਥਾਵਾਂ'ਚ (ਗੰਮਿ) ਪਹੁੰਚ ਹੋ ਜਾਂਦੀ ਹੈ। ਜਿਵੇਂ ਵਾਹਿਗੁਰੂ ਮਹੱਲੇ ਪਹਿਲੇ ਜੀ ਨੇ ਬਗ਼ਦਾਦ ਦੇ ਪੀਰ ਦੇ ਬੇਟੇ ਨੂੰ, ਆਪਣੇ ਨਾਲ ਲਿਜਾ ਕੇ.ਇੱਕ ਨਿਮਖ'ਚ ਲੱਖ ਅਕਾਸ਼ਾਂ ਪਤਾਲਾਂ'ਚ ਸਤਿਸੰਗਤਜੀ ਦੇ ਦਰਸ਼ਨ ਕਰਵਾਏ। ਯਥਾ:- ਪੁਛੇ ਪੀਰ.ਤਕਰਾਰ ਕਰਿ; ਏਹ ਫਕੀਰ ਵਡਾ ਅਤਾਈ। ਏਥੇ ਵਿਚਿ ਬਗ਼ਦਾਦ ਦੇ; ਵਡੀ ਕਰਾਮਾਤਿ ਦਿਖਲਾਈ। ਪਾਤਾਲਾ ਆਕਾਸ ਲਖ; ਓੜਕਿ ਭਾਲੀ ਖ਼ਬਰੁ ਸੁਣਾਈ। ਫੇਰਿ ਦੁਰਾਇਣ ਦਸਤਗੀਰ; ਅਸੀ ਭਿ ਵੇਖਾ.ਜੋ ਤੁਹਿ ਪਾਈ। ਨਾਲਿ ਲੀਤਾ ਬੇਟਾ ਪੀਰ ਦਾ; ਅਖੀ ਮੀਟਿ ਗਇਆ ਹਾਵਾਈ।

ਲਖ ਆਕਾਸ ਪਤਾਲ ਲਖ; ਅਖਿ ਫੁਰੰਕ ਵਿਚਿ.ਸਭਿ ਦਿਖਲਾਈ। ਭਰਿ ਕਚਕੌਲ.ਪ੍ਰਸਾਦਿ ਦਾ; ਧੁਰੋ ਪਤਾਲੋ.ਲਈ ਕੜਾਹੀ। ਜਾਹਰ ਕਲਾ; ਨ ਛਪੈ ਛਪਾਈ॥ (ਸਾਧ) ਨਿਰਗੁਨ ਬ੍ਰਹਮ ਜੀ (ਕੈ) ਦੇ ਪ੍ਰਕਾਸ਼ ਸੰਗਿ ਮਿਲ ਕੇ, ਗੁਰਸੇਵਕ ਜੀ ਦਾ ਜਨੰਮ, (ਸਫਲ) (ਸ+ਫਲ) ਭਾਉ-ਭਗਤੀ ਪ੍ਰੇਮ ਖਿਮਾ ਧੀਰਜ ਨਿਮ੍ਰਤਾ ਸਹਿਨਸ਼ੀਲਤਾ ਆਦਿ ਸ੍ਰਬ ਵਿਆਪੀ ਵਿਸਮਾਦ ਸ਼ੁਭ ਗੁਣਾਂ ਰੂਪੀ ਫਲ(ਸ) ਸਹਿਤ ਸਫਲ ਹੋ ਜਾਂਦਾ ਹੈ॥ ੫॥ ੨.(ਸਾਧ) ਪ੍ਰਕਾਸ਼ ਸਰੂਪ ਨਿਰਗੁਨ ਬ੍ਰਹਮ ਜੀ (ਕੈ) ਦੇ ਸੰਗਿ ਇੱਕ ਮਿੱਕ ਹੋ ਕੇ, ਪਿਆਰੀ ਗੁਰੂ ਸੇਵਾ ਸਿਮਰਨ ਕਰਨ ਤੋਂ, ਮਹਾਂਪੁਰਸ਼ਜੀ ਲੋਕ ਪਰਲੋਕ 'ਚ(ਸਰਬ) ਸਾਰਿਆਂ(ਥਾਨ) ਥਾਵਾਂ 'ਚ, ਸਹਾਇਤਾ ਕਰਨ ਦੀ(ਗੰਮਿ) ਗੰਮਤਾ ਰੱਖਦੇ ਹਨ। ਯਥਾ:- ਨਾਨਕ.ਕਚੜਿਆ ਸਿਉ ਤੋੜਿ; ਢੂਢਿ. ਸਜਣ ਸੰਤ ਪਕਿਆ॥ ਓਇ ਜੀਵੰਦੇ ਵਿਛੁੜਹਿ; ਓਇ ਮੁਇਆ.ਨ ਜਾਹੀ ਛੋੜਿ॥ ੩.(ਸਾਧ) ਗੁਰਤਾ ਬਿਰਾਜਮਾਨ ਗੁਰੂਪ੍ਰਮੇਸਰ ਜੀ(ਕੈ) ਦੇ ਸੰਗਿ ਭਾਵ ਗੁਰਸ਼ਬਦਾਂ ਅਰਥਾਂ ਨਾਲ ਲੀਣ ਹੋਣੇ ਕਰਕੇ, ਸਖੀ ਵਸਿ ਆਇਆ. ਫਿਰਿ.ਛੋਡਿ ਨ ਜਾਈ; ਇਹ ਰੀਤਿ ਭਲੀ ਭਗਵੰਤੈ॥ ਅਨੁਸਾਰ (ਸਾਧ) ਗੁਰੂ ਪ੍ਰਮੇਸਰ ਜੀ(ਸਰਬ) ਸਾਰਿਆਂ (ਥਾਨ) ਥਾਵਾਂ 'ਚ, ਸਹਾਇਤਾ ਕਰਨ ਦੀ(ਗੰਮਿ) ਗੰਮਤਾ, ਪਹੁੰਚ ਰੱਖਦੇ ਹਨ। ਯਥਾ:- ਸੋ ਸਤਿਗੁਰੁ ਪਿਆਰਾ ਮੇਰੈ ਨਾਲਿ ਹੈ; ਜਿਥੈ ਕਿਥੈ ਮੈਨੋ ਲਏ ਛਡਾਈ॥ ੪.ਧੰਨ ਸਤਿਗੁਰੂ ਨਾਨਕ ਦੇਵ ਸਤਿਗੁਰੂ ਗ੍ਰੰਥ ਸਾਹਿਬ ਜੀ ਫ਼ੁਰਮਾ ਰਹੇ ਹਨ:- (ਸਾਧ) ਸਤਿਗੁਰੂ ਸਾਹਿਬ ਜੀ(ਕੈ) ਦੇ, ਜਿਮੀ ਜਮਾਨ ਕੇ ਬਿਖੈ; ਸਮੱਸਤ ਏਕ ਜੋਤ ਹੈ॥ ਨ ਘਾਟ ਹੈ.ਨ ਬਾਢ ਹੈ; ਨ ਘਾਟ ਬਾਢ ਹੋਤ ਹੈ॥ ਨਿਰਗੁਨ ਪ੍ਰਕਾਸ਼ ਸਰੂਪ ਸੰਗਿ ਮਿਲ ਕੇ, ਗੁਰਸੇਵਕ ਜੀ ਦਾ ਜਨੰਮ (ਸਫਲ) (ਸ+ਫਲ) ਭਾਉ-ਭਗਤੀ ਪ੍ਰੇਮ ਖਿਮਾ ਧੀਰਜ ਨਿਮ੍ਰਤਾ ਸਹਿਨਸ਼ੀਲਤਾ ਆਦਿ ਸ੍ਰਬ ਵਿਆਪੀ ਵਿਸਮਾਦ ਸ਼ੁਭ ਗੁਣਾਂ ਰੂਪੀ ਫਲ(ਸ) ਸਹਿਤ ਸਫਲ ਹੋ ਜਾਂਦਾ ਹੈ, ਕਿਉਂਕਿ ਗੁਰਸੇਵਕ ਜੀ, ਕਬੀਰ.ਸਾਧੂ ਕੀ ਸੰਗਤਿ ਰਹਉ; ਜਉ ਕੀ ਭੂਸੀ ਖਾਉ॥ ਹੋਨਹਾਰੁ ਸੋ ਹੋਇ ਹੈ; ਸਾਕਤ ਸੰਗਿ ਨ ਜਾਉ॥ ੯੯॥ ਅਨੁਸਾਰ (ਸਾਧ) ਗੁਰੂ ਪ੍ਰਮੇਸਰ ਜੀ(ਕੈ) ਦੇ ਨਿਰਗੁਨ ਸਰੂਪ ਸੰਗਿ ਲੀਣ ਹੋ ਕੇ, ਗੁਰੂ ਸੇਵਾ ਸਿਮਰਨ ਪਰਉਪਕਾਰ ਕਰਦਿਆਂ ਸਦਾ ਲਈ (ਸਰਬ) ਸਾਰਿਆਂ(ਥਾਨ) ਥਾਵਾਂ'ਚ, ਗੁਰੂ ਜੀ ਦੇ ਨਾਲ(ਗੰਮਿ) ਜਾਣਾ ਕਰਦੇ ਹਨ। ਭਾਵੇਂ ਦੁੱਖ ਭੁੱਖ ਕਸ਼ਟ ਮਾਰ ਸਹਾਰਨੀ ਪਵੇ, ਸਿਰ ਦੇਣਾ ਪਵੇ, ਤਾਂ ਭੀ ਸੰਗ ਨਹੀਂ ਛੱਡਦੇ, ਸ਼ਹੀਦੀਆਂ ਪਾ ਜਾਂਦੇ ਹਨ। ਜਿਵੇਂ ਪੰਜ ਪਿਆਰੇ ਚਾਰ ਸਾਹਿਬਜ਼ਾਦੇ ਸਮੂਹ ਸਿੰਘ ਸਾਹਿਬਾਨ, ਵਾਹਿਗੁਰੂ ਮਹੱਲੇ ਦਸਵੇਂ ਜੀ ਦੇ ਸਨਮੁਖ, ਭੁੱਖ ਤ੍ਰੇਹ ਉਨੀਂਦ੍ਰਾ ਸਹਾਰਦਿਆਂ ਧਰਮਯੁੱਧ ਲੜਦਿਆਂ, ਜ਼ਾਲਮਾਂ ਦਾ ਪੁਰਜਾ ੨ ਕੱਟ ਕੇ ਸ਼ਹੀਦ ਹੋਏ, ਗੁਰੂ ਪ੍ਰੀਤਮ ਦਾ ਸੰਗ ਨਹੀਂ ਛੱਡਿਆ॥ ੫॥ ਯਥਾ:- ਕਿਤੈ ਪ੍ਰਕਾਰਿ; ਨ ਤੂਟਉ ਪ੍ਰੀਤਿ॥ ਦਾਸ ਤੇਰੇ ਕੀ; ਨਿਰਮਲ ਰੀਤਿ॥) (ਕਰਵੱਤੁ) ਆਸਾ॥ ਕਰਵਤੁ ਭਲਾ; ਨ ਕਰਵਟ ਤੇਰੀ॥ ਲਾਗੁ ਗਲੇ; ਸੁਨੁ ਬਿਨਤੀ ਮੇਰੀ॥ ੧॥ ਹਉ ਵਾਰੀ; ਮੁਖੁ ਫੇਰਿ ਪਿਆਰੇ॥ ਕਰਵਟੁ ਦੇ; ਮੋਕਉ.ਕਾਹੇ ਕਉ ਮਾਰੇ॥ ੧॥ ਰਹਾਉ॥ ਜਉ ਤਨੁ ਚੀਰਹਿ; ਅੰਗਿ ਨ ਮੋਰਉ॥ ਪਿੰਡੁ ਪਰੈ; ਤਉ.ਪ੍ਰੀਤਿ ਨ ਤੋਰਉ॥ ੨॥ ਹਮ ਤੁਮ ਬੀਚੁ; ਭਇਓ ਨਹੀ ਕੋਈ॥ ਤੁਮਹਿ ਸੁ ਕੰਤ; ਨਾਰਿ ਹਮ ਸੋਈ॥ ੩॥ ਕਹਤੁ ਕਬੀਰੁ; ਸੁਨਹੁ ਰੇ ਲੋਈ॥ ਅਬ ਤੁਮਰੀ; ਪਰਤੀਤਿ ਨ ਹੋਈ॥

ਸਾਧ ਕੈ ਸੰਗਿ; ਨਹੀ ਕਛੁ ਘਾਲ॥ ਦਰਸਨੁ ਭੇਟਤ; ਹੋਤ ਨਿਹਾਲ॥ ਗੁਰੂ ਪ੍ਰਮੇਸਰ ਜੀ ਦੇ ਸੁੰਦਰ ਪਰਮਪਵਿੱਤ੍ਰ ਸ਼ੁਭ ਸੱਚੇ ਦਰਸਨੁ(ਭੇਟਤ) ਮਿਲਣ ਤੋਂ, ਪ੍ਰੇਮੀ ਗੁਰਸੇਵਕ ਜੀ(ਨਿਹਾਲ) ਪ੍ਰਸੰਨ ਵਿਸਮਾਦ ਤ੍ਰਿਪਤ(ਹੋਤ) ਹੋ ਜਾਂਦੇ ਹਨ। ਯਥਾ:- ਅੰਦਰਿ ਸਚਾ ਨੇਹੁ; ਲਾਇਆ ਪ੍ਰੀਤਮ ਆਪਣੈ॥ ਤਨੁ ਮਨੁ ਹੋਇ ਨਿਹਾਲੁ; ਜਾ ਗੁਰੁ ਦੇਖਾ ਸਾਮ੍ਹਣੇ॥ ਦਰਸ਼ਨਾਂ 'ਚ ਐਸੀ ਵਿਸਮਾਦ ਲੀਣਤਾ ਹੁੰਦੀ ਹੈ, ਕਿ(ਸਾਧ) ਗੁਰੂ ਪ੍ਰਮੇਸਰ ਜੀ(ਕੈ) ਦੇ ਸੰਗਿ ਲੀਣ ਹੋਣੇ ਕਰਕੇ, ਗੁਰਸੇਵਕ ਜੀ ਨੂੰ ਔਗੁਣਾਂ ਵਿਕਾਰਾਂ ਹੰਗਤਾ ਦੀ(ਕਛੁ) ਕੁੱਝ ਭੀ(ਘਾਲ) ਮਸੱਕਤ ਨਹੀ ਰਹਿੰਦੀ। ਕਿਉਂ ਜੋ ਵਾਹਿਗੁਰੂ ਜੀ ਉਨ੍ਹਾਂ ਨੂੰ, ਪੇਖੈ ਬੋਲੈ ਸੁਣੈ; ਸਭੁ ਆਪਿ॥) ਆਖਣੁ ਵੇਖਣੁ ਸਭੁ; ਸਾਹਿਬ ਤੇ ਹੋਇ॥ ਦੀ ਅਵਸਥਾ ਬਖ਼ਸ਼ ਕੇ, ਆਪਣੇ ਅਸੰਖ ਨਿਰਗੁਨ ਪ੍ਰਕਾਸ਼ ਸਰੂਪ 'ਚ ਲੀਨ ਕਰਕੇ, ਉਨ੍ਹਾਂ ਦੇ ਨੇਤ੍ਰਾਂ 'ਚ ਵਸ ਕੇ, ਆਪ ਹੀ ਬ੍ਰਹਮ ਜੀ ਨੂੰ ਦੇਖਦੇ ਹਨ, ਸਭੈ ਘਟ ਰਾਮੁ ਬੋਲੈ; ਰਾਮਾ ਬੋਲੈ॥ ਰਾਮ ਬਿਨਾ; ਕੋ ਬੋਲੈ ਰੇ॥ ਅਨੁਸਾਰ ਬ੍ਰਹਮ ਹੀ ਬ੍ਰਹਮ ਜਾਪ ਹੀ ਜਾਪ, ਉਨ੍ਹਾਂ ਦੇ ਕੰਨਾਂ 'ਚ ਵਸ ਕੇ, ਆਪ ਹੀ ਸੁਣਦੇ ਹਨ। ਪ੍ਰਭ ਜੀ ਬਸਹਿ; ਸਾਧ ਕੀ ਰਸਨਾ॥ ਨਾਨਕ ਜਨ ਕਾ; ਦਾਸਨਿ ਦਸਨਾ॥ ਅਨੁਸਾਰ ਰਸਨਾ 'ਤੇ ਵਸ ਕੇ, ਵਾਹਿਗੁਰੂ ਜਸ ਗੁਰਬਾਣੀ ਜੀ ਖ਼ੂਬ ਮਿੱਠਾ ੨ ਬੋਲਦੇ ਹਨ। ਮਿੱਠ ਬੋਲੜੇ ਜਾਣ ਕੇ ਜਪਦੇ ਨਮਸਕਾਰਦੇ ਬਲਿਹਾਰ ਜਾਂਦੇ ਹਨ। ਯਥਾ:- ਹਉ ਵਾਰੀ ਜੀਉ ਵਾਰੀ; ਸਤਿਗੁਰ ਕੈ ਬਲਿਹਾਰਣਿਆ॥) ਮਿਠ ਬੋਲੜਾ ਜੀ; ਹਰਿ ਸਜਣੁ ਸੁਆਮੀ ਮੋਰਾ॥ ਹਉ ਸੰਮਲਿ ਥਕੀ ਜੀ; ਓਹੁ.ਕਦੇ ਨ ਬੋਲੈ ਕਉਰਾ॥ ਕਉੜਾ.ਬੋਲਿ ਨ ਜਾਨੈ, ਪੂਰਨ ਭਗਵਾਨੈ; ਅਉਗਣੁ.ਕੋ ਨ ਚਿਤਾਰੇ॥ ਪਤਿਤ ਪਾਵਨੁ ਹਰਿ ਬਿਰਦੁ ਸਦਾਏ; ਇਕੁ ਤਿਲੁ.ਨਹੀ ਭੰਨੈ ਘਾਲੇ॥ ਘਟ ਘਟ ਵਾਸੀ, ਸਰਬ ਨਿਵਾਸੀ; ਨੇਰੈ ਹੀ ਤੇ ਨੇਰਾ॥ ਨਾਨਕ ਦਾਸੁ.ਸਦਾ ਸਰਣਾਗਤਿ; ਹਰਿ ਅੰਮ੍ਰਿਤ ਸਜਣੁ ਮੇਰਾ॥ ਭਾਵ ਗੁਰਸੇਵਕ ਜੀ ਦਾ ਵੇਖਣ ਸੁਨਣ ਬੋਲਣ ਸੋਚਣ 'ਚ ਕੋਈ ਭੀ ਜ਼ੋਰ ਨਹੀਂ ਲੱਗਦਾ, ਉਸ ਅਵਸਥਾ 'ਚ, ਵਾਹਿਗੁਰੂ ਜੀ ਸਭ ਕੁੱਝ ਆਪ ਹੀ ਕਰਦੇ ਹਨ। ਨਹੀ ਕਛੁ ਘਾਲ॥ ਦਾ ਭਾਵ ਇਹ ਨਹੀਂ ਕਿ ਉਹ ਵਿਹਲੇ ਨਿਕੰਮੇ ਨਿਕਾਰੇ ਹੋ ਕੇ ਬੈਠੇ ਰਹਿੰਦੇ ਹਨ। ਗੁਰੂ ਜੀ ਦੇ ਦਰਸ਼ਨਾਂ 'ਚ ਲੀਣ, ਸਾਰਿਆਂ ਦੀ ਚਰਨ-ਧੂੜ ਬਣ ਕੇ, ਉਤਸ਼ਾਹ ਨਾਲ ਪਰਉਪਕਾਰ ਸਿਮਰਨ ਭਾਰੀ ਮਸੱਕਤ ਕਰਦਿਆਂ, ਗੁਰ ਪੀਰਾਂ ਕੀ ਚਾਕਰੀ; ਮਹਾਂ ਕਰੜੀ.ਸੁਖ ਸਾਰੁ॥ ਕਰਦੇ ਕਰਾਉਂਦੇ ਹਨ, ਫਿਰ ਭੀ ਹੰਗਤਾ ਨਹੀਂ ਕਰਦੇ। ਵਾਹਿਗੁਰੂ ਜੀ ਨੂੰ ਕਰਨ ਕਰਾਉਣ ਵਾਲੇ ਸਮਰੱਥ ਸਮਝਦੇ ਹਨ। ਯਥਾ:- ਕਰਨ ਕਰਾਵਨ; ਆਪੇ ਆਪਿ॥ ਸਦਾ ਸਦਾ; ਨਾਨਕ ਹਰਿ ਜਾਪਿ॥ ੫॥

ਸਾਧ ਕੈ ਸੰਗਿ; ਕਲੂਖਤ ਹਰੈ॥ (ਸਾਧ) ਸਤਿਗੁਰੂ ਸਾਹਿਬ ਜੀ(ਕੈ) ਦੇ ਸੰਗਿ ਰਹਿ ਕੇ, ਗੁਰਸੇਵਕ ਜੀ ਰਾਤ ਦਿਨ ਗੁਰੂ ਪ੍ਰੇਮਾ-ਭਗਤੀ ਸੇਵਾ ਸਿਮਰਨ ਪਰਉਪਕਾਰ ਕਰਦੇ ਹਨ, ਤਨ ਮਨ ਧਨ ਸਿਰ ਗੁਰੂ ਪ੍ਰਮੇਸਰ ਜੀ ਨੂੰ ਅਰਪ ਕੇ, ਵੈਰ ਵਿਕਾਰ ਹੰਕਾਰ ਤਿਆਗ ਕੇ, ਸਭ ਦੀ ਚਰਨ-ਧੂੜ ਬਣ ਜਾਂਦੇ ਹਨ। ਪਿਛਲੇ ਅਉਗੁਣ.ਬਖਸਿ ਲਏ ਪ੍ਰਭੁ; ਆਗੈ ਮਾਰਗਿ ਪਾਵੈ॥ ਅਨੁਸਾਰ ਗੁਰੂ ਪ੍ਰਮੇਸਰ ਜੀ, ਅਗਮ ਅਪਾਰ ਕ੍ਰਿਪਾ ਕਰਕੇ, ਉਸ ਦੇ ਸਮੂਹ(ਕਲੂਖਤ) ਮਹਾਂ ਪਾਪ ਰੋਗ(ਹਰੈ) ਨਾਸ ਕਰ ਦਿੰਦੇ ਹਨ। ਯਥਾ:- ਦੂਖੁ ਗਇਆ; ਸਭੁ ਰੋਗੁ ਗਇਆ॥ ਪ੍ਰਭ ਕੀ ਆਗਿਆ.ਮਨ ਮਹਿ ਮਾਨੀ; ਮਹਾਪੁਰਖ ਕਾ ਸੰਗੁ ਭਇਆ॥

ਸਾਧ ਕੈ ਸੰਗਿ; ਨਰਕ ਪਰਹਰੈ॥ (ਸਾਧ) ਗੁਰੂ ਪ੍ਰਮੇਸਰ ਜੀ(ਕੈ) ਦੇ ਸੰਗਿ ਰਹਿ ਕੇ, ਨਿਸ਼ਕਾਮ ਸੇਵਾ ਗੁਰ ਪ੍ਰੇਮਾ-ਭਗਤੀ ਕਰਨ ਵਾਲੇ ਗੁਰਸੇਵਕ ਜੀ ਤੋਂ, ਕੁਸੰਗਤ ਔਗੁਣਾਂ ਵਿਕਾਰਾਂ ਤਮਾਕੂ ਨਸ਼ੇ ਜਮਪੁਰੀ ਰੂਪੀ ਨਰਕ(ਪਰਹਰੈ) ਦੂਰ ਹੋ ਜਾਂਦਾ ਹੈ। ਯਥਾ:- ਜਹ ਲਾਲਚ; ਜਾਗਾਤੀ ਘਾਟ॥ ਦੂਰਿ ਰਹੀ; ਉਹ ਜਨ ਤੇ ਬਾਟ॥ ੨॥ ਵਾ ਗੁਰਸੇਵਕ ਜੀ ਨਰਕ ਤੋਂ ਦੂਰ ਹੋ ਜਾਂਦੇ ਹਨ। ਵਾ ਸਾਧ ਕੈ ਸੰਗਿ ਤੋਂ(ਪਰਹਰੈ) ਦੂਰ ਹੋਣਾ ਹੀ ਨਰਕ ਹੈ। ਯਥਾ:- ਮਿਰਤਕ ਦੇਹ; ਸਾਧ ਸੰਗ ਬਿਹੂਨਾ॥) ਬਿਨੁ ਸੰਗਤੀ.ਸਭਿ ਐਸੇ ਰਹਹਿ; ਜੈਸੇ ਪਸੁ ਢੋਰ॥ ਜਿਨਿ੍ ਕੀਤੇ.ਤਿਸੈ ਨ ਜਾਣਨ੍ਹੀ; ਬਿਨੁ ਨਾਵੈ.ਸਭਿ ਚੋਰ॥ ੬॥

ਸਾਧ ਕੈ ਸੰਗਿ; ਈਹਾ ਊਹਾ ਸੁਹੇਲਾ॥ ਸਾਧ ਸੰਗਿ; ਬਿਛੁਰਤ ਹਰਿ ਮੇਲਾ॥ (ਸਾਧ) ਗੁਰੂ ਪ੍ਰਮੇਸਰ ਜੀ ਦਾ ਸੰਗਿ, (ਬਿਛੁਰਤ) ਵਿਛੁੜ ਰਹੇ ਜੀਅ ਦਾ, (ਹਰਿ) ਵਾਹਿਗੁਰੂ ਅਕਾਲਜੀ ਨਾਲ ਮੇਲਾ ਕਰਵਾ ਦਿੰਦਾ ਹੈ। (ਸਾਧ) ਸ੍ਰੀ ਗੁਰੂ ਰਾਮਦਾਸ ਸਾਹਿਬ ਜੀ(ਕੈ) ਦੇ ਸੰਗਿ ਰਹਿਣ ਵਾਲੇ ਨਿਸ਼ਕਾਮੀ ਪ੍ਰੇਮੀ ਗੁਰਸਿੱਖ ਜੀ (ਈਹਾ) ਇਹ ਲੋਕ(ਊਹਾ) ਪ੍ਰਲੋਕ ਹਰ ਥਾਂ ਹਰ ਸਮੇਂ ਹਰ ਸੋਚਣੀ 'ਚ(ਸੁਹੇਲਾ) ਸੁਖੀ ਹੋ ਜਾਂਦੇ ਹਨ। ਯਥਾ:- ਜਹ ਜਾਈਐ; ਤਹਾ ਸੁਹੇਲੇ॥ ਕਰਿ ਕਿਰਪਾ; ਪ੍ਰਭਿ ਮੇਲੇ॥) ਦੋਵੈ ਥਾਵ; ਰਖੇ ਗੁਰ ਸੂਰੇ॥ ਹਲਤ ਪਲਤ ਪਾਰਬ੍ਰਹਮਿ ਸਵਾਰੇ; ਕਾਰਜ ਹੋਏ ਸਗਲੇ ਪੂਰੇ॥ ੧॥) ਇਹ ਲੋਕ ਸੁਖੀਏ; ਪਰਲੋਕ ਸੁਹੇਲੇ॥ ਨਾਨਕ ਹਰਿ ਪ੍ਰਭਿ; ਆਪਹਿ ਮੇਲੇ॥ ੪॥

ਜੋ ਇਛੈ; ਸੋਈ ਫਲੁ ਪਾਵੈ॥ ਸਾਧ ਕੈ ਸੰਗਿ; ਨ ਬਿਰਥਾ ਜਾਵੈ॥ (ਸਾਧ) ਭਗਤ ਫਰੀਦ ਸਾਹਿਬ ਜੀ ਵਾਂਗ, ਪੂਰਨ ਗ੍ਰੀਬੀ ਧਾਰਨ ਵਾਲੇ ਮਹਾਂਪੁਰਸ਼ ਜੀ(ਕੈ) ਦੇ ਸੰਗਿ ਰਹਿ ਕੇ, ਸਾਧ ਕੀ ਸੇਵਾ; ਸਦਾ ਸੁਹੇਲੀ॥ ਅਨੁਸਾਰ ਖਰੀ ਸੁਹੇਲੀ ਨਿਸ਼ਕਾਮ ਸੇਵਾ ਭਗਤੀ ਕਰਕੇ, ਹੁਕਮ ਮੰਨਿਆਂ ਕਦੇ ਭੀ(ਬਿਰਥਾ) ਖਾਲੀ(ਨ) ਨਹੀਂ(ਜਾਵੈ) ਜਾਂਦਾ, ਕਿਉਂ ਜੋ ਸਾਧੂ ਜੀ ਜੋ ਫ਼ਲ ਦੇਣ ਦੀ(ਇਛੈ) ਇੱਛਾ ਕਰਨ, ਸੇਵਕ ਜੀ(ਸੋਈ) ਓਹੀ ਫਲੁ(ਪਾਵੈ) ਪਾਉਂਦੇ ਹਨ, ਭਾਵ ਭਾਵੇਂ ਸੇਵਕ ਜੀ ਨਿਸ਼ਕਾਮ ਹੋਣ, ਮਹਾਂਪੁਰਸ਼ ਜੀ ਆਪਣੀ ਇੱਛਾ ਅਨੁਸਾਰ ਸੇਵਾ'ਤੇ ਖ਼ੁਸ਼ ਹੋ ਕੇ, ਵਰ ਬਖ਼ਸ਼ ਦਿੰਦੇ ਹਨ। ਵਾ ਗੁਰਮਤਿ ਅਨੁਸਾਰ ਸੇਵਕ ਜੀ ਜੋ ਇਛੈ ਕਰਦੇ ਹਨ, ਸੋਈ ਫਲੁ(ਪਾਵੈ) ਪਾਉਂਦੇ ਹਨ। ਯਥਾ:- ਜੋ ਮਾਗਹਿ.ਠਾਕੁਰ ਅਪੁਨੇ ਤੇ; ਸੋਈ ਸੋਈ ਦੇਵੈ॥ ਨਾਨਕ ਦਾਸੁ.ਮੁਖ ਤੇ ਜੋ ਬੋਲੈ; ਈਹਾ ਊਹਾ ਸਚੁ ਹੋਵੈ॥) ਕੋਟਿ ਅਪ੍ਰਾਧੀ.ਸੰਤ ਸੰਗਿ ਉਧਰੈ; ਜਮੁ ਤਾ ਕੈ ਨੇੜਿ ਨ ਆਵੈ॥ ਜਨਮ ਜਨਮ ਕਾ ਬਿਛੁੜਿਆ ਹੋਵੈ; ਤਿਨ੍ ਹਰਿ ਸਿਉ ਆਣਿ ਮਿਲਾਵੈ॥ ੨॥ ਮਾਇਆ ਮੋਹ.ਭਰਮੁ ਭਉ ਕਾਟੈ; ਸੰਤ ਸਰਣਿ ਜੋ ਆਵੈ॥ ਜੇਹਾ ਮਨੋਰਥੁ ਕਰਿ ਆਰਾਧੇ; ਸੋ ਸੰਤਨ ਤੇ ਪਾਵੈ॥ ੩॥

ਪਾਰਬ੍ਰਹਮੁ; ਸਾਧ ਰਿਦ ਬਸੈ॥ ਨਾਨਕ ਉਧਰੈ; ਸਾਧ ਸੁਨਿ ਰਸੈ॥ ੬॥ ਪਰਮਪੂਜਨੀਕ ਸੱਚੇ ਸਤਿਗੁਰੂ ਨਾਨਕ ਦੇਵ ਸਾਹਿਬ ਜੀ, ਆਪਣੇ ਪਰਮ ਪਾਕ ਪਵਿੱਤ੍ਰ ਪੰਜਵੇਂ ਜਾਮੇਂ 'ਚ ਫ਼ੁਰਮਾ ਰਹੇ ਹਨ:- (ਸਾਧ) ਸਤਿਗੁਰੂ ਸਾਹਿਬ ਜੀ ਦੇ, ਸੰਤ ਰਿਦਾ ਭੰਡਾਰੁ॥ ਅਨੁਸਾਰ ਹਰਿ ਨਾਮੁ ਭੰਡਾਰ ਨਾਲ ਭਰਪੂਰ, ਗਹਿਰ ਗੰਭੀਰੁ; ਗਹੀਰੁ ਸੁਜਾਨਾ॥ (ਰਿਦ) ਰਿਦੇ 'ਚ, ਪਾਰਬ੍ਰਹਮੁ ਵਾਹਿਗੁਰੂ ਜੀ(ਬਸੈ)

ਵਸਦੇ ਹਨ। ਬ੍ਰਹਮ ਮਹਿ ਜਨੁ; ਜਨ ਮਹਿ ਪਾਰਬ੍ਰਹਮੁ॥ ਏਕਹਿ ਆਪਿ; ਨਹੀ ਕਛੁ ਭਰਮੁ॥) ਸੋ ਸਤਿਗੁਰੁ; ਜਿਸੁ ਰਿਦੈ ਹਰਿ ਨਾਉ॥) ਪ੍ਰਭ ਕੈ ਸਿਮਰਨਿ; ਅਨਹਦ ਝੁਨਕਾਰ॥) ਸਭੈ ਘਟ ਰਾਮੁ ਬੋਲੈ; ਰਾਮਾ ਬੋਲੈ॥ ਰਾਮ ਬਿਨਾ; ਕੋ ਬੋਲੈ ਰੇ॥) ਸਿਮਰੈ; ਧਰਤੀ ਅਰੁ ਆਕਾਸਾ॥ ਸਿਮਰਹਿ; ਚੰਦ ਸੂਰਜ ਗੁਣਤਾਸਾ॥ ਪਉਣ ਪਾਣੀ ਬੈਸੰਤਰ ਸਿਮਰਹਿ; ਸਿਮਰੈ ਸਗਲ ਉਪਾਰਜਨਾ॥ ਅਨੁਸਾਰ ਅਨਤ ਖਾਣੀਆਂ ਬਾਣੀਆਂ ਬ੍ਰਹਮੰਡਾਂ ਤੱਤਾਂ ਦੀ ਹਰ ਅਵਾਜ਼'ਚੋਂ, ਕੋਟਿ ਕਰਨ.ਦੀਜਹਿ ਪ੍ਰਭ ਪ੍ਰੀਤਮ; ਹਰਿ ਗੁਣ ਸੁਣੀਅਹਿ ਅਬਿਨਾਸੀ ਰਾਮ॥ ਅਨੁਸਾਰ ਆਪਣੇ ਰੋਮ ੨ ਦੇ ਕੰਨਾਂ ਦੁਆਰਾ, ਰੋਮ ੨ ਦੇ ਪਿਆਰ ਪੂਰਨ ਸ਼ਰਧਾ ਪ੍ਰਪੱਕਤਾ ਭਰੋਸੇ ਨਾਲ ਜਾਪ ਸੁਨਿ ਕੇ, ਵਾ ਆਪ ਕਥਾ ਕੀਰਤਨ ਗੁਰਬਾਣੀ ਪੜ੍ਹਦਿਆਂ ਸੁਨਿ ਕੇ, (ਸਾਧ) ਗੁਰੂ ਪ੍ਰਮੇਸਰ ਜੀ(ਰਸੈ) ਰਸੇ, ਆਪਣੇ ਸਿੱਖਾਂ ਸਮੇਤ(ਉਧਰੈ) ਤਰੇ ਹਨ। ਵਾ(ਸਾਧ) ਗੁਰੂ ਪ੍ਰਮੇਸਰ ਜੀ ਦੀ ਪਰਮਪਵਿੱਤ੍ਰ ਅਮੋਲਕ ਰਸਨਾ ਤੋਂ, ਅੰਮ੍ਰਿਤ ਕਥਾ ਕੀਰਤਨ ਉਪਦੇਸ਼, ਸੁਨਿ ਕੇ(ਰਸੈ) ਰਸੇ, ਬੇਅੰਤ ਦਾਸਨ ਦਾਸ, ਖਾਣੀਆਂ ਬਾਣੀਆਂ ਖੰਡ ਬ੍ਰਹਮੰਡ, ਸੂਖਮ ਅਸਥੂਲ ਜੀਅ ਜੰਤ(ਉਧਰੈ) ਤਰੇ ਹਨ, ਸਦਾ ਤਰ ਰਹੇ ਹਨ॥ ੬॥

ਸਾਧ ਕੈ ਸੰਗਿ; ਸੁਨਉ ਹਰਿ ਨਾਉ॥ ਹੇ ਪ੍ਰੇਮੀ ਗੁਰਸਿੱਖਜੀ!(ਸਾਧ) ਸਤਿਗੁਰੂ ਸਾਹਿਬ ਜੀ(ਕੈ) ਦੇ(ਸੰਗਿ) ਸੰਗਤ ਜੀ'ਚ ਰਹਿ ਕੇ, (ਹਰਿ) ਵਾਹਿਗੁਰੂ ਜੀ ਦਾ(ਨਾਉ) ਨਾਮ, ਕਥਾ ਕੀਰਤਨ ਰੋਮ ੨ ਦੇ ਕੰਨਾਂ ਦੁਆਰਾ(ਸੁਨਉ) ਸੁਨਣਾ ਕਰੋ। ਯਥਾ:- ਕੋਟਿ ਕਰਨ.ਦੀਜਹਿ ਪ੍ਰਭ ਪ੍ਰੀਤਮ; ਹਰਿ ਗੁਣ ਸੁਣੀਅਹਿ ਅਬਿਨਾਸੀ ਰਾਮ॥) ਅੰਤਰਿ ਗੁਰੁ ਆਰਾਧਣਾ; ਜਿਹਵਾ ਜਪਿ ਗੁਰ ਨਾਉ॥ ਨੇਤ੍ਰੀ ਸਤਿਗੁਰੁ ਪੇਖਣਾ; ਸ੍ਰਵਣੀ ਸੁਨਣਾ ਗੁਰ ਨਾਉ॥ ਸਤਿਗੁਰ ਸੇਤੀ ਰਤਿਆ; ਦਰਗਹ ਪਾਈਐ ਠਾਉ॥ ਕਹੁ ਨਾਨਕ ਕਿਰਪਾ ਕਰੇ; ਜਿਸ ਨੋ ਏਹ ਵਥੁ ਦੇਇ॥ ਜਗ ਮਹਿ ਉਤਮ ਕਾਢੀਅਹਿ; ਵਿਰਲੇ ਕੇਈ ਕੇਇ॥ ੧॥) ਰਸਨਾ ਰਮਤ.ਸੁਨਤ ਸੁਖੁ ਸ੍ਰਵਨਾ; ਚਿਤ ਚੇਤੇ ਸੁਖੁ ਹੋਈ॥ ਕਹੁ ਭੀਖਨ.ਦੁਇ ਨੈਨ ਸੰਤੋਖੇ; ਜਹ ਦੇਖਾਂ ਤਹ ਸੋਈ॥

ਸਾਧ ਸੰਗਿ; ਹਰਿ ਕੇ ਗੁਨ ਗਾਉ॥ ਹੇ ਗੁਰਮੁਖਿ ਪਿਆਰੇ ਜੀ!(ਸਾਧ) ਅਕਾਲ ਸਰੂਪ ਗੁਰੂ ਪ੍ਰਮੇਸਰ ਜੀ ਦੇ(ਸੰਗਿ) ਸਤਿਸੰਗਤ ਜੀ'ਚ, (ਹਰਿ) ਵਾਹਿਗੁਰੂ ਜੀ(ਕੇ) ਦੇ(ਗੁਨ) ਗੁਣਾਂ ਨੂੰ ਕਥਾ ਕੀਰਤਨ ਹਰ ਬੋਲ ਦੁਆਰਾ ਰੋਮਿ ੨ ਦੀ ਪ੍ਰੀਤੀ ਨਾਲ(ਗਾਉ) ਗਾਉਣਾ ਕਰੋ। ਯਥਾ:- ਲਾਖ ਜਿਹਵਾ.ਦੇਹੁ ਮੇਰੇ ਪਿਆਰੇ; ਮੁਖੁ.ਹਰਿ ਆਰਾਧੇ ਮੇਰਾ ਰਾਮ॥ ਹਰਿ ਆਰਾਧੇ.ਜਮ ਪੰਥੁ ਸਾਧੇ; ਦੂਖੁ.ਨ ਵਿਆਪੈ ਕੋਈ॥) ਜਬ ਭਗਤਿ ਕਰਹਿ ਸੰਤ ਮੰਡਲੀ; ਤਿਨ੍ ਮਿਲਿ ਹਰਿ ਗਾਵਉ॥ ਕਰਉ ਨਮਸਕਾਰ ਭਗਤ ਜਨ; ਧੂਰਿ ਮੁਖਿ ਲਾਵਉ॥ ੩॥ ਊਠਤ ਬੈਠਤ ਜਪਉ ਨਾਮੁ; ਇਹੁ ਕਰਮੁ ਕਮਾਵਉ॥ ਨਾਨਕ ਕੀ ਪ੍ਰਭ ਬੇਨਤੀ; ਹਰਿ ਸਰਨਿ ਸਮਾਵਉ॥

ਸਾਧ ਕੈ ਸੰਗਿ; ਨ ਮਨ ਤੇ ਬਿਸਰੈ॥ ਸਾਧ ਸੰਗਿ; ਸਰਪਰ ਨਿਸਤਰੈ॥ (ਸਾਧ) ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਸ੍ਰਬ ਪ੍ਰਕਾਸ਼ਕ ਸ੍ਰਬ ਅਧਾਰ, ਆਪ ਨਿਰਾਧਾਰ, ਨਿਰਗੁਨ ਨਿਰੰਕਾਰ ਵਾਹਿਗੁਰੂ ਜੀ(ਕੈ) ਦੇ ਸੰਗਿ ਲੀਣ, ਗੁਰਸੇਵਕ ਜੀ ਨੂੰ, ਵਾਹਿਗੁਰੂ ਜੀ ਮਨ(ਤੇ)

ਤੋਂ ਕਦੇ ਭੀ(ਨ) ਨਹੀਂ (ਬਿਸਰੈ) ਵਿਸਰਦੇ, ਹਰ ਸਮੇਂ ਨਾਮ ਅਭਿਆਸ ਕਰਨਾ ਜੀਵਨ ਬਣ ਜਾਂਦਾ ਹੈ, ਵਿਸਰਨਾ ਮਰਨਾ ਹੁੰਦਾ ਹੈ। ਯਥਾ:- ਹਰਿ ਹਰਿ; ਸੰਤ ਜਨਾ ਕੀ ਜੀਵਨਿ॥ ਬਿਖੈ ਰਸ ਭੋਗ.ਅੰਮ੍ਰਿਤ ਸੁਖ ਸਾਗਰ; ਰਾਮ ਨਾਮ ਰਸੁ ਪੀਵਨਿ॥ ੧॥) ਮਰਣੰ; ਬਿਸਰਣੰ ਗੋਬਿੰਦਹ॥ ਜੀਵਣੰ; ਹਰਿ ਨਾਮ ਧ੍ਯਾਵਣਹ॥) ਆਖਾ ਜੀਵਾ; ਵਿਸਰੈ ਮਰਿ ਜਾਉ॥ ਇਸ ਲਈ (ਸਾਧ) ਵਾਹਿਗੁਰੂ ਸਾਹਿਬ ਜੀ ਦੇ ਸੰਗਿ ਲੀਣ ਗੁਰਸੇਵਕ ਜੀ, (ਸਰਪਰ) ਜ਼ਰੂਰ ਬਰ ਜ਼ਰੂਰ, ਨਸ਼ੇ ਮਹਾਂ ਪਾਪ ਵਿਕਾਰ ਔਗੁਣ ਜਮ ਜੂਨ ਕੁਸੰਗ ਜੂਏ ਸੁਆਦ ਤੋਂ(ਨਿਸਤਰੈ) ਤਰਦੇ ਹਨ। ਯਥਾ:- ਹਰਿ ਕੈ ਭਜਨਿ; ਕਉਨ ਕਉਨ.ਨ ਤਾਰੇ॥ ਖਗ ਤਨ ਮੀਨ ਤਨ, ਮ੍ਰਿਗ ਤਨ ਬਰਾਹ ਤਨ; ਸਾਧੂ ਸੰਗਿ ਉਧਾਰੇ॥ ੧॥

ਸਾਧ ਕੈ ਸੰਗਿ; ਲਗੈ ਪ੍ਰਭੁ ਮੀਠਾ॥ (ਸਾਧ) ਸੁਆਮੀ ਸਿਰਜਨਹਾਰ ਸਰਬ ਦੇ ਦਾਤਾਰ ਧੰਨ ਸੱਚੇ ਪਾਤਿਸ਼ਾਹਜੀ(ਕੈ) ਦੇ ਸੰਗਿ ਰਹਿਣ ਵਾਲੇ ਗੁਰਮੁਖਿ ਪਿਆਰੇ ਜੀ ਨੂੰ, (ਪ੍ਰਭੁ) ਗੁਰਬਾਣੀ ਗੁਰਸ਼ਬਦ ਜੀ, ਬ੍ਰਹਮਾਨੰਦ ਰਸ ਰੂਪ ਸ੍ਰਬ ਵਿਆਪੀ ਵਿਸਮਾਦ (ਮੀਠਾ) ਮਿੱਠੇ(ਲਗੈ) ਲੱਗਦੇ ਹਨ, ਭਾਵ ਗੁਰਤਾ ਬਿਰਾਜਮਾਨ ਸੱਚੇ ਪਾਤਿਸ਼ਾਹਜੀ, ਆਪਣੇ ਪ੍ਰੇਮੀ ਦੇ ਦਿਲ ਦਿਮਾਗ਼ 'ਚ, ਹਰ ਸਮੇਂ ਗੁਰਬਾਣੀ ਭੇਜਦੇ ਰਹਿੰਦੇ ਹਨ, ਰਿਦੇ 'ਚੋਂ ਅੰਮ੍ਰਿਤ ਮੁਖ 'ਚ ਬਖ਼ਸ਼ਦੇ ਹਨ। ਯਥਾ:- ਸਾਧਸੰਗਿ; ਮਨ ਸੋਵਤ ਜਾਗੇ॥ ਤਬ ਪ੍ਰਭ ਨਾਨਕ; ਮੀਠੇ ਲਾਗੇ॥) ਅਵਰਿ ਸਾਦ ਚਖਿ ਸਗਲੇ ਦੇਖੇ; ਮਨ ਹਰਿ ਰਸੁ.ਸਭ ਤੇ ਮੀਠਾ ਜੀਉ॥ ੧॥ ਜੋ ਜੋ ਪੀਵੈ; ਸੋ ਤ੍ਰਿਪਤਾਵੈ॥ ਅਮਰੁ ਹੋਵੈ; ਜੋ ਨਾਮ ਰਸੁ ਪਾਵੈ॥ ਨਾਮ ਨਿਧਾਨ ਤਿਸਹਿ ਪਰਾਪਤਿ; ਜਿਸੁ ਸਬਦੁ ਗੁਰੂ.ਮਨਿ ਵੂਠਾ ਜੀਉ॥ ੨॥) ਸੰਤ ਸੰਗਿ; ਅੰਤਰਿ ਪ੍ਰਭੁ ਡੀਠਾ॥ ਨਾਮੁ ਪ੍ਰਭੂ ਕਾ; ਲਾਗਾ ਮੀਠਾ॥

ਸਾਧੂ ਕੈ ਸੰਗਿ; ਘਟਿ ਘਟਿ ਡੀਠਾ॥ (ਸਾਧੂ) ਸਤਿਗੁਰੂ ਸਾਹਿਬ ਸੱਚੇ ਪਾਤਿਸ਼ਾਹਜੀ(ਕੈ) ਦੇ(ਸੰਗਿ) ਸਤਸੰਗਤ ਜੀ 'ਚ ਮਿਲ ਕੇ, ਗੁਰਸੇਵਕ ਜੀ, ਵਿਸਮਾਦ ਨਿਰਲੇਪ ਪੂਰਨ ਬ੍ਰਹਮ ਜੀ ਨੂੰ, (ਘਟਿ) ਕਿਣਕੇ(ਘਟਿ) ਕਿਣਕੇ 'ਚ ਪੂਰਨ ਵਿਆਪਕ, (ਡੀਠਾ) ਦੇਖ ਲੈਂਦੇ ਹਨ। ਯਥਾ:- ਘਟਿ ਘਟਿ ਮੈ.ਹਰਿ ਜੂ ਬਸੈ; ਸੰਤਨ ਕਹਿਓ ਪੁਕਾਰਿ॥ ਕਹੁ ਨਾਨਕ.ਤਿਹ ਭਜੁ ਮਨਾ; ਭਉ ਨਿਧਿ.ਉਤਰਹਿ ਪਾਰਿ॥

ਸਾਧ ਸੰਗਿ; ਭਏ ਆਗਿਆਕਾਰੀ॥ ਸਾਧ ਸੰਗਿ; ਗਤਿ ਭਈ ਹਮਾਰੀ॥ (ਸਾਧ) ਗੁਰਦੇਵ ਮਾਤਾ ਗੁਰਦੇਵ ਪਿਤਾ; ਗੁਰਦੇਵ ਸੁਆਮੀ ਪਰਮੇਸੁਰਾ॥ ਜੀ ਦੇ(ਸੰਗਿ) ਸਤਸੰਗਤ 'ਚ ਰਹਿ ਕੇ, ਦਾਸਨਦਾਸ, ਦਾਸਨ ਦਾਸ ਦੇ ਸੇਵਕ ਭੀ, ਮਹੱਲੇ ਚੌਥੇ ਜੀ ਦੇ, (ਆਗਿਆਕਾਰੀ) ਆਗਿਆ ਮੰਨਣ ਵਾਲੇ(ਭਏ) ਹੋ ਗਏ। ਯਥਾ:- ਠਾਕੁਰ ਕਾ ਸੇਵਕ; ਆਗਿਆਕਾਰੀ॥) ਆਗਿਆ ਮਹਿ ਭੂਖ.ਸੋਈ ਕਰਿ ਸੂਖਾ; ਸੋਗ ਹਰਖ.ਨਹੀ ਜਾਨਿਓ॥ ਜੋ ਜੋ ਹੁਕਮੁ ਭਇਓ.ਸਾਹਿਬ ਕਾ; ਸੋ ਮਾਥੈ ਲੇ ਮਾਨਿਓ॥ ਵਾ ਦਾਸਨ ਦਾਸ ਦਾ ਮਨ ਬੁੱਧ ਇੰਦ੍ਰੇ, ਦਾਸਨ ਦਾਸ ਦੇ, (ਆਗਿਆਕਾਰੀ) ਆਗਿਆ ਮੰਨਣ ਵਾਲੇ(ਭਏ) ਹੋ ਗਏ, ਭਾਵ ਅੱਖਾਂ ਵਿਕਾਰ-ਦ੍ਰਿਸ਼ਟੀ ਨਾਲ ਨਹੀਂ ਦੇਖਦੀਆਂ, ਇੱਕੋ ਇੱਕ ਬ੍ਰਹਮ ਹੀ ਬ੍ਰਹਮ ਨੂੰ ਦੇਖਦੀਆਂ ਹਨ, ਕੰਨ ਵਿਸ਼ੇ ਵਿਕਾਰ ਚੁਗਲੀ ਨਹੀਂ ਸੁਣਦੇ, ਕੇਵਲ ਗੁਰੂ ਜਸ ਗੁਰਬਾਣੀ,

ਸਾਰੀਆਂ ਘਟਾਂ'ਚੋਂ ਵਾਹਿਗੁਰੂ ਵਾਹਿਗੁਰੂ ਸੁਣਦੇ ਹਨ। ਯਥਾ:- ਸਭੈ ਘਟ ਰਾਮੁ ਬੋਲੈ; ਰਾਮਾ ਬੋਲੈ॥ ਰਾਮ ਬਿਨਾ; ਕੋ ਬੋਲੈ ਰੇ॥ (ਸਾਧ) ਗੁਰੂ ਪ੍ਰਮੇਸਰ ਜੀ ਦੇ ਸੰਗਿ, ਬ੍ਰਹਮ ਜੀ 'ਚ ਲੀਣ ਹੋਣ ਰੂਪ, (ਹਮਾਰੀ) ਤਮਾਮ ਸਿੱਖਾਂ ਸੇਵਕਾਂ, ਦਾਸਨ ਦਾਸ ਦੀ(ਗਤਿ) ਕਲਿਆਣ(ਭਈ) ਹੋ ਗਈ ਹੈ। ਯਥਾ:- ਅਬ ਮੋਹਿ; ਜੀਵਨ ਪਦਵੀ ਪਾਈ॥ ਚੀਤਿ ਆਇਓ ਮਨਿ.ਪੁਰਖੁ ਬਿਧਾਤਾ; ਸੰਤਨ ਕੀ ਸਰਣਾਈ॥

ਸਾਧ ਕੈ ਸੰਗਿ; ਮਿਟੇ ਸਭਿ ਰੋਗ॥ ਨਾਨਕ; ਸਾਧ ਭੇਟੇ ਸੰਜੋਗ॥ ੭॥ ਗਰੀਬੀ; ਗਦਾ ਹਮਾਰੀ॥ ਖੰਨਾ; ਸਗਲ ਰੇਨੁ ਛਾਰੀ॥ ਅਨੁਸਾਰ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਮਹੱਲਾ ਪੰਜਵਾਂ ਜੀ, ਅਤਿਅੰਤ ਗ੍ਰੀਬੀ ਹੀ ਗ੍ਰੀਬੀ ਨਾਲ ਫ਼ੁਰਮਾ ਰਹੇ ਹਨ:- ਕਹੁ ਨਾਨਕ; ਭਲਾ ਮੇਰਾ ਕਰਮ॥ ਜਿਤੁ ਭੇਟੇ; ਸਾਧੂ ਕੇ ਚਰਨ॥ (ਸਾਧ) ਸਤਿਗੁਰੂ ਸਾਹਿਬ ਜੀ ਦੇ(ਸੰਜੋਗ) ਮਿਲਾਪ'ਚ, ਦਾਸਨ ਦਾਸ ਗ੍ਰੀਬ (ਭੇਟੇ) ਮਿਲਿਆ, ਤਾਂ(ਸਾਧ) ਸੱਚੇ ਸਤਿਗੁਰੂ ਸਾਹਿਬ ਜੀ(ਕੈ) ਦੇ(ਸੰਗਿ) ਸਤਿਸੰਗਤ ਜੀ 'ਚ ਮਿਲ ਕੇ, ਦਾਸਨ ਦਾਸ ਗ੍ਰੀਬ ਦੇ ਆਧੀ ਬਿਆਧੀ ਉਪਾਧੀ ਆਦਿ(ਸਭਿ) ਸਾਰੇ ਰੋਗ(ਮਿਟੇ) ਮਿਟ ਗਏ॥ ੭॥ ਯਥਾ:- ਮੇਰਾ ਸਤਿਗੁਰੁ; ਰਖਵਾਲਾ ਹੋਆ॥ ਧਾਰਿ ਕ੍ਰਿਪਾ ਪ੍ਰਭ.ਹਾਥ ਦੇ ਰਾਖਿਆ; ਹਰਿ ਗੋਵਿਦੁ ਨਵਾ ਨਿਰੋਆ॥) ਸਭ ਰੋਗ ਮਿਟਾਵੇ; ਨਵਾ ਨਿਰੋਆ॥ ਨਾਨਕ ਰਖਾ; ਆਪੇ ਹੋਆ॥) ਅਨਿਕ ਉਪਾਵੀ; ਰੋਗੁ ਨ ਜਾਇ॥ ਰੋਗੁ ਮਿਟੈ; ਹਰਿ ਅਵਖਧੁ ਲਾਇ॥

ਸਾਧ ਕੀ ਮਹਿਮਾ; ਬੇਦ ਨ ਜਾਨਹਿ॥ ਜੇਤਾ ਸੁਨਹਿ; ਤੇਤਾ ਬਖਿਆਨਹਿ॥ (ਸਾਧ) ਸਤਿਗੁਰੂ ਸਾਹਿਬ ਜੀ ਦੀ ਮਹਿਮਾ ਬੇਦਾਂ ਤੋਂ(ਜੇਤਾ) ਜਿਤਨੀ ਸ੍ਰੋਤੇ(ਸੁਨਹਿ) ਸੁਣਦੇ ਹਨ, (ਤੇਤਾ) ਤਿਤਨੀ ਹੀ ਅੱਗੇ (ਬਖਿਆਨਹਿ) ਕਥਨ ਕਰਦੇ ਹਨ। ਪੂਰਨ ਭਰਪੂਰ ਮਹਿਮਾ ਨਹੀਂ ਹੋ ਸਕਦੀ, ਕਿਉਂ ਜੋ(ਸਾਧ) ਸਤਿਗੁਰੂ ਸਾਹਿਬ ਜੀ(ਕੀ) ਦੀ ਪਰਮਪਵਿੱਤ੍ਰ ਸ਼ੁਭ ਸੱਚੀ ਸੁੱਚੀ ਉੱਚੀ ਮਹਿਮਾ, ਅਨੰਤ ਬੇਦ ਭੀ(ਨ) ਨਹੀਂ (ਜਾਨਹਿ) ਜਾਣਦੇ। ਕਿਉਂ ਜੋ ਬੇਦਾਂ'ਚ ਤਿੰਨਾਂ ਗੁਣਾਂ ਦਾ ਕਥਨ ਹੈ। ਸਤਿਗੁਰੂ ਮਹਾਰਾਜ ਸਾਹਿਬ ਜੀ ਤਿੰਨਾਂ ਗੁਣਾਂ ਤੋਂ ਨਿਰਲੇਪ ਹਨ। ਯਥਾ:- ਸਾਧ ਕੀ ਉਪਮਾ; ਤਿਹੁ ਗੁਣ ਤੇ ਦੂਰਿ॥ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬਾਨ ਜੀ, ਸੱਚੇ ਨਿਰੰਕਾਰਜੀ ਦੇ ਸਰਗੁਨ ਅਵਤਾਰ ਹਨ, ਸਤਿਗੁਰੂ ਸਾਹਿਬ ਵਾਹਿਗੁਰੂ ਮਹੱਲਾ ਪੰਜਵਾਂ ਜੀ, ਜ਼ਾਲਮਾਂ ਦੇ ਘੋਰ ਭਿਆਨਕ ਜ਼ੁਲਮ ਕਰਨ ਤੋਂ, ਗੁਰੂ ਪ੍ਰੇਮਾ-ਭਗਤੀ ਨਿਰਗੁਨ ਸਰਗੁਨ ਜੀ ਦੀ ਏਕਤਾ ਸਹਿਤ, ਨਿਰਲੇਪ ਨਿਰਭੈ ਅਵਸਥਾ'ਚ, ਸਰਬੱਤ ਦੇ ਭਲੇ ਲਈ, ਉੱਬਲਦੀ ਦੇਗ਼'ਚ ਬੈਠ ਰਹੇ ਹਨ। ਮੱਚਦੀ ੨ ਤਵੀ'ਤੇ ਖੜ੍ਹ ਕੇ, ਵਾਹਿਗੁਰੂ ਸਿਮਰਨ ਕਰ ਰਹੇ ਹਨ। ਸੰਸਾਰ ਨੂੰ ਗੁਰਬਾਣੀ, ਗੁਰੂ ਮਰਯਾਦਾ, ਗੁਰੂ ਪ੍ਰੇਮਾ-ਭਗਤੀ ਦੁਆਰਾ ਨਿਰਗੁਨ ਸਰਗੁਨ ਦੀ ਏਕਤਾ ਬਖ਼ਸ਼ ਰਹੇ ਹਨ। ਸਰਗੁਨ ਅਵਤਾਰ'ਚ, ਅਨੇਕ ਪਰਉਪਕਾਰ ਕਥਾ ਕੀਰਤਨ ਭਜਨ ਸਿਮਰਨ ਕਰਦਿਆਂ ਕਰਾਉਂਦਿਆਂ, ਭਰਪੂਰ ਬ੍ਰਹਮ ਜੀ 'ਚ ਸਦਾ ਲਈ ਲੀਣ ਹਨ। ਹੁਣ ਸਤਿਗੁਰੂ ਗ੍ਰੰਥ ਸਾਹਿਬ ਜੀ ਦੁਆਰਾ, ਅਨੇਕ ਸਿੱਖਾਂ ਦੇ ਦਿਲ ਦਿਮਾਗ਼'ਚ ਗੁਰਬਾਣੀ ਭੇਜ ਕੇ, ਅਜਪਾ ਜਾਪ ਬਖ਼ਸ਼ ਰਹੇ ਹਨ। ਆਪਣੇ ਪ੍ਰੇਮੀਆਂ ਦੇ ਅੰਦਰ ਬਾਹਰ, ਅਜਪਾ ਜਾਪ ਨਿਰਗੁਨ

ਪ੍ਰਕਾਸ਼ ਸਰੂਪ, ਆਪਣੇ ਸਰਗੁਨ ਸਰੂਪ ਸਮੇਤ ਅਜਪਾ ਜਾਪ ਕਰਦਿਆਂ ਸਾਖਿਆਤ ਹੋ ਰਹੇ ਹਨ। ਸਾਧ ਕੀ ਸੋਭਾ ਸਾਧ ਬਨਿ ਆਈ॥ ਹੈ, ਇਸ ਲਈ(ਸਾਧ) ਸਤਿਗੁਰੂ ਸਾਹਿਬ ਜੀ ਦੀ ਮਹਿਮਾ ਗੁਰੂ ਭਗਤੀ ਬੇਦਾਂ ਨੇ ਕੀ ਜਾਨਣੀ ਸੀ?ਇੰਦ੍ਰ ਸ਼ਿਵ ਜੀ, ਬੇਦਾਂ ਦੇ ਰਚਨਹਾਰ ਬ੍ਰਹਮਾ ਜੀ ਨੇ ਭੀ ਨਹੀਂ ਜਾਣੀ। ਯਥਾ:- ਮਹਿਮਾ.ਨ ਜਾਨਹਿ ਬੇਦ॥ ਬ੍ਰਹਮੇ.ਨਹੀ ਜਾਨਹਿ ਭੇਦ॥ ਅਵਤਾਰ.ਨ ਜਾਨਹਿ ਅੰਤੁ॥ ਪਰਮੇਸਰੁ ਪਾਰਬ੍ਰਹਮ ਬੇਅੰਤੁ॥) ਗੁਰ ਕੀ ਭਗਤਿ; ਕਰਹਿ ਕਿਆ ਪ੍ਰਾਣੀ॥ ਬ੍ਰਹਮੈ ਇੰਦ੍ਰ ਮਹੇਸਿ; ਨ ਜਾਣੀ॥ ਧੰਨ ਵਾਹਿਗੁਰੂ ਮਹੱਲਾ ਪੰਜਵਾਂ ਜੀ ਅਜਪਾ ਜਾਪ'ਚ ਲੀਣ, ਹੁਣ ਉੱਬਲਦੀ ਦੇਗ'ਚ ਬੈਠ ਰਹੇ ਹਨ। ਆਪ ਜੀ ਦੀ ਮਹਿਮਾ ਅਸੰਖ ਪ੍ਰਕਾਸ਼ ਸਰੂਪ ਅਨਤਕਲਾਵਾਨ ਨਿਰਗੁਨ ਬ੍ਰਹਮ ਜੀ, ਆਪਣੇ ਸਰਗੁਨ ਸਰੂਪ ਅਨੰਤ ਬ੍ਰਹਮੰਡਾਂ ਸੂਰਜਾਂ ਤਾਰੇ ਮੰਡਲਾਂ ਧਰਤੀਆਂ ਅਗਨੀਆਂ ਟਿਟਿਆਣਿਆਂ ਖਾਣੀਆਂ ਬਾਣੀਆਂ ਤੱਤਾਂ ਸਮੇਤ, ਹਰ ਸਮੇਂ ਕਰਦੇ ਰਹਿੰਦੇ ਹਨ। ਯਥਾ:- ਸਭੈ ਘਟ ਰਾਮੁ ਬੋਲੈ; ਰਾਮਾ ਬੋਲੈ॥ ਰਾਮ ਬਿਨਾ; ਕੋ.ਬੋਲੈ ਰੇ॥) ਜੋ ਬੋਲਤ ਹੈ.ਮ੍ਰਿਗ ਮੀਨ ਪੰਖੇਰੂ; ਸੁ ਬਿਨੁ ਹਰਿ.ਜਾਪਤ ਹੈ ਨਹੀ ਹੋਰ॥) ਸਿਮਰੈ; ਧਰਤੀ ਅਰੁ ਆਕਾਸਾ॥ ਸਿਮਰਹਿ; ਚੰਦ ਸੂਰਜ ਗੁਣਤਾਸਾ॥ ਪਉਣ ਪਾਣੀ ਬੈਸੰਤਰ ਸਿਮਰਹਿ; ਸਿਮਰੈ ਸਗਲ ਉਪਾਰਜਨਾ॥) ਜਲ ਥਲ ਮਾਹੇ; ਆਪਹਿ ਆਪ॥ ਆਪੈ ਜਪਹੁ; ਆਪਨਾ ਜਾਪੁ॥ ਜਿਉਂ ੨ ਉਪਮਾ ਕਰਦੇ ਹਨ, ਤਿਉਂ ੨ ਵਧਦੀ ੩ ਹੀ ਜਾਂਦੀ ਹੈ, ਫਿਰ ਭੀ ਸਾਰੀ ਉਪਮਾ ਕਹੀ ਨਹੀਂ ਜਾ ਸਕਦੀ। ਯਥਾ:- ਐਸੋ ਸਮਰਥੁ.ਵਰਨਿ ਨ ਸਾਕਉ; ਤਾ ਕੀ ਉਪਮਾ, ਜਾਤ ਨ ਕਹਿਓ ਰੀ॥) ਉਪਮਾ ਜਾਤ ਨ ਕਹੀ, ਮੇਰੇ ਪ੍ਰਭ ਕੀ; ਉਪਮਾ ਜਾਤ ਨ ਕਹੀ॥ ਇਸ ਲਈ ਫ਼ੁਰਮਾ ਰਹੇ ਹਨ। ਸਾਧ ਕੀ ਮਹਿਮਾ; ਬੇਦ ਨ ਜਾਨਹਿ॥) ਸਾਧ ਕੀ ਉਪਮਾ; ਤਿਹੁ ਗੁਣ ਤੇ ਦੂਰਿ॥ ਸਾਧ ਕੀ ਉਪਮਾ; ਰਹੀ ਭਰਪੂਰਿ॥ ਸਾਧ ਕੀ ਸੋਭਾ ਕਾ; ਨਾਹੀ ਅੰਤ॥ ਸਾਧ ਕੀ ਸੋਭਾ; ਸਦਾ ਬੇਅੰਤ॥ ਸਾਧ ਕੀ ਸੋਭਾ; ਊਚ ਤੇ ਊਚੀ॥ ਸਾਧ ਕੀ ਸੋਭਾ; ਮੂਚ ਤੇ ਮੂਚੀ॥ ਸਾਧ ਕੀ ਸੋਭਾ; ਸਾਧ ਬਨਿ ਆਈ॥ ਨਾਨਕ ਸਾਧ ਪ੍ਰਭ; ਭੇਦੁ ਨ ਭਾਈ॥ ੮॥ ੭॥

ਸਾਧ ਕੀ ਉਪਮਾ; ਤਿਹੁ ਗੁਣ ਤੇ ਦੂਰਿ॥ (ਸਾਧ) ਸਤਿਗੁਰੂ ਸਾਹਿਬਾਨ ਜੀ(ਕੀ) ਦੀ ਉਪਮਾ, (ਤਿਹੁ) ਰਜੋ ਤਮੋ ਸਤੋ ਤਿੰਨਾਂ(ਗੁਣ) ਗੁਣਾਂ(ਤੇ) ਤੋਂ ਦੂਰਿ ਹੈ, ਕਿਉਂ ਜੋ ਤਿੰਨ ਗੁਣ ਮਾਇਆ ਹਨ। ਬਿਨੈ:- ਗੁਰੂ ਜੀ ਦੀ ਕ੍ਰਿਪਾ ਦੁਆਰਾ, ਪੂਰਨ ਹੰਗਤਾ ਤਿਆਗ ਕੇ, ਗੁਰੂ ਸੇਵਾ ਸਿਮਰਨ ਪ੍ਰੇਮਾ-ਭਗਤੀ ਕਰਦਿਆਂ ਤ੍ਰਿਗੁਣ [1]ਅਤੀਤ ਉੱਚੀ ਅਵਸਥਾ'ਚ ਲੀਣ ਹੋਣ ਤੋਂ ਹੀ ਪਿਆਰੇ ਪ੍ਰੀਤਮ ਵਾਹਿਗੁਰੂ ਜੀ ਦੀ ਪ੍ਰਾਪਤੀ ਹੈ। [1]ਨਿਰਲੇਪ।

ਸਾਧ ਕੀ ਉਪਮਾ; ਰਹੀ ਭਰਪੂਰਿ॥ (ਸਾਧ) ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬਾਨ ਜੀ, ਸੱਚੇ ਨਿਰੰਕਾਰਜੀ ਦੇ ਸਰਗੁਨ ਅਵਤਾਰ ਹਨ, ਸਤਿਗੁਰੂ ਸਾਹਿਬ ਵਾਹਿਗੁਰੂ ਮਹੱਲਾ ਪੰਜਵਾਂ ਜੀ, ਜ਼ਾਲਮਾਂ ਦੇ ਘੋਰ ਭਿਆਨਕ ਜ਼ੁਲਮ ਕਰਨ ਤੋਂ, ਗੁਰੂ ਪ੍ਰੇਮਾ-ਭਗਤੀ ਨਿਰਗੁਨ ਸਰਗੁਨ ਜੀ ਦੀ ਏਕਤਾ ਸਹਿਤ, ਨਿਰਲੇਪ ਨਿਰਭੈ ਅਵਸਥਾ'ਚ, ਸਰਬੱਤ ਦੇ ਭਲੇ ਲਈ, ਉੱਬਲਦੀ ਦੇਗ'ਚ ਬੈਠ ਰਹੇ ਹਨ। ਮੱਚਦੀ ੩ ਤਵੀ 'ਤੇ ਖੜ ਕੇ, ਵਾਹਿਗੁਰੂ ਸਿਮਰਨ ਕਰ ਰਹੇ ਹਨ। ਸੰਸਾਰ ਨੂੰ ਗੁਰਬਾਣੀ, ਗੁਰੂ

ਮਰਯਾਦਾ, ਗੁਰੂ ਪ੍ਰੇਮਾ-ਭਗਤੀ ਦੁਆਰਾ ਨਿਰਗੁਨ ਸਰਗੁਨ ਜੀ ਦੀ ਏਕਤਾ ਬਖ਼ਸ਼ ਰਹੇ ਹਨ। ਸਰਗੁਨ ਅਵਤਾਰ'ਚ, ਅਨੇਕ ਪਰਉਪਕਾਰ ਕਥਾ ਕੀਰਤਨ ਭਜਨ ਸਿਮਰਨ ਕਰਦਿਆਂ ਕਰਾਉਂਦਿਆਂ, ਭਰਪੂਰ ਬ੍ਰਹਮ ਜੀ 'ਚ ਸਦਾ ਲਈ ਲੀਣ ਹਨ। ਹੁਣ ਸਤਿਗੁਰੂ ਗ੍ਰੰਥ ਸਾਹਿਬ ਜੀ ਦੁਆਰਾ, ਅਨੇਕ ਸਿੱਖਾਂ ਦੇ ਦਿਲ ਦਿਮਾਗ਼'ਚ ਗੁਰਬਾਣੀ ਭੇਜ ਕੇ, ਅਜਪਾਜਾਪ ਬਖ਼ਸ਼ ਰਹੇ ਹਨ, ਨਿਰਗੁਨ ਪ੍ਰਕਾਸ਼ ਸਰੂਪ'ਚ, ਆਪਣੇ ਪ੍ਰੇਮੀਆਂ ਦੇ ਅੰਦਰ ਬਾਹਰ, ਪ੍ਰਕਾਸ਼ ਹੀ ਪ੍ਰਕਾਸ਼ ਸਰੂਪ ਸਾਖਿਆਤ ਹੋ ਰਹੇ ਹਨ। ਸਤਿਗੁਰੂ ਸਾਹਿਬ ਜੀ ਆਪਣੇ ਨਿਰਗੁਨ ਸਰੂਪ, ਆਪਣੀ ਰਚਨਾ ਅਨੰਤ ਸੂਰਜਾਂ ਚੰਦ੍ਰਮਿਆਂ ਧਰਤੀਆਂ ਤੱਤਾਂ ਦੀ ਅਵਾਜ਼ ਦੁਆਰਾ, ਆਪਣਾ ਜਾਪ ਆਪ ਕਰ ਰਹੇ ਹਨ, ਭਾਵ ਨਿਰਗੁਨ ਜੀ ਆਪਣੇ ਸਰਗੁਨ ਸਰੂਪ ਸਹਿਤ, ਆਪ ਜਾਪ ਕਰਕੇ ਅਜਪਾ ਜਾਪ ਰੂਪ ਹੋ ਰਹੇ ਹਨ। ਅਜਪਾ ਜਪ ਹੈਂ॥ ਅਨੁਸਾਰ ਅਜਪਾਜਾਪ ਸਰੂਪ, ਆਪਣਾ ਜਾਪ ਆਪ ਹੀ ਸੁਣ ਭੀ ਰਹੇ ਹਨ। ਯਥਾ:- ਆਪਿ ਕਥੈ; ਆਪਿ ਸੁਨਨੈਹਾਰੁ॥) ਸਭੈ ਘਟ ਰਾਮੁ ਬੋਲੈ; ਰਾਮਾ ਬੋਲੈ॥ ਰਾਮ ਬਿਨਾ; ਕੋ ਬੋਲੈ ਰੇ॥) ਜੋ ਬੋਲਤ ਹੈ.ਮ੍ਰਿਗ ਮੀਨ ਪੰਖੇਰੂ; ਸੁ ਬਿਨੁ ਹਰਿ.ਜਾਪਤ ਹੈ ਨਹੀ ਹੋਰ॥) ਜਲ ਥਲ ਮਾਹੇ; ਆਪਹਿ ਆਪ॥ ਆਪੈ ਜਪਹੁ; ਆਪਨਾ ਜਾਪੁ॥) ਸਿਮਰੈ; ਧਰਤੀ ਅਰੁ ਆਕਾਸਾ॥ ਸਿਮਰਹਿ; ਚੰਦ ਸੂਰਜ ਗੁਣਤਾਸਾ॥ ਪਉਣ ਪਾਣੀ ਬੈਸੰਤਰ ਸਿਮਰਹਿ; ਸਿਮਰੈ ਸਗਲ ਉਪਾਰਜਨਾ॥ ਇਸ ਲਈ(ਸਾਧ) ਸਤਿਗੁਰੂ ਸਾਹਿਬ ਜੀ(ਕੀ) ਦੀ, ਪਰਮ ਸੱਚੀ ਸੁੱਚੀ ਉੱਚੀ ਅਸੰਖ ਪ੍ਰਕਾਸ਼ ਸਰੂਪ ਸਰਬ ਵਿਆਪੀ ਵਿਸਮਾਦ ਅਨਤ ਕਲਾਵਾਨ ਉਪਮਾ, ਸਦਾ ਲਈ ਲਬਾ ਲਬ(ਭਰਪੂਰਿ) ਵਿਆਪਕ ਹੋ ਰਹੀ ਹੈ, ਕਿਉਂ ਜੋ ਆਪਣੀ ਮਹਿਮਾ ਆਪ ਕਰ ਰਹੇ ਹਨ। ਯਥਾ:- ਤੁਮ੍ਰੀ ਉਸਤਤਿ; ਤੁਮ ਤੇ ਹੋਇ॥ ਨਾਨਕ; ਅਵਰੁ ਨ ਜਾਨਸਿ ਕੋਇ॥ ੭॥) ਸਤਿਗੁਰੁ ਮੇਰਾ ਸਦਾ ਸਦਾ; ਨਾ ਆਵੈ ਨਾ ਜਾਇ॥ ਓਹੁ ਅਬਿਨਾਸੀ ਪੁਰਖੁ ਹੈ; ਸਭ ਮਹਿ ਰਹਿਆ ਸਮਾਇ॥

ਸਾਧ ਕੀ ਸੋਭਾ ਕਾ; ਨਾਹੀ ਅੰਤ॥ ਸਾਧ ਕੀ ਸੋਭਾ; ਸਦਾ ਬੇਅੰਤ॥ (ਸਾਧ) ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਪਰਮਪਵਿੱਤ੍ਰ ਪਰਮਪੂਜਨੀਕ ਨਿਰੰਕਾਰ ਸਰੂਪ ਧੰਨ ੨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ(ਕੀ) ਦੀ ਸੋਭਾ, ਕਾ ਕੋਈ ਭੀ ਅੰਤ ਨਾਹੀ ਹੈ। (ਸਾਧ) ਗੁਰਬਾਣੀ ਗੁਰੂ ਪ੍ਰਮੇਸਰ ਜੀ(ਕੀ) ਦੀ ਸੋਭਾ, ਸਦਾ ਹੀ ਬੇਅੰਤ ਹੈ। ਯਥਾ:- ਵਾਹੁ ਵਾਹੁ ਬਾਣੀ ਨਿਰੰਕਾਰ ਹੈ; ਤਿਸੁ ਜੇਵਡੁ, ਅਵਰੁ ਨ ਕੋਇ॥) ਸਤਿਗੁਰੁ ਦਇਆ ਨਿਧਿ.ਮਹਿਮਾ ਅਗਾਧਿ ਬੋਧਿ; ਨਮੋ ਨਮੋ ਨਮੋ ਨਮੋ.ਨੇਤਿ ਨੇਤਿ ਨੇਤਿ ਹੈ॥ ਵਾ ਸਤਿਗੁਰੂ ਸਾਹਿਬਾਨ ਜੀ ਨੇ, ਜੀਆਂ ਦੀ ਕਲਿਆਣ ਲਈ, ਗੁਰਬਾਣੀ ਗੁਰੂ ਮਰਯਾਦਾ ਬਖ਼ਸ਼ੀ ਹੈ, ਸਿੱਖ ਸਿੱਖਣੀਆਂ ਦੀਆਂ ਤੇ ਆਪਣੀਆਂ ਕੁਰਬਾਨੀਆਂ ਹੀ ਕੁਰਬਾਨੀਆਂ ਦਿਤੀਆਂ ਹਨ, ਐਸੇ ਵਿਸਮਾਦ ਵਾਹਿਗੁਰੂ ਸਰੂਪ(ਸਾਧ) ਸਤਿਗੁਰੂ ਸਾਹਿਬਾਨ ਜੀ(ਕੀ) ਦੀ ਸੋਭਾ(ਕਾ) ਦਾ ਕੋਈ ਭੀ ਅੰਤ ਨਾਹੀ ਹੈ। (ਸਾਧ) ਗੁਰੂ ਪ੍ਰਮੇਸਰ ਜੀ (ਕੀ) ਦੀ(ਸੋਭਾ) ਮਹਿਮਾ ਕੀਤੇ ਪਰਉਪਕਾਰ ਸਦਾ ਹੀ ਬੇਅੰਤ ਹਨ। ਯਥਾ:- ਗੁਰੁ ਸਮਰਥੁ ਅਪਾਰੁ ਗੁਰੁ; ਵਡਭਾਗੀ ਦਰਸਨੁ ਹੋਇ॥ ਗੁਰੁ ਅਗੋਚਰੁ ਨਿਰਮਲਾ; ਗੁਰ ਜੇਵਡੁ.ਅਵਰੁ ਨ ਕੋਇ॥ ਗੁਰੁ ਕਰਤਾ ਗੁਰੁ

ਕਰਣਹਾਰੁ; ਗੁਰਮੁਖਿ ਸਚੀ ਸੋਇ॥ ਗੁਰ ਤੇ ਬਾਹਰਿ ਕਿਛੁ ਨਹੀ; ਗੁਰ ਕੀਤਾ ਲੋੜੇ ਸੁ ਹੋਇ॥ ੨॥ ਗੁਰੁ ਤੀਰਥੁ ਗੁਰੁ ਪਾਰਜਾਤੁ; ਗੁਰੁ ਮਨਸਾ ਪੂਰਣਹਾਰੁ॥ ਗੁਰੁ ਦਾਤਾ ਹਰਿ ਨਾਮੁ ਦੇਇ; ਉਧਰੈ ਸਭੁ ਸੰਸਾਰੁ॥ ਗੁਰੁ ਸਮਰਥੁ ਗੁਰੁ ਨਿਰੰਕਾਰੁ; ਗੁਰੁ ਊਚਾ ਅਗਮ ਅਪਾਰੁ॥ ਗੁਰ ਕੀ ਮਹਿਮਾ ਅਗਮ ਹੈ; ਕਿਆ ਕਥੈ ਕਥਨਹਾਰੁ॥ ੩॥) ਹਉ ਕਿਆ ਸਾਲਾਹੀ ਕਿਰਮ ਜੰਤੁ; ਵਡੀ ਤੇਰੀ ਵਡਿਆਈ॥ ਤੂ ਅਗਮ ਦਇਆਲੁ ਅਗੰਮੁ ਹੈ; ਆਪਿ ਲੈਹਿ ਮਿਲਾਈ॥

ਸਾਧ ਕੀ ਸੋਭਾ; ਊਚ ਤੇ ਊਚੀ॥ (ਸਾਧ) ਸਮ੍ਰੱਥ ਪਰਮਪੂਜਨੀਕ ਧੰਨ ਵਾਹਿਗੁਰੂ ਦਸੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ.ਦੇ ਇਤਿਹਾਸ ਗੁਰਬਾਣੀ ਜੀ.ਕੀ ਸੋਭਾ, (ਊਚ) ਉੱਚੀ ਤੇ ਭੀ ਊਚੀ ਹੈ, ਵਾ ਸਾਧ ਕੀ ਸੋਭਾ(ਊਚ) ਉੱਚੀ ਹੈ, ਔਗੁਣਾਂ ਵਿਕਾਰਾਂ(ਤੇ) ਤੋਂ ਊਚੀ ਹੈ। ਵਾ(ਸਾਧ) ਸਤਿਗੁਰੂ ਸਾਹਿਬ ਜੀ ਕੀ ਸੋਭਾ(ਊਚ) ਉੱਚੀ ਹੈ, ਅਵਤਾਰਾਂ ਪੈਗੰਬਰਾਂ ਦੇਵਤਿਆਂ ਸਭ ਰੁੱਤਬਿਆਂ ਤੇ ਊਚੀ ਹੈ, ਕਿਸੇ ਅਵਤਾਰ ਪੈਗੰਬਰ ਦੀ ਉਪਮਾ ਨਾਲ ਉਪਮਾ ਨਹੀਂ ਦਿਤੀ ਜਾ ਸਕਦੀ। ਯਥਾ:- ਗੁਰ ਨਾਲਿ ਤੁਲਿ.ਨ ਲਗਈ; ਖੋਜਿ ਡਿਠਾ ਬ੍ਰਹਮੰਡੁ॥ ਨਾਮੁ ਨਿਧਾਨੁ.ਸਤਿਗੁਰਿ ਦੀਆ; ਸੁਖੁ ਨਾਨਕ.ਮਨ ਮਹਿ ਮੰਡੁ॥) ਤੇਰਾ ਸਰੀਕੁ ਕੋ ਨਾਹੀ; ਜਿਸ ਨੋ ਲਵੈ ਲਾਇ ਸੁਣਾਇਆ॥) ਜੈਸਾ ਤੂ.ਤੈਸਾ ਤੁਹੀ; ਕਿਆ ਉਪਮਾ ਦੀਜੈ॥) ਗੁਰ ਜੈਸਾ; ਨਾਹੀ ਕੋ ਦੇਵ॥ ਜਿਸੁ ਮਸਤਕਿ ਭਾਗੁ; ਸੁ ਲਾਗਾ ਸੇਵ॥

ਸਾਧ ਕੀ ਸੋਭਾ; ਮੂਚ ਤੇ ਮੂਚੀ॥ (ਸਾਧ) ਮਿਹਰਵਾਨੁ ਸਾਹਿਬੁ ਮਿਹਰਵਾਨੁ॥ ਸਾਹਿਬੁ ਮੇਰਾ ਮਿਹਰਵਾਨੁ॥ ਜੀਅ ਸਗਲ ਕਉ; ਦੇਇ ਦਾਨੁ॥ ਸਤਿਗੁਰੂ ਸਾਹਿਬਾਨ ਜੀ(ਕੀ) ਦੀ ਸੋਭਾ, (ਮੂਚ) ਬਹੁਤੀ(ਤੇ) ਤੋਂ(ਮੂਚੀ) ਬਹੁਤੀ ਹੈ। ਯਥਾ:- ਤੁਮਰੀ ਮਹਿਮਾ, ਬਰਨਿ ਨ ਸਾਕਉ; ਤੂੰ ਠਾਕੁਰ ਊਚ ਭਗਵਾਨਾ॥

ਸਾਧ ਕੀ ਸੋਭਾ; ਸਾਧ ਬਨਿ ਆਈ॥ ਨਾਨਕ ਸਾਧ ਪ੍ਰਭ; ਭੇਦੁ ਨ ਭਾਈ॥ ੮॥ ੭॥ ਪਰਮਪੂਜਨੀਕ ਮਿਹਰਵਾਨੁ ਸਾਹਿਬੁ ਮਿਹਰਵਾਨੁ॥ ਸਾਹਿਬੁ ਮੇਰਾ ਮਿਹਰਵਾਨੁ॥ ਜੀਅ ਸਗਲ ਕਉ ਦੇਇ ਦਾਨੁ॥ ਧੰਨ ਸਤਿਗੁਰੂ ਨਾਨਕ ਦੇਵ ਗੁਰੂ ਗ੍ਰੰਥ ਸਾਹਿਬ ਜੀ ਫ਼ੁਰਮਾਉਂਦੇ ਹਨ:- ਹੇ ਭਾਈ!(ਸਾਧ) ਸਤਿਗੁਰੂ ਸਾਹਿਬਾਨ ਜੀ, (ਪ੍ਰਭ) ਵਾਹਿਗੁਰੂ ਜੀ ਦਾ ਕੋਈ ਭੀ(ਭੇਦੁ) ਫਰਕ (ਨ) ਨਹੀਂ ਹੈ। ਯਥਾ:- ਬਲਿਓ ਚਰਾਗੁ.ਅੰਧ੍ਯ੍ਯਾਰ ਮਹਿ; ਸਭ ਕਲ ਉਧਰੀ, ਇਕ ਨਾਮ ਧਰਮ॥ ਪ੍ਰਗਟੁ ਸਗਲ ਹਰਿ ਭਵਨ ਮਹਿ; ਜਨੁ ਨਾਨਕੁ ਗੁਰ ਪਾਰਬ੍ਰਹਮ॥) ਗੁਰ ਗੋਵਿੰਦੁ.ਗੋੁਵਿੰਦੁ ਗੁਰੂ ਹੈ; ਨਾਨਕ ਭੇਦੁ ਨ ਭਾਈ॥) ਗੁਰ ਨਾਨਕ ਦੇਵ ਗੋਵਿੰਦ ਰੂਪ॥ ਇਸ ਲਈ(ਸਾਧ) ਸਤਿਗੁਰੂ ਸਾਹਿਬਾਨ ਜੀ(ਕੀ) ਦੀ ਸੋਭਾ, (ਸਾਧ) ਸਤਿਗੁਰੂ ਸਾਹਿਬਾਨ ਨਿਰਗੁਨ ਨਿਰੰਕਾਰ ਪੂਰਨ ਬ੍ਰਹਮ ਸਰੂਪ ਹੀ ਬਨਿ ਆਈ ਹੈ, ਭਾਵ ਰਾਜਨ ਕੇ ਰਾਜਾ ਮਹਾਰਾਜਨ ਕੇ ਮਹਾਰਾਜਾ; ਸਤਿਗੁਰੂ ਸਾਹਿਬਾਨ ਜੀ ਦੇ ਤੁੱਲ, ਹੋਰ ਕਿਸੇ ਦੀ ਕਰਨੀ ਕਮਾਈ ਸ਼ਹੀਦੀ ਕੁਰਬਾਨੀ ਵਡਿਆਈ ਨਹੀਂ ਹੈ॥੮॥੭॥ ਯਥਾ:- ਗੁਰ ਨਾਲਿ ਤੁਲਿ.ਨ ਲਗਈ; ਖੋਜਿ ਡਿਠਾ ਬ੍ਰਹਮੰਡੁ॥ ਨਾਮੁ ਨਿਧਾਨੁ.ਸਤਿਗੁਰਿ ਦੀਆ; ਸੁਖੁ ਨਾਨਕ.ਮਨ ਮਹਿ

ਮੰਡੁ॥) ਜੈਸਾ ਤੂ.ਤੈਸਾ ਤੁਹੀ; ਕਿਆ ਉਪਮਾ ਦੀਜੈ॥) ਸੋ, ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ; ਗੁਰਦੇਵ ਨਾਨਕ ਹਰਿ ਨਮਸਕਰਾ॥ ਅਨੁਸਾਰ ਪਾਰਬ੍ਰਹਮ ਸਤਿਗੁਰੂ ਸਾਹਿਬ ਜੀ ਦੀ, ਗੁਰਬਾਣੀ'ਚ ਬਿਅੰਤ ਹੀ ਮਹਿਮਾ ਕਹੀ ਹੈ, ਇਸ ਲਈ ਸਾਧ ਕੀ ਮਹਿਮਾ; ਬੇਦ ਨ ਜਾਨਹਿ॥ ਅਨੁਸਾਰ ਸਾਧ ਸਤਿਗੁਰੂ ਸਾਹਿਬ ਜੀ ਦੀ ਮਹਿਮਾ ਬੇਦ ਕਤੇਬ ਨਹੀਂ ਜਾਣਦੇ।

੪੨.ਗਉੜੀ ਸੁਖਮਨੀ ਮਃ੫॥ ਸਲੋਕੁ॥) ਅਸਟਪਦੀ ਜੀ ਅੱਠਵੇਂ, ਆਦਿ ੨੭੨.

ਸਲੋਕੁ॥ ਮਨਿ ਸਾਚਾ; ਮੁਖਿ ਸਾਚਾ ਸੋਇ॥ ਅਵਰੁ ਨ ਪੇਖੈ; ਏਕਸੁ ਬਿਨੁ ਕੋਇ॥ ਨਾਨਕ.ਇਹ ਲਛਣ; ਬ੍ਰਹਮਗਿਆਨੀ ਹੋਇ॥ ੧॥

ਜ਼ਾਲਮਾਂ ਦੇ ਘੋਰ ਭਿਆਨਕ ਅਤਿਆਚਾਰ ਜ਼ੁਲਮ ਕਰਨ ਤੋਂ, ਪਰਮਪੂਜਨੀਕ ਵਾਹਿਗੁਰੂ ਮਹੱਲਾ ਪੰਜਵਾਂ ਜੀ, ਸਾਡੇ ਲਈ ਹੁਣ ਉੱਬਲਦੀ ਦੇਗ਼'ਚ ਬੈਠ ਰਹੇ ਹਨ, ਹੁਣ ਤੱਤੇ ੨ ਰੇਤੇ 'ਤੇ ਬੈਠ ਕੇ, ਤੱਤਾ ੨ ਰੇਤਾ ਆਪਣੇ ਪਰਮਪਵਿੱਤ੍ਰ ਸ਼ੁਭ ਸੱਚੇ ਮਹਾਨ ਪਰ ਉਪਕਾਰੀ ਧੀਰਜਧਾਰੀ ਨਿਰੰਕਾਰੀ ਸੀਸ'ਤੇ ਪੁਆ ਕੇ, ਹੁਣ ਸੜਦੀ ਮੱਚਦੀ ਬਲਦੀ ਲੋਹ'ਤੇ ਖੜ੍ਹ ਰਹੇ ਹਨ। ਆਪ ਕਸ਼ਟ ਸਹਾਰ ਰਹੇ ਹਨ, ਸਾਨੂੰ ਗੁਰੂ ਰਾਮਦਾਸ ਸ੍ਰੋਵਰ, ਸ੍ਰੀ ਹਰਿਮੰਦਰ ਸਾਹਿਬ ਜੀ, ਸ੍ਰੀ ਤਰਨਤਾਰਨ ਸਾਹਿਬ ਜੀ, ਹੋਰ ਅਨੇਕ ਤੀਰਥ ਤੇ ਪਰਮ ਪੂਜਨੀਕ ਸੱਚੇ ਸਤਿਗੁਰੂ ਨਿਰੰਕਾਰ ਸਰੂਪ ਗੁਰਬਾਣੀ ਜੀ ਬਖ਼ਸ਼ ਰਹੇ ਹਨ। ਆਪ ਜੀ ਨੂੰ ਅਨਿਕ ਬਾਰ ਨਿਮਖ ੨ ਨਮਸਕਾਰ, ਆਪ ਜੀ ਤੋਂ ਅਨਿਕਬਾਰ ਸਦਾ ਸਦਾ ਜਾਈਏ ਬਲਿਹਾਰ। ਧੰਨ ਗੁਰੂ ਪ੍ਰਮੇਸਰ ਜੀ, ਆਪਣੇ ਨਿਰਗੁਨ ਸਰੂਪ ਦੁਆਰਾ ਹੁਣ ਅਨੰਤ ਸੂਰਜਾਂ ਚੰਦ੍ਰਮਿਆਂ ਬਿਜਲੀਆਂ ਅਗਨੀਆਂ ਤਾਰੇ ਮੰਡਲਾਂ, ਸਾਡੇ ਮਨਾਂ ਇੰਦ੍ਰਿਆਂ ਰਿਦਿਆਂ ਨੂੰ ਪ੍ਰਕਾਸ਼ ਰਹੇ ਹਨ। ਹੁਣ ਸਾਡੇ ਅੰਦਰ ਬਾਹਰ ਅਸੰਖ ਨੂਰ, ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਪ੍ਰਕਾਸ਼ ਹੀ ਪ੍ਰਕਾਸ਼ ਸਰੂਪ, ਅਨਹਦ ਸਬਦ ਵਾਹਿਗੁਰੂ ਅਜਪਾ ਜਾਪ ਕਰਦਿਆਂ ਭਰਪੂਰ ਹੋ ਰਹੇ ਹਨ। ਐਸੇ ਪਰਮਪੂਜਨੀਕ ਵਾਹਿਗੁਰੂ ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਸਤਿਗੁਰੂ ਨਾਨਕ ਦੇਵ ਸਦਾ ਗੁਰਤਾ ਬਿਰਾਜਮਾਨ ਸਤਿਗੁਰੂ ਗ੍ਰੰਥ ਸਾਹਿਬ ਜੀ ਫ਼ੁਰਮਾਉਂਦੇ ਹਨ:- ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖੵ ਹਰਿ॥ ਪਰਮ ਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ, ਅਸੰਖ ਅਨੰਤ ਪ੍ਰਕਾਸ਼ ਸਰੂਪ ਨਿਰਮਲ ਨਿਰਲੇਪ ਨਿਰਦੋਖ ਪੂਰਨ ਬ੍ਰਹਮ ਜੀ 'ਚ ਸਦਾ ਲੀਨ ਹਨ। ਆਪ ਜੀ ਦੇ ਪਰਮਪਵਿੱਤ੍ਰ ਸ਼ੁਭ ਸੱਚੇ ਪਾਕ ਮਹਾਂ ਵਿਸਮਾਦ ਮਨਿ'ਚ, (ਸੋਇ) ਸੋਭਾ ਸਹਿਤ(ਸਾਚਾ) ਸੱਚੇ ਬ੍ਰਹਮ ਜੀ ਵਸ ਰਹੇ ਹਨ ਤੇ ਵਾਹਿਗੁਰੂ ਸਰੂਪ ਮੁਖਿ ਕਵਲ'ਚ ਭੀ, ਅਸੰਖ ਨੂਰੋ ਨੂਰ ਲਾਲ ਜਮਾਲ ਸਰੂਪ(ਸਾਚਾ) ਸੱਚੇ ਬ੍ਰਹਮ ਜੀ ਹੀ ਵਸ ਰਹੇ ਹਨ। ਆਪ ਜੀ(ਏਕਸੁ) ਇੱਕ ਵਾਹਿਗੁਰੂ ਬ੍ਰਹਮ ਨਿਰਗੁਣੁ ਸਰਗੁਣੁ; ਆਪੇ ਸੋਈ॥ ਜੀ ਤੋਂ ਬਿਨੁ, (ਅਵਰੁ) ਹੋਰ(ਕੋਇ) ਕੋਈ ਭੀ(ਨ) ਨਹੀਂ(ਪੇਖੈ) ਦੇਖਦੇ, ਭਾਵ ਦੁਸ਼ਮਣ ਮਿੱਤ੍ਰ'ਚ ਸਮਦ੍ਰਿਸ਼ਟੀ ਹੈ। ਯਥਾ:- ਬ੍ਰਹਮੁ ਦੀਸੈ.ਬ੍ਰਹਮੁ ਸੁਣੀਐ; ਏਕੁ ਏਕੁ

ਵਖਾਣੀਐ॥ ਪੂਰਨ ਬ੍ਰਹਮ ਜੀ 'ਚ ਸਦਾ ਲੀਣਤਾ ਦਾ ਇਹ ਸ਼ੁਭ(ਲਛਣ) ਗੁਣ, ਪੂਰਨ ਬ੍ਰਹਮਗਿਆਨੀ, ਵਾਹਿਗੁਰੂ ਗੁਰਮੁਖਿ ਗੁਰੂ ਜੀ'ਚ, ਹੋਇ ਰਿਹਾ ਹੈ, ਕਿਉਂ ਜੋ ਆਪ ਅਦੁਤੀ ਕੁਰਬਾਨੀ ਦੇ ਕੇ, ਆਪਣੇ ਤੋਂ ਅਨੇਕਾਂ ਸਭ ਦੀ ਚਰਨ-ਧੂੜਿ ਗੁਰਮੁਖਿ ਸ਼ਹੀਦ ਸੰਤ ਬ੍ਰਹਮਗਿਆਨੀ ਸਦਾ ਲਈ ਪੈਦਾ ਕਰ ਰਹੇ ਹਨ॥ ੧॥ ਯਥਾ:- ਬ੍ਰਹਮਗਿਆਨੀ; ਸਗਲ ਕੀ ਰੀਨਾ॥) ਬ੍ਰਹਮਗਿਆਨੀ ਕੈ; ਗਰੀਬੀ ਸਮਾਹਾ॥ ਬ੍ਰਹਮਗਿਆਨੀ; ਪਰਉਪਕਾਰ ਉਮਾਹਾ॥) ਧਨੁ ਧਨੁ ਹਰਿ ਗਿਆਨੀ, ਸਤਿਗੁਰੂ ਹਮਾਰਾ; ਜਿਨਿ ਵੈਰੀ ਮਿਤ੍ਰ, ਹਮ ਕਉ ਸਭ ਸਮ ਦ੍ਰਿਸਟਿ ਦਿਖਾਈ॥)

(ਸੱਸੇ ਪੈਰ ਬਿੰਦੀ ਨ ਲਾਉ) (ਅਸਟਪਦੀ॥) ਪਰਮਪੂਜਨੀਕ ਦਸ ਤੁਕੀਆਂ, ਅੱਠ ਪਉੜੀਆਂ ਦੇ ਅਸਟਪਦੀ ਜੀ ਅੱਠਵੇਂ।

ਬ੍ਰਹਮਗਿਆਨੀ; ਸਦਾ ਨਿਰਲੇਪ॥ ਜੈਸੇ ਜਲ ਮਹਿ; ਕਮਲ ਅਲੇਪ॥ {ਸਤਿਗੁਰੂ ਗ੍ਰੰਥ ਸਾਹਿਬ ਜੀ ਤੋਂ ਵਰੋਸਾਏ, ਸ਼ਾਂਤ ਆਤਮਾ ਸਹਿਨਸ਼ੀਲ ਧੀਰਜਧਾਰੀ ਮਹਾਨ ਪਰਉਪਕਾਰੀ ਨ੍ਰਿਵਿਕਾਰੀ, ਗੁਰੂ ਜੀ ਤੋਂ ਸੀਸ ਕੁਰਬਾਨ ਕਰਨ ਵਾਲੇ, ਜਿਸ ਪ੍ਰੇਮੀਜੀ ਦੇ ਦਿਲ ਦਿਮਾਗ਼ ਰੋਮ ੨'ਚ ਧੰਨ ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਰ ਸਮੇਂ ਗੁਰਬਾਣੀ ਤੇ ਉਸ ਦੇ ਰਿਦੇ'ਚੋਂ ਮੁਖ'ਚ ਅੰਮ੍ਰਿਤ ਭੇਜਦੇ ਹਨ। ਜੋ ਹਰ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਰਮਪਵਿੱਤ੍ਰ ਸੱਚੇ ਬ੍ਰਹਮ ਸਰੂਪ ਅੱਖਰ ੨ ਦਾ ਪੂਰਨ ਪਿਆਰਾ ਸੱਚਿਆਰਾ ਧਿਆਨ ਧਾਰ ਕੇ, ਬ੍ਰਹਮ ਸਰੂਪ ਅੱਖਰ ੨ ਨੂੰ ਵਾਹਿਗੁਰੂ ਗੁਰੂ ਪ੍ਰਮੇਸਰ ਜੀ ਮੰਨ ਕੇ, ਸੁਆਸ ੨ ਰੋਮ ੨ ਕਰਕੇ ਵਾਹਿਗੁਰੂ ੨ ਜਪਦੇ ਹਨ। ਆਪਣੇ ਮਨ ਇੰਦ੍ਰੇ ਪੰਜਾਂ ਵਿਕਾਰਾਂ ਨੂੰ ਜਿੱਤਣ ਵਾਲੇ, ਆਪਣੇ ਅੰਦਰ ਬਾਹਰ ਅਸੰਖ ਵਿਸਮਾਦ ਪ੍ਰਕਾਸ਼ ਹੀ ਪ੍ਰਕਾਸ਼ ਨੂਰ ਹੀ ਨੂਰ, ਪਰਮ ਪੂਜਨੀਕ ਸੱਚੇ ਪੂਰਨ ਵਿਆਪਕ ਬ੍ਰਹਮ ਜੀ 'ਚ ਲੀਣ, ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਖ਼ਰੇ ਪਿਆਰੇ ਸੱਚਿਆਰੇ, ਬ੍ਰਹਮਗਿਆਨੀ; ਸਗਲ ਕੀ ਰੀਨਾ॥ ਸਭ ਦੀ ਚਰਨ-ਧੂੜ ਬਣੇ, ਗੁਰੂ ਜੀ ਤੋਂ ਕੁਰਬਾਨ ਹੋਣ ਵਾਲੇ, ਆਪਣੇ ਤੋਂ ਅਨੇਕਾਂ ਬ੍ਰਹਮਗਿਆਨੀ ਬਨਾਉਣ ਵਾਲੇ, ਪੂਰਨ ਬ੍ਰਹਮਗਿਆਨੀ ਜੀ ਹਨ, ਕਿਉਂ ਜੋ ਉਨ੍ਹਾਂ ਦੀ ਕੁਰਬਾਨੀ ਤੋਂ ਅਨੇਕਾਂ ਸਨਮੁਖ ਗੁਰਮੁਖਿ ਸਿਮਰਨ ਅਭਿਆਸੀ ਸ਼ਹੀਦ ਬ੍ਰਹਮਗਿਆਨੀ ਪੈਦਾ ਹੋ ਜਾਂਦੇ ਹਨ। }(ਜੈਸੇ) ਜਿੱਦਾਂ ਵਰਖਾ ਦੇ ਜਲ ਤੇ ਹੇਠਲੇ ਜਲ(ਮਹਿ) 'ਚ, ਕਮਲ(ਅਲੇਪ) ਨਿਰਲੇਪ ਰਹਿੰਦਾ ਹੈ, ਇਸ ਤਰ੍ਹਾਂ ਆਪਣੇ ਗੁਰੂ ਜੀ ਨੂੰ ਨਿਮਖ ੨ ਨਮਸਕਾਰਾਂ ਹੀ ਨਮਸਕਾਰਾਂ ਕਰਨ ਵਾਲੇ, ਆਪਣੇ ਅੰਦਰ ਬਾਹਰ ਗੁਰਸਬਦਾਂ ਅਰਥਾਂ ਪੂਰਨ ਬ੍ਰਹਮ ਜੀ 'ਚ ਲੀਣ, ਸਭ ਦੀ ਚਰਨ-ਧੂੜ ਬਣੇ, ਪੂਰਨ ਬ੍ਰਹਮਗਿਆਨੀ ਜੀ, ਸਪੁੱਤ੍ਰ ਪਰਵਾਰ ਮਾਇਆ ਮੋਹ ਯੁੱਧ, ਆਪਣੇ ਸ੍ਰੀਰ'ਤੇ ਕਸ਼ਟ ਆਉਣ, ਜੰਮਣ ਮਰਨ, ਮਾਨ ਅਪਮਾਨ, ਖੁਸ਼ੀ ਗ਼ਮੀ ਤੋਂ, ਸਦਾ ਨਿਰਲੇਪ ਰਹਿੰਦੇ ਹਨ। ਯਥਾ:- ਬ੍ਰਹਮਗਿਆਨੀ ਕੈ; ਗਰੀਬੀ ਸਮਾਹਾ॥ ਬ੍ਰਹਮਗਿਆਨੀ; ਪਰਉਪਕਾਰ ਉਮਾਹਾ॥) ਬ੍ਰਹਮਗਿਆਨੀ; ਸਗਲ ਕੀ ਰੀਨਾ॥ ਜਿਵੇਂ ਕਵਲ ਤੋਂ ਸੁਗੰਧੀ ਆਉਂਦੀ ਹੈ, ਤਿਵੇਂ ਉਨ੍ਹਾਂ ਤੋਂ ਗੁਰਬਾਣੀ ਕਥਾ ਕੀਰਤਨ ਗੁਰੂ ਸੇਵਾ ਪ੍ਰੇਮਾ-ਭਗਤੀ ਮਹਾਨ ਪਰਉਪਕਾਰ ਸਤਿ ਸੰਤੋਖ ਦਇਆ ਧਰਮ ਵੀਚਾਰ, ਨਿਮ੍ਰਤਾ ਸਹਿਨ-ਸ਼ੀਲਤਾ ਗਰੀਬੀ ਪ੍ਰੇਮ ਬੈਰਾਗ

ਤਿਆਗ ਦਾ ਤਿਆਗ, ਨਿਰਅਭਿਮਾਨਤਾ ਖਿਮਾ ਧੀਰਜ ਨਿਰਵੈਰਤਾ ਨਿਰਲੇਪਤਾ ਆਦਿ ਅਨੰਤ ਸ਼ੁਭ ਗੁਣਾਂ ਦੀ, ਅਨੰਤ ਕਲਾਵਾਨ ਨੂਰੋ ਨੂਰ ਵਿਆਪਕ ਭਰਪੂਰ ਸੁਗੰਧੀ ਆਉਂਦੀ ਹੈ। ਜਿਵੇਂ ਧੰਨ ੨ ਸ੍ਰੀ ਗੁਰੂ ਗੋਬਿੰਦਸਿੰਘ ਸਾਹਿਬ ਜੀ ਮਹਾਰਾਜ, ਆਪਣੇ ਪਰਮਪੂਜਨੀਕ ਪਿਤਾਜੀ ਨੂੰ, ਸੀਸ ਕੁਰਬਾਨ ਕਰਨ ਲਈ ਦਿੱਲੀ ਨੂੰ ਤੋਰ ਰਹੇ ਹਨ, ਵੱਡੇ ਸਾਹਿਬਜ਼ਾਦਿਆਂ ਨੂੰ ਸ੍ਰੀ ਚਮਕੌਰ ਸਾਹਿਬ ਜੀ ਵਿਖੇ, ਆਪਣੇ ਅੰਮ੍ਰਿਤ ਭਿੱਜੇ ਨੇਤ੍ਰਾਂ ਨਾਲ ਸ਼ਹੀਦ ਹੁੰਦਿਆਂ ਦੇਖ ਕੇ, ਪੜ੍ਹ ਰਹੇ ਹਨ:- ਕਬੀਰ.ਮੇਰਾ ਮੁਝ ਮਹਿ ਕਿਛੁ ਨਹੀ; ਜੋ ਕਿਛੁ ਹੈ ਸੋ ਤੇਰਾ॥ ਤੇਰਾ ਤੁਝ ਕਉ ਸਉਪਤੇ; ਕਿਆ ਲਾਗੈ ਮੇਰਾ॥

ਬ੍ਰਹਮਗਿਆਨੀ; ਸਦਾ ਨਿਰਦੋਖ॥ ਜੈਸੇ ਸੂਰੁ; ਸਰਬ ਕਉ ਸੋਖ॥ (ਜੈਸੇ) ਜਿਵੇਂ(ਸੂਰੁ) ਸੂਰਜ(ਸਰਬ) ਸਾਰਿਆਂ ਗੰਦਿਆਂ ਥਾਵਾਂ'ਤੇ ਪੈ ਕੇ, ਉਨ੍ਹਾਂ(ਕਉ) ਨੂੰ(ਸੋਖ) ਸੁਕਾ ਕੇ, ਬਦਬੋ ਚੁੱਕਦਿਆਂ ਨਿਰਦੋਸ਼ ਨਿਰਲੇਪ ਰਹਿੰਦਾ ਹੈ, ਇਸ ਤਰ੍ਹਾਂ, ਬ੍ਰਹਮਗਿਆਨੀ ਕੈ; ਗਰੀਬੀ ਸਮਾਹਾ॥ ਬ੍ਰਹਮਗਿਆਨੀ; ਪਰਉਪਕਾਰ ਉਮਾਹਾ॥) ਰਾਜਨ ਕੇ ਰਾਜਾ ਮਹਾਰਾਜਨ ਕੇ ਮਹਾਰਾਜਾ;) ਰਾਜਾਨ ਰਾਜ॥ ਭਾਨਾਨ ਭਾਨ॥ ਦੇਵਾਨ ਦੇਵ॥ ਉਪਮਾ ਮਹਾਨ॥ ਅਨੁਸਾਰ ਅਨੰਤ ਸੂਰਜਾਂ ਦੇ ਪ੍ਰਕਾਸ਼ਕ(ਬ੍ਰਹਮਗਿਆਨੀ) ਸਤਿਗੁਰੂ ਸਾਹਿਬ ਜੀ, ਆਪਣੇ ਗੁਰ-ਸ਼ਬਦਾਂ ਰੂਪੀ ਕਿਰਨਾਂ, ਗੁਰਮਤਿ ਸਿੱਖਿਆ ਰੂਪੀ ਧੁੱਪ, ਭਾਉ-ਭਗਤੀ ਸਹਿਤ ਅਜਪਾ ਜਾਪ ਰੂਪੀ ਗਰਮੈਸ਼ ਬਖ਼ਸ਼ ਕੇ, ਮੰਦ ਕਰਮੀ ਪਾਪੀ ਜੀਆਂ ਦੀ ਮੰਦ ਵਾਸ਼ਨਾ ਰੂਪੀ ਬਦਬੋ ਨੂੰ ਸੁਕਾਉਂਦਿਆਂ ਸਦਾ(ਨਿਰਦੋਖ) ਦੋਸ਼ਾਂ ਤੋਂ ਰਹਿਤ, ਨਿਰਲੇਪ ਰਹਿੰਦੇ ਹਨ। ਯਥਾ:- ਸਰਬਤ੍ਰ ਰਮਣੰ ਗੋਬਿੰਦਹ; ਨਾਨਕ.ਲੇਪ ਛੇਪ ਨ ਲਿਪ੍ਹਤੇ॥) ਸਗਲ ਸੰਗਿ; ਆਤਮ ਉਦਾਸੁ॥ ਐਸੀ ਜੁਗਤਿ; ਨਾਨਕ ਰਾਮ ਦਾਸੁ॥ ੬॥) ਐਸੇ ਜਨ ਵਿਰਲੇ ਜਗ ਅੰਦਰਿ; ਪਰਖਿ ਖਜਾਨੈ ਪਾਇਆ॥ ਜਾਤਿ ਵਰਨ ਤੇ ਭਏ ਅਤੀਤਾ; ਮਮਤਾ ਲੋਭੁ ਚੁਕਾਇਆ॥ ੭॥ ਨਾਮਿ ਰਤੇ ਤੀਰਥ.ਸੇ ਨਿਰਮਲ; ਦੁਖੁ ਹਉਮੈ ਮੈਲੁ ਚੁਕਾਇਆ॥ ਨਾਨਕੁ.ਤਿਨ ਕੇ ਚਰਨ ਪਖਾਲੈ; ਜਿਨਾ ਗੁਰਮੁਖਿ ਸਾਚਾ ਭਾਇਆ॥ ੮॥ ੭॥) ਦੀਸਹਿ ਸਭ ਸੰਗਿ.ਰਹਹਿ ਅਲੇਪਾ; ਨਹ ਵਿਆਪੈ ਉਨ ਮਾਈ॥ ਏਕੈ ਰੰਗਿ ਤਤ ਕੇ ਬੇਤੇ; ਸਤਿਗੁਰ ਤੇ ਬੁਧਿ ਪਾਈ॥

ਬ੍ਰਹਮਗਿਆਨੀ ਕੈ; ਦ੍ਰਿਸਟਿ ਸਮਾਨਿ॥ ਜੈਸੇ ਰਾਜ ਰੰਕ ਕਉ; ਲਾਗੈ ਤੁਲਿ ਪਵਾਨ॥ (ਜੈਸੇ) ਜਿਵੇਂ (ਰਾਜ) ਰਾਜੇ ਤੇ (ਰੰਕ) ਕੰਗਾਲ(ਕਉ) ਨੂੰ, (ਪਵਾਨ) ਹਵਾ(ਤੁਲਿ) ਬਰਾਬਰ(ਲਾਗੈ) ਲੱਗਦੀ ਹੈ, ਭਾਵ ਦੋਹਾਂ ਨੂੰ ਸੁਆਸ ਲੈਣ, ਜਨ ਜੀਵਨ ਦਾ ਇੱਕੋ ਜੇਹਾ ਸੁਖ ਦਿੰਦੀ ਹੈ। ਤਿਵੇਂ, (ਬ੍ਰਹਮਗਿਆਨੀ) ਵਿਸਮਾਦ ਸੱਚੇ ਸਤਿਗੁਰੂ ਸਾਹਿਬ ਜੀ(ਕੈ) ਦੇ, ਹਰਿ ਅੰਮ੍ਰਿਤ ਭਿੰਨੇ 'ਲੋਇਣਾ; 'ਨੇਤ੍ਰਾਂ ਦੀ ਅੰਮ੍ਰਿਤ ਭਰੀ ਬ੍ਰਹਮ(ਦ੍ਰਿਸਟਿ) ਦ੍ਰਿਸ਼ਟੀ, ਅਮੀਰ ਗ੍ਰੀਬ ਦੁਸ਼ਮਣ ਮਿੱਤ੍ਰ ਸਭ ਨੂੰ(ਸਮਾਨਿ) ਇੱਕੋ ਜੇਹਾ ਹੀ ਦੇਖਦੀ ਹੈ, ਭਾਵ ਸਭ ਨੂੰ ਸੁਖ ਬਖ਼ਸ਼ਦੀ ਹੈ। ਯਥਾ:- ਗੁਰ ਪ੍ਰਸਾਦਿ; ਨਾਨਕ ਸਮਦ੍ਰਿਸਟਾ॥ ਜਿਵੇਂ ਗ੍ਰੀਬ ਭਾਈ ਲਾਲੋ ਜੀ, ਅਮੀਰ ਮਲਕ ਭਾਗੋ ਜੀ ਆਦਿ ਸਭ ਨੂੰ ਉਧਾਰਿਆ ਹੈ। ਯਥਾ:- ਕਲਿਜੁਗੁ; ਉਧਾਰਿਆ ਗੁਰਦੇਵ॥ ਮਲ ਮੂਤ ਮੂੜ ਜਿ ਮੁਘਦ ਹੋਤੇ; ਸਭਿ ਲਗੇ ਤੇਰੀ ਸੇਵ॥

ਬ੍ਰਹਮਗਿਆਨੀ ਕੈ; ਧੀਰਜੁ ਏਕ॥ ਜਿਉ ਬਸੁਧਾ.ਕੋਊ ਖੋਦੈ; ਕੋਊ ਚੰਦਨ ਲੇਪ॥ {ਬ੍ਰਹਮਗਿਆਨੀ ਕੈ; ਧੀਰਜੁ ਏਕ॥ ਪਰਮਪੂਜਨੀਕ ਗੁਰੂ ਜੀ ਨੇ ਗੁਰੂ ਮਰਯਾਦਾ ਗੁਰਸਿੱਖੀ ਗੁਰਸੰਗਤ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਜੁੱਗੋ ਜੁੱਗ ਅਟੱਲ ਰੱਖਣ ਲਈ, ਸਰਬੱਤ ਦੇ ਭਲੇ, ਗਊ ਗ੍ਰੀਬ ਦੀ ਰੱਖਿਆ ਲਈ, ਜ਼ੁਲਮ ਦੇ ਨਾਸ ਧਰਮ ਦੇ ਪ੍ਰਕਾਸ਼ ਲਈ, ਅਲੋਪ ਹੋਏ ਛੱਤਰੀ ਧਰਮ ਨੂੰ ਪ੍ਰਗਟ ਕਰਨ ਲਈ, ਸਰਬੱਤ ਦੇ ਭਲੇ ਧਰਮ ਹਿਤ ਕੁਰਬਾਨੀ ਦਾ ਬੀਜ ਬੀਜਣ ਲਈ, ਕੁਰਬਾਨੀ ਦੇ ਕੇ, ਸਤਿਸੰਗਤਜੀ ਦਾ ਬਚਨ ਮੰਨਣ ਦੀ ਮਰਯਾਦਾ ਕਾਇਮ ਕਰਨ ਲਈ, ਪਰਮਪੂਜਨੀਕ ਨਾਨੇ ਸਤਿਗੁਰੂ ਸਾਹਿਬ ਜੀ ਦੇ ਕੁਰਬਾਨੀ ਦੇਣ ਦੇ ਬਚਨ ਕਮਾ ਕੇ, ਗੁਰੂ ਜੀ ਦੇ ਬਚਨ ਮੰਨਣ ਕਮਾਉਣ ਨਮਸਕਾਰਨ ਦੀ ਪਰਪਾਟੀ ਪਾਉਣ ਲਈ, ਦੁਰਮਤਿ ਮਲੇਛ ਰਾਜ ਦੀ ਜੜ ਪੁੱਟਣ ਲਈ, ਭਜਨ ਸਿਮਰਨ ਸਾਧੂ ਸੰਤਾਂ ਦੀ ਰੱਖਿਆ ਲਈ, ਆਪਣੇ ਪਿਆਰੇ ਗੁਰਸਿੱਖਾਂ ਸਾਧੂ ਸੰਤਾਂ ਦੇ ਮਰਨ ਦੇ ਕਸ਼ਟ ਦੀ ਨਿਵਿਰਤੀ ਲਈ, ਆਪਣੇ ਪਿਆਰੇ ਗੁਰਸਿੱਖਾਂ ਦੇ ਰਿਦੇ, ਘਰ ਸੱਚਖੰਡ ਬਨਾਉਣ ਲਈ, ਸਾਰੀ ਬ੍ਰਹਮੰਡ ਦੀ ਰਚਨਾ'ਚ, ਖ਼ਾਲਿਸਤਾਨ ਹਲੇਮੀ ਰਾਜ ਕਾਇਮ ਕਰਨ ਲਈ, ਆਗਿਆਕਾਰੀ ਅਨੁਸਾਰੀ ਸੇਵਕਾਂ ਦੇ ਔਗੁਣ ਵਿਕਾਰ ਮੇਟਣ ਲਈ, ਗੁਰੂ ਗ੍ਰੰਥ ਸਾਹਿਬ ਜੀ ਦੁਆਰਾ, ਆਪਣੇ ਪਿਆਰੇ ਸਿੱਖ ਬੱਚਿਆਂ ਦੇ ਦਿਲ ਦਿਮਾਗ਼'ਚ, ਹਰ ਸਮੇਂ ਗੁਰਬਾਣੀ ਜੀ ਬਖ਼ਸ਼ਣ ਲਈ, ਗੁਰ ਪ੍ਰੇਮਾ-ਭਗਤੀ ਸਹਿਤ, ਨਿਰਗੁਨ ਸਰਗੁਨ ਦੀ ਏਕਤਾ ਬਖ਼ਸ਼ਣ ਲਈ, ਦਬਾਅ ਡਰ ਨਾਲ ਕਿਸੇ ਵਿਅਕਤੀ ਦੀ ਸਿਫ਼ਤ ਨ ਲਿਖ ਕੇ, ਗੁਰਬਾਣੀ ਜੀ ਨੂੰ ਨਿਰੋਲ ਸ਼ੁੱਧ ਰੱਖਣ ਲਈ, ਹਿੰਦੂ ਸਿੱਖ ਈਸਾਈ ਮੁਸਲਮਾਨ ਆਦਿ ਜਾਤੀ ਨਫ਼ਰਤ ਮੇਟ ਬ੍ਰਹਮਗਿਆਨੀ ਕੇ, ਦੁਨੀਆਂ'ਚ ਜਾਤੀ ਨਫ਼ਰਤ ਕਰਕੇ, ਗ੍ਰੀਬ ਜੰਤਾ ਦੇ ਲਹੂ ਦੇ ਵਗ ਰਹੇ ਨੱਦਾਂ ਨੂੰ ਬੰਦ ਕਰਨ ਲਈ, ਆਪਣੇ ਬੱਚਿਆਂ ਨੂੰ ਪਦਾਰਥ ਸਤਿਕਾਰ, ਪ੍ਰੇਮਾ-ਭਗਤੀ ਸਹਿਤ ਬ੍ਰਹਮਗਿਆਨ ਬਖ਼ਸ਼ ਕੇ, ਅਗਨ ਸਾਗਰ ਸੰਸਾਰ ਤੋਂ ਤਾਰਨ ਲਈ, ਸਾਂਈ ਮੀਆ ਮੀਰ ਜੀ ਨੂੰ, ਬ੍ਰਹਮਗਿਆਨੀ ਕੈ; ਧੀਰਜੁ ਏਕ॥ ਜਿਉ ਬਸੁਧਾ.ਕੋਊ ਖੋਦੈ; ਕੋਊ ਚੰਦਨ ਲੇਪ॥ ਬ੍ਰਹਮਗਿਆਨੀ ਦੀ ਧੀਰਜਧਾਰੀ ਅਵਸਥਾ ਕਮਾ ਕੇ ਦਿਖਾਉਣ ਲਈ, ਗੁਰੁ ਅਰਜਣੁ; ਸਚੁ ਸਿਰਜਣਹਾਰਾ॥ ਵਾਹਿਗੁਰੂ ਜੀ ਨੇ, ਜ਼ਾਲਮਾਂ ਦੇ ਘੋਰ ਭਿਆਨਕ ਅਤਿਆਚਾਰ ਜ਼ੁਲਮ ਕਰਨ ਤੋਂ, ਅਦੁਤੀ ਸ਼ਹੀਦੀ ਦਿਤੀ। }(ਜਿਉ) ਜਿਵੇਂ(ਬਸੁਧਾ) ਧਰਤੀ ਨੂੰ, ਭਾਵੇਂ(ਕੋਊ) ਕੋਈ(ਖੋਦੈ) ਪੁੱਟੇ, ਇਸ'ਤੇ ਮਲ ਮੂਤ੍ਰ ਤਿਆਗੇ, ਭਾਵੇਂ(ਕੋਊ) ਕੋਈ ਚੰਦਨ ਦਾ ਲੇਪ ਕਰੇ, ਦੋਹਾਂ ਹਾਲਤਾਂ'ਚ, ਪੂਰਨ ਖਿਮਾ ਧੀਰਜ'ਚ ਅਡੋਲ ਰਹਿੰਦੀ ਹੈ। ਤਿਵੇਂ(ਬ੍ਰਹਮਗਿਆਨੀ) ਸ਼ਹੀਦਾਂ ਦੇ ਸਿਰਤਾਜ ਧੰਨ ੨ ਸਤਿਗੁਰੂ ਸ੍ਰੀ ਗੁਰੂ ਅਰਜਨਦੇਵ ਸਾਹਿਬ ਜੀ(ਕੈ) ਦੇ ਰੋਮ ੨'ਚ, ਸਰਬ ਵਿਆਪੀ ਮਹਾਂ ਵਿਸਮਾਦ ਧੀਰਜੁ ਹੀ ਧੀਰਜ, ਖਿਮਾ ਹੀ ਖਿਮਾ ਸਹਿਤ, (ਏਕ) ਇੱਕ ਪੂਰਨ ਬ੍ਰਹਮ ਜੀ ਵਸਦੇ ਹਨ। ਭਾਵੇਂ ਗੁਰਤਾ ਸਿੰਘਾਸਣ'ਤੇ ਸਜਣ, ਜ਼ਾਲਮਾਂ ਦੇ ਘੋਰ ਭਿਆਨਕ ਅਤਿਆਚਾਰ ਜ਼ੁਲਮ ਕਰਨ ਤੋਂ, ਭਾਵੇਂ ਉੱਬਲਦੀ ਦੇਗ਼'ਚ ਬੈਠਣ, ਨਿਰਗੁਨ ਬ੍ਰਹਮ ਜੀ 'ਚ ਲੀਣ, ਅਡੋਲ ਰਹਿੰਦੇ ਹਨ। ਤੱਤੀ ਤਵੀ'ਤੇ

ਖੜ੍ਹਨ ਤੋਂ, ਸਾਂਈ ਮੀਆਂ ਮੀਰ ਜੀ ਧਾਹਾਂ ਮਾਰ ਕੇ ਰੋਏ। ਸੱਚੇ ਪਾਤਿਸ਼ਾਹ ਜੀ ਨੇ ਪੂਰਨ ਧੀਰਜ ਬਖ਼ਸ਼ਦਿਆਂ ਕਿਹਾ, "ਗੁਰਮੁਖਿ ਪਿਆਰੇ ਜੀ!ਤੁਸੀਂ ਇਹ ਤੁਕਾਂ ਪੜ੍ਹ ਕੇ ਅਰਥ ਪੁੱਛਦੇ ਸੀ, ਕੀ ਇਸ ਅਵਸਥਾ ਨੂੰ ਕਮਾਉਣ ਵਾਲਾ ਕੋਈ ਗੁਰਸੇਵਕ ਹੈ?ਕਰਤਾਰ ਜੀ ਦਾ ਭਾਣਾ ਮਿੱਠਾ ਮੰਨਣਾ ਚਾਹੀਦਾ ਹੈ। ਤੇਰਾ ਕੀਆ; ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ; ਨਾਨਕੁ ਮਾਂਗੈ॥ ") ਗੁਰੁ ਪੂਰਾ. ਨਮਸਕਾਰੇ॥ ਅਨੁਸਾਰ ਸਾਂਈ ਜੀ ਅਸੰਖ ਨਮਸਕਾਰਾਂ ਹੀ ਨਮਸਕਾਰਾਂ ਕਰਕੇ, ਰੋਮ ੨ ਕਰਕੇ ਧੰਨ ੩ ਕਹਿੰਦਿਆਂ, ਰੋਮ ੨ ਦੇ ਪਿਆਰ ਸਤਿਕਾਰ ਨਾਲ, ਰੋਮ ੨ ਕਰਕੇ ਰੋਣ ਲੱਗੇ। ਯਥਾ:- ਨਾਨਕ.ਰੁੰਨਾ ਬਾਬਾ ਜਾਣੀਐ; ਜੇ ਰੋਵੈ ਲਾਇ ਪਿਆਰੋ॥) ਮੈ ਰੋਵੰਦੀ.ਸਭੁ ਜਗੁ ਰੁਨਾ; ਰੁੰਨੜੇ ਵਣਹੁ ਪੰਖੇਰੂ॥ ਇਕੁ ਨ ਰੁਨਾ.ਮੇਰੇ ਤਨ ਕਾ ਬਿਰਹਾ; ਜਿਨਿ ਹਉ ਪਿਰਹੁ ਵਿਛੋੜੀ॥

ਬ੍ਰਹਮਗਿਆਨੀ ਕਾ; ਇਹੈ ਗੁਨਾਉ॥ ਨਾਨਕ.ਜਿਉ ਪਾਵਕ ਕਾ; ਸਹਜ ਸੁਭਾਉ॥ ੧॥ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਨਾਨਕ ਦੇਵ, ਸਤਿਗੁਰੂ ਗ੍ਰੰਥ ਸਾਹਿਬ ਜੀ ਫ਼ੁਰਮਾਉਂਦੇ ਹਨ:- (ਜਿਉ) ਜਿਵੇਂ(ਪਾਵਕ) ਅੱਗ(ਕਾ) ਦਾ, ਇਹ (ਸਹਜ) ਨਿਰਯਤਨ ਹੀ(ਸੁਭਾਉ) ਸੁਭਾਵ ਹੈ, ਕਿ ਠੰਢ'ਚ ਨੇੜੇ ਜਾਣ ਤੋਂ, ਠੰਢ ਦੂਰ ਕਰਦੀ ਹੈ, ਹਨ੍ਹੇਰੇ'ਚ ਚਾਨਣ ਕਰਦੀ ਹੈ, ਜਿਹੜੀ ਗੰਦੀ ਚੀਜ਼ ਵਿੱਚ ਸੁੱਟੀ ਜਾਵੇ ਉਸ ਨੂੰ ਸਾੜ ਕੇ, ਵਾਤਾਵਰਣ ਨੂੰ ਸਾਫ਼ ਕਰਦੀ ਹੈ, ਖਾਣਾ ਹਜ਼ਮ ਕਰਦੀ ਹੈ। ਸ੍ਰੀਰਾਂ ਤੇ ਬਨਾਸਪਤੀ ਨੂੰ ਵਧਾਉਂਦੀ ਫੁਲਾਉਂਦੀ ਹੈ। ਹੋਰ ਅਨੇਕਾਂ ਹੀ ਕਾਜ ਸਵਾਰਦੀ ਹੈ। ਇਸ ਤਰ੍ਹਾਂ ਪਰਮਪੂਜਨੀਕ ਗੁਰੂ ਸਾਹਿਬ ਜੀ ਦੇ ਸਾਜੇ ਨਿਵਾਜੇ, ਬ੍ਰਹਮਗਿਆਨੀ; ਸਗਲ ਕੀ ਰੀਨਾ॥ ਬਣੇ ਪੂਰਨ ਬ੍ਰਹਮਗਿਆਨੀ ਜੀ(ਕਾ) ਦਾ(ਇਹੈ) ਇਹੋ ਹੀ, ਬ੍ਰਹਮਗਿਆਨੀ; ਪਰਉਪਕਾਰ ਉਮਾਹਾ॥ (ਗੁਨਾਉ) ਗੁਣ ਹੈ, ਕਿ ਜਿਹੜਾ ਉਨ੍ਹਾਂ ਦੇ ਨੇੜੇ ਜਾਂਦਾ ਹੈ, ਉਸ ਦਾ ਮਹਾਂ ਪਾਪਾਂ ਰੂਪੀ ਪਾਲ਼ਾ ਦੂਰ ਕਰਦੇ ਹਨ, ਅਗਿਆਨ ਰੂਪੀ ਅੰਧੇਰਾ ਚੁੱਕਦੇ ਹਨ, ਅੱਗ'ਚ ਚੀਜ਼ ਸੁੱਟਣ ਵਾਂਗ, ਜਿਹੜੇ ਪ੍ਰੇਮੀ ਨਿਸ਼ਕਾਮ ਸੇਵਾ ਕਰਕੇ, ਸ਼ੁਭ ਸੱਚੇ ਮਿੱਠੇ ਚਰਨਕਮਲਾਂ'ਚ ਲੀਣ ਹੁੰਦੇ ਹਨ, ਉਨ੍ਹਾਂ ਦੇ ਔਗੁਣਾਂ ਦੀ ਮੈਲ਼ ਸਾੜ ਕੇ, ਆਪਣਾ ਨਿਰਮਲ ਸਰੂਪ ਹੀ ਬਣਾ ਲੈਂਦੇ ਹਨ, ਖਾਣਾ ਹਜ਼ਮ ਕਰਨ ਵਾਂਗ, ਬ੍ਰਹਮਗਿਆਨ ਰੂਪੀ ਭੋਜਨ ਨੂੰ, ਗੁਰ ਪ੍ਰੇਮਾ-ਭਗਤੀ ਦੁਆਰਾ ਹਜ਼ਮ ਕਰਨ ਭਾਵ ਅਜਰ ਜਰਨ ਦਾ ਬਲ ਬਖ਼ਸ਼ਦੇ ਹਨ, ਸ੍ਰੀਰਾਂ ਦੇ ਵਧਣ ਫੁੱਲਣ ਵਾਂਗ, ਆਪਣੇ ਪ੍ਰੇਮੀ ਜੀ ਨੂੰ ਸ੍ਰਬ ਵਿਆਪੀ ਅਨਤ ਕਲਾਵਾਨ ਵਿਸਮਾਦ ਨਿਮ੍ਰਤਾ ਹਲੀਮੀ ਗ੍ਰੀਬੀ ਸਹਿਨਸ਼ੀਲਤਾ ਭਾਣਾ ਮੰਨਣ ਲਿਵ ਲਾਉਣ, ਸਤਿ ਸੰਤੋਖ ਦਇਆ ਧਰਮ ਵੀਚਾਰ ਪ੍ਰੇਮ ਨਾਮ ਆਦਿ ਅਸੰਖ ਗੁਣਾਂ ਦਾ ਦਾਨ ਬਖ਼ਸ਼ ਕੇ, ਵਧਾ ਫੁਲਾ ਦਿੰਦੇ ਹਨ॥ ੧॥

ਬ੍ਰਹਮਗਿਆਨੀ; ਨਿਰਮਲ ਤੇ ਨਿਰਮਲਾ॥ ਜੈਸੇ, ਮੈਲੁ ਨ ਲਾਗੈ ਜਲਾ॥ {ਡਾਕਟ੍ਰ ਅੱਠ ਪਹਿਰ'ਚ ਅੱਠ ਗਲਾਸ ਪਾਣੀ ਪੀਣ ਨੂੰ ਕਹਿੰਦੇ ਹਨ। ਸ੍ਰੀਰ ਅਨੁਸਾਰ ਵੱਧ ਘੱਟ ਹੋ ਸਕਦਾ ਹੈ। ਜਿਹੜੇ ਪਾਣੀ ਨਹੀਂ ਪੀਂਦੇ.ਗੁਰਦੇ ਖ਼ਰਾਬ ਹੋ ਜਾਂਦੇ ਹਨ। ਕਬਜ਼ ਆਦਿ ਹੋਰ ਬਿਮਾਰੀਆਂ ਭੀ ਲੱਗਦੀਆਂ ਹਨ। ਇਹ ਯਾਦ ਰਹੇ ਜ਼ਿਆਦਾ ਠੰਢਾ ਪਾਣੀ ਕਬਜ਼ੀ ਕਰੇਗਾ। ਸਵੇਰ ਵੇਲੇ ਬੁਰਸ਼

ਕਰਕੇ ਨਿਰਨੇ ਕਾਲ਼ਜੇ.ਰੱਜ ਕੇ ਪਾਣੀ ਪੀਣਾ ਬਹੁਤ ਹੀ ਗੁਣਕਾਰੀ ਹੈ, ਇਸ ਨਾਲ ਪੇਟ ਸਾਫ਼ ਹੋ ਜਾਂਦਾ ਹੈ। ਜ਼ਿਆਦਾ ਗਰਮੀ'ਚ ਪਲੇ ੨ ਪਾਣੀ ਪੀਂਦੇ ਰਹੋ, ਚੀਤਾ ਭਜਾਉਂਦੇ ਰਹੋ, ਮਲ ਮੂਤ੍ਰ ਦੇ ਤਿਆਗ ਦੀ ਕਿਰਿਆ ਰੋਕਣੀ ਨਹੀਂ ਚਾਹੀਦੀ, ਕਈ ਕਿਰਿਆ ਰੋਕ ਕੇ ਬਿਮਾਰ ਹੁੰਦੇ ਹਨ। ਰੁੱਤ ਅਨੁਸਾਰ ਠੰਢ'ਚ ਕੋਸਾ ਕਰਕੇ ਪੀਵੋ, ਗਰਮੀ'ਚ ਦਰਮਿਆਨਾ, ਜ਼ਿਆਦਾ ਠੰਢਾ ਕਬਜ਼ੀ ਰੇਸ਼ਾ ਪਾਚਣ ਸ਼ਕਤੀ ਨੂੰ ਘਟਾਉਂਦਾ ਹੈ। ਫਰਿਜ਼ ਦੀ ਠੰਢੀ ਚੀਜ਼, ਸ੍ਰੀਰ ਨੂੰ ਵਿਗਾੜਦੀ ਹੈ। ਠੰਢ'ਚ ਫਰਿਜ਼'ਚੋਂ ਫਲ਼ ਆਦਿ ਕੋਸੇ ਪਾਣੀ'ਚ ਠਰ ਭੰਨ ਕੇ ਖਾਉ। ਅੱਠ ਪਹਿਰ ਵਰਤਣ ਲਈ ਪਾਣੀ ਬੋਤਲਾਂ ਦਾ ਹੀ ਪੀਵੋ, ਜਿਹੜਾ ਪੀਣ ਨੂੰ ਸੁਆਦ ਹੋਵੇ। ਦੁਨੀਆਂ'ਤੇ ਜਿੱਥੇ ਭੀ ਜਾਉ ਪਾਣੀ ਦੀ ਲਾਗ ਨਹੀਂ ਹੋਵੇਗੀ। ਜਿੱਥੇ ਪਾਣੀ ਖਰਾਬ ਹੋਵੇ ਉਬਾਲ਼ ਕੇ ਹੀ ਪੀਵੋ। ਡੂੰਘੇ ਤੋਂ ਡੂੰਘੇ ਬੋਰ ਦਾ ਟੈਸਟ ਕੀਤਾ ਪਾਣੀ ਵਰਤੋ। }ਪਹਿਲਾ ਪਾਣੀ ਜੀਉ ਹੈ; ਜਿਤੁ ਹਰਿਆ ਸਭੁ ਕੋਇ॥) (ਦੇਵੀਂ.ਬੋਲ) ਪਾਣੀ ਵਿਚਹੁ.ਰਤਨ ਉਪੰਨੇ; ਮੇਰੁ ਕੀਆ ਮਾਧਾਣੀ॥ ਅਠਸਠਿ ਤੀਰਥ.ਦੇਵੀ ਥਾਪੇ; ਪੁਰਬੀ ਲਗੈ ਬਾਣੀ॥ ਨਾਇ ਨਿਵਾਜਾ.ਨਾਤੈ ਪੂਜਾ; ਨਾਵਨਿ ਸਦਾ ਸੁਜਾਣੀ॥ ਮੁਇਆ ਜੀਵਦਿਆ ਗਤਿ ਹੋਵੈ; ਜਾਂ ਸਿਰਿ ਪਾਈਐ ਪਾਣੀ॥) ਹੁਕਮੀ; ਵਰਸਣ ਲਾਗੇ ਮੇਹਾ॥ ਅਨੁਸਾਰ ਵਾਹਿਗੁਰੂ ਜੀ ਦਾ ਬਖ਼ਸ਼ਿਆ ਪਾਣੀ.ਵਰਖਾ ਦੁਆਰਾ ਵਰਸ ਕੇ, ਤਪਸ਼ ਮੇਟ ਕੇ ਠੰਢ ਬਖ਼ਸ਼ਦਾ ਹੈ। ਪਿਆਸ ਬੁਝਾਉਂਦਾ ਹੈ, ਵਾਹਿਗੁਰੂ ਜੀ ਦੀ ਕੁਦਰਤੀ ਰਚਨਾ ਅੰਬਰ ਹਵਾ ਬਾਗ਼ਾਂ ਬ੍ਰਿੱਛਾਂ ਬਨਾਸਪਤੀ ਨੂੰ, ਅਨੇਕ ਰੰਗਾਂ ੨ ਦੇ ਢੰਗ ਨਾਲ ਸਾਫ਼ ਕਰਦਾ ਹੈ, ਖੇਤੀ ਨੂੰ ਪਾਲ਼ਦਾ ਹੈ, ਚਸ਼ਮੇਂ ਦਰਿਆ ਬਣ ਕੇ ਵਹਿ ਤੁਰਦਾ ਹੈ, ਧਰਤੀ ਨੂੰ ਸੁਹੱਪਣ ਚਾਰ ਚੰਨ ਲਾਉਂਦਾ ਹੈ, ਸਾਰੀ ਧਰਤੀ'ਤੇ ਸਮੁੰਦ੍ਰਾਂ ਦੇ ਰੂਪ'ਚ ਸਜ ਰਿਹਾ ਹੈ, ਅਨੇਕਾਂ ਜੀਆਂ ਜੰਤਾਂ ਦੀ ਪਾਲਣਾ ਕਰ ਰਿਹਾ ਹੈ, ਅਨੇਕਾਂ ਰੰਗਾਂ ੨ ਦੇ ਢੰਗ ਨਾਲ ਮੈਲ਼ ਲਾਹ ਕੇ, ਫਿਰ ਭੀ ਨਿਰਮਲ ਹੀ ਨਿਰਮਲ ਰਹਿੰਦਾ ਹੈ, ਕਿਉਂ ਜੋ ਬੁਖ਼ਾਰਾਤ ਬਣ ਕੇ ਸਾਫ਼ ਹੋ ਜਾਂਦਾ ਹੈ। (ਜੈਸੇ) ਜਿਵੇਂ(ਜਲਾ) ਜਲ ਨੂੰ, ਮੈਲੁ(ਨ) ਨਹੀਂ (ਲਾਗੈ) ਲੱਗਦੀ, ਤਿਵੇਂ ਬ੍ਰਹਮਗਿਆਨੀ; ਸੇ ਜਨ ਭਏ॥ ਨਾਨਕ ਜਿਨ ਪ੍ਰਭੁ; ਆਪਿ ਕਰੇਇ॥ ੨॥ ਪਰਮਪੂਜਨੀਕ ਪੂਰਨ (ਬ੍ਰਹਮਗਿਆਨੀ) ਸਤਿਗੁਰੂ ਸਾਹਿਬ ਜੀ, (ਨਿਰਮਲ) ਉੱਜਲ(ਤੇ) ਤੋਂ(ਨਿਰਮਲਾ) ਉੱਜਲ ਪ੍ਰਕਾਸ਼ ਹੀ ਪ੍ਰਕਾਸ਼ ਪੂਰਨ ਬ੍ਰਹਮ ਸਰੂਪ ਹਨ। ਜਿਵੇਂ ਵਰਖਾ ਵਰਸ ਕੇ, ਗਰਮੀ ਚੁੱਕ ਕੇ ਠੰਢ ਸ਼ਾਂਤੀ ਦਿੰਦੀ ਹੈ। ਤਿਵੇਂ ਗੁਰਤਾ ਬਿਰਾਜਮਾਨ ਬ੍ਰਹਮਗਿਆਨੀ ਗੁਰੂ ਪ੍ਰਮੇਸਰ ਜੀ, ਸਾਚ ਨਾਮ ਕੀ ਅੰਮ੍ਰਿਤ ਵਰਖਾ॥ ਕਰਕੇ, ਪ੍ਰੇਮ ਰੂਪੀ ਜਲ ਦੁਆਰਾ ਸਾਰੀਆਂ ਵਾਸ਼ਨਾਵਾਂ ਮੇਟ ਕੇ, ਸ਼ਾਂਤੀ ਠੰਢ ਬਖ਼ਸ਼ਦੇ ਹਨ। ਤ੍ਰਿਸ਼ਨਾ ਈਰਖਾ ਔਗੁਣਾਂ ਦੀ ਤਪਸ਼ ਮੇਟਦੇ ਹਨ। ਯਥਾ:- ਆਤਸ ਦੁਨੀਆ; ਖੁਨਕ ਨਾਮੁ ਖੁਦਾਇਆ॥) ਸੀਤਲੁ ਥੀਵੈ ਨਾਨਕਾ; ਜਪੰਦੜੋ ਹਰਿ ਨਾਮੁ॥ ਪਾਣੀ ਦੇ ਪਿਆਸ ਬੁਝਾਉਣ ਵਾਂਗ, ਵਾਹਿਗੁਰੂ ਜੀ ਦੇ ਸੁੰਦਰ ਸੋਹਣੇ ਅਮੋਲਕ ਦਰਸ਼ਨ ਕਰਾ ਕੇ, ਦਰਸ਼ਨਾਂ ਦੀ ਪਿਆਸ ਮੇਟਦੇ ਹਨ। ਖੇਤੀ ਹਰੀ ਕਰਨ ਵਾਂਗ, ਗੁਰਸਿੱਖੀ ਰੂਪੀ ਖੇਤੀ ਨੂੰ, ਸ਼ੁਭ ਗੁਣਾਂ ਦੀ ਹਰਿਆਵਲਤਾ ਸਹਿਤ, ਹਰੀ ਭਰੀ ਕਰਦੇ ਹਨ। ਅੰਮ੍ਰਿਤ ਰੂਪ ਕੀਰਤਨ ਕਥਾ ਗੁਰਬਾਣੀ ਸਾਚ ਨਾਮ ਕੀ ਅੰਮ੍ਰਿਤ ਵਰਖਾ॥ ਕਰਕੇ ਅੰਬਰ ਹਵਾ ਬਾਗ਼ਾਂ ਬ੍ਰਿੱਛਾਂ

ਬਨਾਸਪਤੀ ਧਰਤੀ ਨੂੰ ਸਾਫ਼ ਕਰਕੇ ਚਾਰ ਚੰਨ ਲਾਉਂਦੇ ਹਨ। ਯਥਾ:- ਸਾ ਧਰਤੀ ਭਈ ਹਰੀਆਵਲੀ; ਜਿਥੈ ਮੇਰਾ ਸਤਿਗੁਰੁ ਬੈਠਾ ਆਇ॥ ਸੇ ਜੰਤ ਭਏ ਹਰੀਆਵਲੇ; ਜਿਨੀ ਮੇਰਾ ਸਤਿਗੁਰੁ ਦੇਖਿਆ ਜਾਇ॥

ਬ੍ਰਹਮਗਿਆਨੀ ਕੈ; ਮਨਿ ਹੋਇ ਪ੍ਰਗਾਸੁ॥ ਜੈਸੇ; ਧਰ ਊਪਰਿ ਆਕਾਸੁ॥ ੧.ਪਰਮਪੂਜਨੀਕ ਨਿਰਗੁਨ ਬ੍ਰਹਮ ਜੀ ਨੇ ਹੁਣ, ਅਨੇਕਾਂ ਧਰਤੀਆਂ ਅਕਾਸ਼ਾਂ ਹਵਾਵਾਂ ਪਾਣੀਆਂ ਅਗਨੀਆਂ ਬ੍ਰਹਮੰਡਾਂ ਨੂੰ, ਆਪਣੇ ਸ੍ਰਬ ਵਿਆਪੀ ਵਿਸਮਾਦ ਅਜਪਾ ਜਾਪ, ਅਸੰਖ ਅਨੰਤ ਨਿਰਗੁਨ ਵਿਸਮਾਦ ਪ੍ਰਕਾਸ਼ ਹੀ ਪ੍ਰਕਾਸ਼'ਚ, ਬਿਨ ਥੰਮ੍ਹਾਂ ਦੇ ਟਿਕਾਅ ਕੇ ਰੱਖਿਆ ਹੈ। ਅੰਡੇ ਦੀ ਸ਼ਕਲ ਗੋਲ਼ ਧਰਤੀ'ਚ ਅਕਾਸ਼ ਹੈ, ਬਾਹਰ ਭੀ ਚੌਹੀਂ ਤਰਫੀਂ, ਹੇਠਾਂ ਉੱਤੇ ਅਕਾਸ਼ ਹੈ। ਧਰਤੀ ਤੋਂ ਉਤਾਂਹ ਉੱਡੀਏ ਅਕਾਸ਼ ਦਾ ਅੰਤ ਨਹੀਂ। (ਜੈਸੇ) ਜਿਵੇਂ (ਧਰ) ਧਰਤੀ ਦੇ ਊਪਰਿ ਹੇਠਾਂ ਅੰਦਰ ਬਾਹਰ, ਦਸੋ ਦਿਸ਼ਾਂ'ਚ, ਆਕਾਸੁ ਹੀ ਅਕਾਸ਼ ਹੈ। ਤਿਵੇਂ ਬਹੁ ਬੇਅੰਤ; ਊਚ ਤੇ ਊਚਾ॥ ਨਾਨਕ ਆਪਸ ਕਉ; ਆਪਹਿ ਪਹੂਚਾ॥ ੬॥) ਕਹਿ ਕਬੀਰ.ਰਾਜਾ ਰਾਮ ਨ ਛੋਡਉ; ਸਗਲ ਊਚ ਤੇ ਊਚਾ॥) ਕਹੁ ਕਬੀਰ; ਖੋਜਉ ਅਸਮਾਨ॥ ਰਾਮ ਸਮਾਨ; ਨ ਦੇਖਉ ਆਨ॥ ਅਨੁਸਾਰ ਪੂਰਨ ਬ੍ਰਹਮ ਸਰੂਪ ਪੂਰਨ(ਬ੍ਰਹਮਗਿਆਨੀ) ਸਤਿਗੁਰੂ ਸਾਹਿਬਾਨ ਜੀ(ਕੈ) ਦੇ ਮਨਿ 'ਚ, ਬਾਹਰ ਅਸੰਖ ਬ੍ਰਹਮੰਡ ਦੀ ਰਚਨਾ'ਚ, ਅਜਪਾ ਜਾਪ ਨਿਰਗੁਨ ਨਿਰੰਕਾਰ ਵਿਸਮਾਦ ਵਿਆਪਕ ਨਿਮ੍ਰਤਾ ਖਿਮਾ ਗ੍ਰੀਬੀ ਸਹਿਨ-ਸ਼ੀਲਤਾ ਅਨੰਤ ਸ਼ੁਭ ਗੁਣਾਂ ਦੀਆਂ ਅਨਤਕਲਾਂ ਸਹਿਤ, ਪੂਰਨ ਬ੍ਰਹਮਗਿਆਨ ਦਾ ਸਰਬ ਵਿਆਪੀ ਅਸਚਰਜ ਮਹਾਂ ਵਿਸਮਾਦ ਅਗਮ ਅਪਾਰ, ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਅਜਪਾ ਜਾਪ ਬ੍ਰਹਮ ਜੀ ਦਾ(ਪ੍ਰਗਾਸੁ) ਚਾਨਣ ਹੀ ਚਾਨਣ ਹੋਇ ਰਿਹਾ ਹੈ। ਯਥਾ:- ਜਹ; ਝਿਲਿਮਿਲਿਕਾਰੁ ਦਿਸੰਤਾ॥ ਤਹ; ਅਨਹਦ ਸਬਦ ਬਜੰਤਾ॥) ਜਿਮੀ ਜਮਾਨ ਕੇ ਬਿਖੈ; ਸਮੱਸਤ ਏਕ ਜੋਤ ਹੈ॥ ਨ ਘਾਟ ਹੈ.ਨ ਬਾਢ ਹੈ; ਨ ਘਾਟ ਬਾਢ ਹੋਤ ਹੈ॥ ੨.(ਬ੍ਰਹਮਗਿਆਨੀ) ਗੁਰਸੇਵਕ ਜੀ(ਕੈ) ਦੇ ਮਨਿ'ਚ, ਸਭਦੀ ਚਰਨ-ਧੂੜ, ਗਰੀਬੀ ਪਰਉਪਕਾਰ ਪ੍ਰੇਮਾ-ਭਗਤੀ ਦਾ(ਪ੍ਰਗਾਸੁ) ਚਾਨਣ ਹੋਇ ਰਿਹਾ ਹੈ। ਯਥਾ:- ਬ੍ਰਹਮਗਿਆਨੀ ਸਗਲ ਕੀ ਰੀਨਾ॥) ਬ੍ਰਹਮਗਿਆਨੀ ਕੈ; ਗਰੀਬੀ ਸਮਾਹਾ॥ ਬ੍ਰਹਮਗਿਆਨੀ ਪਰਉਪਕਾਰ ਉਮਾਹਾ॥) ਸਰਬ ਕੀ ਰੇਣ ਹੋਵੀਜੈ॥ ਆਪੁ ਮਿਟਾਇ ਮਿਲੀਜੈ॥) ਸਰਬ ਕੀ ਰੇਨ; ਜਾ ਕਾ ਮਨੁ ਹੋਇ॥ ਕਹੁ ਨਾਨਕ; ਤਾ ਕੀ ਨਿਰਮਲ ਸੋਇ॥ ੩॥) ਜਬ ਇਹੁ; ਹੂਆ ਸਗਲ ਕੀ ਰੀਨਾ॥ ਤਾ ਤੇ ਰਮਈਆ; ਘਟਿ ਘਟਿ ਚੀਨਾ॥) ਮਿਟਿ ਗਏ ਬੈਰ; ਭਏ ਸਭ ਰੇਨ॥ ਅੰਮ੍ਰਿਤ ਨਾਮੁ; ਸਾਧਸੰਗਿ ਲੈਨ॥ (ਜੈਸੇ) ਜਿਵੇਂ(ਧਰ) ਧਰਤੀ ਪੈਰਾਂ ਦੇ ਹੇਠਾਂ ਤੋਂ ਉੱਡ ਕੇ, ਸਭ ਦੇ ਊਪਰਿ ਆਕਾਸੁ'ਚ ਆ ਜਾਂਦੀ ਹੈ। ਤਿਵੇਂ ਬ੍ਰਹਮਗਿਆਨੀ ਗੁਰਸੇਵਕ ਜੀ, ਸਭ ਦੀ ਚਰਨ-ਧੂੜ ਬਣ ਕੇ, ਪਰਉਪਕਾਰ ਕਰਕੇ ਸਭ ਦੇ ਉੱਪਰ ਆ ਜਾਂਦੇ ਹਨ। ਯਥਾ:- ਜਿਉ ਧਰਤੀ.ਚਰਣ ਤਲੇ ਤੇ, ਊਪਰਿ ਆਵੈ; ਤਿਉ ਨਾਨਕ ਸਾਧ ਜਨਾ, ਜਗਤੁ ਆਨਿ.ਸਭੁ ਪੈਰੀ ਪਾਏ॥) ਪਵਹੁ ਚਰਣਾ ਤਲਿ.ਊਪਰਿ ਆਵਹੁ; ਐਸੀ ਸੇਵ ਕਮਾਵਹੁ॥ ਆਪਸ ਤੇ ਊਪਰਿ ਸਭ ਜਾਣਹੁ; ਤਉ ਦਰਗਹ ਸੁਖੁ ਪਾਵਹੁ॥

੩.(ਜੈਸੇ) ਜਿਵੇਂ(ਧਰ) ਧਰਤੀ ਦੇ ਊਪਰਿ ਆਕਾਸੁ'ਚ, ਅਨੰਤ ਸੂਰਜ ਚੰਦ ਤਾਰੇ ਮੰਡਲ ਪ੍ਰਕਾਸ਼ਦੇ ਹਨ, ਤਿਵੇਂ ਪਰਮ ਪੂਜਨੀਕ ਬ੍ਰਹਮਗਿਆਨੀ ਗੁਰਸੇਵਕ ਸਾਹਿਬ ਜੀ(ਕੈ) ਦੇ ਮਨਿ ਰੂਪੀ ਅਕਾਸ'ਚ, ਅਨੰਤ ਗੁਰਸਬਦਾਂ ਅਰਥਾਂ ਰੂਪੀ ਸੂਰਜ ਚੰਦ ਤਾਰੇ ਮੰਡਲਾਂ ਦੇ ਸ੍ਰਬ ਵਿਆਪੀ ਮਹਾਂ ਵਿਸਮਾਦ(ਪ੍ਰਗਾਸੁ) ਚਾਨਣ ਹੀ ਚਾਨਣ ਹੋਇ ਰਹੇ ਹਨ। ਯਥਾ:- ਸੰਤ ਪ੍ਰਸਾਦਿ.ਮੇਰੇ ਪੂਰ ਮਨੋਰਥ; ਕਰਿ ਕਿਰਪਾ ਭੇਟੇ ਗੁਣਤਾਸ॥ ਸਾਂਤਿ ਸਹਜ ਸੂਖ ਮਨਿ ਉਪਜਿਓ; ਕੋਟਿ ਸੂਰ ਨਾਨਕ ਪਰਗਾਸ॥) ਸਤਿਗੁਰ ਸਬਦਿ; ਉਜਾਰੋ ਦੀਪਾ॥ ਬਿਨਸਿਓ ਅੰਧਕਾਰ.ਤਿਹ ਮੰਦਰਿ; ਰਤਨ ਕੋਠੜੀ ਖੁਲ੍ਹੀ ਅਨੂਪਾ॥ ੧॥) ਭ੍ਰਮ ਭੈ ਬਿਨਸਿ ਗਏ, ਖਿਨ ਭੀਤਰਿ; ਅੰਧਕਾਰ. ਪ੍ਰਗਟੇ ਚਾਨਾਣੁ॥ ਸਾਸਿ ਸਾਸਿ ਆਰਾਧੈ ਨਾਨਕੁ; ਸਦਾ ਸਦਾ ਜਾਈਐ ਕੁਰਬਾਣੁ॥

ਬ੍ਰਹਮਗਿਆਨੀ ਕੈ; ਮਿਤ੍ਰ ਸਤ੍ਰੁ ਸਮਾਨਿ॥ ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਸਾਹਿਬ ਮਹੱਲੇ ਨੌਵੇਂ ਜੀ ਤੋਂ ਵਰੋਸਾਏ ਪੂਰਨ(ਬ੍ਰਹਮਗਿਆਨੀ) ਗੁਰਸੇਵਕ ਬਾਬੇ ਘਨਈਏ ਜੀ(ਕੈ) ਦੇ ਲੂੰ ੨'ਚ, ਮਿਤ੍ਰ (ਸਤ੍ਰੁ) ਦੁਸ਼ਮਣ, ਗੁਰ ਪ੍ਰਸਾਦਿ; ਨਾਨਕ ਸਮਦ੍ਰਿਸਟਾ॥ ਅਨੁਸਾਰ(ਸਮਾਨਿ) ਇੱਕੋ ਜੇਹੇ ਹਨ। ਵਾਹੁ ਵਾਹੁ ਮਹਾਨ ਪਰਉਪਕਾਰੀ, ਬ੍ਰਹਮਗਿਆਨੀ; ਸਗਲ ਕੀ ਰੀਨਾ॥ ਬਾਬਾ ਘਨਈਆ ਜੀ ਜਿਨ੍ਹਾਂ ਨੇ ਅਨੇਕਾਂ ਪਰਉਪਕਾਰੀ ਮਹਾਂਪੁਰਸ਼ ਪੈਦਾ ਕੀਤੇ ਹਨ। ਯਥਾ:- ਹਰਖ ਸੋਗ.ਜਾ ਕੈ ਨਹੀ; ਬੈਰੀ ਮੀਤ ਸਮਾਨ॥ ਕਹੁ ਨਾਨਕ.ਸੁਨਿ ਰੇ ਮਨਾ; ਮੁਕਤਿ ਤਾਹਿ ਤੈ ਜਾਨ॥) ਸਹਣ ਸੀਲ ਸੰਤੰ; ਸਮ ਮਿਤ੍ਰਸ੍ਯ ਦੁਰਜਨਹ॥ ਨਾਨਕ.ਭੋਜਨ ਅਨਿਕ ਪ੍ਰਕਾਰੇਣ; ਨਿੰਦਕ ਆਵਧ ਹੋਇ ਉਪਤਿਸਟਤੇ॥ ੨੭॥) ਸਾਜਨੁ ਦੁਸਟੁ; ਜਾ ਕੈ ਏਕ ਸਮਾਨੈ॥ ਪ੍ਰਭ ਅਪੁਨੇ ਬਿਨ; ਅਵਰੁ ਨ ਜਾਨੈ॥) ਗੁਰ ਉਪਦੇਸਿ.ਸਾਧ ਕੀ ਸੰਗਤਿ; ਬਿਨਸਿਓ ਸਗਲ ਸੰਤਾਪੁ॥ ਮਿਤ੍ਰ ਸਤ੍ਰ ਪੇਖਿ.ਸਮਤੁ ਬੀਚਾਰਿਓ; ਸਗਲ ਸੰਭਾਖਨ ਜਾਪੁ॥ ੧॥ ਤਪਤਿ ਬੁਝੀ.ਸੀਤਲ ਆਘਾਨੇ; ਸੁਨਿ ਅਨਹਦ.ਬਿਸਮ ਭਏ ਬਿਸਮਾਦ॥ ਅਨਦੁ ਭਇਆ ਨਾਨਕ ਮਨਿ ਸਾਚਾ; ਪੂਰਨ ਪੂਰੇ ਨਾਦ॥

ਬ੍ਰਹਮਗਿਆਨੀ ਕੈ; ਨਾਹੀ ਅਭਿਮਾਨ॥) ਬ੍ਰਹਮਗਿਆਨੀ ਕੈ; ਗਰੀਬੀ ਸਮਾਹਾ॥ ਬ੍ਰਹਮਗਿਆਨੀ; ਪਰਉਪਕਾਰ ਉਮਾਹਾ॥) ਬ੍ਰਹਮਗਿਆਨੀ; ਸਗਲ ਕੀ ਰੀਨਾ॥ ਪੂਰਨ ਬ੍ਰਹਮ ਬ੍ਰਹਮਗਿਆਨੀ ਹੋਣੇ ਕਰਕੇ, ਪਰਮਪੂਜਨੀਕ (ਬ੍ਰਹਮਗਿਆਨੀ) ਸਤਿਗੁਰੂ ਸਾਹਿਬ ਜੀ(ਕੈ) ਦੇ ਮਨ ਰੋਮ ੨'ਚ, (ਅਭਿਮਾਨ) ਹੰਕਾਰ ਨਾਹੀ ਹੈ। ਯਥਾ:- ਵਿਚਿ ਸਨਾਤੀ; ਸੇਵਕੁ ਹੋਇ॥ ਨਾਨਕ; ਪਣ੍ਹੀਆ ਪਹਿਰੈ ਸੋਇ॥) ਰਹਿਣੀ ਰਹੈ; ਸੋਈ ਸਿਖ ਮੇਰਾ। ਓਹੁ ਠਾਕੁਰੁ; ਮੈ ਉਸ ਕਾ ਚੇਰਾ॥) ਹਮ ਸੰਤਨ ਕੀ ਰੇਨੁ ਪਿਆਰੇ; ਹਮ ਸੰਤਨ ਕੀ ਸਰਣਾ॥) ਗਰੀਬੀ; ਗਦਾ ਹਮਾਰੀ॥ ਖੰਨਾ; ਸਗਲ ਰੇਨੁ ਛਾਰੀ॥ ਸਾਖੀ:- ਬ੍ਰਹਮਗਿਆਨੀ ਕੈ; ਮਿਤ੍ਰ ਸਤ੍ਰੁ ਸਮਾਨਿ॥ ਬ੍ਰਹਮਗਿਆਨੀ ਕੈ; ਨਾਹੀ ਅਭਿਮਾਨ॥) ਪਰਮਪੂਜਨੀਕ ਬ੍ਰਹਮ ਸਰੂਪ ਬਾਬਾ ਘਨਈਆ ਸਾਹਿਬ ਜੀ, ਪਿਤਾ ਨੇਕ ਸਾਊ ਨੱਥੂਰਾਮ ਤੇ ਮਾਤਾ ਸੁੰਦਰੀ ਜੀ ਦੇ ਘਰੇ, ਪਿੰਡ ਸੋਦਰਾ ਜ਼ਿਲਾ ਸਿਆਲਕੋਟ ਵਿਖੇ ਪ੍ਰਗਟੇ। ਆਪ ਜੀ ਸੰਤ ਮੰਡਲੀ ਦੀ ਸੇਵਾ ਕਰਨ ਉਪ੍ਰੰਤ, ਬਚਨ ਸੁਣ ਰਹੇ ਸਨ, ਇੱਕ ਗ੍ਰੀਬ ਬਿਗਾਰੀ ਦੇ ਰੋਣ ਦੀ ਦੁਖੀਆ ਅਵਾਜ਼ ਸੁਣੀ, ਤਾਂ ਆਪ ਜੀ ਨੇ ਭੱਜ ਕੇ ਕੀ ਦੇਖਿਆ?ਭੁੱਖਾ ਗ੍ਰੀਬ ਬਿਗਾਰੀ ਬੋਝਾ ਡਿੱਗਣ ਤੋਂ ਰੋ ਰਿਹਾ ਹੈ। ਉਸ ਨੂੰ

ਪਠਾਣ ਮਾਰ ਰਿਹਾ ਹੈ। ਆਪ ਜੀ ਨੇ, ਗ਼ੀਬ ਦੇ ਮੁਖ ਨੂੰ ਗੁਰੂ ਜੀ ਦੀ ਗੋਲਕ ਸਮਝ ਕੇ, ਬਿਗਾਰੀ ਨੂੰ ਇੱਕ ਚਾਂਦੀ ਦਾ ਦਮੜਾ ਦੇ ਕੇ ਕਿਹਾ, "ਹੇ ਰੱਬਜੀ ਦੇ ਪਿਆਰੇ!ਆਪਣੇ ਪ੍ਰਵਾਰ ਲਈ ਪਦਾਰਥ ਲੈ ਜਾਵਣਾ, ਪ੍ਰਮਾਤਮਾ ਜੀ ਦਾ ਨਾਮ ਜਪਣਾ। " ਉਸ ਦਾ ਬੋਝਾ ਚੁੱਕ ਲਿਆ। ਇਹ ਦੇਖ ਕੇ ਪਠਾਣ ਨੇ ਹੈਰਾਨ ਹੋ ਕੇ ਪੁੱਛਿਆ, "ਇਸ ਕੰਗਾਲ ਨਾਲ ਤੇਰਾ ਕੀ ਸਬੰਧ ਹੈ?"ਆਪ ਜੀ ਨੇ ਕਿਹਾ, "ਜਿਹੜਾ ਆਪ ਜੀ ਨਾਲ ਹੈ, ਵਿਚਾਰਾ ਗ਼ੀਬ ਢਿੱਡੋਂ ਭੁੱਖਾ ਕਮਜ਼ੋਰ ਬਾਲ ਬੱਚੇਦਾਰ ਹੈ, ਇਸ ਦੀ ਭੁੱਖ ਮੇਟਣ ਲਈ ਖ਼ੁਦਾ ਜੀ ਨੇ ਇਸ'ਤੇ ਰਹਿਮਤ ਕੀਤੀ ਹੈ। ਅਵਲਿ ਅਲਹ ਨੂਰੁ ਉਪਾਇਆ; ਕੁਦਰਤਿ ਕੇ ਸਭ ਬੰਦੇ॥ ਏਕ ਨੂਰ ਤੇ ਸਭੁ ਜਗੁ ਉਪਜਿਆ; ਕਉਨ ਭਲੇ.ਕੋ ਮੰਦੇ॥) ਖਲਕ.ਖਾਲਕ ਕੀ ਜਾਨ ਕੈ, ਖਲਕ ਦੁਖਾਵੈ ਨਾਹਿ। ਖਲਕ ਦੁਖਾਵੈ ਨੰਦ ਲਾਲ ਜੀ, ਖਾਲਕ ਕੋਪੈ ਤਾਹਿ। ਅਨੁਸਾਰ ਖ਼ੁਦਾ ਦੀ ਖਲਕਤ ਨੂੰ ਦੁਖਾਉਣ ਨਾਲ ਖ਼ੁਦਾ ਜੀ ਦੀ ਨਰਾਜ਼ਗੀ ਹੁੰਦੀ ਹੈ। ਸੇਵਾ ਪਰਉਪਕਾਰ ਤੋਂ ਬਿਨਾ ਜੀਵ ਮ੍ਰਿਤਕ ਹੈ। "ਆਪ ਜੀ ਦੇ ਅਮੋਲਕ ਬਚਨ ਸੁਣ ਕੇ, ਨੂਰਾਨੀ ਚੇਹਰਾ ਦੇਖ ਕੇ, ਪਠਾਣ ਦਾ ਮਨ ਮੋਮ ਹੋ ਗਿਆ, ਕਿਉਂ ਜੋ ਸੁੰਦਰ ਕੁਮਾਰ ਉਮਰ ਦਾ ਬੱਚਾ, ਖ਼ੁਦਾ ਦੇ ਰੰਗ'ਚ ਰੰਗਣ ਵਾਲੇ ਬਚਨ ਕਹਿ ਰਿਹਾ ਸੀ। ਪਠਾਣ ਆਪ ਜੀ ਤੋਂ ਬੋਝਾ ਮੰਗੇ, ਪਰ ਆਪ ਜੀ ਦਿੰਦੇ ਨਹੀਂ, ਲੋਕਾਂ ਦੇ ਦੇਖਦਿਆਂ ਪਠਾਣ ਨੇ ਬੋਝਾ ਖੋਹ ਲਿਆ, ਕਿਹਾ, "ਆਪ ਜੀ ਖ਼ੁਦਾ ਦੇ ਬੰਦੇ ਹੋਂ। ਅੱਜ ਤੋਂ ਮਗਰੋਂ ਮੈਂ ਗ਼ੀਬ ਤੋਂ ਬੋਝਾ ਨਹੀਂ ਚੁਕਾਂਵਾਂਗਾ, ਸੇਵਾ ਬੰਦਗੀ ਕਰਾਂਗਾ। "ਆਪ ਜੀ ਨਾਲ ਸੰਤਾਂ ਦੀ ਸੇਵਾ ਕਰਨ ਲੱਗਾ, ਬੰਦਗੀ ਕਰਕੇ ਨਿਹਾਲ ਹੋਇਆ।

ਆਪ ਜੀ ਜਰਨੈਲ ਅਮੀਰਸਿੰਘ ਪਾਸ ਉੱਚੇ ਰੁੱਤਬੇ'ਤੇ ਸਨ। ਖੰਡ ਬ੍ਰਹਮੰਡ ਬੇਅੰਤ; ਉਧਾਰਣਹਾਰਿਆ॥ ਤੇਰੀ ਸੋਭਾ ਤੁਧੁ; ਸਚੇ ਮੇਰੇ ਪਿਆਰਿਆ॥ ਸੱਚੇ ਸਤਿਗੁਰੂ ਸ੍ਰੀ ਗੁਰੂ ਤੇਗਬਹਾਦਰ ਸਾਹਿਬ ਜੀ ਦੀ ਵੈਰਾਗਮਈ ਵਿਸਮਾਦ ਗੁਰਬਾਣੀ ਅੰਮ੍ਰਿਤ ਵੇਲੇ ਪ੍ਰੇਮੀ ਸਿੱਖ ਤੋਂ ਸੁਣੀ ਤਾਂ ਮਨਿ ਬੈਰਾਗੁ ਭਇਆ; ਦਰਸਨੁ ਦੇਖਣੈ ਕਾ ਚਾਉ॥ ਅਨੁਸਾਰ ਮਨ ਨੂੰ ਪੂਰਨ ਵੈਰਾਗ ਹੋ ਗਿਆ। ਸਿਧ ਸਾਧਿਕ ਗਿਰਹੀ ਜੋਗੀ; ਤਜਿ ਗਏ ਘਰ ਬਾਰ॥ ਅਨੁਸਾਰ ਚਾਬੀਆਂ ਗੱਲੇ'ਤੇ ਰੱਖ ਕੇ, ਜੰਗਲ ਨੂੰ ਚਲੇ ਗਏ, ਭੁੱਖ ਉਂਨੀਦ੍ਰਾ ਸਹਾਰਦਿਆਂ, ਕੋਈ ਜਨੁ; ਹਰਿ ਸਿਉ ਦੇਵੈ ਜੋਰਿ॥ ਚਰਨ ਗਹਉ.ਬਕਉ ਸੁਭ ਰਸਨਾ; ਦੀਜੈ ਪ੍ਰਾਨ ਅਕੋਰਿ॥ ਗਾਉਂਦੇ ਰਹਿੰਦੇ, ਪੂਰਨ ਵੈਰਾਗ ਦ੍ਰਿੜ ਹੋ ਗਿਆ। ਯਥਾ:- ਹਉ.ਰਹਿ ਨ ਸਕਾ, ਬਿਨੁ ਦੇਖੇ ਪ੍ਰੀਤਮਾ; ਮੈ ਨੀਰੁ ਵਹੇ ਵਹਿ ਚਲੈ ਜੀਉ॥ ਇੱਕ ਦਿਨ ਪੂਰਨ ਵੈਰਾਗ'ਚ ਸਿਮਰਨ ਕਰ ਰਹੇ ਸਨ। ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਪਰਮਪੂਜਨੀਕ ਵਾਹਿਗੁਰੂ ਮਹੱਲੇ ਨਾਵੇਂ ਜੀ ਨੇ ਪੂਰਨ ਅਗਮ ਵਿਸਮਾਦ ਦਰਸ਼ਨ ਬਖ਼ਸ਼ ਕੇ ਫ਼ੁਰਮਾਇਆ, "ਹੇ ਗੁਰਮੁਖਿ ਪਿਆਰੇ ਜੀਓ!ਡਰੋਲੀਭਾਈ ਦਰਸ਼ਨ ਬਖ਼ਸ਼ੋ। " ਭੁੱਖ ਤ੍ਰੇਹ ਉਂਨੀਦ੍ਰਾ ਸਹਾਰਦਿਆਂ ਸਿਮਰਨ'ਚ ਲੀਣ ਪੂਰਨ ਵੈਰਾਗੀ ਮਹਾਂਪੁਰਸ਼ ਜੀ'ਤੇ ਕ੍ਰਿਪਾ ਹੋ ਗਈ। ਸਾਧਸੰਗਿ ਨਾਨਕ ਜਸੁ ਗਾਇਓ; ਜੋ ਪ੍ਰਭ ਕੀ ਅਤਿ ਪਿਆਰੀ॥ ਅਨੁਸਾਰ ਵਾਹਿਗੁਰੂ ਸਤਿਗੁਰੂ ਸਾਹਿਬ ਜੀ ਦੇ ਅਤੀ ਪਿਆਰੇ ਸਤਿਸੰਗਤਜੀ ਕੀਰਤਨ ਕਰਦਿਆਂ ਦਰਸ਼ਨਾਂ ਨੂੰ ਜਾ ਰਹੇ ਸਨ, ਉਨ੍ਹਾਂ ਨਾਲ ਡਰੋਲੀਭਾਈ ਆ ਕੇ, ਸਰਗੁਨ ਨਿਰਗੁਨ ਨਿਰੰਕਾਰ; ਸੁੰਨ ਸਮਾਧੀ ਆਪਿ॥ ਆਪਨ ਕੀਆ ਨਾਨਕਾ; ਆਪੇ ਹੀ ਫਿਰਿ ਜਾਪਿ॥੧॥ ਅਨੁਸਾਰ ਗੁਰੂ ਪ੍ਰੇਮਾ-

ਭਗਤੀ ਗੁਰਬਾਣੀ ਅਜਪਾ ਜਾਪ ਦੇ ਦਾਤੇ, ਅਜਪਾ ਜਾਪ ਸੁੰਨ ਸਮਾਧੀ'ਚ ਲੀਣ ਵਾਹਿਗੁਰੂ ਮਹੱਲੇ ਨੌਵੇਂ ਜੀ ਦੇ ਅਤਿਅੰਤ ਵਿਸਮਾਦ ਸੁੰਦਰ ਦਰਸ਼ਨ ਕੀਤੇ, ਪਹਿਲੀ ਵਾਰ ਦਰਸ਼ਨ ਕਰਦਿਆਂ ਹੀ ਮੋਹਿਤ ਹੋ ਕੇ ਸੱਚੇ ਮੁਰੀਦ ਬਣ ਗਏ। ਯਥਾ:- ਮੁਰਦਾ ਹੋਇ ਮੁਰੀਦ; ਨ ਗਲੀ ਹੋਵਣਾ। ਸਾਬਰੁ ਸਿਦਕਿ ਸਹੀਦੁ; ਭਰਮ ਭਉ ਖੋਵਣਾ। ਬੜੇ ਚਾਅ ਉਤਸ਼ਾਹ ਨਾਲ ਸਤਿਸੰਗਤ, ਗੁਰੂ ਪ੍ਰਮੇਸਰ ਜੀ ਦੀ ਸ਼ੁਭ ਸੱਚੀ ਸੇਵਾ ਕਰਦੇ, ਨਾਲ ੨ ਹੀਏ ਕੋ ਪ੍ਰੀਤਮੁ; ਜੀ ਤੋਂ ਗੁਰਬਾਣੀ ਕਥਾ ਕੀਰਤਨ ਸੁਣ ਕੇ ਲੂੰ ੨'ਚ ਵਸਾਈ ਜਾਂਦੇ। ਜੇ ਤਿਸੁ ਭਾਵੈ ਨਾਨਕਾ; ਕਾਗਹੁ ਹੰਸੁ ਕਰੇ॥ ਅਨੁਸਾਰ ਪੂਰੇ ਗੁਰੂ ਜੀ ਨੇ ਕਾਂ ਹੰਸ ਬਣਾਏ ਹਨ। ਇਨ੍ਹਾਂ ਨੂੰ ਸਵਾਰਨਾ ਤਾਂ ਅਸਾਨ ਹੀ ਸੀ, ਕਿਉਂ ਜੋ ਨਿੱਕੀ ਉਮਰ ਤੋਂ ਸਾਧੂਆਂ ਸੰਤਾਂ, ਲੋਕਾਂ ਦੀ ਸੇਵਾ ਅਤਿਅੰਤ ਹੀ ਪਿਆਰ ਨਾਲ ਕਰਦੇ ਸਨ। ਗੁਰ ਕੀ ਮੂਰਤਿ; ਮਨ ਮਹਿ ਧਿਆਨੁ॥ ਅਨੁਸਾਰ ਧੰਨ ਵਾਹਿਗੁਰੂ ਮਹੱਲੇ ਨੌਵੇਂ ਜੀ ਦੇ ਅਨੰਤ ਸਰਗੁਨ ਸਰੂਪ ਰੋਮ ੨ ਕਰਕੇ ਜਾਪ ਕਰਦੇ ਅੰਦਰ ਬਾਹਰ ਦਿਸਣ ਲੱਗੇ, ਨਿਰਗੁਨ ਬ੍ਰਹਮ ਜੀ ਦੀ ਸਾਖਿਅਤਤਾ ਹੋ ਗਈ। ਅਸੰਖ ਸੂਰਜ ਚੰਦ ਤਾਰੇ ਮੰਡਲ ਧਰਤੀਆਂ ਹਵਾਵਾਂ ਪਾਣੀ ਅਕਾਸ਼ ਪਤਾਲ ਪਸ਼ੂ ਪੰਛੀ ਸਭ ਸਤਿਗੁਰੂ ਤੇਗਬਹਾਦਰ ਸਾਹਿਬ ਜੀ ਦਾ ਜਾਪ ਕਰਦੇ ਦਿਸਣ ਲੱਗ ਗਏ।

ਆਪ ਜੀ ਨਿੱਕੀ ਉਮਰ ਤੋਂ ਕਰੁਣਾਰਸ 'ਚ ਗ੍ਰੀਬ ਦੁਖੀਆਂ ਦੀ ਸਹਾਇਤਾ ਕਰਦੇ ਸਨ। ਵਾਹਿਗੁਰੂ ਮਹੱਲੇ ਨੌਵੇਂ ਜੀ ਨੂੰ ਨਾਨਕ.ਸੇਵਕੁ ਸੋਈ ਆਖੀਐ; ਜੋ ਸਿਰੁ ਧਰੇ ਉਤਾਰਿ॥ ਅਨੁਸਾਰ ਸਿਰ ਅਰਪ ਕੇ ਆਪ ਗਵਾ ਕੇ ਮਾਣ ਤਿਆਗ ਕੇ, ਪੂਰਨ ਗੁਰ ਸੇਵਕ ਜੀ ਬਣ ਗਏ। ਹਰ ਸਮੇਂ ਆਪ ਜੀ ਆਪਣੇ ਪ੍ਰੀਤਮ ਦੇ ਨੂਰਾਨੀ ਚੇਹਰੇ ਨੂੰ ਚੰਦ ਚਕੋਰ ਪਰੀਤ ਹੈ; ਲਾਇ ਤਾਰ ਨਿਹਾਲੇ। ਅਨੁਸਾਰ ਤੱਕ ੨ ਕੇ ਨਿਹਾਲ ੨ ਵਿਸਮਾਦ ਰਹਿੰਦੇ। ਆਪ ਜੀ ਪਰਉਪਕਾਰ ਲਈ ਤਾਂ ਜਾਨ ਵਾਰਦੇ ਸਨ, ਹਰ ਸਮੇਂ ਸਿਮਰਨ ਅਭਿਆਸ ਗੁਰਬਾਣੀ ਪੜ੍ਹਦੇ, ਸਤਿਗੁਰੂ ਸਾਹਿਬ ਜੀ ਜੋ ਹੁਕਮ ਕਰਦੇ ਤਤਕਾਲ ਮੰਨਦੇ। ਯਥਾ:- ਜੈਸੀ ਆਗਿਆ ਕੀਨੀ ਠਾਕੁਰਿ; ਤਿਸ ਤੇ.ਮੁਖੁ ਨਹੀ ਮੋਰਿਓ॥ ਸਹਜੁ ਅਨੰਦੁ ਰਖਿਓ.ਗ੍ਰਿਹ ਭੀਤਰਿ; ਉਠਿ ਉਆਹੂ ਕਉ ਦਉਰਿਓ॥ ੨॥ ਆਗਿਆ ਮਹਿ ਭੂਖ.ਸੋਈ ਕਰਿ ਸੂਖਾ; ਸੋਗ ਹਰਖ.ਨਹੀ ਜਾਨਿਓ॥ ਜੋ ਜੋ ਹੁਕਮੁ ਭਇਓ ਸਾਹਿਬ ਕਾ; ਸੋ ਮਾਥੈ ਲੇ ਮਾਨਿਓ॥

ਗੁਰਦੇਵ ਮਾਤਾ ਗੁਰਦੇਵ ਪਿਤਾ; ਗੁਰਦੇਵ ਸੁਆਮੀ ਪਰਮੇਸੁਰਾ॥ ਜੀ ਦੇ ਵਿਸਮਾਦ ਇਲਾਹੀ ਦਰਸ਼ਨ ਕਰਕੇ ਵਗਦੇ ਦਰਿਆ ਵਾਂਗ ਸੇਵਾ ਸਿਮਰਨ ਦਾ ਖ਼ੂਬ ਅਭਿਆਸ ਕਰਦੇ। ਇੱਕ ਦਿਨ ਆਪ ਜੀ ਨੇ ਗੁਰਦੇਵ ਜੀ ਦੇ ਸੱਚੇ ਚਰਨਕਮਲਾਂ'ਤੇ ਮੱਥਾ ਰੱਖਿਆ, ਵਿਸਮਾਦ ਹੋ ਗਏ। ਵਾਹਿਗੁਰੂ ਗੁਰੂ ਪਿਤਾ ਜੀ ਨੇ ਥਾਪੜਾ ਦਿਤਾ, ਗੁਰਦੇਵ ਸਾਂਤਿ ਸਤਿ ਬੁਧਿ ਮੂਰਤਿ; ਗੁਰਦੇਵ ਪਾਰਸ ਪਰਸ ਪਰਾ॥ ਅਨੁਸਾਰ ਬਖ਼ਸ਼ਿਸ਼ ਕਰਕੇ ਆਪਣੇ ਸਮਾਨ ਹੀ ਬਣਾ ਲਏ। ਯਥਾ:- ਗੁਰੂ ਸਿਖੁ.ਸਿਖੁ ਗੁਰੂ ਹੈ; ਏਕੋ ਗੁਰ ਉਪਦੇਸੁ ਚਲਾਏ॥ ਗੁਰੂ ਪ੍ਰਮੇਸਰ ਜੀ ਜਾਣਦੇ ਹਨ, ਕਿ ਇਨ੍ਹਾਂ ਦੀ ਰੁਚੀ ਪਰਉਪਕਾਰ'ਚ ਬਹੁਤ ਹੀ ਤੀਬਰ ਤੀਖਣ ਹੈ। ਇਹ ਦੇਖ ਕੇ ਸ਼ੁਭ ਸੱਚੇ ਵਰ ਬਖ਼ਸ਼ੇ। "ਅਖੁਟੁ ਖਜਾਨਾ.ਸਤਿਗੁਰਿ ਦੀਆ;

ਤੋਟਿ ਨਹੀ ਰੇ ਮੂਕੇ॥ ਅਨੁਸਾਰ ਧੰਨ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦਾ ਅਮੋਲਕ ਨਾਮ ਅਖੁਟ ਖ਼ਜ਼ਾਨਾ ਆਪ ਜੀ ਨੇ ਪ੍ਰਾਪਤ ਕੀਤਾ ਹੈ। ਗੁਰੂ ਪਿਆਰੀ ਸਤਿਸੰਗਤਜੀ'ਚ ਖੁਲ੍ਹੇ ਗੱਫੇ ਵਰਤਾਉ, ਤੋਟਾ ਨਹੀਂ ਆਵੇਗਾ। ਯਥਾ:- ਖਾਵਹਿ ਖਰਚਹਿ; ਰਲਿ ਮਿਲਿ ਭਾਈ॥ ਤੋਟਿ ਨ ਆਵੈ; ਵਧਦੋ ਜਾਈ॥ ਆਪ ਜੀ ਤੋਂ ਬਹੁਤਿਆਂ ਜੀਆਂ ਦਾ ਭਲਾ ਹੋਵੇਗਾ। "ਗੁਰੂ ਸਾਹਿਬ ਜੀ ਨੇ ਸਿਰੋਪਉ ਬਖ਼ਸ਼ ਕੇ ਗੁਰਸਿੱਖੀ ਪ੍ਰਚਾਰ ਹਿਤ ਪੂਰਨ ਅਦਬ ਸਤਿਕਾਰ ਨਾਲ ਵਿਦਾ ਕਰ ਦਿਤੇ। ਪਾਰਬ੍ਰਹਮ ਪਰਮੇਸਰ ਸਤਿਗੁਰ; ਆਪੇ ਕਰਣੈਹਾਰਾ॥ ਜੀ ਦੀਆਂ ਅਮੋਲਕ ਖ਼ੁਸ਼ੀਆਂ ਪ੍ਰਾਪਤ ਕਰਕੇ, ਆਪ ਜੀ ਸੂਰਵੀਰਾਂ ਬਹਾਦਰਾਂ ਵਾਂਗ ਪ੍ਰਚਾਰ ਪਰਉਪਕਾਰ ਕਰਦੇ ੨, ਪਿੰਡ ਕਹਵਾ(ਜੈਮਲਪੁਰ) ਵਿਖੇ ਪਹੁੰਚੇ, ਇੱਥੇ ਭਜਨ ਸਿਮਰਨ ਦਾ ਪ੍ਰਵਾਹ ਚਲਾਇਆ। ਆਪ ਜੀ ਦੇ ਗੁਰਮੁਖਿ ਸੀਲ ਨਿਰਵੈਰ ਪਰਉਪਕਾਰੀ ਧੀਰਜਧਾਰੀ ਜੀਵਨ ਤੋਂ ਪ੍ਰਭਾਵਿਤ ਹੋ ਕੇ, ਸ਼ਰਾਬੀ ਕਬਾਬੀ ਡਾਕੂ ਭੀ ਸੁਧਰਨ ਲੱਗੇ। ਆਪ ਜੀ ਦਾ ਜਸ ਘਰ ੨ ਫ਼ੈਲ ਗਿਆ। ਆਪ ਜੀ ਸੇਵਾ ਸਿਮਰਨ ਪਰਉਪਕਾਰ ਕਰਕੇ ਤ੍ਰਿਪਤ ਹੋ ਰਹੇ ਸਨ। ਇੱਕ ਦਿਨ ਆਪ ਜੀ ਨੂੰ ਕਹਿਰ ਦੇ ਦੁੱਖ ਭਰੀ ਖ਼ਬਰ ਮਿਲੀ। ਭਾਈ ਮਤੀਦਾਸ ਜੀ ਆਰੇ ਨਾਲ ਚੀਰ ਕੇ ਸ਼ਹੀਦ ਕੀਤੇ ਗਏ ਹਨ, ਭਾਈ ਸਤੀਰਾਮ ਜੀ ਰੂੰ 'ਚ ਲਪੇਟ ਕੇ ਸਾੜ ਕੇ ਸ਼ਹੀਦ ਕੀਤੇ ਗਏ ਹਨ, ਭਾਈ ਦਇਆਲਾ ਜੀ ਦੇਗ਼ 'ਚ ਉਬਾਲ਼ ਕੇ ਸ਼ਹੀਦ ਕੀਤੇ ਗਏ ਹਨ। ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਤੇਗਬਹਾਦਰ ਸਾਹਿਬ ਜੀ ਬੇਅੰਤ ਹੀ ਕਸ਼ਟ ਦੇਣ ਉਪ੍ਰੰਤ ਸ਼ਹੀਦ ਕੀਤੇ ਗਏ ਹਨ। ਯਥਾ:- ਧਰਮ ਹੇਤ; ਸਾਕਾ ਜਿਨਿ ਕੀਆ॥ ਸੀਸੁ ਦੀਆ; ਪਰੁ.ਸਿਰਰੁ ਨ ਦੀਆ॥ ਭਿਆਨਕ ਜੋਰ ਜ਼ੁਲਮ ਘੋਰ ਦੁੱਖ ਦਰਦ ਭਰੀ ਖ਼ਬਰ ਸੁਣ ਕੇ, ਜਾਨੀ ਵਿਛੁੰਨੜੇ.ਮੇਰਾ ਮਰਣੁ ਭਇਆ; ਧ੍ਰਿਗੁ ਜੀਵਣੁ ਸੰਸਾਰੇ॥) ਮੈ ਰੋਵੰਦੀ.ਸਭੁ ਜਗੁ ਰੁਨਾ; ਰੁੰਨੜੇ ਵਣਹੁ ਪੰਖੇਰੂ॥ ਅਨੁਸਾਰ ਆਪ ਜੀ ਅਤਿਅੰਤ ਹੀ ਦੁਖੀ ਘਾਇਲ ਹੋ ਕੇ ਰੋਏ। ਵਿਛੋੜਾ ਸੁਣੇ ਡੁਖੁ; ਵਿਣੁ ਡਿਠੇ ਮਰਿਓਦਿ॥ ਅਨੁਸਾਰ ਆਪ ਜੀ ਨੇ ਕਈ ਦਿਨ ਕੁੱਝ ਨਹੀਂ ਛਕਿਆ, ਭੁੱਖੇ ਤਿਹਾਏ ਸਤਿਗੁਰੂ ਪ੍ਰੀਤਮ ਜੀ ਦਾ ਜਾਪ ਕਰਦੇ ਰਹੇ। ਸਤਿਗੁਰੂ ਪ੍ਰੀਤਮ ਜੀ ਨੇ ਆਪਣੇ ਸ਼ੁਭ ਸੱਚੇ ਦਰਸ਼ਨ ਬਖ਼ਸ਼ੇ ਤੇ ਫ਼ੁਰਮਾਇਆ, "ਭਾਈ!ਉਦਾਸ ਨ ਹੋਵੋਂ, ਦਾਸਨ ਦਾਸ ਨੇ ਜ਼ੁਲਮ ਦੇ ਨਾਸ ਧਰਮ ਦੇ ਪ੍ਰਕਾਸ਼ ਲਈ ਕੁਰਬਾਨੀ ਦਿਤੀ ਹੈ। ਦਾਸਨ ਦਾਸ ਦੇ ਸਰੂਪ ਦੇ ਪ੍ਰਤੱਖ ਦਰਸ਼ਨ, ਸਤਿਗੁਰੂ ਦਸਵੇਂ ਪਾਤਿਸ਼ਾਹਜੀ ਦੇ ਪਰਮ ਸੁੰਦਰ ਮਨੋਹਰ ਦਰਸ਼ਨ ਹਨ। ਜਾ ਕੇ ਸੱਚੇ ਚਰਨ-ਕਮਲ ਪਰਸ ਕੇ ਨਿਹਾਲ ਹੋਵੋ। ਰਾਤ ਦਿਨ ਉਨ੍ਹਾਂ ਦੀ ਸੇਵਾ ਭਗਤੀ ਕਰੋ। ਉਨ੍ਹਾਂ ਨੇ ਮਹਾਨ ਧਰਮਯੁੱਧ ਜਿੱਤਣੇ ਹਨ। ਤੇਰਾ ਕੀਆ; ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ; ਨਾਨਕੁ ਮਾਂਗੈ॥) ਹਉਮੈ ਤਜਨ ਨਾਮ ਲਿਵ ਲਾਵਣ। ਭਾਣਾ ਮੰਨਣ ਪੰਥ ਇਹ ਪਾਵਨ। ਅਨੁਸਾਰ ਭਾਣਾ ਮੰਨੋ, ਹੋਰ ਉਦਾਸੀ ਨਹੀਂ ਕਰਨੀ, ਪ੍ਰਸ਼ਾਦਾ ਛਕੋ। "

ਮਹਾਨ ਪਰਉਪਕਾਰੀ ਨਾਮ ਰਸੀਏ ਪੂਰਨ ਵੈਰਾਗੀ ਮਹਾਂਪੁਰਸ਼ ਜੀ ਨੇ, ਸ੍ਰੀ ਅਨੰਦਪੁਰ ਸਾਹਿਬ ਜੀ ਵਿਖੇ ਆ ਕੇ, ਬਾਲਾਨ ਬਾਲ॥) ਰਾਜਾਨ ਰਾਜ॥ ਵਾਹਿਗੁਰੂ ਮਹੱਲੇ ਦਸਵੇਂ ਜੀ ਦੇ ਸੁੰਦਰ ਦਰਸ਼ਨ ਕਰਕੇ, ਵਿਛੋੜੇ ਦਾ ਦੁੱਖ ਮੇਟਿਆ। ਕਮਰਬੰਦੁ ਸੰਤੋਖ ਕਾ; ਧਨੁ ਜੋਬਨੁ ਤੇਰਾ ਨਾਮੁ॥

ਅਨੁਸਾਰ ਗੁਰੂ ਜੀ ਤੇ ਸੰਗਤ ਜੀ ਦੀ ਸੇਵਾ ਸਬਰ ਸੰਤੋਖ ਦਾ ਕਮਰਕਸਾ ਲਾ ਕੇ, ਰਾਤ ਦਿਨ ਚਾਅ ਨਾਲ ਕਰਨ ਲੱਗੇ। ਜ਼ਾਲਮ ਨੌਰੰਗੇ ਨੇ ਬਹੁਤ ਗਿਣਤੀ 'ਚ ਫ਼ੌਜਾਂ ਭੇਜ ਕੇ, ਪਹਾੜੀ ਰਾਜਿਆਂ ਸਮੇਤ ੧੭੬੧ ਬਿ: ਨੂੰ, ਸ੍ਰੀ ਅਨੰਦਪੁਰ ਸਾਹਿਬ ਜੀ ਨੂੰ ਘੇਰਾ ਪਾ ਲਿਆ, ਇਹ ਘੇਰਾ ਸਾਢੇ ਸੱਤ ਮਹੀਨੇ ਰਿਹਾ, ਦੋਹਾਂ ਤਰਫ਼ਾਂ ਤੋਂ ਤੀਰ ਗੋਲ਼ੇ ਗੋਲ਼ੀਆਂ ਚਲਦੇ ਰਹਿੰਦੇ। ਗੁਰੂ ਜੀ ਦੇ ਲਾਡਲੇ ਆਪਣੀਆਂ ਜਾਨਾਂ 'ਤੇ ਖੇਡ ਕੇ, ਆਏ ਦੁਸ਼ਟ ਜ਼ਾਲਮਾਂ ਨੂੰ ਫੱਟੜ ਕਰਦੇ, ਮੱਚਦੇ ਜੰਗ 'ਚ ਆਪ ਜੀ ਤੀਰ ਗੋਲ਼ੀਆਂ ਦੀ ਪ੍ਰਵਾਹ ਨ ਕਰਦਿਆਂ, ਸਿੰਘਾਂ ਤੇ ਵੈਰੀਆਂ ਨੂੰ ਭੀ ਪਾਣੀ ਪਿਲਾ ਦਿੰਦੇ, ਲੜ ਰਹੇ ਸਿੰਘਾਂ ਲਈ ਬੜੀ ਹੀ ਦੁੱਖਦਾਈ ਗੱਲ ਸੀ, ਕਿਉਂ ਜੋ ਚੜ੍ਹ ਕੇ ਆਏ ਜ਼ਾਲਮ ਨੂੰ ਵੱਢਣਾ ਹੀ ਧਰਮ ਸੀ। ਵੈਰੀ ਹੰਕਾਰੀ ਹਸ਼ਮਤ ਖਾਂ ਫੱਟੜ ਨੇ ਕਿਹਾ, "ਹਾਏ ਪਾਣੀ ਹਾਏ ਪਾਣੀ !"ਆਪ ਜੀ ਨੇ ਅਵਾਜ਼ ਸੁਣ ਕੇ ਪਾਣੀ ਪਿਲ਼ਾ ਦਿਤਾ, ਵੈਰੀ ਉਸ ਨੂੰ ਪਾਲਕੀ 'ਚ ਚੁੱਕ ਕੇ ਲੈ ਗਏ। ਸਿੰਘਾਂ ਨੇ ਇਹ ਦੇਖ ਕੇ ਬੜਾ ਹੀ ਦੁੱਖ ਮੰਨਿਆ, ਸਿੰਘਾਂ ਨੇ ਇੱਕਠੇ ਹੋ ਕੇ, ਇਨ੍ਹਾਂ ਦੀ ਸ਼ਿਕਾਇਤ, ਗੁਰ ਗੋਵਿੰਦੁ.ਗੋੁਵਿੰਦੁ ਗੁਰੂ ਹੈ; ਨਾਨਕ ਭੇਦੁ ਨ ਭਾਈ॥ ਸਤਿਗੁਰੂ ਸਾਹਿਬ ਜੀ ਪਾਸ ਕੀਤੀ। "ਹੇ ਪਾਰਬ੍ਰਹਮ ਗ੍ਰੀਬ ਨਿਵਾਜ ਸੱਚੇ ਪਾਤਿਸ਼ਾਹਜੀ !ਭਾਈ ਘਨਈਆਜੀ ਚੜ੍ਹ ਕੇ ਆਏ ਦੁਸ਼ਟ ਅਹੰਕਾਰੀ ਜ਼ਾਲਮਾਂ ਨੂੰ ਪਾਣੀ ਪਿਆ ਕੇ ਸੁਰਜੀਤ ਕਰ ਦਿੰਦੇ ਹਨ। "ਮੇਰਾ ਅੰਤਰਜਾਮੀ ਹਰਿ ਰਾਇਆ॥ ਜੀ ਨੇ ਜਿਮੀ ਜਮਾਨ ਕੇ ਬਿਖੈ; ਸਮੱਸਤ ਏਕ ਜੋਤ ਹੈ॥ ਨ ਘਾਟ ਹੈ.ਨ ਬਾਢ ਹੈ; ਨ ਘਾਟ ਬਾਢ ਹੋਤ ਹੈ॥ ਆਪਣੇ ਨਿਰਗੁਨ ਸਰੂਪ ਦੁਆਰਾ ਬਾਬੇ ਜੀ ਦੇ ਪ੍ਰਕਾਸ਼ਕ ਪ੍ਰੇਰਕ ਹੋ ਕੇ, ਆਪ ਹੀ ਨਿਰਮਲ ਨਿਰਵੈਰ ਪਦ ਬਖ਼ਸ਼ ਕੇ, ਮਿਟਿ ਗਏ ਬੈਰ; ਭਏ ਸਭ ਰੇਨ॥ ਬਹੁਤ ਹੀ ਉੱਚੀ ਅਵਸਥਾ ਬਖ਼ਸ਼ੀ ਸੀ। ਪਾਰਬ੍ਰਹਮ ਪੂਰਨ ਗੁਰਦੇਵ॥ ਜੀ ਨੇ ਹੁਕਮ ਕੀਤਾ, "ਭਾਈ! ਬਾਬੇ ਘਨਈਏ ਜੀ ਨੂੰ ਛੇਤੀ ਲਿਆਉ। "ਆਪ ਜੀ ਨੂੰ ਗੁਰਸੇਵਕ ਜੀ ਨੇ ਜਾ ਕੇ ਕਿਹਾ, "ਛੇਤੀ ਤੋਂ ਛੇਤੀ ਚੱਲੋ!ਸਤਿਗੁਰੂ ਸਾਹਿਬ ਜੀ ਬੁਲਾ ਰਹੇ ਹਨ। "ਹੁਕਮ ਮੰਨਦਿਆਂ ਤੁਰ ਪਏ। ਗੁਰਸੇਵਕ ਸਿੰਘ ਨੇ ਕਿਹਾ, "ਅੱਜ ਤੇਰੀ ਖ਼ੈਰ ਨਹੀਂ, ਤੈਨੂੰ ਬਥੇਰਾ ਰੋਕਿਆ, ਪਰ ਤੂੰ ਦੁਸ਼ਟਾਂ ਨੂੰ ਪਾਣੀ ਪਿਲਾਉਣੋ ਨਹੀਂ ਹਟਿਆ। ਤੇਰੇ ਜੈਸੇ ਗਦਾਰ ਸੂਹੀਏਂ ਦਾ ਗਲ਼ ਵੱਢਣਾ ਚਾਹੀਦਾ ਹੈ। "ਆਪ ਜੀ ਨੇ ਗੁਰੂ ਪ੍ਰੇਮਾ-ਭਗਤੀ ਦੇ ਵਿਸਮਾਦ ਰੰਗ'ਚ ਕਿਹਾ, "ਆਪ ਜੀ ਗੁਰੂ ਜੀ ਦੇ ਲਾਡਲੇ ਸਿੰਘ ਹੋਂ। ਦਾਸਨਦਾਸ ਲਈ ਗੁਰੂ ਜੀ ਦਾ ਹੀ ਸਰੂਪ ਹੋਂ, ਇਸ ਲਈ ਪ੍ਰੇਮ ਬੇਨਤੀ ਹੈ ਕਿ ਫਿੱਕਾ ਨ ਬੋਲੋ ਜੀ। ਯਥਾ:- ਨਾਨਕ.ਫਿਕੈ ਬੋਲਿਐ; ਤਨੁ ਮਨੁ ਫਿਕਾ ਹੋਇ॥ ਫਿਕੋ ਫਿਕਾ ਸਦੀਐ; ਫਿਕੇ ਫਿਕੀ ਸੋਇ॥ ਫਿਕਾ ਦਰਗਹ ਸਟੀਐ; ਮੁਹਿ ਥੁਕਾ ਫਿਕੇ ਪਾਇ॥ ਫਿਕਾ ਮੂਰਖੁ ਆਖੀਐ; ਪਾਣਾ ਲਹੈ ਸਜਾਇ॥ "

ਗੁਰ ਨਾਨਕ ਦੇਵ ਗੋਵਿੰਦ ਰੂਪ॥ ਪਰਮਪੂਜਨੀਕ ਗੁਰੂ ਪ੍ਰਮੇਸਰ ਜੀ ਨੂੰ ਗੁਰ ਫ਼ਤੇਹ ਗਜਾਉਂਦਿਆਂ ਹੀ, ਕਬੀਰ ਕੂਕਰੁ.ਰਾਮ ਕੋ; ਮੁਤੀਆ ਮੇਰੋ ਨਾਉ॥ ਅਨੁਸਾਰ ਕੂਕਰ ਬਣ ਕੇ, ਪਰਮਪਵਿੱਤ੍ਰ ਸੱਚੇ ਚਰਨ-ਕਮਲਾਂ'ਤੇ ਝੱਟ ਪੱਟ ਡਿੱਗ ਪਏ। ਹਿਰਦੇ'ਚੋਂ ਅੰਮ੍ਰਿਤ ਉੱਠ ਕੇ ਮੁਖ'ਚ ਆ ਰਿਹਾ ਹੈ। ਗਲ਼ ਬ੍ਰਹਮਾਨੰਦ ਰਸ ਨਾਲ ਭਰਿਆ ਹੈ, ਲੂੰ ਕੰਡੇ ਖੜ੍ਹੇ ਹਨ। ਗੁਰੂ ਪ੍ਰਮੇਸਰ ਜੀ ਨੇ

ਡੌਲ੍ਹਿਆਂ ਤੋਂ ਫੜ ਕੇ ਚੁੱਕੇ, ਕਿਹਾ, "ਭਾਈ ਸਾਹਿਬ ਜੀ !ਖੜ੍ਹੇ ਹੋਵੋ। "ਦੋਵੇਂ ਹੱਥ ਜੋੜ ਕੇ ਸਾਵਧਾਨ ਏਕਾਗਰ ਚੀਤ॥ ਸਿਰ ਝੁਕਾ ਕੇ ਸਨਮੁਖ ਖੜ ਕੇ, ਵਾਹਿਗੁਰੂ ੨ ਜਪਦਿਆਂ ਅਵਿਲੋਕਉ; ਰਾਮ ਕੋ ਮੁਖਾਰਬਿੰਦ॥ ਅਨੁਸਾਰ ਪਾਰਬ੍ਰਹਮ ਪੂਰਨ ਗੁਰਦੇਵ॥ ਜੀ ਦੇ ਵਿਸਮਾਦ ਸੁੰਦਰ ਦਰਸ਼ਨ ਪ੍ਰੇਮ ਨਾਲ ਕਰਕੇ ਨਿਹਾਲ ਹੋ ਗਏ। ਯਥਾ:- ਅੰਦਰਿ ਸਚਾ ਨੇਹੁ; ਲਾਇਆ ਪ੍ਰੀਤਮ ਆਪਣੈ॥ ਤਨੁ ਮਨੁ ਹੋਇ ਨਿਹਾਲੁ; ਜਾ ਗੁਰੁ ਦੇਖਾ ਸਾਮ੍ਹਣੇ॥

ਗੁਰਦੇਵ ਜੀ ਨੇ ਬੀਰ-ਰਸ ਨਾਲ ਪੁੱਛਿਆ, " ਪਾਰਬ੍ਰਹਮ ਪੂਰਨ ਗੁਰਦੇਵ॥ ਸਤਿਗੁਰੂ ਪਿਤਾ ਜੀ ਦੇ ਪਰਮ ਪਿਆਰੇ ਸਾਜੇ ਨਿਵਾਜੇ ਭਾਈ ਸਾਹਿਬ ਜੀ !ਆਪ ਜੀ ਗੁਰੂ ਘਰ 'ਤੇ ਚੜ੍ਹ ਕੇ ਆਏ ਜ਼ਾਲਮ ਦੁਸ਼ਮਣਾਂ ਨੂੰ ਪਾਣੀ ਕਿਉਂ ਪਿਆਉਂਦੇ ਹੋਂ?"ਪੂਰਨ ਹੰਗਤਾ ਦੇ ਤਿਆਗੀ ਨਿਰਵੈਰ ਮਹਾਂਪੁਰਸ਼ਾਂ ਨੇ ਇਹ ਸੁਣਦਿਆਂ ਹੀ ਸਿਰ ਝੁਕਾ ਕੇ, ਗੁਰੂ ਸਾਹਿਬ ਜੀ ਦਾ ਭਾਰੀ ਅਹਿਸਾਨ ਮੰਨਦਿਆਂ ਇਹ ਪ੍ਰੇਮ ਬੇਨਤੀ ਕੀਤੀ:- "ਮੇਲਿ ਲੈਹੁ ਦਇਆਲ; ਢਹਿ ਪਏ ਦੁਆਰਿਆ॥ ਰਖਿ ਲੇਵਹੁ ਦੀਨ ਦਇਆਲ; ਭ੍ਰਮਤ ਬਹੁ ਹਾਰਿਆ॥ ਹੇ, ਦੀਨ ਦਇਆਲ, ਦਮੋਦਰ ਰਾਇਆ ਜੀਉ॥ ਦਾਸਨ ਦਾਸ'ਤੇ ਆਪ ਜੀ ਦੀ ਅਮਿਤ ਮੇਹਰ ਹੋਈ ਹੈ। ਦਾਸਨ ਦਾਸ ਨੂੰ ਸਭ ਦੇ ਅੰਦਰ ਆਪ ਜੀ ਦਾ ਵਿਸਮਾਦ ਨੂਰ ਹੀ ਨੂਰ ਦਿਸ ਰਿਹਾ ਹੈ। ਯਥਾ:- ਦੁਇ ਦੁਇ ਲੋਚਨ ਪੇਖਾ॥ ਹਉ ਹਰਿ ਬਿਨੁ; ਅਉਰੁ ਨ ਦੇਖਾ॥ ਦਾਸਨਦਾਸ ਹੈ ਮੁਰੀਦ, ਪੂਰਨ ਗੁਰੂ ਕਰਤਾਰ ਦਾ। ਪਾਣੀ ਪਾਵਾਂ ਜਿਸ ਮੁਖ'ਚ, ਸੋਈ ਮੁਖ ਦਾਤਾਰ ਦਾ। "ਸਦਾ ਸਦਾ; ਸਦਾ ਦਇਆਲ॥ ਪਾਰਬ੍ਰਹਮ ਗ੍ਰੀਬ ਨਿਵਾਜ ਜੀ ਨੇ ਪਰਮਪ੍ਰਸੰਨ ਹੋ ਕੇ, ਆਪਣੀ ਛਾਤੀ ਨਾਲ ਲਾ ਕੇ, ਘੁੱਟ ਕੇ ਪਿਆਰ ਦਿਤਾ। ਯਥਾ:- ਮੇਰੈ ਮਨਿ ਤਨਿ ਪ੍ਰੀਤਿ ਲਗਾਈ ਸਤਿਗੁਰਿ; ਹਰਿ ਮਿਲਿਓ ਲਾਇ ¹ਝਪੀੜਾ॥ (¹ਜੱਫੀ) ਹੱਸ ਕੇ ਮਲਮ ਡੱਬੀ ਹੱਥ ਫੜਾਈ। "ਵਾਹੁ ਵਾਹੁ ਜੀ ਘਨਈਆ ਭਾਈ !ਵਾਹੁ ਵਾਹੁ ਜੀ ਤੇਰੀ ਧੰਨ ਕਮਾਈ !ਜੁੱਗ ਜੁੱਗ ਰਹੀ ਸਮਾਈ !"ਸਿਰੋਪਾਉ ਬਖ਼ਸ਼ ਕੇ ਨਿਵਾਜੇ ਤੇ ਕਿਹਾ, "ਹੇ ਪਿਆਰੇ ਜੀ !ਤੁਸੀਂ ਪਹਿਲਾਂ ਗੁਰਦੇਵ ਮਾਤਾ ਗੁਰਦੇਵ ਪਿਤਾ; ਗੁਰਦੇਵ ਸੁਆਮੀ ਪਰਮੇਸੁਰਾ॥ ਵਾਹਿਗੁਰੂ ਮਹੱਲੇ ਨੌਵੇਂ ਜੀ ਦੀ ਪੂਰਨ ਪ੍ਰਸੰਨਤਾ ਪ੍ਰਾਪਤ ਕੀਤੀ ਹੈ, ਹੁਣ ਦਾਸਨ ਦਾਸ ਨੂੰ ਆਪਣੇ ਪ੍ਰੇਮ ਦੇ ਵੱਸ ਕਰ ਲਿਆ ਹੈ। ਹਰ ਸਮੇਂ ਅਜਪਾ ਜਾਪ'ਚ ਲੀਣ ਰਹੋਂਗੇ, ਨਿਹਾਲ !ਨਿਹਾਲ !ਨਿਹਾਲ !ਆਪਜੀ ਤੋਂ ਸੇਵਾ ਪੰਥੀ ਸੰਪ੍ਰਦਾਏ ਚੱਲੇਗੀ, ਨਾਮ ਰਸੀਏ ਨਿਰਮਲ ਨਿਰਵੈਰ ਮਹਾਂਪੁਰਸ਼ ਪੈਦਾ ਹੋਣਗੇ। "ਸੱਚੇ ਪਾਤਿਸ਼ਾਹ ਜੀ ਨੇ ਸਿੰਘਾਂ ਨੂੰ ਕਿਹਾ, "ਹੇ ਪਿਆਰੇ ਗੁਰੂ ਖ਼ਾਲਸਾ ਜੀ !ਪਰਮਪੂਜਨੀਕ ਪਿਤਾ ਜੀ ਦੇ ਬਖ਼ਸ਼ੇ ਵਰਾਂ ਦਾ ਸਦਕਾ, ਭਾਈ ਸਾਹਿਬ ਜੀ ਪੂਰਨ ਨਿਰਮਲ ਨਿਰਵੈਰ ਪ੍ਰਕਾਸ਼ ਸਰੂਪ ਬ੍ਰਹਮ-ਪਦ ਨੂੰ ਪ੍ਰਾਪਤ ਹੋ ਚੁਕੇ ਹਨ। ਇਨ੍ਹਾਂ ਨੇ ਆਪਣਾ ਸਾਰਾ ਜਨਮ ਗੁਰੂ ਸੇਵਾ 'ਚ ਲਾ ਕੇ, ਸਫਲਾ ਕਰ ਲਿਆ ਹੈ। ਇਨ੍ਹਾਂ ਦੀ ਜੀਵਨ ਯਾਤ੍ਰਾ ਸਫਲ ਹੋ ਚੁੱਕੀ ਹੈ। ਯਥਾ:- ਸਫਲ ਸਫਲ; ਭਈ ਸਫਲ ਜਾਤ੍ਰਾ॥ ਆਵਣ ਜਾਣ ਰਹੇ; ਮਿਲੇ ਸਾਧਾ॥ "ਆਪ ਜੀ ਵਰ ਮਿਲਣ ਤੋਂ ਮਗਰੋਂ ਭੀ ਸੇਵਾ ਕਰਦੇ ਰਹੇ। ਆਪਣੇ ਗੁਰਦੇਵ ਜੀ ਦੀ ਪਰਮ ਪ੍ਰਸੰਨਤਾ ਲੈ ਕੇ ਕਹਵੇ ਆ ਕੇ ਸੇਵਾ ਸਿਮਰਨ ਗੁਰਸਿੱਖੀ ਦਾ ਬਹੁਤ ਭਾਰੀ ਪ੍ਰਚਾਰ

ਕੀਤਾ। ਆਪ ਜੀ ਇੱਥੇ ਹੀ ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਰਾਮ ਜੀ'ਚ ਸਦਾ ਲਈ ਲੀਣ ਹੋ ਗਏ। ਯਥਾ:- ਸੂਰਜ ਕਿਰਣਿ ਮਿਲੇ; ਜਲ ਕਾ ਜਲੁ ਹੂਆ ਰਾਮ॥ ਜੋਤੀ ਜੋਤਿ ਰਲੀ; ਸੰਪੂਰਨੁ ਥੀਆ ਰਾਮ॥ ਸੱਚਖੰਡ ਨੂੰ ਜਾਣ ਤੋਂ, ਬਹੁਤ ਹੀ ਸੰਗਤ ਇਕੱਤ੍ਰ ਹੋਈ, ਸਭ ਨੇ ਆਪ ਜੀ ਦੇ ਗੁਣ ਚੇਤੇ ਕਰਕੇ ਬਹੁਤ ਹੀ ਵੈਰਾਗ ਕੀਤਾ। ਯਥਾ:- ਨਾਨਕ.ਰੁੰਨਾ ਬਾਬਾ ਜਾਣੀਐ; ਜੇ ਰੋਵੈ ਲਾਇ ਪਿਆਰੋ॥ ਗੁਰੂ ਸੰਗਤ ਧੰਨ ਬਾਬਾ ਘਨਈਆ ਸਾਹਿਬ ਜੀ ਜਪਣ ਲੱਗੀ, ਸਦਾ ਲਈ ਜਪਦੇ ਹਨ। ਹੇ ਭਾਈ ਘਨਈਆ ਜੀ !ਆਪ ਜੀ ਦੀ ਸੇਵਾ ਗੁਰਮੁਖਿ ਉੱਚ ਕਰਣੀ ਨੂੰ ਹਰ ਸਮੇਂ ਅਨੰਤ ਬਾਰ ਅਨੰਤ ਨਮਸਕਾਰ ਹੀ ਨਮਸਕਾਰ।

ਬ੍ਰਹਮਗਿਆਨੀ; ਊਚ ਤੇ ਊਚਾ॥ ਮਨਿ ਅਪਨੈ ਹੈ; ਸਭ ਤੇ ਨੀਚਾ॥) ਡੰਡਉਤਿ ਬੰਦਨ ਅਨਿਕਬਾਰ; ਸਰਬ ਕਲਾ ਸਮਰਥ॥ ਅਨੁਸਾਰ ਪਰਮਪੂਜਨੀਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੱਖਰ ੨ ਨੂੰ, ਹਰ ਸਮੇਂ ਡੰਡਉਤ ਕਰਕੇ, ਵਾਹਿਗੁਰੂ ਗੁਰੂ ਮੰਨਣ ਪੂਜਣ ਜਪਣ ਧਿਆਉਣ ਅਰਾਧਣ ਵਾਲੇ, ਗੁਰਸੇਵਕ ਪੂਰਨ(ਬ੍ਰਹਮਗਿਆਨੀ) ਬ੍ਰਹਮਬੇਤੇ ਮਹਾਂਪੁਰਸ਼ ਜੀ, (ਊਚ) ਉੱਚਿਆਂ ਪੁਰਖਾਂ (ਤੇ) ਤੋਂ ਭੀ(ਊਚਾ) ਉੱਚੇ ਹਨ। ਯਥਾ:- ਬ੍ਰਾਹਮਣੁ ਖਤ੍ਰੀ ਸੂਦ ਵੈਸ, ਚਾਰਿ ਵਰਨ ਚਾਰਿ ਆਸ੍ਰਮ ਹਹਿ; ਜੋ ਹਰਿ ਧਿਆਵੈ ਸੋ ਪਰਧਾਨੁ॥ ਜਿਉ ਚੰਦਨ ਨਿਕਟਿ.ਵਸੈ ਹਿਰਡੁ ਬਪੁੜਾ; ਤਿਉ ਸਤਸੰਗਤਿ ਮਿਲਿ.ਪਤਿਤ ਪਰਵਾਣੁ॥ ੩॥ ਓਹੁ ਸਭ ਤੇ ਊਚਾ.ਸਭ ਤੇ ਸੂਚਾ; ਜਾ ਕੈ ਹਿਰਦੈ ਵਸਿਆ ਭਗਵਾਨੁ॥ ਜਨ ਨਾਨਕੁ.ਤਿਸ ਕੇ ਚਰਨ ਪਖਾਲੈ; ਜੋ ਹਰਿ ਜਨੁ.ਨੀਚੁ ਜਾਤਿ ਸੇਵਕਾਣੁ॥ ੪॥ ੪॥) ਨਿਰਮਲ ਨਿਰਮਲ.ਸੂਚਾ ਸੂਚੋ; ਸੂਚਾ ਸੂਚੋ ਸੂਚਾ॥ ਅੰਤ ਨ ਅੰਤਾ.ਸਦਾ ਬੇਅੰਤਾ; ਕਹੁ ਨਾਨਕ.ਊਚੋ ਊਚਾ॥) ਬਹੁ ਬੇਅੰਤ; ਊਚ ਤੇ ਊਚਾ॥ ਨਾਨਕ ਆਪਸ ਕਉ; ਆਪਹਿ ਪਹੂਚਾ॥ ੬॥ ਭਾਵੇਂ ਉੱਚਿਆਂ ਤੋਂ ਉੱਚੇ ਹਨ, ਫੇਰ ਭੀ ਪੂਰਨ ਗੁਰੂ ਜੀ ਨੂੰ ਸਭ ਕੁੱਝ ਮੰਨ ਕੇ, ਅਪਨੈ ਮਨਿ 'ਚ, ਸਭ (ਤੇ) ਤੋਂ(ਨੀਚਾ) ਨੀਚੇ(ਹੈ) ਹਨ। ਯਥਾ:- ਕਬੀਰ.ਸਭ ਤੇ ਹਮ ਬੁਰੇ; ਹਮ ਤਜਿ.ਭਲੋ ਸਭੁ ਕੋਇ॥ ਜਿਨਿ ਐਸਾ ਕਰਿ ਬੂਝਿਆ; ਮੀਤੁ ਹਮਾਰਾ ਸੋਇ॥) ਫਰੀਦਾ.ਕਾਲੇ ਮੈਡੇ ਕਪੜੇ; ਕਾਲਾ ਮੈਡਾ ਵੇਸੁ॥ ਗੁਨਹੀ ਭਰਿਆ.ਮੈ ਫਿਰਾ; ਲੋਕੁ ਕਹੈ ਦਰਵੇਸੁ॥ ੬੧

ਬ੍ਰਹਮਗਿਆਨੀ; ਸੇ ਜਨ ਭਏ॥ ਨਾਨਕ ਜਿਨ ਪ੍ਰਭੁ; ਆਪਿ ਕਰੇਇ॥ ੨॥) ਖੰਡ ਬ੍ਰਹਮੰਡ ਬੇਅੰਤ; ਉਧਾਰਣਹਾਰਿਆ॥ ਵਾਹਿਗੁਰੂ ਧੰਨ ਸਤਿਗੁਰੂ ਨਾਨਕ ਦੇਵ ਸਤਿਗੁਰੂ ਗ੍ਰੰਥ ਸਾਹਿਬ ਜੀ ਫ਼ੁਰਮਾ ਰਹੇ ਹਨ:- ਪਰਮਪੂਜਨੀਕ (ਬ੍ਰਹਮਗਿਆਨੀ) ਬ੍ਰਹਮਬੇਤੇ ਬ੍ਰਹਮਗਿਆਨੀ; ਸਗਲ ਕੀ ਰੀਨਾ॥ ਜੀ, (ਸੇ) ਉਹ ਭਗਤ(ਜਨ) ਪਿਆਰੇ ਸੱਚਿਆਰੇ(ਭਏ) ਹੋਏ ਹਨ, (ਜਿਨ) ਜਿਨ੍ਹਾਂ ਨੂੰ(ਪ੍ਰਭੁ) ਮਿਹਰਵਾਨੁ ਸਾਹਿਬੁ ਮਿਹਰਵਾਨੁ॥ ਸਾਹਿਬੁ ਮੇਰਾ ਮਿਹਰਵਾਨੁ॥ ਜੀਅ ਸਗਲ ਕਉ; ਦੇਇ ਦਾਨੁ॥ ਧੰਨ ਗੁਰੂ ਪ੍ਰਮੇਸਰ ਜੀ ਆਪਿ ਬਖ਼ਸ਼ਿਸ਼ ਕਰਕੇ (ਕਰੇਇ) ਕਰਦੇ ਹਨ, ਭਾਵ ਹੁਣ ਗੁਰਤਾ ਬਿਰਾਜਮਾਨ ਗੁਰੂ ਸਾਹਿਬ ਜੀ ਬਖ਼ਸ਼ਿਸ਼ ਕਰਕੇ, ਜਿਸ ਦੇ ਦਿਲ ਦਿਮਾਗ਼'ਚ, ਸਿਮਰਨ ਗੁਰੂ ਪ੍ਰੇਮਾ-ਭਗਤੀ ਗੁਰਬਾਣੀ ਹਰ ਸਮੇਂ ਭੇਜਦੇ ਰਹਿੰਦੇ ਹਨ, ਰੋਮ ੨'ਚ ਵਸਦੇ ਹਨ। ਨਿਰਗੁਣ ਸਰਗੁਣ ਜੀ

ਦੀ ਏਕਤਾ ਬਖ਼ਸ਼ ਕੇ, ਉਸ ਨੂੰ ਬ੍ਰਹਮਗਿਆਨੀ; ਸਗਲ ਕੀ ਰੀਨਾ॥ ਬਣਾ ਲੈਂਦੇ ਹਨ। ਜੀਵ ਆਪ ਔਗੁਣ ਵਿਕਾਰ ਤਿਆਗ ਕੇ, ਸਭ ਦੀ ਚਰਨ-ਧੂੜ ਨਹੀਂ ਬਣ ਸਕਦਾ, ਭਾਵ ਸੀਸ ਸਰਬੰਸ ਗੁਰੂ ਜੀ ਨੂੰ ਅਰਪ ਕੇ ਭੀ ਸਭ ਦੀ ਚਰਨ-ਧੂੜ ਬਣੇ॥ ੨॥

ਬ੍ਰਹਮਗਿਆਨੀ.ਸਗਲ ਕੀ ਰੀਨਾ॥ ਸਤਿਗੁਰੂ ਸਾਹਿਬਾਨ ਜੀ ਨੂੰ ਸਿਰ ਅਰਪਣ ਵਾਲੇ, ਪੂਰਨ ਬ੍ਰਹਮਗਿਆਨੀ ਗੁਰਸੇਵਕ ਜੀ, (ਸਗਲ) ਸਾਰਿਆਂ(ਕੀ) ਦੀ, (ਰੀਨਾ) ਚਰਨ-ਧੂੜ ਹਨ। ਯਥਾ:- ਸਗਲ ਰੇਨ.ਇਹੁ ਮਨੁ ਭਇਆ; ਬਿਨਸੀ ਅਪ ਧਾਰੀ॥) ਮਿਟਿ ਗਏ ਬੈਰ; ਭਏ ਸਭ ਰੇਨ॥ ਅੰਮ੍ਰਿਤ ਨਾਮੁ; ਸਾਧਸੰਗਿ ਲੈਨ॥) ਏਕੁ ਨਾਮੁ; ਸੰਤਨ ਆਧਾਰੁ॥ ਹੋਇ ਰਹੇ; ਸਭ ਕੀ ਪਗ ਛਾਰੁ॥) ਜਾਤੀ ਓਛਾ ਪਾਤੀ ਓਛਾ; ਓਛਾ ਜਨਮੁ ਹਮਾਰਾ॥ ਰਾਜਾ ਰਾਮ ਕੀ ਸੇਵ ਨ ਕੀਨੀ; ਕਹਿ ਰਵਿਦਾਸ ਚਮਾਰਾ॥ ੩॥ ੩॥) ਮੇਰੀ ਖਲਹੁੰ ਮੌਜੜੇ; ਗੁਰਸਿਖ ਹੰਢਾਂਦੇ।) ਵਿਚਿ ਸਨਾਤੀਂ; ਸੇਵਕੁ ਹੋਇ॥ ਨਾਨਕ; ਪਣ੍ਹੀਆ ਪਹਿਰੈ ਸੋਇ॥) ਖਤ੍ਰੀ ਬ੍ਰਾਹਮਣੁ.ਸੂਦੁ ਬੈਸੁ; ਉਧਰੈ ਸਿਮਰਿ ਚੰਡਾਲ॥ ਜਿਨਿ ਜਾਨਿਓ.ਪ੍ਰਭੁ ਆਪਨਾ; ਨਾਨਕ.ਤਿਸਹਿ ਰਵਾਲ॥) ਸੈਨੁ ਨਾਈ ਬੁਤਕਾਰੀਆ; ਓਹੁ.ਘਰਿ ਘਰਿ ਸੁਨਿਆ॥ ਹਿਰਦੇ ਵਸਿਆ ਪਾਰਬ੍ਰਹਮੁ; ਭਗਤਾ ਮਹਿ ਗਨਿਆ॥ ੩॥

(ਸਿਖ ਪੋਲਾ) ਨਖ ਸਿਖ ਲਉ.ਸਗਲ ਅੰਗ; ਰੋਮ ਰੋਮ ਕਰਿ ਕਾਟਿ ਕਾਟਿ, ਸਿਖਨ ਕੇ ਚਰਨ ਪਰ ਵਾਰੀਐ। ਅਗਨਿ ਜਲਾਇ.ਫੁਨਿ ਪੀਸਨ ਪੀਸਾਇ ਤਾਂਹਿ, ਲੈ ਉਡੈ ਪਵਨ.ਹੁਇ ਅਨਿਕ ਪ੍ਰਕਾਰੀਐ। ਜਤ ਕਤ ਸਿਖ ਪਗ ਧਰੈ, ਗੁਰ ਪੰਥ ਪ੍ਰਾਤ; ਤਾਹੂ ਤਾਹੂ ਮਾਰਗ ਮੈ, ਭਸਮ ਕੋ ਡਾਰੀਐ। ਤਿਹ ਪਦ ਪਾਦਕ ਚਰਨ, ਲਿਵ ਲਾਗੀ ਰਹੈ; ਦਇਆ ਕੈ ਦਇਆਲ, ਮੋਹਿ ਪਤਿਤ ਉਧਾਰੀਐ॥ (੬੭੨.ਕਬਿਤ) ਗੁਰਮੁਖਿ ਮਹਾਂ ਪੁਰਖ ਭਾਈ ਗੁਰਦਾਸ ਸਾਹਿਬ ਜੀ ਵਾਂਗ, ਗੁਰਸੇਵਕ ਜੀ ਪੂਰਨ ਬ੍ਰਹਮ ਗਿਆਨ ਨੂੰ ਪ੍ਰਾਪਤ ਹੋ ਕੇ ਭੀ, ਸਭ ਦੀ ਚਰਨ-ਧੂੜ ਬਣ ਕੇ, ਗੁਰੂ ਜੀ ਦੇ ਕੂਕਰ ਹੀ ਬਣਦੇ ਹਨ। ਜਿਵੇਂ ਬ੍ਰਿੱਛ ਨੂੰ ਬਹੁਤਾ ਫ਼ਲ ਲੱਗਣ ਤੋਂ ਬਹੁਤਾ ਹੀ ਝੁਕ ਜਾਂਦਾ ਹੈ। ਯਥਾ:- ਦ੍ਰੂਮ ਸਪੂਰ.ਜਿਉ ਨਿਵੈ; ਖਵੈ ਕਸੁ.ਬਿਮਲ ਬੀਚਾਰਹ॥

ਆਤਮ ਰਸੁ; ਬ੍ਰਹਮਗਿਆਨੀ ਚੀਨਾ॥ ਸਤਿਗੁਰੂ ਸਾਹਿਬਾਨ ਜੀ ਤੋਂ ਵਰੋਸਾਏ(ਬ੍ਰਹਮਗਿਆਨੀ) ਬ੍ਰਹਮਬੇਤੇ ਗੁਰਮੁਖਿ ਪਿਆਰੇ ਗੁਰਸੇਵਕ ਜੀ ਨੇ, ਬ੍ਰਹਮਗਿਆਨੀ.ਸਗਲ ਕੀ ਰੀਨਾ॥ ਹੋ ਕੇ, (ਆਤਮ) ਆਪਣੇ ਆਪ ਸਰੂਪ ਬ੍ਰਹਮ ਜੀ ਦਾ ਬ੍ਰਹਮਾਨੰਦ ਰਸੁ ਗੁਰਪ੍ਰਸਾਦਿ(ਚੀਨਾ) ਪਛਾਣਿਆਂ ਹੈ, ਭਾਵ ਮੇਹਰਵਾਨ ਗੁਰਤਾ ਬਿਰਾਜਮਾਨ ਗੁਰੂ ਜੀ, ਗੁਰਸਬਦ ਬਖ਼ਸ਼ ਕੇ, ਰਿਦੇ 'ਚੋਂ ਬ੍ਰਹਮਾਨੰਦ ਅੰਮ੍ਰਿਤ ਰਸ.ਮੁਖ 'ਚ ਹਰ ਸਮੇਂ ਭੇਜਦੇ ਰਹਿੰਦੇ ਹਨ। ਯਥਾ:- ਅੰਮ੍ਰਿਤੁ ਪੀਆ; ਸਤਿਗੁਰਿ ਦੀਆ॥ ਅਵਰੁ ਨ ਜਾਣਾ; ਦੂਆ ਤੀਆ॥) ਹਰਿ ਰਸੁ ਪੀ.ਜਨ ਸਦਾ ਤ੍ਰਿਪਤਾਸੇ; ਵਿਚਹੁ ਆਪੁ ਗਵਾਏ॥) ਗੁਰਮੁਖਿ ਅੰਤਰਿ ਸਹਜੁ ਹੈ; ਮਨੁ ਚੜਿਆ.ਦਸਵੈ ਆਕਾਸਿ॥ ਤਿਥੈ.ਊਂਘ ਨ ਭੁਖ ਹੈ; ਹਰਿ ਅੰਮ੍ਰਿਤ ਨਾਮੁ ਸੁਖ ਵਾਸੁ॥ ਨਾਨਕ.ਦੁਖੁ ਸੁਖੁ ਵਿਆਪਤ ਨਹੀ; ਜਿਥੈ ਆਤਮ ਰਾਮ ਪ੍ਰਗਾਸੁ॥ ੧੬॥) ਹਰਿ ਰਸੁ ਪੀ.ਜਨ ਸਦਾ ਤ੍ਰਿਪਤਾਸੇ; ਵਿਚਹੁ ਆਪੁ ਗਵਾਏ॥

੪੩.ਬ੍ਰਹਮਗਿਆਨੀ ਕੀ; ਸਭ ਊਪਰਿ ਮਇਆ॥ ਆਪਣੇ ਤੋਂ ਅਨੇਕਾਂ ਬ੍ਰਹਮਗਿਆਨੀ ਪੈਦਾ ਕਰਨ ਵਾਲੇ, ਨਿਰਮਲ ਨਿਰਵੈਰ ਪੂਰਨ(ਬ੍ਰਹਮਗਿਆਨੀ) ਸਤਿਗੁਰੂ ਸਾਹਿਬ ਜੀ, ਬ੍ਰਹਮਬੇਤੇ ਗੁਰਸੇਵਕ ਜੀ(ਕੀ) ਦੀ, ਸਭ ਊਪਰਿ ਸ੍ਰਬ ਵਿਆਪੀ ਵਿਸਮਾਦ ਅਨਤਕਲਾਵਾਨ(ਮਇਆ) ਕ੍ਰਿਪਾ ਹੀ ਕ੍ਰਿਪਾ ਹੈ, ਭਾਵ ਕਸ਼ਟ ਦੇਣ ਵਾਲੇ ਦੁਸ਼ਮਣ 'ਤੇ ਭੀ ਕ੍ਰਿਪਾ ਕਰਦੇ ਹਨ। ਯਥਾ:- ਪੂਰਨ ਪੂਰਿ ਰਹੇ; ਦਇਆਲ॥ ਸਭ ਊਪਰਿ; ਹੋਵਤ ਕਿਰਪਾਲ॥) ਮਨ ਤਨ ਅੰਤਰਿ; ਸਿਮਰਨ ਗੋਪਾਲ॥ ਸਭ ਊਪਰਿ; ਹੋਵਤ ਕਿਰਪਾਲ॥ ਜਿਵੇਂ ਪਰਮਪੂਜਨੀਕ ਭਗਤ ਜੈਦੇਵ ਸਾਹਿਬ ਜੀ ਨੇ ਆਪਣੇ ਹੱਥ ਵੱਢਣ ਵਾਲੇ ਸੰਤ ਦੋਖੀ ਮਹਾਂ ਹਤਿਆਰਿਆਂ 'ਤੇ ਕ੍ਰਿਪਾ ਕਰਕੇ ਸੇਵਾ ਸਤਿਕਾਰ ਕਰਵਾਇਆ।

ਬ੍ਰਹਮਗਿਆਨੀ ਤੇ; ਕਛੁ ਬੁਰਾ ਨ ਭਇਆ॥) ਬ੍ਰਹਮਗਿਆਨੀ; ਸਗਲ ਕੀ ਰੀਨਾ॥ ਅਨੁਸਾਰ ਸਭ ਦੀ ਚਰਨ ਧੂੜਿ ਬਣੇ ਤਨ ਮਨ ਧਨ ਸਿਰ ਗੁਰੂ ਸਾਹਿਬ ਜੀ ਨੂੰ ਅਰਪਣ ਵਾਲੇ, ਪੂਰਨ ਬ੍ਰਹਮਗਿਆਨੀ ਗੁਰਸੇਵਕ ਜੀ, ਸਦਾ ਸਭ 'ਤੇ ਪੂਰਨ ਕਿਰਪਾਲ ਰਹਿੰਦੇ ਹਨ। ਯਥਾ:- ਸਭ ਊਪਰਿ; ਹੋਵਤ ਕਿਰਪਾਲ॥ ਇਸ ਲਈ ਪੂਰਨ ਬ੍ਰਹਮਗਿਆਨੀ ਗੁਰਸੇਵਕ ਜੀ(ਤੇ) ਤੋਂ, ਕਿਸੇ ਦਾ ਕਛੁ ਭੀ ਬੁਰਾ(ਨ) ਨਹੀਂ(ਭਇਆ) ਹੋਇਆ, ਹੁੰਦਾ। ਸਦਾ ਸਭ ਦਾ ਭਲਾ ਹੀ ਕਰਦੇ ਹਨ। ਯਥਾ:- ਮਨ ਮੰਧੇ; ਪ੍ਰਭੁ ਅਵਗਾਹੀਆ॥ ਏਹਿ ਰਸ ਭੋਗਣ; ਪਾਤਿਸਾਹੀਆ॥ ਮੰਦਾ.ਮੂਲਿ ਨ ਉਪਜਿਓ; ਤਰੇ ਸਚੀ ਕਾਰੈ ਲਾਗਿ ਜੀਉ॥ ੬॥ ਸਾਖੀ ਪਰਮਪੂਜਨੀਕ ਪੂਰਨ ਬ੍ਰਹਮਗਿਆਨੀ ਗੁਰਮੁਖਿ ਪਿਆਰੇ ਭਾਈ ਮਹਿੰਗਾ ਸਾਹਿਬ ਜੀ:- ਆਪ ਜੀ, ਵਾਹਿਗੁਰੂ ਮਹੱਲੇ ਦਸਵੇਂ ਜੀ ਦੇ ਪਰਮਪੂਜਨੀਕ ਪੜਦਾਦੇ ਮਹੱਲੇ ਪੰਜਵੇਂ ਜੀ ਦੇ ਨਾਨੇ ਮਹੱਲੇ ਤੀਜੇ ਜੀ ਦੇ ਅਨੰਨ ਭਗਤ ਹੋਏ ਹਨ। ਸਤਿਗੁਰ ਕੀ ਸੇਵਾ ਸਫਲ ਹੈ; ਜੇ ਕੋ ਕਰੇ ਚਿਤੁ ਲਾਇ॥ ਅਨੁਸਾਰ ਆਪ ਜੀ ਪ੍ਰੀਤਮ ਗੁਰੂ ਜੀ ਦੇ ਲੰਗਰ 'ਚ, ਅਤਿਅੰਤ ਹੀ ਪ੍ਰੇਮ ਨਾਲ ਰੀਝ ੨ ਕੇ ਚਿੱਤ ਲਾ ਕੇ ਸ਼ੁਭ ਸੱਚੀ ਸੇਵਾ ਕਰਦੇ। ਸਾਧਸੰਗਿ ਨਾਨਕ ਜਸੁ ਗਾਇਓ; ਜੋ ਪ੍ਰਭ ਕੀ ਅਤਿ ਪਿਆਰੀ॥ ਅਨੁਸਾਰ ਸਤਿਗੁਰੂ ਸਾਹਿਬ ਜੀ ਦੀ ਅਤਿਅੰਤ ਪਿਆਰੀ ਸਤਿਸੰਗਤਜੀ ਨੂੰ ਸਤਿਗੁਰੂ ਅਮਰਦਾਸ ਸਾਹਿਬ ਜੀ ਦਾ ਸਰੂਪ ਸਮਝਦੇ। ਯਥਾ:- ਮਿਲਿ ਸਤਸੰਗਤਿ ਖੋਜੁ ਦਸਾਈ; ਵਿਚਿ ਸੰਗਤਿ.ਹਰਿ ਪ੍ਰਭੁ ਵਸੈ ਜੀਉ॥ ੨॥) ਗੁਰਸਿਖਾਂ ਕੀ ਹਰਿ.ਧੂੜਿ ਦੇਹਿ; ਹਮ ਪਾਪੀ ਭੀ ਗਤਿ ਪਾਂਹਿ॥) ਤਪੜੁ ਝਾੜਿ ਵਿਛਾਇ; ਧੂੜੀ ਨਾਇਆ। ਅਨੁਸਾਰ ਗੁਰਸਿੱਖਾਂ ਦੀ ਚਰਨ-ਧੂੜ 'ਚ ਇਸ਼ਨਾਨ ਕਰਦੇ। ਯਥਾ:- ਸਾਧ ਕੀ ਧੂਰਿ; ਕਰਹੁ ਇਸਨਾਨੁ॥ ਸਾਧ ਊਪਰਿ; ਜਾਈਐ ਕੁਰਬਾਨੁ॥ ਭਾਵੇਂ ਹਰ ਸਮੇਂ ਲੰਗਰ'ਚ ਸੇਵਾ ਕਰਦੇ, ਪਰ ਅਹਾਰ ਸਾਦਾ ਤੇ ਬਹੁਤ ਹੀ ਘੱਟ ਤੋਂ ਘੱਟ ਛਕਦੇ, ਢਿੱਡ ਭੁੱਖਾ ਰੱਖਦੇ। ਸੇਵਾ ਕਰਦਿਆਂ ਸੁਆਸ ੨ ਨਾਮ ਭੀ ਜਪਦੇ ਰਹਿੰਦੇ। ਆਪ ਜੀ 'ਤੇ ਸਤਿਗੁਰੂ ਸਾਹਿਬ ਜੀ ਦੀ ਬਹੁਤ ਹੀ ਕ੍ਰਿਪਾ ਸੀ। ਸੇਵਾ ਕਰਦਿਆਂ ੨ ਰਾਤ ਨੂੰ ਸਤਿਸੰਗਤਜੀ ਦੇ ਬੈਠਣ ਵਾਲੇ ਤੱਪੜ'ਤੇ ਹੀ ਪੈ ਜਾਂਦੇ। ਸੇਵਾ ਸਿਮਰਨ'ਚ ਵਿਸਮਾਦ ਲੀਣ ਰਹਿੰਦੇ। ਸ੍ਰੀਰ ਭਾਵੇਂ ਬਹੁਤ ਹੀ ਲਿੱਸਾ ਹੋ ਗਿਆ, ਪਰ ਫਿਰ ਭੀ ਸਤਿਗੁਰੂ ਸਾਹਿਬ ਜੀ ਦਾ ਅਥਾਹ ਪ੍ਰੇਮ ਲੂੰ ੨'ਚੋਂ ਚਮਕ ਦਮਕ ਰਿਹਾ ਸੀ। ਸੂਰਜ ਚੜ੍ਹਦੇ ਛਿੱਪਦੇ ਦਾ ਖ਼ਿਆਲ ਨ ਰਹਿੰਦਾ। ਗੁਰ ਕੈ

ਗ੍ਰਿਹਿ; ਸੇਵਕੁ ਜੋ ਰਹੈ॥ ਗੁਰ ਕੀ ਆਗਿਆ; ਮਨ ਮਹਿ ਸਹੈ॥ ਆਪਸ ਕਉ; ਕਰਿ ਕਛੁ ਨ ਜਨਾਵੈ॥ ਹਰਿ ਹਰਿ ਨਾਮੁ; ਰਿਦੈ ਸਦ ਧਿਆਵੈ॥ ਮਨੁ ਬੇਚੈ; ਸਤਿਗੁਰ ਕੈ ਪਾਸਿ॥ ਤਿਸੁ ਸੇਵਕ ਕੇ; ਕਾਰਜ ਰਾਸਿ॥ ਸੇਵਾ ਕਰਤ; ਹੋਇ ਨਿਹਕਾਮੀ॥ ਤਿਸ ਕਉ; ਹੋਤ ਪਰਾਪਤਿ ਸੁਆਮੀ॥ ਅਪਨੀ ਕ੍ਰਿਪਾ; ਜਿਸੁ ਆਪਿ ਕਰੇਇ॥ ਨਾਨਕ.ਸੋ ਸੇਵਕੁ; ਗੁਰ ਕੀ ਮਤਿ ਲੇਇ॥ ੨॥ ਅਨੁਸਾਰ ਆਪਣਾ ਮਨ ਗੁਰੂ ਪ੍ਰਮੇਸਰ ਜੀ ਪਾਸ ਬੇਚ ਕੇ, ਰਾਤ ਦਿਨ ਸੇਵਾ ਕਰਦਿਆਂ ਆਪਣੇ ਆਪ ਨੂੰ ਕੁੱਝ ਭੀ ਨ ਜਣਾਉਂਦੇ। ਗੁਰੂ ਪ੍ਰਮੇਸਰ ਜੀ ਦਾ ਹੁਕਮ ਸੀ ਕਿ ਜਿਹੜਾ ਲੰਗਰ ਬਚੇ ਉਹ ਬਿਆਸ'ਚ ਪਾ ਦੇਣਾ। ਇੱਕ ਦਿਨ ਆਪ ਜੀ ਬਿਆਸ'ਚ ਲੰਗਰ ਪਾਉਣ ਗਏ, ਤਾਂ ਓੱਥੇ ਚੋਰ ਬੈਠੇ ਸਨ। ਉਨ੍ਹਾਂ ਨੇ ਭਾਈ ਸਾਹਿਬ ਜੀ ਨੂੰ ਜੂੜ ਕੇ.ਬਰੇਤੀ'ਚ ਗੱਡ ਦਿਤਾ। ਸਾਰੀ ਰਾਤ ਵਾਹਿਗੁਰੂ ਸਤਿਗੁਰੂ ਅਮਰਦਾਸ ਸਾਹਿਬ ਜੀ ਦਾ ਪਰਮਪਵਿੱਤ੍ਰ ਨਾਮ ਜਪਦੇ ਰਹੇ।

ਸਵੇਰ ਨੂੰ ਪ੍ਰੇਮੀਆਂ ਨੇ ਦੇਖਿਆ ਕਿ ਭਾਈ ਸਾਹਿਬ ਜੀ ਲੰਗਰ'ਚ ਨਹੀਂ ਹਨ। ਸੰਸੇ ਨਾਲ ਬਾਹਰ ਭਾਲ਼ਣ ਗਏ। ਆਪ ਜੀ ਨੂੰ ਦੇਖ ਕੇ ਨਮਸਕਾਰ ਕੀਤੀ। ਛੇਤੀ ੨ ਬਰੇਤੀ ਪਾਸੇ ਕੀਤੀ, ਧੰਨ ਗੁਰੂ ਅਮਰਦਾਸ ਬੋਲੇ, ਬੰਧਨ ਖੋਲ੍ਹੇ। ਚੋਰਾਂ ਨੇ ਚੋਰੀ ਕਰਨੀ ਚਾਹੀ, ਪਰ ਨਹੀਂ ਕਰ ਸਕੇ। ਮਿਲ ਕੇ ਵੀਚਾਰਿਆ, "ਆਪਾਂ ਵੱਡੀ ਭਾਰੀ ਭੁੱਲ ਕੀਤੀ ਹੈ, ਜੋ ਸਤਿਗੁਰੂ ਸਾਹਿਬ ਜੀ ਦੇ ਪਿਆਰੇ ਸੱਚਿਆਰੇ ਨਿਰਦੋਸ਼ ਸਿੱਖ ਨੂੰ ਬਰੇਤੀ'ਚ ਗੱਡਿਆ ਹੈ। ਜੋ ਜੋ ਤੇਰੇ ਭਗਤ ਦੁਖਾਏ; ਓਹੁ ਤਤਕਾਲ ਤੁਮ ਮਾਰਾ॥ ਅਨੁਸਾਰ ਆਪਾਂ ਸਾਰੇ ਹੀ ਮਾਰੇ ਜਾਵਾਂਗੇ। ਇਸ ਲਈ ਸਤਿਗੁਰੂ ਸਾਹਿਬ ਜੀ ਦੇ ਚਰਨ-ਕਮਲਾਂ'ਤੇ ਪੈ ਕੇ ਦਿਲੋਂ ਮੁਆਫ਼ੀ ਮੰਗੀਏ, ਜੋ ਭੀ ਡੰਡ ਦੇਣ ਉਹ ਭੁਗਤੀਏ। " ਇਹ ਵੀਚਾਰ ਕੇ ਸਜੇ ਦੀਵਾਨ'ਚ ਗਲ਼'ਚ ਪੱਲੇ ਪਾ ਕੇ ਸਤਿਗੁਰਾਂ ਦੇ ਸਾਹਮਣੇ ਡੰਡਉਤਾਂ ਕਰਕੇ ਆਪਣੀ ਭੈੜੀ ਕਰਤੂਤ ਦੱਸੀ। ਗੁਰੂ ਪ੍ਰਮੇਸਰ ਜੀ ਨੇ ਭਾਈ ਸਾਹਿਬ ਜੀ ਨੂੰ ਬੁਲਾ ਕੇ ਪੁੱਛਿਆ, "ਹੇ ਪਿਆਰੇ ਜੀ !ਆਪ ਜੀ ਨੂੰ ਸਾਰੀ ਰਾਤ ਬੜਾ ਹੀ ਕਸ਼ਟ ਹੋਇਆ, ਇਹ ਦੋਸ਼ੀ ਹਾਜ਼ਰ ਹਨ। ਇਨ੍ਹਾਂ ਨੂੰ ਕਿਹੜੀ ਸਜ਼ਾ ਦੁਆਉਣੀ ਚਾਹੁੰਦੇ ਹੋਂ?"ਇਹ ਸੁਣ ਕੇ, ਜਨਮ ਮਰਣ ਦੁਹਹੂ ਮਹਿ ਨਾਹੀ; ਜਨ ਪਰਉਪਕਾਰੀ ਆਏ॥) ਬ੍ਰਹਮਗਿਆਨੀ; ਪਰਉਪਕਾਰ ਉਮਾਹਾ॥) ਬ੍ਰਹਮਗਿਆਨੀ ਕੀ; ਸਭ ਊਪਰਿ ਮਇਆ॥ ਬ੍ਰਹਮਗਿਆਨੀ ਤੇ; ਕਛੁ ਬੁਰਾ ਨ ਭਇਆ॥ ਅਨੁਸਾਰ ਦੋਵੇਂ ਹੱਥ ਜੋੜ ਸਿਰ ਝੁਕਾ ਕੇ, ਰੋਮ ੨ ਕਰਕੇ ਪੂਰਨ ਪ੍ਰੇਮ ਸਹਿਤ ਬੋਲੇ, "ਹੇ ਦੀਨ ਦਇਆਲ ਕ੍ਰਿਪਾਲ ਕ੍ਰਿਪਾ ਨਿਧਿ; ਪੂਰਨ ਖਸਮ ਹਮਾਰੇ॥ ਆਪ ਜੀ ਦੀ ਸੱਚੀ ਸ਼ਰਨ ਆਏ ਹਨ, ਕ੍ਰਿਪਾ ਕਰਕੇ ਬਖ਼ਸ਼ ਕੇ ਪੂਰਨ ਸੰਤ ਬਣਾ ਲਵੋ ਜੀ। " ਇਹ ਸੁਣ ਕੇ ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਜੀ ਖ਼ੂਬ ਹੱਸੇ ਤੇ ਕਿਹਾ, "ਧੰਨ ਭਾਈ ਮਹਿੰਗਾ ਜੀ ! ਧੰਨ ਭਾਈ ਮਹਿੰਗਾ ਜੀ !ਆਪ ਜੀ ਨੇ ਸਤਿਗੁਰੂ ਸਾਹਿਬ ਜੀ ਦਾ ਮਹਿੰਗਾ ਉਪਦੇਸ਼ ਕਮਾ ਕੇ, ਆਪਣਾ ਜਨਮ ਗੁਰ ਚਰਨਾਂ'ਚ ਅਰਪ ਕੇ, ਗੁਰੂ ਜੀ, ਸਤਿਸੰਗਤਜੀ ਦੀ ਸੇਵਾ ਕਰਕੇ ਪੂਰਨ ਪ੍ਰਸੰਨਤਾ ਲੈ ਕੇ ਮਹਿੰਗਾ ਬਣਾ ਲਿਆ ਹੈ। ਆਪ ਜੀ ਦੇ ਇਸ ਪਰਉਪਕਾਰ ਕਰਕੇ ਗੁਰੂ ਸੰਗਤ ਜੀ'ਚ ਬੇਅੰਤ ਖਿਮਾ ਸਰੂਪ ਪਰਉਪਕਾਰੀ ਮਹਾਂਪੁਰਸ਼ ਪ੍ਰਗਟ

ਹੋਣਗੇ। ”ਇਹ ਵਿਸਮਾਦ ਕੌਤਕ ਦੇਖ ਕੇ, ਗੁਰੂ ਪਿਤਾ ਜੀ ਦੇ ਸੁੰਦਰ ਵਿਸਮਾਦ ਦਰਸ਼ਨ ਕਰਕੇ, ਸਤਿਸੰਗਤਜੀ ਪੂਰਨ ਵਿਸਮਾਦ ਹੋ ਗਏ। ਕਬੀਰਾ.ਜਹਾ ਗਿਆਨੁ.ਤਹ ਧਰਮੁ ਹੈ; ਜਹਾ ਝੂਠੁ. ਤਹ ਪਾਪੁ॥ ਜਹਾ ਲੋਭੁ.ਤਹ ਕਾਲੁ ਹੈ; ਜਹਾ ਖਿਮਾ.ਤਹ ਆਪਿ॥ ੧੫੫॥ ਅਨੁਸਾਰ ਖਿਮਾ ਸਰੂਪ ਪੂਰਨ ਬ੍ਰਹਮਗਿਆਨੀ ਜੀ, ਨਾਨਕ ਬ੍ਰਹਮਗਿਆਨੀ ਆਪਿ ਪਰਮੇਸੁਰ॥ ਵਾਹਿਗੁਰੂ ਸਰੂਪ ਹਨ, ਜੋ ਬ੍ਰਹਮਗਿਆਨੀ ਤੇ; ਕਛੁ ਬੁਰਾ ਨ ਭਇਆ॥ ਪਰਮ ਉੱਚੀ ਸੁੱਚੀ ਅਵਸਥਾ ਨੂੰ ਕਮਾ ਰਹੇ ਹਨ। ਧੰਨ ਵਾਹਿਗੁਰੂ ਗੁਰੂ ਪ੍ਰਮੇਸਰ ਜੀ ਐਸੇ ਅਨਤ ਬ੍ਰਹਮਗਿਆਨੀਆਂ ਨੂੰ ਪੈਦਾ ਕਰਨ ਵਾਲੇ ਹਨ। ਧੰਨ ਧੰਨ ਸਤਿਗੁਰੂ, ਨਾਨਕ ਨਾਮੁ ਚੜ੍ਹਦੀ ਕਲਾ॥ ਤੇਰੇ ਭਾਣੇ.ਸਰਬੱਤ ਦਾ ਭਲਾ॥

ਬ੍ਰਹਮਗਿਆਨੀ; ਸਦਾ ਸਮਦਰਸੀ॥ ਬ੍ਰਹਮਗਿਆਨੀ ਕੀ ਦ੍ਰਿਸਟਿ; ਅੰਮ੍ਰਿਤੁ ਬਰਸੀ॥) ਹਰਖ ਸੋਗ ਜਾ ਕੈ ਨਹੀ; ਬੈਰੀ ਮੀਤ ਸਮਾਨ॥ ਕਹੁ ਨਾਨਕ ਸੁਨਿ ਰੇ ਮਨਾ; ਮੁਕਤਿ ਤਾਹਿ ਤੈ ਜਾਨ॥) ਸਹਣ ਸੀਲ ਸੰਤੰ; ਸਮ ਮਿਤ੍ਰਸੁ ਦੁਰਜਨਹ॥) ਸਾਜਨੁ ਦੁਸਟੁ; ਜਾ ਕੈ ਏਕ ਸਮਾਨੈ॥ ਅਨੁਸਾਰ ਪੂਰਨ ਬ੍ਰਹਮ ਸਰੂਪ ਪੂਰਨ (ਬ੍ਰਹਮਗਿਆਨੀ) ਸਤਿਗੁਰੂ ਸਾਹਿਬ ਜੀ, ਦੁਸ਼ਮਣ ਮਿੱਤ੍ਰ ਅਮੀਰ ਗ੍ਰੀਬ ਸਭ ਨੂੰ ਸਦਾ(ਸਮਦਰਸੀ) ਇੱਕੋ ਜੇਹੀ ਦ੍ਰਿਸ਼ਟੀ ਨਾਲ ਦੇਖਦੇ ਹਨ। ਇਸ ਲਈ(ਬ੍ਰਹਮਗਿਆਨੀ) ਸਤਿਗੁਰੂ ਸਾਹਿਬਾਨ ਜੀ ਦੇ, ਹਰਿ ਅੰਮ੍ਰਿਤ ਭਿੰਨੇ ਲੋਇਣਾ; ਅਨੁਸਾਰ ਅੰਮ੍ਰਿਤ ਭਿੱਜੇ ਨੇਤ੍ਰਾਂ(ਕੀ) ਦੀ(ਦ੍ਰਿਸਟਿ) ਨਿਗ੍ਹਾ ਗੁਰਬਾਣੀ ਜੀ 'ਚੋਂ, ਹਰ ਸਮੇਂ ਅੰਮ੍ਰਿਤੁ ਬਰਸੀ ਜਾਂਦਾ ਹੈ, ਭਾਵ ਗੁਰਬਾਣੀ ਕਥਾ ਕੀਰਤਨ ਨਿੱਤਨੇਮ, ਸਾਰੇ ਪਸਾਰੇ'ਚ ਰਾਤ ਦਿਨ ਅੰਮ੍ਰਿਤ ਵਰਸਾ ਰਹੇ ਹਨ। ਜਿਵੇਂ ਪਰਮਪੂਜਨੀਕ ਸਤਿਗੁਰੂ ਦੂਜੇ ਪਾਤਿਸ਼ਾਹਜੀ ਜਦੋਂ ਸਮਾਧੀ ਤੋਂ ਉੱਠਦੇ, ਰੋਗੀਆਂ'ਤੇ ਅੰਮ੍ਰਿਤ ਦ੍ਰਿਸ਼ਟੀ ਪਾਉਂਦੇ, ਸਭ ਅਰੋਗ ਹੋ ਜਾਂਦੇ। ਯਥਾ:- ਅਮਿਅ ਦ੍ਰਿਸਟਿ.ਸੁਭ ਕਰੈ; ਹਰੈ ਅਘ ਪਾਪ ਸਕਲ ਮਲ॥ ਕਾਮ ਕ੍ਰੋਧ ਅਰੁ ਲੋਭ ਮੋਹ; ਵਸਿ ਕਰੈ ਸਭੈ ਬਲ॥ ਸਦਾ ਸੁਖੁ ਮਨਿ ਵਸੈ; ਦੁਖੁ ਸੰਸਾਰਹ ਖੋਵੈ॥ ਗੁਰੁ ਨਵ ਨਿਧਿ ਦਰੀਆਉ; ਜਨਮ ਹਮ.ਕਾਲਖ ਧੋਵੈ॥ ਸੁ ਕਹੁ ਟਲ.ਗੁਰੁ ਸੇਵੀਐ; ਅਹਿਨਿਸਿ ਸਹਜਿ ਸੁਭਾਇ॥ ਦਰਸਨਿ ਪਰਸਿਐ ਗੁਰੂ ਕੈ; ਜਨਮ ਮਰਣ ਦੁਖੁ ਜਾਇ॥ ੧੦॥) ਜਾ ਕੀ ਦ੍ਰਿਸਟਿ.ਅੰਮ੍ਰਿਤ ਧਾਰ; ਕਾਲੁਖ ਖਨਿ ਉਤਾਰ; ਤਿਮਰ ਅਗ੍ਯਾਨ ਜਾਹਿ.ਦਰਸ ਦੁਆਰ॥

ਬ੍ਰਹਮਗਿਆਨੀ; ਬੰਧਨ ਤੇ ਮੁਕਤਾ॥ ਬ੍ਰਹਮਗਿਆਨੀ ਕੀ; ਨਿਰਮਲ ਜੁਗਤਾ॥ ਧੰਨ ਸ੍ਰੀ ਗੁਰੂ ਤੇਗਬਹਾਦਰ ਸਾਹਿਬ ਜੀ ਨੂੰ ਨਿਮਖ ਨਿਮਖ; ਠਾਕੁਰ ਨਮਸਕਾਰੈ॥ ਅਨੁਸਾਰ ਨਿਮਖ ੨ ਨਮਸਕਾਰਾਂ ਕਰਨ ਵਾਲੇ, ਪਰਮਪੂਜਨੀਕ ਪੂਰਨ ਬ੍ਰਹਮਗਿਆਨੀ ਬਾਬਾ ਮਤੀਦਾਸ ਸਾਹਿਬ ਜੀ, ਮੌਤ ਚੌਰਾਸੀ ਲੱਖ ਜੂਨ, ਔਗੁਣ ਹੰਕਾਰ ਵਿਕਾਰ ਮਹਾਂ ਪਾਪ ਦੇ ਬੰਧਨ(ਤੇ) ਤੋਂ(ਮੁਕਤਾ) ਮੁਕਤ ਹਨ। ਐਸੇ ਪਰਮ ਸ਼ਹੀਦ ਪੂਰਨ ਵਿਸਮਾਦ (ਬ੍ਰਹਮਗਿਆਨੀ) ਏਕੈ ਰੰਗਿ ਤਤ ਕੇ ਬੇਤੇ; ਗੁਰਸੇਵਕ ਜੀ, ਅਜਪਾ ਜਾਪ ਨਿਰਗੁਣ ਬ੍ਰਹਮ ਜੀ ਦੇ ਸਰਗੁਨ ਸਰੂਪ ਸ੍ਰੀ ਗੁਰੂ ਤੇਗਬਹਾਦਰ ਸਾਹਿਬ ਜੀ ਦੇ, ਸੱਚੇ ਚਰਨ ਕਮਲਾਂ 'ਚ (ਜੁਗਤਾ) ਜੁੜੇ ਹੋਏ(ਕੀ) ਦੀ ਲਿਵ ਬਿਰਤੀ ਸੋਚਣੀ ਚਿਤਵਣੀ ਕਰਨੀ(ਨਿਰਮਲ) ਉੱਜਲ ਹੈ, ਆਰੇ ਹੇਠਾਂ ਭੀ ਜੁੜੇ ਰਹੇ। ਯਥਾ:- ਕਿਤੈ ਪ੍ਰਕਾਰਿ; ਨ ਤੂਟਉ ਪ੍ਰੀਤਿ॥ ਦਾਸ ਤੇਰੇ ਕੀ; ਨਿਰਮਲ

ਰੀਤਿ॥) ਮੂ ਲਾਲਨ ਸਿਉ; ਪ੍ਰੀਤਿ ਬਨੀ॥ ਰਹਾਉ॥ ਤੋਰੀ ਨ ਤੂਟੈ.ਛੋਰੀ ਨ ਛੂਟੈ; ਐਸੀ ਮਾਧੋ ਖਿੰਚ ਤਨੀ॥) (ਕਰਵੱਤੁ) ਆਸਾ॥ ਕਰਵਤੁ ਭਲਾ; ਨ ਕਰਵਟ ਤੇਰੀ॥ ਲਾਗੁ ਗਲੇ; ਸੁਨੁ ਬਿਨਤੀ ਮੇਰੀ॥ ੧॥ ਹਉ ਵਾਰੀ; ਮੁਖੁ ਫੇਰਿ ਪਿਆਰੇ॥ ਕਰਵਟੁ ਦੇ; ਮੋਕਉ ਕਾਹੇ ਕਉ ਮਾਰੇ॥ ੧॥ ਰਹਾਉ॥ ਜਉ ਤਨੁ ਚੀਰਹਿ; ਅੰਗਿ ਨ ਮੋਰਉ॥ ਪਿੰਡੁ ਪਰੈ; ਤਉ.ਪ੍ਰੀਤਿ ਨ ਤੋਰਉ॥ ੨॥ ਹਮ ਤੁਮ ਬੀਚੁ; ਭਇਓ ਨਹੀ ਕੋਈ॥ ਤੁਮਹਿ ਸੁ ਕੰਤ; ਨਾਰਿ ਹਮ ਸੋਈ॥ ੩॥ ਕਹਤੁ ਕਬੀਰੁ; ਸੁਨਹੁ ਰੇ ਲੋਈ॥ ਅਬ ਤੁਮਰੀ; ਪਰਤੀਤਿ ਨ ਹੋਈ॥

ਬ੍ਰਹਮਗਿਆਨੀ ਕਾ; ਭੋਜਨੁ ਗਿਆਨ॥ ਨਾਨਕ ਬ੍ਰਹਮਗਿਆਨੀ ਕਾ; ਬ੍ਰਹਮ ਧਿਆਨੁ॥ ੩॥ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਨਾਨਕ ਦੇਵ ਸਤਿਗੁਰੂ ਗ੍ਰੰਥ ਸਾਹਿਬ ਜੀ ਅੰਮ੍ਰਿਤ ਬਚਨ ਫ਼ੁਰਮਾਉਂਦੇ ਹਨ:- {ਇੱਕ ਸ੍ਰੀਰਕ ਤੇ ਦੂਜਾ ਆਤਮਿਕ ਭੋਜਨ ਹੈ। }ਸਤਿਗੁਰੂ ਸਾਹਿਬ ਜੀ ਤੋਂ ਵਰੋਸਾਏ(ਬ੍ਰਹਮਗਿਆਨੀ) ਗੁਰਸੇਵਕ ਜੀ(ਕਾ) ਦਾ ਪੂਰਨ ਬ੍ਰਹਮ ਜੀ 'ਚ ਦ੍ਰਿੜ ਪ੍ਰਪੱਕ ਧਿਆਨੁ ਜੁੜਿਆ ਰਹਿੰਦਾ ਹੈ, ਐਸੇ ਪੂਰਨ ਗੁਰਸੇਵਕ ਜੀ, ਬ੍ਰਹਮਗਿਆਨੀ(ਕਾ) ਦਾ ਆਤਮ ਤ੍ਰਿਪਤੀ ਲਈ ਇਕਿ ਨਿਰੰਕਾਰੀ; ਨਾਮ ਆਧਾਰਿ॥ ਅਨੁਸਾਰ ਆਤਮਿਕ ਭੋਜਨੁ ਪੂਰਨ ਬ੍ਰਹਮ ਗਿਆਨ ਹੀ ਹੈ। ਜਿਵੇਂ ਬਾਬੇ ਤਾਰੂਸਿੰਘ ਸਾਹਿਬ ਜੀ ਦਾ ਖੋਪਰਾ ਲਹਿਣ ਤੋਂ ਭੀ ਧਿਆਨ ਨਹੀਂ ਟੁੱਟਾ, ੨੨ ਦਿਨ ਅਫ਼ੁਰ ਸਮਾਧੀ ਧਿਆਨ 'ਚ ਲੀਣ ਬੈਠੇ ਸਿਮਰਨ ਕਰਦੇ ਰਹੇ। ਯਥਾ:- ਗੁਰਮੁਖਿ; ਰੋਮਿ ਰੋਮਿ ਹਰਿ ਧਿਆਵੈ॥) ਇਕ ਦੂ ਜੀਭੌ.ਲਖ ਹੋਹਿ; ਲਖ ਹੋਵਹਿ.ਲਖ ਵੀਸ॥ ਲਖੁ ਲਖੁ ਗੇੜਾ.ਆਖੀਅਹਿ; ਏਕੁ ਨਾਮੁ ਜਗਦੀਸ॥ ਗੁਰੂ ਸਾਹਿਬਾਨ ਜੀ ਦੇ ਕੂਕਰ ਬਣੇ, ਪੂਰਨ ਬ੍ਰਹਮਗਿਆਨੀ ਜੀ ਨੂੰ, ਸਤਿਗੁਰੂ ਗ੍ਰੰਥ ਸਾਹਿਬ ਜੀ ਬਹੁਤ ਹੀ ਉੱਚੀ ਅਵਸਥਾ, ਰੋਮ ੨ ਕਰਕੇ ਅਜਪਾ ਜਾਪ ਬਖ਼ਸ਼ਦੇ ਹਨ। ਸ੍ਰੀਰ ਦੇ ਅੰਗਾਂ ਦੀ ਸੁੱਧ ਭੁਲਾ ਕੇ ਹਰ ਸਮੇਂ ਤੱਤਾਂ'ਚੋਂ ਭੀ ਜਾਪ ਸੁਣਾਉਂਦੇ ਹਨ। ਨਿਮਖ ਨਿਮਖ; ਠਾਕੁਰ ਨਮਸਕਾਰੈ॥ ਅਨੁਸਾਰ ਵਾਹਿਗੁਰੂ ਜੀ ਨੂੰ ਨਮਸਕਾਰਾਂ ਹੀ ਨਮਸਕਾਰਾਂ ਹਰ ਸਮੇਂ ਕਰਨ ਦੀ ਬਖ਼ਸ਼ਿਸ਼ ਕਰਦੇ ਹਨ। ਅੰਦਰ ਬਾਹਰ ਗੁਰਸਬਦਾਂ ਅਰਥਾਂ ਸਹਿਤ, ਸਤਿਗੁਰੂ ਸਾਹਿਬਾਨ ਜੀ ਦੇ, ਅਨੇਕਾਂ ਸਰੂਪਾਂ ਦੇ ਸੁੰਦਰ ਦਰਸ਼ਨ ਬਖ਼ਸ਼ਦੇ ਰਹਿੰਦੇ ਹਨ। ਅਸੰਖ ਬ੍ਰਹਮੰਡ ਸੂਰਜ ਚੰਦ ਸਭ ਅਕਾਰ ਵਾਹਿਗੁਰੂ ਜੀ ਦੇ ਸਰਗੁਨ ਸਰੂਪ ਤੇ ਨਿਰਗੁਨ ਬ੍ਰਹਮ ਜੀ ਅਨੰਤ ਅਸੰਖ ਪ੍ਰਕਾਸ਼ ਸਹਿਤ ਜਾਪ ਕਰਦੇ ਦਿਖਾਉਂਦੇ ਹਨ। ਐਸੀ ਬਿਸਮੈ ਬਿਸਮ ਬਿਸਮਾਦ ਅਵਸਥਾ ਬਖ਼ਸ਼ਦੇ ਹਨ ਜਿੱਥੇ ਊਂਘ ਭੁੱਖ ਨਹੀਂ ਹੈ। ਯਥਾ:- ਗੁਰਮੁਖਿ ਅੰਤਰਿ ਸਹਜੁ ਹੈ; ਮਨੁ ਚੜਿਆ ਦਸਵੈ ਆਕਾਸਿ॥ ਤਿਥੈ.ਊਂਘ ਨ ਭੁਖ ਹੈ; ਹਰਿ ਅੰਮ੍ਰਿਤ ਨਾਮੁ ਸੁਖ ਵਾਸੁ॥ ਨਾਨਕ.ਦੁਖੁ ਸੁਖੁ ਵਿਆਪਤ ਨਹੀ; ਜਿਥੈ ਆਤਮ ਰਾਮ ਪ੍ਰਗਾਸੁ॥ ੧੬॥ ਜਿੱਥੇ ਅਸੰਖ ਬ੍ਰਹਮੰਡ ਦੇ ਮਾਲਕ ਜੀ ਦਾ ਰੋਮ ੨'ਚ ਵਾਸਾ ਹੈ, ਉੱਥੇ ਭੁੱਖ ਕਿੱਥੇ ਹੈ?ਸੂਖ ਮਹਲ; ਜਾ ਕੇ ਊਚ ਦੁਆਰੇ॥ ਤਾ ਮਹਿ ਵਾਸਹਿ; ਭਗਤ ਪਿਆਰੇ॥ ਅਨੁਸਾਰ ਸੋ ਗੁਰਤਾ ਬਿਰਾਜਮਾਨ ਸਤਿਗੁਰੂ ਸਾਹਿਬ ਜੀ, ਬ੍ਰਹਮਗਿਆਨੀ ਕਾ; ਭੋਜਨੁ ਗਿਆਨ॥ ਵਾਲੀ ਬਹੁਤ ਹੀ ਉੱਚੀ ਅਵਸਥਾ ਬਖ਼ਸ਼ਦੇ ਹਨ॥ ੩॥

ਬ੍ਰਹਮਗਿਆਨੀ; ਏਕ ਊਪਰਿ ਆਸ॥ ਬ੍ਰਹਮਗਿਆਨੀ ਕਾ; ਨਹੀ ਬਿਨਾਸ॥ ਸੰਸਾਰੀ ਜੀਆਂ ਦੀ ਆਸ, ਸਬੰਧੀਆਂ ਵੱਡਿਆਂ ਬੰਦਿਆਂ 'ਤੇ ਹੁੰਦੀ ਹੈ, ਪਰ ਗੁਰੂ ਜੀ ਤੋਂ ਵਰੋਸਾਏ, ਹਰ ਸਮੇਂ ਸਾਹਿਬ ਸ੍ਰੀ ਗੁਰੂ ਗੋਬਿੰਦਸਿੰਘ ਖ਼ਾਲਸੇ ਜੀ ਨੂੰ ਚੇਤੇ ਕਰਨ ਵਾਲੇ, ਧਰਮ ਲਈ ਸਭ ਕੁੱਝ ਕੁਰਬਾਨ ਕਰਨ ਵਾਲੇ, ਆਪਣੇ ਜੈਸੇ ਅਨੇਕਾਂ ਬ੍ਰਹਮਗਿਆਨੀ ਸਾਜਣ ਵਾਲੇ(ਬ੍ਰਹਮਗਿਆਨੀ) ਸੇਵਕ ਜੀ ਦੀ, ਏਕ ਵਾਹਿਗੁਰੂ ਜੀ ਊਪਰਿ ਆਸ ਹੁੰਦੀ ਹੈ। ਯਥਾ:- ਕਿਸ ਹੀ ਕੋਈ ਕੋਇ; ਮੰਞੁ ਨਿਮਾਣੀ ਇਕੁ ਤੂ॥ ਕਿਉ.ਨ ਮਰੀਜੈ ਰੋਇ; ਜਾ ਲਗੁ.ਚਿਤਿ ਨ ਆਵਹੀ॥ ੧॥) ਪ੍ਰਭ ਬਾਹ ਪਕਰਿ.ਜਿਸੁ ਮਾਰਗਿ ਪਾਵਹੁ; ਸੋ ਤੁਧੁ ਜੰਤ ਮਿਲਾਸਿ॥ ੧॥ ਅਵਰ ਓਟ ਮੈ ਕੋਇ ਨ ਸੂਝੈ; ਇਕ ਹਰਿ ਕੀ ਓਟ ਮੈ ਆਸ॥) ਕਿਸ ਹੀ ਧੜਾ ਕੀਆ; ਮਿਤ੍ਰ ਸੁਤ ਨਾਲਿ ਭਾਈ॥ ਕਿਸ ਹੀ ਧੜਾ ਕੀਆ; ਕੁੜਮ ਸਕੇ ਨਾਲਿ ਜਵਾਈ॥ ਕਿਸ ਹੀ ਧੜਾ ਕੀਆ; ਸਿਕਦਾਰ ਚਉਧਰੀ.ਨਾਲਿ ਆਪਣੈ ਸੁਆਈ॥ ਹਮਾਰਾ ਧੜਾ; ਹਰਿ ਰਹਿਆ ਸਮਾਈ॥ ਇਸ ਲਈ ਬ੍ਰਹਮਗਿਆਨੀ ਜੀ ਕਾ(ਬਿਨਾਸ) ਨਾਸ ਨਹੀ ਹੁੰਦਾ, ਕਿਉਂ ਜੋ ਬੂੰਦ ਦੇ ਸਮੁੰਦ੍ਰ'ਚ ਲੀਣ ਹੋਣ ਵਾਂਗ ਅਬਿਨਾਸੀ ਸੁਖ; ਆਪਨ ਆਸਨ॥ ਅਬਿਨਾਸੀ ਬ੍ਰਹਮ ਜੀ'ਚ ਲੀਣ ਹੋ ਜਾਂਦੇ ਹਨ। ਯਥਾ:- ਨਿਹਚਲੁ ਸਚੁ ਖੁਦਾਇ ਏਕੁ; ਖੁਦਾਇ ਬੰਦਾ ਅਬਿਨਾਸੀ॥) ਹਰਿ ਕੇ ਸੇਵਕ.ਜੋ ਹਰਿ ਭਾਏ; ਤਿਨ੍ ਕੀ ਕਥਾ ਨਿਰਾਰੀ ਰੇ॥ ਆਵਹਿ ਨ ਜਾਹਿ.ਨ ਕਬਹੂ ਮਰਤੇ; ਪਾਰਬ੍ਰਹਮ ਸੰਗਾਰੀ ਰੇ॥) ਸੰਤ ਤੁਮਾਰੇ.ਤੁਮਰੇ ਪ੍ਰੀਤਮ; ਤਿਨ ਕਉ.ਕਾਲ ਨ ਖਾਤੇ॥ ਰੰਗਿ ਤੁਮਾਰੈ ਲਾਲ ਭਏ ਹੈ; ਰਾਮ ਨਾਮ ਰਸਿ ਮਾਤੇ॥

ਬ੍ਰਹਮਗਿਆਨੀ ਕੈ; ਗਰੀਬੀ ਸਮਾਹਾ॥ {ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ. ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ ਹਰਿ॥ ਪਰਮਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ ਵਾਹਿਗੁਰੂ ਜੀ ਸਰੂਪ ਹੁੰਦਿਆਂ, ਆਪਣੇ ਪ੍ਰੇਮੀ ਸਿੱਖ ਬੱਚਿਆਂ ਨੂੰ ਭਾਉ-ਭਗਤੀ ਦੀ ਦਾਤ ਬਖ਼ਸ਼ਦਿਆਂ, ਵਾਹਿਗੁਰੂ ਜੀ 'ਚ ਲੀਣ ਕਰਨ ਲਈ, ਗਰੀਬੀ ਗਦਾ ਹਮਾਰੀ॥ ਖੰਨਾ ਸਗਲ ਰੇਨੁ ਛਾਰੀ॥ ਅਤਿਅੰਤ ਹੀ ਗਰੀਬੀ ਕਮਾ ਕੇ ਫ਼ੁਰਮਾ ਰਹੇ ਹਨ:- }ਸਤਿਗੁਰੂ ਸਾਹਿਬਾਨ ਜੀ ਤੇ ਸਤਿਗੁਰੂ ਸਾਹਿਬਾਨ ਜੀ ਤੋਂ ਵਰੋਸਾਏ(ਬ੍ਰਹਮਗਿਆਨੀ) ਬ੍ਰਹਮਬੇਤੇ ਗੁਰਸੇਵਕ ਜੀ(ਕੈ) ਦੇ ਅੰਦਰ ਬਾਹਰ ਅਨੰਤ ਬ੍ਰਹਮੰਡ ਅੰਦਰ ਸ੍ਰਬ ਵਿਆਪੀ ਵਿਸਮਾਦ ਅਨਤਕਲਾਵਾਨ ਗਰੀਬੀ ਹੀ ਗ੍ਰੀਬੀ(ਸਮਾਹਾ) ਸਮਾਈ ਹੋਈ ਹੈ। ਗਰੀਬੀ ਦਾ ਹਰ ਸਮੇਂ(ਸਮਾਹਾ) ਅਨੰਦ ਹੈ। ਯਥਾ:- ਖਰਚੁ ਖਜਾਨਾ ਨਾਮ ਧਨੁ; ਇਆ ਭਗਤਨ ਕੀ ਰਾਸਿ॥ ਖਿਮਾ ਗਰੀਬੀ ਅਨਦ ਸਹਜ; ਜਪਤ ਰਹਹਿ ਗੁਣਤਾਸ॥ ਖੇਲਹਿ ਬਿਗਸਹਿ ਅਨਦ ਸਿਉ; ਜਾ ਕਉ ਹੋਤ ਕ੍ਰਿਪਾਲ॥ ਸਦੀਵ ਗਨੀਵ ਸੁਹਾਵਨੇ; ਰਾਮ ਨਾਮ ਗ੍ਰਿਹਿ ਮਾਲ॥ ਖੇਦੁ ਨ ਦੂਖੁ.ਨ ਡਾਨੁ ਤਿਹ; ਜਾ ਕਉ ਨਦਰਿ ਕਰੀ॥ ਨਾਨਕ. ਜੋ ਪ੍ਰਭ ਭਾਣਿਆ; ਪੂਰੀ ਤਿਨਾ ਪਰੀ॥ ੧੮॥) ਅਨਦੁ ਗਰੀਬੀ ਸਾਧਸੰਗਿ; ਜਿਤੁ ਪ੍ਰਭ ਚਿਤਿ ਆਏ॥ ਜਲਿ ਜਾਉ ਏਹੁ ਬਡਪਨਾ; ਮਾਇਆ ਲਪਟਾਏ॥) ਗਰੀਬੀ; ਗਦਾ ਹਮਾਰੀ॥ ਖੰਨਾ; ਸਗਲ ਰੇਨੁ ਛਾਰੀ॥) ਮੋਹਿ ਮਸਕੀਨ; ਪ੍ਰਭੁ ਨਾਮੁ ਅਧਾਰੁ॥ ਖਾਟਣ ਕਉ; ਹਰਿ ਹਰਿ ਰੋਜਗਾਰੁ॥) ਨਾਨਕੁ ਗਰੀਬੁ; ਬੰਦਾ ਜਨੁ ਤੇਰਾ॥ ਰਾਖਿ ਲੇਇ; ਸਾਹਿਬੁ ਪ੍ਰਭੁ ਮੇਰਾ॥

੪੪.ਬ੍ਰਹਮਗਿਆਨੀ.ਪਰਉਪਕਾਰ ਉਮਾਹਾ॥) ਬ੍ਰਹਮਗਿਆਨੀ ਕੈ; ਗਰੀਬੀ ਸਮਾਹਾ॥ ਅਨੁਸਾਰ

ਲੂੰ ੨ ਕਰਕੇ ਗ੍ਰੀਬੀ 'ਚ ਲੀਣ ਸਤਿਗੁਰੂ ਸਾਹਿਬਾਨ ਜੀ ਦੇ ਸੇਵਕ ਪ੍ਰੇਮੀ ਪੂਰਨ ਬ੍ਰਹਮਗਿਆਨੀ ਤੱਤਬੇਤੇ ਜੀ ਦੇ ਮਨ 'ਚ, (ਪਰਉਪਕਾਰ) (ਪਰ+ਉਪਕਾਰ) (ਪਰ) ਪਰਾਏ ਭਾਵ ਦੁਸ਼ਮਣ 'ਤੇ ਭੀ ਪਰਉਪਕਾਰ ਕਰਨ ਦਾ(ਉਮਾਹਾ) ਉਤਸ਼ਾਹ ਹੈ। ਯਥਾ:- ਜਨਮ ਮਰਣ ਦੁਹਹੂ ਮਹਿ ਨਾਹੀ; ਜਨ ਪਰਉਪਕਾਰੀ ਆਏ॥ ਜੀਅ ਦਾਨੁ ਦੇ ਭਗਤੀ ਲਾਇਨਿ; ਹਰਿ ਸਿਉ ਲੈਨਿ ਮਿਲਾਏ॥) ਪਰਉਪਕਾਰੁ ਨਿਤ ਚਿਤਵਤੇ; ਨਾਹੀ ਕਛੁ ਪੋਚ॥) ਹਰਿ ਨਾਮੁ ਦੀਆ.ਗੁਰਿ ਪਰਉਪਕਾਰੀ; ਧਨੁ ਧੰਨੁ ਗੁਰੂ ਕਾ ਪਿਤਾ ਮਾਤਾ॥ ਹੰਉ ਸਤਿਗੁਰ ਅਪੁਣੇ ਕੰਉ.ਸਦਾ ਨਮਸਕਾਰੀ; ਜਿਤੁ ਮਿਲਿਐ.ਹਰਿ ਨਾਮੁ ਮੈ ਜਾਤਾ॥ ੧੬॥

ਸਾਖੀ:- ਮਹਾਨ ਪਰਉਪਕਾਰੀ ਧੀਰਜਧਾਰੀ ਪੂਰਨ ਬ੍ਰਹਮਗਿਆਨੀ ਸੰਤ ਬਾਬਾ ਕਰਮਸਿੰਘ ਸਾਹਿਬ ਜੀ, ਸੰਤ ਲਾਲਸਿੰਘ ਸਾਹਿਬ ਜੀ ਦੀ ਪਲਟਨ, ੧੮੫੭ਈ: ਗ਼ਦਰ ਸਮੇਂ ਦਿੱਲੀ ਪਹੁੰਚੀ। ਪਰਉਪਕਾਰੀ ਬਾਬੇਜੀ ਬਲ਼ਦੀ ਅੱਗ'ਚੋਂ ਬੰਦਿਆਂ ਨੂੰ ਕੱਢ ੨ ਕੇ ਸ੍ਰੀ ਗੁਰਦੁਆਰੇ ਸਾਹਿਬ ਜੀ ਛੱਡ ਆਉਂਦੇ। ਇੱਕ ਘਰ ਨੂੰ ਅੱਗ ਲੱਗਣ ਤੋਂ, ਇੱਕ ਮਾਤਾ ਬੂਹੇ ਅੱਗੇ ਖੜ੍ਹੀ ਉੱਚੀ ੨ ਚੀਕਾਂ ਮਾਰ ਕੇ, ਨਿਰੰਕਾਰ ਜੀ ਅੱਗੇ ਪ੍ਰੇਮ ਬੇਨਤੀਆਂ ਕਰ ਰਹੀ ਸੀ। "ਹੇ ਵਾਹਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ !ਦਾਸਨਦਾਸੀ ਗ੍ਰੀਬਣੀ ਦੇ ਬੱਚੇ ਦੀ ਅੱਗ ਤੋਂ ਰੱਖਿਆ ਕਰੋ। ਜਿਵੇਂ ਭਗਤ ਪ੍ਰਹਲਾਦ ਸਾਹਿਬ ਜੀ ਨੂੰ ਤਪਦੇ ਥੰਮ੍ਹ ਤੋਂ ਰੱਖਿਆ ਸੀ। "ਇਤਨੇ ਨੂੰ ਸੰਤ ਮਹਾਂ ਪੁਰਸ਼ ਜੀ ਚਲੇ ਗਏ। ਪਰਉਪਕਾਰੀ ਸੰਤਾਂ ਨੇ ਧੀਰਜ ਦੇ ਕੇ ਕਿਹਾ, "ਵਾਹਿਗੁਰੂ ੨ ਕਹੋ!ਪਰਉਪਕਾਰੀ ਬਾਬੇ ਜੀ ਨੇ ਆਪਣੀ ਪੱਗ ਨਾਲ ਦੋ ਪਉੜੀਆਂ ਬੰਨ੍ਹੀਆਂ। ਛੋਟੇ ਸੰਤ ਲਾਲਸਿੰਘ ਸਾਹਿਬ ਜੀ ਨੇ ਕਿਹਾ, "ਬਾਬਾ ਜੀ !ਅੱਗ ਜੋਰਾਂ'ਤੇ ਹੈ, ਚੁਬਾਰੇ'ਤੇ ਨ ਚੜ੍ਹੋ। ਬ੍ਰਹਮਗਿਆਨੀ ਪਰਉਪਕਾਰ ਉਮਾਹਾ॥ ਬਾਬਾਜੀ ਵਾਹਿਗੁਰੂ ੩ ਜੀ ਜਪ ਕੇ, ਨਹ ਬਿਲੰਬ ਧਰਮੰ ਬਿਲੰਬ ਪਾਪੰ॥ ਅਨੁਸਾਰ ਬੜੇ ਜਮਾਲ ਜਲਾਲ ਉਮਾਹ ਉਤਸ਼ਾਹ ਨਾਲ ਚੁਬਾਰੇ 'ਤੇ ਚੜ੍ਹ ਗਏ। ਪਿਆਰੇ ਬੱਚੇ ਨੂੰ ਚਾਦਰੇ 'ਚ ਪਾ ਕੇ, ਆਪਣੀ ਕੰਡ ਮਗਰ ਬੰਨ੍ਹ ਲਿਆ। ਧੰਨ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਜੀ !ਧੰਨ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਜੀ !ਜਪਦਿਆਂ ੨, ਛੇਤੀ ੨ ਹੇਠਾਂ ਆ ਗਏ। ਬੱਚਾ ਮਾਤਾ ਜੀ ਨੂੰ ਦੇ ਕੇ ਹੋਰ ਕਿਸੇ ਨੂੰ ਅੱਗ ਤੋਂ ਬਚਾਉਣ ਲਈ ਅੱਗੇ ਚਲੇ ਗਏ। "ਜੁੱਗ ੨ ਜਿਉਂਦੇ ਰਹੋ!" ਮਾਤਾਜੀ ਅਸੀਸਾਂ ਦਿੰਦੀ ੨ ਰੱਜੇ ਹੀ ਨਾ, "ਧੰਨ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਜੀ !ਧੰਨ ਸਤਿਗੁਰੂ ਸਾਹਿਬ ਜੀ ਦੇ ਪੂਰਨ ਬ੍ਰਹਮਗਿਆਨੀ, ਬ੍ਰਹਮਗਿਆਨੀ ਪਰਉਪਕਾਰ ਉਮਾਹਾ॥ ਮਹਾਂਪੁਰਸ਼ ਗੁਰਸੇਵਕ ਜੀ ਭੀ ਧੰਨ ਹਨ।"

ਬ੍ਰਹਮਗਿਆਨੀ ਕੈ; ਨਾਹੀ ਧੰਧਾ॥ ਬ੍ਰਹਮਗਿਆਨੀ; ਲੇ ਧਾਵਤੁ ਬੰਧਾ॥) ਕਬੀਰ ਕੂਕਰੁ.ਰਾਮ ਕੋ; ਮੁਤੀਆ ਮੇਰੋ ਨਾਉ॥ ਗਲੇ ਹਮਾਰੇ ਜੇਵਰੀ; ਜਹ ਖਿੰਚੈ ਤਹ ਜਾਉ॥ ਅਨੁਸਾਰ ਸਤਿਗੁਰੂ ਸਾਹਿਬਾਨ ਜੀ ਦੇ ਬਣੇ ਕੂਕਰ ਪੂਰਨ (ਬ੍ਰਹਮਗਿਆਨੀ) ਤੱਤਬੇਤੇ ਗੁਰਸੇਵਕ ਜੀ(ਕੈ) ਦੇ ਮਨ ਬਾਣੀ ਸ੍ਰੀਰ 'ਚ, (ਧੰਧਾ) ਮਾਇਕੀ ਜੰਜਾਲ ਦੁਰਮਤਿ ਵਿਕਾਰ ਨਾਹੀ ਹੈ। ਯਥਾ:- ਮਾਇਆ ਧੰਧਾ

ਧਾਵਣੀ; ਦੁਰਮਤਿ ਕਾਰ ਬਿਕਾਰ॥) ਧੰਧਾ ਧਾਵਤ ਰਹਿ ਗਏ; ਮਨ ਮਹਿ ਸਬਦੁ ਅਨੰਦੁ॥ ਦੁਰਜਨ ਤੇ ਸਾਜਨ ਭਏ; ਭੇਟੇ ਗੁਰ ਗੋਵਿੰਦ॥) ਕਰਿ ਕਿਰਪਾ.ਦੀਓ ਮੋਹਿ ਨਾਮਾ; ਬੰਧਨ ਤੇ ਛੁਟਕਾਏ॥ ਮਨ ਤੇ ਬਿਸਰਿਓ.ਸਗਲੋ ਧੰਧਾ; ਗੁਰ ਕੀ ਚਰਣੀ ਲਾਏ॥ ਜਿੱਥੇ ਰੋਮ ੨ 'ਚ ਵਿਸਮਾਦ ਸਰਬ ਵਿਆਪੀ ਨਿਮ੍ਰਤਾ ਹਲੀਮੀ ਗ੍ਰੀਬੀ ਖਿਮਾ ਨਿਰਲੇਪਤਾ ਪਰਉਪਕਾਰ ਨ੍ਰਿਵਿਕਾਰਤਾ, ਸਰਬ ਕੀ ਰੇਣ; ਹੋਵੀਜੈ॥ ਆਦਿ ਅਸੰਖ ਗੁਣਾਂ ਦੀਆਂ ਅਨਤ ਕਲਾਂ ਦੇ ਅਸੰਖ ਪ੍ਰਕਾਸ਼ ਸਰੂਪ ਅਨਤਕਲਾਵਾਨ ਪੂਰਨ ਮੇਹਰਵਾਨ ਵਾਹਿਗੁਰੂ ਜੀ ਦਾ ਵਾਸਾ ਹੈ, ਉੱਥੇ ਚਾਨਣ ਹੀ ਚਾਨਣ ਹੈ, ਹੰਕਾਰ ਵਿਕਾਰ ਪਾਪ ਧੰਧਾ ਨਹੀਂ ਹੈ, ਕਿਉਂਕਿ ਸਤਿਗੁਰੂ ਸਾਹਿਬਾਨ ਜੀ ਨੇ ਆਪਣੇ ਸੇਵਕ ਬ੍ਰਹਮਗਿਆਨੀ ਜੀ ਦੇ, ਮਾਇਆ ਧੰਧਾ ਧਾਵਣੀ; ਦੁਰਮਤਿ ਕਾਰ ਬਿਕਾਰ॥ ਅਨੁਸਾਰ ਦੁਰਮਤਿ ਵਿਕਾਰਾਂ ਰੂਪੀ ਖੋਟੇ ਧੰਧੇ 'ਚ, (ਧਾਵਤੁ) ਧਾਉਂਦੇ ਮਨ ਤਨ ਨੂੰ ਆਪਣੇ ਵੱਸ 'ਚ(ਲੇ) ਲੈ ਕੇ, ਪ੍ਰੇਮ ਰੂਪੀ ਸੰਗਲ਼ ਨਾਲ(ਬੰਧਾ) ਬੰਨ੍ਹ ਲਿਆ ਹੈ। ਵਾ ਸਤਿਗੁਰੂ ਸਾਹਿਬ ਜੀ ਨੇ, ਆਪਣੇ ਸਾਜੇ ਨਿਵਾਜੇ ਪੂਰਨ ਬ੍ਰਹਮਗਿਆਨੀ ਜੀ ਦਾ ਮਨ ਤਨ ਸਿਰ(ਲੇ) ਲੈ ਕੇ, ਪਾਪਾਂ ਜੂਨਾਂ ਕਸ਼ਟਾਂ 'ਚ(ਧਾਵਤੁ) ਧਾਉਂਦੇ ਮਨ ਤਨ ਨੂੰ, ਆਪਣੇ ਪੂਰਨ ਪ੍ਰੇਮ ਦੇ ਵਸੀਕਾਰ ਕਰਕੇ(ਬੰਧਾ) ਬੰਨ੍ਹ ਲਿਆ। ਯਥਾ:- ਸਾਚਾ ਸਾਹਿਬੁ, ਸਦ ਮਿਹਰਵਾਣ॥ ਬੰਧੁ ਪਾਇਆ ਮੇਰੈ ਸਤਿਗੁਰਿ ਪੂਰੈ; ਹੋਈ ਸਰਬ ਕਲਿਆਣ॥ ਜੇਕਰ ਮਨ ਵੱਸ ਨ ਹੋਵੇ, ਭਾਵੇਂ ਸ੍ਰੀਰ ਵਿਹਲਾ ਹੀ ਰਹੇ, ਪਰ ਫਿਰ ਭੀ ਮਨ ਧੰਦੇ ਵਿਕਾਰ ਚਿਤਵਦਾ ਰਹਿੰਦਾ ਹੈ। ਬ੍ਰਹਮਗਿਆਨੀ ਜੀ ਸਾਰਿਆਂ ਦੀ ਧੂੜ ਬਣ ਕੇ, ਗ੍ਰੀਬੀ 'ਚ ਸਮਾਏ ਭਾਵੇਂ ਅਨੇਕਾਂ ਪਰਉਪਕਾਰ ਕਰਨ, ਫਿਰ ਭੀ ਆਪ ਨਹੀਂ ਜਣਾਉਂਦੇ, ਹੰਗਤਾ ਦਾ ਇੱਕ ਸੰਕਲਪ ਭੀ ਨਹੀਂ ਕਰਦੇ। ਇਸ ਲਈ ਮਨ ਕਰਕੇ ਧੰਧਾ ਨਹੀਂ ਚਿਤਵਦੇ, ਸ੍ਰੀਰ ਕਰਕੇ ਭੀ ਮਾਇਕੀ ਧੰਦੇ ਤੋਂ ਮੁਕਤ ਹਨ, ਕਿਉਂ ਜੋ ਵਿਸਮਾਦ ਗੁਰੂ ਸੇਵਾ ਸਿਮਰਨ ਗ੍ਰੀਬੀ ਪਰਉਪਕਾਰ'ਚ ਲੀਨ ਹਨ। ਯਥਾ:- ਬ੍ਰਹਮਗਿਆਨੀ ਕੈ; ਗਰੀਬੀ ਸਮਾਹਾ॥ ਬ੍ਰਹਮਗਿਆਨੀ; ਪਰਉਪਕਾਰ ਉਮਾਹਾ॥

ਬ੍ਰਹਮਗਿਆਨੀ ਕੈ; ਹੋਇ ਸੁ ਭਲਾ॥ ਬ੍ਰਹਮਗਿਆਨੀ; ਸੁਫਲ ਫਲਾ॥) ਮਨ ਤੁਆਨਾ; ਤੂ ਕੁਦਰਤੀ ਆਇਆ॥ ਸਗ ਨਾਨਕ ਦੀਬਾਨ ਮਸਤਾਨਾ; ਨਿਤ ਚੜੈ ਸਵਾਇਆ॥ ਅਨੁਸਾਰ ਸਤਿਗੁਰੂ ਸਾਹਿਬਾਨ ਜੀ ਦੇ ਕੂਕਰਬਣੇ, ਬ੍ਰਹਮ ਕੇ ਬੇਤੇ.ਸਬਦੁ ਪਛਾਣਹਿ; ਹਉਮੈ ਜਾਤਿ ਗਵਾਈ॥ ਅਨੁਸਾਰ ਬ੍ਰਹਮ ਬੇਤੇ (ਬ੍ਰਹਮਗਿਆਨੀ) ਗੁਰਭਗਤ ਗੁਰਸੇਵਕ ਕਬੀਰ ਸਾਹਿਬ ਜੀ ਆਦਿ, (ਸੁਫਲ) (ਸੁ+ਫ਼ਲ) (ਸੁ) ਸ੍ਰੇਸ਼ਟ ਗੁਰੂ ਪ੍ਰੇਮਾ-ਭਗਤੀ ਸਹਿਤ ਬ੍ਰਹਮਗਿਆਨ ਗੁਰਬਾਣੀ ਉਚਾਰਨ ਕਥਾ ਕੀਰਤਨ ਸਿਖਾਉਣ ਕਰਨ ਕਰਾਉਣ ਨਾਮ ਜਪਣ ਜਪਾਉਣ ਰੂਪੀ ਫ਼ਲ ਕਰਕੇ ਸੁਫਲ(ਫਲਾ) ਫ਼ਲੇ ਹਨ। ਇਸ ਲਈ ਬ੍ਰਹਮਗਿਆਨੀ ਜੀ(ਕੈ) ਦੇ ਪਾਸੋਂ, (ਸੁ) ਭਲੀ ਪ੍ਰਕਾਰ, ਸ੍ਰੇਸ਼ਟ ਧੰਨ ਧੰਨ ਸਤਿਗੁਰੂ ਨਾਨਕ ਨਾਮ ਚੜ੍ਹਦੀ ਕਲਾ। ਤੇਰੇ ਭਾਣੇ ਸਰਬੱਤ ਦਾ ਭਲਾ। ਅਨੁਸਾਰ ਸਰਬੱਤ ਦਾ ਭਲਾ, ਨਿਰਯਤਨ ਹੀ ਹਰ ਸਮੇਂ ਹੋਇ ਰਿਹਾ ਹੈ। ਉਨ੍ਹਾਂ ਦੇ ਅਨੇਕਾਂ ਪ੍ਰੇਮੀ, ਭਜਨ ਕਰਦਿਆਂ ਉਨ੍ਹਾਂ ਦੇ ਚਰਨ-ਕਮਲਾਂ ਨਾਲ ਜੁੜਦੇ ਹਨ। ਕ੍ਰਿਪਾ ਕਰਕੇ ਆਪਣੇ ਸੁੰਦਰ ਦਰਸ਼ਨ ਬਖ਼ਸ਼ਦੇ ਹਨ। ਉਨ੍ਹਾਂ ਦੀ

ਕੁਰਬਾਨੀ ਇਤਿਹਾਸ ਜਸ ਢਾਡੀ ਕਥਾਕਾਰ ਹਰ ਸਮੇਂ ਸੁਣਾਉਂਦੇ ਰਹਿੰਦੇ ਹਨ। ਹਰ ਸਮੇਂ ਹਰ ਜਗ੍ਹਾ ਗੁਰਬਾਣੀ ਪੜ੍ਹੀ ਪੜ੍ਹਾਈ ਲਿਖੀ ਵਿਚਾਰੀ ਜਾਂਦੀ ਹੈ। ਇਉਂ ਜੁੱਗ ਜੁੱਗ ਭਲਾ ਹੁੰਦਾ ਹੈ।

ਬ੍ਰਹਮਗਿਆਨੀ ਸੰਗਿ; ਸਗਲ ਉਧਾਰੁ॥ ਨਾਨਕ ਬ੍ਰਹਮਗਿਆਨੀ; ਜਪੈ ਸਗਲ ਸੰਸਾਰੁ॥ ੪॥) ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਸਤਿਗੁਰੂ ਨਾਨਕ ਦੇਵ ਗੁਰੂ ਗਰੰਥ ਜੀ ਮਾਨਿਓ; ਪਰਗਟ ਗੁਰਾਂ ਕੀ ਦੇਹ। ਜੀ ਫ਼ੁਰਮਾਉਂਦੇ ਹਨ:- ਸਤਿਗੁਰੂ ਸਾਹਿਬਾਨ ਜੀ ਦੇ ਗ੍ਰੀਬ ਕੂਕਰ(ਬ੍ਰਹਮਗਿਆਨੀ) ਬ੍ਰਹਮਬੇਤੇ ਗੁਰਸੇਵਕ ਜੀ ਨੂੰ, ਬ੍ਰਹਮਗਿਆਨੀ ਸਗਲ ਕੀ ਰੀਨਾ॥) ਨਾਨਕ ਬ੍ਰਹਮਗਿਆਨੀ; ਆਪਿ ਪਰਮੇਸੁਰ॥ ਮੰਨ ਪੂਜ ਕੇ, (ਸਗਲ) ਸਾਰਾ ਸੰਸਾਰੁ ਖੰਡ ਬ੍ਰਹਮੰਡ, ਹਰ ਸਮੇਂ(ਜਪੈ) ਜਪਦੇ ਰਹਿੰਦੇ ਹਨ, ਐਸੇ ਰੱਬ ਰੂਪ ਗੁਰਸੇਵਕ ਬ੍ਰਹਮਗਿਆਨੀ ਜੀ ਸੰਗਿ ਭਾਵ ਸੱਚੇ ਚਰਨਕਮਲਾਂ 'ਚ ਰਹਿ ਕੇ, ਨਿਸ਼ਕਾਮ ਸੇਵਾ ਸਿਮਰਨ ਬੰਦਗੀ ਆਗਿਆ ਮੰਨ ਕੇ, (ਸਗਲ) ਸਾਰਿਆਂ ਜੀਆਂ ਦਾ, ਔਗੁਣਾਂ ਵਿਕਾਰਾਂ ਜਮਾਂ ਜੂਨਾਂ ਤੋਂ(ਉਧਾਰੁ) ਛੁਟਕਾਰ ਹੋ ਜਾਂਦਾ ਹੈ॥ ੪॥ ਯਥਾ:- ਪ੍ਰਭ ਕੇ ਸੇਵਕ; ਸਗਲ ਉਧਾਰਨ॥) ਧੰਨੁ ਧੰਨੁ; ਧੰਨੁ ਜਨੁ ਆਇਆ॥ ਜਿਸੁ ਪ੍ਰਸਾਦਿ; ਸਭੁ ਜਗਤੁ ਤਰਾਇਆ॥) ਹਰਿ ਜਨ; ਸਗਲ ਉਧਾਰੇ ਸੰਗ ਕੇ॥) ਕਲਿਜੁਗੁ; ਉਧਾਰਿਆ ਗੁਰਦੇਵ॥ ਮਲ ਮੂਤ ਮੂੜ.ਜਿ ਮੁਘਦ ਹੋਤੇ; ਸਭਿ ਲਗੇ ਤੇਰੀ ਸੇਵ॥

ਬ੍ਰਹਮਗਿਆਨੀ ਕੈ; ਏਕੈ ਰੰਗ॥) ਕਬੀਰ ਕੂਕਰੁ.ਰਾਮ ਕੋ; ਮੁਤੀਆ ਮੇਰੋ ਨਾਉ॥ ਗਲੇ ਹਮਾਰੇ ਜੇਵਰੀ; ਜਹ ਖਿੰਚੈ ਤਹ ਜਾਉ॥ ਅਨੁਸਾਰ ਸਤਿਗੁਰੂ ਸਾਹਿਬਾਨ ਜੀ ਦੇ ਕੂਕਰ ਪੂਰਨ(ਬ੍ਰਹਮਗਿਆਨੀ) ਤੱਤਬੇਤੇ ਜੀ(ਕੈ) ਦੇ ਰੋਮ ੨ 'ਚ, (ਏਕੈ) ਇੱਕ ਅਕਾਲ ਪੁਰਖੁ ਜੀ ਦਾ, ਸ੍ਰਬ ਵਿਆਪੀ ਮਹਾਂ ਵਿਸਮਾਦ(ਰੰਗ) ਕੌਤਕ ਹੈ, ਭਾਵ ਤਿਥੈ ਨਾਦ ਬਿਨੋਦ; ਕੋਡ ਅਨੰਦੁ॥ ਅਨੁਸਾਰ ਵਾਹਿਗੁਰੂ ਜੀ, ਆਪਣੇ ਅਨੇਕਾਂ ਸਰਗੁਣ ਸਰੂਪ ਧਾਰ ਕੇ, ਦਰਸ਼ਨ ਬਖ਼ਸ਼ਦੇ ਹਨ, ਪਿਆਰੀ ਚਰਚਾ ਕਰਦੇ ਹਨ। ਖਿਨ'ਚ ਕ੍ਰੋੜਾਂ ਬ੍ਰਹਮੰਡਾਂ ਨੂੰ ਉਤਪਤੀ ਪਾਲਣਾ ਲੈਅਤਾ ਕਰਦਿਆਂ ਨਿਰਲੇਪ ਹੋ ਰਹੇ ਹਨ। ਆਪਣੀ ਰਚੀ ਅਨੰਤ ਬ੍ਰਹਮੰਡ ਦੀ ਰਚਨਾ ਸਮੇਤ, ਵਾਹਿਗੁਰੂ ਮਹੱਲੇ ਪੰਜਵੇਂ ਜੀ ਨੂੰ, ਹਰ ਸਮੇਂ ਜਪਦੇ ਰਹਿੰਦੇ ਹਨ। ਜੋ ਜੋ ਰਚਿਓ; ਸੁ ਤਿਸਹਿ ਧਿਆਤਿ॥ ਦੇ ਵਿਸਮਾਦ ਕੌਤਕ ਦੇਖ ਕੇ, ਵਿਸਮਾਦ ਰਹਿੰਦੇ ਹਨ। ਵਾ (ਏਕੈ) ਇੱਕ ਅਕਾਲ ਪੁਰਖੁ ਜੀ ਦਾ ਸ੍ਰਬ ਵਿਆਪੀ ਮਹਾਂ ਵਿਸਮਾਦ ਪ੍ਰੇਮ ਰੰਗ ਚੜ੍ਹਿਆ ਹੈ, (ਏਕੈ) ਇੱਕ ਵਾਹਿਗੁਰੂ ਜੀ ਦੇ(ਰੰਗ) ਅਨੰਦ 'ਚ ਲੀਣ, ਇੱਕ ਵਾਹਿਗੁਰੂ ਜੀ ਦਾ ਰੰਗ ਰੂਪ ਹਨ। ਯਥਾ:- ਲਾਲ ਰੰਗੁ ਤਿਸ ਕਉ ਲਗਾ; ਜਿਸ ਕੇ ਵਡਭਾਗਾ॥ ਮੈਲਾ.ਕਦੇ ਨ ਹੋਵਈ; ਨਹ ਲਾਗੈ ਦਾਗਾ॥ ੧॥

ਬ੍ਰਹਮਗਿਆਨੀ ਕੈ; ਬਸੈ ਪ੍ਰਭੁ ਸੰਗ॥) ਮਿਟਿ ਗਏ ਬੈਰ ਭਏ ਸਭ ਰੇਨ॥ ਅਨੁਸਾਰ ਸਤਿਗੁਰੂ ਸਾਹਿਬਾਨ ਜੀ ਦੀ ਚਰਨ-ਧੂੜ ਬਣੇ, ਨਿਰਮਲ ਨਿਰਵੈਰ ਬ੍ਰਹਮਗਿਆਨੀ ਗੁਰਸੇਵਕ ਜੀ (ਕੈ) ਦੇ(ਸੰਗ) ਨਾਲ, ਅੰਦਰ ਬਾਹਰ, (ਪ੍ਰਭੁ) ਅਸੰਖ ਪ੍ਰਕਾਸ਼ ਸਰੂਪ ਅਜਪਾ ਜਾਪ ਨਿਰਗੁਨ ਵਿਆਪਕ ਬ੍ਰਹਮ ਜੀ ਤੇ ਸਰਗੁਨ ਸਰੂਪ ਜੀ (ਬਸੈ) ਵਸਦੇ ਹਨ, ਭਾਵ ਸਾਖਿਆਤ ਹਨ। ਯਥਾ:- ਬ੍ਰਹਮ

ਮਹਿ ਜਨੁ; ਜਨ ਮਹਿ ਪਾਰਬ੍ਰਹਮੁ॥ ਏਕਹਿ ਆਪਿ; ਨਹੀ ਕਛੁ ਭਰਮੁ॥ ਵਾ ਬ੍ਰਹਮਗਿਆਨੀ ਗੁਰਸੇਵਕ ਜੀ(ਕੈ) ਦੇ ਸੰਗ, ਅੰਦਰ ਬਾਹਰ ਅਨੰਤ ਬ੍ਰਹਮੰਡ'ਚ, ਹਰ ਸਮੇਂ(ਪ੍ਰਭੁ) ਅਜਪਾ ਜਾਪ ਵਾਹਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਅਨੰਤ ਸਰਗੁਨ ਸਰੂਪ(ਬਸੈ) ਵਸਦੇ ਹਨ। ਵਾ ਪ੍ਰਭੁ ਕੈ ਸੰਗ ਬ੍ਰਹਮਗਿਆਨੀ ਜੀ(ਬਸੈ) ਵਸਦੇ ਹਨ। ਯਥਾ:- ਨਾਮਦੇਵ; ਹਰਿ ਜੀਉ ਬਸਹਿ ਸੰਗਿ॥) ਹਰਿ ਕੇ ਸੰਗ; ਬਸੇ ਹਰਿ ਲੋਕ॥ ਤਨੁ ਮਨੁ ਅਰਪਿ.ਸਰਬਸੁ ਸਭੁ ਅਰਪਿਓ; ਅਨਦ ਸਹਜ ਧੁਨਿ ਝੋਕ॥ ੧॥)

ਬ੍ਰਹਮਗਿਆਨੀ ਕੈ; ਨਾਮੁ ਆਧਾਰੁ॥ ਜਿਵੇਂ ਅਮਲੀ ਦਾ ਅਧਾਰ ਅਫ਼ੀਮ ਹੈ, ਤਿਵੇਂ ਸਤਿਗੁਰੂ ਸਾਹਿਬਾਨ ਜੀ ਦੇ ਨਾਮ ਦੇ ਅਧਾਰ ਰਹਿਣ ਵਾਲੇ, ਪੂਰਨ ਸੰਤੋਖੀ(ਬ੍ਰਹਮਗਿਆਨੀ) ਬ੍ਰਹਮਬੇਤੇ ਗੁਰਸੇਵਕ ਜੀ(ਕੈ) ਦੇ ਰੋਮ ੨'ਚ, ਸੱਚੇ ਮਿੱਠੇ ਹਰਿ ਹਰਿ ਨਾਮੁ ਅਮੋਲਾ॥ ਨਾਮੁ ਜੀ ਦਾ ਆਧਾਰੁ ਹੈ। ਯਥਾ:- ਇਕਿ ਨਿਰੰਕਾਰੀ; ਨਾਮ ਆਧਾਰਿ॥) ਏਕ ਓਟ; ਏਕੋ ਆਧਾਰੁ॥) ਹਰਿ ਹਰਿ ਨਾਮੁ; ਮੇਰਾ ਆਧਾਰੁ॥) ਨਾਮੁ ਵਰਤਣਿ.ਨਾਮੋ ਵਾਲੇਵਾ; ਨਾਮੁ ਨਾਨਕ ਪ੍ਰਾਨ ਅਧਾਰਾ॥) ਸਾਚਾ ਨਾਮੁ; ਮੇਰਾ ਆਧਾਰੋ॥ ਸਾਚੁ ਨਾਮੁ ਅਧਾਰੁ ਮੇਰਾ; ਜਿਨਿ ਭੁਖਾ ਸਭਿ ਗਵਾਈਆ॥ ਕਰਿ ਸਾਂਤਿ ਸੁਖ ਮਨਿ ਆਇ ਵਸਿਆ; ਜਿਨਿ ਇਛਾ ਸਭਿ ਪੁਜਾਈਆ॥ ਸਦਾ ਕੁਰਬਾਣੁ ਕੀਤਾ ਗੁਰੂ ਵਿਟਹੁ; ਜਿਸ ਦੀਆ ਏਹਿ ਵਡਿਆਈਆ॥ ਕਹੈ ਨਾਨਕੁ.ਸੁਣਹੁ ਸੰਤਹੁ; ਸਬਦਿ ਧਰਹੁ ਪਿਆਰੋ॥ ਸਾਚਾ ਨਾਮੁ; ਮੇਰਾ ਆਧਾਰੋ॥ ੪॥

ਬ੍ਰਹਮਗਿਆਨੀ ਕੈ; ਨਾਮੁ ਪਰਵਾਰੁ॥ ੧.ਬ੍ਰਹਮਗਿਆਨੀ ਗੁਰਸੇਵਕ ਜੀ(ਕੈ) ਦੇ ਅੰਦਰ ਬਾਹਰ, (ਨਾਮੁ) ਅਨੰਤ ਕਲਾਂ ਸਹਿਤ, ਅਨੰਤ ਪ੍ਰਕਾਸ਼ ਹੀ ਪ੍ਰਕਾਸ਼ ਵਿਸਮਾਦ ਵਿਆਪਕ ਨਿਰਗੁਨ ਸਰਗੁਨ ਵਾਹਿਗੁਰੂ ਜੀ ਹੀ ਪਰਵਾਰੁ ਹਨ। ਭਾਵ ਪਰਮਪੂਜਨੀਕ ਸੱਚੇ ਵਾਹਿਗੁਰੂ ਜੀ, ਆਪਣੇ ਅਨੰਤ ਸਰਗੁਨ ਸਰੂਪ ਧਾਰ ਕੇ, ਦਰਸ਼ਨ ਬਖ਼ਸ਼ਦੇ ਰਹਿੰਦੇ ਹਨ। ਵਿਸਮਾਦ ਵਿਆਪਕ ਕਰਣਾ ਮੁਦਤਾ ਮੈਤ੍ਰੀ ਉਪੇਖਿਆ ਰੂਪ ਭੈਣਾਂ, ਸ੍ਰਬ ਵਿਆਪੀ ਵਿਸਮਾਦ ਸਤਿ ਵੈਰਾਗ ਬਿਬੇਕ ਉਪ੍ਰੋਖ ਗਿਆਨ ਰੂਪੀ ਭਰਾ, ਗੁਰਬਾਣੀ ਜੀ'ਚ ਲੀਨ ਬ੍ਰਹਮਾਕਾਰ ਸ੍ਰੇਸ਼ਟ ਮਤਿ ਮਾਤਾ, ਸ੍ਰਬ ਵਿਆਪੀ ਮਹਾਂ ਵਿਸਮਾਦ ਸੰਤੋਖ ਰੂਪੀ ਪਿਤਾ, ਗੁਰੂ ਪ੍ਰੇਮਾ-ਭਗਤੀ ਸਹਿਤ ਨਿਰਗੁਨ ਸਰਗੁਨ ਜੀ ਦੀ ਏਕਤਾ ਵਾਲੀ ਨ੍ਰਿਵਿਕਾਰ ਸ਼ੁੱਧ ਬੁੱਧੀ ਕਾਮਣਿ, ਮਹਾਂ ਵਿਸਮਾਦ ਸ੍ਰਬ ਵਿਆਪੀ ਸਹਿਜ ਧੀਰਜ ਜਤ ਆਦਿ ਸਪੁੱਤ੍ਰ ਹਨ। ਇਹ ਵਿਸਮਾਦ ਸ਼ੁਭ ਗੁਣਾਂ ਰੂਪੀ ਪਰਿਵਾਰ ਹੈ। ਵਾ ੨.ਬਜ਼ੁਰਗ ਗੁਰਮੁਖਿ, ਪਿਤਾ ਦਾਦੇ ਪੜਦਾਦੇ ਹਨ, ਗੁਰਸਿੱਖ ਗੁਰ ਭਾਈ ਭਰਾ ਹਨ, ਗੁਰਮੁਖਿ ਬ੍ਰਹਮਗਿਆਨਣਾ ਭੈਣਾਂ ਮਾਤਾਵਾਂ ਹਨ। ਲੂਲੇ ਲੰਗੜੇ ਅਨਾਥ ਗ੍ਰੀਬ ਰੁਲ਼ਣ ਵਾਲੇ ਵਿਦਿਆਰਥੀ ਸਪੁੱਤ੍ਰ ਹਨ। ਜਿਨ੍ਹਾਂ ਨੂੰ ਬ੍ਰਹਮਵਿੱਦਿਆ ਬਖ਼ਸ਼ ਕੇ, ਆਪਣਾ ਹੀ ਸਰੂਪ ਬਣਾ ਲੈਂਦੇ ਹਨ। ਇਹ ਸਤਿਸੰਗਤ ਰੂਪੀ ਪਰਵਾਰੁ ਹੈ। ਸਭ ਸਤਿਸੰਗਤਜੀ ਨੂੰ, ਗੁਰੂ ਰੂਪ ਸਮਝ ਕੇ, ਹਰ ਸਮੇਂ ਦਿਲੋਂ ਪਿਆਰ ਸਤਿਕਾਰ ਨਮਸਕਾਰ ਕਰਦੇ ਰਹਿੰਦੇ ਹਨ। ਸਾਧੂ ਸੰਤ ਰਿਸ਼ਤੇਦਾਰ ਪਰਾਹੁਣੇ ਆਉਂਦੇ ਹਨ, ਜਿਨਾਂ ਨਾਲ ਮਿਲ ਕੇ ਗੁਰਸ਼ਬਦ ਕਥਾ ਕੀਰਤਨ ਬ੍ਰਹਮ

ਵਿਚਾਰ ਕਰਦੇ ਰਹਿੰਦੇ ਹਨ। ਜੀਵਤ ਮਰ ਕੇ, ਆਪਣੇ ਆਪ ਨੂੰ ਸਭ ਤੋਂ ਮੰਦਾ ਸਮਝ ਕੇ, ਸਭ ਦੀ ਚਰਨ-ਧੂੜ ਬਣਕੇ, ਹਿਤ ਪਿਆਰ ਨਾਲ ਸਭ ਦੀ ਸ਼ੁਭ ਸੱਚੀ ਸੇਵਾ ਪੂਰਨ ਪ੍ਰੇਮ ਚਾਅ ਉਤਸ਼ਾਹ ਨਾਲ ਕਰਦੇ ਕਰਾਉਂਦੇ, ਏਕ ਨਾਮ ਆਧਾਰ ਰਹਿੰਦੇ ਹਨ। ਯਥਾ:- ਟਹਲ ਕਰਉ.ਤੇਰੇ ਦਾਸ ਕੀ; ਪਗ ਝਾਰਉ ਬਾਲ॥ ਮਸਤਕੁ ਅਪਨਾ ਭੇਟ ਦੇਉ; ਗੁਨ ਸੁਨਉ ਰਸਾਲ॥) ਏਕੁ ਨਾਮੁ; ਸੰਤਨ ਆਧਾਰੁ॥ ਹੋਇ ਰਹੇ; ਸਭ ਕੀ ਪਗ ਛਾਰੁ॥ ਵਾ ੩.ਜਨ ਨਾਨਕ ਪ੍ਰੀਤਿ; ਸਾਧ ਪਗ ਚਾਟੇ॥ ਅਨੁਸਾਰ ਸਤਿਗੁਰੂ ਸਾਹਿਬਾਨ ਜੀ ਦੇ ਖ਼ਰੇ ਪਿਆਰੇ ਸੱਚੇ ਚਰਨ-ਕਮਲ ਚੱਟਣ ਵਾਲੇ, ਪੂਰਨ ਬ੍ਰਹਮਗਿਆਨੀ ਗੁਰਸੇਵਕ ਜੀ(ਕੈ) ਦੇ ਅੰਦਰ ਬਾਹਰ, (ਨਾਮੁ) ਗੁਰਬਾਣੀ ਗੁਰਸਬਦ ਜੀ ਆਪਣੇ ਅੱਖਰਾਂ ਅਰਥਾਂ ਅਨੰਤ ਤੇਜ਼ ਪ੍ਰਕਾਸ਼ ਸਹਿਤ, ਸ਼ੁਭ ਸੱਚਾ ਪਰਵਾਰੁ ਹਨ, ਜੋ ਹਰ ਸਮੇਂ ਦਰਸ਼ਨ ਬਖ਼ਸ਼ ਕੇ, ਨਿਹਾਲ ਕਰਦੇ ਰਹਿੰਦੇ ਹਨ। ਵਾ ਚੰਦ੍ਰਮਾਂ ਉਦਾਲ਼ੇ ਜੋ ਅਤਿਅੰਤ ਸੁੰਦਰ ਸੋਹਣਾ ਪ੍ਰਕਾਸ਼ ਹੁੰਦਾ ਹੈ, ਉਸ ਨੂੰ ਪਰਵਾਰ ਕਹਿੰਦੇ ਹਨ। ਪੂਰਨ ਬ੍ਰਹਮਗਿਆਨੀ ਗੁਰਸੇਵਕ ਜੀ(ਕੈ) ਦੇ ਉਦਾਲ਼ੇ ਅੰਦਰ ਬਾਹਰ ਦਸਾਂ ਦਿਸ਼ਾਂ 'ਚ, (ਨਾਮੁ) ਨਿਰਗੁਨ ਬ੍ਰਹਮ ਜੀ ਅਨੰਤ ਤੇਜ਼ ਪ੍ਰਕਾਸ਼ ਦਾ ਸ਼ੁਭ ਸੱਚਾ ਪਰਵਾਰੁ ਭਾਵ ਪ੍ਰਕਾਸ਼ ਹੈ। ਯਥਾ:- ਬ੍ਰਹਮਗਿਆਨੀ ਕੈ; ਮਨਿ ਹੋਇ ਪ੍ਰਗਾਸੁ॥ ਜੈਸੇ; ਧਰ ਊਪਰਿ ਆਕਾਸੁ॥

ਬ੍ਰਹਮਗਿਆਨੀ; ਸਦਾ ਸਦ ਜਾਗਤ॥ ਬ੍ਰਹਮਗਿਆਨੀ; ਅਹੰਬੁਧਿ ਤਿਆਗਤ॥) ਜੈਦੇਵ ਤਿਆਗਿਓ ਅਹੰਮੇਵ॥ ਅਨੁਸਾਰ ਹੰਕਾਰ ਤਿਆਗਣ ਵਾਲੇ ਸਤਿਗੁਰੂ ਸਾਹਿਬਾਨ ਜੀ ਦੇ ਪ੍ਰੇਮੀ, ਬ੍ਰਹਮਗਿਆਨੀ ਗੁਰਸੇਵਕ ਜੀ, (ਅਹੰਬੁਧਿ) (ਅਹੰ+ਬੁਧਿ) (ਅਹੰ) ਹੰਗਤਾ ਵਾਲੀ(ਬੁਧਿ) ਬੁੱਧੀ(ਤਿਆਗਤ) ਤਿਆਗ ਦਿੰਦੇ ਹਨ। ਸਾਰਿਆਂ ਦੀ ਚਰਨ-ਧੂੜ ਬਣ ਜਾਂਦੇ ਹਨ। ਅਪੁਨੇ ਠਾਕੁਰ ਕੀ; ਹਉ ਚੇਰੀ॥ ਚਰਨ ਗਹੇ.ਜਗਜੀਵਨ ਪ੍ਰਭ ਕੇ; ਹਉਮੈ ਮਾਰਿ ਨਿਬੇਰੀ॥ ਅਨੁਸਾਰ ਸਤਿਗੁਰੂ ਸਾਹਿਬਾਨ ਜੀ ਦੀ ਚੇਰੀ ਬਣ ਕੇ, ਮਿੱਠੇ ਚਰਨਕਮਲਾਂ ਨੂੰ ਆਪਣੇ ਅੰਦਰ ਵਸਾਉਣ ਵਾਲੇ ਪੂਰਨ(ਬ੍ਰਹਮਗਿਆਨੀ) ਬ੍ਰਹਮਬੇਤੇ ਗੁਰਸੇਵਕ ਜੀ, (ਬ੍ਰਹਮਗਿਆਨੀ) ਸਤਿਗੁਰੂ ਸਾਹਿਬ ਜੀ ਸਦ ਸਦਾ ਹੀ ਅਜਪਾ ਜਾਪ ਗੁਰੂ ਪ੍ਰੇਮਾ-ਭਗਤੀ'ਚ ਲੀਣ, ਨਿਰਗੁਨ ਸਰਗੁਨ ਦੀ ਏਕਤਾ ਸਹਿਤ, ਪੂਰਨ ਬ੍ਰਹਮਗਿਆਨ'ਚ(ਜਾਗਤ) ਜਾਗਦੇ ਰਹਿੰਦੇ ਹਨ। ਯਥਾ:- ਗੁਰਸਿਖ ਜੋਗੀ ਜਾਗਦੇ; ਮਾਇਆ ਅੰਦਰਿ ਕਰਨਿ ਉਦਾਸੀ॥ ਕੰਨੀ ਮੁੰਦਰਾਂ ਮੰਤ੍ਰ ਗੁਰ; ਸੰਤਾਂ ਧੂੜਿ ਬਿਭੂਤ ਸੁਲਾਸੀ॥ ਖਿੰਥਾ.ਖਿਮਾ ਹੰਢਾਵਣੀ; ਪ੍ਰੇਮ ਪਤ੍ਰ ਭਾਉ ਭੁਗਤਿ ਬਿਲਾਸੀ॥) ਸਤਿਗੁਰੁ ਜਾਗਤਾ ਹੈ ਦੇਉ॥) ਇਕੋ ਸਤਿਗੁਰੁ ਜਾਗਤਾ; ਹੋਰੁ ਜਗੁ ਸੂਤਾ ਮੋਹਿ ਪਿਆਸਿ॥ ਸਤਿਗੁਰੁ ਸੇਵਨਿ.ਜਾਗੰਨਿ ਸੇ; ਜੋ ਰਤੇ ਸਚਿ ਨਾਮਿ ਗੁਣਤਾਸਿ॥) ਗੁਰਮੁਖਿ ਜਾਗਿ ਰਹੇ; ਚੂਕੀ ਅਭਿਮਾਨੀ ਰਾਮ॥ ਅਨਦਿਨੁ ਭੋਰੁ ਭਇਆ; ਸਾਚਿ ਸਮਾਨੀ ਰਾਮ॥ ਸਾਚਿ ਸਮਾਨੀ. ਗੁਰਮੁਖਿ ਮਨਿ ਭਾਨੀ; ਗੁਰਮੁਖਿ ਸਾਬਤੁ ਜਾਗੇ॥ ਸਾਚੁ ਨਾਮੁ ਅੰਮ੍ਰਿਤੁ ਗੁਰਿ ਦੀਆ; ਹਰਿ ਚਰਨੀ ਲਿਵ ਲਾਗੇ॥ ਪ੍ਰਗਟੀ ਜੋਤਿ.ਜੋਤਿ ਮਹਿ ਜਾਤਾ; ਮਨਮੁਖਿ ਭਰਮਿ ਭੁਲਾਣੀ॥ ਨਾਨਕ.ਭੋਰੁ ਭਇਆ ਮਨੁ ਮਾਨਿਆ; ਜਾਗਤ ਰੈਣਿ ਵਿਹਾਣੀ॥) ਸਹਜ ਭਾਇ ਮਿਲੀਐ; ਸੁਖੁ ਹੋਵੈ॥ ਗੁਰਮੁਖਿ ਜਾਗੈ; ਨੀਦ ਨ ਸੋਵੈ॥) ਮਨਮੁਖਿ ਸੂਤਾ; ਮਾਇਆ ਮੋਹਿ ਪਿਆਰਿ॥ ਗੁਰਮੁਖਿ ਜਾਗੇ; ਗੁਣ ਗਿਆਨ ਬੀਚਾਰਿ॥ ਸੇ ਜਨ ਜਾਗੇ; ਜਿਨ ਨਾਮ ਪਿਆਰਿ॥ ੧॥

ਬ੍ਰਹਮਗਿਆਨੀ ਕੈ ਮਨਿ; ਪਰਮਾਨੰਦ॥ ਬ੍ਰਹਮਗਿਆਨੀ ਕੈ ਘਰਿ; ਸਦਾ ਅਨੰਦ॥) ਛਛਾ; ਛੋਹਰੇ ਦਾਸ ਤੁਮਾਰੇ॥ ਦਾਸ ਦਾਸਨ ਕੇ; ਪਾਨੀਹਾਰੇ॥ ਅਨੁਸਾਰ ਸਤਿਗੁਰੂ ਸਾਹਿਬਾਨ ਜੀ ਦੇ ਦਾਸਨਦਾਸੇ ਪਨਿਹਾਰੇ ਪੂਰਨ ਬ੍ਰਹਮਗਿਆਨੀ ਗੁਰਸੇਵਕ ਜੀ(ਕੈ) ਦੇ ਮਨਿ'ਚ, (ਪਰਮਾਨੰਦ) ਵੱਡੇ ਬ੍ਰਹਮਾਨੰਦ ਰਸ ਸਰੂਪ ਬ੍ਰਹਮ ਜੀ ਵਸਦੇ ਹਨ। ਇਸ ਲਈ ਕਹੁ ਨਾਨਕ; ਹਮ ਨੀਚ ਕਰੰਮਾ॥ ਸਰਣਿ ਪਰੇ ਕੀ; ਰਾਖਹੁ ਸਰਮਾ॥ ਸਤਿਗੁਰੂ ਸਾਹਿਬਾਨ ਜੀ ਦੀ ਸ਼ਰਣ ਪੈਣ ਵਾਲੇ ਬ੍ਰਹਮਗਿਆਨੀ ਜੀ(ਕੈ) ਦੇ ਸ੍ਰੀਰ ਰੂਪੀ ਘਰਿ ਵਾ ਸਤਿਸੰਗਤ ਰੂਪੀ ਘਰਿ ਵਾ ਅੰਦਰ ਬਾਹਰ ਅਨੰਤ ਬ੍ਰਹਮੰਡ ਅੰਦਰ ਪ੍ਰਕਾਸ਼ ਸਰੂਪ ਵਿਸਮਾਦ ਵਿਆਪਕ ਬ੍ਰਹਮ ਰੂਪੀ ਘਰਿ 'ਚ, ਸਦਾ ਅਨੰਦ ਹੀ ਅਨੰਦ ਹੈ। ਯਥਾ:- ਹਰਿ ਰਸੁ ਪੀ.ਜਨ ਸਦਾ ਤ੍ਰਿਪਤਾਸੇ; ਵਿਚਹੁ ਆਪੁ ਗਵਾਏ॥) ਜਰਾ ਮਰਾ.ਨਹ ਵਿਆਪਈ; ਫਿਰਿ.ਦੂਖੁ ਨ ਪਾਇਆ॥ ਪੀ ਅੰਮ੍ਰਿਤੁ ਆਘਾਨਿਆ; ਗੁਰਿ.ਅਮਰ ਕਰਾਇਆ॥) ਤ੍ਰਿਪਤਿ ਅਘਾਵਨੁ; ਸਾਚੈ ਨਾਇ॥ ਅਠਸਠਿ ਮਜਨੁ; ਸੰਤ ਧੂਰਾਇ॥ ੨॥) ਤ੍ਰਿਪਤਿ ਭਈ; ਸਚੁ ਭੋਜਨੁ ਖਾਇਆ॥ ਮਨਿ ਤਨਿ ਰਸਨਾ; ਨਾਮੁ ਧਿਆਇਆ॥) ਹਰਿ ਭਗਤਿ ਖਜਾਨਾ ਬਖਸਿਆ; ਗੁਰਿ ਨਾਨਕਿ.ਕੀਆ ਪਸਾਉ ਜੀਉ॥ ਮੈ.ਬਹੁੜਿ ਨ ਤ੍ਰਿਸਨਾ ਭੁਖੜੀ; ਹਉ ਰਜਾ.ਤ੍ਰਿਪਤਿ ਅਘਾਇ ਜੀਉ॥ ਜੋ ਗੁਰ ਦੀਸੈ ਸਿਖੜਾ; ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ॥) ਹਰਿ ਗੁਣ ਗਾਇ.ਸਦਾ ਤ੍ਰਿਪਤਾਸੀ; ਫਿਰਿ.ਭੂਖ ਨ ਲਾਗੈ ਆਏ॥ ਦਹ ਦਿਸਿ ਪੂਜ ਹੋਵੈ ਹਰਿ ਜਨ ਕੀ; ਜੋ ਹਰਿ ਹਰਿ ਨਾਮੁ ਧਿਆਏ॥) ਤ੍ਰਿਪਤਿ ਅਘਾਏ.ਪੇਖਿ ਪ੍ਰਭ ਦਰਸਨੁ; ਅੰਮ੍ਰਿਤ ਹਰਿ ਰਸੁ.ਭੋਜਨੁ ਖਾਤ॥ ਚਰਨ ਸਰਨ ਨਾਨਕ ਪ੍ਰਭ ਤੇਰੀ; ਕਰਿ ਕਿਰਪਾ ਸੰਤ ਸੰਗਿ ਮਿਲਾਤ॥

ਬ੍ਰਹਮਗਿਆਨੀ; ਸੁਖ ਸਹਜ ਨਿਵਾਸ॥ ਨਾਨਕ ਬ੍ਰਹਮਗਿਆਨੀ ਕਾ; ਨਹੀ ਬਿਨਾਸ॥ ੫॥ ਪਰਮਪੂਜਨੀਕ ਵਾਹਿਗੁਰੂ ਪੰਜਵੇਂ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਫ਼ੁਰਮਾਉਂਦੇ ਹਨ:- ਪਰਮਪੂਜਨੀਕ ਗੁਰੂ ਪ੍ਰਮੇਸਰ ਜੀ ਤੋਂ ਵਰੋਸਾਏ, ਹੰਗਤਾ ਵਾਲੀ ਬੁੱਧੀ ਤਿਆਗ ਕੇ ਸਰਬ ਦੀ ਚਰਨ-ਧੂੜ ਬਣੇ, ਪੂਰਨ ਬ੍ਰਹਮਗਿਆਨੀ ਗੁਰਸੇਵਕ ਜੀ, ਇੱਕ ਵਾਹਿਗੁਰੂ ਜੀ 'ਚ ਅਭੇਦ, ਨਾਮ ਦੇ ਅਧਾਰ ਨਾਮ ਰੂਪੀ ਪਰਵਾਰੁ ਸਹਿਤ, ਬ੍ਰਹਮਗਿਆਨ 'ਚ ਜਾਗਦਿਆਂ, ਪਰਮਾਨੰਦ 'ਚ ਸਦਾ ਲੀਣ, ਸਰਬ ਵਿਆਪੀ ਵਿਸਮਾਦ ਆਤਮ ਸੁਖ ਸਹਿਤ, (ਸਹਜ) ਸ਼ਾਂਤੀ, ਧੀਰਜ, ਸੰਤੋਖ, ਬ੍ਰਹਮਗਿਆਨ ਅਬਿਨਾਸ ਸਹਜ ਅਵਸਥਾ'ਚ, ਸਦਾ ਨਿਵਾਸ ਕਰਦੇ ਹਨ। ਇਸ ਲਈ (ਬ੍ਰਹਮਗਿਆਨੀ) ਇਕਿ ਨਿਰੰਕਾਰੀ; ਨਾਮ ਆਧਾਰਿ॥ ਬ੍ਰਹਮਬੇਤੇ ਗੁਰਸੇਵਕ ਜੀ ਕਾ ਕਦੇ ਭੀ(ਬਿਨਾਸ) ਨਾਸ ਨਹੀ ਹੁੰਦਾ, ਕਿਉਂ ਜੋ ਅਬਿਨਾਸੀ ਸੁਖ; ਆਪਨ ਆਸਨ॥ ਤਹ ਜਨਮ ਮਰਨ; ਕਹੁ ਕਹਾ ਬਿਨਾਸਨ॥ ਅਵਸਥਾ ਨੂੰ ਪ੍ਰਾਪਤ ਹੋ ਜਾਂਦੇ ਹਨ॥ ੫॥ ਯਥਾ:- ਨਿਹਚਲੁ ਸਚੁ ਖੁਦਾਇ ਏਕੁ; ਖੁਦਾਇ ਬੰਦਾ ਅਬਿਨਾਸੀ॥) ਕਈ ਕੋਟਿ; ਕੀਏ ਚਿਰ ਜੀਵੇ॥) ਪਾਂਚ ਬਰਖ ਕੋ.ਅਨਾਥੁ ਧ੍ਰੂ ਬਾਰਿਕੁ; ਹਰਿ ਸਿਮਰਤ ਅਮਰ ਅਟਾਰੇ॥) ਬ੍ਰਹਮਗਿਆਨੀ ਸਦ ਜੀਵੈ; ਨਹੀ ਮਰਤਾ॥) ਕਈ ਕੋਟਿ; ਨਾਮ ਰਸੁ ਪੀਵਹਿ॥ ਅਮਰ ਭਏ; ਸਦ ਸਦ ਹੀ ਜੀਵਹਿ॥) ਜਰਾ ਮਰਾ.ਨਹ ਵਿਆਪਈ; ਫਿਰਿ ਦੂਖੁ ਨ ਪਾਇਆ॥ ਪੀ ਅੰਮ੍ਰਿਤੁ

ਆਘਾਨਿਆ; ਗੁਰਿ. ਅਮਰ ਕਰਾਇਆ॥) ਅਮਰ ਭਏ, ਅਮਰਾਪਦੁ ਪਾਇਆ॥ ਸਾਧਸੰਗਿ; ਨਾਨਕ ਹਰਿ ਧਿਆਇਆ॥) ਹਰਿ ਕੇ ਸੇਵਕ.ਜੋ ਹਰਿ ਭਾਏ; ਤਿਨ੍ ਕੀ ਕਥਾ.ਨਿਰਾਰੀ ਰੇ॥ ਆਵਹਿ ਨ ਜਾਹਿ.ਨ ਕਬਹੂ ਮਰਤੇ; ਪਾਰਬ੍ਰਹਮ ਸੰਗਾਰੀ ਰੇ॥ ਦਾਤਾ ਤੇ ਭਗਤ ਸੂਰਮਾ ਤਿੰਨੇ ਜੱਗ ਜਿਉਂਦੇ ਆ।

ਬ੍ਰਹਮਗਿਅਨੀ; ਬ੍ਰਹਮ ਕਾ ਬੇਤਾ॥) ਹਮ ਨਿਰਗੁਨੀਆਰ; ਨੀਚ ਅਜਾਨ॥ ਨਾਨਕ ਤੁਮਰੀ ਸਰਨਿ; ਪੁਰਖ ਭਗਵਾਨ॥ ਅਨੁਸਾਰ ਨਿਰਗੁਨ ਨੀਚ ਅਜਾਨ ਬਣ ਕੇ, ਹਰ ਸਮੇਂ ਸਤਿਗੁਰੂ ਸਾਹਿਬਾਨ ਜੀ ਦੀ ਸ਼ਰਣ ਪੈਣ ਵਾਲੇ, ਜਹ ਸਰਬ ਕਲਾ; ਆਪਹਿ ਪਰਬੀਨ॥ ਅਵਸਥਾ ਨੂੰ ਪ੍ਰਾਪਤ, ਪੂਰਨ ਬ੍ਰਹਮਗਿਆਨੀ ਗੁਰਸੇਵਕ ਜੀ, (ਬ੍ਰਹਮ) ਨਿਰਗੁਨ ਨਿਰੰਕਾਰ ਪ੍ਰਕਾਸ਼ ਹੀ ਪ੍ਰਕਾਸ਼ ਵਿਸਮਾਦ ਵਿਆਪਕ ਸਰੂਪ(ਕਾ) ਦੇ(ਬੇਤਾ) ਜਾਣੂ ਹਨ, ਕਿਉਂ ਜੋ ਉਨ੍ਹਾਂ ਨੂੰ ਪੂਰੇ ਗੁਰੂ ਜੀ ਨੇ ਅਜਪਾ ਜਾਪ 'ਚ ਲੀਣਤਾ ਬਖ਼ਸ਼ੀ ਹੈ। ਯਥਾ:- ਗੁਰੁ ਪੂਰਾ; ਮੇਰਾ ਗੁਰੁ ਪੂਰਾ॥ ਰਾਮ ਨਾਮ ਜਪਿ.ਸਦਾ ਸੁਹੇਲੇ; ਸਗਲ ਬਿਨਾਸੇ ਰੋਗ ਕੂਰਾ॥) ਤਾਪੁ ਗਵਾਇਆ; ਗੁਰਿ ਪੂਰੇ॥ ਵਾਜੇ ਅਨਹਦ ਤੂਰੇ॥

ਬ੍ਰਹਮਗਿਆਨੀ; ਏਕ ਸੰਗਿ ਹੇਤਾ॥ ਜਿਵੇਂ ਮੱਛੀ ਦਾ ਪਾਣੀ ਨਾਲ ਪ੍ਰੇਮ ਹੈ, ਤਿਵੇਂ ਨੈਨੀ ਦੇਖਉ.ਗੁਰ ਦਰਸਨੋ; ਗੁਰ ਚਰਣੀ ਮਥਾ॥ ਅਨੁਸਾਰ ਸਤਿਗੁਰੂ ਸਾਹਿਬ ਜੀ ਦੇ ਸੱਚੇ ਚਰਨ-ਕਮਲਾਂ'ਤੇ ਹਰ ਸਮੇਂ ਮੱਥਾ ਰੱਖਣ ਵਾਲੇ, ਪੂਰਨ ਬ੍ਰਹਮਗਿਆਨੀ ਗੁਰਸੇਵਕ ਜੀ, ਵਾਹਿਗੁਰੂ ਮਹੱਲੇ ਪੰਜਵੇਂ ਜੀ ਦਾ, ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਏਕ ਵਾਹਿਗੁਰੂ ਜੀ ਨਾਲ ਹੀ, ਸਰਬ ਵਿਆਪੀ ਅਨਤਕਲਾਵਾਨ ਵਿਸਮਾਦ ਅਥਾਹ(ਹੇਤਾ) ਪ੍ਰੇਮ ਹੈ। ਯਥਾ:- ਮੀਨੁ ਪਕਰਿ ਫਾਂਕਿਓ ਅਰੁ ਕਾਟਿਓ; ਰਾਂਧਿ ਕੀਓ ਬਹੁ ਬਾਨੀ॥ ਖੰਡ ਖੰਡ ਕਰਿ.ਭੋਜਨੁ ਕੀਨੋ; ਤਊ.ਨ ਬਿਸਰਿਓ ਪਾਨੀ॥) ਰਹਿਦੇ ਗੁਰੁ ਦਰੀਆਉ ਵਿਚਿ; ਮੀਨ ਕੁਲੀਨ ਹੇਤੁ ਨਿਰਬਾਣੀ। ਦਰਸਨੁ ਦੇਖਿ ਪਤੰਗ ਜਿਉ; ਜੋਤੀ ਅੰਦਰਿ ਜੋਤਿ ਸਮਾਣੀ। ਸਬਦੁ ਸੁਰਤਿ ਲਿਵ ਮਿਰਗ ਜਿਉ; ਭੀੜ ਪਈ.ਚਿਤਿ ਅਵਰੁ ਨ ਆਣੀ। ਚਰਣ ਕਵਲ ਮਿਲਿ ਭਵਰ ਜਿਉ; ਸੁਖ ਸੰਪਟ ਵਿਚਿ ਰੈਣਿ ਵਿਹਾਣੀ। ਗੁਰ ਉਪਦੇਸ ਨ ਵਿਸਰੈ; ਬਾਬੀਹੇ ਜਿਉ ਆਖ ਵਖਾਣੀ। ਗੁਰਮੁਖਿ ਸੁਖ ਫਲੁ ਪਿਰਮ ਰਸੁ; ਸਹਜ ਸਮਾਧਿ ਸਾਧਸੰਗਿ ਜਾਣੀ। ਗੁਰ ਅਰਜਨ ਵਿਟਹੁ; ਕੁਰਬਾਣੀ।) ਕਹਾ ਭਇਓ; ਜਉ ਤਨੁ ਭਇਓ ਛਿਨੁ ਛਿਨੁ॥ ਪ੍ਰੇਮੁ ਜਾਇ; ਤਉ ਡਰਪੈ ਤੇਰੋ ਜਨੁ॥ ਜਿਵੇਂ ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਮਹੱਲਾ ਪੰਜਵਾਂ ਜੀ, ਕੁਲਿ ਸੋਢੀ ਗੁਰ ਰਾਮਦਾਸ ਤਨੁ; ਧਰਮ ਧੁਜਾ.ਅਰਜੁਨੁ ਹਰਿ ਭਗਤਾ॥ ਅਨੁਸਾਰ ਸ੍ਰਬ ਵਿਆਪੀ ਮਹਾਂ ਵਿਸਮਾਦ ਧਰਮ ਦੇ ਨਿਸ਼ਾਨ ਸਾਹਿਬ, ਵਾਹਿਗੁਰੂ ਜੀ ਦੇ ਪੂਰਨ ਭਗਤ ਜੀ ਧੰਨ ਹਨ!ਕਲਿਯੁਗ ਨੂੰ, ਗੁਰੂ ਮਰਯਾਦਾ ਗੁਰਬਾਣੀ ਪਿਆਰੀ ਸਿੱਖੀ ਬਖ਼ਸ਼ਣ ਲਈ, ਸੰਤ ਦੋਖੀਆਂ ਦੇ ਘੋਰ ਭਿਆਨਕ ਜ਼ੁਲਮ ਕਰਨ ਤੋਂ, ਉੱਬਲਦੀ ਦੇਗ'ਚ ਬੈਠ ਰਹੇ ਹਨ, ਹੁਣ ਮੱਚਦੇ ੨ ਰੇਤੇ'ਤੇ ਬੈਠ ਕੇ, ਮੱਚਦਾ ੨ ਰੇਤਾ ਆਪਣੇ ਪਰਮਪਵਿਤ੍ਰ ਸ਼ੁਭ ਸੱਚੇ ਮਹਾਨ ਪਰਉਪਕਾਰੀ ਸੀਸ'ਤੇ ਪੁਆ ਰਹੇ ਹਨ, ਹੁਣ ਸੜਦੀ ਬਲਦੀ ਮੱਚਦੀ ਲੋਹ'ਤੇ ਖੜ੍ਹ ਰਹੇ ਹਨ।

ਬ੍ਰਹਮਗਿਆਨੀ ਕੈ; ਹੋਇ ਅਚਿੰਤ॥) ਚਿੰਤਾ ਛਡਿ.ਅਚਿੰਤੁ ਰਹੁ; ਨਾਨਕ ਲਗਿ ਪਾਈ॥ ਅਨੁਸਾਰ ਪਰਮਪੂਜਨੀਕ ਸਤਿਗੁਰੂ ਸਾਹਿਬਾਨ ਜੀ ਦੇ ਸੱਚੇ ਚਰਨੀ ਲੱਗ ਕੇ, ਅਚਿੰਤ ਰਹਿਣ ਵਾਲੇ, ਸੱਚੇ ਗੁਰਸੇਵਕ ਬ੍ਰਹਮਗਿਆਨੀ ਜੀ(ਕੈ) ਦੇ ਵਿਦਿਆਰਥੀਆਂ ਸਤਿਸੰਗੀਆਂ ਸੇਵਕਾਂ ਤੇ ਉਨ੍ਹਾਂ ਦੀ ਆਪਣੀ, (ਅਚਿੰਤ) ਚਿੰਤਾ ਰਹਿਤ ਅਮਰ ਜ਼ਿੰਦਗੀ(ਹੋਇ) ਹੁੰਦੀ ਹੈ, ਕਿਉਂ ਜੋ, ਰੋਮ ੨'ਚ ਵਾਹਿਗੁਰੂ ਜੀ ਵਸੇ ਹੋਏ ਹਨ, ਸਰਬੱਤ ਦੇ ਭਲੇ ਹਿਤ, ਅਨੇਕ ਪਰਉਪਕਾਰ ਅਚਿੰਤ ਹੀ ਕਰਦੇ ਹਨ। ਯਥਾ:- ਭੈਰਉ ਮਹਲਾ ੫॥ ਸਤਿਗੁਰਿ ਮੋਕਉ; ਕੀਨੋ ਦਾਨੁ॥ ਅਮੋਲ ਰਤਨੁ; ਹਰਿ ਦੀਨੋ ਨਾਮੁ॥ ਸਹਜ ਬਿਨੋਦ; ਚੋਜ ਆਨੰਤਾ॥ ਨਾਨਕ ਕਉ; ਪ੍ਰਭੁ ਮਿਲਿਓ ਅਚਿੰਤਾ॥ ੧॥ ਕਹੁ ਨਾਨਕ; ਕੀਰਤਿ ਹਰਿ ਸਾਚੀ॥ ਬਹੁਰਿ ਬਹੁਰਿ; ਤਿਸੁ ਸੰਗਿ ਮਨੁ ਰਾਚੀ॥ ੧॥ ਰਹਾਉ॥ ਅਚਿੰਤ ਹਮਾਰੈ; ਭੋਜਨ ਭਾਉ॥ ਅਚਿੰਤ ਹਮਾਰੈ; ਲੀਚੈ ਨਾਉ॥ ਅਚਿੰਤ ਹਮਾਰੈ; ਸਬਦਿ ਉਧਾਰ॥ ਅਚਿੰਤ ਹਮਾਰੈ; ਭਰੇ ਭੰਡਾਰ॥ ੨॥ ਅਚਿੰਤ ਹਮਾਰੈ; ਕਾਰਜ ਪੂਰੇ॥ ਅਚਿੰਤ ਹਮਾਰੈ; ਲਥੇ ਵਿਸੂਰੇ॥ ਅਚਿੰਤ ਹਮਾਰੈ; ਬੈਰੀ ਮੀਤਾ॥ ਅਚਿੰਤੋ ਹੀ; ਇਹੁ ਮਨੁ ਵਸਿ ਕੀਤਾ॥ ੩॥ ਅਚਿੰਤ ਪ੍ਰਭੂ; ਹਮ ਕੀਆ ਦਿਲਾਸਾ॥ ਅਚਿੰਤ ਹਮਾਰੀ; ਪੂਰਨ ਆਸਾ॥ ਅਚਿੰਤ ਹਮ੍ਾ ਕਉ; ਸਗਲ ਸਿਧਾਂਤੁ॥ ਅਚਿੰਤੁ ਹਮ ਕਉ; ਗੁਰਿ ਦੀਨੋ ਮੰਤੁ॥ ੪॥ ਅਚਿੰਤ ਹਮਾਰੇ; ਬਿਨਸੇ ਬੈਰ॥ ਅਚਿੰਤ ਹਮਾਰੇ; ਮਿਟੇ ਅੰਧੇਰ॥ ਅਚਿੰਤੋ ਹੀ; ਮਨਿ ਕੀਰਤਨੁ ਮੀਠਾ॥ ਅਚਿੰਤੋ ਹੀ; ਪ੍ਰਭੁ ਘਟਿ ਘਟਿ ਡੀਠਾ॥ ੫॥ ਅਚਿੰਤ ਮਿਟਿਓ ਹੈ; ਸਗਲੋ ਭਰਮਾ॥ ਅਚਿੰਤ ਵਸਿਓ; ਮਨਿ ਸੁਖ ਬਿਸ੍ਰਾਮਾ॥ ਅਚਿੰਤ ਹਮਾਰੈ; ਅਨਹਤ ਵਾਜੈ॥ ਅਚਿੰਤ ਹਮਾਰੈ; ਗੋਬਿੰਦੁ ਗਾਜੈ॥ ੬॥ ਅਚਿੰਤ ਹਮਾਰੈ; ਮਨੁ ਪਤੀਆਨਾ॥ ਨਿਹਚਲ ਧਨੀ; ਅਚਿੰਤੁ ਪਛਾਨਾ॥ ਅਚਿੰਤੋ ਉਪਜਿਓ; ਸਗਲ ਬਿਬੇਕਾ॥ ਅਚਿੰਤ ਚਰੀ ਹਥਿ; ਹਰਿ ਹਰਿ ਟੇਕਾ॥ ੭॥ ਅਚਿੰਤ ਪ੍ਰਭੂ; ਧੁਰਿ ਲਿਖਿਆ ਲੇਖੁ॥ ਅਚਿੰਤ ਮਿਲਿਓ; ਪ੍ਰਭੁ ਠਾਕੁਰੁ ਏਕੁ॥ ਚਿੰਤ ਅਚਿੰਤਾ ਸਗਲੀ ਗਈ॥ ਪ੍ਰਭ ਨਾਨਕ ਨਾਨਕ ਨਾਨਕ ਮਈ॥) ਅਚਿੰਤ ਕੰਮ ਕਰਹਿ.ਪ੍ਰਭ ਤਿਨ ਕੇ; ਜਿਨ ਹਰਿ ਕਾ ਨਾਮੁ ਪਿਆਰਾ॥ ਗੁਰ ਪਰਸਾਦਿ ਸਦਾ ਮਨਿ ਵਸਿਆ; ਸਭਿ ਕਾਜ ਸਵਾਰਣਹਾਰਾ॥

ਬ੍ਰਹਮਗਿਆਨੀ ਕਾ; ਨਿਰਮਲ ਮੰਤ॥ ਪਰਮਪੂਜਨੀਕ(ਬ੍ਰਹਮਗਿਆਨੀ) ਸਤਿਗੁਰੂ ਸਾਹਿਬਾਨ ਜੀ(ਕਾ) ਦਾ ਪਰਮਪਵਿੱਤ੍ਰ ਸ਼ੁਭ ਸੱਚਾ(ਮੰਤ) ਉਪਦੇਸ਼, ਵਾਹਿਗੁਰੂ ਮੰਤ੍ਰ, ਗੁਰਬਾਣੀ ਜੀ, (ਨਿਰਮਲ) ਉੱਜਲ ਪ੍ਰਕਾਸ਼ ਸਰੂਪ ਸ੍ਰਬ ਵਿਆਪੀ ਬ੍ਰਹਮ ਜੀ  ਹੀ ਹਨ। ਨਿਰਮਲ ਨਿਰਮਲ; ਨਿਰਮਲ ਤੇਰੀ ਬਾਣੀ॥ ਘਟਿ ਘਟਿ ਸੁਨੀ ਸ੍ਰਵਨ; ਬਖ੍ਯਾਣੀ॥) ਵਾਹੁ ਵਾਹੁ ਬਾਣੀ ਨਿਰੰਕਾਰ ਹੈ; ਤਿਸੁ ਜੇਵਡੁ, ਅਵਰੁ ਨ ਕੋਇ॥ ਵਾਹੁ ਵਾਹੁ ਅਗਮ ਅਥਾਹੁ ਹੈ; ਵਾਹੁ ਵਾਹੁ ਸਚਾ ਸੋਇ॥) ਵਾਹਿਗੁਰੂ ਗੁਰਮੰਤ੍ਰ ਹੈ; ਜਪਿ ਹਉਮੈ ਖੋਈ। ਆਪੁ ਗਵਾਏ ਆਪਿ ਹੈ; ਗੁਣ ਗੁਣੀ ਪਰੋਈ॥ ੨॥)

ਬ੍ਰਹਮਗਿਆਨੀ; ਜਿਸੁ ਕਰੈ ਪ੍ਰਭੁ ਆਪਿ॥ ਬ੍ਰਹਮਗਿਆਨੀ ਕਾ; ਬਡ ਪਰਤਾਪ॥ (ਪ੍ਰਭੁ) ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਵਾਹਿਗੁਰੂ ਮਹੱਲਾ ਪਹਿਲਾ ਜੀ, ਜਿਸੁ ਆਪਣੇ ਪਿਆਰੇ ਗੁਰਸੇਵਕ ਜੀ ਨੂੰ, ਪ੍ਰੇਮਾ-ਭਗਤੀ ਸਹਿਤ, ਪੂਰਨ ਬ੍ਰਹਮਗਿਆਨ ਬਖ਼ਸ਼ ਕੇ,

ਬ੍ਰਹਮਗਿਆਨੀ; ਸਗਲ ਕੀ ਰੀਨਾ॥ ਪੂਰਨ ਬ੍ਰਹਮਗਿਆਨੀ ਸੇਵਕ ਆਪਿ ਬਨਾਉਣਾ(ਕਰੈ) ਕਰਦੇ ਹਨ, ਉਸ ਪੂਰਨ ਬ੍ਰਹਮਗਿਆਨੀ ਗੁਰਸੇਵਕ ਜੀ(ਕਾ) ਦਾ(ਬਡ) ਵੱਡੇ ਤੋਂ ਵੱਡਾ ਤੇਜ਼ ਪਰਤਾਪ ਹੋ ਜਾਂਦਾ ਹੈ। ਯਥਾ:- ਲਹਣੇ ਧਰਿਓਨੁ.ਛਤੁ ਸਿਰਿ; ਕਰਿ ਸਿਫਤੀ.ਅੰਮ੍ਰਿਤੁ ਪੀਵਦੈ॥ ਮਤਿ ਗੁਰ ਆਤਮ ਦੇਵ ਦੀ; ਖੜਗਿ ਜੋਰਿ ਪਰਾਕੁਇ ਜੀਅ ਦੈ॥) ਲਹਣੇ ਦੀ ਫੇਰਾਈਐ; ਨਾਨਕਾ ਦੋਹੀ ਖਟੀਐ॥ ਜੋਤਿ ਓਹਾ ਜੁਗਤਿ ਸਾਇ; ਸਹਿ ਕਾਇਆ ਫੇਰਿ ਪਲਟੀਐ॥) ਬ੍ਰਹਮਗਿਆਨੀ ਕੀ ਸੋਭਾ; ਬ੍ਰਹਮਗਿਆਨੀ ਬਨੀ॥ ਨਾਨਕ ਬ੍ਰਹਮਗਿਆਨੀ; ਸਰਬ ਕਾ ਧਨੀ॥ ੮॥ ੮॥

ਬ੍ਰਹਮਗਿਆਨੀ ਕਾ ਦਰਸੁ; ਬਡਭਾਗੀ ਪਾਈਐ॥ ਪਰਮਪੂਜਨੀਕ ਅਕਾਲਪੁਰਖੁ ਜੀ ਦੀ ਕ੍ਰਿਪਾ ਦੁਆਰਾ, ਪੂਰਨ ਬਡਭਾਗੀ ਬ੍ਰਹਮਗਿਆਨੀ ਪੂਰਨ ਗੁਰੂ ਜੀ(ਕਾ) ਦਾ, ਪਰਮਪਵਿੱਤ੍ਰ ਸੁੰਦਰ ਮਨੋਹਰ(ਦਰਸੁ) ਦਰਸ਼ਨ, (ਬਡਭਾਗੀ) ਵੱਡੇ ਭਾਗਾਂ ਕਰਕੇ ਹੀ(ਪਾਈਐ) ਪਾਈਦਾ ਹੈ, ਭਾਵ ਦਰਸ਼ਨ ਹੀ ਵੱਡੇ ਭਾਗ ਹਨ। ਪਰਮਪੂਜਨੀਕ ਗੁਰੂ ਪ੍ਰਮੇਸਰ ਜੀ ਹੀ ਬਡਭਾਗੀ ਹਨ, ਜਿਨ੍ਹਾਂ ਦੇ ਪਰਮਪਵਿੱਤ੍ਰ ਦਰਸਨ ਕਰਕੇ, ਸ਼ੁਭ ਸੱਚੇ ਚਰਨੀਂ ਪੈ ਕੇ, ਮੰਦਭਾਗੇ ਭੀ ਵੱਡਭਾਗੇ ਬਣਦੇ ਹਨ। ਯਥਾ:- ਗੁਰੁ ਬੋਹਿਥੁ; ਵਡਭਾਗੀ ਮਿਲਿਆ॥ ਨਾਨਕ ਦਾਸ ਸੰਗਿ; ਪਾਥਰ ਤਰਿਆ॥) ਸਹਸ ਸਿਆਨਪ; ਲਇਆ ਨ ਜਾਈਐ॥ ਨਾਨਕ.ਐਸਾ ਗੁਰੁ; ਬਡਭਾਗੀ ਪਾਈਐ॥) ਸਤਿਗੁਰ ਦਰਸਨਿ; ਅਗਨਿ ਨਿਵਾਰੀ॥ ਸਤਿਗੁਰ ਭੇਟਤ; ਹਉਮੈ ਮਾਰੀ॥ ਸਤਿਗੁਰ ਸੰਗਿ; ਨਾਹੀ ਮਨੁ ਡੋਲੈ॥ ਅੰਮ੍ਰਿਤ ਬਾਣੀ ਗੁਰਮੁਖਿ ਬੋਲੈ॥ ੧॥) ਦਰਸਨਿ ਤੇਰੈ; ਭਵਨ ਪੁਨੀਤਾ॥ ਆਤਮ ਗੜੁ ਬਿਖਮੁ; ਤਿਨਾ ਹੀ ਜੀਤਾ॥ ਤੁਮ ਦਾਤੇ ਤੁਮ ਪੁਰਖ ਬਿਧਾਤੇ; ਤੁਧੁ ਜੇਵਡੁ, ਅਵਰੁ ਨ ਸੂਰਾ ਜੀਉ॥ ੩॥) ਦਰਸਨੁ ਪੇਖਤ; ਭਏ ਪੁਨੀਤਾ॥ ਸਗਲ ਉਧਾਰੇ; ਭਾਈ ਮੀਤਾ॥ ਅਗਮ ਅਗੋਚਰੁ ਸੁਆਮੀ ਅਪੁਨਾ; ਗੁਰ ਕਿਰਪਾ ਤੇ.ਸਚੁ ਧਿਆਈ ਜੀਉ॥ ੨॥) ਦਰਸਨੁ ਦੇਖਤ; ਦੋਖ ਨਸੇ॥ ਕਬਹੁ ਨ ਹੋਵਹੁ.ਦ੍ਰਿਸਟਿ ਅਗੋਚਰ; ਜੀਅ ਕੈ ਸੰਗਿ ਬਸੇ॥ ੧॥) ਦਰਸਨ ਦੇਖਤ ਹੀ, ਸੁਧਿ ਕੀ ਨ ਸੁਧਿ ਰਹੀ; ਬੁਧਿ ਕੀ ਨ ਬੁਧਿ ਰਹੀ, ਮਤਿ ਮੈ ਨ ਮਤਿ ਹੈ।

ਬ੍ਰਹਮਗਿਆਨੀ ਕਉ; ਬਲਿ ਬਲਿ ਜਾਈਐ॥ ਪਰਮਪੂਜਨੀਕ ਪੂਰਨ(ਬ੍ਰਹਮਗਿਆਨੀ) ਗੁਰੂ ਸੰਤ ਗੁਰਸੇਵਕ ਜਨ (ਕਉ) ਨੂੰ, ਪੂਰਨ ਬ੍ਰਹਮ ਸਰੂਪ ਮੰਨ ਕੇ, (ਬਲਿ) ਕੁਰਬਾਨ(ਬਲਿ) ਬਲਿਹਾਰ(ਜਾਈਐ) ਜਾਣਾ ਕਰੀਏ। ਯਥਾ:- ਮੇਰੇ ਰਾਮ.ਹਰਿ ਜਨ ਕੈ; ਹਉ ਬਲਿ ਜਾਈ॥ ਕੇਸਾ ਕਾ ਕਰਿ ਚਵਰੁ ਢੁਲਾਵਾ; ਚਰਣ ਧੂੜਿ ਮੁਖਿ ਲਾਈ॥

ਬ੍ਰਹਮਗਿਆਨੀ ਕਉ; ਖੋਜਹਿ ਮਹੇਸੁਰ॥ ਨਾਨਕ; ਬ੍ਰਹਮਗਿਆਨੀ ਆਪਿ ਪਰਮੇਸੁਰ॥ ੬॥) ਖੰਡ ਬ੍ਰਹਮੰਡ ਬੇਅੰਤ; ਉਧਾਰਣਹਾਰਿਆ॥ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਨਾਨਕ ਦੇਵ ਸਾਹਿਬ ਮਹਾਰਾਜ ਗੁਰਤਾ ਬਿਰਾਜਮਾਨ ਸਤਿਗੁਰੂ ਗ੍ਰੰਥ ਸਾਹਿਬ ਜੀ, ਸਦਾ ਵਿਸਮਾਦ ਰੰਗ'ਚ ਲੀਨ ਫ਼ੁਰਮਾ ਰਹੇ ਹਨ:- ਸਤਿਗੁਰੂ ਸਾਹਿਬਾਨ ਜੀ ਦੇ ਸਾਜੇ ਨਿਵਾਜੇ ਗੁਰਸੇਵਕ ਪੂਰਨ ਬ੍ਰਹਮਗਿਆਨੀ ਜੀ, ਆਪਿ ਹੀ ਪਰਮੇਸੁਰ ਸਰੂਪ ਹਨ। ਯਥਾ:- ਬ੍ਰਹਮਗਿਆਨੀ; ਆਪਿ ਨਿਰੰਕਾਰੁ॥ ਐਸੇ (ਮਹੇਸੁਰ) ਵਾਹਿਗੁਰੂ ਸਰੂਪ ਪੂਰਨ(ਬ੍ਰਹਮਗਿਆਨੀ) ਬ੍ਰਹਮਬੇਤੇ ਗੁਰਸੇਵਕ ਜੀ ਦੇ ਪਰਮਪਵਿੱਤ੍ਰ ਨੂਰਾਨੀ ਸੁੰਦਰ ਦਰਸ਼ਨਾਂ(ਕਉ) ਨੂੰ, (ਮਹੇਸੁਰ) ਵਾਹਿਗੁਰੂ ਜੀ ਆਪ ਖੋਜਦੇ ਹਨ। ਯਥਾ:- ਕਬੀਰ.ਮਨੁ ਨਿਰਮਲੁ ਭਇਆ; ਜੈਸਾ ਗੰਗਾ

ਨੀਰੁ॥ ਪਾਛੈ ਲਾਗੋ ਹਰਿ ਫਿਰੈ; ਕਹਤ ਕਬੀਰ ਕਬੀਰ॥ ਵਾ ਵਾਹਿਗੁਰੂ ਜੀ ਸਰੂਪ ਪੂਰਨ ਬ੍ਰਹਮਗਿਆਨੀ ਬ੍ਰਹਮਬੇਤੇ ਗੁਰਸੇਵਕ ਜੀ ਦੇ ਪਰਮਪਵਿੱਤ੍ਰ ਨੂਰਾਨੀ ਸੁੰਦਰ ਦਰਸ਼ਨਾਂ(ਕਉ) ਨੂੰ, (ਮਹੇਸੁਰ) ਸ਼ਿਵਜੀ ਭੀ (ਖੋਜਹਿ) ਖੋਜਦੇ ਹਨ॥ ੬॥ ਹਰੇ ੨ ਘਾਹ, ਸੁੰਦਰ ਦਰੱਖ਼ਤਾਂ ਵਾਲੇ ਰਮਣੀਕ ਕੁਦਰਤੀ ਇਕਾਂਤ ਅਸਥਾਨ ਨੂੰ, ਸ਼ਿਵ ਜੀ ਨੇ ਦੋਵੇਂ ਹੱਥ ਜੋੜ ਕੇ, ਬੜੇ ਹੀ ਅਦਬ ਸਤਿਕਾਰ ਨਾਲ ਵਿਸਮਾਦ ਇਕਾਗ੍ਰ ਹੋ ਕੇ ਮੱਥਾ ਟੇਕਿਆ। ਪਾਰਬਤੀ ਮਾਈ ਜੀ ਨੇ ਦੋਵੇਂ ਹੱਥ ਜੋੜ ਕੇ ਪੁੱਛਿਆ, "ਹੇ ਭੋਲੇ ਨਾਥ ਜੀ!ਇਹ ਕਿਸ ਨੂੰ ਮੱਥਾ ਟੇਕਿਆ ਹੈ?"ਫ਼ੁਰਮਾਇਆ, "ਅੱਜ ਤੋਂ ਸੌ ਸਾਲ ਪਹਿਲਾਂ, ਭਾਣਾ ਮੰਨਣ ਵਾਲੇ ਪੂਰਨ ਬ੍ਰਹਮਗਿਆਨੀ ਮਹਾਂਪੁਰਸ਼ ਜੀ ਨੇ ਇਸ ਅਸਥਾਨ'ਤੇ ਕੁੱਝ ਸਮਾਂ ਵਿਸਮਾਦ ਰੰਗ 'ਚ ਜਾਪ ਕੀਤਾ ਸੀ। ਇਸ ਲਈ ਇਸ ਅਸਥਾਨ ਨੂੰ ਮੱਥਾ ਟੇਕਿਆ ਹੈ। "

ਬ੍ਰਹਮਗਿਆਨੀ ਕੀ; ਕੀਮਤਿ ਨਾਹਿ॥ ਬ੍ਰਹਮਗਿਆਨੀ ਕੈ; ਸਗਲ ਮਨ ਮਾਹਿ॥) ਬ੍ਰਹਮਗਿਆਨੀ; ਸਰਬ ਕਾ ਠਾਕੁਰੁ॥) ਬ੍ਰਹਮਗਿਆਨੀ; ਆਪਿ ਨਿਰੰਕਾਰੁ॥ ਪੂਰਨ ਬ੍ਰਹਮਗਿਆਨੀਜੀ, ਆਪ ਠਾਕੁਰ ਨਿਰੰਕਾਰ ਹੁੰਦਿਆਂ, ਬ੍ਰਹਮਗਿਆਨੀ ਸਗਲ ਕੀ ਰੀਨਾ॥) ਬ੍ਰਹਮਗਿਆਨੀ ਕੈ ਗਰੀਬੀ ਸਮਾਹਾ॥ ਬ੍ਰਹਮਗਿਆਨੀ ਪਰਉਪਕਾਰ ਉਮਾਹਾ॥ ਹਨ, ਇਸ ਲਈ ਸਤਿਗੁਰੂ ਸਾਹਿਬਾਨ ਜੀ ਤੋਂ ਵਰੋਸਾਏ, ਪੂਰਨ ਬ੍ਰਹਮਗਿਆਨੀ ਗੁਰਸੇਵਕ ਜੀ(ਕੀ) ਦੀ ਕੋਈ ਭੀ ਕੀਮਤਿ ਨਾਹਿ ਹੈ। ਜਿਵੇਂ ਭਾਈ ਦਇਆਲਾ ਜੀ ਆਪਣੇ ਚੋਜੀ ਪ੍ਰੀਤਮ ਵਾਹਿਗੁਰੂ ਮਹੱਲੇ ਨੌਵੇਂ ਜੀ ਤੋਂ, ਗੁਰ ਕਉ; ਕੁਰਬਾਨੁ ਜਾਉ ਹਾਂ॥ ਅਨੁਸਾਰ.ਕੁਰਬਾਨ ਹੁੰਦਿਆਂ, ਅਜਪਾ-ਜਾਪ'ਚ ਲੀਣ, ਪੂਰਨ ਸਿਦਕ ਭਰੋਸੇ ਨਾਲ ਸੁਮੇਰ ਪਰਬਤ ਵਾਂਗ ਅਡੋਲ, ਉੱਬਲਦੀ ਦੇਗ'ਚ ਹੁਣ ਬੈਠ ਰਹੇ ਹਨ। ਇਸ ਲਈ ਐਸੇ(ਬ੍ਰਹਮਗਿਆਨੀ) ਮਹਾਂਪੁਰਸ਼ ਜੀ(ਕੈ) ਦੇ(ਸਗਲ) ਸਾਰੇ ਮਨ(ਮਾਹਿ) 'ਚ, ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਤੇਗਬਹਾਦਰ ਸਾਹਿਬ ਜੀ ਵਸੇ ਹੋਏ ਹਨ। ਵਾ(ਸਗਲ) ਸਾਰੇ ਮਨ(ਮਾਹਿ) 'ਚ ਪੂਰਨ ਧਰਮ ਪੂਰਨ ਬ੍ਰਹਮ ਸਰਬੱਤ ਦਾ ਭਲਾ ਹੀ ਭਲਾ ਹੈ। ਜਿਸ ਲਈ ਹੱਸ ਕੇ ਸ਼ਹੀਦ ਹੋ ਰਹੇ ਹਨ। ਵਾ ਨਿਰਗੁਨ ਬ੍ਰਹਮ ਜੀ ਨਾਲ ਇੱਕ ਮਿੱਕ ਹੋ ਕੇ, ਬ੍ਰਹਮਗਿਆਨੀ ਜੀ(ਸਗਲ) ਸਾਰਿਆਂ(ਕੈ) ਦੇ ਮਨ(ਮਾਹਿ) 'ਚ ਵਸਦੇ ਹਨ, ਕਿਉਂ ਜੋ ਬ੍ਰਹਮਗਿਆਨੀ ਸਗਲ ਕੀ ਰੀਨਾ॥) ਬ੍ਰਹਮਗਿਆਨੀ ਕੈ ਗਰੀਬੀ ਸਮਾਹਾ॥ ਬ੍ਰਹਮਗਿਆਨੀ ਪਰਉਪਕਾਰ ਉਮਾਹਾ॥ ਸਭ ਦੀ ਚਰਨ-ਧੂੜ ਬਣੇ ਪੂਰਨ ਪਰਉਪਕਾਰੀ, ਸਤਿਗੁਰੂ ਸਾਹਿਬਾਨ ਜੀ ਦੇ ਪੂਰਨ ਪ੍ਰੇਮੀ ਗੁਰਸੇਵਕ ਬ੍ਰਹਮਗਿਆਨੀ ਜੀ ਹਨ।

ਬ੍ਰਹਮਗਿਆਨੀ ਕਾ; ਕਉਨ ਜਾਨੈ ਭੇਦੁ॥ ਬ੍ਰਹਮਗਿਆਨੀ ਕਉ; ਸਦਾ ਅਦੇਸੁ॥ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਤੋਂ ਵਰੋਸਾਏ, ਨਾਨਕ.ਸੇਵਕੁ ਸੋਈ ਆਖੀਐ; ਜੋ ਸਿਰੁ ਧਰੇ ਉਤਾਰਿ॥ ਅਨੁਸਾਰ ਸਿਰ ਅਰਪਣ ਵਾਲੇ ਗੁਰਸੇਵਕ ਪੂਰਨ ਬ੍ਰਹਮਗਿਆਨੀ ਜੀ ਦੇ ਅੰਦਰ ਅੰਮ੍ਰਿਤ ਬ੍ਰਹਮਾਨੰਦ ਰਸ ਦਾ ਅਨੰਦ ਹੈ। ਦੁਸ਼ਮਣ ਮਿੱਤ੍ਰ ਦੁੱਖ ਸੁਖ ਖੁਸ਼ੀ ਗਮੀ ਜੰਮਣ ਮਰਨ, ਸਮੂਹ ਔਗੁਣਾਂ ਤੋਂ ਨਿਰਲੇਪ ਹਨ। ਗੁਰੂ ਪ੍ਰੇਮਾ-ਭਗਤੀ ਸਹਿਤ, ਜੀ ਦੀ ਏਕਤਾ ਹੈ। ਜਹ; ਝਿਲਿਮਿਲਿਕਾਰੁ ਦਿਸੰਤਾ॥ ਤਹ; ਅਨਹਦ ਸਬਦ ਬਜੰਤਾ॥) ਪ੍ਰਭ ਕੈ ਸਿਮਰਨਿ; ਅਨਹਦ ਝੁਨਕਾਰ॥ ਸੁਖੁ ਪ੍ਰਭ ਸਿਮਰਨ ਕਾ;

ਅੰਤੁ ਨ ਪਾਰ॥ ਅਨੁਸਾਰ ਵਿਸਮਾਦ ਪ੍ਰਕਾਸ਼ ਦੇ ਵਿਸਮਾਦ ਨਿਰਗੁਨ ਸਰਗੁਨ ਅਨਹਦ ਸਬਦ ਦੀ ਝੁਨਕਾਰ ਦੇ ਵਿਸਮਾਦ ਨਜ਼ਾਰੇ ਹਨ। ਅਨੰਤ ਗੁਰਸਬਦ ਅਰਥ ਵਿਸਮਾਦ ਪ੍ਰਕਾਸ਼ ਸਹਿਤ, ਦਿਸ ਰਹੇ ਹਨ। ਵਾਹਿਗੁਰੂ ਜੀ ਆਪਣੇ ਅਨੇਕਾਂ ਸਰਗੁਨ ਸਰੂਪ ਧਾਰ ਕੇ, ਆਪਣੇ ਰੋਮ ੨'ਤੇ ਚਿਹਰੇ ਦਿਖਾ ਕੇ, ਆਪ ਜਾਪ ਕਰਦਿਆਂ, ਸ੍ਰਬ ਵਿਆਪੀ ਵਿਸਮਾਦ ਦਰਸ਼ਨ ਬਖ਼ਸ਼ਦੇ ਹਨ। ਗੁਰਸੇਵਕ ਜੀ ਦਰਸ਼ਨ ਕਰਦਿਆਂ ਸ੍ਰਬ ਵਿਆਪੀ ਵਿਸਮਾਦ ਅਜਪਾ ਜਾਪ'ਚ ਲੀਣ ਹੋ ਜਾਂਦੇ ਹਨ। ਹਰ ਸਮੇਂ ਸ੍ਰਬ ਵਿਆਪੀ ਵਿਸਮਾਦ ਨਮਸਕਾਰਾਂ ਹੀ ਨਮਸਕਾਰਾਂ ਕਰਦਿਆਂ ਮਹਾਂ ਵਿਸਮਾਦ ਹੋ ਰਹਿੰਦੇ ਹਨ। ਯਥਾ:- ਬਿਸਮਨ ਬਿਸਮ; ਰਹੇ ਬਿਸਮਾਦ॥ ਨਾਨਕ ਅਪਨੀ ਗਤਿ; ਜਾਨਹੁ ਆਪਿ॥ ੫॥) ਮਾਈ ਰੀ; ਪੇਖਿ ਰਹੀ ਬਿਸਮਾਦ॥ ਅਨਹਦ ਧੁਨੀ ਮੇਰਾ ਮਨੁ ਮੋਹਿਓ; ਅਚਰਜ ਤਾ ਕੇ ਸ੍ਵਾਦ॥ ੧॥ ਇਸ ਲਈ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਤੋਂ ਵਰੋਸਾਏ, ਨਾਨਕ.ਸੇਵਕੁ ਸੋਈ ਆਖੀਐ; ਜੋ ਸਿਰੁ ਧਰੇ ਉਤਾਰਿ॥ ਅਨੁਸਾਰ ਸਿਰ ਅਰਪਣ ਵਾਲੇ, ਉਪ੍ਰੋਕਤ ਗੁਣਾਂ ਵਾਲੇ ਗੁਰਸੇਵਕ ਪੂਰਨ ਬ੍ਰਹਮਗਿਆਨੀ ਜੀ(ਕਾ) ਦਾ ਭੇਦੁ, ਕਉਨ(ਜਾਨੈ) ਜਾਣ ਸਕਦਾ ਹੈ?

ਬ੍ਰਹਮਗਿਆਨੀ ਕਉ; ਸਦਾ ਅਦੇਸੁ॥) ਬ੍ਰਹਮਗਿਆਨੀ ਕੈ; ਗਰੀਬੀ ਸਮਾਹਾ॥ ਬ੍ਰਹਮਗਿਆਨੀ; ਪਰਉਪਕਾਰ ਉਮਾਹਾ॥ ਪੂਰਨ(ਬ੍ਰਹਮਗਿਆਨੀ) ਬ੍ਰਹਮਬੇਤੇ ਗੁਰਸੇਵਕ ਜੀ, ਪੂਰਨ(ਬ੍ਰਹਮਗਿਆਨੀ) ਪੂਰਨ ਸਤਿਗੁਰੂ ਸਾਹਿਬ ਜੀ(ਕਉ) ਨੂੰ, ਧੰਨ ੨ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਦਾ(ਅਦੇਸੁ) ਨਮਸਕਾਰ ਹੀ ਨਮਸਕਾਰ ਕਰਦੇ ਹਨ। ਯਥਾ:- ਨਮਸਕਾਰ; ਤਾ ਕਉ ਲਖ ਬਾਰ॥ ਇਹੁ ਮਨੁ ਦੀਜੈ; ਤਾ ਕਉ ਵਾਰਿ॥) ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ; ਗੁਰਦੇਵ ਨਾਨਕ ਹਰਿ ਨਮਸਕਰਾ॥ ੧॥) ਆਦਿ ਗੁਰ ਏ; ਨਮਹ॥ ਜੁਗਾਦਿ ਗੁਰ ਏ; ਨਮਹ॥ ਸਤਿਗੁਰ ਏ; ਨਮਹ॥ ਸ੍ਰੀ ਗੁਰਦੇਵ ਏ; ਨਮਹ॥) ਬ੍ਰਹਮਗਿਆਨੀ ਕਉ; ਸਦਾ ਅਦੇਸੁ॥) ਸਤਿਗੁਰੁ ਦਇਆ ਨਿਧਿ.ਮਹਿਮਾ ਅਗਾਧਿ ਬੋਧਿ; ਨਮੋ ਨਮੋ ਨਮੋ ਨਮੋ.ਨੇਤਿ ਨੇਤਿ ਨੇਤਿ ਹੈ॥) ਸਦਾ ਸਦਾ ਸਤਿਗੁਰ ਨਮਸਕਾਰ॥ ਗੁਰ ਕਿਰਪਾ ਤੇ; ਗੁਨ ਗਾਇ ਅਪਾਰ॥) ਗੁਰੁ ਪੂਰਾ; ਨਮਸਕਾਰੇ॥ ਪ੍ਰਭਿ; ਸਭੇ ਕਾਜ ਸਵਾਰੇ॥) ਗੁਰੁ ਸੇਵਉ, ਕਰਿ ਨਮਸਕਾਰ॥ ਆਜੁ ਹਮਾਰੈ, ਮੰਗਲਚਾਰ॥

ਬ੍ਰਹਮਗਿਆਨੀ ਕਾ; ਕਥਿਆ ਨ ਜਾਇ ਅਧਾਖ੍ਹਰੁ॥ ੧.ਗੁਰੂ ਪ੍ਰਮੇਸਰ ਜੀ ਦੇ ਸਾਜੇ ਨਿਵਾਜੇ, ਸੋ ਸੇਵਕੁ; ਜਿਸੁ ਕਿਰਪਾ ਕਰੀ॥ ਨਿਮਖ ਨਿਮਖ ਜਪਿ; ਨਾਨਕ ਹਰੀ॥ ਗੁਰੂ ਕ੍ਰਿਪਾ ਨੂੰ ਪ੍ਰਾਪਤ, ਨਿਮਖ ੨ ਵਾਹਿਗੁਰੂ ੨ ਜਪਣ ਜਪਾਉਣ ਵਾਲੇ, ਗੁਰਸੇਵਕ ਪੂਰਨ ਬ੍ਰਹਮਗਿਆਨੀ ਗੁਰਸੇਵਕ ਜੀ(ਕਾ) ਦੇ ਜਸ ਦਾ, (ਅਧਾਖ੍ਹਰੁ) ਅੱਧਾ ਅੱਖਰ ਭੀ ਕਥਿਆ(ਨ) ਨਹੀਂ(ਜਾਇ) ਜਾਂਦਾ, ਕਿਉਂ ਜੋ, ਉਨ੍ਹਾਂ ਨੂੰ ਸਤਿਗੁਰੂ ਸਾਹਿਬਾਨ ਜੀ ਦੇ ਅਸੰਖ ਸਰੂਪ ਦਰਸ਼ਨ ਬਖ਼ਸ਼ ਰਹੇ ਹਨ। ਅਨੰਤ ਬ੍ਰਹਮੰਡ ਦੇ ਸਭ ਅਕਾਰ ਤੇ ਅਨੰਤ ਅਸੰਖ ਵਿਸਮਾਦ ਪ੍ਰਕਾਸ਼ ਸਰੂਪ ਨਿਰਗੁਨ ਬ੍ਰਹਮ ਜੀ ਭੀ ਜਾਪ ਕਰਦੇ ਦਰਸ਼ਨ ਬਖ਼ਸ਼ ਰਹੇ ਹਨ, ਫਿਰ ਭੀ ਗੁਰੂ ਪ੍ਰੇਮਾ-ਭਗਤੀ ਸਹਿਤ, ਬ੍ਰਹਮਗਿਆਨੀ ਸਗਲ ਕੀ ਰੀਨਾ॥) ਬ੍ਰਹਮਗਿਆਨੀ ਪਰਉਪਕਾਰ ਉਮਾਹਾ॥ ਅਨੁਸਾਰ ਪਰਉਪਕਾਰ ਕਰਦਿਆਂ ਰੱਜਦੇ ਨਹੀਂ।

੨.ਆਪਣੇ ਤੋਂ ਸਦਾ ਲਈ ਅਨੇਕਾਂ ਬ੍ਰਹਮਗਿਆਨੀ ਪ੍ਰਗਟ ਕਰਨ ਵਾਲੇ, ਗੁਰੂ ਪ੍ਰਮੇਸਰ ਜੀ ਦੇ ਸਾਜੇ ਨਿਵਾਜੇ, ਪੂਰਨ ਗੁਰਸੇਵਕ ਬ੍ਰਹਮਗਿਆਨੀ ਭਗਤ ਕਬੀਰ ਸਾਹਿਬ ਜੀ ਆਦਿ ਭਗਤ ਮਹਾਂਪੁਰਸ਼ ਜੀ ਅਤੇ ਪੂਰਨ(ਬ੍ਰਹਮਗਿਆਨੀ) ਸਤਿਗੁਰੂ ਸਾਹਿਬ ਜੀ ਦੀ ਪਰਮਪਵਿੱਤ੍ਰ ਮਹਾਂ ਵਿਸਮਾਦ ਨਿਰੰਕਾਰ ਸਰੂਪ, ਧੁਰ ਕੇ ਬਾਣੀ ਜੀ(ਕਾ) ਦੇ, (ਅਧਾਖੵਰੁ) ਅੱਧੇ ਅੱਖਰ ਦਾ ਮਹਾਤਮ ਜਸ ਫ਼ਲ ਕਥਿਆ(ਨ) ਨਹੀਂ(ਜਾਇ) ਜਾਂਦਾ। ਯਥਾ:- ਵਾਹੁ ਵਾਹੁ ਬਾਣੀ ਨਿਰੰਕਾਰ ਹੈ; ਤਿਸੁ ਜੇਵਡੁ, ਅਵਰੁ ਨ ਕੋਇ॥

ਬ੍ਰਹਮਗਿਆਨੀ; ਸਰਬ ਕਾ ਠਾਕੁਰੁ॥ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ, ਆਪਣੇ ਪਿਆਰੇ ਧੀਰਜਧਾਰੀ ਮਹਾਨ ਪਰਉਪਕਾਰੀ ਸੇਵਕ ਜੀ ਨੂੰ, ਆਪਣੀ ਛਾਤੀ ਨਾਲ ਲਾ ਕੇ, ਬ੍ਰਹਮਗਿਆਨ ਬਖ਼ਸ਼ ਕੇ, ਪੂਰਨ ਬ੍ਰਹਮਗਿਆਨੀ ਜੀ ਬਣਾਉਂਦੇ ਹਨ। ਐਸੇ ਵਿਸਮਾਦ ਬ੍ਰਹਮਗਿਆਨੀ ਗੁਰਸੇਵਕ ਜੀ, (ਸਰਬ) ਸਾਰਿਆਂ ਬ੍ਰਹਮੰਡਾਂ(ਕਾ) ਦੇ(ਠਾਕੁਰੁ) ਮਾਲਕ ਹਨ। ਜਿਵੇਂ ਵਾਹਿਗੁਰੂ ਮਹੱਲੇ ਦੂਜੇ ਜੀ ਨੇ, ਸਤਿਗੁਰੂ ਤੀਜੇ ਪਾਤਿਸ਼ਾਹਜੀ ਨੂੰ ਗੁਰਤਾ ਤਖ਼ਤ ਬਖ਼ਸ਼ ਕੇ, ਪ੍ਰਕਰਮਾਂ ਕਰਕੇ ਮੱਥਾ ਟੇਕ ਕੇ, ਸਰਬ ਦੇ ਠਾਕੁਰ ਬਣਾ ਦਿਤੇ। ਯਥਾ:- ਜੋ ਕਿਛੁ ਠਾਕੁਰ ਕਾ, ਸੋ ਸੇਵਕ ਕਾ; ਸੇਵਕੁ.ਠਾਕੁਰ ਹੀ ਸੰਗਿ ਜਾਹਰੁ ਜੀਉ॥ ਅਪੁਨੈ ਠਾਕੁਰਿ; ਜੋ ਪਹਿਰਾਇਆ॥ ਬਹੁਰਿ ਨ ਲੇਖਾ ਪੁਛਿ ਬੁਲਾਇਆ॥ ਤਿਸੁ ਸੇਵਕ ਕੈ, ਨਾਨਕ ਕੁਰਬਾਣੀ; ਸੋ ਗਹਿਰ ਗਭੀਰਾ ਗਉਹਰੁ ਜੀਉ॥

ਬ੍ਰਹਮਗਿਆਨੀ ਕੀ ਮਿਤਿ; ਕਉਨੁ ਬਖਾਨੈ॥ ਬ੍ਰਹਮਗਿਆਨੀ ਕੀ ਗਤਿ; ਬ੍ਰਹਮਗਿਆਨੀ ਜਾਨੈ॥ ਸਤਿਗੁਰੂ ਸਾਹਿਬਾਨ ਜੀ, ਜਿਸ ਆਪਣੇ ਹਿਰਦੇ ਦੇ ਪਿਆਰੇ ਪੂਰਨ ਬ੍ਰਹਮਗਿਆਨੀ ਗੁਰਸੇਵਕ ਜੀ 'ਤੇ, ਸੱਚੇ ਨਾਮ ਜੀ ਦੀ ਅੰਮ੍ਰਿਤ ਵਰਖਾ ਕਰਦੇ ਹਨ, ਦਿਲ ਦਿਮਾਗ਼'ਚ, ਸਹਿਤ ਅਰਥਾਂ ਦੇ ਗੁਰਬਾਣੀ ਜੀ ਦੇ ਦਰਸ਼ਨ ਕਰਾਉਂਦੇ ਹਨ, ਲੂੰ ੨'ਚ ਵਸਦੇ ਹਨ, ਅਜਪਾ ਜਾਪ ਜੀ'ਚ ਲੀਣਤਾ ਬਖ਼ਸ਼ਦੇ ਹਨ, ਤੱਤਾਂ'ਚੋਂ ਭੀ ਜਾਪ ਸੁਣਾ ਕੇ, ਪੂਰਨ ਬ੍ਰਹਮਗਿਆਨ ਬਖ਼ਸ਼ਦੇ ਹਨ, ਐਸੇ ਪੂਰਨ ਬ੍ਰਹਮਗਿਆਨੀ ਬਾਬਾ ਮਨੀਸਿੰਘ ਸਾਹਿਬ ਜੀ, ਗੁਰੂ ਪੰਥ ਤੇ ਗੁਰੂ ਸਾਹਿਬ ਜੀ ਲਈ, ਆਪਣੇ ਬੰਦ ੨ ਕਟਵਾ ਰਹੇ ਹਨ, ਜਿਵੇਂ ਦਰਜ਼ੀ ਕੋਲ਼ੇ ਬੈਠ ਕੇ ਬਸਤ੍ਰ ਕਟਾਈਦਾ ਹੈ। ਐਸੇ ਮਹਾਨ ਪਰਉਪਕਾਰੀ ਧੀਰਜਧਾਰੀ ਸਰਬ ਦੀ ਚਰਨ-ਧੂੜ ਬਣੇ, ਰੱਬਜੀ ਦੇ ਠਾਕੁਰ, ਵਿਸਮਾਦ ਪੂਰਨ ਬ੍ਰਹਮਗਿਆਨੀ ਗੁਰਸੇਵਕ ਜੀ(ਕੀ) ਦੀ(ਮਿਤਿ) ਮਰਯਾਦਾ ਨੂੰ, ਕਉਨੁ(ਬਖਾਨੈ) ਕਥਨ ਕਰ ਸਕਦਾ ਹੈ?ਜਿਸ ਗੁਰ ਮਰਯਾਦਾ'ਚ, ਆਗਿਆਕਾਰੀ ਅਨੁਸਾਰੀ ਜਿਉਂਦੇ ਮਰ ਕੇ, ਵਿਕਾਰ ਹੰਕਾਰ ਸਮੂਹ ਔਗੁਣ ਤਿਆਗ ਕੇ, ਅਜਪਾ ਜਾਪ ਅਨਹਦ ਝੁਨਕਾਰ ਪੂਰਨ ਵਿਸਮਾਦਤਾਈ'ਚ ਲੀਣ, ਪਤੰਗੇ ਦੇ ਲਾਈਟ'ਤੇ ਸੜਨ ਵਾਂਗ, ਗੁਰੂ ਜੀ ਤੋਂ ਕੁਰਬਾਨ ਹੋ ਜਾਂਦੇ ਹਨ। ਪੀਰ ਬੁੱਧੂਸ਼ਾਹ ਜੀ ਵਾਂਗ, ਦੁੱਖ ਭੁੱਖ ਮਾਰਾਂ ਕਸ਼ਟ ਸਹਾਰਦਿਆਂ, ਆਪਣੇ ਮੁਰੀਦਾਂ, ਬੱਚਿਆਂ ਨੂੰ ਭੀ, ਗੁਰੂ ਜੀ ਤੋਂ ਕੁਰਬਾਨ ਕਰ ਦਿੰਦੇ ਹਨ, ਪੂਰਨ ਬ੍ਰਹਮਗਿਆਨੀ ਗੁਰਸੇਵਕ ਜੀ ਦੀ ਐਸੀ ਵਿਸਮਾਦ ਸ਼ਹੀਦੀ, ਸਿਮਰਨ, ਸਤਿਗੁਰੂ

ਸਾਹਿਬਾਨ ਜੀ ਦੀ ਸਾਖਿਆਤਤਾ(ਕੀ) ਦੀ(ਗਤਿ) ਅਵਸਥਾ ਨੂੰ, ਪੂਰਨ ਬ੍ਰਹਮਗਿਆਨੀ ਗੁਰਸੇਵਕ ਜੀ ਹੀ(ਜਾਨੈ) ਜਾਣਦੇ ਹਨ।

ਬ੍ਰਹਮਗਿਆਨੀ ਕਾ; ਅੰਤੁ ਨ ਪਾਰੁ॥ ਨਾਨਕ ਬ੍ਰਹਮਗਿਆਨੀ ਕਉ; ਸਦਾ ਨਮਸਕਾਰੁ॥ ੭॥) ਰਾਜਾਨ ਰਾਜ॥ ਭਾਨਾਨ ਭਾਨ॥) ਡੰਡਉਤਿ ਬੰਦਨ ਅਨਿਕਬਾਰ; ਸਰਬ ਕਲਾ ਸਮਰਥ॥) ਦੀਨ ਦਇਆਲ ਕ੍ਰਿਪਾਲ ਸੁਖ ਸਾਗਰ; ਸਰਬ ਘਟਾ ਭਰਪੂਰੀ ਰੇ॥) ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਗੁਰਤਾ ਬਿਰਾਜਮਾਨ ਸਤਿਗੁਰੂ ਗ੍ਰੰਥ ਸਾਹਿਬ ਜੀ ਫ਼ੁਰਮਾ ਰਹੇ ਹਨ:- ਬ੍ਰਹਮਗਿਆਨੀ ਸਗਲ ਕੀ ਰੀਨਾ॥) ਬ੍ਰਹਮਗਿਆਨੀ ਕੈ ਗਰੀਬੀ ਸਮਾਹਾ॥ ਬ੍ਰਹਮਗਿਆਨੀ ਪਰਉਪਕਾਰ ਉਮਾਹਾ॥ ਅਨੁਸਾਰ ਸਭ ਦੀ ਚਰਨ-ਧੂੜ ਬਣੇ ਪਰਉਪਕਾਰੀ, ਸਤਿਗੁਰੂ ਸਾਹਿਬਾਨ ਜੀ ਦੇ ਪੂਰਨ ਬ੍ਰਹਮਗਿਆਨੀ ਜੀ(ਕਾ) ਦੇ, ਅਨਤਕਲਾ ਸਹਿਤ, ਸਰਬੱਤ ਦੇ ਭਲੇ ਦੇ ਸ਼ੁਭ ਗੁਣਾਂ ਦਾ ਕੋਈ ਅੰਤੁ (ਪਾਰੁ) ਪਾਰਾਵਾਰ(ਨ) ਨਹੀਂ ਹੈ, ਕਿਉਂ ਜੋ ਸਰਬੱਤ ਦੇ ਭਲੇ ਹਿਤ, ਬੰਦ ੨ ਕਟਵਾ ਰਹੇ ਹਨ, ਖੋਪਰੇ ਲੁਹਾ ਰਹੇ ਹਨ, ਆਪਣੇ ਸੀਸ ਤਲੀ'ਤੇ ਰੱਖ ਰਹੇ ਹਨ, ਚਰਖ਼ੜੀਆਂ'ਤੇ ਚੜ੍ਹ ਰਹੇ ਹਨ, ਦੇਗ਼'ਚ ਉਬਾਲ਼ੇ ਖਾ ਰਹੇ ਹਨ, ਜ਼ਿੰਦਾ ਸਰਹੰਦ ਕੰਧ 'ਚ ਚਿਣੇ ਜਾ ਰਹੇ ਹਨ, ਜੈਕਾਰੇ ਗਜਾ ਰਹੇ ਹਨ, ਦਾਸਨ ਦਾਸ ਗ੍ਰੀਬ ਰੋਮ ੨ ਕਰਕੇ, ਸਤਿਗੁਰੂ ਸਾਹਿਬਾਨ ਜੀ ਦੇ ਸਾਜੇ ਨਿਵਾਜੇ ਪੂਰਨ ਬ੍ਰਹਮਗਿਆਨੀ ਜੀ(ਕਉ) ਨੂੰ, ਸਦਾ ਸਦਾ ਨਮਸਕਾਰੁ ਕਰਦਾ ਹੈ ਜੀ॥ ੭॥ ਯਥਾ:- ਬ੍ਰਹਮਗਿਆਨੀ ਕਉ; ਸਦਾ ਅਦੇਸੁ॥) ਨਮਸਕਾਰ.ਤਾ ਕਉ ਲਖ ਬਾਰ॥ ਇਹੁ ਮਨੁ ਦੀਜੈ; ਤਾ ਕਉ ਵਾਰਿ॥) ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ; ਗੁਰਦੇਵ ਨਾਨਕ ਹਰਿ ਨਮਸਕਰਾ॥ ੧॥

ਬ੍ਰਹਮਗਿਆਨੀ; ਸਭ ਸ੍ਰਿਸਟਿ ਕਾ ਕਰਤਾ॥ {ਪਰਮਪੂਜਨੀਕ ਧੰਨ ਬਾਬਾ ਜੋਰਾਵਰਸਿੰਘ ਸਾਹਿਬ ਜੀ, ਧੰਨ ਬਾਬਾ ਫ਼ਤੇਹਸਿੰਘ ਸਾਹਿਬ ਜੀ, ਜਿਨ੍ਹਾਂ ਦੇ ਪਰਮਪੂਜਨੀਕ ਬ੍ਰਹਮ ਸਰੂਪ ਪਿਆਰੇ ਦਾਦੇ ਜੀ ਦੇ, ਬ੍ਰਹਮ ਸਰੂਪ ਪਿਆਰੇ ਦਾਦੇ, ਧੰਨ ਹਨ ਧੰਨ ਹਨ ਧੰਨ ਹਨ ਪਰਮਪੂਜਨੀਕ ਸੱਚੇ ਸਤਿਗੁਰੂ ਵਾਹਿਗੁਰੂ ਸ੍ਰੀ ਗੁਰੂ ਅਰਜਨਦੇਵ ਸਾਹਿਬ ਜੀ ਧੰਨ ਹਨ!ਜ਼ਾਲਮਾਂ ਦੇ ਉੱਬਲਦੀ ਦੇਗ਼ 'ਚ ਬਿਠਾਉਣ ਤੋਂ, ਹੁਣ ਉੱਬਲਦੀ ਦੇਗ਼'ਚ ਚੌਂਕੜਾ ਲਾ ਰਹੇ ਹਨ। ਜ਼ਾਲਮਾਂ ਦੇ ਮੱਚਦੇ ੨ ਰੇਤੇ 'ਤੇ ਬਿਠਾਉਣ ਤੋਂ, ਹੁਣ ਮੱਚਦੇ ੨ ਰੇਤੇ 'ਤੇ ਬੈਠ ਰਹੇ ਹਨ। ਜ਼ਾਲਮਾਂ ਦੇ ਮੱਚਦਾ ੨ ਰੇਤਾ ਸੀਸ'ਤੇ ਪਾਉਣ ਤੋਂ, ਮੱਚਦਾ ੨ ਰੇਤਾ ਆਪਣੇ ਪਰਮਪਵਿੱਤ੍ਰ ਪਰਮਪੂਜਨੀਕ ਸ਼ੁਭ ਸੱਚੇ ਸੁੱਚੇ ਉੱਚੇ ਮਹਾਨ ਪਰਉਪਕਾਰੀ ਸੀਸ'ਤੇ ਹੁਣ ਪੁਆ ਰਹੇ ਹਨ। ਜ਼ਾਲਮਾਂ ਦੇ ਮੱਚਦੀ ੨ ਲੋਹ'ਤੇ ਖੜ੍ਹੇ ਕਰਨ ਤੋਂ, ਮੱਚਦੀ ੨ ਲੋਹ'ਤੇ ਹੁਣ ਖੜ੍ਹ ਰਹੇ ਹਨ। ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੱਖਰ ੨ ਨੂੰ ਵਾਹਿਗੁਰੂ ਗੁਰੂ ਮੰਨ ਕੇ, ਅੱਖਰ ੨ ਦਾ ਧਿਆਨ ਧਾਰ ਕੇ, ਸ੍ਰਬੱਤ ਦੇ ਭਲੇ ਹਿਤ, ਹੁਣ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਜਪ ਰਹੇ ਹਨ ਜੀ। ਪਰਮਪੂਜਨੀਕ ਧੰਨ ਬਾਬਾ ਜੋਰਾਵਰਸਿੰਘ ਸਾਹਿਬ ਜੀ, ਧੰਨ ਬਾਬਾ ਫ਼ਤੇਹਸਿੰਘ ਸਾਹਿਬ ਜੀ, ਜਿਨ੍ਹਾਂ ਦੇ ਪਰਮਪੂਜਨੀਕ ਬ੍ਰਹਮ ਸਰੂਪ ਦਾਦਾ

ਜੀ, ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਤੇਗਬਹਾਦਰ ਸਾਹਿਬ ਜੀ ਧੰਨ ਹਨ, ਜ਼ਾਲਮ ਦੇ ਬਿਠਾਉਣ ਤੋਂ, ਲੋਹੇ ਦੇ ਤੰਗ ਪਿੰਜਰੇ'ਚ, ਤਿੱਖੇ ਕਿੱਲਾਂ ਵਿਚਕਾਰ, ਸਾਵਧਾਨ ਏਕਾਗਰ ਚੀਤ॥ ਹੁਣ ਅਡੋਲ ਬੈਠ ਰਹੇ ਹਨ। ਪਰਮਪੂਜਨੀਕ ਸੱਚੇ ਸਤਿਗੁਰੂ ਵਾਹਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੱਖਰ ੨ ਨੂੰ, ਵਾਹਿਗੁਰੂ ਮੰਨ ਕੇ, ਸ੍ਰਬੱਤ ਦੇ ਭਲੇ ਹਿਤ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਜਪ ਰਹੇ ਹਨ। ਧਰਮ ਹੇਤ; ਸਾਕਾ ਜਿਨਿ ਕੀਆ॥ ਸੀਸੁ ਦੀਆ; ਪਰੁ.ਸਿਰਰੁ ਨ ਦੀਆ॥ ਅਨੁਸਾਰ ਹੁਣ ਸੀਸ ਕੁਰਬਾਨ ਕਰ ਰਹੇ ਹਨ। ਧੰਨ ਹਨ ਧੰਨ ਹਨ ਧੰਨ ਹਨ ਪਰਮਪੂਜਨੀਕ ਸੱਚੇ ਸਤਿਗੁਰੂ ਵਾਹਿਗੁਰੂ ਸਤਿਗੁਰੂ ਗੁਰੂ ਗੋਬਿੰਦਸਿੰਘ ਸਾਹਿਬ ਖ਼ਾਲਸਾ ਜੀ ਧੰਨ ਹਨ!ਹੁਣ ਸ੍ਰਵੰਸ ਕੁਰਬਾਨ ਕਰ ਰਹੇ ਹਨ। ਧੰਨ ਹਨ ਧੰਨ ਹਨ ਧੰਨ ਹਨ ਪਰਮਪੂਜਨੀਕ ਸੱਚੇ ਸਤਿਗੁਰੂ ਵਾਹਿਗੁਰੂ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਧੰਨ ਹਨ!ਪਰਮਪੂਜਨੀਕ ਪਰਮਪਵਿੱਤ੍ਰ ਗੁਰਤਾ ਬਿਰਾਜਮਾਨ ਹੋ ਕੇ, ਪ੍ਰੇਮੀਆਂ ਦੇ ਦਿਲ ਦਿਮਾਗ਼'ਚ, ਹਰ ਸਮੇਂ ਅੰਮ੍ਰਿਤ ਗੁਰਬਾਣੀ ਭੇਜ ਕੇ, ਪ੍ਰੇਮੀਆਂ ਦੇ ਰੋਮ ੨ 'ਚ ਵਸ ਕੇ, ਪ੍ਰਭ ਕੈ ਸਿਮਰਨਿ; ਅਨਹਦ ਝੁਨਕਾਰ॥ ਸੁਖੁ ਪ੍ਰਭ ਸਿਮਰਨ ਕਾ; ਅੰਤੁ ਨ ਪਾਰ॥ ਸਿਮਰਨ ਬਖ਼ਸ਼ ਕੇ ਨਿਹਾਲ ਕਰਦੇ ਰਹਿੰਦੇ ਹਨ}

ਬ੍ਰਹਮਗਿਆਨੀ; ਸਭ ਸ੍ਰਿਸਟਿ ਕਾ ਕਰਤਾ॥ ਬ੍ਰਹਮਗਿਆਨੀ ਸਦ ਜੀਵੈ; ਨਹੀ ਮਰਤਾ॥ ਸਾਹਿਬਜ਼ਾਦੇ ਛੋਟੀ ਉਮਰ ਤੋਂ ਹੀ ਸ੍ਰੀ ਅਨੰਦਪੁਰ ਸਾਹਿਬ ਜੀ ਦੇ ਧਰਮਯੁੱਧਾਂ ਦੀਆਂ ਕੁਰਬਾਨੀਆਂ ਦੇਖਦੇ ਰਹੇ। ਸਤਿਗੁਰੂ ਰਾਮਦਾਸ ਸਾਹਿਬ ਜੀ ਦੇ ਫਿਟਕਾਰੇ ਸੰਤ ਦੋਖੀਆਂ ਨੇ, ਸਾਹਿਬਜ਼ਾਦਿਆਂ ਨੂੰ ਭਾਵੇਂ ਬੜੇ ਲਾਲਚ, ਬਹੁਤ ਹੀ ਭੈ ਕਸ਼ਟ ਦਿਤੇ, ਪਰ ਫਿਰ ਭੀ ਆਪਣੇ ਸਤਿਗੁਰੂ ਸਾਹਿਬਾਨ ਜੀ, ਗੁਰਸਿੱਖ ਸਿੱਖਣੀਆਂ ਦੀਆਂ ਮਹਾਨ ਅਦੁਤੀ ਕੁਰਬਾਨੀਆਂ ਨੂੰ, ਰੋਮ ੨ ਕਰਕੇ ਨਮਸਕਾਰ ਕਰਦਿਆਂ, ਸਿਮਰਨ'ਚ ਲੀਣ, ਜ਼ਿੰਦਾ ਨੀਹਾਂ'ਚ ਖੜ੍ਹ ਕੇ ਜੈਕਾਰੇ ਗੱਜਾਏ। ਜ਼ਾਲਮਾਂ ਨੇ ਕੰਧ'ਚ ਜ਼ਿੰਦਾ ਚਿਣੇ, ਮੋਢਿਆਂ ਤੱਕ ਕੰਧ ਆਉਣ ਤੋਂ, ਸੀਸ ਕੱਟ ਦਿਤੇ। ਨਿੱਕੀਆਂ ਜਿੰਦਾਂ ਵੱਡੇ ਸਾਕੇ। ਅਨੁਸਾਰ ਪਰਮ ਉੱਚੀ ਸੁੱਚੀ ਸ਼ਹੀਦੀ ਪਾ ਕੇ, ਸਰਬ ਵਿਆਪੀ ਵਾਹਿਗੁਰੂ ਜੀ'ਚ ਲੀਣ ਹੋ ਕੇ, ਸਦਾ ਅਮਰ ਹੋ ਗਏ। ਸੋ ਗੁਰੂ ਪ੍ਰਮੇਸਰ ਜੀ ਦੇ ਪਿਆਰੇ ਸਾਹਿਬਜ਼ਾਦੇ, ਪੂਰਨ ਬ੍ਰਹਮਗਿਆਨੀ ਜੀ, ਜੋ(ਸ੍ਰਿਸਟਿ) ਅਨੰਤ ਬ੍ਰਹਮੰਡ ਦੀ ਰਚਨਾ ਹੈ, ਇਸ ਸਭ ਰਚਨਾ (ਕਾ) ਦੇ(ਕਰਤਾ) ਕਰਨ ਵਾਲੇ ਹਨ, ਕਿਉਂ ਜੋ ਅਸੰਖ ਬ੍ਰਹਮੰਡ ਦੇ ਮਾਲਕ ਨੇ ਆਪਣੇ, ਸਰਬ ਕਲਾ ਭਰਪੂਰ ਪ੍ਰਭੁ; ਬਿਰਥਾ ਜਾਨਨਹਾਰ॥) ਜਿਮੀ ਜਮਾਨ ਕੇ ਬਿਖੈ; ਸਮੱਸਤ ਏਕ ਜੋਤ ਹੈ॥ ਨ ਘਾਟ ਹੈ.ਨ ਬਾਢ ਹੈ; ਨ ਘਾਟ ਬਾਢ ਹੋਤ ਹੈ॥ ਪ੍ਰਕਾਸ਼ ਸਰੂਪ ਜੀ'ਚ, ਸਦਾ ਲਈ ਲੀਣ ਕਰ ਲਏ। ਵਿਆਪਕ'ਚ ਲੀਣ, ਅਨੰਤ ਬ੍ਰਹਮੰਡਾਂ ਦੀ ਸਾਰੀ ਰਚਨਾ ਦੇ ਕਰਤੇ ਬਣ ਗਏ, ਕਿਉਂ ਜੋ ਵਾਹਿਗੁਰੂ ਜੀ ਦੀ ਰਚਨਾ ਨੂੰ ਸਵਾਰਨ ਲਈ ਸ਼ਹੀਦ ਹੋਏ। ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਪੂਰਨ ਬ੍ਰਹਮਗਿਆਨੀ ਵਾਹਿਗੁਰੂ ਬਾਬਾ ਜੋਰਾਵਰਸਿੰਘ ਸਾਹਿਬ ਜੀ ਬਾਬਾ ਫ਼ਤੇਹਸਿੰਘ ਸਾਹਿਬ ਜੀ, ਅਬਿਨਾਸੀ ਸੁਖ; ਆਪਨ ਆਸਨ॥ ਤਹ ਜਨਮ ਮਰਨ; ਕਹੁ ਕਹਾ ਬਿਨਾਸਨ॥ ਅਨੁਸਾਰ ਅਬਿਨਾਸੀ ਬ੍ਰਹਮ ਜੀ 'ਚ ਲੀਣ ਹੋ ਕੇ, ਸਦ

ਹੀ(ਜੀਵੈ) ਜਿਉਂਦੇ ਹਨ, (ਮਰਤਾ) ਮਰਦੇ ਨਹੀ। ਯਥਾ:- ਨਿਹਚਲੁ ਸਚੁ ਖੁਦਾਇ ਏਕੁ; ਖੁਦਾਇ ਬੰਦਾ ਅਬਿਨਾਸੀ॥) ਕਈ ਕੋਟਿ; ਨਾਮ ਰਸੁ ਪੀਵਹਿ॥ ਅਮਰ ਭਏ; ਸਦ ਸਦ ਹੀ ਜੀਵਹਿ॥) ਜਰਾ ਮਰਾ ਨਹ ਵਿਆਪਈ; ਫਿਰਿ.ਦੂਖੁ ਨ ਪਾਇਆ॥ ਪੀ ਅੰਮ੍ਰਿਤੁ ਆਘਾਨਿਆ; ਗੁਰਿ.ਅਮਰ ਕਰਾਇਆ॥) ਬ੍ਰਹਮਗਿਆਨੀ; ਸੁਖ ਸਹਜ ਨਿਵਾਸ॥ ਨਾਨਕ ਬ੍ਰਹਮਗਿਆਨੀ ਕਾ; ਨਹੀ ਬਿਨਾਸ॥੫॥) ਸੰਤ ਤੁਮਾਰੇ.ਤੁਮਰੇ ਪ੍ਰੀਤਮ; ਤਿਨ ਕਉ.ਕਾਲ ਨ ਖਾਤੇ॥ ਰੰਗਿ ਤੁਮਾਰੈ ਲਾਲ ਭਏ ਹੈ; ਰਾਮ ਨਾਮ ਰਸਿ ਮਾਤੇ॥) ਸੂਰਜ ਕਿਰਣਿ ਮਿਲੇ; ਜਲ ਕਾ ਜਲੁ ਹੂਆ.ਰਾਮ॥ ਜੋਤੀ ਜੋਤਿ ਰਲੀ; ਸੰਪੂਰਨੁ ਥੀਆ ਰਾਮ॥) ਹਰਿ ਕੇ ਸੇਵਕ.ਜੋ ਹਰਿ ਭਾਏ; ਤਿਨ੍ ਕੀ ਕਥਾ.ਨਿਰਾਰੀ ਰੇ॥ ਆਵਹਿ ਨ ਜਾਹਿ.ਨ ਕਬਹੂ ਮਰਤੇ; ਪਾਰਬ੍ਰਹਮ ਸੰਗਾਰੀ ਰੇ॥ {ਜਿਵੇਂ ਹੀਰੇ ਜਵਾਹਰਾਤ ਲਾਲ ਮਣੀਆਂ ਜੜਾਊ ਜੜਤ, ਸੁੰਦਰ ਸੋਨੇ ਦਾ ਘੜਾ, ਅੰਮ੍ਰਿਤ ਨਾਲ ਭਰਿਆ, ਅੰਮ੍ਰਿਤ'ਚ ਸਿੱਧਾ ਰੱਖਣ ਤੋਂ, ਉਸ ਦੇ ਅੰਦਰ ਬਾਹਰ ਅੰਮ੍ਰਿਤ ਹੀ ਅੰਮ੍ਰਿਤ ਹੈ। ਤਿਵੇਂ ਵਾਹਿਗੁਰੂ ਗੁਰੂ ਜੋਤੀ ਸਰੂਪ ਮਹੱਲਾ ਪੰਜਵਾਂ ਜੀ, ਵਿਸਮਾਦ ਬ੍ਰਹਮ ਜੀ 'ਚ ਲੀਣ, ਉੱਬਲਦੀ ਦੇਗ਼'ਚ ਬੈਠ ਰਹੇ ਹਨ, ਅੰਦਰ ਬਾਹਰ ਪੂਰਨ ਬ੍ਰਹਮ ਜੀ ਦਾ ਅਸੰਖ ਅਨੰਤ ਸੱਚਾ ਨੂਰ ਪ੍ਰਕਾਸ਼ ਹੀ ਪ੍ਰਕਾਸ਼ ਰੂਪੀ ਜਲ ਹੈ। ਸ੍ਰਬ ਵਿਆਪੀ ਵਿਸਮਾਦ ਅਨਤਕਲਾਵਾਨ ਸਤਿ ਸੰਤੋਖ ਬ੍ਰਹਮਗਿਆਨ ਪ੍ਰੇਮ ਨਾਮ ਵੈਰਾਗ ਤਿਆਗ ਦਾ ਤਿਆਗ ਆਦਿ ਸ਼ੁਭ ਗੁਣਾਂ ਰੂਪੀ ਲਾਲ ਰਤਨ ਹੀਰੇ ਮੋਤੀ ਹਨ। ਸ੍ਰਬ ਵਿਆਪੀ ਵਿਸਮਾਦ ਪ੍ਰੇਮਾ-ਭਗਤੀ ਨਿਮ੍ਰਤਾ ਗ੍ਰੀਬੀ ਸ਼ਾਂਤੀ ਖਿਮਾ ਕਰਣਾ ਮੁਦਤਾ ਮੈਤ੍ਰੀ ਉਪੇਖਿਆ ਰੂਪੀ ਮਣੀਆਂ ਹਨ। ਰੋਵਹਿ; ਸੇਖ ਮਸਾਇਕ ਪੀਰ॥ ਅੰਤਿ ਕਾਲਿ; ਮਤੁ ਲਾਗੈ ਭੀੜ॥ ਅਨੁਸਾਰ ਮਰਨ ਦੇ ਕਸ਼ਟ ਤੋਂ ਵੱਡੇ ੨ ਰੋਂਦੇ ਕੁਰਲਾਂਦੇ ਹਨ, ਪਰ ਗੁਰੂ ਪ੍ਰਮੇਸਰ ਜੀ ਨੇ ਅੱਗ ਸਮਾਨ ਤੱਤੀਆਂ ਸਜ਼ਾਵਾਂ ਸਹਾਰੀਆਂ। ਉੱਬਲਦੀ ਦੇਗ਼'ਚ ਬੈਠ ਕੇ, ਅਮਰ ਅਡੋਲ ਅਚੱਲ ਅਟੱਲ ਸੱਚੇ ਅਬਿਨਾਸੀ ਬ੍ਰਹਮ ਜੀ 'ਚ ਲੀਨ ਰਹੇ, ਅਕਹਿ ਅਸਹਿ ਕਸ਼ਟ ਆਉਣ ਤੋਂ, ਤੇਰਾ ਕੀਆ; ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ; ਨਾਨਕੁ ਮਾਂਗੈ॥ ਅਨੁਸਾਰ ਪੂਰਨ ਨਿਰਭੈਤਾ ਸਹਿਤ ਭਾਣਾ ਮੰਨ ਕੇ, ਬ੍ਰਹਮਗਿਆਨੀ ਸਦ ਜੀਵੈ; ਨਹੀ ਮਰਤਾ॥ ਅਨੁਸਾਰ ਬਹੁਤ ਹੀ ਉੱਚੀ ਅਵਸਥਾ ਆਪ ਕਮਾ ਕੇ, ਅਬਿਨਾਸੀ ਬ੍ਰਹਮ ਜੀ 'ਚ ਲੀਣਤਾ ਦਿਖਾਈ ਹੈ। }

ਬ੍ਰਹਮਗਿਆਨੀ ਮੁਕਤਿ ਜੁਗਤਿ; ਜੀਅ ਕਾ ਦਾਤਾ॥ ਬ੍ਰਹਮਗਿਆਨੀ; ਪੂਰਨ ਪੁਰਖੁ ਬਿਧਾਤਾ॥ ਪੂਰਨ ਬ੍ਰਹਮਗਿਆਨੀ ਗੁਰਮੁਖਿ ਪਿਆਰੇ ਸਤਿਗੁਰੂ ਜੀ, ਅਜਪਾ ਜਾਪ ਵਿਆਪਕ ਬ੍ਰਹਮ ਜੀ 'ਚ ਸਦਾ ਰੋਮ ੨ ਕਰਕੇ ਲੀਣ, ਪੂਰਨ (ਬਿਧਾਤਾ) ਅਕਾਲ ਪੁਰਖੁ ਸਰੂਪ ਹਨ। ਯਥਾ:- ਬ੍ਰਹਮ ਮਹਿ ਜਨੁ; ਜਨ ਮਹਿ ਪਾਰਬ੍ਰਹਮੁ॥ ਏਕਹਿ ਆਪਿ; ਨਹੀ ਕਛੁ ਭਰਮੁ॥) ਗੁਰ ਗੋਵਿੰਦੁ. ਗੋਵਿੰਦੁ ਗੁਰੂ ਹੈ; ਨਾਨਕ ਭੇਦੁ ਨ ਭਾਈ॥ ਐਸੇ ਵਾਹਿਗੁਰੂ ਪੂਰਨ ਬ੍ਰਹਮਗਿਆਨੀ ਸਤਿਗੁਰੂ ਸਾਹਿਬ ਜੀ, ਜੀਅ ਨੂੰ ਭਾਉ-ਭਗਤੀ ਅਜਪਾ ਜਾਪ ਗੁਰਬਾਣੀ ਅਸੰਖ ਗੁਣ ਬਖ਼ਸ਼ ਕੇ, ਪੂਰਨ ਬ੍ਰਹਮ ਜੀ ਨਾਲ ਜੋੜਨ ਦੀ(ਜੁਗਤਿ) ਜੁਗਤੀ, ਜੰਮਣ ਮਰਨ ਔਗੁਣਾਂ ਮਹਾਂ ਪਾਪਾਂ ਤੋਂ ਮੁਕਤਿ ਕਰਕੇ, ਜੀਵਨ(ਮੁਕਤਿ) ਮੁਕਤੀ(ਕਾ) ਦੇ(ਦਾਤਾ) ਦਾਤੇ ਹਨ, ਭਾਵ ਹੁਣ ਗੁਰਤਾ ਬਿਰਾਜਮਾਨ ਹੋ ਕੇ ਜੋੜ ਰਹੇ ਹਨ। ਯਥਾ:-

ਪਉੜੀ॥ ਸੋ ਸਤਿਗੁਰੁ ਧਨੁ ਧੰਨੁ; ਜਿਨਿ.ਭਰਮ ਗੜੁ ਤੋੜਿਆ॥ ਸੋ ਸਤਿਗੁਰੁ ਵਾਹੁ ਵਾਹੁ; ਜਿਨਿ.ਹਰਿ ਸਿਉ ਜੋੜਿਆ॥ ਨਾਮੁ ਨਿਧਾਨੁ ਅਖੁਟੁ; ਗੁਰੁ ਦੇਇ ਦਾਰੂਓ॥ ਮਹਾ ਰੋਗੁ ਬਿਕਰਾਲ; ਤਿਨੈ ਬਿਦਾਰੂਓ॥ ਪਾਇਆ ਨਾਮੁ ਨਿਧਾਨੁ; ਬਹੁਤੁ ਖਜਾਨਿਆ॥ ਜਿਤਾ ਜਨਮੁ ਅਪਾਰੁ; ਆਪੁ ਪਛਾਨਿਆ॥ ਮਹਿਮਾ ਕਹੀ ਨ ਜਾਇ; ਗੁਰ ਸਮਰਥ ਦੇਵ॥ ਗੁਰ ਪਾਰਬ੍ਰਹਮ ਪਰਮੇਸੁਰ; ਅਪਰੰਪਰ ਅਲਖ ਅਭੇਵ॥ ੧੬॥

ਬ੍ਰਹਮਗਿਆਨੀ; ਅਨਾਥ ਕਾ ਨਾਥੁ॥ ਬ੍ਰਹਮਗਿਆਨੀ ਕਾ; ਸਭ ਊਪਰਿ ਹਾਥੁ॥ ਸਤਿਗੁਰੂ ਸਾਹਿਬ ਜੀ ਦੇ ਪਿਆਰੇ ਸਾਹਿਬਜ਼ਾਦੇ ਜੀ, ਪੂਰਨ ਬ੍ਰਹਮ ਜੀ 'ਚ ਲੀਣ ਹੋ ਕੇ, ਪੂਰਨ ਬ੍ਰਹਮਗਿਆਨੀ ਜੀ ਬਣ ਕੇ, ਵਾਹਿਗੁਰੂ ਜੀ ਨਾਲੋਂ ਵਿਛੁੜੇ ਕਸ਼ਟਾਂ ਦੇ ਮਾਰੇ(ਅਨਾਥ) ਯਤੀਮ ਗ਼ੀਬ ਜੀਵ(ਕਾ) ਦੇ, (ਨਾਥੁ) ਮਾਲਕ ਸਹਾਇਕ ਰੱਖਿਅਕ ਪ੍ਰਤਿਪਾਲਕ ਹਨ। ਐਸੇ ਪੂਰਨ ਵਿਸਮਾਦ(ਬ੍ਰਹਮਗਿਆਨੀ) ਮਹਾਂਪੁਰਸ਼ਾਂ ਜੀ(ਕਾ) ਦਾ, ਸਭ ਦੇ ਸਿਰ(ਊਪਰਿ) ਉੱਤੇ, ਕ੍ਰਿਪਾ ਰੂਪੀ ਹਾਥੁ ਹੈ। ਵਾ ਭੁੱਖਾ ਮੰਗਤਾ ਜੀਵ ਹੱਥ ਅੱਡਦਾ ਹੈ, ਬ੍ਰਹਮਗਿਆਨੀ ਮੁਕਤਿ ਜੁਗਤਿ; ਜੀਅ ਕਾ ਦਾਤਾ॥ ਅਨੁਸਾਰ ਦਾਤੇ ਪੂਰਨ ਬ੍ਰਹਮਗਿਆਨੀ ਜੀ, ਚਾਰ ਪਦਾਰਥ ਆਤਮ ਦਾਨ ਬਖ਼ਸ਼ ਕੇ, ਪੂਰਨ ਬ੍ਰਹਮ'ਚ ਲੀਣਤਾ ਬਖ਼ਸ਼ਦੇ ਹਨ। ਇਸ ਲਈ ਬ੍ਰਹਮਗਿਆਨੀ ਕਾ; ਸਭ ਊਪਰਿ ਹਾਥੁ॥ ਅਨੁਸਾਰ ਪੂਰਨ ਬ੍ਰਹਮਗਿਆਨੀ ਜੀ ਕਾ, ਸਭ ਊਪਰਿ ਹਾਥ ਹੈ, ਕਿਉਂ ਜੋ ਬ੍ਰਹਮ ਸਰੂਪ ਹੋ ਕੇ, ਸਭ ਦੀ ਪਾਲਣਾ ਕਰ ਰਹੇ ਹਨ। ਉਨ੍ਹਾਂ ਦਾ ਸ਼ੁਭ ਸੱਚਾ ਨਾਮ ਲੈ ਕੇ ਬੇਅੰਤ ਜੀਵ, ਹਰ ਸਮੇਂ ਭਿੱਖਿਆ ਮੰਗ ਕੇ ਪੇਟ ਭਰਦੇ ਹਨ, ਰੋਗੀ ਸੋਗੀ, ਪੂਰਨ ਬ੍ਰਹਮ'ਚ, ਲੀਣਤਾ ਪਾਉਂਦੇ, ਜੀਵਨ ਮੁਕਤ ਕਹਾਉਂਦੇ ਹਨ। ਉਨ੍ਹਾਂ ਦਾ ਪਰਮ ਪਵਿੱਤ੍ਰ ਨਾਮ ਜਪਣ ਵਾਲੇ ਨੀਚ ਕੀਟ ਦੇ ਦਿਲ ਦਿਮਾਗ਼ ਰੋਮ ੨'ਚ, ਸਤਿਗੁਰੂ ਗ੍ਰੰਥ ਸਾਹਿਬ ਜੀ ਹਰ ਸਮੇਂ ਗੁਰਬਾਣੀ ਭੇਜ ਕੇ, ਉਨ੍ਹਾਂ ਦੇ ਰਿਦੇ'ਚੋਂ ਅੰਮ੍ਰਿਤ ਹਰ ਸਮੇਂ ਮੁਖ'ਚ ਭੇਜਦੇ ਰਹਿੰਦੇ ਹਨ। ਉਨ੍ਹਾਂ ਨੂੰ ਗੁਰਬਾਣੀ ਦੇ ਅੱਖਰ ੨ ਦਾ, ਵਾਹਿਗੁਰੂ ਸਰੂਪ ਨਿਸਚਾ ਬਖ਼ਸ਼ਦੇ ਹਨ। ਉਨ੍ਹਾਂ ਦੇ ਅੰਦਰ ਬਾਹਰ ਵਸ ਕੇ, ਅਨੰਤ ਗੁਰਸਬਦਾਂ, ਉਨ੍ਹਾਂ ਦੇ ਅਰਥਾਂ ਦੇ ਦਰਸ਼ਨ ਆਪ ਹੀ ਹਰ ਸਮੇਂ ਕਰਦੇ ਰਹਿੰਦੇ ਹਨ। ਉਨ੍ਹਾਂ ਦੇ ਅੰਦਰ ਵਸ ਕੇ, ਸੁਆਸ ੨ ਆਪਣਾ ਜਾਪ ਆਪ ਕਰਦੇ ਹਨ। ਉਨ੍ਹਾਂ ਦੇ ਲੂੰ ੨'ਚ ਅੰਦਰ ਬਾਹਰ, ਜਿਮੀ ਜਮਾਨ ਕੇ ਬਿਖੈ; ਸਮੱਸਤ ਏਕ ਜੋਤ ਹੈ॥ ਨ ਘਾਟ ਹੈ.ਨ ਬਾਢ ਹੈ; ਨ ਘਾਟ ਬਾਢ ਹੋਤ ਹੈ॥ ਅਨੁਸਾਰ ਵਿਸਮਾਦ ਪ੍ਰਕਾਸ਼ ਹੀ ਪ੍ਰਕਾਸ਼ ਨੂਰ ਹੀ ਨੂਰ ਸਰੂਪ ਵਾਹਿਗੁਰੂ ਜੀ ਆਪ ਵਸ ਕੇ, ਭਾਵ ਸਾਖਿਆਤ ਹੋ ਕੇ, ਅਨੰਤ ਸੂਰਜਾਂ ਚੰਦ੍ਰਮਿਆਂ ਵਾਂਗ ਜਗਮਗਾਉਂਦੇ ਹਨ।

ਬ੍ਰਹਮਗਿਆਨੀ ਕਾ; ਸਗਲ ਅਕਾਰੁ॥ ਬ੍ਰਹਮਗਿਆਨੀ; ਆਪਿ ਨਿਰੰਕਾਰੁ॥ ਪਰਮਪੂਜਨੀਕ ਗੁਰੂ ਪਿਆਰੇ ਸਾਹਿਬਜ਼ਾਦਿਆਂ ਜੀ ਨੇ, ਦੁੱਧ ਦੰਦੀਆਂ ਵਾਲੀ ਬਾਲ ਇਆਣੀ ਉਮਰ'ਚ, ਪਰਮ ਪਾਕ ਅਮਰ ਅਦੁਤੀ ਸ਼ਹੀਦੀ ਦੇ ਕੇ, ਨਿਰੰਕਾਰਜੀ, ਸਾਰੀ ਪ੍ਰਜਾ ਦਾ ਦਿਲ, ਸਦਾ ਲਈ ਹਲੂਣ ਦਿਤਾ, ਸਭ ਨੇਤ੍ਰਾਂ'ਚੋਂ ਆਂਸੂ ਵਗਾ ਦਿਤੇ। ਨਿਰੰਕਾਰਜੀ'ਚ ਲੀਣ ਹੋ ਕੇ, ਆਪਣੇ ਪਰਮਪੂਜਨੀਕ

ਪਿਆਰੇ ਦਾਦੇ ਸਾਹਿਬ ਜੀ ਤੇ ਉਨ੍ਹਾਂ ਦੇ ਦਾਦੇ ਸਾਹਿਬ ਜੀ ਵਾਂਗ, ਆਪਣੀ ਅਦੁਤੀ ਕੁਰਬਾਨੀ ਦੇ ਕੇ, ਪੂਰਨ ਬ੍ਰਹਮਗਿਆਨੀ ਵਾਲੀ ਅਵਸਥਾ ਕਮਾ ਕੇ ਦਿਖਾਈ ਹੈ। ਐਸੇ ਵਿਸਮਾਦ ਅਮਰ ਸ਼ਹੀਦ ਪੂਰਨ(ਬ੍ਰਹਮਗਿਆਨੀ) ਮਹਾਂਪੁਰਸ਼, ਨਿਰੰਕਾਰ ਜੀ 'ਚ ਸਦਾ ਲੀਣ ਹੋ ਕੇ, ਆਪਿ ਪਰਮ ਪਿਆਰੇ ਨਿਰੰਕਾਰੁ ਸਰੂਪ ਜੀ ਹਨ, ਇਸ ਲਈ ਐਸੇ ਪੂਰਨ ਬ੍ਰਹਮਗਿਆਨੀ ਮਹਾਂਪੁਰਸ਼ਾਂ(ਕਾ) ਦਾ, (ਸਗਲ) ਸਾਰਾ ਅਕਾਰੁ ਹੈ, ਭਾਵ ਅਨੰਤ ਬ੍ਰਹਮੰਡ ਦੇ ਸਾਰੇ ਅਕਾਰਾਂ ਦੇ ਰਾਜਾਨ ਰਾਜ॥ ਭਾਨਾਨ ਭਾਨ॥ ਮਾਲਕ ਹਨ। ਯਥਾ:- ਬ੍ਰਹਮਗਿਆਨੀ; ਸਭ ਸ੍ਰਿਸਟਿ ਕਾ ਕਰਤਾ॥ ਬ੍ਰਹਮਗਿਆਨੀ ਸਦ ਜੀਵੈ; ਨਹੀ ਮਰਤਾ॥) ਨਾਨਕ ਬ੍ਰਹਮਗਿਆਨੀ; ਆਪਿ ਪਰਮੇਸੁਰ॥) ਅਬ ਤਉ ਜਾਇ ਚਢੇ ਸਿੰਘਾਸਨਿ; ਮਿਲੇ ਹੈ ਸਾਰਿੰਗ ਪਾਨੀ॥ ਰਾਮ ਕਬੀਰਾ.ਏਕ ਭਏ ਹੈ; ਕੋਇ ਨ ਸਕੈ ਪਛਾਨੀ॥

ਬ੍ਰਹਮਗਿਆਨੀ ਕੀ ਸੋਭਾ; ਬ੍ਰਹਮਗਿਆਨੀ ਬਨੀ॥ ਨਾਨਕ ਬ੍ਰਹਮਗਿਆਨੀ; ਸਰਬ ਕਾ ਧਨੀ॥੮॥੮॥ ਪਰਮਪੂਜਨੀਕ ਧੰਨ ਵਾਹਿਗੁਰੂ ਮਿਹਰਵਾਨੁ.ਸਾਹਿਬੁ ਮਿਹਰਵਾਨੁ॥ ਸਾਹਿਬੁ ਮੇਰਾ.ਮਿਹਰਵਾਨੁ॥ ਜੀਅ ਸਗਲ ਕਉ; ਦੇਇ ਦਾਨੁ॥ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਫ਼ੁਰਮਾਉਂਦੇ ਹਨ:- ਸਤਿਗੁਰੂ ਸਾਹਿਬਾਨ ਜੀ ਦੀ ਆਗਿਆ ਮੰਨ ਕੇ, ਗੁਰੂ ਜੀ ਲਈ ਸ਼ਹੀਦ ਹੋਣ ਵਾਲੇ, ਸੁਆਸ ੨ ਨਾਮ ਜੀ ਜਪਣ ਜਪਾਉਣ ਵਾਲੇ, ਅਨੇਕਾਂ ਬ੍ਰਹਮਗਿਆਨੀ ਗੁਰਸੇਵਕ ਬਣਾਉਣ ਵਾਲੇ, ਅਮਰ ਸ਼ਹੀਦ ਸਾਹਿਬਜ਼ਾਦਿਆਂ ਜੀ ਵਾਂਗ, ਪੂਰਨ ਬ੍ਰਹਮ ਸਰੂਪ ਬ੍ਰਹਮਗਿਆਨੀ ਜੀ ਕੀ ਸੋਭਾ, ਪੂਰਨ ਬ੍ਰਹਮ ਸਰੂਪ ਬ੍ਰਹਮਗਿਆਨੀ ਜੀ ਹੀ ਬਨੀ ਹੈ, ਐਸੇ ਵਿਸਮਾਦ ਅਮਰ ਸ਼ਹੀਦ ਪੂਰਨ ਬ੍ਰਹਮਗਿਆਨੀ ਮਹਾਂਪੁਰਸ਼ ਜੀ, (ਸਰਬ) ਸਾਰਿਆਂ(ਕਾ) ਦੇ (ਧਨੀ) ਮਾਲਕ, ਪੂਰਨ ਬ੍ਰਹਮ ਸਰੂਪ ਹਨ।॥ ੮॥ ੮॥ ਯਥਾ:- ਅਬ ਤਉ ਜਾਇ ਚਢੇ ਸਿੰਘਾਸਨਿ; ਮਿਲੇ ਹੈ ਸਾਰਿੰਗ ਪਾਨੀ॥ ਰਾਮ ਕਬੀਰਾ.ਏਕ ਭਏ ਹੈ; ਕੋਇ ਨ ਸਕੈ ਪਛਾਨੀ॥) ਸੈਨੁ ਨਾਈ ਬੁਤਕਾਰੀਆ; ਓਹੁ ਘਰਿ ਘਰਿ ਸੁਨਿਆ॥ ਹਿਰਦੇ ਵਸਿਆ ਪਾਰਬ੍ਰਹਮੁ; ਭਗਤਾ ਮਹਿ ਗਨਿਆ॥ ੩॥)

ਜੇ ਜੇ ਸਹਿਤ; ਜਾਤਨ ਸੰਦੇਹਿ॥ ਪ੍ਰਭ ਕੋ ਸੰਗਿ; ਨ ਛੋਡਤ ਨੇਹ॥ ਤੇ ਤੇ; ਪਰਮਪੁਰੀ ਕਹ ਜਾਹੀ॥ ਤਿਨ ਹਰਿ ਸਿਉ ਅੰਤਰੁ ਕਛੁ ਨਾਹੀ॥ ੨੧॥ ਅਨੁਸਾਰ ਜਿਹੜਾ ਗੁਰੂ ਪਿਆਰਾ ਗੁਰਮੁਖਿ ਉਨ੍ਹਾਂ ਵਾਂਗ, ਗੁਰੂ ਅਰਥ ਅੰਗ ੨ ਕਟਾਵੇ ਸ਼ਹੀਦੀ ਪਾਵੇ, ਉਹ ਹੀ ਉਸ ਸੋਭਾ ਨੂੰ ਪ੍ਰਾਪਤ ਹੋ ਸਕਦਾ ਹੈ। ਵਾ ਵਾਹਿਗੁਰੂ ਪੂਰਨ ਬ੍ਰਹਮਗਿਆਨੀ ਜੀ ਪੈਦਾ ਕਰਨ ਵਾਲੇ ਵਾਹਿਗੁਰੂ ਮਹੱਲਾ ਪੰਜਵਾਂ ਜੀ ਸਰਬੱਤ ਦੇ ਭਲੇ ਹਿਤ, ਜੇਠ ਦੀ ਗਰਮੀ'ਚ, ਜ਼ਾਲਮਾਂ ਦੇ ਘੋਰ ਭਿਆਨਕ ਅਤਿਆਚਾਰ ਜ਼ੁਲਮ ਕਰਨ ਤੋਂ, ਹੁਣ ਤੱਤੀ ਤਵੀ'ਤੇ ਖੜ੍ਹ ਰਹੇ ਹਨ। ਵਾਹਿਗੁਰੂ ਮਹੱਲਾ ਨੌਵਾਂ ਜੀ ਸਰਬੱਤ ਦੇ ਭਲੇ ਹਿਤ, ਹੁਣ ਆਪਣਾ ਸੀਸ ਕਟਵਾ ਰਹੇ ਹਨ। ਸਤਿਗੁਰੂ ਗ੍ਰੰਥ ਸਾਹਿਬ ਜੀ'ਚ, ਅਕਾਲ ਪੁਰਖ ਜੀ ਦੀ ਸਾਰੀ ਮਹਿਮਾ, ਸਤਿਗੁਰੂ ਸਾਹਿਬ ਜੀ ਦੀ ਮਹਿਮਾ ਹੈ। ਇਸ ਲਈ ਬ੍ਰਹਮਗਿਆਨੀ ਕੀ ਸੋਭਾ; ਬ੍ਰਹਮਗਿਆਨੀ ਬਨੀ॥ ਨਾਨਕ ਬ੍ਰਹਮਗਿਆਨੀ; ਸਰਬ ਕਾ ਧਨੀ॥ ਪੂਰਨ ਬ੍ਰਹਮਗਿਆਨੀ,

ਪਾਰਬ੍ਰਹਮ ਪਰਮੇਸਰ ਸਤਿਗੁਰ; ਆਪੇ ਕਰਣੈਹਾਰਾ॥ ਚਰਣ ਧੂੜਿ ਤੇਰੀ.ਸੇਵਕੁ ਮਾਗੈ; ਤੇਰੇ ਦਰਸਨ ਕਉ ਬਲਿਹਾਰਾ॥ ੧॥) ਗੁਰਦੇਵ ਮਾਤਾ ਗੁਰਦੇਵ ਪਿਤਾ; ਗੁਰਦੇਵ ਸੁਆਮੀ ਪਰਮੇਸੁਰਾ॥ ਜੀ ਨੂੰ, ਰੋਮ ੨ ਕਰਕੇ ਨਿਮਖ ੨ ਸੁਆਸ ੨ ਅਨਿਕ ਬਾਰ ਸਦਾ ਸਦਾ ਨਮਸਕਾਰ ਡੰਡਉਤ ਬੰਦਨਾ ਹੈ॥ ੮॥ ੮॥ ਯਥਾ:- ਬ੍ਰਹਮਗਿਆਨੀ ਕਉ; ਸਦਾ ਅਦੇਸੁ॥) ਨਮਸਕਾਰ.ਤਾ ਕਉ ਲਖ ਬਾਰ॥ ਇਹੁ ਮਨੁ ਦੀਜੈ; ਤਾ ਕਉ ਵਾਰਿ॥) ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ; ਗੁਰਦੇਵ ਨਾਨਕ ਹਰਿ ਨਮਸਕਰਾ॥ ੧॥) ਆਦਿ ਗੁਰ ਏ; ਨਮਹ॥ ਜੁਗਾਦਿ ਗੁਰ ਏ; ਨਮਹ॥ ਸਤਿਗੁਰ ਏ; ਨਮਹ॥ ਸ੍ਰੀ ਗੁਰਦੇਵ ਏ; ਨਮਹ॥) ਗੁਰੁ ਸੇਵਉ, ਕਰਿ ਨਮਸਕਾਰ॥ ਆਜੁ ਹਮਾਰੈ, ਮੰਗਲਚਾਰ॥) ਸਤਿਗੁਰੁ ਦਇਆ ਨਿਧਿ.ਮਹਿਮਾ ਅਗਾਧਿ ਬੋਧਿ; ਨਮੋ ਨਮੋ ਨਮੋ ਨਮੋ.ਨੇਤਿ ਨੇਤਿ ਨੇਤਿ ਹੈ॥) ਸਦਾ ਸਦਾ, ਸਤਿਗੁਰ ਨਮਸਕਾਰ॥ ਗੁਰ ਕਿਰਪਾ ਤੇ; ਗੁਨ ਗਾਇ ਅਪਾਰ॥) ਗੁਰੁ ਪੂਰਾ; ਨਮਸਕਾਰੇ॥ ਪ੍ਰਭਿ; ਸਭੇ ਕਾਜ ਸਵਾਰੇ॥

੪੫. ਗਉੜੀ ਸੁਖਮਨੀ ਮਃ੫॥ ਸਲੋਕੁ॥) ਅਸਟਪਦੀ ਜੀ ਨੌਵੇਂ, ਆਦਿ ੨੭੪.

ਸਲੋਕੁ॥ ਉਰਿ ਧਾਰੈ; ਜੋ ਅੰਤਰਿ ਨਾਮੁ॥ ਸਰਬ ਮੈ; ਪੇਖੈ ਭਗਵਾਨੁ॥ ਨਿਮਖ ਨਿਮਖ; ਠਾਕੁਰ ਨਮਸਕਾਰੈ॥ ਨਾਨਕ ਓਹੁ ਅਪਰਸੁ; ਸਗਲ ਨਿਸਤਾਰੈ॥ ੧॥

{(ਨਾਈ.ਬਿੰਦੀ.ਨ.ਲਾਉ) ਵਾਹੁ ਵਾਹੁ ਸਚੇ ਪਾਤਿਸਾਹ; ਤੂ ਸਚੀ ਨਾਈ॥ ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਪੰਜਵੇਂ ਪਾਤਿਸ਼ਾਹਜੀ, ਜ਼ਾਲਮਾਂ ਦੇ ਘੋਰ ਭਿਆਨਕ ਜ਼ੁਲਮ ਕਰਨ ਤੋਂ, ਉੱਬਲ਼ਦੀ ਦੇਗ਼'ਚ ਬੈਠ ਕੇ, ਸਹੀ ਸੱਚੇ ਪੂਰਨ ਨਿਪੁੰਨ ਨ੍ਰਿਵਿਕਾਰ ਗੁਰਮੁਖਿ ਸਾਧ ਸੰਤ ਬ੍ਰਹਮਗਿਆਨੀ ਗੁਰਸੇਵਕ ਮਸਕੀਨੀਆ ਜਨ ਭਗਤ ਪੂਰਨ ਸਤਿਗੁਰੂ ਸਾਹਿਬ ਜੀ, ਅਪਰਸੁ ਬੈਸਨੋ ਭਗਉਤੀ ਪੰਡਿਤੁ ਰਾਮਦਾਸੁ ਜੀਵਨ ਮੁਕਤਿ ਦੇ ਗੁਣ, ਆਪਿ ਕਮਾਉ, ਅਵਰਾ ਉਪਦੇਸ॥ ਅਨੁਸਾਰ ਆਪ ਕਮਾ ਕੇ, ਲਿਖ ਰਹੇ ਹਨ। ਵਾਹਿਗੁਰੂ ਮਹੱਲਾ ਪੰਜਵਾਂ ਜੀ, ਹੁਣ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਰੂਪ ਗੁਰਤਾ ਬਿਰਾਜਮਾਨ ਹੋ ਕੇ, ਕਲ਼ਜੁੱਗੀ ਜੀਆਂ ਦੇ ਦਿਲ ਦਿਮਾਗ਼ 'ਚ ਗੁਰਬਾਣੀ ਜੀ ਭੇਜ ਕੇ, ਲੂੰ ੨'ਚ ਵਸ ਕੇ, ਉਨ੍ਹਾਂ 'ਤੇ ਹਰ ਸਮੇਂ ਸਾਚ ਨਾਮ ਕੀ ਅੰਮ੍ਰਿਤ ਵਰਖਾ॥ ਕਰਕੇ, ਨਿਰਗੁਣ ਸਰਗੁਣ ਦੀ ਏਕਤਾ ਬਖ਼ਸ਼ ਕੇ, ਉਪ੍ਰੋਕਤ ਪਦਵੀਆਂ ਬਖ਼ਸ਼ ਰਹੇ ਹਨ। }

ਉਰਿ ਧਾਰੈ; ਜੋ ਅੰਤਰਿ ਨਾਮੁ॥ ਸਰਬ ਮੈ; ਪੇਖੈ ਭਗਵਾਨੁ॥ ਨਿਮਖ ਨਿਮਖ; ਠਾਕੁਰ ਨਮਸਕਾਰੈ॥ ਨਾਨਕ ਓਹੁ ਅਪਰਸੁ; ਸਗਲ ਨਿਸਤਾਰੈ॥ ੧॥ ਖੰਡ ਬ੍ਰਹਮੰਡ ਬੇਅੰਤ; ਉਧਾਰਣਹਾਰਿਆ॥ ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਮਹੱਲਾ ੫ ਜੀ, ਗੁਰਮੁਖਿ ਅਪਰਸੁ ਜੀ ਦੇ ਸੁਲੱਛਣ ਫ਼ੁਰਮਾਉਂਦੇ ਹਨ:- (ਜੋ) ਜਿਹੜੇ ਗੁਰੂ ਪਿਆਰੇ ਗੁਰਸੇਵਕ ਜੀ, ਮਿੱਠੇ ਪਿਆਰੇ (ਨਾਮੁ) ਅਜਪਾ ਜਾਪ ਵਾਹਿਗੁਰੂ ਨਿਰੰਕਾਰ ਜੀ ਨੂੰ, ਗੁਰਤਾ ਬਿਰਾਜਮਾਨ ਸਤਿਗੁਰੂ ਗ੍ਰੰਥ ਸਾਹਿਬ ਜੀ ਦੁਆਰਾ, ਆਪਣੇ(ਉਰਿ) ਰਿਦੇ(ਅੰਤਰਿ) ਅੰਦਰ(ਧਾਰੈ) ਧਾਰਨ ਕਰਨ। ਸਰਬੀ ਰੰਗੀ ਰੂਪੀ ਤੂੰ ਹੈ; ਅਨੁਸਾਰ (ਸਰਬ) ਸਾਰਿਆਂ ਰੂਪਾਂ ਰੰਗਾਂ ਦੁਸ਼ਮਣ ਮਿੱਤ੍ਰ(ਮੈ) 'ਚ, ਭਗਵਾਨੁ ਜੀ

ਨੂੰ(ਪੇਖੈ) ਦੇਖਣ, ਨਿਮਖ ਨਿਮਖ(ਠਾਕੁਰ) ਓਪਤਿ ਪਰਲਉ; ਖਿਨ ਮਹਿ ਕਰਤਾ॥ ਆਪਿ ਅਲੇਪਾ; ਨਿਰਗੁਨੁ ਰਹਤਾ॥ ਵਾਹਿਗੁਰੂ ਜੀ ਨੂੰ, ਮਨ ਬਾਣੀ ਰੋਮ ੨ ਕਰਕੇ(ਨਮਸਕਾਰੈ) ਨਮਸਕਾਰ ਹੀ ਨਮਸਕਾਰ ਕਰਨ, ਓਹੁ ਪਿਆਰੇ(ਅਪਰਸੁ) ਅਛੋਹ ਨਿਰਲੇਪ ਪੂਰਨ ਬ੍ਰਹਮਗਿਆਨੀ ਰੱਬ ਰੂਪ ਮਹਾਂਪੁਰਸ਼ ਗੁਰਮੁਖਿ ਸਾਧ ਗੁਰਸੇਵਕ ਖ਼ਾਲਸੇ ਜੀ, (ਸਗਲ) ਸਾਰਿਆਂ ਨੂੰ ਔਗੁਣਾਂ ਵਿਕਾਰਾਂ ਸੁਆਦਾਂ ਜਮਾਂ ਜੂਨਾਂ ਜ਼ਿਆਦਾ ਸੌਣ ਜ਼ਿਆਦਾ ਬੋਲਣ ਹੰਕਾਰ ਸੁਖ, ਆਪਣੀ ਵਡਿਆਈ ਆਪ ਕਰਨ, ਨਿੰਦਾ ਮਾਇਆ ਤੋਂ(ਨਿਸਤਾਰੈ) ਤਾਰਦੇ ਹਨ॥ ੧॥ ਜਿਵੇਂ, ਜਉ ਤਉ; ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ; ਗਲੀ ਮੇਰੀ ਆਉ॥ ਇਤੁ ਮਾਰਗਿ; ਪੈਰੁ ਧਰੀਜੈ॥ ਸਿਰੁ ਦੀਜੈ; ਕਾਣਿ ਨ ਕੀਜੈ॥ ਅਨੁਸਾਰ ਵਾਹਿਗੁਰੂ ਮਹੱਲੇ ਦਸਵੇਂ ਜੀ ਨੇ ਪੰਜ ਸੀਸ ਮੰਗੇ, ਪੰਜਾਂ ਪਿਆਰਿਆਂ ਨੇ ਅਰਪੇ, ਪੂਰਨ ਗ੍ਰੀਬੀ ਆਜ਼ਜ਼ੀ ਨਾਲ ਪ੍ਰੇਮ ਬੇਨਤੀ ਕੀਤੀ, "ਹੇ ਵਾਹਿਗੁਰੂ ਜੀ !ਜੇ ਲੱਖਾਂ ਹੀ ਸੀਸ ਹੁੰਦੇ ਤਾਂ ਭੀ ਆਪ ਜੀ ਨੂੰ ਅਰਪਦੇ। "ਐਸੀ ਉੱਚ ਕਰਨੀ ਕਮਾਈ'ਤੇ ਮੋਹਿਤ ਹੋ ਕੇ, ਪੰਜਾਂ ਪਿਆਰਿਆਂ ਨੂੰ ਆਪ ਅੰਮ੍ਰਿਤ ਛਕਾ ਕੇ, ਉਨ੍ਹਾਂ ਦੇ ਸਾਹਮਣੇ ਖੜ੍ਹ ਕੇ, ਆਪਣੇ ਗਲ਼'ਚ ਪੱਲਾ ਪਾ ਕੇ, ਦੋਵੇਂ ਹੱਥ ਜੋੜ ਸੀਸ ਝੁਕਾ ਕੇ ਅੰਮ੍ਰਿਤ ਦੀ ਦਾਤ ਮੰਗੀ। ਵਾਹੁ ਵਾਹੁ ਗੁਰੂ ਗੋਬਿੰਦ ਸਿੰਘ ਆਪੇ ਗੁਰੁ ਚੇਲਾ। ਅਨੁਸਾਰ ਅੰਮ੍ਰਿਤ ਛਕ ਕੇ ਆਪਣੇ ਚੇਲਿਆਂ ਦੇ ਚੇਲੇ ਬਣੇ। ਪੰਜਾਂ ਪਿਆਰਿਆਂ ਨੇ ਆਪਣਾ ਸਾਰਾ ਹੀ ਜੀਵਨ, ਪਰਮਪੂਜਨੀਕ ਗੁਰੂ ਪ੍ਰੀਤਮ ਜੀ ਤੋਂ ਕੁਰਬਾਨ ਕੀਤਾ। ਪਰਮਪੂਜਨੀਕ ਮਹਾਨ ਬਲਵਾਨ ਧੀਰਜਧਾਰੀ ਪਰਉਪਕਾਰੀ ਪੂਰਨ ਬ੍ਰਹਮਗਿਆਨੀ ਰੱਬ ਰੂਪ ਪਿਆਰੇ ਹਿੰਮਤਸਿੰਘ, ਪਿਆਰੇ ਮੋਹਕਮਸਿੰਘ, ਪਿਆਰੇ ਸਾਹਿਬਸਿੰਘਜੀ ਚੜ੍ਹ ਕੇ ਆਏ, ਜ਼ਾਲਮਾਂ ਦਾ ਪੁਰਜਾ ੨ ਕੱਟ ਕੇ ਆਪਣੇ ਪਿਆਰੇ ਪ੍ਰੀਤਮ ਗੁਰੂ ਜੀ ਤੋਂ ਕੁਰਬਾਨ ਹੋਏ, ਪਿਆਰੇ ਦਇਆਸਿੰਘ, ਪਿਆਰੇ ਧਰਮਸਿੰਘ ਤੇ ਭਾਈ ਮਾਨ ਸਿੰਘ ਸਾਹਿਬ ਜੀ ਸ੍ਰੀ ਚਮਕੌਰ ਸਾਹਿਬ ਜੀ ਗੜ੍ਹੀ 'ਚੋਂ, ਗੁਰੂ ਪ੍ਰਮੇਸਰ ਜੀ ਦੇ ਨਾਲ ਬਾਹਰ ਆ ਕੇ ਧਰਮ ਜੰਗ ਕੀਤਾ। ਰੋਮ ੨ ਕਰਕੇ ਨਿਮਖ ੨ ਆਪਣੇ ਠਾਕੁਰ ਭਗਵਾਨ ਵਾਹਿਗੁਰੂ ਮਹੱਲੇ ਦਸਵੇਂ ਜੀ ਨੂੰ ਨਮਸਕਾਰਾਂ ਹੀ ਨਮਸਕਾਰਾਂ ਕਰਦਿਆਂ ਫ਼ੁਰਮਾਨ ਸਿਰ ਮੱਥੇ 'ਤੇ ਮੰਨਦੇ ਰਹੇ। ਐਸੇ ਸਮੂਹ ਸ਼ਹੀਦ ਸਿੰਘ ਸਾਹਿਬਾਨ ਸੰਤ ਭਗਤ ਗੁਰਸੇਵਕ ਅਪੱਰਸ ਹਨ।

ਬ੍ਰਹਮਗਿਆਨੀ ਕੈ; ਗਰੀਬੀ ਸਮਾਹਾ॥ ਬ੍ਰਹਮਗਿਆਨੀ; ਪਰਉਪਕਾਰ ਉਮਾਹਾ॥) ਬ੍ਰਹਮਗਿਆਨੀ; ਸਗਲ ਕੀ ਰੀਨਾ॥ ਭਾਈ ਗੁਰਦਾਸ ਸਾਹਿਬ ਜੀ ਅਪਰਸ ਦੇ ਇਹ ਸ਼ੁਭ ਸੁਲੱਛਣ ਫ਼ੁਰਮਾ ਰਹੇ ਹਨ:- ਹਉ ਤਿਸੁ.ਘੋਲਿ ਘੁਮਾਇਆ; ਗੁਰਮਤਿ.ਰਿਦੈ ਗਰੀਬੀ ਆਵੈ। ਹਉ ਤਿਸੁ.ਘੋਲਿ ਘੁਮਾਇਆ; ਪਰ ਨਾਰੀ ਦੇ.ਨੇੜਿ ਨ ਜਾਵੈ। ਹਉ ਤਿਸੁ.ਘੋਲਿ ਘੁਮਾਇਆ; ਪਰ ਦਰਬੈ ਨੋ.ਹਥੁ ਨ ਲਾਵੈ। ਹਉ ਤਿਸੁ.ਘੋਲਿ ਘੁਮਾਇਆ; ਪਰ ਨਿੰਦਾ ਸੁਣਿ.ਆਪੁ ਹਟਾਵੈ। ਹਉ ਤਿਸੁ.ਘੋਲਿ ਘੁਮਾਇਆ; ਸਤਿਗੁਰ ਦਾ ਉਪਦੇਸੁ ਕਮਾਵੈ। ਹਉ ਤਿਸੁ. ਘੋਲਿ ਘੁਮਾਇਆ; ਥੋੜਾ ਸਵੈ.ਥੋੜਾ ਹੀ ਖਾਵੈ। ਗੁਰਮੁਖਿ ਸੋਈ; ਸਹਜਿ ਸਮਾਵੈ॥ ੪॥

(ਸੱਸੇ.ਪੈਰ.ਬਿੰਦੀ.ਨ.ਲਾਉ) (ਅਸਟਪਦੀ॥) ਪਰਮਪੂਜਨੀਕ ਦਸ ਤੁਕੀਆਂ, ਅੱਠ ਪਉੜੀਆਂ ਦੇ ਅਸਟਪਦੀ ਜੀ ਨੌਵੇਂ।

ਮਿਥਿਆ; ਨਾਹੀ ਰਸਨਾ ਪਰਸ॥) ਮਾਥੈ ਤ੍ਰਿਕੁਟੀ; ਦ੍ਰਿਸਟਿ ਕਰੂਰਿ॥ ਬੋਲੈ ਕਉੜਾ; ਜਿਹਬਾ ਕੀ ਫੂੜਿ॥ ਸਦਾ ਭੂਖੀ; ਪਿਰੁ ਜਾਨੈ ਦੂਰਿ॥ ੧॥) ਓਇ ਪਾਪੀ.ਸਦਾ ਫਿਰਹਿ ਅਪਰਾਧੀ; ਮੁਖਹੁ.ਅਪਰਸ ਕਹਾਵਹਿ॥ ਸਦਾ ਸਦਾ ਫਿਰਹਿ ਅਭਿਮਾਨੀ; ਸਗਲ ਕੁਟੰਬ ਡੁਬਾਵਹਿ॥ ਅਨੁਸਾਰ ਸ੍ਰਬੱਤ ਦੇ ਭਲੇ ਦੇ ਕੰਮ ਨੂੰ ਹੱਥ ਨ ਲਾਉਣਾ, ਕਿਸੇ ਦਾ ਪ੍ਰਛਾਵਾਂ ਨ ਪੈਣ ਦੇਣਾ, ਦੂਜਿਆਂ ਤੋਂ ਨਫ਼ਰਤ ਕਰਨੀ, ਪਰਾਇਆ ਰੂਪ ਦੇਖਣਾ, ਸੰਤ ਜੀ ਦੀ ਸੇਵਾ ਨ ਕਰਨੀ, ਇੰਦ੍ਰਿਆਂ ਦੇ ਵਿਸ਼ਿਆਂ 'ਚ ਖੱਚਤ ਰਹਿਣਾ, ਆਪਣੇ ਆਪ ਨੂੰ ਅਪਰਸ ਮੰਨ ਕੇ ਹੰਗਤਾ ਕਰਨੀ, ਇਨ੍ਹਾਂ ਖੋਟੇ ਦੋਸ਼ਾਂ ਦੀ ਨਿਵਿਰਤੀ ਲਈ, ਗੁਰਮਤਿ ਅਨੁਸਾਰ ਸਹੀ ਸੱਚੇ ਅਪਰਸ ਜੀ ਦੇ ਸੁਲੱਛਣ ਫ਼ੁਰਮਾਉਂਦੇ ਹਨ:- ਗੁਰਮੁਖਿ ਅਪਰਸ ਜੀ ਦੀ ਪਾਕ ਰਸਨਾ ਨੂੰ, (ਮਿਥਿਆ) ਝੂੱਠ ਵਿਸ਼ੇ ਵਿਕਾਰ ਮੰਦੇ ਬੋਲ ਦੀ(ਪਰਸ) ਛੋਹ (ਨਾਹੀ) ਨਾ ਲੱਗਦੀ ਹੋਵੇ, ਭਾਵ ਆਪਣੀ ਰਸਨਾ ਕਰਕੇ ਵਿਕਾਰ ਦੇ ਬਚਨ ਕਰਕੇ ਨ ਹੱਸਣ, ਕਿਸੇ ਨੂੰ ਕਤਲ ਕਰਾਉਣ ਦੇ ਬਚਨ ਨ ਕਹਿਣ, ਸੁਆਦ 'ਚ ਖੱਚਤ ਨ ਹੋਣ, ਕਿਸੇ ਨੂੰ ਫਿੱਕਾ ਉੱਕਾ ਹੀ ਨ ਬੋਲਣ। ਯਥਾ:- ਕਿਸ ਹੀ ਮੰਦਾ ਆਖਿ ਨ ਚਲੈ; ਸਚਿ ਖਰਾ ਸਚਿਆਰਾ ਹੇ॥ ੧੪॥) ਮੰਦਾ.ਕਿਸੈ ਨ ਆਖਿ; ਝਗੜਾ ਪਾਵਣਾ॥) ਇਕੁ ਫਿਕਾ.ਨਾ ਗਾਲਾਇ; ਸਭਨਾ ਮੈ ਸਚਾ ਧਣੀ॥

ਮਨ ਮਹਿ ਪ੍ਰੀਤਿ; ਨਿਰੰਜਨ ਦਰਸ॥ ਗੁਰਮੁਖਿ ਅਪਰਸ ਜੀ ਦੇ ਮਨ(ਮਹਿ) 'ਚ, (ਨਿਰੰਜਨ) ਸ਼ੁੱਧ ਪ੍ਰਕਾਸ਼ ਸਰੂਪ ਵਾਹਿਗੁਰੂ ਜੀ ਦੇ ਸੁੰਦਰ ਅਮੋਲਕ(ਦਰਸ) ਦਰਸ਼ਨ ਦੀ ਪੂਰਨ ਪ੍ਰੀਤਿ ਹੋਵੇ। ਵਾ ਆਪਣੇ ਮਨ(ਮਹਿ) 'ਚ ਨਿਰੰਜਨ ਜੀ ਦੇ ਦਰਸ, ਪੂਰਨ ਪ੍ਰੀਤਿ ਨਾਲ ਕਰਦੇ ਹੋਣ। ਵਾ ਨਿਰੰਜਨ ਜੀ ਦੇ ਮਨ(ਮਹਿ) 'ਚ, ਗੁਰਮੁਖਿ ਅਪਰਸ ਜੀ ਦੇ ਦਰਸ ਦੀ ਪ੍ਰੀਤਿ ਹੋਵੇ, ਭਾਵ ਅਪਰਸ ਜੀ ਐਸੇ ਵਿਸਮਾਦੀ ਹੋਣ, ਭਾਵ ਸ੍ਰਬ ਵਿਆਪੀ ਵਿਸਮਾਦ ਅਜਪਾ ਜਾਪ ਅਨਤਕਲਾਵਾਨ ਮੇਹਰਵਾਨ ਵਾਹਿਗੁਰੂ ਜੀ ਸਰਗੁਨ ਸਰੂਪ ਧਾਰ ਕੇ, ਪੂਰਨ ਪ੍ਰੀਤ ਨਾਲ ਅਪਰਸ ਜੀ ਦੇ ਦਰਸ਼ਨ ਕਰਨ। ਯਥਾ:- ਕਬੀਰ.ਮਨੁ ਨਿਰਮਲੁ ਭਇਆ; ਜੈਸਾ ਗੰਗਾ ਨੀਰੁ॥ ਪਾਛੈ ਲਾਗੋ ਹਰਿ ਫਿਰੈ; ਕਹਤ ਕਬੀਰ ਕਬੀਰ॥

ਪਰ ਤ੍ਰਿਅ ਰੂਪੁ; ਨ ਪੇਖੈ ਨੇਤ੍ਰ॥ ਗੁਰਮੁਖਿ ਅਪਰਸ ਜੀ(ਪਰ) ਪਰਾਈ(ਤ੍ਰਿਅ) ਇਸਤ੍ਰੀ ਦਾ ਰੂਪੁ, ਮੂਵੀ, ਕਾਗਜ਼ 'ਤੇ ਫੋਟੋ(ਨੇਤ੍ਰ) ਅੱਖ ਨਾਲ ਨ(ਪੇਖੈ) ਦੇਖਦੇ ਹੋਣ। ਪਰਾਇਆ ਰੂਪ ਦੇਖਣ ਦੇ ਅਸੰਖ ਦੋਸ਼ ਮਹਾਂ ਪਾਪ ਹਨ। ਯਥਾ:- ਬੇਦ ਪੜੇ ਪੜਿ ਪੰਡਿਤ ਮੂਏ; ਰੂਪੁ ਦੇਖਿ ਦੇਖਿ ਨਾਰੀ॥) ਅਖੀ ਸੂਤਕੁ ਵੇਖਣਾ; ਪਰ ਤ੍ਰਿਅ ਪਰ ਧਨ ਰੂਪੁ॥ {ਪਰਥਾਇ ਸਾਖੀ.ਮਹਾਪੁਰਖ ਬੋਲਦੇ; ਸਾਝੀ ਸਗਲ ਜਹਾਨੈ॥ ਅਨੁਸਾਰ ਸਤਿਗੁਰੂ ਸਾਹਿਬਾਨ ਜੀ ਆਪਣੇ ਬੱਚੇ ਬੱਚੀਆਂ ਨੂੰ ਸਵਾਰਨ ਲਈ, ਸਾਂਝਾ ਉਪਦੇਸ਼ ਬਖ਼ਸ਼ ਰਹੇ ਹਨ, ਭਾਵ ਬੱਚੀਆਂ ਭੀ ਪਰਾਇਆ ਰੂਪ ਨ ਦੇਖਣ। }

ਪਰ ਤ੍ਰਿਅ.ਰੂਪ ਨਿਹਾਰੇ। ਲਾਗੈ ਸੂਤਕ.ਰੋਮ ਰੋਮ ਕਉ ਪਿਆਰੇ। ਪਰ ਤ੍ਰਿਅ.ਰੂਪ ਨਿਹਾਰੇ। ਸਤਿ ਪ੍ਰਮੇਸਰ.ਤਿਸ ਕਉ ਮਾਰੇ। ਪਰ ਤ੍ਰਿਅ.ਰੂਪ ਨਿਹਾਰੇ। ਭੋਗੇ ਕਸਟ.ਅਸੰਖ ਅਪਾਰੇ। ਪਰ ਤ੍ਰਿਅ.ਰੂਪ ਨਿਹਾਰੇ। ਨੇਤ੍ਰ ਅਤਿ ਮੈਲੇ.ਹੋਹਿਂ ਪਿਆਰੇ। ਪਰ ਤ੍ਰਿਅ ਰੂਪ.ਨਿਹਾਰੇ। ਸੁਖ ਨ ਦੇਖੈ; ਸੁਪਨ

ਮਝਾਰੇ। ਪਰ ਤ੍ਰਿਅ.ਰੂਪ ਨਿਹਾਰੇ। ਜਮ ਵੱਸ ਪਏ.ਵੱਡ ਜੋਧ ਅਪਾਰੇ। ਪਰ ਤ੍ਰਿਅ.ਰੂਪ ਨਿਹਾਰੇ। ਜਨਮ ਧਰਮ.ਜੂਏ ਹਾਰੇ। ਪਰ ਤ੍ਰਿਅ.ਰੂਪ ਨਿਹਾਰੇ। ਰੋਗ ਸੋਗ ਵਿਜੋਗ.ਤਿਸ ਮਾਰੇ। ਪਰ ਤ੍ਰਿਅ.ਰੂਪ ਨਿਹਾਰੇ। ਕੂਕਰ ਸੂਕਰ.ਮਹਾਂ ਕੂੜਿਆਰੇ। ਪਰ ਤ੍ਰਿਅ.ਰੂਪ ਨਿਹਾਰੇ। ਅਧਮ ਚੰਡਾਲ.ਭੋਗੇ ਨਰਕ ਹਜ਼ਾਰੇ। ਪਰ ਤ੍ਰਿਅ.ਰੂਪ ਨਿਹਾਰੇ। ਹੋਹਿ ਅਪਵਿੱਤ੍ਰ.ਸੁਪਨ ਮਝਾਰੇ। ਪਰ ਤ੍ਰਿਅ ਰੂਪ ਨਿਹਾਰੇ। ਕਾਮ ਓਮਾਹਿ ਕੈ.ਤਿਸ ਕਉ ਮਾਰੇ। ਪਰ ਤ੍ਰਿਅ.ਰੂਪ ਨਿਹਾਰੇ। ਪਾਪੀ ਆਤਮਘਾਤੀ.ਹੈ ਸੰਸਾਰੇ। ਪਰ ਤ੍ਰਿਅ. ਰੂਪ ਨਿਹਾਰੇ। ਜਲਤਾ ਜਲਤਾ.ਜੀਵਨ ਬਾਜ਼ੀ ਹਾਰੇ। ਪਰ ਤ੍ਰਿਅ.ਰੂਪ ਨਿਹਾਰੇ। ਕਾਮੀ ਕ੍ਰੋਧੀ.ਪਾਪਨ ਕੋਟਿ ਉਸਾਰੇ। ਪਰ ਤ੍ਰਿਅ.ਰੂਪ ਨਿਹਾਰੇ। ਪੜਤਾ ਲਹੂ ਪਾਕ.ਨਦੀ ਮਝਾਰੇ। ਪਰ ਤ੍ਰਿਅ.ਰੂਪ ਨਿਹਾਰੇ। ਜਨਮ ਮਰੈ.ਮਰ ਨਰਕ ਸਿਧਾਰੇ। ਪਰ ਤ੍ਰਿਅ.ਰੂਪ ਨਿਹਾਰੇ। ਏਡਜ਼ ਆਦਿ.ਤਿਸ ਮਾਰੇ। (ਦਾਸਨਿ ਦਾਸ)

ਸਾਖੀ:- ਪਰਮਪੂਜਨੀਕ ਬ੍ਰਹਮਗਿਆਨੀ ਕੈ; ਗਰੀਬੀ ਸਮਾਹਾ॥ ਬ੍ਰਹਮਗਿਆਨੀ; ਪਰਉਪਕਾਰ ਉਮਾਹਾ॥ ਪੂਰਨ ਬ੍ਰਹਮਗਿਆਨੀ ਰੱਬ ਰੂਪ ਭਗਤ ਸੂਰਦਾਸ ਸਾਹਿਬ ਜੀ:- ਆਪ ਜੀ ਸੰਸਕ੍ਰਿਤ ਫ਼ਾਰਸੀ ਹਿੰਦੀ ਦੇ ਪੂਰਨ ਵਿੱਦਵਾਨ ਸਨ। ਅਕਬਰ ਦੇ ਅਹਿਲਕਾਰ ਵਜੋਂ, ਇਲਾਕੇ ਅਵਧ'ਚ ਸੰਦੀਲਾ ਦੇ ਹਾਕਮ ਬਣੇ। ਮਨਿ ਬੈਰਾਗੁ ਭਇਆ; ਦਰਸਨੁ ਦੇਖਣੈ ਕਾ ਚਾਉ॥ ਅਨੁਸਾਰ ਆਪ ਜੀ ਨੂੰ ਪੂਰਨ ਦ੍ਰਿੜ ਬੈਰਾਗ ਹੋ ਗਿਆ। ਸਿਧ ਸਾਧਿਕ ਗਿਰਹੀ ਜੋਗੀ; ਤਜਿ ਗਏ ਘਰ ਬਾਰ॥ ੧॥ ਅਨੁਸਾਰ ਸਭ ਕੁੱਝ ਤਿਆਗ ਕੇ ਬੰਦਗੀ ਕਰਨ ਲੱਗ ਗਏ। ਇੱਕ ਨੇਕ ਸਾਊ ਸ਼ਾਹੂਕਾਰ ਪ੍ਰਵਾਰ ਸਮੇਤ ਦਰਸ਼ਨ ਕਰਨ ਆਉਣ ਲੱਗਾ। ਤਪੇ ਤਪੀਸਰ; ਡੋਲੈ ਚੀਤ॥ ਅਨੁਸਾਰ ਸਾਊ ਸ਼ਾਹੂਕਾਰਨੀ ਦਾ ਰੂਪ ਦੇਖ ਕੇ, ਚਿੱਤ ਡੋਲਣ ਤੋਂ, ਪਚਿ ਪਚਿ ਮੁਏ; ਬਿਖੁ ਦੇਖਿ ਪਤੰਗਾ॥ ਅਨੁਸਾਰ ਪਤੰਗੇ ਵਾਂਗ ਸੜਨ ਲੱਗ ਗਏ। ਅਖੀ ਸੂਤਕੁ.ਵੇਖਣਾ; ਪਰ ਤ੍ਰਿਅ.ਪਰ ਧਨ ਰੂਪੁ॥ ਅਨੁਸਾਰ ਸਾਰੇ ਸ੍ਰੀਰ ਨੂੰ ਅਪਵਿੱਤ੍ਰਤਾਈ ਬੇਚੈਨੀ ਹੋ ਗਈ। ਬੇਦ ਪੜੇ ਪੜਿ.ਪੰਡਿਤ ਮੂਏ; ਰੂਪੁ ਦੇਖਿ ਦੇਖਿ ਨਾਰੀ॥) ਕਾਮੀ ਪੁਰਖ; ਕਾਮਨੀ ਪਿਆਰੀ॥ ਅਨੁਸਾਰ ਸਾਊ ਸ਼ਾਹੂਕਾਰਨੀ ਦਾ ਸਰੂਪ ਦੇਖਣ ਲਈ, ਅਤੀਤ ਬਾਣਾ ਤਿਆਗ ਕੇ, ਲੱਕੜਹਾਰੇ ਦੇ ਭੇਸ 'ਚ ਜੰਗਲ਼ 'ਚੋਂ, ਲੱਕੜਾਂ ਦਾ ਇੱਕ ਭਾਰ ਸ਼ਾਹੂਕਾਰ ਦੇ ਘਰੇ ਨਿੱਤ ਹੀ ਲਿਜਾਂਦੇ। ਲੱਕੜਾਂ ਸੁੱਟ ਕੇ ਬਿਆਕੁਲ ਹਾਲਤ 'ਚ ਖੜ੍ਹੇ, ਸਾਊ ਸ਼ਾਹੂਕਾਰਨੀ ਦੇ ਸਰੂਪ ਵੱਲ ਦੇਖਦੇ ਰਹਿੰਦੇ। ਸ਼ਾਹੂਕਾਰ ਸ਼ਾਹੂਕਾਰਨੀ ਬੰਦਗੀ ਸਾਧੂ ਸੇਵਾ ਪੁੰਨ ਦਾਨ ਦੇ ਹਿਤਕਾਰੀ ਸਨ। ਪਤੀਬ੍ਰਤਾ ਨੇਕ ਸ਼ਾਹੂਕਾਰਨੀ ਨੇ ਦਿਲ 'ਚ ਬੜਾ ਹੀ ਅਫ਼ਸੋਸ ਕੀਤਾ, ਕਿ ਇਨ੍ਹਾਂ ਦਾ ਮਨ ਡੋਲ ਗਿਆ ਹੈ, ਜੇ ਆਪਣੇ ਪਤੀ ਨੂੰ ਦੱਸਿਆ ਤਾਂ ਇਨ੍ਹਾਂ ਨੂੰ ਮਾਰਨ ਮਰਾਉਣਗੇ। ਇਸ ਲਈ ਚੁੱਪ ਰਹੀ। ਇੱਕ ਸਾਲ ਮਗਰੋਂ ਘਰ 'ਚ ਲੱਕੜਾਂ ਦੇਖ ਕੇ ਸ਼ਾਹੂਕਾਰ ਨੇ ਪੁੱਛਿਆ, "ਇਹ ਲੱਕੜਾਂ ਤੁਸੀਂ ਕਿੱਥੋਂ ਮੰਗਾਉਂਦੇ ਹੋਂ?"ਪਤੀਬ੍ਰਤਾ ਨੇ ਦੋਵੇਂ ਹੱਥ ਜੋੜ ਸਿਰ ਝੁਕਾ ਕੇ, ਪੂਰਨ ਗ੍ਰੀਬੀ ਨਾਲ ਪ੍ਰੇਮ ਬੇਨਤੀ ਕੀਤੀ, "ਜੇਕਰ ਆਪ ਪੂਰਨ ਖਿਮਾ ਕਰੋਂ ਤਾਂ ਦੱਸ ਸਕਦੀ ਹਾਂ। ਇਸ 'ਚ ਪ੍ਰਮਾਤਮਾ ਜੀ ਦੀ ਜਾਮਨੀ ਦੇਵੋ। "ਸ਼ਾਹੂਕਾਰ ਨੂੰ ਪਤੀਬ੍ਰਤਾ'ਤੇ ਪੂਰਨ ਭਰੋਸਾ ਸੀ। ਕਿਹਾ, "ਠੀਕ ਹੈ, ਦਾਸ ਖਿਮਾ

ਹੀ ਕਰੇਗਾ। ਜਿੱਥੇ ਖਿਮਾ ਹੈ, ਉੱਥੇ ਮਹਾਰਾਜ ਵਸਦੇ ਹਨ। " ਯਥਾ:- ਕਬੀਰਾ.ਜਹਾ ਗਿਆਨੁ, ਤਹ ਧਰਮੁ ਹੈ; ਜਹਾ ਝੂਠੁ.ਤਹ ਪਾਪੁ॥ ਜਹਾ ਲੋਭੁ.ਤਹ ਕਾਲੁ ਹੈ; ਜਹਾ ਖਿਮਾ.ਤਹ ਆਪਿ॥ ੧੫੫॥) ਖਿਮਾ ਸੀਗਾਰੁ.ਕਾਮਣਿ ਤਨਿ ਪਹਿਰੈ; ਰਾਵੈ ਲਾਲ ਪਿਆਰੀ॥ ਪਤੀਬ੍ਰਤਾ ਨੇ ਸੱਚ ੨ ਦੱਸ ਦਿਤਾ। ਸੱਚ ਸੁਣ ਕੇ ਸ਼ਾਹੂਕਾਰ ਨੂੰ ਬਹੁਤ ਹੀ ਵੈਰਾਗ ਹੋ ਗਿਆ। "ਇਤਨਾ ਵੱਡਾ ਤਿਆਗੀ ਵੈਰਾਗੀ, ਸੰਸਾਰੀ ਗੰਦ ਲਈ ਇੱਕ ਸਾਲ ਲੱਕੜਾਂ ਢੋਂਦਾ ਰਿਹਾ। "ਇਸ ਤਰ੍ਹਾਂ ਇਹ ਜੀਵ ਅਨੇਕਾਂ ਜੂਨਾਂ 'ਚ ਭ੍ਰਮਦਾ ਕਸ਼ਟ ਭੋਗ ਰਿਹਾ ਹੈ। ਯਥਾ:- ਬੈਰ ਬਿਰੋਧ; ਕਾਮ ਕ੍ਰੋਧ ਮੋਹ॥ ਝੂਠ ਬਿਕਾਰ; ਮਹਾ ਲੋਭ ਧ੍ਰੋਹ॥ ਇਆਹੂ ਜੁਗਤਿ; ਬਿਹਾਨੇ ਕਈ ਜਨਮ॥ ਨਾਨਕ.ਰਾਖਿ ਲੇਹੁ; ਆਪਨ ਕਰਿ ਕਰਮ॥ ਦੋਹਾਂ ਨੇ ਸਿਮਰਨ ਕਰਕੇ ਅਰਦਾਸ ਕੀਤੀ। "ਹੇ ਸਰਬ ਵਿਆਪੀ ਅਕਾਲ ਪੁਰਖੁ ਜੀ !ਸਦਾ ਸਦਾ, ਇਹੁ ਭੂਲਨਹਾਰੁ॥ ਜੀਵ 'ਤੇ ਕ੍ਰਿਪਾ ਕਰੋ, ਜਿਸ ਕਰਕੇ ਉਸ ਦੀ ਮਤਿ ਆਪ ਜੀ ਦੇ ਸਰਬ ਵਿਆਪੀ ਚਰਨ-ਕਮਲਾਂ 'ਚ ਜੁੜੇ। "ਸ਼ਾਹੂਕਾਰ ਸ਼ਾਹੂਕਾਰਨੀ ਦੋਵੇਂ ਖਿਮਾ ਧੀਰਜ ਪਰ ਉਪਕਾਰ ਵਾਲੇ ਨੇਕ ਸਨ, ਗੁੱਸਾ ਕਰਨ ਦੀ ਬਜਾਏ, ਲੱਜਿਆ ਦੇ ਕੇ ਸਵਾਰਨ ਲਈ, ਭਗਤ ਜੀ ਨੂੰ ਆਪਣੇ ਘਰ ਲੰਗਰ ਛਕਾਉਣ ਲਈ ਬੁਲਾਇਆ। ਸਤਿਕਾਰ ਸਹਿਤ ਭਗਤ ਜੀ ਦੇ ਚਰਨ ਧੋ ਕੇ, ਲੰਗਰ ਛਕਾਇਆ ਤੇ ਕਿਹਾ, "ਹੇ ਭਗਤ ਜੀ !ਘਰ ਵਾਲੀ ਸਮੇਤ ਸਭ ਕੁੱਝ ਸੰਭਾਲ਼ੋ, ਆਪ ਜੀ ਅਸਾਡੇ ਪਾਪੀਆਂ ਦੇ ਤਾਰਕ ਹੋਂ, ਮਰਨ ਤੇ ਜਮਾਂ ਦੇ ਕਸ਼ਟ ਤੋਂ ਬਚਾਵੋਂਗੇ। ਦਾਸਨਦਾਸ ਬੰਦਗੀ ਕਰੇਗਾ। "ਇਹ ਸੁਣ ਕੇ ਭਗਤ ਜੀ ਨੂੰ ਬਹੁਤ ਹੀ ਲੱਜਿਆ ਆਈ। ਧਰਤੀ 'ਚ ਗ਼ਰਕ ਹੋਣ ਲੱਗੇ। -ਅਫ਼ਸੋਸ ਲਾਹਣਤ ਹੈ, ਉੱਚਾ ਔਹੁਦਾ ਤਿਆਗ ਕੇ ਦਾਸ ਨੇ ਪਰਾਏ ਘਰ ਨੂੰ ਤੱਕਿਆ ਹੈ, ਜਿਸ ਦੀਆਂ ਇਹ ਸਖ਼ਤ ਸਜ਼ਾਵਾਂ ਲਿਖੀਆਂ ਹਨ:- ਪਰ ਤ੍ਰਿਅ.ਰਾਵਣਿ ਜਾਹਿ; ਸੇਈ ਤਾਲਾਜੀਅਹਿ॥ ਨਿਤਪ੍ਰਤਿ.ਹਿਰਹਿ ਪਰ ਦਰਬੁ; ਛਿਦ੍ਰ ਕਤ ਢਾਕੀਅਹਿ॥ ਸ਼ਾਹੂਕਾਰ ਨੂੰ ਕਿਹਾ, "ਦਾਸ ਨੂੰ ਦੋ ਤੋੜ ਗਰਮ ਕਰਕੇ ਦੇਵੋ। "ਨਾਂਹ ਕਰਨ ਤੋਂ ਕਿਹਾ, "ਦਾਸ ਤੁਹਾਨੂੰ ਸਰਾਪ ਦੇ ਦੇਵੇਗਾ। "ਸਰਾਪ ਤੋਂ ਡਰਦਿਆਂ ਨੇ ਤੋੜ ਲਿਆ ਕੇ ਦੇ ਦਿਤੇ। ਵੈਰਾਗੀ ਭਗਤ ਜੀ ਨੇ ਆਪਣੀਆਂ ਦੋਹਾਂ ਅੱਖਾਂ'ਚ ਤੋੜ ਮਾਰ ਕੇ ਅੰਨ੍ਹੀਆਂ ਕਰ ਲਈਆਂ, ਕਿ ਇਨ੍ਹਾਂ ਨੇ ਮੇਰੇ ਕੋਲ਼ੋਂ ਇੱਕ ਸਾਲ ਲੱਕੜਾਂ ਢੁਆਈਆਂ ਹਨ। ਜੀਵਨ ਨੂੰ ਨਰਕ ਬਣਾਇਆ ਹੈ। ਨੇਤ੍ਰਹੀਣ ਹੋ ਕੇ ਜੰਗਲ਼'ਚ ਜਾ ਕੇ ਵਿਰਾਗ ਸਹਿਤ ਭਗਤੀ ਕਰਨ ਲੱਗੇ। ਆਪ ਜੀ ਨੂੰ ਅਤੀਸਾਰ ਮ੍ਰੋੜੇ ਲੱਗਣ ਤੋਂ ਕੱਪੜੇ ਗੰਦੇ ਹੋ ਗਏ। ਆਪ ਜੀ ਦਾ ਪਿਆਰ ਦੇਖ ਕੇ ਭਗਵਾਨਜੀ ਪ੍ਰਗਟ ਹੋਏ, ਭਗਵਾਨਜੀ ਨੇ ਆਪ ਜੀ ਦੇ ਸਾਰੇ ਕੱਪੜੇ ਧੋਤੇ ਤੇ ਕਿਹਾ, "ਭਗਤ ਜੀ, ਹੁਣ ਦਾਸਨਦਾਸ ਨੇ ਜਾਣਾ ਹੈ। "ਭਗਤ ਜੀ ਨੇ ਭਗਵਾਨਜੀ ਨੂੰ ਅਵਾਜ਼ ਤੋਂ ਪਛਾਣ ਕੇ ਪੂਰਨ ਪ੍ਰੇਮ ਅਦਬ ਸਤਿਕਾਰ ਨਾਲ ਗੁੱਟੋਂ ਫੜ ਲਏ, ਤਾਂ ਭਗਵਾਨਜੀ ਨੇ ਗੁੱਟ ਛੁਡਾ ਲਿਆ, ਭਗਤ ਜੀ ਨੇ ਕਿਹਾ, "ਆਪ ਜੀ ਨੇ ਗੁੱਟ ਤਾਂ ਛੁਡਾ ਲਿਆ ਹੈ, ਦਾਸਨਦਾਸ ਦੇ ਮਨ'ਚੋਂ ਨਿਕਲ਼ ਕੇ ਦਿਖਾਉ। "ਪ੍ਰੇਮ ਦੇ ਵਸੀਕਾਰ ਹੋ ਕੇ ਭਗਵਾਨਜੀ ਨੇ ਆਪਣੀਆਂ ਅੱਖਾਂ ਭਗਤ ਜੀ ਨੂੰ ਬਖ਼ਸ਼ ਦਿਤੀਆਂ ਅਬ ਕੀ ਬਾਰ.ਬਖਸਿ ਬੰਦੇ ਕਉ; ਬਹੁਰਿ ਨ ਭਉਜਲਿ ਫੇਰਾ॥ ਅਨੁਸਾਰ ਭਗਤ ਜੀ

ਨੇ ਕਿਹਾ, "ਦਾਸਨਦਾਸ ਨੂੰ ਇਸੇ ਜਨਮ'ਚ ਹੀ ਬਖ਼ਸ਼ ਲਵੋ ਜੀ। ਨੇਤ੍ਰਹੀਣ ਬੰਦਗੀ ਕਰਾਂਗਾ।" ਆਪ ਜੀ ਨੇ ਅਜਪਾ ਜਾਪ'ਚ ਲੀਣ ਹੋ ਕੇ ਖ਼ੂਬ ਬੰਦਗੀ ਕੀਤੀ। ਬੇਅੰਤ ਹੀ ਜੀਆਂ ਨੂੰ ਬੰਦਗੀ'ਚ ਲਾ ਕੇ ਤਾਰਿਆ। ਸਤਿਗੁਰੂ ਪੰਜਵੇਂ ਪਾਤਿਸ਼ਾਹਜੀ ਦੇ ਪਰਮਪਵਿੱਤ੍ਰ ਚਰਨ-ਕਮਲਾਂ'ਚ ਲੀਣ ਹੋ ਕੇ, ਛਾਡਿ ਮਨ; ਹਰਿ.ਬਿਮੁਖਨ ਕੋ ਸੰਗੁ॥ ਬਾਣੀ ਉਚਾਰੀ, ਜੋ ਅੰਗ ੧੨੫੩'ਤੇ ਹੈ।, ਆਪ ਨੇਤ੍ਰਹੀਣ ਹੋ ਕੇ ਪਾਸ ਬੈਠ ਗਏ ਤੇ ਕਿਹਾ, "ਆਪ ਜੀ ਨੇ ਜੋ ਆਪਣੇ ਨੇਤ੍ਰਾਂ'ਚ ਤੋੜ ਮਾਰੇ ਹਨ, ਇਹ ਬਹੁਤ ਭਾਰੀ ਗਲਤੀ ਕੀਤੀ ਹੈ, ਇਸ ਲਈ ਜੇ ਆਪ ਜੀ ਅੱਖਾਂ ਰੱਖਣੀਆਂ ਚਾਹੁੰਦੇ ਹੋਂ, ਤਾਂ ਇੱਕ ਜਨਮ ਹੋਰ ਧਾਰਨਾ ਪਵੇਗਾ।" ਇਹ ਤੁਕ ਉਚਾਰਦਿਆਂ ਹੀ ਅਫ਼ੁਰ ਸਮਾਧੀ'ਚ ਲੀਣ ਹੋ ਗਏ। ਗੁਰੂ ਪ੍ਰਮੇਸਰ ਜੀ ਦੇ ਦਰਸ਼ਨਾਂ ਦਾ ਐਸਾ ਵਿਸਮਾਦ ਰੰਗ ਬੱਝਾ, ਜਿਸ ਬਾਰੇ ਵਾਹਿਗੁਰੂ ਮਹੱਲੇ ਪੰਜਵੇਂ ਜੀ ਨੇ ਭਾਰੀ ਪ੍ਰਸੰਨ ਹੋ ਕੇ, ਆਪ ਜੀ ਦੀ ਬਹੁਤ ਭਾਰੀ ਮਹਿਮਾ ਜਸ ਰਸ ਪ੍ਰੇਮ ਭਰਿਆ ਇਹ ਵਿਸਮਾਦ ਰੰਗੀਲਾ ਗੁਰਸ਼ਬਦ ਉਚਾਰਿਆ, ਜਿਸ 'ਚ ਭਗਤ ਜੀ ਦੀ ਨ੍ਰਿਵਿਕਾਰਤਾ, ਅਬਿਨਾਸੀ ਸੁਖ; ਆਪਨ ਆਸਨ॥ ਵਾਹਿਗੁਰੂ ਜੀ'ਚ ਪੂਰਨ ਵਿਸਮਾਦੀ; ਅਨਦ ਸਹਜ ਧੁਨਿ ਝੋਕ॥ ਸਰਬ ਵਿਆਪੀ ਵਿਸਮਾਦ ਮਗਨਤਾ ਲੀਨਤਾ ਦਾ ਜ਼ਿਕਰ ਹੈ। ਸਾਰੰਗ ਮਹਲਾ ੫ ਸੂਰਦਾਸ, ੴ ਸਤਿਗੁਰ ਪ੍ਰਸਾਦਿ॥ ਹਰਿ ਕੇ ਸੰਗ; ਬਸੇ ਹਰਿ ਲੋਕ॥ ਤਨੁ ਮਨੁ ਅਰਪਿ.ਸਰਬਸੁ ਸਭੁ ਅਰਪਿਓ; ਅਨਦ ਸਹਜ ਧੁਨਿ ਝੋਕ॥ ੧॥ ਰਹਾਉ॥ ਦਰਸਨੁ ਪੇਖਿ.ਭਏ ਨਿਰਬਿਖਈ; ਪਾਏ ਹੈ ਸਗਲੇ ਥੋਕ॥ ਆਨ ਬਸਤੁ ਸਿਉ, ਕਾਜੁ ਨ ਕਛੂਐ; ਸੁੰਦਰ ਬਦਨ ਅਲੋਕ॥ ੧॥ ਸਿਆਮ ਸੁੰਦਰ ਤਜਿ.ਆਨ ਜੁ ਚਾਹਤ; ਜਿਉ ਕੁਸਟੀ ਤਨਿ ਜੋਕ॥ ਸੂਰਦਾਸ ਮਨੁ ਪ੍ਰਭਿ ਹਥਿ ਲੀਨੋ; ਦੀਨੋ ਇਹੁ ਪਰਲੋਕ॥ ੨॥

ਸਾਧ ਕੀ ਟਹਲ; ਸੰਤ ਸੰਗਿ ਹੇਤ॥ ਗੁਰਮੁਖਿ ਅਪਰਸ ਜੀ(ਸਾਧ ਸੰਤ) ਗੁਰੂ ਪ੍ਰਮੇਸਰ ਜੀ(ਸਾਧ ਸੰਤ) ਸਾਧ ਕੀ ਸੋਭਾ; ਅਤਿ ਮਸਕੀਨੀ॥ ਅਨੁਸਾਰ ਅਤਿਅੰਤ ਗ੍ਰੀਬੀ ਵਾਲੇ ਗੁਰਸੇਵਕ ਸਾਧ, ਸਹਣ ਸੀਲ ਸੰਤੰ; ਸਮ ਮਿਤ੍ਰਸੁ ਦੁਰਜਨਹ॥ ਅਨੁਸਾਰ ਸਹਿਨ ਸ਼ੀਲਤਾ ਵਾਲੇ ਪੂਰਨ ਗੁਰੂ ਜੀ ਦੇ ਲਾਡਲੇ ਸੰਤ ਜੀ(ਕੀ) ਦੀ(ਟਹਲ) ਸੇਵਾ, (ਹੇਤ) ਪ੍ਰੇਮ ਸੰਗਿ ਕਰਦੇ ਹੋਣ। ਯਥਾ:- ਸੂਹੀ ਮਹਲਾ ੫॥ ਹਰਿ ਕਾ ਸੰਤੁ.ਪਰਾਨ ਧਨ; ਤਿਸ ਕਾ ਪਨਿਹਾਰਾ॥ ਭਾਈ ਮੀਤ ਸੁਤ ਸਗਲ ਤੇ; ਜੀਅ ਹੂੰ ਤੇ ਪਿਆਰਾ॥ ੧॥ ਰਹਾਉ॥ ਕੇਸਾ ਕਾ ਕਰਿ ਬੀਜਨਾ; ਸੰਤ ਚਉਰੁ ਢੁਲਾਵਉ॥ ਸੀਸੁ ਨਿਹਾਰਉ; ਚਰਣ ਤਲਿ ਧੂਰਿ ਮੁਖਿ ਲਾਵਉ॥ ੧॥ ਮਿਸਟ ਬਚਨ ਬੇਨਤੀ ਕਰਉ; ਦੀਨ ਕੀ ਨਿਆਈ॥ ਤਜਿ ਅਭਿਮਾਨੁ.ਸਰਣੀ ਪਰਉ; ਹਰਿ ਗੁਣ ਨਿਧਿ ਪਾਈ॥ ੨॥ ਅਵਲੋਕਨ ਪੁਨਹ ਪੁਨਹ ਕਰਉ; ਜਨ ਕਾ ਦਰਸਾਰੁ॥ ਅੰਮ੍ਰਿਤ ਬਚਨ.ਮਨ ਮਹਿ ਸਿੰਚਉ; ਬੰਦਉ ਬਾਰ ਬਾਰ॥ ੩॥ ਚਿਤਵਉ.ਮਨਿ ਆਸਾ ਕਰਉ; ਜਨ ਕਾ ਸੰਗੁ ਮਾਗਉ॥ ਨਾਨਕ ਕਉ.ਪ੍ਰਭ ਦਇਆ ਕਰਿ; ਦਾਸ ਚਰਣੀ ਲਾਗਉ॥ ੪॥ ੨॥ ੪੨॥) ਟਹਲ ਕਰਉ; ਤੇਰੇ ਦਾਸ ਕੀ; ਪਗ ਝਾਰਉ ਬਾਲ॥ ਮਸਤਕੁ ਅਪਨਾ.ਭੇਟ ਦੇਉ; ਗੁਨ ਸੁਨਉ ਰਸਾਲ॥) ਐਸੀ ਮਾਂਗੁ, ਗੋਬਿਦ ਤੇ॥ ਟਹਲ ਸੰਤਨ ਕੀ.ਸੰਗੁ ਸਾਧੂ ਕਾ; ਹਰਿ ਨਾਮਾਂ ਜਪਿ ਪਰਮ ਗਤੇ॥) ਦਿਨੁ ਰਾਤੀ ਆਰਾਧਹੁ ਪਿਆਰੋ; ਨਿਮਖ.ਨ ਕੀਜੈ ਢੀਲਾ॥ ਸੰਤ ਸੇਵਾ ਕਰਿ.ਭਾਵਨੀ

ਲਾਈਐ; ਤਿਆਗਿ ਮਾਨੁ ਹਾਠੀਲਾ॥) ਪਾਨੀ ਪਖਾ ਪੀਸਉ.ਸੰਤ ਆਗੈ; ਗੁਣ ਗੋਵਿੰਦ ਜਸੁ ਗਾਈ॥ ਸਾਸਿ ਸਾਸਿ ਮਨੁ ਨਾਮੁ ਸਮ੍ਾਰੈ; ਇਹੁ ਬਿਸ੍ਰਾਮ ਨਿਧਿ ਪਾਈ॥

ਕਰਨ ਨ ਸੁਨੈ; ਕਾਹੂ ਕੀ ਨਿੰਦਾ॥ ਸਭ ਤੇ ਜਾਨੈ; ਆਪਸ ਕਉ ਮੰਦਾ॥ ਗੁਰਮੁਖਿ ਅਪਰਸ ਜੀ ਆਪਣੇ(ਕਰਨ) ਕੰਨਾਂ ਨਾਲ(ਕਾਹੂ) ਕਿਸੇ (ਕੀ) ਦੀ ਭੀ ਨਿੰਦਾ ਨ(ਸੁਨੈ) ਸੁਣਦੇ ਹੋਣ। ਯਥਾ:- ਹਉ ਤਿਸੁ.ਘੋਲਿ ਘੁਮਾਇਆ; ਪਰ ਨਿੰਦਾ ਸੁਣਿ.ਆਪੁ ਹਟਾਵੈ। ਪਰਾਈ ਨਿੰਦਾ ਹੰਕਾਰ ਕਲੇਸ਼ ਵਿਕਾਰ ਔਗੁਣਾਂ ਮਹਾਂ ਪਾਪਾਂ ਤੋਂ ਬਚੇ ਹੋਣ, ਵਾਹਿਗੁਰੂ ਜੀ ਦੇ ਸੁੰਦਰ ਅਲੌਕਿਕ ਦਰਸ਼ਨਾਂ ਲਈ, ਗੁਰਮੁਖਿ ਅਪਰਸ ਜੀ(ਆਪਸ) ਆਪਣੇ ਆਪ(ਕਉ) ਨੂੰ ਸਭ(ਤੇ) ਤੋਂ ਮੰਦਾ(ਜਾਨੈ) ਜਾਣਦੇ ਹੋਣ। ਗੁਰਪ੍ਰਸਾਦਿ ਆਪਣੇ ਆਪ ਨੂੰ ਤਨੋ ਮਨੋ ਧਨੋ ਰੋਮ ੨ ਕਰਕੇ ਸਭ ਤੋਂ ਮੰਦਾ ਸਮਝਣ। ਔਗੁਣ ਵਿਕਾਰ ਤਿਆਗਣ, ਮਨ ਦੀ ਸ਼ਾਂਤੀ ਲਈ, ਬਹੁਤ ਵੱਡਾ ਉਪਾਅ ਫ਼ੁਰਮਾ ਰਹੇ ਹਨ:- ਕਬੀਰ.ਸਭ ਤੇ ਹਮ ਬੁਰੇ; ਹਮ ਤਜਿ.ਭਲੋ ਸਭੁ ਕੋਇ॥ ਜਿਨਿ.ਐਸਾ ਕਰਿ ਬੂਝਿਆ; ਮੀਤੁ ਹਮਾਰਾ ਸੋਇ॥) ਹਮ ਨਹੀ ਚੰਗੇ; ਬੁਰਾ ਨਹੀ ਕੋਇ॥ ਪ੍ਰਣਵਤਿ ਨਾਨਕੁ; ਤਾਰੇ ਸੋਇ॥) ਤਉ ਦੇਵਾਨਾ ਜਾਣੀਐ; ਜਾ ਸਾਹਿਬ ਧਰੇ ਪਿਆਰੁ॥ ਮੰਦਾ ਜਾਣੈ.ਆਪ ਕਉ; ਅਵਰੁ ਭਲਾ ਸੰਸਾਰੁ॥ ਵਾ ਅਪਰਸ ਜੀ ਦੀ ਅਣਹੋਈ ਨਿੰਦਾ, ਨਿੰਦਕ ਕਰਨ ਤਾਂ ਗੁਰਮੁਖਿ ਅਪਰਸ ਜੀ ਆਪਣੇ(ਕਰਨ) ਕੰਨਾਂ ਨਾਲ(ਕਾਹੂ) ਕਿਸੇ (ਕੀ) ਦੀ ਕੀਤੀ ਨਿੰਦਾ ਨ(ਸੁਨੈ) ਸੁਣਦੇ ਹੋਣ, ਭਾਵ ਆਪਣੀ ਨਿੰਦਾ ਸੁਣ ਕੇ ਅਣਸੁਣੀ ਕਰ ਦੇਣ, ਜਿਵੇਂ ਭਗਤ ਕਬੀਰ ਸਾਹਿਬ ਜੀ ਨਿੰਦਾ ਹੋਣ ਤੋਂ ਘਬਰਾਉਣ ਦੀ ਬਜਾਏ, ਗੁਰਬਾਣੀ ਉਚਾਰਦੇ:- ਗਉੜੀ॥ ਨਿੰਦਉ ਨਿੰਦਉ; ਮੋਕਉ ਲੋਗੁ ਨਿੰਦਉ॥ ਨਿੰਦਾ ਜਨ ਕਉ; ਖਰੀ ਪਿਆਰੀ॥ ਨਿੰਦਾ ਬਾਪੁ; ਨਿੰਦਾ ਮਹਤਾਰੀ॥ ੧॥ ਰਹਾਉ॥ ਨਿੰਦਾ ਹੋਇ; ਤ ਬੈਕੁੰਠਿ ਜਾਈਐ॥ ਨਾਮੁ ਪਦਾਰਥੁ; ਮਨਹਿ ਬਸਾਈਐ॥ ਰਿਦੈ ਸੁਧ; ਜਉ ਨਿੰਦਾ ਹੋਇ॥ ਹਮਰੇ ਕਪਰੇ; ਨਿੰਦਕੁ ਧੋਇ॥ ੧॥ ਨਿੰਦਾ ਕਰੈ; ਸੁ ਹਮਰਾ ਮੀਤੁ॥ ਨਿੰਦਕ ਮਾਹਿ; ਹਮਾਰਾ ਚੀਤੁ॥ ਨਿੰਦਕੁ ਸੋ; ਜੋ ਨਿੰਦਾ ਹੋਰੈ॥ ਹਮਰਾ ਜੀਵਨੁ; ਨਿੰਦਕੁ ਲੋਰੈ॥ ੨॥ ਨਿੰਦਾ ਹਮਰੀ; ਪ੍ਰੇਮ ਪਿਆਰੁ॥ ਨਿੰਦਾ ਹਮਰਾ; ਕਰੈ ਉਧਾਰੁ॥ ਜਨ ਕਬੀਰ ਕਉ; ਨਿੰਦਾ ਸਾਰੁ॥ ਨਿੰਦਕੁ ਡੂਬਾ; ਹਮ ਉਤਰੇ ਪਾਰਿ॥ ਨਿੰਦਕਾਂ ਦੇ ਜੁਲਾਹਾ ਕਹਿਣ ਤੋਂ, ਭਗਤ ਜੀ ਨੇ ਮਹਾਨ ਉਦਾਰਤਾਈ ਸਹਿਨਸ਼ੀਲਤਾ ਨਾਲ ਆਪਣੇ ਆਪ ਨੂੰ ਜੁਲਾਹਾ ਲਿਖਿਆ ਹੈ। ਤੂੰ ਬ੍ਰਹਮਨੁ.ਮੈ ਕਾਸੀਕ ਜੁਲਹਾ; ਮੁਹਿ ਤੋਹਿ ਬਰਾਬਰੀ.ਕੈਸੇ ਕੈ ਬਨਹਿ॥ ਹਮਰੇ ਰਾਮ ਨਾਮ ਕਹਿ ਉਬਰੇ; ਬੇਦੁ ਭਰੋਸੇ ਪਾਂਡੇ ਡੂਬਿ ਮਰਹਿ॥) ਤੂੰ ਬਾਮ੍ਨੁ.ਮੈ ਕਾਸੀਕ ਜੁਲਹਾ; ਬੂਝਹੁ ਮੋਰ ਗਿਆਨਾ॥ ਤੁਮ੍ ਤਉ ਜਾਚੇ.ਭੂਪਤਿ ਰਾਜੇ; ਹਰਿ ਸਉ ਮੋਰ ਧਿਆਨਾ॥ ਗੁਰਮੁਖਿ ਅਪਰਸ ਜੀ, ਸੰਤ ਜਨਾ; ਸੁਨਹਿ ਸੁਭ ਬਚਨ॥ ਅਨੁਸਾਰ ਨਿੰਦਕ ਦੀ ਅਵਾਜ਼'ਚੋਂ ਭੀ ਸੁਭ ਬਚਨ ਜਾਪ ਹੀ ਸੁਨਣ। ਯਥਾ:- ਸਭੈ ਘਟ ਰਾਮੁ ਬੋਲੈ; ਰਾਮਾ ਬੋਲੈ॥ ਰਾਮ ਬਿਨਾ; ਕੋ ਬੋਲੈ ਰੇ॥) ਜੋ ਬੋਲਤ ਹੈ.ਮ੍ਰਿਗ ਮੀਨ ਪੰਖੇਰੂ; ਸੁ ਬਿਨੁ ਹਰਿ.ਜਾਪਤ ਹੈ ਨਹੀ ਹੋਰ॥) ਸਿਮਰੈ; ਧਰਤੀ ਅਰੁ ਆਕਾਸਾ॥ ਸਿਮਰਹਿ; ਚੰਦ ਸੂਰਜ ਗੁਣਤਾਸਾ॥ ਪਉਣ ਪਾਣੀ ਬੈਸੰਤਰ ਸਿਮਰਹਿ; ਸਿਮਰੈ ਸਗਲ ਉਪਾਰਜਨਾ॥ ਪੂਰਨ ਵਿਸਮਾਦ

ਲੀਣਤਾ ਸਹਿਤ ਗੁਰਮੁਖਿ ਅਪਰਸ ਜੀ ਇਹ ਅਮੋਲਕ ਗੁਰੂ ਉਪਦੇਸ਼ ਕਮਾਉਣ:- ਸਲੋਕੁ ਮਃ ੨॥ ਅਖੀ ਬਾਝਹੁ. ਵੇਖਣਾ; ਵਿਣੁ ਕੰਨਾ.ਸੁਨਣਾ॥ ਪੈਰਾ ਬਾਝਹੁ.ਚਲਣਾ; ਵਿਣੁ ਹਥਾ.ਕਰਣਾ॥ ਜੀਭੈ ਬਾਝਹੁ.ਬੋਲਣਾ; ਇਉ ਜੀਵਤ ਮਰਣਾ॥ ਨਾਨਕ.ਹੁਕਮੁ ਪਛਾਣਿ ਕੈ; ਤਉ ਖਸਮੈ ਮਿਲਣਾ॥ ੧॥) ਫਰੀਦਾ.ਇਹੁ ਤਨੁ ਭਉਕਣਾ; ਨਿਤ ਨਿਤ ਦੁਖੀਐ ਕਉਣੁ॥ ਕੰਨੀ.ਬੁਜੇ ਦੇ ਰਹਾਂ; ਕਿਤੀ ਵਗੈ ਪਉਣੁ॥ ੮੮॥) ਜੋ ਜੋ ਨਿੰਦ ਕਰੇ.ਸੰਤਨ ਕੀ; ਤਿਉ ਸੰਤਨ ਸੁਖੁ ਮਾਨਾ॥ ੩॥

ਵਾਹਿਗੁਰੂ ਨਮਸਕਾਰ:- ਬ੍ਰਹਮਗਿਆਨੀ; ਸਗਲ ਕੀ ਰੀਨਾ॥ ਸੰਤ ਬਾਬਾ ਗੁਰਬਚਨਸਿੰਘ ਸਾਹਿਬ ਖ਼ਾਲਸਾ ਜੀ ਨੇ ਦਾਸਨਦਾਸ ਕੂਕਰ ਨੂੰ ਇਹ ਸ਼ੁਭ ਬਚਨ ਫ਼ੁਰਮਾਏ, "ਬ੍ਰਹਮ-ਵਿੱਦਿਆ ਪੜ੍ਹਨ ਸਮੇਂ ਦਾਸਨਦਾਸ ਦਾ ਤੇਜ਼ ਪਰਤਾਪ ਦੇਖ ਕੇ, ਬਹੁ ਗਿਣਤੀ'ਚ ਵਿਦਿਆਰਥੀ ਈਰਖਾ ਕਰਨ ਲੱਗੇ, ਤਦੋਂ ਦਾਸਨ ਦਾਸ ਨੇ ਕਰਨ ਨ ਸੁਨੈ; ਕਾਹੂ ਕੀ ਨਿੰਦਾ॥ ਸਭ ਤੇ ਜਾਨੈ; ਆਪਸ ਕਉ ਮੰਦਾ॥ ਦਾ ਖ਼ੂਬ ਅਭਿਆਸ ਕੀਤਾ। "ਸਪੁੱਤ੍ਰ ਆਦਿ ਸ਼ੁਭ ਕਾਮਨਾ ਦੀ ਪੂਰਤੀ, ਮਨ ਦੀ ਸ਼ਾਂਤੀ, ਚੌਰਾਸੀ ਦਾ ਗੇੜਾ ਮੇਟਣ ਲਈ, ਗੁਰੂ ਪ੍ਰੇਮੀ ਬਣ ਕੇ ਪੂਰਨ ਪ੍ਰੇਮ ਨਾਲ ਇਨ੍ਹਾਂ ਤੁਕਾਂ ਦਾ ਘੱਟ ਤੋਂ ਘੱਟ ਸਵਾ ਲੱਖ ਵਾਰੀਂ ਜਾਪ ਕਰੋ, ਮੰਨਣ ਕਰਕੇ ਹਿਰਦੇ'ਚ ਵਸਾਵੋ, ਹਰ ਵੇਲੇ ਪੜ੍ਹੀ ਜਾਵੋ ਨਿਹਾਲ ਹੋਏ ਜਾਵੋ।

ਗੁਰ ਪ੍ਰਸਾਦਿ; ਬਿਖਿਆ ਪਰਹਰੈ॥ ਮਨ ਕੀ ਬਾਸਨਾ; ਮਨ ਤੇ ਟਰੈ॥ (ਗੁਰ) ਪਰਮਪੂਜਨੀਕ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਦੀ, ਵਿਸਮਾਦ ਨਿਰੋਲ ਸ਼ੁੱਧ ਸਰਬ ਵਿਆਪੀ ਅਗਮ ਅਪਾਰ ਪ੍ਰਕਾਸ਼ ਹੀ ਪ੍ਰਕਾਸ਼ ਸਰੂਪ ਸ਼ੁਭ ਸੱਚੀ ਅਨਤ ਕਲਾਵਾਨ (ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਨਾਲ, (ਬਿਖਿਆ) ਜ਼ਹਿਰ ਮਾਇਆ ਵਿਸ਼ੇ ਆਪਣੇ ਮਨ ਤਨ ਤੋਂ(ਪਰਹਰੈ) ਦੂਰ ਕੀਤੇ ਹੋਣ, ਹੋਰਨਾਂ ਦੇ (ਬਿਖਿਆ) ਜ਼ਹਿਰ ਮਾਇਆ ਵਿਸ਼ੇ(ਪਰਹਰੈ) ਦੂਰ ਕਰਦੇ ਹੋਣ.ਮਨ(ਕੀ) ਦੀ ਵਿਸ਼ੇ ਵਿਕਾਰ ਕਤਲ ਚੋਰੀ ਯਾਰੀ ਮੰਦ ਕਰਮ, ਅਨੇਕ ਪ੍ਰਕਾਰ ਦੀ ਮੰਦੀ ਬਾਸਨਾ, ਮਨ(ਤੇ) ਤੋਂ ਗੁਰਪ੍ਰਸਾਦਿ(ਟਰੈ) ਟਲੀ ਹੋਵੇ।

੪੬.{ਗੁਰ ਪ੍ਰਸਾਦਿ ਬਿਖਿਆ ਪਰਹਰੈ॥ ਸਾਖੀ:- ਇੱਕ ਸਾਊ ਨੇ ਦੱਸਿਆ, "ਦਾਸਨਦਾਸ ਧਨੀ ਸੀ, ਪਿੰਡ ਦੀ ਅੰਮ੍ਰਿਤਧਾਰੀ ਨੂੰਹ'ਤੇ ਮਨ ਡੋਲ ਗਿਆ, ਕਿਸੇ ਤਰ੍ਹਾਂ ਭੀ ਧੀਰਜ ਨ ਕਰੇ। ਇਨ ਪੰਚਨ; ਮੇਰੋ ਮਨੁ ਜੁ ਬਿਗਾਰਿਓ॥ ਪਲੁ ਪਲੁ ਹਰਿ ਜੀ ਤੇ; ਅੰਤਰੁ ਪਾਰਿਓ॥ ਅਨੁਸਾਰ ਦਾਸ ਨੇ ਉਸ ਨੂੰ ਮੰਦੀ ਨਿਗ੍ਹਾ ਨਾਲ ਦੇਖਿਆ, ਉਸ ਨੇ ਦਾਸ ਦੀ ਮੰਦੀ ਹਾਲਤ ਦੇਖ ਕੇ, ਹੱਥ ਜੋੜ ਕੇ ਸਿਰ ਝੁਕਾ ਕੇ ਕਿਹਾ, ""ਵੀਰ ਜੀ ਧਾਰੋ ਧੀਰ ਜੀ ਨਾਸਵੰਤ ਹੈ ਸ੍ਰੀਰ ਜੀ !ਅੰਤੁ ਨ ਵੇਖਣਿ; ਸੁਣਣਿ ਨ ਅੰਤੁ॥) ਸਭੁ ਕਿਛੁ ਸੁਣਦਾ ਵੇਖਦਾ; ਕਿਉ ਮੁਕਰਿ ਪਇਆ ਜਾਇ॥) ਜਹ ਸਰਬ ਕਲਾ; ਆਪਹਿ ਪਰਬੀਨ॥ ਅਨੁਸਾਰ ਮੇਰਾ; ਅੰਤਰਜਾਮੀ ਹਰਿ ਰਾਇਆ॥ ਸਤਿਗੁਰੂ ਸਾਹਿਬ ਜੀ ਸਭ ਦੇ ਦਿਲ ਦੀ ਜਾਣਦੇ ਹਨ ਤੇ ਸਾਨੂੰ ਹਰ ਸਮੇਂ ਦੇਖਦੇ ਹਨ। ਗੋਤਮੁ ਤਪਾ.ਅਹਿਲਿਆ ਇਸਤ੍ਰੀ; ਤਿਸੁ ਦੇਖਿ ਇੰਦ੍ਰੁ ਲੁਭਾਇਆ॥ ਸਹਸ ਸਰੀਰ ਚਿਹਨ ਭਗ ਹੂਏ; ਤਾ ਮਨਿ ਪਛੋਤਾਇਆ॥ ਅਨੁਸਾਰ ਪਰਾਏ ਘਰ

ਜਾਣ ਤੋਂ ਇੰਦ੍ਰ ਨੂੰ ਕੋਹੜ ਹੋਣੇ ਕਰਕੇ ਰੋਣਾ ਪਿਆ। ਵਿਕਾਰ ਦੀ ਨਿਵਿਰਤੀ ਲਈ, ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘਜੀ ਦੇ ਬਖ਼ਸ਼ੇ, ਰੇ ਮਨ; ਐਸੋ ਕਰਿ ਸੰਨਿਆਸਾ॥ ਗੁਰਸਬਦ ਦਾ ਸਵਾ ਲੱਖ ਵਾਰੀਂ ਅਭਿਆਸ ਕਰੋ, ਮਹਾਰਾਜ ਸਾਹਿਬ ਆਪ ਜੀ ਦਾ ਮਨ ਸਾਫ਼ ਕਰ ਦੇਣਗੇ। ""ਦਾਸ ਨੂੰ ਬੜੀ ਹੀ ਲੱਜਿਆ ਆਈ, ਭਾਵੇਂ ਦਾਸ ਨੇ ਇੱਕ ਨੇਕ ਸਾਊ ਗੁਰਮੁਖਿ ਬੱਚੀ 'ਤੇ ਆਪਣਾ ਮਨ ਮੈਲਾ ਕੀਤਾ ਹੈ, ਤਾਂ ਭੀ ਉਸ ਨੇ ਹੱਥ ਜੋੜ ਕੇ ਅਦਬ ਸਤਿਕਾਰ ਨਾਲ ਗੁਰਸਬਦ ਅਭਿਆਸ ਕਰਨ ਦਾ ਸ਼ੁਭ ਸੱਚਾ ਉਪਦੇਸ਼ ਬਖ਼ਸ਼ਿਆ ਹੈ। ਗੁਰਸਬਦ ਸਿਮਰਨ ਅਭਿਆਸ ਕਰਨ ਤੋਂ ਸੱਚੇ ਪਾਤਿਸ਼ਾਹਜੀ ਦੀ ਕ੍ਰਿਪਾ ਹੋ ਗਈ, ਗੁਰੂ ਜੀ ਨੇ ਵਿਕਾਰ ਦੁਸ਼ਮਣ ਟਾਲ ਦਿਤਾ, ਸੋ ਜੁੱਗਾਂ ੨'ਚ ਗੁਰਸਬਦ ਦੀ ਮਹਾਨ ਮਹਾਨਤਾ ਹੈ। "

੪੭.੧ੳ ਸਤਿਗੁਰ ਪ੍ਰਸਾਦਿ॥ ਰਾਮਕਲੀ ਪਾਤਸਾਹੀ ੧੦॥ ਰੇ ਮਨ; ਐਸੋ ਕਰਿ ਸੰਨਿਆਸਾ॥ ਜਿਵੇਂ ਸ਼ਬਦ ਹਜ਼ਾਰੇ ਆਦਿ ਬਾਣੀ ਦੇ ਸੱਤ ਸ਼ਬਦ ਹਨ, ਤਿਵੇਂ ਇਹ ਦਸ ਸ਼ਬਦ ਸ੍ਰੀ ਅਨੰਦਪੁਰ ਸਾਹਿਬ ਜੀ ਵਿਖੇ ਉਚਾਰੇ ਹਨ। (੧ੳ) ਦ੍ਵੈਤ ਰਹਿਤ ਇੱਕ ਵਾਹਿਗੁਰੂ ਜੀ, ਸਭ ਜੀਅ ਜੰਤ ਅਸੰਖ ਬ੍ਰਹਮੰਡਾਂ ਦੇ ਪ੍ਰਕਾਸ਼ਕ ਹਨ। ਸਭ ਤੇ ਵਡਾ ਸਤਿਗੁਰੁ ਨਾਨਕੁ; ਜਿਨਿ.ਕਲ ਰਾਖੀ ਮੇਰੀ॥ ਅਨੁਸਾਰ(ਸਤਿਗੁਰ) (ਸਤਿ+ਗੁਰ) (ਗੁਰ) ਵੱਡੇ ਪੂਜਨੀਕ(ਸਤਿ) ਸੱਚੇ(ਗੁਰ) ਨਿਰੇ ਪ੍ਰਕਾਸ਼ ਹੀ ਪ੍ਰਕਾਸ਼(ਪ੍ਰਸਾਦਿ) ਅਨੰਦ ਸਰੂਪ(ਪ੍ਰਸਾਦਿ) ਕ੍ਰਿਪਾ ਸਰੂਪ ਭਾਵ ਗੁਰੂ ਪ੍ਰਮੇਸਰ ਜੀ ਅਗਮ ਅਪਾਰ ਨਿਰੇ ਕ੍ਰਿਪਾ ਹੀ ਕ੍ਰਿਪਾ ਪ੍ਰਕਾਸ਼ ਸਰੂਪ ਹਨ। (ਪ੍ਰਸਾਦਿ) (ਪ੍ਰ+ਸਾਦਿ) (ਪ੍ਰ) ਪਰੇ ਹਨ(ਸਾਦਿ) ਸੁਆਦ ਤੋਂ, ਭਾਵ ਇੰਦਰਿਆਂ ਦੇ ਸੁਆਦ ਤੋਂ ਰਹਿਤ ਹਨ। ਰਾਮਕਲੀ ਪਾਤਸਾਹੀ ੧੦॥ ਪਰਮ ਪੂਜਨੀਕ ਵਾਹਿਗੁਰੂ ਸਤਿਗੁਰੂ ਪਾਤਸਾਹੀ (੧੦) ਦਸਵੀਂ ਜੀ ਰਾਮਕਲੀ ਰਾਗ'ਚ ਗੁਰਮਤਿ ਸੰਨਿਆਸ ਧਾਰਨ ਦਾ ਸ਼ੁਭ ਸੱਚਾ ਉਪਦੇਸ਼, ਆਪਣੇ ਮਨ ਨੂੰ ਫ਼ੁਰਮਾਉਂਦੇ ਹਨ:- ਰੇ ਮਨ; ਐਸੋ ਕਰਿ ਸੰਨਿਆਸਾ॥ {੨੫ ਸਾਲ ਤੱਕ ਬ੍ਰਹਮਚਰਜ ਰੱਖਣਾ, ਬ੍ਰਹਮਚਾਰੀ ਆਸ਼੍ਰਮ ਹੈ। ੨੫ ਤੋਂ ੫੦ ਤੱਕ ਗ੍ਰਿਸਤ ਆਸ਼੍ਰਮ ਹੈ। ੫੦ ਤੋਂ ੭੫ ਤੱਕ ਬਾਨਪ੍ਰਸਤ ਆਸ਼੍ਰਮ ਹੈ, ਭਾਵ ਗ੍ਰਿਸਤ ਤਿਆਗ ਕੇ ਜੰਗਲ਼ ਨੂੰ ਚਲੇ ਜਾਣਾ ਤਪ ਕਰਨਾ। ੭੫ ਤੋਂ ੧੦੦ ਤੱਕ ਸ੍ਰਬ ਕਾ ਤਿਆਗ ਕਰ ਦੇਣਾ, ਇਹ ਸੰਨਿਆਸ ਆਸ਼੍ਰਮ ਹੈ, ਭਾਵ ਪ੍ਰਾਪਤ ਹੋਈ ਸਭ ਵਸਤੂ ਤਿਆਗ ਦੇਣੀ। ਸਾਹ ਦਾ ਕੀ ਵਿਸਾਹ?ਇਸ ਲਈ ਵਾਹਿਗੁਰੂ ਗੁਰੂ ਪ੍ਰਮੇਸਰ ਜੀ ਨੇ ਜਨਮ ਤੋਂ ਹੰਗਤਾ ਮਮਤਾ ਮੇਰ ਔਗੁਣ ਤਿਆਗ ਕੇ, ਪਰਉਪਕਾਰ ਸਰਬੱਤ ਦੇ ਭਲੇ ਲਈ, ਸਭ ਕੁੱਝ ਕੁਰਬਾਨ ਕਰਨ ਨੂੰ ਸੰਨਿਆਸ ਕਿਹਾ ਹੈ। (ਰੇ) ਹੇ ਮਨ!ਗੁਰਪ੍ਰਸਾਦਿ(ਐਸੋ) ਐਸੇ ਹੰਗਤਾ ਦੇ ਤਿਆਗ ਦਾ ਤਿਆਗ ਕਰਕੇ, ਤਨ ਮਨ ਧਨ ਸਪੁੱਤ੍ਰ ਪਰਿਵਾਰ ਸਭ ਕੁੱਝ ਪੂਰਨ ਸੱਚੇ ਗੁਰੂ ਜੀ ਨੂੰ ਅਰਪ ਕੇ, ਸਾਰਾ ਜੀਵਨ ਸਿਮਰਨ ਅਭਿਆਸ ਸਰਬੱਤ ਦੇ ਭਲੇ ਦੇ ਸ਼ੁਭ ਧਰਮ ਨਿਰਮਲ ਕਰਮ ਕਰਨ ਕਰਾਉਣ, ਸਾਰੀਆਂ ਆਸਾਂ ਸੁੰਨ ਕਰਕੇ, ਸੁੰਨ ਅਫੁਰ ਬ੍ਰਹਮ ਜੀ 'ਚ ਲੀਣਤਾ ਸਹਿਤ, ਜੋ ਮਾਇਆ ਪਦਾਰਥ ਪ੍ਰਾਪਤ ਹੋਈ ਜਾਵੇ, ਗੁਰੂ ਜੀ ਦੇ ਨਾਮ ਤੇ ਸਰਬੱਤ ਦੇ ਭਲੇ ਹਿਤ ਲੁਟਾ ਦੇਣ ਰੂਪ ਸਹੀ (ਸੰਨਿਆਸਾ) ਸੰਨਿਆਸ ਧਾਰਨ ਕਰਿ। ਯਥਾ:- ਅੰਤਰਿ ਸੁੰਨੰ.ਬਾਹਰਿ ਸੁੰਨੰ; ਤ੍ਰਿਭਵਣ ਸੁੰਨ ਮਸੁੰਨੰ॥ ਚਉਥੇ ਸੁੰਨੈ.ਜੋ ਨਰੁ ਜਾਣੈ; ਤਾ ਕਉ.ਪਾਪੁ ਨ ਪੁੰਨੰ॥ ਮਾਇਆ ਨੂੰ ਹੱਥ ਨ ਲਾਉਣਾ ਤਿਆਗ ਸੰਨਿਆਸ ਨਹੀਂ ਹੈ।

ਬਨ ਸੇ ਸਦਨ.ਸਭੈ ਕਰਿ ਸਮਝਹੁ; ਮਨ ਹੀ ਮਾਹਿ ਉਦਾਸਾ॥ ਮਨ(ਮਾਹਿ) ਵਿੱਚ ਹੀ ਮੋਹ ਔਗੁਣਾਂ ਵਿਕਾਰਾਂ ਤੋਂ(ਉਦਾਸਾ) ਉਪਰਾਮ ਨਿਰਲੇਪ ਰਹਿੰਦਿਆਂ, (ਸਭੈ) ਸਾਰੇ(ਸਦਨ) ਘਰਾਂ ਨੂੰ(ਬਨ) ਜੰਗਲ਼(ਸੇ) ਜੈਸੇ(ਕਰਿ) ਕਰਕੇ (ਸਮਝਹੁ) ਸਮਝਣਾ ਕਰ, ਭਾਵ ਇੰਦਰਿਆਂ ਦੇ ਸੁਆਦ ਜ਼ਮੀਨ ਸਬੰਧੀ ਘਰ ਸਭ ਦੀ ਮੇਰ ਮਨ 'ਚੋਂ ਤਿਆਗਣਾ ਕਰ। ਯਥਾ:- ਤਜਿ ਸਾਦ; ਸਹਜ ਸੁਖੁ ਹੋਈ॥ ਘਰ ਛਡਣੇ; ਰਹੈ ਨ ਕੋਈ॥ (ਰਹਾਉ) ਵਿਸਰਾਮ ਦੇ ਕੇ ਫ਼ੁਰਮਾਉਂਦੇ ਹਨ:-

ਜਤ ਕੀ ਜਟਾ, ਜੋਗ ਕੋ ਮੱਜਨੁ; ਨੇਮ ਕੇ ਨਖਨ ਬਢਾਓ॥) ਇਕਿ ਗਿਰਹੀ.ਸੇਵਕ ਸਾਧਿਕਾ; ਗੁਰਮਤੀ ਲਾਗੇ॥ ਨਾਮੁ ਦਾਨੁ ਇਸਨਾਨੁ ਦ੍ਰਿੜੁ; ਹਰਿ ਭਗਤਿ ਸੁ ਜਾਗੇ॥ ੭॥) ਪਉੜੀ॥ ਇਸਤ੍ਰੀ ਪੁਰਖੈ ਅਤਿ ਨੇਹੁ; ਬਹਿ ਮੰਦੁ ਪਕਾਇਆ॥ ਦਿਸਦਾ ਸਭੁ ਕਿਛੁ ਚਲਸੀ; ਮੇਰੇ ਪ੍ਰਭ ਭਾਇਆ॥ ਕਿਉ ਰਹੀਐ ਥਿਰੁ ਜਗਿ; ਕੋ ਕਢਹੁ ਉਪਾਇਆ॥ ਗੁਰ ਪੂਰੇ ਕੀ ਚਾਕਰੀ; ਥਿਰੁ ਕੰਧੁ ਸਬਾਇਆ॥ ਨਾਨਕ ਬਖਸਿ ਮਿਲਾਇਅਨੁ; ਹਰਿ ਨਾਮਿ ਸਮਾਇਆ॥ ੩੩॥ ਅਨੁਸਾਰ ਬੇਅੰਤ ਗੁਰੂ ਪ੍ਰੇਮੀ ਪਤੀ ਸਤੀ ਮਿਲ ਕੇ, ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਯ ਹਰਿ॥ ਵਾਹਿਗੁਰੂ ਮਹੱਲੇ ਪੰਜਵੇਂ ਜੀ ਨੂੰ ਹਰ ਸਮੇਂ ਇਉਂ ਜਪਦੇ ਹਨ:- ਜ਼ਾਲਮਾਂ ਦੇ ਘੋਰ ਭਿਆਨਕ ਅਤਿਆਚਾਰ ਜ਼ੁਲਮ ਕਰਨ ਤੋਂ, ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸਤਿਗੁਰੂ ਅਰਜਨਦੇਵ ਸਾਹਿਬ ਜੀ ਧੰਨ ਹਨ, ਹੁਣ ਉੱਬਲਦੀ ਦੇਗ਼'ਚ ਬੈਠ ਰਹੇ ਹਨ, ਹੁਣ ਮੱਚਦੇ ੨ ਰੇਤੇ 'ਤੇ ਬੈਠ ਕੇ, ਮੱਚਦਾ ੨ ਰੇਤਾ ਆਪਣੇ ਪਰਮਪਵਿੱਤ੍ਰ ਸੀਸ'ਤੇ ਪੁਆ ਰਹੇ ਹਨ, ਗੁਰਮੁਖਿ ਗੁਰੂ ਜੀ ਰੋਮ ੨ ਕਰਕੇ ਜਾਪ ਕਰਦਿਆਂ, ਹੁਣ ਸੜਦੀ ਬਲਦੀ ਮੱਚਦੀ ਲੋਹ'ਤੇ ਖੜ੍ਹ ਰਹੇ ਹਨ। ਗੁਰੂ ਜੀ ਦੀ ਸੱਚੀ ਕੁਰਬਾਨੀ ਆਪ ਜਪ ੨ ਕੇ, ਪ੍ਰੇਮੀਆਂ ਨੂੰ ਜਪਾ ਕੇ, ਵਿਸ਼ੇ ਵਾਸ਼ਨਾ ਹੰਕਾਰ ਔਗੁਣ ਤਿਆਗ ਕੇ, ਇਕੱਠੇ ਗੁਰੂ ਸੇਵਾ ਸਿਮਰਨ ਪਰਉਪਕਾਰ ਪ੍ਰੇਮਾ-ਭਗਤੀ ਨਿਰਮਲ ਨਿਸਕਾਮ ਕਰਮ ਧਰਮ ਕਥਾ ਕੀਰਤਨ ਕਰਕੇ, ਜੀਵਨ ਮੁਕਤ ਪੁਰਖ ਹੋਏ ਹਨ। ਇਹ ਗੁਰੂ ਜੀ ਦਾ ਬਖ਼ਸ਼ਿਆ ਸ਼੍ਰੋਮਣੀ ਜਤ ਸਤ ਹੈ। ਜਿਵੇਂ ਪੂਰਨ ਭਗਤ ਕਬੀਰ ਸਾਹਿਬ ਜੀ ਆਪਣੇ ਮਹਲ ਲੋਈ ਜੀ ਬੱਚਿਆਂ ਸਮੇਤ, ਸਾਧੂਆਂ ਦੀ ਸੇਵਾ ਚਾਅ ਨਾਲ ਭੱਜ ੨ ਕੇ ਕਰਦੇ ਸਨ। ਹੰਕਾਰ ਵਿਕਾਰ ਤਿਆਗ ਕੇ, ਇਕੱਠੇ ਗੁਰੂ ਸੇਵਾ ਸਿਮਰਨ ਪਰ ਉਪਕਾਰ ਪ੍ਰੇਮਾ-ਭਗਤੀ ਨਿਰਮਲ ਨਿਸ਼ਕਾਮ ਕਰਮ ਧਰਮ ਕਥਾ ਕੀਰਤਨ ਕਰਕੇ, ਜੀਵਨ ਮੁਕਤ ਪੁਰਖ ਹੋਏ ਹਨ। ਜੋਗੀ ਬਨਾਉਟੀ ਜਟਾਂ ਬਣਾਉਂਦੇ ਹਨ।

ਜਤ ਕੀ ਜਟਾ.ਜੋਗ ਕੋ ਮੱਜਨੁ; ਨੇਮ ਕੇ ਨਖਨ ਬਢਾਓ॥ ਗੁਰਮਤਿ ਅਨੁਸਾਰ ਅੱਖਾਂ ਨਾਲ ਪਰਾਇਆ ਰੂਪ ਨਹੀਂ ਦੇਖਣਾ, ਕੰਨਾਂ ਨਾਲ ਨਿੰਦਾ ਝੂਠ ਵਿਕਾਰ ਦੀ ਗੱਲ ਨਹੀਂ ਸੁਨਣੀ, ਜ਼ਬਾਨ ਨਾਲ ਵਿਕਾਰ ਝੂਠ ਨਿੰਦਾ ਇੱਕ ਭੀ ਫਿੱਕੀ ਗੱਲ ਨਹੀਂ ਕਰਨੀ, ਇੰਦ੍ਰਿਆਂ ਦੇ ਵਿਸ਼ੇ ਤਿਆਗ ਕੇ, ਇਨ੍ਹਾਂ ਦੁਆਰਾ ਨਾਮੁ ਪੜ੍ਹਨਾ ਨਾਮੁ ਸੁਨਣਾ ਬ੍ਰਹਮ'ਚ ਲੀਣਤਾ ਰੂਪ ਜਤ ਬ੍ਰਹਮਚਰਜ ਹੈ। ਜਟਾਂ 'ਚ ਜੋਗ ਨਹੀਂ ਹੈ। ਯਥਾ:- ਜੋਗੀ; ਜੋਗੁ ਜਟਨ ਮੋ ਨਾਹੀ॥) ਹੇ ਮਨ!ਸੁਪਨੈ; ਬਿੰਦੁ ਨ ਦੇਈ ਝਰਨਾ॥ ਅਨੁਸਾਰ(ਜਤ) ਬ੍ਰਹਮਚਰਜ ਰੱਖ ਕੇ, ਪੂਰਨ ਬ੍ਰਹਮ ਜੀ 'ਚ ਲੀਣਤਾ ਰੂਪ, ਜਤ(ਕੀ) ਦੀਆਂ ਜਟਾ

ਬਨਾਉਣਾ ਕਰ। ਬ੍ਰਹਮ (ਕੋ) ਵਿੱਚ(ਜੋਗ) ਜੁੜਨ ਰੂਪ(ਮੱਜਨੁ) ਇਸ਼ਨਾਨ ਕਰ। ਵੱਡੇ ਤੜਕੇ ਨਿੱਤ ਇਸ਼ਨਾਨ ਕਰਨ, ਰੋਮ ੨ ਕਰਕੇ ਸੁਆਸ ੨ ਨਿੱਤਨੇਮ ਸਿਮਰਨ ਕਰਨ, ਬ੍ਰਹਮਵਿੱਦਿਆ ਸ਼ਸਤ੍ਰ ਅਭਿਆਸ ਬਖ਼ਸ਼ਣ, ਅਨੇਕ ਪ੍ਰਕਾਰ ਦੇ ਪਰ-ਉਪਕਾਰ ਕਰਨ ਰੂਪੀ ਨੇਮ(ਕੇ) ਦੇ(ਨਖਨ) ਨਹੁੰ (ਬਢਾਓ) ਵਧਾਉਣਾ ਕਰ। ਗੁਰੂ ਪ੍ਰਮੇਸਰ ਜੀ ਧਰਮ-ਕ੍ਰਿਤ ਦਾ ਉਪਦੇਸ਼ ਬਖ਼ਸ਼ਦੇ ਹਨ। ਨਹੁੰ ਵਧਾਉਣ ਨਾਲ ਧਰਮ ਕ੍ਰਿਤ'ਚ ਵਿਘਨ ਪੈਂਦਾ ਹੈ। ਨਹੁੰ ਦਾ ਸਿਰਾ ਮੁਰਦਾ ਅੰਗ, ਕੱਟਣ ਦਾ ਹੁਕਮ ਹੈ, ਨਹੁੰਆਂ'ਚ ਮੈਲ਼ ਪੈਣ ਤੋਂ ਅੰਦਰ ਜਾਂਦੀ ਹੈ, ਬੀਮਾਰੀਆਂ ਲੱਗਦੀਆਂ ਹਨ। ਦੇਖਣ ਵਾਲੇ ਨੂੰ ਗਲਿਆਨੀ ਆਉਂਦੀ ਹੈ, ਬਹੁਤ ਹੀ ਬੁਰੇ ਲੱਗਦੇ ਹਨ। ਡਾਕਟ੍ਰੀ ਖ਼ਿਆਲ ਅਨੁਸਾਰ ਭੀ ਨਹੁੰ ਲਾਹੁਣੇ ਬਹੁਤ ਹੀ ਜ਼ਰੂਰੀ ਹਨ, ਕਈ ਨਹੁੰ ਵਧਾਉਂਦੇ ਹਨ, ਇਹ ਗੁਰਮਤਿ ਨਹੀਂ, ਸੁਹੱਪਣ ਭੀ ਖ਼ਰਾਬ ਹੁੰਦਾ ਹੈ, ਵਧੇ ਨਹੁੰਆਂ ਵਾਲਾ ਦੂਜੇ ਨੂੰ ਚੀਜ਼ ਖੁਆਵੇ ਤਾਂ ਰੋਗ ਲੱਗੇਗਾ, ਉਸ ਦੇ ਨਹੁੰਆਂ 'ਚ ਬਹੁਤ ਹੀ ਗੰਦੇ ਜਰਾਸੀਮ ਹੁੰਦੇ ਹਨ, ਖ਼ੁਰਦਬੀਨ ਨਾਲ ਦੇਖ ਲਵੇ। ਵਧਾਇਆ ਨਹੁੰ, ਕਿਸੇ ਚੀਜ਼ 'ਚ ਲੱਗਣ ਤੋਂ, ਜੜਾਂ ਤੋਂ ਉੱਖੜ ਕੇ ਕਸ਼ਟ ਦਾ ਕਾਰਨ ਬਣਦਾ ਹੈ। ਸਮੇਂ ਅਨੁਸਾਰ ਨਹੁੰ ਕੱਟਦੇ ਰਹੋ।

ਗਿਆਨ ਗੁਰੂ.ਆਤਮ ਉਪਦੇਸਹੁ; ਨਾਮ ਬਿਭੂਤ ਲਗਾਓ॥ ੧॥ ਗੋਰਖ ਜੀ ਨੂੰ ਗੁਰੂ ਮੰਨਣ ਦੀ ਬਜਾਏ(ਗਿਆਨ) ਬ੍ਰਹਮ ਗਿਆਨ ਦੇ ਦਾਤੇ ਸ਼ਬਦ ਗੁਰੂ ਜੀ ਦੁਆਰਾ ਆਪਣੇ(ਆਤਮ) ਮਨ ਨੂੰ(ਉਪਦੇਸਹੁ) ਉਪਦੇਸ਼ਣਾ ਕਰੋ। ਨਾਮ ਰੂਪੀ(ਬਿਭੂਤ) ਸੁਆਹ (ਲਗਾਓ) ਲਗਾਉਣਾ ਕਰੋ।

ਅਲਪ ਅਹਾਰ.ਸੁਲਪ ਸੀ ਨਿੰਦ੍ਰਾ; ਦਯਾ ਛਿਮਾ ਤਨ ਪ੍ਰੀਤਿ॥ ਆਲਸ ਵਿਕਾਰ ਰੋਗਾਂ ਤੋਂ ਬਚਣ, ਸਿਮਰਨ ਦੀ ਪ੍ਰਾਪਤੀ ਲਈ, ਓਨ੍ਹੀ.ਦੁਨੀਆ ਤੋੜੇ ਬੰਧਨਾ; ਅੰਨੁ ਪਾਣੀ ਥੋੜਾ ਖਾਇਆ॥ ਅਨੁਸਾਰ(ਅਲਪ) ਥੋੜਾ(ਅਹਾਰ) ਭੋਜਨ ਛਕ(ਸੁਲਪ) ਥੋੜੀ(ਸੀ) ਜਿਹੀ(ਨਿੰਦ੍ਰਾ) ਨੀਂਦ ਲੈ। ਜੇ ਕੋਈ ਗਲਤੀ ਕਰੇ ਤਾਂ ਉਸ ਨੂੰ ਦਯਾ ਛਿਮਾ ਕਰਨ ਦੀ(ਤਨ) ਰੋਮ ੨ ਕਰਕੇ ਪ੍ਰੀਤਿ ਕਰ।

ਸੀਲ ਸੰਤੋਖ.ਸਦਾ ਨਿਰਬਾਹਿਬੋ; ਹ੍ਵੈਬੋ ਤ੍ਰਿਗੁਣ ਅਤੀਤਿ॥ ੨॥) ਜੋ ਤੂ ਦੇਹਿ.ਤਹੀ ਇਹੁ ਤ੍ਰਿਪਤੈ; ਆਨ.ਨ ਕਤਹੂ ਧਾਵਉ॥ ਅਨੁਸਾਰ ਜੋ ਵਾਹਿਗੁਰੂ ਜੀ ਦਾਤਿ ਬਖ਼ਸ਼ਣ, ਸੰਤੋਖਿ ਸਦਾ ਤ੍ਰਿਪਤੀਵਨਾ॥ ੨॥ ਅਨੁਸਾਰ ਸੰਤੋਖ'ਚ ਤ੍ਰਿਪਤ.(ਸੀਲ) ਸਹਿਨਸ਼ੀਲ ਨਰਮ ਸਾਊ ਗੁਣਾਂ ਨੂੰ ਸਦਾ(ਨਿਰਬਾਹਿਬੋ) ਨਿਬਾਹੁਣਾ ਕਰ. (ਤ੍ਰਿਗੁਣ) ਤਿੰਨ ਗੁਣਾਂ ਤੋਂ(ਅਤੀਤਿ) ਨਿਰਲੇਪ(ਹ੍ਵੈਬੋ) ਹੋਣਾ ਕਰ।

ਕਾਮ ਕ੍ਰੋਧ ਹੰਕਾਰ ਲੋਭ ਹਠ; ਮੋਹ.ਨ ਮਨ ਸੋ ਲਯਾਵੈ॥ ਮਨ(ਸੋ) ਵਿੱਚ, (ਕਾਮ) ਵਿਕਾਰ(ਕ੍ਰੋਧ) ਗੁੱਸਾ ਹੰਕਾਰ ਲੋਭ ਹਠ ਮੋਹ, ਨ(ਲਯਾਵੈ) ਲਿਆਉਣਾ ਕਰੇ।

ਤਬ ਹੀ.ਆਤਮ ਤਤ ਕੋ ਦਰਸੇ; ਪਰਮ ਪੁਰਖ ਕਹ ਪਾਵੈ॥੩॥੧॥ (ਤਬ) ਤਦੋਂ ਹੀ(ਆਤਮ) ਬ੍ਰਹਮ (ਤਤ) ਨਿਰਗੁਨ ਪ੍ਰਕਾਸ਼ ਸਰੂਪ(ਕੋ) ਨੂੰ(ਦਰਸੇ) ਦੇਖ ਲਵੇਂ, (ਪਰਮ) ਵੱਡੇ(ਪੁਰਖ) ਪੂਰਨ ਵਿਆਪਕ ਪ੍ਰਕਾਸ਼ ਸਰੂਪ ਬ੍ਰਹਮ(ਕਹ) ਨੂੰ(ਪਾਵੈ) ਪਾ ਲਵੇਂ॥੩॥੧॥

ਇੰਦ੍ਰੀ ਜਿਤ; ਪੰਚ ਦੋਖ ਤੇ ਰਹਤ॥ ਨਾਨਕ.ਕੋਟਿ ਮਧੇ; ਕੋ ਐਸਾ ਅਪਰਸ॥ ੧॥) ਤਖਤਿ ਬੈਠਾ ਅਰਜਨ ਗੁਰੂ; ਸਤਿਗੁਰ ਕਾ ਖਿਵੈ ਚੰਦੋਆ॥ ਉਗਵਣਹੁ ਤੈ ਆਥਵਣਹੁ; ਚਹੁ ਚਕੀ ਕੀਅਨੁ ਲੋਆ॥ ਸਤਿਗੁਰੂ ਨਾਨਕ ਦੇਵ ਮਹੱਲਾ ਪੰਜਵਾਂ ਜੀ ਫ਼ੁਰਮਾ ਰਹੇ ਹਨ:- [1]ਦਸ ਇੰਦ੍ਰੀ, ਕਰਿ ਰਾਖੈ ਵਾਸਿ॥ ਤਾ ਕੈ ਆਤਮੈ; ਹੋਇ ਪਰਗਾਸੁ॥ ਅਨੁਸਾਰ ਪੰਜ ਗਿਆਨ ਇੰਦ੍ਰੇ, ਪੰਜ ਕਰਮ ਇੰਦ੍ਰਿਆਂ ਦੇ ਵਿਸ਼ਿਆਂ ਨੂੰ ਜਿੱਤਣ ਵਾਲਾ ਇੰਦ੍ਰੀ ਜਿਤ ਅਤੇ [1]ਸਬਦ [2]ਸਪਰਸ [3]ਰੂਪ [4]ਰਸ [5]ਗੰਧ, ਔਗੁਣਾਂ ਵਿਕਾਰਾਂ ਮਹਾਂ ਪਾਪਾਂ ਦੇ (ਦੋਖ) ਦੋਸ਼ਾਂ ਦੇ(ਪੰਚ) ਵਿਸਥਾਰ(ਤੇ) ਤੋਂ ਰਹਤ, (ਕੋਟਿ) ਕ੍ਰੋੜਾਂ(ਮਧੇ) ਵਿੱਚੋਂ(ਕੋ) ਕੋਈ ਐਸਾ ਵਿਰਲਾ ੨ ਹੀ, (ਅਪਰਸ) ਅਛੋਹ ਨਿਰਲੇਪ, ਸਰਬ ਦੀ ਚਰਨ-ਧੂੜ ਬਣਿਆਂ ਪਰਉਪਕਾਰੀ ਅਪਰਸ ਹੈ॥ ੧॥ ਯਥਾ:- ਉਰਿ ਧਾਰੈ; ਜੋ ਅੰਤਰਿ ਨਾਮੁ॥ ਸਰਬ ਮੈ; ਪੇਖੈ ਭਗਵਾਨੁ॥ ਨਿਮਖ ਨਿਮਖ; ਠਾਕੁਰ ਨਮਸਕਾਰੈ॥ ਨਾਨਕ.ਓਹੁ ਅਪਰਸੁ; ਸਗਲ ਨਿਸਤਾਰੈ॥ ੧॥) ਨਿਸਿ ਦਿਨਿ ਮਾਇਆ ਕਾਰਨੇ; ਪ੍ਰਾਨੀ ਡੋਲਤ ਨੀਤ॥ ਕੋਟਨ ਮੈ ਨਾਨਕ ਕੋਊ; ਨਾਰਾਇਨ ਜਿਹ ਚੀਤਿ॥) ਕੋਟਿ ਮਧੇ; ਕੋਈ ਸੰਤੁ ਦਿਖਾਇਆ॥ ਨਾਨਕੁ; ਤਿਨ ਕੈ ਸੰਗਿ ਤਰਾਇਆ॥

੪੮.[1]ਦਸ ਇੰਦ੍ਰੇ:- ਪੰਜ ਗਿਆਨ ਇੰਦ੍ਰੇ:- ਸਤਿਗੁਰੂ ਸਾਹਿਬ ਜੀ ਦੀ ਸੱਤਾ ਨਾਲ ਰਸਨਾ ਰਸ ਲੈਂਦੀ ਹੈ, ਕਿ ਕਿਹੜਾ ਪਦਾਰਥ ਛਕਣਾ ਤੇ ਕਿਹੜਾ ਨਹੀਂ ਛਕਣਾ, ਗੁਰਪ੍ਰਸਾਦਿ ਤਿਆਗਣੇ ਜੋਗ ਬੇਹੇ ਤਲ਼ੇ ਤੇਜ਼ ਮਿੱਠੇ ਤੇਜ਼ ਕੌੜੇ ਪਦਾਰਥ ਤਿਆਗੇ। ਸਤਿਗੁਰੂ ਸਾਹਿਬਾਨ ਜੀ ਦੀ ਸੱਤਾ ਦੁਆਰਾ ਕੰਨਾਂ ਨਾਲ ਬੁਰੇ ਭਲੇ ਬੋਲ ਸੁਣ ਕੇ ਸੁਨਣ ਦਾ ਗਿਆਨ ਹੁੰਦਾ ਹੈ। ਸਤਿਗੁਰੂ ਜੀ ਦੀ ਸੱਤਾ ਦੁਆਰਾ ਨੇਤ੍ਰਾਂ ਤੋਂ ਦੇਖਣ ਦਾ ਗਿਆਨ ਹੁੰਦਾ ਹੈ। ਸਤਿਗੁਰੂ ਜੀ ਦੀ ਸੱਤਾ ਦੁਆਰਾ ਚਮੜੀ ਠੰਢੇ ਤੱਤੇ ਨੂੰ ਪਰਖਣ ਦਾ ਗਿਆਨ ਦਿੰਦੀ ਹੈ। ਸਤਿਗੁਰੂ ਜੀ ਦੀ ਸੱਤਾ ਨਾਲ ਨਾਸਾਂ ਸੁਗੰਧੀ ਦੁਰਗੰਧੀ ਦਾ ਗਿਆਨ ਦਿੰਦੀਆਂ ਹਨ।

ਪੰਜ ਕਰਮ ਇੰਦ੍ਰੇ:- ਸਤਿਗੁਰੂ ਜੀ ਦੀ ਸੱਤਾ ਨਾਲ ਜ਼ਬਾਨ ਬੋਲਣ ਦਾ ਕੰਮ ਕਰਦੀ ਹੈ। ਸਤਿਗੁਰੂ ਜੀ ਦੀ ਸੱਤਾ ਨਾਲ ਹੱਥ ਧਰਮ ਕ੍ਰਿਤ ਗੁਰੂ ਪ੍ਰਮੇਸਰ ਜੀ ਦੀ ਸੇਵਾ ਦਾ ਕੰਮ ਕਰਦੇ ਹਨ। ਸਤਿਗੁਰੂ ਜੀ ਦੀ ਸੱਤਾ ਨਾਲ ਪੈਰ ਤੁਰਨ ਦਾ ਕੰਮ ਕਰਦੇ ਹਨ। ਗੁਦਾ ਸ੍ਰੀਰ ਦੀ ਮੈਲ਼ ਦੂਰ ਕਰਨ ਦਾ ਕੰਮ ਕਰਦੀ ਹੈ। ਲਿੰਗ ਸ੍ਰੀਰ ਦੀ ਮੈਲ਼ ਦੂਰ ਕਰਦਾ ਹੈ। ਪੰਚ ਦੋਖ:- ਵਿਸ਼ੇ ਵਿਕਾਰ ਦੇ [1]ਸਬਦ ਸੁਣਨੇ, ਜਿਵੇਂ ਹਰਨ ਘੰਡੇਹੇੜੇ ਦਾ ਸਬਦ ਸੁਣ ਕੇ ਮਰ ਜਾਂਦਾ ਹੈ। ਵਿਸ਼ੇ ਰਸ ਦੇ [2]ਸਪਰਸ ਲਈ ਹਾਥੀ ਕੁੰਡੇ ਸਹਾਰਦਾ ਹੈ, ਲਾਈਟ ਦਾ [3]ਰੂਪ ਦੇਖਣੇ ਕਰਕੇ ਪਤੰਗਾ ਸੜ ਜਾਂਦਾ ਹੈ, ਰਸਨਾ ਦੇ [4]ਰਸ'ਚ ਮੱਛੀ ਕੁੰਡੀ ਨਿਗਲ਼ ਕੇ ਤੜਫ਼ ੨ ਕੇ ਮਰ ਜਾਂਦੀ ਹੈ, ਭੌਰਾ ਕਮਲ ਦੀ([5]ਗੰਧ) ਵਾਸ਼ਨਾ'ਤੇ ਮੋਹਿਤ ਹੋ ਕੇ ਮਰ ਜਾਂਦਾ ਹੈ।

ਬੈਸਨੋ ਸੋ; ਜਿਸੁ ਊਪਰਿ ਸੁ ਪ੍ਰਸੰਨ॥ ਬਿਸਨ ਕੀ ਮਾਇਆ ਤੇ; ਹੋਇ ਭਿੰਨ॥ ਲੁਕ ਕੇ ਸ਼ਰਾਬ ਮਾਸ ਤਮਾਕੂ ਵਰਤ ਕੇ, ਦੁਨੀਆਂ ਨੂੰ ਛਲਣ ਲਈ, ਆਪਣੇ ਆਪ ਨੂੰ ਬੈਸਨੋ ਕਹਾਉਣ ਵਾਲਿਆਂ ਨੂੰ,

ਗੁਰਮੁਖਿ ਬਨਾਉਣ ਲਈ, ਗੁਰਮੁਖਿ ਬੈਸਨੋ ਜੀ ਦੇ ਸੁਲੱਛਣ ਫ਼ੁਰਮਾ ਰਹੇ ਹਨ:- (ਸੋ) ਉਹ ਗੁਰਮੁਖਿ ਬੈਸਨੋ ਜੀ ਹਨ, (ਜਿਸੁ) ਜਿਨ੍ਹਾਂ ਊਪਰਿ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, (ਸੁ) ਭਲੀ ਪ੍ਰਕਾਰ ਅਤਿਅੰਤ ਹੀ ਪ੍ਰਸੰਨ ਹੋਣ। ਯਥਾ:- ਜਉ ਸੁ ਪ੍ਰਸੰਨ ਭਏ ਗੁਰ ਪੂਰੇ; ਤਬ ਮੇਰੀ ਆਸ ਪੁਨੀ॥) ਸਭੇ ਕਾਜ ਸੁਹੇਲੜੇ ਥੀਏ; ਗੁਰੁ ਨਾਨਕੁ ਸਤਿਗੁਰੁ ਤੁਠਾ॥) ਸਿਰੀ ਗੁਰੂ ਸਾਹਿਬੁ.ਸਭ ਊਪਰਿ ਕਰੀ ਕ੍ਰਿਪਾ; ਅਨੁਸਾਰ ਸਤਿਗੁਰੂ ਸਾਹਿਬ ਜੀ ਦੇ ਪੂਰਨ ਪ੍ਰਸੰਨ ਹੋਣ ਤੋਂ, ਗੁਰਮੁਖਿ ਵੈਸਨੋ ਜੀ(ਬਿਸਨ) ਅਕਾਲ ਪੁਰਖੁ ਜੀ(ਕੀ) ਦੀ ਮਾਇਆ ਤੇ(ਭਿੰਨ) ਵੱਖਰੇ ਨਿਰਲੇਪ ਹੋਇ ਹੋਣ, ਭਾਵ ਰਜ ਗੁਣ.ਤਮ ਗੁਣ.ਸਤ ਗੁਣ ਕਹੀਐ; ਏਹ ਤੇਰੀ ਸਭ ਮਾਇਆ॥ ਅਨੁਸਾਰ ਰਜੋ ਤਮੋ ਸਤੋ ਗੁਣਾਂ ਤੋਂ ਨਿਰਲੇਪ, ਰਸਨਾ ਇੰਦ੍ਰਿਆਂ ਦੇ ਸੁਆਦ, ਗਾੜ੍ਹੀ ਨੀਂਦ ਦੇ ਸੁਖ, ਫ਼ੈਸ਼ਨ ਆਪਣੀ ਵਡਿਆਈ ਆਪ ਕਰਨ, ਮਾਣ ਦੀ ਇੱਛਾ, ਸੁਆਦ ਦੇ ਵਸੀਕਾਰ ਹੋ ਕੇ ਹੋਰ ੨ ਛਕੀ ਜਾਣਾ, ਸ਼ਰਾਬ ਮਾਸ ਆਦਿ ਸਮੂਹ ਔਗੁਣਾਂ ਤੋਂ ਰਹਿਤ, ਸਭ ਦੀ ਚਰਨ-ਧੂੜ ਬਣ ਕੇ, ਵਿਆਪਕ ਬ੍ਰਹਮ ਜੀ 'ਚ ਲੀਣ ਹੋਣ। ਯਥਾ:- ਜਿਸੁ ਗ੍ਰਿਹਿ ਬਹੁਤੁ; ਤਿਸੈ ਗ੍ਰਿਹਿ ਚਿੰਤਾ॥ ਜਿਸੁ ਗ੍ਰਿਹਿ ਥੋਰੀ; ਸੁ ਫਿਰੈ ਭ੍ਰਮੰਤਾ॥ ਦੁਹੂ ਬਿਵਸਥਾ ਤੇ.ਜੋ ਮੁਕਤਾ; ਸੋਈ ਸੁਹੇਲਾ ਭਾਲੀਐ॥) ਬ੍ਰਹਮਗਿਆਨੀ; ਸਦਾ ਨਿਰਲੇਪ॥ ਜੈਸੇ; ਜਲ ਮਹਿ ਕਮਲ ਅਲੇਪ॥) ਦੀਸਹਿ ਸਭ ਮਹਿ; ਸਭ ਤੇ ਰਹਤੇ॥ ਪਾਰਬ੍ਰਹਮ ਕਾ; ਓਇ ਧਿਆਨੁ ਧਰਤੇ॥

ਖ਼ਾਸ ਪ੍ਰੇਮ ਬੇਨਤੀ:- ਧਰਮ ਪ੍ਰਚਾਰਕ ਨੂੰ ਮਾਸ ਖਾਣ ਤੋਂ ਪ੍ਰੇਮੀ ਨੇ ਵਰਜਿਆ, ਤਾਂ ਉਸ ਨੇ ਬੈਸਨੋ ਸੋ; ਜਿਸੁ ਊਪਰਿ ਸੁ ਪ੍ਰਸੰਨ॥ ਪੜ੍ਹ ਕੇ ਮਾਸ ਖਾ ਲਿਆ, ਭਾਵ ਮੇਰੇ'ਤੇ ਮਹਾਰਾਜ ਜੀ ਪ੍ਰਸੰਨ ਹਨ, ਭਾਵੇਂ ਮੈਂ ਮਾਸ ਖਾ ਰਿਹਾ ਹਾਂ, ਫਿਰ ਭੀ ਵੈਸ਼ਨੂੰ ਹਾਂ। ਜਿਸ'ਤੇ ਪੂਰਨ ਗੁਰੂ ਜੀ ਪ੍ਰਸੰਨ ਹੋਣ, ਉਸ ਦੇ ਹਿਰਦੇ'ਚੋਂ ਮੁਖ'ਚ ਅੰਮ੍ਰਿਤ ਭੇਜਦੇ ਹਨ, ਦਿਲ ਦਿਮਾਗ਼'ਚ ਗੁਰਬਾਣੀ ਜੀ ਹਰ ਸਮੇਂ ਭੇਜਦੇ ਰਹਿੰਦੇ ਹਨ, ਸਦਾ ਲਈ ਆਪਣੇ ਦਰਸ਼ਨ ਬਖ਼ਸ਼ਦੇ ਹਨ, ਫੇਰ ਉਹ ਮਾਸ ਖਾਣ ਜੋਗਾ ਨਹੀਂ ਰਹਿੰਦਾ। ਗੁਰੂ ਜੀ ਨੇ ਸੁਆਦਾਂ ਵਿਸ਼ਿਆਂ ਦੇ ਤਿਆਗੀ ਨੂੰ ਵੈਸ਼ਨੂੰ ਕਿਹਾ ਹੈ। ਦੋਹਾਂ ਤੁਕਾਂ ਦਾ ਇਕੱਠਾ ਅਰਥ ਉੱਪਰੋਂ ਪੜ੍ਹ ਕੇ, ਗੁਰੂ ਪ੍ਰੀਤਮਜੀ ਦੀ ਕੁਰਬਾਨੀ ਦਾ ਧਿਆਨ ਧਾਰ ਕੇ, ਗੁਰਮੁਖਿ ਵੈਸ਼ਨੂੰ ਜੀ ਦੇ ਉਪ੍ਰੋਕਤ ਗੁਣ ਧਾਰਨ ਕਰਕੇ, ਮਾਸ ਤਿਆਗ ਕੇ ਨਿਹਾਲ ਹੋਵੋ। ਇਸ ਤਰ੍ਹਾਂ ਸ੍ਰੀ ਗੁਰਬਾਣੀ ਪੜ੍ਹ ਕੇ, ਜਾਣ ਬੁੱਝ ਕੇ ਵੱਡਾ ਪਾਪ ਕਰਕੇ, ਹੰਕਾਰ ਨ ਕਰੋ। ਯਥਾ:- ਜਾਨਿ ਬੂਝਿ ਕੈ ਬਾਵਰੇ; ਤੈ ਕਾਜੁ ਬਿਗਾਰਿਓ॥ ਪਾਪ ਕਰਤ.ਸੁਕਚਿਓ ਨਹੀ; ਨਹ ਗਰਬੁ ਨਿਵਾਰਿਓ॥) ਜੇ ਕੋ ਆਖੈ; ਬੋਲੁ ਵਿਗਾੜੁ॥ ਤਾ ਲਿਖੀਐ; ਸਿਰਿ ਗਾਵਾਰਾ ਗਾਵਾਰੁ॥

ਕਰਮ ਕਰਤ; ਹੋਵੈ ਨਿਹਕਰਮ॥ ਤਿਸੁ ਬੈਸਨੋ ਕਾ; ਨਿਰਮਲ ਧਰਮ॥) ਸਰਬ ਧਰਮ ਮਹਿ; ਸ੍ਰੇਸਟ ਧਰਮੁ॥ ਹਰਿ ਕੋ ਨਾਮੁ ਜਪਿ; ਨਿਰਮਲ ਕਰਮੁ॥ ਅਨੁਸਾਰ ਤਿਸੁ ਗੁਰਸੇਵਕ ਪਿਆਰੇ ਬੈਸਨੋ ਜੀ(ਕਾ) ਦਾ ਇਹ ਨਿਰਮਲ ਧਰਮ ਹੈ, ਜੋ ਸ਼ੁਭ ਧਰਮ ਨਿਸ਼ਕਾਮ ਕਰਮ(ਕਰਤ) ਕਰਦਿਆਂ, (ਨਿਹਕਰਮ) ਕਰਮਾਂ ਦੀ ਹੰਗਤਾ ਤੋਂ ਰਹਿਤ(ਹੋਵੈ) ਹੋਣ, ਭਾਵ ਆਪਣੇ ਕੀਤੇ ਸ਼ੁਭ ਕਾਰਜ, ਜਿੰਦ

ਜਾਨ, ਸਤਿਗੁਰੂ ਸਾਹਿਬਾਨ ਜੀ ਨੂੰ ਅਰਪ ਦੇਣ। ਯਥਾ:- ਸੇਵਾ ਕਰਤ; ਹੋਇ ਨਿਹਕਾਮੀ॥ ਤਿਸ ਕਉ; ਹੋਤ ਪਰਾਪਤਿ ਸੁਆਮੀ॥) ਕਬੀਰ.ਮੇਰਾ ਮੁਝ ਮਹਿ ਕਿਛੁ ਨਹੀ; ਜੋ ਕਿਛੁ ਹੈ ਸੋ ਤੇਰਾ॥ ਤੇਰਾ ਤੁਝ ਕਉ ਸਉਪਤੇ; ਕਿਆ ਲਾਗੈ ਮੇਰਾ॥) ਤੁਧੁ ਆਗੈ ਅਰਦਾਸਿ ਹਮਾਰੀ; ਜੀਉ ਪਿੰਡੁ ਸਭੁ ਤੇਰਾ॥ ਕਹੁ ਨਾਨਕ.ਸਭ ਤੇਰੀ ਵਡਿਆਈ; ਕੋਈ ਨਾਉ ਨ ਜਾਣੈ ਮੇਰਾ॥) ਜਿਸ ਕੀ ਬਸਤੁ; ਤਿਸੁ ਆਗੈ ਰਾਖੈ॥ ਪ੍ਰਭ ਕੀ ਆਗਿਆ; ਮਾਨੈ ਮਾਥੈ॥ ਉਸ ਤੇ ਚਉਗੁਨ; ਕਰੈ ਨਿਹਾਲੁ॥ ਨਾਨਕ ਸਾਹਿਬੁ; ਸਦਾ ਦਇਆਲੁ॥ ੨॥

੪੯..ਕਾਹੂ ਫਲ ਕੀ; ਇਛਾ ਨਹੀ ਬਾਛੈ॥ ਕੇਵਲ ਭਗਤਿ; ਕੀਰਤਨ ਸੰਗਿ ਰਾਚੈ॥) ਸੋ ਬੈਸਨੋ ਹੈ; ਅਪਰ ਅਪਾਰੁ॥ ਕਹੁ ਨਾਨਕ; ਜਿਨਿ ਤਜੇ ਬਿਕਾਰ॥ ਅਨੁਸਾਰ ਸਤਿਗੁਰੂ ਸਾਹਿਬਾਨ ਜੀ ਦੇ ਸਾਜੇ ਨਿਵਾਜੇ ਪੂਰਨ ਨ੍ਰਿਵਿਕਾਰ ਗੁਰਮੁਖਿ ਪਰਮ ਬੈਸਨੋ ਜੀ, (ਕਾਹੂ) ਕਿਸੇ ਭੀ ਦੂਧ ਪੂਤ ਧਨ ਫਲ(ਕੀ) ਦੀ ਇਛਾ, (ਨਹੀ) ਨਾ(ਬਾਛੈ) ਚਾਹੁਣ, (ਕੇਵਲ) ਨਿਰੋਲ ਨਿਸ਼ਕਪਟ ਗੁਰੂ ਪ੍ਰੇਮਾ(ਭਗਤਿ) ਭਗਤੀ ਕਰਨ ਕਰਾਉਣ, ਕੀਰਤਨ ਕਰਨ ਸਿਖਾਉਣ(ਸੰਗਿ) ਨਾਲ ਹੀ(ਰਾਚੈ) ਰਚੇ ਹੋਣ। ਯਥਾ:- ਸੋ ਸੁਰਤਾ ਸੋ ਬੈਸਨੋ; ਸੋ ਗਿਆਨੀ ਧਨਵੰਤੁ॥ ਸੋ ਸੂਰਾ ਕੁਲਵੰਤੁ ਸੋਇ; ਜਿਨਿ ਭਜਿਆ ਭਗਵੰਤੁ॥

ਸਾਖੀ:- ਪਰਮਪੂਜਨੀਕ ਪੂਰਨ ਸੰਤ ਬ੍ਰਹਮਗਿਆਨੀ; ਸਗਲ ਕੀ ਰੀਨਾ॥ ਬਾਬਾ ਸ਼ਾਮਸਿੰਘ ਸਾਹਿਬ ਜੀ ਅੱਡਣਸ਼ਾਹੀ ੧੯੦੩ ਸੰਮਤ ਨੂੰ ਪ੍ਰਗਟੇ, ੧੯੨੬ ਸੱਚਖੰਡ ਗਏ। ਬ੍ਰਹਮਗਿਆਨੀ; ਪਰਉਪਕਾਰ ਉਮਾਹਾ॥ ਅਨੁਸਾਰ ਆਪ ਜੀ ਨੇ ਸਾਰਾ ਜੀਵਨ ਨਿਸ਼ਕਾਮ ਸੇਵਾ ਸਿਮਰਨ ਪ੍ਰੇਮਾਂ ਭਗਤੀ ਪਰਉਪਕਾਰ ਹੀ ਪਰਉਪਕਾਰ ਕੀਤੇ, ਅੰਮ੍ਰਿਤ ਪ੍ਰੇਮ ਪਿਆਲੇ ਪੀਤੇ। ਆਪ ਜੀ ਤੋਂ ਪਰਮ ਪੂਜਨੀਕ ਬਾਬਾ ਗੁਰਮੁਖਿਸਿੰਘ ਜੀ ਪਟਿਆਲੇ ਵਾਲੇ, ਬਾਬਾ ਸਾਧੂਸਿੰਘ ਜੀ ਗੁਰੂ ਸੇਵਾ ਦੇ ਸੂਰਜ ਵਰੋਸਾਏ। ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ; ਨਿਮਖ ਸਿਮਰਤ ਜਿਤੁ ਛੂਟੈ॥ ਅਨੁਸਾਰ ਆਪ ਜੀ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ, ਸਵਾ ਦੋ ਵਜੇ ਨਿਸ਼ਕਾਮ ਨਿਰਬਾਨ ਕੀਰਤਨ ਕਰਦੇ। ਕੇਵਲ ਭਗਤਿ; ਕੀਰਤਨ ਸੰਗਿ ਰਾਚੈ॥ ਅਨੁਸਾਰ ਲਗਾਤਾਰ ੭੦ ਸਾਲ ਪ੍ਰੇਮ ਚੌਂਕੀ ਲਾਉਂਦੇ ਰਹੇ, ਨਾਲ ਹੀ ਪ੍ਰਸ਼ਾਦਿ ਪ੍ਰੇਮ ਭੇਟਾ ਕਰਦੇ, ਹੁਣ ਤੱਕ ਭੀ ਆਪ ਜੀ ਦੇ ਡੇਰੇ ਵੱਲੋਂ ਬਾਬੇ ਖੜਕਸਿੰਘਜੀ ਦੇ ਜਾਨਸ਼ੀਨ ਬਾਬਾ ਦਰਸ਼ਨਸਿੰਘ ਜੀ ਦੇਗ਼ ਹਾਜ਼ਰ ਕਰਦੇ ਹਨ। ਆਪ ਜੀ ਦਾ ਸਿਰੰਦਾ ਅਜ਼ਾਇਬ ਘਰ'ਚ, ਆਪ ਜੀ ਦੇ ਸ਼ੁਭ ਦਰਸ਼ਨ ਕਰਵਾ ਰਿਹਾ ਹੈ। ਨਮਸਕਾਰ!

੫੦.ਮਨ ਤਨ ਅੰਤਰਿ; ਸਿਮਰਨ ਗੋਪਾਲ॥ ਸਭ ਊਪਰਿ; ਹੋਵਤ ਕਿਰਪਾਲ॥ ਪਰਮ ਬੈਸਨੋ ਜੀ ਦੇ ਮਨ(ਤਨ) ਰੋਮ ੨ (ਅੰਤਰਿ) ਅੰਦਰ, (ਗੋਪਾਲ) ਵਾਹਿਗੁਰੂ ਜੀ ਦਾ ਸਿਮਰਨ ਵਸਿਆ ਹੋਵੇ ਤੇ, ਬ੍ਰਹਮਗਿਆਨੀ ਕੀ; ਸਭ ਊਪਰਿ ਮਇਆ॥ ਅਨੁਸਾਰ ਹਰ ਸਮੇਂ, ਸਭ ਊਪਰਿ ਕਿਰਪਾਲ(ਹੋਵਤ) ਹੁੰਦੇ ਹੋਣ। ਜੇ ਕੋਈ ਦੁਬਾਰਾ ਬੁਲਾ ਲਵੇ, ਉਸ ਦੇ ਡੰਡਾ ਨਾ ਮਾਰਨ। ਜਿਵੇਂ ਇੱਕ ਵੱਢ ਖਾਣਾ ਆਪਣੇ ਘਰ ਵਾਲੀ ਨੂੰ ਡੰਡੇ ਨਾਲ ਮਾਰ ਕੇ, ਲੁਕਣ ਲਈ ਸਿਰ 'ਚ ਸੁਆਹ ਪਾ ਕੇ

ਨਾਂਗਾ ਬਣ ਗਿਆ। ਭੋਲ਼ੇ ਬੰਦੇ ਉਸ ਦੇ ਪਾਸ ਬੈਠੇ ਸਨ। ੧੨ ਸਾਲ ਪਿੱਛੋਂ ਇੱਕ ਸੱਚਿਆਰ ਸਿੱਖ ਨੇ ਉਸ ਨੂੰ ਪਛਾਣ ਲਿਆ, ਢੰਗ ਨਾਲ ਹੱਥ ਜੋੜ ਕੇ ਕਿਹਾ, "ਬਾਵਾ ਜੀ !ਆਪ ਜੀ ਦਾ ਸ਼ੁਭ ਨਾਮ ਕੀ ਹੈ?""ਸੀਤਲ ਸ਼ਾਂਤ ਦਇਆਲ ਕ੍ਰਿਪਾਲ ਰਾਮ ਨਰਾਇਣ ਜੀ। "ਫਿਰ ਕਿਹਾ, "ਜੀ ਦੁਬਾਰਾ ਦੱਸੋ?"ਤੀਜੀ ਵਾਰ ਕਹਿਣ ਤੋਂ ਡੰਡਾ ਚੁੱਕ ਕੇ ਉਸ ਨੂੰ ਮਾਰਨ ਲੱਗਾ, ਤਾਂ ਉਸ ਨੇ ਉਸ ਦੇ ਘਰ ਵਾਲੀ ਦਾ ਨਾਮ ਲੈ ਕੇ ਕਿਹਾ, "ਇਸ ਡੰਡੇ ਨਾਲ ਤੂੰ ਆਪਣੀ ਘਰ ਵਾਲੀ ਨੂੰ ਮਾਰਿਆ ਸੀ, ਕੁੱਝ ਤਾਂ ਸ਼ਰਮ ਕਰ। ਪੂਜਾ ਦਾ ਪਦਾਰਥ ਖਾ ਕੇ, ਢਿੱਡ ਵਧਾ ਕੇ ਤੇਰੀ ਮਤਿ ਮਾਰੀ ਗਈ ਹੈ, ਤੂੰ ਫਿੱਟ ਗਿਆ ਹੈਂ। "ਯਥਾ:- ਮਃ੧॥ ਸਉ ਓਲਾਮ੍ਹੇ ਦਿਨੈ ਕੇ; ਰਾਤੀ ਮਿਲਨਿ੍ ਸਹੰਸ॥ ਸਿਫਤਿ ਸਲਾਹਣੁ ਛਡਿ ਕੈ; ਕਰੰਗੀ ਲਗਾ ਹੰਸੁ॥ ਫਿਟੁ ਇਵੇਹਾ ਜੀਵਿਆ; ਜਿਤੁ ਖਾਇ ਵਧਾਇਆ ਪੇਟੁ॥ ਨਾਨਕ ਸਚੇ ਨਾਮ ਵਿਣੁ; ਸਭੋ ਦੁਸਮਨੁ ਹੇਤੁ॥ ੨॥ ਸੁਣ ਕੇ ਠੰਢਾ ਠਾਰ ਹੋ ਗਿਆ।

ਆਪਿ ਦ੍ਰਿੜੈ; ਅਵਰਹ ਨਾਮੁ ਜਪਾਵੈ॥ ਨਾਨਕ ਓਹੁ ਬੈਸਨੋ; ਪਰਮ ਗਤਿ ਪਾਵੈ॥ ੨॥ ਪਰਮਪੂਜਨੀਕ ਸੱਚੇ ਸਤਿਗੁਰੂ, ਨਾਨਕ; ਸੋਧੇ ਸਿੰਮ੍ਰਿਤਿ ਬੇਦ॥ ਪਾਰਬ੍ਰਹਮ ਗੁਰ; ਨਾਹੀ ਭੇਦ॥) ਗੁਰ ਨਾਨਕ ਦੇਵ ਗੋਵਿੰਦ ਰੂਪ॥ ਵਾਹਿਗੁਰੂ ਨਾਨਕ ਦੇਵ ਸਾਹਿਬ ਜੀ, ਗੁਰ ਪ੍ਰਸਾਦਿ; ਨਾਨਕ ਸਚੁ ਕਹੈ॥ ੬॥ ਅਨੁਸਾਰ ਸੱਚੋ ਸੱਚ ਫ਼ੁਰਮਾਉਂਦੇ ਹਨ:- ਜਿਨ੍ਹਾਂ 'ਤੇ ਵਾਹਿਗੁਰੂ ਜੀ ਪ੍ਰਸੰਨ ਹਨ, ਮਾਇਆ ਤੋਂ ਨਿਰਲੇਪ ਹਨ, ਸ਼ੁਭ ਨਿਰਮਲ ਕਰਮ ਕਰਕੇ ਹੰਗਤਾ ਰਹਿਤ ਹਨ, ਨਾਮ ਜਪਣ ਜਪਾਉਣ ਰੂਪ ਨਿਰਮਲ ਧਰਮ ਵਾਲੇ ਹਨ, ਨਿਸ਼ਕਾਮ ਕੀਰਤਨ ਨਿਸ਼ਕਪਟ ਗੁਰੂ ਪ੍ਰੇਮਾ-ਭਗਤੀ'ਚ ਰਚ ਕੇ, ਰੋਮ ੨ ਕਰਕੇ ਵਾਹਿਗੁਰੂ ਸਿਮਰਨ ਕਰਦਿਆਂ ਸਭ'ਤੇ ਕ੍ਰਿਪਾਲ ਹੁੰਦੇ ਹਨ, ਐਸੇ ਗੁਰਮੁਖਿ ਸ਼ਰਾਬ ਮਾਸ ਡ੍ਰੱਗ ਤਮਾਕੂ ਦੇ ਪੂਰਨ ਤਿਆਗੀ ਵੈਸ਼ਨੂੰ ਜੀ, ਜਨੁ ਨਾਨਕੁ.ਧੂੜਿ ਮੰਗੈ ਤਿਸੁ ਗੁਰਸਿਖ ਕੀ; ਜੋ ਆਪਿ ਜਪੈ.ਅਵਰਹ ਨਾਮੁ ਜਪਾਵੈ॥ ੨॥ ਅਨੁਸਾਰ ਵਾਹਿਗੁਰੂ ਨਾਮ ਜੀ, ਆਪਿ(ਦ੍ਰਿੜੈ) ਪ੍ਰਪੱਕ ਨਿਸਚੇ ਕਰਕੇ, ਆਪਣੇ ਅੰਦਰ ਪ੍ਰਪੱਕ ਵਸਾਉਂਦੇ ਹਨ, (ਅਵਰਹ) ਹੋਰਨਾਂ ਨੂੰ(ਨਾਮੁ) ਵਾਹਿਗੁਰੂ ੩ ਜੀ(ਜਪਾਵੈ) ਜਪਾਉਂਦੇ ਹਨ, ਸੋ ਗਿਆਨੀ.ਸੋ ਬੈਸਨੌ ਪੜ੍ਹਿਆ; ਜਿਸੁ ਕਰੀ ਕ੍ਰਿਪਾ ਭਗਵਾਨ॥ ਉਨਿ ਸਤਿਗੁਰੁ ਸੇਵਿ.ਪਰਮ ਪਦੁ ਪਾਇਆ; ਉਧਰਿਆ ਸਗਲ ਬਿਸ੍ਵਾਨ॥ ਅਨੁਸਾਰ ਓਹੁ ਗੁਰਮੁਖਿ ਬੈਸਨੋ ਜੀ, ਵਾਹਿਗੁਰੂ ਜੀ 'ਚ ਲੀਣਤਾ ਰੂਪੀ, (ਪਰਮ) ਸਭ ਤੋਂ ਵੱਡੀ(ਗਤਿ) ਮੁਕਤੀ(ਪਾਵੈ) ਪਾ ਲੈਂਦੇ ਹਨ॥ ੨॥ ਯਥਾ:- ਜਿਉ ਜਲ ਮਹਿ; ਜਲੁ ਆਇ ਖਟਾਨਾ॥ ਤਿਉ ਜੋਤੀ ਸੰਗਿ; ਜੋਤਿ ਸਮਾਨਾ॥ ਮਿਟਿ ਗਏ ਗਵਨ; ਪਾਏ ਬਿਸ੍ਰਾਮ॥ ਨਾਨਕ ਪ੍ਰਭ ਕੈ; ਸਦ ਕੁਰਬਾਨ॥) ਹਰਿ ਕੇ ਸੰਗ; ਬਸੇ ਹਰਿ ਲੋਕ॥ ਤਨੁ ਮਨੁ ਅਰਪਿ.ਸਰਬਸੁ ਸਭੁ ਅਰਪਿਓ; ਅਨਦ ਸਹਜ ਧੁਨਿ ਝੋਕ॥) ਅਬ ਤਉ ਜਾਇ ਚਢੇ ਸਿੰਘਾਸਨਿ; ਮਿਲੇ ਹੈ ਸਾਰਿੰਗ ਪਾਨੀ॥ ਰਾਮ ਕਬੀਰਾ.ਏਕ ਭਏ ਹੈ; ਕੋਇ ਨ ਸਕੈ ਪਛਾਨੀ॥) ਨਾਨਕ ਸਾਧ ਪ੍ਰਭ; ਭੇਦੁ ਨ ਭਾਈ॥) ਬ੍ਰਹਮ ਮਹਿ ਜਨੁ; ਜਨ ਮਹਿ ਪਾਰਬ੍ਰਹਮੁ॥ ਏਕਹਿ ਆਪਿ; ਨਹੀ ਕਛੁ ਭਰਮੁ॥) ਸੂਰਜ ਕਿਰਣਿ ਮਿਲੇ; ਜਲ ਕਾ ਜਲੁ ਹੂਆ ਰਾਮ॥ ਜੋਤੀ ਜੋਤਿ ਰਲੀ; ਸੰਪੂਰਨੁ ਥੀਆ ਰਾਮ॥) ਜਲ ਤਰੰਗੁ ਜਿਉ ਜਲਹਿ ਸਮਾਇਆ॥ ਤਿਉ ਜੋਤੀ ਸੰਗਿ; ਜੋਤਿ ਮਿਲਾਇਆ॥

ਭਗਉਤੀ; ਭਗਵੰਤ ਭਗਤਿ ਕਾ ਰੰਗੁ॥ ਸਗਲ ਤਿਆਗੈ; ਦੁਸਟ ਕਾ ਸੰਗੁ॥) ਇਤੁ ਸੰਜਮਿ; ਪ੍ਰਭੁ.ਕਿਨਹੀ ਨ ਪਾਇਆ॥ ਭਗਉਤੀ ਮੁਦ੍ਰਾ; ਮਨੁ ਮੋਹਿਆ ਮਾਇਆ॥ ਅਨੁਸਾਰ ਭਗਉਤੀ ਰਾਸਧਾਰੀਏ, ਸ੍ਰੀ ਕ੍ਰਿਸ਼ਨ ਰਾਧਕਾ ਗੋਪੀਆਂ ਦੇ ਵੇਸ ਬਣਾ ਕੇ, ਨਾਚ ਕਰਦੇ ਹਨ, ਦੇਖਣ ਵਾਲੇ ਵਿਕਾਰੀ ਹੁੰਦੇ ਹਨ, ਰਾਸ ਪਾਉਣ ਦੇਖਣ ਵਾਲਿਆਂ ਦੇ ਕੁਕਰਮਾਂ ਦੀ ਨਿਵਿਰਤੀ ਲਈ, ਸਹੀ ਸੱਚੇ ਗੁਰਮੁਖਿ ਭਗਉਤੀ ਜੀ ਦੇ ਗੁਣ ਫ਼ੁਰਮਾਉਂਦੇ ਹਨ:- ਉਹ(ਭਗਉਤੀ) ਰਾਸਧਾਰੀਆ ਗੁਰ ਭਗਤ ਜੀ, ਜੀਵਨ ਮੁਕਤਿ; ਜਿਸੁ ਰਿਦੈ ਭਗਵੰਤੁ॥ ਅਨੁਸਾਰ ਸਹੀ ਸੱਚੇ ਭਗਵੰਤ ਸਰੂਪ ਹਨ, ਜਿਨ੍ਹਾਂ ਨੂੰ(ਭਗਵੰਤ) ਅਕਾਲ ਪੁਰਖੁ ਜੀ ਦੀ(ਭਗਤਿ) ਪ੍ਰੇਮਾ-ਭਗਤੀ(ਕਾ) ਦਾ ਰੰਗੁ ਚੜ੍ਹਿਆ ਹੈ, (ਰੰਗੁ) ਪ੍ਰੇਮ ਹੈ, (ਰੰਗੁ) ਅਨੰਦ ਹੈ ਅਤੇ(ਸਗਲ) ਸਾਰਿਆਂ (ਦੁਸਟ) ਸਾਕਤਾਂ, ਹੰਕਾਰ ਵਿਕਾਰ ਸਮੂਹ ਔਗੁਣਾਂ(ਕਾ) ਦਾ ਸੰਗੁ, (ਤਿਆਗੈ) ਤਿਆਗ ਦੇਣ।

ਮਨ ਤੇ ਬਿਨਸੈ; ਸਗਲਾ ਭਰਮੁ॥ ਕਰਿ ਪੂਜੈ; ਸਗਲ ਪਾਰਬ੍ਰਹਮੁ॥ ਜਿਸ ਦੇ ਮਨ(ਤੇ) ਤੋਂ(ਸਗਲਾ) ਸਾਰਾ ਭਰਮੁ(ਬਿਨਸੈ) ਨਾਸ ਹੋ ਜਾਵੇ। ਦੁਸ਼ਮਣ ਮਿੱਤ੍ਰ ਦੁੱਖ ਸੁਖ ਹਰ ਹਾਲਤ 'ਚ, ਹਰ ਸਮੇਂ(ਸਗਲ) ਸਾਰਿਆਂ 'ਚ, (ਪਾਰਬ੍ਰਹਮੁ) ਵਿਸਮਾਦ ਸਰਬ ਵਿਆਪੀ ਵਾਹਿਗੁਰੂ ਜੀ ਨੂੰ ਜਾਣ(ਕਰਿ) ਕਰਕੇ, (ਪੂਜੈ) ਪੂਜਦੇ ਹੋਣ। ਯਥਾ:- ਸਭਨੀ ਥਾਂਈ; ਰਵਿਆ ਆਪਿ॥ ਆਦਿ ਜੁਗਾਦਿ; ਜਾ ਕਾ ਵਡ ਪਰਤਾਪੁ॥) ਕਿ ਸਰਬਤ੍ਰ ਦੇਸੈ॥ ਕਿ ਸਰਬਤ੍ਰ ਭੇਸੈ॥

ਸਾਧ ਸੰਗਿ; ਪਾਪਾ ਮਲੁ ਖੋਵੈ॥ ਤਿਸੁ ਭਗਉਤੀ ਕੀ; ਮਤਿ ਊਤਮ ਹੋਵੈ॥ (ਸਾਧ) ਸਤਿਗੁਰੂ ਸਾਹਿਬਾਨ ਜੀ, (ਸਾਧ) ਸੰਤਾਂ ਮਹਾਂਪੁਰਸ਼ਾਂ ਦੇ ਪਰਮਪਵਿੱਤ੍ਰ ਸੰਗਿ ਰਹਿ ਕੇ, ਸਾਧਸੰਗਿ ਜੀ 'ਚ ਮਿਲ ਕੇ, ਸਭ ਦੇ ਅੰਦਰ ਬਾਹਰ ਹਰ ਜਗ੍ਹਾ ਭਰਪੂਰਿ ਹਰ ਸਮੇਂ ਅਜਪਾ ਜਾਪ ਕਰ ਰਹੇ, (ਸਾਧ) ਅਸੰਖ ਵਿਸਮਾਦ ਪ੍ਰਕਾਸ਼ ਹੀ ਪ੍ਰਕਾਸ਼ ਸਰੂਪ, ਅਨਤ ਕਲਾਵਾਨ ਅਜਪਾ ਜਾਪ ਨਿਰਗੁਨ ਬ੍ਰਹਮ ਜੀ ਸੰਗਿ ਲੀਣ ਹੋ ਕੇ, ਕੋਟਿ ਅਪ੍ਰਾਧ; ਸਾਧਸੰਗਿ ਮਿਟੈ॥ ਅਨੁਸਾਰ ਆਪਣੇ ਪਾਪਾ ਦੀ(ਮਲੁ) ਮੈਲ਼ ਨੂੰ(ਖੋਵੈ) ਦੂਰ ਕਰਨ। ਪਾਪਾਂ ਦੀ ਮੈਲ਼ ਦੂਰ ਕਰਕੇ ਤਿਸੁ ਸਹੀ ਸੱਚੇ(ਭਗਉਤੀ) ਰਾਸਧਾਰੀਏ ਜੀ(ਕੀ) ਦੀ ਮਤਿ, ਗੁਰਬਾਣੀ 'ਚ ਲੀਣ ਹੋ ਕੇ, ਗੁਰੂ ਪ੍ਰੇਮਾ-ਭਗਤੀ ਸਹਿਤ(ਊਤਮ) ਸ੍ਰੇਸ਼ਟ ਹੋਈ(ਹੋਵੈ) ਹੋਵੇ।

ਭਗਵੰਤ ਕੀ ਟਹਲ; ਕਰੈ ਨਿਤ ਨੀਤਿ॥ (ਭਗਵੰਤ) ਵਾਹਿਗੁਰੂ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੀ, ਗੁਰਬਾਣੀ ਦੀ ਸ਼ੁੱਧ ਸੰਥਾ ਕਰਨ ਕਰਾਉਣ, ਕਥਾ ਕੀਰਤਨ ਕਰਨ ਕਰਾਉਣ ਸਿਖਾਉਣ ਆਦਿ ਪਰਮਪਵਿੱਤ੍ਰ ਸ਼ੁਭ ਸੱਚੀ ਉੱਚੀ ਅਮੋਲਕ(ਟਹਲ) ਸੇਵਾ, ਨਿਤ ਨਿੱਤ ਹੀ, ਸਾਫ਼ ਸੁਥਰੀ ਰੱਜੀ ਹੋਈ ਗੁਰਮੁਖਿ ਨੀਤਿ ਨਾਲ(ਕਰੈ) ਕਰਨ, ਮਾਇਆ ਦਾ ਲਾਲਚ, ਭੁੱਲ ਕੇ ਭੀ ਨ ਕਰਨ।

ਮਨੁ ਤਨੁ ਅਰਪੈ; ਬਿਸਨ ਪਰੀਤਿ॥ ਸਾਚੀ ਪ੍ਰੀਤਿ ਹਮ; ਤੁਮ ਸਿਉ ਜੋਰੀ॥ ਤੁਮ ਸਿਉ ਜੋਰਿ; ਅਵਰ ਸੰਗਿ ਤੋਰੀ॥ ਅਨੁਸਾਰ ਮਨੁ(ਤਨੁ) ਰੋਮ ੨ ਸਭ ਕੁੱਝ, (ਬਿਸਨ) ਵਾਹਿਗੁਰੂ ਸਤਿਗੁਰੂ ਸਾਹਿਬਾਨ ਜੀ ਦੀ ਸੱਚੀ ਸੁੱਚੀ ਮਹਾਨ ਉੱਚੀ ਪਰੀਤਿ ਤੋਂ (ਅਰਪੈ) ਅਰਪਣ, ਭਾਵ ਕੁਰਬਾਨ

ਕਰਨ। ਯਥਾ:- ਨਾਨਕ.ਸੇਵਕੁ ਸੋਈ ਆਖੀਐ; ਜੋ ਸਿਰੁ ਧਰੇ ਉਤਾਰਿ॥) (ਕਰਵੱਤੁ) ਆਸਾ॥ ਕਰਵਤੁ ਭਲਾ; ਨ ਕਰਵਟ ਤੇਰੀ॥ ਲਾਗੁ ਗਲੇ; ਸੁਨੁ ਬਿਨਤੀ ਮੇਰੀ॥ ੧॥ ਹਉ ਵਾਰੀ; ਮੁਖੁ ਫੇਰਿ ਪਿਆਰੇ॥ ਕਰਵਟੁ ਦੇ; ਮੋਕਉ ਕਾਹੇ ਕਉ ਮਾਰੇ॥ ੧॥ ਰਹਾਉ॥ ਜਉ ਤਨੁ ਚੀਰਹਿ; ਅੰਗਿ ਨ ਮੋਰਉ॥ ਪਿੰਡੁ ਪਰੈ; ਤਉ.ਪ੍ਰੀਤਿ ਨ ਤੋਰਉ॥ ੨॥ ਹਮ ਤੁਮ ਬੀਚੁ; ਭਇਓ ਨਹੀ ਕੋਈ॥ ਤੁਮਹਿ ਸੁ ਕੰਤ; ਨਾਰਿ ਹਮ ਸੋਈ॥ ੩॥ ਕਹਤੁ ਕਬੀਰੁ; ਸੁਨਹੁ ਰੇ ਲੋਈ॥ ਅਬ ਤੁਮਰੀ; ਪਰਤੀਤਿ ਨ ਹੋਈ॥

ਹਰਿ ਕੇ ਚਰਨ; ਹਿਰਦੈ ਬਸਾਵੈ॥ ਨਾਨਕ.ਐਸਾ ਭਗਉਤੀ; ਭਗਵੰਤ ਕਉ ਪਾਵੈ॥ ੩॥ ਪਰਮਪੂਜਨੀਕ ਧੰਨ ਸਤਿਗੁਰੂ ਨਾਨਕ ਦੇਵ ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖੵ ਹਰਿ॥ ਪਰਮਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ ਫ਼ੁਰਮਾਉਂਦੇ ਹਨ:- (ਹਰਿ) ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ(ਕੇ) ਦੇ ਗੁਰਸ਼ਬਦ ਰੂਪੀ, ਮਿੱਠੇ ਪਿਆਰੇ ਸੱਚੇ ਚਰਨ-ਕਮਲ ਜੀ ਕਮਾ ਕੇ, ਅੱਖਰਾਂ ਅਰਥਾਂ ਸਹਿਤ, ਆਪਣੇ ਹਿਰਦੈ 'ਚ(ਬਸਾਵੈ) ਵਸਾਉਣਾ ਕਰਨ, (ਐਸਾ) ਐਸੇ ਵਿਸਮਾਦ (ਭਗਉਤੀ) ਰਾਸਧਾਰੀਏ, ਗੁਰ ਭਗਤ ਜੀ, (ਭਗਵੰਤ) ਹਰਿ ਆਪੇ ਮਾਤਾ ਆਪੇ ਪਿਤਾ; ਜਿਨਿ ਜੀਉ ਉਪਾਇ ਜਗਤੁ ਦਿਖਾਇਆ॥ ਅੰਦਰ ਬਾਹਰ ਨਿਰਾ ਨੂਰ ਪ੍ਰਕਾਸ਼ ਸਰੂਪ, ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਵਾਹਿਗੁਰੂ ਜੀ(ਕਉ) ਨੂੰ(ਪਾਵੈ) ਪਾਉਂਦੇ ਹਨ॥ ੩॥ ਯਥਾ:- ਸੋ ਭਗਉਤੀ; ਜੁੋ ਭਗਵੰਤੈ ਜਾਣੈ॥ ਗੁਰ ਪਰਸਾਦੀ; ਆਪੁ ਪਛਾਣੈ॥ ਧਾਵਤੁ ਰਾਖੈ; ਇਕਤੁ ਘਰਿ ਆਣੈ॥ ਜੀਵਤੁ ਮਰੈ; ਹਰਿ ਨਾਮੁ ਵਖਾਣੈ॥ ਐਸਾ ਭਗਉਤੀ; ਉਤਮੁ ਹੋਇ॥ ਨਾਨਕ; ਸਚਿ ਸਮਾਵੈ ਸੋਇ॥

ਸੋ ਪੰਡਿਤੁ; ਜੋ ਮਨੁ ਪਰਬੋਧੈ॥ ਰਾਮ ਨਾਮੁ; ਆਤਮ ਮਹਿ ਸੋਧੈ॥) ਜੁਗੁ ਜੁਗੁ ਜੋਗੀ.ਖਾਣੀ ਭੋਗੀ; ਪੜਿਆ ਪੰਡਿਤੁ ਆਪਿ ਥੀਆ॥ ਅਨੁਸਾਰ(ਸੋ) ਉਹ(ਪੰਡਿਤੁ) ਵਿੱਦਵਾਨ ਜੀ ਰਾਮ ਸਰੂਪ ਹਨ, ਜੋ ਆਪਣੇ ਮਨੁ ਨੂੰ, ਪਾਪਾਂ ਔਗੁਣਾਂ ਵਿਕਾਰਾਂ ਵੱਲੋਂ, (ਪਰਬੋਧੈ) (ਪਰ+ਬੋਧੈ) (ਪਰ) ਵਿਸ਼ੇਸ਼ ਕਰਕੇ(ਬੋਧੈ) ਸਮਝਾਉਣ ਰੋਕਣ, (ਰਾਮ) ਵਿਸਮਾਦ ਸੁੰਦਰ ਵਿਆਪਕ ਵਾਹਿਗੁਰੂ ਜੀ ਦੇ ਪਰਮਪਵਿੱਤ੍ਰ ਸ਼ੁਭ ਸੱਚੇ(ਨਾਮੁ) ਗੁਰਬਾਣੀ ਜੀ ਨੂੰ, ਆਪਣੇ (ਆਤਮ) ਮਨ(ਮਹਿ) 'ਚ(ਸੋਧੈ) ਵੀਚਾਰਨਾ ਕਰਨ। ਯਥਾ:- ਡਿਤੁ; ਜੋ ਤਿਹਾਂ ਗੁਣਾ ਕੀ ਪੰਡ ਉਤਾਰੈ॥ ਅਨਦਿਨੁ; ਏਕੋ ਨਾਮੁ ਵਖਾਣੈ॥) ਕਹੁ ਕਬੀਰ; ਜੋ ਬ੍ਰਹਮੁ ਬੀਚਾਰੈ॥ ਸੋ ਬ੍ਰਾਹਮਣੁ; ਕਹੀਅਤੁ ਹੈ ਹਮਾਰੈ॥) ਸੋ ਪੰਡਿਤੁ; ਗੁਰ ਸਬਦੁ ਕਮਾਇ॥ ਤ੍ਰੈ ਗੁਣ ਕੀ; ਓਸੁ ਉਤਰੀ ਮਾਇ॥ ਚਤੁਰ ਬੇਦ; ਪੂਰਨ ਹਰਿ ਨਾਇ॥ ਨਾਨਕ ਤਿਸ ਕੀ ਸਰਣੀ ਪਾਇ॥

ਰਾਮ ਨਾਮ; ਸਾਰੁ ਰਸੁ ਪੀਵੈ॥ ਉਸੁ ਪੰਡਿਤ ਕੈ; ਉਪਦੇਸਿ ਜਗੁ ਜੀਵੈ॥) ਸਬਦੁ ਬੀਚਾਰਿ.ਰਾਮ ਰਸੁ ਚਾਖਿਆ; ਨਾਨਕ ਸਾਚਿ ਪਤੀਣੇ॥ ਅਨੁਸਾਰ(ਰਾਮ) ਵਾਹਿਗੁਰੂ ਸਤਿਗੁਰੂ ਸਾਹਿਬਾਨ ਜੀ ਦੇ, (ਸਾਰੁ) ਸ਼ੁੱਧ ਸ੍ਰੇਸ਼ਟ ਅਸਲੀ ਬ੍ਰਹਮਾਨੰਦ ਅੰਮ੍ਰਿਤ ਨਾਮ ਰਸੁ ਨੂੰ(ਪੀਵੈ) ਪੀਣਾ ਕਰਨ। ਨਾਨਕ.ਸੋ ਪੜਿਆ.ਸੋ ਪੰਡਿਤੁ ਬੀਨਾ; ਜਿਸੁ ਰਾਮ ਨਾਮੁ ਗਲਿ ਹਾਰੁ॥ ਰਾਮ ਨਾਮ ਸਾਰ ਰਸ

ਪੀਣ ਵਾਲੇ, ਉਸੁ ਪਿਆਰੇ(ਪੰਡਿਤ) ਵਿਦਵਾਨ ਜੀ(ਕੈ) ਦੇ, ਸ਼ੁਭ ਸੱਚੇ ਉਪਦੇਸਿ ਨੂੰ ਸੁਣ ਕੇ, ਨਾਮ ਹਿਰਦੇ'ਚ ਵਸਾ ਕੇ, ਸਾਰਾ ਜਗੁ(ਜੀਵੈ) ਜਿਉਂਦਾ ਹੋ ਜਾਵੇਗਾ। ਯਥਾ:- ਸੋ ਜੀਵਿਆ; ਜਿਸੁ ਮਨਿ ਵਸਿਆ ਸੋਇ॥

ਹਰਿ ਕੀ ਕਥਾ; ਹਿਰਦੈ ਬਸਾਵੈ॥ ਸੋ ਪੰਡਿਤੁ; ਫਿਰਿ ਜੋਨਿ ਨ ਆਵੈ॥ (ਹਰਿ) ਵਾਹਿਗੁਰੂ ਦਸੇ ਪਾਤਿਸ਼ਾਹ ਜੀ ਧੰਨ ਸਤਿਗੁਰੂ ਗ੍ਰੰਥ ਸਾਹਿਬ ਜੀ(ਕੀ) ਦੀ ਗੁਰਬਾਣੀ ਦੇ ਅਰਥ, ਗੁਰ ਇਤਿਹਾਸ ਦੀ, ਸ਼ੁਭ ਸੱਚੀ ਅਮਰ ਕਥਾ, ਆਪਣੇ ਹਿਰਦੈ'ਚ(ਬਸਾਵੈ) ਵਸਾਉਣਾ ਕਰਨ। ਵਾ ਜ਼ਾਲਮਾਂ ਦੇ ਘੋਰ ਭਿਆਨਕ ਅਤਿਆਚਾਰ ਜ਼ੁਲਮ ਕਰਨ ਤੋਂ, ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸਤਿਗੁਰੂ ਅਰਜਨਦੇਵ ਸਾਹਿਬ ਜੀ ਧੰਨ ਹਨ, ਹੁਣ ਉੱਬਲਦੀ ਦੇਗ਼'ਚ ਬੈਠ ਰਹੇ ਹਨ, ਹੁਣ ਮੱਚਦੇ ੨ ਰੇਤੇ'ਤੇ ਬੈਠ ਕੇ ਮੱਚਦਾ ੨ ਰੇਤਾ ਆਪਣੇ ਪਰਮਪਵਿੱਤ੍ਰ ਸੀਸ'ਤੇ ਪੁਆ ਰਹੇ ਹਨ, ਗੁਰਮੁਖਿ ਗੁਰੂ ਜੀ ਰੋਮ ੨ ਕਰਕੇ ਜਾਪ ਕਰਦਿਆਂ, ਹੁਣ ਸੜਦੀ ਬਲਦੀ ਮੱਚਦੀ ਲੋਹ'ਤੇ ਖੜ੍ਹ ਰਹੇ ਹਨ। ਪਰਮਪੂਜਨੀਕ ਪਰਮ ਪਿਤਾ ਨਿਰਗੁਨ ਬ੍ਰਹਮ ਜੀ, ਆਪਣੇ ਸਰਗੁਨ ਸਰੂਪ ਕੋਟਿ ਬ੍ਰਹਮੰਡ ਦੇ ਪਸਾਰੇ, ਸੰਤਾਂ ਭਗਤਾਂ ਸਮੇਤ, ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਹ ਹਰਿ॥ ਵਾਹਿਗੁਰੂ ਮਹੱਲੇ ਪੰਜਵੇਂ ਜੀ ਨੂੰ ਹਰ ਸਮੇਂ ਜੋ ਜਪਦੇ ਹਨ ਇਹ ਹਰਿ ਕੀ ਕਥਾ ਹੈ। ਯਥਾ:- ਹਰਿ ਹਰਿ ਕੀ ਕਥਾ; ਅਨਾਹਦ ਬਾਨੀ॥ ਹੰਸੁ ਹੁਇ; ਹੀਰਾ ਲੇਇ ਪਛਾਨੀ॥ ੧॥) ਚਾਤ੍ਰਿਕ ਮੋਰ ਬੋਲਤ ਦਿਨੁ ਰਾਤੀ; ਸੁਨਿ ਘਨਿਹਰ ਕੀ ਘੋਰ॥ ੨॥ ਜੋ ਬੋਲਤ ਹੈ.ਮ੍ਰਿਗ ਮੀਨ ਹਰਿ ਪੰਖੇਰੂ; ਸੁ ਬਿਨੁ ਹਰਿ.ਜਾਪਤ ਹੈ ਨਹੀ ਹੋਰ॥) ਘਟਿ ਘਟਿ ਕਥਾ.ਰਾਜਨ ਕੀ ਚਾਲੈ; ਘਰਿ ਘਰਿ.ਤੁਝਹਿ ਉਮਾਹਾ॥) ਸਭੈ ਘਟ ਰਾਮੁ ਬੋਲੈ; ਰਾਮਾ ਬੋਲੈ॥ ਰਾਮ ਬਿਨਾ; ਕੋ ਬੋਲੈ ਰੇ॥) ਨਿਰਗੁਣ ਕਥਾ; ਕਥਾ ਹੈ ਹਰਿ ਕੀ॥ ਭਜੁ ਮਿਲਿ; ਸਾਧੂ ਸੰਗਤਿ ਜਨ ਕੀ॥ ਹਰਿ ਵਾਹਿਗੁਰੂ ਮਹੱਲੇ ਪੰਜਵੇਂ ਜੀ ਦੀ ਸ੍ਰਬ ਵਿਆਪੀ ਵਿਸਮਾਦ ਉਪਮਾ ਰੂਪ ਕਥਾ ਹੈ, ਜੋ ਹਰ ਸਮੇਂ ਸਮੂਹ ਅਨੰਤ ਬ੍ਰਹਮੰਡਾਂ ਅੰਦਰ ਵਿਆਪਕ ਬ੍ਰਹਮ ਜੀ  ਕਰ ਰਹੇ ਹਨ। (ਹਰਿ) ਮਹੱਲੇ ਪੰਜਵੇਂ ਜੀ(ਕੀ) ਦੀ ਅਮਰ ਹਰਿ ਕਥਾ ਨੂੰ, ਆਪਣੇ ਹਿਰਦੈ'ਚ(ਬਸਾਵੈ) ਵਸਾਉਣਾ ਕਰਨ। (ਸੋ) ਉਹ ਪਰਮਪੂਜਨੀਕ ਰੱਬ ਰੂਪ ਪੰਡਿਤੁ ਜੀ, ਫਿਰਿ ਚੌਰਾਸੀ ਲੱਖ ਜੋਨਿ'ਚ (ਨ) ਨਹੀਂ(ਆਵੈ) ਆਉਂਦੇ, ਸਾਗਰ'ਚ ਬੂੰਦ ਮਿਲਣ ਵਾਂਗ, ਬ੍ਰਹਮ ਜੀ 'ਚ ਲੀਣ ਹੋ ਜਾਂਦੇ ਹਨ। ਯਥਾ:- ਮਾਝ ਮਹਲਾ ੩॥ ਨਿਰਗੁਣੁ ਸਰਗੁਣੁ; ਆਪੇ ਸੋਈ॥ ਤਤੁ ਪਛਾਣੈ; ਸੋ ਪੰਡਿਤੁ ਹੋਈ॥ ਆਪਿ ਤਰੈ.ਸਗਲੇ ਕੁਲ ਤਾਰੈ; ਹਰਿ ਨਾਮੁ ਮੰਨਿ ਵਸਾਵਣਿਆ॥ ੧॥

ਬੇਦ ਪੁਰਾਨ; ਸਿਮ੍ਰਿਤਿ ਬੂਝੈ ਮੂਲ॥) ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਹ ਹਰਿ॥ ਵਾਹਿਗੁਰੂ ਮਹੱਲਾ ਪੰਜਵਾਂ ਜੀ, ਜੁਗੁ ਜੁਗੁ ਜੋਗੀ ਖਾਣੀ ਭੋਗੀ; ਪੜਿਆ ਪੰਡਿਤੁ ਆਪਿ ਥੀਆ॥ ਅਨੁਸਾਰ ਖੰਡ ਬ੍ਰਹਮੰਡ ਨੂੰ ਸ਼ੁਭ ਸੱਚਾ ਉਪਦੇਸ਼ ਦੇਣ ਵਾਲੇ ਬ੍ਰਹਮ ਸਰੂਪ ਪੰਡਿਤ ਜੀ ਹਨ। ਗਰੀਬੀ; ਗਦਾ ਹਮਾਰੀ॥ ਖੰਨਾ; ਸਗਲ ਰੇਨੁ ਛਾਰੀ॥ ਅਨੁਸਾਰ ਸ੍ਰਬ ਵਿਆਪੀ ਵਿਸਮਾਦ ਅਨਤਕਲਾਵਾਨ ਖਿਮਾ ਗ੍ਰੀਬੀ ਨਾਲ ਨਮਸਕਾਰ

ਕਰ ਰਹੇ ਹਨ। ਚਹੁ ਵਰਨਾ ਕਉ; ਦੇ ਉਪਦੇਸੁ॥ ਨਾਨਕ.ਉਸੁ ਪੰਡਿਤ ਕਉ; ਸਦਾ ਅਦੇਸੁ॥ ਚਹੁੰ ਵਰਨਾ ਦੇ ਉਪਦੇਸ਼ਕ ਗੁਰਮੁਖਿ ਸਨਮੁਖ ਪੰਡਿਤ ਜੀ ਨੂੰ, ਸਦਾ ਆਦੇਸ ਕਰਦਿਆਂ, ਉਸ ਦੇ ਸੁਲੱਛਣ ਫ਼ੁਰਮਾ ਰਹੇ ਹਨ:- (ਬੇਦ) ਸਾਮ ਰਿਗ ਜੁਜਰ ਅਥੱਰਵਣ, (ਪੁਰਾਨ) ਅਠਾਰਾਂ ਪੁਰਾਣ, (ਸਿਮ੍ਰਿਤਿ) ਸਤਾਈ ਸਿੰਮ੍ਰਤੀਆਂ ਦੇ(ਮੂਲੁ) ਮੁੱਢ ਰੂਪ, ਵਿਸਮਾਦ ਨਿਰਗੁਨ ਬ੍ਰਹਮਜੀ ਨੂੰ, ਗੁਰਾਂ ਦੁਆਰਾ(ਬੂਝੈ) ਬੁੱਝਣਾ ਕਰਨ, ਭਾਵ ਇਨ੍ਹਾਂ ਬੇਦਾਂ 'ਚ ਤਿੰਨਾਂ ਗੁਣਾਂ ਦਾ ਕਥਨ ਹੈ। ਅੱਸੀ ਹਜ਼ਾਰ ਸੁਰਤੀ ਕਰਮ ਕਾਂਡ ਕਰਨ ਬਾਰੇ ਕਹਿੰਦੀ ਹੈ। ਗੋਮੇਧ ਰਾਜਮੇਧ ਤਾਮਸੀ ਜੱਗ ਕਰਨ ਨੂੰ ਕਿਹਾ ਹੈ। ਸਿੰਮ੍ਰਿਤੀਆਂ 'ਚ ਲਿਖਿਆ ਹੈ, ਚੌਹਾਂ ਜ਼ਾਤਾਂ ਦੀਆਂ ਇਸਤ੍ਰੀਆਂ ਨੂੰ ਵੇਦ ਪੜ.ਨ, ਗਾਇਤ੍ਰੀ ਮੰਤ੍ਰ ਦਾ ਅਧਿਕਾਰ ਨਹੀਂ, ਜੇਕਰ ਸ਼ੂਦ੍ਰ ਉਪਦੇਸ਼ ਸੁਣ ਲਵੇ, ਤਾਂ ਉਸ ਦੇ ਕੰਨਾਂ 'ਚ ਸਿੱਕਾ ਢਾਲ਼ ਕੇ ਪਾ ਦੇਵੋ। ਗੁਰਬਾਣੀ ਦੀ ਕਸੌਟੀ ਲਾ ਕੇ, ਇਨ੍ਹਾਂ ਨਿਖਿੱਧ ਕਰਮਾਂ ਨੂੰ ਤਿਆਗਣ, ਭਾਵ ਜੇ ਕੋਈ ਕਰਮ ਕਾਂਡ ਨਿਖਿੱਧ ਕਰਮ ਕਰਨ ਨੂੰ ਕਹੇ, ਤਾਂ ਨ ਕਰਨ, ਕਹਿਣ, "ਸਤਿਗੁਰੂ ਸਾਹਿਬਾਨ ਜੀ ਦਾ ਹੁਕਮ ਨਹੀਂ ਹੈ। "

ਸੂਖਮ ਮਹਿ; ਜਾਨੈ ਅਸਥੂਲੁ॥) ਨਿਰਗੁਨੁ ਆਪਿ; ਸਰਗੁਨੁ ਭੀ ਓਹੀ॥ ਅਨੁਸਾਰ(ਸੂਖਮ) ਨਿਰਗੁਨ ਬ੍ਰਹਮ ਜੀ (ਮਹਿ) 'ਚ, (ਅਸਥੂਲੁ) ਸਰਗੁਨ ਸਰੂਪ ਅਨੰਤ ਬ੍ਰਹਮੰਡ ਦੇ ਪਸਾਰੇ ਨੂੰ(ਜਾਨੈ) ਜਾਨਣਾ ਕਰਨ। ਵਾ ਸਰਗੁਨ ਨਿਰਗੁਨ ਨਿਰੰਕਾਰ; ਸੁੰਨ ਸਮਾਧੀ ਆਪਿ॥ ਆਪਨ ਕੀਆ ਨਾਨਕਾ; ਆਪੇ ਹੀ ਫਿਰਿ ਜਾਪਿ॥ ੧॥ ਅਨੁਸਾਰ (ਅਸਥੂਲੁ) ਅਸੰਖ ਬ੍ਰਹਮੰਡ ਦੇ ਪਸਾਰੇ ਸਰਗੁਨ ਸਰੂਪ, (ਮਹਿ) 'ਚ, (ਸੂਖਮ) ਨਿਰਗੁਨ ਬ੍ਰਹਮ ਜੀ ਨੂੰ, ਵਿਆਪਕ ਪ੍ਰਕਾਸ਼ਕ (ਜਾਨੈ) ਜਾਨਣਾ ਕਰਨ। ਸਤਿਗੁਰ ਕੀਨੋ ਪਰਉਪਕਾਰੁ॥ ਅਨੁਸਾਰ ਵਾਹਿਗੁਰੂ ਬ੍ਰਹਮ ਗੁਰੂ ਪ੍ਰਮੇਸਰ ਜੀ, ਗੁਰਬਾਣੀ, ਗੁਰੂ ਮਰਯਾਦਾ ਬਖ਼ਸ਼ ਕੇ, ਆਪਣੀ ਅਦੁਤੀ ਕੁਰਬਾਨੀ ਦੇ ਕੇ, ਬੇਦਾਂ ਕਤੇਬਾਂ ਦੇ ਮੰਨਣ ਪੂਜਣ ਤੋਂ ਛੁਡਾ ਕੇ, ਗੁਰੂ ਪ੍ਰੇਮਾ-ਭਗਤੀ ਸਹਿਤ, ਨਿਰਗੁਨ ਸਰਗੁਨ ਦੀ ਏਕਤਾ ਬਖ਼ਸ਼ ਰਹੇ ਹਨ। ਯਥਾ:- ਬੇਦ ਕਤੇਬ ਬਿਖੈ; ਹਰਿ ਨਾਹੀ॥ ਜਾਨ ਲੇਹੁ ਹਰਿ ਜਨ; ਮਨ ਮਾਹੀ॥) ਜਿਨ ਮਤ; ਬੇਦ ਕਤੇਬਨ ਤਿਆਗੀ॥ ਪਾਰਬ੍ਰਹਮ ਕੇ; ਭਏ ਅਨੁਰਾਗੀ॥) ਸ੍ਵੈਯਾ॥ ਪਾਂਇ ਗਹੇ.ਜਬ ਤੇ ਤੁਮਰੇ; ਤਬ ਤੇ.ਕੋਊ ਆਂਖ ਤਰੇ ਨਹੀ ਆਨਜੋ॥ ਰਾਮ ਰਹੀਮ.ਪੁਰਾਨ ਕੁਰਾਨ; ਅਨੇਕ ਕਹੈਂ ਮਤ.ਏਕ ਨ ਮਾਨਜੋ॥ ਸਿੰਮ੍ਰਿਤਿ ਸਾਸਤ੍ਰ ਬੇਦ ਸਭੈ; ਬਹੁ ਭੇਦ ਕਹੈ, ਹਮ ਏਕ ਨ ਜਾਨਜੋ॥ ਸ੍ਰੀ ਅਸਿਪਾਨ.ਕ੍ਰਿਪਾ ਤੁਮਰੀ ਕਰਿ; ਮੈ ਨ ਕਹਜੋ.ਸਭ ਤੋਹਿ ਬਖਾਨਜੋ॥) ਬੇਦ ਕਤੇਬ ਇਫਤਰਾ ਭਾਈ; ਦਿਲ ਕਾ ਫਿਕਰੁ. ਨ ਜਾਇ॥ ਟੁਕੁ ਦਮੁ ਕਰਾਰੀ ਜਉ ਕਰਹੁ; ਹਾਜਿਰ ਹਜੂਰਿ ਖੁਦਾਇ॥ ੧॥

ਚਹੁ ਵਰਨਾ ਕਉ; ਦੇ ਉਪਦੇਸੁ॥ ਨਾਨਕ.ਉਸੁ ਪੰਡਿਤ ਕਉ; ਸਦਾ ਅਦੇਸੁ॥ ੪॥ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਨਾਨਕ ਦੇਵ ਸਾਹਿਬ, ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਯ ਹਰਿ॥ ਪਰਮਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ, ਗ੍ਰੀਬੀ ਦੀ ਹੱਦ ਜਣਾਉਂਦਿਆਂ ਫ਼ੁਰਮਾ ਰਹੇ ਹਨ:- ਖਤ੍ਰੀ ਬ੍ਰਾਹਮਣ ਸੂਦ ਵੈਸ; ਉਪਦੇਸੁ ਚਹੁ ਵਰਨਾ ਕਉ ਸਾਝਾ॥ ਅਨੁਸਾਰ ਚਹੁ(ਵਰਨਾ) ਜਾਤਾਂ (ਕਉ)

ਨੂੰ, ਗੁਰੂ ਪ੍ਰੇਮਾ-ਭਗਤੀ ਨਾਮ ਜਪਣ ਗੁਰੂ ਸੇਵਾ ਕਰਨ ਕਰਾਉਣ ਦਾ ਸ਼ੁਭ ਸੱਚਾ ਉਪਦੇਸੁ(ਦੇ) ਦੇਣਾ ਕਰਨ। ਨੀਵੀਆਂ ਜ਼ਾਤਾਂ ਤੋਂ ਨਫ਼ਰਤ ਨ ਕਰਨ। ਸ਼ੂਦ੍ਰ ਦੇ ਉਪਦੇਸ਼ ਸੁਨਣ ਤੋਂ, ਉਸ ਦੇ ਕੰਨਾਂ'ਚ ਸਿੱਕਾ ਢਾਲ਼ ਕੇ ਨ ਪਾਉਣ, ਅਵਲਿ ਅਲਹ ਨੂਰੁ ਉਪਾਇਆ; ਕੁਦਰਤਿ ਕੇ ਸਭ ਬੰਦੇ॥ ਏਕ ਨੂਰ ਤੇ.ਸਭੁ ਜਗੁ ਉਪਜਿਆ; ਕਉਨ ਭਲੇ.ਕੋ ਮੰਦੇ॥ ਅਨੁਸਾਰ ਸਭ ਨੂੰ ਵਾਹਿਗੁਰੂ ਜੀ ਦੀ ਅੰਸ ਸਮਝਣ। ਗੁਰੂ ਪਿਆਰੇ ਸੱਚਿਆਰੇ ਭਗਤ ਰਵਿਦਾਸ ਸਾਹਿਬ ਜੀ ਜੈਸੇ ਉਸੁ ਪੰਡਿਤ (ਕਉ) ਨੂੰ, ਦਾਸਨਦਾਸ ਰੋਮ ੨ ਕਰਕੇ, ਪੂਰਨ ਪ੍ਰੇਮ ਅਦਬ ਸਤਿਕਾਰ ਸਹਿਤ, ਸਦਾ ਹੀ(ਅਦੇਸੁ) ਨਮਸਕਾਰ ਕਰਦਾ ਹੈ, ਕਿਉਂ ਜੋ, ਸ੍ਰਬ ਵਿਆਪੀ ਵਿਸਮਾਦ ਅਜਪਾ ਜਾਪ ਬ੍ਰਹਮ ਜੀ ਦੀ ਪ੍ਰਾਪਤੀ ਦਾ ਉਪਦੇਸ਼ ਦੇਣ ਵਾਲੇ, ਸੂਰਵੀਰ ਪੰਡਿਤ ਵਿਦਵਾਨ ਵਾਹਿਗੁਰੂ ਜੀ ਨੂੰ ਪ੍ਰਵਾਨ ਹਨ॥ ੪॥ ਯਥਾ:- ਸੋਈ ਚਤੁਰੁ ਸਿਆਣਾ ਪੰਡਿਤੁ; ਸੋ ਸੂਰਾ ਸੋ ਦਾਨਾਂ॥ ਸਾਧਸੰਗਿ.ਜਿਨਿ ਹਰਿ ਹਰਿ ਜਪਿਓ; ਨਾਨਕ ਸੋ ਪਰਵਾਨਾ॥) ਨਮਸਕਾਰ.ਤਾ ਕਉ ਲਖ ਬਾਰ॥ ਇਹੁ ਮਨੁ ਦੀਜੈ; ਤਾ ਕਉ ਵਾਰਿ॥

ਬੀਜ ਮੰਤ੍ਰੁ; ਸਰਬ ਕੋ ਗਿਆਨੁ॥ ਚਹੁ ਵਰਨਾ ਮਹਿ; ਜਪੈ ਕੋਊ ਨਾਮੁ॥ {ਇਸਤ੍ਰੀ ਤੇ ਨੀਵੀਂ ਜ਼ਾਤੀ ਨੂੰ ਵੇਦ ਵਿੱਦਿਆ ਦਾ ਅਧਿਕਾਰ ਨਹੀਂ। ਸਤਿਗੁਰਿ ਨਾਨਕਿ.ਭਗਤਿ ਕਰੀ ਇਕ ਮਨਿ; ਤਨੁ ਮਨੁ ਧਨੁ.ਗੋਬਿੰਦ ਦੀਅਉ॥ ਸਤਿਗੁਰੂ ਸਾਹਿਬਾਨ ਜੀ ਨੇ ਸਾਵਧਾਨ ਏਕਾਗਰ ਚੀਤ॥ ਹੋ ਕੇ, ਵਾਹਿਗੁਰੂ ਮੰਤ੍ਰ ਜੀ ਜਪੇ ਜਪਾਏ ਹਨ। ਪਸ਼ੂ ਪ੍ਰੇਤ ਪਸ਼ੂ ਮੁਘਧ ਪੱਥਰ ਜੀਵ ਨੂੰ ਤਾਰਨ ਲਈ, ਸਾਚ ਨਾਮ ਕੀ ਅੰਮ੍ਰਿਤ ਵਰਖਾ॥ ਕੀਤੀ ਹੈ। ਨੀਵੀਂ ਜ਼ਾਤੀ, ਇਸਤ੍ਰੀ ਜ਼ਾਤੀ ਸਭ ਨੂੰ ਅਮੋਲਕ ਨਾਮ ਖ਼ਜ਼ਾਨੇ ਬਖ਼ਸ਼ੇ ਹਨ। }ਸਤਿਗੁਰੂ ਨਾਨਕ ਦੇਵ ਸਾਹਿਬ ਜੀ, ਨਿਰਗੁਨ ਬ੍ਰਹਮ ਜੀ ਦੇ ਸਰਗੁਨ ਸਰੂਪ ਹਨ। ਅਸੰਖ ਅਨੰਤ ਨੂਰ ਪ੍ਰਕਾਸ਼ ਵਿਸਮਾਦ ਚਾਨਣ ਹੀ ਚਾਨਣ, ਅਨਤਕਲਾਵਾਨ ਪੂਰਨ ਮੇਹਰਵਾਨ ਨਿਰਗੁਨ ਸਰੂਪ ਜੀ, ਆਪ ਜੀ ਦੇ ਅੰਦਰ ਬਾਹਰ, ਰੋਮ ੨'ਚ ਅਤੇ ਰਸਨਾ'ਤੇ ਵਸ ਰਹੇ ਹਨ। ਆਪ ਜੀ ਨੇ ਪਰਮ ਮਨੋਹਰ ਵਿਸਮਾਦ ਵਾਹਿਗੁਰੂ ਮੰਤ੍ਰ ਜੀ ਬਖ਼ਸ਼ੇ ਹਨ। ਵਾਹਿਗੁਰੂ ਮਹੱਲਾ ਪੰਜਵਾਂ ਜੀ, ਨਿਰਗੁਨ ਜੀ'ਚ ਲੀਣ, ਹਰਿ ਚਰਣ ਕਵਲ ਮਕਰੰਦ.ਲੋਭਿਤ ਮਨੋ; ਅਨਦਿਨੋ.ਮੋਹਿ ਆਹੀ ਪਿਆਸਾ॥ ਕ੍ਰਿਪਾ ਜਲੁ ਦੇਹਿ.ਨਾਨਕ ਸਾਰਿੰਗ ਕਉ; ਹੋਇ ਜਾ ਤੇ.ਤੇਰੈ ਨਾਇ ਵਾਸਾ॥ ਅਨੁਸਾਰ ਆਪਣੇ ਪਿਆਰੇ ਪ੍ਰੀਤਮ ਗੁਰੂ ਜੀ ਦੇ ਸੱਚੇ ਚਰਨ-ਕਮਲਾਂ'ਤੇ ਮੋਹਿਤ ਹੋ ਕੇ, ਰੰਗਾ ਰੰਗ; ਰੰਗਨ ਕੇ ਰੰਗਾ॥ ਅਨੁਸਾਰ ਰੰਗਾਂ ੨ ਦੇ, ਸ੍ਰਬ ਵਿਆਪੀ ਵਿਸਮਾਦ ਪ੍ਰੇਮ'ਚ ਲੀਣ ਹੋ ਕੇ ਫ਼ੁਰਮਾ ਰਹੇ ਹਨ:- ਹੇ ਪ੍ਰੇਮੀਓ!ਇਹ(ਬੀਜ) ਕਾਰਣ ਨਿਰਗੁਨ ਬ੍ਰਹਮ ਜੀ ਦੇ, ਸ਼ੁਭ ਸੱਚੇ ਸੁੱਚੇ ਉੱਚੇ ਮਿੱਠੇ ਪਿਆਰੇ ਅਗਮ ਅਪਾਰੇ ਵਾਹਿਗੁਰੂ ਨਾਮੁ ਮੰਤ੍ਰ ਜੀ, ਊੱਚ ਨੀਚ ਰਾਜਾ ਰੰਕ(ਸਰਬ) ਸਾਰਿਆਂ(ਕੋ) ਨੂੰ, ਗੁਰੂ ਪ੍ਰੇਮਾ-ਭਗਤੀ ਸਹਿਤ, ਨਿਰਗੁਨ ਸਰਗੁਨ ਜੀ ਦੀ ਏਕਤਾ, ਬ੍ਰਹਮਗਿਆਨੀ; ਸਗਲ ਕੀ ਰੀਨਾ॥ ਰੂਪ ਪੂਰਨ ਬ੍ਰਹਮ ਗਿਆਨੁ ਬਖ਼ਸ਼ਣ ਵਾਲੇ ਹਨ। ਮਹਾਨ ਪਰਉਪਕਾਰੀ ਧੀਰਜਧਾਰੀ ਸਤਿਗੁਰੂ ਸਾਹਿਬ ਜੀ ਦੇ ਬਖ਼ਸ਼ੇ ਪਰਮਪਵਿੱਤ੍ਰ ਸ਼ੁਭ ਸੱਚੇ ਵਾਹਿਗੁਰੂ ਨਾਮੁ ਜੀ ਨੂੰ, ਚਹੁ(ਵਰਨਾ) ਜਾਤਾਂ(ਮਹਿ) 'ਚ, ਭਾਵੇਂ(ਕੋਊ) ਕੋਈ ਭੀ(ਜਪੈ) ਜਪਣਾ ਜਪਾਉਣਾ ਕਰੇ, ਭਾਵ ਉੱਚੀ ਨੀਵੀਂ ਜ਼ਾਤੀ ਇਸਤ੍ਰੀ ਪੁਰਸ਼

ਸਭ ਨੂੰ ਇੱਕੋ ਜਿਹਾ ਅਧਿਕਾਰ ਹੈ। ਯਥਾ:- ਵਿਚਿ ਸਨਾਤੰੀ; ਸੇਵਕੁ ਹੋਇ॥ ਨਾਨਕ; ਪਣ੍ਹੀਆ ਪਹਿਰੈ ਸੋਇ॥) ਖਤ੍ਰੀ ਬ੍ਰਾਹਮਣੁ ਸੂਦੁ ਬੈਸੁ; ਉਧਰੈ ਸਿਮਰਿ ਚੰਡਾਲ॥ ਜਿਨਿ ਜਾਨਿਓ.ਪ੍ਰਭੁ ਆਪਨਾ; ਨਾਨਕ.ਤਿਸਹਿ ਰਵਾਲ॥) ਸੈਨੁ ਨਾਈ ਬੁਤਕਾਰੀਆ; ਓਹੁ ਘਰਿ ਘਰਿ ਸੁਨਿਆ॥ ਹਿਰਦੇ ਵਸਿਆ ਪਾਰਬ੍ਰਹਮੁ; ਭਗਤਾ ਮਹਿ ਗਨਿਆ॥ ੩॥

ਜੋ ਜੋ ਜਪੈ; ਤਿਸ ਕੀ ਗਤਿ ਹੋਇ॥ ਸਾਧ ਸੰਗਿ; ਪਾਵੈ ਜਨੁ ਕੋਇ॥ ਕਿਸੇ ਭੀ ਨੀਚ ਤੋਂ ਨੀਚ ਜ਼ਾਤੀ'ਚੋਂ, (ਕੋਇ) ਕੋਈ ਭੀ ਗੁਰਮੁਖਿ(ਜਨੁ) ਪਿਆਰੇ ਜੀ, (ਸਾਧ) ਸਤਿਗੁਰੂ ਸਾਹਿਬਾਨ ਜੀ ਦੇ(ਸੰਗਿ) ਸਤਿਸੰਗਤ ਜੀ ਨੂੰ(ਪਾਵੈ) ਪਾਉਣਾ ਕਰਨ। ਗੁਰਸੰਗਤਜੀ ਨੂੰ ਪ੍ਰਾਪਤ ਕਰਕੇ, ਉੱਚੀ ਨੀਵੀਂ ਜਾਤ'ਚੋਂ, ਜੋ ਜੋ ਭੀ ਗੁਰਮੁਖਿ ਪਿਆਰੇ ਗੁਰੂ ਪ੍ਰਮੇਸਰ ਜੀ ਨਾਲ ਜੁੜ ਕੇ, ਗੁਰਪ੍ਰਸਾਦਿ ਵਾਹਿਗੁਰੂ ਨਾਮ ਜੀ (ਜਪੈ) ਜਪਣਗੇ, (ਤਿਸ) ਵਾਹਿਗੁਰੂ ਮੰਤ੍ਰ ਅਜਪਾ ਜਾਪ ਜੀ(ਕੀ) ਦੀ ਅੰਦਰੋਂ ਹੀ(ਗਤਿ) ਪ੍ਰਾਪਤੀ(ਹੋਇ) ਹੋਵੇਗੀ, ਭਾਵ ਵਾਹਿਗੁਰੂ ਮੰਤ੍ਰ ਜੀ ਜਪਣੇ ਕਰਕੇ, ਅੰਦਰੋਂ ਅਜਪਾ ਜਾਪ ਪ੍ਰਗਟ ਹੋ ਜਾਣਗੇ। ਵਾ (ਤਿਸ) ਤਿਨ੍ਹਾਂ(ਕੀ) ਦੀ ਵਿਕਾਰਾਂ ਔਗੁਣਾਂ ਜਮਾਂ ਜੂਨਾਂ ਤੋਂ, (ਗਤਿ) ਮੁਕਤੀ (ਹੋਇ) ਹੋਵੇਗੀ। ਯਥਾ:- ਨੀਚ ਜਾਤਿ.ਹਰਿ ਜਪਤਿਆ; ਉਤਮ ਪਦਵੀ ਪਾਇ॥ ਪੂਛਹੁ ਬਿਦਰ ਦਾਸੀ ਸੁਤੈ; ਕਿਸਨੁ ਉਤਰਿਆ ਘਰਿ ਜਿਸੁ ਜਾਇ॥ ੧॥) ਹਰਿ ਸਿਮਰਨ ਕੀ; ਸਗਲੀ ਬੇਲਾ॥ ਹਰਿ ਸਿਮਰਨੁ; ਬਹੁ ਮਾਹਿ ਇਕੇਲਾ॥ ਜਾਤਿ ਅਜਾਤਿ; ਜਪੈ ਜਨੁ ਕੋਇ॥ ਜੋ ਜਾਪੈ; ਤਿਸ ਕੀ ਗਤਿ ਹੋਇ॥ ੩॥ ਹਰਿ ਕਾ ਨਾਮੁ; ਜਪੀਐ ਸਾਧਸੰਗਿ॥ ਹਰਿ ਕੇ ਨਾਮ ਕਾ; ਪੂਰਨ ਰੰਗੁ॥ ਨਾਨਕ ਕਉ; ਪ੍ਰਭ ਕਿਰਪਾ ਧਾਰਿ॥ ਸਾਸਿ ਸਾਸਿ; ਹਰਿ ਦੇਹੁ ਚਿਤਾਰਿ॥

ਕਰਿ ਕਿਰਪਾ; ਅੰਤਰਿ ਉਰ ਧਾਰੈ॥ ਪਸੁ ਪ੍ਰੇਤ ਮੁਘਦ; ਪਾਥਰ ਕਉ ਤਾਰੈ॥ ਮਿਹਰਵਾਨੁ ਸਾਹਿਬੁ ਮਿਹਰਵਾਨੁ॥ ਸਾਹਿਬੁ ਮੇਰਾ ਮਿਹਰਵਾਨੁ॥ ਜੀਅ ਸਗਲ ਕਉ; ਦੇਇ ਦਾਨੁ॥ ਸਤਿਗੁਰੂ ਪ੍ਰਮੇਸਰ ਜੀ ਸ੍ਰਬ ਵਿਆਪੀ ਮਹਾਂ ਵਿਸਮਾਦ ਮਹਾਨ ਕਿਰਪਾ(ਕਰਿ) ਕਰਕੇ, ਜਿਸ ਦੇ(ਉਰ) ਰਿਦੇ(ਅੰਤਰਿ) ਅੰਦਰ, ਵਾਹਿਗੁਰੂ ਨਾਮਜੀ(ਧਾਰੈ) ਵਸਾ ਦਿੰਦੇ ਹਨ। ਉਸ ਜੂਨਾਂ ਭੋਗਣ ਵਾਲੇ(ਪਸੁ) ਪਸ਼ੂ ਪ੍ਰੇਤ(ਮੁਘਦ) ਮੂਰਖ(ਪਾਥਰ) ਪੱਥਰ ਦਿਲ ਜੀਵ(ਕਉ) ਨੂੰ(ਤਾਰੈ) ਤਾਰ ਲੈਂਦੇ ਹਨ। ਵਾ (ਮੁਘਦ) ਬੇਸਮਝ [1]ਪਸੁ [2]ਪ੍ਰੇਤ [3]ਪਾਥਰ(ਕਉ) ਨੂੰ(ਤਾਰੈ) ਤਾਰ ਲੈਂਦੇ ਹਨ। ਯਥਾ:- ਪਸੂ ਪਰੇਤ ਮੁਗਧ ਕਉ ਤਾਰੇ; ਪਾਹਨ ਪਾਰਿ ਉਤਾਰੈ॥ ਨਾਨਕ ਦਾਸ ਤੇਰੀ ਸਰਣਾਈ; ਸਦਾ ਸਦਾ ਬਲਿਹਾਰੈ॥) ਗਊਤਮ ਸਤੀ; ਸਿਲਾ ਨਿਸਤਰੀ॥

[1](ਪਸੁ) ਗੰਧਰਬ ਦੇ ਮਰਨ ਤੋਂ ਇਸ ਦੇ ਵੱਡੇ ਪੁੱਤ੍ਰ ਨੇ ਧੱਕੇ ਨਾਲ ਰਾਜ ਸਾਂਭ ਲਿਆ। ਆਪਣੇ ਛੋਟੇ ਭਾਈ ਨੂੰ ਕੁੱਝ ਭੀ ਨ ਦਿਤਾ। ਉਸ ਨੇ ਵੱਡੇ ਨੂੰ ਸਰਾਪ ਦਿਤਾ। "ਹਾਥੀ ਵਾਂਗ ਹੰਕਾਰ ਕਰਦਾ ਹੈਂ, ਹਾਥੀ ਬਣ"। ਅੱਗੋਂ ਕਿਹਾ, "ਤੂੰ ਤੰਦੂਆ ਬਣ"। ਛੋਟੇ ਕਿਹਾ, "ਤੰਦੂਆ ਬਣ ਕੇ ਤੈਨੂੰ ਪਕੜਾਂਗਾ"। ਅਗਲੇ ਜਨਮ ਵੱਡਾ ਹਾਥੀ ਛੋਟਾ ਤੰਦੂਆ ਬਣਿਆ। ਹਾਥੀ ਹਰੀਹਰਿ ਛੇਤ੍ਰ ਉੱਤੇ, ਪਾਣੀ ਪੀਣ ਨਦੀ'ਚ ਪ੍ਰਵੇਸ਼ ਹੋਇਆ, ਤੰਦੂਆ ਆਪਣੀਆਂ ਤਾਰਾਂ ਪਾ ਕੇ, ਪਕੜ ਕੇ ਪਾਣੀ'ਚ

ਖਿੱਚਣ ਲੱਗਾ, ਤਾਂ ਹਾਥੀ ਨੇ ਪਾਣੀ 'ਤੇ ਆਉਂਦਾ ਕਮਲ ਆਪਣੇ ਸੁੰਡ ਨਾਲ ਚੁੱਕ ਕੇ, ਪਰਾ ਬਾਣੀ ਭਾਵ ਰਿਦੇ ਦੀ ਡੂੰਘਿਆਈ 'ਚੋਂ ਵਾਹਿਗੁਰੂ ਜੀ ਦੇ ਚਰਨਕਮਲਾਂ 'ਚ ਅਰਦਾਸ ਕੀਤੀ। ਤਾਂ ਭਗਵਾਨਜੀ ਨੇ ਬੈਕੁੰਠ ਤੋਂ ਆ ਕੇ, ਸੁਦਰਸ਼ਨ ਚੱਕ੍ਰ ਨਾਲ ਤਾਰਾਂ ਕੱਟ ਕੇ ਹਾਥੀ ਨੂੰ ਤਾਰਿਆ। ਯਥਾ:- ਕਰ ਧਰੇ ਚਕ੍ਰ.ਬੈਕੁੰਠ ਤੇ ਆਏ; ਗਜ ਹਸਤੀ ਕੇ ਪ੍ਰਾਨ ਉਧਾਰੀਅਲੇ॥ ਹੇ ਮੇਰੇ ਹਾਥੀ ਮਨ!ਤੂੰ ਕਦੋਂ ਆਪਣੀਆਂ ਤਾਰਾਂ ਕਟਾਏਂਗਾ?

[2](ਪ੍ਰੇਤ) ਵਾਹਿਗੁਰੂ ਮਹੱਲੇ ਪਹਿਲੇ ਜੀ ਨੇ ਕਾਂਸ਼ੀ ਵਿਖੇ, ਭਾਈ ਮਰਦਾਨੇ ਜੀ ਤੋਂ ਕੀਰਤਨ ਕਰਵਾ ਕੇ, ਪ੍ਰੇਤ ਪਾਨਣੀ ਮੁਨੀ ਦੀ ਕਲਿਆਣ ਕਰਵਾਈ। ਉਸ ਨੇ ਰੋਮ ੨ ਕਰਕੇ ਧੰਨਵਾਦ ਕਰਦਿਆਂ ਕਿਹਾ, "ਮੇਰੀ ਸੁਰਤ ਇਸ ਕੁਟੀਆ'ਚ ਰਹਿ ਗਈ ਸੀ, ਇਸ ਲਈ ਮੈਨੂੰ ਪ੍ਰੇਤ ਬਣਨਾ ਪਿਆ। "ਇਹ ਕਹਿ ਕੇ ਨਮਸਕਾਰ ਕੀਤੀ। ਵਾਹਿਗੁਰੂ ਮਹੱਲੇ ਨੌਂਵੇਂ ਜੀ ਨੇ ਦਿੱਲੀ ਸ਼ਹੀਦੀ ਦੇਣ ਤੋਂ ਪਹਿਲਾਂ, ਗੰਨੇ ਚੂਪ ਕੇ ਛਿੱਲਾਂ ਸੁੱਟੀਆਂ। ਇੱਕ ਪ੍ਰੇਤ ਨੇ ਚੂਪੀਆਂ, ਜਿਸ ਕਰਕੇ ਉਸ ਦੀ ਕਲਿਆਣ ਹੋ ਗਈ।

[3](ਪਾਥਰ) ਵਾਹਿਗੁਰੂ ਮਹੱਲੇ ਪਹਿਲੇ ਜੀ ਨੇ, ਬਲੀ ਕੰਧਾਰੀ ਦੇ ਰੋੜ੍ਹੇ ਪਰਬਤ ਨੂੰ ਪੰਜਾ ਲਾ ਕੇ, ਸ੍ਰੀ ਪੰਜਾ ਸਾਹਿਬ ਜੀ ਬਣਾ ਦਿਤੇ। ਸ੍ਰੀ ਰਾਮਚੰਦ੍ਰ ਜੀ ਨੇ ਗੁਰਮਤਿ ਧਾਰ ਕੇ, ਪੱਥਰਾਂ 'ਤੇ ਰਾਮ ਨਾਮ ਲਿਖ ਕੇ, ਸਮੁੰਦ੍ਰ'ਤੇ ਪੁਲ ਬੰਨ੍ਹਿਆ। ਯਥਾ:- ਗੁਰਮੁਖਿ; ਸਾਇਰਿ ਪਾਹਣ ਤਾਰੇ॥) ਗੁਰਮਤਿ; ਸਾਇਰਿ ਪਾਹਣ ਤਾਰੇ॥ ਸ੍ਰੀ ਕ੍ਰਿਸ਼ਨ ਭਗਵਾਨ ਜੀ  ਨੇ ਗੁਰਮਤਿ ਧਾਰ ਕੇ, ਆਪਣੀ ਚੀਚੀ'ਤੇ ਗੋਵਰਧਨ ਪਰਬਤ ਨੂੰ ਚੁੱਕ ਕੇ ਤਾਰਿਆ। ਯਥਾ:- ਗੁਰਮਤਿ; ਕ੍ਰਿਸਨਿ ਗੋਵਰਧਨ ਧਾਰੇ॥

ਸਰਬ ਰੋਗ ਕਾ; ਅਉਖਦੁ ਨਾਮੁ॥ ਕਲਿਆਣ ਰੂਪ; ਮੰਗਲ ਗੁਣ ਗਾਮ॥ ਸਤਿ ਸੰਤੋਖੁ ਦਇਆ ਵੀਚਾਰ, ਨਿਮ੍ਰਤਾ ਸਹਿਨਸ਼ੀਲਤਾ ਗ੍ਰੀਬੀ ਪ੍ਰੇਮ, ਤਿਆਗ ਦਾ ਤਿਆਗ ਖਿਮਾ ਧੀਰਜ ਨਿਰਵੈਰਤਾ ਆਦਿ ਅਨੰਤ ਸ਼ੁਭ(ਗੁਣ) ਗੁਣਾਂ ਦੀਆਂ ਸ੍ਰਬ ਵਿਆਪੀ ਵਿਸਮਾਦ ਅਨੰਤ ਕਲਾਂ ਸਹਿਤ, ਵਾਹਿਗੁਰੂ ਜੀ ਦੇ(ਮੰਗਲ) ਜਸ ਦੇ, ਸ੍ਰਬ ਵਿਆਪੀ ਮਹਾਂ ਵਿਸਮਾਦ(ਗਾਮ) ਨੱਗਰ, ਸਤਿਗੁਰੂ ਸਾਹਿਬਾਨ ਜੀ ਦੇ ਬਖ਼ਸ਼ੇ, ਨਾਮੁ ਜੀ, ਹਉਮੈ ਦੀਰਘ ਰੋਗੁ ਹੈ; ਤੇ ਮਨ ਬਾਣੀ ਸ੍ਰੀਰ ਦੇ(ਸਰਬ) ਸਾਰੇ(ਰੋਗ) ਰੋਗਾਂ(ਕਾ) ਦੇ(ਅਉਖਦੁ) ਦਾਰੂ ਕਲਿਆਣ ਰੂਪ ਹਨ। ਵਾ ਵਿਸਮਾਦ ਵਾਹਿਗੁਰੂ ਜੀ ਦੇ(ਗੁਣ) ਗੁਣਾਂ ਦਾ(ਗਾਮ) ਗਾਉਣਾ, (ਮੰਗਲ) ਖ਼ੁਸ਼ੀ(ਕਲਿਆਣ) ਕੈਵਲ ਮੁਕਤੀ ਰੂਪ ਹੈ। ਯਥਾ:- ਓਹੁ ਧਨਵੰਤੁ ਕੁਲਵੰਤੁ; ਪਤਿਵੰਤੁ॥ ਜੀਵਨ ਮੁਕਤਿ; ਜਿਸੁ ਰਿਦੈ ਭਗਵੰਤੁ॥) ਜਿਉ ਜਲ ਮਹਿ; ਜਲੁ ਆਇ ਖਟਾਨਾ॥ ਤਿਉ ਜੋਤੀ ਸੰਗਿ; ਜੋਤਿ ਸਮਾਨਾ॥ ਮਿਟਿ ਗਏ ਗਵਨ; ਪਾਏ ਬਿਸ੍ਰਾਮ॥ ਨਾਨਕ ਪ੍ਰਭ ਕੈ; ਸਦ ਕੁਰਬਾਨ॥) ਹਰਿ ਕੇ ਸੰਗ; ਬਸੇ ਹਰਿ ਲੋਕ॥ ਤਨੁ ਮਨੁ ਅਰਪਿ. ਸਰਬਸੁ ਸਭੁ ਅਰਪਿਓ; ਅਨਦ ਸਹਜ ਧੁਨਿ ਝੋਕ॥) ਪ੍ਰਭ ਕੀ ਆਗਿਆ; ਆਤਮ ਹਿਤਾਵੈ॥ ਜੀਵਨ ਮੁਕਤਿ; ਸੋਊ ਕਹਾਵੈ॥ ਤੈਸਾ ਸੁਵਰਨੁ; ਤੈਸੀ ਉਸੁ ਮਾਟੀ॥ ਤੈਸਾ ਅੰਮ੍ਰਿਤੁ; ਤੈਸੀ ਬਿਖੁ ਖਾਟੀ॥ ਤੈਸਾ ਮਾਨੁ; ਤੈਸਾ ਅਭਿਮਾਨੁ॥

ਤੈਸਾ ਰੰਕੁ; ਤੈਸਾ ਰਾਜਾਨੁ॥ ਜੋ ਵਰਤਾਏ; ਸਾਈ ਜੁਗਤਿ॥ ਨਾਨਕ ਓਹੁ ਪੁਰਖੁ; ਕਹੀਐ ਜੀਵਨ ਮੁਕਤਿ॥ ੭॥

ਕਾਹੂ ਜੁਗਤਿ; ਕਿਤੈ ਨ ਪਾਈਐ ਧਰਮਿ॥ ਨਾਨਕ ਤਿਸੁ ਮਿਲੈ; ਜਿਸੁ ਲਿਖਿਆ ਧੁਰਿ ਕਰਮਿ॥ ਪ॥) ਸਤਿਗੁਰੂ ਨਾਨਕ ਦੇਵ, ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਹ ਹਰਿ॥ ਪਰਮ ਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ ਫ਼ੁਰਮਾਉਂਦੇ ਹਨ:- ਤਿਸੁ ਜਨ ਕੇ ਪਗ.ਨਿਤ ਪੂਜੀਅਹਿ, ਮੇਰੀ ਜਿੰਦੁੜੀਏ; ਜੋ ਮਾਰਗਿ ਧਰਮ ਚਲੇਸਹਿ ਰਾਮ॥ ਅਨੁਸਾਰ ਦਾਸਨ ਦਾਸ ਦੇ ਪਰਮਪੂਜਨੀਕ ਪਿਤਾਜੀ ਨੂੰ, ਧਰਮ ਇਤਨਾ ਖ਼ਰਾ ਪਿਆਰਾ ਹੈ, ਕਿ ਧਰਮ ਦੇ ਮਾਰਗ ਚਲਣ ਵਾਲੇ ਮਹਾਂਪੁਰਸ਼ਾਂ ਦੇ ਚਰਨ ਨਿੱਤ ਪੂਜਣ ਬਾਰੇ, ਆਪਣੀ ਜਿੰਦੜੀ ਨੂੰ ਕਹਿ ਰਹੇ ਹਨ। ਬਲਿਓ ਚਰਾਗੁ, ਅੰਧ੍ਯਾਰ ਮਹਿ; ਸਭ ਕਲ ਉਧਰੀ, ਇਕ ਨਾਮ ਧਰਮ॥) ਸਰਬ ਧਰਮ ਮਹਿ; ਸ੍ਰੇਸਟ ਧਰਮੁ॥ ਹਰਿ ਕੋ ਨਾਮੁ ਜਪਿ; ਨਿਰਮਲ ਕਰਮੁ॥ ਅਨੁਸਾਰ ਵਾਹਿਗੁਰੂ ਨਾਮ ਜਪਣ ਜਪਾਉਣ, ਨਿਰਮਲ ਨਿਸ਼ਕਾਮ ਕਰਮ ਕਰਨ ਕਰਾਉਣ ਰੂਪ, ਸੱਚੇ ਨਾਮ ਧਰਮਿ, ਰੱਤੀ ੨ ਸ੍ਰੀਰ ਕਟਾਉਣ, ਪੁੱਠੇ ਲਮਕਣ, ਪੰਜ ਧੂਣੀਆਂ ਤਾਉਣ ਆਦਿ(ਕਾਹੂ) ਕਿਸੇ ਭੀ(ਜੁਗਤਿ) ਜੁਗਤੀ ਨਾਲ, (ਕਿਤੈ) ਕਿਤੇ ਭੀ, (ਨ) ਨਹੀਂ(ਪਾਈਐ) ਪਾਈਦੇ। (ਜਿਸੁ) ਜਿਨ੍ਹਾਂ ਭਾਵ ਧੰਨ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੂੰ, ਨਿਰਮਲ ਨਿਸ਼ਕਾਮ ਕਰਮ ਕਰਨ ਕਰਾਉਣ, ਨਾਮ ਜਪਣ ਜਪਾਉਣ ਸੱਚੇ ਸਿੱਖੀ ਧਰਮ ਦੀ(ਕਰਮਿ) ਬਖ਼ਸ਼ਿਸ਼ ਦਾ ਲੇਖ, (ਧੁਰਿ) ਧੁਰੋਂ ਹੀ ਅਕਾਲ ਪੁਰਖੁ ਜੀ ਨੇ ਲਿਖਿਆ ਹੈ, (ਤਿਸੁ) ਤਿਨ੍ਹਾਂ ਨੂੰ(ਮਿਲੈ) ਮਿਲੇ ਹਨ। ਤਿਨ੍ਹਾਂ ਦੁਆਰਾ ਵਾਹਿਗੁਰੂ ਮਹੱਲੇ ਦੂਜੇ, ਮਹੱਲੇ ਤੀਜੇ ਮਹੱਲੇ ਚੌਥੇ ਜੀ, ਅਨੇਕ ਮਹਾਂਪੁਰਸ਼ਾਂ ਤੇ ਖੰਡ ਬ੍ਰਹਮੰਡ ਨੂੰ ਮਿਲੇ ਹਨ॥ ਪ॥

ਜਿਸ ਕੈ ਮਨਿ; ਪਾਰਬ੍ਰਹਮ ਕਾ ਨਿਵਾਸੁ॥ ਤਿਸ ਕਾ ਨਾਮੁ; ਸਤਿ ਰਾਮਦਾਸੁ॥ ਰੋਟੀਆਂ ਲਈ ਘੁੰਗਰੂ ਬੰਨ੍ਹ ਕੇ, ਮੰਦਰ 'ਚ ਨੱਚਣ ਵਾਲੇ ਨੂੰ, ਰਾਮਦਾਸ ਕਹਿੰਦੇ ਹਨ। ਯਥਾ:- ਘੂੰਘਰ ਬਾਧਿ.ਭਏ ਰਾਮਦਾਸਾ; ਰੋਟੀਅਨ ਕੇ ਓਪਾਵਾ॥ ਰੋਟੀਆ ਕਾਰਣਿ; ਪੂਰਹਿ ਤਾਲ॥ ਆਪੁ ਪਛਾੜਹਿ; ਧਰਤੀ ਨਾਲਿ॥ ਹੰਕਾਰ ਵਿਕਾਰ ਪਖੰਡ ਮੇਟ ਕੇ, ਸਹੀ ਸੱਚੇ ਗੁਰਸੇਵਕ ਰਾਮਦਾਸ ਜੀ ਦੇ ਸੁਲੱਛਣ ਫ਼ੁਰਮਾ ਰਹੇ ਹਨ:- ਜਿਸ ਗੁਰਮੁਖਿ ਪਿਆਰੇ ਜੀ(ਕੈ) ਦੇ ਮਨਿ 'ਚ, (ਪਾਰਬ੍ਰਹਮ) ਵਿਸਮਾਦ ਵਿਆਪਕ ਪ੍ਰਕਾਸ਼ਕ ਅਨਤ ਕਲਾਵਾਨ ਪੂਰਨ ਮੇਹਰਵਾਨ ਅਗਮ ਅਪਾਰ ਪ੍ਰਕਾਸ਼ ਹੀ ਪ੍ਰਕਾਸ਼ ਸਰੂਪ ਅਜਪਾ ਜਾਪ ਵਾਹਿਗੁਰੂ ਜੀ(ਕਾ) ਦਾ(ਨਿਵਾਸੁ) (ਨਿ+ਵਾਸੁ) (ਨਿ) ਵਿਸ਼ੇਸ਼ ਕਰਕੇ (ਵਾਸੁ) ਵਸਣਾ ਹੋ ਰਿਹਾ ਹੈ, ਤਿਸ ਗੁਰਮੁਖਿ ਪਿਆਰੇ ਜੀ(ਕਾ) ਦਾ ਨਾਮੁ, (ਸਤਿ) ਨਿਸਚੇ ਕਰਕੇ(ਸਤਿ) ਸੱਚਾ ਅਸਲੀ ਖਰਾ ਧਰਮੀ ਦਾਸਨ ਦਾਸ ਰਾਮਦਾਸੁ ਹੈ। ਯਥਾ:- ਛਛਾ; ਛੋਹਰੇ ਦਾਸ ਤੁਮਾਰੇ॥ ਦਾਸ ਦਾਸਨ ਕੇ; ਪਾਨੀਹਾਰੇ॥ ਛਛਾ.ਛਾਰੁ ਹੋਤ ਤੇਰੇ ਸੰਤਾ॥ ਅਪਨੀ ਕ੍ਰਿਪਾ ਕਰਹੁ ਭਗਵੰਤਾ॥) ਪ੍ਰਭ ਦੀਨ ਦਇਆਲ ਭਗਤ ਭਵ ਤਾਰਨ; ਹਮ ਪਾਪੀ ਰਾਖੁ ਪਪਨਾ॥ ਹਰਿ ਦਾਸਨ ਦਾਸ ਦਾਸ ਹਮ ਕਰੀਅਹੁ; ਜਨ ਨਾਨਕ ਦਾਸ ਦਾਸੰਨਾ॥ ੪॥ ੧॥) ਹਰਿ ਦਾਸ ਦਾਸਾ; ਦੀਨੁ ਸਰਨ॥ ਨਾਨਕ ਮਾਥਾ; ਸੰਤ ਚਰਨ॥

ਆਤਮ ਰਾਮੁ; ਤਿਸੁ ਨਦਰੀ ਆਇਆ॥) ਹਮ ਦਾਸਨ ਕੇ ਦਾਸ ਪਿਆਰੇ॥ ਅਨੁਸਾਰ ਤਿਸੁ ਗੁਰਮੁਖਿ ਪਿਆਰੇ, ਰਾਮ ਜੀ ਦੇ ਰਾਮਦਾਸੁ.ਦਾਸਨ ਦਾਸ ਦੀ(ਨਦਰੀ) ਨਿਗ੍ਹਾ 'ਚ, (ਆਤਮ) ਨਿਰਮਲ ਨਿਰਵੈਰ ਆਪਣਾ ਆਪ ਸਰੂਪ (ਰਾਮੁ) ਵਿਆਪਕ ਵਾਹਿਗੁਰੂ ਜੀ(ਆਇਆ) ਆਏ ਹਨ, ਭਾਵ ਸਾਖਿਆਤ ਹੋ ਗਏ ਹਨ। ਯਥਾ:- ਨਾਨਕ ਦ੍ਰਿਸਟੀ ਆਇਆ; ਉਸਤਤਿ ਕਰਨੈ ਜੋਗੁ॥) ਕਬੀਰ.ਮਨੁ ਨਿਰਮਲੁ ਭਇਆ; ਜੈਸਾ ਗੰਗਾ ਨੀਰੁ॥ ਪਾਛੈ ਲਾਗੋ ਹਰਿ ਫਿਰੈ; ਕਹਤ ਕਬੀਰ ਕਬੀਰ॥) ਨਾਮਦੇਵ; ਹਰਿ ਜੀਉ ਬਸਹਿ ਸੰਗਿ॥

ਦਾਸ ਦਸੰਤਣ ਭਾਇ; ਤਿਨਿ ਪਾਇਆ॥ (ਤਿਨਿ) ਤਿਨ੍ਹਾਂ ਵਾਹਿਗੁਰੂ ਜੀ ਦੇ ਹਮ ਦਾਸਨ ਕੇ ਦਾਸ ਪਿਆਰੇ॥ ਅਨੁਸਾਰ ਦਾਸਨ ਦਾਸ ਰਾਮਦਾਸ ਜੀ ਨੇ, (ਦਸੰਤਣ) ਦਾਸਨ ਦਾਸ(ਭਾਇ) ਭਾਵ.ਨਾਲ(ਭਾਇ) ਪ੍ਰੇਮ ਕਰਕੇ, ਵਾਹਿਗੁਰੂ ਜੀ, ਵਾਹਿਗੁਰੂ ਜੀ ਦੇ ਦਾਸਨ ਦਾਸਾਂ ਦੇ(ਭਾਇ) ਅਨੁਸਾਰੀ ਹੋ ਕੇ, ਦਾਸਨ ਦਾਸਾਂ ਨਾਲ(ਭਾਇ) ਪ੍ਰੇਮ ਕਰਕੇ ਦਾਸਾਨੁ ਦਾਸ, ਸੇਵਕਾਂ ਦਾ ਸੇਵਕ, ਗ਼ੁਲਾਮਾਂ ਦਾ ਗ਼ੁਲਾਮ ਬਣ ਕੇ, ਅਜਪਾ ਜਾਪ ਵਾਹਿਗੁਰੂ ਜੀ ਗੁਰਪ੍ਰਸਾਦਿ(ਪਾਇਆ) ਪਾਏ ਹਨ, ਪ੍ਰਾਪਤਿ ਕਰਕੇ, ਆਪ ਕੁੱਝ ਭੀ ਨਹੀਂ ਬਣਦੇ, ਦਾਸਨ ਦਾਸ ਪ੍ਰੇਮਭਾਵ ਸਹਿਤ, ਵਾਹਿਗੁਰੂ ਜੀ 'ਚ ਅੱਠੇ ਪਹਿਰ ਰੋਮਿ ਰੋਮਿ ਕਰਕੇ ਲੀਣ ਰਹਿੰਦੇ ਹਨ। ਯਥਾ:- ਰਾਮਾ; ਹਮ ਦਾਸਨ ਦਾਸ ਕਰੀਜੈ॥ ਜਬ ਲਗਿ ਸਾਸੁ ਹੋਇ ਮਨ ਅੰਤਰਿ; ਸਾਧੂ ਧੂਰਿ ਪਿਵੀਜੈ॥ ੧॥) ਦਾਸ ਦਾਸਤਣ ਭਾਇ; ਮਿਟਿਆ ਤਿਨਾ ਗਉਣੁ॥ ਵਿਸਰਿਆ ਜਿਨਾ ਨਾਮੁ; ਤਿਨਾੜਾ ਹਾਲੁ ਕਉਣੁ॥ ੩॥) ਸਲੋਕੁ॥ ਛਾਤੀ ਸੀਤਲ ਮਨੁ ਸੁਖੀ; ਛੰਤ ਗੋਬਿਦ ਗੁਨ ਗਾਇ॥ ਐਸੀ ਕਿਰਪਾ ਕਰਹੁ ਪ੍ਰਭ; ਨਾਨਕ ਦਾਸ ਦਸਾਇ॥ ੧॥) ਜਾਪ ਤਾਪ ਕੋਟਿ ਲਖ ਪੂਜਾ; ਹਰਿ ਸਿਮਰਣ ਤੁਲਿ.ਨ ਲਾਇਣ॥ ਦੁਇ ਕਰ ਜੋੜਿ ਨਾਨਕੁ ਦਾਨੁ ਮਾਂਗੈ; ਤੇਰੇ ਦਾਸਨਿ ਦਾਸ ਦਸਾਇਣੁ॥) ਤੁਮ ਵਡ ਪੁਰਖ ਵਡ ਅਗਮ ਅਗੋਚਰ; ਤੁਮ ਆਪੇ ਆਪਿ ਅਪਾਕੀ॥ ਜਨ ਨਾਨਕ ਕਉ ਪ੍ਰਭ ਕਿਰਪਾ ਕੀਜੈ; ਕਰਿ ਦਾਸਨਿ ਦਾਸ ਦਸਾਕੀ॥) ਤੂ ਸਭ ਮਹਿ ਵਰਤਹਿ; ਹਰਿ ਜਗੰਨਾਥੁ॥ ਸੋ ਹਰਿ ਜਪੈ; ਜਿਸੁ ਗੁਰ ਮਸਤਕਿ ਹਾਥੁ॥ ਹਰਿ ਕੀ ਸਰਣਿ ਪਇਆ ਹਰਿ ਜਾਪੀ; ਜਨੁ ਨਾਨਕੁ ਦਾਸੁ ਦਸਾਣੀ ਹੇ॥) ਤੁਮ ਤੇ ਸੇਵ ਤੁਮ ਤੇ ਜਪ ਤਾਪਾ; ਤੁਮ ਤੇ ਤਤੁ ਪਛਾਨਿਓ॥ ਮਸਤਕਿ ਧਰਿ ਕਟੀ ਜੇਵਰੀ; ਨਾਨਕ ਦਾਸ ਦਸਾਨਿਓ॥)

ਸਦਾ ਨਿਕਟਿ; ਨਿਕਟਿ ਹਰਿ ਜਾਨੁ॥ ਸੋ ਦਾਸੁ; ਦਰਗਹ ਪਰਵਾਨੁ॥) ਸਦ ਹੀ ਨਿਕਟਿ.ਜਾਨਉ ਪ੍ਰਭ ਸੁਆਮੀ; ਸਗਲ ਰੇਣ ਹੋਇ ਰਹੀਐ॥) ਆਠ ਪਹਰ; ਪ੍ਰਭ ਬਸਹਿ ਹਜੂਰੇ॥ ਕਹੁ ਨਾਨਕ; ਸੇਈ ਜਨ ਪੂਰੇ॥ ੭॥) ਹਰਿ ਜਨ ਨਿਕਟਿ.ਨਿਕਟਿ ਹਰਿ ਜਨ ਹੈ; ਹਰਿ ਰਾਖੈ ਕੰਠਿ ਜਨ ਧਾਰੇ॥ ਨਾਨਕ.ਪਿਤਾ ਮਾਤਾ ਹੈ ਹਰਿ ਪ੍ਰਭੁ; ਹਮ ਬਾਰਿਕ ਹਰਿ ਪ੍ਰਤਿਪਾਰੇ॥ ਅਨੁਸਾਰ.ਜਿਹੜੇ ਦਾਸਨ ਦਾਸ.ਗੁਰਸੇਵਕ.ਰਾਮਦਾਸ ਜੀ, (ਹਰਿ) ਵਾਹਿਗੁਰੂ ਜੀ ਨੂੰ ਸਦਾ ਹੀ(ਨਿਕਟਿ) ਨੇੜੇ ਤੋਂ(ਨਿਕਟਿ) ਨੇੜੇ, (ਜਾਨੁ) ਜਾਨਣਾ ਕਰਦੇ ਹਨ, ਹਰੀ ਜੀ ਨੂੰ ਆਪਣੀ ਜਾਨ ਅਰਪ ਕੇ, ਹਰੀ ਦੀ ਜਾਨ ਬਣੇ ਹਨ। ਯਥਾ:- ਖ਼ਾਲਸਾ ਮੇਰੋ ਪਿੰਡ ਪਰਾਨ॥ ਖ਼ਾਲਸਾ ਮੇਰੀ ਜਾਨ ਕੀ ਜਾਨ॥ (ਸੋ) ਉਹ

ਦਾਸਨ(ਦਾਸੁ) ਗੁਰਸੇਵਕ.ਰਾਮਦਾਸਜੀ, (ਦਰਗਹ) ਸੱਚਖੰਡ, ਸਤਿਸੰਗਤਜੀ, ਅਨੰਤ ਬ੍ਰਹਮੰਡ ਦੀ ਰਚਨਾ 'ਚ, ਨਾਮ ਜਪਦਿਆਂ ਜਪਾਉਂਦਿਆਂ(ਪਰਵਾਨੁ) ਕਬੂਲ ਹਨ। ਯਥਾ:- ਜਨੁ ਨਾਨਕੁ ਧੂੜਿ ਮੰਗੈ.ਤਿਸੁ ਗੁਰਸਿਖ ਕੀ; ਜੋ ਆਪਿ ਜਪੈ.ਅਵਰਹ ਨਾਮੁ ਜਪਾਵੈ॥) ਦਰਗਹ ਮਾਣੁ ਪਾਵਹਿ; ਪਤਿ ਸਿਉ ਜਾਵਹਿ; ਆਗੈ ਦੂਖੁ ਨ ਲਾਗੈ॥) ਪਏ ਕਬੂਲੁ.ਖਸੰਮ ਨਾਲਿ; ਜਾਂ ਘਾਲ ਮਰਦੀ ਘਾਲੀ॥

ਅਪੁਨੇ ਦਾਸ ਕਉ; ਆਪਿ ਕਿਰਪਾ ਕਰੈ॥ ਤਿਸੁ ਦਾਸ ਕਉ; ਸਭ ਸੋਝੀ ਪਰੈ॥ ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਸਾਹਿਬਾਨ ਜੀ, ਅਪੁਨੇ ਦਾਸਨ ਦਾਸ ਗ੍ਰੀਬ ਰਾਮਦਾਸ ਜੀ(ਕਉ) ਨੂੰ ਆਪਿ ਹੀ, ਸਰਬ ਵਿਆਪੀ ਅਗਮ ਅਪਾਰ ਵਿਸਮਾਦ ਪ੍ਰਕਾਸ਼ ਹੀ ਪ੍ਰਕਾਸ਼ ਸਰੂਪ ਸ਼ੁਭ ਸ਼ੁੱਧ ਸੱਚੀ ਕਿਰਪਾ, ਕ੍ਰਿਪਾ ਹੀ ਕ੍ਰਿਪਾ(ਕਰੈ) ਕਰਦੇ ਹਨ, ਜਿਸ ਕਰਕੇ ਤਿਸੁ ਦਾਸਨ ਦਾਸ ਰਾਮਦਾਸ ਜੀ(ਕਉ) ਨੂੰ, ਪੂਰਨ ਗੁਰੂ ਜੀ ਦੇ, ਆਗਿਆਕਾਰੀ ਪੂਰਨ ਸੱਚੇ ਦਾਸਨ ਦਾਸ ਰਾਮਦਾਸ ਜੀ ਬਣਨ ਦੀ ਸਭ(ਸੋਝੀ) ਸਮਝ(ਪਰੈ) ਪੈਂਦੀ ਹੈ। ਵਾ ਗੁਰੂ ਪ੍ਰੇਮਾ-ਭਗਤੀ ਪੂਰਨ ਬ੍ਰਹਮਗਿਆਨ ਸਹਿਤ, ਆਪਣੇ ਅੰਦਰ ਬਾਹਰ ਅਸੰਖ ਪ੍ਰਕਾਸ਼ ਹੀ ਪ੍ਰਕਾਸ਼ ਸਰੂਪ ਅਜਪਾ ਜਾਪ, ਸਰਬ ਕਲਾ ਭਰਪੂਰ ਪ੍ਰਭੁ; ਬਿਰਥਾ ਜਾਨਨਹਾਰ॥ ਰਾਮਜੀ ਦੀ, ਸਭ ਸੋਝੀ ਪੈਂਦੀ ਹੈ, ਕਿ ਦਾਸਨ ਦਾਸ ਦੇ ਪਾਰਬ੍ਰਹਮ ਪਰਮੇਸਰ ਸਤਿਗੁਰ; ਆਪੇ ਕਰਣੈਹਾਰਾ॥ ਚਰਣ ਧੂੜਿ ਤੇਰੀ.ਸੇਵਕੁ ਮਾਗੈ; ਤੇਰੇ ਦਰਸਨ ਕਉ ਬਲਿਹਾਰਾ॥ ੧॥ ਗੁਰੂ ਪ੍ਰੀਤਮਜੀ, ਸਰਬੱਤ ਦੇ ਭਲੇ ਲਈ ਉੱਬਲਦੀ ਦੇਗ'ਚ ਬੈਠ ਰਹੇ ਹਨ, ਚਾਂਦਨੀ ਚੌਂਕ'ਚ, ਆਪਣਾ ਸ਼ੁਭ ਸੱਚਾ ਸੀਸ ਕੁਰਬਾਨ ਕਰ ਰਹੇ ਹਨ। ਹੁਣ ਗੁਰਤਾ ਬਿਰਾਜਮਾਨ ਹੋ ਕੇ ਜੀਆਂ ਨੂੰ ਤਾਰ ਰਹੇ ਹਨ। ਨਿਰਗੁਨ ਸਰੂਪ ਦੁਆਰਾ, ਖੰਡ ਬ੍ਰਹਮੰਡ, ਹਰ ਪ੍ਰਾਣੀ ਦੇ ਅੰਦਰ ਬਾਹਰ ਅਜਪਾ ਜਾਪ ਕਰਦਿਆਂ, ਅਸੰਖ ਪ੍ਰਕਾਸ਼ ਸਰੂਪ ਵਿਆਪਕ ਪ੍ਰਕਾਸ਼ਕ ਸਦਾ ਨੇੜੇ ਹਨ। ਯਥਾ:- ਜਿਮੀ ਜਮਾਨ ਕੇ ਬਿਖੈ; ਸਮੱਸਤ ਏਕ ਜੋਤ ਹੈ॥ ਨ ਘਾਟ ਹੈ.ਨ ਬਾਢ ਹੈ; ਨ ਘਾਟ ਬਾਢ ਹੋਤ ਹੈ॥

ਸਗਲ ਸੰਗਿ; ਆਤਮ ਉਦਾਸੁ॥ ਐਸੀ ਜੁਗਤਿ; ਨਾਨਕ ਰਾਮ ਦਾਸੁ॥ ੬॥) ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਗੁਰੂ ਨਾਨਕ ਦੇਵ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਫ਼ੁਰਮਾਉਂਦੇ ਹਨ:- ਵਾਹਿਗੁਰੂ ਜੀ ਨੂੰ ਆਪਣੇ ਅੰਦਰ ਬਾਹਰ ਦੇਖਣ ਵਾਲੇ, (ਰਾਮ) ਵਾਹਿਗੁਰੂ ਜੀ ਦੇ ਦਾਸਨ ਦਾਸੁ ਜੀ ਦੀ, ਐਸੀ ਵਿਸਮਾਦ ਵਾਹਿਗੁਰੂ ਜੀ'ਚ ਲੀਣਤਾ ਰੂਪੀ, ਵਿਸਮਾਦ(ਜੁਗਤਿ) ਜੁਗਤੀ ਹੈ, ਕਿ(ਸਗਲ) ਸਾਰਿਆਂ ਸਬੰਧੀਆਂ ਮਿੱਤ੍ਰਾਂ, ਆਪਣੇ ਇੰਦ੍ਰਿਆਂ ਸੰਗਿ ਰਹਿੰਦਿਆਂ, (ਆਤਮ) ਮਨ ਕਰਕੇ, ਮੋਹ ਵਡਿਆਈ ਲੱਬ ਲਾਲਚ ਔਗੁਣਾਂ ਆਦਿ ਤੋਂ(ਉਦਾਸੁ) ਨਿਰਲੇਪ ਰਹਿੰਦੇ ਹਨ॥ ੬॥ ਯਥਾ:- ਐਸੇ ਜਨ ਵਿਰਲੇ ਜਗ ਅੰਦਰਿ; ਪਰਖਿ ਖਜਾਨੈ ਪਾਇਆ॥ ਜਾਤਿ ਵਰਨ ਤੇ ਭਏ ਅਤੀਤਾ; ਮਮਤਾ ਲੋਭੁ ਚੁਕਾਇਆ॥ ੭॥ ਨਾਮਿ ਰਤੇ ਤੀਰਥ.ਸੇ ਨਿਰਮਲ; ਦੁਖੁ ਹਉਮੈ ਮੈਲੁ ਚੁਕਾਇਆ॥ ਨਾਨਕੁ.ਤਿਨ ਕੇ ਚਰਨ ਪਖਾਲੈ; ਜਿਨਾ ਗੁਰਮੁਖਿ ਸਾਚਾ ਭਾਇਆ॥ ੮॥) ਦੀਸਹਿ

ਸਭ ਸੰਗਿ.ਰਹਹਿ ਅਲੇਪਾ; ਨਹ ਵਿਆਪੈ ਉਨ ਮਾਈ॥ ਏਕੈ ਰੰਗਿ ਤਤ ਕੇ ਬੇਤੇ; ਸਤਿਗੁਰ ਤੇ ਬੁਧਿ ਪਾਈ॥

੫੧.ਪ੍ਰਭ ਕੀ ਆਗਿਆ; ਆਤਮ ਹਿਤਾਵੈ॥ ਜੀਵਨ ਮੁਕਤਿ; ਸੋਊ ਕਹਾਵੈ॥ ਪਰਮਪੂਜਨੀਕ ਵਾਹਿਗੁਰੂ ਜੀ ਦੇ ਸਰਗੁਨ ਅਵਤਾਰ ਸਤਿਗੁਰੂ ਸਾਹਿਬਾਨ ਜੀ, ਹਰਖ ਸੋਗ, ਪਾਪ ਪੁੰਨ ਔਗੁਣਾਂ ਵਿਕਾਰਾਂ ਤੋ ਹਰ ਸਮੇਂ ਨਿਰਲੇਪ, ਪੂਰਨ ਅਗਮ ਵਿਸਮਾਦ ਅਜਪਾ ਜਾਪ ਪੂਰਨ ਬ੍ਰਹਮ ਜੀ 'ਚ ਲੀਣ ਹਨ, ਆਪਣੇ ਗੁਰਸੇਵਕ ਜੀ ਨੂੰ ਭੀ ਇਹ ਗੁਰਮੁਖਿ ਅਵਸਥਾ ਬਖ਼ਸ਼ਦੇ ਹਨ, ਜਿਸ ਬਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਫ਼ੁਰਮਾ ਰਹੇ ਹਨ:- (ਪ੍ਰਭ) ਵਾਹਿਗੁਰੂ ਸਤਿਗੁਰੂ ਸਾਹਿਬਾਨ ਜੀ(ਕੀ) ਦੀ (ਆਗਿਆ) ਪਰਮਪੂਜਨੀਕ ਗੁਰਬਾਣੀ ਜੀ, ਜਿਸ ਜੀਵਨ ਮੁਕਤ ਗੁਰਸੇਵਕ ਜੀ ਦੇ(ਆਤਮ) ਮਨ 'ਚ, (ਹਿਤਾਵੈ) ਹਿਤ ਪਿਆਰ ਸਤਿਕਾਰ ਉਤਸ਼ਾਹ ਨਾਲ ਆਉਂਦੇ ਹਨ, ਹਿਰਦੇ 'ਚੋਂ ਮੁਖ 'ਚ ਹਰ ਸਮੇਂ ਅੰਮ੍ਰਿਤ ਭੇਜਦੇ ਰਹਿੰਦੇ ਹਨ। ਜਿਵੇਂ ਪਰਮਪੂਜਨੀਕ ਪਿਆਰੇ ਸੱਚੇ ਸਤਿਗੁਰੂ ਵਾਹਿਗੁਰੂ ਮਹੱਲਾ ਪਹਿਲਾ ਜੀ, ਅਕਾਲ ਪੁਰਖ ਜੀ ਤੋਂ ਸੁਭ ਬਚਨ ਧੁਰ ਕੇ ਬਾਣੀ ਜੀ ਰੋਮ ੨ ਦੇ ਪਿਆਰ ਨਾਲ ਸੁਣ ਕੇ ਹੁਕਮ ਕਰਦੇ, ਹੇ ਪਰਮ ਪਿਆਰੇ ਮਰਦਾਨੇ ਜੀ ਰਬਾਬ ਵਜਾਉ!ਗੁਰਬਾਣੀ ਜੀ ਆਏ ਹਨ। ਯਥਾ:- ਜੈਸੀ ਮੈ ਆਵੈ ਖਸਮ ਕੀ ਬਾਣੀ; ਤੈਸੜਾ ਕਰੀ ਗਿਆਨੁ.ਵੇ ਲਾਲੋ॥) ਹਉ ਆਪਹੁ.ਬੋਲਿ ਨ ਜਾਣਦਾ; ਮੈ ਕਹਿਆ.ਸਭੁ ਹੁਕਮਾਉ ਜੀਉ॥) ਧੁਰ ਕੀ ਬਾਣੀ ਆਈ॥ ਤਿਨਿ; ਸਗਲੀ ਚਿੰਤ ਮਿਟਾਈ॥ ਦਇਆਲ ਪੁਰਖ ਮਿਹਰਵਾਨਾ॥ ਹਰਿ ਨਾਨਕ; ਸਾਚੁ ਵਖਾਨਾ॥ ੨॥) ਬੇਸੁਮਾਰ ਅਥਾਹ ਅਗਨਤ ਅਤੋਲੈ॥ ਜਿਉ ਬੁਲਾਵਹੁ; ਤਿਉ ਨਾਨਕ ਦਾਸ ਬੋਲੈ॥) ਜਿਉ ਬੋਲਾਵਹਿ.ਤਿਉ ਬੋਲਹਿ ਸੁਆਮੀ; ਕੁਦਰਤਿ ਕਵਨ ਹਮਾਰੀ॥) ਵਾ ਜਿਸ ਜੀਵਨ ਮੁਕਤ ਗੁਰਸੇਵਕ ਜੀ ਦੇ(ਆਤਮ) ਮਨ 'ਚ, ਪ੍ਰਭ ਕੀ ਆਗਿਆ ਮੰਨਣ ਪੂਜਣ ਦ੍ਰਿੜ ਵਸਾਉਣ ਦਾ, ਹਿਤ ਕਰਿ; ਨਾਮ ਦ੍ਰਿੜੈ ਦਇਆਲਾ॥ ਸੰਤਹ ਸੰਗਿ; ਹੋਤ ਕਿਰਪਾਲਾ॥ ਅਨੁਸਾਰ (ਹਿਤਾਵੈ) ਹਿਤ ਪਿਆਰ ਆਉਂਦਾ ਹੈ। ਜਿਵੇਂ ਪੰਜਾਂ ਪਿਆਰਿਆਂ ਨੇ, ਵਾਹਿਗੁਰੂ ਮਹੱਲੇ ਦਸਵੇਂ ਜੀ ਦੀ ਆਗਿਆ ਨੂੰ, ਕੋਟਿ ਕਰਨ.ਦੀਜਹਿ ਪ੍ਰਭ ਪ੍ਰੀਤਮ; ਹਰਿ ਗੁਣ ਸੁਣੀਅਹਿ ਅਬਿਨਾਸੀ ਰਾਮ॥ ਅਨੁਸਾਰ ਰੋਮ ੨ ਦੇ ਕੰਨਾਂ ਨਾਲ ਸੁਣ ਕੇ, ਆਪਣੇ ਸੀਸ ਅਰਪੇ। ਵਾ ਜੋ ਪੂਰੇ ਗੁਰੂ ਜੀ, ਜੀਵਨ ਮੁਕਤ ਗੁਰਸੇਵਕ ਜੀ, ਪ੍ਰਭ ਕੀ ਆਗਿਆ(ਆਤਮ) ਬ੍ਰਹਮ ਨਿਸਚੇ ਕਰਕੇ, ਹੋਰਨਾਂ ਨੂੰ(ਹਿਤਾਵੈ) ਹਿਤ ਪਿਆਰ ਨਾਲ ਦ੍ਰਿੜ ਕਰਾਉਂਦੇ ਹਨ। ਸ੍ਰਬ ਵਿਆਪੀ ਵਿਸਮਾਦ ਅਨਤਕਲਾਵਾਨ ਪੂਰਨ ਗ੍ਰੀਬੀ ਦੇ ਬਚਨ ਕਹਿਣੇ ਕਮਾਉਣੇ ਅੱਗੇ ਕਮਾਉਣ ਵਾਲੇ ਗੁਰਮੁਖਿ ਬਨਾਉਣੇ ਹਿਤ ਕਰਨਾ ਹੈ। ਯਥਾ:- ਰਹਿਣੀ ਰਹੈ ਸੋਈ ਸਿਖ ਮੇਰਾ। ਓਹੁ ਠਾਕੁਰੁ; ਮੈ ਉਸ ਕਾ ਚੇਰਾ।) ਕਬੀਰ ਕੂਕਰੁ.ਰਾਮ ਕੋ; ਮੁਤੀਆ ਮੇਰੋ ਨਾਉ॥ ਗਲੇ ਹਮਾਰੇ ਜੇਵਰੀ; ਜਹ ਖਿੰਚੈ ਤਹ ਜਾਉ॥) ਜੈਸਾ ਰੰਗੁ ਕਸੁੰਭ ਕਾ; ਤੈਸਾ ਇਹੁ ਸੰਸਾਰੁ॥ ਮੇਰੇ ਰਮਈਏ ਰੰਗੁ ਮਜੀਠ ਕਾ; ਕਹੁ ਰਵਿਦਾਸ ਚਮਾਰ॥ ੪॥ ੧॥ ਪ੍ਰਭ ਜੀ ਕੀ ਆਗਿਆ ਨੂੰ ਆਪ ਬ੍ਰਹਮ ਨਿਸਚੇ ਕਰਕੇ, ਹੋਰਨਾਂ ਨੂੰ(ਹਿਤਾਵੈ) ਹਿਤ ਪਿਆਰ ਨਾਲ ਜੋ ਦ੍ਰਿੜ ਕਰਾਉਂਦੇ ਹਨ (ਸੋਊ) ਓਹੁ ਪੂਰੇ ਗੁਰੂ ਜੀ, ਸੀਸ

ਅਰਪਣ ਵਾਲੇ ਗੁਰਸੇਵਕ ਜੀ, ਜੀਵਨ ਮੁਕਤਿ ਪੁਰਖ, (ਕਹਾਵੈ) ਕਹੀਦੇ ਹਨ। ਯਥਾ:- ਓਹੁ ਧਨਵੰਤੁ ਕੁਲਵੰਤੁ; ਪਤਿਵੰਤੁ॥ ਜੀਵਨ ਮੁਕਤਿ; ਜਿਸੁ ਰਿਦੈ ਭਗਵੰਤੁ॥

ਤੈਸਾ ਹਰਖੁ; ਤੈਸਾ ਉਸੁ ਸੋਗੁ॥ (ਉਸੁ) ਪੂਰੇ ਗੁਰੂ ਜੀ, ਜੀਵਨ ਮੁਕਤ ਗੁਰਸੇਵਕ ਜੀ ਦੇ ਅੰਦਰ ਬਾਹਰ, ਅਸੰਖ ਪ੍ਰਕਾਸ਼ ਹੀ ਪ੍ਰਕਾਸ਼ ਸਰੂਪ ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਵਾਹਿਗੁਰੂ ਜੀ, ਪਦਾਰਥ ਮਾਇਆ ਵਡਿਆਈ ਉੱਚੇ ਰੁੱਤਬੇ ਦੀ ਪ੍ਰਾਪਤੀ ਤੋਂ(ਹਰਖੁ) ਖ਼ੁਸ਼ੀ ਸਮੇਂ ਤੈਸਾ, ਸੋਗੁ ਸਮੇਂ ਤੈਸਾ ਹੀ ਸਾਖਿਆਤ, ਆਪਣਾ ਸੁੰਦਰ ਵਿਸਮਾਦ ਨਿਰੰਕਾਰੀ ਦਰਸ਼ਨ ਬਖ਼ਸ਼ਦੇ ਰਹਿੰਦੇ ਹਨ। ਆਪਣੇ ਅਨੰਤ ਸਰਗੁਨ ਸਰੂਪ ਧਾਰਕੇ, ਸੁੰਦਰ ਦਰਸ਼ਨ ਬਖ਼ਸ਼ ਕੇ, ਵਿਸਮਾਦ ਅਨਹਦ ਝੁਨਕਾਰ ਸਿਮਰਨ ਸੁਖ, ਹਰਖ ਸੋਗ ਤੋਂ ਨਿਰਲੇਪਤਾ ਬਖ਼ਸ਼ਦੇ ਹਨ। ਪੂਰੇ ਗੁਰੂ ਜੀ, ਸੀਸ ਅਰਪਣ ਵਾਲੇ ਗੁਰਸੇਵਕ ਜੀ ਹਰ ਸਮੇਂ ਹਰਖ ਸੋਗ ਤੋਂ ਨਿਰਾਲੀ ਇਸ ਅਫ਼ੁਰ ਸਮਾਧੀ 'ਚ ਲੀਣ ਹਨ:- ਜਬ ਇਸ ਕਾ; ਬਰਨੁ ਚਿਹਨੁ ਨ ਜਾਪਤ॥ ਤਬ ਹਰਖ ਸੋਗ; ਕਹੁ ਕਿਸਹਿ ਬਿਆਪਤ॥) ਸਰਗੁਨ ਨਿਰਗੁਨ ਨਿਰੰਕਾਰ; ਸੁੰਨ ਸਮਾਧੀ ਆਪਿ॥ ਵਾਹਿਗੁਰੂ ਬ੍ਰਹਮ ਜੀ ਆਪ ਹੀ ਸਤਿਗੁਰਾਂ, ਗੁਰਸੇਵਕ ਜੀ ਦੀ ਅਫ਼ੁਰ ਸਮਾਧੀ'ਚ, (ਜਬ) ਜਦੋਂ ਇਸ ਨਾਸਵੰਤ ਰਚਨਾ(ਕਾ) ਦਾ(ਬਰਨੁ) ਰੰਗ (ਚਿਹਨੁ) ਨਿਸ਼ਾਨ ਅਕਾਰ, (ਨ) ਨਹੀਂ(ਜਾਪਤ) ਜਾਪਦਾ, (ਤਬ) ਤਦੋਂ ਪਦਾਰਥ ਸਬੰਧੀ ਔਲਾਦ ਰਾਜ ਮਿਲਣ ਤੋਂ, (ਕਹੁ) ਦੱਸੋ(ਕਿਸਹਿ) ਕਿਸ ਨੂੰ(ਹਰਖ) ਖ਼ੁਸ਼ੀ, ਇਨ੍ਹਾਂ ਦੇ ਵਿਜੋਗ ਕਰਕੇ(ਸੋਗ) ਗ਼ਮ (ਬਿਆਪਤ) ਵਿਆਪਦਾ ਹੈ? ਯਥਾ:- ਆਠ ਪਹਰ ਹਰਿ ਕੇ ਗੁਨ ਗਾਵੈ; ਭਗਤਿ ਪ੍ਰੇਮ ਰਸਿ ਮਾਤਾ॥ ਹਰਖ ਸੋਗ ਦੁਹੁ ਮਾਹਿ ਨਿਰਾਲਾ; ਕਰਣੈਹਾਰੁ ਪਛਾਤਾ॥) ਹਰਖ ਅਨੰਤ; ਸੋਗ ਨਹੀ ਬੀਆ॥ ਸੋ ਘਰੁ; ਗੁਰਿ ਨਾਨਕ ਕਉ ਦੀਆ॥) ਹਰਖ ਸੋਗ ਜਾ ਕੈ ਨਹੀ; ਬੈਰੀ ਮੀਤ ਸਮਾਨ॥ ਕਹੁ ਨਾਨਕ.ਸੁਨਿ ਰੇ ਮਨਾ; ਮੁਕਤਿ ਤਾਹਿ ਤੈ ਜਾਨ॥) ਆਗਿਆ ਮਹਿ ਭੂਖ.ਸੋਈ ਕਰਿ ਸੂਖਾ; ਸੋਗ ਹਰਖ.ਨਹੀ ਜਾਨਿਓ॥ ਜੋ ਜੋ ਹੁਕਮੁ ਭਇਓ ਸਾਹਿਬ ਕਾ; ਸੋ ਮਾਥੈ ਲੇ ਮਾਨਿਓ॥) ਤਹ ਮਰਣੁ ਨ ਜੀਵਣੁ; ਸੋਗੁ ਨ ਹਰਖਾ॥ ਸਾਚ ਨਾਮ ਕੀ ਅੰਮ੍ਰਿਤ ਵਰਖਾ॥) ਨਹ ਨਿੰਦਿਆ.ਨਹ ਉਸਤਤਿ ਜਾ ਕੈ; ਲੋਭੁ ਮੋਹੁ ਅਭਿਮਾਨਾ॥ ਹਰਖ ਸੋਗ ਤੇ.ਰਹੈ ਨਿਆਰਉ; ਨਾਹਿ ਮਾਨ ਅਪਮਾਨਾ॥) ਨਾ ਇਸੁ ਹਰਖੁ; ਨਹੀ ਇਸੁ ਸੋਗੁ॥ ਸਭੁ ਕਿਛੁ ਇਸ ਕਾ; ਇਹੁ ਕਰਨੈ ਜੋਗੁ॥ ੨॥)

ਤੈਸਾ ਹਰਖੁ; ਤੈਸਾ ਉਸੁ ਸੋਗੁ॥ ਸਦਾ ਅਨੰਦੁ; ਤਹ ਨਹੀ ਬਿਓਗੁ॥) ਆਵਤ ਹਰਖ.ਨ ਜਾਵਤ ਦੂਖਾ; ਨਹ ਬਿਆਪੈ ਮਨ ਰੋਗਨੀ॥ ਅਨੁਸਾਰ ਖ਼ੁਸ਼ੀ ਗ਼ਮੀ ਤੋਂ ਨਿਰਲੇਪ ਨਿਰਾਲੇ ਹਰਿ ਰਸ ਮਤਵਾਲੇ ਅਵਸਥਾ 'ਚ ਹਰ ਸਮੇਂ ਲੀਣ ਬ੍ਰਹਮ ਸਰੂਪ ਹਨ। ਸ੍ਰੀ ਚਮਕੌਰ ਸਾਹਿਬ ਜੀ ਦੇ ਧਰਮ-ਜੰਗ 'ਚ ਸਤਿਗੁਰੂ ਸਾਹਿਬ ਜੀ ਆਪਣੇ ਨੇਤ੍ਰਾਂ ਸਾਹਮਣੇ, ਸਾਹਿਬਜ਼ਾਦੇ ਸਿੰਘ ਸਿੰਘਣੀਆਂ ਸ਼ਹੀਦ ਹੁੰਦੇ ਦੇਖ ਕੇ, ਗੁਰਮੁਖਿ; ਤੇਰਾ ਭਾਣਾ ਭਾਵੈ॥ ਅਨੁਸਾਰ ਪੜ੍ਹ ਕਮਾ ਰਹੇ ਹਨ:- ਕਬੀਰ.ਮੇਰਾ ਮੁਝ ਮਹਿ ਕਿਛੁ ਨਹੀ; ਜੋ ਕਿਛੁ ਹੈ ਸੋ ਤੇਰਾ॥ ਤੇਰਾ ਤੁਝ ਕਉ ਸਉਪਤੇ; ਕਿਆ ਲਾਗੈ ਮੇਰਾ॥) ਤੇਰਾ ਕੀਆ; ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ; ਨਾਨਕੁ ਮਾਂਗੈ॥) ਮੀਤੁ ਕਰੈ; ਸੋਈ ਹਮ ਮਾਨਾ॥ ਮੀਤ ਕੇ ਕਰਤਬ;

ਕੁਸਲ ਸਮਾਨਾ॥) ਸਭ ਕੁੱਝ ਕੁਰਬਾਨ ਕਰਕੇ ਦੀਨੇ ਤੋਂ ਜ਼ਫਰਨਾਮਾ ਲਿਖ ਰਹੇ ਹਨ, ਆਪ ਜੀ ਦੀ ਕੁਰਬਾਨੀ ਬਾਰੇ ਪ੍ਰੇਮੀ ਇਉਂ ਫ਼ੁਰਮਾ ਰਹੇ ਹਨ। ਬੱਸ ਏਕ ਹਿੰਦ ਮੇਂ ਤੀਰਥ ਹੈ; ਯਾਤਰਾ ਕੇ ਲੀਏ। ਕਟਾਏ ਬਾਪ ਨੇ ਬੱਚੇ ਜਹਾਂ; ਖ਼ੁਦਾ ਕੇ ਲੀਏ।

ਸਦਾ ਅਨੰਦੁ; ਤਹ ਨਹੀ ਬਿਓਗੁ॥ (ਤਹ) ਤਿੱਥੇ, ਨਹ ਕਿਛੁ ਜਨਮੈ; ਨਹ ਕਿਛੁ ਮਰੈ॥ ਆਪਨ ਚਲਿਤੁ; ਆਪ ਹੀ ਕਰੈ॥ ਅਗਮ ਵਿਸਮਾਦ ਉੱਚੀ ਅਵਸਥਾ 'ਚ, ਸਦਾ ਅਨੰਦੁ ਹੀ ਅਨੰਦ ਹੈ, ਕਦੀ ਭੀ ਅਨੰਦ ਸਰੂਪ ਵਾਹਿਗੁਰੂ ਜੀ ਦਾ(ਬਿਓਗੁ) ਵਿਛੋੜਾ ਨਹੀ ਹੈ। ਪ੍ਰਭ ਕੈ ਸਿਮਰਨਿ; ਅਨਹਦ ਝੁਨਕਾਰ॥ ਸੁਖੁ ਪ੍ਰਭ ਸਿਮਰਨ ਕਾ; ਅੰਤੁ ਨ ਪਾਰ॥ ਅਨੁਸਾਰ ਹਰ ਸਮੇਂ ਸਿਮਰਨ ਦੇ ਅਨਹਦ ਝੁਨਕਾਰ ਆਤਮ ਸੁਖ 'ਚ ਲੀਣ ਰਹਿੰਦੇ ਹਨ, ਭਾਵ ਹਰ ਸਮੇਂ ਸਤਿਗੁਰੂ ਸਾਹਿਬ ਜੀ ਦੇ ਸੱਚੇ ਚਰਨ ਚੱਟਦੇ ਪੂਜਦੇ ਨਮਸਕਾਰਦੇ ਰਹਿੰਦੇ ਹਨ। ਸੱਚੇ ਚਰਨ-ਕਮਲਾਂ ਨੂੰ, ਆਪਣੇ ਕੇਸਾਂ ਨਾਲ ਝਾੜ੍ਹਦੇ, ਸੱਚੇ ਚਰਨ-ਕਮਲਾਂ ਦੀ ਮੌਜ 'ਚ, ਮਹਾਂ ੜਵਿਸਮਾਦ ਰਹਿੰਦੇ ਹਨ। ਯਥਾ:- ਕਬੀਰ.ਚਰਨ ਕਮਲ ਕੀ ਮਉਜ ਕੋ; ਕਹਿ ਕੈਸੇ ਉਨਮਾਨ॥ ਕਹਿਬੇ ਕਉ ਸੋਭਾ ਨਹੀ; ਦੇਖਾ ਹੀ ਪਰਵਾਨੁ॥ ਸੋ ਵਾਹਿਗੁਰੂ ਜੀ ਨਾਲੋਂ ਵਿਛੋੜਨ ਵਾਲੇ ਰੋਗ, ਅੱਗ ਰੂਪ ਦੁਨਿਆਵੀ ਸੁਖ ਖ਼ੁਸ਼ੀ ਵਡਿਆਈ ਨਹੀਂ ਚਾਹੁੰਦੇ, ਸਤਿਗੁਰੂ ਸਾਹਿਬ ਜੀ ਆਪ ਹੀ ਕ੍ਰਿਪਾ ਕਰਕੇ ਆਪਣੇ ਸੱਚੇ ਚਰਨ-ਕਮਲਾਂ 'ਚ ਜੋੜੀ ਰੱਖਦੇ ਹਨ। ਇਸ ਲਈ ਉਨ੍ਹਾਂ ਨੂੰ ਖ਼ੁਸ਼ੀ ਗਮੀ ਸਮੇਂ, ਗੁਰੂ ਜੀ ਦੇ ਸੱਚੇ ਚਰਨ-ਕਮਲਾਂ 'ਚ ਮਹਾਂ ਵਿਸਮਾਦ ਲੀਣਤਾ ਪ੍ਰਾਪਤ ਹੈ।

ਤੈਸਾ ਸੁਵਰਨੁ; ਤੈਸੀ ਉਸੁ ਮਾਟੀ॥ ਉਸੁ ਜੀਵਨ ਮੁਕਤ ਗੁਰਸੇਵਕ ਜੀ ਨੂੰ, ਗੁਰੂ ਜੀ ਦੇ ਚਰਨ-ਕਮਲਾਂ'ਚ ਲੀਣਤਾ ਰੂਪ, ਪਰਮ ਉੱਚੀ ਸੁੱਚੀ ਗੁਰਮੁਖਿ ਅਵਸਥਾ'ਚ, ਤੈਸਾ(ਸੁਵਰਨੁ) ਸੋਨਾ, ਤੈਸੀ ਹੀ ਮਾਟੀ ਹੈ, ਵਾ (ਉਸੁ) ਉਨ੍ਹਾਂ ਨੂੰ ਸੁਵਰਨੁ ਦੀ ਪ੍ਰਾਪਤੀ ਤੋਂ, ਵਾਹਿਗੁਰੂ ਜੀ ਦਾ ਅਨਤ ਕਲਾਵਾਨ ਮੇਹਰਵਾਨ ਪ੍ਰਕਾਸ਼ ਤੈਸਾ ਹੀ ਪ੍ਰਗਟ ਹੈ ਅਤੇ ਦਾਨ 'ਚ ਪ੍ਰਾਪਤ ਹੋਈ(ਮਾਟੀ) ਜ਼ਮੀਨ ਅਥਵਾ ਮਿੱਟੀ ਢੋਂਦਿਆਂ ਮਿੱਟੀ 'ਚ ਰੁਲਦਿਆਂ ਦੀ ਤੈਸੀ ਗੁਰਮੁਖਿ ਅਵਸਥਾ ਹੈ, ਭਾਵ ਸੋਨਾ ਮਿੱਟੀ ਬਰਾਬਰ ਹਨ। ਯਥਾ:- ਜੇ ਧਰਤੀ ਸਭ ਕੰਚਨੁ ਕਰਿ ਦੀਜੈ; ਬਿਨੁ ਨਾਵੈ.ਅਵਰੁ ਨ ਭਾਇਆ ਰਾਮ॥ ਅਨੁਸਾਰ ਭਾਵੇਂ ਉਨ੍ਹਾਂ ਨੂੰ ਸਾਰੀ ਧਰਤੀ ਸੋਨੇ ਦੀ ਬਣਾ ਕੇ ਅਰਪ ਦੇਵੋ, ਸੋਨੇ ਦੀ ਪ੍ਰਾਪਤੀ ਤੋਂ ਖ਼ੁਸ਼ ਨਹੀਂ ਹੁੰਦੇ, ਸੋਨੇ ਨੂੰ ਸਰਬੱਤ ਦੇ ਭਲੇ, ਗੁਰੂ ਜੀ ਦੀ ਪਰਮ ਉੱਚੀ ਸੇਵਾ'ਚ ਲਾ ਕੇ, ਗੁਰੂ ਪ੍ਰਮੇਸਰ ਜੀ ਦੀ ਖ਼ੁਸ਼ੀ ਲੈਂਦੇ ਹਨ। ਆਪਣੇ ਲਈ ਸੋਨੇ ਦੀ ਇੱਛਾ ਨਹੀਂ ਕਰਦੇ, ਜੇਕਰ ਕੋਈ ਸੋਨਾ ਖੋਹ ਲਵੇ ਤਾਂ ਭੀ ਪ੍ਰਵਾਹ ਨਹੀਂ ਕਰਦੇ। ਲਖ ਟਕਿਆ ਕੇ ਮੁੰਦੜੇ; ਲਖ ਟਕਿਆ ਕੇ ਹਾਰ॥ ਜਿਤੁ ਤਨਿ ਪਾਈਅਹਿ ਨਾਨਕਾ; ਸੇ ਤਨ ਹੋਵਹਿ ਛਾਰ॥) ਕੂੜੁ ਸੁਇਨਾ.ਕੂੜੁ ਰੁਪਾ; ਕੂੜੁ ਪੈਨ੍ਹਣਹਾਰੁ॥) ਸੁਇਨਾ ਰੁਪਾ.ਸਭ ਧਾਤੁ ਹੈ; ਮਾਟੀ ਰਲਿ ਜਾਈ॥ ਅਨੁਸਾਰ ਸੋਨੇ ਨੂੰ ਪਖੰਡ ਪਾਜ ਖੁਆਰ ਛਾਰ ਵਿਕਾਰ ਝੂਠਾ ਸਮਝ ਕੇ, ਨਹੀਂ ਪੈਨ੍ਹਦੇ। ਮਿੱਟੀ ਵਾਂਗ ਭਾਵੇਂ ਉਨ੍ਹਾਂ ਨੂੰ ਸਾਰੀ ਧਰਤੀ ਭੇਟਾ ਕੀਤੀ ਜਾਵੇ, ਤਾਂ ਭੀ ਆਪਣੀ ਨਹੀਂ ਮੰਨਦੇ, ਗੁਰੂ ਸਾਹਿਬ ਜੀ ਨੂੰ ਪ੍ਰੇਮ ਭੇਟਾ ਕਰਕੇ ਸੁਰਖ਼ਰੂ ਹੁੰਦੇ ਹਨ। ਸ੍ਰਬੱਤ ਦੇ

ਭਲੇ ਲਈ, ਧਰਤੀ 'ਤੇ ਬਾਗ਼ ਗੁਰਦੁਆਰੇ ਸ੍ਰੋਵਰ ਨਿਸ਼ਾਨ ਸਾਹਿਬ ਲੰਗਰ ਸਕੂਲ ਕਾਲਜ ਹਸਪਤਾਲ ਬਣਾ ਕੇ, ਮਿਟੀ ਨੂੰ ਸੋਨਾ ਬਣਾ ਕੇ, ਗੁਰੂ ਜੀ ਦੀ ਖੁਸ਼ੀ ਦੀਆਂ ਲੱਖਾਂ ਪਾਤਿਸ਼ਾਹੀਆਂ ਪ੍ਰਾਪਤ ਕਰਕੇ ਨਿਹਾਲ ਹੋ ਕੇ, ਅੱਗੇ ਨਿਹਾਲ ਕਰਦੇ ਹਨ, ਭਾਵੇਂ ਕੋਈ ਹੰਕਾਰੀ ਉਨ੍ਹਾਂ 'ਤੇ ਤਸ਼ੱਦਦ ਕਰਕੇ ਮਿੱਟੀ ਢੋਣ ਲਾ ਦੇਵੇ, ਭਾਵੇਂ ਗੁਰੂ ਸੇਵਾ ਕਰਦਿਆਂ ਮਿੱਟੀ ਦੇ ਟੋਕਰੇ ਢੋਣ, ਹਰ ਹਾਲਤ 'ਚ, ਪੂਰਨ ਬ੍ਰਹਮ ਜੀ 'ਚ, ਪੂਰਨ ਲੀਣਤਾ ਹੈ। ਜਿਵੇਂ ਧੰਨ ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ, ਸ੍ਰੀ ਗੋਇੰਦਵਾਲ ਸਾਹਿਬ ਜੀ ਵਿਖੇ, ਸ੍ਰੀ ਬਾਉਲੀ ਸਾਹਿਬ ਜੀ ਦੀ ਸ਼ੁਭ ਸੱਚੀ ਸੇਵਾ ਕਰਦਿਆਂ, ਧੂੜੀ ਵਿਚਿ. ਲੁਡੰਦੜੀ ਸੋਹਾਂ; ਨਾਨਕ.ਤੈ ਸਹ ਨਾਲੇ॥ ਅਨੁਸਾਰ ਭਾਰੇ ਤੋਂ ਭਾਰਾ ਟੋਕਰਾ ਚੁੱਕ ਕੇ, ਚੌਰਾਸੀ ਪੌੜੀਆਂ ਤੋਂ ਵੱਧ ਪੌੜੀਆਂ ਚੜ੍ਹਦੇ, ਵਾਹਿਗੁਰੂ ੨ ਜੀ ਜਪਦੇ। ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਮਹੱਲੇ ਤੀਜੇ ਜੀ ਦੇ, ਵਿਸਮਾਦ ਸੁੰਦਰ ਚੇਹਰੇ ਨੂੰ ਤੱਕਦੇ, ਇਸ ਤਰ੍ਹਾਂ ਹੰਗਤਾ ਰਹਿਤ, ਕਰੜੀ ਮਸ਼ੱਕਤ ਸੇਵਾ ਕਰਦਿਆਂ ਆਗਿਆ ਮੰਨਣੇ ਕਰਕੇ, ਪਰਮਪੂਜਨੀਕ ਸਤਿਗੁਰੂ ਪਿਤਾ ਜੀ ਨੇ ਗੁਰਤਾ ਸਿੰਘਾਸਣ 'ਤੇ ਸਜਾ ਕੇ, ਦੋ ਚੌਰਦਾਰ ਪ੍ਰੇਮੀ ਚੌਰ ਕਰਨ ਲਾਏ, ਆਪ ਤਿੰਨ ਪ੍ਰਕਰਮਾਂ ਕਰਕੇ ਮੱਥਾ ਟੇਕਿਆ। ਸੋ ਗੁਰਦੇਵ ਮਾਤਾ ਗੁਰਦੇਵ ਪਿਤਾ; ਗੁਰਦੇਵ ਸੁਆਮੀ ਪਰਮੇਸੁਰਾ॥ ਜੀ ਨੂੰ ਸੋਨੇ ਵਾਂਗ ਗੁਰਤਾ ਸਿੰਘਾਸਣ 'ਤੇ ਬੈਠਣਾ, ਮਿੱਟੀ ਵਾਂਗ ਗੁਰੂ ਘਰ ਦੀ ਮਿੱਟੀ ਢੋਣੀ ਇੱਕ ਬਰਾਬਰ ਹਨ। ਦੋਹਾਂ ਹਾਲਤਾਂ 'ਚ, ਗੁਰੂ ਪ੍ਰਮੇਸਰ ਪੂਰਨ ਬ੍ਰਹਮ ਜੀ 'ਚ ਰੋਮ ੨ ਕਰਕੇ ਸਦਾ ਲੀਣ ਹਨ।

ਤੈਸਾ ਅੰਮ੍ਰਿਤੁ; ਤੈਸੀ ਬਿਖੁ ਖਾਟੀ॥ ਪਰਮਪੂਜਨੀਕ ਵਾਹਿਗੁਰੂ ਮਹੱਲੇ ਪੰਜਵੇਂ ਜੀ ਦਾ ਅੰਮ੍ਰਿਤੁ ਨੂੰ ਤੱਕਣ ਸਮੇਂ, ਤੈਸਾ ਹੀ ਅਜਪਾ ਜਾਪ ਪੂਰਨ ਬ੍ਰਹਮ ਜੀ 'ਚ ਲੀਣਤਾ ਦਾ ਟਿਕਾਅ ਹੈ ਅਤੇ (ਖਾਟੀ) ਤੀਖਣ ਕੌੜੀ(ਬਿਖੁ) ਜ਼ਹਿਰ ਨੂੰ ਤੱਕਣ ਸਮੇਂ, ਤੈਸੀ ਹੀ ਅਗਮ ਵਿਸਮਾਦ ਪੂਰਨ ਬ੍ਰਹਮ ਦ੍ਰਿਸ਼ਟੀ ਹੈ। ਆਪ ਜੀ ਰੋਮ ੨ ਕਰਕੇ ਅਜਪਾ ਜਾਪ ਵਿਸਮਾਦ ਸਿਮਰਨ 'ਚ ਲੀਣ ਹਨ। ਪ੍ਰਭ ਕੈ ਸਿਮਰਨਿ; ਅਨਹਦ ਝੁਨਕਾਰ॥ ਸੁਖੁ ਪ੍ਰਭ ਸਿਮਰਨ ਕਾ; ਅੰਤੁ ਨ ਪਾਰ॥ ਅਨੁਸਾਰ ਹਿਰਦੇ 'ਚੋਂ ਅੰਮ੍ਰਿਤ ਬ੍ਰਹਮਾਨੰਦ ਰਸ ਉੱਠ ਕੇ ਮੁਖ 'ਚ ਅੱਠੇ ਪਹਿਰ ਆ ਰਿਹਾ ਹੈ। ਪੀਵਤਿ ਅੰਮ੍ਰਿਤ ਨਾਮੁ ਜਨ; ਨਾਮੇ ਰਹੇ ਅਘਾਇ॥ ਅਨੁਸਾਰ ਅੰਮ੍ਰਿਤ ਨਾਲ ਤ੍ਰਿਪਤ ਹੋ ਰਹੇ ਹਨ, ਤੈਸਾ ਹੀ ਟਿਕਾਅ ਅੰਮ੍ਰਿਤੁ ਪੀਣ ਸਮੇਂ ਹੈ। (ਖਾਟੀ) ਤੀਖਣ ਕੌੜੀ(ਬਿਖੁ) ਜ਼ਹਿਰ ਵਾਂਗ, ਉੱਬਲਦੀ ਦੇਗ਼'ਚ ਬੈਠਣ, ਤੱਤੇ ਰੇਤੇ 'ਤੇ ਬੈਠਣ, ਤੱਤਾ ਰੇਤਾ ਸੀਸ 'ਤੇ ਪੁਆਉਣ, ਸੜਦੀ ਬਲਦੀ ਮੱਚਦੀ ਲੋਹ 'ਤੇ ਖੜ੍ਹਨ ਸਮੇਂ ਭੀ ਤੈਸੀ ਹੀ ਅੰਮ੍ਰਿਤ ਪੀਣ ਵਾਲੀ, ਗੁਰੂ ਪ੍ਰੇਮਾ-ਭਗਤੀ 'ਚ ਲੀਣ, ਨਿਰਗੁਨ ਸਰਗੁਨ ਜੀ ਦੀ ਏਕਤਾ ਵਾਲੀ ਗੁਰਮੁਖਿ ਅਵਸਥਾ ਹੈ। ਸੋ ਗੁਰੂ ਪ੍ਰਮੇਸਰ ਜੀ, ਗੁਰੂ ਜੀ ਦੇ ਸੇਵਕ ਸ਼ਹੀਦ ਭਾਈ ਦਇਆਲਾ ਸਾਹਿਬ ਜੀ ਆਦਿ ਮਹਾਂਪੁਰਸ਼, ਦੋਹਾਂ ਅਵਸਥਾਂ 'ਚ ਪੂਰਨ ਬ੍ਰਹਮ ਜੀ 'ਚ ਲੀਣ ਪੂਰਨ ਬ੍ਰਹਮ ਸਰੂਪ ਹਨ।

ਗੁਰੂ ਪ੍ਰਮੇਸਰ ਜੀ ਦੇ ਦਰਸ਼ਨ ਕਰਨ ਵਾਲੇ ਬ੍ਰਹਮਾਨੰਦ ਰਸ ਪੀਣ ਵਾਲੇ ਮਹਾਂਪੁਰਸ਼ ਜੀ ਅਤੇ ਕੌੜੀ ਜ਼ਹਿਰ ਵਾਂਗ ਚੋਰੀਆਂ ਡਾਕੇ ਕਤਲ ਕਰਨ ਵਾਲੇ, ਦੋਹਾਂ 'ਤੇ ਸਤਿਗੁਰੂ ਸਾਹਿਬ ਜੀ ਦੀ ਸਮਦ੍ਰਿਸ਼ਟੀ ਹੈ। ਦੋਸ਼ੀ ਤੋਂ ਨਫ਼ਰਤ ਨਹੀਂ ਕਰਦੇ, ਉਸ ਨੂੰ ਭੀ ਸਵਾਰ ਲੈਂਦੇ ਹਨ, ਜਿਵੇਂ ਬਾਬਾ ਬਿਧੀਚੰਦ ਜੀ ਚੋਰੀ ਕਰਨੋ ਹਟਾ ਕੇ, ਆਪਣੀ ਅਗਮ ਵਿਸਮਾਦ ਅੰਮ੍ਰਿਤ ਬ੍ਰਹਮ ਦ੍ਰਿਸ਼ਟੀ ਪਾ ਕੇ ਪੂਰਨ ਬ੍ਰਹਮਗਿਆਨੀ ਜੀ ਬਣਾ ਲਏ।

ਤੈਸਾ ਮਾਨੁ; ਤੈਸਾ ਅਭਿਮਾਨੁ॥ ਗੁਰੂ ਪ੍ਰਮੇਸਰ ਮਹੱਲੇ ਪੰਜਵੇਂ ਜੀ ਦੇ ਸ਼ੁਭ ਸੱਚੇ ਸੀਸ ਉੱਤੇ ਸੁਨੈਹਰੀ ਛਤ੍ਰ ਝੁੱਲ ਰਿਹਾ ਹੈ, ਦੋ ਚੌਰਦਾਰ ਸੱਜੇ ਖੱਬੇ ਦੋ ਚੌਰ ਕਰ ਰਹੇ ਹਨ। ਪ੍ਰੇਮੀ ਜਨ ਪ੍ਰੇਮ ਭੇਟਾਵਾਂ ਅਰਪ ਕੇ, ਡੰਡਉਤਾਂ ਨਮਸਕਾਰਾਂ ਪ੍ਰਕਰਮਾਂ ਕਰਦਿਆਂ, ਜੈ ਜੈਕਾਰ ਕਰ ਰਹੇ ਹਨ। ਘਰ ੨ ਅੰਦਰ ਆਦਰ ਮਾਨ ਸਤਿਕਾਰ ਪੂਜਾ ਹੋ ਰਹੀ ਹੈ। ਸ੍ਰੀ ਗੋਇੰਦਵਾਲ ਸਾਹਿਬ ਜੀ ਵਿਖੇ, ਧੰਨ ਸਤਿਗੁਰੂ ਰਾਮਦਾਸ ਸਾਹਿਬ ਜੀ ਦੇ, ਜੋਤੀ ਜੋਤਿ ਸਮਾਉਣ ਤੋਂ ਮਗਰੋਂ, ਪ੍ਰਿਥੀਚੰਦ ਬੜੇ ਹੀ ਅਭਿਮਾਨ ਨਾਲ ਗੁਰੂ ਪ੍ਰਮੇਸਰ ਜੀ ਨੂੰ ਦੁਰਬਚਨ ਬੋਲ ਰਿਹਾ ਹੈ, ਸੋ ਆਪ ਜੀ ਨੂੰ ਮਾਨੁ ਆਦਰ ਸਤਿਕਾਰ ਮਿਲਣ ਸਮੇਂ, ਤੈਸਾ ਵਿਸਮਾਦ ਬ੍ਰਹਮ ਜੀ 'ਚ ਲੀਣਤਾ ਰੂਪ ਟਿਕਾਅ ਹੈ, ਤੈਸਾ ਹੀ ਅਭਿਮਾਨੁ ਨਾਲ ਕਹੇ ਦੁਰਬਚਨ ਸੁਨਣ ਸਮੇਂ ਹੈ। ਦੋਹਾਂ ਹਾਲਤਾਂ 'ਚ, ਵਾਹਿਗੁਰੂ ਜੀ 'ਚ ਲੀਣ ਵਾਹਿਗੁਰੂ ਸਰੂਪ ਹੀ ਹਨ। ਯਥਾ:- ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਹ ਹਰਿ॥

ਤੈਸਾ ਰੰਕੁ; ਤੈਸਾ ਰਾਜਾਨੁ॥ ਬ੍ਰਹਮਗਿਆਨੀ ਕੀ ਦ੍ਰਿਸਟਿ; ਅੰਮ੍ਰਿਤੁ ਬਰਸੀ॥) ਗੁਰ ਪ੍ਰਸਾਦਿ ਨਾਨਕ ਸਮਦ੍ਰਿਸਟਾ॥ ਅਨੁਸਾਰ ਗੁਰੂ ਪ੍ਰਮੇਸਰ, ਗੁਰਸੇਵਕ ਜੀ ਦੀ ਪੂਰਨ ਅਗਮ ਮਹਾਂ ੩ ਵਿਸਮਾਦ ਬ੍ਰਹਮਦ੍ਰਿਸ਼ਟੀ 'ਚ, ਤੈਸਾ(ਰੰਕੁ) ਕੰਗਾਲ, ਤੈਸਾ ਹੀ ਰਾਜਾਨੁ ਰਾਜ ਹੈ, ਭਾਵ ਰੰਕ ਦੀ ਨਿੰਦਾ ਕਰਕੇ, ਨਫ਼ਰਤ ਨਹੀਂ ਕਰਦੇ, ਰਾਜਿਆਂ ਦੇ ਰਾਜੇ ਦੀ ਖੁਸ਼ਾਮਦ ਸਿਫ਼ਤ ਨਹੀਂ ਕਰਦੇ, ਦੋਹਾਂ ਨੂੰ ਗੁਰਬਾਣੀ ਸਾਹਿਬ ਜੀ ਬਖ਼ਸ਼ ਕੇ, ਨਿਹਾਲ ਕਰ ਦਿੰਦੇ ਹਨ। ਯਥਾ:- ਕਬੀਰ.ਦਾਵੈ ਦਾਝਨੁ ਹੋਤੁ ਹੈ; ਨਿਰਦਾਵੈ ਰਹੈ ਨਿਸੰਕ॥ ਜੋ ਜਨੁ ਨਿਰਦਾਵੈ ਰਹੈ; ਸੋ ਗਨੈ ਇੰਦ੍ਰ ਸੋ ਰੰਕ॥ ੧੯੯॥

ਜੋ ਵਰਤਾਏ; ਸਾਈ ਜੁਗਤਿ॥ ਨਾਨਕ ਓਹੁ ਪੁਰਖੁ; ਕਹੀਐ ਜੀਵਨ ਮੁਕਤਿ॥ ੭॥ ਸਤਿਗੁਰੂ ਨਾਨਕ ਦੇਵ ਗੁਰੂ ਗਰੰਥ ਜੀ ਮਾਨਿਓ ਪਰਗਟ ਗੁਰਾਂ ਕੀ ਦੇਹ। ਜੀ ਫ਼ੁਰਮਾਉਂਦੇ ਹਨ:- ਸਤਿਗੁਰੂ ਸਾਹਿਬ ਜੀ ਨੇ ਉੱਬਲਦੀ ਦੇਗ 'ਚ ਬੈਠਣ, ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਸ੍ਰੀ ਹਰਿਮੰਦਰ ਸਾਹਿਬ ਜੀ ਰਚਣ, ਲੋਹੇ ਦੇ ਤੰਗ ਪਿੰਜਰੇ 'ਚ ਬੈਠਣ, ਸੀਸ ਕੁਰਬਾਨ ਕਰਨ, ਪੰਜ ਪਿਆਰੇ ਸਾਜਣ, ਉਨ੍ਹਾਂ ਤੋਂ ਆਪ ਅੰਮ੍ਰਿਤ ਛਕਣ ਆਦਿ ਦੇ ਹੰਗਤਾ ਰਹਿਤ, ਜੋ ਜੋ ਭੀ ਪਰਉਪਕਾਰੀ ਵਿਸਮਾਦ ਕੌਤਕ ਵਰਤਾਏ ਹਨ, (ਸਾਈ) ਓਹ ਸਭ(ਸਾਈ) ਸਾਈਂ ਮਾਲਕਜੀ 'ਚ(ਜੁਗਤਿ) ਜੁੜੇ ਹਨ। ਵਾ ਜੋ ਜੋ ਭੀ ਕੌਤਕ ਵਰਤਾਏ ਹਨ, ਸੋ ਸਭ ਸੰਸਾਰ ਨੂੰ(ਸਾਈ) ਸਾਈਂ ਮਾਲਕ ਜੀ ਨਾਲ ਜੋੜਨ ਦੀ(ਜੁਗਤਿ) ਜੁਗਤੀ ਰੂਪ ਹਨ, ਜਿਵੇਂ ਸਤਿਗੁਰੂ ਸਾਹਿਬ ਜੀ ਸ੍ਰੀ ਹਰਿਮੰਦਰ ਸਾਹਿਬ ਜੀ ਰਚਣ ਸਮੇਂ, ਆਪ ਮਿੱਟੀ ਦਾ ਟੋਕਰਾ ਢੋਂਦੇ, ਸਤਿਸੰਗਤਜੀ ਦੀ ਆਪ ਸੇਵਾ ਕਰਦੇ, ਗੁਰਸਬਦ ਗੁਰਬਾਣੀ ਜੀ ਬਖ਼ਸ਼ ਕੇ, ਗ੍ਰੀਬੀ ਦਿਖਾ

ਰਹੇ ਹਨ, ਆਪਣੇ ਦਾਸਨ ਦਾਸਾਂ ਨੂੰ ਵਾਹਿਗੁਰੂ ਜੀ 'ਚ ਜੁੜਨ ਦੀ ਜੁਗਤੀ ਦਿਖਾ ਰਹੇ ਹਨ। ਯਥਾ:- ਸੰਤਾ ਮਾਨਉ ਦੂਤਾ ਡਾਨਉ; ਇਹ ਕੁਟਵਾਰੀ ਮੇਰੀ॥ ਦਿਵਸ ਰੈਨਿ.ਤੇਰੇ ਪਾਉ ਪਲੋਸਉ; ਕੇਸ ਚਵਰ ਕਰਿ ਫੇਰੀ॥ ੧॥ ਹਮ ਕੂਕਰ; ਤੇਰੇ ਦਰਬਾਰਿ॥ ਭਉਕਹਿ ਆਗੈ; ਬਦਨੁ ਪਸਾਰਿ॥ ਇਸ ਲਈ ਓਹੁ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ, ਜੀਵਨ ਮੁਕਤਿ ਅਕਾਲ ਪੁਰਖੁ ਸਰੂਪ (ਕਹੀਐ) ਕਹੀਦੇ ਹਨ॥ ੭॥

ਪਾਰਬ੍ਰਹਮ ਕੇ; ਸਗਲੇ ਠਾਉ॥ ਜਿਤੁ ਜਿਤੁ ਘਰਿ ਰਾਖੈ; ਤੈਸਾ ਤਿਨ ਨਾਉ॥ ਸਤਿਗੁਰੂ ਸਾਹਿਬਾਨ ਜੀ ਦੇ ਲਾਲੇ ਗੋਲੇ ਅਪਰਸੁ ਬੈਸਨੋ ਭਗਉਤੀ ਪੰਡਿਤੁ ਰਾਮਦਾਸੁ ਜੀਵਨ ਮੁਕਤਿ, (ਸਗਲੇ) ਸਾਰੇ (ਪਾਰਬ੍ਰਹਮ) ਵਿਸਮਾਦ ਵਿਆਪਕ ਬ੍ਰਹਮ ਜੀ (ਕੇ) ਦੇ (ਠਾਉ) ਅਸਥਾਨ ਭਾਵ ਪਾਰਬ੍ਰਹਮ ਸਰੂਪ ਹਨ। ਗੁਰੂ ਜੀ ਇਨ੍ਹਾਂ ਨੂੰ(ਜਿਤੁ) ਜਿਸ(ਜਿਤੁ) ਜਿਸ(ਘਰਿ) ਅਵਸਥਾ 'ਚ, (ਰਾਖੈ) ਰੱਖਦੇ ਹਨ, ਤੈਸਾ ਹੀ ਉੱਚੀ ਕਰਨੀ ਅਨੁਸਾਰ(ਤਿਨ) ਤਿਨ੍ਹਾਂ ਦਾ(ਨਾਉ) ਨਾਮ ਪੈ ਜਾਂਦਾ ਹੈ। ਵਾ ਔਗੁਣਾਂ ਵਿਕਾਰਾਂ ਕੁਸੰਗਤ ਮੰਦੇ ਸੰਕਲਪਾਂ ਵੱਲੋਂ, ਆਪਣੇ ਮਨ ਨੂੰ ਜਿਤੁ ਕੇ, ਤਨ ਇੰਦ੍ਰਿਆਂ ਨੂੰ ਜਿਤੁ ਕੇ, ਅੰਤਰਮੁਖ ਹੋ ਕੇ, ਆਪਣੇ ਰਿਦੇ ਰੂਪੀ ਘਰਿ, ਗੁਰੂ ਘਰਿ, (ਘਰਿ) ਨਿਰਗੁਣ ਬ੍ਰਹਮ ਜੀ 'ਚ, (ਰਾਖੈ) ਰੱਖਦੇ ਹਨ। (ਤਿਨ) ਤਿਨ੍ਹਾਂ ਦਾ, ਇੰਦ੍ਰੀ ਜਿਤ; ਪੰਚ ਦੋਖ ਤੇ ਰਹਤ॥ ਨਾਨਕ ਕੋਟਿ ਮਧੇ; ਕੋ ਐਸਾ ਅਪਰਸ॥ ੧॥ ਤੈਸਾ(ਨਾਉ) ਨਾਮ ਪੈ ਜਾਂਦਾ ਹੈ, ਮਾਇਆ ਹੰਗਤਾ ਦੇ ਤਿਆਗੀ, ਪੂਰਨ ਬ੍ਰਹਮ ਜੀ 'ਚ ਲੀਣ, ਮਹਾਂਪੁਰਸ਼ ਹਨ। ਯਥਾ:- ਰਵਿਦਾਸੁ ਢੁਵੰਤਾ ਢੋਰ ਨੀਤਿ; ਤਿਨਿ ਤਿਆਗੀ ਮਾਇਆ॥ ਪਰਗਟੁ ਹੋਆ ਸਾਧਸੰਗਿ; ਹਰਿ ਦਰਸਨੁ ਪਾਇਆ॥ ੨॥

ਆਪੇ; ਕਰਨ ਕਰਾਵਨ ਜੋਗੁ॥ ਪ੍ਰਭ ਭਾਵੈ; ਸੋਈ ਫੁਨਿ ਹੋਗੁ॥ ੧.ਪਰਮਪੂਜਨੀਕ ਪ੍ਰੀਤਮ ਵਾਹਿਗੁਰੂ ਜੀ, ਆਪੇ ਹੀ ਆਪਣੇ ਨਿਰਗੁਣ ਸਰੂਪ 'ਚੋਂ, ਅਸੰਖ ਬ੍ਰਹਮੰਡਾਂ ਨੂੰ(ਕਰਨ) ਰਚਣ, ਆਪਣੀ ਸ੍ਰਬ ਵਿਆਪੀ ਮਹਾਂ ਵਿਸਮਾਦ ਅਨਤ ਕਲਾਵਾਨ ਅਖੰਡ ਜੋਤਿ ਨਾਲ, ਸਭ ਜੀਆਂ ਅਨੰਤ ਸੂਰਜਾਂ ਚੰਦ੍ਰਮਿਆਂ ਤਾਰਿਆਂ ਧਰਤੀਆਂ ਦੀ ਹਰਕਤ ਹਰ ਸਮੇਂ(ਕਰਾਵਨ) ਕਰਾਉਣ ਦੇ(ਜੋਗੁ) ਲਾਇਕ ਹਨ, ਭਾਵ ਅਨਤ ਕਲਾ ਦੇ ਮਾਲਕ ਹਰ ਸਮੇਂ ਹਰਕਤ ਕਰਵਾ ਰਹੇ ਹਨ। ਜਿਵੇਂ ਬਿਜਲੀ ਨਾਲ ਤਸਵੀਰਾਂ ਨੱਚਦੀਆਂ ਹਨ, ਤਿਵੇਂ ਗੁਰੂ ਪ੍ਰਮੇਸਰ ਜੀ, ਆਪਣੀ ਜੋਤਿ ਨਾਲ, ਬ੍ਰੀਕ ਤੋਂ ਬ੍ਰੀਕ ਕ੍ਰਿਮਾਂ, ਸੂਰਜਾਂ ਚੰਦ੍ਰਮਿਆਂ ਧਰਤੀਆਂ ਵੱਡੇ ਤੋਂ ਵੱਡੇ ਅਕਾਰਾਂ ਨੂੰ ਹੁਣ ਨਚਾ ਰਹੇ ਹਨ। ਯਥਾ:- ਖੰਡ ਬ੍ਰਹਮੰਡ ਤ੍ਰੈ ਗੁਣ ਨਾਚੇ; ਜਿਨ ਲਾਗੀ ਹਰਿ ਲਿਵ ਤੁਮਾਰੀ॥ ਜੀਅ ਜੰਤ ਸਭੇ ਹੀ ਨਾਚੇ; ਨਾਚਹਿ ਖਾਣੀ ਚਾਰੀ॥) ਹਮ ਚਾਕਰ.ਗੋਬਿੰਦ ਕੇ; ਠਾਕੁਰੁ ਮੇਰਾ ਭਾਰਾ॥ ਕਰਨ ਕਰਾਵਨ.ਸਗਲ ਬਿਧਿ; ਸੋ ਸਤਿਗੁਰੂ ਹਮਾਰਾ॥ (ਪ੍ਰਭ) ਆਪੇ; ਕਰਨ ਕਰਾਵਨ ਜੋਗੁ॥ ਅਨਤ ਕਲਾਵਾਨ ਵਿਸਮਾਦ ਵਾਹਿਗੁਰੂ ਜੀ ਨੂੰ ਜੋ, (ਭਾਵੈ) ਭਾਉਂਦਾ ਹੈ, ਸੋਈ(ਫੁਨਿ) ਫਿਰ(ਹੋਗੁ) ਹੁੰਦਾ ਹੈ, ਹੋਵੇਗਾ, ਜਿਵੇਂ ਚਾਹੁਣ, ਚਾਹੇ ਰਚਨਾ ਨੂੰ ਆਪਣੇ 'ਚ, ਲੈਅ ਕਰ ਲੈਣ, ਚਾਹੇ ਰਚ ਲੈਣ। ਯਥਾ:- ਜੋ ਕਿਛੁ ਕਰਤੁ ਹੈ.ਸੋਈ ਕੋਈ ਹੈ ਰੇ; ਤੈਸੇ ਜਾਇ ਸਮਾਹੀ॥

੨.ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਵਾਹਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਆਪੇ ਹੀ, ਗੁਰੂ ਪਦਵੀ ਦੀ ਬਖ਼ਸ਼ਿਸ਼ ਕਰਨ ਦੇ, (ਜੋਗੁ) ਲਾਇਕ ਹਨ। ਆਪ ਹੀ ਮਹੱਲੇ ਦੂਜੇ ਜੀ ਤੋਂ, ਮਹੱਲੇ ਤੀਜੇ ਜੀ ਨੂੰ ਬਖ਼ਸ਼ਿਸ਼(ਕਰਾਵਨ) ਕਰਾਉਣ ਜੋਗੁ ਹਨ। ਜਿਸ ਗੁਰਮੁਖਿ ਪਿਆਰੇ ਜੀ ਨੂੰ(ਪ੍ਰਭ) ਵਾਹਿਗੁਰੂ ਮਹੱਲਾ ਪਹਿਲਾ ਜੀ(ਭਾਵੈ) ਭਾਉਂਦੇ ਹਨ, ਉਹ ਗੁਰੂ ਜੀ ਨੂੰ (ਭਾਵੈ) ਭਾਉਂਦੇ ਹਨ, (ਫੁਨਿ) ਫਿਰ(ਸੋਈ) ਓਹੀ ਉਲਟ ਕੇ, ਗੁਰੂ ਜੀ ਸਰੂਪ(ਹੋਗੁ) ਹੋ ਜਾਂਦੇ ਹਨ, ਜਿਵੇਂ ਸ਼ਹੀਦ ਪਿਆਰੇ ਦਇਆਸਿੰਘ ਸਾਹਿਬ ਜੀ, ਸ਼ਹੀਦ ਭਾਈ ਮਨੀਸਿੰਘ ਸਾਹਿਬ ਜੀ। ਯਥਾ:- ਗੁਰੂ ਸਿਖੁ.ਸਿਖੁ ਗੁਰੂ ਹੈ; ਏਕੋ ਗੁਰ ਉਪਦੇਸੁ ਚਲਾਏ॥) ਮੈ ਉਸ ਕਾ ਚੇਰਾ॥) ਹਰਿ ਗੁਰੁ ਗੋਬਿੰਦ ਧਿਆਈਐ; ਸਚਿ ਅੰਮ੍ਰਿਤ ਵੇਲਾ॥ ਵਾਹੁ ਵਾਹੁ ਗੁਰ ਗੋਬਿੰਦ ਸਿੰਘ; ਆਪੇ ਗੁਰੁ ਚੇਲਾ।) ਪੀਵਹੁ ਪਾਹੁਲ ਖੰਡੇਧਾਰ; ਹੁਇ ਜਨਮ ਸੁਹੇਲਾ। ਗੁਰ ਸੰਗਤਿ ਕੀਨੀ ਖ਼ਾਲਸਾ; ਮਨਮੁਖੀ ਦੁਹੇਲਾ। ਵਾਹੁ ਵਾਹੁ ਗੁਰ ਗੋਬਿੰਦ ਸਿੰਘ; ਆਪੇ ਗੁਰੁ ਚੇਲਾ।) ) ਰਹਿਣੀ ਰਹੈ; ਸੋਈ ਸਿਖ ਮੇਰਾ। ਓਹੁ ਠਾਕੁਰੁ; ਮੈ ਉਸ ਕਾ ਚੇਰਾ।)

ਪਸਰਿਓ ਆਪਿ; ਹੋਇ ਅਨਤ ਤਰੰਗ॥ ਲਖੇ ਨ ਜਾਹਿ; ਪਾਰਬ੍ਰਹਮ ਕੇ ਰੰਗ॥ ੧.ਸਮੁੰਦ੍ਰ ਰੂਪ ਅਜਪਾ ਜਾਪ ਵਾਹਿਗੁਰੂ ਬ੍ਰਹਮ ਜੀ(ਅਨਤ) ਅਨੇਕਾਂ ਬ੍ਰਹਮੰਡ ਰੂਪ(ਤਰੰਗ) ਲਹਿਰਾਂ ਹੋਇ ਕੇ, ਆਪਿ ਹੀ(ਪਸਰਿਓ) ਫੈਲੇ ਹੋਏ ਹਨ। ਯਥਾ:- ਅਨਿਕ ਭਾਂਤਿ ਹੋਇ ਪਸਰਿਆ; ਨਾਨਕ ਏਕੰਕਾਰੁ॥ (ਪਾਰਬ੍ਰਹਮ) ਅਨਤ ਕਲਾਵਾਨ ਵਿਸਮਾਦ ਅਜਪਾ ਜਾਪ ਪੂਰਨ ਨਿਰੰਕਾਰ ਜੀ ਕੇ(ਰੰਗ) ਕੌਤਕ, (ਲਖੇ) ਜਾਣੇ(ਨ) ਨਹੀਂ(ਜਾਹਿ) ਜਾਂਦੇ, ਜਿਵੇਂ ਅਕਸ ਮਾਤ੍ਰ, ਅਨੰਤ ਬ੍ਰਹਮੰਡ ਦੀ ਰਚਨਾ ਰਚਦੇ ਹਨ, ਅਕਸ ਮਾਤ੍ਰ ਹੀ ਆਪਣੇ'ਚ ਲੀਣ ਕਰ ਲੈਂਦੇ ਹਨ। ਯਥਾ:- ਓਪਤਿ ਪਰਲਉ; ਖਿਨ ਮਹਿ ਕਰਤਾ॥ ਆਪਿ ਅਲੇਪਾ; ਨਿਰਗੁਨੁ ਰਹਤਾ॥) ਖਿਨ ਮਹਿ ਥਾਪਿ ਉਥਾਪਨਹਾਰੇ; ਕੁਦਰਤਿ.ਕੀਮ ਨ ਪਹੀ॥)

ਲਖੇ ਨ ਜਾਹਿ; ਪਾਰਬ੍ਰਹਮ ਕੇ ਰੰਗ॥ ਜਿਵੇਂ ਵਾਹਿਗੁਰੂ ਜੀ ਨੇ ਆਪਣੇ 'ਚੋਂ, ਅਨੰਤ ਸੂਰਜ ਚੰਦ ਤਾਰੇ ਮੰਡਲ ਪ੍ਰਿਥਵੀਆਂ, ਅਨੰਤ ਬ੍ਰਹਮੰਡ ਪ੍ਰਗਟ ਕੀਤੇ ਹਨ। ਹੁਣ ਆਪਣੀ ਅਨਤਕਲਾ ਨਾਲ ਅਨੇਕਾਂ ਸੂਰਜਾਂ ਚੰਦ੍ਰਮਿਆਂ ਤਾਰੇ ਮੰਡਲਾਂ ਅਗਨੀਆਂ ਨੂੰ ਪ੍ਰਕਾਸ਼ ਤੇ ਭਜਾ ਰਹੇ ਹਨ। ਆਪਣੇ ਅਨੇਕਾਂ ਸੰਤਾਂ ਭਗਤਾਂ ਦੇ ਅੰਦਰ ਅਜਪਾ ਜਾਪ, ਆਪ ਹੀ ਕਰ ਕਰਵਾ ਰਹੇ ਹਨ। ਕੋਟਿ ਬ੍ਰਹਮੰਡ ਦੀ ਰਚਨਾ ਤੋਂ ਜਾਪ ਕਰਵਾ ਰਹੇ ਹਨ। ਯਥਾ:- ਸਿਮਰੈ; ਧਰਤੀ ਅਰੁ ਆਕਾਸਾ॥ ਸਿਮਰਹਿ; ਚੰਦ ਸੂਰਜ ਗੁਣਤਾਸਾ॥ ਨਿਰੰਕਾਰ ਜੀ ਕੇ ਕੌਤਕ, ਜਾਣੇ ਨਹੀਂ ਜਾਂਦੇ।

੨.ਸਮੁੰਦ੍ਰ ਸਰੂਪ ਵਾਹਿਗੁਰੂ ਵਿਸਮਾਦ ਨਿਰਗੁਨ ਪਾਰਬ੍ਰਹਮ ਜੀ, ਸਤਿਗੁਰੂ ਸਾਹਿਬਾਨ ਜੀ ਅਤੇ ਅਸੰਖ ਬ੍ਰਹਮਗਿਆਨੀ ਸੰਤ ਭਗਤ, ਜੀਵਨ ਮੁਕਤਿ ਗੁਰਮੁਖਿ ਸ਼ਹੀਦਾਂ ਰੂਪ, (ਅਨਤ) ਅਨੇਕਾਂ(ਤਰੰਗ) ਲਹਿਰਾਂ ਹੋਇ ਕੇ, ਆਪਿ ਹੀ(ਪਸਰਿਓ) ਫ਼ੈਲੇ ਹੋਏ ਹਨ, ਐਸੇ ਵਿਸਮਾਦ ਪਾਰਬ੍ਰਹਮ ਜੀ(ਕੇ) ਦੇ, (ਰੰਗ) ਕੌਤਕ (ਲਖੇ) ਜਾਣੇ (ਨ) ਨਹੀਂ(ਜਾਹਿ) ਜਾਂਦੇ, ਜਿਵੇਂ ਸ਼ਹੀਦਾਂ ਦੇ ਸਿਰਤਾਜ ਕਲਜੁਗਿ.ਜਹਾਜੁ ਅਰਜੁਨੁ ਗੁਰੂ; ਸਗਲ ਸ੍ਰਿਸ੍ਰਿ ਲਗਿ. ਬਿਤਰਹੁ॥ ਮਹੱਲੇ ਪੰਜਵੇਂ ਜੀ ਨੂੰ, ਆਪਣੇ ਅੰਦਰ ਬਾਹਰ ਨਿਰਗੁਨ ਬ੍ਰਹਮ ਜੀ ਦੇ ਅਸੰਖ ਪ੍ਰਕਾਸ਼, ਅਨੰਤ ਬ੍ਰਹਮੰਡ ਦੀ ਉਤਪਤੀ ਲੈਅਤਾ ਅਤੇ ਸਤਿਗੁਰੂ ਸਾਹਿਬਾਨ ਜੀ

ਅਤੇ ਅਸੰਖ ਸੰਤਾਂ ਭਗਤਾਂ ਸ਼ਹੀਦਾਂ ਗੁਰਮੁਖਾਂ ਗੁਰੂ ਪ੍ਰੇਮੀਆਂ ਦੇ ਦਰਸ਼ਨ ਹੋ ਰਹੇ ਹਨ। ਨਾਨਕ ਅਚਰਜੁ.ਅਚਰਜ ਸਿਉ ਮਿਲਿਆ; ਕਹਣਾ ਕਛੂ ਨ ਜਾਏ॥) ਕਹੁ ਕਬੀਰ.ਗੂੰਗੈ ਗੁੜੁ ਖਾਇਆ; ਪੂਛੇ ਤੇ.ਕਿਆ ਕਹੀਐ॥) ਬਿਸਮਨ ਬਿਸਮ; ਰਹੇ ਬਿਸਮਾਦ॥ ਨਾਨਕ ਅਪਨੀ ਗਤਿ; ਜਾਨਹੁ ਆਪਿ॥ ੫॥) ਬੇਸੁਮਾਰ ਅਥਾਹ ਅਗਨਤ ਅਤੋਲੈ॥ ਜਿਉ ਬੁਲਾਵਹੁ; ਤਿਉ ਨਾਨਕ ਦਾਸ ਬੋਲੈ॥ ਅਨੁਸਾਰ ਸ੍ਰਬ ਵਿਆਪੀ ਮਹਾਂ ਵਿਸਮਾਦ ਅਵਸਥਾ'ਚ ਲੀਣ ਬੋਲ ਰਹੇ ਹਨ।

ਜੈਸੀ ਮਤਿ ਦੇਇ; ਤੈਸਾ ਪਰਗਾਸ॥ ਪਾਰਬ੍ਰਹਮੁ ਕਰਤਾ ਅਬਿਨਾਸ॥ (ਅਬਿਨਾਸ) ਨਾਸ ਤੋਂ ਰਹਿਤ(ਪਾਰਬ੍ਰਹਮੁ) ਵਾਹਿਗੁਰੂ ਕਰਤਾ ਪੁਰਖੁ ਜੀ, ਦਾਸਨ ਦਾਸ ਗ੍ਰੀਬ ਨੂੰ, ਜੈਸੀ(ਮਤਿ) ਗੁਰਮਤਿ ਬੁੱਧੀ(ਦੇਇ) ਬਖ਼ਸ਼ਦੇ ਹਨ, ਤੈਸਾ ਹੀ ਅਸੰਖ ਗੁਰਸਬਦ ਅਰਥ ਨਿਰਗੁਨ ਬ੍ਰਹਮ ਜੀ ਦਾ ਅੰਦਰ ਬਾਹਰ ਅਬਿਨਾਸ ਪਰਗਾਸ ਹੋ ਰਿਹਾ ਹੈ। ਜਿਸ ਪ੍ਰਕਾਸ਼'ਚ, ਧੰਨ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ, ਅਨੰਤ ਸਰਗੁਨ ਸਰੂਪ, ਅੰਦਰ ਬਾਹਰ ਅਨੰਤ ਬ੍ਰਹਮੰਡ'ਚ ਦਰਸ਼ਨ ਬਖ਼ਸ਼ ਰਹੇ ਹਨ। ਉਨ੍ਹਾਂ ਪਰਮ ਪਾਕ ਸੁੰਦਰ ਸਰੂਪਾਂ ਦੇ ਰੋਮ ੨'ਤੇ, ਮਨੋਹਰ ਸੁੰਦਰ ਚੇਹਰੇ ਹਨ, ਜਿਨ੍ਹਾਂ ਦੁਆਰਾ ਵਾਹਿਗੁਰੂ ੩ ਜਪ ਰਹੇ ਹਨ। ਇਸ ਅਗਮ ਅਪਾਰ ਅਨਤ ਕਲਾਵਾਨ ਮਹਾਂ ਵਿਸਮਾਦ ਗੁਰਮੁਖਿ; ਰੋਮਿ ਰੋਮਿ ਹਰਿ ਧਿਆਵੈ॥ ਅਵਸਥਾ'ਚ, ਦਾਸਨਦਾਸ ਦੇ ਅੰਦਰ ਬਾਹਰ, ਅਨਹਦ ਝੁਨਕਾਰ ਜਾਪ ਹੀ ਜਾਪ, ਆਪ ਕਰ ਰਹੇ ਹਨ। ਤੱਤ ਭੀ ਜਾਪ ਕਰਦੇ ਸੁਣ ਰਹੇ ਹਨ। ਯਥਾ:- ਸਿਮਰੈ; ਧਰਤੀ ਅਰੁ ਆਕਾਸਾ॥ ਸਿਮਰਹਿ; ਚੰਦ ਸੂਰਜ ਗੁਣਤਾਸਾ॥

ਸਦਾ ਸਦਾ; ਸਦਾ ਦਇਆਲ॥ ਸਿਮਰਿ ਸਿਮਰਿ; ਨਾਨਕ ਭਏ ਨਿਹਾਲ॥ ੮॥ ੯॥ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਹ ਹਰਿ॥ ਪਰਮ ਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ ਫ਼ੁਰਮਾਉਂਦੇ ਹਨ:- ਸਤਿਗੁਰੂ ਸਾਹਿਬਾਨ ਜੀ ਮਨ ਕਰਕੇ ਸਦਾ ਦਇਆਲ ਹਨ, ਬਾਣੀ ਕਰਕੇ ਸਦਾ ਦਇਆਲ ਹਨ, ਰੋਮ ੨ ਕਰਕੇ ਸਦਾ ਦਇਆਲ ਹਨ। ਵਾ ਪਿੱਛੇ ਸਦਾ ਦਇਆਲ ਸਨ, ਹੁਣ ਸਦਾ ਦਇਆਲ ਹਨ, ਅੱਗੇ ਨੂੰ ਭੀ ਸਦਾ ਦਇਆਲ ਹੋਣਗੇ। ਯਥਾ:- ਮਿਹਰਵਾਨੁ.ਸਾਹਿਬੁ ਮਿਹਰਵਾਨੁ॥ ਸਾਹਿਬੁ ਮੇਰਾ.ਮਿਹਰਵਾਨੁ॥ ਜੀਅ ਸਗਲ ਕਉ; ਦੇਇ ਦਾਨੁ॥) ਸਤਿਗੁਰੁ ਮੇਰਾ ਸਦਾ ਦਇਆਲਾ ਮਿਹਰਵਾਨੁ.ਸਾਹਿਬੁ ਮਿਹਰਵਾਨੁ॥ ਸਾਹਿਬੁ ਮੇਰਾ.ਮਿਹਰਵਾਨੁ॥ ਜੀਅ ਸਗਲ ਕਉ; ਦੇਇ ਦਾਨੁ॥) ਸਤਿਗੁਰੁ ਮੇਰਾ ਸਦਾ ਦਇਆਲਾ; ਮੋਹਿ ਦੀਨ ਕਉ ਰਾਖਿ ਲੀਆ॥) ਤੂੰ ਦਇਆਲੁ ਕ੍ਰਿਪਾਲੁ ਕ੍ਰਿਪਾ ਨਿਧਿ; ਮਨਸਾ ਪੂਰਣਹਾਰਾ॥) ਤੁਮ੍ ਦਇਆਲ ਕਿਰਪਾਲ ਕ੍ਰਿਪਾ ਨਿਧਿ; ਪਤਿਤ ਪਾਵਨ ਗੋਸਾਈ॥ ਐਸੇ ਵਿਸਮਾਦ ਪੂਰਨ ਦਇਆਲ ਮੇਹਰਵਾਨ ਅਨਤ ਕਲਾਵਾਨ, ਗੁਰੁ ਮੇਰੇ ਪ੍ਰਾਣ; ਸਤਿਗੁਰੁ ਮੇਰੀ ਰਾਸਿ॥ ੧॥ ਸਤਿਗੁਰੂ ਸਾਹਿਬਾਨ ਜੀ ਨੂੰ, ਮਨ ਕਰਕੇ(ਸਿਮਰਿ) ਯਾਦ ਕਰਕੇ, ਰੋਮ ੨ ਦੁਆਰਾ (ਸਿਮਰਿ) ਯਾਦ ਕਰਕੇ, ਦਾਸਨਦਾਸ ਦੇ ਰੋਮ ਇੰਦ੍ਰੇ, ਸੇਵਕ ਪ੍ਰੇਮੀ ਆਤਮਨੰਦ ਸੁਖ ਪਾ ਕੇ, (ਨਿਹਾਲ) ਪ੍ਰਸੰਨ ੩ ਧੰਨ ੩(ਭਏ) ਹੋ ਗਏ ਹਨ॥ ੮॥ ੯॥ ਯਥਾ:- ਸਿਮਰਿ ਸਿਮਰਿ.ਸਿਮਰਿ ਸੁਖੁ

ਪਾਇਆ; ਚਰਨ ਕਮਲ ਰਖੁ ਮਨ ਮਾਹੀ॥ ਤਾ ਕੀ ਸਰਨਿ ਪਰਿਓ ਨਾਨਕ ਦਾਸ; ਜਾ ਤੇ ਊਪਰਿ ਕੋ ਨਾਹੀ॥) ਜਾ ਕੋ ਭਾਗੁ.ਤਿਨਿ ਲੀਓ ਰੀ ਸੁਹਾਗੁ; ਹਰਿ ਹਰਿ ਹਰੇ ਹਰੇ, ਗੁਨ ਗਾਵੈ ਗੁਰਮਤਿ; ਹਉ ਬਲਿ ਬਲੇ.ਹਉ ਬਲਿ ਬਲੇ; ਜਨ ਨਾਨਕ ਹਰਿ ਜਪਿ; ਭਈ ਨਿਹਾਲ ਨਿਹਾਲ ਨਿਹਾਲ॥

ਗਉੜੀ ਸੁਖਮਨੀ ਮਃ੫॥ ਸਲੋਕੁ॥) ਅਸਟਪਦੀ ਜੀ ਦਸਵੇਂ, ਆਦਿ ੨੭੫.

ਸਲੋਕੁ॥ ਉਸਤਤਿ ਕਰਹਿ.ਅਨੇਕ ਜਨ; ਅੰਤੁ ਨ ਪਾਰਾਵਾਰ॥ ਨਾਨਕ.ਰਚਨਾ ਪ੍ਰਭਿ ਰਚੀ; ਬਹੁ ਬਿਧਿ ਅਨਿਕ ਪ੍ਰਕਾਰ॥ ੧॥ ਉਸਤਤਿ ਕਰਹਿ ਅਨੇਕ ਜਨ; ਅੰਤੁ ਨ ਪਾਰਾਵਾਰ॥ ਨਾਨਕ.ਰਚਨਾ ਪ੍ਰਭਿ ਰਚੀ; ਬਹੁ ਬਿਧਿ ਅਨਿਕ ਪ੍ਰਕਾਰ॥ ੧॥ ਪਰਮਪੂਜਨੀਕ ਗੁਰਤਾ ਬਿਰਾਜਮਾਨ ਸੱਚੇ ਸਤਿਗੁਰੂ ਨਾਨਕ ਗੁਰੂ ਗੁਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਫ਼ੁਰਮਾਉਂਦੇ ਹਨ:- ਕਈ ਕੋਟਿ; ਭਏ ਬੈਰਾਗੀ॥ ਰਾਮ ਨਾਮ ਸੰਗਿ; ਤਿਨਿ ਲਿਵ ਲਾਗੀ॥ ਕਈ ਕੋਟਿ; ਪ੍ਰਭ ਕਉ ਖੋਜੰਤੇ॥ ਆਤਮ ਮਹਿ; ਪਾਰਬ੍ਰਹਮੁ ਲਹੰਤੇ॥ ਕਈ ਕੋਟਿ; ਦਰਸਨ ਪ੍ਰਭ ਪਿਆਸ॥ ਤਿਨ ਕਉ ਮਿਲਿਓ; ਪ੍ਰਭੁ ਅਬਿਨਾਸ॥ ਅਨੁਸਾਰ ਅਨੇਕ ਹੀ(ਜਨ) ਗੁਰਮੁਖਿ ਪਿਆਰੇ ਭਗਤ ਸਾਹਿਬਾਨ, ਧੰਨ ੨ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ, ਸ੍ਰਬ ਵਿਆਪੀ ਵਿਸਮਾਦ ਅਨਤ ਕਲਾਵਾਨ(ਉਸਤਤਿ) ਮਹਿਮਾ, (ਕਰਹਿ) ਕਰ ਰਹੇ ਹਨ, ਮਹਿਮਾ ਕਰਨ ਵਾਲਿਆਂ ਦਾ, ਖੰਡ ਪਤਾਲ ਅਸੰਖ; ਮੈ ਗਣਤ ਨ ਹੋਈ॥ ਤੂ ਕਰਤਾ ਗੋਵਿੰਦੁ; ਤੁਧੁ ਸਿਰਜੀ ਤੁਧੈ ਗੋਈ॥) ਪਾਤਾਲਾ ਪਾਤਾਲ ਲਖ; ਆਗਾਸਾ ਆਗਾਸ॥) ਅਨੁਸਾਰ ਰਚਨਾ ਦਾ, ਮਹਿਮਾ ਦਾ ਕੋਈ ਭੀ(ਅੰਤੁ ਪਾਰਾਵਾਰ) ਹੱਦ ਬੰਨਾ(ਨ) ਨਹੀਂ ਹੈ। ਜਿਵੇਂ ੨ ਮਹਿਮਾ ਕਰਦੇ ਹਨ, ਤਿਵੇਂ ੨ ਵਧੀ ਹੀ ਜਾਂਦੀ ਹੈ। ਯਥਾ:- ਤਉ ਕਾਰਣਿ ਸਾਹਿਬਾ; ਰੰਗਿ ਰਤੇ॥ ਤੇਰੇ ਨਾਮ ਅਨੇਕਾ, ਰੂਪ ਅਨੰਤਾ; ਕਹਣੁ ਨ ਜਾਹੀ, ਤੇਰੇ ਗੁਣ ਕੇਤੇ॥ ੧॥) ਅੰਤੁ ਨ ਪਾਵਤ, ਦੇਵ ਸਬੈ ਮੁਨਿ; ਇੰਦ੍ਰ ਮਹਾ ਸਿਵ ਜੋਗ ਕਰੀ॥) ਦ੍ਵੈ ਸਹੰਸ; ਰਸਨਾਹ ਸੁਹਾਈ॥ ਰਟਤ ਅਬ ਲਗੇ; ਨਾਮ ਅਪਾਰਾ॥ ਤੁਮਰੋ; ਤਊ ਨ ਪਾਵਤ ਪਾਰਾ॥ ੬॥) ਏਕ ਜੀਹ; ਗੁਣ ਕਵਨ ਬਖਾਨੈ॥ ਸਹਸ ਫਨੀ ਸੇਖ; ਅੰਤੁ ਨ ਜਾਨੈ॥ ਨਵਤਨ ਨਾਮ ਜਪੈ ਦਿਨੁ ਰਾਤੀ; ਇਕੁ ਗੁਣੁ ਨਾਹੀ ਪ੍ਰਭ ਕਹਿ ਸੰਗਾ॥) ਕਹਾ ਲਗੈ; ਇਹੁ ਕੀਟ ਬਖਾਨੈ॥ ਮਹਿਮਾ ਤੋਰਿ; ਤੁਹੀ ਪ੍ਰਭ ਜਾਨੈ॥ ਪਿਤਾ ਜਨਮ; ਜਿਮ ਪੂਤ ਨ ਪਾਵੈ॥ ਕਹਾ ਤਵਨ ਕਾ; ਭੇਦ ਬਤਾਵੈ॥ ੪॥ ਤੁਮਰੀ ਪ੍ਰਭਾ; ਤੁਮੈ ਬਨਿ ਆਈ॥ ਅਉਰਨ ਤੇ; ਨਹੀ ਜਾਤ ਬਤਾਈ॥ ਅੰਤ ਕਿਵੇਂ ਆਵੇ?ਅਨਤ ਕਲਾਵਾਨ ਵਾਹਿਗੁਰੂ ਪ੍ਰੀਤਮ ਜੀ ਇੱਕ ਖਿਨ 'ਚ ਅਨੰਤ ਬ੍ਰਹਮੰਡ ਨੂੰ ਰਚਦਿਆਂ, ਲੈ ਕਰਦਿਆਂ ਨਿਰਲੇਪ ਹਨ। ਯਥਾ:- ਕੋਟਿ ਬਿਸਨ; ਕੀਨੇ ਅਵਤਾਰ॥ ਕੋਟਿ ਬ੍ਰਹਮੰਡ; ਜਾ ਕੇ ਧ੍ਰਮਸਾਲ॥ ਕੋਟਿ ਮਹੇਸ; ਉਪਾਇ ਸਮਾਏ॥ ਕੋਟਿ ਬ੍ਰਹਮੇ; ਜਗੁ ਸਾਜਣ ਲਾਏ॥ ੧॥ ਐਸੋ ਧਣੀ; ਗੋਵਿੰਦੁ ਹਮਾਰਾ॥ ਬਰਨਿ ਨ ਸਾਕਉ; ਗੁਣ ਬਿਸਥਾਰਾ॥) ਓਪਤਿ ਪਰਲਉ; ਖਿਨ ਮਹਿ ਕਰਤਾ॥ ਆਪਿ ਅਲੇਪਾ; ਨਿਰਗੁਨੁ ਰਹਤਾ॥ ਸਭ ਦੇ ਅੰਦਰ ਬਾਹਰ ਆਪਣਾ ਜਾਪ ਆਪ ਹਰ ਸਮੇਂ ਕਰ ਰਹੇ, ਹਰ ਸਮੇਂ ਅਨੰਤ ਧਰਤੀਆਂ ਸੂਰਜਾਂ ਚੰਦ੍ਰਮਿਆਂ ਬਿਜਲੀਆਂ ਤਾਰੇ ਮੰਡਲਾਂ ਅਗਨੀਆਂ ਟਟਿਆਣਿਆਂ ਨੂੰ ਪ੍ਰਕਾਸ਼ ਕਰਕੇ, ਭਜਾ ਕੇ ਅਪਣੀ ਸ੍ਰਬ ਵਿਆਪੀ ਵਿਸਮਾਦ ਅਨਤਕਲਾ ਨਾਲ ਕੰਟਰੋਲ 'ਚ ਰੱਖ ਰਹੇ ਹਨ। ਯਥਾ:- ਭੈ ਵਿਚਿ; ਪਵਣੁ

ਵਹੈ ਸਦਵਾਉ॥ ਭੈ ਵਿਚਿ; ਚਲਹਿ ਲਖ ਦਰੀਆਉ॥ ਭੈ ਵਿਚਿ; ਅਗਨਿ ਕਢੈ ਵੇਗਾਰਿ॥ ਭੈ ਵਿਚਿ; ਧਰਤੀ ਦਬੀ ਭਾਰਿ॥ ਭੈ ਵਿਚਿ; ਇੰਦੁ ਫਿਰੈ ਸਿਰ ਭਾਰਿ॥ ਭੈ ਵਿਚਿ; ਰਾਜਾਧਰਮੁ ਦੁਆਰੁ॥ ਭੈ ਵਿਚਿ ਸੂਰਜੁ; ਭੈ ਵਿਚਿ ਚੰਦੁ॥ ਕੋਹ ਕਰੋੜੀ ਚਲਤ; ਨ ਅੰਤੁ॥ ਭੈ ਵਿਚਿ; ਸਿਧ ਬੁਧ ਸੁਰ ਨਾਥ॥ ਭੈ ਵਿਚਿ; ਆਡਾਣੇ ਆਕਾਸ॥ ਭੈ ਵਿਚਿ; ਜੋਧ ਮਹਾਬਲ ਸੂਰ॥ ਭੈ ਵਿਚਿ; ਆਵਹਿ ਜਾਵਹਿ ਪੂਰ॥ ਸਗਲਿਆ ਭਉ; ਲਿਖਿਆ ਸਿਰਿ ਲੇਖੁ॥ ਨਾਨਕ; ਨਿਰਭਉ ਨਿਰੰਕਾਰੁ ਸਚੁ ਏਕੁ॥ ੧॥ ਸਭ ਜੀਆਂ ਦੀ ਪਾਲਣਾ ਕਰ ਰਹੇ, ਹਰਕਤ ਕਰਾ ਰਹੇ, ਸਭੁ ਜਗਜੀਵਨੁ ਜਗਿ ਆਪਿ ਹੈ; ਨਾਨਕ.ਜਲੁ ਜਲਹਿ ਸਮਾਇ॥ ਅਨੁਸਾਰ ਸਭ ਜੱਗ ਜੀਵਨ ਰੂਪ, ਅਜਪਾ ਜਾਪ ਸਤਿ ਸੰਤੋਖ ਅਨੰਤ ਸ਼ੁਭ ਗੁਣਾਂ ਦੇ ਅਨਤ ਕਲਾਵਾਨ, ਅਸੰਖ ਪ੍ਰਕਾਸ਼ ਸਰੂਪ, ਪੂਰਨ ਮੇਹਰਵਾਨ ਵਾਹਿਗੁਰੂ ਜੀ, ਅਸੰਖ ਬ੍ਰਹਮੰਡ ਦਾ ਪਸਾਰਾ ਜੋ ਦਿਸ ਰਿਹਾ ਹੈ, ਇਸ ਦੇ ਕਰਤਾ ਪੁਰਖੁ ਪ੍ਰਕਾਸ਼ਕ ਪ੍ਰੇਰਕ, ਆਪਣੀ ਅਨਤ ਕਲਾ ਨਾਲ, ਅਨੇਕਾਂ ਧਰਤੀਆਂ ਸੂਰਜਾਂ ਚੰਦ੍ਰਮਿਆਂ ਤਾਰਿਆਂ ਮੰਡਲਾਂ, ਵੱਡੇ ਤੋਂ ਵੱਡੇ ਦਿਸਦੇ, ਸੂਖਮ ਤੋਂ ਸੂਖਮ ਅਣਦਿਸਦੇ ਸਭ ਅਕਾਰਾਂ ਨੂੰ, ਇੱਕ ਸੱਚੇ ਅਜਪਾਜਾਪ ਸਰੂਪ ਵਾਹਿਗੁਰੂ ਜੀ, ਆਪਣੇ ਹੁਕਮ 'ਚ ਦੌੜਾ ਰਹੇ ਹਨ। ਇਹ ਸਾਰੇ ਹਰ ਸਮੇਂ ਹੁਕਮ'ਚ ਬੱਧੇ ਨਿਯਮ ਬੱਧ ਦੌੜੀ ਜਾ ਰਹੇ ਹਨ। ਅਸੰਖ ਜੀਆਂ ਨੂੰ ਹਰ ਸਮੇਂ ਇਉਂ ਹਰਕਤ ਕਰਾ ਰਹੇ ਹਨ, ਜਿਵੇਂ ਬਿਜਲੀ ਨਾਲ ਤਸਵੀਰਾਂ ਨੱਚਦੀਆਂ ਹਨ, ਐਡਾ ਵੱਡਾ ਖੇਲ ਐਡੇ ਵੱਡੇ ਪਸਾਰੇ ਦੀ ਸੰਭਾਲ, ਜੀਆਂ ਦੀ ਉਤਪਤੀ ਪਾਲਣਾ ਲੈਅਤਾ ਕਰਦਿਆਂ ਨਿਰਲੇਪ, ਇੱਕੋ ਇੱਕ ਅਜਪਾਜਾਪ ਸਰੂਪ, ਸਦਾ ਇਕੋ ਇੱਕ ਇੱਕ ਹੀ ਹਨ। ਪੂਰਾ ਨਿਆਉ; ਕਰੇ ਕਰਤਾਰੁ॥ ਅਨੁਸਾਰ ਇੱਕ ਅਜਪਾ ਜਾਪ ਵਾਹਿਗੁਰੂ ਜੀ ਸੱਚ ਧਰਮ ਪੂਰਾ ਨਿਆਂ ਭੀ ਕਰ ਰਹੇ ਹਨ। ਨਮਸਕਾਰ}

(ਪ੍ਰਭਿ) ਧੰਨੁ ਧੰਨੁ ਰਾਮਦਾਸ ਗੁਰੁ; ਜਿਨਿ ਸਿਰਿਆ.ਤਿਨੈ ਸਵਾਰਿਆ॥ ਪੂਰੀ ਹੋਈ ਕਰਾਮਾਤਿ; ਆਪਿ ਸਿਰਜਣਹਾਰੈ ਧਾਰਿਆ॥ ਅਨੁਸਾਰ.ਧੰਨ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ, ਆਪਣੇ ਨਿਰਗੁਨ ਪ੍ਰਕਾਸ਼ ਦੁਆਰਾ, ਅੰਡਜ਼ ਜ਼ੇਰਜ ਸੇਤਜ ਉਤਭੁਜ ਆਦਿ ਅਨੇਕਾਂ ਖਾਣੀਆਂ ਦੀ ਰਾਜਸੀ ਤਾਮਸੀ ਸਾਂਤਕੀ, ਨਾਮ ਜਪਣ ਵਾਲਿਆਂ ਦੀ, (ਬਹੁ) ਬਹੁਤ(ਬਿਧਿ) ਤਰ੍ਹਾਂ(ਅਨਿਕ) ਅਨੇਕ ਪ੍ਰਕਾਰ ਦੀ ਰਚਨਾ ਰਚੀ ਹੈ॥ ੧॥

ਯਥਾ:- ਸਾਰਗ ਮਹਲਾ ੫ ਅਸਟਪਦੀ ਘਰੁ ੬. ੧ਓ ਸਤਿਗੁਰ ਪ੍ਰਸਾਦਿ॥ ਅਗਮ ਅਗਾਧਿ; ਸੁਨਹੁ ਜਨ ਕਥਾ॥ ਪਾਰਬ੍ਰਹਮ ਕੀ; ਅਚਰਜ ਸਭਾ॥ ੧॥ ਰਹਾਉ॥ ਸਦਾ ਸਦਾ; ਸਤਿਗੁਰ ਨਮਸਕਾਰ॥ ਗੁਰ ਕਿਰਪਾ ਤੇ; ਗੁਨ ਗਾਇ ਅਪਾਰ॥ ਮਨ ਭਤਿਰਿ; ਹੋਵੈ ਪਰਗਾਸੁ॥ ਗਿਆਨ ਅੰਜਨੁ; ਅਗਿਆਨ ਬਿਨਾਸੁ॥ ੧॥ ਮਿਤਿ ਨਾਹੀ; ਜਾ ਕਾ ਬਿਸਥਾਰੁ॥ ਸੋਭਾ ਤਾ ਕੀ; ਅਪਰ ਅਪਾਰ॥ ਅਨਿਕ ਰੰਗ ਜਾ ਕੇ; ਗਨੇ ਨ ਜਾਹਿ॥ ਸੋਗ ਹਰਖ ਦੁਹਹੂ ਮਹਿ ਨਾਹਿ॥ ੨॥ ਅਨਿਕ ਬ੍ਰਹਮੇ ਜਾ ਕੇ; ਬੇਦ ਧੁਨਿ ਕਰਹਿ॥ ਅਨਿਕ ਮਹੇਸ; ਬੈਸਿ ਧਿਆਨੁ ਧਰਹਿ॥ ਅਨਿਕ ਪੁਰਖ; ਅੰਸਾ ਅਵਤਾਰ॥ ਅਨਿਕ ਇੰਦ੍ਰ; ਊਭੇ ਦਰਬਾਰ॥ ੩॥ ਅਨਿਕ ਪਵਨ; ਪਾਵਕ ਅਰੁ ਨੀਰ॥ ਅਨਿਕ

ਰਤਨ ਸਾਗਰ; ਦਧਿ ਖੀਰ॥ ਅਨਿਕ ਸੂਰ ਸਸੀਅਰ ਨਖਿਆਤਿ॥ ਅਨਿਕ ਦੇਵੀ ਦੇਵਾ; ਬਹੁ ਭਾਂਤਿ॥ ੪॥ ਅਨਿਕ ਬਸੁਧਾ; ਅਨਿਕ ਕਾਮਧੇਨ॥ ਅਨਿਕ ਪਾਰਜਾਤ; ਅਨਿਕ ਮੁਖਿ ਬੇਨ॥ ਅਨਿਕ ਅਕਾਸ; ਅਨਿਕ ਪਾਤਾਲ॥ ਅਨਿਕ ਮੁਖੀ; ਜਪੀਐ ਗੋਪਾਲ॥ ੫॥ ਅਨਿਕ ਸਾਸਤ੍ਰ ਸਿਮ੍ਰਿਤਿ ਪੁਰਾਨ॥ ਅਨਿਕ ਜੁਗਤਿ; ਹੋਵਤ ਬਖਿਆਨ॥ ਅਨਿਕ ਸਰੋਤੇ; ਸੁਨਹਿ ਨਿਧਾਨ॥ ਸਰਬ ਜੀਅ; ਪੂਰਨ ਭਗਵਾਨ॥ ੬॥ ਅਨਿਕ ਧਰਮ; ਅਨਿਕ ਕੁਮੇਰ॥ ਅਨਿਕ ਬਰਨ; ਅਨਿਕ ਕਨਿਕ ਸੁਮੇਰ॥ ਅਨਿਕ ਸੇਖ; ਨਵਤਨ ਨਾਮੁ ਲੇਹਿ॥ ਪਾਰਬ੍ਰਹਮ ਕਾ; ਅੰਤੁ ਨ ਤੇਹਿ॥ ੭॥ ਅਨਿਕ ਪੁਰੀਆ; ਅਨਿਕ ਤਹ ਖੰਡ॥ ਅਨਿਕ ਰੂਪ ਰੰਗ ਬ੍ਰਹਮੰਡ॥ ਅਨਿਕ ਬਨਾ; ਅਨਿਕ ਫਲ ਮੂਲ॥ ਆਪਹਿ ਸੂਖਮ; ਆਪਹਿ ਅਸਥੂਲ॥ ੮॥ ਅਨਿਕ ਜੁਗਾਦਿ; ਦਿਨਸ ਅਰੁ ਰਾਤਿ॥ ਅਨਿਕ ਪਰਲਉ; ਅਨਿਕ ਉਤਪਾਤਿ॥ ਅਨਿਕ ਜੀਅ; ਜਾ ਕੇ ਗ੍ਰਿਹ ਮਾਹਿ॥ ਰਮਤ ਰਾਮ; ਪੂਰਨ ਸ੍ਰਬ ਠਾਂਇ॥ ੯॥ ਅਨਿਕ ਮਾਇਆ ਜਾ ਕੀ; ਲਖੀ ਨ ਜਾਇ॥ ਅਨਿਕ ਕਲਾ ਖੇਲੈ; ਹਰਿ ਰਾਇ॥ ਅਨਿਕ ਧੁਨਿਤ ਲਲਿਤ ਸੰਗੀਤ॥ ਅਨਿਕ ਗੁਪਤ ਪ੍ਰਗਟੇ ਤਹ ਚੀਤ॥ ੧੦॥ ਸਭ ਤੇ ਊਚ ਭਗਤ; ਜਾ ਕੈ ਸੰਗਿ॥ ਆਠ ਪਹਰ; ਗੁਨ ਗਾਵਹਿ ਰੰਗਿ॥ ਅਨਿਕ ਅਨਾਹਦ; ਆਨੰਦ ਝੁਨਕਾਰ॥ ਉਆ ਰਸ ਕਾ; ਕਛੁ ਅੰਤੁ ਨ ਪਾਰ॥ ੧੧॥ ਸਤਿ ਪੁਰਖੁ; ਸਤਿ ਅਸਥਾਨੁ॥ ਊਚ ਤੇ ਊਚ; ਨਿਰਮਲ ਨਿਰਬਾਨੁ॥ ਅਪੁਨਾ ਕੀਆ; ਜਾਨਹਿ ਆਪਿ॥ ਆਪੇ ਘਟਿ ਘਟਿ ਰਹਿਓ ਬਿਆਪਿ॥ ਕ੍ਰਿਪਾ ਨਿਧਾਨ; ਨਾਨਕ ਦਇਆਲ॥ ਜਿਨਿ ਜਪਿਆ ਨਾਨਕ; ਤੇ ਭਏ ਨਿਹਾਲ॥) ਕਈ ਕੋਟਿ; ਖਾਣੀ ਅਰੁ ਖੰਡ॥ ਕਈ ਕੋਟਿ; ਅਕਾਸ ਬ੍ਰਹਮੰਡ॥ ਕਈ ਕੋਟਿ; ਹੋਏ ਅਵਤਾਰ॥ ਕਈ ਜੁਗਤਿ; ਕੀਨੋ ਬਿਸਥਾਰ॥ ਕਈ ਬਾਰ; ਪਸਰਿਓ ਪਾਸਾਰ॥ ਸਦਾ ਸਦਾ; ਇਕੁ ਏਕੰਕਾਰ॥ ਕਈ ਕੋਟਿ; ਕੀਨੇ ਬਹੁ ਭਾਤਿ॥ ਪ੍ਰਭ ਤੇ ਹੋਏ; ਪ੍ਰਭ ਮਾਹਿ ਸਮਾਤਿ॥ ਤਾ ਕਾ; ਅੰਤੁ ਨ ਜਾਨੈ ਕੋਇ॥ ਆਪੇ ਆਪਿ; ਨਾਨਕ ਪ੍ਰਭੁ ਸੋਇ॥ ੭॥

(ਸੱਸੇ ਪੈਰ ਬਿੰਦੀ ਨ ਲਾਉ) (ਅਸਟਪਦੀ॥) ਪਰਮਪੂਜਨੀਕ ਦਸ ਤੁਕੀ ਅੱਠ ਪਉੜੀਆਂ ਦੇ ਅਸਟਪਦੀ ਜੀ.ਦਸਵੇਂ। (ਕੋਟਿ.ਟੈਂਕੇ.ਸਿਹਾਰੀ.ਲਾਉ) ਕਈ ਕੋਟਿ; ਹੋਏ ਪੂਜਾਰੀ॥ ਸਤਿਗੁਰੂ ਸਾਹਿਬਾਨ ਜੀ ਨੂੰ, ਤਨ ਮਨ ਸੀਸ ਧਨ ਸ੍ਵੰਸ ਅਰਪ, ਅੰਗ ੨ ਕਟਾ, ਆਰੇ ਨਾਲ ਤਨ ਚਿਰਵਾ, ਚਰਖ਼ੜੀਆਂ'ਤੇ ਚੜ੍ਹ, ਦੁੱਖ ਭੁੱਖ ਮਾਰਾਂ ਸਹਾਰ, ਬੱਚਿਆਂ ਨੂੰ ਨੇਜ਼ਿਆਂ 'ਤੇ ਟੰਗਵਾ, ਗਲ਼ਾਂ'ਚ ਹਾਰ ਪੁਆ, ਪੂਰਨ ਪ੍ਰੀਤ ਪ੍ਰਤੀਤ ਨਾਲ, ਨਾਮ ਜਪਣ ਜਪਾਉਣ ਸੇਵਾ ਪੂਜਾ ਕੁਰਬਾਨੀ ਕਰਨ.ਕਰਾਉਣ ਵਾਲੇ, ਆਗਿਆਕਾਰੀ(ਕਈ ਕੋਟਿ) ਅਣਗਿਣਤ ਹੀ, ਪੂਰਨ ਗੁਰੂ ਜੀ ਦੇ ਪੂਜਾਰੀ ਹੋਏ ਹਨ। ਜਿਵੇਂ ਪਰਮਪੂਜਨੀਕ ਨਮਸਕਾਰ ਯੋਗ ਪੰਜ ਪਿਆਰੇ, ਚਾਰ ਸਾਹਿਬਜ਼ਾਦੇ ਸਾਹਿਬਾਨ ਜੀ। ਯਥਾ:- ਠਾਕੁਰ ਕਾ ਸੇਵਕੁ; ਆਗਿਆਕਾਰੀ॥ ਠਾਕੁਰ ਕਾ ਸੇਵਕੁ; ਸਦਾ ਪੂਜਾਰੀ॥) ਅਨਿਕ ਭਗਤ; ਜਾ ਕੇ ਚਰਨ ਪੂਜਾਰੀ॥ ਸਗਲ ਮਨੋਰਥ ਪੂਰਨਹਾਰੀ॥) ਤਨੁ ਮਨੁ ਅਰਪਉ; ਪੂਜ ਚਰਾਵਉ॥ ਗੁਰਪਰਸਾਦਿ; ਨਿਰੰਜਨੁ ਪਾਵਉ॥) ਪੂਜਾ ਕੀਚੈ, ਨਾਮੁ ਧਿਆਈਐ; ਬਿਨੁ ਨਾਵੈ, ਪੂਜ ਨ ਹੋਇ॥

ਕਈ ਕੋਟਿ; ਆਚਾਰ ਬਿਉਹਾਰੀ॥ (ਕਈ.ਕੋਟਿ) ਅਣਗਿਣਤ ਹੀ ਕਥਾ ਕੀਰਤਨ ਸਿਖਾਉਣ, ਬ੍ਰਹਮ-ਵਿਦਿਆ ਪੜ੍ਹਾਉਣ, ਆਪਣੇ ਸੀਸ ਅਰਪਣ ਦੇ ਸ਼ੁਭ(ਆਚਾਰ) ਕਰਤੱਬ ਦਾ ਵਿਹਾਰ ਕਰਨ ਵਾਲੇ ਬਿਉਹਾਰੀ ਹਨ। ਯਥਾ:- ਤੂ ਚਉ ਸਜਣ ਮੈਡਿਆ; ਡੇਈ ਸਿਸੁ ਉਤਾਰਿ॥ ਨੈਣ ਮਹਿੰਜੇ ਤਰਸਦੇ; ਕਦਿ ਪਸੀ ਦੀਦਾਰੁ॥) ਸ੍ਵੈਯਾ॥ ਦੇਹ ਸਿਵਾ.ਬਰ ਮੋਹਿ ਇਹੈ; ਸੁਭ ਕਰਮਨ ਤੇ.ਕਬਹੂੰ ਨ ਟਰੋ॥ ਨ ਡਰੋ ਅਰਿ ਸੋ.ਜਬ ਜਾਇ ਲਰੋ; ਨਿਸਚੈ ਕਰ.ਆਪਨੀ ਜੀਤ ਕਰੋ॥ ਅਰੁ ਸਿਖ ਹੌ.ਆਪਨੇ ਹੀ ਮਨ ਕੌ; ਇਹ ਲਾਲਚ.ਹਉ ਗੁਨ ਤਉ ਉਚਰੋ॥ ਜਬ ਆਵ ਕੀ ਅਉਧ.ਨਿਦਾਨ ਬਨੈ; ਅਤ ਹੀ ਰਨ ਮੈ.ਤਬ ਜੂਝ ਮਰੋ॥

ਕਈ ਕੋਟਿ; ਭਏ ਤੀਰਥ ਵਾਸੀ॥ (ਕਈ.ਕੋਟਿ) ਅਣਗਿਣਤ ਗੁਰੂ ਪ੍ਰੇਮੀ ਸੇਵਕ, ਜਉ ਤੁਮ ਤੀਰਥ; ਤਉ ਹਮ ਜਾਤੀ॥ ਅਨੁਸਾਰ ਗੁਰੂ ਜੀ ਦੇ(ਤੀਰਥ) ਗੁਰਦੁਆਰੇ.ਵਾ ਤੀਰਥਿ ਨਾਵਣ ਜਾਉ; ਤੀਰਥੁ ਨਾਮੁ ਹੈ॥ ਤੀਰਥੁ ਸਬਦ ਬੀਚਾਰੁ; ਅੰਤਰਿ ਗਿਆਨੁ ਹੈ॥ ਅਨੁਸਾਰ ਸ਼ੁਭ ਸੱਚੇ ਨਾਮ ਰੂਪੀ ਤੀਰਥ. ਵਾ ਅਨਤ ਕਲਾਵਾਨ ਅਸੰਖ ਪ੍ਰਕਾਸ਼ ਹੀ ਪ੍ਰਕਾਸ਼ ਸਰਬ ਵਿਆਪੀ ਬ੍ਰਹਮ ਰੂਪੀ ਤੀਰਥ ਦੇ(ਵਾਸੀ) ਵਸਣ ਵਾਲੇ(ਭਏ) ਹੋਏ ਹਨ। ਯਥਾ:- ਬ੍ਰਹਮ ਮਹਿ ਜਨੁ; ਜਨ ਮਹਿ ਪਾਰਬ੍ਰਹਮੁ॥ ਏਕਹਿ ਆਪਿ; ਨਹੀ ਕਛੁ ਭਰਮੁ॥) ਅੰਮ੍ਰਿਤੁ ਨੀਰੁ.ਗਿਆਨਿ ਮਨ ਮਜਨੁ; ਅਠਸਠਿ ਤੀਰਥ.ਸੰਗਿ ਗਹੇ॥ ਗੁਰ ਉਪਦੇਸਿ.ਜਵਾਹਰ ਮਾਣਕ; ਸੇਵੇ ਸਿਖੁ.ਸੁੋ ਖੋਜਿ ਲਹੈ॥ ੧॥ ਗੁਰ ਸਮਾਨਿ; ਤੀਰਥੁ ਨਹੀ ਕੋਇ॥ ਸਰੁ ਸੰਤੋਖੁ; ਤਾਸੁ ਗੁਰੁ ਹੋਇ॥ ੧॥ ਰਹਾਉ॥ ਗੁਰੁ ਦਰੀਆਉ.ਸਦਾ ਜਲੁ ਨਿਰਮਲੁ; ਮਿਲਿਆ.ਦੁਰਮਤਿ ਮੈਲੁ ਹਰੈ॥ ਸਤਿਗੁਰਿ ਪਾਇਐ.ਪੂਰਾ ਨਾਵਣੁ; ਪਸੂ ਪਰੇਤਹੁ.ਦੇਵ ਕਰੈ॥

ਕਈ ਕੋਟਿ; ਬਨ ਭ੍ਰਮਹਿ ਉਦਾਸੀ॥) ਸਿਧ ਸਾਧਿਕ ਗਿਰਹੀ ਜੋਗੀ; ਤਜਿ ਗਏ ਘਰ ਬਾਰ॥ ਅਨੁਸਾਰ ਰਾਜ ਮਾਇਆ ਤੋਂ ਉਦਾਸੀ ਧਾਰ ਕੇ, (ਬਨ) ਜੰਗਲਾਂ 'ਚ(ਕਈ ਕੋਟਿ) ਅਣਗਿਣਤ ਹੀ, ਨਾਮ ਰੱਤੇ ਦਰਵੇਸ਼ ਵੈਰਾਗੀ(ਭ੍ਰਮਹਿ) ਭ੍ਰਮਦੇ ਫਿਰਦੇ ਹਨ। ਯਥਾ:- ਦਰ ਘਰ ਮਹਲਾ.ਹਸਤੀ ਘੋੜੇ; ਛੋਡਿ ਵਿਲਾਇਤਿ ਦੇਸ ਗਏ॥ ਪੀਰ ਪੇਕਾਂਬਰ ਸਾਲਿਕ ਸਾਦਿਕ; ਛੋਡੀ ਦੁਨੀਆ ਥਾਇ ਪਏ॥ ੨॥ ਸਾਦ ਸਹਜ ਸੁਖ.ਰਸ ਕਸ ਤਜੀਅਲੇ; ਕਾਪੜ ਛੋਡੇ ਚਮੜ ਲੀਏ॥ ਦੁਖੀਏ ਦਰਦਵੰਦ ਦਰਿ ਤੇਰੈ; ਨਾਮਿ ਰਤੇ ਦਰਵੇਸ ਭਏ॥) ਗੁਰਮੁਖਿ; ਖੋਜਤ ਭਏ ਉਦਾਸੀ॥ ਦਰਸਨ ਕੈ ਤਾਈ; ਭੇਖ ਨਿਵਾਸੀ॥ ਸਾਚ ਵਖਰ ਕੇ; ਹਮ ਵਣਜਾਰੇ॥ ਨਾਨਕ ਗੁਰਮੁਖਿ ਉਤਰਸਿ ਪਾਰੇ॥ ੧੮॥

ਕਈ ਕੋਟਿ; ਬੇਦ ਕੇ ਸ੍ਰੋਤੇ॥ ਕਈ ਕੋਟਿ; ਤਪੀਸੁਰ ਹੋਤੇ॥ ਕਈ ਕੋਟਿ ਵਾਹਿਗੁਰੂ ਜੀ ਦੀ ਪ੍ਰਾਪਤੀ ਦੇ(ਬੇਦ) ਗਿਆਨ ਕੇ(ਸ੍ਰੋਤੇ) ਸੁਨਣ ਵਾਲੇ ਅਥਵਾ(ਬੇਦ) ਵੇਦਾਂ(ਕੇ) ਦੇ ਸ੍ਰੋਤੇ ਹਨ। ਗੁਰ ਸੇਵਾ; ਤਪਾਂ ਸਿਰਿ ਤਪੁ ਸਾਰੁ॥ ਹਰਿ ਜੀਉ ਮਨਿ ਵਸੈ; ਸਭ ਦੂਖ ਵਿਸਾਰਣਹਾਰੁ॥ ਦਰਿ ਸਾਚੈ; ਦੀਸੈ ਸਚਿਆਰੁ॥ ਅਨੁਸਾਰ ਗੁਰ ਸੇਵਾ ਰੂਪੀ ਤਪ ਸਾਧ ਕੇ, ਗੁਰ ਸੇਵਾ ਰੂਪੀ ਬ੍ਰਹਮਗਿਆਨ ਦੇ ਸੂਰਜ 'ਚ, ਮਨ ਦੀ ਇਕਾਗ੍ਰਤਾ'ਚ ਤਪ ਰਹੇ(ਤਪੀਸੁਰ) (ਤਪੀ+ਈਸੁਰ) ਤਪੀਆਂ ਦੇ(ਈਸੁਰ) ਰਾਜੇ ਬ੍ਰਹਮਗਿਆਨੀ(ਕਈ ਕੋਟਿ) ਅਣਗਿਣਤ ਹੀ(ਹੋਤੇ) ਹੋ ਰਹੇ ਹਨ। ਯਥਾ:- ਜਿਸੁ ਨਾਮੁ ਰਿਦੈ;

ਸੋਈ ਵਡ ਰਾਜਾ॥ ਜਿਵੇਂ ਹਰਿ ਹਰਿ ਮੇਲਿ ਮੇਲਿ.ਜਨ ਸਾਧੂ; ਹਮ.ਸਾਧ ਜਨਾ ਕਾ ਕੀੜਾ॥ ਅਨੁਸਾਰ ਸਾਹਿਬ ਸ੍ਰੀ ਗੁਰੂ ਤੇਗਬਹਾਦਰ ਸਾਹਿਬ ਜੀ ਦੇ ਸੱਚੇ ਚਰਨਕਮਲਾਂ ਦੇ ਕੀੜੇ, ਭਾਈ ਸਾਹਿਬ ਭਾਈ ਮਤੀਦਾਸ ਜੀ ਨੇ, ਸਾਰੀ ਜ਼ਿੰਦਗੀ ਗੁਰੂ ਘਰ ਦੇ, ਗੁਰਮੁਖਿ ਦੀਵਾਨ ਦੀ ਸੇਵਾ ਨਿਭਾਈ, ਉਪ੍ਰੰਤ ਆਪਣੇ ਆਪ ਨੂੰ ਆਰੇ ਨਾਲ ਚਿਰਵਾ ਕੇ, ਜਉ ਤਨੁ ਚੀਰਹਿ; ਅੰਗਿ ਨ ਮੋਰਉ॥ ਪਿੰਡੁ ਪਰੈ; ਤਉ.ਪ੍ਰੀਤਿ ਨ ਤੋਰਉ॥ ਇਹ ਪਰਮ ਉੱਚੀ ਸੁੱਚੀ ਅਵਸਥਾ ਨਿਭਾਈ।

ਕਈ ਕੋਟਿ; ਆਤਮ ਧਿਆਨੁ ਧਾਰਹਿ॥ (ਕਈ ਕੋਟਿ) ਅਣਗਿਣਤ ਹੀ, ਕੰਚਨੁ ਤਨੁ ਹੋਇ ਪਰਸਿ ਪਾਰਸ ਕਉ; ਜੋਤਿ ਸਰੂਪੀ ਧ੍ਯਾਨੁ ਧਰੰ॥ ਅਨੁਸਾਰ(ਆਤਮ) ਆਪਣਾ ਆਪ ਸਰੂਪ ਨਿਰਮਲ ਨਿਰਵੈਰ ਸ੍ਰਬ ਵਿਆਪੀ ਮਹਾਂ ਵਿਸਮਾਦ ਅਜਪਾ ਜਾਪ ਅਗਮ ਅਪਾਰ ਪੂਰਨ ਬ੍ਰਹਮ ਜੀ ਦਾ ਧਿਆਨੁ(ਧਾਰਹਿ) ਧਾਰਦੇ ਹਨ, ਭਾਵ ਗੁਰ ਪ੍ਰੇਮਾ-ਭਗਤੀ ਸਹਿਤ, ਨਿਰਗੁਨ ਸਰਗੁਨ ਦੀ ਏਕਤਾ 'ਚ ਲੀਣ ਹੋ ਕੇ, ਸਭ ਬ੍ਰਹਮ ਹੀ ਬ੍ਰਹਮ ਦੇਖਦੇ ਹਨ। ਯਥਾ:- ਰਸਨਾ ਰਮਤ.ਸੁਨਤ ਸੁਖੁ ਸ੍ਰਵਨਾ; ਚਿਤ ਚੇਤੇ.ਸੁਖੁ ਹੋਈ॥ ਕਹੁ ਭੀਖਨ.ਦੁਇ ਨੈਨ ਸੰਤੋਖੇ; ਜਹ ਦੇਖਾਂ ਤਹ ਸੋਈ॥) ਚਿਤ ਸਿਮਰਨੁ ਕਰਉ, ਨੈਨ ਅਵਿਲੋਕਨੋ; ਸ੍ਰਵਨ ਬਾਨੀ.ਸੁਜਸੁ ਪੂਰਿ ਰਾਖਉ॥ ਮਨੁ ਸੁ ਮਧੁਕਰੁ ਕਰਉ, ਚਰਨ ਹਿਰਦੇ ਧਰਉ; ਰਸਨ ਅੰਮ੍ਰਿਤ ਰਾਮ ਨਾਮ ਭਾਖਉ॥ ੧॥

ਕਈ ਕੋਟਿ ਕਬਿ; ਕਾਬਿ ਬੀਚਾਰਹਿ॥ ਪਰਮਪੂਜਨੀਕ ਅਕਾਲ ਪੁਰਖੁ ਸਤਿਗੁਰੂ ਸਾਹਿਬਾਨ ਜੀ, ਪਰਮਵੀਰਾਂ ਸ਼ਹੀਦਾਂ ਸੂਰਬੀਰਾਂ ਸੰਤਾਂ ਭਗਤਾਂ ਦੇ ਜਸ ਭਰੀ, ਪ੍ਰੇਮ ਰਸ ਭਰੀ ਕਵਿਤਾ ਉਚਾਰਨ ਵਾਲੇ, (ਕਈ ਕੋਟਿ) ਅਣਗਿਣਤ ਹੀ(ਕਬਿ) ਕਵੀ ਜਨ, (ਕਾਬਿ) ਕਵਿਤਾ(ਬੀਚਾਰਹਿ) ਵੀਚਾਰਦੇ ਹਨ।

ਕਈ ਕੋਟਿ; ਨਵਤਨ ਨਾਮ ਧਿਆਵਹਿ॥ ਨਾਨਕ ਕਰਤੇ ਕਾ; ਅੰਤੁ ਨ ਪਾਵਹਿ॥ ੧॥ ਪਰਮਪੂਜਨੀਕ ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾ ਦਾਤਾ ਰੇ॥ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਤਿਗੁਰੂ ਗ੍ਰੰਥ ਸਾਹਿਬ ਜੀ ਫ਼ੁਰਮਾਉਂਦੇ ਹਨ:- (ਕਈ.ਕੋਟਿ) ਅਣਗਿਣਤ ਗੁਰੂ ਪ੍ਰੇਮੀ, ਵਾਹਿਗੁਰੂ ਸਤਿਗੁਰੂ ਸਾਹਿਬਾਨ ਜੀ ਦੇ ਨਿੱਤ(ਨਵਤਨ) ਨਵੇਂ ਨਾਮ, ਗੁਰਮੁਖਿ; ਰੋਮਿ ਰੋਮਿ ਹਰਿ ਧਿਆਵੈ॥ ਅਨੁਸਾਰ ਰੋਮ ੨ ਕਰਕੇ (ਧਿਆਵਹਿ) ਧਿਆਉਂਦੇ ਹਨ, ਫਿਰ ਭੀ ਆਪਣੇ ਨਿਰਗੁਨ ਸਰੂਪ ਦੁਆਰਾ, ਅਨੰਤ ਬ੍ਰਹਮੰਡ ਨੂੰ(ਕਰਤੇ) ਕਰਨ ਵਾਲੇ, ਵਾਹਿਗੁਰੂ ਸਤਿਗੁਰੂ ਸਾਹਿਬਾਨ ਜੀ ਦੇ ਅਗਮ ਅਪਾਰ ਜਸ, ਨਾਵਾਂ(ਕਾ) ਦਾ ਅੰਤੁ(ਨ) ਨਹੀਂ (ਪਾਵਹਿ) ਪਾ ਸਕਦੇ॥ ੧॥ ਯਥਾ:- ਤਉ ਕਾਰਣਿ ਸਾਹਿਬਾ; ਰੰਗਿ ਰਤੇ॥ ਤੇਰੇ ਨਾਮ ਅਨੇਕਾ ਰੂਪ ਅਨੰਤਾ; ਕਹਣੁ ਨ ਜਾਹੀ.ਤੇਰੇ ਗੁਣ ਕੇਤੇ॥ ੧॥) ਅੰਤੁ ਨ ਪਾਵਤ.ਦੇਵ ਸਬੈ ਮੁਨਿ; ਇੰਦ੍ਰ ਮਹਾ ਸਿਵ ਜੋਗ ਕਰੀ॥) ਦ੍ਵੈ ਸਹੰਸ; ਰਸਨਾਹ ਸੁਹਾਈ॥ ਰਟਤ ਅਬ ਲਗੇ; ਨਾਮ ਅਪਾਰਾ॥ ਤੁਮਰੋ; ਤਊ ਨ ਪਾਵਤ ਪਾਰਾ॥ ੬॥) ਏਕ ਜੀਹ; ਗੁਣ ਕਵਨ ਬਖਾਨੈ॥ ਸਹਸ ਫਨੀ ਸੇਖ; ਅੰਤੁ ਨ ਜਾਨੈ॥ ਨਵਤਨ ਨਾਮ ਜਪੈ ਦਿਨੁ ਰਾਤੀ; ਇਕੁ ਗੁਣੁ ਨਾਹੀ ਪ੍ਰਭ ਕਹਿ ਸੰਗਾ॥) ਕਹਾ ਲਗੈ; ਇਹੁ ਕੀਟ ਬਖਾਨੈ॥ ਮਹਿਮਾ ਤੋਰਿ; ਤੁਹੀ ਪ੍ਰਭ ਜਾਨੈ॥

ਪਿਤਾ ਜਨਮ; ਜਿਮ ਪੂਤ ਨ ਪਾਵੈ॥ ਕਹਾ ਤਵਨ ਕਾ; ਭੇਦ ਬਤਾਵੈ॥ ੪॥ ਤੁਮਰੀ ਪ੍ਰਭਾ; ਤੁਮੈ ਬਨਿ ਆਈ॥ ਅਉਰਨ ਤੇ; ਨਹੀ ਜਾਤ ਬਤਾਈ॥

ਕਈ ਕੋਟਿ; ਭਏ ਅਭਿਮਾਨੀ॥ ਦਾਸਨ ਦਾਸ ਜੈਸੇ(ਕਈ ਕੋਟਿ) ਅਣਗਿਣਤ ਹੀ, (ਅਭਿਮਾਨੀ) ਹੰਕਾਰੀ(ਭਏ) ਹੋਏ ਹਨ, ਹੋ ਰਹੇ ਹਨ, ਨਿਰਦੋਸ਼ ਦੁਨੀਆਂ ਨੂੰ ਬੰਬਾਂ ਨਾਲ ਉਡਾ ਕੇ, ਧਾਰਮਿਕ ਅਸਥਾਨ ਢਾਹ ਕੇ, ਮੱਸੇ ਰੰਗੜ ਵਾਂਗ ਹੰਕਾਰ ਕਰਕੇ ਗਲ਼ ਰਹੇ ਹਨ। ਯਥਾ:- ਬਡੇ ਬਡੇ ਅਹੰਕਾਰੀਆ; ਨਾਨਕ.ਗਰਬਿ ਗਲੇ॥) ਹਉਮੈ ਜਲਿਆ; ਮਨਹੁ ਵਿਸਾਰੇ॥ ਜਮਪੁਰਿ ਵਜਹਿ; ਖੜਗ ਕਰਾਰੇ॥) (ਜੱਗਨ) ਗਉੜੀ ਮਹਲਾ ੧॥ ਬ੍ਰਹਮੈ ਗਰਬੁ ਕੀਆ; ਨਹੀ ਜਾਨਿਆ॥ ਬੇਦ ਕੀ ਬਿਪਤਿ ਪੜੀ; ਪਛੁਤਾਨਿਆ॥ ਜਹ ਪ੍ਰਭ ਸਿਮਰੇ; ਤਹੀ ਮਨੁ ਮਾਨਿਆ॥ ੧॥ ਐਸਾ ਗਰਬੁ ਬੁਰਾ ਸੰਸਾਰੈ॥ ਜਿਸੁ ਗੁਰੁ ਮਿਲੈ; ਤਿਸੁ ਗਰਬੁ ਨਿਵਾਰੈ॥ ੧॥ ਰਹਾਉ॥ ਬਲਿ ਰਾਜਾ; ਮਾਇਆ ਅਹੰਕਾਰੀ॥ ਜਗਨ ਕਰੈ; ਬਹੁ ਭਾਰ ਅਫਾਰੀ॥ ਬਿਨੁ ਗੁਰ ਪੂਛੇ; ਜਾਇ ਪਇਆਰੀ॥ ੨॥ ਹਰੀਚੰਦੁ ਦਾਨੁ ਕਰੈ; ਜਸੁ ਲੇਵੈ॥ ਬਿਨੁ ਗੁਰ; ਅੰਤੁ ਨ ਪਾਇ.ਅਭੇਵੈ॥ ਆਪਿ ਭੁਲਾਇ; ਆਪੇ ਮਤਿ ਦੇਵੈ॥ ੩॥ ਦੁਰਮਤਿ ਹਰਣਾਖਸੁ; ਦੁਰਾਚਾਰੀ॥ ਪ੍ਰਭੁ ਨਾਰਾਇਣੁ; ਗਰਬ ਪ੍ਰਹਾਰੀ॥ ਪ੍ਰਹਲਾਦ ਉਧਾਰੇ; ਕਿਰਪਾ ਧਾਰੀ॥ ੪॥ ਭੂਲੋ ਰਾਵਣੁ; ਮੁਗਧੁ ਅਚੇਤਿ॥ ਲੂਟੀ ਲੰਕਾ; ਸੀਸ ਸਮੇਤਿ॥ ਗਰਬਿ ਗਇਆ; ਬਿਨੁ ਸਤਿਗੁਰ ਹੇਤਿ॥ ੫॥ ਸਹਸਬਾਹੁ; ਮਧੁ ਕੀਟ ਮਹਿਖਾਸਾ॥ ਹਰਣਾਖਸੁ ਲੇ; ਨਖਹੁ ਬਿਧਾਸਾ॥ ਦੈਤ ਸੰਘਾਰੇ; ਬਿਨੁ ਭਗਤਿ ਅਭਿਆਸਾ॥ ੬॥ ਜਰਾਸੰਧਿ; ਕਾਲਜਮੁਨ ਸੰਘਾਰੇ॥ ਰਕਤਬੀਜੁ ਕਾਲੁਨੇਮੁ ਬਿਦਾਰੇ॥ ਦੈਤ ਸੰਘਾਰਿ; ਸੰਤ ਨਿਸਤਾਰੇ॥ ੭॥ ਆਪੇ ਸਤਿਗੁਰੁ; ਸਬਦੁ ਬੀਚਾਰੇ॥ ਦੂਜੈ ਭਾਇ; ਦੈਤ ਸੰਘਾਰੇ॥ ਗੁਰਮੁਖਿ; ਸਾਚਿ ਭਗਤਿ ਨਿਸਤਾਰੇ॥ ੮॥ ਬੂਡਾ ਦੁਰਜੋਧਨੁ; ਪਤਿ ਖੋਈ॥ ਰਾਮੁ ਨ ਜਾਨਿਆ; ਕਰਤਾ ਸੋਈ॥ ਜਨ ਕਉ ਦੂਖਿ ਪਚੈ; ਦੁਖੁ ਹੋਈ॥ ੯॥ ਜਨਮੇਜੈ; ਗੁਰ ਸਬਦੁ ਨ ਜਾਨਿਆ॥ ਕਿਉ ਸੁਖੁ ਪਾਵੈ; ਭਰਮਿ ਭੁਲਾਨਿਆ॥ ਇਕੁ ਤਿਲੁ ਭੂਲੇ; ਬਹੁਰਿ ਪਛੁਤਾਨਿਆ॥ ੧੦॥ ਕੰਸੁ ਕੇਸੁ; ਚਾਂਡੂਰੁ ਨ ਕੋਈ॥ ਰਾਮੁ ਨ ਚੀਨਿਆ; ਅਪਨੀ ਪਤਿ ਖੋਈ॥ ਬਿਨੁ ਜਗਦੀਸ; ਨ ਰਾਖੈ ਕੋਈ॥ ੧੧॥ ਬਿਨੁ ਗੁਰ; ਗਰਬੁ ਨ ਮੇਟਿਆ ਜਾਇ॥ ਗੁਰਮਤਿ ਧਰਮੁ ਧੀਰਜੁ; ਹਰਿ ਨਾਇ॥ ਨਾਨਕ ਨਾਮੁ ਮਿਲੈ; ਗੁਣ ਗਾਇ॥ ੧੨॥ ੯॥

ਕਈ ਕੋਟਿ; ਅੰਧ ਅਗਿਆਨੀ॥) ਗਿਆਨ ਹੀਣੰ, ਅਗਿਆਨ ਪੂਜਾ॥ ਅੰਧ ਵਰਤਾਵਾ, ਭਾਉ ਦੂਜਾ॥) ਹਮ ਅੰਧੁਲੇ ਅੰਧ. ਬਿਖੈ ਬਿਖੁ ਰਾਤੇ; ਕਿਉ ਚਾਲਹ ਗੁਰ ਚਾਲੀ॥ ਅਨੁਸਾਰ ਦਾਸਨ ਦਾਸ ਜੈਸੇ(ਕਈ ਕੋਟਿ) ਅਣਗਿਣਤ ਹੀ, ਅਗਿਆਨੀ ਵਾਹਿਗੁਰੂ ਜੀ ਨੂੰ ਭੁੱਲ ਕੇ, ਵਿਕਾਰਾਂ ਪਾਪਾਂ ਔਗੁਣਾਂ ਫ਼ੈਸ਼ਨ ਗੰਦੀਆਂ ਮੂਵੀਆਂ ਗੰਦੀਆਂ ਵੈਬਸਾਈਟਾਂ ਦੇਖ ਕੇ, ਦੁਨੀਆਂ ਨੂੰ ਬੰਬਾਂ ਨਾਲ ਫ਼ੂਕ ਕੇ, ਅੰਨ੍ਹੇ ਕੰਮ ਕਰ ਕੇ(ਅੰਧ) ਅੰਨ੍ਹੇ ਹੋ ਰਹੇ ਹਨ। ਯਥਾ:- ਅਸੰਖ ਮੂਰਖ; ਅੰਧ ਘੋਰ॥ ਅਸੰਖ ਚੋਰ; ਹਰਾਮਖੋਰ॥ ਅਸੰਖ ਅਮਰ; ਕਰਿ ਜਾਹਿ ਜੋਰ॥ ਅਸੰਖ ਗਲ ਵਢ; ਹਤਿਆ ਕਮਾਹਿ॥ ਅਸੰਖ ਪਾਪੀ; ਪਾਪੁ ਕਰਿ ਜਾਹਿ॥ ਅਸੰਖ ਕੂੜਿਆਰ; ਕੂੜੇ ਫਿਰਾਹਿ॥ ਅਸੰਖ ਮਲੇਛ; ਮਲੁ ਭਖਿ ਖਾਹਿ॥

ਅਸੰਖ ਨਿੰਦਕ; ਸਿਰਿ ਕਰਹਿ ਭਾਰੁ॥ ਨਾਨਕੁ ਨੀਚੁ ਕਹੈ ਵੀਚਾਰੁ॥ ਵਾਰਿਆ ਨ ਜਾਵਾ; ਏਕ ਵਾਰ॥ ਜੋ ਤੁਧੁ ਭਾਵੈ; ਸਾਈ ਭਲੀ ਕਾਰ॥ ਤੂ ਸਦਾ ਸਲਾਮਤਿ; ਨਿਰੰਕਾਰ॥

ਕਈ ਕੋਟਿ; ਕਿਰਪਨ ਕਠੋਰ॥ ਦਾਸਨ ਦਾਸ ਜੈਸੇ(ਕਈ ਕੋਟਿ) ਅਣਗਿਣਤ, ਕਿਰਪਨ ਤਨ ਮਨ ਕਿਲਵਿਖ ਭਰੇ॥ ਅਨੁਸਾਰ(ਕਠੋਰ) ਪੱਥਰ ਦਿਲ ਬੇਰਹਿਮ ਪਾਪੀ, ਏਕਹਿ ਸੁਪਨੈ ਦਾਮੁ ਨ ਛਡ ਹੈ॥ (ਕਿਰਪਨ) ਸੂਮ ਹਨ। ਅਤਿ ਅਹੰਕਾਰੀ ਵਜ਼ੀਦੇ ਵਾਂਗ ਘੋਰ ਭਿਆਨਕ ਅਤਿਆਚਾਰ ਜ਼ੋਰ ਜ਼ੁਲਮ ਮਹਾਂ ਪਾਪ ਕਰਕੇ, ਧਨ ਜਮ੍ਹਾਂ ਕਰਕੇ, ਆਪਣੇ ਸਿਰ ’ਤੇ ਜਮ ਡੰਡੇ ਖਾਂਦੇ ਹਨ। ਯਥਾ:- ਸੂਮਹਿ ਧਨੁ ਰਾਖਨ ਕਉ ਦੀਆ; ਮੁਗਧੁ ਕਹੈ ਧਨੁ ਮੇਰਾ॥ ਜਮ ਕਾ ਡੰਡੁ.ਮੂੰਡ ਮਹਿ ਲਾਗੈ; ਖਿਨ ਮਹਿ ਕਰੈ ਨਿਬੇਰਾ॥

ਕਈ ਕੋਟਿ; ਅਭਿਗ ਆਤਮ ਨਿਕੋਰ॥ ਦਾਸਨ ਦਾਸ ਜੈਸੇ(ਕਈ ਕੋਟਿ) ਅਣਗਿਣਤ ਸਾਕਤ(ਆਤਮ) ਮਨ ਕਰਕੇ, ਨਾਮੁ ਰੰਗ ਤੋਂ (ਨਿਕੋਰ) (ਨਿ+ਕੋਰ) (ਨਿ) ਵਿਸ਼ੇਸ਼ ਕਰਕੇ(ਕੋਰ) ਕੋਰੇ, ਗੁਰੂ ਜੀ ਦੇ ਪ੍ਰੇਮ ਰੰਗ’ਚ, ਪੱਥਰ ਵਾਂਗ(ਅਭਿਗ) ਭਿੱਜਣ ਤੋਂ ਰਹਿਤ ਹਨ। ਯਥਾ:- ਪਾਥਰ ਕਉ; ਬਹੁ ਨੀਰੁ ਪਵਾਇਆ॥ ਨਹ ਭੀਗੈ; ਅਧਿਕ ਸੂਕਾਇਆ॥

ਕਈ ਕੋਟਿ; ਪਰ ਦਰਬ ਕਉ ਹਿਰਹਿ॥) ਅਸੰਖ ਚੋਰ ਹਰਾਮਖੋਰ॥ ਅਨੁਸਾਰ ਦਾਸਨ ਦਾਸ ਜੈਸੇ (ਕਈ.ਕੋਟਿ) ਅਣਗਿਣਤ ਹੀ, (ਪਰ) ਪਰਾਏ(ਦਰਬ) ਧਨ(ਕਉ) ਨੂੰ(ਹਿਰਹਿ) ਚੁਰਾਉਂਦੇ ਹਨ। ਯਥਾ:- ਮਿਥਿਆ ਹਸਤ; ਪਰ ਦਰਬ ਕਉ ਹਿਰਹਿ॥) ਹਿਰਹਿ ਪਰ ਦਰਬੁ; ਉਦਰ ਕੈ ਤਾਈ॥ ਅਗਨਿ ਨ ਨਿਵਰੈ; ਤ੍ਰਿਸਨਾ ਨ ਬੁਝਾਈ॥ ਹਰਿ ਸੇਵਾ ਬਿਨੁ; ਏਹ ਫਲ ਲਾਗੇ॥ ਨਾਨਕ ਪ੍ਰਭ ਬਿਸਰਤ; ਮਰਿ ਜਮਹਿ ਅਭਾਗੇ॥) ਹਟ ਪਟਣ ਬਿਜ ਮੰਦਰ ਭੰਨੈ; ਕਰਿ ਚੋਰੀ ਘਰਿ ਆਵੈ॥ ਅਗਹੁ ਦੇਖੈ ਪਿਛਹੁ ਦੇਖੈ; ਤੁਝ ਤੇ ਕਹਾ ਛਪਾਵੈ॥) ਪਰ ਦਰਬ ਹਿਰਣੰ, ਬਹੁ ਵਿਘਨ ਕਰਣੰ; ਉਚਰਣੰ ਸਰਬ ਜੀਅ ਕਹ॥ ਲਉ ਲਈ ਤ੍ਰਿਸਨਾ.ਅਤਿਪਤਿ ਮਨ ਮਾਏ; ਕਰਮ ਕਰਤ.ਸਿ ਸੂਕਰਹ॥ ੬॥

ਕਈ ਕੋਟਿ; ਪਰ ਦੂਖਨਾ ਕਰਹਿ॥) ਪਰਾਇਆ ਛਿਦ੍ਰੁ ਅਟਕ ਲੈ; ਆਪਣਾ ਅਹੰਕਾਰੁ ਵਧਾਵੈ॥ ਅਨੁਸਾਰ ਦਾਸਨ ਦਾਸ ਜੈਸੇ(ਕਈ ਕੋਟਿ) ਅਣਗਿਣਤ ਹੀ, (ਪਰ) ਪਰਾਏ(ਦੂਖਨਾ) ਦੋਸ਼ ਅਰੋਪਣਾ(ਕਰਹਿ) ਕਰਦੇ ਹਨ, ਭਾਵ ਨਿੰਦਾ ਕਰਦੇ ਹਨ। ਯਥਾ:- ਨਿੰਦਾ ਚਿੰਦਾ ਕਰਹਿ ਪਰਾਈ; ਝੂਠੀ ਲਾਇਤਬਾਰੀ॥ ਵਾ ਦਾਸਨ ਦਾਸ ਜੈਸੇ ਅਣਗਿਣਤ ਹਤਿਆਰੇ, (ਪਰ) ਵਿਸ਼ੇਸ਼ ਕਰਕੇ ਜੀਆਂ ਨੂੰ, (ਦੂਖਨਾ) ਦੁਖਾਉਣਾ(ਕਰਹਿ) ਕਰਦੇ ਹਨ। ਯਥਾ:- ਅਸੰਖ ਗਲ ਵਢ; ਹਤਿਆ ਕਮਾਹਿ॥) ਕਬੀਰ.ਜੀਅ ਜੁ ਮਾਰਹਿ ਜੋਰੁ ਕਰਿ; ਕਹਤੇ ਹਹਿ ਜੁ ਹਲਾਲੁ॥ ਦਫਤਰੁ ਦਈ ਜਬ ਕਾਢਿ ਹੈ; ਹੋਇਗਾ ਕਉਨੁ ਹਵਾਲੁ॥) ਪਉੜੀ ੫॥ ਲੈ ਫਾਹੇ ਰਾਤੀ ਤੁਰਹਿ; ਪ੍ਰਭੁ ਜਾਣੈ ਪ੍ਰਾਣੀ॥ ਤਕਹਿ ਨਾਰਿ ਪਰਾਈਆ; ਲੁਕਿ ਅੰਦਰਿ ਠਾਣੀ॥ ਸੰਨ੍ਹੀ ਦੇਨਿ ਵਿਖੰਮ ਥਾਇ; ਮਿਠਾ ਮਦੁ ਮਾਣੀ॥ ਕਰਮੀ ਆਪੋ ਆਪਣੀ; ਆਪੇ ਪਛੁਤਾਣੀ॥ ਅਜਰਾਈਲੁ ਫਰੇਸਤਾ; ਤਿਲ ਪੀੜੇ ਘਾਣੀ॥

ਕਈ ਕੋਟਿ; ਮਾਇਆ ਸ੍ਰਮ ਮਾਹਿ॥ ਸ੍ਰਮ ਪੂਰਾ ਬੋਲ ਕੇ ਮਾਹਿ ਕਹੋ, ਛੇਤੀ ਬੋਲਣ ਨਾਲ, ਇੱਕ ਮੰਮਾ ਰਹਿ ਜਾਂਦਾ ਹੈ, ਪਹਿਲੇ ਪਦ ਦੀ ਸੰਪੂਰਨਤਾ, ਅਗਲੇ ਪਦ ਦੇ ਅਰੰਭ ਦੇ ਅੱਖਰ, ਇੱਕੋ ਹੋਣ ਇੱਕ ਅੱਖਰ ਛੱਡਣਾ ਨਹੀਂ। {ਅੱਖਾਂ ਨਾਲ ਪਰ ਇਸਤ੍ਰੀ ਮਰਦ ਦੇ ਰੂਪ ਨੂੰ ਵਿਕਾਰ ਦ੍ਰਿਸ਼ਟੀ ਨਾਲ ਦੇਖਣਾ, ਵਿਕਾਰੀ ਗਾਣੇ ਸੁਣਨੇ ਗਾਉਣੇ, ਜ਼ੋਰ ਜ਼ੁਲਮ ਕਰਕੇ ਮਾਇਆ ਇਕੱਤ੍ਰ ਕਰਨੀ, ਤੇਜ਼ ਮਿਰਚ ਲੂਣ ਮਸਾਲੇ ਤਲ਼ੇ ਪਦਾਰਥ ਰਸਨਾ ਦੇ ਸੁਆਦ, ਵਿਸ਼ੇ ਦੇ ਅਨੇਕ ਭੋਗ ਭੋਗਣੇ, ਸੁੱਤੇ ਹੀ ਰਹਿਣਾ, ਫੈਸ਼ਨ ਲਾਉਣੇ, ਕੁਰਸੀ ਲਈ ਮਰਨਾ ਮਾਰਨਾ, ਆਪਣੀ ਵਡਿਆਈ ਆਪ ਕਰਨੀ ਕਰਾਉਣੀ, ਆਪਣੀ ਵਡਿਆਈ ਸੁਣ ਕੇ, ਖੁਸ਼ ਹੋ ਕੇ ਹੰਕਾਰ ਕਰਨਾ ਮੇਰੇ ਜੈਸਾ ਚੱਕ੍ਰਵਰਤੀ ਬਾਦਸ਼ਾਹ ਭੀ ਨਹੀਂ, ਵਿਕਾਰੀ ਗੱਲ ਕਰ ਸੁਣ ਕੇ ਹੱਸਣਾ, ਸੋਗ ਕਰਨਾ, ਬੱਚੇ ਬੱਚੀਆਂ ਸਮੇਤ ਟੈਲੀਵੀਜ਼ਨ ਦੇ ਭੈੜੇ ਦ੍ਰਿਸ਼ ਦੇਖਣੇ, ਚਾਹ ਕੌਫ਼ੀ ਤੰਬਾਕੂ ਨਸਵਾਰ ਪਾਨ ਭੈੜੇ ਨਸ਼ੇ ਤਾਸ਼ ਜੂਆ ਪਰ ਨਿੰਦਾ ਕੁਸੰਗਤ ਕਰਨੀ, ਪਰਾਇਆ ਹੱਕ ਖਾਣਾ, ਦੂਜੀਆਂ ਜ਼ਾਤਾਂ ਤੋਂ ਨਫ਼ਰਤ ਕਰਕੇ ਕਤਲ ਕਰਨੇ, ਚੋਰੀ ਯਾਰੀ ਮੰਦ ਕਰਮ ਆਦਿ ਸਭ ਨਾਗਣੀ ਮਾਇਆ ਹੈ। ਗੁਰੂ ਜੀ ਦੀ ਪ੍ਰੇਮਾ-ਭਗਤੀ ਸੇਵਾ ਤੋਂ ਬਿਨਾ, ਨਾਗਣੀ ਮਾਇਆ ਦਿਮਾਗ਼ ਰੋਮਿ ੨'ਤੇ ਅਸਵਾਰੀ ਕਰਕੇ ਤੜਫਾਉਂਦੀ ਮਚਾਉਂਦੀ ਨਚਾਉਂਦੀ ਖਾਂਦੀ ਮਾਰਦੀ ਹੈ, ਸਤਿਗੁਰੂ ਸੂਰਮੇਂ ਰੱਖਿਆ ਕਰਦੇ ਹਨ। ਗੁਰੂ ਜੀ ਦਾ ਗਹਿਰ ਗੰਭੀਰ ਸੱਚਾ ਸੁੱਚਾ ਉੱਚਾ ਆਸ਼ਾ ਹੈ। ਪੰਜਾਂ ਪਿਆਰਿਆਂ ਦੁਆਰਾ ਅੰਮ੍ਰਿਤ ਛਕ ਕੇ, ਪਰਉਪਕਾਰ ਸਿਮਰਨ ਗੁਰਬਾਣੀ ਪੜ੍ਹਦਿਆਂ ਸੁਣਦਿਆਂ ਚਾਹ ਕੌਫ਼ੀ ਬੀਅਰ ਬੀੜਾ ਗਾਲ਼ਾਂ ਚੋਰੀ ਯਾਰੀ ਸਮੂਹ ਔਗੁਣ ਤਿਆਗ ਕੇ, ਧਰਮ-ਕ੍ਰਿਤ ਕਰਨ ਦਾ ਸ਼ੁਭ ਸੱਚਾ ਉਪਦੇਸ਼ ਹੈ। ਜਿਵੇਂ ਸੂਰਜ ਵੱਲ ਨੂੰ ਪਿੱਠ ਕਰਕੇ ਤੁਰਨ ਨਾਲ, ਆਪਣੀ ਛਾਂ ਦੀ ਡਾਹ ਨਹੀਂ ਲਈ ਜਾ ਸਕਦੀ, ਸੂਰਜ ਵੱਲ ਚੇਹਰਾ ਕਰਕੇ ਤੁਰਨ ਤੋਂ, ਛਾਂ ਮਗਰ ੨ ਆਉਂਦੀ ਹੈ। ਇਉਂ ਗੁਰੂ ਜੀ ਦੇ ਸਨਮੁਖ ਦਸਵੰਧ ਦੇਣ ਵਾਲੇ ਪ੍ਰੇਮੀ, ਧਰਮ-ਕ੍ਰਿਤ ਕਰਕੇ ਮਾਇਆ ਦੀ ਥਕਾਵਟ ਤੋਂ ਬਚ ਜਾਂਦੇ ਹਨ। ਹਾਥ ਪਾਉ ਕਰਿ ਕਾਮੁ ਸਭੁ; ਚੀਤੁ ਨਿਰੰਜਨ ਨਾਲਿ॥ ਸਰੀਰ ਧਰਮ ਕਾਰ ਕਰੇ, ਰੋਮ ੨ ਨਮਸਕਾਰ ਕਰੇ। ਅੱਖਾਂ ਨਾਲ ਸੁੰਦਰ ਸੱਚੇ ਦੀਦਾਰ ਕਰੇ। ਅੰਦਰ ਬਾਹਰ ਵਸ ਰਹੇ ਸੱਚੇ ਹਰੇ। ਗੁਰਪ੍ਰਸਾਦਿ ਜੱਗ ਤਾਰੇ ਆਪ ਤਰੇ। }ਮਾਇਆ.ਮਨਹੁ ਨ ਵੀਸਰੈ; ਮਾਂਗੈ ਦੰਮਾ ਦੰਮ॥ ਸੋ ਪ੍ਰਭੁ.ਚਿਤਿ ਨ ਆਵਈ; ਨਾਨਕ.ਨਹੀ ਕਰੰਮਿ॥) ਲਿੰਉ ਲਿੰਉ ਕਰਤ; ਫਿਰੈ ਸਭੁ ਲੋਗੁ॥ ਤਾ ਕਾਰਣਿ; ਬਿਆਪੈ ਬਹੁ ਸੋਗੁ॥ ਅਨੁਸਾਰ ਦਾਸਨ ਦਾਸ ਜੈਸੇ (ਕਈ ਕੋਟਿ) ਅਣਗਿਣਤ ਅਤਿ ਦੁਖੀ ਜੀਵ, (ਮਾਇਆ) ਜ਼ਹਿਰ ਡਰੱਗ ਤਮਾਕੂ ਪੂਜਾ ਦਾ ਧਾਨ ਧਨ, ਵਿਕਾਰ ਸੁਆਦ ਇਕੱਤ੍ਰ ਕਰਨ ਦੇ(ਸ੍ਰਮ) ਉੱਦਮ ਕਰਦੇ ੨, (ਸ੍ਰਮ) ਥਕਾਵਟ(ਮਾਹਿ) 'ਚ ਫਸੇ, ਅਤੀ ਦੁਖੀ ਰਹਿੰਦੇ ਹਨ। ਥਕਾਵਟ ਨਾਲ ਢੂਹੀ ਅੰਗ ੨ ਟੁੱਟ ਕੇ ਰੋਗੀ ਹੋ ਕੇ ਮਰ ਰਹੇ ਹਨ। ਯਥਾ:- ਕੋਟਿ ਕਰਮ ਕਰੈ; ਹਉ ਧਾਰੇ॥ ਸ੍ਰਮੁ ਪਾਵੈ; ਸਗਲੇ ਬਿਰਥਾਰੇ॥) ਸਹਸ ਖਟੇ; ਲਖ ਕਉ ਉਠਿ ਧਾਵੈ॥ ਤ੍ਰਿਪਤਿ ਨ ਆਵੈ; ਮਾਇਆ ਪਾਛੈ ਪਾਵੈ॥ ਅਨਿਕ ਭੋਗ; ਬਿਖਿਆ ਕੇ ਕਰੈ॥ ਨਹ ਤ੍ਰਿਪਤਾਵੈ; ਖਪਿ ਖਪਿ ਮਰੈ॥ ਬਿਨਾ ਸੰਤੋਖ; ਨਹੀ ਕੋਊ ਰਾਜੈ॥ ਸੁਪਨ ਮਨੋਰਥ; ਬ੍ਰਿਥੇ ਸਭ ਕਾਜੈ॥

ਨਾਮ ਰੰਗਿ; ਸਰਬ ਸੁਖੁ ਹੋਇ॥ ਬਡਭਾਗੀ; ਕਿਸੈ ਪਰਾਪਤਿ ਹੋਇ॥ ਕਰਨ ਕਰਾਵਨ; ਆਪੇ ਆਪਿ॥ ਸਦਾ ਸਦਾ; ਨਾਨਕ ਹਰਿ ਜਾਪਿ॥ ੫॥) ਮਾਇਆ ਮੋਹ ਪਰੀਤਿ ਧ੍ਰਿਗੁ; ਸੁਖੀ ਨ ਦੀਸੈ ਕੋਇ॥) ਥਾਕੇ ਬਹੁ ਬਿਧਿ ਘਾਲਤੇ; ਤ੍ਰਿਪਤਿ ਨ ਤ੍ਰਿਸਨਾ ਲਾਥ॥ ਸੰਚਿ ਸੰਚਿ ਸਾਕਤ ਮੂਏ; ਨਾਨਕ.ਮਾਇਆ ਨ ਸਾਥ॥) ਪਲਚਿ ਪਲਚਿ ਸਗਲੀ ਮੁਈ; ਝੂਠੈ ਧੰਧੈ ਮੋਹੁ॥ ਇਕ ਸੁ ਹਰਿ ਕੇ ਨਾਮ ਬਿਨੁ; ਅਗੈ ਲਈਅਹਿ ਖੋਹਿ॥) ਮਾਇਆ ਮੋਹਿ; ਕੜੇ ਕੜਿ ਪਚਿਆ॥ ਬਿਨੁ ਨਾਵੈ; ਭ੍ਰਮਿ ਭ੍ਰਮਿ ਭ੍ਰਮਿ ਖਪਿਆ॥ ੧॥)

ਕਈ ਕੋਟਿ; ਪਰਦੇਸ ਭ੍ਰਮਾਹਿ॥ ੧.ਗੁਲਾਮੀ ਲਾਲਚ ਬਿਪਤਾ ਭੁੱਖ ਦੇ ਮਾਰੇ(ਕਈ ਕੋਟਿ) ਅਣਗਿਣਤ ਵਿਚਾਰੇ ਅਤਿ ਦੁਖੀ ਜੀਵ, ਆਪਣੇ ਦੇਸ਼ ਨੂੰ ਛੱਡ ਕੇ, ਪਰਦੇਸ 'ਚ, (ਭ੍ਰਮਾਹਿ) ਭਰਮ ਭਟਕ ਰਹੇ ਹਨ। ਲਾਲਚੀ ਏਜੈਂਟ ਧੋਖਾ ਕਰਕੇ ਬਹੁਤੇ ਬੱਚਿਆਂ ਦੀਆਂ ਜਾਨਾ ਬਰਬਾਦ ਕਰ ਰਹੇ ਹਨ। ਵਿਚਾਰੇ ਰਾਹ 'ਚ ਹੀ ਮਰ ਜਾਂਦੇ ਹਨ, ਦੋ ਨੰਬਰ 'ਚ ਆਉਣ ਵਾਲੇ ਆਪਣੀ ਜ਼ਿੰਦਗੀ ਦਾ ਖ਼ਿਆਲ ਜ਼ਰੂਰ ਬਰ ਜ਼ਰੂਰ ਹੀ ਰਨ। ੨.(ਕਈ ਕੋਟਿ) ਅਣਗਿਣਤ ਵਿਚਾਰੇ ਦੁਖੀ ਜੀਵ, ਦੇਸੁ ਛੋਡਿ; ਪਰਦੇਸਹਿ ਧਾਇਆ॥ ਪੰਚ ਚੰਡਾਲ; ਨਾਲੇ ਲੈ ਆਇਆ॥ ਅਨੁਸਾਰ ਨਿਰਗੁਨ ਬ੍ਰਹਮ ਰੂਪੀ ਦੇਸ਼ ਨੂੰ ਛੱਡ ਕੇ, ਔਗੁਣਾਂ ਵਿਕਾਰਾਂ ਰੂਪੀ ਪਰਦੇਸ'ਚ, (ਭ੍ਰਮਾਹਿ) ਭਰਮ ਭਟਕ ਰਹੇ ਹਨ। ਯਥਾ:- ਭਰਮੇ; ਸੁਰਿ ਨਰ ਦੇਵੀ ਦੇਵਾ॥ ਭਰਮੇ; ਸਿਧ ਸਾਧਿਕ ਬ੍ਰਹਮੇਵਾ॥ ਭਰਮਿ ਭਰਮਿ; ਮਾਨੁਖ ਡਹਕਾਏ॥ ਦੁਤਰ ਮਹਾ ਬਿਖਮ; ਇਹ ਮਾਏ॥ ਗੁਰਮੁਖਿ; ਭ੍ਰਮ ਭੈ ਮੋਹ ਮਿਟਾਇਆ॥ ਨਾਨਕ; ਤੇਹ ਪਰਮ ਸੁਖ ਪਾਇਆ॥

ਜਿਤੁ ਜਿਤੁ ਲਾਵਹੁ; ਤਿਤੁ ਤਿਤੁ ਲਗਨਾ॥ ਨਾਨਕ ਕਰਤੇ ਕੀ; ਜਾਨੈ ਕਰਤਾ ਰਚਨਾ॥ ੨॥ ਪਰਮਪੂਜਨੀਕ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖੵ ਹਰਿ॥ ਪਰਮ ਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ, ਵਾਹਿਗੁਰੂ ਜੀ ਦੇ ਸਨਮੁਖ ਫ਼ੁਰਮਾ ਰਹੇ ਹਨ:- ਉਪ੍ਰੋਕਤ ਕਰਤੇ ਕੀ ਰਚਨਾ ਨੂੰ ਕਰਤਾ ਪੁਰਖ ਜੀ ਹੀ(ਜਾਨੈ) ਜਾਣਦੇ ਹਨ। ਹੇ ਵਾਹਿਗੁਰੂ ਜੀ!(ਜਿਤੁ) ਜਿਸ(ਜਿਤੁ) ਜਿਸ ਪਾਸੇ, ਜੀਆਂ ਨੂੰ(ਲਾਵਹੁ) ਲਾਉਂਦੇ ਹੋਂ, (ਤਿਤੁ) ਤਿਸ(ਤਿਤੁ) ਤਿਸ ਤਰਫ਼ ਲਗਨਾ ਕਰਦੇ ਹਨ। ਯਥਾ:- ਜਿਤੁ ਜਿਤੁ ਲਾਵਹੁ; ਤਿਤੁ ਤਿਤੁ ਲਗਨਾ॥ ਨਾਨਕ ਠਾਕੁਰ; ਸਦਾ ਅਲਿਪਨਾ॥ ੧੧॥) ਜਿਤੁ ਜਿਤੁ ਲਾਵਹੁ; ਤਿਤੁ ਲਗਹਿ ਹਰਿ ਨਾਥ॥ ਨਾਨਕ ਇਨ ਕੈ; ਕਛੂ ਨ ਹਾਥ॥ ੮॥ ੬॥) ਵਾ ਜੇਤੀ ਪ੍ਰਭੂ ਜਨਾਈ; ਰਸਨਾ ਤੇਤ ਭਨੀ॥ ਅਨੁਸਾਰ ਜਿਤਨੀ ਵਾਹਿਗੁਰੂ ਜੀ ਨੇ ਦਾਸਨਦਾਸ ਨੂੰ, ਆਪਣੀ ਰਚਨਾ ਅਜਪਾ ਜਾਪ ਕਰਦੀ ਜਣਾਈ ਹੈ, ਤਿਤਨੀ ਹੀ ਕਹੀ ਹੈ। ਨਾਨਕ.ਰਚਨਾ ਪ੍ਰਭਿ ਰਚੀ; ਬਹੁ ਬਿਧਿ ਅਨਿਕ ਪ੍ਰਕਾਰ॥ ਅਨੁਸਾਰ ਬਹੁਤ ਤਰ੍ਹਾਂ ਦੀ ਬੇਅੰਤ ਹੋਣ ਦਾ ਕਾਰਨ, ਸਾਰੀ ਕਹੀ ਨਹੀਂ ਜਾ ਸਕਦੀ, ਕਿਉਂ ਜੋ ਇੱਕ ਜੀਵ 'ਚ ਅਨੇਕਾਂ ਜੀਅ ਹਨ, ਉਨਾਂ ਅੰਦਰ ਹੋਰ ਬ੍ਰੀਕ ਜੀਅ ਹਨ। ਬੇਅੰਤ ਜੀਵ ਖ਼ੁਰਦਬੀਨ ਨਾਲ ਦਿਸਦੇ ਹਨ। ਖ਼ੁਰਦਬੀਨ ਦੇ ਦੇਖਣ ਤੋਂ ਭੀ ਜੀਅ ਬ੍ਰੀਕ ਹਨ। ਇਸ ਲਈ

ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਕਰਤੇ ਪੁਰਖੁ ਜੀ (ਕੀ) ਦੀ ਵਿਸਮਾਦ ਰਚਨਾ ਨੂੰ ਸਵਾਰਨਾ, ਕਰਤਾ ਪੁਰਖੁ ਜੀ ਹੀ(ਜਾਨੈ) ਜਾਣਦੇ ਹਨ। ਹੇ ਵਾਹਿਗੁਰੂ ਜੀ !ਉਪ੍ਰੋਕਤ ਰਚਨਾ, ਆਪੋ ਆਪਣੀ ਵਾਸ਼ਨਾ ਅਨੁਸਾਰ ਲੱਗੀ ਹੋਈ ਹੈ। ਦਾਸਨਦਾਸ'ਤੇ ਆਪ ਜੀ ਨੇ ਕ੍ਰਿਪਾ ਕੀਤੀ ਹੈ, ਇਸ ਲਈ ਦਾਸਨਦਾਸ ਕੂਕਰ ਨੂੰ(ਜਿਤੁ) ਜਿਸ(ਜਿਤੁ) ਜਿਸ ਪਾਸੇ, ਗੁਰੂ ਸੇਵਾ ਸਿਮਰਨ ਪ੍ਰੇਮਾ-ਭਗਤੀ ਕਰਨ ਕਰਾਉਣ, ਨਾਮ ਜਪਣ ਜਪਾਉਣ'ਚ(ਲਾਵਹੁ) ਲਾਉਂਦੇ ਹੋਂ, (ਤਿਤੁ) ਤਿਸ(ਤਿਤੁ) ਤਿਸ ਤਰਫ਼, ਲਗਨਾ ਕਰਦਾ ਹੈ॥ ੨॥ ਯਥਾ:- ਕਬੀਰ ਕੂਕਰੁ.ਰਾਮ ਕੋ; ਮੁਤੀਆ ਮੇਰੋ ਨਾਉ॥ ਗਲੇ ਹਮਾਰੇ ਜੇਵਰੀ; ਜਹ ਖਿੰਚੈ ਤਹ ਜਾਉ॥) ਹੁਕਮਿ ਰਜਾਈ ਚਲਣਾ; ਨਾਨਕ ਲਿਖਿਆ ਨਾਲਿ॥) ਸੋ ਪਾਤਿਸਾਹੁ.ਸਾਹਾ ਪਾਤਿਸਾਹਿਬੁ; ਨਾਨਕ ਰਹਣੁ ਰਜਾਈ॥) ਜਹ ਬੈਸਾਲਹਿ ਤਹ ਬੈਸਾ ਸੁਆਮੀ; ਜਹ ਭੇਜਹਿ ਤਹ ਜਾਵਾ॥

ਕਈ ਕੋਟਿ; ਸਿਧ ਜਤੀ ਜੋਗੀ॥ ੧.ਪਰਮਪੂਜਨੀਕ ਕਰਤਾ ਪੁਰਖ ਵਾਹਿਗੁਰੂ ਜੀ ਨੇ, (ਕਈ ਕੋਟਿ) ਅਣਗਿਣਤ ਹੀ, [੧]ਸਿਧ [੨]ਜਤੀ [੩]ਜੋਗੀ ਰਚੇ ਹਨ। [੧]ਸਿਧ:- ਸਿੱਧੀਆਂ ਰਿੱਧੀਆਂ ਨੂੰ ਪ੍ਰਾਪਤ, ਜੋਗ ਮਾਰਗ ਦੇ ਅਚਾਰੀਆ। [੨]ਜਤੀ:- ਇੰਦ੍ਰਿਆਂ ਨੂੰ ਕਾਬੂ ਰੱਖ ਕੇ, ਬ੍ਰਹਮਚਰਜ ਰੱਖਣ ਵਾਲੇ ਬ੍ਰਹਮਚਾਰੀ। [੩]ਜੋਗੀ:- ਯਮ ਨੇਮ ਆਸਣ ਪ੍ਰਾਣਾਯਾਮ ਪ੍ਰਤਿਹਾਰ ਧਾਰਨਾ ਧਿਆਨ ਸਮਾਧ, ਜੋਗ ਦੇ ਅੱਠ ਅੰਗ ਸਿੱਖ ਕੇ, ਲੈ ਜੋਗ ਮੰਤ੍ਰ ਜੋਗ ਹਠ ਜੋਗ ਗਿਆਨ ਜੋਗ, ਰਾਜ ਜੋਗ ਭਗਤ ਜੋਗ ਅਗਰਭਤ ਜੋਗ ਸਗਰਭਤ ਜੋਗ ਆਦਿ ਜੋਗ ਮਤਿ ਅਨੁਸਾਰ ਅਨੇਕ ਪ੍ਰਕਾਰ ਦਾ ਜੋਗ ਕਮਾਉਣ ਵਾਲਾ ਜੋਗੀ ਹੈ। ੨.ਪਰਮਪੂਜਨੀਕ ਕਰਤਾ ਪੁਰਖ ਵਾਹਿਗੁਰੂ ਜੀ ਨੇ, (ਕਈ ਕੋਟਿ) ਅਣਗਿਣਤ ਹੀ, ਵਾਹਿਗੁਰੂ ਜੀ ਨੂੰ(ਸਿਧ) ਪ੍ਰਾਪਤ ਜੀਵਨ ਮੁਕਤਿ, [੧੦](ਜਤੀ) ਸਭ ਤਰ੍ਹਾਂ ਦੇ ਵਿਸ਼ਿਆਂ ਨੂੰ ਜਿੱਤਣ ਵਾਲੇ, ਵਾਹਿਗੁਰੂ ਜੀ'ਚ ਜੁੜੇ ਹੋਏ ਗੁਰਮੁਖਿ ਜੋਗੀ ਹਨ। ਯਥ:- ਐਸਾ ਜੋਗੁ ਕਮਾਵਹੁ ਜੋਗੀ॥ ਜਪ ਤਪ ਸੰਜਮੁ; ਗੁਰਮੁਖਿ ਭੋਗੀ॥) ਗੁਰਸਿਖ ਜੋਗੀ ਜਾਗਦੇ; ਮਾਇਆ ਅੰਦਰਿ ਕਰਨਿ ਉਦਾਸੀ॥ [੧੦]ਵਿਸ਼ਾ ਨੌਂ ਪ੍ਰਕਾਰ:- [੧]ਪਰ ਤ੍ਰਿਅ ਰੂਪ ਨ ਦੇਖਦੇ; ਗੁਰਮੁਖਿ ਸੰਤ ਮਹੰਤ। [੨]ਸ੍ਰਵਣ [੩]ਸਿਮਰਨ [੪]ਕੀਰਤੀ, [੫]ਚਿਤਵਨ [੬]ਬਾਤ ਇਕੰਤ॥ [੭]ਦ੍ਰਿੜ ਸੰਕਲਪ [੮]ਪਰਯਤਨ ਤਨ; [੯]ਪ੍ਰਾਪਤ ਨੌਂ ਕਹੰਤ। [੧]ਪਰਾਇਆ ਰੂਪ ਤੱਕਣਾ। [੨]ਵਿਕਾਰ ਦੀਆਂ ਗੱਲਾਂ ਸੁਣਨੀਆਂ, [੩]ਪਰਾਏ ਸਰੂਪ ਨੂੰ ਯਾਦ ਕਰਨਾ, [੪]ਸਰੂਪ ਦੀ ਮਹਿਮਾ ਕਰਨੀ, [੫]ਸਰੂਪ ਨੂੰ ਚਿਤਵਣਾ, [੬]ਇਕਾਂਤ ਹੋ ਕੇ ਵਿਕਾਰੀ ਗੱਲਾਂ ਕਰਨੀਆਂ, [੭]ਪ੍ਰਾਪਤੀ ਲਈ ਪੱਕਾ ਸੰਕਲਪ ਕਰ ਲੈਣਾ, [੮]ਪ੍ਰਾਪਤੀ ਲਈ(ਪਰ+ਯਤਨ) (ਪਰ) ਵਿਸ਼ੇਸ਼ ਕਰਕੇ ਯਤਨ ਕਰਨਾ, [੯]ਪ੍ਰਾਪਤੀ ਕਰ ਲੈਣੀ। ਸੋ ਛਿਅ ਜਤੀ ਮਾਇਆ ਕੇ ਬੰਦਾ॥ ਕਿਹਾ ਹੈ, ਇਸ ਲਈ ਗੁਰਮਤਿ ਅਨੁਸਾਰ ਨੌਂ ਪ੍ਰਕਾਰ ਦੇ ਵਿਸ਼ੇ, ਸਮੂਹ ਮੰਦ ਸੰਕਲਪਾਂ ਨੂੰ ਜਿੱਤਣ ਵਾਲਾ ਜਤੀ ਹੈ।

ਕਈ ਕੋਟਿ; ਰਾਜੇ ਰਸ ਭੋਗੀ॥ ੧.ਇੰਦ੍ਰ ਵਾਂਗ ਕਈ ਕੋਟਿ ਹੀ ਰਾਜੇ, ਆਪਣੇ ਲੀਲਾ ਭਵਨ ਬਣਾ ਕੇ, ਮਾਇਆ ਨਾਚ ਗਾਣੇ ਵਿਸ਼ੇ ਵਿਕਾਰ ਪਦਾਰਥਾਂ ਦੇ ਰਸ ਭੋਗਣ ਵਾਲੇ ਭੋਗੀ ਹੋਏ ਹਨ। ਯਥਾ:- ਰਾਜ ਲੀਲਾ.ਰਾਜਨ ਕੀ ਰਚਨਾ; ਕਰਿਆ ਹੁਕਮੁ ਅਫਾਰਾ॥ ਸੇਜ ਸੋਹਨੀ.ਚੰਦਨੁ ਚੋਆ;

ਨਰਕ ਘੋਰ ਕਾ ਦੁਆਰਾ॥ ੨.(ਰਸ) ਮਹਾਂ ਵਿਸਮਾਦ ਬ੍ਰਹਮਾਨੰਦ ਰਸ ਨੂੰ(ਭੋਗੀ) ਭੋਗਣ ਵਾਲੇ, ਆਪਣੇ ਰਿਦੇ 'ਚ, ਪਰਮਪੂਜਨੀਕ ਨਾਮ ਵਸਾਉਣ ਵਾਲੇ, ਰਾਜੇ ਭਗਤ ਬ੍ਰਹਮਗਿਆਨੀ, ਕਈ ਕੋਟਿ ਹੀ ਹੋਏ ਹਨ, ਹੁਣ ਹਨ। ਜਿਵੇਂ ਭਗਤ ਸ੍ਰੀ ਸੈਣ ਸਾਹਿਬ ਜੀ। ਯਥ:- ਜਿਸੁ ਨਾਮੁ ਰਿਦੈ; ਸੋਈ ਵਡ ਰਾਜਾ॥) ਜਿਸ ਨੋ ਬਖਸੇ; ਸਿਫਤਿ ਸਾਲਾਹ॥ ਨਾਨਕ; ਪਾਤਿਸਾਹੀ ਪਾਤਿਸਾਹੁ॥) ਪਾਤਿਸਾਹੀ ਭਗਤ ਜਨਾ ਕਉ ਦਿਤੀਅਨੁ; ਸਿਰਿ ਛਤੁ ਸਚਾ ਹਰਿ ਬਣਾਇ॥

ਕਈ ਕੋਟਿ; ਪੰਖੀ ਸਰਪ ਉਪਾਏ॥ ਕਈ ਕੋਟਿ; ਪਾਥਰ ਬਿਰਖ ਨਿਪਜਾਏ॥ ਵਾਹਿਗੁਰੂ ਜੀ ਨੇ ਭਿੰਨ ੨ ਜ਼ਾਤਾਂ ਦੇ, (ਕਈ.ਕੋਟਿ) ਅਣਗਿਣਤ ਹੀ ਪੰਖੀ(ਸਰਪ) ਸੱਪ(ਉਪਾਏ) ਪੈਦਾ ਕੀਤੇ ਹਨ। ਕਈ ਜਨਮ; ਸੈਲ ਗਿਰਿ ਕਰਿਆ॥) ਕਈ ਜਨਮ; ਸਾਖ ਕਰਿ ਉਪਾਇਆ॥ ਲਖ ਚਉਰਾਸੀਹ ਜੋਨਿ ਭ੍ਰਮਾਇਆ॥ ੨॥ ਅਨੁਸਾਰ ਪੱਥਰ ਬਿਰਖ ਜੂਨ ਹੈ। ਅਣਗਿਣਤ ਕਿਸਮਾਂ ਦੇ(ਕਈ ਕੋਟਿ) ਅਣਗਿਣਤ ਹੀ ਪਾਥਰ (ਬਿਰਖ) ਦਰੱਖਤ(ਨਿਪਜਾਏ) ਪੈਦਾ ਕੀਤੇ ਹਨ। ਯਥਾ:- ਅਨਿਕ ਪਾਰਜਾਤ; ਅਨਿਕ ਮੁਖਿ ਬੇਨ॥

ਕਈ ਕੋਟਿ; ਪਵਣ ਪਾਣੀ ਬੈਸੰਤਰ॥ ਇੱਕ ਬ੍ਰਹਮੰਡ 'ਚ ੪੯ ਕ੍ਰੋੜ ਤਰ੍ਹਾਂ ਦੀ ਪੌਣ ਦੱਸਦੇ ਹਨ। ਕਾਲ਼ਾ ਚਿੱਟਾ ਨੀਲਾ ਖ਼ਾਰਾ ਕੌੜਾ ਕਸੈਲ਼ਾ ਤੇਲੀਆ ਕ੍ਰੋੜਾਂ ਤਰ੍ਹਾਂ ਦੇ ਪਾਣੀ ਹਨ। ਸਮੁੰਦ੍ਰ'ਚ ਅਰਬਾਂ ਮਣਾਂ ਪਾਣੀ ਨੂੰ ਸਾੜਨ ਵਾਲੀ ਬੜਵਾਨਲ ਅਗਨੀ ਹੈ। ਖਾਣਾ ਹਜ਼ਮ ਕਰਨ ਵਾਲੀ ਜਠਰਾਗਨਿ ਅਗਨੀ ਹੈ, ਜੰਗਲ਼ਾਂ ਨੂੰ ਸਾੜਨ ਵਾਲੀ ਡੌ ਅਗਨੀ ਹੈ। ਸਮਾਨ ਅਗਨੀ ਸਭ ਥਾਈਂ ਹੈ, ਸੋ ਤੋਲਣ ਮਿਨਣ ਗਿਨਣ ਤੋਂ ਰਹਿਤ, (ਕਈ ਕੋਟਿ) ਅਣਗਿਣਤ ਹੀ(ਬੈਸੰਤਰ) ਅਗਨੀਆਂ(ਪਵਣ) ਹਵਾਵਾਂ ਪਾਣੀ ਹਨ। ਯਥਾ:- ਅਨਿਕ ਪਵਨ ਪਾਵਕ ਅਰੁ ਨੀਰ॥

ਕਈ ਕੋਟਿ; ਦੇਸ ਭੂ ਮੰਡਲ॥ ਵਾਹਿਗੁਰੂ ਜੀ ਨੇ.ਕਈ ਕੋਟਿ ਹੀ(ਭੂ) ਧਰਤੀਆਂ ਦੇਸ(ਮੰਡਲ) ਅਸਥਾਨ ਬਣਾਏ ਹਨ।

ਕਈ ਕੋਟਿ; ਸਸੀਅਰ ਸੂਰ ਨਖ੍ਹਤ੍ਰ॥ (ਕਈ ਕੋਟਿ) ਬੇਅੰਤ ਹੀ, (ਸੂਰ) ਸੂਰਜ(ਸਸੀਅਰ) ਚੰਦ(ਨਖ੍ਹਤ੍ਰ) ਤਾਰੇ ਮੰਡਲ ਰਚੇ ਹਨ। ਯਥਾ:- ਕੇਤੇ ਇੰਦ ਚੰਦ.ਸੂਰ ਕੇਤੇ; ਕੇਤੇ ਮੰਡਲ ਦੇਸ॥) ਅਨਿਕ ਸੂਰ ਸਸੀਅਰ ਨਖਿਆਤਿ॥) ਕੋਟਿ ਸੂਰ ਜਾ ਕੈ ਪਰਗਾਸ॥

ਕਈ ਕੋਟਿ ਦੇਵ ਦਾਨਵ; ਇੰਦ੍ਰ ਸਿਰਿ ਛਤ੍ਰ॥) ਗਾਵਨਿ ਤੁਧਨੋ, ਇੰਦ੍ਰ ਇੰਦ੍ਰਾਸਣਿ ਬੈਠੇ; ਦੇਵਤਿਆ ਦਰਿ ਨਾਲੇ॥) ਕੇਤੇ ਦੇਵ ਦਾਨਵ.ਮੁਨਿ ਕੇਤੇ; ਕੇਤੇ ਰਤਨ ਸਮੁੰਦ॥ ਅਨੁਸਾਰ ਵਾਹਿਗੁਰੂ ਜੀ ਨੇ(ਕਈ ਕੋਟਿ) ਅਣਗਿਣਤ ਹੀ, ਦੇਵ) ਦੇਵਤੇ(ਦਾਨਵ) ਦੈਂਤ, ਇੰਦ੍ਰ ਆਦਿ ਆਪਣੇ ਸਿਰਿ 'ਤੇ ਛਤ੍ਰ ਧਰਨ ਵਾਲੇ ਪੈਦਾ ਕੀਤੇ ਹਨ। ਯਥਾ:- ਕਈ ਕੋਟ ਇੰਦ੍ਰ ਜਿਹ ਪਾਨਹਾਰ॥) ਅਨਿਕ ਦੇਵੀ ਦੇਵਾ ਬਹੁ ਭਾਂਤਿ॥ ੪॥ ਕੋਟਿ ਇੰਦ੍ਰ ਇੰਦ੍ਰਾਣਿ; ਸਾਹਿ ਸਾਹਾਣਿ ਗਣਿੱਜੈ॥

ਸਗਲ ਸਮਗ੍ਰੀ; ਅਪਨੈ ਸੂਤਿ ਧਾਰੈ॥ ਵਾਹਿਗੁਰੂ ਸਤਿਗੁਰੂ ਸਾਹਿਬ ਜੀ ਨੇ, (ਸਗਲ) ਸਾਰੀ (ਸਮਗ੍ਰੀ) ਰਚਨਾ, ਅਪਨੈ, ਅਨਤ ਕਲਾਵਾਨ ਨਿਰਗੁਨ ਪ੍ਰਕਾਸ਼ ਸਰੂਪ(ਸੂਤਿ) ਧਾਗੇ ਨਾਲ, (ਸੂਤਿ)

ਮਰਯਾਦਾ 'ਚ (ਧਾਰੈ) ਟਿਕਾਈ ਹੋਈ ਹੈ। ਯਥਾ:- ਸਗਲ ਸਮਗ੍ਰੀ; ਤੁਮਰੈ ਸੂਤ੍ਰਿ ਧਾਰੀ॥ ਤੁਮ ਤੇ ਹੋਇ; ਸੁ ਆਗਿਆਕਾਰੀ॥) ਆਪੇ ਜਲੁ ਆਪੇ ਥਲੁ ਥੰਮ੍ਹਨੁ; ਆਪੇ ਕੀਆ ਘਟਿ ਘਟਿ ਬਾਸਾ॥ ਆਪੇ ਨਰੁ ਆਪੇ ਫੁਨਿ ਨਾਰੀ; ਆਪੇ ਸਾਰਿ ਆਪ ਹੀ ਪਾਸਾ॥ ਗੁਰਮੁਖਿ ਸੰਗਤਿ ਸਭੈ ਬਿਚਾਰਹੁ; ਵਾਹੁ ਵਾਹੁ ਕਾ ਬਡਾ ਤਮਾਸਾ॥ ੨॥) ਸਭ ਪਰੋਈ; ਇਕਤੁ ਧਾਗੈ॥ ਜਿਸੁ ਲਾਇ ਲਏ; ਸੋ ਚਰਣੀ ਲਾਗੈ॥) ਸਗਲ ਸਮਗ੍ਰੀ; ਜਾ ਕੈ ਸੂਤਿ ਪਰੋਈ॥ ਘਟ ਘਟ ਅੰਤਰਿ; ਰਵਿਆ ਸੋਈ॥ ੨॥

ਨਾਨਕ ਜਿਸੁ ਜਿਸੁ ਭਾਵੈ; ਤਿਸੁ ਤਿਸੁ ਨਿਸਤਾਰੈ॥ ੩॥ ਗੁਰ ਨਾਨਕ ਦੇਵ ਗੋਵਿੰਦ ਰੂਪ॥ ਸਤਿਗੁਰੂ ਨਾਨਕ ਦੇਵ ਵਾਹਿਗੁਰੂ ਮਹੱਲਾ ਪੰਜਵਾਂ ਜੀ ਫ਼ੁਰਮਾਉਂਦੇ ਹਨ:- ਸਤਿਗੁਰੂ ਸਾਹਿਬਾਨ ਜੀ ਨੇ ਆਪਣੇ ਨਿਰਗੁਨ ਸਰੂਪ ਜੀ'ਚੋਂ, ਅਣਗਿਣਤ ਸਿਧ ਜਤੀ ਜੋਗੀ, ਰਾਜੇ ਪੰਛੀ ਸੱਪ ਪੱਥਰ ਬ੍ਰਿਖ, ਪੌਣ ਪਾਣੀ ਬੈਸੰਤਰ, ਦੇਸ਼ ਭੂ ਮੰਡਲ, ਸੂਰਜ ਚੰਦ ਤਾਰੇ ਮੰਡਲ, ਦੇਵ ਦਾਨਵ ਇੰਦ੍ਰ ਪੈਦਾ ਕੀਤੇ ਹਨ। ਇਨ੍ਹਾਂ ਨੂੰ ਆਪਣੇ ਹੁਕਮ 'ਚ ਸੰਭਾਲ ਕੇ ਰੱਖਦੇ ਹਨ। ਐਸੇ ਅਨਤ ਕਲਾਵਾਨ ਸਤਿਗੁਰੂ ਸਾਹਿਬਾਨ ਜੀ ਦੇ ਵਿਸਮਾਦ ਪਰਉਪਕਾਰ ਕੌਤਕ, ਕੁਰਬਾਨੀ ਗੁਰਬਾਣੀ ਜੀ, ਜਿਸੁ ਜਿਸੁ ਪ੍ਰੇਮੀ ਸੇਵਕ ਜੀ ਨੂੰ, ਤੇਰਾ ਕੀਆ ਮੀਠਾ ਲਾਗੈ॥) ਗੁਰਮੁਖਿ ਤੇਰਾ ਭਾਣਾ ਭਾਵੈ॥ ਅਨੁਸਾਰ(ਭਾਵੈ) ਭਾਉਂਦੇ ਹਨ, ਤਿਸੁ ਤਿਸੁ ਨੂੰ, ਵਿਸ਼ੇ ਰੂਪੀ ਜਲ ਦੇ ਸਮੁੰਦ੍ਰ'ਚ ਡੁੱਬੇ ਨੂੰ(ਨਿਸਤਾਰੈ) ਤਾਰ ਲੈਂਦੇ ਹਨ॥ ੩॥ ਯਥਾ:- ਪੰਕਜ ਮੋਹ.ਨਿਘਰਤੁ ਹੈ ਪ੍ਰਾਨੀ; ਗੁਰੁ.ਨਿਘਰਤ ਕਾਢਿ ਕਢਾਵੈਗੋ॥ ਤ੍ਰਾਹਿ ਤ੍ਰਾਹਿ ਸਰਨਿ ਜਨ ਆਏ; ਗੁਰੁ ਹਾਥੀ ਦੇ ਨਿਕਲਾਵੈਗੋ॥) ਗੁਰੁ ਬੋਹਿਥੁ; ਵਡਭਾਗੀ ਮਿਲਿਆ॥ ਨਾਨਕ ਦਾਸ ਸੰਗਿ; ਪਾਥਰ ਤਰਿਆ॥)

ਕਈ ਕੋਟਿ; ਰਾਜਸ ਤਾਮਸ ਸਾਤਕ॥ ਕਈ ਕੋਟਿ ਬੇਦ ਪੁਰਾਨ; ਸਿਮ੍ਰਿਤਿ ਅਰੁ ਸਾਸਤ॥) ਰਜ ਗੁਣ ਤਮ ਗੁਣ ਸਤ ਗੁਣ ਕਹੀਐ; ਏਹ ਤੇਰੀ ਸਭ ਮਾਇਆ॥ ਅਨੁਸਾਰ(ਕਈ ਕੋਟਿ) ਅਣਗਿਣਤ ਹੀ, (ਰਾਜਸ) ਰਜੋ ਗੁਣੀ(ਤਾਮਸ) ਤਮੋ ਗੁਣੀ(ਸਾਤਕ) ਸਤੋ ਗੁਣੀ ਹੋ ਰਹੇ ਹਨ। ੪ ਵੇਦ ੬ ਸ਼ਾਸ਼ਤ੍ਰ ੨੭ ਸਿੰਮ੍ਰਤੀਆਂ ਦੀ ਕਿਹੜੀ ਗੱਲ ਹੈ?(ਕਈ ਕੋਟਿ) ਅਣਗਿਣਤ ਹੀ, ਬੇਦ ਪੁਰਾਨ(ਸਿਮ੍ਰਿਤਿ) ਸਿੰਮ੍ਰਿਤੀਆਂ ਅਰੁ(ਸਾਸਤ) ਸ਼ਾਸਤ੍ਰ ਹਨ।

ਕਈ ਕੋਟਿ; ਕੀਏ ਰਤਨ ਸਮੁਦ॥ ਕਈ ਕੋਟਿ; ਨਾਨਾ ਪ੍ਰਕਾਰ ਜੰਤ॥ ਅਕਾਲ ਪੁਰਖੁ ਜੀ ਨੇ, (ਕਈ.ਕੋਟਿ) ਅਣਗਿਣਤ ਹੀ(ਸਮੁਦ) ਸਮੁੰਦ੍ਰ, ਉਨ੍ਹਾਂ 'ਚ (ਕਈ.ਕੋਟਿ) ਅਣਗਿਣਤ ਹੀ ਹੀਰੇ ਜਵਾਹਰਾਤ ਰਤਨ ਪੈਦਾ(ਕੀਏ) ਕੀਤੇ ਹਨ। (ਕਈ ਕੋਟਿ) ਅਣਗਿਣਤ ਹੀ(ਨਾਨਾ) ਅਨੇਕ(ਪ੍ਰਕਾਰ) ਭਾਂਤ ੨ ਦੇ ਹਾਥੀ ਕ੍ਰਿਮ(ਜੰਤ) ਜੀਵ ਰਚੇ ਹਨ। ਇਤਨੇ ਸੂਖਮ ਹਨ ਜੋ ਖ਼ੁਰਦਬੀਨ ਨਾਲ ਭੀ ਨਹੀਂ ਦਿਸਦੇ।

ਕਈ ਕੋਟਿ; ਕੀਏ ਚਿਰ ਜੀਵੇ॥ ਵਾਹਿਗੁਰੂ ਜੀ ਨੇ(ਕਈ.ਕੋਟਿ) ਅਣਗਿਣਤ ਹੀ, ਪੂਰਾ ਸਾਚੁ ਪਿਆਲਾ ਸਹਜੇ; ਤਿਸਹਿ ਪੀਆਏ.ਜਾ ਕਉ ਨਦਰਿ ਕਰੇ॥ ਅਨੁਸਾਰ ਨਾਮ ਜਪ ੨ ਕੇ ਅੰਮ੍ਰਿਤ ਪੀ ੨ ਕੇ, ਗੁਰੂ ਜੀ ਤੋਂ ਸ਼ਹੀਦ ਹੋ ਕੇ, (ਚਿਰ) ਲੰਮਾਂ ਸਮਾਂ ਭਾਵ ਸਦਾ ਹੀ(ਜੀਵੇ) ਜਿਉਣ ਵਾਲੇ, ਇਕਿ ਨਿਰੰਕਾਰੀ; ਨਾਮ ਆਧਾਰਿ॥ ਮਹਾਂਪੁਰਸ਼, (ਕੀਏ) ਪੈਦਾ ਕੀਤੇ ਹਨ। ਯਥਾ:- ਪਾਂਚ ਬਰਖ ਕੋ.ਅਨਾਥੁ ਧ੍ਰੂ ਬਾਰਿਕੁ; ਹਰਿ ਸਿਮਰਤ.ਅਮਰ ਅਟਾਰੇ॥) ਬ੍ਰਹਮਗਿਆਨੀ ਸਦ ਜੀਵੈ; ਨਹੀ ਮਰਤਾ॥) ਕਈ

ਕੋਟਿ; ਨਾਮ ਰਸੁ ਪੀਵਹਿ॥ ਅਮਰ ਭਏ; ਸਦ ਸਦ ਹੀ ਜੀਵਹਿ॥) ਜਰਾ ਮਰਾ.ਨਹ ਵਿਆਪਈ; ਫਿਰਿ.ਦੂਖੁ ਨ ਪਾਇਆ॥ ਪੀ ਅੰਮ੍ਰਿਤੁ ਆਘਾਨਿਆ; ਗੁਰਿ.ਅਮਰ ਕਰਾਇਆ॥) ਅਮਰ ਭਏ, ਅਮਰਾਪਦੁ ਪਾਇਆ॥ ਸਾਧਸੰਗਿ; ਨਾਨਕ ਹਰਿ ਧਿਆਇਆ॥) ਨਿਹਚਲੁ ਸਚੁ ਖੁਦਾਇ ਏਕੁ; ਖੁਦਾਇ ਬੰਦਾ ਅਬਿਨਾਸੀ॥) ਸੰਤ ਤੁਮਾਰੇ ਤੁਮਰੇ ਪ੍ਰੀਤਮ; ਤਿਨ ਕਉ.ਕਾਲ ਨ ਖਾਤੇ॥ ਰੰਗਿ ਤੁਮਾਰੈ ਲਾਲ ਭਏ ਹੈ; ਰਾਮ ਨਾਮ ਰਸਿ ਮਾਤੇ॥) ਹਰਿ ਕੇ ਸੇਵਕ.ਜੋ ਹਰਿ ਭਾਏ; ਤਿਨ੍ ਕੀ ਕਥਾ ਨਿਰਾਰੀ ਰੇ॥ ਆਵਹਿ ਨ ਜਾਹਿ.ਨ ਕਬਹੂ ਮਰਤੇ; ਪਾਰਬ੍ਰਹਮ ਸੰਗਾਰੀ ਰੇ॥) ਅਬਿਨਾਸੀ ਸੁਖ; ਆਪਨ ਆਸਨ॥ ਤਹ ਜਨਮ ਮਰਨ; ਕਹੁ ਕਹਾ ਬਿਨਾਸਨ॥ ਅਵਸਥਾ ਨੂੰ ਪ੍ਰਾਪਤ ਹੋ ਜਾਂਦੇ ਹਨ, ਦਾਤਾ ਤੇ ਭਗਤ ਸੂਰਮਾ ਤਿੰਨੇ ਜੱਗ ਜਿਉਂਦੇ ਆ।

ਕਈ ਕੋਟਿ; ਗਿਰੀ ਮੇਰ ਸੁਵਰਨ ਥੀਵੇ॥) ਅਨਿਕ ਬਰਨ; ਅਨਿਕ ਕਨਿਕ ਸੁਮੇਰ॥ ਅਨੁਸਾਰ (ਕਈ.ਕੋਟਿ) ਅਣਗਿਣਤ ਹੀ, (ਸੁਵਰਨ) ਸੋਨੇ ਦੇ(ਮੇਰ) ਸੁਮੇਰ(ਗਿਰੀ) ਪਰਬਤ, ਵਾਹਿਗੁਰੂ ਜੀ ਦੇ ਪੈਦਾ(ਥੀਵੇ) ਕੀਤੇ ਹਨ।

ਕਈ ਕੋਟਿ; ਜਖ੍ਯ ਕਿੰਨਰ ਪਿਸਾਚ॥ ਕਈ ਕੋਟਿ; ਭੂਤ ਪ੍ਰੇਤ ਸੂਕਰ ਮ੍ਰਿਗਾਚ॥ (ਕਈ.ਕੋਟਿ) ਅਣਗਿਣਤ ਹੀ (ਜਖ੍ਯ) ਕੁਬੇਰ ਦੇਵਤੇ ਦੇ ਸਾਥੀ ਦੇਵਤੇ, (ਕਿੰਨਰ) ਦੇਵਤਿਆਂ ਦੇ ਗਵਈਏ, (ਪਿਸਾਚ) ਮਾਸ ਖਾਣ ਵਾਲੇ ਦੈਂਤ ਹਨ। (ਕਈ.ਕੋਟਿ) ਅਣਗਿਣਤ ਹੀ [੧](ਭੂਤ) ਭਿਆਨਕ ਜਿੰਨ [੨]ਪ੍ਰੇਤ [੩](ਸੂਕਰ) ਸੂਰ(ਮ੍ਰਿਗਾਚ) ਸ਼ੇਰ ਹਨ। [੧]ਕੁਕਰਮ ਕਰਨ ਵਾਲੇ, ਨਾਮ ਹੀਨ ਭੂਤ ਹਨ। ਯਥਾ:- ਹਰਿ ਕੇ ਨਾਮ ਹੀਨ; ਬੇਤਾਲ॥) [੨]ਕਲਿ ਮਹਿ ਪ੍ਰੇਤ, ਜਿਨ੍ਹੀ ਰਾਮੁ ਨ ਪਛਾਤਾ; ਸਤਜੁਗਿ ਪਰਮ ਹੰਸ ਬੀਚਾਰੀ॥) ਅੰਤਿ ਕਾਲਿ ਜੋ ਮੰਦਰ ਸਿਮਰੈ; ਐਸੀ ਚਿੰਤਾ ਮਹਿ ਜੇ ਮਰੈ॥ ਪ੍ਰੇਤ ਜੋਨਿ; ਵਲਿ ਵਲਿ ਅਉਤਰੈ॥ ਅਨੁਸਾਰ ਰਾਮ ਵਾਹਿਗੁਰੂ ਜੀ ਨੂੰ ਨ ਪਛਾਨਣ ਵਾਲਾ, ਮਰਨ ਸਮੇਂ ਆਪਣੇ ਮੰਦਰ ਨੂੰ ਯਾਦ ਕਰਨ ਵਾਲਾ ਪ੍ਰੇਤ ਬਣਦਾ ਹੈ। [੩]ਅੰਤਿ ਕਾਲਿ ਜੋ ਲੜਿਕੇ ਸਿਮਰੈ; ਐਸੀ ਚਿੰਤਾ ਮਹਿ ਜੇ ਮਰੈ॥ ਸੂਕਰ ਜੋਨਿ; ਵਲਿ ਵਲਿ ਅਉਤਰੈ॥

ਸਭ ਤੇ ਨੇਰੈ; ਸਭਹੂ ਤੇ ਦੂਰਿ॥ ਨਾਨਕ.ਆਪਿ ਅਲਿਪਤੁ; ਰਹਿਆ ਭਰਪੂਰਿ॥ ੪॥ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਵਾਹਿਗੁਰੂ ਮਹੱਲਾ ੫ ਜੀ ਫ਼ੁਰਮਾਉਂਦੇ ਹਨ:- ਜਖ੍ਯ ਕਿੰਨਰ ਪਿਸਾਚ ਭੂਤ ਪ੍ਰੇਤ ਸੂਕਰ ਮ੍ਰਿਗਾਚ ਆਦਿ ਉਪ੍ਰੋਕਤ ਜੋ ਕਹੇ ਹਨ, ਵਾਹਿਗੁਰੂ ਜੀ ਸਭ ਦੇ ਅੰਦਰ ਬਾਹਰ ਭਰਪੂਰ, ਨੇੜੇ(ਤੇ) ਤੋਂ(ਨੇਰੈ) ਨੇੜੇ ਹਨ, (ਸਭਹੂ) ਸਾਰਿਆਂ(ਤੇ) ਤੋਂ ਦੂਰਿ ਭੀ ਹਨ। ਨੇੜੇ ਇਸ ਲਈ ਹਨ, ਸਭਨੀ ਥਾਂਈ; ਰਵਿਆ ਆਪਿ॥ ਆਦਿ ਜੁਗਾਦਿ; ਜਾ ਕਾ ਵਡ ਪਰਤਾਪੁ॥ ਅਨੁਸਾਰ ਭਰਪੂਰਿ ਵਿਆਪਕ ਹੋ (ਰਹਿਆ) ਰਹੇ ਹਨ। ਭਰਪੂਰ ਵਿਆਪਕ ਹੁੰਦਿਆਂ, ਆਪਿ ਜੀ ਇਨ੍ਹਾਂ ਦੇ ਪਾਪ ਪੁੰਨ ਤੋਂ(ਅਲਿਪਤੁ) ਨਿਰਲੇਪ ਭੀ ਹਨ, ਭਾਵ ਜੇ ਉਹ ਗੁਰਾਂ ਦੁਆਰਾ ਪ੍ਰਾਪਤੀ ਕਰਨਾ ਚਾਹੁਣ, ਤਾਂ ਨੇੜੇ ਤੋਂ ਨੇੜੇ ਭਰਪੂਰ ਹਨ। ਜੇ ਪਾਪ ਕਰਦੇ ਹਨ, ਤਾਂ ਉਨ੍ਹਾਂ ਤੋਂ ਨਿਰਲੇਪ ਦੂਰ

ਤੋਂ ਦੂਰ ਹਨ॥ ੪॥ ਯਥਾ:- ਪਾਪ ਪੁੰਨ ਕਾ; ਇਸੁ.ਲੇਪੁ ਨ ਲਾਗੈ॥ ਘਟ ਘਟ ਅੰਤਰਿ; ਸਦ ਹੀ ਜਾਗੈ॥) ਨਹੀ ਲੇਪੁ ਤਿਸੁ; ਪੁੰਨਿ ਨ ਪਾਪਿ॥ ਨਾਨਕ ਕਾ ਪ੍ਰਭੁ; ਆਪੇ ਆਪਿ॥

ਕਈ ਕੋਟਿ; ਪਾਤਾਲ ਕੇ ਵਾਸੀ॥) ਖੰਡ ਪਤਾਲ ਅਸੰਖ; ਮੈ ਗਣਤ ਨ ਹੋਈ॥ ਤੂ ਕਰਤਾ ਗੋਵਿੰਦੁ; ਤੁਧੁ ਸਿਰਜੀ ਤੁਧੈ ਗੋਈ॥) ਪਾਤਾਲਾ ਪਾਤਾਲ ਲਖ; ਆਗਾਸਾ ਆਗਾਸ॥ ਅਨੁਸਾਰ ਕਈ ਕੋਟਿ ਪਾਤਾਲ ਹਨ, ਕਈ ਕੋਟਿ ਉਨ੍ਹਾਂ(ਕੇ) ਦੇ ਵਿੱਚ(ਵਾਸੀ) ਵਸਣ ਵਾਲੇ ਹਨ। ਯਥਾ:- ਗੁਣ ਗਾਵੈ ਬਲਿ ਰਾਉ; ਸਪਤ ਪਾਤਾਲਿ ਬਸੰਤੌ॥

ਕਈ ਕੋਟਿ; ਨਰਕ ਸੁਰਗ ਨਿਵਾਸੀ॥ (ਕਈ ਕੋਟਿ) ਅਣਗਿਣਤ ਹੀ ਨਰਕ ਸੁਰਗ ਹਨ। ਕਈ ਕੋਟਿ ਪਾਪੀ ਨਰਕ, ਕਈ ਕੋਟਿ ਪੁੰਨੀ ਸੁਰਗ ਦੇ(ਨਿਵਾਸੀ) ਵਸਣ ਵਾਲੇ ਹਨ।

ਕਈ ਕੋਟਿ; ਜਨਮਹਿ ਜੀਵਹਿ ਮਰਹਿ॥ (ਕਈ ਕੋਟਿ) ਅਣਗਿਣਤ, ਚੌਰਾਸੀ ਲੱਖ ਜੂਨਾਂ ਦੇ ਅਨੇਕਾਂ ਜੀਅ, (ਜੀਵਹਿ) ਜਿਉਂਦੇ ਹਨ, ਕਈ ਕੋਟਿ ਹਰ ਸਮੇਂ(ਜਨਮਹਿ) ਜੰਮਦੇ, (ਮਰਹਿ) ਮਰਦੇ ਰਹਿੰਦੇ ਹਨ। ਯਥਾ:- ਕਈ ਕੋਟਿ; ਕੀਨੇ ਬਹੁ ਭਾਤਿ॥ ਪ੍ਰਭ ਤੇ ਹੋਏ; ਪ੍ਰਭ ਮਾਹਿ ਸਮਾਤਿ॥) ਜਮਿ ਜਮਿ ਮਰੈ; ਮਰੈ ਫਿਰਿ ਜੰਮੈ॥ ਬਹੁਤੁ ਸਜਾਇ; ਪਇਆ ਦੇਸਿ ਲੰਮੈ॥

ਕਈ ਕੋਟਿ; ਬਹੁ ਜੋਨੀ ਫਿਰਹਿ॥) ਅਸੰਖ ਪਾਪੀ; ਪਾਪੁ ਕਰਿ ਜਾਹਿ॥ ਅਨੁਸਾਰ(ਕਈ.ਕੋਟਿ) ਅਣਗਿਣਤ ਵਾਹਿਗੁਰੂ ਜੀ ਤੋਂ ਵਿਛੁੜੇ ਪਾਪੀ, (ਬਹੁ) ਬਹੁਤ(ਜੋਨੀ) ਜੂਨਾਂ'ਚ(ਫਿਰਹਿ) ਫਿਰਦੇ ਕਸ਼ਟ ਭੋਗ ਰਹੇ ਹਨ। ਯਥਾ:- ਕਈ ਜਨਮ; ਭਏ ਕੀਟ ਪਤੰਗਾ॥ ਕਈ ਜਨਮ; ਗਜ ਮੀਨ ਕੁਰੰਗਾ॥ ਕਈ ਜਨਮ; ਪੰਖੀ ਸਰਪ ਹੋਇਓ॥ ਕਈ ਜਨਮ; ਹੈਵਰ ਬ੍ਰਿਖ ਜੋਇਓ॥) ਅਨਿਕ ਸਜਾਂਈ.ਗਣਤ ਨ ਆਵੈ; ਗਰਭੈ ਗਰਭਿ ਭ੍ਰਮਾਹਿ॥

ਕਈ ਕੋਟਿ, ਬੈਠਤ ਹੀ ਖਾਹਿ॥) ਕਈ ਕੋਟਿ ਭਏ ਬੈਰਾਗੀ॥ ਰਾਮ ਨਾਮ ਸੰਗਿ ਤਿਨਿ ਲਿਵ ਲਾਗੀ॥ ਅਨੁਸਾਰ ਕਈ ਕੋਟਿ ਹੀ ਵਾਹਿਗੁਰੂ ਜੀ 'ਚ ਲਿਵ ਲਾ ਕੇ, ਅਫ਼ੁਰ ਸਮਾਧੀ 'ਚ(ਬੈਠਤ) ਬੈਠੇ, ਅੰਮ੍ਰਿਤ ਬ੍ਰਹਮਾਨੰਦ ਰਸ(ਖਾਹਿ) ਛਕਦੇ ਹਨ।

੨.ਕਈ ਕੋਟਿ(ਬੈਠਤ) ਬੈਠੇ ਹੀ, ਜੀਅ ਜੰਤ ਫੜ ਕੇ(ਖਾਹਿ) ਖਾਈ ਜਾਂਦੇ ਹਨ। ਵਾ ਮਿੱਟੀ ਖਾਣ ਵਾਲੇ, ਕਈ ਕੋਟਿ(ਬੈਠਤ) ਬੈਠੇ ਹੀ ਮਿੱਟੀ(ਖਾਹਿ) ਖਾਈ ਜਾਂਦੇ ਹਨ। ਯਥਾ:- ਇਕਿ ਮਿਟੀਆ ਮਹਿ; ਮਿਟੀਆ ਖਾਹਿ॥ ਜਿਵੇਂ ਪੱਥਰ ਜਾੜ੍ਹ ਆਦਿ ਅਨੇਕ ਪ੍ਰਕਾਰ ਦੇ ਕੀੜੇ ਬੈਠੇ ਹੀ ਖਾਈ ਜਾਂਦੇ ਹਨ। ਅਨੇਕ ਜੀਅ ਅਨੇਕ ਜੀਆਂ ਅੰਦਰ ਬੈਠੇ ਹੀ, ਅਨੇਕਾਂ ਜੀਆਂ ਨੂੰ ਖਾਈ ਜਾਂਦੇ ਹਨ। ਯਥਾ:- ਜੀਆ ਕਾ ਆਹਾਰੁ ਜੀਅ; ਖਾਣਾ ਏਹੁ ਕਰੇਇ॥

੩.ਭਾਰੇ ਭੁਈ ਅਕਿਰਤਘਣ; ਮੰਦੀ ਹੂ ਮੰਦੇ॥ ਅਨੁਸਾਰ ਕਈ ਕੋਟਿ ਅਕ੍ਰਿਤਘਣ ਮਖੱਟੂ ਬਹਾਨੇ ਬਣਾ ਕੇ, ਝੂੱਠ ਬੋਲ ਕੇ ਵੈਲਫ਼ੇਅਰ ਲੈ ਕੇ, (ਬੈਠਤ) ਬੈਠਿਆਂ ਹੀ ਮੁਰਦਾ(ਖਾਹਿ) ਖਾਂਦੇ ਹਨ। ਯਥਾ:- ਕੂੜੁ ਬੋਲਿ; ਮੁਰਦਾਰੁ ਖਾਇ॥

ਕਈ ਕੋਟਿ; ਘਾਲਹਿ ਥਕਿ ਪਾਹਿ॥ (ਕਈ ਕੋਟਿ) ਅਣਗਿਣਤ ਹੀ(ਘਾਲਹਿ) ਮਸੱਕਤ ਕਰਦੇ ੨ ਥਕਿ(ਪਾਹਿ) ਪੈਂਦੇ ਹਨ। ਯਥਾ:- ਕਈ ਕੋਟਿ; ਮਾਇਆ ਸੂਮ ਮਾਹਿ॥) ਇਆ ਡੇਰਾ ਕਉ; ਸੂਮੁ ਕਰਿ ਘਾਲੈ॥ ਜਾ ਕਾ ਤਸੂ ਨਹੀ ਸੰਗਿ ਚਾਲੈ॥

ਕਈ ਕੋਟਿ; ਕੀਏ ਧਨਵੰਤ॥ ਕਈ ਕੋਟਿ ਹੀ, ਹਰਿ ਹਰਿ ਨਾਮੁ ਕਮਾਵਨਾ; ਨਾਨਕ.ਇਹੁ ਧਨੁ ਸਾਰੁ॥ ਅਨੁਸਾਰ ਸੱਚੇ ਸ਼ੁੱਧ ਨਾਮ ਧਨ ਵਾਲੇ ਧਨਵੰਤ, (ਕੀਏ) ਪੈਦਾ ਕੀਤੇ ਹਨ। ਯਥਾ:- ਹਮ ਧਨਵੰਤ ਭਾਗਠ; ਸਚ ਨਾਇ॥) ਨਾਮ ਧਨੁ ਜਿਸੁ ਜਨ ਕੈ ਪਾਲੈ; ਸੋਈ ਪੂਰਾ ਸਾਹਾ॥ ਨਾਮੁ ਬਿਉਹਾਰਾ ਨਾਨਕ ਆਧਾਰਾ; ਨਾਮੁ ਪਰਾਪਤਿ ਲਾਹਾ॥ ਵਾ (ਕਈ ਕੋਟਿ) ਅਣਗਿਣਤ ਹੀ, (ਧਨਵੰਤ) ਧਨ ਵਾਲੇ ਧਨੀ ਪੈਦਾ(ਕੀਏ) ਕੀਤੇ ਹਨ।

ਕਈ ਕੋਟਿ; ਮਾਇਆ ਮਹਿ ਚਿੰਤ॥ (ਕਈ ਕੋਟਿ) ਅਣਗਿਣਤ ਹੀ, ਧਨ ਇਕੱਠਾ ਕਰਨ, ਜੀਆਂ ਨੂੰ ਸਾੜਨ, ਮੰਦ ਕਰਮ ਕਰਨ ਫ਼ਿਲਮਾਂ ਦੇਖਣ, ਗੰਦੇ ਗੀਤ ਸੁਣਣ ਨਸ਼ੇ ਵਰਤਣ ਆਦਿ ਮਾਇਆ (ਮਹਿ) 'ਚ(ਚਿੰਤ) ਚਿੰਤਿਤ ਹਨ। ਯਥਾ:- ਰਾਜ ਲੀਲਾ.ਰਾਜਨ ਕੀ ਰਚਨਾ; ਕਰਿਆ ਹੁਕਮੁ ਅਫਾਰਾ॥ ਸੇਜ ਸੋਹਨੀ.ਚੰਦਨੁ ਚੋਆ; ਨਰਕ ਘੋਰ ਕਾ ਦੁਆਰਾ॥) ਸੁੰਦਰ ਸੇਜ ਅਨੇਕ ਸੁਖ; ਰਸ ਭੋਗਣ ਪੂਰੇ॥ ਗ੍ਰਿਹ ਸੋਇਨ ਚੰਦਨ ਸੁਗੰਧ; ਲਾਇ ਮੋਤੀ ਹੀਰੇ॥ ਮਨ ਇਛੇ ਸੁਖ ਮਾਣਦਾ; ਕਿਛੁ ਨਾਹਿ ਵਿਸੂਰੇ॥ ਸੋ ਪ੍ਰਭੁ.ਚਿਤਿ ਨ ਆਵਈ; ਵਿਸਟਾ ਕੇ ਕੀਰੇ॥ ਬਿਨੁ ਹਰਿ ਨਾਮ.ਨ ਸਾਂਤਿ ਹੋਇ; ਕਿਤੁ ਬਿਧਿ ਮਨੁ ਧੀਰੇ॥

ਜਹ ਜਹ ਭਾਣਾ; ਤਹ ਤਹ ਰਾਖੇ॥ ਨਾਨਕ ਸਭੁ ਕਿਛੁ; ਪ੍ਰਭ ਕੈ ਹਾਥੇ॥ ੫॥ ਕਾਰਣ ਕਰਣ. ਕਰੀਮ॥ ਕਿਰਪਾ ਧਾਰਿ.ਰਹੀਮ॥ ਧੰਨ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਮਹੱਲਾ ੫ ਜੀ ਫ਼ੁਰਮਾਉਂਦੇ ਹਨ:- ਸਭੁ(ਕਿਛੁ) ਕੁੱਝ(ਪ੍ਰਭ) ਧੰਨ ਵਾਹਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ(ਕੈ) ਦੇ, (ਹਾਥੇ) ਹੱਥ ਵੱਸ ਹੈ, ਗੁਰਮੁਖਿ; ਤੇਰਾ ਭਾਣਾ ਭਾਵੈ॥) ਤੇਰਾ ਕੀਆ; ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ; ਨਾਨਕੁ ਮਾਂਗੈ॥ ਅਨੁਸਾਰ (ਜਹ) ਜਿੱਥੇ(ਜਹ) ਜਿੱਥੇ ਗੁਰਮੁਖਿ ਜਨ, ਭਾਣਾ ਮੰਨਦੇ ਹਨ, (ਤਹ) ਤਿੱਥੇ(ਤਹ) ਤਿੱਥੇ ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਗੁਰਤਾ ਬਿਰਾਜਮਾਨ ਗੁਰੂ ਜੀ, ਉਪ੍ਰੋਕਤ ਪਉੜੀ 'ਚ ਆਏ ਕਸ਼ਟਾਂ ਜਮਾਂ ਜੂਨਾਂ ਤੋਂ ਉਨ੍ਹਾਂ ਨੂੰ(ਰਾਖੇ) ਰੱਖਦੇ ਹਨ॥ ੫॥ ਯਥਾ:- ਤੇਰਾ ਭਾਣਾ ਮੰਨੇ; ਸੁ ਮਿਲੈ ਤੁਧੁ ਆਏ॥ ਜਿਸੁ ਭਾਣਾ ਭਾਵੈ; ਸੋ ਤੁਝਹਿ ਸਮਾਏ॥) ਕਹੁ ਨਾਨਕ; ਜਿਨਿ ਹੁਕਮੁ ਪਛਾਤਾ॥ ਪ੍ਰਭ ਸਾਹਿਬ ਕਾ; ਤਿਨਿ ਭੇਦੁ ਜਾਤਾ॥

ਕਈ ਕੋਟਿ; ਭਏ ਬੈਰਾਗੀ॥ ਰਾਮ ਨਾਮ ਸੰਗਿ; ਤਿਨਿ ਲਿਵ ਲਾਗੀ॥) ਕਤੰਚ ਚਪਲ ਮੋਹਨੀ ਰੂਪੰ ਪੇਖੰਤੇ; ਤਿਆਗੰ ਕਰੋਤਿ॥ ਰਹੰਤ ਸੰਗ ਭਗਵਾਨ ਸਿਮਰਣ; ਨਾਨਕ.ਲਬਧੵੰ ਅਚੁਤ ਤਨਹ॥) ਪ੍ਰਭ ਮੇਰੇ ਓਇ ਬੈਰਾਗੀ ਤਿਆਗੀ॥ ਅਨੁਸਾਰ ਪਰ ਤ੍ਰਿਅ ਰੂਪ ਦੇਖਣਾ, ਸੁਆਦ ਵਿਕਾਰ ਮਾਇਆ ਤਿਆਗਣ ਵਾਲੇ (ਬੈਰਾਗੀ) ਵੈਰਾਗਵਾਨ, (ਕਈ ਕੋਟਿ) ਅਣਗਿਣਤ(ਭਏ) ਹੋਏ ਹਨ, ਹੁਣ ਭੀ ਹਨ। (ਤਿਨਿ) ਤਿਨ੍ਹਾਂ ਦੀ(ਰਾਮ) ਵਾਹਿਗੁਰੂ ਗੁਰਬਾਣੀ ਨਾਮ ਜੀ ਸੰਗਿ, ਚਰਨ ਕਮਲ ਸੰਗਿ; ਲਾਗੀ ਡੋਰੀ॥ ਅਨੁਸਾਰ(ਲਿਵ) ਬ੍ਰਿਤੀ (ਲਾਗੀ) ਲੱਗੀ ਹੋਈ ਹੈ। ਜਿਵੇਂ ਗੁਰਮੁਖਿ ਰਾਜੇ ਰਾਜਾ ਰਾਮ ਜੀ ਨੇ,

ਪਰਮਪੂਜਨੀਕ ਮਹੱਲੇ ਸੱਤਵੇਂ ਜੀ ਦੀ ਬਲਦੀ ਚਿਖਾ 'ਚ, ਛਾਲ਼ ਮਾਰ ਕੇ, ਚਰਨ-ਕਮਲਾਂ ਨਾਲ ਲਿਵ ਲਾਈ। ਯਥਾ:- ਹਰਿ ਬਿਨੁ ਜੋ ਰਹਣਾ.ਨਰਕੁ ਸੋ ਸਹਣਾ; ਚਰਨ ਕਮਲ ਮਨੁ ਬੇਧਿਆ॥ ਹਰਿ ਰਸਿਕ ਬੈਰਾਗੀ, ਨਾਮਿ ਲਿਵ ਲਾਗੀ; ਕਤਹੁ ਨ ਜਾਇ ਨਿਖੇਧਿਆ॥) ਜਿਨ ਸਚੁ ਜਾਤਾ; ਸੇ ਸਚਿ ਸਮਾਣੇ॥ ਹਰਿ ਗੁਣ ਗਾਵਹਿ; ਸਚੁ ਵਖਾਣੇ॥ ਨਾਨਕ ਨਾਮਿ ਰਤੇ ਬੈਰਾਗੀ; ਨਿਜ ਘਰਿ ਤਾੜੀ ਲਾਵਣਿਆ॥) ਜਿਹਿ ਬਿਖਿਆ ਸਗਲੀ ਤਜੀ; ਲੀਓ ਭੇਖ ਬੈਰਾਗ॥ ਕਹੁ ਨਾਨਕ ਸੁਨ ਰੇ ਮਨਾ; ਤਿਹ ਨਰ ਮਾਥੈ ਭਾਗ॥) ਮਨਿ ਬੈਰਾਗੁ ਭਇਆ; ਦਰਸਨੁ ਦੇਖਣੈ ਕਾ ਚਾਉ॥) ਹਮਰਾ ਮਨੁ ਬੈਰਾਗ ਬਿਰਕਤੁ ਭਇਓ; ਹਰਿ ਦਰਸਨ ਮੀਤ ਕੈ ਤਾਈ॥) ਮੈ ਨੀਰੇ.ਅਨਿਕ ਭੋਜਨ ਬਹੁ ਬਿੰਜਨ; ਤਿਨ ਸਿਉ.ਦ੍ਰਿਸਟਿ ਨ ਕਰੈ ਰੁਚਾਂਗੈ॥) ਜੇ ਧਰਤੀ ਸਭ ਕੰਚਨੁ ਕਰਿ ਦੀਜੈ; ਬਿਨੁ ਨਾਵੈ.ਅਵਰੁ ਨ ਭਾਇਆ ਰਾਮ॥) ਹਉ.ਰਹਿ ਨ ਸਕਾ, ਬਿਨੁ ਦੇਖੇ ਪ੍ਰੀਤਮਾ; ਮੈ ਨੀਰੁ ਵਹੇ ਵਹਿ ਚਲੈ ਜੀਉ॥) ਮੇਰਾ ਮਨੁ ਲੋਚੈ; ਗੁਰ ਦਰਸਨ ਤਾਈ॥ ਬਿਲਪ ਕਰੇ; ਚਾਤ੍ਰਿਕ ਕੀ ਨਿਆਈ॥

ਕਈ ਕੋਟਿ; ਪ੍ਰਭ ਕਉ ਖੋਜੰਤੇ॥ ਆਤਮ ਮਹਿ; ਪਾਰਬ੍ਰਹਮੁ ਲਹੰਤੇ॥ ਭਗਤ ਧ੍ਰੂ ਜੀ ਵਾਂਗ(ਕਈ ਕੋਟਿ) ਅਣਗਿਣਤ ਹੀ ਨਾਮੁ ਰੱਤੇ ਸੱਚੇ ਵੈਰਾਗੀ, (ਪ੍ਰਭ) ਵਾਹਿਗੁਰੂ ਜੀ(ਕਉ) ਨੂੰ(ਖੋਜੰਤੇ) ਖੋਜਦੇ ਹਨ। (ਆਤਮ) ਮਨ(ਮਹਿ) 'ਚ, (ਪਾਰਬ੍ਰਹਮੁ) ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਅੰਦਰ ਬਾਹਰ ਨੂਰੋ ਨੂਰ ਪੂਰਨ ਅਬਿਨਾਸੀ ਅਜਪਾ ਜਾਪ ਵਾਹਿਗੁਰੂ ਜੀ ਨੂੰ(ਲਹੰਤੇ) ਪ੍ਰਾਪਤ ਕਰਦੇ ਹਨ। ਯਥਾ:- ਸੰਤ ਸਭਾ ਓਟ ਗੁਰ ਪੂਰੇ; ਧੁਰਿ ਮਸਤਕਿ ਲੇਖੁ ਲਿਖਾਏ॥ ਜਨ ਨਾਨਕ ਕੰਤੁ ਰੰਗੀਲਾ ਪਾਇਆ; ਫਿਰਿ.ਦੂਖੁ ਨ ਲਾਗੈ ਆਏ॥) ਜਾ ਕੋ ਭਾਗੁ.ਤਿਨਿ ਲੀਓ ਰੀ ਸੁਹਾਗੁ; ਹਰਿ ਹਰਿ ਹਰੇ ਹਰੇ, ਗੁਨ ਗਾਵੈ ਗੁਰਮਤਿ; ਹਉ ਬਲਿ ਬਲੇ.ਹਉ ਬਲਿ ਬਲੇ; ਜਨ ਨਾਨਕ ਹਰਿ ਜਪਿ; ਭਈ ਨਿਹਾਲ ਨਿਹਾਲ ਨਿਹਾਲ॥) ਕਹੁ ਨਾਨਕ.ਮੈ ਪੂਰਾ ਪਾਇਆ; ਕਰਿ ਕਿਰਪਾ ਅਪੁਨੇ ਪਹਿ ਆਇਆ॥ ੪॥

ਕਈ ਕੋਟਿ; ਦਰਸਨ ਪ੍ਰਭ ਪਿਆਸ॥ ਤਿਨ ਕਉ ਮਿਲਿਓ; ਪ੍ਰਭੁ ਅਬਿਨਾਸ॥ ਜਿਵੇਂ ਵਾਹਿਗੁਰੂ ਮਹੱਲੇ ਦੂਜੇ ਜੀ ਨੇ, ਮਹੱਲੇ ਪਹਿਲੇ ਜੀ ਦੇ ਸੁੰਦਰ ਦਰਸ਼ਨਾਂ ਦੀ ਪਿਆਸ ਲੱਗਣ ਤੋਂ ਸ੍ਰੀ ਕਰਤਾਰਪੁਰ ਸਾਹਿਬ ਜੀ ਵਿਖੇ ਆ ਕੇ ਸੁੰਦਰ ਦਰਸ਼ਨ ਕੀਤੇ। ਤਿਵੇਂ(ਕਈ ਕੋਟਿ) ਅਣਗਿਣਤ ਪ੍ਰੇਮੀਆਂ ਨੂੰ, (ਪ੍ਰਭ) ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਵਾਹਿਗੁਰੂ ਜੀ ਦੇ ਪਰਮਪਵਿੱਤ੍ਰ ਸੁੰਦਰ ਸੱਚੇ ਦਰਸਨ ਦੀ (ਪਿਆਸ) ਤੇਹ ਲੱਗੀ। ਯਥਾ:- ਮਾਈ; ਮੇਰੇ ਮਨ ਕੀ ਪਿਆਸ॥ ਇਕੁ ਖਿਨੁ, ਰਹਿ ਨ ਸਕਉ.ਬਿਨੁ ਪ੍ਰੀਤਮ; ਦਰਸਨ ਦੇਖਨ ਕਉ ਧਾਰੀ ਮਨਿ ਆਸ॥) ਇਕ ਘੜੀ ਨ ਮਿਲਤੇ; ਤਾ ਕਲਿਜੁਗੁ ਹੋਤਾ॥ ਹੁਣਿ ਕਦਿ ਮਿਲੀਐ; ਪ੍ਰਿਅ ਤੁਧੁ ਭਗਵੰਤਾ॥ ਮੋਹਿ ਰੈਣਿ ਨ ਵਿਹਾਵੈ, ਨੀਦ ਨ ਆਵੈ; ਬਿਨੁ ਦੇਖੇ ਗੁਰ ਦਰਬਾਰੇ ਜੀਉ॥ ੩॥ ਹਉ ਘੋਲੀ ਜੀਉ ਘੋਲਿ ਘੁਮਾਈ; ਤਿਸੁ ਸਚੇ ਗੁਰ ਦਰਬਾਰੇ ਜੀਉ॥ ੧॥ ਜਿਨ੍ਹਾਂ ਨੂੰ ਦਰਸ਼ਨਾਂ ਦੀ ਪਿਆਸ ਲੱਗੀ, (ਤਿਨ) ਤਿਨ੍ਹਾਂ(ਕਉ) ਨੂੰ, ਅਬਿਨਾਸੀ ਸੁਖ ਆਪਨ ਆਸਨ॥ (ਅਬਿਨਾਸ) ਨਾਸ ਤੋਂ ਰਹਿਤ, ਅਮਰ ਪਰਮਪੂਜਨੀਕ ਸੱਚੇ ਪ੍ਰਭੁ ਜੀ(ਮਿਲਿਓ) ਮਿਲ ਗਏ। ਭਗਤ ਸੰਗਿ; ਪ੍ਰਭੁ ਗੋਸਟਿ ਕਰਤ॥ ਅਨੁਸਾਰ ਵਾਹਿਗੁਰੂ ਜੀ ਸਰਗੁਨ ਸਰੂਪ ਧਾਰ ਕੇ,

ਹੇਤ ਚਰਚਾ ਕਰਦੇ ਹਨ। ਯਥਾ:- ਨਾਨਕ ਪ੍ਰਭੁ ਪਾਇਆ ਮੈ ਸਾਚਾ; ਨਾ ਕਦੇ ਮਰੈ, ਨ ਜਾਈ॥) ਅਕਾਲ ਮੂਰਤਿ.ਵਰੁ ਪਾਇਆ ਅਬਿਨਾਸੀ; ਨਾ ਕਦੇ ਮਰੈ.ਨ ਜਾਇਆ॥

ਕਈ ਕੋਟਿ; ਮਾਗਹਿ ਸਤਸੰਗੁ॥ ਪਾਰਬ੍ਰਹਮ; ਤਿਨ ਲਾਗਾ ਰੰਗੁ॥ ਗੁਰਮੁਖਿ ਸਤਿਸੰਗਤ ਜੀ ਕੀਰਤਨ ਕਰਦਿਆਂ, ਗੋਬਿੰਦਵਾਲੁ.ਗੋਬਿੰਦ ਪੁਰੀ ਸਮ; ਜਲੁਨ.ਤੀਰਿ ਬਿਪਾਸ ਬਨਾਯਉ॥ ਗੋਬਿੰਦਪੁਰੀ ਸ੍ਰੀ ਗੋਵਿੰਦਵਾਲ ਸਾਹਿਬ ਜੀ ਨੂੰ ਆ ਰਹੇ ਸਨ, ਪਰਮਪੂਜਨੀਕ ਵਾਹਿਗੁਰੂ ਮਹੱਲਾ ਚੌਥਾ ਜੀ, ਸੁੰਦਰ ਕੁਮਾਰ ਅਵਸਥਾ 'ਚ, ਸਾਧਸੰਗਿ ਨਾਨਕ ਜਸੁ ਗਾਇਓ; ਜੋ ਪ੍ਰਭ ਕੀ ਅਤਿ ਪਿਆਰੀ॥ ਅਨੁਸਾਰ ਵਾਹਿਗੁਰੂ ਜੀ ਦੀ ਅਤਿਅੰਤ ਪਿਆਰੀ ਸਤਿਸੰਗਤਜੀ ਨਾਲ, ਸ੍ਰੀ ਗੋਬਿੰਦਵਾਲ ਆ ਗਏ। ਵਾਹਿਗੁਰੂ ਪਾਰਬ੍ਰਹਮ ਮਹੱਲੇ ਤੀਜੇ ਜੀ ਦੇ ਸੱਚੇ ਚਰਨ-ਕਮਲਾਂ ਦਾ ਗੂੜਾ ਮਜੀਠੀ ਰੰਗ ਲੱਗ ਗਿਆ। ਵਾਹਿਗੁਰੂ ਮਹੱਲੇ ਚੌਥੇ ਜੀ ਵਾਂਗ, (ਕਈ.ਕੋਟਿ) ਅਣਗਿਣਤ ਹੀ ਸਤਿਗੁਰੂ ਸਤਿਗੁਰੂ; ਸਤਿਗੁਰੁ ਗੁਬਿੰਦ ਜੀਉ॥ ਸਤਿਗੁਰੂ ਗ੍ਰੰਥ ਸਾਹਿਬ ਜੀ ਦੀ ਪਰਮਪਵਿੱਤ੍ਰ ਸਤਸੰਗੁ ਜੀ(ਮਾਗਹਿ) ਮੰਗਦੇ ਹਨ। ਯਥਾ:- ਸਾਧਸੰਗਿ; ਪ੍ਰਭ ਦੇਹੁ ਨਿਵਾਸ॥ ਸਰਬ ਸੂਖ; ਨਾਨਕ ਪਰਗਾਸ॥) ਕਾਟਿ ਸਿਲਕ.ਜਿਸੁ ਮਾਰਗਿ ਪਾਏ; ਸੋ ਵਿਚਿ ਸੰਗਤਿ ਵਾਸਾ ਪਾਇਦਾ॥) ਕਬਹੂ ਸਾਧ ਸੰਗਤਿ; ਇਹੁ ਪਾਵੈ॥ ਉਸੁ ਅਸਥਾਨ ਤੇ; ਬਹੁਰਿ ਨ ਆਵੈ॥) ਹਰਿ ਸਿਉ ਜਾਇ ਮਿਲਣਾ, ਸਾਧ ਸੰਗਿ ਰਹਣਾ; ਸੋ ਸੁਖੁ, ਅੰਕਿ ਨ ਮਾਵੈ॥ ਅਨੁਸਾਰ ਸਤਿਸੰਗਤਜੀ 'ਚ ਵਸਣੇ ਕਰਕੇ, (ਤਿਨ) ਤਿਨ੍ਹਾਂ ਨੂੰ(ਪਾਰਬ੍ਰਹਮ) ਨਿਰੰਕਾਰ ਸਰੂਪ ਗੁਰਸ਼ਬਦ ਜੀ ਦਾ(ਰੰਗੁ) ਪ੍ਰੇਮ, (ਰੰਗੁ) ਅਨੰਦ, ਲਾਲ ਰੰਗੁ(ਲਾਗਾ) ਲੱਗਾ ਹੈ। ਯਥਾ:- ਲਾਲ ਰੰਗੁ ਤਿਸ ਕਉ ਲਗਾ; ਜਿਸ ਕੇ ਵਡਭਾਗਾ॥ ਮੈਲਾ.ਕਦੇ ਨ ਹੋਵਈ; ਨਹ ਲਾਗੈ ਦਾਗਾ॥ ੧॥

ਜਿਨ ਕਉ ਹੋਏ; ਆਪਿ ਸੁ ਪ੍ਰਸੰਨ॥ ਨਾਨਕ ਤੇ ਜਨ; ਸਦਾ ਧਨਿ ਧੰਨਿ॥ ੬॥ ਮਿਹਰਵਾਨੁ ਸਾਹਿਬੁ ਮਿਹਰਵਾਨੁ॥ ਸਾਹਿਬੁ ਮੇਰਾ ਮਿਹਰਵਾਨੁ॥ ਜੀਅ ਸਗਲ ਕਉ; ਦੇਇ ਦਾਨੁ॥ ਸਤਿਗੁਰੂ ਨਾਨਕ ਦੇਵ ਮਹੱਲਾ ੫ ਜੀ ਫ਼ੁਰਮਾ ਰਹੇ ਹਨ:- (ਜਿਨ) ਜਿਨ੍ਹਾਂ(ਕਉ) ਨੂੰ ਆਪਿ ਵਾਹਿਗੁਰੂ ਜੀ, (ਸੁ) ਭਲੀ ਪ੍ਰਕਾਰ(ਪ੍ਰਸੰਨ) ਖੁਸ਼ ਹੋਏ, (ਤੇ) ਉਹ(ਜਨ) ਪਿਆਰੇ ਗੁਰਮੁਖਿ ਰਾਮ ਨਾਮ ਲਿਵ ਵਾਲੇ ਬੈਰਾਗੀ, ਪ੍ਰਭ ਅਬਿਨਾਸੀ ਦੀ ਪ੍ਰਾਪਤੀ ਵਾਲੇ, ਪਾਰਬ੍ਰਹਮ ਜੀ ਦੇ ਰੰਗ ਵਾਲੇ, ਨਿਮਖ ਨਿਮਖ; ਠਾਕੁਰ ਨਮਸਕਾਰੈ॥) ਬ੍ਰਹਮਗਿਆਨੀ; ਸਗਲ ਕੀ ਰੀਨਾ॥) ਬ੍ਰਹਮਗਿਆਨੀ ਕੈ; ਗਰੀਬੀ ਸਮਾਹਾ॥ ਬ੍ਰਹਮਗਿਆਨੀ; ਪਰਉਪਕਾਰ ਉਮਾਹਾ॥ ਬਾਬੇ ਬੁੱਢੇ ਸਾਹਿਬ ਜੀ ਜੈਸੇ ਸਤਿਸੰਗੀ ਸਦਾ ਧਨਿ ਧੰਨਿ ਹਨ, ਕਿਉਂ ਜੋ ਇਨ੍ਹਾਂ ਦਾਤਾਂ ਨੂੰ ਪ੍ਰਾਪਤ ਹਨ:- ਗੁਰੁ ਜਿਨ੍ ਕਉ.ਸੁ ਪ੍ਰਸੰਨੁ; ਨਾਮੁ ਹਰਿ ਰਿਦੈ ਨਿਵਾਸੈ॥ ਜਿਨ੍ ਕਉ ਗੁਰੁ.ਸੁ ਪ੍ਰਸੰਨੁ; ਦੁਰਤੁ ਦੂਰੰਤਰਿ ਨਾਸੈ॥ ਗੁਰੁ ਜਿਨ੍ ਕਉ.ਸੁ ਪ੍ਰਸੰਨੁ; ਮਾਨੁ ਅਭਿਮਾਨੁ ਨਿਵਾਰੈ॥ ਜਿਨ੍ ਕਉ ਗੁਰੁ.ਸੁ ਪ੍ਰਸੰਨੁ; ਸਬਦਿ ਲਗਿ.ਭਵਜਲੁ ਤਾਰੈ॥ ੬॥

ਕਈ ਕੋਟਿ; ਖਾਣੀ ਅਰੁ ਖੰਡ॥ ਧਰਤੀ 'ਤੇ ਅੰਡਜ ਜੇਰਜ ਸੇਤਜ ਉਤਭੁਜ ੪ ਖਾਣੀਆਂ ਦੀ ਉਤਪਤੀ ਅਤੇ ਇਹ ਨੌਂ ਖੰਡ ਹਨ:- ਕੁਰੂ ਹਿਰਨਮਯ ਇਲਾਬ੍ਰਤ ਕੇਤਮਾਲ ਹਰੀਵਰਖ ਰੰਮਯਕ

ਕਿੰਪੁਰਸ਼ ਭੱਧਰ ਭਾਰਤ। ਅਨੰਤ ਬ੍ਰਹਮੰਡ ਅੰਦਰ ਵਾਹਿਗੁਰੂ ਜੀ ਨੇ(ਕਈ ਕੋਟਿ) ਅਣਗਿਣਤ ਹੀ(ਖਾਣੀ) ਖਾਣੀਆਂ ਅਰੁ ਅਣਗਿਣਤ ਹੀ ਖੰਡ ਰਚੇ ਹਨ, ਕੇਤੇ ਤੇਰੇ ਰੂਪ ਰੰਗ; ਕੇਤੇ ਜਾਤਿ ਅਜਾਤਿ॥ ੩॥ ਅਨੁਸਾਰ ਅਣਗਿਣਤ ਹੀ ਇਨ੍ਹਾਂ 'ਚ ਜੀਵ ਰਚੇ ਹਨ। ਯਥਾ:- ਕੇਤੀਆ ਖਾਣੀ.ਕੇਤੀਆ ਬਾਣੀ; ਕੇਤੇ ਪਾਤ ਨਰਿੰਦ॥

ਕਈ ਕੋਟਿ; ਅਕਾਸ ਬ੍ਰਹਮੰਡ॥) ਕਈ ਬਾਰ; ਪਸਰਿਓ ਪਾਸਾਰ॥ ਸਦਾ ਸਦਾ; ਇਕੁ ਏਕੰਕਾਰ॥ ਅਨੁਸਾਰ ਕੋਟਿ ਬ੍ਰਹਮੰਡ ਦੇ ਰਚਨਹਾਰ, ਪਰਮਪੂਜਨੀਕ ਵਿਸਮਾਦ ਸਰਬ ਵਿਆਪੀ ਅਨਤਕਲਾਵਾਨ ਵਾਹਿਗੁਰੂ ਜੀ ਨੂੰ ਬੇਅੰਤ ੩ ਫੁਰਮਾ ਰਹੇ ਹਨ:- ਇਸ ਧਰਤੀ'ਤੇ ਏਸ਼ੀਆ ਯੂਰਪ ਅਫ਼ਰੀਕਾ ਆਸਟ੍ਰੇਲੀਆ ਐਂਟਾਰਟਿਕਾ ਉੱਤ੍ਰੀ-ਅਮੈਰਿਕਾ ਦੱਖਣੀ-ਅਮੈਰਿਕਾ, ਇਹ ਸੱਤ ਦੀਪ ਹਨ। ਭੂਰ ਮੈਹਰ ਭੁਵ ਜ਼ਨ ਤਪ ਗੋ ਬ੍ਰਹਮਲੋਕ, ਇਹ ਸੱਤ ਅਕਾਸ਼ ਹਨ। ਅਤਲ ਬਿਤਲ ਸੁਤਲ ਤਲਾਤਲ ਰਸਾਤਲ ਮਹਾਤਲ ਪਤਾਲ, ਇਹ ਸੱਤ ਪਤਾਲ਼ ਹਨ। ਇਹ ਇੱਕ ਬ੍ਰਹਮੰਡ ਹੈ। ਕਰਤਾ ਪੁਰਖ ਜੀ ਨੇ, (ਕਈ ਕੋਟਿ) ਅਣਗਿਣਤ ਹੀ ਅਕਾਸ, ਬ੍ਰਹਮੰਡ ਰਚੇ ਹਨ। ਯਥਾ:- ਪਾਤਾਲਾ ਪਾਤਾਲ ਲਖ; ਆਗਾਸਾ ਆਗਾਸ॥) ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਪ੍ਰਤਿਪਾਲੈ ਨਿਤ ਸਾਰਿ ਸਮਾਲੈ; ਇਕੁ ਗੁਨੁ ਨਹੀ ਮੂਰਖਿ ਜਾਤਾ ਰੇ॥) ਪਉੜੀ॥ ਖੰਡ ਪਤਾਲ ਅਸੰਖ; ਮੈ.ਗਣਤ ਨ ਹੋਈ॥ ਤੂ ਕਰਤਾ ਗੋਵਿੰਦੁ; ਤੁਧੁ ਸਿਰਜੀ ਤੁਧੈ ਗੋਈ॥ ਲਖ ਚਉਰਾਸੀਹ ਮੇਦਨੀ; ਤੁਝ ਹੀ ਤੇ ਹੋਈ॥

ਕਈ ਕੋਟਿ; ਹੋਏ ਅਵਤਾਰ॥ ਛੇ ਤਰ੍ਹਾਂ ਦੇ ਅਵਤਾਰ ਹੀ ਨਹੀਂ ਬਲਕਿ(ਕਈ.ਕੋਟਿ) ਅਣਗਿਣਤ ਹੀ (ਅਵਤਾਰ) ਅਵਤਾ ਰੱਖਿਅਤੀ ਅਵਤਾਰਾ(ਅਵਤਾ) ਬਿਪਤਾ ਤੋਂ ਰੱਖ ਕੇ ਤਾਰਨ ਵਾਲੇ ਅਵਤਾਰ ਹੋਏ ਹਨ। ਯਥਾ:- ਏਕ ਸਿਵ ਭਏ.ਏਕ ਗਏ, ਏਕ ਫੇਰ ਭਏ; ਰਾਮਚੰਦ੍ਰ ਕ੍ਰਿਸਨ ਕੇ ਅਵਤਾਰ ਭੀ ਅਨੇਕ ਹੈ॥) ਜਬ ਜਬ ਹੋਤ; ਅਰਿਸਟਿ ਅਪਾਰਾ॥ ਤਬ ਤਬ; ਦੇਹ ਧਰਤ ਅਵਤਾਰਾ॥) ਭਗਤ ਸੰਗਿ; ਪ੍ਰਭੁ ਗੋਸਟਿ ਕਰਤ॥) ਅਨਿਕ ਰੂਪ ਖਿਨ ਮਾਹਿ; ਕੁਦਰਤਿ ਧਾਰਦਾ॥) ਕੋਟਿ ਬਿਸਨ; ਕੀਨੇ ਅਵਤਾਰ॥ ਕੋਟਿ ਬ੍ਰਹਮੰਡ; ਜਾ ਕੇ ਧ੍ਰਮਸਾਲ॥ ਕੋਟਿ ਮਹੇਸ; ਉਪਾਇ ਸਮਾਏ॥ ਕੋਟਿ ਬ੍ਰਹਮੇ; ਜਗੁ ਸਾਜਣ ਲਾਏ॥ ੧॥ ਐਸੋ ਧਣੀ; ਗੋਵਿੰਦੁ ਹਮਾਰਾ॥ ਬਰਨਿ ਨ ਸਾਕਉ; ਗੁਣ ਬਿਸਥਾਰਾ॥

ਕਈ ਜੁਗਤਿ; ਕੀਨੋ ਬਿਸਥਾਰ॥ ਪਰਮਪੂਜਨੀਕ ਪਰਮ ਪਿਆਰੇ ਵਾਹਿਗੁਰੂ ਜੀ ਨੇ, ਅਨੰਤ ਬ੍ਰਹਮੰਡ ਖਾਣੀਆਂ ਸੂਰਜ ਚੰਦ, ਅਨੰਤ ਭਗਤ, ਰਾਜਸੀ ਤਾਮਸੀ ਸਾਂਤਕੀ ਕਈ(ਜੁਗਤਿ) ਬਿਧ, ਤਰ੍ਹਾਂ ਦਾ(ਬਿਸਥਾਰ) ਫੈਲਾਅ(ਕੀਨੋ) ਕੀਤਾ ਹੈ। ਯਥਾ:- ਨਾਨਾ ਬਿਧਿ ਕਰਿ; ਬਨਤ ਬਨਾਈ॥ ਅਪਨੀ ਕੀਮਤਿ; ਆਪੇ ਪਾਈ॥) ਉਸਤਤਿ ਕਰਹਿ ਅਨੇਕ ਜਨ; ਅੰਤੁ ਨ ਪਾਰਾਵਾਰ॥ ਨਾਨਕ.ਰਚਨਾ ਪ੍ਰਭਿ ਰਚੀ; ਬਹੁ ਬਿਧਿ ਅਨਿਕ ਪ੍ਰਕਾਰ॥ ੧॥

ਕਈ ਬਾਰ; ਪਸਰਿਓ ਪਾਸਾਰ॥ ਸਦਾ ਸਦਾ; ਇਕੁ ਏਕੰਕਾਰ॥ ਸਨਮੁਖ ਫ਼ੁਰਮਾਉਂਦੇ ਹਨ:- ਹੇ ਅਕਾਲ ਪੁਰਖੁ ਜੀ !ਆਪ ਜੀ ਦੁਆਰਾ, ਅਨੰਤ ਬ੍ਰਹਮੰਡ ਖਾਣੀ ਬਾਣੀ ਦਾ(ਪਾਸਾਰ) ਪਸਾਰਾ, ਕਈ

ਬਾਰ(ਪਸਰਿਓ) ਫੈਲਿਆ ਹੈ, ਭਾਵ ਵਿਸਮਾਦ ਵੱਡੀ ਰਚਨਾ ਬਾਰ ੨ ਰਚਦੇ ਅਤੇ ਆਪਣੇ 'ਚ ਲੀਣ ਕਰਦੇ ਰਹਿੰਦੇ ਹੋਂ ਜੀ। ਆਪ ਜੀ ਰਚਨਾ ਦੇ ਹੁੰਦਿਆਂ ਅਤੇ ਰਚਨਾ ਦੀ ਲੈਅਤਾ ਮਗਰੋਂ ਸਦਾ ਸਦਾ ਇਕੁ ਅਦ੍ਵੈਤ ਰੂਪ(ਏਕੰਕਾਰ) ਸਰਬ ਵਿਆਪੀ ਸਰਬ ਪ੍ਰਕਾਸ਼ਕ ਅਜਪਾ ਜਾਪ ਸਰੂਪ ਹੋਂ ਜੀ। ਯਥਾ:- ਜਲਿ ਥਲਿ ਮਹੀਅਲਿ ਪੂਰਿਆ; ਸੁਆਮੀ ਸਿਰਜਨਹਾਰੁ॥ ਅਨਿਕ ਭਾਂਤਿ ਹੋਇ ਪਸਰਿਆ; ਨਾਨਕ ਏਕੰਕਾਰੁ॥

ਕਈ ਕੋਟਿ; ਕੀਨੇ ਬਹੁ ਭਾਤਿ॥ ਪ੍ਰਭ ਤੇ ਹੋਏ; ਪ੍ਰਭ ਮਾਹਿ ਸਮਾਤਿ॥ ੧.ਵਾਹਿਗੁਰੂ ਜੀ ਨੇ(ਕਈ ਕੋਟਿ) ਅਣਗਿਣਤ ਖਾਣੀ ਬਾਣੀ ਬ੍ਰਹਮੰਡ ਮੋਰ ਤੋਤੇ ਹੰਸ ਰੰਗ ਬਿਰੰਗੇ ਪੰਛੀ, ਜਰਾਸੀਮ ਹਾਥੀ ਦੇਵਤੇ ਦੈਂਤ(ਬਹੁ) ਬਹੁਤ(ਭਾਤਿ) ਤਰ੍ਹਾਂ ਦੇ, (ਕੀਨੇ) ਪੈਦਾ ਕੀਤੇ ਹਨ। ਯਥਾ:- ਨਾਨਾ ਬਿਧਿ ਕਰਿ; ਬਨਤ ਬਨਾਈ॥

ਪਰਮਪੂਜਨੀਕ ਪਿਆਰੇ(ਪ੍ਰਭ) ਵਾਹਿਗੁਰੂ ਨਿਰਗੁਨ ਬ੍ਰਹਮ ਜੀ (ਤੇ) ਤੋਂ ਪੈਦਾ ਹੋਏ, (ਪ੍ਰਭ) ਨਿਰਗੁਨ ਬ੍ਰਹਮ ਜੀ(ਮਾਹਿ) 'ਚ ਹੀ(ਸਮਾਤਿ) ਸਮਾਉਂਦੇ ਰਹੇ। ਯਥਾ:- ਕਈ ਬਾਰ; ਪਸਰਿਓ ਪਾਸਾਰ॥ ਸਦਾ ਸਦਾ; ਇਕੁ ਏਕੰਕਾਰ॥) ਅਨੇਕ ਹੈਂ॥ ਫਿਰ ਏਕ ਹੈਂ॥) ਖੇਲ ਖੇਲ ਅਖੇਲ ਖੇਲਨ; ਅੰਤ ਕੋ ਫਿਰ ਏਕ॥ ੮੧॥) ਜਬ ਆਕਰਖ; ਕਰਤ ਹੋ ਕਬਹੂੰ॥ ਤੁਮ ਮੈਂ ਮਿਲਤ; ਦੇਹ ਧਰ ਸਭਹੂੰ॥) ਤਿਸੁ ਭਾਵੈ; ਤਾ ਕਰੇ ਬਿਸਥਾਰੁ॥ ਤਿਸੁ ਭਾਵੈ; ਤਾ ਏਕੰਕਾਰੁ॥ ਪਰਮ ਪੂਜਨੀਕ ਪ੍ਰੀਤਮ ਵਾਹਿਗੁਰੂ ਜੀ ਹੁਣ ਭੀ ਉਤਪਤਿ ਲੈਅਤਾ ਕਰਦਿਆਂ, ਵਿਸਮਾਦ ਵਿਆਪਕ ਭਰਪੂਰ ਨਿਰਲੇਪ ਹੋ ਰਹੇ ਹਨ। ਯਥਾ:- ਓਪਤਿ ਪਰਲਉ; ਖਿਨ ਮਹਿ ਕਰਤਾ॥ ਆਪਿ ਅਲੇਪਾ; ਨਿਰਗੁਨੁ ਰਹਤਾ॥) ਖਿਨ ਮਹਿ ਥਾਪਿ ਉਥਾਪਨਹਾਰੇ; ਕੁਦਰਤਿ.ਕੀਮ ਨ ਪਹੀ॥

ਤਾ ਕਾ; ਅੰਤੁ ਨ ਜਾਨੈ ਕੋਇ॥ ਆਪੇ ਆਪਿ; ਨਾਨਕ ਪ੍ਰਭੁ ਸੋਇ॥ ੭॥ ਤਖਤਿ ਬੈਠਾ ਅਰਜਨ ਗੁਰੂ; ਸਤਿਗੁਰ ਕਾ.ਖਿਵੈ ਚੰਦੋਆ॥ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਮਹੱਲਾ ਪੰਜਵਾਂ ਜੀ ਫ਼ੁਰਮਾਉਂਦੇ ਹਨ:- ਜਿਵੇਂ ਲੂਣ ਦੀ ਡਲੀ ਸਮੁੰਦ੍ਰ 'ਚ ਸੁੱਟਣ ਤੋਂ ਲੀਣ ਹੋ ਜਾਂਦੀ ਹੈ, ਸਮੁੰਦ੍ਰ ਦਾ ਅੰਤ ਨਹੀਂ ਪਾ ਸਕਦੀ, ਤਿਵੇਂ ਗੁਰਮੁਖਿ ਪਿਆਰੇ ਗੁਰ ਸੇਵਾ ਸਿਮਰਨ ਕੁਰਬਾਨੀ ਕਰਕੇ, ਵਾਹਿਗੁਰੂ ਜੀ 'ਚ ਲੀਣ ਹੋ ਜਾਂਦੇ ਹਨ, ਪਰ(ਤਾ) ਤਿਨ੍ਹਾਂ ਵਾਹਿਗੁਰੂ ਜੀ(ਕਾ) ਦਾ(ਕੋਇ) ਕੋਈ ਭੀ ਅੰਤੁ(ਨ) ਨਹੀਂ(ਜਾਨੈ) ਜਾਣਦੇ, ਕਿਉਂ ਜੋ(ਪ੍ਰਭੁ) ਵਾਹਿਗੁਰੂ ਜੀ ਅਨੰਤ ਬ੍ਰਹਮੰਡਾਂ ਨੂੰ ਇੱਕ ਖਿਨ 'ਚ ਹੀ ਰਚਦੇ, ਲੈ ਕਰਦੇ ਰਹਿੰਦੇ ਹਨ। ਅਨੰਤ ਬ੍ਰਹਮੰਡ ਦੀ ਰਚਨਾ 'ਚ ਵਿਆਪਕ ਨਿਰਗੁਨ ਸਰੂਪ ਜੀ ਆਪਿ, ਆਪਣੇ ਸਰਗੁਨ ਸਰੂਪ ਜੀ ਦੇ ਸਮੂਹ ਅਕਾਰਾਂ ਸਹਿਤ, ਹਰ ਸਮੇਂ ਆਪਣੀ(ਸੋਇ) ਸੋਭਾ ਆਪੇ ਕਰ ਰਹੇ ਹਨ, ਭਾਵ ਨਿਰਗੁਨ ਸਰਗੁਨ ਜੀ, ਅਜਪਾ ਜਪ ਹੈਂ॥) ਜਲ ਥਲ ਮਾਹੇ; ਆਪਹਿ ਆਪ॥ ਆਪੈ ਜਪਹੁ; ਆਪਨਾ ਜਾਪੁ॥ ਅਨੁਸਾਰ ਆਪਣਾ ਜਾਪ ਆਪ ਹਰ ਸਮੇਂ ਕਰਦੇ ਰਹਿੰਦੇ ਹਨ, ਇਹ ਵਿਸਮਾਦ ਦਰਸ਼ਨ ਆਪਣੇ ਪ੍ਰੇਮੀ ਜੀ ਨੂੰ ਬਖ਼ਸ਼ ਕੇ, ਉਸ ਦੇ ਅੰਦਰ ਬਾਹਰ ਲੂੰ ੨'ਚ, ਆਪਣਾ ਜਾਪ ਆਪ ਹੀ ਕਰਦੇ ਹਨ। ਆਪਾ ਭਾਵ ਮੇਟਦੇ ਹਨ। ਯਥਾ:- ਕਬੀਰ.ਤੂੰ ਤੂੰ ਕਰਤਾ, ਤੂ

ਹੂਆ; ਮੁਝ ਮਹਿ.ਰਹਾ ਨ ਹੂੰ॥ ਜਬ ਆਪਾ ਪਰ ਕਾ, ਮਿਟਿ ਗਇਆ; ਜਤ ਦੇਖਉ.ਤਤ ਤੂ॥ ਵੱਡੀ ਵਿਸਮਾਦਤਾਈ ਹੁੰਦੀ ਹੈ, ਜੋ ਜਾਪਕ ਨੂੰ, ਨਿਰਗੁਨ ਸਰੂਪ ਜੀ ਆਪਣੇ ਸਰਗੁਨ ਸਰੂਪ ਦੇ ਸਾਰੇ ਅਕਾਰਾਂ ਸਮੇਤ, ਆਪਣਾ ਜਾਪ ਆਪ ਕਰਦੇ ਦਰਸ਼ਨ ਬਖ਼ਸ਼ਦੇ ਹਨ। ਅਨੇਕਾਂ ਸਰਗੁਨ ਸਰੂਪ ਧਾਰ ਕੇ, ਉਨ੍ਹਾਂ ਦੇ ਰੋਮ ੨ 'ਤੇ ਨੂਰੀ ਸੁੰਦਰ ਮੁਖਾਂ ਤੋਂ ਜਾਪ ਕਰਦਿਆਂ, ਸ੍ਰਬ ਵਿਆਪੀ ਵਿਸਮਾਦ ਦਰਸ਼ਨ ਬਖ਼ਸ਼ਦੇ ਹਨ। ਆਪਣੇ ਪ੍ਰੇਮੀ ਜੀ ਦੇ ਲੂੰ ੨ ਅੰਦਰ, ਪ੍ਰਭ ਕੈ ਸਿਮਰਨਿ; ਅਨਹਦ ਝੁਨਕਾਰ॥ ਸੁਖੁ ਪ੍ਰਭ ਸਿਮਰਨ ਕਾ; ਅੰਤੁ ਨ ਪਾਰ॥ ਜਾਪ ਦਾ ਪ੍ਰਵਾਹ ਵਿਸਮਾਦਤਾਈ ਆਪ ਹੀ ਬਣਦੇ ਹਨ। ਗੁਰਮੁਖਿ ਪ੍ਰੇਮੀ ਜੀ ਉਪ੍ਰੋਕਤ ਵਿਸਮਾਦ ਨਜ਼ਾਰੇ ਜਾਪ ਅੰਦਰ ਬਾਹਰ ਦੇ ਨੇਤ੍ਰਾਂ ਨਾਲ, ਸੰਤਨ ਕੀ; ਸੁਣਿ ਸਾਚੀ ਸਾਖੀ॥ ਸੋ ਬੋਲਹਿ; ਜੋ ਪੇਖਹਿ ਆਖੀ॥ ਅਨੁਸਾਰ ਤੱਕ ਕੇ ਪੂਰਨ ਵਿਸਮਾਦਤਾਈ'ਚ ਗਾਉਂਦੇ ਹਨ, ਤਾ ਕਾ; ਅੰਤੁ ਨ ਜਾਨੈ ਕੋਇ॥ ਆਪੇ ਆਪਿ; ਨਾਨਕ ਪ੍ਰਭੁ ਸੋਇ॥ ॥੭॥) ਸਰਗੁਨ ਨਿਰਗੁਨ ਨਿਰੰਕਾਰ; ਸੁੰਨ ਸਮਾਧੀ ਆਪਿ॥ ਆਪਨ ਕੀਆ ਨਾਨਕਾ ਆਪੇ ਹੀ ਫਿਰਿ ਜਾਪਿ॥ ੧॥ ਕਈ.ਕੋਟਿ; ਪਾਰਬ੍ਰਹਮ ਕੇ ਦਾਸ॥ ਤਿਨ ਹੋਵਤ; ਆਤਮ ਪਰਗਾਸ॥ (ਪਾਰਬ੍ਰਹਮ) ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ; ਗੁਰਦੇਵ ਨਾਨਕ ਹਰਿ ਨਮਸਕਰਾ॥ ੧॥ ਧੰਨ ਵਾਹਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ(ਕੇ) ਦੇ, ਭਾਈ ਗੁਰਦਾਸ ਸਾਹਿਬ ਜੀ ਜੈਸੇ, ਨਿਮਖ ਨਿਮਖ; ਠਾਕੁਰ ਨਮਸਕਾਰੈ॥ ਅਨੁਸਾਰ ਨਿਮਖ ੨ ਨਮਸਕਾਰਾਂ ਹੀ ਨਮਸਕਾਰਾਂ ਕਰਨ ਵਾਲੇ(ਕਈ.ਕੋਟਿ) ਅਣਗਿਣਤ ਹੀ ਦਾਸਨ ਦਾਸ ਹਨ। (ਤਿਨ) ਤਿਨ੍ਹਾਂ ਨੂੰ(ਆਤਮ) ਆਪਣਾ ਆਪ ਸਰੂਪ ਨਿਰਮਲ ਨਿਰਵੈਰ ਬ੍ਰਹਮ ਜੀ ਦਾ, ਸ਼ੁਭ ਗੁਣਾਂ ਦੀਆਂ ਅਨਤ ਕਲਾਂ ਸਹਿਤ, ਵਿਸਮਾਦ(ਪਰਗਾਸ) ਚਾਨਣ ਹੀ ਚਾਨਣ(ਹੋਵਤ) ਹੋ ਰਿਹਾ ਹੈ। ਯਥਾ:- ਬੇਣੀ ਕਉ; ਗੁਰਿ ਕੀਓ ਪ੍ਰਗਾਸੁ॥) ਬ੍ਰਹਮਗਿਆਨੀ; ਸਗਲ ਕੀ ਰੀਨਾ॥) ਬ੍ਰਹਮਗਿਆਨੀ ਕੈ; ਗਰੀਬੀ ਸਮਾਹਾ॥ ਬ੍ਰਹਮਗਿਆਨੀ; ਪਰਉਪਕਾਰ ਉਮਾਹਾ॥) ਜਿਸ ਕੈ ਮਨਿ; ਪਾਰਬ੍ਰਹਮ ਕਾ ਨਿਵਾਸੁ॥ ਤਿਸ ਕਾ ਨਾਮੁ; ਸਤਿ ਰਾਮ ਦਾਸੁ॥ ਆਤਮ ਰਾਮੁ; ਤਿਸੁ ਨਦਰੀ ਆਇਆ॥ ਦਾਸ ਦਸੰਤਣ ਭਾਇ; ਤਿਨਿ ਪਾਇਆ॥ ਸਦਾ ਨਿਕਟਿ; ਨਿਕਟਿ ਹਰਿ ਜਾਨੁ॥ ਸੋ ਦਾਸੁ; ਦਰਗਹ ਪਰਵਾਨੁ॥) ਹਮ ਨਿਰਗੁਨੀਆਰ; ਨੀਚ ਅਜਾਨ॥ ਨਾਨਕ ਤੁਮਰੀ ਸਰਨਿ; ਪੁਰਖ ਭਗਵਾਨ॥ ੭॥) ਛਛਾ.ਛੋਹਰੇ ਦਾਸ ਤੁਮਾਰੇ॥ ਦਾਸ ਦਾਸਨ ਕੇ ਪਾਨੀਹਾਰੇ॥ ਛਛਾ.ਛਾਰੁ ਹੋਤ ਤੇਰੇ ਸੰਤਾ॥ ਅਪਨੀ ਕ੍ਰਿਪਾ ਕਰਹੁ ਭਗਵੰਤਾ॥) ਹਮ ਦਾਸਨ ਕੇ ਦਾਸ ਪਿਆਰੇ॥

ਕਈ ਕੋਟਿ; ਤਤ ਕੇ ਬੇਤੇ॥ ਸਦਾ ਨਿਹਾਰਹਿ; ਏਕੋ ਨੇਤ੍ਰੇ॥) ਏਕੈ ਰੰਗ; ਤਤ ਕੇ ਬੇਤੇ॥ ਅਨੁਸਾਰ(ਤਤ) ਸੱਚ ਸਰੂਪ ਅਬਿਨਾਸੀ ਬ੍ਰਹਮ ਜੀ ਕੇ(ਬੇਤੇ) ਜਾਣੂ, ਗੁਰਸੇਵਕ ਬ੍ਰਹਮਬੇਤੇ(ਕਈ ਕੋਟਿ) ਅਣਗਿਣਤ ਹੀ ਹਨ, ਜੋ ਏਕੋ ਅਕਾਲ ਪੁਰਖੁ ਜੀ ਨੂੰ, ਆਪਣੀਆਂ(ਨੇਤ੍ਰੇ) ਅੱਖਾਂ ਨਾਲ, ਵਾ:- ਵੈਰਾਗ ਬਿਬੇਕ ਰੂਪੀ ਅੱਖਾਂ ਨਾਲ, ਸਭ ਜ਼ਾਤਾਂ ਦੁਸ਼ਮਣ ਮਿੱਤ੍ਰ ਜੀਆਂ ਅੰਦਰ, ਸਦਾ ਹੀ(ਨਿਹਾਰਹਿ) ਦੇਖਦੇ ਹਨ। ਯਥਾ:- ਦੁਇ ਦੁਇ ਲੋਚਨ ਪੇਖਾ॥ ਹਉ ਹਰਿ ਬਿਨੁ; ਅਉਰੁ ਨ ਦੇਖਾ॥ ਨੈਨ ਰਹੇ ਰੰਗੁ ਲਾਈ॥ ਅਬ ਬੇਗਲ; ਕਹਨੁ ਨ ਜਾਈ॥ ੧॥) ਸਭ ਮਹਿ ਰਵਿ ਰਹਿਆ.ਪ੍ਰਭੁ

ਏਕੈ; ਪੇਖਿ ਪੇਖਿ ਨਾਨਕ ਬਿਗਸਾਈ॥ ਜਿਵੇਂ ਪਰਮ ਪੂਜਨੀਕ ਧੰਨ ਬਾਬਾ ਘਨਈਆ ਸਾਹਿਬ ਜੀ। ਵਾ ਕਈ ਕੋਟਿ; ਤਤ ਕੇ ਬੇਤੇ॥ ਗੁਰਸੇਵਕ, ਏਕੋ ਇੱਕ ਵਾਹਿਗੁਰੂ ਜੀ ਨੂੰ, ਅਨੰਤ ਬ੍ਰਹਮੰਡ ਬਿਸਨੂੰ ਬ੍ਰਹਮਾ ਨੂੰ ਰਚਦਿਆਂ, ਲੈਅ ਕਰਦਿਆਂ, ਨਿਰਲੇਪ, ਸਰਬ ਵਿਆਪੀ ਮਹਾਂ ਵਿਸਮਾਦ (ਨੇਤ੍ਰੇ) ਅੱਖਾਂ ਨਾਲ, ਸਦਾ(ਨਿਹਾਰਹਿ) ਦੇਖਦੇ ਹਨ। ਯਥਾ:- ਕੋਟਿ ਬਿਸਨ; ਕੀਨੇ ਅਵਤਾਰ॥ ਕੋਟਿ ਬ੍ਰਹਮੰਡ; ਜਾ ਕੇ ਧ੍ਰਮਸਾਲ॥ ਕੋਟਿ ਮਹੇਸ; ਉਪਾਇ ਸਮਾਏ॥ ਕੋਟਿ ਬ੍ਰਹਮੇ; ਜਗੁ ਸਾਜਣ ਲਾਏ॥ ੧॥ ਐਸੋ ਧਣੀ; ਗੋਵਿੰਦੁ ਹਮਾਰਾ॥ ਬਰਨਿ ਨ ਸਾਕਉ; ਗੁਣ ਬਿਸਥਾਰਾ॥) ਓਪਤਿ ਪਰਲਉ; ਖਿਨ ਮਹਿ ਕਰਤਾ॥ ਆਪਿ ਅਲੇਪਾ; ਨਿਰਗੁਨੁ ਰਹਤਾ॥

ਕਈ ਕੋਟਿ; ਨਾਮ ਰਸੁ ਪੀਵਹਿ॥ ਅਮਰ ਭਏ; ਸਦ ਸਦ ਹੀ ਜੀਵਹਿ॥ (ਕਈ ਕੋਟਿ) ਅਣਗਿਣਤ ਹੀ, ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ ਪਰਮਪਵਿੱਤ੍ਰ ਸ਼ੁਭ ਸੱਚੇ(ਨਾਮ) ਵਾਹਿਗੁਰੂ ਨਿਰੰਕਾਰ ਧੁਰ ਕੇ ਬਾਣੀ ਜੀ ਦਾ, ਬ੍ਰਹਮਾਨੰਦ ਅੰਮ੍ਰਿਤ ਰਸੁ(ਪੀਵਹਿ) ਪੀਂਦੇ ਹਨ, ਗੁਰਤਾ ਬਿਰਾਜਮਾਨ ਗੁਰੂ ਜੀ ਨਦਰ ਕਰਕੇ, ਨਾਮ ਅਭਿਆਸ ਕਰਾ ਕੇ, ਉਨ੍ਹਾਂ ਦੇ ਹਿਰਦੇ 'ਚੋਂ ਮੁਖ 'ਚ ਭੇਜ ਕੇ ਪਿਆਉਂਦੇ ਹਨ। ਯਥਾ:- ਪੂਰਾ ਸਾਚੁ ਪਿਆਲਾ ਸਹਜੇ; ਤਿਸਹਿ ਪੀਆਏ.ਜਾ ਕਉ ਨਦਰਿ ਕਰੇ॥ ਅੰਮ੍ਰਿਤ ਬ੍ਰਹਮਾਨੰਦ ਨਾਮ ਰਸ ਪੀ ਕੇ, ਇਕਿ ਨਿਰੰਕਾਰੀ; ਨਾਮ ਆਧਾਰਿ॥ ਅਨੁਸਾਰ ਨਾਮ ਦੇ ਅਧਾਰ, (ਅਮਰ) (ਅ+ਮਰ) ਮੌਤ ਤੋਂ(ਅ) ਰਹਿਤ(ਭਏ) ਹੋ ਗਏ ਹਨ, ਸਦ ਸਦ ਹੀ(ਜੀਵਹਿ) ਜਿਉਂਦੇ ਹਨ। ਗੁਰਸੇਵਕ ਜੀ ਵਿਸਮਾਦ ਅਬਿਨਾਸੀ ਪਦ ਨੂੰ ਪ੍ਰਾਪਤ ਹਨ। ਯਥਾ:- ਜਰਾ ਮਰਾ.ਨਹ ਵਿਆਪਈ; ਫਿਰਿ.ਦੂਖੁ ਨ ਪਾਇਆ॥ ਪੀ ਅੰਮ੍ਰਿਤੁ ਆਘਾਨਿਆ; ਗੁਰਿ.ਅਮਰ ਕਰਾਇਆ॥) ਨਿਹਚਲੁ ਸਚੁ ਖੁਦਾਇ ਏਕੁ; ਖੁਦਾਇ ਬੰਦਾ ਅਬਿਨਾਸੀ॥) ਅਮਰ ਭਏ, ਅਮਰਾਪਦੁ ਪਾਇਆ॥ ਸਾਧਸੰਗਿ; ਨਾਨਕ ਹਰਿ ਧਿਆਇਆ॥) ਕਈ ਕੋਟਿ; ਕੀਏ ਚਿਰ ਜੀਵੇ॥) ਮੈ ਨ ਮਰਉ; ਮਰਿਬੋ ਸੰਸਾਰਾ॥ ਅਬ ਮੋਹਿ; ਮਿਲਿਓ ਹੈ ਜੀਆਵਨਹਾਰਾ॥) ਥਿਰੁ ਪਾਰਬ੍ਰਹਮੁ ਪਰਮੇਸਰੋ; ਸੇਵਕੁ ਥਿਰੁ ਹੋਸੀ॥) ਹਰਿ ਕੇ ਸੇਵਕ.ਜੋ ਹਰਿ ਭਾਏ; ਤਿਨ੍ ਕੀ ਕਥਾ ਨਿਰਾਰੀ ਰੇ॥ ਆਵਹਿ ਨ ਜਾਹਿ.ਨ ਕਬਹੂ ਮਰਤੇ; ਪਾਰਬ੍ਰਹਮ ਸੰਗਾਰੀ ਰੇ॥ ਦਾਤਾ ਤੇ ਭਗਤ ਸੂਰਮਾ ਤਿੰਨੇ ਜੱਗ ਜਿਉਂਦੇ ਆ।

ਕਈ ਕੋਟਿ; ਨਾਮ ਗੁਨ ਗਾਵਹਿ॥ ਆਤਮ ਰਸਿ; ਸੁਖਿ ਸਹਜਿ ਸਮਾਵਹਿ॥ (ਕਈ ਕੋਟਿ) ਅਣਗਿਣਤ (ਨਾਮ) ਵਾਹੁ ਵਾਹੁ ਬਾਣੀ ਨਿਰੰਕਾਰ ਹੈ; ਤਿਸੁ ਜੇਵਡੁ, ਅਵਰੁ ਨ ਕੋਇ॥ ਅਨੁਸਾਰ ਨਿਰੰਕਾਰ ਸਰੂਪ ਗੁਰਬਾਣੀ ਜੀ ਦੇ ਸੱਚੇ ਮਿੱਠੇ(ਗੁਨ) ਗੁਣਾਂ ਨੂੰ ਕਥਾ ਕੀਰਤਨ ਦੁਆਰਾ(ਗਾਵਹਿ) ਗਾਉਂਦੇ ਹਨ, ਗਾ ਕੇ(ਆਤਮ) ਆਪਣਾ ਆਪ ਸਰੂਪ ਨਿਰਮਲ ਨਿਰਵੈਰ ਬ੍ਰਹਮ ਜੀ ਦੇ, ਬ੍ਰਹਮਾਨੰਦ ਰਸਿ ਤੇ(ਸਹਜਿ) ਧੀਰਜ, ਸ਼ਾਂਤੀ, ਬ੍ਰਹਮਗਿਆਨ 'ਚ, ਸੁਖਿ ਸਹਿਤ(ਸਮਾਵਹਿ) ਸਮਾ ਜਾਂਦੇ ਹਨ। ਯਥਾ:- ਜਾ ਕੈ ਅੰਤਰਿ; ਬਸੈ ਪ੍ਰਭੁ ਆਪਿ॥ ਨਾਨਕ ਤੇ ਜਨ; ਸਹਜਿ ਸਮਾਤਿ॥ ੫॥) ਸਹਜਿ ਸਮਾਨਾ ਭੀਤਰੇ; ਛੋਡਿਆ ਨਹ ਜਾਇ॥

ਅਪੁਨੇ ਜਨ ਕਉ; ਸਾਸਿ ਸਾਸਿ ਸਮਾਰੇ॥ ਨਾਨਕ ਓਇ; ਪਰਮੇਸੁਰ ਕੇ ਪਿਆਰੇ॥ ੮॥ ੧੦॥ ਧੰਨੁ ਧੰਨੁ; ਧੰਨੁ ਜਨੁ ਆਇਆ॥ ਜਿਸੁ ਪ੍ਰਸਾਦਿ; ਸਭੁ ਜਗਤੁ ਤਰਾਇਆ॥ ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਤਿਗੁਰੂ ਗ੍ਰੰਥ ਸਾਹਿਬ ਜੀ ਫ਼ੁਰਮਾਉਂਦੇ ਹਨ:- ਨਿਮਖ ਨਿਮਖ; ਠਾਕੁਰ ਨਮਸਕਾਰੈ॥) ਨਾਨਕ.ਸੇਵਕੁ ਸੋਈ ਆਖੀਐ; ਜੋ ਸਿਰੁ ਧਰੇ ਉਤਾਰਿ॥) ਕਈ ਕੋਟਿ; ਨਾਮ ਗੁਨ ਗਾਵਹਿ॥ ਆਤਮ ਰਸਿ; ਸੁਖਿ ਸਹਜਿ ਸਮਾਵਹਿ॥) ਅਪੁਨੇ ਠਾਕੁਰ ਕੀ; ਹਉ ਚੇਰੀ॥ ਚਰਨ ਗਹੇ.ਜਗਜੀਵਨ ਪ੍ਰਭ ਕੇ; ਹਉਮੈ ਮਾਰਿ ਨਿਬੇਰੀ॥ ਅਨੁਸਾਰ ਆਪਣੇ ਪਰਮਪੂਜਨੀਕ ਠਾਕੁਰ ਜੀ ਦੀ ਚੇਰੀ ਬਣ ਕੇ, ਨਿਮਖ ੨ ਨਮਸਕਾਰਨ, ਸਿਰ ਅਰਪਣ, ਸੁਆਸ ੨ ਨਾਮ ਜਪਣ ਜਪਾਉਣ, ਸਹਜ ਸਮਾਵਣ ਵਾਲੇ, ਅਪੁਨੇ ਖਰੇ(ਜਨ) ਪਿਆਰੇ ਭਗਤ ਸੇਵਕ ਦਾਸਨ ਦਾਸ ਗ੍ਰੀਬ ਬ੍ਰਹਮਗਿਆਨੀ ਸਗਲ ਕੀ ਰੀਨਾ॥ (ਕਉ) ਨੂੰ ਸਤਿਗੁਰੂ ਸਾਹਿਬਾਨ ਜੀ(ਸਾਸਿ) ਸੁਆਸ(ਸਾਸਿ) ਸੁਆਸ ਰੋਮ ੨ ਦੇ ਪਿਆਰ ਨਾਲ(ਸਮਾਰੇ) ਯਾਦ ਕਰਦੇ ਹਨ, ਭਾਵ ਉਸ ਦੀ ਹਰ ਸਮੇਂ ਪਾਪਾਂ ਵਿਕਾਰਾਂ ਤੋਂ ਰੱਖਿਆ ਕਰਦੇ ਹਨ, ਕਾਰਜ ਸਵਾਰਦੇ ਹਨ। ਉਸ ਦੇ ਦਿਲ ਦਿਮਾਗ਼ 'ਚ ਹਰ ਸਮੇਂ ਗੁਰਬਾਣੀ ਭੇਜਦੇ ਰਹਿੰਦੇ ਹਨ, ਲੂੰ ੨ 'ਚ ਵਸ ਜਾਂਦੇ ਹਨ, ਅੰਦਰ ਬਾਹਰ ਅਸੰਖ ਅਨੰਤ ਪ੍ਰਕਾਸ਼ ਹੀ ਪ੍ਰਕਾਸ਼ ਸਹਿਤ, ਨਿਰਗੁਨ ਸਰਗੁਨ ਜੀ ਦੀ ਏਕਤਾ ਬਖ਼ਸ਼ ਕੇ, ਹਿਰਦੇ 'ਚੋਂ ਅੰਮ੍ਰਿਤ ਰਸ, ਮੁਖ 'ਚ ਭੇਜ ਕੇ, ਤ੍ਰਿਪਤੀ ਬਖ਼ਸ਼ਦੇ ਰਹਿੰਦੇ ਹਨ। ਜਿਸ ਪਿਆਰੇ ਜੀ ਨੂੰ, ਸਤਿਗੁਰੂ ਸਾਹਿਬਾਨ ਜੀ ਰੋਮ ੨ ਦੇ ਪਿਆਰ ਨਾਲ ਚੇਤੇ ਕਰਦੇ ਹਨ, (ਓਇ) ਓਹੁ ਗੁਰਸੇਵਕ ਜਨ(ਪਰਮੇਸੁਰ) ਅਕਾਲ ਪੁਰਖੁ ਵਾਹਿਗੁਰੂ ਜੀ ਦੇ ਸਰਗੁਨ ਸਰੂਪ, ਸਤਿਗੁਰੂ ਸਾਹਿਬ ਜੀ ਦੇ(ਕੇ) ਦੇ ਖਰੇ ਪਿਆਰੇ ਹਨ, ਭਾਵ ਜਿਸ ਪ੍ਰੇਮੀ ਜੀ ਨੂੰ, ਸਤਿਗੁਰੂ ਸਾਹਿਬ ਜੀ ਨਿਮਖ ੨ ਸੁਆਸ ੨, ਪੂਰਨ ਪਿਆਰ ਸਤਿਕਾਰ ਨਾਲ ਯਾਦ ਕਰਕੇ ਨਮਸਕਾਰਦੇ ਹਨ, ਉਹ ਹੀ ਅਸਲ ਪੂਰਨ ਸੱਚੇ ਪ੍ਰੇਮੀ ਜਨ ਜੀ ਹਨ॥ ੮॥ ੧੦॥ ਯਥਾ:- ਖ਼ਾਲਸਾ ਮੇਰੋ; ਰੂਪ ਹੈ ਖ਼ਾਸ॥ ਖ਼ਾਲਸੇ ਮਹਿ; ਹੌਂ ਕਰੌਂ ਨਿਵਾਸ॥ ਖ਼ਾਲਸਾ ਮੇਰੋ; ਮੁਖ ਹੈ ਅੰਗਾ॥ ਖ਼ਾਲਸੇ ਕੇ ਹੌਂ; ਸਦ ਸਦ ਸੰਗਾ॥ ਖ਼ਾਲਸਾ ਮੇਰੋ; ਇਸ੍ਟ ਸੁਹਿਰਦ॥ ਖ਼ਾਲਸਾ ਮੇਰੋ; ਕਹੀਅਤ ਬਿਰਦ॥ ਖ਼ਾਲਸਾ ਮੇਰੋ; ਪਛ ਅਰ ਪਾਤਾ॥ ਖ਼ਾਲਸਾ ਮੇਰੋ; ਸੁਖ ਅਹਿਲਾਦਾ॥ ਖ਼ਾਲਸਾ ਮੇਰੋ; ਮਿੱਤਰ ਸਖਾਈ॥ ਖ਼ਾਲਸਾ ਮਾਤ ਪਿਤਾ; ਸੁਖਦਾਈ॥ ਖ਼ਾਲਸਾ ਮੇਰੀ; ਸੋਭਾ ਸੀਲਾ॥ ਖ਼ਾਲਸਾ ਬੰਧ ਸਖਾ; ਸਦ ਡੀਲਾ॥ ਖ਼ਾਲਸਾ ਮੇਰੀ; ਜਾਤ ਅਰ ਪਤ॥ ਖ਼ਾਲਸਾ ਸੋਂ; ਮਾ ਕੋ ਉਤਪਤ॥ ਖ਼ਾਲਸਾ ਮੇਰੋ; ਭਵਨ ਭੰਡਾਰਾ॥ ਖ਼ਾਲਸੇ ਕਰ; ਮੇਰੋ ਸਤਿਕਾਰਾ॥ ਖ਼ਾਲਸਾ ਮੇਰੋ; ਸ੍ਵਜਨ ਪ੍ਰਵਾਰਾ॥ ਖ਼ਾਲਸਾ ਮੇਰੋ; ਕਰਤ ਉਧਾਰਾ॥ ਖ਼ਾਲਸਾ ਮੇਰੋ; ਪਿੰਡ ਪਰਾਨ॥ ਖ਼ਾਲਸਾ ਮੇਰੀ; ਜਾਨ ਕੀ ਜਾਨ॥ ਮਾਨ ਮਹਤ ਮੇਰੀ; ਖ਼ਾਲਸਾ ਸਹੀ॥ ਖ਼ਾਲਸਾ ਮੇਰੋ; ਸ੍ਵਾਰਥ ਸਹੀ॥ ਖ਼ਾਲਸਾ ਮੇਰੋ; ਕਰੇ ਨਿਰਬਾਹ॥ ਖ਼ਾਲਸਾ ਮੇਰੋ; ਦੇਹ ਅਰ ਸਾਹ॥ ਖ਼ਾਲਸਾ ਮੇਰੋ; ਧਰਮ ਅਰ ਕਰਮ॥ ਖ਼ਾਲਸਾ ਮੇਰੋ; ਭੇਦ ਨਿਜ ਮਰਮ॥ ਖ਼ਾਲਸਾ ਮੇਰੋ; ਸਤਿਗੁਰ ਪੂਰਾ॥ ਖ਼ਾਲਸਾ ਮੇਰੋ; ਸੱਜਨ ਸੂਰਾ॥ ਖ਼ਾਲਸਾ ਮੇਰੋ; ਬੁਧ ਅਰ ਗਿਆਨ॥ ਖ਼ਾਲਸੇ ਕਾ; ਹਉ ਧਰੋਂ ਧਿਆਨ॥ ਉਪਮਾ ਖ਼ਾਲਸੇ; ਜਾਤ ਨ ਕਹੀ॥ ਜਿਹਵਾ ਏਕ; ਪਾਰ ਨਹਿ ਲਹੀ॥ ਸੇਸ ਰਸਨ; ਸਾਰਦ ਸੀ ਬੁੱਧ॥ ਤਦਪ; ਨ ਉਪਮਾ ਬਰਨਤ ਸੁਧ॥ ਯਾ ਮੈ; ਰੰਚ ਨ ਮਿਥਿਆ ਭਾਖੀ॥ ਪਾਰਬ੍ਰਹਮ ਗੁਰ ਨਾਨਕ ਸਾਖੀ॥ ਰੋਮ ਰੋਮ; ਜੇ ਰਸਨਾ ਪਾਂਊਂ॥ ਤਦਪ ਖ਼ਾਲਸਾ ਜਸ; ਤਹਿ ਗਾਊਂ॥ ਹੌਂ ਖ਼ਾਲਸੇ

ਕਾ; ਖ਼ਾਲਸਾ ਮੇਰੋ॥ ਓਤ ਪੋਤ; ਸਾਗਰ ਬੂੰਦੇਰੋ॥ ਖ਼ਾਲਸਾ; ਅਕਾਲ ਪੁਰਖ ਕੀ ਫ਼ੌਜ॥ ਪ੍ਰਗਟਿਓ ਖ਼ਾਲਸਾ; ਪ੍ਰਮਾਤਮ ਕੀ ਮੌਜ॥ ਜਬ ਲਗ ਖ਼ਾਲਸਾ; ਰਹੇ ਨਿਆਰਾ॥ ਤਬ ਲਗ; ਤੇਜ ਦੀਉ ਮੈਂ ਸਾਰਾ॥ ਜਬ ਇਹ ਗਹੈ; ਬਿਪਰਨ ਕੀ ਰੀਤ॥ ਮੈਂ ਨ ਕਰੋਂ; ਇਨ ਕੀ ਪ੍ਰਤੀਤ॥ ਖ਼ਾਲਸੇ ਕੇ ਪ੍ਰਸਾਦ ਕਰ; ਸੁਤ ਬਿਤ ਕੋਸ਼ ਭੰਡਾਰ॥ ਰਾਜ ਮਾਲ ਸਾਦਨ ਸਕਲ; ਪੁਤ੍ਰ ਕਲਿਤ੍ਰ ਬਿਵਹਾਰ॥ ਲਸ਼ਕਰ ਨੇਬ ਖ੍ਵਾਸ ਭ੍ਰਿਤ; ਅਨੁਚਰ ਦਾਸੀ ਦਾਸ॥ ਮਿਤ੍ਰ ਕੁਟੰਬ ਧਨ ਭਵਨ ਮਮ ਸਮ੍ਰਿਧਿ; ਕਿਰਪਾ ਕਰ ਤਾਸ॥ ਗਿਰੰ ਬਾਰੀ ਅਰੁ ਸਾਹਿਬੀ; ਤਨ ਮਨ ਪਿੰਡ ਪ੍ਰਾਨ॥ ਪ੍ਰਸਾਦਿ ਖ਼ਾਲਸੇ ਕਰ ਮਿਲਿਓ; ਦਾਨ ਮਾਨ ਸਨਮਾਨ॥ ਕ੍ਰਿਪਾਵੰਤ ਖ਼ਾਲਸ ਸਗਲ; ਤਹ ਪ੍ਰਸਾਦਿ ਭਯੋ ਗੌਰ॥ ਮੋਹਿ ਸੇ ਰੰਕ ਅਨਾਥ ਜਗ; ਭਟਕਤ ਫਿਰਤ ਕਰੋਰ॥ ਆਨ ਸੇਵ ਨਹਿ ਸਫਲ ਕਛੁ; ਈਤ ਊਤ ਪਰਲੋਕ॥ ਨਿਹਫਲ ਸੇਵਾ ਤਿਸ ਬਿਨਾ; ਕਬੀ ਹਰਖ ਕਬਿ ਸੋਗ॥ ਜਜਨ ਭਜਨ ਮਮ ਖ਼ਾਲਸਾ; ਖ਼ਾਲਸਾ ਪੂਜਬ ਜੋਗ॥ ਦਾਸ ਗੋਬਿੰਦ ਫ਼ਤਹ ਖ਼ਾਲਸਾ; ਦਰਸ ਪਰਸ ਮਿਟੇ ਸੋਗ॥ ਮੇਰੋ ਇਸ਼ਟ ਅਰ ਨੇਸ਼ਠਾ; ਖ਼ਾਲਸਾ ਪੂਜਨ ਧਿਆਨ॥ ਦਰਸਨ ਪਰਸਨ ਖ਼ਾਲਸਾ; ਮੁਕਤ ਰੂਪ ਸਤ ਜਾਨ॥ ਆਤਮ ਰਸ ਜਿਹ ਜਾਨਹੀ; ਸੋ ਹੈ ਖ਼ਾਲਸ ਦੇਵ॥ ਪ੍ਰਭ ਮਹਿ.ਮੋ ਮਹਿ.ਤਾਸ ਮਹਿ; ਰੰਚਕ ਨਾਹਨ ਭੇਵ॥) ਸੂਹੀ ਮਹਲਾ ੫॥ ਹਰਿ ਕਾ ਸੰਤੁ ਪਰਾਨ ਧਨ; ਤਿਸ ਕਾ ਪਨਿਹਾਰਾ॥ ਭਾਈ ਮੀਤ ਸੁਤ ਸਗਲ ਤੇ; ਜੀਅ ਹੂੰ ਤੇ ਪਿਆਰਾ॥ ੧॥ ਰਹਾਉ॥ ਕੇਸਾ ਕਾ ਕਰਿ ਬੀਜਨਾ; ਸੰਤ ਚੰਉਰੁ ਢੁਲਾਵਉ॥ ਸੀਸੁ ਨਿਹਾਰਉ; ਚਰਣ ਤਲਿ ਧੂਰਿ ਮੁਖਿ ਲਾਵਉ॥ ੧॥ ਮਿਸਟ ਬਚਨ ਬੇਨਤੀ ਕਰਉ; ਦੀਨ ਕੀ ਨਿਆਈ॥ ਤਜਿ ਅਭਿਮਾਨੁ ਸਰਣੀ ਪਰਉ; ਹਰਿ ਗੁਣ ਨਿਧਿ ਪਾਈ॥ ੨॥ ਅਵਲੋਕਨ ਪੁਨਹ ਪੁਨਹ ਕਰਉ; ਜਨ ਕਾ ਦਰਸਾਰੁ॥ ਅੰਮ੍ਰਿਤ ਬਚਨ ਮਨ ਮਹਿ ਸਿੰਚਉ; ਬੰਦਉ ਬਾਰ ਬਾਰ॥ ੩॥ ਚਿਤਵਉ ਮਨਿ ਆਸਾ ਕਰਉ; ਜਨ ਕਾ ਸੰਗੁ ਮਾਗਉ॥ ਨਾਨਕ ਕਉ ਪ੍ਰਭ ਦਇਆ ਕਰਿ; ਦਾਸ ਚਰਣੀ ਲਾਗਉ॥ ੪॥ ੨॥ ੪੨॥) ਸਗਲ ਸ੍ਰਿਸਟਿ ਕੋ ਧਣੀ ਕਹੀਜੈ; ਜਨ ਕੋ ਅੰਗੁ ਨਿਰਾਰੋ॥

ਅਪੁਨੇ ਜਨ ਕਉ; ਸਾਸਿ ਸਾਸਿ ਸਮਾਰੇ॥ ਨਾਨਕ ਓਇ; ਪਰਮੇਸੁਰ ਕੇ ਪਿਆਰੇ॥ ੮॥ ੧੦॥

੨.ਪਰਮਪੂਜਨੀਕ ਗੁਰ ਨਾਨਕ ਦੇਵ ਗੋਵਿੰਦ ਰੂਪ॥ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਤਿਗੁਰੂ ਗ੍ਰੰਥ ਸਾਹਿਬ ਜੀ ਫ਼ੁਰਮਾਉਂਦੇ ਹਨ:- ਜੋ ਜਾਨੈ; ਤਿਸੁ ਸਦਾ ਸੁਖੁ ਹੋਇ॥ ਆਪਿ ਮਿਲਾਇ; ਲਏ ਪ੍ਰਭੁ ਸੋਇ॥ ਓਹੁ ਧਨਵੰਤੁ ਕੁਲਵੰਤੁ ਪਤਿਵੰਤੁ॥ ਜੀਵਨ ਮੁਕਤਿ ਜਿਸੁ ਰਿਦੈ ਭਗਵੰਤੁ॥ ਧੰਨੁ ਧੰਨੁ; ਧੰਨੁ ਜਨੁ ਆਇਆ॥ ਜਿਸੁ ਪ੍ਰਸਾਦਿ; ਸਭੁ ਜਗਤੁ ਤਰਾਇਆ॥ ਜਨ ਆਵਨ ਕਾ; ਇਹੈ ਸੁਆਉ॥ ਜਨ ਕੈ ਸੰਗਿ; ਚਿਤਿ ਆਵੈ ਨਾਉ॥ ਆਪਿ ਮੁਕਤੁ; ਮੁਕਤੁ ਕਰੈ ਸੰਸਾਰੁ॥ ਨਾਨਕ ਤਿਸੁ ਜਨ ਕਉ; ਸਦਾ ਨਮਸਕਾਰੁ॥) ਰਾਮ ਸੰਤ ਮਹਿ.ਭੇਦੁ ਕਿਛੁ ਨਾਹੀ; ਏਕੁ ਜਨੁ. ਕਈ ਮਹਿ ਲਾਖ ਕਰੋਰੀ॥) ਹਰਿ ਹਰਿਜਨ ਦੁਈ.ਏਕ ਹੈ; ਬਿਬ ਬਿਚਾਰ ਕਛੁ ਨਾਹਿ॥ ਜਲ ਤੇ ਉਪਜ ਤਰੰਗ ਜਿਉ; ਜਲ ਹੀ ਬਿਖੈ ਸਮਾਹਿ॥) ਹਰਿ ਕੇ ਜਨ ਸਤਿਗੁਰ ਸਤ ਪੁਰਖਾ; ਹਉ ਬਿਨਉ ਕਰਉ ਗੁਰ ਪਾਸਿ॥ ਅਨੁਸਾਰ ਸਤਿਗੁਰੂ ਸਾਹਿਬ ਜੀ ਹਰੀ ਦੇ ਜਨ ਹਨ, (ਓਇ) ਸਤਿਗੁਰੂ ਸਾਹਿਬ ਜੀ, ਪਰਮੇਸੁਰ ਜੀ ਕੇ

ਪਿਆਰੇ ਹਨ। ਅਕਾਲ ਪੁਰਖ ਜੀ ਅਪੁਨੇ ਹਿਰਦੇ ਰੋਮ ੨ ਦੇ(ਜਨ) ਪਿਆਰੇ ਸਤਿਗੁਰੂ ਸਾਹਿਬ ਜੀ(ਕਉ) ਨੂੰ, ਸਾਸਿ ਸਾਸਿ(ਸਮਾਰੇ) ਯਾਦ ਕਰਦੇ ਹਨ।

ਗਉੜੀ ਸੁਖਮਨੀ ਮਃ੫॥ ਸਲੋਕੁ॥) ਅਸਟਪਦੀ ਜੀ ਗਿਆਰਵੇਂ ਆਦਿ ੨੭੬.

ਸਲੋਕੁ॥ ਕਰਣ ਕਾਰਣ ਪ੍ਰਭੁ ਏਕੁ ਹੈ; ਦੂਸਰ ਨਾਹੀ ਕੋਇ॥ ਨਾਨਕ.ਤਿਸੁ ਬਲਿਹਾਰਣੈ; ਜਲਿ ਥਲਿ ਮਹੀਅਲਿ ਸੋਇ॥ ੧॥

੫੨.{ਕਰਣ ਦਾ ਨਿਰਨਾ:- ਸ੍ਰਿਸ਼ਟੀ ਦੀ ਉਤਪਤੀ ਦੇ ਕਰਣ ਵਾਲੇ ਵਾਹਿਗੁਰੂ ਜੀ ਨੂੰ ਭੁੱਲ ਕੇ, ਕਿਸੇ ਨੇ ਪ੍ਰਮਾਣੂੰ, ਕਿਸੇ ਨੇ ਕਾਲ਼, ਕਿਸੇ ਨੇ ਪੰਜ ਤੱਤ, ਕਿਸੇ ਨੇ ਪ੍ਰਕਿਰਤੀ, ਕਿਸੇ ਨੇ ਸੁਭੂੰਮੁਨ ਸਤਰੂਪਾਂ, ਕਿਸੇ ਨੇ ਬਾਬਾ ਆਦਮ ਅੰਮਾ ਹਵਾ ਆਦਿ ਸ੍ਰਿਸ਼ਟੀ ਦੀ ਉਤਪਤੀ ਦੇ ਕਰਣ ਮੰਨੇ ਹਨ। ਇਨ੍ਹਾਂ ਨੂੰ ਕਿਸ ਨੇ ਰਚਿਆ?ਵਾਹਿਗੁਰੂ ਜੀ ਨੇ ਸਮੱਗ੍ਰੀ ਨਾਲ ਰਚਨਾ ਰਚਣੀ, ਅਧੂਰੀ ਗੱਲ ਹੈ। ਅਸੀਂ ਸਮੱਗ੍ਰੀ ਨਾਲ ਅੱਗੇ ਹੋਰ ਚੀਜ਼ ਬਣਾਉਂਦੇ ਹਾਂ, ਪਰ ਨਿਰਗੁਨ ਬ੍ਰਹਮ ਜੀ ਨੇ ਆਪਣੇ ਸਰੂਪ'ਚੋਂ, ਅਨੰਤ ਬ੍ਰਹਮੰਡ ਦੀ ਰਚਨਾ ਸਹਜੇ ਅਕਸਮਾਤ੍ਰ ਹੀ ਪ੍ਰਗਟ ਕੀਤੀ ਹੈ, ਜਿਵੇਂ ਸੁਪਨਾਵੀ ਜੀਵ ਸੁਪਨੇ 'ਚ, ਬਹੁਤ ਵੱਡੇ ੨ ਪਹਾੜ ਸਮੁੰਦ੍ਰ ਰਚ ਲੈਂਦਾ ਹੈ, ਕੋਈ ਸਮੱਗ੍ਰੀ ਲੈ ਕੇ ਨਹੀਂ ਰਚਦਾ, ਸਮੱਗ੍ਰੀ ਲੈ ਕੇ ਰਚਣਾ, ਅਧੂਰਿਆਂ ਦਾ ਕੰਮ ਹੈ। ਸਮੱਗ੍ਰੀ ਲੈ ਕੇ ਰਚਨ ਵਾਲਾ, ਬਹੁਤ ਲੰਮੇ ਸਮੇਂ 'ਚ ਰਚੇਗਾ। ਸੋ ਆਪ ਜੀ ਓਪਤਿ ਪਰਲਉ; ਖਿਨ ਮਹਿ ਕਰਤਾ॥ ਆਪਿ ਅਲੇਪਾ; ਨਿਰਗੁਨੁ ਰਹਤਾ॥ ਅਨੁਸਾਰ ਖਿਨ 'ਚ ਉਤਪਤੀ ਲੈਅਤਾ ਕਰਦਿਆਂ ਨਿਰਲੇਪ ਭੀ ਹਨ। ਤੁਮਰਾ; ਲਖਾ ਨ ਜਾਇ ਪਸਾਰਾ॥ ਕਿਹ ਬਿਧਿ ਸਜਾ; ਪ੍ਰਥਮ ਸੰਸਾਰਾ॥) ਜਾ ਕਰਤਾ.ਸਿਰਠੀ ਕਉ ਸਾਜੇ; ਆਪੇ ਜਾਣੈ ਸੋਈ॥ ਅਨੁਸਾਰ ਉਪ੍ਰੋਕਤ ਕਰਣ ਉਤਪਤੀ ਦਾ ਕਾਰਣ ਨਹੀਂ ਹਨ, ਵਾਹਿਗੁਰੂ ਜੀ ਆਪ ਹੀ ਕਰਣ ਕਾਰਣ ਹਨ, ਜਿਵੇਂ ਰਚੀ ਹੈ, ਤਿਵੇਂ ਆਪ ਹੀ ਜਾਣਦੇ ਹਨ। }

ਕਰਣ ਕਾਰਣ ਪ੍ਰਭੁ ਏਕੁ ਹੈ; ਦੂਸਰ ਨਾਹੀ ਕੋਇ॥ ਪਰਮਪੂਜਨੀਕ ਵਾਹਿਗੁਰੂ ਜੀ, ਸਤਿਗੁਰੂ ਸਾਹਿਬਾਨ ਜੀ ਦੇ ਸ਼ੁਭ ਸੱਚੇ ਦਸ ਅਵਤਾਰ ਧਾਰ ਕੇ, ਜਿਵੇਂ ਇੱਕ ਹਨ, ਤਿਵੇਂ ਅਨੰਤ ਬ੍ਰਹਮੰਡ ਰਚ ਕੇ ਭੀ ਇੱਕ ਹਨ। ਜਦੋਂ ਚਾਹੁਣ ਅਨੰਤ ਬ੍ਰਹਮੰਡ ਰਚਣ, ਲੈਅ ਕਰਨ, ਫਿਰ ਭੀ ਇੱਕ ਹੀ ਹਨ, ਐਸੇ ਵਿਸਮਾਦ ਏਕੁ(ਪ੍ਰਭੁ) ਨਿਰਗੁਨ ਬ੍ਰਹਮ ਜੀ, ਸਾਰੀ ਰਚਨਾ ਦੇ(ਕਾਰਣ) ਮੂਲ ਮੁੱਢ, ਆਪਣੇ ਨਿਰਗੁਨ ਸਰੂਪ'ਚੋਂ, ਸਰਗੁਨ ਸਰੂਪ ਅਨੰਤ ਬ੍ਰਹਮੰਡ ਦਾ ਪਸਾਰਾ ਪ੍ਰਗਟ ਕਰਣ ਵਾਲੇ(ਹੈ) ਹਨ। ਯਥਾ:- ਨਿਰਗੁਨੁ ਆਪਿ; ਸਰਗੁਨੁ ਭੀ ਓਹੀ॥ ਕਲਾ ਧਾਰਿ ਜਿਨਿ ਸਗਲੀ ਮੋਹੀ॥ ਆਪ ਜੀ ਤੋਂ ਬਿਨਾ ਹੋਰ ਕੋਇ(ਦੂਸਰ) ਦੂਜਾ, ਕਰਨ ਵਾਲਾ ਨਾਹੀ ਹੈ, ਭਾਵ ਸੁੰਭੂਮੁਨ ਆਦਮ ਤਿੰਨ ਗੁਣ ਆਦਿ ਕਰਣ, ਰਚਨਾ ਰਚਣ ਦਾ ਕਾਰਨ ਨਹੀਂ ਹਨ। ਯਥਾ:- ਕਰਨ ਕਾਰਨ; ਸੋ ਪ੍ਰਭੁ ਸਮਰਥੁ॥ ਦ੍ਰਿੜੁ ਕਰਿ ਗਹਹੁ; ਨਾਮੁ ਹਰਿ ਵਥੁ॥) ਮੇਰੇ ਮਨ; ਨਾਮ ਕੀ ਕਰਿ ਟੇਕ॥ ਤਿਸਹਿ ਬੂਝੁ.ਜਿਨਿ ਤੂ ਕੀਆ; ਪ੍ਰਭੁ ਕਰਣ ਕਾਰਣ ਏਕ॥ ੧॥) ਮਨਿ ਚਾਉ ਭਇਆ; ਪ੍ਰਭ ਆਗਮੁ ਸੁਣਿਆ॥ ਹਰਿ ਮੰਗਲੁ ਗਾਉ ਸਖੀ; ਗ੍ਰਿਹੁ ਮੰਦਰੁ ਬਣਿਆ॥ ਹਰਿ ਗਾਉ ਮੰਗਲੁ ਨਿਤ ਸਖੀਏ; ਸੋਗੁ ਦੂਖੁ ਨ ਵਿਆਪਏ॥ ਗੁਰ

ਚਰਨ ਲਾਗੇ ਦਿਨ ਸਭਾਗੇ; ਆਪਣਾ ਪਿਰੁ ਜਾਪਏ॥ ਅਨਹਤ ਬਾਣੀ.ਗੁਰ ਸਬਦਿ ਜਾਣੀ; ਹਰਿ ਨਾਮੁ ਹਰਿ ਰਸੁ ਭੋਗੋ॥ ਕਹੈ ਨਾਨਕੁ.ਪ੍ਰਭੁ ਆਪਿ ਮਿਲਿਆ; ਕਰਣ ਕਾਰਣ ਜੋਗੋ॥

ਨਾਨਕ.ਤਿਸੁ ਬਲਿਹਾਰਣੈ; ਜਲਿ ਥਲਿ ਮਹੀਅਲਿ ਸੋਇ॥ ੧॥ ੧.ਹਰਿ ਆਪੇ ਮਾਤਾ ਆਪੇ ਪਿਤਾ; ਜਿਨਿ ਜੀਉ ਉਪਾਇ.ਜਗਤੁ ਦਿਖਾਇਆ॥ ਸਤਿਗੁਰੂ ਨਾਨਕ ਦੇਵ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਫ਼ੁਰਮਾਉਂਦੇ ਹਨ:- ਦਾਸਨਦਾਸ ਨਾਨਕ ਪ੍ਰਭ ਕੈ; ਸਦ ਕੁਰਬਾਨ॥ ਅਨੁਸਾਰ ਤਿਸੁ ਵਾਹਿਗੁਰੂ ਜੀ ਤੋਂ(ਬਲਿਹਾਰਣੈ) ਕੁਰਬਾਨ ਜਾਂਦਾ ਹੈ, (ਸੋਇ) ਉਹ ਕਰਣ ਕਾਰਣ ਇੱਕ.ਵਾਹਿਗੁਰੂ ਜੀ, ਜਲਿ(ਮਹੀਅਲਿ) (ਮਹੀ+ਅਲਿ) (ਮਹੀ) ਧਰਤੀ (ਅਲਿ) ਅਕਾਸ਼, ਸਭ(ਥਲਿ) ਥਾਂ(ਸੋਇ) ਸੋਭਾ ਸਹਿਤ, ਵਿਆਪਕ ਹੋ ਰਹੇ ਹਨ॥ ੧॥ ਯਥਾ:- ਜਲਿ ਥਲਿ ਮਹੀਅਲਿ ਪੂਰਿਆ; ਸੁਆਮੀ ਸਿਰਜਨਹਾਰੁ॥ ਅਨਿਕ ਭਾਂਤਿ ਹੋਇ ਪਸਰਿਆ; ਨਾਨਕ ਏਕੰਕਾਰੁ॥

੨.ਪਰਮਪੂਜਨੀਕ ਸਤਿਗੁਰੂ ਨਾਨਕ ਦੇਵ ਵਾਹਿਗੁਰੂ ਮਹੱਲਾ ੫ ਜੀ ਫ਼ੁਰਮਾ ਰਹੇ ਹਨ:- ਆਪਣੀ ਸੋਭਾ ਕਰਣ ਦੇ ਕਾਰਣ ਏਕੁ(ਪ੍ਰਭੁ) ਵਾਹਿਗੁਰੂ ਸਤਿਗੁਰੂ ਸਾਹਿਬ ਜੀ ਆਪ ਹੀ(ਹੈ) ਹਨ। ਤੁਧੁ ਬਿਨੁ; ਦੂਜਾ ਨਾਹੀ ਕੋਇ॥ ਤੂ ਕਰਤਾਰੁ ਕਰਹਿ; ਸੋ ਹੋਇ॥ ਅਨੁਸਾਰ ਉਨ੍ਹਾਂ ਤੋਂ ਬਿਨਾ ਹੋਰ ਕੋਇ(ਦੂਸਰ) ਦੂਜਾ ਨਾਹੀ ਹੈ।

ਗੁਰ ਕਉ; ਕੁਰਬਾਨੁ ਜਾਉ ਹਾਂ॥) ਅਨਿਕ ਬਾਰ; ਗੁਰ ਕਉ ਬਲਿ ਜਾਉ॥) ਗੁਰ ਅਪੁਨੇ ਊਪਰਿ; ਬਲਿ ਜਾਈਐ॥ ਅਨੁਸਾਰ ਦਾਸਨਦਾਸ(ਤਿਸੁ) ਤਿਨ੍ਹਾਂ ਤੋਂ(ਬਲਿਹਾਰਣੈ) ਕੁਰਬਾਨ ਜਾਂਦਾ ਹੈ, ਕਿਉਂ ਜੋ ਸਤਿਗੁਰੂ ਸਾਹਿਬ ਜੀ, ਆਪਣੇ ਨਿਰਗੁਨ ਸਰੂਪ ਦੁਆਰਾ ਜਲਿ(ਮਹੀਅਲਿ) (ਮਹੀ+ਅਲਿ) (ਮਹੀ) ਧਰਤੀ(ਅਲਿ) ਅਕਾਸ਼ ਸਭ(ਥਲਿ) ਥਾਂ ਵਸ ਕੇ, ਆਪਣੀ(ਸੋਇ) ਸੋਭਾ ਆਪ ਹੀ ਹਰ ਸਮੇਂ ਕਰ ਰਹੇ ਹਨ। ਯਥਾ:- ਸਿਮਰੈ; ਧਰਤੀ ਅਰੁ ਆਕਾਸਾ॥ ਸਿਮਰਹਿ; ਚੰਦ ਸੂਰਜ ਗੁਣਤਾਸਾ॥ ਪਉਣ ਪਾਣੀ ਬੈਸੰਤਰ ਸਿਮਰਹਿ; ਸਿਮਰੈ ਸਗਲ ਉਪਾਰਜਨਾ॥ ੧॥ ਸਿਮਰਹਿ; ਖੰਡ ਦੀਪ ਸਭਿ ਲੋਆ॥ ਸਿਮਰਹਿ; ਪਾਤਾਲ ਪੁਰੀਆ ਸਚੁ ਸੋਆ॥ ਸਿਮਰਹਿ ਖਾਣੀ.ਸਿਮਰਹਿ ਬਾਣੀ; ਸਿਮਰਹਿ ਸਗਲੇ ਹਰਿ ਜਨਾ॥ ੨॥ ਸਿਮਰਹਿ; ਬ੍ਰਹਮੇ ਬਿਸਨ ਮਹੇਸਾ॥ ਸਿਮਰਹਿ; ਦੇਵਤੇ ਕੋੜਿ ਤੇਤੀਸਾ॥ ਸਿਮਰਹਿ ਜਖ੍ਹ.ਦੈਤ ਸਭਿ ਸਿਮਰਹਿ; ਅਗਨਤੁ.ਨ ਜਾਈ ਜਸੁ ਗਨਾ॥ ੩॥ ਸਿਮਰਹਿ; ਪਸੁ ਪੰਖੀ ਸਭਿ ਭੂਤਾ॥ ਸਿਮਰਹਿ; ਬਨ ਪਰਬਤ ਅਉਧੂਤਾ॥ ਲਤਾ ਬਲੀ.ਸਾਖ ਸਭ ਸਿਮਰਹਿ; ਰਵਿ ਰਹਿਆ ਸੁਆਮੀ ਸਭ ਮਨਾ॥ ੪॥ ਸਿਮਰਹਿ; ਥੂਲ ਸੂਖਮ ਸਭਿ ਜੰਤਾ॥ ਸਿਮਰਹਿ, ਸਿਧ ਸਾਧਿਕ ਹਰਿ ਮੰਤਾ॥ ਗੁਪਤ ਪ੍ਰਗਟ ਸਿਮਰਹਿ ਪ੍ਰਭ ਮੇਰੇ; ਸਗਲ ਭਵਨ ਕਾ ਪ੍ਰਭ ਧਨਾ॥ ੫॥ ਸਿਮਰਹਿ; ਨਰ ਨਾਰੀ ਆਸਰਮਾ॥ ਸਿਮਰਹਿ; ਜਾਤਿ ਜੋਤਿ ਸਭਿ ਵਰਨਾ॥ ਸਿਮਰਹਿ ਗੁਣੀ ਚਤੁਰ ਸਭਿ ਬੇਤੇ; ਸਿਮਰਹਿ ਰੈਣੀ ਅਰੁ ਦਿਨਾ॥ ੬॥ ਸਿਮਰਹਿ; ਘੜੀ ਮੂਰਤ ਪਲ ਨਿਮਖਾ॥ ਸਿਮਰੈ ਕਾਲੁ; ਅਕਾਲੁ ਸੁਚਿ ਸੋਚਾ॥ ਸਿਮਰਹਿ ਸਉਣ ਸਾਸਤ੍ਰ ਸੰਜੋਗਾ; ਅਲਖੁ.ਨ ਲਖੀਐ ਇਕੁ ਖਿਨਾ॥ ੭॥) ਜਲ ਥਲ ਮਾਹੇ; ਆਪਹਿ ਆਪ॥ ਆਪੈ ਜਪਹੁ; ਆਪਨਾ ਜਾਪੁ॥) ਸਭੈ ਘਟ ਰਾਮੁ ਬੋਲੈ; ਰਾਮਾ ਬੋਲੈ॥ ਰਾਮ ਬਿਨਾ; ਕੋ ਬੋਲੈ ਰੇ॥

"ਸਤਿਗੁਰੂ ਸਾਹਿਬ ਜੀ ਆਪਣੇ ਅੰਦਰ ਬਾਹਰ ਅਨੰਤ ਸੂਰਜਾਂ ਚੰਦ੍ਰਮਿਆਂ ਤਾਰੇ ਮੰਡਲਾਂ, ਜ਼ਮੀਨਾਂ ਅਸਮਾਨਾਂ ਅਸੰਖ ਬ੍ਰਹਮੰਡ ਦੇ ਪਸਾਰੇ ਸਹਿਤ, ਨਿਰਗੁਨ ਬ੍ਰਹਮ ਜੀ ਨੂੰ, ਜਾਪ ਕਰਦਿਆਂ ਸੁਣ ਅਤੇ ਅੰਦਰਲੀਆਂ ਬਾਹਰਲੀਆਂ ਅਨੰਤ ਅੱਖਾਂ ਨਾਲ ਦੇਖ ਕੇ, ਆਪ ਅਜਪਾ ਜਾਪ 'ਚ ਲੀਣ ਵਿਸਮਾਦ ਹੋ ਕੇ ਕੁਰਬਾਨ ਹੋ ਰਹੇ ਹਨ। ਯਥਾ:- ਹਉ ਵੰਞਾ ਕੁਰਬਾਣੁ; ਸਾਈ ਆਪਣੇ॥ ਹੋਵੈ ਅਨਦੁ ਘਣਾ; ਮਨਿ ਤਨਿ ਜਾਪਣੇ॥ ਵਾਹਿਗੁਰੂ ਮਹੱਲੇ ਪੰਜਵੇਂ ਜੀ ਨੇ, ਸਤਿਗੁਰ ਸਬਦਿ; ਉਜਾਰੋ ਦੀਪਾ॥ ਅਨੁਸਾਰ ਅਸੰਖ ਚਾਨਣਾਂ ਵਾਲੇ ਪਿਆਰੇ ਗੁਰਸਬਦ ਜੀ ਰੂਪੀ ਦੀਪਕ 'ਤੇ ਮੋਹਿਤ ਹੋ ਕੇ, ਜਗਦੇ ਦੀਵੇ 'ਤੇ ਪਤੰਗੇ ਦੇ ਸੜਨ ਵਾਂਗ, ਉੱਬਲਦੀ ਦੇਗ਼ 'ਚ ਬੈਠ ਕੇ, ਤੱਤੇ ਰੇਤੇ 'ਤੇ ਬੈਠ ਕੇ, ਤੱਤਾ ਰੇਤਾ ਆਪਣੇ ਪਰਮਪਵਿੱਤ੍ਰ ਸ਼ੁਭ ਸੱਚੇ ਸੁੱਚੇ ਉੱਚੇ ਮਹਾਨ ਪਰਉਪਕਾਰੀ ਧੀਰਜਧਾਰੀ ਨਿਰੰਕਾਰੀ ਸੀਸ 'ਤੇ ਪੁਆ ਕੇ, ਸੜਦੀ ਬਲਦੀ ਮੱਚਦੀ ਲੋਹ 'ਤੇ ਖੜ੍ਹ ਕੇ, ਪੂਰਨ ਨਿਰਭੈਤਾ ਵੇਪਰਵਾਹੀ ਸਹਿਜ ਸਮਾਧ ਅਗਮ ਵਿਸਮਾਦ ਅਵਸਥਾ 'ਚ, ਬੇਅੰਤ ਕਸ਼ਟ ਸਹਿੰਦਿਆਂ ਕੁਰਬਾਨ ਹੋ ਕੇ, ਨਾਨਕ.ਤਿਸੁ ਬਲਿਹਾਰਣੈ; ਜਲਿ ਥਲਿ ਮਹੀਅਲਿ ਸੋਇ॥ ਬਚਨ ਫ਼ੁਰਮਾਏ ਕਮਾਏ ਹਨ"

(ਸੱਸੇ ਪੈਰ ਬਿੰਦੀ ਨਾ ਲਾ) (ਅਸਟਪਦੀ॥) ਪਰਮਪੂਜਨੀਕ ਦਸ ਤੁਕੀਆਂ ਅੱਠ ਪਉੜੀਆਂ ਦੇ ਅਸਟਪਦੀ ਜੀ ਗਿਆਰਵੇਂ।

ਕਰਨ ਕਰਾਵਨ; ਕਰਨੈ ਜੋਗੁ॥ ਜੋ ਤਿਸੁ ਭਾਵੈ; ਸੋਈ ਹੋਗੁ॥ ੧.ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਸਾਹਿਬਾਨ ਜੀ, ਆਪਣੇ ਅਨਤਕਲਾਵਾਨ ਨਿਰਗੁਣ ਸਰੂਪ ਜੀ ਦੁਆਰਾ, ਅਸੰਖ ਬ੍ਰਹਮੰਡ ਨੂੰ(ਕਰਨ) ਰਚਣ ਅਤੇ ਆਪਣੀ ਜੋਤਿ ਨਾਲ, ਸਭ ਜੀਆਂ ਅਨੰਤ ਸੂਰਜਾਂ ਚੰਦ੍ਰਮਿਆਂ ਤਾਰਿਆਂ ਧਰਤੀਆਂ ਦੀ ਹਰਕਤ ਦੇ(ਕਰਨੈ) ਕਰਤੱਬ ਕੌਤਕ, (ਕਰਾਵਨ) ਕਰਾਉਣ ਦੇ(ਜੋਗੁ) ਲਾਇਕ ਹਨ, ਭਾਵ ਵਿਆਪਕ ਵਿਸਮਾਦ ਅਨਤ ਕਲਾਵਾਨ ਹਨ। ਜਿਵੇਂ ਬਿਜਲੀ ਨਾਲ ਤਸਵੀਰਾਂ ਨੱਚਦੀਆਂ ਹਨ, ਤਿਵੇਂ ਗੁਰੂ ਪ੍ਰਮੇਸਰ ਜੀ ਆਪਣੀ ਜੋਤਿ ਨਾਲ, ਬ੍ਰੀਕ ਤੋਂ ਬ੍ਰੀਕ ਕ੍ਰਿਮਾਂ, ਸੂਰਜ ਚੰਦ ਧਰਤੀ ਵੱਡੇ ਤੋਂ ਵੱਡੇ ਅਕਾਰਾਂ ਨੂੰ ਨਚਾ ਰਹੇ ਹਨ। ਯਥਾ:- ਖੰਡ ਬ੍ਰਹਮੰਡ ਤ੍ਰੈ ਗੁਣ ਨਾਚੇ; ਜਿਨ ਲਾਗੀ ਹਰਿ ਲਿਵ ਤੁਮਾਰੀ॥ ਜੀਅ ਜੰਤ ਸਭੇ ਹੀ ਨਾਚੇ; ਨਾਚਹਿ ਖਾਣੀ ਚਾਰੀ॥) ਹਮ ਚਾਕਰ ਗੋਬਿੰਦ ਕੇ; ਠਾਕੁਰੁ ਮੇਰਾ ਭਾਰਾ॥ ਕਰਨ ਕਰਾਵਨ ਸਗਲ ਬਿਧਿ; ਸੋ ਸਤਿਗੁਰੂ ਹਮਾਰਾ॥ ਤਿਸੁ ਵਿਸਮਾਦ ਵਾਹਿਗੁਰੂ ਸਤਿਗੁਰੂ ਸਾਹਿਬ ਜੀ ਨੂੰ, ਜੋ(ਭਾਵੈ) ਭਾਉਂਦਾ ਹੈ, ਸੋਈ(ਹੋਗੁ) ਹੁੰਦਾ ਹੈ, ਹੋਵੇਗਾ, ਭਾਵ ਜਿਵੇਂ ਚਾਹੁਣ, ਚਾਹੇ ਆਪਣੀ ਰਚਨਾ ਨੂੰ ਅਕਸਮਾਤ੍ਰ, ਆਪਣੇ 'ਚ ਲੈਅ ਕਰ ਲੈਣ, ਫਿਰ ਰਚ ਲੈਣ। ਇਸ ਲਈ, ਅਬ ਹਮ ਚਲੀ; ਠਾਕੁਰ ਪਹਿ ਹਾਰਿ॥ ਜਬ ਹਮ ਸਰਣਿ ਪ੍ਰਭੂ ਕੀ ਆਈ; ਰਾਖੁ ਪ੍ਰਭੂ ਭਾਵੈ ਮਾਰਿ॥ ਅਨੁਸਾਰ ਹੰਗਤਾ ਤਿਆਗ ਕੇ, ਅਤਿਅੰਤ ਗ਼੍ਰੀਬੀ ਧਾਰ ਕੇ, ਸਰਣੀ ਪੈ ਕੇ, ਏਡਜ਼ ਆਦਿ ਰੋਗਾਂ ਪਾਪਾਂ ਵਿਕਾਰਾਂ ਕਤਲਾਂ ਚੌਰਾਸੀ ਦੇ ਗੇੜੇ ਤੋਂ ਬਚਣਾ ਚਾਹੀਦਾ ਹੈ।

ਖਿਨ ਮਹਿ; ਥਾਪਿ ਉਥਾਪਨਹਾਰਾ॥ ਅੰਤੁ ਨਹੀ ਕਿਛੁ; ਪਾਰਾਵਾਰਾ॥ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬਾਨ ਜੀ, ਆਪਣੇ ਨਿਰਗੁਨ ਸਰੂਪ ਦੁਆਰਾ, (ਖਿਨ) ਘੱਟ ਤੋਂ ਘੱਟ ਸਮੇਂ(ਮਹਿ)

’ਚ, ਅਨੰਤ ਬ੍ਰਹਮੰਡ ਦੀ ਰਚਨਾ ਨੂੰ(ਥਾਪਿ) ਇਸਥਿਤ ਕਰਦੇ ਹਨ। ਖਿਨ’ਚ(ਉਥਾਪਨਹਾਰਾ) ਪੁੱਟਣ ਵਾਲੇ ਹਨ, ਭਾਵ ਆਪਣੀ ਅਨਤਕਲਾਵਾਨ ਆਕਰਖਣ ਸ਼ਕਤੀ ਨਾਲ, ਆਪਣੇ ਨਿਰਗੁਨ ਸਰੂਪ ’ਚ, ਮਿਲਾ ਲੈਂਦੇ ਹਨ। ਅਨਤ ਕਲਾਵਾਨ ਵਾਹਿਗੁਰੂ ਸਤਿਗੁਰੂ ਸਾਹਿਬਾਨ ਜੀ ਦੀ, ਅਨਤ ਕਲਾਵਾਨ ਅਥਾਹ ਸ਼ਕਤੀ ਅਤੇ ਅਨੰਤ ਬ੍ਰਹਮੰਡ ਦੀ ਰਚੀ ਰਚਨਾ ਦਾ, ਕਿਛੁ ਭੀ ਅੰਤੁ ਪਾਰਾਵਾਰਾ ਨਹੀ ਹੈ। ਕਿਉਂ ਜੋ ਆਪਣੇ ਨਿਰਗੁਨ ਸਰੂਪ ਜੀ ਦੁਆਰਾ, ਇੱਕ ਖਿਨ’ਚ ਅਨੰਤ ਬ੍ਰਹਮੰਡ ਨੂੰ ਰਚਦਿਆਂ, ਆਪਣੇ’ਚ ਲੈਅ ਕਰਦਿਆਂ ਨਿਰਲੇਪ ਭੀ ਹਨ। ਯਥਾ:- ਓਪਤਿ ਪਰਲਉ; ਖਿਨ ਮਹਿ ਕਰਤਾ॥ ਆਪਿ ਅਲੇਪਾ; ਨਿਰਗੁਨੁ ਰਹਤਾ॥) ਨਾਨਾ ਰੂਪ; ਨਾਨਾ ਜਾ ਕੇ ਰੰਗ॥ ਨਾਨਾ ਭੇਖ ਕਰਹਿ; ਇਕ ਰੰਗ॥ ਨਾਨਾ ਬਿਧਿ; ਕੀਨੋ ਬਿਸਥਾਰੁ॥ ਪ੍ਰਭੁ ਅਬਿਨਾਸੀ ਏਕੰਕਾਰੁ॥ ਨਾਨਾ ਚਲਿਤ ਕਰੇ; ਖਿਨ ਮਾਹਿ॥ ਪੂਰਿ ਰਹਿਓ; ਪੂਰਨੁ ਸਭ ਠਾਇ॥ ਨਾਨਾ ਬਿਧਿ ਕਰਿ; ਬਨਤ ਬਨਾਈ॥ ਅਪਨੀ ਕੀਮਤਿ; ਆਪੇ ਪਾਈ॥ ਸਭ ਘਟ ਤਿਸ ਕੇ; ਸਭ ਤਿਸ ਕੇ ਠਾਉ॥ ਜਪਿ ਜਪਿ ਜੀਵੈ; ਨਾਨਕ ਹਰਿ ਨਾਉ॥ ੪॥) ਖਿਨ ਮਹਿ ਥਾਪਿ ਉਥਾਪਨਹਾਰੇ; ਕੁਦਰਤਿ.ਕੀਮ ਨ ਪਹੀ॥

(ਅ-ਧਰ ਬੋਲ) ਹੁਕਮੇ ਧਾਰਿ; ਅਧਰ ਰਹਾਵੈ॥ ਪਰਮਪੂਜਨੀਕ ਸਤਿਗੁਰੂ ਸਾਹਿਬ ਜੀ ਅਨੰਤ ਬ੍ਰਹਮੰਡ ਆਪਣੇ (ਹੁਕਮੇ) ਹੁਕਮ ’ਚ, (ਅਧਰ) ਬਿਨਾ ਆਸਰੇ ਦੇ, ਆਪਣੀ ਸੱਤਾ ਜੋਤਿ ਨਾਲ, ਆਪਣੇ ਨਿਰਗੁਨ ਸਰੂਪ ’ਚ, (ਧਾਰਿ) ਟਿਕਾਅ ਕੇ(ਰਹਾਵੈ) ਰੱਖਦੇ ਹਨ। ਯਥਾ:- ਆਪੇ ਜਲੁ.ਆਪੇ ਥਲੁ ਥੰਮ੍ਨੁ; ਆਪੇ ਕੀਆ.ਘਟਿ ਘਟਿ ਬਾਸਾ॥) ਸਿੰਧ ਪਰਬਤ ਮੇਦਨੀ; ਬਿਨੁ ਥੰਮ੍ਾ ਗਗਨਿ ਰਹਾਇਆ॥

ਹੁਕਮੇ ਉਪਜੈ; ਹੁਕਮਿ ਸਮਾਵੈ॥ ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਸਾਹਿਬਾਨ ਜੀ ਦੇ ਨਿਰਗੁਨ ਸਰੂਪ ’ਚੋਂ, ਹੁਕਮੀ ਹੋਵਨਿ ਆਕਾਰ; ਹੁਕਮੁ.ਨ ਕਹਿਆ ਜਾਈ॥ ਅਨੁਸਾਰ(ਹੁਕਮੇ) ਹੁਕਮ ਦੁਆਰਾ ਅਨੰਤ ਬ੍ਰਹਮੰਡ ਦੀ ਰਚਨਾ, (ਉਪਜੈ) ਪ੍ਰਗਟ ਹੁੰਦੀ ਹੈ, ਹੁਕਮਿ ਦੁਆਰਾ ਹੀ, ਨਿਰਗੁਨ ਬ੍ਰਹਮ ਜੀ ’ਚ, (ਸਮਾਵੈ) ਸਮਾਉਂਦੀ ਹੈ। ਯਥਾ:- ਜਿਸ ਤੇ ਉਪਜੈ.ਤਿਸ ਤੇ ਬਿਨਸੈ; ਘਟਿ ਘਟਿ ਸਚੁ ਭਰਪੂਰਿ॥) ਭਣਤਿ ਨਾਨਕੁ.ਜਬ ਖੇਲ ਉਝਾਰੈ; ਤਬ ਏਕੈ ਏਕੰਕਾਰਾ॥) ਕਈ ਬਾਰ; ਪਸਰਿਓ ਪਾਸਾਰ॥ ਸਦਾ ਸਦਾ; ਇਕੁ ਏਕੰਕਾਰ॥ ਕਈ ਕੋਟਿ; ਕੀਨੇ ਬਹੁ ਭਾਤਿ॥ ਪ੍ਰਭ ਤੇ ਹੋਏ; ਪ੍ਰਭ ਮਾਹਿ ਸਮਾਤਿ॥

ਹੁਕਮੇ; ਊਚ ਨੀਚ ਬਿਉਹਾਰ॥ (ਊਚ) ਉੱਚਾ ਹੰਕਾਰ, (ਨੀਚ) ਨਿਮ੍ਰਤਾ ਦਾ ਬਿਉਹਾਰ, (ਹੁਕਮੇ) ਹੁਕਮ’ਚ ਹੀ ਹੋ ਰਿਹਾ ਹੈ। ਵਾ ਹੁਕਮੀ ਉਤਮੁ ਨੀਚੁ; ਅਨੁਸਾਰ ਸਤ ਧਰਮ ਨਾਮ ਜਪਣ ਜਪਾਉਣ, ਗੁਰੂ ਸੇਵਾ ਕਰਨ ਕਰਾਉਣ ਰੂਪ ਊਚ, ਜੋਰ ਜ਼ੁਲਮ ਦਾ ਨੀਚ ਬਿਉਹਾਰ, (ਹੁਕਮੇ) ਹੁਕਮ’ਚ ਹੀ ਹੋ ਰਿਹਾ ਹੈ। ਯਥਾ:- ਹੁਕਮੈ ਅੰਦਰਿ ਸਭੁ ਕੋ; ਬਾਹਰਿ ਹੁਕਮ ਨ ਕੋਇ॥ ਨਾਨਕ.ਹੁਕਮੈ ਜੇ ਬੁਝੈ; ਤ ਹਉਮੈ ਕਹੈ ਨ ਕੋਇ॥ ਵਾ ਸਤਿਗੁਰੂ ਸਾਹਿਬ ਜੀ ਆਪਣੇ(ਹੁਕਮੇ) ਹੁਕਮ

ਦੁਆਰਾ, ਔਗੁਣਿਆਰੇ ਨੀਚ ਜੀਵ ਨੂੰ, ਭਜਨ ਸਿਮਰਨ ਪਰਉਪਕਾਰ ਦਾ, (ਊਚ) ਉੱਚਾ ਬਿਉਹਾਰ ਬਖ਼ਸ਼ਦੇ ਹਨ। ਯਥਾ:- ਨੀਚਹ ਊਚ ਕਰੈ ਮੇਰਾ ਗੋਬਿੰਦੁ; ਕਾਹੂ ਤੇ ਨ ਡਰੈ॥

ਹੁਕਮੇ; ਅਨਿਕ ਰੰਗ ਪਰਕਾਰ॥ ੧.(ਹੁਕਮੇ) ਹੁਕਮ'ਚ ਹੀ ਉਤਪਤੀ ਪਾਲਣਾ ਲੈਅਤਾ, ਅਨਿਕ (ਪਰਕਾਰ) ਤਰ੍ਹਾਂ ਦੇ(ਰੰਗ) ਕੌਤਕ ਵਰਤ ਰਹੇ ਹਨ। ਯਥਾ:- ਹੁਕਮੇ ਆਇਆ; ਹੁਕਮਿ ਸਮਾਇਆ॥ ਹੁਕਮੇ ਦੀਸੈ; ਜਗਤੁ ਉਪਾਇਆ॥ ਹੁਕਮੇ ਸੁਰਗੁ ਮਛੁ ਪਇਆਲਾ; ਹੁਕਮੇ ਕਲਾ ਰਹਾਇਦਾ॥ ੧੦॥ ਹੁਕਮੇ; ਧਰਤੀ ਧਉਲ ਸਿਰਿ ਭਾਰੰ॥ ਹੁਕਮੇ; ਪਉਣ ਪਾਣੀ ਗੈਣਾਰੰ॥ ਹੁਕਮੇ.ਸਿਵ ਸਕਤੀ ਘਰਿ ਵਾਸਾ; ਹੁਕਮੇ ਖੇਲ ਖੇਲਾਇਦਾ॥ ੧੧॥ ਹੁਕਮੇ; ਆਡਾਣੇ ਆਗਾਸੀ॥ ਹੁਕਮੇ; ਜਲ ਥਲ ਤ੍ਰਿਭਵਣ ਵਾਸੀ॥ ਹੁਕਮੇ ਸਾਸ ਗਿਰਾਸ ਸਦਾ; ਫੁਨਿ ਹੁਕਮੇ ਦੇਖਿ ਦਿਖਾਇਦਾ॥ ੧੨॥ ਹੁਕਮਿ; ਉਪਾਏ ਦਸ ਅਉਤਾਰਾ॥ ਦੇਵ ਦਾਨਵ; ਅਗਣਤ ਅਪਾਰਾ॥ ਮਾਨੈ ਹੁਕਮੁ.ਸੁ ਦਰਗਹ ਪੈਝੈ; ਸਾਚਿ ਮਿਲਾਇ ਸਮਾਇਦਾ॥ ੧੩॥ ਹੁਕਮੇ; ਜੁਗ ਛਤੀਹ ਗੁਦਾਰੇ॥ ਹੁਕਮੇ; ਸਿਧ ਸਾਧਿਕ ਵੀਚਾਰੇ॥ ਆਪਿ ਨਾਥੁ.ਨਥੀਂ ਸਭ ਜਾ ਕੀ; ਬਖਸੇ.ਮੁਕਤਿ ਕਰਾਇਦਾ॥ ੧੪॥ ਕਾਇਆ ਕੋਟੁ; ਗੜੈ ਮਹਿ ਰਾਜਾ॥ ਨੇਬ ਖਵਾਸ; ਭਲਾ ਦਰਵਾਜਾ॥ ਮਿਥਿਆ ਲੋਭੁ.ਨਾਹੀ ਘਰਿ ਵਾਸਾ; ਲਬਿ ਪਾਪਿ ਪਛੁਤਾਇਦਾ॥ ੧੫॥ ਸਤੁ ਸੰਤੋਖੁ; ਨਗਰ ਮਹਿ ਕਾਰੀ॥ ਜਤੁ ਸਤੁ ਸੰਜਮੁ; ਸਰਣਿ ਮੁਰਾਰੀ॥ ਨਾਨਕ.ਸਹਜਿ ਮਿਲੈ ਜਗਜੀਵਨੁ; ਗੁਰ ਸਬਦੀ ਪਤਿ ਪਾਇਦਾ॥ ੧੬॥) ਹੁਕਮੀ ਹੋਵਨਿ ਆਕਾਰ; ਹੁਕਮੁ.ਨ ਕਹਿਆ ਜਾਈ॥ ਹੁਕਮੀ ਹੋਵਨਿ ਜੀਅ; ਹੁਕਮਿ ਮਿਲੈ ਵਡਿਆਈ॥ ਹੁਕਮੀ ਉਤਮੁ ਨੀਚੁ; ਹੁਕਮਿ ਲਿਖਿ.ਦੁਖ ਸੁਖ ਪਾਈਅਹਿ॥ ਇਕਨਾ ਹੁਕਮੀ ਬਖਸੀਸ; ਇਕਿ.ਹੁਕਮੀ ਸਦਾ ਭਵਾਈਅਹਿ॥ ਹੁਕਮੈ ਅੰਦਰਿ ਸਭੁ ਕੋ; ਬਾਹਰਿ ਹੁਕਮ ਨ ਕੋਇ॥ ਨਾਨਕ.ਹੁਕਮੈ ਜੇ ਬੁਝੈ; ਤ ਹਉਮੈ ਕਹੈ ਨ ਕੋਇ॥ ੨॥

ਕਰਿ ਕਰਿ ਦੇਖੈ; ਅਪਨੀ ਵਡਿਆਈ॥ ਨਾਨਕ ਸਭ ਮਹਿ; ਰਹਿਆ ਸਮਾਈ॥ ੧॥ ਜੁਗੁ ਜੁਗੁ ਸਾਚਾ; ਹੈ ਭੀ ਹੋਸੀ॥ ਧੰਨ ਗੁਰੂ ਗੁਰ ਸਤਿਗੁਰੂ ਨਾਨਕ ਦੇਵ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਫ਼ੁਰਮਾਉਂਦੇ ਹਨ:- ਪਰਮਪੂਜਨੀਕ ਸਤਿਗੁਰੂ ਸਾਹਿਬਾਨ ਜੀ ਆਪਣੇ ਨਿਰਗੁਨ ਸਰੂਪ ਦੁਆਰਾ, ਅਮੀਰ ਗ੍ਰੀਬ ਸਭ ਬ੍ਰਹਮੰਡ(ਮਹਿ) 'ਚ, (ਸਮਾਈ) ਲੀਣ ਹੋ(ਰਹਿਆ) ਰਹੇ ਹਨ, ਸਾਰਿਆਂ 'ਚ ਵਸ ਕੇ, ਅਪਨੀ ਵਡਿਆਈ ਆਪ ਹੀ ਕਰਿ ਕਰਿ ਕੇ(ਦੇਖੈ) ਦੇਖਦੇ ਹਨ, ਭਾਵ ਅਨਤਕਲਾਵਾਨ ਨਿਰਗੁਨ ਬ੍ਰਹਮ ਜੀ, ਆਪਣੇ ਅਨੰਤ ਬ੍ਰਹਮੰਡ ਦੇ ਸਮੂਹ ਅਕਾਰਾਂ ਸਹਿਤ, ਅਜਪਾ ਜਾਪ ਹਰ ਸਮੇਂ ਆਪ ਕਰ ਰਹੇ ਹਨ। ਸਰਬ ਵਿਆਪੀ ਸਰਬ ਪ੍ਰਕਾਸ਼ਕ, ਜਾਨਨਹਾਰ ਪ੍ਰਭੂ ਪਰਬੀਨ॥) ਜਹ ਸਰਬ ਕਲਾ; ਆਪਹਿ ਪਰਬੀਨ॥ ਹੋਣੇ ਕਰਕੇ, ਆਪਣੇ ਅਜਪਾ ਜਾਪ ਵਡਿਆਈ ਨੂੰ ਆਪ ਹੀ ਦੇਖ ਰਹੇ ਹਨ॥ ੧॥ ਆਪਿ ਦਿਖਾਵੈ ਆਪੇ ਦੇਖੈ॥) ਸਦ ਸੁਣਦਾ ਸਦ ਵੇਖਦਾ; ਸਬਦਿ ਰਹਿਆ ਭਰਪੂਰਿ॥

ਪ੍ਰਭ ਭਾਵੈ; ਮਾਨੁਖ ਗਤਿ ਪਾਵੈ॥ ਵਾਹਿਗੁਰੂ ਗੁਰਤਾ ਬਿਰਾਜਮਾਨ ਸਤਿਗੁਰੂ ਸਾਹਿਬ ਜੀ ਫ਼ੁਰਮਾ ਰਹੇ ਹਨ:- ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਜੀ ਨੇ,

ਵਾਹਿਗੁਰੂ ਮਹੱਲੇ ੧ ਜੀ ਦਾ ਪਰਮਪਵਿੱਤ੍ਰ ਸ਼ੁਭ ਸੱਚਾ ਅਵਤਾਰ ਧਾਰ ਕੇ, ਚੌਹਾਂ ਜੁੱਗਾਂ ਦੇ ਸ੍ਰਾਪੇ ਕਲੰਕੀ ਜੀਵਾਂ 'ਤੇ ਨਦਰ ਮੇਹਰ ਕਰਕੇ ਤਾਰੇ ਹਨ। ਨਾਨਕ ਦ੍ਰਿਸਟੀ; ਅਵਰੁ ਨ ਆਵੈ॥ ਅਨੁਸਾਰ ਵਾਹਿਗੁਰੂ ਮਹੱਲੇ ਪੰਜਵੇਂ ਜੀ ਦੀ ਅਗਮ ਵਿਸਮਾਦ ਦ੍ਰਿਸ਼ਟੀ'ਚ, ਵਾਹਿਗੁਰੂ ਮਹੱਲੇ ੧ ਜੀ ਤੋਂ ਬਿਨਾ, ਕਲਜੁੱਗ ਨੂੰ ਤਾਰਨ ਵਾਲਾ ਹੋਰ ਕੋਈ ਭੀ ਨਹੀਂ ਹੈ, ਪਰਮਪੂਜਨੀਕ ਦਸਾਂ ਸਰੂਪਾਂ ਅੰਦਰ, ਮਹਾਨ ਕੁਰਬਾਨੀ ਹੀ ਕੁਰਬਾਨੀ ਦੇ ਕੇ, ਗੁਰਬਾਣੀ ਗੁਰੂ ਮਰਯਾਦਾ ਬਖ਼ਸ਼ ਕੇ, ਗੁਰਮੁਖਿ ਕੋਟਿ ਉਧਾਰਦਾ ਭਾਈ; ਦੇ ਨਾਵੈ ਏਕ ਕਣੀ॥) ਗੁਰਮੁਖਿ; ਕੋਟਿ ਅਸੰਖ ਉਧਾਰੇ॥ ਅਨੁਸਾਰ ਬੇਅੰਤ ਜੀਵ ਸਦਾ ਲਈ ਤਾਰੇ ਹਨ। ਕਲਿਜੁਗ.ਬਾਬੇ ਤਾਰਿਆ; ਸਤਿਨਾਮੁ ਪੜਿ ਮੰਤ੍ਰ ਸੁਣਾਇਆ।) ਕਲਿਜੁਗ.ਉਧਾਰਿਆ ਗੁਰਦੇਵ॥ ਮਲ ਮੂਤ ਮੂੜ.ਜਿ ਮੁਘਦ ਹੋਤੇ; ਸਭਿ ਲਗੇ ਤੇਰੀ ਸੇਵ॥ ਸੁਬੱਤ ਦਾ ਭਲਾ ਕਰਨ ਵਾਲੇ, (ਪ੍ਰਭ) ਪਰਮਪੂਜਨੀਕ ਵਾਹਿਗੁਰੂ ਮਹੱਲੇ ਪਹਿਲੇ ਜੀ ਨੂੰ, (ਭਾਵੈ) ਭਾਉਂਦਾ ਹੈ, ਕਿ(ਮਾਨੁਖ) ਮਾਣ ਦਾ ਖਾਧਾ ਬੰਦਾ, ਵਾਹਿਗੁਰੂ ਜੀ ਦੀ(ਗਤਿ) ਮੁਕਤੀ, ਪ੍ਰਾਪਤੀ(ਪਾਵੈ) ਪਾ ਲਵੇ। ਵਾ ਜਿਸ ਮਾਨੁਖ ਨੂੰ(ਪ੍ਰਭ) ਵਾਹਿਗੁਰੂ ਸੱਚੇ ਸਤਿਗੁਰੂ ਸਾਹਿਬਾਨ ਜੀ(ਭਾਵੈ) ਭਾਉਂਦੇ ਹਨ, ਉਹ ਵਾਹਿਗੁਰੂ ਜੀ ਦੀ(ਗਤਿ) ਪ੍ਰਾਪਤੀ (ਪਾਵੈ) ਪਾਉਂਦਾ ਹੈ।

ਪ੍ਰਭ ਭਾਵੈ; ਤਾ ਪਾਥਰ ਤਰਾਵੈ॥ (ਪਾਥਰ) ਪੱਥਰ ਦਿਲ ਜੀਵ ਨੂੰ, (ਪ੍ਰਭ) ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬਾਨ ਜੀ ਦਾ ਜਸ ਦਰਸ਼ਨ ਭਾਣਾ ਜਾਂ(ਭਾਵੈ) ਭਾਵੇ, ਤਾ ਉਸ ਨੂੰ ਸੱਚੇ ਪਾਤਿਸ਼ਾਹਜੀ, ਅਗਨ ਸਾਗਰ ਸੰਸਾਰ ਤੋਂ(ਤਰਾਵੈ) ਤਰਾਉਂਦੇ ਹਨ। ਵਾ ਪ੍ਰਭ ਜੀ ਨੂੰ(ਭਾਵੈ) ਭਾਉਂਦਾ ਹੈ, ਤਾ ਹੀ ਪਰਮਪਵਿੱਤ੍ਰ ਸ੍ਰੀ ਪੰਜਾ ਸਾਹਿਬ ਜੀ ਲਾ ਕੇ, ਪਾਥਰ ਨੂੰ(ਤਰਾਵੈ) ਤਰਾਉਂਦੇ ਹਨ, ਸ੍ਰੀ ਪੰਜਾ ਸਾਹਿਬ ਜੀ ਬਣਾਉਂਦੇ ਹਨ।

ਯਥਾ:- ਪਸੂ ਪਰੇਤ ਮੁਗਧ ਕਉ ਤਾਰੇ; ਪਾਹਨ ਪਾਰਿ ਉਤਾਰੈ॥ ਨਾਨਕ ਦਾਸ.ਤੇਰੀ ਸਰਣਾਈ; ਸਦਾ ਸਦਾ ਬਲਿਹਾਰੈ॥) ਅਗਨਿ ਸਾਗਰ; ਬੂਡਤ ਸੰਸਾਰਾ॥ ਨਾਨਕ.ਬਾਹ ਪਕਰਿ; ਸਤਿਗੁਰਿ ਨਿਸਤਾਰਾ॥) ਗਊਤਮ ਸਤੀ; ਸਿਲਾ ਨਿਸਤਰੀ॥) ਗੁਰਮੁਖਿ; ਸਾਇਰਿ ਪਾਹਣ ਤਾਰੇ॥) ਗੁਰਮਤਿ; ਸਾਇਰਿ ਪਾਹਣ ਤਾਰੇ॥) ਗੁਰਮਤਿ; ਕ੍ਰਿਸਨਿ ਗੋਵਰਧਨ ਧਾਰੇ॥ ਵਾ ਮਹੱਲਾ ਪੰਜਵਾਂ ਜੀ ਫ਼ੁਰਮਾਉਂਦੇ ਹਨ:- (ਪ੍ਰਭ) ਪਰਮਪੂਜਨੀਕ ਵਾਹਿਗੁਰੂ; ਸ੍ਰੀ ਰਾਮਦਾਸੁ ਤਾਰਣ ਤਰਣੰ॥ ਜੀ ਨੂੰ, ਜੇਕਰ ਤਰਾਉਣਾ(ਭਾਵੈ) ਭਾਉਂਦਾ ਹੈ, ਤਾ ਹੀ ਦਾਸਨਦਾਸ ਪਾਥਰ ਨੂੰ, ਆਪਣੀ ਪ੍ਰੇਮਾ-ਭਗਤੀ ਸਹਿਤ, ਨਾਮ ਜਪਾ ਕੇ(ਤਰਾਵੈ) ਤਰਾ ਰਹੇ ਹਨ। ਯਥਾ:- ਗੁਰੁ ਬੋਹਿਥੁ.ਵਡਭਾਗੀ ਮਿਲਿਆ॥ ਨਾਨਕ ਦਾਸ ਸੰਗਿ; ਪਾਥਰ ਤਰਿਆ॥

ਪ੍ਰਭ ਭਾਵੈ; ਬਿਨੁ ਸਾਸ ਤੇ ਰਾਖੈ॥) ਅਤਿ ਸੁੰਦਰ ਕੁਲੀਨ ਚਤੁਰ; ਮੁਖਿ ਙਿਆਨੀ ਧਨਵੰਤ॥ ਮਿਰਤਕ ਕਹੀਅਹਿ.ਨਾਨਕਾ; ਜਿਹ ਪ੍ਰੀਤਿ ਨਹੀ ਭਗਵੰਤ॥) ਇਹੁ ਮਿਰਤਕੁ ਮੜਾ ਸਰੀਰੁ ਹੈ ਸਭੁ ਜਗੁ; ਜਿਤੁ ਰਾਮ ਨਾਮੁ ਨਹੀ ਵਸਿਆ॥ ਰਾਮ ਨਾਮੁ ਗੁਰਿ ਉਦਕੁ ਚੁਆਇਆ; ਫਿਰਿ ਹਰਿਆ ਹੋਆ ਰਸਿਆ॥ ਅਨੁਸਾਰ ਸਿਮਰਨ ਰੂਪੀ(ਸਾਸ) ਸੁਆਸਾਂ(ਤੇ) ਤੋਂ ਬਿਨੁ, ਮ੍ਰਿਤਕ ਜੀਵ ਨੂੰ(ਪ੍ਰਭ) ਅਕਾਲ ਪੁਰਖੁ ਜੀ ਨੂੰ, ਰੱਖਣਾ(ਭਾਵੈ) ਭਾਉਂਦਾ ਹੈ, ਤਾਂ ਹੀ ਸਤਿਗੁਰੂ ਸਾਹਿਬਾਨ ਜੀ ਅਵਤਾਰ'ਚ ਪ੍ਰਗਟ ਹੋ

ਕੇ, ਭਾਉ-ਭਗਤੀ ਗੁਰਬਾਣੀ ਬਖ਼ਸ਼ ਕੇ, ਇਸ ਨੂੰ ਵਿਕਾਰਾਂ ਔਗੁਣਾਂ ਬਿਮਾਰੀਆਂ ਦੇ ਬੇਅੰਤ ਕਟਾਣੂਆਂ ਤੋਂ(ਰਾਖੈ) ਰੱਖਦੇ ਹਨ, ਜੋ ਇਸ ਨੂੰ ਹਰ ਸਮੇਂ ਖਾਂਦੇ ਰਹਿੰਦੇ ਹਨ। ਯਥਾ:- ਮਿਰਤਕ ਕਉ; ਜੀਵਾਲਨਹਾਰ॥ ਭੂਖੇ ਕਉ; ਦੇਵਤ ਅਧਾਰ॥ ਵਾ ਸੁਆਸਾਂ ਦੀ ਜ਼ਿੰਦਗੀ, ਜ਼ਿੰਦਗੀ ਨਹੀਂ ਹੈ। ਜਿਸ ਦਿਨ ਪ੍ਰੇਮੀ ਗੁਰੂ ਜੀ ਦੇ ਸਨਮੁਖ ਸ਼ਹੀਦ ਹੋ ਜਾਂਦਾ ਹੈ, ਬਿਨਾ ਸੁਆਸ ਦੇ ਅਮਰ ਜ਼ਿੰਦਗੀ ਆਰੰਭ ਹੁੰਦੀ ਹੈ। ਸੋ ਗੁਰੂ ਪ੍ਰਮੇਸਰ ਜੀ ਦੀ ਬੰਦਗੀ ਕਰਨ ਜਾਂ ਗੁਰੂ ਜੀ ਦੇ ਸਨਮੁਖ ਸ਼ਹੀਦ ਹੋਣ ਤੋਂ, (ਪ੍ਰਭ) ਸਤਿਗੁਰੂ ਸਾਹਿਬ ਜੀ ਨੂੰ ਰੱਖਣਾ(ਭਾਵੈ) ਭਾਉਂਦਾ ਹੈ, ਇਸ ਨੂੰ ਆਪਣੇ ਅਮਰ ਅਬਿਨਾਸ ਸਰੂਪ'ਚ ਲੀਣ ਕਰਕੇ, ਬਿਨੁ ਸਾਸ(ਤੇ) ਤੋਂ, ਭਾਵ ਅਮਰ ਪਦ'ਚ(ਰਾਖੈ) ਰੱਖਦੇ ਹਨ।

ਪ੍ਰਭ ਭਾਵੈ; ਬਿਨੁ ਸਾਸ ਤੇ ਰਾਖੈ॥ ਪ੍ਰਭ ਭਾਵੈ; ਤਾ ਹਰਿ ਗੁਣ ਭਾਖੈ॥ ਜੇਕਰ ਹਰਿ ਗੁਣ(ਭਾਖੈ) ਉਚਾਰਦਾ ਹੈ, ਤਾ ਹੀ ਪ੍ਰਭ ਜੀ ਨੂੰ(ਭਾਵੈ) ਭਾਉਂਦਾ ਹੈ। ਵਾ ਪ੍ਰਭ ਜੀ ਨੂੰ(ਭਾਵੈ) ਭਾਉਂਦਾ ਹੈ, ਤਾ ਹੀ ਹਰਿ ਗੁਣ(ਭਾਖੈ) ਉਚਾਰਦਾ ਹੈ। ਵਾ ਜੇਕਰ ਪ੍ਰੇਮੀ ਜੀ ਨੂੰ(ਪ੍ਰਭ) ਸਤਿਗੁਰੂ ਸਾਹਿਬ ਜੀ(ਭਾਵੈ) ਭਾਉਂਦੇ ਹਨ, ਤਾ ਆਗਿਆਕਾਰੀ ਅਨੁਸਾਰੀ ਹੋ ਕੇ, (ਹਰਿ) ਦਸੇ ਪਾਤਿਸਾਹਾਂ ਦੇ ਗੁਣ (ਭਾਖੈ) ਉਚਾਰਦਾ ਹੈ। ਹਰੀ ਜੀ ਦੇ ਗੁਣਾਂ ਨੂੰ ਉਚਾਰਦਿਆਂ ੨, ਔਗੁਣਾਂ ਵਿਕਾਰਾਂ ਵਲੋਂ ਬਿਨੁ(ਸਾਸ) ਸੁਆਸਾਂ(ਤੇ) ਤੋਂ ਮੁਰਦਾ ਹੋ ਜਾਂਦਾ ਹੈ। ਯਥਾ:- ਮੁਰਦਾ ਹੋਇ ਮੁਰੀਦ; ਨ ਗਲੀ ਹੋਵਣਾ। ਸਾਬਰੁ ਸਿਦਕਿ ਸਹੀਦੁ; ਭਰਮ ਭਉ ਖੋਵਣਾ। ਆਪਣਾ ਮੁਰਦਾ ਮਰੀਦ ਜਾਣ ਕੇ, (ਪ੍ਰਭ) ਸਤਿਗੁਰੂ ਸਾਹਿਬ ਜੀ ਨੂੰ, ਜਮਾਂ ਔਗੁਣਾਂ ਪਾਪਾਂ ਤੇ(ਰਾਖੈ) ਰੱਖਣਾ(ਭਾਵੈ) ਭਾਉਂਦਾ ਹੈ, ਭਾਵ ਇਸ ਦੀ ਰੱਖਿਆ ਕਰਦੇ ਹਨ। ਯਥਾ:- ਮਿਰਤਕ ਕਉ.ਪਾਇਓ ਤਨਿ ਸਾਸਾ; ਬਿਛੁਰਤ ਆਨਿ ਮਿਲਾਇਆ॥

ਪ੍ਰਭ ਭਾਵੈ; ਤਾ ਪਤਿਤ ਉਧਾਰੈ॥) ਹਮ ਭੂਲਹ.ਤੁਮ ਸਦਾ ਅਭੂਲਾ; ਹਮ ਪਤਿਤ, ਤੁਮ.ਪਤਿਤ ਉਧਰੀਆ॥ ਅਨੁਸਾਰ(ਪ੍ਰਭ) ਵਾਹਿਗੁਰੂ ਜੀ ਨੂੰ ਅਪਵਿੱਤ੍ਰ ਨੂੰ ਉਧਾਰਨਾ ਜੇ(ਭਾਵੈ) ਭਾਉਂਦਾ ਹੈ, ਤਾ ਹੀ ਸਤਿਗੁਰੂ ਸਾਹਿਬਾਨ ਜੀ ਦੇ ਪੂਰਨ ਅਵਤਾਰ ਧਾਰ ਕੇ, (ਪਤਿਤ) ਅਪਵਿੱਤ੍ਰ ਜੀਵ ਨੂੰ, ਮਹਾਂ ਪਾਪਾਂ ਔਗੁਣਾਂ ਵਿਕਾਰਾਂ ਕੁਕਰਮਾਂ ਜੂਨਾਂ ਤੋਂ(ਉਧਾਰੈ) ਤਾਰਦੇ ਹਨ, ਇਸ ਲਈ ਪਤਿਤ ਪਾਵਨ ਹਨ। ਯਥਾ:- ਗੁਰਦੇਵ ਕਰਤਾ.ਸਭਿ ਪਾਪ ਹਰਤਾ; ਗੁਰਦੇਵ, ਪਤਿਤ ਪਵਿਤ ਕਰਾ॥) ਜਉ ਪੈ.ਹਮ ਨ ਪਾਪ ਕਰੰਤਾ; ਅਹੇ ਅਨੰਤਾ॥ ਪਤਿਤ ਪਾਵਨ; ਨਾਮੁ ਕੈਸੇ ਹੁੰਤਾ॥) ਅਜਾਮਲ ਗਜ ਗਨਿਕਾ; ਪਤਿਤ ਕਰਮ ਕੀਨੇ॥ ਤੇਊ ਉਤਰਿ ਪਾਰਿ ਪਰੇ; ਰਾਮ ਨਾਮ ਲੀਨੇ॥

ਆਪਿ ਕਰੈ; ਆਪਨ ਬੀਚਾਰੈ॥ ਐਸੇ ਵਿਸਮਾਦ ਵਾਹਿਗੁਰੂ ਜੀ, ਸਤਿਗੁਰੂ ਸਾਹਿਬਾਨ ਜੀ ਦੇ ਮਹਾਨ ਪਰਉਪਕਾਰੀ ਧੀਰਜਧਾਰੀ ਸਰਬੱਤ ਦੇ ਭਲੇ ਹਿਤ, ਜਿੰਦ ਜਾਨ ਕੁਰਬਾਨ ਕਰਨ ਵਾਲੇ ਪੂਰਨ ਗੁਰੂ ਜੀ ਸਰੂਪ 'ਚ ਪ੍ਰਗਟ ਹੋ ਕੇ, ਪੱਥਰ ਮ੍ਰਿਤਕ ਪਤਿਤ ਪਸ਼ੂ ਪ੍ਰੇਤ ਨੂੰ ਤਾਰਨ ਦੀ, (ਆਪਨ) ਆਪਣੀ ਬ੍ਰਹਮ ਵੀਚਾਰ, ਆਪਿ ਹੀ(ਬੀਚਾਰੈ) ਵੀਚਾਰਨਾ(ਕਰੈ) ਕਰਦੇ ਹਨ। ਵਾ ਸਤਿਗੁਰੂ ਸਾਹਿਬਾਨ ਜੀ ਦਾਸਨਦਾਸ ਗ੍ਰੀਬ ਦੇ ਹਿਰਦੇ 'ਚ ਵਸ ਕੇ, ਸ੍ਰੀ ਹਰਿਮੰਦਰ ਸਾਹਿਬ ਜੀ ਰਚਣ, ਸਤਿਗੁਰੂ ਗ੍ਰੰਥ ਸਾਹਿਬ ਜੀ ਰਚਣ ਆਦਿ ਅਨੇਕ ਪ੍ਰਕਾਰ ਦੇ ਪਰਉਪਕਾਰ ਦੀ(ਆਪਨ) ਆਪਣੀ

ਵੀਚਾਰ, ਆਪਿ ਹੀ(ਬੀਚਾਰੈ) ਵੀਚਾਰਨਾ(ਕਰੈ) ਕਰਦੇ ਹਨ। ਵਾ ਰਚਨਾ ਨੂੰ ਰਚਣ ਪਾਲਣ ਲੈਅ ਕਰਨ ਦੀ ਵੀਚਾਰ ਨੂੰ, (ਆਪਨ) ਆਪਣੇ ਆਪਿ ਹੀ(ਬੀਚਾਰੈ) ਵੀਚਾਰਨਾ(ਕਰੈ) ਕਰਦੇ ਹਨ, ਭਾਵ ਕਿਸੇ ਦੀ ਰਾਇ ਨਹੀਂ ਲੈਂਦੇ। ਯਥਾ:- ਬੇਵਜੀਰ ਬਡੇ ਧੀਰ.ਧਰਮ ਅੰਗ.ਅਲਖ ਅਗਮ; ਖੇਲੁ ਕੀਆ ਆਪਣੈ ਉਛਾਹਿ ਜੀਉ॥ ਅਕਥ ਕਥਾ.ਕਥੀ ਨ ਜਾਇ, ਤੀਨਿ ਲੋਕ ਰਹਿਆ ਸਮਾਇ; ਸੁਤਹ ਸਿਧ ਰੂਪੁ ਧਰਿਓ, ਸਾਹਨ ਕੈ ਸਾਹਿ ਜੀਉ॥

ਦੁਹਾ ਸਿਰਿਆ ਕਾ; ਆਪਿ ਸੁਆਮੀ॥ ਆਪਣੇ ਨਿਰਗੁਨ ਸਰੂਪ ਤੋਂ, ਅਸੰਖ ਬ੍ਰਹਮੰਡ ਰੂਪ ਆਪਣੇ ਸਰਗੁਨ ਸਰੂਪ ਨੂੰ, ਅਕਸਮਾਤ੍ਰ ਹੀ ਪ੍ਰਗਟ ਕਰਦੇ ਹਨ। ਇਸ ਨੂੰ ਅਕਸਮਾਤ੍ਰ ਹੀ, ਆਪਣੇ ਨਿਰਗੁਨ ਸਰੂਪ'ਚ ਲੀਣ ਕਰ ਲੈਂਦੇ ਹਨ, ਨਿਰਗੁਨ ਸਰਗੁਨ(ਦੁਹਾ) ਦੋਹਾਂ ਸਿਰਿਆ(ਕਾ) ਦੇ (ਸੁਆਮੀ) ਮਾਲਕ ਆਪਿ ਹੀ ਹਨ, ਭਾਵ ਆਪਣੇ ਸਰਗੁਨ ਸਰੂਪ 'ਚ, ਲੱਬਾ-ਲੱਬ ਭਰਪੂਰ ਵਿਆਪਕ ਪ੍ਰਕਾਸ਼ਕ ਨਿਰਲੇਪ ਰਹਿੰਦੇ ਹਨ। ਨਿਰਗੁਨ ਸਰੂਪ 'ਚ, ਜਹ ਨਿਰਮਲ ਪੁਰਖੁ; ਪੁਰਖ ਪਤਿ ਹੋਤਾ॥ ਹਨ। ਇਸ ਲਈ ਇਨ੍ਹਾਂ ਦੋਹਾਂ ਸਿਰਿਆਂ ਦੇ ਮਾਲਕ ਹਨ।

ਖੇਲੈ ਬਿਗਸੈ ਅੰਤਰਜਾਮੀ॥) ਜਿਮੀ ਜਮਾਨ ਕੇ ਬਿਖੈ; ਸਮੱਸਤ ਏਕ ਜੋਤ ਹੈ॥ ਨ ਘਾਟ ਹੈ.ਨ ਬਾਢ ਹੈ; ਨ ਘਾਟ ਬਾਢ ਹੋਤ ਹੈ॥) ਸਭਨੀ ਥਾਂਈ; ਰਵਿਆ ਆਪਿ॥ ਆਦਿ ਜੁਗਾਦਿ; ਜਾ ਕਾ ਵਡ ਪਰਤਾਪੁ॥) ਜਲਿ ਥਲਿ ਮਹੀਅਲਿ ਪੂਰਿਆ; ਸੁਆਮੀ ਸਿਰਜਨਹਾਰੁ॥ ਅਨਿਕ ਭਾਂਤਿ ਹੋਇ ਪਸਰਿਆ; ਨਾਨਕ ਏਕੰਕਾਰੁ॥ ਅਨੁਸਾਰ ਅਨਤ ਕਲਾਵਾਨ ਪੂਰਨ ਮੇਹਰਵਾਨ ਅਸੰਖ ਨੂਰ ਪ੍ਰਕਾਸ਼, ਸੂਛਮ ਤੋਂ ਸੂਛਮ, ਵੱਡੇ ਤੋਂ ਵੱਡੇ ਜੀਆਂ ਦੇ ਅੰਦਰ ਬਾਹਰ, ਸਭਨੀ ਥਾਂਈ ਲੱਬਾ-ਲੱਬ ਭਰਪੂਰ ਵਿਆਪਕ ਪ੍ਰਕਾਸ਼ਕ ਹੋਣੇ ਕਰਕੇ, ਸਭ ਦੇ(ਅੰਤਰਜਾਮੀ) ਅੰਦਰ ਦੀ ਜਾਨਣ ਵਾਲੇ, ਮੇਰਾ; ਅੰਤਰਜਾਮੀ ਹਰਿ ਰਾਇਆ॥ ਨਿਰਗੁਨ ਤੋਂ ਸਰਗੁਨ, ਸਰਗੁਨ ਤੋਂ ਨਿਰਗੁਨ ਸਰੂਪ ਧਾਰਨ ਦੀ ਖੇਲ ਨੂੰ ਆਪ ਹੀ(ਖੇਲੈ) ਖੇਲਦੇ ਹਨ। ਇਤਨੀ ਵੱਡੀ ਵਿਸਮਾਦ ਖੇਲ ਨੂੰ ਖੇਲ ਕੇ(ਬਿਗਸੈ) ਖਿੜਦੇ ਹਨ। ਯਥਾ:- ਹੁਕਮੀ ਹੁਕਮੁ; ਚਲਾਏ ਰਾਹੁ॥ ਨਾਨਕ; ਵਿਗਸੈ ਵੇਪਰਵਾਹੁ॥

ਜੋ ਭਾਵੈ; ਸੋ ਕਾਰ ਕਰਾਵੈ॥ ਚਾਹੇ ਨਿਰਗੁਨ ਸਰੂਪ ਜੀ 'ਚੋਂ, ਅਸੰਖ ਜੀਅ ਜੰਤ ਪ੍ਰਗਟ ਕਰਨ, ਚਾਹੇ ਅਸੰਖ ਜੀਅ ਜੰਤਾਂ ਨੂੰ, ਨਿਰਗੁਨ ਸਰੂਪ 'ਚ, ਲੀਣ ਕਰ ਲੈਣ, ਜੋ ਕਾਰ ਕਰਨੀ ਭਾਵੈ, (ਸੋ) ਉਹ ਜੀਆਂ ਤੋਂ(ਕਰਾਵੈ) ਕਰਾਉਂਦੇ ਹਨ, ਭਾਵ ਜਦੋਂ ਰਚਨਾ ਨੂੰ ਆਪਣੇ'ਚ ਲੀਣ ਕਰਨੀ ਚਾਹੁਣ, ਕੋਈ ਭੀ ਜੀਅ ਜੰਤ ਪਹਾੜ ਸੂਰਜ ਚੰਦ ਨਹੀਂ ਰਹਿ ਸਕਦੇ। ਉਪ੍ਰੋਕਤ; ਕਰਣ ਕਾਰਣ ਸਮਰਥੁ॥ ਵਾਹਿਗੁਰੂ ਜੀ ਨੂੰ, ਜੋ(ਭਾਵੈ) ਭਾਉਂਦਾ ਹੈ, ਦਾਸਨਦਾਸ ਤੋਂ(ਸੋ) ਉਹ ਗੁਰਬਾਣੀ ਉਚਾਰਨ, ਕਥਾ ਕੀਰਤਨ ਕਰਨ ਕਰਾਉਣ, ਗੁਰ ਤੀਰਥ ਰਚਨ ਰਚਾਉਣ ਆਦਿ ਅਨੇਕ ਪ੍ਰਕਾਰ ਦੀ ਸ਼ੁਭ ਸੱਚੀ(ਕਾਰ) ਗੁਰ ਸੇਵਾ(ਕਰਾਵੈ) ਕਰਾਉਂਦੇ ਹਨ। ਧੰਨ ਵਾਹਿਗੁਰੂ ਪ੍ਰਮੇਸਰ ਜੀ, ਭਾਣੇ ਲਿਵ 'ਚ ਲੀਣ ਪ੍ਰਸੰਨ ਹੋ ਕੇ, ਆਗਿਆ'ਚ ਰਹਿ ਰਹੇ ਹਨ। ਯਥਾ:- ਕਬੀਰ ਕੂਕਰੁ.ਰਾਮ ਕੋ; ਮੁਤੀਆ ਮੇਰੋ ਨਾਉ॥ ਗਲੇ ਹਮਾਰੇ ਜੇਵਰੀ; ਜਹ ਖਿੰਚੈ ਤਹ ਜਾਉ॥) ਸੋ ਪਾਤਿਸਾਹੁ ਸਾਹਾ ਪਤਿ ਸਾਹਿਬੁ; ਨਾਨਕ ਰਹਣੁ ਰਜਾਈ॥) ਜਹ ਬੈਸਾਲਹਿ.ਤਹ ਬੈਸਾ ਸੁਆਮੀ; ਜਹ ਭੇਜਹਿ.ਤਹ ਜਾਵਾ॥

ਨਾਨਕ.ਦ੍ਰਿਸਟੀ; ਅਵਰੁ ਨ ਆਵੈ॥ ੨॥) ਮਿਹਰਵਾਨੁ ਸਾਹਿਬੁ ਮਿਹਰਵਾਨੁ॥ ਸਾਹਿਬੁ ਮੇਰਾ ਮਿਹਰਵਾਨੁ॥ ਜੀਅ ਸਗਲ ਕਉ; ਦੇਇ ਦਾਨੁ॥ ਸਤਿਗੁਰੂ ਨਾਨਕ ਦੇਵ, ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਯ ਹਰਿ॥ ਪਰਮ ਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ ਫ਼ੁਰਮਾਉਂਦੇ ਹਨ:- ਗੁਸਾਈਂ; ਪਰਤਾਪੁ ਤੁਹਾਰੋ ਡੀਠਾ॥ ਕਰਨ ਕਰਾਵਨ ਉਪਾਇ ਸਮਾਵਨ; ਸਗਲ ਛਤ੍ਰਪਤਿ ਬੀਠਾ॥ ਅਨੁਸਾਰ ਦਾਸਨ ਦਾਸ ਦੀ(ਦ੍ਰਿਸਟੀ) ਨਜ਼ਰ'ਚ, ਵਾਹਿਗੁਰੂ ਸਤਿਗੁਰੂ ਸਾਹਿਬਾਨ ਜੀ ਤੋਂ ਬਿਨਾ, (ਅਵਰੁ) ਹੋਰ ਕੋਈ, ਪੱਥਰਾਂ ਮ੍ਰਿਤਕਾਂ ਨੂੰ ਤਾਰਨ ਤਰਾਉਣ, ਉਤਪਤੀ ਪਾਲਣਾ ਲੈਅਤਾ ਕਰਦਿਆਂ, ਨਿਰਲੇਪ ਰਹਿਣੇ ਵਾਲਾ(ਨ) ਨਹੀਂ(ਆਵੈ) ਆਉਂਦਾ॥ ੨॥ ਯਥਾ:- ਪਾਰਬ੍ਰਹਮੁ ਪ੍ਰਭੁ ਦ੍ਰਿਸਟੀ ਆਇਆ; ਪੂਰਨ ਅਗਮ ਬਿਸਮਾਦ॥

ਕਹੁ ਮਾਨੁਖ ਤੇ; ਕਿਆ ਹੋਇ ਆਵੈ॥ ਜੋ ਤਿਸੁ ਭਾਵੈ; ਸੋਈ ਕਰਾਵੈ॥ ਹੰਕਾਰੀ ਦੀ ਹੰਗਤਾ ਮੇਟਣ ਲਈ, ਵਾਹਿਗੁਰੂ ਜੀ ਨਾਲ ਮੇਲਣ ਲਈ, ਅਕ੍ਰਿਤਘਣਤਾ ਦਾ ਦੋਸ਼ ਮੇਟਣ ਲਈ, ਪਰਜਾ ਨੂੰ ਦੁੱਖ ਦੇਣ ਤੋਂ ਹਟਾ ਕੇ, ਇਸ ਦੀ ਸੇਵਾ ਲਈ ਸ੍ਰਬ ਵਿਆਪੀ ਵਿਸਮਾਦ ਉਪਦੇਸ਼ ਬਖ਼ਸ਼ ਰਹੇ ਹਨ:- ਬੈਰ ਬਿਰੋਧ; ਕਾਮ ਕ੍ਰੋਧ ਮੋਹ॥ ਝੂਠ ਬਿਕਾਰ; ਮਹਾ ਲੋਭ ਧ੍ਰੋਹ॥ ਇਆਹੂ ਜੁਗਤਿ; ਬਿਹਾਨੇ ਕਈ ਜਨਮ॥ ਨਾਨਕ.ਰਾਖਿ ਲੇਹੁ; ਆਪਨ ਕਰਿ ਕਰਮ॥ ਅਨੁਸਾਰ ਔਗੁਣਾਂ ਵਿਕਾਰਾਂ ਦੇ ਵਸੀਕਾਰ, ਹਰਿ ਕੇ ਨਾਮ ਹੀਨ, ਬੇਤਾਲ॥ ਗੁਰੂ ਪ੍ਰਮੇਸਰ ਜੀ ਤੋਂ ਵੇਮੁਖ, ਗੁਰੂ ਪ੍ਰੇਮਾ-ਭਗਤੀ ਰਹਿਤ, ਨਿਗੁਰੇ ਮਾਨੁਖ(ਤੇ) ਤੋਂ, (ਕਹੁ) ਦੱਸੋ(ਕਿਆ) ਕੀ ਚੰਗਾ ਕੰਮ ਹੋਇ ਆਵੈ?ਗੁਰੂ ਜੀ ਤੋਂ ਵੇਮੁਖ, ਤਿਸੁ ਜੀਵ ਨੂੰ, ਜੋ(ਭਾਵੈ) ਭਾਉਂਦਾ ਹੈ, (ਸੋਈ) ਓਹੀ, ਆਪਣੇ ਇੰਦ੍ਰਿਆਂ ਤੋਂ ਵਿਕਾਰ ਕਰਮ, ਸ੍ਰੀਰ ਤੋਂ ਜ਼ੋਰ ਜ਼ੁਲਮ ਪੁੱਠੇ ਕਰਮ(ਕਰਾਵੈ) ਕਰਾਉਂਦਾ ਹੈ। ਯਥਾ:- ਸੰਗਿ ਸਹਾਈ; ਸੁ ਆਵੈ ਨ ਚੀਤਿ॥ ਜੋ ਬੈਰਾਈ; ਤਾ ਸਿਉ ਪ੍ਰੀਤਿ॥) ਰਾਮੁ ਸੰਗੀ; ਤਿਸੁ ਗਤਿ ਨਹੀ ਜਾਨਹਿ॥ ਪੰਚ ਬਟਵਾਰੇ; ਸੇ ਮੀਤ ਕਰਿ ਮਾਨਹਿ॥ ੧॥) ਰਾਗੁ ਗਉੜੀ ਗੁਆਰੇਰੀ.ਮਹਲਾ ੫ ਚਉਪਦੇ ਦੁਪਦੇ, ੧ੴ ਸਤਿਗੁਰ ਪ੍ਰਸਾਦਿ॥ ਜੋ ਪਰਾਇਓ; ਸੋਈ ਅਪਨਾ॥ ਜੋ ਤਜਿ ਛੋਡਨ; ਤਿਸੁ ਸਿਉ ਮਨੁ ਰਚਨਾ॥ ੧॥ ਕਹਹੁ ਗੁਸਾਈ; ਮਿਲੀਐ ਕੇਹ॥ ਜੋ ਬਿਬਰਜਤ; ਤਿਸ ਸਿਉ ਨੇਹ॥ ੧॥ ਰਹਾਉ॥ ਝੂਠੁ ਬਾਤ; ਸਾ ਸਚੁ ਕਰਿ ਜਾਤੀ॥ ਸਤਿ ਹੋਵਨੁ; ਮਨਿ ਲਗੈ ਨ ਰਾਤੀ॥ ੨॥ ਬਾਵੈ ਮਾਰਗੁ; ਟੇਢਾ ਚਲਨਾ॥ ਸੀਧਾ ਛੋਡਿ; ਅਪੂਠਾ ਬੁਨਨਾ॥ ੩॥ ਦੁਹਾ ਸਿਰਿਆ ਕਾ; ਖਸਮੁ ਪ੍ਰਭੁ ਸੋਈ॥ ਜਿਸੁ ਮੇਲੇ ਨਾਨਕ; ਸੋ ਮੁਕਤਾ ਹੋਈ॥) ਕਬੀਰ.ਦੀਨੁ ਗਵਾਇਆ ਦੁਨੀ ਸਿਉ; ਦੁਨੀ.ਨ ਚਾਲੀ ਸਾਥਿ॥ ਪਾਇ ਕੁਹਾੜਾ ਮਾਰਿਆ; ਗਾਫਲਿ ਅਪੁਨੈ ਹਾਥ॥ ੧੩॥ ਅਨੁਸਾਰ ਆਪਣੇ ਪੈਰਾਂ'ਤੇ ਆਪ ਕੁਹਾੜਾ ਮਾਰਦਾ ਹੈ। ਸਾਰੇ ਪੁੱਠੇ ਕੰਮ ਕਰਦਾ ਹੈ, ਜਿਵੇਂ ਸੁਆਦ ਹੰਕਾਰ ਸੁਖ ਵਿਕਾਰ ਨੀਂਦ ਇਸ ਦੇ ਵੈਰੀ ਹਨ, ਇਨ੍ਹਾਂ ਦੇ ਵਸੀਕਾਰ ਹੋ ਕੇ, ਰੋਗੀ ਸੋਗੀ ਹੋ ਕੇ, ਦੁਖ ਭੋਗ ਰਿਹਾ ਹੈ। ਅੱਖਾਂ ਨਾਲ ਪਰਾਇਆ ਰੂਪ, ਵਿਕਾਰ ਦ੍ਰਿਸ਼ਟੀ ਨਾਲ ਦੇਖਦਾ ਹੈ, ਕੰਨਾਂ ਨਾਲ ਵਿਸ਼ੇ ਵਿਕਾਰ ਦੀਆਂ ਗੱਲਾਂ ਸੁਣਦਾ ਹੈ, ਪੈਰਾਂ ਨਾਲ ਪਰ ਘਰ ਜਾਂਦਾ

ਹੈ, ਹੱਥਾਂ ਨਾਲ ਕਤਲ ਚੋਰੀ ਕਰਦਾ ਹੈ। ਆਪਣੀ ਵਡਿਆਈ ਆਪ ਕਰਦਾ ਹੈ। ਵਡਿਆਈ ਹੋਣ ਤੋਂ ਗਰਬ ਕਰਦਾ ਹੈ। ਆਪਣੇ ਆਪ ਨੂੰ ਰੱਬ ਬਣਾ ਕੇ, ਆਪਣੀ ਪੂਜਾ ਕਰਾਉਂਦਾ ਹੈ। ਮਹਾਂ ਹੰਕਾਰ 'ਚ ਇਹ ਝੂਠੇ ਦਾਵੇ ਕਰਦਾ ਹੈ:- ਹਉ ਬੰਧਉ; ਹਉ ਸਾਧਉ ਬੈਰੁ॥ ਹਮਰੀ ਭੂਮਿ; ਕਉਣੁ ਘਾਲੈ ਪੈਰੁ॥) ਮਹਾ ਬਚਿਤ੍ਰ ਸੁੰਦਰ ਆਖਾੜੇ; ਰਣ ਮਹਿ ਜਿਤੇ ਪਵਾੜੇ॥ ਹਉ ਮਾਰਉ.ਹਉ ਬੰਧਉ ਛੋਡਉ; ਮੁਖ ਤੇ ਏਵ ਬਬਾੜੇ॥ ਆਇਆ ਹੁਕਮੁ ਪਾਰਬ੍ਰਹਮ ਕਾ; ਛੋਡਿ ਚਲਿਆ ਏਕ ਦਿਹਾੜੇ॥ ੨॥ ਆਪਣਾ ਆਤਮਘਾਤ ਭੀ ਕਰ ਲੈਂਦਾ ਹੈ। ਪੁੱਠੇ ਕੰਮ ਕਰਦੇ ਨੂੰ ਪਤਾ ਭੀ ਨਹੀਂ, ਕਿ ਮੈਂ ਗ਼ਲਤ ਹਾਂ।

ਇਸ ਕੈ ਹਾਥਿ ਹੋਇ; ਤਾ ਸਭੁ ਕਿਛੁ ਲੇਇ॥ ਜੋ ਤਿਸੁ ਭਾਵੈ; ਸੋਈ ਕਰੇਇ॥ ਇਸ(ਕੈ) ਦੇ ਹਾਥਿ ਵੱਸ ਹੋਇ, ਤਾ ਇਹ ਪਾਤਿਸ਼ਾਹੀ ਸਭੁ ਕਿਛੁ ਹੀ, (ਲੇਇ) ਖੋਹ ਲਵੇ। ਜੋ ਤਿਸੁ ਨੂੰ(ਭਾਵੈ) ਭਾਵੇ, (ਸੋਈ) ਓਹੀ ਮਨ ਭਾਉਂਦੀਆਂ(ਕਰੇਇ) ਕਰਦਾ ਹੈ। ਹਰਣਾਖਸ਼ ਵਾਂਗ ਆਪਣੇ ਆਪ ਨੂੰ ਰੱਬਜੀ ਕਹਾ ਕੇ, ਨਿਰਦੋਸ਼ ਜੀਆਂ ਨੂੰ ਦੁੱਖ ਦਿੰਦਾ ਹੈ।

ਅਨਜਾਨਤ; ਬਿਖਿਆ ਮਹਿ ਰਚੈ॥ ਗਉੜੀ॥ ਕਾਲਬੂਤ ਕੀ ਹਸਤਨੀ, ਮਨ ਬਉਰਾ ਰੇ; ਚਲਤੁ ਰਚਿਓ ਜਗਦੀਸ॥ ਕਾਮ ਸੁਆਇ ਗਜ ਬਸਿ ਪਰੇ, ਮਨ ਬਉਰਾ ਰੇ; ਅੰਕਸੁ ਸਹਿਓ ਸੀਸ॥ ੧॥ ਬਿਖੈ ਬਾਚੁ.ਹਰਿ ਰਾਚੁ; ਸਮਝੁ ਮਨ ਬਉਰਾ ਰੇ॥ ਨਿਰਭੈ ਹੋਇ.ਨ ਹਰਿ ਭਜੇ, ਮਨ ਬਉਰਾ ਰੇ; ਗਹਿਓ ਨ.ਰਾਮ ਜਹਾਜੁ॥ ੧॥ ਰਹਾਉ॥ ਮਰਕਟ ਮੁਸਟੀ ਅਨਾਜ ਕੀ.ਮਨ ਬਉਰਾ ਰੇ; ਲੀਨੀ ਹਾਥੁ ਪਸਾਰਿ॥ ਛੂਟਨ ਕੋ ਸਹਸਾ ਪਰਿਆ.ਮਨ ਬਉਰਾ ਰੇ; ਨਾਚਿਓ ਘਰ ਘਰ ਬਾਰਿ॥ ੨॥ ਜਿਉ ਨਲਨੀ ਸੂਅਟਾ ਗਹਿਓ.ਮਨ ਬਉਰਾ ਰੇ; ਮਾਯਾ ਇਹੁ ਬਿਉਹਾਰੁ॥ ਜੈਸਾ ਰੰਗੁ ਕਸੁੰਭ ਕਾ.ਮਨ ਬਉਰਾ ਰੇ; ਤਿਉ ਪਸਰਿਓ ਪਾਸਾਰੁ॥ ੩॥ ਅਨੁਸਾਰ, ਜਿਵੇਂ ਮੱਛੀ ਲੋਹੇ ਦੀ ਕੁੰਡੀ ਨਿਗਲਦੀ ਹੈ, ਬਾਂਦਰ ਚਨਿਆਂ ਦੀ ਮੁੱਠ ਲਈ, ਹਾਥੀ ਹਥਣੀ ਲਈ ਫਸਦਾ ਹੈ, ਤਿਵੇਂ ਗੁਰੂ ਪ੍ਰਮੇਸਰ ਜੀ ਤੋਂ ਵੇਮੁਖ ਮਹਾਂਮੂਰਖ, ਗੁਰੂ ਭਗਤੀ ਹੀਣ, ਵਾਹਿਗੁਰੂ ਜੀ ਨੂੰ ਹਾਜ਼ਰ(ਅਨਜਾਨਤ) ਨ ਜਾਣਦਿਆਂ, ਵਿਸ਼ਿਆਂ ਮੰਦ ਕਰਮਾਂ ਰੋਗਾਂ ਭੋਗਾਂ ਜਮਾਂ ਜੂਨਾਂ ਦੇ ਕਸ਼ਟਾਂ ਨੂੰ (ਅਨਜਾਨਤ) ਨਾ ਜਾਣਦਿਆਂ(ਬਿਖਿਆ) ਜ਼ਹਿਰ ਰੂਪ ਵਿਸ਼ੇ ਵਿਕਾਰਾਂ(ਮਹਿ) 'ਚ, ਰੋਮ ੨ ਕਰਕੇ(ਰਚੈ) ਰਚ ਜਾਂਦਾ ਹੈ। ਬਿਖਿਆ ਨੂੰ ਮਿੱਠੀ ਮੰਨਦਾ ਹੈ। ਯਥਾ:- ਮੀਠੀ ਕਰਿ ਕਰਿ; ਬਿਖਿਆ ਖਾਇ॥) ਅੰਮ੍ਰਿਤੁ ਕਉਰਾ; ਬਿਖਿਆ ਮੀਠੀ॥ ਸਾਕਤ ਕੀ ਬਿਧਿ; ਨੈਨਹੁ ਡੀਠੀ॥

ਜੇ ਜਾਨਤ; ਆਪਨ ਆਪ ਬਚੈ॥ ਜੇ ਇਹ ਵਾਹਿਗੁਰੂ ਜੀ ਨੂੰ, ਸਭੁ ਕਿਛੁ ਸੁਣਦਾ ਵੇਖਦਾ; ਕਿਉ ਮੁਕਰਿ ਪਇਆ ਜਾਇ॥) ਗੁਰੁ ਮੇਰੈ ਸੰਗਿ; ਸਦਾ ਹੈ ਨਾਲੇ॥ ਸਿਮਰਿ ਸਿਮਰਿ; ਤਿਸੁ ਸਦਾ ਸਮ੍ਹਾਲੇ॥ ਅਨੁਸਾਰ ਹਾਜ਼ਰ ਨਾਜ਼ਰ(ਜਾਨਤ) ਜਾਣਦਾ ਹੋਵੇ, ਤਾਂ ਜ਼ਹਿਰ ਰੂਪ ਏਡਜ਼ ਆਦਿ ਬਿਮਾਰੀਆਂ ਦਾ ਕਾਰਨ ਵਿਸ਼ਿਆਂ ਮੰਦ ਕਰਮਾਂ ਤੋਂ ਆਪਨ ਆਪ(ਬਚੈ) ਬਚ ਜਾਵੇ।

ਭਰਮੇ ਭੂਲਾ; ਦਹ ਦਿਸਿ ਧਾਵੈ॥ ਨਿਮਖ ਮਾਹਿ; ਚਾਰਿ ਕੁੰਟ ਫਿਰਿ ਆਵੈ॥ ਸਤਿਗੁਰੂ ਸਾਹਿਬਾਨ ਜੀ ਦਾ ਹੁਕਮ ਮੰਨਣ ਤੋਂ ਭੂਲਾ ਸਾਕਤ, ਕੁਸੰਗਤ ਮਹਾਂ ਪਾਪਾਂ ਔਗੁਣਾਂ ਵਿਕਾਰਾਂ ਜੂਨਾਂ 'ਚ, ਮਨ ਬਾਣੀ

ਸ੍ਰੀਰ ਕਰਕੇ(ਭਰਮੇ) ਭਰਮ ਰਿਹਾ (ਦਹ) ਸੜਿਆ, (ਦਹ) ਦਸੇ(ਦਿਸਿ) ਦਿਸ਼ਾਂ 'ਚ(ਧਾਵੈ) ਦੌੜਦਾ ਹੈ, (ਨਿਮਖ) ਅੱਖ ਮੀਚਣ ਦੇ ਸਮੇਂ(ਮਾਹਿ) 'ਚ, ਉੱਤ੍ਰ ਦੱਖਣ ਪੂਰਬ ਪੱਛਮ ਚਾਰਿ(ਕੁੰਟ) ਦਿਸ਼ਾਂ 'ਚ ਫਿਰਿ(ਆਵੈ) ਆਉਂਦਾ ਹੈ। ਯਥਾ:- ਅਨਿਤ੍ਯ ਵਿਤੰ.ਅਨਿਤ੍ਯ ਚਿਤੰ; ਅਨਿਤ੍ਯ ਆਸਾ ਬਹੁ ਬਿਧਿ ਪ੍ਰਕਾਰੰ॥ ਅਨਿਤ੍ਯ ਹੇਤੰ.ਅਹੰ ਬੰਧੰ; ਭਰਮ ਮਾਇਆ ਮਲਨੰ ਬਿਕਾਰੰ॥ ਫਿਰੰਤ ਜੋਨਿ ਅਨੇਕ ਜਠਰਾਗਨਿ; ਨਹ ਸਿਮਰੰਤ ਮਲੀਣ ਬੁਧੰ॥ ਹੇ ਗੋਬਿੰਦ ਕਰਤ ਮਇਆ; ਨਾਨਕ, ਪਤਿਤ ਉਧਾਰਣ ਸਾਧ ਸੰਗਮਹ॥ ੧੬॥) ਕਬਹੂ ਜੀਅੜਾ.ਊਭਿ ਚੜਤੁ ਹੈ; ਕਬਹੂ ਜਾਇ ਪਇਆਲੇ॥ ਲੋਭੀ ਜੀਅੜਾ. ਥਿਰੁ ਨ ਰਹਤੁ ਹੈ; ਚਾਰੇ ਕੁੰਡਾ ਭਾਲੇ॥ ੨॥

ਕਰਿ ਕਿਰਪਾ; ਜਿਸੁ ਅਪਨੀ ਭਗਤਿ ਦੇਇ॥ ਨਾਨਕ.ਤੇ ਜਨ; ਨਾਮਿ ਮਿਲੇਇ॥ ੩॥ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਪੰਜਵੇਂ ਜਾਮੇ'ਚ ਫ਼ੁਰਮਾਉਂਦੇ ਹਨ:- ਬਿਨੁ ਸਤਿਗੁਰ ਸੇਵੇ.ਬਹੁਤਾ ਦੁਖੁ ਲਾਗਾ; ਜੁਗ ਚਾਰੇ ਭਰਮਾਈ॥ ਹਮ ਦੀਨ. ਤੁਮ ਜੁਗੁ ਜੁਗੁ ਦਾਤੇ; ਸਬਦੇ ਦੇਹਿ ਬੁਝਾਈ॥) ਫਿਰਤ ਫਿਰਤ ਪ੍ਰਭ ਆਇਆ; ਪਰਿਆ ਤਉ ਸਰਨਾਇ॥ ਨਾਨਕ ਕੀ ਪ੍ਰਭ ਬੇਨਤੀ; ਅਪਨੀ ਭਗਤੀ ਲਾਇ॥ ੧॥ ਅਨੁਸਾਰ ਗੁਰ ਸੇਵਾ ਸਿਮਰਨ ਪ੍ਰੇਮਾ-ਭਗਤੀ ਮੰਗਣ ਵਾਲੇ, ਜਿਸੁ ਪ੍ਰੇਮੀ'ਤੇ, ਅਪਨੀ ਸ੍ਰਬ ਵਿਆਪੀ ਅਨਤਕਲਾਵਾਨ ਵਿਸਮਾਦ ਕਿਰਪਾ(ਕਰਿ) ਕਰਕੇ, ਸਤਿਗੁਰੂ ਸਾਹਿਬਾਨ ਜੀ(ਭਗਤਿ) ਵਿਸਮਾਦ ਪ੍ਰੇਮਾ-ਭਗਤੀ ਵਾਹਿਗੁਰੂ ਅਜਪਾ ਜਾਪ(ਦੇਇ) ਬਖ਼ਸ਼ਦੇ ਹਨ, (ਤੇ) ਓਹੁ(ਜਨ) ਪਿਆਰੇ ਭਗਤ ਜੀ ਨੂੰ, (ਨਾਮਿ) ਅਜਪਾ ਜਾਪ ਸਤਿ ਸੰਤੋਖ ਅਨੰਤ ਸ਼ੁਭ ਗੁਣਾਂ ਦੇ ਅਨਤ ਕਲਾਵਾਨ, ਅਸੰਖ ਪ੍ਰਕਾਸ਼ ਸਰੂਪ, ਪੂਰਨ ਮੇਹਰਵਾਨ ਵਾਹਿਗੁਰੂ ਜੀ'ਚ, (ਮਿਲੇਇ) ਮਿਲਾ ਲੈਂਦੇ ਹਨ, ਉਹ ਅੱਗੇ ਮਿਲਾਉਂਦੇ ਹਨ।॥ ੩॥

ਖਿਨ ਮਹਿ; ਨੀਚ ਕੀਟ ਕਉ ਰਾਜ॥ ਪਾਰਬ੍ਰਹਮ; ਗਰੀਬ ਨਿਵਾਜ॥ (ਪਾਰਬ੍ਰਹਮ) ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ; ਗੁਰਦੇਵ ਨਾਨਕ ਹਰਿ ਨਮਸਕਰਾ॥) ਤੁਮ ਹੋ ਸਭ ਰਾਜਨ ਕੇ ਰਾਜਾ॥ ਆਪੇ ਆਪੁ; ਗਰੀਬ ਨਿਵਾਜਾ॥ ਵਿਸਮਾਦ ਵਿਆਪਕ ਬ੍ਰਹਮ ਜੀ ਦੇ, ਪੂਰਨ ਗੁਰੂ ਅਵਤਾਰ ਸਤਿਗੁਰੂ ਸਾਹਿਬਾਨ ਜੀ, ਗਰੀਬ ਸੇਵਕ ਨੂੰ ਰਾਜ ਵਡਿਆਈ ਬਖ਼ਸ਼ ਕੇ ਨਿਵਾਜਣ ਵਾਲੇ, ਗਰੀਬ ਨਿਵਾਜ ਹਨ। ਹਮ ਗਰੀਬ ਮਸਕੀਨ ਪ੍ਰਭ ਤੇਰੇ; ਹਰਿ ਰਾਖੁ ਰਾਖੁ ਵਡ ਵਡਾ ਹੇ॥) ; ਹਮ ਸਾਧ ਜਨਾ ਕਾ ਕੀੜਾ॥ ਅਨੁਸਾਰ ਗਰੀਬ ਨੀਚ ਕੀਟ ਜੀਵਤ ਮ੍ਰਿਤਕ, ਆਪਣੇ ਪ੍ਰੇਮੀ ਗੁਰਸੇਵਕ ਜੀ(ਕਉ) ਨੂੰ ਖਿਨ(ਮਹਿ) 'ਚ ਭਾਵ ਅਕਸਮਾਤ੍ਰ ਹੀ, ਦੁਨਿਆਵੀ ਰਾਜ, ਵਾ ਆਪਣੇ ਮਨ ਇੰਦ੍ਰੇ, ਸਭ ਦੇ ਮਨਾਂ 'ਤੇ ਰਾਜ ਕਰਨ ਰੂਪੀ ਅਟੱਲ ਰਾਜ, ਵਾ (ਰਾਜ) ਪ੍ਰਕਾਸ਼ ਸਰੂਪ ਬ੍ਰਹਮ ਜੀ ਰੂਪੀ ਰਾਜ ਬਖ਼ਸ਼ ਦਿੰਦੇ ਹਨ। ਯਥਾ:- ਜਿਸ ਨੋ ਬਖਸੇ; ਸਿਫਤਿ ਸਾਲਾਹ॥ ਨਾਨਕ; ਪਾਤਿਸਾਹੀ ਪਾਤਿਸਾਹੁ॥) ਨਾਨਕ.ਹੋਰਿ ਪਤਿਸਾਹੀਆ ਕੂੜੀਆ; ਨਾਮਿ ਰਤੇ ਪਾਤਸਾਹ॥) ਜਿਸੁ ਨਾਮੁ ਰਿਦੈ; ਸੋਈ ਵਡ ਰਾਜਾ॥) ਐਸੀ ਲਾਲ; ਤੁਝ ਬਿਨੁ ਕਉਨੁ ਕਰੈ॥ ਗਰੀਬ ਨਿਵਾਜੁ ਗੁਸਈਆ ਮੇਰਾ; ਮਾਥੈ ਛਤ੍ਰੁ ਧਰੈ॥ ੧॥ ਰਹਾਉ॥ ਜਾ ਕੀ ਛੋਤਿ ਜਗਤ ਕਉ ਲਾਗੈ; ਤਾ ਪਰ ਤੁਹੀਂ ਢਰੈ॥ ਨੀਚਹ ਊਚ ਕਰੈ ਮੇਰਾ

ਗੋਬਿੰਦੁ; ਕਾਹੂ ਤੇ ਨ ਡਰੈ॥ ੧॥ ਨਾਮਦੇਵ ਕਬੀਰੁ ਤਿਲੋਚਨੁ; ਸਧਨਾ ਸੈਨੁ ਤਰੈ॥ ਕਹਿ ਰਵਿਦਾਸੁ.ਸੁਨਹੁ ਰੇ ਸੰਤਹੁ; ਹਰਿ ਜੀਉ ਤੇ ਸਭੈ ਸਰੈ॥) ਪਾਤਿਸਾਹੀ ਭਗਤ ਜਨਾ ਕਉ ਦਿਤੀਅਨੁ; ਸਿਰਿ ਛਤੁ ਸਚਾ ਹਰਿ ਬਣਾਇ॥) ਸੁਲਤਾਨ ਖਾਨ ਕਰੇ ਖਿਨ ਕੀਰੇ॥ ਗਰੀਬ ਨਿਵਾਜ; ਕਰੇ ਪ੍ਰਭੁ ਮੀਰੇ॥) ਕੀੜਾ ਥਾਪਿ ਦੇਇ ਪਾਤਿਸਾਹੀ; ਲਸਕਰ ਕਰੇ ਸੁਆਹ॥

ਜਾ ਕਾ; ਦ੍ਰਿਸਟਿ ਕਛੂ ਨ ਆਵੈ॥ ਤਿਸੁ ਤਤਕਾਲ; ਦਹ ਦਿਸ ਪ੍ਰਗਟਾਵੈ॥ (ਜਾ) ਜਿਸ ਨੀਚ ਕੀਟ ਗ੍ਰੀਬ ਗੁਰਸੇਵਕ ਜੀ ਕਾ, ਨਾ ਥਾਂ ਪ੍ਰਤਾਪ ਗੁਣ(ਕਛੂ) ਕੁੱਝ ਭੀ, (ਦ੍ਰਿਸਟਿ) ਨਿਗ੍ਹਾ 'ਚ, ਨ(ਆਵੈ) ਆਵੇ, ਭਾਵ ਸਭ ਦੀ ਨਿਗ੍ਹਾ'ਚ ਗਿਰਿਆ ਹੋਵੇ, ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਸੱਚੇ ਸਤਿਗੁਰੂ ਸਾਹਿਬਾਨ ਜੀ ਤਿਸੁ ਨੂੰ(ਤਤਕਾਲ) ਅਕਸਮਾਤ੍(ਦਹ) ਦਸ ਦਿਸ'ਚ, (ਪ੍ਰਗਟਾਵੈ) ਪ੍ਰਗਟਾ ਦਿੰਦੇ ਹਨ। ਯਥਾ:- ਮਹਲਾ ੫॥ ਗੋਬਿੰਦ ਗੋਬਿੰਦ ਗੋਬਿੰਦ ਸੰਗਿ; ਨਾਮਦੇਉ ਮਨੁ ਲੀਣਾ॥ ਆਢ ਦਾਮ ਕੋ ਛੀਪਰੋ; ਹੋਇਓ ਲਾਖੀਣਾ॥ ੧॥ ਰਹਾਉ॥ ਬੁਨਨਾ ਤਨਨਾ ਤਿਆਗਿ ਕੈ; ਪ੍ਰੀਤਿ ਚਰਨ ਕਬੀਰਾ॥ ਨੀਚ ਕੁਲਾ ਜੋਲਾਹਰਾ; ਭਇਓ ਗੁਨੀਯ ਗਹੀਰਾ॥ ੧॥ ਰਵਿਦਾਸੁ ਢੁਵੰਤਾ ਢੋਰ ਨੀਤਿ; ਤਿਨਿ ਤਿਆਗੀ ਮਾਇਆ॥ ਪਰਗਟੁ ਹੋਆ ਸਾਧਸੰਗਿ; ਹਰਿ ਦਰਸਨੁ ਪਾਇਆ॥ ੨॥ ਸੈਨੁ ਨਾਈ ਬੁਤਕਾਰੀਆ; ਓਹੁ ਘਰਿ ਘਰਿ ਸੁਨਿਆ॥ ਹਿਰਦੇ ਵਸਿਆ ਪਾਰਬ੍ਰਹਮੁ; ਭਗਤਾ ਮਹਿ ਗਨਿਆ॥ ੩॥ ਇਹ ਬਿਧਿ ਸੁਨਿ ਕੈ ਜਾਟਰੋ; ਉਠਿ ਭਗਤੀ ਲਾਗਾ॥ ਮਿਲੇ ਪ੍ਰਤਖਿ ਗੁਸਾਈਆ; ਧੰਨਾ ਵਡਭਾਗਾ॥ ੪॥ ੨॥) ਹਰਿ ਕੇ ਨਾਮ, ਕਬੀਰ ਉਜਾਗਰ॥ ਜਨਮ ਜਨਮ ਕੇ; ਕਾਟੇ ਕਾਗਰ॥ ੧॥

(ਜੱਗਦੀਸ) ਜਾ ਕਉ; ਅਪੁਨੀ ਕਰੈ ਬਖਸੀਸ॥ ਤਾ ਕਾ ਲੇਖਾ; ਨ ਗਨੈ ਜਗਦੀਸ॥ ਵਾਹਿਗੁਰੂ ਸੱਚੇ ਸਤਿਗੁਰੂ ਸਾਹਿਬਾਨ ਜੀ(ਜਾ) ਜਿਸ ਨੀਚ ਕੀਟ ਆਪਣੇ ਗੁਰਸੇਵਕ ਜੀ(ਕਉ) ਨੂੰ, ਅਪੁਨੀ ਪ੍ਰੇਮਾ-ਭਗਤੀ ਨਿਸ਼ਕਾਮ ਸੇਵਾ ਪਰਉਪਕਾਰ ਅਜਪਾ ਜਾਪ ਦੀ, ਸ੍ਰਬ ਵਿਆਪੀ ਮਹਾਂ ਵਿਸਮਾਦ ਅਨਤਕਲਾਵਾਨ (ਬਖਸੀਸ) ਬਖ਼ਸ਼ਿਸ਼(ਕਰੈ) ਕਰਦੇ ਹਨ, (ਤਾ) ਤਿਸ(ਕਾ) ਦਾ (ਲੇਖਾ) ਹਿਸਾਬ, (ਜਗਦੀਸ) ਵਾਹਿਗੁਰੂ ਕਰਤਾ ਪੁਰਖੁ ਸਤਿਗੁਰੂ ਸਾਹਿਬਾਨ ਜੀ (ਨ) ਨਹੀਂ(ਗਨੈ) ਗਿਣਦੇ, ਭਾਵ ਮਹਾਂ ਪਾਪਾਂ ਨੂੰ ਬਖ਼ਸ਼ ਲੈਂਦੇ ਹਨ। ਯਥਾ:- ਤੇਰਾ.ਅੰਤੁ ਨ ਜਾਈ ਲਖਿਆ; ਅਕਥੁ.ਨ ਜਾਈ ਹਰਿ ਕਥਿਆ॥ ਨਾਨਕ.ਜਿਨ੍ ਕਉ ਸਤਿਗੁਰੁ ਮਿਲਿਆ; ਤਿਨ੍ ਕਾ ਲੇਖਾ ਨਿਬੜਿਆ॥

ਜੀਉ ਪਿੰਡੁ; ਸਭ ਤਿਸ ਕੀ ਰਾਸਿ॥ ਘਟਿ ਘਟਿ; ਪੂਰਨ ਬ੍ਰਹਮ ਪ੍ਰਗਾਸ॥) ਪਾਰਬ੍ਰਹਮ ਗਰੀਬ ਨਿਵਾਜ॥ ਵਾਹਿਗੁਰੂ ਸੱਚੇ ਸਤਿਗੁਰੂ ਸਾਹਿਬਾਨ ਜੀ, ਜਿਸ ਨੀਚ ਕੀਟ ਆਪਣੇ ਗੁਰਸੇਵਕ ਜੀ ਨੂੰ, ਅਜਪਾ ਜਾਪ ਨਾਮ ਰਾਜ ਬਖ਼ਸ਼ ਕੇ, ਤਿਸ ਦਾ ਜਸ ਦਸੇ ਦਿਸ਼ਾਂ 'ਚ ਪ੍ਰਗਟ ਕਰ ਦਿੰਦੇ ਹਨ, ਤਿਸ ਗੁਰਮੁਖਿ ਪਿਆਰੇ.ਜੀ (ਕੀ) ਦੀ(ਜੀਉ) ਜਿੰਦ(ਪਿੰਡੁ) ਸ੍ਰੀਰ.ਸਭ(ਰਾਸਿ) ਪੂੰਜੀ, (ਘਟਿ) ਕਿਣਕੇ(ਘਟਿ) ਕਿਣਕੇ 'ਚ, ਪੂਰਨ ਬ੍ਰਹਮ ਜੀ ਦਾ(ਪ੍ਰਗਾਸ) ਅਨੰਤ ਵਿਸਮਾਦ ਚਾਨਣ ਹੀ ਚਾਨਣ ਹੈ, ਭਾਵ ਜਬ ਇਹੁ ਹੂਆ; ਸਗਲ ਕੀ ਰੀਨਾ॥ ਤਾ ਤੇ ਰਮਈਆ; ਘਟਿ ਘਟਿ ਚੀਨਾ॥ ਅਨੁਸਾਰ

ਸਾਰਿਆਂ ਦੀ ਚਰਨ-ਧੂੜ ਬਣ ਕੇ, ਵਿਆਪਕ ਬ੍ਰਹਮ ਜੀ 'ਚ ਲੀਣ ਹੋ ਕੇ, ਪੂਰਨ ਬ੍ਰਹਮ ਹੀ ਬਣ ਗਏ। ਵਾਹਿਗੁਰੂ ਸਤਿਗੁਰੂ ਸਾਹਿਬਾਨ ਜੀ ਦੀ ਵਿਸਮਾਦ ਬਖ਼ਸ਼ੀਸ਼ ਮਹਾਂ ਵਿਸਮਾਦ ਹੈ, ਜੋ ਅਕ੍ਰਿਤਘਣ ਮਹਾਂ ਪਾਪੀ ਪੱਥਰ ਨੀਚ ਕੀਟ ਨੂੰ ਪੂਰਨ ਬ੍ਰਹਮ ਹੀ ਬਣਾ ਲੈਂਦੀ ਹੈ। ਯਥਾ:- ਦੇਖਿਆ; ਤਿਹੂੰ ਲੋਕ ਕਾ [1]ਪੀਉ॥ ਅਚਰਜੁ ਭਇਆ; ਜੀਵ ਤੇ [2]ਸੀਉ॥ [1]ਪਤੀ ਪ੍ਰਮਾਤਮਾ ਜੀ। [2]ਕਲਿਆਣ ਸਰੂਪ ਬ੍ਰਹਮ।

ਅਪਨੀ ਬਣਤ; ਆਪਿ ਬਨਾਈ॥ ਨਾਨਕ ਜੀਵੈ; ਦੇਖਿ ਬਡਾਈ॥ ੪॥ ਸਤਿਗੁਰੂ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਮਹੱਲਾ ੫ ਜੀ ਫ਼ੁਰਮਾਉਂਦੇ ਹਨ:- ਪਰਮਪੂਜਨੀਕ ਸਤਿਗੁਰੂ ਸਾਹਿਬਾਨ ਜੀ ਨੇ, ਆਪਣੇ ਨਿਰਗੁਨ ਸਰੂਪ ਜੀ ਦੁਆਰਾ, ਅਨੰਤ ਬ੍ਰਹਮੰਡ ਦੀ ਅਪਨੀ(ਬਣਤ) ਬਨਾਉਟ, ਆਪਿ ਹੀ ਬਨਾਈ ਹੈ। ਵਾ ਨੀਚ ਕੀਟ ਪੱਥਰ ਅਕ੍ਰਿਤਘਣ ਜੀਵ 'ਤੇ, ਆਪਣੀ ਬਖ਼ਸ਼ੀਸ਼ ਕਰਕੇ, ਉਸ ਨੂੰ ਬ੍ਰਹਮ ਬਣਾ ਲੈਣ ਦੀ ਅਪਨੀ ਬਣਤ, ਆਪਿ ਹੀ ਬਨਾਈ ਹੈ। ਦਾਸਨ ਦਾਸ, ਬ੍ਰਹਮ ਜੀ, ਨਿਰਗੁਨ ਬ੍ਰਹਮ ਜੀ ਦੇ ਸਰਗੁਨ ਸਰੂਪ, ਸਤਿਗੁਰੂ ਸਾਹਿਬਾਨ ਜੀ ਦੀ, ਸ੍ਰਬ ਵਿਆਪੀ ਮਹਾਂ ਅਸਚਰਜ ਵਿਸਮਾਦ ਹੀ ਵਿਸਮਾਦ ਅਨਤ ਕਲਾਵਾਨ ਬਡਾਈ, ਦੇਖਿ ਦੇਖ ਕੇ(ਜੀਵੈ) ਜਿਉਂਦਾ ਹੈ, ਕਿਉਂ ਜੋ ਖਿਨ'ਚ, ਅਨੰਤ ਬ੍ਰਹਮੰਡ ਰਚਦੇ, ਆਪਣੇ'ਚ ਲੀਣ ਕਰ ਲੈਂਦੇ ਹਨ, ਖਿਨ'ਚ ਹੀ, ਨੀਚ ਕੀਟ ਜੀਵ'ਤੇ ਨਦਰ ਬਖ਼ਸ਼ੀਸ਼ ਕਰਕੇ, ਪੂਰਨ ਬ੍ਰਹਮ ਸਰੂਪ ਹੀ ਬਣਾ ਲੈਂਦੇ ਹਨ॥ ੪॥ ਯਥਾ:- ਅਕਿਰਤਘਣਾ ਕਾ, ਕਰੇ ਉਧਾਰੁ॥ ਪ੍ਰਭੁ ਮੇਰਾ ਹੈ, ਸਦਾ ਦਇਆਰੁ॥) ਅਕਿਰਤਘਣਾ ਨੋ ਪਾਲਦਾ; ਪ੍ਰਭ ਨਾਨਕ ਸਦ ਬਖਸਿੰਦੁ॥) ਸਤਿਗੁਰੁ ਮੇਰਾ ਸਦਾ ਦਇਆਲਾ; ਮੋਹਿ ਦੀਨ ਕਉ ਰਾਖਿ ਲੀਆ॥

ਨੀਚ ਕੀਟ ਗ੍ਰੀਬ ਗੁਰਸੇਵਕ ਬਨਣ ਲਈ ਸ਼ੁਭ ਸਿੱਖਿਆ:- ਵਾਹੁ ਵਾਹੁ ਸਚੇ ਪਾਤਿਸਾਹ; ਤੂ ਸਚੀ ਨਾਈ॥ ਵਾਹਿਗੁਰੂ ਗੁਰੂ ਜੀ ਆਪਣੇ ਨੀਚ ਕੀਟ ਸੇਵਕ ਤੋਂ ਸਭ ਕੁੱਝ ਕੁਰਬਾਨ ਕਰਦੇ ਹਨ। ਆਪਣੇ ਨਿਰਗੁਨ ਸਰੂਪ'ਚ ਮੇਲ ਲੈਂਦੇ ਹਨ, ਆਪਣੀ ਵਡਿਆਈ ਨਹੀਂ ਕਰਦੇ, ਆਪਣੇ ਸੇਵਕ ਜੀ ਦੀ ਬੇਹੱਦ ਵਡਿਆਈ ਕਰਦੇ ਹਨ। ਜੋ ਕਿਸੇ ਅਵਤਾਰ ਪੈਗੰਬਰ ਨੇ ਆਪਣੇ ਸੇਵਕ ਦੀ ਨਹੀਂ ਕੀਤੀ। ਯਥਾ:- ਵਿਚਿ ਸਨਾਤੰੀ; ਸੇਵਕੁ ਹੋਇ॥ ਨਾਨਕ; ਪਣ੍ਹੀਆ ਪਹਿਰੈ ਸੋਇ॥) ਹਰਿ ਕਾ ਸੰਤੁ; ਪਰਾਨ ਧਨ ਤਿਸ ਕਾ ਪਨਿਹਾਰਾ॥ ਭਾਈ ਮੀਤ ਸੁਤ ਸਗਲ ਤੇ; ਜੀਅ ਹੂੰ ਤੇ ਪਿਆਰਾ॥) ਰਹਿਣੀ ਰਹੈ ਸੋਈ ਸਿਖ ਮੇਰਾ। ਓਹੁ ਠਾਕੁਰੁ; ਮੈ ਉਸ ਕਾ ਚੇਰਾ। ਸੋ ਨੀਚ ਕੀਟ ਗ੍ਰੀਬ ਗੁਰਸੇਵਕ ਬਨਣ ਦੇ ਅਸੰਖ ਲਾਹੇ ਹਨ। ਵਿਹਲਾ ਬੈਠ ਕੇ, ਆਪਣੀ ਦੇਹ ਦੀ ਸੇਵਾ ਕਰਾਉਣ ਵਾਲਾ ਬਿਮਾਰ, ਸੇਵਾ ਕਰਨ ਵਾਲਾ ਤੰਦਰੁਸਤ ਰਹਿੰਦਾ ਹੈ, ਇਸ ਲਈ ਆਪਣੀ ਸੇਵਾ ਕਰਾਉਣ ਦੀ ਬਜਾਏ, ਗੁਰੂ ਜੀ, ਗੁਰਮੁਖਾਂ ਦੀ ਖ਼ਰੀ ਸੇਵਾ ਕਰਨ ਦੀ ਦਾਤਿ, ਗੁਰੂ ਪ੍ਰੀਤਮਜੀ ਤੋਂ ਸਦਾ ਮੰਗੀਏ। ਯਥਾ:- ਵਿਣੁ ਸੇਵਾ.ਧ੍ਰਿਗ ਹਥ ਪੈਰ; ਹੋਰ ਨਿਹਫਲ ਕਰਣੀ।

ਇਸ ਕਾ ਬਲੁ; ਨਾਹੀ ਇਸੁ ਹਾਥ॥ ਕਰਨ ਕਰਾਵਨ; ਸਰਬ ਕੋ ਨਾਥ॥ ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਸਾਹਿਬਾਨ ਜੀ, ਆਪਣੇ ਨਿਰਗੁਣ ਸਰੂਪ ਦੁਆਰਾ, ਅਸੰਖ ਬ੍ਰਹਮੰਡ ਨੂੰ(ਕਰਨ)

ਰਚਣ, ਆਪਣੀ ਸ੍ਰਬ ਵਿਆਪੀ ਮਹਾਂ ਵਿਸਮਾਦ ਅਨਤ ਕਲਾਵਾਨ ਅਖੰਡ ਜੋਤਿ ਨਾਲ, ਸਭ ਜੀਆਂ ਅਨੰਤ ਸੂਰਜਾਂ ਚੰਦ੍ਰਮਿਆਂ ਤਾਰਿਆਂ ਧਰਤੀਆਂ ਦੀ ਹਰਕਤ (ਕਰਾਵਨ) ਕਰਾਉਣ ਵਾਲੇ, (ਸਰਬ) ਸਾਰਿਆਂ(ਕੋ) ਦੇ(ਨਾਥ) ਮਾਲਕ, ਰਾਜਨ ਕੇ ਰਾਜਾ ਮਹਾਰਾਜਨ ਕੇ ਮਹਾਰਾਜਾ; ਸਤਿਗੁਰੂ ਸਾਹਿਬ ਜੀ ਹਨ। ਇਸ ਲਈ ਇਸ ਜੀਵ ਨੂੰ ਸਤਿਗੁਰੂ ਸਾਹਿਬ ਜੀ ਦਾ ਬਖ਼ਸ਼ਿਆ ਬਲ ਪ੍ਰਾਪਤ ਹੈ। ਇਸ ਜੀਵ(ਕਾ) ਦਾ(ਬਲੁ) ਜੋਰ ਇਸੁ ਦੇ(ਹਾਥ) ਹੱਥ ਵੱਸ ਨਾਹੀ ਹੈ, ਜੋ ਆਪਣੇ ਬਲ ਨਾਲ ਔਗੁਣਾਂ ਗ਼ਮੀ ਕਾਲ਼ ਨਿੰਦਾ ਵਿਕਾਰਾਂ ਨੂੰ ਜਿੱਤ ਸਕੇ।

ਆਗਿਆਕਾਰੀ; ਬਪੁਰਾ ਜੀਉ॥ ਜੋ ਤਿਸੁ ਭਾਵੈ; ਸੋਈ ਫੁਨਿ ਥੀਉ॥ ਸਤਿਗੁਰੂ ਸਾਹਿਬਾਨ ਜੀ ਦੀ ਸ਼ੁਭ ਸੱਚੀ ਸੇਵਾ ਪ੍ਰੇਮਾ-ਭਗਤੀ ਬਿਨਾ, (ਬਪੁਰਾ) ਵਿਚਾਰਾ ਨਿਗੁਰਾ(ਜੀਉ) ਜੀਵ, ਆਪਣੇ ਮਨ ਇੰਦ੍ਰਿਆਂ ਦੇ ਵਿਸ਼ਿਆਂ ਦਾ(ਆਗਿਆਕਾਰੀ) ਆਗਿਆ ਮੰਨਣ ਵਾਲਾ ਹੋ ਰਿਹਾ ਹੈ। ਜੋ ਤਿਸੁ ਤੁੱਛ ਜੀਵ ਨੂੰ(ਭਾਵੈ) ਭਾਉਂਦਾ ਹੈ, ਵਾਸ਼ਨਾ ਅਨੁਸਾਰ(ਫੁਨਿ) ਫੇਰ (ਸੋਈ) ਓਹੀ ਸਰੂਪ(ਥੀਉ) ਹੋ ਰਿਹਾ ਹੈ, ਜੋ ਅੱਗੇ ਫ਼ੁਰਮਾ ਰਹੇ ਹਨ:- ਕਬਹੂ; ਊਚ ਨੀਚ ਮਹਿ ਬਸੈ॥ ਵਿਛੁੜਿਆ ਨਿਗੁਰਾ(ਕਬਹੂ) ਕਦੇ, (ਊਚ) ਉੱਚਾ ਹੰਕਾਰੀ ਬਣ ਕੇ, ਨੀਚ ਕਰਮ ਕਰਕੇ(ਨੀਚ) ਨਰਕ(ਮਹਿ) 'ਚ(ਬਸੈ) ਵਸਦਾ ਹੈ। ਯਥਾ:- ਊਚਾ ਚੜੈ; ਸੁ ਪਵੈ ਪਇਆਲਾ॥ ਧਰਨਿ ਪੜੈ; ਤਿਸੁ.ਲਗੈ ਨ ਕਾਲਾ॥) ਕਬਹੁ; ਭੇਖਾਰੀ ਨੀਚ ਕਾ ਸਾਜਾ॥

(ਹੱਸੈ) ਕਬਹੂ; ਸੋਗ ਹਰਖ ਰੰਗਿ ਹਸੈ॥ (ਕਬਹੂ) ਕਦੇ, ਵਿਕਾਰ ਨਾਚ ਗਾਣੇ ਮਾਇਆ ਪਦਾਰਥ ਦੀ ਪ੍ਰਾਪਤੀ ਕਰਕੇ, (ਹਰਖ) ਖ਼ੁਸ਼ੀ ੨ ਵਿਸ਼ਿਆਂ ਮਾਇਆ ਦੇ(ਰੰਗਿ) ਅਨੰਦ'ਚ, (ਹਸੈ) ਹੱਸਦਾ ਹੈ। ਕਦੇ ਵਾਹਿਗੁਰੂ ਜੀ ਦੇ ਵਿਜੋਗ ਅਥਵਾ ਮਾਇਆ ਪਦਾਰਥ ਸਬੰਧੀ ਦੇ ਵਿਜੋਗ ਕਰਕੇ, ਸੋਗ ਨਾਲ ਰੋਂਦਾ ੨ ਮਰ ਜਾਂਦਾ ਹੈ। ਯਥਾ:- ਜਬ ਕਛੁ ਪਾਵੈ; ਤਬ ਗਰਬੁ ਕਰਤੁ ਹੈ॥ ਮਾਇਆ ਗਈ; ਤਬ ਰੋਵਨੁ ਲਗਤੁ ਹੈ॥) ਰੋਵਨਹਾਰੈ.ਝੂਠੁ ਕਮਾਨਾ॥ ਹਸਿ ਹਸਿ.ਸੋਗੁ ਕਰਤ ਬੇਗਾਨਾ॥

ਕਬਹੂ; ਨਿੰਦ ਚਿੰਦ ਬਿਉਹਾਰ॥ ਵਿਛੁੜਿਆ ਜੀਵ(ਕਬਹੂ) ਕਦੇ, ਨਿਰਮਲ ਨਿਰਵੈਰ ਨੇਕ ਪੁਰਖਾਂ ਦੇ ਗੁਣਾਂ ਨੂੰ ਔਗੁਣ ਕਹਿਣ ਰੂਪ(ਨਿੰਦ) ਨਿੰਦਾ, ਕਦੇ ਦੂਜਿਆਂ ਦੀ ਖ਼ੁਸ਼ਾਮਦ ਕਰਦਿਆਂ, ਉਨ੍ਹਾਂ ਦੇ ਮੂੰਹ'ਤੇ, ਉਨ੍ਹਾਂ ਦੀ(ਚਿੰਦ) ਉਸਤਤ ਦਾ ਬਿਉਹਾਰ ਕਰਦਾ ਹੈ। ਯਥਾ:- ਨਿੰਦਾ ਚਿੰਦਾ.ਕਰਹਿ ਪਰਾਈ; ਝੂਠੀ ਲਾਇਤਬਾਰੀ॥ ਵੇਲਿ ਪਰਾਈ.ਜੋਹਹਿ ਜੀਅੜੇ; ਕਰਹਿ ਚੋਰੀ ਬੁਰਿਆਰੀ॥ ਹੰਸੁ ਚਲਿਆ.ਤੂੰ ਪਿਛੈ ਰਹੀਏਹਿ; ਛੁਟੜਿ ਹੋਈਅਹਿ ਨਾਰੀ॥ ੨॥) ਗੰਧਣ ਵੈਣ ਸੁਣਹਿ ਉਰਝਾਵਹਿ; ਨਾਮੁ ਲੈਤ ਅਲਕਾਇਆ॥ ਨਿੰਦ ਚਿੰਦ ਕਉ ਬਹੁਤੁ ਉਮਾਹਿਓ; ਬੂਝੀ ਉਲਟਾਇਆ॥ ੨॥

ਕਬਹੂ; ਊਭ ਅਕਾਸ ਪਇਆਲ॥ ਵਿਛੁੜਿਆ ਜੀਵ(ਕਬਹੂ) ਕਦੇ, ਸ੍ਰੀਰ ਕਰਕੇ ਜਾਂ ਸੰਕਲਪ ਕਰਕੇ ਜਾਂ ਜੂਨਾਂ ਭੋਗਣ ਲਈ, ਪੁੰਨਾਂ ਕਰਕੇ, (ਊਭ) ਉੱਚੇ (ਅਕਾਸ) ਸੁਰਗ, ਕਦੇ ਮਹਾਂ ਪਾਪਾਂ ਕਰਕੇ(ਪਇਆਲ) ਪਤਾਲ਼ ਨਰਕ 'ਚ ਡਿੱਗਦਾ ਹੈ। ਯਥਾ:- ਕਬਹੂ ਜੀਅੜਾ.ਊਭਿ ਚੜਤੁ ਹੈ;

ਕਬਹੂ ਜਾਇ ਪਇਆਲੇ॥ ਲੋਭੀ ਜੀਅੜਾ.ਥਿਰੁ ਨ ਰਹਤੁ ਹੈ; ਚਾਰੇ ਕੁੰਡਾ ਭਾਲੇ॥ ੨॥) ਮਨਮੁਖ ਤੇ.ਅਭ ਭਗਤਿ ਨ ਹੋਵਸਿ; ਹਉਮੈ ਪਚਹਿ ਦਿਵਾਨੇ॥ ਇਹੁ ਮਨੂਆ.ਖਿਨੁ ਊਭਿ ਪਇਆਲੀ; ਜਬ ਲਗਿ.ਸਬਦ ਨ ਜਾਨੇ॥ ੩॥ ਜਦੋਂ ਇੰਦ੍ਰ ਨੇ ਅਹੱਲਿਆ ਨਾਲ ਕੁਸੰਗ ਕੀਤਾ, ਤਾਂ ਗੋਤਮ ਰਿਖੀ ਜੀ ਨੇ ਸਰਾਪ ਦਿਤਾ, ਕੋੜ੍ਹ ਹੋਣ ਤੋਂ, ਨੜਿਆਂ 'ਚ ਲੁਕ ਕੇ ਬੈਠ ਗਿਆ। ਦੇਵਤਿਆਂ ਨੇ ਇਕੱਠੇ ਹੋ ਕੇ, ਨੌਖ ਰਾਜੇ ਨੂੰ ਇੰਦ੍ਰ ਪਦਵੀ 'ਤੇ ਬੈਠਾ ਦਿਤਾ। ਇਸ ਨੇ ਕਿਹਾ, "ਇੰਦ੍ਰ ਦੀ ਰਾਣੀ ਸਚੀ ਜੀ, ਮੇਰੇ ਮਹਿਲਾਂ'ਚ ਆਉਣ। "ਜੇ ਪਿਰੁ ਬਹੁ ਘਰੁ ਹੰਢਣਾ; ਸਤੁ ਰਖੇ ਨਾਰੇ॥ ਅਨੁਸਾਰ ਸਚੀ ਜੀ ਨੇ ਆਪਣੀ ਇਜ਼ਤ ਬਚਾਉਣ ਲਈ, ਸੁਆਮੀ ਬ੍ਰਹਸਪਤ ਜੀ ਪਾਸ ਪ੍ਰੇਮ ਬੇਨਤੀ ਕੀਤੀ, "ਹੇ ਸੁਆਮੀ ਜੀ !ਮੇਰੀ ਪਤਿ ਰੱਖੋ। "ਤਾਂ ਕਿਹਾ, "ਆਪ ਜੀ ਕਹੋ, ਕਿ ਨੌਖ, ਰਿਖੀਆਂ ਦੀ ਚੁੱਕੀ ਪਾਲਕੀ 'ਚ ਚੜ੍ਹ ਕੇ, ਮੇਰੇ ਕੋਲ ਆਵੇ। "ਮੰਦਭਾਗੀ ਨੇ ਆਪਣੀ ਪਾਲਕੀ ਰਿਖੀਆਂ ਨੂੰ ਚੁਕਾ ਲਈ। ਮਿਥਿਆ ਚਰਨ; ਪਰ ਬਿਕਾਰ ਕਉ ਧਾਵਹਿ॥ ਅਨੁਸਾਰ ਇਸ ਹੰਕਾਰੀ ਨੇ, ਇੱਕ ਰਿਖੀ ਜੀ ਦੇ ਆਰ ਮਾਰ ਕੇ ਕਿਹਾ, "ਸਰਪ ੨। " ਆਰ ਖੁੱਭਣ ਤੋਂ ਰਿਖੀ ਨੇ ਕਿਹਾ, "ਓਇ ਕਾਮੀਆਂ! ਤੂੰਹੀ ਸੱਪ ਬਣ। " ਸੱਪ ਬਣ ਕੇ ਪਤਾਲ਼'ਚ ਡਿੱਗਿਆ। ਕਬਹੂ; ਊਭ ਅਕਾਸ ਪਇਆਲ॥ ਅਨੁਸਾਰ ਪੁੰਨਾਂ ਕਰਕੇ ਇੰਦ੍ਰ ਪਦਵੀ ਮਿਲੀ। ਕਾਮ ਕਰਕੇ ਪੀੜਤ ਪਰ ਗ੍ਰਿਹ ਵਿਕਾਰੀ ਤੇ ਰੱਬ ਜੀ ਦੇ ਪਿਆਰੇ ਰਿਖੀ ਜੀ ਨੂੰ, ਆਰ ਮਾਰਨ ਤੋਂ ਪਤਾਲ਼ 'ਚ ਡਿੱਗਿਆ। ਯਥਾ:- ਸੰਤ ਕਾ ਦੋਖੀ; ਰਾਜ ਤੇ ਟਾਲਿ॥

ਕਬਹੂ; ਬੇਤਾ ਬ੍ਰਹਮ ਬੀਚਾਰ॥ ਨਾਨਕ; ਆਪਿ ਮਿਲਾਵਣਹਾਰ॥ ੫॥ ਪਰਮਪੂਜਨੀਕ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਫ਼ੁਰਮਾਉਂਦੇ ਹਨ:- ਸਤਿਗੁਰੂ ਸਾਹਿਬਾਨ ਜੀ, ਊਚ ਨੀਚ ਹਰਖ ਸੋਗ'ਚ ਵਸਣ ਵਾਲੇ, ਨਿੰਦ ਚਿੰਦ ਦਾ ਬਿਉਹਾਰ ਕਰਨ ਵਾਲੇ, ਅਕਾਸ਼ ਪਤਾਲ਼ ਦੀਆਂ ਜੂਨਾਂ ਭੋਗਣ ਵਾਲੇ ਤੁੱਛ ਨਿਗੁਰੇ ਜੀਵ 'ਤੇ, ਸ੍ਰਬ ਵਿਆਪੀ ਵਿਸਮਾਦ ਕ੍ਰਿਪਾ ਕਰਕੇ, ਵਾਹਿਗੁਰੂ ਜੀ ਨਾਲ, ਆਪਿ ਹੀ(ਮਿਲਾਵਣਹਾਰ) ਮਿਲਾਉਣ ਵਾਲੇ ਹਨ। ਗੁਰੂ ਪ੍ਰਮੇਸਰ ਜੀ ਦੇ ਮਿਲਾਉਣ ਤੋਂ(ਕਬਹੂ) ਕਦੇ, ਵਾਹਿਗੁਰੂ ਜੀ ਦੀ ਸੱਚੀ ਸੁੱਚੀ ਉੱਚੀ ਬ੍ਰਹਮ ਬੀਚਾਰ ਦਾ(ਬੇਤਾ) ਜਾਣੂ, ਬ੍ਰਹਮਬੇਤਾ ਬਣ ਜਾਂਦਾ ਹੈ॥ ੫॥ ਯਥਾ:- ਇਹੁ ਬ੍ਰਹਮ ਬਿਚਾਰੁ ਸੁ ਜਾਨੈ॥ ਜਿਸੁ ਦਇਆਲੁ ਹੋਇ ਭਗਵਾਨੈ॥) ਕਈ ਕੋਟਿ; ਤਤ ਕੇ ਬੇਤੇ॥ ਸਦਾ ਨਿਹਾਰਹਿ; ਏਕੋ ਨੇਤ੍ਰੇ॥

ਕਬਹੂ; ਨਿਰਤਿ ਕਰੈ ਬਹੁ ਭਾਤਿ॥) ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ॥ ਸਤਿਗੁਰੂ ਸਾਹਿਬਾਨ ਜੀ ਦੀ ਆਗਿਆ ਨ ਮੰਨਣੇ ਕਰਕੇ, ਕੁਸੰਗ'ਚ ਜਾ ਕੇ(ਕਬਹੂ) ਕਦੇ(ਬਹੁ) ਬਹੁਤ(ਭਾਤਿ) ਤਰ੍ਹਾਂ ੨ ਦੇ(ਨਿਰਤਿ) ਨਾਚ(ਕਰੈ) ਕਰਦਾ ਹੈ। ਯਥਾ:- ਨਿਰਤਿ ਕਰੀ ਇਹੁ ਮਨੁ ਨਚਾਈ॥

ਵਾ (ਕਬਹੂ) ਕਦੇ (ਬਹੁ) ਬਹੁਤ(ਭਾਤਿ) ਤਰ੍ਹਾਂ ੨ ਦੀਆਂ ਜੂਨਾਂ 'ਚ ਭਰਮਣ ਰੂਪ, (ਨਿਰਤਿ) ਨਾਚ (ਕਰੈ) ਕਰਦਾ ਹੈ। ਵਾ (ਕਬਹੂ) ਕਦੇ ਇਸ ਦਾ ਮਨ(ਬਹੁ) ਬਹੁਤ(ਭਾਤਿ) ਤਰ੍ਹਾਂ ਕਰਕੇ, (ਨਿਰਤਿ) ਨਾਚ(ਕਰੈ) ਕਰਦਾ ਹੈ। ਯਥਾ:- ਕਬਹੂ ਜੀਅੜਾ.ਊਭਿ ਚੜਤੁ ਹੈ; ਕਬਹੂ ਜਾਇ ਪਇਆਲੇ॥ ਲੋਭੀ ਜੀਅੜਾ.ਥਿਰੁ ਨ ਰਹਤੁ ਹੈ; ਚਾਰੇ ਕੁੰਡਾ ਭਾਲੇ॥ ੨॥

ਕਬਹੂ; ਸੋਇ ਰਹੈ ਦਿਨੁ ਰਾਤਿ॥ ਵਿਛੁੜਿਆ ਜੀਵ ਡੂੱਗ ਨਸ਼ੇ ਵਰਤ ਕੇ, ਆਲ਼ਸ ਦਾ ਮਾਰਿਆ ਮੰਦ ਭਾਗੀ, (ਕਬਹੂ) ਕਦੇ ਰਾਤਿ ਦਿਨੁ(ਸੋਇ) ਸੁੱਤਾ ਹੀ(ਰਹੈ) ਰਹਿੰਦਾ ਹੈ। ਯਥਾ:- ਮੇਰਾ ਸਹੁ ਜਾਗੈ; ਹਉ ਨਿਸਿ ਭਰਿ ਸੋਵਾ॥ ੧॥ ਇਉ ਕਿਉ ਕੰਤ ਪਿਆਰੀ ਹੋਵਾ॥ ਸਹੁ ਜਾਗੈ; ਹਉ ਨਿਸ ਭਰਿ ਸੋਵਾ॥ ੧॥ ਵਾ (ਕਬਹੂ) ਕਦੇ ਅਵਿੱਦਿਆ ਮੋਹ, ਪਰਾਇਆ ਰੂਪ ਦੇਖਣ ਨਿੰਦਾ ਕਰਨ, ਰਸਨਾ ਦੇ ਮਿੱਠੇ ਸੁਆਦ ਮਾਇਆ ਦੀ ਵਿਸਮਾਦਤਾਈ 'ਚ, ਰਾਤਿ ਦਿਨੁ(ਸੋਇ) ਸੁੱਤਾ(ਰਹੈ) ਰਹਿੰਦਾ ਹੈ। ਯਥਾ:- ਨੈਨਹੁ ਨੀਦ; ਪਰ ਦ੍ਰਿਸਟਿ ਵਿਕਾਰ॥ ਸ੍ਰਵਣ ਸੋਏ; ਸੁਣਿ ਨਿੰਦ ਵੀਚਾਰ॥ ਰਸਨਾ ਸੋਈ; ਲੋਭਿ ਮੀਠੈ ਸਾਦਿ॥ ਮਨੁ ਸੋਇਆ; ਮਾਇਆ ਬਿਸਮਾਦਿ॥

ਕਬਹੂ; ਮਹਾ ਕ੍ਰੋਧ ਬਿਕਰਾਲ॥ ਕਬਹੂੰ; ਸਰਬ ਕੀ ਹੋਤ ਰਵਾਲ॥ ਪਰਮਪੂਜਨੀਕ ਪਿਆਰੇ ਵਾਹਿਗੁਰੂ ਜੀ ਤੋਂ ਵਿਛੁੜਿਆ ਜੀਵ(ਕਬਹੂ) ਕਦੇ, ਮਹਾ(ਬਿਕਰਾਲ) ਡਰਾਉਣੇ(ਕ੍ਰੋਧ) ਗੁੱਸੇ ਤਮੋਂ ਗੁਣ 'ਚ ਮੱਚ ੨ ਕੇ, (ਬਿਕਰਾਲ) ਭਿਆਨਕ ਅੰਨ੍ਹਾ ਹੋ ਰਿਹਾ ਹੈ। ਯਥਾ:- ਫਰੀਦਾ.ਤਿਨਾ ਮੁਖ ਡਰਾਵਣੇ; ਜਿਨਾ ਵਿਸਾਰਿਓਨੁ ਨਾਉ॥ ਐਥੈ ਦੁਖ ਘਣੇਰਿਆ; ਅਗੈ.ਠਉਰ ਨ ਠਾਉ॥) ਹੇ ਕਲਿ ਮੂਲ ਕ੍ਰੋਧੰ; ਕਦੰਚ.ਕਰੁਣਾ ਨ ਉਪਰਜਤੇ॥ ਬਿਖਯੰਤ ਜੀਵੰ.ਵਸ੍ੰ ਕਰੋਤਿ; ਨਿਰਤੵੰ ਕਰੋਤਿ ਜਥਾ ਮਰਕਟਹ॥ ਅਨਿਕ ਸਾਸਨ ਤਾੜੰਤਿ ਜਮਦੂਤਹ; ਤਵ ਸੰਗੇ ਅਧਮੰ ਨਰਹ॥ ਦੀਨ ਦੁਖ ਭੰਜਨ, ਦਯਾਲ ਪ੍ਰਭੁ ਨਾਨਕ; ਸਰਬ ਜੀਅ ਰਖ੍ਯਾ ਕਰੋਤਿ॥ ੪੭॥ ਅੰਧ ਕਰਉਂ ਦ੍ਰਿਗਵੰਤਨ ਕਉ, ਸ੍ਰਵਨਵੰਤਨ ਕਉ ਬਦਰਉ ਕਰ ਡਾਰਉ। ਗੁੱਸੇ ਦਾ ਸਾੜਿਆ ਨਿਰਦੋਸ਼ਾਂ ਨੂੰ ਕਤਲ ਕਰਕੇ, ਮਾਰ ਕੁੱਟ ਨਸ਼ਿਆਂ ਵਿਸ਼ਿਆਂ ਦਾ ਭੰਨਿਆ, ਕੰਗਾਲ ਮੰਗਤਾ ਪੀੜਾਂ ਦਾ ਪੀੜਿਆ, (ਕਬਹੂੰ) ਕਦੇ(ਸਰਬ) ਸਾਰਿਆਂ ਕੀ(ਰਵਾਲ) ਧੂੜ(ਹੋਤ) ਹੋ ਰਿਹਾ ਹੈ। ਭਾਵ ਇੱਕ ਰਸ ਨਹੀਂ ਰਹਿੰਦਾ।

ਕਬਹੂ; ਹੋਇ ਬਹੈ ਬਡ ਰਾਜਾ॥ ਰਾਜ ਦੀ ਪ੍ਰਾਪਤੀ ਲਈ, ਨਿਰਦੋਸ਼ ਮਾਸੂਮਾਂ ਨੂੰ ਮਾਰ ਸਾੜ ਕੇ, ਚੌਂਹਾਂ ਚੱਕਾਂ ਨੂੰ ਜਿੱਤ ਕੇ(ਕਬਹੂ) ਕਦੇ(ਬਡ) ਵੱਡਾ ਰਾਜਾ ਹੋਇ ਕੇ, ਹੰਕਾਰ ਨਾਲ ਸਿੰਘਾਸਣ'ਤੇ(ਬਹੈ) ਬੈਠ ਜਾਂਦਾ ਹੈ। ਵਾ ਜਿਸ ਕੈ ਅੰਤਰਿ; ਰਾਜ ਅਭਿਮਾਨੁ॥ ਅਨੁਸਾਰ ਅੰਦਰ ਹੰਕਾਰ ਦਾ ਰਾਜ ਹੋਣੇ ਕਰਕੇ, (ਕਬਹੂ) ਕਦੇ ਹੰਕਾਰ 'ਚ ਆਫ਼ਰਿਆ ਫੁੱਲਿਆ ਅੰਨ੍ਹਾ, ਗੁਰ ਬਿਨੁ.ਕਿਨਿ ਸਮਝਾਈਐ; ਮਨੁ ਰਾਜਾ ਸੁਲਤਾਨੁ॥ ਅਨੁਸਾਰ ਆਪਣੇ ਮਨ 'ਚ, ਬਡ ਰਾਜਾ ਹੋਇ ਕੇ, (ਬਹੈ) ਬੈਠ ਜਾਂਦਾ ਹੈ, ਇਸ ਲਈ ਅਸਲੀ ਖੋਤਾ ਹੈ। ਯਥਾ:- ਨਾਨਕ.ਸੇ ਨਰ ਅਸਲਿ ਖਰ; ਜਿ ਬਿਨੁ ਗੁਣ.ਗਰਬੁ ਕਰੰਤਿ॥

ਕਬਹੁ; ਭੇਖਾਰੀ ਨੀਚ ਕਾ ਸਾਜਾ॥ ਹੰਕਾਰ ਕਰਕੇ ਵਿਛੁੜਿਆ ਹੰਕਾਰੀ(ਭੇਖਾਰੀ) ਮੰਗਤਾ ਬਣ ਕੇ, (ਕਬਹੁ) ਕਦੇ, ਫਟੇ ਬਸਤ੍ਰ ਪਹਿਣ ਕੇ, ਸਿਰ 'ਚ ਸੁਆਹ ਪਾ ਕੇ, ਨੀਚ ਮੰਗਤੇ(ਕਾ) ਦਾ(ਸਾਜਾ) ਸਾਂਗ ਬਣ ਜਾਂਦਾ ਹੈ, ਰਾਤ ਦਿਨੇ ਰੋ ੨ ਕੇ ਮੰਗੀ ਹੀ ਜਾਂਦਾ ਹੈ। ਯਥਾ:- ਅਹੰਕਾਰੀਆ ਨੋ ਦੁਖ ਭੁਖ ਹੈ; ਹਥੁ ਤਡਹਿ.ਘਰਿ ਘਰਿ ਮੰਗਾਇ॥ ਅਤਿਅੰਤ ਦੁਖੀ ਰੋਗੀ.ਅਪਾਹਜ ਮੰਗਣ ਦਾ ਅਧਿਕਾਰੀ ਹੈ। ਲੋਭੀ ਪਖੰਡੀ ਮਖੱਟੂ ਨੂੰ ਮੰਗਣਾ ਕੌੜੀ ਜ਼ਹਿਰ ਹੈ। ਯਥਾ:- ਨਿਰੰਕਾਰਿ; ਜੋ ਰਹੈ

ਸਮਾਇ॥ ਕਾਹੇ; ਭੀਖਿਆ ਮੰਗਣਿ ਜਾਇ॥ ੭॥) ਜੋਗੀ ਹੋਵਾ ਜਗਿ ਭਵਾ; ਘਰਿ ਘਰਿ ਭੀਖਿਆ ਲੇਉ॥ ਦਰਗਹ ਲੇਖਾ ਮੰਗੀਐ; ਕਿਸੁ ਕਿਸੁ ਉਤਰੁ ਦੇਉ॥) ਦੁਆਰਹਿ ਦੁਆਰਿ.ਸੁਆਨ ਜਿਉ ਡੋਲਤ; ਨਹ ਸੁਧ.ਰਾਮ ਭਜਨ ਕੀ॥) ਘਰਿ ਘਰਿ ਖਾਇਆ.ਪਿੰਡੁ ਬਧਾਇਆ; ਖਿੰਥਾ ਮੁੰਦਾ ਮਾਇਆ॥ ਭੂਮਿ ਮਸਾਣ ਕੀ ਭਸਮ ਲਗਾਈ; ਗੁਰ ਬਿਨੁ.ਤਤੁ ਨ ਪਾਇਆ॥ ੨॥ ਸਬਰ ਸੰਤੋਖ ਨਾਲ ਛਕ ਕੇ, ਰਾਤ ਦਿਨੇ ਰੱਜਵੀਂ ਬੰਦਗੀ ਕਰਨ ਵਾਲਾ, ਭਿੱਖਿਆ ਮੰਗ ਕੇ ਛਕ ਸਕਦਾ ਹੈ। ਯਥਾ:- ਕਬੀਰ.ਭਲੀ ਮਧੂਕਰੀ; ਨਾਨਾ ਬਿਧਿ ਕੋ ਨਾਜੁ॥ ਦਾਵਾ.ਕਾਹੂ ਕੋ ਨਹੀ; ਬਡਾ ਦੇਸੁ ਬਡ ਰਾਜੁ॥

ਕਬਹੂ; ਅਪਕੀਰਤਿ ਮਹਿ ਆਵੈ॥ ਹੰਕਾਰ ਵਿਕਾਰ ਛਲ ਚੋਰੀ ਮੰਦ ਕਰਮ ਕਤਲ ਡਾਕੇ ਬੰਬ ਸੁੱਟ ਕੇ, ਨਿਰਦੋਸ਼ ਜੀਆਂ ਨੂੰ ਫ਼ੂਕ ਕੇ, ਹੰਕਾਰੀ(ਕਬਹੂ) ਕਦੇ, (ਅਪਕੀਰਤਿ) ਬਦਨਾਮੀ(ਮਹਿ) ’ਚ( ਆਵੈ) ਆਉਂਦਾ ਹੈ। ਯਥਾ:- ਬਿਪਰੀਤ ਬੁਧੵੰ.ਮਾਰਤ ਲੋਕਹ; ਨਾਨਕ.ਚਿਰੰਕਾਲ ਦੁਖ ਭੋਗਤੇ॥) ਪਉੜੀ ੫॥ ਲੈ ਫਾਹੇ.ਰਾਤੀ ਤੁਰਹਿ; ਪ੍ਰਭੁ ਜਾਣੈ ਪ੍ਰਾਣੀ॥ ਤਕਹਿ ਨਾਰਿ ਪਰਾਈਆ; ਲੁਕਿ ਅੰਦਰਿ ਠਾਣੀ॥ ਸੰਨ੍ਹੀ ਦੇਨਿ.ਵਿਖੰਮ ਥਾਇ; ਮਿਠਾ ਮਦੁ ਮਾਣੀ॥ ਕਰਮੀ ਆਪੋ ਆਪਣੀ; ਆਪੇ ਪਛੁਤਾਣੀ॥ ਅਜਰਾਈਲੁ ਫਰੇਸਤਾ; ਤਿਲ ਪੀੜੇ ਘਾਣੀ॥) ਅਸੰਖ ਗਲ ਵਢ; ਹਤਿਆ ਕਮਾਹਿ॥ ਅਸੰਖ ਪਾਪੀ; ਪਾਪੁ ਕਰਿ ਜਾਹਿ॥

ਕਬਹੂ; ਭਲਾ ਭਲਾ ਕਹਾਵੈ॥ ਡਾਕੂ ਪਖੰਡੀ ਬਨਾਉਟੀ ਗੁਰੂ, ਰੰਗਾਂ ੨ ਦੇ ਛਲ, ਦਿਖਾਵੇ ਦੇ ਪੁੰਨ ਦਾਨ, ਆਪਣੀ ਮਹਿਮਾ ਦੇ ਇਸ਼ਤਿਹਾਰ ਕਢਵਾ ਕੇ, (ਕਬਹੂ) ਕਦੇ ਆਪਣੇ ਆਪ ਨੂੰ ਭਲਾ ਭਲਾ(ਕਹਾਵੈ) ਕਹਾਉਂਦਾ ਹੈ, ਪਰ ਭਲਾਈ ਤੋਂ ਬੇਅੰਤ ਹੀ ਦੂਰ ਹੈ। ਯਥਾ:- ਆਪਸ ਕਉ; ਜੋ ਭਲਾ ਕਹਾਵੈ॥ ਤਿਸਹਿ ਭਲਾਈ; ਨਿਕਟਿ ਨ ਆਵੈ॥) ਹਮ ਬਡ ਕਬਿ ਕੁਲੀਨ, ਹਮ ਪੰਡਿਤ; ਹਮ ਜੋਗੀ ਸੰਨਿਆਸੀ॥ ਗਿਆਨੀ ਗੁਨੀ.ਸੂਰ ਹਮ ਦਾਤੇ; ਇਹ ਬੁਧਿ.ਕਬਹਿ ਨ ਨਾਸੀ॥

ਜਿਉ ਪ੍ਰਭੁ ਰਾਖੈ; ਤਿਵ ਹੀ ਰਹੈ॥ ਗੁਰ ਪ੍ਰਸਾਦਿ; ਨਾਨਕ ਸਚੁ ਕਹੈ॥ ੬॥ ੧.ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਨਾਨਕ ਦੇਵ ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖੵ ਹਰਿ॥ ਪਰਮ ਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ ਫ਼ੁਰਮਾਉਂਦੇ ਹਨ:- ਦਾਸਨ ਦਾਸ ਗ੍ਰੀਬ, (ਗੁਰ) ਪ੍ਰਕਾਸ਼ ਸਰੂਪ ਬ੍ਰਹਮ ਜੀ ਦੀ, ਅਸੰਖ ਪ੍ਰਕਾਸ਼ ਸਰੂਪ ਅਗਮ ਵਿਸਮਾਦ ਸਰਬ ਵਿਆਪੀ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਨਾਲ, ਸਚੁ(ਕਹੈ) ਕਹਿ ਰਿਹਾ ਹੈ, ਕਿ ਜੂਨਾਂ ’ਚ ਨੱਚ, ਅਵਿੱਦਿਆ’ਚ ਸੌਂ ਰਹੇ ਮਹਾਂ ਕ੍ਰੋਧ ਬਿਕਰਾਲ, ਹੰਕਾਰ’ਚ ਰਾਜੇ ਬਣੇ ਨੀਚ ਮੰਗਤੇ ਜੀਵ ਨੂੰ, (ਜਿਉ) ਜਿਵੇਂ(ਪ੍ਰਭੁ) ਵਾਹਿਗੁਰੂ ਜੀ(ਰਾਖੈ) ਰੱਖਦੇ ਹਨ, (ਤਿਵ) ਤਿਵੇਂ ਹੀ(ਰਹੈ) ਰਹਿੰਦਾ ਹੈ, ਕਿਉਂਕਿ ਇਹ ਸੁਤੰਤ੍ਰ ਨਹੀਂ, ਵਾਹਿਗੁਰੂ ਜੀ ਦੀ ਸੱਤਾ ਨਾਲ ਜਿਉਂਦਾ ਹੈ। ਵਾਹਿਗੁਰੂ ਜੀ ਪਾਪ ਪੁੰਨ ਤੋਂ ਨਿਰਲੇਪ ਹਨ। ਇਹ ਸਤਿਗੁਰੂ ਸਾਹਿਬ ਜੀ ਦੀ ਪਰਮ ਉੱਚੀ ਸੁੱਚੀ ਅਵਸਥਾ ਹੈ, ਜੋ ਵਾਹਿਗੁਰੂ ਜੀ ਨੂੰ ਸਾਰਿਆਂ ਰੂਪਾਂ ਰੰਗਾਂ ਅੰਦਰ, ਸਾਰਿਆਂ ਜੀਆਂ ਦੀ

ਹਰਕਤ ਕਰਵਾਉਂਦੇ ਸਭ ਦੇ ਜੀਵਣ ਰੂਪ ਤੱਕ ਰਹੇ ਹਨ॥ ੬॥ ਯਥਾ:- (ਜੱਗਜੀਵਨੁ, ਜੱਗਿ) ਸਭੁ ਜਗਜੀਵਨੁ ਜਗਿ ਆਪਿ ਹੈ; ਨਾਨਕ.ਜਲੁ ਜਲਹਿ ਸਮਾਇ॥

੨.{ਧੰਨ ਗੁਰੂ ਪ੍ਰਮੇਸਰ ਜੀ ਆਪਣੇ ਪ੍ਰੇਮੀਆਂ ਨੂੰ, ਰਜਾ 'ਚ ਰਹਿਣ ਦਾ ਅਨੰਦ ਬਖ਼ਸ਼ਣ ਲਈ, ਆਪ ਰਜਾ'ਚ ਪ੍ਰਸੰਨ ਰਹਿ ਕੇ, ਜ਼ਾਲਮਾਂ ਦੇ ਜ਼ੁਲਮ ਕਰਨ ਤੋਂ, ਹੁਣ ਉੱਬਲਦੀ ਦੇਗ਼'ਚ ਬੈਠ ਰਹੇ ਹਨ। ;ਗੁਰ ਕਰਣੀ ਪਰਧਾਨੁ॥ ਅਨੁਸਾਰ ਆਪ ਜੀ ਦੀ (ਕਰਣੀ) ਪ੍ਰੇਮਾ-ਭਗਤੀ ਬਹੁਤ ਹੀ(ਪਰਧਾਨੁ) ਮੁਖੀ ਉੱਚੀ ਸੱਚੀ ਸੁੱਚੀ ਹੈ। ਇਸ ਤੋਂ ਦਾਸਾਂ ਨੂੰ ਸਿੱਖਿਆ ਮਿਲਦੀ ਹੈ, ਕਿ ਦਾਸਨਦਾਸ ਸਤਿਗੁਰੂ ਸਾਹਿਬਾਨ ਜੀ ਦੀ ਰਜਾ 'ਚ ਪ੍ਰਸੰਨ ਰਹਿਣ, ਜਿਸ ਕਰਕੇ ਮਹਾਂ ਕ੍ਰੋਧ ਬਿਕਰਾਲ ਚੌਰਾਸੀ ਦੇ ਗੇੜੇ 'ਚ ਭ੍ਰਮਣ ਰੂਪੀ ਨ੍ਰਿਤਕਾਰੀ ਬਦਨਾਮੀ ਤੋਂ ਮੁਕਤ ਹੋ ਕੇ, ਸਤਿਗੁਰੂ ਸਾਹਿਬਾਨ ਜੀ ਦੇ ਮਿੱਠੇ ਸੱਚੇ ਚਰਨਕਮਲਾਂ 'ਚ ਲੀਣ ਹੋ ਜਾਣ। }(ਨਾਨਕ) ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ ਹਰਿ॥ ਪਰਮਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ, ਵਾਹਿਗੁਰੂ ਜੀ ਦੇ ਭਾਣੇ 'ਚ, ਪ੍ਰਸੰਨ ਰਹਿੰਦਿਆਂ ਆਪ ਕਮਾ ਕੇ ਫ਼ੁਰਮਾਉਂਦੇ ਹਨ:- ਦਾਸਨ ਦਾਸ ਗ੍ਰੀਬ, ਗੁਰ ਜੀ ਦੀ ਵਿਸਮਾਦ ਅਗਮ ਅਪਾਰ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਨਾਲ, ਸਚੁ ੩(ਕਹੈ) ਕਹਿ ਰਿਹਾ ਹੈ, ਕਿ(ਜਿਉ) ਜਿਵੇਂ ਦਾਸਨ ਦਾਸ ਨੂੰ, (ਪ੍ਰਭੁ) ਕਾਰਣ ਕਰਣ.ਕਰੀਮ॥ ਕਿਰਪਾ ਧਾਰਿ.ਰਹੀਮ॥ ਅਕਾਲ ਪੁਰਖੁ ਜੀ (ਰਾਖੈ) ਰੱਖਦੇ ਹਨ, ਤਿਵ ਹੀ ਰਜ਼ਾ 'ਚ ਰਾਜੀ ਪ੍ਰਸੰਨ(ਰਹੈ) ਰਹਿੰਦਾ ਹੈ॥ ੬॥ ਯਥਾ:- ਤੇਰਾ ਕੀਆ.ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ. ਨਾਨਕੁ ਮਾਂਗੈ॥) ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ; ਨਾਨਕ ਰਹਣੁ ਰਜਾਈ॥) ਜਿਉ ਤੂ ਰਾਖਹਿ ਤਿਉ ਰਹਾ; ਪ੍ਰਭ ਅਗਮ ਅਪਾਰੇ॥

ਕਬਹੂ ਹੋਇ ਪੰਡਿਤ; ਕਰੇ ਬਖ੍ਹਾਨੁ॥) ਜੁਗੁ ਜੁਗੁ ਜੋਗੀ.ਖਾਣੀ ਭੋਗੀ; ਪੜਿਆ ਪੰਡਿਤੁ.ਆਪਿ ਥੀਆ॥ ਅਨੁਸਾਰ ਵਾਹਿਗੁਰੂ ਸਤਿਗੁਰੂ ਸਾਹਿਬ ਜੀ ਦੇ ਸਰੂਪ 'ਚ, ਬ੍ਰਹਮ ਵਿੱਦਿਆ ਬ੍ਰਹਮਗਿਆਨ ਦੇ ਦਾਤੇ(ਪੰਡਿਤ) ਵਿੱਦਵਾਨ ਹੋਇ ਕੇ, (ਕਬਹੂ) ਕਦੇ, ਧੁਰਾਂ ਦੀ ਬਾਣੀ ਗੁਰ ਇਤਿਹਾਸ ਰੰਗਾਂ ੨ ਦੀ ਗੁਰਮਤਿ ਸਿੱਖਿਆ ਦਾ(ਬਖ੍ਹਾਨੁ) ਕਥਨ(ਕਰੇ) ਕਰਦੇ ਹਨ। ਯਥਾ:- ਕਹੁ ਕਬੀਰ; ਜੋ ਬ੍ਰਹਮੁ ਬੀਚਾਰੈ॥ ਸੋ ਬ੍ਰਾਹਮਣੁ; ਕਹੀਅਤੁ ਹੈ ਹਮਾਰੈ॥) ਬੰਧਨ ਤੋੜੈ; ਹੋਵੈ ਮੁਕਤੁ॥ ਸੋਈ ਬ੍ਰਹਮਣੁ; ਪੂਜਣ ਜੁਗਤੁ॥

ਕਬਹੂ ਮੋਨਿਧਾਰੀ; ਲਾਵੈ ਧਿਆਨੁ॥ ਗੁਰਸੇਵਕ ਜੀ ਕਦੇ ਕੀਰਤਨ, ਕਦੇ ਧਰਮ ਪ੍ਰਚਾਰ ਕਦੇ ਨਿੱਤਨੇਮ ਕਰਦੇ ਹਨ। (ਕਬਹੂ) ਕਦੇ ਮਨ ਦੇ ਸੰਕਲਪ ਵਿਕਲਪ ਨੂੰ ਰੋਕਣ ਵਾਲੇ(ਮੋਨਿਧਾਰੀ) ਮੋਨ ਧਾਰਨ ਵਾਲੇ ਮੋਨੀ ਬਣ ਕੇ, ਸਤਿਗੁਰੂ ਪ੍ਰਮੇਸਰ ਜੀ ਦੇ ਚਰਨਕਮਲਾਂ 'ਚ ਧਿਆਨੁ(ਲਾਵੈ) ਲਾਉਂਦੇ ਹਨ। ਯਥਾ:- ਗੁਰ ਕੀ ਮੂਰਤਿ; ਮਨ ਮਹਿ ਧਿਆਨੁ॥ ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ॥) ਮਨ ਮਹਿ; ਸਤਿਗੁਰ ਧਿਆਨੁ ਧਰਾ॥) ਗੋਵਿੰਦ ਗੁਣ ਗਾਈਐ ਜੀਉ; ਲਾਇ ਸਤਿਗੁਰੂ ਨਾਲਿ ਧਿਆਨੁ॥

(ਤਟ ਪੋਲਾ) ਕਬਹੂ; ਤਟ ਤੀਰਥ ਇਸਨਾਨ॥ ਗੁਰਸੇਵਕ ਜੀ, ਸੰਸਾਰ ਤੋਂ(ਤਟ) ਕਿਨਾਰੇ ਹੋ ਕੇ, (ਕਬਹੂ) ਕਦੇ, ਨਾਮ ਰੂਪੀ ਤੀਰਥ 'ਤੇ, ਪ੍ਰੇਮ ਰੂਪੀ ਜਲ'ਚ, ਗੁਰਬਾਣੀ ਸੁਣਣ ਮੰਨਣ ਅੰਦਰ ਵਸਾਉਣ ਰੂਪੀ ਇਸਨਾਨ ਕਰਦੇ ਹਨ। ਯਥਾ:- ਤੀਰਥਿ ਨਾਵਣ ਜਾਉ; ਤੀਰਥੁ ਨਾਮੁ ਹੈ॥ ਤੀਰਥੁ ਸਬਦ ਬੀਚਾਰੁ; ਅੰਤਰਿ ਗਿਆਨੁ ਹੈ॥ ਵਾ ਗੁਰਸੇਵਕ ਜੀ, ਸੰਸਾਰ ਤੋਂ(ਤਟ) ਕਿਨਾਰੇ ਹੋ ਕੇ, (ਕਬਹੂ) ਕਦੇ, ਗੁਰੂ ਰੂਪੀ ਤੀਰਥ 'ਤੇ, ਪ੍ਰੇਮ ਰੂਪੀ ਜਲ 'ਚ, ਗੁਰਬਾਣੀ ਸੁਣਣ ਮੰਨਣ ਅੰਦਰ ਵਸਾਉਣ ਰੂਪੀ ਇਸਨਾਨ ਕਰਦੇ ਹਨ। ਯਥਾ:- ਨਾਨਕ ਗੁਰ ਸਮਾਨਿ.ਤੀਰਥੁ ਨਹੀ ਕੋਈ; ਸਾਚੇ ਗੁਰ ਗੋਪਾਲਾ॥) ਗੁਰ ਸਮਾਨਿ; ਤੀਰਥੁ ਨਹੀ ਕੋਇ॥ ਸਰੁ ਸੰਤੋਖੁ; ਤਾਸੁ ਗੁਰੁ ਹੋਇ॥ ੧॥ ਰਹਾਉ॥ ਗੁਰੁ ਦਰੀਆਉ. ਸਦਾ ਜਲੁ ਨਿਰਮਲੁ; ਮਿਲਿਆ ਦੁਰਮਤਿ ਮੈਲੁ ਹਰੈ॥ ਸਤਿਗੁਰਿ ਪਾਇਐ ਪੂਰਾ ਨਾਵਣੁ; ਪਸੂ ਪਰੇਤਹੁ.ਦੇਵ ਕਰੈ॥) ਗੁਰੁ ਤੀਰਥੁ ਗੁਰੁ ਪਾਰਜਾਤੁ; ਗੁਰੁ ਮਨਸਾ ਪੂਰਣਹਾਰੁ॥

ਕਬਹੂ ਸਿਧ ਸਾਧਿਕ; ਮੁਖਿ ਗਿਆਨ॥ (ਕਬਹੂ) ਕਦੇ, ਕਠਨ ਸਾਧਨਾਂ ਨੂੰ ਸਾਧਨ ਵਾਲੇ ਸਾਧਿਕ ਬਣ ਕੇ, (ਸਿਧ) ਸਿੱਧੀਆਂ ਦੀ ਪ੍ਰਾਪਤੀ ਵਾਲੇ ਸਿਧ ਹੋ ਕੇ, ਆਪਣੇ ਮੁਖਿ'ਚੋਂ ਗਿਆਨ ਦੀਆਂ ਗੱਲਾਂ ਕਰਦੇ ਹਨ, ਭਾਵ ਰਿੱਧੀਆਂ ਸਿੱਧੀਆਂ ਦੀ ਪ੍ਰਾਪਤੀ ਦੀ ਹੰਗਤਾ ਨਹੀਂ ਕਰਦੇ, ਵਾਹਿਗੁਰੂ ਜੀ ਦੀ ਦਾਤ ਸਮਝਦੇ ਹਨ। ਵਾ (ਕਬਹੂ) ਕਦੇ(ਸਾਧਿਕ) ਕਠਨ ਸਾਧਨਾਂ ਨੂੰ ਸਾਧਨ ਵਾਲੇ ਸਾਧਕ ਬਣ ਕੇ, ਵਾਹਿਗੁਰੂ ਜੀ ਨੂੰ(ਸਿਧ) ਪ੍ਰਾਪਤ ਜੀਵਨ ਮੁਕਤਿ ਪੁਰਖ ਬਣ ਕੇ, ਆਪਣੇ ਮੁਖਿ'ਚੋਂ, ਵਾਹਿਗੁਰੂ ਜੀ ਦੀ ਪ੍ਰਾਪਤੀ ਦੇ ਗਿਆਨ ਦੀਆਂ ਗੱਲਾਂ ਕਰਦੇ ਹਨ।

ਕਬਹੂ ਕੀਟ ਹਸਤਿ; ਪਤੰਗ ਹੋਇ ਜੀਆ॥ ਅਨਿਕ ਜੋਨਿ; ਭਰਮੈ ਭਰਮੀਆ॥ ਨਿਗੁਰੇ ਜੀਵ ਦੀ ਭੈੜੀ ਹਾਲਤ ਦੱਸਦੇ ਹਨ। (ਕਬਹੂ) ਕਦੇ.ਅਨੇਕ ਪ੍ਰਕਾਰ ਦਾ(ਕੀਟ) ਕੀੜਾ, ਸੱਪ(ਹਸਤਿ) ਹਾਥੀ (ਪਤੰਗ) ਪਤੰਗਾ(ਹੋਇ) ਹੋ ਕੇ, ਇਹ ਨਿਗੁਰਾ(ਜੀਆ) ਜੀਵ(ਅਨਿਕ) ਅਨੇਕ(ਜੋਨਿ) ਜੂਨਾਂ 'ਚ, (ਭਰਮੀਆ) ਭ੍ਰਮਿਆ (ਭਰਮੈ) ਭ੍ਰਮਦਾ ਫਿਰਦਾ ਹੈ, ਭਾਵ ਪਰਾਏ ਸ੍ਰੀਰ 'ਚ ਕੀੜਾ ਬਣ ਕੇ, ਉਸ ਨੂੰ ਕੱਟਦਾ ਤੜਫਾਉਂਦਾ ਹੈ। ਸੱਪ ਬਣ ਕੇ ਜ਼ਹਿਰ 'ਚ ਸੜਦਾ, ਦੂਜਿਆਂ ਨੂੰ ਡੰਗਦਾ ਹੈ। ਹਾਥੀ ਬਣ ਕੇ ਕਾਮ ਦੇ ਵਸੀਕਾਰ ਹੋ ਕੇ, ਕੁੰਡੇ ਸਹਾਰਦਾ ਹੈ। ਯਥਾ:- ਅਨਿਕ ਜਨਮ.ਬਹੁ ਜੋਨੀ ਭ੍ਰਮਿਆ; ਬਹੁਰਿ ਬਹੁਰਿ ਦੁਖੁ ਪਾਇਆ॥ ਤੁਮਰੀ ਕ੍ਰਿਪਾ ਤੇ.ਮਾਨੁਖ ਦੇਹ ਪਾਈ ਹੈ; ਦੇਹੁ ਦਰਸੁ ਹਰਿ ਰਾਇਆ॥ ੧॥ ਹੇ ਮਨ!ਤੂੰ ਇਹ ਸਾਰੀਆਂ ਜੂਨਾਂ ਭੋਗੀਆਂ ਹਨ, ਇਨ੍ਹਾਂ ਤੋਂ ਬਚਣ ਲਈ, ਰੇ ਮਨ; ਤੂ ਭੀ ਹੋਹਿ ਦਾਸੁ॥ ਅਨੁਸਾਰ ਗੁਰੂ ਜੀ ਦਾ ਦਾਸਨ ਦਾਸ ਬਣ ਕੇ, ਇਨ੍ਹਾਂ ਮਹਾਨ ਕਸ਼ਟਾਂ ਤੋਂ ਬਚ।

ਨਾਨਾ ਰੂਪ; ਜਿਉ ਸ੍ਵਾਗੀ ਦਿਖਾਵੈ॥ ਜਿਉ ਪ੍ਰਭ ਭਾਵੈ; ਤਿਵੈ ਨਚਾਵੈ॥) ਬਾਜੀਗਰਿ; ਜੈਸੇ ਬਾਜੀ ਪਾਈ॥ ਨਾਨਾ ਰੂਪ; ਭੇਖ ਦਿਖਲਾਈ॥ ਅਨੁਸਾਰ(ਜਿਉ) ਜਿਵੇਂ(ਸ੍ਵਾਗੀ) ਬਹੁ ਰੂਪੀਆ ਰਾਜੇ ਵਜ਼ੀਰ ਸਿਪਾਹੀ ਆਦਿ ਦੇ, (ਨਾਨਾ) ਬਹੁਤ ਰੂਪ(ਦਿਖਾਵੈ) ਦਿਖਾਉਂਦਾ ਹੈ। ਨਿਗੁਰਾ ਜੀਵ, ਸ੍ਵਾਗੀ(ਜਿਉ) ਵਾਂਗ, ਕਬਹੂ ਕੀਟ ਹਸਤਿ; ਪਤੰਗ ਹੋਇ ਜੀਆ॥ ਅਨਿਕ ਜੋਨਿ; ਭਰਮੈ ਭਰਮੀਆ॥

ਅਨੁਸਾਰ ਅਨੇਕਾਂ ਜੂਨਾਂ'ਚ ਭਰਮਦਾ(ਨਾਨਾ) ਬਹੁਤ ਰੂਪ(ਦਿਖਾਵੈ) ਦਿਖਾਉਂਦਾ ਨੱਚਦਾ ਹੈ। (ਜਿਉ) ਜਿਵੇਂ(ਪ੍ਰਭ) ਵਾਹਿਗੁਰੂ ਜੀ ਨੂੰ (ਭਾਵੈ) ਚੰਗਾ ਲੱਗਦਾ ਹੈ, (ਤਿਵੈ) ਤਿਵੇਂ ਹੀ ਨਿਗੁਰੇ, ਅਨੰਤ ਬ੍ਰਹਮੰਡ ਦੀ ਸਾਰੀ ਰਚਨਾ ਨੂੰ ਆਪਣੀ ਅਨਤ ਕਲਾ ਸਹਿਤ ਪੂਰਨ ਮੇਹਰਵਾਨ ਜੋਤਿ ਨਾਲ(ਨਚਾਵੈ) ਨਚਾਉਂਦੇ ਹਨ, ਜਿਵੇਂ ਬਿਜਲੀ ਨਾਲ ਤਸਵੀਰਾਂ ਨੱਚਦੀਆਂ ਹਨ। ਯਥਾ:- ਖੰਡ ਬ੍ਰਹਮੰਡ ਤ੍ਰੈ ਗੁਣ ਨਾਚੇ; ਜਿਨ ਲਾਗੀ ਹਰਿ ਲਿਵ ਤੁਮਾਰੀ॥ ਜੀਅ ਜੰਤ ਸਭੇ ਹੀ ਨਾਚੇ; ਨਾਚਹਿ ਖਾਣੀ ਚਾਰੀ॥

ਜੋ ਤਿਸੁ ਭਾਵੈ; ਸੋਈ ਹੋਇ॥ ਨਾਨਕ; ਦੂਜਾ ਅਵਰੁ ਨ ਕੋਇ॥ ੭॥ ਧੰਨ ੩ ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਤਿਗੁਰੂ ਮਹੱਲਾ ੫ ਜੀ ਵਾਹਿਗੁਰੂ ਜੀ ਦੀ ਸਾਖਿਆਤਤਾ ਦੇ ਵਿਸਮਾਦ ਰੰਗ'ਚ ਫ਼ੁਰਮਾਉਂਦੇ ਹਨ:- ਜਿਉ ਪ੍ਰਭ ਭਾਵੈ; ਤਿਵੈ ਨਚਾਵੈ॥ ਅਨੁਸਾਰ ਜੋ ਤਿਸੁ ਵਾਹਿਗੁਰੂ ਨੂੰ(ਭਾਵੈ) ਭਾਉਂਦਾ ਹੈ, (ਸੋਈ) ਓਹੀ ਹੋਇ ਰਿਹਾ ਹੈ, ਹੋਵੇਗਾ, ਭਾਵ ਆਪਣੇ ਨਿਰਗੁਣ ਸਰੂਪ'ਚੋਂ, ਪ੍ਰਗਟ ਕੀਤੇ ਅਨੰਤ ਸੂਰਜਾਂ ਚੰਦ੍ਰਮਿਆਂ ਤਾਰੇ ਮੰਡਲਾਂ ਜੀਅ ਜੰਤਾਂ ਨੂੰ, ਹੁਣ, ਅਜਪਾ ਜਾਪ ਜਪਾ ਕੇ, ਆਪਣੇ ਭੈ ਕੰਟਰੋਲ'ਚ ਰੱਖ ਰਹੇ ਹਨ। ਅਨਿਕ ਪਰਲਉ ਅਨਿਕ ਉਤਪਾਤਿ॥ ਕਰਦਿਆਂ, ਹੁਣ ਨਿਰਲੇਪ ਹੋ ਰਹੇ ਹਨ। ਯਥਾ:- ਓਪਤਿ ਪਰਲਉ; ਖਿਨ ਮਹਿ ਕਰਤਾ॥ ਆਪਿ ਅਲੇਪਾ; ਨਿਰਗੁਨੁ ਰਹਤਾ॥) ਕਰਨ ਕਾਰਨ; ਸੋ ਪ੍ਰਭੁ ਸਮਰਥੁ॥ ਅਨਤ ਕਲਾਵਾਨ ਪੂਰਨ ਮੇਹਰਵਾਨ ਵਾਹਿਗੁਰੂ ਜੀ ਤੋਂ ਬਿਨਾ, ਕੋਟਿ ਬ੍ਰਹਮੰਡ ਦੀ ਰਚਨਾ ਰਚਣ ਪਾਲਣ ਸੰਭਾਲਣ ਵਾਲਾ, ਦੂਜਾ(ਅਵਰੁ) ਹੋਰ ਕੋਇ ਭੀ(ਨ) ਨਹੀਂ ਹੈ॥ ੭॥ ਯਥਾ:- ਜੋ ਤਿਸੁ ਭਾਣਾ; ਸੋਈ ਹੂਆ॥ ਅਵਰੁ ਨ ਕਰਣੈ ਵਾਲਾ ਦੂਆ॥) ਜੋ ਤੁਧੁ ਭਾਵੈ; ਸਾਈ ਭਲੀ ਕਾਰ॥ ਤੂ ਸਦਾ ਸਲਾਮਤਿ; ਨਿਰੰਕਾਰ॥

ਕਬਹੂ; ਸਾਧਸੰਗਤਿ ਇਹੁ ਪਾਵੈ॥ ਉਸੁ ਅਸਥਾਨ ਤੇ; ਬਹੁਰਿ. ਨ ਆਵੈ॥ ਸਾਧ ਸੰਗਤਿ ਅਸਥਾਨ; ਜਗਮਗ ਨੂਰ ਹੈ। ਲਖ ਲਖ ਸਸੀਅਰ ਭਾਨੁ; ਕਿਰਨ ਠਰੂਰ ਹੈ।) ਸੰਗਤਿ ਕਾ ਗੁਨੁ.ਬਹੁਤੁ ਅਧਿਕਾਈ; ਪੜਿ ਸੂਆ ਗਨਕ ਉਧਾਰੇ॥) ਕਹੁ ਕਬੀਰ.ਇਹ ਕਹੀਐ ਕਾਹਿ॥ ਸਾਧਸੰਗਤਿ.ਬੈਕੁੰਠੈ ਆਹਿ॥) ਹਰਿ ਜਨ ਕੇ.ਵਡ ਭਾਗ ਵਡੇਰੇ; ਜਿਨ ਹਰਿ ਹਰਿ ਸਰਧਾ.ਹਰਿ ਪਿਆਸ॥ ਹਰਿ ਹਰਿ ਨਾਮੁ ਮਿਲੈ.ਤ੍ਰਿਪਤਾਸਹਿ; ਮਿਲਿ ਸੰਗਤਿ. ਗੁਣ ਪਰਗਾਸਿ॥ ੨॥ ਜਿਨ ਹਰਿ ਹਰਿ, ਹਰਿ ਰਸੁ ਨਾਮੁ ਨ ਪਾਇਆ; ਤੇ ਭਾਗਹੀਣ ਜਮ ਪਾਸਿ॥ ਜੋ ਸਤਿਗੁਰ ਸਰਣਿ ਸੰਗਤਿ, ਨਹੀ ਆਏ; ਧ੍ਰਿਗੁ ਜੀਵੇ ਧ੍ਰਿਗੁ ਜੀਵਾਸਿ॥ ੩॥ ਜਿਨ ਹਰਿ ਜਨ.ਸਤਿਗੁਰ ਸੰਗਤਿ ਪਾਈ; ਤਿਨ ਧੁਰਿ ਮਸਤਕਿ.ਲਿਖਿਆ ਲਿਖਾਸਿ॥ ਧਨੁ ਧੰਨੁ ਸਤਸੰਗਤਿ.ਜਿਤੁ ਹਰਿ ਰਸੁ ਪਾਇਆ; ਮਿਲਿ ਜਨ ਨਾਨਕ ਨਾਮੁ ਪਰਗਾਸਿ॥) ਮੇਰੇ ਮਾਧਉ ਜੀ; ਸਤਸੰਗਤਿ ਮਿਲੇ.ਸੁ ਤਰਿਆ॥ ਗੁਰ ਪਰਸਾਦਿ ਪਰਮ ਪਦੁ ਪਾਇਆ; ਸੂਕੇ ਕਾਸਟ ਹਰਿਆ॥ ਅਨੁਸਾਰ ਸਾਧ ਸੰਗਤ ਜੀ ਦੀ ਅਗਮ ਅਪਾਰ ਵਿਸਮਾਦ ਹੀ ਵਿਸਮਾਦ ਮਹਿਮਾ ਫ਼ੁਰਮਾ ਰਹੇ ਹਨ ਜੀ:- ਕਬਹੂ ਕੀਟ ਹਸਤਿ; ਪਤੰਗ ਹੋਇ ਜੀਆ॥ ਅਨਿਕ ਜੋਨਿ; ਭਰਮੈ ਭਰਮੀਆ॥) ਬੈਰ ਬਿਰੋਧ; ਕਾਮ ਕ੍ਰੋਧ ਮੋਹ॥ ਝੂਠ ਬਿਕਾਰ; ਮਹਾ ਲੋਭ ਧ੍ਰੋਹ॥ ਇਆਹੂ ਜੁਗਤਿ; ਬਿਹਾਨੇ ਕਈ ਜਨਮ॥ ਨਾਨਕ ਰਾਖਿ ਲੇਹੁ; ਆਪਨ ਕਰਿ ਕਰਮ॥ ਅਨੁਸਾਰ

ਅਨੇਕ ਜੂਨਾਂ ਦੇ ਕਸ਼ਟ ਭੋਗਣ ਵਾਲਾ ਨਿਗੁਰਾ ਜੋ ਜੀਵ ਨੀਚ ਕ੍ਰਿਮ ਹੈ, ਇਹੁ(ਕਬਹੂ) ਕਦੇ, ਵਾਹਿਗੁਰੂ ਜੀ ਦੀ ਅਗਮ ਅਪਾਰ ਪ੍ਰਕਾਸ਼ ਸਰੂਪ ਸਰਬ ਵਿਆਪੀ ਵਿਸਮਾਦ ਅਨੰਤ ਕਲਾਵਾਨ ਨਦਰਿ ਹੋਣ ਤੋਂ, ਨੂਰੋ ਨੂਰ ਸਾਧਸੰਗਤਿ ਜੀ ਨੂੰ(ਪਾਵੈ) ਪਾਉਂਦਾ ਹੈ। ਯਥਾ:- ਜਾ ਕੈ ਮਸਤਕਿ; ਕਰਮ ਪ੍ਰਭਿ ਪਾਏ॥ ਸਾਧ ਸਰਣਿ; ਨਾਨਕ ਤੇ ਆਏ॥ ੭॥ ਉਸੁ ਸਾਧਸੰਗਤ ਜੀ ਅਸਥਾਨ(ਤੇ) ਤੋਂ, (ਬਹੁਰਿ) ਫਿਰ ਮੁੜ ਕੇ, ਮਾਇਕੀ ਜੰਜਾਲ ਸੰਸਾਰੀ ਘਰੇ, (ਨ) ਨਹੀਂ (ਆਵੈ) ਆਉਂਦਾ। ਯਥਾ:- ਘਰ ਘੁੰਮਣਵਾਣੀ ਭਾਈ॥ ਪਾਪ ਪਥਰ.ਤਰਣੁ ਨ ਜਾਈ॥) ਆਲ ਜਾਲ; ਮਾਇਆ ਜੰਜਾਲ॥ ਹਉਮੈ ਮੋਹ; ਭਰਮ ਭੈ ਭਾਰ॥) ਕਾਟਿ ਸਿਲਕ. ਜਿਸੁ ਮਾਰਗਿ ਪਾਏ; ਸੋ ਵਿਚਿ ਸੰਗਤਿ.ਵਾਸਾ ਪਾਇਦਾ॥ ੧੨॥) ਹਰਿ ਸਿਉ ਜਾਇ ਮਿਲਣਾ, ਸਾਧ ਸੰਗਿ ਰਹਣਾ; ਸੋ ਸੁਖੁ, ਅੰਕਿ ਨ ਮਾਵੈ॥

ਅੰਤਰਿ ਹੋਇ; ਗਿਆਨ ਪਰਗਾਸੁ॥ ਉਸੁ ਅਸਥਾਨ ਕਾ; ਨਹੀ ਬਿਨਾਸੁ॥ ਗੁਰਸੰਗਤ ਜੀ 'ਚ ਵਸਣੇ ਕਰਕੇ, ਇਸ ਨੀਚ ਕੀਟ ਦੇ ਮਨ ਰੋਮ ੨(ਅੰਤਰਿ) ਅੰਦਰ, ਬ੍ਰਹਮਗਿਆਨੀ ਕੈ ਗਰੀਬੀ ਸਮਾਹਾ॥ ਬ੍ਰਹਮਗਿਆਨੀ ਪਰਉਪਕਾਰ ਉਮਾਹਾ॥ ਰੂਪ, ਪੂਰਨ ਬ੍ਰਹਮ ਗਿਆਨ ਦਾ(ਪਰਗਾਸੁ) ਅਨੰਤ ਕਲਾਵਾਨ ਅਸੰਖ ਪ੍ਰਕਾਸ਼ ਹੀ ਪ੍ਰਕਾਸ਼ ਹੋਇ ਜਾਂਦਾ ਹੈ। ਬ੍ਰਹਮਗਿਆਨੀ ਸਗਲ ਕੀ ਰੀਨਾ॥ ਸਰੂਪ ਉਸੁ ਬ੍ਰਹਮਗਿਆਨ ਰੂਪੀ, ਅਵਿਨਾਸ ਅਸਥਾਨ(ਕਾ) ਦਾ(ਬਿਨਾਸੁ) ਨਾਸ ਨਹੀ ਹੁੰਦਾ। ਯਥਾ:- ਅਬਿਨਾਸੀ ਸੁਖ; ਆਪਨ ਆਸਨ॥ ਤਹ ਜਨਮ ਮਰਨ; ਕਹੁ ਕਹਾ ਬਿਨਾਸਨ॥

(ਰੱਤੇ) ਮਨ ਤਨ ਨਾਮਿ ਰਤੇ; ਇਕ ਰੰਗਿ॥ ਸਦਾ ਬਸਹਿ; ਪਾਰਬ੍ਰਹਮ ਕੈ ਸੰਗਿ॥ ਗੁਰੂ ਰੂਪ ਸਾਧਸੰਗਤਜੀ 'ਚ, ਪੂਰਨ ਗ਼੍ਰੀਬੀ ਸਹਿਨਸ਼ੀਲਤਾ ਸੇਵਕ ਭਾਵ ਨਾਲ, ਸਦਾ ਲਈ ਤਨ ਮਨ ਕਰਕੇ ਵਸਣ ਵਾਲੇ, ਅਵਿਨਾਸ ਬ੍ਰਹਮ ਜੀ ਨੂੰ ਪ੍ਰਾਪਤ ਗੁਰਸੇਵਕ ਬ੍ਰਹਮਗਿਆਨੀ ਜੀ, (ਨਾਮਿ) ਵਿਆਪਕ ਪ੍ਰਕਾਸ਼ਕ ਵਿਸਮਾਦ ਅਖੰਡ ਜੋਤੀ ਸਰੂਪ, ਬੱਝਵੇਂ ਪ੍ਰਕਾਸ਼ ਹੀ ਪ੍ਰਕਾਸ਼, ਨਿਰਮਲ ਉੱਜਲ ਇਕ ਵਾਹਿਗੁਰੂ ਜੀ ਦੇ, (ਰੰਗਿ) ਅਨੰਦ(ਰੰਗਿ) ਪ੍ਰੇਮ ਰੰਗਿ'ਚ, ਮਨ(ਤਨ) ਸ੍ਰੀਰ ਰੋਮ ੨ ਕਰਕੇ, (ਰਤੇ) ਰੰਗੇ(ਰਤੇ) ਲਾਲੋ ਲਾਲ, ਸਦਾ ਹੀ(ਪਾਰਬ੍ਰਹਮ) ਵਾਹਿਗੁਰੂ ਜੀ(ਕੈ) ਦੇ(ਸੰਗਿ) ਨਾਲ(ਬਸਹਿ) ਵਸਦੇ ਹਨ। ਯਥਾ:- ਹਰਿ ਕੇ ਸੰਗ; ਬਸੇ ਹਰਿ ਲੋਕ॥ ਤਨੁ ਮਨੁ ਅਰਪਿ. ਸਰਬਸੁ ਸਭੁ ਅਰਪਿਓ; ਅਨਦ ਸਹਜ ਧੁਨਿ ਝੋਕ॥

ਜਿਉ ਜਲ ਮਹਿ; ਜਲੁ ਆਇ ਖਟਾਨਾ॥ ਤਿਉ ਜੋਤੀ ਸੰਗਿ; ਜੋਤਿ ਸਮਾਨਾ॥ (ਜਿਉ) ਜਿਵੇਂ ਸਮੁੰਦ੍ਰ ਦੇ ਜਲ (ਮਹਿ) 'ਚ, ਬੂੰਦ ਦਾ ਜਲੁ(ਆਇ) ਆ ਕੇ(ਖਟਾਨਾ) ਮਿਲਿਆ ਤਾਂ ਸਮੁੰਦ੍ਰ ਰੂਪ ਹੀ ਹੋ ਗਿਆ, (ਤਿਉ) ਤਿਵੇਂ ਰਕਤੁ ਬਿੰਦੁ ਕਾ ਇਹੁ ਤਨੋ; ਅਨੁਸਾਰ ਰਕਤ ਕ੍ਰਿਮ ਦੀ ਬੂੰਦ ਰੂਪ, ਇਸ ਨੀਚ ਕੀਟ ਜੀਵ ਦੀ ਜੋਤਿ, (ਜੋਤੀ) ਪ੍ਰਕਾਸ਼ ਸਰੂਪ ਬ੍ਰਹਮ ਜੀ ਸੰਗਿ(ਸਮਾਨਾ) ਸਮਾ ਗਈ। ਜਿਵੇਂ ਹਵਾ, ਹਵਾ'ਚ। ਦੁੱਧ, ਦੁੱਧ'ਚ। ਸੋਨਾ, ਸੋਨੇ'ਚ ਮਿਲ ਜਾਂਦਾ ਹੈ। ਯਥਾ:- ਅਬ ਤਉ ਜਾਇ ਚਢੇ ਸਿੰਘਾਸਨਿ; ਮਿਲੇ ਹੈ ਸਾਰਿੰਗ ਪਾਨੀ॥ ਰਾਮ ਕਬੀਰਾ.ਏਕ ਭਏ ਹੈ; ਕੋਇ ਨ ਸਕੈ ਪਛਾਨੀ॥) ਨਾਨਕ ਸਾਧ ਪ੍ਰਭ; ਭੇਦੁ ਨ ਭਾਈ॥) ਬ੍ਰਹਮ ਮਹਿ ਜਨੁ; ਜਨ ਮਹਿ ਪਾਰਬ੍ਰਹਮੁ॥ ਏਕਹਿ ਆਪਿ;

ਨਹੀ ਕਛੁ ਭਰਮੁ॥) ਸੂਰਜ ਕਿਰਣਿ ਮਿਲੇ; ਜਲ ਕਾ ਜਲੁ ਹੂਆ ਰਾਮ॥ ਜੋਤੀ ਜੋਤਿ ਰਲੀ; ਸੰਪੂਰਨੁ ਥੀਆ ਰਾਮ॥) ਜਲ ਤਰੰਗੁ ਜਿਉ ਜਲਹਿ ਸਮਾਇਆ॥ ਤਿਉ ਜੋਤੀ ਸੰਗਿ; ਜੋਤਿ ਮਿਲਾਇਆ॥) ਬਸਤੁ ਮਾਹਿ; ਲੇ ਬਸਤੁ ਗਡਾਈ॥ ਤਾ ਕਉ; ਭਿੰਨ ਨ ਕਹਨਾ ਜਾਈ॥

ਮਿਟਿ ਗਏ ਗਵਨ; ਪਾਏ ਬਿਸ੍ਰਾਮ॥ ਨਾਨਕ ਪ੍ਰਭ ਕੈ; ਸਦ ਕੁਰਬਾਨ॥ ੮॥ ੧੧॥ ਪਰਮਪੂਜਨੀਕ ਜੋਤਿ ਰੂਪਿ ਹਰਿ ਆਪਿ; ਗੁਰੂ ਨਾਨਕੁ ਕਹਾਯਉ॥ ਧੰਨ ੩ ਸਤਿਗੁਰੂ ਨਾਨਕ ਦੇਵ ਸਤਿਗੁਰੂ ਗ੍ਰੰਥ ਸਾਹਿਬ ਜੀ ਫ਼ੁਰਮਾਉਂਦੇ ਹਨ:- ਗੁਰੂ ਪ੍ਰਮੇਸਰ ਜੀ ਦੀ ਸਤਿਸੰਗਤ 'ਚ ਵਸਣ ਵਾਲੇ, ਪਾਰਬ੍ਰਹਮ ਜੀ 'ਚ ਲੀਣ ਪ੍ਰੇਮੀ ਗੁਰਸੇਵਕ ਜੀ ਦੇ, ਚੌਰਾਸੀ ਲੱਖ ਜੂਨ, ਮਨ ਦੇ ਵਿਸ਼ੇ ਵਾਸ਼ਨਾ 'ਚ ਭ੍ਰਮਣ ਰੂਪ, (ਗਵਨ) ਗੇੜੇ ਮਿਟਿ ਗਏ, ਉਨ੍ਹਾਂ ਨੇ ਅਬਿਨਾਸੀ ਬ੍ਰਹਮ ਜੀ 'ਚ, (ਬਿਸ੍ਰਾਮ) ਟਿਕਾਅ ਪਾਏ ਲਿਆ। ਐਸੇ ਵਿਸਮਾਦ (ਪ੍ਰਭ) ਵਾਹਿਗੁਰੂ ਸਤਿਗੁਰੂ ਸਾਹਿਬਾਨ ਜੀ(ਕੈ) ਤੋਂ, ਦਾਸਨ ਦਾਸ ਗ਼੍ਰੀਬ ਸਦ ਸਦਾ ਹੀ, (ਕੁਰਬਾਨ) ਬਲਿਹਾਰ ਜਾਂਦਾ ਹੈ, ਕਿਉਂ ਜੋ ਉਨ੍ਹਾਂ ਦੀ ਨਦਰ ਬਖ਼ਸ਼ੀਸ਼ ਸਤਿਸੰਗਤ ਜੀ ਦੁਆਰਾ, ਦੁਖੀ ਜੀਵ ਬ੍ਰਹਮ ਹੀ ਬਣ ਜਾਂਦਾ ਹੈ॥ ੮॥ ੧੧॥ ਯਥਾ:- ਗੁਰ ਕਉ; ਕੁਰਬਾਨੁ ਜਾਉ ਹਾਂ॥) ਨਾਰਾਇਨ ਨਰਪਤਿ; ਨਮਸਕਾਰੈ॥ ਐਸੇ ਗੁਰ ਕਉ.ਬਲਿ ਬਲਿ ਜਾਈਐ; ਆਪਿ ਮੁਕਤੁ.ਮੋਹਿ ਤਾਰੈ॥) ਨਾਨਕ ਦਾਸ; ਸਦਾ ਕੁਰਬਾਨੀ॥) ਗੁਰ ਅਪੁਨੇ ਊਪਰਿ; ਬਲਿ ਜਾਈਐ॥

ਗਉੜੀ ਸੁਖਮਨੀ ਮਃ੫॥ ਸਲੋਕੁ॥) ਅਸਟਪਦੀ ਜੀ ਬਾਰਵੇਂ, ਆਦਿ ੨੭੮.

ਸਲੋਕੁ॥ ਸੁਖੀ ਬਸੈ ਮਸਕੀਨੀਆ; ਆਪੁ ਨਿਵਾਰਿ ਤਲੇ॥ ਬਡੇ ਬਡੇ ਅਹੰਕਾਰੀਆ; ਨਾਨਕ.ਗਰਬਿ ਗਲੇ॥ ੧॥

ਸੁਖੀ ਬਸੈ ਮਸਕੀਨੀਆ; ਆਪੁ ਨਿਵਾਰਿ ਤਲੇ॥ ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਤਿਗੁਰੂ ਮਹੱਲਾ ੫ ਜੀ ਸਰਬੱਤ ਦੇ ਭਲੇ ਲਈ, ਹੰਕਾਰ ਦੇ ਤਿਆਗ ਦਾ ਸ਼ੁਭ ਸੱਚਾ ਉਪਦੇਸ਼ ਬਖ਼ਸ਼ਦੇ ਹਨ:- ਹੇ ਗੁਰੂ ਪਿਆਰੀ ਸਾਧਸੰਗਤਜੀ!ਗੁਰਤਾ ਬਿਰਾਜਮਾਨ ਸਤਿਗੁਰੂ ਜੀ ਦੁਆਰਾ, ਅਤਿਅੰਤ ਮਸਕੀਨ ਗ਼੍ਰੀਬ ਹੀ ਗ਼੍ਰੀਬ ਅਵਸਥਾ ਨੂੰ ਕਮਾਉਣ ਵਾਲੇ, (ਮਸਕੀਨੀਆ) ਗ਼੍ਰੀਬ ਹੀ ਗ਼੍ਰੀਬ ਗੁਰਸੇਵਕ ਜੀ, ਗੁਰ ਪ੍ਰਸਾਦਿ; ਜਾ ਕਾ ਮਿਟੈ ਅਭਿਮਾਨੁ॥ ਅਨੁਸਾਰ ਗੁਰੂ ਜੀ ਦੀ ਕ੍ਰਿਪਾ ਨਾਲ(ਆਪੁ) ਹੰਕਾਰ(ਨਿਵਾਰਿ) ਨਿਵਿਰਤ ਕਰਕੇ, ਸਭ ਦੇ ਚਰਨਾਂ ਦੇ(ਤਲੇ) ਥੱਲੇ ਪੈ ਕੇ, ਪੂਰਨ ਗ਼੍ਰੀਬੀ ਕਮਾ ਕੇ, ਗੁਰੂ ਜੀ ਦੇ ਪਰਮਪਵਿੱਤ੍ਰ ਸੱਚੇ ਚਰਨ-ਕਮਲਾਂ ਗੁਰਸ਼ਬਦਾਂ ਨਿਰਗੁਨ ਬ੍ਰਹਮ 'ਚ ਲੀਣ, ਸਰਗੁਨ ਦੇ ਦਰਸ਼ਨਾਂ ਸਹਿਤ, ਸਦਾ ਸੁਖੀ(ਬਸੈ) ਵਸਦੇ ਹਨ। ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਮਹੱਲਾ ਪੰਜਵਾਂ ਜੀ ਸਰਬੱਤ ਦੇ ਭਲੇ ਲਈ, ਉੱਬਲਦੀ ਦੇਗ਼ 'ਚ ਬੈਠ ਕੇ, ਮਸਕੀਨੀਆ ਅਵਸਥਾ ਆਪ ਕਮਾ ਕੇ, ਮਸਕੀਨੀਆ ਅਵਸਥਾ ਅੱਗੇ ਸਦਾ ਲਈ ਬਖ਼ਸ਼ ਰਹੇ ਹਨ। ਯਥਾ:- ਪਵਹੁ ਚਰਣਾ ਤਲਿ.ਊਪਰਿ ਆਵਹੁ; ਐਸੀ ਸੇਵ ਕਮਾਵਹੁ॥ ਆਪਸ ਤੇ ਊਪਰਿ ਸਭ ਜਾਣਹੁ; ਤਉ ਦਰਗਹ.ਸੁਖੁ ਪਾਵਹੁ॥ ੧॥) ਨਿਹਚਲੁ ਸਚੁ ਖੁਦਾਇ ਏਕੁ; ਖੁਦਾਇ ਬੰਦਾ ਅਬਿਨਾਸੀ॥) ਸੰਤਹ

ਚਰਨ; ਮਾਥਾ ਮੇਰੋ ਪਉਤ॥ ਅਨਿਕ ਬਾਰ; ਸੰਤਹ ਡੰਡਉਤ॥ ੧॥) ਸੰਤਹ ਚਰਣ; ਧੋਇ ਧੋਇ ਪੀਵਾ॥ ਸੰਤਹ ਦਰਸੁ; ਪੇਖਿ ਪੇਖਿ ਜੀਵਾ॥) ਤੇਰੇ ਦਾਸ ਕੀ ਹੋਵਾ ਧੂਰਿ॥ ਨਾਨਕ ਕੀ ਪ੍ਰਭ ਸਰਧਾ ਪੂਰਿ॥) ਸਰਬ ਕੀ ਰੇਣ ਹੋਵੀਜੈ॥ ਆਪੁ ਮਿਟਾਇ; ਮਿਲੀਜੈ॥) ਹਮ ਅਪਰਾਧੀ; ਨਿਰਗੁਨੀਆਰੇ॥ ਨਾ ਕਿਛੁ ਸੇਵਾ; ਨਾ ਕਰਮਾਰੇ॥) ਸਤਿਗੁਰ ਕੇ ਚਰਨ; ਧੋਇ ਧੋਇ ਪੀਵਾ॥ ਗੁਰ ਨਾਨਕ; ਜਪਿ ਜਪਿ ਸਦ ਜੀਵਾ॥) ਪ੍ਰਭ ਜੀ; ਮੋਹਿ ਕਵਨੁ ਅਨਾਥੁ ਬਿਚਾਰਾ॥ ਕਵਨ ਮੂਲ ਤੇ.ਮਾਨੁਖੁ ਕਰਿਆ; ਇਹੁ ਪਰਤਾਪੁ ਤੁਹਾਰਾ॥) ਕਹਿ ਨਾਨਕ.ਸਭ ਅਉਗਨ ਮੋ ਮੈ; ਰਾਖਿ ਲੇਹੁ ਸਰਨਾਇਓ॥ ੨॥) ਜਾਤਿ ਕੁਲੀਨੁ; ਸੇਵਕੁ ਜੇ ਹੋਇ॥ ਤਾ ਕਾ ਕਹਣਾ; ਕਹਹੁ ਨ ਕੋਇ॥ ਵਿਚਿ ਸਨਾਤੀ; ਸੇਵਕੁ ਹੋਇ॥ ਨਾਨਕ; ਪਣ੍ਹੀਆ ਪਹਿਰੈ ਸੋਇ॥ ੪॥ ੧॥ ੬॥) ਕਹੁ ਨਾਨਕ; ਆਪੁ ਮਿਟਾਇਆ॥ ਸਭੁ ਪਾਰਬ੍ਰਹਮੁ; ਨਦਰੀ ਆਇਆ॥) ਸਾਧ ਕੀ ਸੋਭਾ; ਅਤਿ ਮਸਕੀਨੀ॥) ਗਰੀਬੀ; ਗਦਾ ਹਮਾਰੀ॥ ਖੰਨਾ; ਸਗਲ ਰੇਨੁ ਛਾਰੀ॥

ਬਡੇ ਬਡੇ ਅਹੰਕਾਰੀਆ; ਨਾਨਕ.ਗਰਬਿ ਗਲੇ॥ ੧॥ ਹੰਕਾਰੀ ਦੁਰਯੋਧਨ ਕੰਸ ਰਾਵਣ ਨੌਰੰਗੇ ਵਜ਼ੀਦੇ ਜੈਸੇ ਬਡੇ ਬਡੇ(ਅਹੰਕਾਰੀਆ) ਹੰਕਾਰੀ, ਹੰਕਾਰ ਕਰਕੇ(ਗਰਬਿ) ਹੰਕਾਰ'ਚ ਹੀ, ਗਲੇ ਹਨ॥ ੧॥ ਯਥਾ:- ਕਰੈ ਗੁਮਾਨੁ.ਚੁਭਹਿ ਤਿਸੁ ਸੂਲਾ; ਕੋ ਕਾਢਨ ਕਉ ਨਾਹੀ॥ ਅਜੈ ਸੁ ਚੋਭ ਕਉ.ਬਿਲਲ ਬਿਲਾਤੇ; ਨਰਕੇ ਘੋਰ ਪਚਾਹੀ॥) ਗਿਆਨੁ ਗਵਾਇਆ.ਦੂਜਾ ਭਾਇਆ; ਗਰਬਿ ਗਲੇ.ਬਿਖੁ ਖਾਇਆ॥ ਗੁਰ ਰਸੁ ਗੀਤ ਬਾਦ.ਨਹੀ ਭਾਵੈ ਸੁਣੀਐ; ਗਹਿਰ ਗੰਭੀਰੁ ਗਵਾਇਆ॥) ਜੋ ਗਰਬੈ ਸੋ ਪਚਸੀ ਪਿਆਰੇ; ਜਪਿ ਨਾਨਕ ਭਗਤਿ ਸਮਾਹਾ॥

(ਸੱਸੇ ਪੈਰ ਬਿੰਦੀ ਨ ਲਾਉ) (ਅਸਟਪਦੀ॥) ਪਰਮਪੂਜਨੀਕ ਦਸ ਤੁਕੀਆਂ, ਅੱਠ ਪਉੜੀਆਂ ਦੇ ਅਸਟਪਦੀ ਜੀ ਬਾਰਵੇਂ।

ਜਿਸ ਕੈ ਅੰਤਰਿ; ਰਾਜ ਅਭਿਮਾਨੁ॥ ਸੋ ਨਰਕ ਪਾਤੀ; ਹੋਵਤ ਸੁਆਨੁ॥ ੧.ਵਾਹਿਗੁਰੂ ਜੀ ਦੀ ਬਖ਼ਸ਼ਿਸ਼ ਨੂੰ ਭੁੱਲ ਕੇ, ਜਿਸ ਹੰਕਾਰੀ(ਕੈ) ਦੇ ਰਿਦੇ(ਅੰਤਰਿ) ਅੰਦਰ, ਆਪਣੇ ਰਾਜ ਦਾ(ਅਭਿਮਾਨੁ) ਹੰਕਾਰ ਹੈ, ਨਿਆਂ ਕਰਨ ਦੀ ਬਜਾਏ, ਹੰਕਾਰ ਕਰਕੇ ਨਿਰਦੋਸ਼ਾਂ ਨੂੰ ਬੰਬਾਂ ਨਾਲ ਫੂਕਦਾ ਹੈ। ਯਥਾ:- ਹਉ ਬੰਧਉ; ਹਉ ਸਾਧਉ ਬੈਰੁ॥ ਹਮਰੀ ਭੂਮਿ; ਕਉਣੁ ਘਾਲੈ ਪੈਰੁ॥) ਹਉ ਸੂਰਾ.ਪਰਧਾਨੁ ਹਉ; ਕੋ ਨਾਹੀ ਮੁਝਹਿ ਸਮਾਨੀ॥ (ਸੋ) ਉਹ(ਸੁਆਨੁ) ਕੁੱਤਾ, ਨਰਕ 'ਚ(ਪਾਤੀ) ਨਸ਼ਟ(ਹੋਵਤ) ਹੁੰਦਾ ਹੈ, ਜਿਉਂਦਾ ਹੀ ਹੰਕਾਰ ਵਿਕਾਰ ਜ਼ੋਰ ਜ਼ੁਲਮ, ਅਸੰਖ ਗਲ ਵਢ; ਹਤਿਆ ਕਮਾਹਿ॥ ਅਸੰਖ ਪਾਪੀ; ਪਾਪੁ ਕਰਿ ਜਾਹਿ॥ ਨਰਕ 'ਚ ਡਿੱਗਿਆ ਰਹਿੰਦਾ ਹੈ। ਮੇਰੀ ਮੇਰੀ ਕੈਰਉ ਕਰਤੇ; ਦੁਰਜੋਧਨ ਸੇ ਭਾਈ॥ ਬਾਰਹ ਜੋਜਨ ਛਤ੍ਰੁ ਚਲੈ ਥਾ; ਦੇਹੀ.ਗਿਰਝ ਨ ਖਾਈ॥ ੨॥ ਵਾ ਜਿਸ ਹੰਕਾਰੀ(ਕੈ) ਦੇ ਰਿਦੇ(ਅੰਤਰਿ) ਅੰਦਰ, (ਅਭਿਮਾਨੁ) ਹੰਕਾਰ ਦਾ ਰਾਜ ਹੈ, ਭਾਵ ਹਰ ਸਮੇਂ ਹੰਕਾਰ ਮਗ਼ਜ਼'ਚ ਚੜ੍ਹਿਆ ਰਹਿੰਦਾ ਹੈ। ਹਰ ਸਮੇਂ ਹੰਕਾਰ ਕਰਕੇ ਜ਼ੋਰ ਜ਼ੁਲਮ ਕਰਦਾ ਨਿਰਦੋਸ਼ ਜੀਆਂ ਨੂੰ ਵੱਢਦਾ ਰਹਿੰਦਾ ਹੈ, (ਸੋ) ਉਹ ਹੰਕਾਰੀ(ਸੁਆਨੁ) ਕੁੱਤਾ, ਜਿਉਂਦਾ ਹੀ, ਨਰਕ 'ਚ (ਪਾਤੀ)ਨਸ਼ਟ (ਹੋਵਤ)

ਹੋ ਰਿਹਾ ਹੈ, ਮਰ ਕੇ ਭੀ ਨਰਕ 'ਚ(ਪਾਤੀ) ਨਸ਼ਟ ਹੁੰਦਾ ਹੈ। ਵਾ (ਸੋ) ਉਸ ਦਾ(ਸੁਆਨੁ) ਕੁੱਤੇ ਜਨਮ ਰੂਪੀ ਨਰਕ 'ਚ(ਪਾਤੀ) ਪੈਣਾ(ਹੋਵਤ) ਹੁੰਦਾ ਹੈ। ਯਥਾ:- ਬਡੇ ਬਡੇ ਅਹੰਕਾਰੀਆ; ਨਾਨਕ.ਗਰਬਿ ਗਲੇ॥) ਊਚਾ ਚੜੈ; ਸੁ ਪਵੈ ਪਇਆਲਾ॥ ਧਰਨਿ ਪੜੈ; ਤਿਸੁ.ਲਗੈ ਨ ਕਾਲਾ॥) ਅਹੰਕਾਰਿ ਮੁਏ.ਸੇ ਵਿਗਤੀ ਗਏ; ਮਰਿ ਜਨਮਹਿ ਫਿਰਿ ਆਵਹਿ॥ ੯॥) ਅਹੰਕਾਰੀਆ ਨੋ ਦੁਖ ਭੁਖ ਹੈ; ਹਥੁ ਤਡਹਿ.ਘਰਿ ਘਰਿ ਮੰਗਾਇ॥) ਜੋ ਗਰਬੈ ਸੋ ਪਚਸੀ ਪਿਆਰੇ; ਜਪਿ ਨਾਨਕ ਭਗਤਿ ਸਮਾਹਾ॥

ਜੋ ਜਾਨੈ; ਮੈ ਜੋਬਨਵੰਤੁ॥ ਸੋ ਹੋਵਤ; ਬਿਸਟਾ ਕਾ ਜੰਤੁ॥ ਵਾਹਿਗੁਰੂ ਜੀ ਦੇ ਬਖ਼ਸ਼ੇ ਹੁਸਨ ਦਾ ਹੰਕਾਰ ਕਰਕੇ, ਜੋ ਇਹ (ਜਾਨੈ) ਜਾਣੇ, ਕਿ ਮੈ(ਜੋਬਨਵੰਤੁ) ਜੁਆਨੀ ਹੁਸਨ ਵਾਲਾ, ਅਤਿਅੰਤ ਹੀ ਸੁੰਦਰ ਹਾਂ, ਮੇਰੇ ਜੈਸਾ ਜੱਗ 'ਤੇ ਸੋਹਣਾ ਨ ਜੰਮਿਆ ਹੈ ਤੇ ਨ ਹੀ ਜੰਮੇਗਾ। ਯਥਾ:- ਰੂਪਵੰਤੁ ਹੋਇ; ਨਾਹੀ ਮੋਹੈ॥) ਹਉ ਸੂਰਾ.ਪਰਧਾਨੁ ਹਉ; ਕੋ ਨਾਹੀ ਮੁਝਹਿ ਸਮਾਨੀ॥ ੨॥ ਜੋਬਨਵੰਤ ਅਚਾਰ ਕੁਲੀਨਾ; ਮਨ ਮਹਿ ਹੋਇ ਗੁਮਾਨੀ॥ (ਸੋ) ਉਹ ਗੁਰੂ ਜੀ ਤੋਂ ਬੇਮੁਖ, (ਬਿਸਟਾ) ਗੰਦਗੀ (ਕਾ) ਦਾ(ਜੰਤੁ) ਕੀੜਾ, (ਹੋਵਤ) ਹੋ ਜਾਂਦਾ ਹੈ, ਭਾਵ ਸੁੰਦਰਤਾ ਦਾ ਗੁਮਾਨ ਕਰਨੇ ਕਰਕੇ, ਸੁੰਦਰਤਾ ਨਸਟ ਭ੍ਰਿਸਟ ਹੋ ਜਾਂਦੀ ਹੈ। ਪੂਰੇ ਗੁਰੂ ਜੀ ਦੀ ਕ੍ਰਿਪਾ ਤੋਂ ਬਿਨਾ ਪਤਾ ਨਹੀਂ ਕਿ ਦਾਸਨ ਦਾਸ ਨੂੰ ਸੁੰਦਰ ਸਰੂਪ ਪਿਆਰੇ ਵਾਹਿਗੁਰੂ ਜੀ ਨੇ ਬਖ਼ਸ਼ਿਆ ਹੈ। ਹੰਕਾਰ ਕਰਕੇ ਜਲ਼ ਬਲ਼ ਰਿਹਾ ਹੈ। ਪਰ ਘਰ ਵਿਕਾਰੀ ਹੋ ਕੇ ਏਡਜ਼ ਆਦਿ ਰੋਗਾਂ ਦੇ ਵਸੀਕਾਰ ਹੋ ਕੇ, ਤੜਫ ੨ ਕੇ ਮਰਦਾ ਹੈ। ਯਥਾ:- ਅਤਿ ਸੁੰਦਰ.ਕੁਲੀਨ ਚਤੁਰ; ਮੁਖਿ ਙਿਆਨੀ ਧਨਵੰਤ॥ ਮਿਰਤਕ ਕਹੀਅਹਿ ਨਾਨਕਾ; ਜਿਹ ਪ੍ਰੀਤਿ ਨਹੀ.ਭਗਵੰਤ॥

ਆਪਸ ਕਉ; ਕਰਮਵੰਤੁ ਕਹਾਵੈ॥ ਜਨਮਿ ਮਰੈ; ਬਹੁ ਜੋਨਿ ਭ੍ਰਮਾਵੈ॥ ਵਾਹਿਗੁਰੂ ਜੀ ਦੇ ਪਰਉਪਕਾਰਾਂ ਨੂੰ ਭੁੱਲਣ ਵਾਲਾ ਨਿਗੁਰਾ ਅਕ੍ਰਿਤਘਣ ਹੰਕਾਰੀ.ਹੰਕਾਰ ਕਰਕੇ, ਜੇ(ਆਪਸ) ਆਪਣੇ ਆਪ(ਕਉ) ਨੂੰ, (ਕਰਮਵੰਤੁ) ਭਾਗਾਂ ਵਾਲਾ ਕਹਾਵੈ, ਕਿ ਮੈਂ ਆਪਣੇ ਭਾਗਾਂ ਦਾ ਫ਼ਲ ਵਿਸ਼ੇ ਮੌਜ਼ ਭੋਗ ਰਿਹਾ ਹਾਂ, ਗੁਰੂ ਸੇਵਾ ਸਿਮਰਨ ਬੰਦਗੀ ਪਰਉਪਕਾਰ ਨ ਕਰੇ, ਤੇ ਆਪਣੇ ਸਬੰਧੀਆਂ ਨੂੰ ਕਹੇ, "ਤੁਸੀਂ ਮੇਰੇ ਭਾਗ ਖਾ ਰਹੇ ਹੋਂ। "ਤਾਂ ਬਾਰ ੨(ਜਨਮਿ) ਜੰਮ ਕੇ(ਮਰੈ) ਮਰਦਾ ਹੈ, (ਬਹੁ) ਬਹੁਤ ਜੋਨਿ 'ਚ, (ਭ੍ਰਮਾਵੈ) ਭ੍ਰਮਦਾ ਫਿਰਦਾ ਹੈ। ਯਥਾ:- ਜਮਿ ਜਮਿ ਮਰੈ; ਮਰੈ ਫਿਰਿ ਜੰਮੈ॥ ਬਹੁਤੁ ਸਜਾਇ; ਪਇਆ ਦੇਸਿ ਲੰਮੈ॥

ਧਨ ਭੂਮਿ ਕਾ; ਜੋ ਕਰੈ ਗੁਮਾਨੁ॥ ਸੋ ਮੂਰਖੁ; ਅੰਧਾ ਅਗਿਆਨੁ॥) ਕੋਈ ਕਹੈ; ਮੈ ਧਨਹਿ ਪਸਾਰਾ॥ ਅਨੁਸਾਰ ਵਾਹਿਗੁਰੂ ਜੀ ਦੇ ਬਖ਼ਸ਼ੇ ਧਨ(ਭੂਮਿ) ਧਰਤੀ(ਕਾ) ਦਾ, ਜੋ ਅਕ੍ਰਿਤਘਣ (ਗੁਮਾਨੁ) ਹੰਕਾਰ(ਕਰੈ) ਕਰਦਾ ਹੈ। (ਸੋ) ਉਹ ਮੂਰਖੁ, ਸਿਮਰਨ ਪਰਉਪਕਾਰ ਗੁਰਸੇਵਾ ਗੁਰਸਬਦ ਵਾਹਿਗੁਰੂ ਜੀ ਦੀ ਪ੍ਰਾਪਤੀ ਦੇ(ਅਗਿਆਨੁ) (ਅ+ਗਿਆਨੁ) ਗਿਆਨੁ ਤੋਂ(ਅ) ਰਹਿਤ, ਅੰਧਾ ਹੈ। ਯਥਾ:- ਮਾਇਆਧਾਰੀ; ਅਤਿ ਅੰਨ੍ਹਾ ਬੋਲਾ॥ ਸਬਦੁ ਨ ਸੁਣਈ; ਬਹੁ ਰੋਲ ਘਚੋਲਾ॥) ਗਿਆਨ ਹੀਣੰ, ਅਗਿਆਨ ਪੂਜਾ॥ ਅੰਧ ਵਰਤਾਵਾ, ਭਾਉ ਦੂਜਾ॥) ਮਨ ਤਨ ਧਨ ਭੂਮਿ ਕਾ ਠਾਕੁਰੁ; ਹਉ ਇਸ ਕਾ ਇਹੁ ਮੇਰਾ॥ ਭਰਮ ਮੋਹ ਕਛੁ ਸੂਝਸਿ ਨਾਹੀ; ਇਹ ਪੈਖਰ ਪਏ ਪੈਰਾ॥ ੨॥) (ਬੁਝੈ.ਪੋਲਾ) ਭੂਮੀਆ;

ਭੂਮਿ ਊਪਰਿ ਨਿਤ ਲੁਝੈ॥ ਛੋਡਿ ਚਲੈ ਤ੍ਰਿਸਨਾ ਨਹੀ ਬੁਝੈ॥ ੨॥) ਮੇਰੀ ਮੇਰੀ ਕੈਰਉ ਕਰਤੇ; ਦੁਰਜੋਧਨ ਸੇ ਭਾਈ॥ ਬਾਰਹ ਜੋਜਨ.ਛਤ੍ਰੁ ਚਲੈ ਥਾ; ਦੇਹੀ.ਗਿਰਝ ਨ ਖਾਈ॥ ੨॥

ਕਰਿ ਕਿਰਪਾ; ਜਿਸ ਕੈ ਹਿਰਦੈ ਗਰੀਬੀ ਬਸਾਵੈ॥ ਨਾਨਕ ਈਹਾ ਮੁਕਤੁ; ਆਗੈ ਸੁਖੁ ਪਾਵੈ॥ ੧॥ ਧੰਨ ੨ ਸ੍ਰੀ ਗੁਰੂ ਨਾਨਕ ਦੇਵ ਗੁਰਸਬਦ ਰੂਪ ਸਤਿਗੁਰੂ ਗ੍ਰੰਥ ਸਾਹਿਬ ਜੀ ਫ਼ੁਰਮਾਉਂਦੇ ਹਨ:- ਰਾਜ ਹੁਸਨ ਧਨ ਭੂਮ ਦਾ ਹੰਕਾਰ ਮੇਟ ਕੇ, ਸਤਿਗੁਰੂ ਸਾਹਿਬ ਜੀ ਕਿਰਪਾ(ਕਰਿ) ਕਰਕੇ, ਜਿਸ ਆਪਣੇ ਪਿਆਰੇ ਗੁਰਸੇਵਕ ਜੀ(ਕੈ) ਦੇ ਹਿਰਦੈ'ਚ, ਗਰੀਬੀ; ਗਦਾ ਹਮਾਰੀ॥ ਖੰਨਾ; ਸਗਲ ਰੇਨੁ ਛਾਰੀ॥ ਅਨੁਸਾਰ ਸੂਬ ਵਿਆਪੀ ਮਹਾਂ ਵਿਸਮਾਦ ਅਨਤ ਕਲਾਵਾਨ ਗਰੀਬੀ(ਬਸਾਵੈ) ਵਸਾ ਦਿੰਦੇ ਹਨ, ਉਹ (ਈਹਾ) ਇਸ ਲੋਕ'ਚ, ਮਹਾਂ ਪਾਪਾਂ ਔਗੁਣਾਂ ਵਿਕਾਰਾਂ ਤੋਂ(ਮੁਕਤੁ) ਛੁੱਟਕਾਰ, ਵਾਹਿਗੁਰੂ ਜੀ ਦੇ(ਆਗੈ) ਸਨਮੁਖ, ਅੰਮ੍ਰਿਤ ਬ੍ਰਹਮਾਨੰਦ ਰਸ ਦਾ ਸਦਾ ਸੁਖੁ(ਪਾਵੈ) ਪਾਉਂਦਾ ਹੈ।॥ ੧॥ ਧੰਨ ਵਾਹਿਗੁਰੂ ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਹ ਹਰਿ॥ ਪਰਮ ਪੂਜਨੀਕ ਸਾਹਿਬ ਮਹੱਲੇ ਪੰਜਵੇਂ ਜੀ ਦੀ, ਇਸ ਪਰਮਪਵਿੱਤ੍ਰ ਪਰਮਪੂਜਨੀਕ ਉੱਚੀ ਹੂੰ ਉੱਚੀ ਅਵਸਥਾ'ਚ ਵਿਸਮਾਦ ਲੀਣਤਾ ਹੈ:- ਪ੍ਰਭ ਕੈ ਸਿਮਰਨਿ; ਅਨਹਦ ਝੁਨਕਾਰ॥ ਸੁਖੁ ਪ੍ਰਭ ਸਿਮਰਨ ਕਾ; ਅੰਤੁ ਨ ਪਾਰ॥) ਗੁਰਮੁਖਿ; ਰੋਮਿ ਰੋਮਿ ਹਰਿ ਧਿਆਵੈ॥) ਸਿਮਰੈ; ਧਰਤੀ ਅਰੁ ਆਕਾਸਾ॥ ਸਿਮਰਹਿ; ਚੰਦ ਸੂਰਜ ਗੁਣਤਾਸਾ॥ ਪਉਣ ਪਾਣੀ ਬੈਸੰਤਰ ਸਿਮਰਹਿ; ਸਿਮਰੈ ਸਗਲ ਉਪਾਰਜਨਾ॥ ਆਪ ਅਤਿਅੰਤ ਹੀ ਗਰੀਬੀ ਕਮਾ ਕੇ, ਸੰਸਾਰ ਨੂੰ ਗੁਰਬਾਣੀ ਬਖ਼ਸ਼ ਕੇ, ਸਭ ਨੂੰ ਸਦਾ ਲਈ ਗਰੀਬੀ ਬਖ਼ਸ਼ੀ ਹੈ। ਯਥਾ:- ਹਮ ਗਰੀਬ ਮਸਕੀਨ.ਪ੍ਰਭ ਤੇਰੇ; ਹਰਿ ਰਾਖੁ ਰਾਖੁ ਵਡ ਵਡਾ ਹੇ॥) ਬ੍ਰਹਮਗਿਆਨੀ.ਸਗਲ ਕੀ ਰੀਨਾ॥ ਆਤਮ ਰਸੁ; ਬ੍ਰਹਮਗਿਆਨੀ ਚੀਨਾ॥) ਸਾਧ ਕੀ ਸੋਭਾ; ਅਤਿ ਮਸਕੀਨੀ॥ ਸੰਤ ਵਡਾਈ; ਹਰਿ ਜਸੁ ਚੀਨੀ॥) ਬ੍ਰਹਮਗਿਆਨੀ ਕੈ; ਗਰੀਬੀ ਸਮਾਹਾ॥ ਬ੍ਰਹਮਗਿਆਨੀ. ਪਰਉਪਕਾਰ ਉਮਾਹਾ॥) ਮਿਟਿ ਗਏ ਬੈਰ; ਭਏ ਸਭ ਰੇਨ॥ ਅੰਮ੍ਰਿਤ ਨਾਮੁ; ਸਾਧਸੰਗਿ ਲੈਨ॥) ਮੋਹਿ ਗਰੀਬ ਕਉ; ਲੇਹੁ ਰਲਾਇ॥ ਨਾਨਕ; ਆਇ ਪਏ ਸਰਣਾਇ॥) ਅਪੁਨੇ ਠਾਕੁਰ ਕੀ; ਹਉ ਚੇਰੀ॥ ਚਰਨ ਗਹੇ.ਜਗਜੀਵਨ ਪ੍ਰਭ ਕੇ; ਹਉਮੈ ਮਾਰਿ ਨਿਬੇਰੀ॥

ਧਨਵੰਤਾ ਹੋਇ ਕਰਿ; ਗਰਬਾਵੈ॥ ਤ੍ਰਿਣ ਸਮਾਨਿ; ਕਛੁ ਸੰਗਿ ਨ ਜਾਵੈ॥ ਸਤਿਗੁਰੂ ਸਾਹਿਬਾਨ ਜੀ ਦੇ ਬਖ਼ਸ਼ੇ ਧਨ ਨੂੰ ਪ੍ਰਾਪਤ ਕਰਕੇ, (ਧਨਵੰਤਾ) ਧਨ ਵਾਲਾ ਹੋਇ ਕਰਿ ਕੇ, ਅਕ੍ਰਿਤਘਣ ਹੋ ਕੇ(ਗਰਬਾਵੈ) ਹੰਕਾਰ ਕਰੇ। ਇੱਕ(ਤ੍ਰਿਣ) ਕੱਖ ਦੇ(ਸਮਾਨਿ) ਬਰਾਬਰ, ਮਰਨ ਤੋਂ(ਕਛੁ) ਕੁੱਝ ਭੀ, ਸੰਗਿ (ਨ) ਨਹੀਂ(ਜਾਵੈ) ਜਾਵੇਗਾ, ਪਰ ਧਨ ਲਈ ਕੀਤੇ ਜ਼ੋਰ ਜ਼ੁਲਮ ਮਹਾਂ ਪਾਪ ਸਭ ਨਾਲ ਜਾਂਦੇ ਹਨ। ਯਥਾ:- ਕਬੀਰ.ਕਉਡੀ ਕਉਡੀ ਜੋਰਿ ਕੈ; ਜੋਰੇ ਲਾਖ ਕਰੋਰਿ॥ ਚਲਤੀ ਬਾਰ.ਨ ਕਛੁ ਮਿਲਿਓ; ਲਈ ਲੰਗੋਟੀ ਤੋਰਿ॥) ਸੰਗਿ ਨ ਚਾਲਸਿ; ਤੇਰੈ ਧਨਾ॥ ਤੂੰ ਕਿਆ ਲਪਟਾਵਹਿ; ਮੂਰਖ ਮਨਾ॥) ਪ੍ਰਾਨ ਗਏ; ਕਹੁ ਕਾਂ ਕੀ ਮਾਇਆ॥) ਨਾਂਗੇ ਆਵਨੁ.ਨਾਂਗੇ ਜਾਨਾ॥ ਕੋਇ ਨ ਰਹਿ ਹੈ;

ਰਾਜਾ ਰਾਨਾ॥) ਕਬੀਰ ਇਹੁ ਤਨੁ ਜਾਇਗਾ; ਸਕਹੁ ਤ.ਲੇਹੁ ਬਹੋਰਿ॥ ਨਾਂਗੇ ਪਾਵਹੁ ਤੇ ਗਏ; ਜਿਨ ਕੇ ਲਾਖ ਕਰੋਰਿ॥ ੨੭॥) ਮਾਇਆ ਸੰਚਿ.ਰਾਜੇ ਅਹੰਕਾਰੀ॥ ਮਾਇਆ.ਸਾਥਿ ਨ ਚਲੈ; ਪਿਆਰੀ॥ ਮਾਇਆ ਮਮਤਾ ਹੈ; ਬਹੁ ਰੰਗੀ॥ ਬਿਨੁ ਨਾਵੈ; ਕੋ ਸਾਥਿ ਨ ਸੰਗੀ॥ ੨॥) ਮਃ ੫॥ ਮਾਇਆ. ਸਾਥਿ ਨ ਚਲਈ; ਕਿਆ ਲਪਟਾਵਹਿ ਅੰਧ॥ ਗੁਰ ਕੇ ਚਰਣ ਧਿਆਇ ਤੂ; ਤੂਟਹਿ ਮਾਇਆ ਬੰਧ॥ ੨॥

ਬਹੁ ਲਸਕਰ ਮਾਨੁਖ ਊਪਰਿ; ਕਰੇ ਆਸ॥ ਪਲ ਭੀਤਰਿ; ਤਾ ਕਾ ਹੋਇ ਬਿਨਾਸ॥) ਕਿਨਹੀ ਕਹਿਆ ਬਾਹ ਬਹੁ ਭਾਈ॥ ਅਨੁਸਾਰ ਸਤਿਗੁਰੂ ਸਾਹਿਬਾਨ ਜੀ ਦੀਆਂ ਬਖ਼ਸ਼ੀਆਂ (ਬਹੁ) ਬਹੁਤੀਆਂ(ਲਸਕਰ) ਫ਼ੌਜਾਂ ਊਪਰਿ, ਮਾਨੁਖ ਝੂੱਠੀ ਆਸ ਕਰੇ, ਭਾਵ ਫ਼ੌਜਾਂ ਦਾ ਗੁਮਾਨ ਕਰਕੇ ਜ਼ੋਰ ਜ਼ੁਲਮ ਕਰੇ, (ਤਾ) ਤਿਸ ਹੰਕਾਰੀ(ਕਾ) ਦਾ, ਪਲ(ਭੀਤਰਿ) ਵਿੱਚ ਭਾਵ ਅਕਸ ਮਾਤ੍ਰ(ਬਿਨਾਸ) ਨਾਸ ਹੋਇ ਜਾਂਦਾ ਹੈ। ਯਥਾ:- ਮੇਰੀ ਮੇਰੀ ਕੈਰਉ ਕਰਤੇ; ਦੁਰਜੋਧਨ ਸੇ ਭਾਈ॥ ਬਾਰਹ ਜੋਜਨ ਛਤ੍ਰੁ ਚਲੈ ਥਾ; ਦੇਹੀ. ਗਿਰਝ ਨ ਖਾਈ॥ ੨॥ ਸਰਬ ਸੋੁਇਨ ਕੀ ਲੰਕਾ ਹੋਤੀ; ਰਾਵਨ ਸੇ ਅਧਿਕਾਈ॥ ਕਹਾ ਭਇਓ ਦਰਿ ਬਾਂਧੇ ਹਾਥੀ; ਖਿਨ ਮਹਿ ਭਈ ਪਰਾਈ॥) ਮਾਤੇ ਮਤੰਗ.ਜਰੇ ਜਰ ਸੰਗ; ਅਨੂਪ ਉਤੰਗ.ਸੁਰੰਗ ਸਵਾਰੇ॥ ਕੋਟ ਤੁਰੰਗ.ਕੁਰੰਗ ਸੇ ਕੂਦਤ; ਪਉਨ ਕੇ ਗਉਨ ਕਉ.ਜਾਤ ਨਿਵਾਰੇ॥ ਭਾਰੀ ਭੁਜਾਨ ਕੇ ਭੂਪ ਭਲੀ ਬਿਧਿ; ਨਿਆਵਤ ਸੀਸ.ਨ ਜਾਤ ਬਿਚਾਰੇ॥ ਏਤੇ ਭਏ.ਤੋ ਕਹਾ ਭਏ ਭੂਪਤ; ਅੰਤ ਕੌ.ਨਾਂਗੇ ਹੀ ਪਾਇ ਪਧਾਰੇ॥

ਸਭ ਤੇ; ਆਪ ਜਾਨੈ ਬਲਵੰਤੁ॥ ਖਿਨ ਮਹਿ; ਹੋਇ ਜਾਇ ਭਸਮੰਤੁ॥ ਸਤਿਗੁਰੂ ਸਾਹਿਬਾਨ ਜੀ ਤੋਂ ਬਲ ਪ੍ਰਾਪਤ ਕਰਕੇ, ਹਉ ਸੂਰਾ.ਪਰਧਾਨੁ ਹਉ; ਕੋ ਨਾਹੀ ਮੁਝਹਿ ਸਮਾਨੀ॥ ਅਨੁਸਾਰ ਜੇ ਆਪਣੇ ਆਪ ਨੂੰ ਸਭ ਤੇ(ਬਲਵੰਤੁ) ਬਲ ਵਾਲਾ, ਬਲੀ(ਜਾਨੈ) ਜਾਣੇ, ਭਾਵ ਆਪਣੇ ਬਲ ਦਾ ਗੁਮਾਨ ਕਰਕੇ, ਨਿਰਦੋਸ਼ ਜੀਆਂ ਨੂੰ ਦੁੱਖ ਦੇਵੇ, ਕਹੇ ਜਲੇ ਹਰਨਾਖਸ਼ ਥਲੇ ਹਰਨਾਖਸ਼ ਮੈਂ ਰੱਬ ਹਾਂ ਮੇਰਾ ਹੀ ਜਾਪ ਕਰੋ, ਤਾਂ ਖਿਨ(ਮਹਿ) 'ਚ ਹੀ, (ਭਸਮੰਤੁ) ਸੁਆਹ ਹੋਇ(ਜਾਇ) ਜਾਂਦਾ ਹੈ। ਯਥਾ:- ਕੀਨੀ ਰਖਿਆ.ਭਗਤ ਪ੍ਰਹਿਲਾਦੈ; ਹਰਨਾਖਸ ਨਖਹਿ ਬਿਦਾਰੇ॥) ਜੇ ਕੋ; ਬਹੁਤੁ ਕਰੇ ਅਹੰਕਾਰੁ॥ ਓਹੁ ਖਿਨ ਮਹਿ ਰੁਲਤਾ; ਖਾਕੂ ਨਾਲਿ॥ ੩॥) ਬਡੇ ਬਡੇ ਅਹੰਕਾਰੀਆ; ਨਾਨਕ.ਗਰਬਿ ਗਲੇ॥

ਕਿਸੈ ਨ ਬਦੈ; ਆਪਿ ਅਹੰਕਾਰੀ॥ ਧਰਮਰਾਇ; ਤਿਸੁ ਕਰੇ ਖੁਆਰੀ॥ ਜਿਹੜਾ ਨਿਗੁਰਾ ਸਾਕਤ ਬਦਮਾਸ਼ ਬੰਦਾ ਆਪਿ ਅਹੰਕਾਰੀ ਹੋ ਕੇ, ਪੁਲੀਸ ਬਜ਼ੁਰਗ ਪੂਰਨ ਸਤਿਗੁਰੂ.ਸਾਧੂ ਸੰਤ ਕਿਸੈ ਨੂੰ ਭੀ ਨ(ਬਦੈ) ਗਿਣੇ, ਭਾਵ ਕਿਸੇ ਦੀ ਭੀ ਪ੍ਰਵਾਹ ਨ ਕਰੇ, ਹੰਕਾਰ 'ਚ ਅੰਨ੍ਹਾ ਹੋ ਕੇ, ਡਾਕੇ ਜ਼ੋਰ ਜ਼ੁਲਮ ਕਤਲ ਕਰੇ, ਹੰਕਾਰ 'ਚ ਪੂਰੇ ਗੁਰੂ ਦਾ ਹੁਕਮ ਨ ਮੰਨੇ, ਧਰਮਰਾਇ ਸਖ਼ਤ ਸਜ਼ਾ ਦੇ ਕੇ, ਤਿਸੁ ਦੀ(ਖੁਆਰੀ) ਮਿੱਟੀ ਪਲੀਤ(ਕਰੇ) ਕਰਦਾ ਹੈ। ਯਥਾ:- ਕਰਿ ਅਹੰਕਾਰੁ; ਹੋਇ ਵਰਤਹਿ ਅੰਧ॥ ਜਮ ਕੀ ਜੇਵੜੀ; ਤੂ ਆਗੈ ਬੰਧ॥ ੧॥

ਗੁਰ ਪ੍ਰਸਾਦਿ; ਜਾ ਕਾ ਮਿਟੈ ਅਭਿਮਾਨੁ॥ ਸੋ ਜਨੁ ਨਾਨਕ; ਦਰਗਹ ਪਰਵਾਨੁ॥ ੨॥ ਗੁਰਸਬਦ ਅਕਾਲ ਸਰੂਪ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਫ਼ੁਰਮਾਉਂਦੇ ਹਨ:- ਜਿਸੁ ਗੁਰ ਪ੍ਰਸਾਦਿ; ਤੂਟੈ ਹਉ ਰੋਗੁ॥ ਅਨੁਸਾਰ(ਗੁਰ) ਪਰਮਪੂਜਨੀਕ ਸਤਿਗੁਰੂ ਸਾਹਿਬਾਨ ਜੀ ਦੀ, (ਗੁਰ) ਪ੍ਰਕਾਸ਼ ਹੀ ਪ੍ਰਕਾਸ਼ ਹੀ ਪ੍ਰਕਾਸ਼ ਵਿਆਪਕ ਭਰਪੂਰ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਨਾਲ, (ਜਾ) ਜਿਸ ਗੁਰਸੇਵਕ ਜੀ(ਕਾ) ਦਾ, ਤਨ ਮਨ ਜੋਬਨ ਵਿੱਦਿਆ ਧਨ ਬਲ ਫ਼ੌਜਾਂ ਆਦਿ ਸਭ ਤਰ੍ਹਾਂ ਦਾ(ਅਭਿਮਾਨੁ) ਹੰਕਾਰ(ਮਿਟੈ) ਮਿਟ ਜਾਂਦਾ ਹੈ, (ਸੋ) ਉਹ (ਜਨੁ) ਪਿਆਰੇ ਗੁਰਮੁਖਿ ਭਗਤ ਜੀ, (ਦਰਗਹ) ਕੋਟਿ ਬ੍ਰਹਮੰਡ ਦੀ ਰਚਨਾ, ਸਤਿਸੰਗਤਜੀ, ਸੱਚਖੰਡ'ਚ, (ਪਰਵਾਨੁ) ਕਬੂਲ ਮਨਜ਼ੂਰ ਹਨ॥ ੨॥ ਯਥਾ:- ਦਰਗਹ ਮਾਣੁ ਪਾਵਹਿ, ਪਤਿ ਸਿਉ ਜਾਵਹਿ; ਆਗੈ.ਦੂਖੁ ਨ ਲਾਗੈ॥) ਪਏ ਕਬੂਲੁ.ਖਸੰਮ ਨਾਲਿ; ਜਾਂ ਘਾਲ ਮਰਦੀ ਘਾਲੀ॥) ਜਿਥੈ ਓਹੁ ਜਾਇ.ਤਿਥੈ ਓਹੁ ਸੁਰਖਰੂ; ਓਸ ਕੈ ਮੁਹਿ ਡਿਠੈ.ਸਭ ਪਾਪੀ ਤਰਿਆ॥

ਕੋਟਿ ਕਰਮ ਕਰੈ; ਹਉ ਧਾਰੇ॥ ਸ੍ਰਮੁ ਪਾਵੈ; ਸਗਲੇ ਬਿਰਥਾਰੇ॥ ਬੱਚੇ ਪਾਲਣ, ਪਰਉਪਕਾਰ ਦੇ(ਕੋਟਿ) ਅਣਗਿਣਤ(ਕਰਮ) ਕੰਮ ਕਰੈ, ਉਨ੍ਹਾਂ ਦੀ(ਹਉ) ਹੰਗਤਾ(ਧਾਰੇ) ਕਰੇ। ਹਉ ਕਰਨੇ ਕਰਕੇ(ਸ੍ਰਮੁ) ਥਕਾਵਟ (ਪਾਵੈ) ਪਾਉਂਦਾ ਹੈ, (ਸਗਲੇ) ਸਾਰੇ ਹੀ(ਬਿਰਥਾਰੇ) ਬਿਰਥੇ ਜਾਂਦੇ ਹਨ। ਜਿਵੇਂ ਆਪਣੇ ਕੀਤੇ ਕਰਮਾਂ ਦੀ ਹੰਗਤਾ ਕਰਕੇ ਬਾਰ ੨ ਸੁਣਾਉਂਦਾ ਹੈ, ਉਸ ਦਾ ਫ਼ਲ ਹੰਗਤਾ ਦਾ ਅਭਿਆਸ, ਥਕਾਵਟ ਮਿਲਦਾ ਹੈ, ਜਿਸ ਕਰਕੇ ਮੰਜੇ'ਤੇ ਪੈ ਜਾਂਦਾ ਹੈ। ਆਪਣੇ ਕੰਮਾਂ ਨੂੰ ਜਨਾਉਣੇ ਕਰਕੇ ਕਲੇਸ਼ ਭੀ ਹੋ ਜਾਂਦਾ ਹੈ। ਹਰੇਕ ਪ੍ਰੇਮੀ ਇਨ੍ਹਾਂ ਦੋ ਤੁਕਾਂ ਦਾ ਸ਼ੁੱਧ ਉਚਾਰਨ ਪਕਾਵੇ, ਅਰਥ ਚੇਤੇ ਕਰਕੇ, ਘੱਟ ਤੋਂ ਘੱਟ ਲੱਖ ਵਾਰੀ ਅਭਿਆਸ ਕਰੇ। ਸਤਿਗੁਰੂ ਸਾਹਿਬ ਜੀ ਦੀ ਕ੍ਰਿਪਾ ਦੁਆਰਾ, ਹੰਗਤਾ ਥਕਾਵਟ ਰੋਗ ਤੋਂ ਬਚੇ।

ਅਨਿਕ ਤਪਸਿਆ; ਕਰੇ ਅਹੰਕਾਰ॥ ਨਰਕ ਸੁਰਗ; ਫਿਰਿ ਫਿਰਿ ਅਵਤਾਰ॥) ਨਿਮਖ ਨਿਮਖ ਕਰਿ; ਸਰੀਰੁ ਕਟਾਵੈ॥ ਤਉ ਭੀ; ਹਉਮੈ ਮੈਲੁ.ਨ ਜਾਵੈ॥) ਸਰੀਰੁ ਕਟਾਇ; ਹੋਮੈ ਕਰਿ ਰਾਤੀ॥ ਵਰਤ ਨੇਮ ਕਰੈ.ਬਹੁ ਭਾਤੀ॥ ਅਨੁਸਾਰ (ਅਨਿਕ) ਅਨੇਕ ਪ੍ਰਕਾਰ ਦੀ, ਕਠਨ ਤੋਂ ਕਠਨ ਤਪਸਿਆ ਕਰਕੇ, ਜੇ ਉਸ ਦਾ ਅਹੰਕਾਰ ਕਰੇ, ਕਿ ਮੈਂ ਬੜੀ ਹੀ ਕਠਨ ਤਪੱਸਿਆ ਕੀਤੀ ਹੈ। ਸ਼ੁਭ ਬਚਨ ਬੋਲਣ ਦੀ ਬਜਾਏ, ਸਰਾਪ ਦੇ ਕੇ ਸਾੜਦਾ ਰਹੇ। ਤਾਂ ਉਹ ਨਰਕ ਸੁਰਗ 'ਚ, (ਫਿਰਿ) ਮੁੜ(ਫਿਰਿ) ਮੁੜ, (ਅਵਤਾਰ) ਜਨਮ ਧਾਰੇਗਾ, ਭਾਵ ਹਉਮੈ ਕਰਤਿਆ; ਨਹ ਸੁਖੁ ਹੋਇ॥) ਹਉਮੈ ਦੀਰਘ ਰੋਗੁ ਹੈ;) ਵਾਦਿ ਅਹੰਕਾਰਿ; ਨਾਹੀ ਪ੍ਰਭ ਮੇਲਾ॥) ਅਹੰ ਅਹੰ ਅਹੈ ਅਵਰ; ਮੂੜ ਮੂੜ ਮੂੜ ਬਵਰਈ॥ ਅਨੁਸਾਰ ਨਿਗੁਰਾ ਅਹੰਕਾਰ ਕਰਕੇ, ਮਨਮੁਖਿ ਕਮਲਾ; ਰਗੜੈ ਲੁਝੈ॥) ਮਝ ਭਰਿ; ਦੁਖ ਬਦੁਖ॥ ਜੂਨਾਂ ਵੈਰ ਵਿਕਾਰ 'ਚ, ਦੁੱਖ ਹੀ ਦੁੱਖ ਭੋਗਦਾ ਹੈ। ਸਰੀਰ 'ਚ ਹੰਕਾਰ ਦੇ ਅਨੇਕ ਜਰਾਸੀਮ, ਬਿਮਾਰੀਆਂ ਕ੍ਰੋਧ ਵਿਕਾਰ, ਵਾਹਿਗੁਰੂ ਜੀ ਦੇ ਵਿਛੋੜੇ ਦਾ ਕਾਰਣ ਬਣਦੇ ਹਨ। ਜਿਸ ਕੀ ਬਸਤੁ; ਤਿਸੁ ਆਗੈ ਰਾਖੈ॥ ਪ੍ਰਭ ਕੀ ਆਗਿਆ; ਮਾਨੈ ਮਾਥੈ॥ ਉਸ ਤੇ ਚਉਗੁਨ; ਕਰੈ ਨਿਹਾਲੁ॥

ਨਾਨਕ ਸਾਹਿਬੁ; ਸਦਾ ਦਇਆਲੁ॥ ੨॥ ਅਨੁਸਾਰ ਸਭ ਕੁੱਝ ਗੁਰੂ ਜੀ ਨੂੰ ਅਰਪ ਕੇ, ਗੁਰੂ ਜੀ ਦੀ ਕ੍ਰਿਪਾ ਦਾ ਪਾਤਰ ਬਣੇ। ਗੁਰਪ੍ਰਸਾਦਿ ਹਉਮੈ ਤਿਆਗੇ, ਮੇਹਰਵਾਨ ਦਇਆਲ ਕ੍ਰਿਪਾਲ, ਮੈ ਕਾਮਣਿ; ਮੇਰਾ ਕੰਤੁ ਕਰਤਾਰੁ॥ ਪਿਆਰੇ ਕੰਤ ਵਾਹਿਗੁਰੂ ਜੀ ਨੂੰ ਪਾਵੇ। ਯਥਾ:- ਹਉਮੈ ਖੋਇ; ਕਰੇ ਸੀਗਾਰੁ॥ ਤਉ ਕਾਮਣਿ; ਸੇਜੈ ਰਵੈ ਭਤਾਰੁ॥

ਅਨਿਕ ਜਤਨ ਕਰਿ; ਆਤਮ ਨਹੀ ਦ੍ਰਵੈ॥ ਹਰਿ ਦਰਗਹ; ਕਹੁ ਕੈਸੇ ਗਵੈ॥ ਸ੍ਰੀਰ ਨੂੰ ਰੱਤੀ ੨ ਕੱਟ ਕੇ ਹਵਨ ਕਰਨ, ਵਰਤ ਰੱਖਣ, ਕਠਨ ਤਪੱਸਿਆ ਕਰਨ, ਸ੍ਰੀਰ ਦੀ ਧੋਤਾ ਮਾਂਜੀ ਕਰਨ ਦੇ(ਅਨਿਕ) ਅਨੇਕ ਜਤਨ ਕਰਨੇ(ਕਰਿ) ਕਰਕੇ, (ਆਤਮ) ਮਨ, ਨਹੀ(ਦ੍ਰਵੈ) ਢਲਦਾ ਭਾਵ ਖਿਮਾ ਸਹਿਜ ਨਿਮ੍ਰਤਾ ਗ੍ਰੀਬੀ ਸੰਤੋਖ ਨਿਰਵਿਕਾਰਤਾ ਨਿਰਵੈਰ ਪ੍ਰੇਮ ਗੁਣਾਂ ਸਹਿਤ, ਮੁਸਲਮਾਣੁ ਮੋਮ ਦਿਲਿ ਹੋਵੈ॥ ਵਾਂਗ ਮੋਮ ਨਹੀਂ ਹੁੰਦਾ। (ਹਰਿ) ਵਾਹਿਗੁਰੂ ਜੀ ਦੀ(ਦਰਗਹ) ਕੋਟਿ ਬ੍ਰਹਮੰਡ ਦੀ ਰਚਨਾ, ਸੱਚਖੰਡ ਸਤਿਸੰਗਤਜੀ, ਨਿਰਗੁਨ ਬ੍ਰਹਮ ਜੀ ’ਚ, (ਕਹੁ) ਦੱਸੋ(ਕੈਸੇ) ਕਿਵੇਂ(ਗਵੈ) ਪਹੁੰਚਣਾ ਹੋਵੇਗਾ?ਭਾਵ ਅੰਦਰ ਬਾਹਰ ਅਨੰਤ ਪ੍ਰਕਾਸ਼ ਹੀ ਪ੍ਰਕਾਸ਼ ਸਰੂਪ ਪੂਰਨ ਬ੍ਰਹਮ ਜੀ ’ਚ, ਮਨ ਬਾਣੀ ਸ੍ਰੀਰ ਕਰਕੇ ਲੀਣਤਾ ਕਿਵੇਂ ਹੋਵੇਗੀ?

ਆਪਸ ਕਉ; ਜੋ ਭਲਾ ਕਹਾਵੈ॥ ਤਿਸਹਿ ਭਲਾਈ; ਨਿਕਟਿ ਨ ਆਵੈ॥ (ਜੋ) ਜਿਹੜਾ ਭਗਤਹੀਣ ਖ਼ੁਦਗਰਜ਼ ਵਡਿਆਈ ਦਾ ਭੁੱਖਾ, ਆਪਣੀ ਵਡਿਆਈ ਆਪ ਕਰਕੇ, ਹੋਰਨਾਂ ਤੋਂ ਕਰਾ ਕੇ(ਆਪਸ) ਆਪਣੇ ਆਪ(ਕਉ) ਨੂੰ(ਭਲਾ) ਨੇਕ ਸਾਊ (ਕਹਾਵੈ) ਕਹਾਉਂਦਾ ਹੈ, (ਤਿਸਹਿ) ਤਿਸ ਦੇ(ਭਲਾਈ) ਨੇਕੀ (ਨਿਕਟਿ) ਨੇੜੇ(ਨ) ਨਹੀਂ(ਆਵੈ) ਆਉਂਦੀ, ਕਿਉਂ ਜੋ, ਆਪਣੀ ਵਡਿਆਈ ਕਰਨ ਨਾਲ, ਨੇਕੀ ਕਰਨ ਦੀ ਇੱਛਾ ਖ਼ਤਮ ਹੋ ਜਾਂਦੀ ਹੈ। ਵੱਡਾ ਕਹਾਉਣ ਵਾਲੇ ਨੂੰ ਵਡਿਆਈ ਹੀ ਖਾ ਜਾਂਦੀ ਹੈ। ਯਥਾ:- ਜੇ ਕੋ ਵਡਾ ਕਹਾਇ; ਵਡਾਈ ਖਾਵੈ॥) ਮੋਟਾ ਨਾਉ ਧਰਾਈਐ; ਗਲਿ ਅਉਗਣ ਭਾਰਾ॥ ਇਸ ਦੋਸ਼ ਦੀ ਨਿਵਿਰਤੀ ਲਈ ਗੁਰੂ ਮਰਯਾਦਾ ਅਨੁਸਾਰ ਆਪਣੇ ਆਪ ਨੂੰ, ਦਾਸਨ ਦਾਸ ਗ਼ੀਬ ਕੂਕਰ ਇੱਕ ਬਚਨ ਬੋਲਣਾ, ਜੇ ਕੋ ਜੀਉ ਕਹੈ ਓਨਾ ਕਉ; ਜਮ ਕੀ ਤਲਬ ਨ ਹੋਈ॥) ਕੋਮਲ ਬਾਣੀ; ਸਭ ਕਉ ਸੰਤੋਖੈ॥ ਅਨੁਸਾਰ ਦੂਜੇ ਨੂੰ ਸਤਿਕਾਰ ਨਾਲ ਜੀ ਬਹੁ ਵਚਨ ਖ਼ੂਬ ਮਿੱਠਾ ਪਿਆਰਾ ਜੀ ਜੀ ਬੋਲਣਾ, ਪਿਆਰੇ ਪ੍ਰੀਤਮ ਵਾਹਿਗੁਰੂ ਜੀ ਦੀ ਪ੍ਰਾਪਤੀ ਹੈ। ਯਥਾ:- ਸਹਜਿ ਸੰਤੋਖਿ ਸੀਗਾਰੀਆ; ਮਿਠਾ ਬੋਲਣੀ॥ ਪਿਰੁ ਰੀਸਾਲੂ ਤਾ ਮਿਲੈ; ਜਾ ਗੁਰ ਕਾ ਸਬਦੁ ਸੁਣੀ॥) ਬਲਿਹਾਰੀ ਤਿਨ੍ਹਾਂ ਗੁਰਸਿੱਖਾਂ; ਗੁਰਮਤਿ ਬੋਲ ਬੋਲਦੇ ਮਿਠਾ॥) ਗੁਰਮੁਖਿ ਸਦਾ ਸੋਹਾਗਣੀ; ਪਿਰੁ ਰਾਖਿਆ ਉਰ ਧਾਰਿ॥ ਮਿਠਾ ਬੋਲਹਿ ਨਿਵਿ ਚਲਹਿ; ਸੇਜੈ ਰਵੈ ਭਤਾਰੁ॥ ਸੋਭਾਵੰਤੀ ਸੋਹਾਗਣੀ; ਜਿਨ ਗੁਰ ਕਾ ਹੇਤੁ ਅਪਾਰੁ॥

ਪ੍ਰੇਮ ਬਿਨੈ:- ਨਿਗੁਰਾ ਚੋਰੀ ਮਾੜੇ ਕਰਮ ਕਰਕੇ, ਆਪਣੇ ਔਗੁਣ ਲੁਕੋਣ ਲਈ ਆਪਣੀ ਸਿਫ਼ਤ ਆਪ ਕਰਦਾ ਹੈ। ਇਹ ਬਹੁਤ ਵੱਡਾ ਦੋਸ਼ ਹੈ। ਇਸ ਦੋਸ਼ ਦੀ ਨਿਵਿਰਤੀ ਲਈ, ਗੁਰੂ ਵਾਲਾ ਬਣ ਕੇ, ਹੇਠਲੀਆਂ ਤੁਕਾਂ ਦਾ ਘੱਟ ਤੋਂ ਘੱਟ ਲੱਖ ਵਾਰੀ ਅਭਿਆਸ ਕਰਕੇ, ਆਪਣੀ ਵਡਿਆਈ ਕਰਨ ਦੀ ਬਜਾਏ, ਗੁਰੂ ਪ੍ਰਮੇਸਰ ਜੀ ਦੀ ਵਡਿਆਈ ਕਰਨੇ ਕਰਕੇ ਅਸੰਖ ਪੁੰਨ ਸੁਖ ਫ਼ਲ ਹਨ। ਯਥਾ:- ਤੁਧੁ

ਆਗੈ ਅਰਦਾਸਿ ਹਮਾਰੀ; ਜੀਉ ਪਿੰਡੁ ਸਭੁ ਤੇਰਾ॥ ਕਹੁ ਨਾਨਕ.ਸਭ ਤੇਰੀ ਵਡਿਆਈ; ਕੋਈ.ਨਾਉ ਨ ਜਾਣੈ ਮੇਰਾ॥) ਨਾਨਕ.ਦੁਨੀਆ ਕੀਆਂ ਵਡਿਆਈਆਂ; ਅਗੀ ਸੇਤੀ ਜਾਲਿ॥ ਏਨੀ ਜਲੀਈਂ. ਨਾਮੁ ਵਿਸਾਰਿਆ; ਇਕ.ਨ ਚਲੀਆ ਨਾਲਿ॥) ਦੁਨੀਆ ਕੀਆ ਵਡਿਆਈਆ; ਕਵਨੈ ਆਵਹਿ ਕਾਮਿ॥ ਮਾਇਆ ਕਾ ਰੰਗੁ ਸਭੁ ਫਿਕਾ; ਜਾਤੋ ਬਿਨਸਿ ਨਿਦਾਨਿ॥ ਜਾ ਕੈ ਹਿਰਦੈ ਹਰਿ ਵਸੈ; ਸੋ ਪੂਰਾ ਪਰਧਾਨੁ॥) ਲੋਕਨ ਕੀਆ ਵਡਿਆਈਆ; ਬੈਸੰਤਰਿ ਪਾਗਉ॥ ਜਿਉ ਮਿਲੈ ਪਿਆਰਾ ਆਪਨਾ; ਤੇ ਬੋਲ ਕਰਾਗਉ॥

ਸਰਬ ਕੀ ਰੇਨ; ਜਾ ਕਾ ਮਨੁ ਹੋਇ॥ ਕਹੁ ਨਾਨਕ; ਤਾ ਕੀ ਨਿਰਮਲ ਸੋਇ॥ ੩॥) ਅਨਤ ਕਲਾ ਹੋਇ; ਠਾਕੁਰੁ ਚੜਿਆ॥ ਸਤਿਗੁਰੂ ਨਾਨਕ ਦੇਵ, ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖੵ ਹਰਿ॥ ਪਰਮ ਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ ਗ੍ਰੀਬੀ ਦਾ ਉਪਦੇਸ਼ (ਕਹੁ) ਫ਼ੁਮਾਉਂਦੇ ਹਨ:- ਅਨੰਤ ਸ਼ੁਭ ਕਾਰਜ ਕਰਕੇ, ਆਪਣੀ ਵਡਿਆਈ ਹੰਗਤਾ ਦੇ ਤਿਆਗੀ, ਗੁਰੂ ਪ੍ਰੇਮ 'ਚ ਢਲੇ ਮਨ ਵਾਲੇ, (ਜਾ) ਜਿਸ ਪ੍ਰੇਮੀ ਗੁਰਸੇਵਕ ਜੀ ਕਾ ਮਨੁ, ਗੁਰ ਪ੍ਰਸਾਦਿ(ਸਰਬ) ਸਾਰਿਆਂ(ਕੀ) ਦੀ(ਰੇਨ) ਚਰਨ-ਧੂੜ ਹੋਇ ਜਾਂਦਾ ਹੈ, (ਤਾ) ਤਿਸ(ਕੀ) ਦੀ(ਸੋਇ) ਸੋਭਾ, (ਨਿਰਮਲ) ਉੱਜਲ ਸੇ ਉੱਜਲ ਅਤਿਅੰਤ ਹੀ ਉੱਜਲ ਹੋ ਜਾਂਦੀ ਹੈ॥ ੩॥ ਯਥਾ:- ਜਬ ਇਹੁ; ਹੂਆ ਸਗਲ ਕੀ ਰੀਨਾ॥ ਤਾ ਤੇ ਰਮਈਆ; ਘਟਿ ਘਟਿ ਚੀਨਾ॥) ਜਾ ਕਾ ਮਨੁ; ਹੋਇ ਸਗਲ ਕੀ ਰੀਨਾ॥ ਹਰਿ ਹਰਿ ਨਾਮੁ; ਤਿਨਿ ਘਟਿ ਘਟਿ ਚੀਨਾ॥) ਸਰਬ ਕੀ ਰੇਣ; ਹੋਵੀਜੈ॥ ਆਪੁ ਮਿਟਾਇ; ਮਿਲੀਜੈ॥

ਜਬ ਲਗੁ ਜਾਨੈ; ਮੁਝ ਤੇ ਕਛੁ ਹੋਇ॥ ਤਬ ਇਸ ਕਉ; ਸੁਖੁ ਨਾਹੀ ਕੋਇ॥ ਨਿਗੁਰਾ ਹੰਕਾਰੀ ਜੀਵ ਹੰਗਤਾ ਕਰਕੇ, (ਜਬ) ਜਦੋਂ(ਲਗੁ) ਤੱਕ, ਇਹ(ਜਾਨੈ) ਜਾਣਦਾ ਹੈ, ਕਿ ਜੋ ਕਛੁ ਭੀ ਹੋਇ ਰਿਹਾ ਹੈ, ਓਹੁ ਮੁਝ ਤੇ ਹੀ ਹੋ ਰਿਹਾ ਹੈ, ਭਾਵ ਵਾਹਿਗੁਰੂ ਜੀ ਨੂੰ ਭੁੱਲ ਕੇ, ਆਪਣੇ ਆਪ ਨੂੰ ਕਰਤਾ ਥਾਪਦਾ ਹੈ, (ਤਬ) ਤਦੋਂ ਤੱਕ ਇਸ(ਕਉ) ਨੂੰ ਕੋਇ ਭੀ ਸੁਖੁ ਨਾਹੀ ਹੈ, ਕਿਉਂ ਜੋ, ਹਰਨਾਖਸ਼ ਵਾਂਗ ਆਪਣੇ ਆਪ ਨੂੰ ਥਾਪ ਕੇ ਕਹਿੰਦਾ ਹੈ, "ਜਲੇ ਹਰਣਾਖਸ਼ ਥਲੇ ਹਰਣਾਖਸ਼, ਮੈਂ ਰੱਬ ਹਾਂ ਮੇਰਾ ਹੀ ਜਾਪ ਧਿਆਨ ਕਰੋ। "ਯਥਾ:- ਮੇਰੋ ਈ ਧਯਾਨ.ਧਰੋ ਨਿਸ ਬਾਸੁਰ; ਭੂਲ ਕੈ.ਅਉਰ ਕੋ ਨਾਮੁ ਨ ਲੀਜੈ॥ ਦੀਨੇ ਕੋ ਨਾਮੁ ਸੁਨੈ.ਭਜਿ ਰਾਤਹਿ; ਲੀਨੇ ਬਿਨਾ.ਨਹਿ ਨੈਕੁ ਪ੍ਰਸੀਜੈ॥ ਹੰਕਾਰ ਨਾਲ ਬਕਦਾ ਹੈ, "ਮੈਂ ਜਾਨੋ ਮਾਰ ਦਿਆਂਗਾ!"ਆਦਿ। ਯਥਾ:- ਮਹਾ ਬਚਿਤ੍ਰ ਸੁੰਦਰ ਆਖਾੜੇ; ਰਣ ਮਹਿ ਜਿਤੇ ਪਵਾੜੇ॥ ਹਉ ਮਾਰਉ.ਹਉ ਬੰਧਉ ਛੋਡਉ; ਮੁਖ ਤੇ ਏਵ ਬਬਾੜੇ॥) ਹਉ ਬੰਧਉ; ਹਉ ਸਾਧਉ ਬੈਰੁ॥ ਹਮਰੀ ਭੂਮਿ; ਕਉਣੁ ਘਾਲੈ ਪੈਰੁ॥

ਜਬ ਇਹ ਜਾਨੈ; ਮੈ ਕਿਛੁ ਕਰਤਾ॥ ਤਬ ਲਗੁ; ਗਰਭ ਜੋਨਿ ਮਹਿ ਫਿਰਤਾ॥ ਕਰਤਾ ਹੋਇ ਜਨਾਵੈ॥ ਅਨੁਸਾਰ ਆਪਣੇ ਆਪ ਨੂੰ ਰੱਬ ਜਣਾਉਂਦਿਆਂ, (ਜਬ) ਜਦੋਂ ਇਹ(ਜਾਨੈ) ਜਾਣਦਾ ਹੈ, ਕਿ ਮੈ (ਕਰਤਾ) ਰੱਬ ਸਭ ਕਿਛੁ ਹਾਂ, ਭਾਵ ਜੋ ਕੁੱਝ ਭੀ ਕਰਦਾ ਹੈ, ਆਪਣੇ ਆਪ ਨੂੰ ਰੱਬ ਮੰਨ ਕੇ, ਹੰਗਤਾ ਸਹਿਤ ਹੀ ਕਰਦਾ ਹੈ। (ਤਬ) ਤਦੋਂ(ਲਗੁ) ਤੱਕ, ਇਹ ਮਾਤਾ ਜੀ ਦੇ(ਗਰਭ) ਪੇਟ 'ਚ, ਮੁਖੁ

ਤਲੈ ਪੈਰ ਉਪਰੇ; ਵਸੰਦੋ ਕੁਹਥੜੈ ਥਾਇ॥ ਅਨੁਸਾਰ ਪੁੱਠਾ ਲਮਕਦਿਆਂ(ਜੋਨਿ) ਜੂਨਾਂ(ਮਹਿ) 'ਚ (ਫਿਰਤਾ) ਫਿਰਦਾ, ਮਝ ਭਰਿ ਦੁਖ ਬਦੁਖ॥ ਅਨੁਸਾਰ ਦੁੱਖ ਹੀ ਦੁਖ ਭੋਗਦਾ ਹੈ। ਯਥਾ:- ਕਬਹੂ ਕੀਟ ਹਸਤਿ; ਪਤੰਗ ਹੋਇ ਜੀਆ॥ ਅਨਿਕ ਜੋਨਿ; ਭਰਮੈ ਭਰਮੀਆ॥) ਕਈ ਜਨਮ; ਭਏ ਕੀਟ ਪਤੰਗਾ॥ ਕਈ ਜਨਮ; ਗਜ ਮੀਨ ਕੁਰੰਗਾ॥ ਕਈ ਜਨਮ; ਪੰਖੀ ਸਰਪ ਹੋਇਓ॥ ਕਈ ਜਨਮ; ਹੈਵਰ ਬ੍ਰਿਖ ਜੋਇਓ॥) ਜਮਿ ਜਮਿ ਮਰੈ; ਮਰੈ ਫਿਰਿ ਜੰਮੈ॥ ਬਹੁਤੁ ਸਜਾਇ; ਪਇਆ ਦੇਸਿ ਲੰਮੈ॥

ਜਬ ਧਾਰੈ; ਕੋਊ ਬੈਰੀ ਮੀਤੁ॥ ਤਬ ਲਗੁ; ਨਿਹਚਲੁ ਨਾਹੀ ਚੀਤੁ॥) ਅਹੰ ਅਹੰ ਅਹੈ ਅਵਰ; ਮੂੜ ਮੂੜ ਮੂੜ ਬਵਰਈ॥ ਅਨੁਸਾਰ ਮੂਰਖ ਕਮਲ਼ਾ ਹੰਕਾਰੀ(ਜਬ) ਜਦੋਂ ਆਪਣੇ ਦਿਲ 'ਚ, (ਕੋਊ) ਕਿਸੇ ਨੂੰ ਬੈਰੀ, ਕਿਸੇ ਨੂੰ(ਮੀਤੁ) ਮਿੱਤ੍ਰ (ਧਾਰੈ) ਧਾਰਦਾ ਹੈ, ਜੇ ਮਿੱਤ੍ਰ ਜ਼ੁਲਮ ਕਤਲ ਕਰੇ ਤਾਂ ਭੀ ਉਸ ਦਾ ਪੱਖ ਕਰਦਾ ਹੈ। ਵੈਰੀ ਨਾਲ ਵੈਰ ਚਿਤਵ ਕੇ, ਉਸ ਨੂੰ ਬੁਰਾ ਕਹਿੰਦਾ ਹੈ। ਆਪਣੇ ਦਿਲ'ਚ, ਉਸ ਨੂੰ ਮਾਰਨ ਦੀ ਚਿਤਵਣੀ ਕਰਦਾ ਹੈ, ਸ੍ਰੀਰ ਕਰਕੇ ਭੀ ਮਾਰਦਾ ਮਰਾਉਂਦਾ ਹੈ, (ਤਬ) ਤਦੋਂ(ਲਗੁ) ਤੱਕ, ਇਸ ਦਾ ਚੀਤੁ(ਨਿਹਚਲੁ) ਅਚੱਲ ਨਾਹੀ ਹੈ। ਵਾ(ਨਿਹਚਲੁ) ਅਚੱਲ ਬ੍ਰਹਮ ਜੀ ਦੇ ਚੀਤੁ 'ਚ, ਨਾਹੀ ਵਸਦਾ। ਵਾ ਤਬ ਲਗੁ ਨਿਹਚਲੁ ਬ੍ਰਹਮ ਜੀ, ਇਸ ਦੇ ਚੀਤੁ 'ਚ, ਨਾਹੀ ਹਨ। ਯਥਾ:- ਅੰਦਰੁ ਖਾਲੀ.ਪ੍ਰੇਮ ਬਿਨੁ; ਢਹਿ ਢੇਰੀ.ਤਨੁ ਛਾਰੁ॥

ਪ੍ਰੇਮ'ਚ ਲੀਣ ਸਨਿਗਧ ਸ਼ੁਭ ਸਿੱਖਿਆ:- ਨਿਰਵੈਰ ਸਤਿਗੁਰੂ ਸਾਹਿਬਾਨ ਜੀ ਦੀ ਸ਼ਹੀਦੀ ਜਪ ੨ ਕੇ, ਧਿਆਨ ਧਾਰਦਿਆਂ ਨਿਮਖ ੨ ਨਮਸਕਾਰਦਿਆਂ, ਬੈਰੀ ਮਿੱਤ੍ਰ ਸੁਭਾਅ ਤਿਆਗ ਕੇ, ਗੁਰਤਾ ਬਿਰਾਜਮਾਨ ਗੁਰੂ ਪ੍ਰਮੇਸਰ ਜੀ ਨਾਲ ਜੁੜਨਾ ਜੋੜਨਾ ਹੈ। ਗੁਰਬਾਣੀ ਪੜ੍ਹੇ ਵੀਚਾਰੇ, ਪ੍ਰੈਕਟੀਕਲ ਰੂਪ ਦੇਵੇ। ਇਸ ਲਈ ਇਨ੍ਹਾਂ ਤੁਕਾਂ ਦਾ ਘੱਟ ਤੋਂ ਘੱਟ, ਲੱਖ ਵਾਰੀ ਅਭਿਆਸ ਕਰੇ। ਧੰਨ ਬਾਬੇ ਘਨਈਏ ਜੀ ਨੇ, ਵੈਰੀ ਮਿੱਤ੍ਰ ਸੁਭਾਅ ਤਿਆਗ ਕੇ, ਸਤਿਗੁਰੂ ਸਾਹਿਬ ਜੀ ਦੀਆਂ ਲੱਖਾਂ ਖ਼ੁਸ਼ੀਆਂ ਪ੍ਰਾਪਤ ਕੀਤੀਆਂ।

ਜਬ ਲਗੁ; ਮੋਹ ਮਗਨ ਸੰਗਿ ਮਾਇ॥ ਤਬ ਲਗੁ; ਧਰਮਰਾਇ ਦੇਇ ਸਜਾਇ॥) ਮੋਹ ਮਗਨ ਮਹਿ; ਰਹਿਆ ਬਿਆਪੇ॥ ਅਤਿ ਤ੍ਰਿਸਨਾ; ਕਬਹੂ ਨਹੀ ਧ੍ਰਾਪੇ॥) ਪਲਚਿ ਪਲਚਿ ਸਗਲੀ ਮੁਈ; ਝੂਠੈ ਧੰਧੈ ਮੋਹੁ॥ ਇਕ ਸੁ ਹਰਿ ਕੇ ਨਾਮ ਬਿਨੁ; ਅਗੈ ਲਈਅਹਿ ਖੋਹਿ॥) ਮਾਇਆ ਮੋਹਿ; ਕੜੇ ਕੜਿ ਪਚਿਆ॥ ਬਿਨੁ ਨਾਵੈ; ਭ੍ਰਮਿ ਭ੍ਰਮਿ ਭ੍ਰਮਿ ਖਪਿਆ॥ ੧॥) ਅਨੁਸਾਰ ਤ੍ਰਿਸ਼ਨਾ ਮੋਹ ਸੁਆਦ ਕਰਕੇ (ਜਬ) ਜਦੋਂ(ਲਗੁ) ਤੱਕ, ਇਹ ਨਿਗੁਰਾ ਜੀਵ, ਮਾਇਆ ਮਮਤਾ ਹੈ ਬਹੁ ਰੰਗੀ॥ ਅਨੁਸਾਰ ਬਹੁ ਰੰਗੀ(ਮਾਇ) ਮਾਇਆ ਮੋਹ ਸੰਗਿ (ਮਗਨ) ਮਸਤ, ਲੀਣ ਹੋ ਰਿਹਾ ਹੈ, (ਤਬ) ਤਦੋਂ(ਲਗੁ) ਤੱਕ, ਧਰਮਰਾਇ ਜੀ ਸਖ਼ਤ ਸਜਾਇ(ਦੇਇ) ਦਿੰਦੇ ਹਨ। ਯਥਾ:- ਪਾਪੀ ਕਰਮ ਕਮਾਵਦੇ; ਕਰਦੇ ਹਾਏ ਹਾਇ॥ ਨਾਨਕ.ਜਿਉ ਮਥਨਿ ਮਾਧਾਣੀਆ; ਤਿਉ ਮਥੇ ਧ੍ਰਮਰਾਇ॥ ੯॥) ਪਉੜੀ ੫॥ ਲੈ ਫਾਹੇ.ਰਾਤੀ ਤੁਰਹਿ; ਪ੍ਰਭੁ ਜਾਣੈ ਪ੍ਰਾਣੀ॥ ਤਕਹਿ ਨਾਰਿ ਪਰਾਈਆ; ਲੁਕਿ ਅੰਦਰਿ ਠਾਣੀ॥ ਸੰਨ੍ਹੀ ਦੇਨਿ.ਵਿਖੰਮ ਥਾਇ; ਮਿਠਾ ਮਦੁ ਮਾਣੀ॥ ਕਰਮੀ ਆਪੋ ਆਪਣੀ; ਆਪੇ ਪਛੁਤਾਣੀ॥ ਅਜਰਾਈਲੁ

ਫਰੇਸਤਾ; ਤਿਲ ਪੀੜੇ ਘਾਣੀ॥) ਮਾਇਆ ਰੰਗ ਬਿਰੰਗ.ਕਰਤ ਭ੍ਰਮ; ਮੋਹ ਕੈ ਕੂਪਿ.ਗੁਬਾਰਿ ਪਰਿਓ ਹੈ॥ ਏਤਾ ਗਬੁ, ਅਕਾਸਿ ਨ ਮਾਵਤ; ਬਿਸਟਾ ਅਸ੍ਤ ਕ੍ਰਿਮਿ ਉਦਰੁ ਭਰਿਓ ਹੈ॥

ਪ੍ਰਭ ਕਿਰਪਾ ਤੇ; ਬੰਧਨ ਤੂਟੈ॥ ਗੁਰ ਪ੍ਰਸਾਦਿ; ਨਾਨਕ.ਹਉ ਛੂਟੈ॥ ੪॥ ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਤਿਗੁਰੂ ਮਹੱਲਾ ੫ ਜੀ ਫ਼ੁਰਮਾ ਰਹੇ ਹਨ:- (ਗੁਰ) ਸਤਿਗੁਰੂ ਵਾਹਿਗੁਰੂ ਸਾਹਿਬ ਜੀ ਦੀ, (ਗੁਰ) ਪ੍ਰਕਾਸ਼ ਹੀ ਪ੍ਰਕਾਸ਼ ਵਿਆਪਕ ਭਰਪੂਰ ਅਨਤ ਕਲਾਵਾਨ ਸ਼ੁਭ ਸੱਚੀ ਵਿਸਮਾਦ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਨਾਲ, (ਹਉ) ਹੰਗਤਾ(ਛੂਟੈ) ਛੁੱਟ ਜਾਂਦੀ ਹੈ। ਹੰਗਤਾ ਛੁੱਟਣੇ ਕਰਕੇ(ਪ੍ਰਭ) ਵਾਹਿਗੁਰੂ ਸਤਿਗੁਰੂ ਸਾਹਿਬ ਜੀ ਦੀ ਕਿਰਪਾ(ਤੇ) ਤੋਂ, ਆਪਣੇ ਆਪ ਨੂੰ ਕਰਤਾ ਮੰਨਣ, ਜੂਨਾਂ'ਚ ਪੈਣ, ਦਿਲ'ਚ ਵੈਰੀ ਮਿੱਤ੍ਰ ਧਾਰਨ, ਮਾਇਆ'ਚ ਮਸਤ ਹੋਣ, ਧਰਮਰਾਇ ਦੀ ਸਜ਼ਾ ਦੇ ਬੰਧਨ(ਤੂਟੈ) ਤੁੱਟ ਜਾਂਦੇ ਹਨ॥ ੪॥ ਯਥਾ:- ਪ੍ਰਭੁ ਕਿਰਪਾ ਤੇ; ਬੰਧਨ ਛੁਟੈ॥ ਤਉ ਕਿਰਪਾ ਤੇ; ਹਉਮੈ ਤੁਟੈ॥

ਸਹਸ ਖਟੇ; ਲਖ ਕਉ ਉਠਿ ਧਾਵੈ॥ ਤ੍ਰਿਪਤਿ ਨ ਆਵੈ; ਮਾਇਆ ਪਾਛੈ ਪਾਵੈ॥ ਅਨਿਕ ਭੋਗ; ਬਿਖਿਆ ਕੇ ਕਰੈ॥ ਨਹ ਤ੍ਰਿਪਤਾਵੈ; ਖਪਿ ਖਪਿ ਮਰੈ॥ ਬਿਨਾ ਸੰਤੋਖ; ਨਹੀ ਕੋਊ ਰਾਜੈ॥ ਸੁਪਨ ਮਨੋਰਥ; ਬ੍ਰਿਥੇ ਸਭ ਕਾਜੈ॥ ਨਾਮ ਰੰਗਿ; ਸਰਬ ਸੁਖੁ ਹੋਇ॥ ਬਡਭਾਗੀ; ਕਿਸੈ ਪਰਾਪਤਿ ਹੋਇ॥ ਕਰਨ ਕਰਾਵਨ; ਆਪੇ ਆਪਿ॥ ਸਦਾ ਸਦਾ; ਨਾਨਕ ਹਰਿ ਜਾਪਿ॥ ੫॥ ਸਹਸ ਖਟੇ; ਲਖ ਕਉ ਉਠਿ ਧਾਵੈ॥ ਤ੍ਰਿਪਤਿ ਨ ਆਵੈ; ਮਾਇਆ ਪਾਛੈ ਪਾਵੈ॥) ਭੂਲਿਓ ਮਨੁ; ਮਾਇਆ ਉਰਝਾਇਓ॥ ਜੋ ਜੋ ਕਰਮ ਕੀਓ ਲਾਲਚ ਲਗਿ; ਤਿਹ ਤਿਹ ਆਪੁ ਬੰਧਾਇਓ॥) ਮਾਇਆ ਬਿਆਪਤ; ਬਹੁ ਪਰਕਾਰੀ॥) ਸੋ ਸੰਚੈ; ਜੋ ਹੋਛੀ ਬਾਤ॥ ਮਾਇਆ ਮੋਹਿਆ; ਟੇਢਉ ਜਾਤ॥ ਅਨੁਸਾਰ ਮਾਇਆ ਮੋਹਿਆ ਲਾਲਚੀ ਸਾਕਤ, (ਸਹਸ) ਹਜ਼ਾਰਾਂ ਲੱਖਾਂ ਰੁਪਏ ਲਾਲ ਪਦਾਰਥ(ਖਟੇ) ਖੱਟਦਾ ਹੈ। (ਲਖ) ਲੱਖਾਂ ਹਜ਼ਾਰਾਂ(ਕਉ) ਨੂੰ ਪ੍ਰਾਪਤ ਕਰਨ ਲਈ, ਉਠਿ ਕੇ(ਧਾਵੈ) ਦੌੜਦਾ ਹੈ। ਡਾਕੇ ਕਤਲ ਕਰਦਾ ਹੈ, ਦੂਜਿਆਂ ਦੇਸ਼ਾਂ'ਤੇ ਹਮਲੇ ਕਰਦਾ ਹੈ। ਬੇਅੰਤ ਜੀਆਂ ਨੂੰ ਮਾਰਦਾ ਦੁੱਖ ਦਿੰਦਾ ਹੈ, ਸਮੁੰਦ੍ਰਾਂ ਪਹਾੜਾਂ ਅਕਾਸ਼ ਪਤਾਲ ਦੇਸ਼ਾਂ ਪ੍ਰਦੇਸ਼ਾਂ 'ਚ ਮਾਇਆ ਖੋਜਦਾ ਹੈ। ਪਾਪਾ ਬਾਝਹੁ ਹੋਵੈ ਨਾਹੀ; ਮੁਇਆ.ਸਾਥਿ ਨ ਜਾਈ॥ ਅਨੁਸਾਰ ਜੀਆਂ ਦੇ ਗਲ਼ ਵੱਢ ਕੇ, ਮਾਇਆ ਹੋਈ ਨਾਗਨੀ; ਜਗਤਿ ਰਹੀ ਲਪਟਾਇ॥ ਅਨੁਸਾਰ ਭਾਵੇਂ ਮਾਇਆ ਨਾਗਣੀ ਨੂੰ, (ਪਾਛੈ) ਪਿੱਛੇ(ਪਾਵੈ) ਪਾਉਂਦਾ ਭਾਵ ਜਮ੍ਹਾਂ ਕਰਦਾ ਹੈ, ਫਿਰ ਭੀ(ਤ੍ਰਿਪਤਿ) ਰੱਜ(ਨ) ਨਹੀਂ(ਆਵੈ) ਆਉਂਦਾ, ਕਿਉਂ ਜੋ ਕੁੱਤੇ ਦੇ ਹਲ਼ਕਣ ਵਾਂਗ, ਲੋਭ ਦੀ ਲਹਿਰ'ਚ ਹਲ਼ਕਿਆ ਹੈ। ਯਥਾ:- ਲੋਭ ਲਹਰਿ ਸਭੁ ਸੁਆਨੁ ਹਲਕੁ ਹੈ; ਹਲਕਿਓ ਸਭਹਿ ਬਿਗਾਰੇ॥) ਲਿੰਉ ਲਿੰਉ ਕਰਤ; ਫਿਰੈ ਸਭੁ ਲੋਗੁ॥ ਤਾ ਕਾਰਣਿ; ਬਿਆਪੈ ਬਹੁ ਸੋਗੁ॥) ਮਾਇਆ.ਮਨਹੁ ਨ ਵੀਸਰੈ; ਮਾਂਗੈ ਦੰਮਾ ਦੰਮ॥ ਸੋ ਪ੍ਰਭੁ.ਚਿਤਿ ਨ ਆਵਈ; ਨਾਨਕ.ਨਹੀ ਕਰੰਮਿ॥) ਕੋਟਿ ਜੋਰੇ ਲਾਖ ਕ੍ਰੋਰੇ; ਮਨੁ ਨ ਹੋਰੇ॥ ਪਰੈ ਪਰੈ ਹੀ ਕਉ; ਲੁਝੀ ਹੇ॥) ਭੁਖਿਆ.ਭੁਖ ਨ ਉਤਰੀ; ਜੇ ਬੰਨਾ ਪੁਰੀਆ ਭਾਰ॥

ਅਨਿਕ ਭੋਗ; ਬਿਖਿਆ ਕੇ ਕਰੈ॥ ਨਹ ਤ੍ਰਿਪਤਾਵੈ; ਖਪਿ ਖਪਿ ਮਰੈ॥ ਮਾਇਆ ਜੋੜ ਕੇ, ਅੰਨ੍ਹਾ ਹੋ ਕੇ (ਬਿਖਿਆ) ਵਿਸ਼ਿਆਂ(ਕੇ) ਦੇ(ਅਨਿਕ) ਅਨੇਕਾਂ ਭੋਗ(ਕਰੈ) ਕਰਦਾ ਹੈ, (ਤ੍ਰਿਪਤਾਵੈ) ਰਜੱਦਾ(ਨਹ) ਨਹੀਂ ਵਿਕਾਰਾਂ 'ਚ, ਖਪਿ ਖਪਿ ਕੇ ਅੰਨ੍ਹਾ ਹੋ ਕੇ, (ਮਰੈ) ਮਰ ਜਾਂਦਾ ਹੈ। ਯਥਾ:- ਵਡੇ ਵਡੇ ਰਾਜਨ ਅਰੁ ਭੂਮਨ; ਤਾ ਕੀ. ਤ੍ਰਿਸਨ ਨ ਬੂਝੀ॥ ਲਪਟਿ ਰਹੇ ਮਾਇਆ ਰੰਗ ਮਾਤੇ; ਲੋਚਨ.ਕਛੂ ਨ ਸੂਝੀ॥ ੧॥ ਬਿਖਿਆ ਮਹਿ; ਕਿਨਹੀ. ਤ੍ਰਿਪਤਿ ਨ ਪਾਈ॥ ਜਿਉ ਪਾਵਕੁ ਈਧਨਿ ਨਹੀ ਧ੍ਰਾਪੈ; ਬਿਨੁ ਹਰਿ.ਕਹਾ ਅਘਾਈ॥ ਰਹਾਉ॥ ਦਿਨੁ ਦਿਨੁ ਕਰਤ ਭੋਜਨ ਬਹੁ ਬਿੰਜਨ; ਤਾ ਕੀ.ਮਿਟੈ ਨ ਭੂਖਾ॥ ਉਦਮੁ ਕਰੈ ਸੁਆਨ ਕੀ ਨਿਆਈ; ਚਾਰੇ ਕੁੰਟਾ ਘੋਖਾ॥ ੨॥ ਕਾਮਵੰਤ ਕਾਮੀ ਬਹੁ ਨਾਰੀ; ਪਰ ਗ੍ਰਿਹ.ਜੋਹ ਨ ਚੂਕੈ॥ ਦਿਨ ਪ੍ਰਤਿ ਕਰੈ.ਕਰੈ ਪਛੁਤਾਪੈ; ਸੋਗ ਲੋਭ ਮਹਿ ਸੂਕੈ॥ ੩॥ ਹਰਿ ਹਰਿ ਨਾਮੁ.ਅਪਾਰ ਅਮੋਲਾ; ਅੰਮ੍ਰਿਤੁ ਏਕੁ ਨਿਧਾਨਾ॥ ਸੂਖੁ ਸਹਜੁ ਆਨੰਦੁ ਸੰਤਨ ਕੈ; ਨਾਨਕ ਗੁਰ ਤੇ ਜਾਨਾ॥) ਕੇਤੇ; ਖਪਿ ਤੁਟਹਿ ਵੇਕਾਰ॥

ਬਿਨਾ ਸੰਤੋਖ; ਨਹੀ ਕੋਊ ਰਾਜੈ॥ ਸੁਪਨ ਮਨੋਰਥ; ਬ੍ਰਿਥੇ ਸਭ ਕਾਜੈ॥) ਜੋ ਤੂ ਦੇਹਿ.ਤਹੀ ਇਹੁ ਤ੍ਰਿਪਤੈ; ਆਨ ਨ ਕਤਹੂ ਧਾਵਉ॥) ਮੈ.ਬਹੁੜਿ ਨ ਤ੍ਰਿਸਨਾ ਭੁਖੜੀ; ਹਉ ਰਜਾ.ਤ੍ਰਿਪਤਿ ਅਘਾਇ ਜੀਉ॥ ਅਨੁਸਾਰ ਜਿਸ ਨੂੰ ਸਤਿਗੁਰੂ ਸਾਹਿਬ ਜੀ ਸੰਤੋਖ ਬਖ਼ਸ਼ਣ, ਉਹ ਗੁਰਮੁਖਿ ਪਿਆਰੇ ਜੀ ਹੀ ਰੱਜਦੇ ਹਨ। ਸਤ ਸੰਤੋਖੀ; ਸਤਿਗੁਰੁ ਪੂਰਾ॥ ਸਤਿਗੁਰੂ ਸਾਹਿਬ ਜੀ ਦੇ ਬਖ਼ਸ਼ੇ ਸਰਬ ਵਿਆਪੀ ਵਿਸਮਾਦ ਪੂਰਨ ਸੰਤੋਖ ਤੋਂ ਬਿਨਾ, ਇੰਦ੍ਰਿਆਂ ਦੇ ਭੋਗਾਂ, ਮਾਇਆ ਪਦਾਰਥ ਵਡਿਆਈ ਕਰਕੇ.ਜਿਉਂ ਕੇ(ਕੋਊ) ਕੋਈ ਭੀ, (ਰਾਜੈ) ਰੱਜਦਾ ਨਹੀ। ਯਥਾ:- ਰਜਿ ਨ ਕੋਈ ਜੀਵਿਆ; ਪਹੁਚਿ ਨ ਚਲਿਆ ਕੋਇ॥ ਗਿਆਨੀ ਜੀਵੈ ਸਦਾ ਸਦਾ; ਸੁਰਤੀ ਹੀ ਪਤਿ ਹੋਇ॥ ਸਰਫੈ ਸਰਫੈ ਸਦਾ ਸਦਾ; ਏਵੈ ਗਈ ਵਿਹਾਇ॥ ਨਾਨਕ ਕਿਸ ਨੋ ਆਖੀਐ; ਵਿਣੁ ਪੁਛਿਆ ਹੀ ਲੈ ਜਾਇ॥ ੩੧॥) ਅਖੀ.ਵੇਖਿ ਨ ਰਜੀਆ; ਬਹੁ ਰੰਗ ਤਮਾਸੇ। ਉਸਤਤਿ ਨਿੰਦਾ ਕੰਨਿ ਸੁਣਿ; ਰੋਵਣਿ ਤੈ ਹਾਸੇ। ਸਾਦੀ.ਜੀਭ ਨ ਰਜੀਆ; ਕਰਿ ਭੋਗ ਬਿਲਾਸੇ। ਨਕ ਨ ਰਜਾ.ਵਾਸੁ ਲੈ; ਦੁਰਗੰਧ ਸੁਵਾਸੇ। ਰਜਿ.ਨ ਕੋਈ ਜੀਵਿਆ; ਕੂੜੇ ਭਰਵਾਸੇ। ਪੀਰ ਮੁਰੀਦਾਂ ਪਿਰਹੜੀ; ਸਚੀ ਰਹਰਾਸੇ॥ ਜਿਵੇਂ ਸੁਪਨ ਅਵਸਥਾ ਦੇ(ਕਾਜੈ) ਕੰਮ(ਮਨੋਰਥ) ਕਾਮਨਾਵਾਂ ਸੰਕਲਪ ਵਿਕਲਪ ਸਭ, (ਬ੍ਰਿਥੇ) ਨਿਕੰਮੇ ਹੁੰਦੇ ਹਨ। ਯਥਾ:- ਜਿਉ ਸੁਪਨੈ; ਹੋਇ ਬੈਸਤ ਰਾਜਾ॥ ਨੇਤ੍ਰ ਪਸਾਰੈ; ਤਾ ਨਿਰਾਰਥ ਕਾਜਾ॥) ਬਿਖਿਆ ਕੈ ਧਨਿ; ਸਦਾ ਦੁਖੁ ਹੋਇ॥ ਨਾ ਸਾਥਿ ਜਾਇ; ਨ ਪਰਾਪਤਿ ਹੋਇ॥ ਅਨੁਸਾਰ ਰਾਜ ਭਾਗ ਇੰਦ੍ਰਿਆਂ ਦੇ ਸੁਖ ਪ੍ਰਾਪਤ ਨਹੀਂ ਹੁੰਦੇ, ਨਾ ਹੀ ਨਾਲ ਜਾਂਦੇ ਹਨ, ਸੁਪਨੇ ਵਾਂਗ ਹਨ। ਸ਼ੀਰ ਨੂੰ ਰੋਗੀ ਸੋਗੀ ਦੁਖੀ ਕਰਕੇ ਮਾਰ ਕੇ, ਜਮਾਂ ਜੂਨਾਂ ਦੇ ਵੱਸ ਪਾਉਂਦੇ ਹਨ। ਗੁਰ ਸੇਵਾ ਪ੍ਰੇਮਾ-ਭਗਤੀ ਨਾਮ ਸਿਮਰਨ ਪਰਉਪਕਾਰ ਕੀਤੇ ਬਿਨਾ, ਰਾਜ ਭਾਗ ਵਿਸ਼ੇ ਰਸਨਾ ਦੇ ਸੁਆਦ ਸਭ ਬਿਅਰਥ ਹਨ। ਯਥਾ:- ਰਾਜੇ ਇੰਦ੍ਰ ਸਮਸਰਿ.ਗ੍ਰਿਹ ਆਸਨ; ਬਿਨੁ ਹਰਿ ਭਗਤਿ.ਕਹਹੁ ਕਿਹ ਲੇਖੈ॥) ਗੋਬਿਦ ਭਜਨ ਬਿਨੁ; ਬ੍ਰਿਥੇ ਸਭ ਕਾਮ॥ ਜਿਉ ਕਿਰਪਨ ਕੇ; ਨਿਰਾਰਥ ਦਾਮ॥

ਜਿਵੇਂ ੨ ਇਨ੍ਹਾਂ'ਚ ਲੱਗਦਾ ਹੈ, ਤਿਵੇਂ ੨ ਭੁੱਖ ਵਧਦੀ ਹੀ ਵਧਦੀ ਜਾਂਦੀ ਹੈ, ਕੇਤੇ; ਖਪਿ ਤੁਟਹਿ ਵੇਕਾਰ॥ ਅਨੁਸਾਰ ਖਪ ੨ ਕੇ ਟੁੱਟ ਜਾਂਦਾ ਹੈ।

੫੩. {ਬਿਨਾ ਸੰਤੋਖ; ਨਹੀ ਕੋਊ ਰਾਜੈ॥ ਸਾਖੀ:- ਰਾਜਨ ਕੇ ਰਾਜਾ ਮਹਾਰਾਜਨ ਕੇ ਮਹਾਰਾਜਾ; ਵਾਹਿਗੁਰੂ ਮਹੱਲੇ ਦਸਵੇਂ ਜੀ ਦੇ ਪਾਸ, ਸ੍ਰੀ ਅਨੰਦਪੁਰ ਸਾਹਿਬ ਜੀ ਵਿਖੇ, ਇੱਕ ਪਲਾਲੀ ਪਖੰਡੀ ਪਹੁੰਚਿਆ। ਚਾਅ ਨਾਲ ਨੱਚੇ ਤੇ ਕਹੇ, "ਮੈਨੂੰ ਪਿਆਰੇ ਅਲਾਹ ਪਾਕ ਖ਼ੁਦਾਜੀ ਦੇ ਸੁੰਦਰ ਜਲਾਲ ਪ੍ਰਕਾਸ਼ ਦੇ ਦਰਸ਼ਨ ਹੁੰਦੇ ਹਨ, ਇਸ ਲਈ ਮੈਨੂੰ ਜਲਾਲੀ ਪੀਰ ਕਹੋ। "ਵਾਹਿਗੁਰੂ ਗੁਰੂ ਪ੍ਰਮੇਸਰ ਜੀ ਸੁੰਦਰ ਦੀਵਾਨ'ਚ ਦਰਸ਼ਨ ਬਖ਼ਸ਼ ਰਹੇ ਹਨ। ਸਤਿਸੰਗਤਜੀ ਪੰਜ ਪਿਆਰੇ ਚਾਰ ਸਾਹਿਬਜ਼ਾਦੇ ਜੀ, ਬਾਬਾ ਆਲਮਸਿੰਘ ਬਾਬਾ ਉਦੇਸਿੰਘ ਸਾਹਿਬ ਜੀ ਵੱਡੇ ਯੋਧੇ ਮਹਾਨ ਬਲਕਾਰੀ ਪਰਉਪਕਾਰੀ ਧੀਰਜਧਾਰੀ, ਪਰਮਪੂਜਨੀਕ ਮਾਤਾ ਗੁਜਰ ਕੌਰ ਜੀ ਆਦਿ ਬ੍ਰਹਮਗਿਆਨ ਨੂੰ ਪ੍ਰਾਪਤ ਮਾਈਆਂ ਦਰਸ਼ਨ ਕਰਕੇ ਨਿਹਾਲ ਹੋ ਰਹੇ ਹਨ। ਬਾਬੇ ਆਲਮਸਿੰਘ ਸਾਹਿਬ ਜੀ ਨੇ ਚੋਜੀ ਪ੍ਰੀਤਮ ਜੀ ਨੂੰ ਪੁੱਛਿਆ, "ਹੇ ਮੇਰਾ.ਅੰਤਰਜਾਮੀ ਹਰਿ ਰਾਇਆ॥ ਜੀ !ਕੀ ਇਹ ਸਹੀ ਜਲਾਲੀ ਪੀਰ ਹੈ?""ਨਹੀਂ ਭਾਈ !ਇਹ ਪਲਾਲੀ ਹੈ। ਸਲੋਤ੍ਰ ਨਾਲ ਇਸ ਦਾ ਵੱਡਾ ਭਾਰਾ ਪੱਗੜ ਲਾਹ ਦਿਉ। "ਪੱਗੜ ਨੂੰ ਸਲੋਤਰ ਲਾਉਂਦਿਆਂ ਹੀ ਛਨਣ ੨ ਕਰਦੀਆਂ ਮੋਹਰਾਂ ਡਿੱਗੀਆਂ। ਝੱਟ ਪੱਟ ਰੋਣ ਲੱਗ ਗਿਆ। ਵਾਹਿਗੁਰੂ ਜੀ ਨੇ ਪੁੱਛਿਆ, "ਭਾਈ ਸੱਚ ਬੋਲ, ਜਲਾਲੀ ਪੀਰ ਤਾਂ ਰੋਂਦੇ ਨਹੀਂ। ""ਮਹਾਰਾਜ ਜੀ !ਮੇਰੀ ਇੱਛਾ ਸੀ ਕਿ ਇਕਾਨਵੇਂ ਤੋਂ ਸੌ ਮੋਹਰ ਹੋ ਜਾਵੇ। "ਇਹ ਕੌਤਕ ਦੇਖ ਕੇ, ਸਾਰੇ ਹੱਸਣ ਲੱਗੇ। ਮਿਹਰਵਾਨੁ ਸਾਹਿਬੁ ਮਿਹਰਵਾਨੁ॥ ਸਾਹਿਬੁ ਮੇਰਾ ਮਿਹਰਵਾਨੁ॥ ਜੀਅ ਸਗਲ ਕਉ; ਦੇਇ ਦਾਨੁ॥ ਪੂਰਨ ਮੇਹਰਵਾਨ ਸਾਹਿਬ ਜੀ ਨੇ ਨੌਂ ਮੋਹਰਾਂ ਬਖ਼ਸ਼ ਦਿਤੀਆਂ। ਸੱਚੇ ਸਾਹਿਬ ਜੀ ਨੇ ਫ਼ੁਰਮਾਇਆ, "ਮਾਇਆ ਹੋਈ ਨਾਗਨੀ; ਜਗਤਿ ਰਹੀ ਲਪਟਾਇ॥ ਇਸ ਕੀ ਸੇਵਾ ਜੋ ਕਰੇ; ਤਿਸ ਹੀ ਕਉ ਫਿਰਿ ਖਾਇ॥) ਪਾਪਾ ਬਾਝਹੁ.ਹੋਵੈ ਨਾਹੀ; ਮੁਇਆ.ਸਾਥਿ ਨ ਜਾਈ॥ ਇਹ ਫ਼ਕੀਰ ਬਣ ਕੇ ਭੀ, ਮਾਇਆ ਲਈ ਰੋ ਰਿਹਾ ਹੈ। ਸਭ ਤੇ ਵਡ ਸਮਰਥ ਗੁਰਦੇਵ॥ ਜੀ ਸਹੀ ਸੱਚੇ ਇਹ ਅਮੋਲਕ ਬਚਨ ਫ਼ੁਰਮਾ ਰਹੇ ਹਨ:- ਬਿਨਾ ਸੰਤੋਖ; ਨਹੀ ਕੋਊ ਰਾਜੈ॥ ਸੁਪਨ ਮਨੋਰਥ; ਬ੍ਰਿਥੇ ਸਭ ਕਾਜੈ॥"}

ਨਾਮ ਰੰਗਿ; ਸਰਬ ਸੁਖੁ ਹੋਇ॥ ਬਡਭਾਗੀ; ਕਿਸੈ ਪਰਾਪਤਿ ਹੋਇ॥ ਅਭਿਮਾਨ ਕਰਕੇ ਨਰਕ ਦਾ ਦੁੱਖ, ਆਪਣੇ ਆਪ ਨੂੰ ਜੋਬਨਵੰਤ ਮੰਨਣ ਤੋਂ ਬਿਸਟਾ ਦਾ ਕ੍ਰਿਮ ਬਨਣ ਦਾ ਦੁੱਖ, ਭਾਗਾਂ ਵਾਲਾ ਮੰਨਣ ਤੋਂ ਜੂਨਾਂ 'ਚ ਭਰਮਣ ਦਾ ਦੁੱਖ, ਅਪਣੇ ਆਪ ਨੂੰ ਬਲਵੰਤ ਮੰਨਣ ਤੋਂ ਖਿਨ 'ਚ ਭਸਮ ਹੋਣ ਦਾ ਦੁੱਖ, ਹੰਕਾਰ ਕਰਕੇ ਗੁਰੂ ਜੀ ਤੋਂ ਬੇਮੁਖ ਹੋਣੇ ਕਰਕੇ, ਧਰਮਰਾਜਾ ਜੀ ਦੇ ਕਸ਼ਟਾਂ ਦੇ ਦੁੱਖ, ਕੀਤੇ ਕਰਮਾਂ ਦੀ ਹੰਗਤਾ ਕਰਨ ਤੋਂ ਥਕਾਵਟ, ਮਨ ਨ ਢਲਣ ਤੋਂ ਦੁੱਖ ਵਾਹਿਗੁਰੂ ਜੀ ਦੀ ਦਰਗਹ ਦੀ ਪ੍ਰਾਪਤੀ ਨ ਹੋਣ ਦਾ ਦੁੱਖ, ਆਪਣੇ ਆਪ ਨੂੰ ਕਰਤਾ ਮੰਨਣ ਦਾ ਦੁੱਖ, ਦੁਸ਼ਮਣ ਮਿੱਤ੍ਰ ਦੀ ਦ੍ਰਿੜਤਾ ਤੋਂ ਚਿੱਤ ਚਲਾਇਮਾਨ ਰਹਿਣ ਦਾ ਦੁੱਖ, ਮਾਇਆ ਵਿਸ਼ਿਆਂ ਦੀ ਪ੍ਰਾਪਤੀ ਤੋਂ ਅਤ੍ਰਿਪਤੀ ਤੇ ਵਿਸ਼ਿਆਂ 'ਚ ਖਪ ੨ ਕੇ ਮਰਨ ਦੇ ਦੁੱਖ ਅਤੇ ਹੰਕਾਰ ਕਰਕੇ ਗ਼ਲਣ ਆਦਿ ਸਮੂਹ ਦੋਸ਼ਾਂ ਦੁੱਖਾਂ ਦੀ ਨਿਵਿਰਤੀ ਲਈ ਫ਼ੁਰਮਾ ਰਹੇ ਹਨ:- ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬਾਨ ਜੀ ਦੇ ਬਖ਼ਸ਼ੇ ਗੁਰਬਾਣੀ

ਨਿਰੰਕਾਰ ਅਜਪਾ ਜਾਪ ਵਾਹਿਗੁਰੂ ਨਾਮ ਜੀ ਦੇ(ਰੰਗਿ) ਪ੍ਰੇਮ, ਅਨੰਦ ਦਾ ਰੰਗਿ ਚੜ੍ਹਨ ਤੋਂ, ਪ੍ਰਭ ਕੈ ਸਿਮਰਨਿ; ਅਨਹਦ ਝੁਨਕਾਰ॥ ਸੁਖੁ ਪ੍ਰਭ ਸਿਮਰਨ ਕਾ; ਅੰਤੁ ਨ ਪਾਰ॥ ਦੇ(ਸਰਬ) ਸਾਰੇ ਸੁਖੁ ਪ੍ਰਾਪਤ(ਹੋਇ) ਹੁੰਦੇ ਹਨ। ਸੁਖੀ ਬਸੈ ਮਸਕੀਨੀਆ; ਆਪੁ ਨਿਵਾਰਿ ਤਲੇ॥) ਲਾਲ ਰੰਗੁ ਤਿਸ ਕਉ ਲਗਾ; ਜਿਸ ਕੇ ਵਡਭਾਗਾ॥ ਮੈਲਾ.ਕਦੇ ਨ ਹੋਵਈ; ਨਹ ਲਾਗੈ ਦਾਗਾ॥ ਅਨੁਸਾਰ ਨਾਮ ਰੰਗਿ.ਸਰਬ ਸੁਖੁ ਹੋਇ॥ ਦੀ ਬਡਭਾਗੀ ਅਵਸਥਾ, ਕਿਸੈ ਵਿਰਲੇ ੨ ਬਡਭਾਗੀ ਗੁਰਮੁਖਿ ਸਨਮੁਖ ਗੁਰਸੇਵਕ ਜੀ ਨੂੰ ਹੀ, ਪਰਾਪਤਿ(ਹੋਇ) ਹੁੰਦੀ ਹੈ, ਜਿਨ੍ਹਾਂ ਦੁਆਰਾ, ਬਡੇ ਬਡੇ ਅਹੰਕਾਰੀਆ; ਨਾਨਕ.ਗਰਬਿ ਗਲੇ॥ ਦੋਸ਼ ਦੀ ਨਿਵਿਰਤੀ ਹੋਣ ਤੋਂ ਕੋਟਿ ਜੀਅ ਤਰਦੇ ਹਨ। ਯਥਾ:- ਗੁਰਮੁਖਿ ਕੋਟਿ ਉਧਾਰਦਾ ਭਾਈ; ਦੇ ਨਾਵੈ ਏਕ ਕਣੀ॥) ਚੀਤਿ ਆਵੈ; ਤਾਂ ਮਹਾ ਅਨੰਦ॥ ਚੀਤਿ ਆਵੈ; ਤਾਂ ਸਭਿ ਦੁਖ ਭੰਜ॥

ਕਰਨ ਕਰਾਵਨ; ਆਪੇ ਆਪਿ॥ ਸਦਾ ਸਦਾ; ਨਾਨਕ ਹਰਿ ਜਾਪਿ॥ ੫॥ ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਪੰਜਵੇਂ ਗੁਰੂ ਨਾਨਕ ਦੇਵ ਜੀ, ਆਪਣੇ ਮਨ ਨੂੰ ਉਪਦੇਸ਼ਦੇ ਹਨ:- ਹੇ ਮਨ !ਸੁਖੀ ਬਸੈ ਮਸਕੀਨੀਆ; ਆਪੁ ਨਿਵਾਰਿ ਤਲੇ॥ ਅਨੁਸਾਰ ਮਸਕੀਨੀਆ ਸੁਖੀ ਜੀਵਨ ਬਖ਼ਸ਼ਣ ਵਾਲੇ, (ਹਰਿ) ਵਾਹਿਗੁਰੂ ਜੀ ਦਾ ਮਨ ਬਾਣੀ ਸ੍ਰੀਰ ਕਰਕੇ, ਸਦਾ ਸਦਾ ਜਾਪਿ ਕਰ। ਜਿਹੜੇ ਕਿ, ਪੁਛਿ ਨ ਸਾਜੇ, ਪੁਛਿ ਨ ਢਾਹੇ; ਪੁਛਿ ਨ ਦੇਵੈ ਲੇਇ॥ ਆਪਣੀ ਕੁਦਰਤਿ.ਆਪੇ ਜਾਣੈ; ਆਪੇ ਕਰਣੁ ਕਰੇਇ॥) ਬੇਵਜੀਰ ਬਡੇ ਧੀਰ, ਧਰਮ ਅੰਗ.ਅਲਖ ਅਗਮ; ਖੇਲੁ ਕੀਆ.ਆਪਣੈ ਉਛਾਹਿ ਜੀਉ॥ ਅਨੁਸਾਰ ਆਪਣੇ ਨਿਰਗੁਨ ਪ੍ਰਕਾਸ਼ ਸਰੂਪ ਦੁਆਰਾ, ਅਸੰਖ ਬ੍ਰਹਮੰਡਾਂ ਨੂੰ(ਕਰਨ) ਰਚਣ ਅਤੇ ਇਨ੍ਹਾਂ'ਚ ਵਸ ਕੇ, ਆਪਣੀ ਜੋਤਿ ਨਾਲ, ਸਭ ਜੀਆਂ ਅਨੰਤ ਸੂਰਜਾਂ ਚੰਦ੍ਰਮਿਆਂ ਤਾਰੇ ਮੰਡਲਾਂ ਧਰਤੀਆਂ ਦੀ ਹਰਕਤ(ਕਰਾਵਨ) ਕਰਾਉਣ ਵਾਲੇ ਆਪੇ ਆਪਿ ਹੀ, ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਵਾਹਿਗੁਰੂ ਜੀ ਹਨ।

ਵਾ ਸਤਿਗੁਰੂ(ਨਾਨਕ) ਮਹਲਾ ਪੰਜਵਾਂ ਜੀ, ਸਦਾ ਸਦਾ; ਨਾਨਕ ਹਰਿ ਜਾਪਿ॥ ਅਨੁਸਾਰ ਵਾਹਿਗੁਰੂ ਜੀ ਨੂੰ ਆਪਣੇ ਅੰਦਰ ਬਾਹਰ ਜਾਪ ਕਰਦਿਆਂ ਤੱਕ ਕੇ ਫ਼ੁਰਮਾ ਰਹੇ ਹਨ ਕਿ ਪਰਮ ਪੂਜਨੀਕ ਪਿਆਰੇ ਹਰਿ ਜੀ, ਸਦਾ ਸਦਾ ਅਜਪਾ ਜਾਪਿ ਸਰੂਪ ਹਨ, ਭਾਵ ਰਚਨਾ ਦੇ ਰਚਨਹਾਰ ਨਿਰਗੁਨ ਬ੍ਰਹਮ ਜੀ ਰਚਨਾ ਰਚਨ ਤੋਂ ਪਹਿਲਾਂ, ਅਜਪਾ ਜਪ ਹੈਂ॥) ਆਪੈ ਜਪਹੁ; ਆਪਨਾ ਜਾਪੁ॥ ਅਨੁਸਾਰ ਆਪਣਾ ਜਾਪ ਲਗਾਤਾਰ ਆਪ ਕਰ ਰਹੇ ਸਨ। ਵਿਸਮਾਦ ਵਾਹਿਗੁਰੂ ਜੀ ਨੇ ਜਾਪ ਦੁਆਰਾ, ਰਚਨਾ ਪ੍ਰਗਟ ਕੀਤੀ ਹੈ, ਇਸ ਖੰਡ ਬ੍ਰਹਮੰਡ ਦੀ ਰਚਨਾ'ਚ, ਹੁਣ ਭਰਪੂਰ ਵਿਆਪਕ ਹੋ ਕੇ, ਆਪਣੇ ਸਰਗੁਨ ਸਰੂਪ ਅਸੰਖ ਬ੍ਰਹਮੰਡ ਦੀ ਰਚਨਾ ਸਮੇਤ, ਸਦਾ ਅਜਪਾ ਜਾਪ ਕਰ ਰਹੇ ਹਨ, ਭਾਵ ਅਨਤਕਲਾਵਾਨ ਅਜਪਾ ਜਾਪ ਵਾਹਿਗੁਰੂ ਜੀ, ਹਰ ਸਮੇਂ ਸਭ ਦੇ ਅੰਦਰ ਬਾਹਰ ਸਦਾ ਜਾਪ ਕਰਦੇ ਰਹਿੰਦੇ ਹਨ ਭਾਵ ਹੁਣ ਭੀ ਕਰ ਰਹੇ ਹਨ॥ ੫॥ ਯਥਾ:- ਜੋ ਬੋਲਤ ਹੈ.ਮ੍ਰਿਗ ਮੀਨ ਪੰਖੇਰੂ; ਸੁ ਬਿਨੁ ਹਰਿ.ਜਾਪਤ ਹੈ ਨਹੀ ਹੋਰ॥) ਸਭੈ ਘਟ ਰਾਮੁ ਬੋਲੈ; ਰਾਮਾ ਬੋਲੈ॥ ਰਾਮ ਬਿਨਾ; ਕੋ ਬੋਲੈ ਰੇ॥) ਸਿਮਰੈ; ਧਰਤੀ ਅਰੁ ਆਕਾਸਾ॥ ਸਿਮਰਹਿ; ਚੰਦ ਸੂਰਜ ਗੁਣਤਾਸਾ॥ ਪਉਣ ਪਾਣੀ ਬੈਸੰਤਰ

ਸਿਮਰਹਿ; ਸਿਮਰੈ ਸਗਲ ਉਪਾਰਜਨਾ॥) ਸਰਗੁਨ ਨਿਰਗੁਨ ਨਿਰੰਕਾਰ; ਸੁੰਨ ਸਮਾਧੀ ਆਪਿ॥ ਆਪਨ ਕੀਆ ਨਾਨਕਾ; ਆਪੇ ਹੀ ਫਿਰਿ ਜਾਪਿ॥ ੧॥

ਕਰਨ ਕਰਾਵਨ; ਕਰਨੈਹਾਰੁ॥ ਇਸ ਕੈ ਹਾਥਿ; ਕਹਾ ਬੀਚਾਰੁ॥) ਕਰਨ ਕਾਰਨ; ਸੋ ਪ੍ਰਭੁ ਸਮਰਥੁ॥ ਸ੍ਰਬ ਵਿਆਪੀ ਅਨਤ ਕਲਾਵਾਨ ਮਹਾਂ ਵਿਸਮਾਦ ਕਰਤਾ ਪੁਰਖੁ ਸਮਰਥ ਅਜਪਾ ਜਾਪ ਵਾਹਿਗੁਰੂ ਨਿਰਗੁਨ ਬ੍ਰਹਮ ਜੀ, ਆਪਣੇ ਨਿਰਗੁਨ ਸਰੂਪ 'ਚੋਂ, ਸਾਰੇ ਜੀਆਂ ਅਨੰਤ ਸੂਰਜਾਂ ਚੰਦ੍ਰਮਿਆਂ ਤਾਰੇ ਮੰਡਲਾਂ ਧਰਤੀਆਂ ਅਨੰਤ ਬ੍ਰਹਮੰਡਾਂ ਦਾ ਪਸਾਰਾ, ਆਪਣਾ ਸਰਗੁਨ ਸਰੂਪ ਪ੍ਰਗਟ(ਕਰਨੈਹਾਰੁ) ਕਰਨ ਵਾਲੇ, ਇਸ 'ਚ ਭਰਪੂਰ ਅਜਪਾ ਜਾਪ ਵਸ ਕੇ, ਸਾਰੀ ਰਚਨਾ ਜੀਆਂ ਜੰਤਾਂ ਦੀ ਹਰਕਤ ਹੁਣ ਆਪ ਹੀ ਕਰਨ ਕਰਾਵਨ ਵਾਲੇ ਹਨ। ਵਾ ਐਸੇ ਵਿਸਮਾਦ ਦਾਤੇ ਵਾਹਿਗੁਰੂ ਸਤਿਗੁਰੂ ਸਾਹਿਬ ਜੀ ਆਪਣੇ ਸੇਵਕ 'ਤੇ ਬਖ਼ਸ਼ਿਸ਼ ਕਰਨ, ਸੇਵਕ ਤੋਂ ਅਗਾਂਹ ਬਖ਼ਸ਼ਿਸ਼(ਕਰਾਵਨ) ਕਰਾਉਣ ਵਾਲੇ ਕਰਨੈਹਾਰੁ ਹਨ। ਯਥਾ:- ਕਹੁ ਨਾਨਕ.ਕਰਣਹਾਰੁ ਹੈ ਆਪੇ; ਸਤਿਗੁਰਿ ਭਰਮੁ ਚੁਕਾਇਆ॥ (ਬੀਚਾਰੁ) ਨਿਰਨਾ ਕਰਕੇ ਦੇਖ ਲਵੋਂ, ਇਸ ਤੁੱਛ ਸੇਵਕ(ਕੈ) ਦੇ ਹਾਥਿ ਵੱਸ, (ਕਹਾ) ਕੀ ਹੈ?ਜੋ ਆਪਣੇ ਯਤਨ ਨਾਲ, ਅਨੰਤ ਬ੍ਰਹਮੰਡ ਦੇ ਮਾਲਕ ਜੀ ਨੂੰ ਆਪਣੇ ਵੱਸ ਕਰ ਸਕੇ।

ਜੈਸੀ ਦ੍ਰਿਸਟਿ ਕਰੇ; ਤੈਸਾ ਹੋਇ॥ ਆਪੇ ਆਪਿ; ਆਪਿ ਪ੍ਰਭੁ ਸੋਇ॥) ਨਿਰਗੁਣੁ ਸਰਗੁਣੁ; ਆਪੇ ਸੋਈ॥ ਅਨੁਸਾਰ (ਪ੍ਰਭੁ) ਨਿਰਗੁਨ ਵਾਹਿਗੁਰੂ ਜੀ, ਆਪਣੇ ਅਨੰਤ ਬ੍ਰਹਮੰਡ ਦੇ ਪਸਾਰੇ ਸਰਗੁਨ ਸਰੂਪ 'ਚ ਵਸ ਕੇ, ਸਰਗੁਨ ਸਮੇਤ, ਹਰ ਸਮੇਂ ਆਪਿ ਹੀ ਆਪਣੀ ਅਜਪਾ ਜਾਪ(ਸੋਇ) ਸੋਭਾ ਆਪੇ ਆਪਿ ਕਰ ਰਹੇ ਹਨ। ਭਾਵ ਅਨਤਕਲਾਵਾਨ ਪੂਰਨ ਮੇਹਰਵਾਨ ਅਜਪਾ ਜਾਪ ਨਿਰਗੁਨ ਸਰਗੁਨ ਵਾਹਿਗੁਰੂ ਜੀ, ਸ੍ਰਬ ਵਿਆਪੀ ਮਹਾਂ ਵਿਸਮਾਦ ਅਨਤਕਲਾਵਾਨ ਅਜਪਾ ਜਾਪ ਸਰੂਪ ਹਨ, ਨਿਰਗੁਨੁ ਆਪਿ; ਸਰਗੁਨੁ ਭੀ ਓਹੀ॥ ਕਲਾ ਧਾਰਿ ਜਿਨਿ ਸਗਲੀ ਮੋਹੀ॥ ਦੋਵੇਂ ਇਕੱਠੇ ਹਰ ਸਮੇਂ ਅਜਪਾ ਜਾਪ ਕਰ ਰਹੇ ਹਨ। ਯਥਾ:- ਜਲ ਥਲ ਮਾਹੇ; ਆਪਹਿ ਆਪ॥ ਆਪੈ ਜਪਹੁ; ਆਪਨਾ ਜਾਪੁ॥) ਮੇਰੇ ਲਾਲਨ ਕੀ ਸੋਭਾ॥ ਸਦ ਨਵਤਨ; ਮਨ ਰੰਗੀ ਸੋਭਾ॥) ਸਰਗੁਨ ਨਿਰਗੁਨ ਨਿਰੰਕਾਰ; ਸੁੰਨ ਸਮਾਧੀ ਆਪਿ॥ ਆਪਨ ਕੀਆ ਨਾਨਕਾ; ਆਪੇ ਹੀ ਫਿਰਿ ਜਾਪਿ॥ ੧॥) ਭਰਿਪੁਰਿ ਧਾਰਿ ਰਹੀ; ਸੋਭ ਜਾ ਕੀ॥) ਸਭੈ ਘਟ ਰਾਮੁ ਬੋਲੈ; ਰਾਮਾ ਬੋਲੈ॥ ਰਾਮ ਬਿਨਾ; ਕੋ ਬੋਲੈ ਰੇ॥) ਸਿਮਰੈ; ਧਰਤੀ ਅਰੁ ਆਕਾਸਾ॥ ਸਿਮਰਹਿ; ਚੰਦ ਸੂਰਜ ਗੁਣਤਾਸਾ॥ ਪਉਣ ਪਾਣੀ ਬੈਸੰਤਰ ਸਿਮਰਹਿ; ਸਿਮਰੈ ਸਗਲ ਉਪਾਰਜਨਾ॥ ਸਿਮਰਹਿ; ਖੰਡ ਦੀਪ ਸਭਿ ਲੋਆ॥ ਸਿਮਰਹਿ; ਪਾਤਾਲ ਪੁਰੀਆ ਸਚੁ ਸੋਆ॥ ਸਿਮਰਹਿ ਖਾਣੀ.ਸਿਮਰਹਿ ਬਾਣੀ; ਸਿਮਰਹਿ ਸਗਲੇ ਹਰਿ ਜਨਾ॥ ੨॥) ਚਾਤ੍ਰਿਕ ਮੋਰ ਬੋਲਤ ਦਿਨੁ ਰਾਤੀ; ਸੁਨਿ ਘਨਿਹਰ ਕੀ ਘੋਰ॥ ੨॥ ਜੋ ਬੋਲਤ ਹੈ.ਮ੍ਰਿਗ ਮੀਨ ਪੰਖੇਰੂ; ਸੁ ਬਿਨੁ ਹਰਿ.ਜਾਪਤ ਹੈ ਨਹੀ ਹੋਰ॥) ਆਪੇ ਆਪਿ; ਆਪਿ ਪ੍ਰਭੁ ਸੋਇ॥ ਬ੍ਰਹਮ ਸਰੂਪ ਸਤਿਗੁਰੂ ਸਾਹਿਬ ਜੀ, ਅਜਪਾ ਜਾਪ ਸੋਭਾ ਵਾਲੀ, ਆਪਣੀ ਜੈਸੀ ਪੂਰਨ ਅਗਮ ਮਹਾਂ ਵਿਸਮਾਦ ਪੂਰਨ ਬ੍ਰਹਮ(ਦ੍ਰਿਸਟਿ) ਦ੍ਰਿਸ਼ਟੀ, ਆਪਣੇ ਪਰਮ ਪਿਆਰੇ ਸੇਵਕ ਜੀ 'ਤੇ(ਕਰੇ) ਕਰਦੇ ਹਨ। ਪੂਰਨ

ਅਗਮ ਵਿਸਮਾਦ ਬ੍ਰਹਮਦ੍ਰਿਸ਼ਟੀ ਨੂੰ ਪ੍ਰਾਪਤ ਹੋ ਕੇ, ਗੁਰਸੇਵਕ ਜੀ, ਤੈਸਾ ਪੂਰਨ ਬ੍ਰਹਮ ਸਰੂਪ ਹੀ ਹੋਇ ਜਾਂਦੇ ਹਨ। ਨਿਰਗੁਨ ਸਰਗੁਨ ਦੇ ਜਾਪ ਨੂੰ ਤੱਕ ਕੇ, ਅਜਪਾ ਜਾਪ'ਚ ਲੀਣ ਗੁਰਸੇਵਕ ਜੀ ਪੂਰਨ ਵਿਸਮਾਦਤਾਈ'ਚ ਲੀਣ ਰਹਿੰਦੇ ਹਨ, ਜਿਵੇਂ ਵਾਹਿਗੁਰੂ ਮਹੱਲੇ ਪਹਿਲੇ ਜੀ ਨੇ, ਮਹੱਲੇ ਦੂਜੇ ਜੀ 'ਤੇ ਪੂਰਨ ਵਿਸਮਾਦ ਬ੍ਰਹਮ-ਦ੍ਰਿਸ਼ਟੀ ਪਾਈ, ਉਲਟ ਕੇ ਓਹੀ ਅਨਤ ਕਲਾਵਾਨ ਮਹਾਂ ਵਿਸਮਾਦ ਬ੍ਰਹਮ ਮਹੱਲਾ ਪਹਿਲਾ ਜੀ ਸਰੂਪ ਹੀ ਬਣ ਗਏ। ਯਥਾ:- ਦ੍ਰਿਸਟਿ ਤੇਰੀ ਸੁਖੁ ਪਾਈਐ; ਮਨ ਮਾਹਿ ਨਿਧਾਨਾ॥ ਜਾ ਕਉ ਤੁਮ ਕਿਰਪਾਲ ਭਏ; ਸੇਵਕ ਸੇ ਪਰਵਾਨਾ॥) ਸਰਬ ਨਿਧਾਨ; ਜਾ ਕੀ ਦ੍ਰਿਸਟੀ ਮਾਹਿ॥

ਜੋ ਕਿਛੁ ਕੀਨੋ; ਸੁ ਅਪਨੈ ਰੰਗਿ॥ ਸਭ ਤੇ ਦੂਰਿ; ਸਭਹੂ ਕੈ ਸੰਗਿ॥ ਪਰਮਪੂਜਨੀਕ ਪਰਮ ਪਿਆਰੇ ਪ੍ਰੀਤਮ ਅਜਪਾ ਜਾਪ ਅਨਤ ਕਲਾਵਾਨ ਵਾਹਿਗੁਰੂ ਜੀ ਨੇ, ਅਨੰਤ ਬ੍ਰਹਮੰਡ ਦਾ ਪਸਾਰਾ, ਜੋ ਕਿਛੁ ਭੀ(ਕੀਨੋ) ਕੀਤਾ ਹੈ, ਸੁ ਅਪਨੈ ਸ੍ਰਬ ਵਿਆਪੀ ਅਨਤ ਕਲਾਵਾਨ ਮਹਾਂ ਵਿਸਮਾਦ(ਰੰਗਿ) ਅਨੰਦ 'ਚ ਕੀਤਾ ਹੈ। ਸਭਨੀ ਥਾਂਈ; ਰਵਿਆ ਆਪਿ॥ ਆਦਿ ਜੁਗਾਦਿ; ਜਾ ਕਾ ਵਡ ਪਰਤਾਪੁ॥ ਅਨੁਸਾਰ ਸਭਨੀ ਥਾਂਈ ਲਬਾ ਲਬ ਭਰਪੂਰ ਵਿਆਪਕ ਹੋਣ ਕਾਰਨ, (ਸਭਹੂ) ਸਾਰਿਆਂ ਜੀਆਂ(ਕੈ) ਦੇ(ਸੰਗਿ) ਨਾਲ ਹਨ। ਹੰਗਤਾ ਮਹਾਂ ਪਾਪਾਂ ਵਿਕਾਰਾਂ 'ਚ ਖੱਚਤ ਸਭ ਜੀਆਂ(ਤੇ) ਤੋਂ ਦੂਰਿ ਹਨ, ਕਿਉਂ ਜੋ ਪਾਪ ਪੁੰਨ ਵਿਕਾਰ ਤੋਂ ਨਿਰਲੇਪ ਹਨ। ਯਥਾ:- ਸਭ ਤੇ ਨੇਰੈ; ਸਭਹੂ ਤੇ ਦੂਰਿ॥ ਨਾਨਕ.ਆਪਿ ਅਲਿਪਤੁ; ਰਹਿਆ ਭਰਪੂਰਿ॥) ਪਾਪ ਪੁੰਨ ਕਾ; ਇਸੁ. ਲੇਪੁ ਨ ਲਾਗੈ॥ ਘਟ ਘਟ ਅੰਤਰਿ; ਸਦ ਹੀ ਜਾਗੈ॥) ਨਹੀ ਲੇਪੁ ਤਿਸੁ; ਪੁੰਨਿ ਪਾਪਿ॥ ਨਾਨਕ ਕਾ ਪ੍ਰਭੁ; ਆਪੇ ਆਪਿ॥

ਬੂਝੈ ਦੇਖੈ; ਕਰੈ ਬਿਬੇਕ॥) ਅੰਤੁ ਨ ਵੇਖਣਿ; ਸੁਣਣਿ ਨ ਅੰਤੁ॥) ਸਰਬ ਨੈਨ; ਆਪਿ ਪੇਖਨਹਾਰਾ॥) ਸਦ ਸੁਣਦਾ ਸਦ ਵੇਖਦਾ; ਸਬਦਿ ਰਹਿਆ ਭਰਪੂਰਿ॥) ਅਗਹੁ ਦੇਖੈ ਪਿਛਹੁ ਦੇਖੈ; ਤੁਝ ਤੇ ਕਹਾ ਛਪਾਵੈ॥ ਅਨੁਸਾਰ ਅਨੰਤ ਬ੍ਰਹਮੰਡ 'ਚ ਵਿਆਪਕ ਵਾਹਿਗੁਰੂ ਜੀ ਸਭ ਨੂੰ(ਦੇਖੈ) ਦੇਖ ਰਹੇ ਹਨ। ਵਿਆਪਕ ਅੰਤਰਜਾਮੀ ਸਭ ਦੇ ਦਿਲ ਦੀ(ਬੂਝੈ) ਬੁੱਝਦੇ ਹਨ। ਗੁਰੂ ਅਵਤਾਰ'ਚ ਪ੍ਰਗਟ ਹੋ ਕੇ, ਆਪ ਹੀ ਬ੍ਰਹਮ ਜੀ ਦੀ(ਬਿਬੇਕ) ਵੀਚਾਰ(ਕਰੈ) ਕਰਦੇ ਹਨ।

ਆਪਹਿ ਏਕ; ਆਪਹਿ ਅਨੇਕ॥ {ਏਕ, ਦੇ ਅਰਥ:- ਪਰਮਪੂਜਨੀਕ ਇੱਕ ਅਦ੍ਵੈਤ ਅਜਪਾ ਜਾਪ ਸਰੂਪ ਨਿਰਗੁਨ ਬ੍ਰਹਮ ਜੀ ਦੇ, ਪਰਮਪਵਿੱਤ੍ਰ ਸ਼ੁਭ ਸੱਚੇ ਸੁੱਚੇ ਉੱਚੇ ਮਹਾਨ ਪਰਉਪਕਾਰੀ ਧੀਰਜਧਾਰੀ ਪੂਰਨ ਨਿਰੰਕਾਰੀ ਸਤਿਗੁਰੂ ਸਾਹਿਬਾਨ ਜੀ ਦੇ ਦਸ ਅਵਤਾਰ ਇੱਕ ਜੋਤਿ ਹਨ। ਆਪ ਹੀ ਅਸੰਖ ਬ੍ਰਹਮੰਡ ਦਾ ਪਸਾਰਾ, ਆਪਣੇ ਇੱਕ ਅਜਪਾ ਜਾਪ ਨਿਰਗੁਨ ਸਰੂਪ 'ਚੋਂ ਪਸਾਰਿਆ ਹੈ। ਅਸੰਖ ਚੰਦ ਤਾਰੇ ਮੰਡਲ, ਅਸੰਖ ਧਰਤੀਆਂ ਦਾ ਪਸਾਰਾ ਪਸਾਰਨ ਤੋਂ ਪਹਿਲਾਂ ਭੀ ਇੱਕ ਹਨ, ਇਸ ਪਸਾਰੇ 'ਚ ਸਭ ਸ੍ਰੀਰਾਂ ਅਕਾਰਾਂ ਦੇ ਅੰਦਰ, ਅਸੰਖ ਪ੍ਰਕਾਸ਼ ਨੂਰੋ ਨੂਰ ਜੋਤੀ ਸਰੂਪ, ਅਖੰਡ ਪ੍ਰਚੰਡ ਅਜਪਾ ਜਾਪ ਸਰੂਪ ਹੁਣ ਪੂਰਨ ਬ੍ਰਹਮ ਜੀ ਇੱਕ ਹੀ ਹਨ। ਆਪਣੀ ਰਚੀ ਰਚਨਾ ਨੂੰ ਆਪਣੇ 'ਚ ਲੀਨ ਕਰਨ ਤੋਂ ਭੀ, ਨਿਰਗੁਨ ਸੱਚੇ ਸਰਬ ਕਲਾ ਭਰਪੂਰ ਭੰਨਣ ਘੜਨ ਸਮ੍ਰੱਥ ਇੱਕ ਅਜਪਾ ਜਾਪ

ਸਰੂਪ ਰਹਿੰਦੇ ਹਨ। ਸ੍ਰਬ ਵਿਆਪੀ ਮਹਾਂ ਵਿਸਮਾਦ ਵੱਡੀ ਵਡਿਆਈ ਹੈ, ਆਪਣੇ ਸਰੂਪ 'ਚੋਂ ਅਨੇਕਾਂ ਬ੍ਰਹਮੰਡ ਦੀ ਰਚਨਾ ਪ੍ਰਗਟ ਕਰਕੇ, ਫੇਰ ਭੀ ਇੱਕ ਦੇ ਇੱਕ ਹੀ ਅਜਪਾ ਜਾਪ ਸਰੂਪ ਹਨ। ਅਸੰਖ ਬ੍ਰਹਮੰਡ ਦਾ ਪਸਾਰਾ ਜਿਤਨਾ ਦਿਸ ਰਿਹਾ ਹੈ, ਇਸ ਦੇ ਕਰਤਾ ਪੁਰਖੁ ਪ੍ਰਕਾਸ਼ਕ ਪ੍ਰੇਰਕ, ਆਪਣੀ ਅਨਤ ਕਲਾ ਦੇ ਨਾਲ, ਅਨੇਕਾਂ ਧਰਤੀਆਂ ਸੂਰਜਾਂ ਚੰਦ੍ਰਮਿਆਂ ਤਾਰਿਆਂ ਮੰਡਲਾਂ, ਦਿਸਦੇ ਅਣਦਿਸਦੇ ਵੱਡੇ ਤੋਂ ਵੱਡੇ ਸੂਖਮ ਤੋਂ ਸੂਖਮ ਸਭ ਅਕਾਰਾਂ ਸ੍ਰੀਰਾਂ ਨੂੰ, ਇੱਕ ਸੱਚੇ ਅਜਪਾ ਜਾਪ ਸਰੂਪ ਵਾਹਿਗੁਰੂ ਜੀ, ਅਪਣੀ ਵਿਆਪਕ ਅਨਤ ਕਲਾ ਨਾਲ, ਆਪਣੇ ਹੁਕਮ 'ਚ ਦੌੜਾ ਰਹੇ ਹਨ। ਇਹ ਸਾਰੇ ਹਰ ਸਮੇਂ, ਹੁਕਮ 'ਚ ਬੱਧੇ ਨਿਯਮ ਬੱਧ ਦੌੜੀ ਜਾ ਰਹੇ ਹਨ। ਅਸੰਖ ਜੀਆਂ ਨੂੰ ਹਰ ਸਮੇਂ ਇਉਂ ਹਰਕਤ ਕਰਾ ਰਹੇ ਹਨ, ਜਿਵੇਂ ਬਿਜਲੀ ਨਾਲ ਤਸਵੀਰਾਂ ਨੱਚਦੀਆਂ ਹਨ, ਐਡਾ ਵੱਡਾ ਖੇਲ ਐਡੇ ਵੱਡੇ ਪਸਾਰੇ ਦੀ ਸੰਭਾਲ, ਜੀਆਂ ਦੀ ਉਤਪਤੀ ਪਾਲਣਾ ਲੈਅਤਾ ਕਰਦਿਆਂ ਨਿਰਲੇਪ, ਇੱਕੋ ਇੱਕ ਅਜਪਾ ਜਾਪ ਸਰੂਪ ਸਦਾ ਇਕੋ ਇੱਕ ਇੱਕ ਹੀ ਹਨ। ਪੂਰਾ ਨਿਆਉ; ਕਰੇ ਕਰਤਾਰੁ॥ ਅਨੁਸਾਰ ਇੱਕ ਅਜਪਾ ਜਾਪ ਵਾਹਿਗੁਰੂ ਜੀ ਸੱਚ ਧਰਮ ਪੂਰਾ ਨਿਆਂ ਭੀ ਕਰ ਰਹੇ ਹਨ। ਨਮਸਕਾਰ}ਆਪ ਜੀ(ਆਪਹਿ) ਆਪ ਹੀ ਸਰਗੁਨ ਸਰੂਪ ਅਨੇਕ ਬ੍ਰਹਮੰਡ ਦਾ ਪਸਾਰਾ ਹੋ ਰਹੇ ਹਨ। ਇਸ ਪਸਾਰੇ 'ਚ (ਆਪਹਿ) ਆਪ ਹੀ ਏਕ ਨਿਰਗੁਨ ਪ੍ਰਕਾਸ਼ ਸਰੂਪ ਅਜਪਾ ਜਾਪ ਬ੍ਰਹਮ ਜੀ, ਭਰਪੂਰ ਵਿਆਪਕ ਪ੍ਰਕਾਸ਼ਕ ਨਿਰਲੇਪ ਹੋ ਰਹੇ ਹਨ, ਭਾਵ ਅਨੇਕ ਰੂਪ ਧਾਰ ਕੇ, ਉਨ੍ਹਾਂ 'ਚ ਵਿਆਪਕ ਇੱਕ ਹੀ ਹਨ। ਰਚਨਾ ਰਚਣ ਤੋਂ ਪਹਿਲਾਂ, ਰਚਨਾ ਦੇ ਹੁੰਦਿਆਂ, ਰਚਨਾ ਨੂੰ ਆਪਣੇ 'ਚ ਲੀਣ ਕਰਨ ਤੋਂ, ਹਰ ਹਾਲਤ 'ਚ ਇੱਕੋ ਇੱਕ ਇੱਕ ਹੀ ਹਨ। ਯਥਾ:- ਏਕੋ ਜਪਿ; ਏਕੋ ਸਾਲਾਹਿ॥ ਏਕੁ ਸਿਮਰਿ; ਏਕੋ ਮਨ ਆਹਿ॥ ਏਕਸ ਕੇ; ਗੁਨ ਗਾਉ ਅਨੰਤ॥ ਮਨਿ ਤਨਿ ਜਾਪਿ; ਏਕ ਭਗਵੰਤ॥ ਏਕੋ ਏਕੁ; ਏਕੁ ਹਰਿ ਆਪਿ॥ ਪੂਰਨ ਪੂਰਿ ਰਹਿਓ ਪ੍ਰਭੁ ਬਿਆਪਿ॥ ਅਨਿਕ ਬਿਸਥਾਰ; ਏਕ ਤੇ ਭਏ॥ ਏਕੁ ਅਰਾਧਿ; ਪਰਾਛਤ ਗਏ॥ ਮਨ ਤਨ ਅੰਤਰਿ; ਏਕੁ ਪ੍ਰਭੁ ਰਾਤਾ॥ ਗੁਰ ਪ੍ਰਸਾਦਿ; ਨਾਨਕ ਇਕੁ ਜਾਤਾ॥ ੮॥ ੧੯॥

ਮਰੈ ਨ ਬਿਨਸੈ; ਆਵੈ ਨ ਜਾਇ॥ ਨਾਨਕ; ਸਦ ਹੀ ਰਹਿਆ ਸਮਾਇ॥ ੬॥ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਮਹੱਲਾ ਪੰਜਵਾਂ ਜੀ ਫ਼ੁਰਮਾਉਂਦੇ ਹਨ:- ਅਕਾਲ ਮੂਰਤਿ.ਵਰੁ ਪਾਇਆ ਅਬਿਨਾਸੀ; ਨਾ ਕਦੇ ਮਰੈ.ਨ ਜਾਇਆ॥ ਅਨੁਸਾਰ ਵਾਹਿਗੁਰੂ ਜੀ(ਮਰੈ) ਮਰਦੇ ਨ ਹੀ(ਬਿਨਸੈ) ਨਾਸ ਹੁੰਦੇ ਹਨ, (ਆਵੈ) ਆਉਂਦੇ ਨ ਹੀ (ਜਾਇ) ਜਾਂਦੇ ਹਨ, ਕਿਉਂ ਜੋ ਸਦ ਹੀ, (ਸਮਾਇ) ਵਿਆਪਕ.ਹੋ(ਰਹਿਆ) ਰਹੇ ਹਨ॥ ੬॥ ਯਥਾ:- ਸਭਨੀ ਥਾਂਈ; ਰਵਿਆ ਆਪਿ॥ ਆਦਿ ਜੁਗਾਦਿ; ਜਾ ਕਾ ਵਡ ਪਰਤਾਪੁ॥) ਅਬਿਨਾਸੀ ਪ੍ਰਭਿ ਖੇਲੁ ਰਚਾਇਆ; ਗੁਰਮੁਖਿ ਸੋਝੀ ਹੋਈ॥ ਨਾਨਕ ਸਭਿ ਜੁਗ ਆਪੇ ਵਰਤੈ; ਦੂਜਾ.ਅਵਰੁ ਨ ਕੋਈ॥) ਨਾਨਕ ਪ੍ਰਭੁ ਪਾਇਆ ਮੈ ਸਾਚਾ; ਨਾ ਕਦੇ ਮਰੈ.ਨ ਜਾਈ॥) ਅਬਿਨਾਸੀ ਸੁਖ; ਆਪਨ ਆਸਨ॥ ਤਹ ਜਨਮ ਮਰਨ; ਕਹੁ ਕਹਾ ਬਿਨਾਸਨ॥) ਨਾ ਕਿਛੁ

ਆਵਤ.ਨਾ ਕਿਛੁ ਜਾਵਤ; ਸਭੁ ਖੇਲੁ ਕੀਓ ਹਰਿ ਰਾਇਓ॥) ਨਾ ਕਛੁ ਆਇਬੋ. ਨਾ ਕਛੁ ਜਾਇਬੋ; ਰਾਮ ਕੀ ਦੁਹਾਈ॥

ਆਪਿ ਉਪਦੇਸੈ; ਸਮਝੈ ਆਪਿ॥ ਆਪੇ ਰਚਿਆ; ਸਭ ਕੈ ਸਾਥਿ॥ ਸਨਿਗਧ ਪ੍ਰੇਮੀਆਂ ਨੇ, ਗੁਰਦੇਵ ਮਾਤਾ ਗੁਰਦੇਵ ਪਿਤਾ; ਗੁਰਦੇਵ ਸੁਆਮੀ ਪਰਮੇਸੁਰਾ॥) ਮਹੱਲੇ ਪੰਜਵੇਂ ਜੀ ਦੇ, ਸ੍ਰਬ ਵਿਆਪੀ ਅਨਤ ਕਲਾਵਾਨ ਮਹਾਂ ਵਿਸਮਾਦ ਦਰਸ਼ਨ ਕਰਕੇ ਪੁੱਛਿਆ, "ਹੇ ਪਾਰਬ੍ਰਹਮ; ਗਰੀਬ ਨਿਵਾਜ॥ ਜੀ!ਜੈਸੀ ਆਪ ਜੀ ਨੂੰ ਬ੍ਰਹਮ ਜੀ ਦੀ ਪੂਰਨ ਵਿਸਮਾਦ ਸਾਖਿਆਤਤਾ ਹੈ, ਕੀ ਦਾਸਨ ਦਾਸਾਂ ਨੂੰ ਭੀ ਹੋ ਸਕਦੀ ਹੈ?""ਹਾਂ ਭਾਈ!ਅਸੰਖ ਅਨੰਤ ਪ੍ਰਕਾਸ਼ ਨੂਰ, ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਅਜਪਾ ਜਾਪ ਵਾਹਿਗੁਰੂ ਜੀ, ਸਭ(ਕੈ) ਦੇ ਸਾਥਿ, ਆਪੇ ਹੀ(ਰਚਿਆ) ਰਚੇ ਹੋਏ, ਅਜਪਾ ਜਾਪ ਕਰ ਰਹੇ ਹਨ। ਯਥਾ:- ਪੇਖੈ ਬੋਲੈ ਸੁਣੈ ਸਭੁ ਆਪਿ॥ ਸਦਾ ਸੰਗਿ; ਤਾ ਕਉ ਮਨ ਜਾਪਿ॥ ਸੰਤ ਪ੍ਰਸਾਦਿ ਭਇਓ ਪਰਗਾਸੁ॥ ਪੂਰਿ ਰਹੇ ਏਕੈ ਗੁਣਤਾਸੁ॥) ਜਲਿ ਥਲਿ ਮਹੀਅਲਿ ਪੂਰਿਆ ਸੁਆਮੀ ਸਿਰਜਨਹਾਰੁ॥ ਅਨਿਕ ਭਾਂਤਿ ਹੋਇ ਪਸਰਿਆ; ਨਾਨਕ ਏਕੰਕਾਰੁ॥) ਮਰੈ ਨ ਬਿਨਸੈ; ਆਵੈ ਨ ਜਾਇ॥ ਨਾਨਕ; ਸਦ ਹੀ ਰਹਿਆ ਸਮਾਇ॥ ੬॥ ਵਾਹਿਗੁਰੂ ਜੀ ਆਪਿ ਹੀ, ਸ਼ੁਭ ਸੱਚਾ(ਉਪਦੇਸੈ) ਉਪਦੇਸ਼ਦੇ ਹਨ। ਸਭਨੀ ਥਾਂਈ; ਰਵਿਆ ਆਪਿ॥ ਅਨੁਸਾਰ ਪ੍ਰੇਮੀ ਸਿੱਖ ਜੀ ਦੇ ਹਿਰਦੇ 'ਚ ਵਸ ਕੇ, ਵਾਹਿਗੁਰੂ ਜੀ ਆਪਿ ਹੀ, ਸੱਚੇ ਗੁਰਮੁਖਿ ਉਪਦੇਸ਼ ਨੂੰ(ਸਮਝੈ) ਸਮਝਦੇ ਹਨ। ਚਤੁਰਾਈ ਸਿਆਨਪ ਹਿਕਮਤ ਹੁੱਜਤ ਹੁਕਮ ਛਲ ਫ਼ਰੇਬ ਕਰਕੇ, ਗੁਰੂ ਉਪਦੇਸ਼ ਦਾ ਸੁਨਣਾ ਸਮਝਣਾ ਮੰਨਣਾ ਕਮਾਉਣਾ ਵਸਾਉਣਾ ਨਹੀਂ ਹੋ ਸਕਦਾ ਜੀ।

ਆਪਿ ਕੀਨੋ; ਆਪਨ ਬਿਸਥਾਰੁ॥ ਸਭੁ ਕਛੁ ਉਸ ਕਾ; ਓਹੁ ਕਰਨੈਹਾਰੁ॥ ਹੇ ਪ੍ਰੇਮੀ ਜਨੋ!ਗੁਰੂ ਜੀ ਦੀ ਪਰਮਪਵਿੱਤ੍ਰ ਸੱਚੀ ਸੁੱਚੀ ਰਸਨਾ 'ਤੇ ਬੈਠ ਕੇ ਉਪਦੇਸ਼ਨ ਵਾਲੇ, ਸਿੱਖ ਜੀ ਦੇ ਹਿਰਦੇ 'ਚ ਬੈਠ ਕੇ ਸਮਝਣ ਵਾਲੇ, ਸਭਨਾ 'ਚ ਵਿਆਪਕ ਵਾਹਿਗੁਰੂ ਜੀ ਨੇ, ਆਪਣੇ ਨਿਰਗੁਨ ਸਰੂਪ ਦੁਆਰਾ, (ਆਪਨ) ਆਪਣਾ ਅਨੰਤ ਬ੍ਰਹਮੰਡ ਦਾ(ਬਿਸਥਾਰੁ) ਪਸਾਰ, ਫੈਲਾਅ, ਆਪਿ ਹੀ(ਕੀਨੋ) ਕੀਤਾ ਹੈ। ਇਹ ਅਨੰਤ ਬ੍ਰਹਮੰਡ ਦਾ ਵਿਸਥਾਰ, ਆਪ ਜੀ ਦੇ ਸਰਗੁਨ ਸਰੂਪ ਹਨ, ਇਸ ਲਈ ਸਭੁ ਕਛੁ(ਉਸ) ਵਾਹਿਗੁਰੂ ਜੀ(ਕਾ) ਦਾ ਹੀ ਹੈ। ਓਹੁ ਆਪ ਹੀ ਇਸ ਵਿਸਥਾਰ ਦੇ(ਕਰਨੈਹਾਰੁ) ਕਰਨ ਵਾਲੇ ਕਰਤਾ ਪੁਰਖੁ ਜੀ ਹਨ। ਯਥਾ:- ਕਹੁ ਨਾਨਕ ਕਰਣਹਾਰੁ ਹੈ ਆਪੇ; ਸਤਿਗੁਰਿ ਭਰਮੁ ਚੁਕਾਇਆ॥) ਕਰਨ ਕਰਾਵਨ; ਕਰਨੈਹਾਰੁ॥ ਨਾਨਕ ਕਰਤੇ ਕਾ; ਨਾਹਿ ਸੁਮਾਰੁ॥

ਉਸ ਤੇ ਭਿੰਨ; ਕਹਹੁ ਕਿਛੁ ਹੋਇ॥ ਥਾਨ ਥਨੰਤਰਿ; ਏਕੈ ਸੋਇ॥ ਹੇ ਪ੍ਰੇਮੀਓ!ਭਰਪੁਰਿ ਧਾਰਿ ਰਹਿਆ ਨਿਹਕੇਵਲੁ; ਗੁਪਤੁ ਪ੍ਰਗਟੁ ਸਭ ਠਾਈ ਹੇ॥ ਅਨੁਸਾਰ ਵਾਹਿਗੁਰੂ ਜੀ ਸਭ ਥਾਈਂ ਭਰਪੂਰ ਹਨ, ਇਸ ਲਈ(ਉਸ) ਉਨ੍ਹਾਂ ਤੇ (ਭਿੰਨ) ਵੱਖਰਾ, ਕਹਹੁ ਕਿਛੁ ਹੋਇ ਰਿਹਾ ਹੈ?ਭਾਵ ਨਹੀਂ, ਕਿਉਂ ਜੋ(ਏਕੈ) ਨਿਰਗੁਣੁ ਸਰਗੁਣੁ; ਆਪੇ ਸੋਈ॥ ਇੱਕ ਵਾਹਿਗੁਰੂ ਜੀ, ਥਾਨ ਥਨੰਤਰਿ.ਰਵਿ ਰਹਿਆ; ਪ੍ਰਭੁ ਮੇਰਾ ਭਰਪੂਰਿ॥ ਅਨੁਸਾਰ ਹਰ(ਥਾਨ) ਥਾਂ(ਥਨੰਤਰਿ) ਥਾਂ 'ਚ, ਅਤਿ ਸੁੰਦਰ; ਅਪਾਰ ਅਨੂਪ॥

ਅਜਪਾ ਜਾਪ(ਸੋਇ) ਸੋਭਾ ਸਹਿਤ, ਵਿਆਪਕ ਪ੍ਰਕਾਸ਼ਕ ਨਿਰਲੇਪ ਹਨ। ਜਲ ਥਲ ਮਾਹੇ; ਆਪਹਿ ਆਪ॥ ਆਪੈ ਜਪਹੁ; ਆਪਨਾ ਜਾਪੁ॥ ਅਨੁਸਾਰ ਆਪਣੀ ਸੋਭਾ ਆਪ ਕਰ ਰਹੇ, ਦਾਸਨਦਾਸ ਨੂੰ ਦਰਸਨ ਬਖ਼ਸ਼ ਰਹੇ ਹਨ। "ਹੇ ਪ੍ਰੇਮੀ ਜਨੋ!ਗੁਰੂ ਪ੍ਰੇਮਾ-ਭਗਤੀ ਸਹਿਤ, ਨਿਰਗੁਨ ਸਰਗੁਨ ਜੀ ਦੀ ਏਕਤਾ ਦੀ ਸਾਖਿਆਤਤਾ ਦੀ ਅਵਸਥਾ 'ਚ, ਨਿਮਖ ਨਿਮਖ; ਠਾਕੁਰ ਨਮਸਕਾਰੈ॥ ਅਨੁਸਾਰ ਨਮਸਕਾਰਾਂ ਹੀ ਨਮਸਕਾਰਾਂ ਹਰ ਸਮੇਂ ਫੁਰਦੀਆਂ ਹਨ। ਅੰਦਰ ਬਾਹਰ ਗੁਰਸਬਦਾਂ ਅਰਥਾਂ ਦੇ ਸੁੰਦਰ ਦਰਸ਼ਨ ਹੁੰਦੇ ਰਹਿੰਦੇ ਹਨ। ਸਤਿਗੁਰੂ ਸਾਹਿਬਾਨ ਜੀ ਦੇ ਸਰਗੁਨ ਅਵਤਾਰ, ਅਨੇਕਾਂ ਸਰੂਪ ਅੰਦਰ ਬਾਹਰ ਦਰਸ਼ਨ ਬਖ਼ਸ਼ਦੇ ਰਹਿੰਦੇ ਹਨ। ਮੇਰੇ ਲਾਲਨ ਕੀ ਸੋਭਾ॥ ਸਦ ਨਵਤਨ; ਮਨ ਰੰਗੀ ਸੋਭਾ॥ ਅਨੁਸਾਰ ਅਨੰਤ ਅਸੰਖ ਪ੍ਰਕਾਸ਼ ਸਰੂਪ ਨਿਰਗੁਨ ਬ੍ਰਹਮ ਜੀ, ਆਪਣੇ ਸਰਗੁਨ ਸਰੂਪ ਅਸੰਖ ਬ੍ਰਹਮੰਡ ਸੂਰਜ ਚੰਦ ਸਭ ਅਕਾਰਾਂ ਸਮੇਤ, ਅਜਪਾ ਜਾਪ ਸੋਭਾ ਕਰਦੇ ਦਿਸਦੇ ਹਨ। "ਯਥਾ:- ਸਰਗੁਨ ਨਿਰਗੁਨ ਨਿਰੰਕਾਰ; ਸੁੰਨ ਸਮਾਧੀ ਆਪਿ॥ ਆਪਨ ਕੀਆ ਨਾਨਕਾ; ਆਪੇ ਹੀ ਫਿਰਿ ਜਾਪਿ॥ ੧॥) ਭਰਿਪੁਰਿ ਧਾਰਿ ਰਹੀ; ਸੋਭ ਜਾ ਕੀ॥) ਸਭੈ ਘਟ ਰਾਮੁ ਬੋਲੈ; ਰਾਮਾ ਬੋਲੈ॥ ਰਾਮ ਬਿਨਾ; ਕੋ ਬੋਲੈ ਰੇ॥) ਸਿਮਰੈ; ਧਰਤੀ ਅਰੁ ਆਕਾਸਾ॥ ਸਿਮਰਹਿ; ਚੰਦ ਸੂਰਜ ਗੁਣਤਾਸਾ॥ ਪਉਣ ਪਾਣੀ ਬੈਸੰਤਰ ਸਿਮਰਹਿ; ਸਿਮਰੈ ਸਗਲ ਉਪਾਰਜਨਾ॥ ਸਿਮਰਹਿ; ਖੰਡ ਦੀਪ ਸਭਿ ਲੋਆ॥ ਸਿਮਰਹਿ; ਪਾਤਾਲ ਪੁਰੀਆ ਸਚੁ ਸੋਆ॥ ਸਿਮਰਹਿ ਖਾਣੀ.ਸਿਮਰਹਿ ਬਾਣੀ; ਸਿਮਰਹਿ ਸਗਲੇ ਹਰਿ ਜਨਾ॥ ੨॥) ਚਾਤ੍ਰਿਕ ਮੋਰ ਬੋਲਤ ਦਿਨੁ ਰਾਤੀ; ਸੁਨਿ ਘਨਿਹਰ ਕੀ ਘੋਰ॥ ੨॥ ਜੋ ਬੋਲਤ ਹੈ.ਮ੍ਰਿਗ ਮੀਨ ਪੰਖੇਰੂ; ਸੁ ਬਿਨੁ ਹਰਿ.ਜਾਪਤ ਹੈ ਨਹੀ ਹੋਰ॥

ਅਪੁਨੇ ਚਲਿਤ; ਆਪਿ ਕਰਣੈਹਾਰ॥ ਕਉਤਕ ਕਰੈ; ਰੰਗ ਆਪਾਰ॥) ਆਪਨ ਚਲਿਤੁ; ਆਪ ਹੀ ਕਰੈ॥ ਅਨੁਸਾਰ ਵਾਹਿਗੁਰੂ ਜੀ ਅਨੰਤ ਬ੍ਰਹਮੰਡ ਨੂੰ ਰਚਣ ਪ੍ਰਤਿਪਾਲਣ, ਲੈਅ ਕਰਨ ਨਿਰਲੇਪ ਰਹਿਣ ਦੇ, ਅਪੁਨੇ ਸ੍ਰਬ ਵਿਆਪੀ ਮਹਾਂ ਵਿਸਮਾਦ(ਚਲਿਤ) ਕੌਤਕ, ਆਪਿ ਹੀ(ਕਰਣੈਹਾਰ) ਕਰਨ ਵਾਲੇ ਹਨ। ਉਤਪਤੀ ਪਾਲਣਾ ਲੈਅਤਾ ਨਿਰਲੇਪਤਾ ਦੇ ਵਿਸਮਾਦ ਰੰਗ ਦੇ, (ਆਪਾਰ) ਪਾਰਾਵਾਰ ਤੋਂ ਰਹਿਤ, ਵਿਸਮਾਦ ਕਉਤਕ ਹੁਣ(ਕਰੈ) ਕਰ ਰਹੇ ਹਨ। ਜਿਵੇਂ ਹੁਣ ਕਿਧਰੇ ਵਰਖਾ ਹੋ ਰਹੀ ਹੈ, ਕਿਧਰੇ ਅੱਗ ਲੱਗ ਕੇ ਘਰ ਬਾਰ ਜੰਗਲ਼ ਸੜ ਰਹੇ ਹਨ, ਕਿਧਰੇ ਅਨੇਕ ਜੀਅ ਉਤਪਤ, ਮਰ ਰਹੇ ਹਨ, ਇਉਂ ਅਸੰਖ ਬ੍ਰਹਮੰਡ ਦੀ ਰਚਨਾ 'ਚ, ਪਾਰਾਵਾਰ ਤੋਂ ਰਹਿਤ ਵਿਸਮਾਦ ਰੰਗ ਦੇ ਕੌਤਕ ਕਰ ਰਹੇ ਹਨ। ਯਥਾ:- ਨਾਨਾ ਰੂਪ; ਨਾਨਾ ਜਾ ਕੇ ਰੰਗ॥ ਨਾਨਾ ਭੇਖ ਕਰਹਿ; ਇਕ ਰੰਗ॥ ਨਾਨਾ ਬਿਧਿ; ਕੀਨੋ ਬਿਸਥਾਰੁ॥ ਪ੍ਰਭੁ ਅਬਿਨਾਸੀ ਏਕੰਕਾਰੁ॥ ਨਾਨਾ ਚਲਿਤ ਕਰੇ; ਖਿਨ ਮਾਹਿ॥ ਪੂਰਿ ਰਹਿਓ; ਪੂਰਨੁ ਸਭ ਠਾਇ॥ ਨਾਨਾ ਬਿਧਿ ਕਰਿ; ਬਨਤ ਬਨਾਈ॥ ਅਪਨੀ ਕੀਮਤਿ; ਆਪੇ ਪਾਈ॥ ਸਭ ਘਟ ਤਿਸ ਕੇ; ਸਭ ਤਿਸ ਕੇ ਠਾਉ॥ ਜਪਿ ਜਪਿ ਜੀਵੈ; ਨਾਨਕ ਹਰਿ ਨਾਉ॥ ੪॥) ਓਪਤਿ ਪਰਲਉ; ਖਿਨ ਮਹਿ ਕਰਤਾ॥ ਆਪਿ ਅਲੇਪਾ; ਨਿਰਗੁਨੁ ਰਹਤਾ॥) ਖਿਨ ਮਹਿ; ਥਾਪਿ ਉਥਾਪਨਹਾਰਾ॥ ਅੰਤੁ ਨਹੀ ਕਿਛੁ; ਪਾਰਾਵਾਰਾ॥) ਖਿਨ ਮਹਿ ਥਾਪਿ ਉਥਾਪਨਹਾਰੇ; ਕੁਦਰਤਿ.

ਕੀਮ ਨ ਪਹੀ॥ ਵਾ ਹੁਣ ਗੁਰਤਾ ਬਿਰਾਜਮਾਨ ਗੁਰੂ ਪ੍ਰਮੇਸਰ ਜੀ ਫ਼ੁਰਮਾ ਰਹੇ ਹਨ:- ਹੇ ਪ੍ਰੇਮੀ ਜਨੋ!ਉਪ੍ਰੋਕਤ ਉਤਪਤੀ ਪਾਲਣਾ ਲੈਅਤਾ ਦੇ ਕੌਤਕ ਕਰਨਹਾਰ ਵਾਹਿਗੁਰੂ ਜੀ, ਸਤਿਗੁਰੂ ਸਾਹਿਬ ਜੀ ਦੇ ਸਰੂਪ 'ਚ ਪ੍ਰਗਟ ਹੋ ਕੇ, ਜ਼ਾਲਮਾਂ ਦੇ ਘੋਰ ਭਿਆਨਕ ਅਤਿਆਚਾਰ ਜ਼ੁਲਮ ਕਰਨ ਤੋਂ, ਉੱਬਲਦੀ ਦੇਗ 'ਚ ਬੈਠਣ, ਗੁਰਬਾਣੀ ਬਖ਼ਸ਼ਣ, ਸ੍ਰੀ ਹਰਿਮੰਦਰ ਸਾਹਿਬ ਜੀ ਰਚਣ, ਲੋਹੇ ਦੇ ਤੰਗ ਪਿੰਜਰੇ 'ਚ, ਤਿੱਖੇ ਕਿੱਲਾਂ ਵਿਚਕਾਰ ਬੈਠਣ, ਸੀਸ ਕੁਰਬਾਨ ਕਰਨ, ਪੰਜ ਪਿਆਰੇ ਸਾਜਣ, ਉਨ੍ਹਾਂ ਤੋਂ ਆਪ ਅੰਮ੍ਰਿਤ ਛਕਣ, ਜੀਆਂ ਨੂੰ ਤਾਰਨ ਸਰਬੱਤ ਦੇ ਭਲੇ ਦੇ ਹੰਗਤਾ ਰਹਿਤ, ਅਪੁਨੇ(ਚਲਿਤ) ਕੌਤਕ ਆਪਿ ਹੀ(ਕਰਣੈਹਾਰ) ਕਰਨ ਵਾਲੇ ਹਨ। ਬ੍ਰਹਮਗਿਆਨੀ ਕੈ ਗਰੀਬੀ ਸਮਾਹਾ॥ ਬ੍ਰਹਮਗਿਆਨੀ ਪਰਉਪਕਾਰ ਉਮਾਹਾ॥ ਅਨੁਸਾਰ ਪਰਮ ਪੂਜਨੀਕ ਦਸਾਂ ਸਰੂਪਾਂ 'ਚ, ਜੀਆਂ ਨੂੰ ਤਾਰਨ, ਸ੍ਰਬ ਵਿਆਪੀ ਮਹਾਂ ਵਿਸਮਾਦ ਰੱਬੀ ਰੰਗ ਦੇ, (ਆਪਾਰ) ਪਾਰਾਵਾਰ ਤੋਂ ਰਹਿਤ, ਕਉਤਕ(ਕਰੈ) ਕਰ ਰਹੇ ਹਨ। ਯਥਾ:- ਖੰਡ ਬ੍ਰਹਮੰਡ ਬੇਅੰਤ; ਉਧਾਰਣਹਾਰਿਆ॥ ਤੇਰੀ ਸੋਭਾ ਤੁਧੁ; ਸਚੇ ਮੇਰੇ ਪਿਆਰਿਆ॥) ਬਾਬੇ ਤਾਰੇ ਚਾਰਿ ਚਕਿ; ਨਉ ਖੰਡਿ ਪ੍ਰਿਥਮੀ ਸਚਾ ਢੋਆ॥) ਕਲਿਜੁਗ.ਬਾਬੇ ਤਾਰਿਆ, ਸਤਿਨਾਮੁ ਪੜਿ ਮੰਤ੍ਰ ਸੁਣਾਇਆ। ਕਲਿ ਤਾਰਣਿ, ਗੁਰੁ ਨਾਨਕ ਆਇਆ॥) ਤਖਤਿ ਬੈਠਾ ਅਰਜਨ ਗੁਰੂ; ਸਤਿਗੁਰ ਕਾ ਖਿਵੈ ਚੰਦੋਆ॥ ਉਗਵਣਹੁ ਤੈ ਆਥਵਣਹੁ; ਚਹੁ ਚਕੀ ਕੀਅਨੁ ਲੋਆ॥) ਕਲਿਜੁਗੁ, ਉਧਾਰਿਆ ਗੁਰਦੇਵ॥ ਮਲ ਮੂਤ ਮੂੜ.ਜਿ ਮੁਘਦ ਹੋਤੇ; ਸਭਿ ਲਗੇ ਤੇਰੀ ਸੇਵ॥

ਮਨ ਮਹਿ ਆਪਿ; ਮਨ ਅਪੁਨੇ ਮਾਹਿ॥ ਨਾਨਕ ਕੀਮਤਿ; ਕਹਨੁ ਨ ਜਾਇ॥ ੭॥ ਸਤਿਗੁਰੂ ਨਾਨਕ ਦੇਵ ਗੁਰੂ ਗਰੰਥ ਜੀ ਮਾਨਿਓ ਪਰਗਟ ਗੁਰਾਂ ਕੀ ਦੇਹ। ਫ਼ੁਰਮਾਉਂਦੇ ਹਨ:- ਹੇ ਪ੍ਰੇਮੀ ਜਨੋ!ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਯ ਹਰਿ॥ ਪਰਮ ਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ ਦੇ ਪਾਕ ਮਨ ਅੰਦਰ, ਬਾਹਰ ਅਨੰਤ ਬ੍ਰਹਮੰਡ ਦੇ ਪਸਾਰੇ (ਮਹਿ) 'ਚ, ਨਿਰਗੁਣੁ ਸਰਗੁਣੁ ਆਪੇ ਸੋਈ॥ ਭਰਪੂਰ ਅਜਪਾ ਜਾਪ ਬ੍ਰਹਮ ਜੀ, ਆਪਿ ਵਸਦੇ ਹਨ। ਵਾਹਿਗੁਰੂ ਜੀ ਦੇ ਅਪੁਨੇ ਨਿਰਗੁਨ ਸਰੂਪ(ਮਾਹਿ) 'ਚ, ਪੰਜਵੇਂ ਪਾਤਿਸ਼ਾਹਜੀ ਦਾ ਮਨ ਵਸ ਰਿਹਾ ਹੈ। ਜਿਵੇਂ ਪਾਣੀ 'ਤੇ, ਪਾਣੀ ਦਾ ਬੁਲਬੁਲਾ ਹੁੰਦਾ ਹੈ, ਪਾਣੀ ਤੋਂ ਹੀ ਪੈਦਾ ਹੁੰਦਾ ਹੈ, ਪਾਣੀ ਦੇ ਆਸਰੇ ਹੈ, ਉਸ 'ਚ ਭੀ ਪਾਣੀ ਹੈ। ਤਿਵੇਂ ਗੁਰੂ ਪ੍ਰਮੇਸਰ ਜੀ ਨਿਰਗੁਨ ਰੂਪੀ ਜਲ ਤੋਂ ਪ੍ਰਗਟ ਹੋਏ ਹਨ, ਨਿਰਗੁਨ ਰੂਪੀ ਜਲ ਆਪ ਜੀ 'ਚ ਹਨ, ਨਿਰਗੁਨ ਰੂਪੀ ਜਲ ਦੇ ਆਸਰੇ ਹਨ। ਇਸ ਅਸਚਰਜ ਮਹਾਂ ਪੂਰਨ ਅਗਮ ਵਿਸਮਾਦ ਅਵਸਥਾ ਦੀ ਪ੍ਰਾਪਤੀ ਦੀ ਵਿਸਮਾਦ ਕੀਮਤਿ ਦਾਸਨਦਾਸ ਤੋਂ(ਕਹਨੁ) ਕਹੀ(ਨ) ਨਹੀਂ(ਜਾਇ) ਜਾਂਦੀ, ਕਿਉਂ ਜੋ ਆਪ ਜੀ ਦਾ ਮਨ, ਮਿਟਿ ਗਏ ਬੈਰ; ਭਏ ਸਭ ਰੇਨ॥ ਅਨੁਸਾਰ ਸਭ ਦੀ ਚਰਨ-ਧੂੜ ਬਣ ਕੇ, ਵੈਰ ਤਿਆਗ ਚੁੱਕਾ ਹੈ। ਆਪ ਜੀ ਨੂੰ, ਨਿਰਗੁਨ ਬ੍ਰਹਮ ਜੀ, ਆਪਣੇ ਅਨੰਤ ਬ੍ਰਹਮੰਡ ਦੇ ਪਸਾਰੇ ਸਮੇਤ, ਅੰਦਰ ਬਾਹਰ ਜਾਪ ਕਰਦੇ ਦਿਸ ਰਹੇ ਹਨ। ਮਨ ਹਰ ਸਮੇਂ ਵਾਹਿਗੁਰੂ ਜੀ ਨੂੰ ਰੋਮ ੨ ਕਰਕੇ ਨਮਸਕਾਰ ਕਰ ਰਿਹਾ ਹੈ, ਨਿਰਯਤਨ ਅਜਪਾ ਜਾਪ ਹੋ ਰਿਹਾ ਹੈ, ਹਰ ਸਮੇਂ ਸਤਿਗੁਰੂ ਸਾਹਿਬਾਨ ਜੀ ਦੇ ਅਸੰਖ ਸਰਗੁਨ ਸਰੂਪ, ਅੰਦਰ ਬਾਹਰ ਦਰਸ਼ਨ ਦੇ ਰਹੇ ਹਨ, ਨਿਰਗੁਨ ਸਰੂਪ ਜੀ ਦਾ ਵਿਸਮਾਦ ਪ੍ਰਕਾਸ਼, ਪ੍ਰਕਾਸ਼ ਹੀ ਪ੍ਰਕਾਸ਼ ਹਰ ਸਮੇਂ

ਬ੍ਰਹਮਾਨੰਦ ਰਸ ਬਖ਼ਸ਼ ਰਿਹਾ ਹੈ, ਨਿਰਯਤਨ ਨਿਰੰਕਾਰ ਸਰੂਪ ਗੁਰਬਾਣੀ ਜੀ ਸਫ਼ੁਰਨ ਹੋ ਰਹੇ ਹਨ। ਐਸਾ ਦਾਤਾ; ਸਤਿਗੁਰੁ ਕਹੀਐ॥) ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ; ਗੁਰਦੇਵ ਨਾਨਕ ਹਰਿ ਨਮਸਕਰਾ॥ ੧॥) ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਯ ਹਰਿ॥ ਪਰਮਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ ਹੁਣ ਗੁਰਮੁਖਿ ਸਹਜ ਸਮਾਧ ਅਫ਼ੁਰ ਅਚਰਜ ਵਿਸਮਾਦ ਅਜਪਾ ਜਾਪ ਬ੍ਰਹਮ ਜੀ 'ਚ ਲੀਣ, ਉੱਬਲਦੀ ਦੇਗ 'ਚ ਬੈਠ ਰਹੇ ਹਨ। ਆਪ ਜੀ ਦੇ ਅੰਦਰ ਬਾਹਰ ਅਸੰਖ ਪ੍ਰਕਾਸ਼ ਨੂਰ ਹੀ ਨੂਰ ਹਨ ਜੀ। ਯਥਾ:- ਜਹ; ਝਿਲਿਮਿਲਿਕਾਰੁ ਦਿਸੰਤਾ॥ ਤਹ; ਅਨਹਦ ਸਬਦ ਬਜੰਤਾ॥) ਅੰਤਰਿ ਸੁੰਨੰ.ਬਾਹਰਿ ਸੁੰਨੰ; ਤ੍ਰਿਭਵਣ ਸੁੰਨ ਮਸੁੰਨੰ॥ ਚਉਥੇ ਸੁੰਨੈ.ਜੋ ਨਰੁ ਜਾਣੈ; ਤਾ ਕਉ.ਪਾਪੁ ਨ ਪੁੰਨੰ॥) ਸੁੰਨ ਸਮਾਧਿ; ਅਨਹਤ ਤਹ ਨਾਦ॥ ਕਹਨੁ ਨ ਜਾਈ; ਅਚਰਜ ਬਿਸਮਾਦ॥) ਰਹਿਦੇ ਗੁਰੁ ਦਰੀਆਉ ਵਿਚਿ; ਮੀਨ ਕੁਲੀਨ ਹੇਤੁ ਨਿਰਬਾਣੀ। ਦਰਸਨੁ ਦੇਖਿ ਪਤੰਗ ਜਿਉ; ਜੋਤੀ ਅੰਦਰਿ ਜੋਤਿ ਸਮਾਣੀ। ਸਬਦੁ ਸੁਰਤਿ ਲਿਵ ਮਿਰਗ ਜਿਉ; ਭੀੜ ਪਈ.ਚਿਤਿ ਅਵਰੁ ਨ ਆਣੀ। ਚਰਣ ਕਵਲ ਮਿਲਿ ਭਵਰ ਜਿਉ; ਸੁਖ ਸੰਪਟ ਵਿਚਿ ਰੈਣਿ ਵਿਹਾਣੀ। ਗੁਰ ਉਪਦੇਸ ਨ ਵਿਸਰੈ; ਬਾਬੀਹੇ ਜਿਉ ਆਖ ਵਖਾਣੀ। ਗੁਰਮੁਖਿ ਸੁਖ ਫਲੁ ਪਿਰਮ ਰਸੁ; ਸਹਜ ਸਮਾਧਿ ਸਾਧਸੰਗਿ ਜਾਣੀ। ਗੁਰ ਅਰਜਨ ਵਿਟਹੁ; ਕੁਰਬਾਣੀ॥ ਆਪ ਜੀ ਦੇ ਅੰਦਰ ਅਨਹਦ ਸਬਦ ਵੱਜ ਰਹੇ ਹਨ। ਅਨਹਦ ਸਬਦੁ; ਵਜੈ ਦਿਨੁ ਰਾਤੀ॥ ਅਵਿਗਤ ਕੀ ਗਤਿ; ਗੁਰਮੁਖਿ ਜਾਤੀ॥) ਪ੍ਰਭ ਕੈ ਸਿਮਰਨਿ; ਅਨਹਦ ਝੁਨਕਾਰ॥ ਸੁਖੁ ਪ੍ਰਭ ਸਿਮਰਨ ਕਾ; ਅੰਤੁ ਨ ਪਾਰ॥ ਆਪ ਜੀ ਨੂੰ ਹਰ ਸਮੇਂ ਤੱਤਾਂ 'ਚੋਂ ਜਾਪ ਸੁਣ ਰਿਹਾ ਹੈ। ਯਥਾ:- ਸਿਮਰੈ; ਧਰਤੀ ਅਰੁ ਆਕਾਸਾ॥ ਸਿਮਰਹਿ; ਚੰਦ ਸੂਰਜ ਗੁਣਤਾਸਾ॥ ਪਉਣ ਪਾਣੀ ਬੈਸੰਤਰ ਸਿਮਰਹਿ; ਸਿਮਰੈ ਸਗਲ ਉਪਾਰਜਨਾ॥ ਆਪ ਜੀ ਨੂੰ ਵਾਹਿਗੁਰੂ ਮਹੱਲਾ ਪਹਿਲਾ ਜੀ ਮਹੱਲਾ ਦੂਜਾ ਜੀ ਮਹੱਲਾ ਤੀਜਾ ਜੀ ਮਹੱਲਾ ਚੌਥਾ ਜੀ ਆਪਣੇ ਅਨੇਕਾਂ ਸਰੂਪ ਧਾਰ ਕੇ, ਸੁੰਦਰ ਸਰਬ ਵਿਆਪੀ ਵਿਸਮਾਦ ਦਰਸ਼ਨ ਬਖ਼ਸ਼ ਰਹੇ ਹਨ। ਆਪ ਜੀ ਦੀ ਪੂਰਨ ਵਿਸਮਾਦ ਸੱਚੀ ਉਜਲ ਜੋਤਿ, ਜੋਤੀ ਸਰੂਪ ਅਜਪਾ ਜਾਪ ਪੂਰਨ ਬ੍ਰਹਮ ਜੀ 'ਚ ਸਮਾਅ ਰਹੀ ਹੈ। ਆਪ ਜੀ ਅਜਪਾ ਜਾਪ ਗੁਰੂ ਅਕਾਲ ਪੁਰਖ ਜੀ ਨੂੰ ਰੋਮ ੨ ਕਰਕੇ ਨਿਮਖ ਨਿਮਖ ਠਾਕੁਰ ਨਮਸਕਾਰੈ॥ ਅਨੁਸਾਰ ਨਮਸਕਾਰਾਂ ਹੀ ਨਮਸਕਾਰਾਂ ਕਰ ਰਹੇ ਹਨ। ਯਥਾ:- ਨਮਸਕਾਰ; ਤਾ ਕਉ ਲਖ ਬਾਰ॥ ਇਹੁ ਮਨੁ ਦੀਜੈ; ਤਾ ਕਉ ਵਾਰਿ॥) ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ; ਗੁਰਦੇਵ ਨਾਨਕ ਹਰਿ ਨਮਸਕਰਾ॥ ੧॥) ਆਦਿ ਗੁਰ ਏ; ਨਮਹ॥ ਜੁਗਾਦਿ ਗੁਰ ਏ; ਨਮਹ॥ ਸਤਿਗੁਰ ਏ; ਨਮਹ॥ ਸ੍ਰੀ ਗੁਰਦੇਵ ਏ; ਨਮਹ॥) ਗੁਰੁ ਸੇਵਉ, ਕਰਿ ਨਮਸਕਾਰ॥ ਆਜੁ ਹਮਾਰੈ, ਮੰਗਲਚਾਰ॥) ਸਤਿਗੁਰੁ ਦਇਆ ਨਿਧਿ.ਮਹਿਮਾ ਅਗਾਧਿ ਬੋਧਿ; ਨਮੋ ਨਮੋ ਨਮੋ ਨਮੋ.ਨੇਤਿ ਨੇਤਿ ਨੇਤਿ ਹੈ॥) ਸਦਾ ਸਦਾ, ਸਤਿਗੁਰ ਨਮਸਕਾਰ॥ ਗੁਰ ਕਿਰਪਾ ਤੇ; ਗੁਨ ਗਾਇ ਅਪਾਰ॥) ਗੁਰੁ ਪੂਰਾ; ਨਮਸਕਾਰੇ॥ ਪ੍ਰਭਿ; ਸਭੇ ਕਾਜ ਸਵਾਰੇ॥) ਆਦੇਸੁ ਤਿਸੈ ਆਦੇਸੁ॥ ਆਦਿ ਅਨੀਲੁ ਅਨਾਦਿ ਅਨਾਹਤਿ; ਜੁਗੁ ਜੁਗੁ ਏਕੋ ਵੇਸੁ॥ ਐਸੀ ਸ੍ਰਬ ਵਿਆਪੀ ਮਹਾਂ ਵਿਸਮਾਦ ਅਜਪਾ

ਜਾਪ ਨਿਰਵਿਕਾਰ ਨਿਰੰਕਾਰ ਅਵਸਥਾ 'ਚ, ਆਪ ਜੀ ਨੂੰ ਨਮਸਕਾਰ ਕਰਾਉਣ ਦੀ ਇੱਛਾ ਹੀ ਨਹੀਂ। ਸੋ ਆਪ ਜੀ ਨੂੰ ਵਾਹਿਗੁਰੂ ਜੀ ਦੀ ਅਨਤ ਕਲਾਵਾਨ ਮਹਾਂ ਵਿਸਮਾਦ ਜੋ ਸਾਖਿਆਤਤਾ ਹੈ, ਉਸ ਬਾਰੇ ਕਹਿ ਰਹੇ ਹਨ:- ਨਾਨਕ ਕੀਮਤਿ; ਕਹਨੁ ਨ ਜਾਇ॥ ੭॥

ਸਤਿ ਸਤਿ; ਸਤਿ ਪ੍ਰਭੁ ਸੁਆਮੀ॥ ਗੁਰ ਪਰਸਾਦਿ; ਕਿਨੈ ਵਖਿਆਨੀ॥ (ਪ੍ਰਭੁ) ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ (ਸੁਆਮੀ) ਮਾਲਕ, ਧੰਨ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ, ਰੋਮ ੨ ਕਰਕੇ(ਸਤਿ) ਨਿਸਚੇ ਕਰਕ, ਸੱਚੇ(ਸਤਿ) ਸੱਚੇ ਸਤਿ ਸਤਿ ਸਤਿ ਹਨ। ਕਿਉਂ ਜੋ ਆਪ ਜੀ ਹਰ ਸਮੇਂ ਰੋਮ ੨ ਕਰਕੇ ਗੁਰਮੁਖਿ ਅਜਪਾ ਜਾਪ ਕਰਦੇ ਕਰਾਉਂਦੇ ਰਹਿੰਦੇ ਹਨ। ਯਥਾ:- ਅਜਪਾ ਜਾਪੁ ਨ ਵੀਸਰੈ; ਆਦਿ ਜੁਗਾਦਿ ਸਮਾਇ॥) ਅਜਪਾ ਜਪ ਹੈਂ॥ ਅਥਪਾ ਥਪ ਹੈਂ॥) ਇਕ ਦੂ ਜੀਭੌ.ਲਖ ਹੋਹਿ; ਲਖ ਹੋਵਹਿ.ਲਖ ਵੀਸ॥) ਜਿਹਵਾ ਏਕ.ਹੋਇ ਲਖ ਕੋਟੀ; ਲਖ ਕੋਟੀ ਕੋਟਿ ਧਿਆਵੈਗੋ॥) ਗੁਰਮੁਖਿ; ਰੋਮਿ ਰੋਮਿ ਹਰਿ ਧਿਆਵੈ॥ ਪ੍ਰਭੁ ਸੁਆਮੀ ਧੰਨ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ, ਮਨ ਕਰਕੇ(ਸਤਿ) ਸੱਚੇ ਸਤਿ ਹਨ, ਕਿਉਂ ਜੋ ਆਪ ਜੀ ਦੇ ਮਨ 'ਚ, ਰਤਨ ਲਾਲ; ਜਾ ਕਾ ਕਛੂ ਨ ਮੋਲੁ॥ ਭਰੇ ਭੰਡਾਰ; ਅਖੂਟ ਅਤੋਲ॥ ਅਨੁਸਾਰ ਸੱਚ ਸਰੂਪ ਬ੍ਰਹਮ ਗੁਰਬਾਣੀ ਭੰਡਾਰ, ਗੁਰਬਾਣੀ ਅਰਥ, ਸ੍ਰਬ ਵਿਆਪੀ ਅਨਤ ਕਲਾਵਾਨ ਵਿਸਮਾਦ ਵਾਹਿਗੁਰੂ ਜੀ ਵਸੇ ਹੋਏ ਹਨ। ਬਾਣੀ ਕਰਕੇ (ਸਤਿ) ਸੱਚੇ ਹਨ, ਕਿਉਂ ਜੋ ਆਪ ਜੀ ਦੀ ਹਰਿ ਨਾਮ ਸੁਹਾਵੀ ਅਮੋਲਕ ਰਸਨਾ 'ਤੇ, ਪੂਰਨ ਬ੍ਰਹਮ ਜੀ ਵਸਦੇ ਹਨ। ਯਥਾ:- ਪ੍ਰਭ ਜੀ ਬਸਹਿ; ਸਾਧ ਕੀ ਰਸਨਾ॥ ਨਾਨਕ ਜਨ ਕਾ; ਦਾਸਨਿ ਦਸਨਾ॥ ੪॥) ਗੁਰ ਰਸਨਾ.ਅੰਮ੍ਰਿਤੁ ਬੋਲਦੀ; ਹਰਿ ਨਾਮਿ ਸੁਹਾਵੀ॥ ਜਿਨ ਸੁਣਿ ਸਿਖਾ.ਗੁਰੁ ਮੰਨਿਆ; ਤਿਨਾ ਭੁਖ ਸਭ ਜਾਵੀ॥) ਹਉ ਵਾਰੀ ਜੀਉ ਵਾਰੀ; ਸਤਿਗੁਰ ਕੈ ਬਲਿਹਾਰਣਿਆ॥ ਅਨੁਸਾਰ ਮਹੱਲਾ ਪੰਜਵਾਂ ਜੀ, ਅਕਾਲ ਸਤਿਗੁਰੂ ਪਿਤਾ ਜੀ ਨੂੰ ਮਿੱਠ ਬੋਲੜੇ ਜਾਣ ਕੇ ਜਪਦੇ, ਨਮਸਕਾਰਦੇ ਬਲਿਹਾਰ ਜਾਂਦੇ ਹਨ। ਯਥਾ:- ਮਿਠ ਬੋਲੜਾ ਜੀ; ਹਰਿ ਸਜਣੁ ਸੁਆਮੀ ਮੋਰਾ॥ ਹਉ ਸੰਮਲਿ ਥਕੀ ਜੀ; ਓਹੁ.ਕਦੇ ਨ ਬੋਲੈ ਕਉਰਾ॥ ਕਉੜਾ.ਬੋਲਿ ਨ ਜਾਨੈ, ਪੂਰਨ ਭਗਵਾਨੈ; ਅਉਗਣੁ.ਕੋ ਨ ਚਿਤਾਰੇ॥ ਪਤਿਤ ਪਾਵਨੁ ਹਰਿ ਬਿਰਦੁ ਸਦਾਏ; ਇਕੁ ਤਿਲੁ.ਨਹੀ ਭੰਨੈ ਘਾਲੇ॥ ਘਟ ਘਟ ਵਾਸੀ, ਸਰਬ ਨਿਵਾਸੀ; ਨੇਰੈ ਹੀ ਤੇ ਨੇਰਾ॥ ਨਾਨਕ ਦਾਸੁ.ਸਦਾ ਸਰਣਾਗਤਿ; ਹਰਿ ਅੰਮ੍ਰਿਤ ਸਜਣੁ ਮੇਰਾ॥ ਵਾ ਰਚਨਾ ਤੋਂ ਪਹਿਲਾਂ ਆਪਣੇ ਨਿਰਗੁਨ ਸਰੂਪ ਜੀ 'ਚ ਸਤਿ ਹਨ, ਰਚਨਾ ਦੇ ਹੁੰਦਿਆਂ ਹੁਣ ਭਰਪੂਰ ਵਿਆਪਕ ਪ੍ਰਕਾਸ਼ਕ ਨਿਰਲੇਪ ਸਤਿ ਹਨ, ਰਚਨਾ ਨੂੰ ਆਪਣੇ 'ਚ ਲੀਣ ਕਰ ਲੈਣ ਤੋਂ ਮਗਰੋਂ ਭੀ ਸਤਿ ਹੋਣਗੇ। ਯਥਾ:- ਜੁਗੁ ਜੁਗੁ ਸਾਚਾ; ਹੈ ਭੀ ਹੋਸੀ॥) ਆਦਿ ਸਚੁ; ਜੁਗਾਦਿ ਸਚੁ॥ ਹੈ ਭੀ ਸਚੁ; ਨਾਨਕ ਹੋਸੀ ਭੀ ਸਚੁ॥ ਪ੍ਰਭ ਸੁਆਮੀ ਸਤਿਗੁਰੂ ਰਾਮਦਾਸ ਸਾਹਿਬ ਮਹਾਰਾਜ ਜੀ ਦੇ ਸਿਮਰਨ ਜਸ ਨਾਮੁ ਨੂੰ, (ਗੁਰ) ਸਤਿਗੁਰੂ ਸਾਹਿਬ ਜੀ ਦੀ(ਗੁਰ) ਵਿਸਮਾਦ ਅਨਤ ਕਲਾਵਾਨ ਅਗਮ ਅਪਾਰ ਸਰਬ ਵਿਆਪੀ ਪ੍ਰਕਾਸ਼ ਸਰੂਪ ਸੱਚੀ(ਪਰਸਾਦਿ) ਕ੍ਰਿਪਾ ਹੀ ਕ੍ਰਿਪਾ ਨਾਲ, (ਕਿਨੈ) ਕਿੰਨੇ ਭਾਵ ਬਿਅੰਤ ਪ੍ਰੇਮੀਆਂ ਨੇ(ਵਖਿਆਨੀ) ਵਖਿਆਨ ਕੀਤਾ ਹੈ।

ਯਥਾ:- ਨਾਮੁ ਜਪਤ; ਅਗਨਤ ਅਨੇਕੈ॥) ਕਈ ਕੋਟਿ; ਨਵਤਨ ਨਾਮ ਧਿਆਵਹਿ॥ ਨਾਨਕ ਕਰਤੇ ਕਾ; ਅੰਤੁ ਨ ਪਾਵਹਿ॥ ੧॥) ਸੇਸਨਾਗ.ਸਿਰ ਸਹਸ ਬਨਾਈ॥ ਦ੍ਵੈ ਸਹੰਸ; ਰਸਨਾਹ ਸੁਹਾਈ॥ ਰਟਤ ਅਬ ਲਗੇ; ਨਾਮ ਅਪਾਰਾ॥ ਤੁਮਰੋ; ਤਊ ਨ ਪਾਵਤ ਪਾਰਾ॥ ੬॥) ਗਾਵਹਿ ਤੁਹਨੋ.ਪਉਣੁ ਪਾਣੀ ਬੈਸੰਤਰੁ; ਗਾਵੈ ਰਾਜਾ ਧਰਮੁ ਦੁਆਰੇ॥) ਸਿਮਰੈ; ਧਰਤੀ ਅਰੁ ਆਕਾਸਾ॥ ਸਿਮਰਹਿ; ਚੰਦ ਸੂਰਜ ਗੁਣਤਾਸਾ॥ ਪਉਣ ਪਾਣੀ ਬੈਸੰਤਰ ਸਿਮਰਹਿ; ਸਿਮਰੈ ਸਗਲ ਉਪਾਰਜਨਾ॥) ਬ੍ਰਹਮੇ ਤੁਧੁ ਧਿਆਇਨ੍ਹਿ; ਇੰਦ੍ਰ ਇੰਦ੍ਰਾਸਣਾ॥ ਸੰਕਰ ਬਿਸਨ ਅਵਤਾਰ; ਹਰਿ ਜਸੁ ਮੁਖਿ ਭਣਾ॥) (ਲਤਾ ਪੋਲਾ, ਬੱਲੀ) ਲਤਾ ਬਲੀ ਸਾਖ ਸਭ ਸਿਮਰਹਿ; ਰਵਿ ਰਹਿਆ ਸੁਆਮੀ ਸਭ ਮਨਾ॥) ਸਭੈ ਘਟ ਰਾਮੁ ਬੋਲੈ; ਰਾਮਾ ਬੋਲੈ॥ ਰਾਮ ਬਿਨਾ; ਕੋ ਬੋਲੈ ਰੇ॥

ਸਚੁ ਸਚੁ; ਸਚੁ ਸਭੁ ਕੀਨਾ॥ ਕੋਟਿ ਮਧੇ; ਕਿਨੈ ਬਿਰਲੈ ਚੀਨਾ॥ ਸਤਿਗੁਰੂ ਪਿਤਾ ਜੀ ਸਚੁ ਸਚੁ ਸਚੁ ਸੱਚੇ ਬ੍ਰਹਮ ਸਰੂਪ ਜੀ ਹਨ, ਆਪ ਜੀ ਨੇ ਆਪਣੇ ਨਿਰਗੁਨ ਸਰੂਪ 'ਚੋਂ, ਅਸੰਖ ਬ੍ਰਹਮੰਡ ਦਾ ਸਭੁ(ਸਚੁ) ਸੱਚਾ ਪਸਾਰਾ ਰਚਨਾ(ਕੀਨਾ) ਕੀਤਾ ਹੈ। ਇਹ ਸੱਚਾ ਪਸਾਰਾ ਆਪ ਜੀ ਦੇ ਸਰਗੁਨ ਸਰੂਪ ਹਨ, ਇਸ 'ਚ ਆਪਣੇ ਨਿਰਗੁਨ ਸਰੂਪ ਦੁਆਰਾ, ਆਪ ਵਿਆਪਕ ਭਰਪੂਰ ਪ੍ਰਕਾਸ਼ਕ ਨਿਰਲੇਪ ਹੋ ਰਹੇ ਹਨ, ਇਸ 'ਚ ਭਰਪੂਰ ਵਿਆਪਕ ਹੋਣੇ ਕਰਕੇ ਇਹ ਸਭ ਪਸਾਰਾ ਸੱਚਾ ਸੱਚਾ ਸੱਚਾ ਹੈ। ਯਥਾ:- ਸਚੇ ਤੇਰੇ ਖੰਡ; ਸਚੇ ਬ੍ਰਹਮੰਡ॥ ਸਚੇ ਤੇਰੇ ਲੋਅ; ਸਚੇ ਆਕਾਰ॥ ਸਚੇ ਤੇਰੇ ਕਰਣੇ; ਸਰਬ ਬੀਚਾਰ॥ ਸਚਾ ਤੇਰਾ ਅਮਰੁ; ਸਚਾ ਦੀਬਾਣੁ॥ ਸਚਾ ਤੇਰਾ ਹੁਕਮੁ; ਸਚਾ ਫੁਰਮਾਣੁ॥ ਸਚਾ ਤੇਰਾ ਕਰਮੁ; ਸਚਾ ਨੀਸਾਣੁ॥ ਸਚੇ ਤੁਧੁ ਆਖਹਿ; ਲਖ ਕਰੋੜਿ॥ ਸਚੈ ਸਭਿ ਤਾਣਿ; ਸਚੈ ਸਭਿ ਜੋਰਿ॥ ਸਚੀ ਤੇਰੀ ਸਿਫਤਿ; ਸਚੀ ਸਾਲਾਹ॥ ਸਚੀ ਤੇਰੀ ਕੁਦਰਤਿ; ਸਚੇ ਪਾਤਿਸਾਹ॥ ਨਾਨਕ ਸਚੁ; ਧਿਆਇਨਿ ਸਚੁ॥ ਜੋ ਮਰਿ ਜੰਮੇ; ਸੁ ਕਚੁਨਿ ਕਚੁ॥ ੧॥ ਸਤਿਗੁਰੂ ਮਹੱਲੇ ਚੌਥੇ ਜੀ ਨੂੰ(ਕੋਟਿ) ਕ੍ਰੋੜਾਂ(ਮਧੇ) ਵਿੱਚੋਂ, (ਕਿਨੈ) ਕਿਸੇ(ਬਿਰਲੈ) ਬਿਰਲੇ ੨ ਗੁਰਮੁਖਿ ਪਿਆਰੇ ਜੀ ਨੇ, ਰਾਮ; ਹਮ, ਸਤਿਗੁਰ ਪਾਰਬ੍ਰਹਮ ਕਰਿ ਮਾਨੇ॥ ਅਨੁਸਾਰ ਪਾਰਬ੍ਰਹਮ ਕਰਕੇ(ਚੀਨਾ) ਪਛਾਣਿਆਂ ਹੈ।

ਭਲਾ ਭਲਾ; ਭਲਾ ਤੇਰਾ ਰੂਪ॥ ਅਤਿ ਸੁੰਦਰ; ਅਪਾਰ ਅਨੂਪ॥ ਹੇ ਗੁਰਦੇਵ ਮਾਤਾ ਗੁਰਦੇਵ ਪਿਤਾ; ਗੁਰਦੇਵ ਸੁਆਮੀ ਪਰਮੇਸੁਰਾ॥ ਜੀ !ਆਪ ਜੀ ਦਾ(ਅਪਾਰ) ਪਾਰਾਵਾਰ ਤੋਂ ਰਹਿਤ, (ਅਤਿ) ਅਤਿਅੰਤ ਸੁੰਦਰ ਸਰੂਪ, (ਅਨੂਪ) ਉਪਮਾ ਰਹਿਤ ਸੁੰਦਰ ਹੈ, ਭਾਵ ਇਤਨਾ ਸੁੰਦਰ ਸਰੂਪ ਹੈ, ਕਿ ਉਪਮਾ ਹੋ ਹੀ ਨਹੀਂ ਸਕਦੀ, ਭਾਵੇਂ ਸਾਰੇ ਬ੍ਰਹਮੰਡ ਜੀਅ.ਪੂਰਨ ਸੰਤ ਹਰ ਸਮੇਂ ਉਪਮਾ ਕਰ ਰਹੇ ਹਨ, ਸਗੋਂ ਉਪਮਾ ਹੋਰ ਵਧਦੀ ੩ ਹੀ ਜਾਂਦੀ ਹੈ। ਐਸੇ ਵਿਸਮਾਦ ਅਨੂਪ ਵਾਹਿਗੁਰੂ ਪਰਮਪੂਜਨੀਕ ਪਰਮ ਪਿਤਾ ਜੀ(ਤੇਰਾ) ਆਪ ਜੀ ਦਾ ਵਿਸਮਾਦ ਨੂਰਾਨੀ ਰੂਪ, ਮਨ ਕਰਕੇ ਸ੍ਰਬੱਤ ਦਾ ਭਲਾ, ਗੁਰਬਾਣੀ ਉਚਾਰ ਕੇ ਸ੍ਰਬੱਤ ਦਾ ਭਲਾ, ਰੋਮ ੨ ਕਰਕੇ ਸਦਾ ਸ੍ਰਬੱਤ ਦਾ ਭਲਾ ਕਰਨ ਵਾਲਾ ਹੈ। ਯਥਾ:- ਹਉ ਬਿਸਮੁ ਭਈ ਜੀ; ਹਰਿ ਦਰਸਨੁ ਦੇਖਿ ਅਪਾਰਾ॥ ਮੇਰਾ ਸੁੰਦਰੁ ਸੁਆਮੀ ਜੀ; ਹਉ ਚਰਨ ਕਮਲ ਪਗ ਛਾਰਾ॥ ਪ੍ਰਭ ਪੇਖਤ ਜੀਵਾ ਠੰਢੀ ਥੀਵਾ; ਤਿਸੁ ਜੇਵਡੁ, ਅਵਰੁ ਨ ਕੋਈ॥ ਆਦਿ

ਅੰਤਿ ਮਧਿ ਪ੍ਰਭੁ ਰਵਿਆ; ਜਲਿ ਥਲਿ ਮਹੀਅਲਿ ਸੋਈ॥) ਤੁਮ ਕਰਹੁ ਭਲਾ, ਹਮ.ਭਲੋ ਨ ਜਾਨਹ; ਤੁਮ ਸਦਾ ਸਦਾ ਦਇਆਲਾ॥ ਤੁਮ ਸੁਖਦਾਈ ਪੁਰਖ ਬਿਧਾਤੇ; ਤੁਮ ਰਾਖਹੁ ਅਪੁਨੇ ਬਾਲਾ॥) ਨਾਨਕ ਨਾਮ ਚੜ੍ਹਦੀ ਕਲਾ। ਤੇਰੇ ਭਾਣੇ ਸਰਬੱਤ ਦਾ ਭਲਾ।) ਬੁਰੇ ਨਾਲ ਸਭ ਕਰਨ ਬੁਰਿਆਈ, ਮੁਆਫ਼ ਕਰਨ ਕਈ ਸਿਆਣੇ। ਬੁਰੇ ਨਾਲ ਫਿਰ ਨੇਕੀ ਕਰਨੀ, ਧੰਨ ਗੁਰੂ ਨਾਨਕ ਜਾਣੇ।) ਸਤਿਗੁਰੁ ਸਭਨਾ ਦਾ ਭਲਾ ਮਨਾਇਦਾ; ਤਿਸ ਦਾ ਬੁਰਾ ਕਿਉ ਹੋਇ॥

ਨਿਰਮਲ ਨਿਰਮਲ; ਨਿਰਮਲ ਤੇਰੀ ਬਾਣੀ॥ ਘਟਿ ਘਟਿ ਸੁਨੀ ਸ੍ਰਵਨ; ਬਖ੍ਯ਼ਾਣੀ॥ ਹੇ ਗੁਰਦੇਵ ਮਾਤਾ ਗੁਰਦੇਵ ਪਿਤਾ; ਗੁਰਦੇਵ ਸੁਆਮੀ ਪਰਮੇਸੁਰਾ॥ ਜੀ!(ਤੇਰੀ) ਆਪ ਜੀ ਦੇ ਪਵਿਤ੍ਰ ਪਵਿਤ੍ਰ; ਪਵਿਤ੍ਰ ਪੁਨੀਤ॥) ਖ਼ੂਬੁ ਖ਼ੂਬੁ ਖ਼ੂਬੁ ਖ਼ੂਬੁ; ਖ਼ੂਬੁ ਤੇਰੋ ਨਾਮੁ॥ ਅਨੁਸਾਰ ਪਰਮਪਵਿੱਤ੍ਰ ਖ਼ੂਬ ਮਿੱਠੇ ਸੱਚੇ ਗੁਰ ਬਾਣੀ ਜੀ, ਵਾਹੁ ਵਾਹੁ ਬਾਣੀ ਨਿਰੰਕਾਰ ਹੈ; ਤਿਸੁ ਜੇਵਡੁ, ਅਵਰੁ ਨ ਕੋਇ॥ ਅਨੁਸਾਰ(ਨਿਰਮਲ) ਉੱਜਲ ਹਨ(ਨਿਰਮਲ) ਉੱਜਲ ਹਨ(ਨਿਰਮਲ) ਉੱਜਲ ਨਿਰੰਕਾਰ ਸਰੂਪ ਹਨ, ਵਾ ਪਿੱਛੇ ਨਿਰਮਲ ਸਨ, ਹੁਣ ਨਿਰਮਲ ਹਨ ਤੇ ਅੱਗੇ ਨੂੰ ਭੀ ਨਿਰਮਲ ਹੋਣਗੇ। ਵਾ ਮਨ ਤਨ ਅਤੇ ਸਾਡੇ ਬੋਲਣ ਦੀ ਬਾਣੀ ਨੂੰ ਨਿਰਮਲ ਨਿਰਮਲ ਨਿਰਮਲ ਕਰਦੇ ਹਨ, ਅਨੰਤ ਹਵਾਵਾਂ ਪਾਣੀਆਂ ਅਗਨੀਆਂ ਤੱਤਾਂ ਨੂੰ ਨਿਰਮਲ ਕਰਦੇ ਹਨ, ਸਭ ਜੀਅ ਜੰਤਾਂ ਨੂੰ ਭੀ ਨਿਰਮਲ ਕਰਦੇ ਹਨ, ਭਾਵ ਗੁਰਬਾਣੀ ਪੜ੍ਹਨ ਸੁਨਣ ਵੀਚਾਰਨ ਵਾਲੇ ਅੰਮ੍ਰਿਤ ਦਾ ਸਮੁੰਦ੍ਰ ਨਿਰਮਲ ਬ੍ਰਹਮ ਸਰੂਪ ਬਣ ਜਾਂਦੇ ਹਨ। ਵਾ ਸੁਰ ਪਵਿਤ੍ਰ.ਨਰ ਦੇਵ ਪਵਿਤ੍ਰਾ; ਖਿਨੁ ਬੋਲਹੁ.ਗੁਰਮੁਖਿ ਬਾਣੀ॥ ਅਨੁਸਾਰ ਬਾਣੀ ਜੀ, ਦੇਵਤਿਆਂ ਨੂੰ ਨਿਰਮਲ ਕਰਦੇ ਹਨ, ਦੈਂਤਾਂ ਨੂੰ ਨਿਰਮਲ ਕਰਦੇ ਹਨ, ਅਨੰਤ ਬ੍ਰਹਮੰਡ ਦੇ ਪਸਾਰੇ ਨੂੰ ਭੀ, ਨਿਰਮਲ ਕਰਦੇ ਹਨ। ਸਭ ਜੁੱਗਾਂ 'ਚ ਸਭ ਦੀ ਮੈਲ਼ ਲਾਹ ਕੇ, ਨਿਰਮਲ ਨਿਰਮਲ ਨਿਰਮਲ ਰਹਿੰਦੇ ਹਨ। ਗੁਰਸੇਵਕ ਜੀ ਦੇ ਲੂੰ ੨'ਚ ਵਸ ਕੇ, ਨਿਰਮਲ ਬ੍ਰਹਮ 'ਚ ਲੀਣ ਕਰ ਦਿੰਦੇ ਹਨ। ਯਥਾ:- ਨਿਰਮਲ ਗਿਆਨੁ ਧਿਆਨੁ ਅਤਿ ਨਿਰਮਲੁ; ਨਿਰਮਲ ਬਾਣੀ ਮੰਨਿ ਵਸਾਵਣਿਆ॥ ਆਪ ਜੀ ਦੇ ਪਰਮਪਵਿੱਤ੍ਰ ਗੁਰਬਾਣੀ ਜੀ, ਸਭ(ਘਟਿ) ਸ੍ਰੀਰ(ਘਟਿ) ਸ੍ਰੀਰ'ਚ, (ਸ੍ਰਵਨ) ਕੰਨਾਂ ਨਾਲ(ਸੁਨੀ) ਸੁਣੇ, ਰਸਨਾ ਕਰਕੇ(ਬਖ੍ਯ਼ਾਣੀ) ਕਥਨ ਕੀਤੇ ਜਾ ਰਹੇ ਹਨ, ਭਾਵ ਸਭ ਪ੍ਰਾਣੀ ਗੁਰਬਾਣੀ ਜੀ ਸੁਣਦੇ, ਅੱਗੇ ਵਖਿਆਨ ਕਰਦੇ ਹਨ। ਯਥਾ:- ਬਾਣੀ ਪ੍ਰਭ ਕੀ; ਸਭੁ ਕੋ ਬੋਲੈ॥) ਨਾਮਾ ਛੀਬਾ ਕਬੀਰੁ ਜੋੁਲਾਹਾ; ਪੂਰੇ ਗੁਰ ਤੇ ਗਤਿ ਪਾਈ॥ ਬ੍ਰਹਮ ਕੇ ਬੇਤੇ.ਸਬਦੁ ਪਛਾਣਹਿ; ਹਉਮੈ ਜਾਤਿ ਗਵਾਈ॥ ਸੁਰਿ ਨਰ.ਤਿਨ ਕੀ ਬਾਣੀ ਗਾਵਹਿ; ਕੋਇ ਨ ਮੇਟੈ ਭਾਈ॥

ਪਵਿਤ੍ਰ ਪਵਿਤ੍ਰ; ਪਵਿਤ੍ਰ ਪੁਨੀਤ॥ ਨਾਮੁ ਜਪੈ; ਨਾਨਕ ਮਨਿ ਪ੍ਰੀਤਿ॥ ੮॥ ੧੨॥ ਸਤਿਗੁਰੂ ਨਾਨਕ ਦੇਵ ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਯ਼ ਹਰਿ॥ ਪਰਮ ਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ ਫ਼ੁਰਮਾਉਂਦੇ ਹਨ:- ਸਤਿਗੁਰੂ ਪਿਤਾ ਜੀ ਦੇ ਬਖ਼ਸ਼ੇ ਵਾਹਿਗੁਰੂ ਨਾਮੁ ਗੁਰਬਾਣੀ ਜੀ, ਪਵਿਤ੍ਰ ਪੁਨੀਤ ਹਨ, ਪਵਿਤ੍ਰ

ਪੁਨੀਤ ਹਨ, ਪਵਿਤ੍ਰ ਪੁਨੀਤ ਹਨ। ਵਾ ਪਵਿਤ੍ਰ ਤੋਂ ਪਵਿਤ੍ਰ ਹਨ, ਪਵਿਤ੍ਰ ਤੋਂ(ਪੁਨੀਤ) ਪਵਿੱਤ੍ਰ ੩ ਹਨ। ਦਾਸਨਦਾਸ ਮਨਿ ਦੀ ਪ੍ਰੀਤਿ ਨਾਲ, ਨਿਰਮਲ ਨਿਰਮਲ; ਨਿਰਮਲ ਤੇਰੀ ਬਾਣੀ॥) ਪਵਿਤ੍ਰ ਪਵਿਤ੍ਰ; ਪਵਿਤ੍ਰ ਪੁਨੀਤ॥ ਵਾਹਿਗੁਰੂ ਨਾਮੁ ਗੁਰਬਾਣੀ ਜੀ ਦੇ ਅੱਖਰ ੨ ਨੂੰ, ਵਾਹਿਗੁਰੂ ਨਿਰੰਕਾਰ ਮੰਨ ਕੇ(ਜਪੈ) ਜਪ ਰਿਹਾ ਹੈ॥ ੮॥ ੧੨॥

ਗਉੜੀ ਸੁਖਮਨੀ ਮਃ੫॥ ਸਲੋਕੁ॥) ਅਸਟਪਦੀ ਜੀ ਤੇਰਵੇਂ, ਆਦਿ ੨੭੯.

ਸਲੋਕੁ॥ ਸੰਤ ਸਰਨਿ ਜੋ ਜਨੁ ਪਰੈ; ਸੋ ਜਨ ਉਧਰਨਹਾਰ॥ ਸੰਤ ਕੀ ਨਿੰਦਾ.ਨਾਨਕਾ; ਬਹੁਰਿ ਬਹੁਰਿ ਅਵਤਾਰ॥ ੧॥

{ਪੂਰਨ ਪ੍ਰੇਮ ਨਮਸਕਾਰ ਸਹਿਤ, ਮਿਸਟ ਬਚਨ ਬੇਨਤੀ ਕਰਉ; ਦੀਨ ਕੀ ਨਿਆਈ॥ ਅਨੁਸਾਰ ਪ੍ਰੇਮ ਬੇਨਤੀ:- ਜਦੋਂ ਸੰਤ ਦੋਖੀ ਨਿੰਦਕ ਬਾਰੇ ਪੜ੍ਹਨਾ ਸੁਣਨਾ, ਤਦੋਂ ਸਮੂਹ ਪੂਰਨ ਧਰਮੀ ਸ਼ਹੀਦਾਂ ਨੂੰ ਚਿਤਵਨਾ ਧਿਆਉਂਣਾ ਨਮਸਕਾਰਨਾ, ਜਿਵੇਂ ਉਨ੍ਹਾਂ ਨੂੰ ਸੰਤ ਦੋਖੀ ਕਸ਼ਟ ਦੇ ਕੇ ਸ਼ਹੀਦ ਕਰ ਰਹੇ ਹਨ। ਉਹ ਦ੍ਰਿਸ਼ ਆਪਣੇ ਦਿਮਾਗ਼'ਚ ਲਿਆਉਂਣੇ, ਜਿਵੇਂ ਸਤਿਗੁਰੂ ਨੌਂਵੇਂ ਪਾਤਿਸ਼ਾਹਜੀ, ਜ਼ਾਲਮਾਂ ਦੇ ਘੋਰ ਭਿਆਨਕ ਅਤਿਆਚਾਰ ਜ਼ੁਲਮ ਕਰਨ ਤੋਂ, ਭੁੱਖ ਤ੍ਰੇਹ ਉਨੀਂਦ੍ਰਾ ਕੁਬੋਲ ਸਹਾਰਦਿਆਂ, ਲੋਹੇ ਦੇ ਤੰਗ ਪਿੰਜਰੇ'ਚ.ਤਿੱਖੇ ਕਿੱਲਾਂ ਵਿਚਕਾਰ, ਨਿਰਲੇਪ ਸਾਵਧਾਨ ਏਕਾਗਰ ਚੀਤ॥ ਬੈਠੇ, ਵਾਹਿਗੁਰੂ ੨ ਜਪ ਰਹੇ ਹਨ। ਜਿਸ ਕਰਕੇ ਇਹ ਅਸਟਪਦੀ, ਬਾਰ ੨ ਪੜ੍ਹਨ ਸੁਨਣ ਨੂੰ ਚਿੱਤ ਕਰੇ, ਮਨ ਸਤਿਗੁਰੂ ਸਾਹਿਬਾਨ ਜੀ ਦੇ ਪਰਮਪਵਿਤ੍ਰ ਪਰਮਪੂਜਨੀਕ ਸ਼ੁਭ ਸੱਚੇ ਚਰਨ-ਕਮਲਾਂ 'ਚ, ਸਦਾ ਲਈ ਲੀਣ ਹੋ ਜਾਵੇ। ਅਨੰਤ ਬ੍ਰਹਮੰਡ ਦੇ ਰਚਨਹਾਰ ਸਤਿਗੁਰੂ ਜੀ, ਸੰਤ ਦੋਖੀਆਂ ਦੀ ਮੰਦ ਕਰਨੀ, ਸੰਤਾਂ ਨੂੰ ਮਿਲੇ ਕਸ਼ਟ, ਆਪਣੇ ਅੰਦਰ ਤੱਕ ਕੇ, ਸੰਤ ਦੋਖੀ ਨੂੰ ਅਨੰਤ ਕਸ਼ਟ ਹੀ ਕਸ਼ਟ ਲਿਖ ਰਹੇ ਹਨ। ਮਿਹਰਵਾਨੁ ਸਾਹਿਬੁ ਮਿਹਰਵਾਨੁ॥ ਸਾਹਿਬੁ ਮੇਰਾ ਮਿਹਰਵਾਨੁ॥ ਜੀਅ ਸਗਲ ਕਉ; ਦੇਇ ਦਾਨੁ॥ ਅਨੁਸਾਰ ਮੇਹਰਵਾਨ ਪੂਰਨ ਦਾਤੇ ਹੋਣੇ ਕਰਕੇ, ਸੰਤ ਦੋਖੀ ਨੂੰ ਖਿਮਾ ਕਰਕੇ, ਬਖਸ਼ ਕੇ ਸੰਤ ਬਣਾ ਲੈਂਦੇ ਹਨ। ਯਥਾ:- ਸਸਤ੍ਰਿ ਤੀਖਣਿ.ਕਾਟਿ ਡਾਰਿਓ; ਮਨਿ.ਨ ਕੀਨੋ ਰੋਸੁ॥ ਕਾਜ ਉਆ ਕੋ.ਲੇ ਸਵਾਰਿਓ; ਤਿਲੁ ਨ ਦੀਨੋ ਦੋਸੁ॥) ਸੰਤ ਕ੍ਰਿਪਾਲ; ਕ੍ਰਿਪਾ ਜੇ ਕਰੈ॥ ਨਾਨਕ ਸੰਤ ਸੰਗਿ; ਨਿੰਦਕੁ ਭੀ ਤਰੈ॥ ੧॥ }(ਸੰਤ) ਜਪ੍ਯਉ ਜਿਨ੍ ਅਰਜੁਨ ਦੇਵ ਗੁਰੂ; ਫਿਰਿ ਸੰਕਟ ਜੋਨਿ ਗਰਭ ਨ ਆਯਉ॥) ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖੵ ਹਰਿ॥ ਅਨੁਸਾਰ ਪਰਮ ਪੂਜਨੀਕ ਵੱਡੇ ਤੋਂ ਵੱਡੇ ਸੰਤ ਮਹੱਲੇ ਪੰਜਵੇਂ ਸਾਹਿਬ ਜੀ ਨੇ, ਆਪਣੇ ਨਿਰਗੁਨ ਸਰੂਪ'ਚੋਂ, ਕ੍ਰੋੜਾਂ ਬ੍ਰਹਮੰਡ ਪ੍ਰਗਟ ਕੀਤੇ ਹਨ, ਇਨ੍ਹਾਂ ਨੂੰ ਉਧਾਰਨ ਸਵਾਰਨ ਲਈ ਕ੍ਰੋੜਾਂ ਹੀ ਸੰਤ ਮਹਾਂਪੁਰਸ਼ ਭੇਜੇ ਹਨ। ਗੁਰੂ ਅਵਤਾਰ 'ਚ, ਅਨੰਤ ਸਾਕਤਾਂ ਨੂੰ ਸੰਤ ਬਣਾਉਣ ਲਈ, ਗੁਰਬਾਣੀ ਜੀ ਬਖ਼ਸ਼ੇ ਹਨ। ਗੁਰਬਾਣੀ ਜੀ ਦੁਆਰਾ, ਜੁੱਗੋ ਜੁੱਗ ਸੰਤ ਬਣਦੇ ਰਹਿਣਗੇ। ਹੁਣ ਬੇਅੰਤ ਹੀ ਪ੍ਰੇਮੀ ਗੁਰਬਾਣੀ ਸੁਣਦਿਆਂ ਅਜਪਾ ਜਾਪ'ਚ ਲੀਣ ਹੋ ਕੇ, ਵਿਸਮਾਦ ਵਿਆਪਕ ਅੰਮ੍ਰਿਤ ਬ੍ਰਹਮਾਨੰਦ ਰਸ ਪੀ ਰਹੇ ਹਨ। ਐਸਾ ਦਾਤਾ ਸਤਿਗੁਰੁ ਕਹੀਐ॥

੧॥) ਪ੍ਰਭ ਦਾਤਉ ਦਾਤਾਰ; ਅਨੁਸਾਰ ਸਤਿਗੁਰੂ ਸਾਹਿਬ ਜੀ ਅਨੰਤ ਬ੍ਰਹਮੰਡ'ਚ, ਸਾਕਤਾਂ ਨੂੰ ਸੰਤ ਬਣਾਉਣ ਵਾਲੇ ਪੂਰਨ ਗੁਰੂ ਸੰਤ ਹਨ। ਸਾਡੇ ਲਈ ਉਬਲ਼ਦੀ ਦੇਗ਼'ਚ ਬੈਠ ਰਹੇ ਹਨ। ਪੂਰਨ ਗੁਰੂ ਜੀ ਦਾ ਪਰਮਪਵਿੱਤ੍ਰ ਅਸਤੋਤ੍ਰ ਜਸ ਜ਼ਰੂਰ ਹੀ ਹਰ ਸਮੇਂ ਪੜ੍ਹਦੇ ਰਹੋ ਜੀ। ਅਸਤੋਤ੍ਰ ਦੁਆਰਾ ਪੂਰਨ ਗੁਰੂ ਸੰਤਜੀ ਦੇ ਅਰਥ ਸਮਝ ਕੇ ਨਿਹਾਲ ਹੋਵੋ। {ਧੰਨ ਹਨ ਧੰਨ ਹਨ ਧੰਨ ਹਨ, ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨਦੇਵ ਸਾਹਿਬ ਜੀ ਧੰਨ ਹਨ, ਜ਼ਾਲਮਾਂ ਦੇ ਘੋਰ ਭਿਆਨਕ ਅਤਿਆਚਾਰ ਜ਼ੁਲਮ ਕਰਨ ਤੋਂ, ਹੁਣ ਉੱਬਲਦੀ ਦੇਗ਼'ਚ ਬੈਠ ਰਹੇ ਹਨ। ਹੁਣ ਮੱਚਦੇ ੨ ਰੇਤੇ 'ਤੇ ਬੈਠ ਕੇ, ਮੱਚਦਾ ੨ ਰੇਤਾ ਆਪਣੇ ਮਹਾਨ ਪਰਉਪਕਾਰੀ ਧੀਰਜਧਾਰੀ, ਸ਼ੁਭ ਸੱਚੇ ਸੁੱਚੇ ਉੱਚੇ ਸੀਸ'ਤੇ ਪੁਆ ਰਹੇ ਹਨ। ਹੁਣ ਸੜਦੀ ਬਲਦੀ ਮੱਚਦੀ ਲੋਹ'ਤੇ ਖੜ੍ਹ ਰਹੇ ਹਨ। }ਹੇ ਪਿਆਰੇ ਮਨ!ਪੂਰਨ ਪ੍ਰੇਮ ਸ਼ਰਧਾ ਨਮਸਕਾਰ ਸਹਿਤ, ਸੱਚੇ ਗੁਰੂ ਮਹੱਲੇ ਪੰਜਵੇਂ ਜੀ ਦੇ ਸੱਚੇ ਚਰਨ-ਕਮਲਾਂ ਦਾ ਪੂਰਨ ਮਿੱਠਾ ਪਿਆਰਾ ਸੱਚਿਆਰਾ ਧਿਆਨ ਧਾਰ ਕੇ, ਰੋਮ ੨ ਕਰਕੇ ਹਰ ਸਮੇਂ ਅਨਿਕਬਾਰ ਡੰਡਉਤ ਬੰਦਨ ਨਮਸਕਾਰ ਕਰਦਾ ਰਹੁ!

ਹੇ ਗੁਰੂ ਪਿਆਰੇ ਸੱਚਿਆਰੇ ਪ੍ਰੇਮੀ ਗੁਰਸਿੱਖੋ!ਆਪ ਜੀ ਦੇ ਸੋਹਣੇ ਚਰਨ ਚੱਟ ਕੇ, ਪ੍ਰੇਮ ਬੇਨਤੀ ਹੈ ਜੀ, ਦੋਹਾਂ ਕੰਨਾਂ 'ਤੇ ਹੱਥ ਰੱਖ ਕੇ, ਗੁਰੂ ਪ੍ਰਮੇਸਰ ਜੀ ਦੀ ਸ਼ਹੀਦੀ ਗਾਉਣੀ ਜਪਣੀ ਧਿਆਉਣੀ ਪੂਜਣੀ ਨਮਸਕਾਰਨੀ। ਗੁਰੂ ਪ੍ਰਮੇਸਰ ਜੀ ਦੀ ਕੁਰਬਾਨੀ ਚੇਤੇ ਕਰਨ ਨਾਲ, ਸਿਰ ਊਪਰਿ; ਠਾਢਾ ਗੁਰੁ ਸੂਰਾ॥ ਅਨੁਸਾਰ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ, ਸ੍ਰੀ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਮਹਾਰਾਜ ਗੁਰਤਾਗੱਦੀ ਬਿਰਾਜਮਾਨ, ਆਪਣੇ ਪ੍ਰੇਮੀ ਜੀ ਦੇ ਰੋਮ ੨ ਦਿਲ ਦਿਮਾਗ਼, ਧਿਆਨ ਅੰਦਰ, ਗੁਰਬਾਣੀ, ਗੁਰਬਾਣੀ ਜੀ ਦੇ ਪਰਮਪਵਿੱਤ੍ਰ ਅਰਥ, ਹਰ ਸਮੇਂ ਬਖ਼ਸ਼ ਕੇ, ਮਾਲਾ ਮਾਲ ਨਿਹਾਲ ਕਰਦੇ ਰਹਿੰਦੇ ਹਨ। ਸੱਚੇ ਪਾਤਿਸਾਹ ਧੰਨ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਆਪ ਜੀ ਆਪਣੇ ਪਰਮਪਵਿੱਤ੍ਰ ਪੰਜਵੇਂ ਜਾਮੇ 'ਚ ਕੁਰਬਾਨੀ ਦਿੰਦਿਆਂ, ਧੀਰਜ ਧਾਰ ਰਹੇ ਹਨ। ਅਜਰ ਜਰ ਰਹੇ ਹਨ, ਸਬਰ ਸੰਤੋਖ ਪ੍ਰੇਮ ਸਤਿ ਧਰਮ ਨਾਮ ਭਾਣਾ ਮੰਨਣ, ਬ੍ਰਹਮਾਨੰਦ ਰਸ ਦੇ ਪਿਆਲੇ ਪੀ ਰਹੇ ਹਨ। ਹੁਣ ਗੁਰਤਾਗੱਦੀ ਬਿਰਾਜਮਾਨ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸਾਹ ਪੂਰਨ ਸੰਤ ਪਦ, ਪਰਮਪੂਜਨੀਕ ਦਸਾਂ ਹੀ ਪਾਤਿਸਾਹਾਂ ਲਈ ਵਰਤ ਰਹੇ ਹਨ। ਹੇ ਗੁਰਮੁਖਿ ਪਿਆਰਿਓ!ਪੂਰਨ ਸੰਤ ਦੀ ਪਦਵੀ ਬਹੁਤ ਹੀ ਉੱਚੀ ਹੈ। ਗੁਰੂ ਪ੍ਰਮੇਸਰ ਜੀ, ਅਸੰਖ ਅਨੰਤ ਵਿਸਮਾਦ ਪ੍ਰਕਾਸ਼ ਹੀ ਪ੍ਰਕਾਸ਼ ਅਬਿਨਾਸ ਅਜਪਾ ਜਾਪ ਨਿਰਗੁਨ ਨਿਰਲੇਪ ਨਿਰੰਕਾਰ ਨ੍ਰਿਵਿਕਾਰ ਪੂਰਨ ਬ੍ਰਹਮ ਜੀ 'ਚ ਲੀਨ, ਜ਼ਾਲਮਾਂ ਦੇ ਘੋਰ ਭਿਆਨਕ ਅਤਿਆਚਾਰ ਜ਼ੁਲਮ ਕਰਨ ਤੋਂ, ਜੇਠ ਦੀ ਸਖ਼ਤ ਗਰਮੀ'ਚ ਉੱਬਲਦੀ ਦੇਗ਼'ਚ ਬੈਠ ਰਹੇ ਹਨ। ਤੱਤੇ ਰੇਤੇ 'ਤੇ ਬੈਠ ਰਹੇ ਹਨ, ਤੱਤਾ ਰੇਤਾ ਆਪਣੇ ਪਰਮਪਵਿੱਤ੍ਰ ਸ਼ੁਭ ਸੱਚੇ ਸੁੱਚੇ ਉੱਚੇ ਮਹਾਨ ਪਰਉਪਕਾਰੀ ਧੀਰਜਧਾਰੀ ਸੀਸ'ਤੇ ਪੁਆ ਰਹੇ ਹਨ, ਮੱਚਦੀ ੨ ਲੋਹ'ਤੇ ਖੜ੍ਹ ਰਹੇ ਹਨ। ਆਪਣੀ ਅਦੁਤੀ ਕੁਰਬਾਨੀ, ਗੁਰਬਾਣੀ ਜੀ ਦੁਆਰਾ, ਪੂਰਨ ਸੰਤ ਜੀ ਦੇ ਅਰਥ ਸਾਖਿਆਤ ਕਰਵਾ ਰਹੇ ਹਨ।

ਸਾਧ ਕੀ ਸੋਭਾ; ਅਤਿ ਮਸਕੀਨੀ॥ ਸੰਤ ਵਡਾਈ; ਹਰਿ ਜਸੁ ਚੀਨੀ॥ ਸ਼ੁਭ ਬਚਨ ਫ਼ੁਰਮਾਏ ਤੇ ਕਮਾਏ, ਹੇ ਗੁਰੂ ਪਿਆਰੇ ਜੀਓ!ਨਿਰਗੁਨ ਸਰਗੁਨ ਦੀ ਏਕਤਾ ਇਕਾਗ੍ਰਤਾ ਸ਼ਾਂਤੀ ਦੀ ਪ੍ਰਾਪਤੀ ਲਈ, ਵਾਹਿਗੁਰੂ ਸਤਿਗੁਰੂ ਨਿਰੰਕਾਰ ਗੋਵਿੰਦ ਧੰਨ ਸੱਚੇ ਸਤਿਗੁਰੂ ਸ੍ਰੀ ਗੁਰੂ ਪੰਜਵੇਂ ਪਾਤਿਸ਼ਾਹ ਜੀ ਦੀ ਅਦੁਤੀ ਸ਼ਹੀਦੀ ਦਾ ਧਿਆਨ ਬਹੁਤ ਹੀ ਜ਼ਰੂਰੀ ਹੈ, {ਅਦੁਤੀ ਜਿਸ ਜੈਸੀ ਹੋਰ ਸ਼ਹੀਦੀ ਨ ਹੋਵੇ। }ਜਿਵੇਂ ਹੁਣ ਅਸੰਖ ਬ੍ਰਹਮੰਡਾਂ 'ਚ, ਅਸੰਖ ਸੂਰਜ ਚੜ੍ਹੇ ਹੋਏ ਹਨ, ਪਰਮਪੂਜਨੀਕ ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਅਜਪਾ ਜਾਪ ਨਿਰਗੁਨ ਬ੍ਰਹਮ ਜੀ, ਆਪਣੇ 'ਚੋਂ ਪ੍ਰਗਟ ਕੀਤੇ, ਇਨ੍ਹਾਂ ਅਨੰਤ ਸੂਰਜਾਂ ਸਮੇਤ, ਆਪਣੇ ਸਰਗੁਨ ਅਵਤਾਰ ਵਾਹਿਗੁਰੂ ਮਹੱਲੇ ਪੰਜਵੇਂ ਜੀ ਨੂੰ, ਸਦਾ ਲਈ ਜਪ ਰਹੇ ਹਨ। ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨਦੇਵ ਸਾਹਿਬ ਮਹਾਰਾਜ ਜੀ ਧੰਨ ਹਨ। ਨਿਰਗੁਨ ਬ੍ਰਹਮ ਜੀ ਆਪਣੇ'ਚੋਂ ਪ੍ਰਗਟ ਕੀਤੇ, ਅਸੰਖ ਬ੍ਰਹਮੰਡਾਂ ਸਮੇਤ, ਹੁਣ ਜਪ ਰਹੇ ਹਨ, ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨਦੇਵ ਸਾਹਿਬ ਮਹਾਰਾਜ ਜੀ ਧੰਨ ਹਨ। ਅਬਿਨਾਸੀ; ਨਾਹੀ ਕਿਛੁ ਖੰਡ॥) ਮਰੈ ਨ ਬਿਨਸੈ; ਆਵੈ ਨ ਜਾਇ॥ ਨਾਨਕ; ਸਦ ਹੀ ਰਹਿਆ ਸਮਾਇ॥) ਅਬਿਨਾਸੀ ਸੁਖ; ਆਪਨ ਆਸਨ॥ ਅਨੁਸਾਰ, ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨਦੇਵ ਸਾਹਿਬ ਮਹਾਰਾਜ ਜੀ ਧੰਨ ਹਨ। ਹੁਣ ਅਸੰਖ ਚੰਦ ਚੜ੍ਹੇ ਹੋਏ ਹਨ, ਨਿਰਗੁਨ ਬ੍ਰਹਮ ਜੀ ਆਪਣੇ 'ਚੋਂ ਪ੍ਰਗਟ ਕੀਤੇ, ਅਸੰਖ ਚੰਦ੍ਰਮਿਆਂ ਸਮੇਤ ਹੁਣ ਜਪ ਰਹੇ ਹਨ, ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨਦੇਵ ਸਾਹਿਬ ਮਹਾਰਾਜ ਸੱਚੇ ਪਾਤਿਸ਼ਾਹਜੀ ਧੰਨ ਹਨ। ਨਿਰਗੁਨ ਬ੍ਰਹਮ ਜੀ ਆਪਣੇ 'ਚੋਂ ਪ੍ਰਗਟ ਕੀਤੇ ਅਸੰਖ ਪਤਾਲ਼ਾਂ ਸਮੇਤ, ਹੁਣ ਜਪ ਰਹੇ ਹਨ, ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨਦੇਵ ਸਾਹਿਬ ਮਹਾਰਾਜ ਸੱਚੇ ਪਾਤਿਸ਼ਾਹਜੀ ਧੰਨ ਹਨ। ਨਿਰਗੁਨ ਬ੍ਰਹਮ ਜੀ ਆਪਣੇ 'ਚੋਂ ਪ੍ਰਗਟ ਕੀਤੇ ਅਸੰਖ ਸਮੁੰਦ੍ਰਾਂ ਸਮੇਤ, ਆਪਣੇ ਹੀ ਅਵਤਾਰ ਜੀ ਨੂੰ.ਆਪਸ ਕਉ; ਆਪਹਿ ਆਦੇਸੁ॥ ਅਨੁਸਾਰ ਹੁਣ ਜਪ ਰਹੇ ਹਨ, ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨਦੇਵ ਸਾਹਿਬ ਮਹਾਰਾਜ ਸੱਚੇ ਪਾਤਿਸ਼ਾਹਜੀ ਧੰਨ ਹਨ। ਨਿਰਗੁਨ ਬ੍ਰਹਮ ਜੀ, ਆਪਣੇ 'ਚੋਂ ਪ੍ਰਗਟ ਕੀਤੀਆਂ ਅਨੰਤ ਖਾਣੀਆਂ ਬਾਣੀਆਂ ਅਸੰਖ ਧਰਤੀਆਂ ਦੇ ਕਿਣਕੇ ੨ ਸਮੇਤ, ਹੁਣ ਜਪ ਰਹੇ ਹਨ, ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨਦੇਵ ਸਾਹਿਬ ਮਹਾਰਾਜ ਸੱਚੇ ਪਾਤਿਸ਼ਾਹਜੀ ਧੰਨ ਹਨ। ਅਸੰਖ ਹਵਾਵਾਂ ਹੁਣ ਜਪ ਰਹੀਆਂ ਹਨ, ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨਦੇਵ ਸਾਹਿਬ ਮਹਾਰਾਜ ਸੱਚੇ ਪਾਤਿਸ਼ਾਹਜੀ ਧੰਨ ਹਨ। ਵਾਹਿਗੁਰੂ ਨਿਰਗੁਨ ਬ੍ਰਹਮ ਜੀ ਆਪਣੇ ਰਚੇ ਅਸੰਖ ਜੀਆਂ ਜੰਤਾਂ ਸਮੇਤ, ਹੁਣ ਜਪ ਰਹੇ ਹਨ, ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨਦੇਵ ਸਾਹਿਬ ਮਹਾਰਾਜ ਸੱਚੇ ਪਾਤਿਸ਼ਾਹਜੀ ਧੰਨ ਹਨ। ਨਿਰਗੁਨ ਬ੍ਰਹਮ ਜੀ ਨੇ ਆਪਣੇ'ਚੋਂ ਅਸੰਖ ਵੈਰਾਗੀ ਤਿਆਗੀ ਗੁਰਮੁਖਿ ਮਹਾਂਪੁਰਸ਼ ਪ੍ਰਗਟ ਕੀਤੇ ਹਨ, ਜਿਨ੍ਹਾਂ ਦੀ ਹੁਣ ਗੁਰੂ ਜੀ ਦੇ ਚਰਨ-ਕਮਲਾਂ ਨਾਲ ਲਿਵ ਲੱਗੀ ਹੈ,

ਇਨਾਂ ਸਮੇਤ, ਨਿਰਗੁਨ ਬ੍ਰਹਮ ਜੀ ਹੁਣ ਜਪ ਰਹੇ ਹਨ। ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨਦੇਵ ਸਾਹਿਬ ਮਹਾਰਾਜ ਸੱਚੇ ਪਾਤਿਸਾਹਜੀ ਧੰਨ ਹਨ। ਨਿਰਗੁਨ ਬ੍ਰਹਮ ਜੀ, ਆਪਣੇ'ਚੋਂ ਪ੍ਰਗਟ ਕੀਤੇ, ਅਸੰਖ ਗੁਰਦੁਆਰਿਆਂ ਗੁਰੂ ਸ੍ਰੋਵਰਾਂ, ਸ੍ਰੀ ਨਿਸ਼ਾਨ ਸਾਹਿਬਾਂ ਸਮੇਤ, ਹੁਣ ਜਪ ਰਹੇ ਹਨ, ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨਦੇਵ ਸਾਹਿਬ ਮਹਾਰਾਜ ਸੱਚੇ ਪਾਤਿਸ਼ਾਹਜੀ ਧੰਨ ਹਨ। ਪਰਮਪੂਜਨੀਕ ਨਿਰਗੁਨ ਬ੍ਰਹਮ ਜੀ, ਆਪਣੇ ਸਰਗੁਨ ਅਵਤਾਰ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬਾਨ ਜੀ, ਗੁਰਬਾਣੀ ਸ੍ਰੀ ਗੁਟਕੇ ਪੋਥੀਆਂ ਸਾਹਿਬ ਜੀ ਸਮੇਤ, ਸਦਾ ਲਈ ਜਪ ਰਹੇ ਹਨ। ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਯ ਹਰਿ॥ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨਦੇਵ ਸਾਹਿਬ ਸੱਚੇ ਪਾਤਿਸ਼ਾਹਜੀ ਧੰਨ ਹਨ। ਨਿਰਗੁਨ ਬ੍ਰਹਮ ਜੀ, ਆਪਣੇ'ਚੋਂ ਪ੍ਰਗਟ ਕੀਤੀਆਂ ਅਸੰਖ ਬਿਜਲੀਆਂ ਦੇ ਤੇਜ਼ ਪ੍ਰਕਾਸ਼ ਸਹਿਤ, ਸਦਾ ਲਈ ਜਪ ਰਹੇ ਹਨ, ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨਦੇਵ ਮਹਾਰਾਜ ਸਾਹਿਬ ਸੱਚੇ ਪਾਤਿਸ਼ਾਹਜੀ ਧੰਨ ਹਨ। ਵਿਸਮਾਦ ਨਿਰਗੁਨ ਪ੍ਰਕਾਸ਼ ਹੀ ਪ੍ਰਕਾਸ਼ ਸਰੂਪ ਜਬ ਆਪਨ ਆਪ; ਆਪਿ ਪਾਰਬ੍ਰਹਮ॥ ਨਿਰਗੁਨ ਬ੍ਰਹਮ ਜੀ, ਆਪਣੇ 'ਚੋਂ ਪ੍ਰਗਟ ਕੀਤੇ ਅਨੰਤ ਬ੍ਰਹਮੰਡਾਂ ਵਣਾਂ ਤ੍ਰਿਣਾਂ ਕੱਖਾਂ ਫ਼ਲਾਂ ਫ਼ੁੱਲਾਂ ਸਮੇਤ, ਆਪਣੇ ਅਵਤਾਰ ਸਤਿਗੁਰਾਂ ਨੂੰ ਸਦਾ ਲਈ ਜਪ ਰਹੇ ਹਨ, ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨਦੇਵ ਸਾਹਿਬ ਮਹਾਰਾਜ ਸੱਚੇ ਪਾਤਿਸ਼ਾਹਜੀ ਧੰਨ ਹਨ।

੫੪.ਸੰਤ ਜੀ ਦੇ ੧੧ ਅਰਥ:- ੧.ਪਸ਼ੂਆਂ ਪ੍ਰੇਤਾਂ ਮੁਗਧਾਂ ਨੂੰ ਨਾਮ ਭਾਉ-ਭਗਤੀ ਪਰਉਪਕਾਰ ਪ੍ਰੇਮ ਬਖ਼ਸ਼ ਕੇ, ਪੂਰਨ ਸੰਤ ਬਨਾਉਣ ਵਾਲੀ ਪਰਮ ਉੱਚੀ ਕਰਨੀ ਕਮਾਈ, ਆਪਣੀ ਸ਼ਹੀਦੀ ਦੇਣੇ ਕਰਕੇ, ਅੰਦਰ ਬਾਹਰ ਸ੍ਰਬ ਵਿਆਪੀ ਅਸੰਖ ਵਿਸਮਾਦ ਪ੍ਰਕਾਸ਼ ਹੀ ਪ੍ਰਕਾਸ਼ ਪੂਰਨ ਬ੍ਰਹਮ ਜੀ 'ਚ ਲੀਣ, ਪਰਮਪੂਜਨੀਕ ਸਤਿਗੁਰੂ ਸਾਹਿਬਾਨ ਜੀ ਆਪ ਹੀ ਪੂਰਨ ਸੰਤ ਹਨ। ਯਥਾ:- ਸਭ ਮੋਹੀ.ਦੇਖਿ ਦਰਸਨੁ ਗੁਰ ਸੰਤ; ਕਿਨੈ.ਆਢੁ ਨ ਦਾਮੁ ਲਇਆ॥) ਭਾਗੁ ਹੋਆ; ਗੁਰਿ ਸੰਤੁ ਮਿਲਾਇਆ॥ ਪ੍ਰਭੁ ਅਬਿਨਾਸੀ; ਘਰ ਮਹਿ ਪਾਇਆ॥ ਸੇਵ ਕਰੀ, ਪਲੁ ਚਸਾ ਨ ਵਿਛੁੜਾ; ਜਨ ਨਾਨਕ ਦਾਸ ਤੁਮਾਰੇ ਜੀਉ॥ ੪॥ ਹਉ ਘੋਲੀ ਜੀਉ ਘੋਲਿ ਘੁਮਾਈ; ਜਨ ਨਾਨਕ ਦਾਸ ਤੁਮਾਰੇ ਜੀਉ॥ ਰਹਾਉ॥)

੨.(ਸੰਤ) ਇੰਦ੍ਰੀ ਜਿਤ; ਪੰਚ ਦੋਖ ਤੇ ਰਹਤ॥) ਸਹਣ ਸੀਲ ਸੰਤੰ; ਸਮ ਮਿਤ੍ਰਸ੍ਯ ਦੁਰਜਨਹ॥ ਅਨੁਸਾਰ ਸ਼ਾਂਤ ਆਤਮਾ ਸ਼ਹਿਨਸ਼ੀਲ ਧੀਰਜਧਾਰੀ ਮਹਾਨ ਪਰਉਪਕਾਰੀ ਨ੍ਰਿਵਿਕਾਰੀ, ਗੁਰੂ ਜੀ ਤੋਂ ਸੀਸ ਕੁਰਬਾਨ ਕਰਨ ਵਾਲੇ, ਆਪਣੇ ਮਨ ਇੰਦ੍ਰੇ ਵਿਕਾਰਾਂ ਨੂੰ ਜਿੱਤਣ ਵਾਲੇ ਪੂਰਨ ਸੰਤਜੀ ਹਨ। ਜਿਨ੍ਹਾਂ ਦੇ ਦਿਲ ਦਿਮਾਗ ਰੋਮ ੨'ਚ, ਸਤਿਗੁਰੂ ਗ੍ਰੰਥ ਸਾਹਿਬ ਜੀ ਹਰ ਸਮੇਂ ਗੁਰਬਾਣੀ ਭੇਜਦੇ ਰਹਿੰਦੇ ਹਨ। ਜਿਨ੍ਹਾਂ ਦੇ ਰਿਦੇ 'ਚੋਂ ਅੰਮ੍ਰਿਤ ਹਰ ਸਮੇਂ ਮੁਖ 'ਚ ਭੇਜਦੇ ਰਹਿੰਦੇ ਹਨ। ਜਿਨ੍ਹਾਂ ਨੂੰ ਗੁਰਬਾਣੀ ਦੇ ਅੱਖਰ ੨ ਦਾ, ਵਾਹਿਗੁਰੂ ਸਰੂਪ ਨਿਸਚਾ ਬਖ਼ਸ਼ਦੇ ਹਨ। ਜਿਨ੍ਹਾਂ ਦੇ ਲੂੰ ੨ 'ਚ ਅੰਦਰ ਬਾਹਰ

ਜਿਮੀ ਜਮਾਨ ਕੇ ਬਿਖੈ; ਸਮੱਸਤ ਏਕ ਜੋਤ ਹੈ॥ ਨ ਘਾਟ ਹੈ.ਨ ਬਾਢ ਹੈ; ਨ ਘਾਟ ਬਾਢ ਹੋਤ ਹੈ॥ ਅਨੁਸਾਰ ਵਿਸਮਾਦ ਪ੍ਰਕਾਸ਼ ਹੀ ਪ੍ਰਕਾਸ਼ ਨੂਰ ਹੀ ਨੂਰ ਸਰੂਪ ਵਾਹਿਗੁਰੂ ਜੀ ਆਪ ਵਸ ਕੇ, ਭਾਵ ਸਾਖਿਆਤ ਹੋ ਕੇ, ਦੁਪੈਹਰ ਦੇ ਅਨੰਤ ਸੂਰਜਾਂ ਵਾਂਗ ਜਗਮਗਾਉਂਦੇ ਹਨ। ਜਿਨ੍ਹਾਂ ਦੇ ਅੰਦਰ ਬਾਹਰ ਵਸ ਕੇ, ਅਨੰਤ ਗੁਰਸਬਦਾਂ, ਉਨ੍ਹਾਂ ਦੇ ਅਰਥਾਂ ਦੇ ਦਰਸ਼ਨ ਆਪ ਹੀ ਕਰ ਰਹੇ ਹਨ। ਜਿਨ੍ਹਾਂ ਦੇ ਅੰਦਰ ਵਸ ਕੇ ਸੁਆਸ ੨ ਆਪਣਾ ਜਾਪ ਆਪ ਕਰਦੇ ਹਨ। ਯਥਾ:- ਜਿਨ੍ਾ ਸਾਸਿ ਗਿਰਾਸਿ.ਨ ਵਿਸਰੈ; ਹਰਿ ਨਾਮਾਂ.ਮਨਿ ਮੰਤੁ॥ ਧੰਨੁ ਸਿ ਸੇਈ ਨਾਨਕਾ; ਪੂਰਨੁ ਸੋਈ ਸੰਤੁ॥) ਤੁਮਰੀ ਸਰਣਿ.ਤੁਮਾਰੀ ਆਸਾ; ਤੁਮ ਹੀ ਸਜਨ ਸੁਹੇਲੇ॥ ਰਾਖਹੁ ਰਾਖਨਹਾਰ ਦਇਆਲਾ; ਨਾਨਕ ਘਰ ਕੇ ਗੋਲੇ॥ ਅਨੁਸਾਰ ਗੁਰੂ ਜੀ ਦੇ ਲਾਲੇ ਗੋਲੇ ਗ਼ੁਲਾਮ ਬਣ ਕੇ, ਜੀਆਂ ਨੂੰ ਪ੍ਰੇਮ ਬਖ਼ਸ਼ ਕੇ, ਵਾਹਿਗੁਰੂ ਜੀ ਨਾਲ ਮਿਲਾਉਂਦੇ ਹਨ। ਸੰਤ ਸਹਾਈ ਪ੍ਰੇਮ ਕੇ; ਹਉ ਤਿਨ ਕੈ ਲਾਗਾ ਪਾਇ॥) ਸੰਤ ਸਹਾਈ ਜੀਅ ਕੇ; ਭਵਜਲ ਤਾਰਣਹਾਰ॥) ਸੰਤ ਸਹਾਈ ਰਾਮ ਕੇ; ਕਰਿ ਕਿਰਪਾ ਦੀਆ ਮਿਲਾਇ॥)

੩.ਵਾਹਿਗੁਰੂ ਜੀ ਆਪ ਹੀ ਪੂਰਨ ਸੰਤ ਜੀ ਹਨ:- ਹਮਰੋ ਭਰਤਾ ਬਡੋ ਬਿਬੇਕੀ; ਆਪੇ ਸੰਤੁ ਕਹਾਵੈ॥ ਸ਼੍ਰੋਮਣੀ ਭਗਤ ਬ੍ਰਹਮ ਸਰੂਪ ਸ੍ਰੀ ਕਬੀਰ ਸਾਹਿਬ ਜੀ ਫ਼ੁਰਮਾਉਂਦੇ ਹਨ:- (ਹਮਰੋ) ਦਾਸਨ ਦਾਸ ਗ੍ਰੀਬ ਦੇ ਪਰਮ ਪੂਜਨੀਕ(ਭਰਤਾ) ਪਤੀ ਅਕਾਲ ਪੁਰਖੁ ਜੀ, ਬ੍ਰਹਮਗਿਆਨੀ ਕੈ; ਗਰੀਬੀ ਸਮਾਹਾ॥ ਬ੍ਰਹਮਗਿਆਨੀ; ਪਰਉਪਕਾਰ ਉਮਾਹਾ॥ ਅਨੁਸਾਰ ਗੁਰੂ ਪ੍ਰੇਮਾ-ਭਗਤੀ ਸਹਿਤ ਬ੍ਰਹਮਗਿਆਨ ਦੀ ਵੀਚਾਰ ਵਾਲੇ(ਬਡੋ) ਵੱਡੇ(ਬਿਬੇਕੀ) ਵੀਚਾਰਵਾਨ ਬ੍ਰਹਮਗਿਆਨੀ ਆਪੇ ਹੀ ਸੰਤੁ(ਕਹਾਵੈ) ਕਹਾਉਂਦੇ ਹਨ। ਯਥਾ:- ਆਪੇ ਭਗਤਾ ਆਪਿ ਸੁਆਮੀ; ਆਪਨ ਸੰਗਿ ਰਤਾ॥) ਰਾਮ ਸੰਤ ਮਹਿ.ਭੇਦੁ ਕਿਛੁ ਨਾਹੀ; ਏਕੁ ਜਨੁ.ਕਈ ਮਹਿ ਲਾਖ ਕਰੋਰੀ॥

੪.ਸੰਤਾ ਕਉ.ਮਤਿ ਕੋਈ ਨਿੰਦਹੁ; ਸੰਤ ਰਾਮੁ ਹੈ ਏਕੋੁ॥) ਨਾਨਕ ਸਾਧ ਪ੍ਰਭ; ਭੇਦੁ ਨ ਭਾਈ॥ ਸੰਤ ਤੇ ਰਾਮ ਇੱਕ ਹਨ, ਸਾਧ ਤੇ ਪ੍ਰਭ ਇੱਕ ਹਨ, ਇਸ ਲਈ ਸੰਤ ਤੇ ਸਾਧ ਜੀ ਦਾ ਅਰਥ ਇੱਕ ਹੈ।

੫.ਹਰਿ ਹਰਿਜਨ ਦੁਈ.ਏਕ ਹੈ; ਬਿਬ ਬਿਚਾਰ.ਕਛੁ ਨਾਹਿ॥ ਹਰਿ ਹਰਿਜਨ ਦੋਵੇਂ ਇੱਕ ਹਨ। ਸੰਤ, ਰਾਮ ਇੱਕ ਹਨ। ਇਸ ਲਈ ਸੰਤ ਜੀ ਦਾ ਅਰਥ ਜਨ ਜੀ ਹਨ।

੬.ਨਾਨਕ ਬ੍ਰਹਮਗਿਆਨੀ; ਆਪਿ ਪਰਮੇਸੁਰ॥ ਪ੍ਰਮੇਸਰ ਜੀ ਬ੍ਰਹਮਗਿਆਨੀ ਹਨ, ਸੰਤ ਰਾਮ ਇੱਕ ਹਨ, ਇਸ ਲਈ ਸੰਤ ਦਾ ਅਰਥ ਬ੍ਰਹਮ-ਗਿਆਨੀ ਹੈ।

੭.ਜਿਨ੍ਾ ਸਾਸਿ ਗਿਰਾਸਿ.ਨ ਵਿਸਰੈ; ਹਰਿ ਨਾਮਾਂ.ਮਨਿ ਮੰਤੁ॥ ਧੰਨੁ ਸਿ ਸੇਈ ਨਾਨਕਾ; ਪੂਰਨੁ ਸੋਈ ਸੰਤੁ॥) ਜੋ ਸਾਸਿ ਗਿਰਾਸਿ.ਧਿਆਏ ਮੇਰਾ ਹਰਿ ਹਰਿ; ਸੋ ਗੁਰਸਿਖੁ.ਗੁਰੂ ਮਨਿ ਭਾਵੈ॥ ਜਿਸ ਪਿਆਰੇ ਨੂੰ ਸੁਆਸ ੨ ਵਾਹਿਗੁਰੂ ਜੀ ਨਹੀਂ ਭੁੱਲਦੇ, ਸੋ ਸ਼ਾਂਤ ਆਤਮਾ ਸੰਤ ਹੈ। ਸੁਆਸ ੨ ਵਾਹਿਗੁਰੂ ਜੀ ਨੂੰ ਧਿਆਉਣ ਵਾਲਾ ਗੁਰਸਿੱਖ ਹੈ, ਇਸ ਲਈ ਸੰਤ ਤੇ ਗੁਰਸਿੱਖ ਦਾ ਅਰਥ ਇੱਕ ਹੈ।

੮.ਤੂ ਭਗਤਾ ਕੈ ਵਸਿ; ਭਗਤਾ ਤਾਣੁ ਤੇਰਾ॥ ਹੇ ਵਾਹਿਗੁਰੂ ਜੀ !ਆਪ ਜੀ ਭਗਤਾਂ ਦੇ ਪ੍ਰੇਮ ਦੇ ਵੱਸ ਹੋਂ। ਵਾਹਿਗੁਰੂ ਜੀ ਨੂੰ ਵੱਸ ਕਰਨਾ ਬਹੁਤ ਵੱਡੀ ਕਰਨੀ ਹੈ। ਇਸ ਲਈ ਸੰਤ ਭਗਤ ਪਰਵਾਣੁ; ਜੋ ਪ੍ਰਭਿ ਭਾਇਆ॥ ਅਨੁਸਾਰ ਸੰਤ ਤੇ ਭਗਤ ਦਾ ਅਰਥ ਇੱਕ ਹੈ।

੯.ਘਟਿ ਘਟਿ ਗੁਪਤੁ ਉਪਾਏ ਵੇਖੈ; ਪਰਗਟੁ ਗੁਰਮੁਖਿ ਸੰਤ ਜਨਾ॥ ਹਰਿ ਹਰਿ ਕਰਹਿ.ਸੁ ਹਰਿ ਰੰਗਿ ਭੀਨੇ; ਹਰਿ ਜਲੁ ਅੰਮ੍ਰਿਤ ਨਾਮੁ ਮਨਾ॥ ੩॥ ਜਿਨ ਕਉ ਤਖਤਿ ਮਿਲੈ ਵਡਿਆਈ; ਗੁਰਮੁਖਿ ਸੇ ਪਰਧਾਨ ਕੀਏ॥ ਪਾਰਸੁ ਭੇਟਿ.ਭਏ ਸੇ ਪਾਰਸ; ਨਾਨਕ.ਹਰਿ ਗੁਰ ਸੰਗਿ ਥੀਏ॥ ਅਨੁਸਾਰ ਸੰਤ ਤੇ ਗੁਰਮੁਖਿ ਦਾ ਅਰਥ ਇੱਕ ਹੈ।

੧੦.ਸੋ ਸੇਵਕੁ; ਜਿਸੁ ਕਿਰਪਾ ਕਰੀ॥ ਨਿਮਖ ਨਿਮਖ; ਜਪਿ ਨਾਨਕ ਹਰੀ॥) ਨਾਨਕ.ਸੇਵਕੁ ਸੋਈ ਆਖੀਐ; ਜੋ ਸਿਰੁ ਧਰੇ ਉਤਾਰਿ॥ ਜਿਸ ਪਿਆਰੇ ਸੇਵਕ ਜੀ'ਤੇ ਅਕਾਲ ਪੁਰਖੁ ਜੀ ਕ੍ਰਿਪਾ ਕਰਦੇ ਹਨ। ਓਹ ਨਿਮਖ ੨ ਵਾਹਿਗੁਰੂ ਜੀ ਨੂੰ ਜਪਦੇ ਹਨ। ਆਪਣੇ ਗੁਰੂ ਜੀ ਨੂੰ, ਆਪਣਾ ਸੀਸ ਉਤਾਰ ਕੇ ਦਿੰਦੇ ਹਨ। ਐਸੇ ਗੁਰਸੇਵਕ ਜੀ ਦਾ ਸਭ ਕੁੱਝ ਹੀ ਹੋ ਜਾਂਦਾ ਹੈ। ਯਥਾ:- ਜੋ ਕਿਛੁ ਠਾਕੁਰ ਕਾ, ਸੋ ਸੇਵਕ ਕਾ; ਸੇਵਕੁ.ਠਾਕੁਰ ਹੀ ਸੰਗਿ ਜਾਹਰੁ ਜੀਉ॥) ਆਪੁ ਸਵਾਰਹਿ ਮੈ ਮਿਲਹਿ; ਮੈ ਮਿਲਿਆ ਸੁਖੁ ਹੋਇ॥ ਫਰੀਦਾ.ਜੇ ਤੂ ਮੇਰਾ ਹੋਇ ਰਹਹਿ; ਸਭੁ ਜਗੁ ਤੇਰਾ ਹੋਇ॥ ਐਸੇ ਆਪਣੇ ਗੁਰਸੇਵਕ ਸੰਤ ਜੀ ਦੇ ਪ੍ਰੇਮ ਦੇ ਵਸੀਕਾਰ ਹੋ ਕੇ ਉਸ ਨੂੰ ਨਿਮਖ ੨ ਜਪਦੇ ਹਨ। ਯਥਾ:- ਅਪੁਨੇ ਜਨ ਕਉ; ਸਾਸਿ ਸਾਸਿ ਸਮਾਰੇ॥ ਨਾਨਕ ਓਇ; ਪਰਮੇਸੁਰ ਕੇ ਪਿਆਰੇ॥ ਸੋ ਸੰਤ ਤੇ ਗੁਰਸੇਵਕ ਜੀ ਦਾ ਅਰਥ ਇੱਕ ਹੈ।

੧੧.ਖ਼ਾਲਸਾ ਮੇਰੋ; ਸਤਿਗੁਰੁ ਪੂਰਾ॥ ਖ਼ਾਲਸਾ ਮੇਰੋ; ਸ੍ਵਜਨ ਸੂਰਾ॥ ੭॥) ਕਹੁ ਕਬੀਰ.ਜਨ ਭਏ ਖਾਲਸੇ; ਪ੍ਰੇਮ ਭਗਤਿ ਜਿਹ ਜਾਨੀ॥ ਉਪ੍ਰੋਕਤ ਪ੍ਰਮਾਣਾਂ ਅਨੁਸਾਰ ਖ਼ਾਲਸੇ ਜੀ ਦੀ ਮਹਿਮਾ ਭੀ ਬਹੁਤ ਹੀ ਕਹੀ ਹੈ। ਇਸ ਲਈ ਸੰਤ ਤੇ ਖ਼ਾਲਸਾ ਅਰਥ ਇੱਕ ਹੈ। ਸੋ ਪੂਰਨ ਸੰਤ ਜੀ ਦੇ ਅਰਥ:- ਗੁਰੂ ਪ੍ਰਮੇਸਰ, ਸੰਤ, ਵਾਹਿਗੁਰੂ, ਸਾਧ, ਜਨ, ਬ੍ਰਹਮਗਿਆਨੀ, ਗੁਰਸਿੱਖ, ਭਗਤ, ਗੁਰਮੁਖਿ, ਗੁਰਸੇਵਕ, ਖ਼ਾਲਸਾ ਜੀ ਆਦਿ ਹਨ। ਸਭਨਾ ਦਾ ਅਰਥ ਇੱਕ ਹੈ। ਗੁਰੂ ਪ੍ਰਮੇਸਰ ਜੀ ਨੂੰ ਇੱਕੋ ਜਿਹੇ ਪਿਆਰੇ ਹਨ। ਦਾਸਨ ਦਾਸ ਸਭਨਾ ਗੁਰੂ ਪਿਆਰਿਆਂ ਸੱਚਿਆਰਿਆਂ ਦੇ ਸੋਹਣੇ ਸੱਚੇ ਚਰਨ-ਕਮਲ ਚੱਟਦਾ ਹੈ ਜੀ। ਅਸੰਖ ਨਮਸਕਾਰ।

ਸੰਤ ਸਰਨਿ ਜੋ ਜਨੁ ਪਰੈ; ਸੋ ਜਨ ਉਧਰਨਹਾਰ॥ ਅਨੰਤ ਬ੍ਰਹਮੰਡ ਦੇ ਕਰਤੇ ਗੁਰੂ ਜੀ, ਅਨੰਤ ਬ੍ਰਹਮੰਡ ਅੰਦਰ, ਅਨੰਤ ਸੰਤ ਦੋਖੀਆਂ ਨੂੰ ਹਰ ਸਮੇਂ ਨੀਚ ਕਰਮ ਕਰਦੇ ਦੇਖ ਕੇ, ਖਿਮਾ ਕਰਦਿਆਂ ਉਨ੍ਹਾਂ ਦੇ ਉਧਾਰ ਲਈ, ਆਪਣੇ ਪਿਆਰੇ ਜ਼ਿੰਦ ਜਾਨ ਸਾਜੇ ਨਿਵਾਜੇ ਸੰਤ ਜੀ ਨੂੰ, ਸ੍ਰਬ ਵਿਆਪੀ ਵਿਸਮਾਦ ਅਨਤਕਲਾਵਾਨ ਵਿਸਮਾਦ ਖਿਮਾ ਧੀਰਜ ਸ਼ਾਂਤੀ ਆਦਿ ਸ਼ੁਭ ਗੁਣ ਬਖ਼ਸ਼ਦੇ ਹਨ। (ਜੋ) ਜਿਹੜਾ(ਜਨੁ) ਪਿਆਰਾ ਭਗਤ, (ਜਨੁ) ਔਗੁਣਾਂ ਦਾ ਗ੍ਰਸਿਆ ਕੋਹੜੀ ਕਲੰਕੀ.ਨਿੰਦਕ ਜਨ, ਨਿਮਾਣਾ ਨਿਤਾਣਾ ਗ੍ਰੀਬ ਬਣ ਕੇ, (ਸੰਤ) ਅਕਾਲ ਪੁਰਖੁ ਜੀ, ਸ਼ਾਂਤ ਆਤਮਾ ਸਾਧ ਗੁਰਸੇਵਕ,

ਖ਼ਾਲਸਾ ਜੀ, ਗੁਰਮੁਖਿ ਪੂਰਨ ਪਰਉਪਕਰੀ ਧੀਰਜਧਾਰੀ, ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਨਾਨਕ ਦੇਵ ਸਤਿਗੁਰੂ ਗ੍ਰੰਥ ਸਾਹਿਬ ਜੀ ਦੀ, ਮਿੱਠੀ ਪਿਆਰੀ ਸੁਖਦਾਇਕ ਸਰਬ ਵਿਆਪੀ ਵਿਸਮਾਦ ਪ੍ਰਕਾਸ਼ ਸਰੂਪ ਸੱਚੀ ਸਰਨਿ, (ਪਰੈ) ਪੈਂਦਾ ਹੈ, (ਸੋ) ਉਹ(ਜਨ) ਭਗਤ ਪਿਆਰਾ, (ਜਨ) ਨਿੰਦਕ ਜਨ, ਔਗੁਣ ਵਿਕਾਰ ਮਾਇਆ, ਅਗਨ ਸਾਗਰ ਸੰਸਾਰ, ਪ੍ਰਲੋਕ 'ਚ ਜਮ ਮਾਰਗ ਲਹੂ ਪਾਕ ਦੀ ਨਦੀ ਤੋਂ (ਉਧਰਨਹਾਰ) ਤਰਨ ਵਾਲਾ ਹੈ। ਜਿਵੇਂ ਦੇਵਲੂਤ ਕੌਡਾਰਾਖਸ਼ ਲਾਜਵਰਦ ਅਨੇਕਾਂ ਪਸ਼ੂ ਪਰੇਤ ਮੁਘਧ, ਪੱਥਰਾਂ ਨਾਲੋਂ ਭੀ ਭਾਰੇ ਮਹਾਂ ਪਾਪੀ ਜੀਵ, ਸ਼ਰਨ ਪੈ ਕੇ ਤਰੇ ਹਨ। ਯਾ:- ਜੋ ਜੋ ਸਰਣਿ ਪਰਿਓ ਗੁਰ ਨਾਨਕ; ਅਭੈ ਦਾਨੁ ਸੁਖ ਪਾਏ॥) ਸਰਬ ਸੁਖਾ ਕਾ ਦਾਤਾ ਸਤਿਗੁਰੁ; ਤਾ ਕੀ ਸਰਨੀ ਪਾਈਐ॥ ਦਰਸਨੁ ਭੇਟਤ.ਹੋਤ ਅਨੰਦਾ; ਦੂਖੁ ਗਇਆ.ਹਰਿ ਗਾਈਐ॥) ਸਰਨਿ ਆਵੈ ਪਾਰਬ੍ਰਹਮ ਕੀ; ਤਾਂ ਫਿਰਿ ਕਾਹੇ ਝੂਰੇ॥) ਜੋ ਸਰਣਿ ਆਵੈ.ਤਿਸੁ ਕੰਠਿ ਲਾਵੈ; ਇਹੁ ਬਿਰਦੁ.ਸੁਆਮੀ ਸੰਦਾ॥) ਸਰਣਿ ਪਰੇ ਕੀ ਰਾਖਤਾ; ਨਾਹੀ ਸਹਸਾਇਆ॥) ਜੇ ਸਾਧੂ ਸਰਨੀ ਪਰੇ; ਤਿਨ ਕੇ ਕਵਣ ਬਿਚਾਰ॥ ਦੰਤ ਜੀਭ ਜਿਮ ਰਾਖਿ ਹੈ; ਦੁਸਟ ਅਰਿਸਟ ਸੰਘਾਰ॥ ੨੫॥

{ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਸੱਚੀ ਸ਼ਰਨ ਪੈਣ ਵਾਲੇ ਨੇ ਤਾਂ ਨਿਸਚੇ ਕਰਕੇ ਤਰਨਾ ਹੀ ਹੈ। ਜਿਹੜਾ ਜਨ, ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਸਾਜੇ ਨਿਵਾਜੇ ਮਹਾਂਪੁਰਸ਼ਾਂ ਪਿਆਰਿਆਂ ਸੱਚਿਆਰਆਂ, ਵਾ ਗੁਰੂ ਪ੍ਰਮੇਸਰ ਜੀ ਦੇ ਸੱਚੇ ਦਾਸਨ ਦਾਸਾਂ ਕੂਕਰਾਂ ਦੀ, ਸੱਚੀ ਸ਼ਰਨ ਪੈਂਦਾ ਹੈ, ਉਹ ਭੀ ਉਧਰ ਜਾਂਦਾ ਹੈ। ਜਿਨ੍ਹਾਂ 'ਚ ਸਾਰੇ ਗੁਣ ਹੀ ਗੁਣ ਹੋਣ, ਔਗੁਣ ਕੋਈ ਭੀ ਨ ਹੋਵੇ, ਐਸੇ ਗੁਰੂ ਪਿਆਰੇ ਮਹਾਂਪੁਰਸ਼ਾਂ ਦੇ ਦਰਸ਼ਨ ਨਿੱਤ ੨ ਹੀ ਹੋਣ। ਯਥਾ:- ਸਗਲ ਗੁਣ.ਅਵਗੁਣੁ ਨ ਕੋਈ; ਹੋਹਿ ਨੀਤਾ ਨੀਤਾ॥ }{ਗੁਰੂ ਜੀ ਦੇ ਨਿੰਦਕ ਦੋਖੀ ਨੂੰ, ਸਾਰੀ ਅਸਟਪਦੀ'ਚ ਦੁੱਖਾਂ ਸਿਰ ਦੁੱਖ, ਮ੍ਰਿਤਕ ਲਿਖਿਆ ਹੈ। ਐਸੇ ਜ਼ਹਿਰ ਤੋਂ ਭੀ ਕੌੜੇ ਕਸ਼ਟਾਂ ਤੋਂ ਬਚਾਅ, ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕਦੇਵ ਸਾਹਿਬ ਜੀ ਸੱਚੇ ਪਾਤਿਸ਼ਾਹਜੀ ਦੀ ਸੱਚੀ ਸ਼ਰਨ ਹੈ। ਇਸ ਲਈ ਫ਼ੁਰਮਾ ਰਹੇ ਹਨ:- ਰਾਖਹੁ ਅਪਨੀ ਸਰਣਿ ਪ੍ਰਭ; ਮੋਹਿ ਕਿਰਪਾ ਧਾਰੇ॥ ਸੇਵਾ ਕਛੂ ਨ ਜਾਨਊ; ਨੀਚੁ ਮੂਰਖਾਰੇ॥ ੧॥ }

ਸੰਤ ਕੀ ਨਿੰਦਾ.ਨਾਨਕਾ; ਬਹੁਰਿ ਬਹੁਰਿ ਅਵਤਾਰ॥ ੧॥ ਪਰਮਪੂਜਨੀਕ ਸੱਚੇ ਸਤਿਗੁਰੂ(ਨਾਨਕਾ) ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਹ ਹਰਿ॥ ਪਰਮ ਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ ਆਪਣੇ ਮਨ ਨੂੰ ਉਪਦੇਸ਼ਦੇ ਹਨ:- ਹੇ ਮਨ!ਪਰਮਪੂਜਨੀਕ(ਸੰਤ) ਸੱਚੇ ਸਤਿਗੁਰੂ ਸਾਹਿਬਾਨ ਜੀ ਤੋਂ ਵਰੋਸਾਏ ਸ਼ਾਂਤ ਆਤਮਾ ਗੁਰਸੇਵਕ, ਬ੍ਰਹਮਗਿਆਨੀ, ਸੱਚੇ ਅਕਾਲ ਪੁਰਖੁ, ਪਰਮਪੂਜਨੀਕ ਦਸਾਂ ਸਤਿਗੁਰੂ ਸਾਹਿਬਾਨ ਜੀ ਦੀ ਜਾਗਦੀ ਜੋਤਿ, ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ(ਕੀ) ਦੀ,

ਅਣਹੋਈ ਨਿੰਦਾ ਭਾਵ ਸ਼ੁਭ ਗੁਣਾਂ ਨੂੰ ਔਗੁਣ ਕਹਿਣੇ ਕਰਕੇ, ਨਿੰਦਕ (ਬਹੁਰਿ) ਮੁੜ(ਬਹੁਰਿ) ਮੁੜ ਕੇ, ਚੌਰਾਸੀ ਲੱਖ ਜੂਨ 'ਚ(ਅਵਤਾਰ) ਜਨਮ ਧਾਰਦਾ ਹੈ। ਯਥਾ:- ਜਮਿ ਜਮਿ ਮਰੈ; ਮਰੈ ਫਿਰਿ ਜੰਮੈ॥ ਬਹੁਤੁ ਸਜਾਇ; ਪਇਆ ਦੇਸਿ ਲੰਮੈ॥) ਬੈਰ ਬਿਰੋਧ; ਕਾਮ ਕ੍ਰੋਧ ਮੋਹ॥ ਝੂਠ ਬਿਕਾਰ; ਮਹਾ ਲੋਭ ਧ੍ਰੋਹ॥ ਇਆਹੂ ਜੁਗਤਿ; ਬਿਹਾਨੇ ਕਈ ਜਨਮ॥ ਨਾਨਕ.ਰਾਖਿ ਲੇਹੁ; ਆਪਨ ਕਰਿ ਕਰਮ॥) ਕਈ ਜਨਮ; ਭਏ ਕੀਟ ਪਤੰਗਾ॥ ਕਈ ਜਨਮ; ਗਜ ਮੀਨ ਕੁਰੰਗਾ॥ ਕਈ ਜਨਮ; ਪੰਖੀ ਸਰਪ ਹੋਇਓ॥ ਕਈ ਜਨਮ; ਹੈਵਰ ਬ੍ਰਿਖ ਜੋਇਓ॥) ਕਬਹੂ ਕੀਟ ਹਸਤਿ; ਪਤੰਗ ਹੋਇ ਜੀਆ॥ ਅਨਿਕ ਜੋਨਿ; ਭਰਮੈ ਭਰਮੀਆ॥ {ਕਿਸੇ ਦੇ ਗੁਣਾਂ ਨੂੰ ਔਗੁਣ ਕਹਿਣਾ ਨਿੰਦਾ ਹੈ। ਸੰਤ ਲਿਬਾਸ 'ਚ ਔਗੁਣ ਕਰਨ ਵਾਲੇ ਨੂੰ, ਐਬੀ ਕਹਿਣਾ ਨਿੰਦਾ ਨਹੀਂ ਹੈ। (ਗਜ ਪੋਲਾ, ਨਿਬੱਗ ਬੋਲੋ) ਗਜ ਸਾਢੇ ਤੈ ਤੈ ਧੋਤੀਆ; ਤਿਹਰੇ ਪਾਇਨਿ ਤਗ॥ ਗਲੀ ਜਿਨ੍ਾ ਜਪਮਾਲੀਆ; ਲੋਟੇ ਹਥਿ ਨਿਬਗ॥ ਓਇ ਹਰਿ ਕੇ ਸੰਤ.ਨ ਆਖੀਅਹਿ; ਬਾਨਾਰਸਿ ਕੇ ਠਗ॥) ਹਿਰਦੈ ਜਿਨ੍ ਕੈ ਕਪਟੁ ਵਸੈ; ਬਾਹਰਹੁ ਸੰਤ ਕਹਾਹਿ॥ ਤ੍ਰਿਸਨਾ.ਮੂਲਿ ਨ ਚੁਕਈ; ਅੰਤਿ ਗਏ ਪਛੁਤਾਹਿ॥ }

(ਸੱਸੇ ਪੈਰ ਬਿੰਦੀ ਨ ਲਾਉ) (ਅਸਟਪਦੀ॥) ਪਰਮਪੂਜਨੀਕ ਦਸ ਤੁਕੀਆਂ, ਅੱਠ ਪਉੜੀਆਂ ਦੇ ਅਸਟਪਦੀ ਜੀ ਤੇਰਵੇਂ। ਇਸ 'ਚ ਸੰਤ ਦੋਖੀ ਨੂੰ, ਬੇਅੰਤ ਹੀ ਇਹ ਕਸ਼ਟ ਲਿਖੇ ਹਨ:- ; ਆਰਜਾ ਘਟੈ॥ ; ਜਮ ਤੇ ਨਹੀ ਛੁਟੈ॥ ; ਸੁਖੁ ਸਭੁ ਜਾਇ॥ ; ਨਰਕ ਮਹਿ ਪਾਇ॥ ; ਮਤਿ ਹੋਇ ਮਲੀਨ॥ ; ਸੋਭਾ ਤੇ ਹੀਨ॥ ; ਰਖੈ ਨ ਕੋਇ॥ ; ਥਾਨ ਭ੍ਰਸਟੁ ਹੋਇ॥ ; ਮੁਖੁ ਭਵੈ॥ ; ਕਾਗ ਜਿਉ ਲਵੈ॥ ; ਸਰਪ ਜੋਨਿ ਪਾਇ॥ ; ਤ੍ਰਿਗਦ ਜੋਨਿ ਕਿਰਮਾਇ॥ ; ਤ੍ਰਿਸਨਾ ਮਹਿ ਜਲੈ॥ ; ਸਭੁ ਕੋ ਛਲੈ॥ ; ਤੇਜੁ ਸਭੁ ਜਾਇ॥ ; ਨੀਚੁ ਨੀਚਾਇ॥ ; ਥਾਉ ਕੋ ਨਾਹਿ॥ ; ਮਹਾ ਅਤਤਾਈ॥ ; ਖਿਨੁ ਟਿਕਨੁ ਨ ਪਾਈ॥ ; ਮਹਾ ਹਤਿਆਰਾ॥ ; ਪਰਮੇਸੁਰਿ ਮਾਰਾ॥ ; ਰਾਜ ਤੇ ਹੀਨੁ॥ ; ਦੁਖੀਆ ਅਰੁ ਦੀਨੁ॥ ; ਸਰਬ ਰੋਗ॥ ; ਸਦਾ ਬਿਜੋਗ॥ ; ਦੋਖ ਮਹਿ ਦੋਖੁ॥ ; ਸਦਾ ਅਪਵਿਤੁ॥ ; ਕਿਸੈ ਕਾ ਨਹੀ ਮਿਤੁ॥ ; ਡਾਨੁ ਲਾਗੈ॥ ; ਸਭ ਤਿਆਗੈ॥ ; ਮਹਾ ਅਹੰਕਾਰੀ॥ ; ਸਦਾ ਬਿਕਾਰੀ॥ ; ਜਨਮੈ ਮਰੈ॥ ; ਸੁਖ ਤੇ ਟਰੈ॥ ; ਨਾਹੀ ਠਾਉ॥ ; ਅਧਬੀਚ ਤੇ ਟੂਟੈ॥ ; ਕਿਤੈ ਕਾਜਿ ਨ ਪਹੂਚੈ॥ ; ਉਦਿਆਨ ਭ੍ਰਮਾਈਐ॥ ; ਉਝੜਿ ਪਾਈਐ॥ ; ਅੰਤਰ ਤੇ ਥੋਥਾ॥ ; ਮਿਰਤਕ ਕੀ ਲੋਥਾ॥ ; ਜੜ ਕਿਛੁ ਨਾਹਿ॥ ਆਪਨ ਬੀਜਿ; ਆਪੇ ਹੀ ਖਾਹਿ॥ ਸੰਤ ਕਾ ਦੋਖੀ; ਇਉ ਬਿਲਲਾਇ॥ ਜਿਉ ਜਲ ਬਿਹੂਨ; ਮਛੁਲੀ ਤੜਫੜਾਇ॥ ; ਨਹੀ ਰਾਜੈ॥ ; ਛੁਟੈ ਇਕੇਲਾ॥ ; ਧਰਮ ਤੇ ਰਹਤ॥ ; ਸਦ ਮਿਥਿਆ ਕਹਤ॥ ; ਬਿਗੜਰੂਪੁ ਹੋਇ ਜਾਇ॥ ; ਦਰਗਹ ਮਿਲੈ ਸਜਾਇ॥ ; ਸਦਾ ਸਹਕਾਈਐ॥ ; ਨ ਮਰੈ.ਨ ਜੀਵਾਈਐ॥ ; ਪੁਜੈ ਨ ਆਸਾ॥ ; ਉਠਿ ਚਲੈ ਨਿਰਾਸਾ॥ ; ਨ ਤ੍ਰਿਸਟੈ ਕੋਇ॥ ਪਇਆ ਕਿਰਤੁ; ਨ ਮੇਟੈ ਕੋਇ॥ ਸੰਤ ਦੋਖੀ ਨੂੰ ਇਤਨੇ ਕਸ਼ਟ ਕਿਉਂ ਲਿਖੇ ਹਨ?ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ ਹਰਿ॥) ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਵਾਹਿਗੁਰੂ ਮਹੱਲਾ ਪੰਜਵਾਂ ਜੀ,

ਅਨਤ ਬ੍ਰਹਮੰਡ ਦੇ ਰਚਨਹਾਰ ਹਨ। ਸੰਤ ਦੋਖੀ ਆਪ ਜੀ ਦੀ ਰਚਨਾ ਨੂੰ ਹਰ ਸਮੇਂ ਬਰਬਾਦ ਕਰਦੇ ਰਹਿੰਦੇ ਹਨ। ਕੋਟਿ ਬ੍ਰਹਮੰਡ'ਚ, ਹਰ ਸਮੇਂ ਬਿਅੰਤ ਸੰਤਾਂ ਜੀਆਂ ਨੂੰ, ਬਿਅੰਤ ਹੀ ਕਸ਼ਟ ਦਿੰਦੇ ਰਹਿੰਦੇ ਹਨ। ਜਿਵੇਂ ਪਰਮਪੂਜਨੀਕ ਗੁਰੂ ਜੀ ਦੇ ਜ਼ਿੰਦਾ ਸਾਹਿਬਜ਼ਾਦਿਆਂ ਨੂੰ, ਕੰਧ'ਚ ਚਿਨਣਾ, ਭਾਈ ਮਨੀਸਿੰਘ ਸਾਹਿਬ ਜੀ ਦੇ ਬੰਦ ੨ ਕੱਟਣੇ, ਭਾਈ ਮਤੀ ਦਾਸ ਸਾਹਿਬ ਜੀ ਨੂੰ ਆਰੇ ਨਾਲ ਚੀਰਨਾ। ਬੱਚਿਆਂ ਦੇ ਟੋਟੇ ੨ ਕਰਕੇ, ਉਨ੍ਹਾਂ ਟੋਟਿਆਂ ਦੇ ਹਾਰ, ਉਨ੍ਹਾਂ ਦੀਆਂ ਮਾਵਾਂ ਦੇ ਗਲ਼ਾਂ'ਚ ਪਾਉਂਣੇ। ਬੱਚੇ ਨੂੰ ਉਤਾਂਹ ਚਲਾ ਕੇ, ਹੇਠਾਂ ਬਰਛਾ ਕਰਕੇ ਪਰੋ ਦੇਣਾ। ਬੀਬੀਆਂ ਦੇ ਅਸਥਨ ਵੱਢਣੇ, ਜਿਉਂਦੇ ਚਰਖੜੀਆਂ'ਤੇ ਚਾੜ੍ਹਨੇ। ਖੋਪਰੇ ਲਾਹੁਣੇ, ਉੱਬਲਦੀਆਂ ਦੇਗ਼ਾ'ਚ ਬਿਠਾਉਂਣੇ, ਹਾਇਡਰੋ ਬੰਬ ਮਾਰੂ ਹਥਿਆਰਾਂ ਨਾਲ, ਅਨਤ ਜੀਅ ਸਾੜਨੇ ਆਦਿ ਬੇਅੰਤ ਹੀ ਦੋਸ਼ ਕਮਾਉਂਣ ਵਾਲੇ ਦੁਸਟ, (ਸੰਤ) ਰੱਬ ਜੀ ਦੇ ਦੋਖੀ ਹਨ। ਆਪਣੇ ਲਾਡਲੇ ਸੰਤਾਂ ਦੀ ਰੱਖਿਆ, ਧਰਮ ਨੂੰ ਜੁੱਗੋ ਜੁੱਗ ਅਟੱਲ ਰੱਖਣ ਲਈ, ਸਰਬੱਤ ਦੇ ਭਲੇ ਲਈ, ਸਰਬੱਤ ਦੇ ਹਿਤ ਪਿਆਰ 'ਚ, ਇਤਨੇ ਭਾਰੀ ਕਸ਼ਟ ਲਿਖੇ ਹਨ। ਜਿਨ੍ਹਾਂ ਨੂੰ ਪੜ੍ਹ ਕੇ ਜੰਤਾ ਜਥੇਬੰਦ ਹੋ ਕੇ, (ਸੰਤ) ਰੱਬ ਜੀ ਦੇ ਦੋਖੀ ਨੂੰ ਪਕੜ ਕੇ ਪਿਛਾੜ ਦੇਵੇ। ਯਥਾ:- ਜਹਾਂ ਤਹਾਂ; ਤੁਮ ਧਰਮ ਬਿਥਾਰੋ॥ ਦੁਸਟ ਦੋਖੀਯਨਿ; ਪਕਰਿ ਪਛਾਰੋ॥ ਜਿਵੇਂ ਮਹੱਲੇ ਸੱਤਵੇਂ ਜੀ ਦੇ ਚੌਰਦਾਰ ਸਿੱਖ ਭਾਈ ਜੱਸੇ ਜੀ ਨੂੰ, ਗੌਰੇ ਨੇ ਸ਼ਹੀਦ ਕਰ ਦਿਤਾ, ਤਾਂ ਆਪ ਜੀ ਨੇ ੧੦੧ ਸਰਾਪ ਦਿਤੇ। ਇਉਂ ਸੰਤਨ ਦੁਖ ਪਾਏ ਤੇ ਦੁਖੀ॥ ਅਨੁਸਾਰ ਸੰਤਾਂ ਨੂੰ ਦੁੱਖ ਦੇਣ ਤੋਂ ਮਹਾਰਾਜ ਜੀ ਦੁਖੀ ਹੁੰਦੇ ਹਨ।

ਇਸ ਅਸਟਪਦੀ ਅਤੇ ਸਤਿਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ 'ਚ ਸੰਤ ਦੋਖੀ ਨੂੰ, ਭਾਵੇਂ ਉਪ੍ਰੋਕਤ ਬਿਅੰਤ ਔਗੁਣ ਕਸ਼ਟ ਹੀ ਕਸ਼ਟ ਲਿਖੇ ਹਨ, ਪਰ ਫੇਰ ਭੀ ਨਿਰਗੁਨੀਆਰੇ ਪੱਥਰਾਂ ਤੋਂ ਭੀ ਭਾਰੇ, ਅਤਿ ਨੀਚ ਸੰਤ ਦੋਖੀ ਨੂੰ ਬਖ਼ਸ਼ਣ ਲਈ, ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਨੇ, ਪਰਮਪਵਿੱਤ੍ਰ ਸ਼ੁਭ ਸੱਚਾ ਅਵਤਾਰ ਧਾਰਿਆ ਹੈ। ਇੱਕ ਜੋਤਿ ਵਾਹਿਗੁਰੂ ਵਾਹਿਗੁਰੂ ਮਹੱਲੇ ਪਹਿਲੇ ਜੀ ਸਰੂਪ ਮਹੱਲਾ ਪੰਜਵਾਂ ਜੀ, ਗੁਰਸੇਵਕ ਸੰਤ ਜੀ ਦੀ ਦਇਆਲਤਾ ਕ੍ਰਿਪਾਲਤਾ ਬਾਰੇ ਇਉਂ ਫ਼ੁਰਮਾ ਰਹੇ ਹਨ:- ਸਸਤ੍ਰਿ ਤੀਖਣਿ.ਕਾਟਿ ਡਾਰਿਓ; ਮਨਿ ਨ ਕੀਨੋ ਰੋਸੁ॥ ਕਾਜ ਉਆ ਕੋ.ਲੇ ਸਵਾਰਿਓ; ਤਿਲੁ ਨ ਦੀਨੋ ਦੋਸੁ॥) ਸੰਤ ਕ੍ਰਿਪਾਲ; ਕ੍ਰਿਪਾ ਜੇ ਕਰੈ॥ ਨਾਨਕ ਸੰਤ ਸੰਗਿ; ਨਿੰਦਕੁ ਭੀ ਤਰੈ॥ ੧॥) ਸੰਤ ਦੋਖੀ ਕਾ; ਥਾਉ ਕੋ ਨਾਹਿ॥ ਨਾਨਕ ਸੰਤ ਭਾਵੈ; ਤਾ ਓਇ ਭੀ ਗਤਿ ਪਾਹਿ॥ ੨॥) ਸੰਤ ਕੀ ਨਿੰਦਾ; ਦੋਖ ਮਹਿ ਦੋਖੁ॥ ਨਾਨਕ ਸੰਤ ਭਾਵੈ; ਤਾ ਉਸ ਕਾ ਭੀ ਹੋਇ ਮੋਖੁ॥ ੩॥) ਸੰਤ ਕੇ ਦੋਖੀ ਕਉ; ਨਾਹੀ ਠਾਉ॥ ਨਾਨਕ ਸੰਤ ਭਾਵੈ; ਤਾ ਲਏ ਮਿਲਾਇ॥ ੪॥) ਸੰਤ ਕੇ ਦੋਖੀ ਕਉ; ਅਵਰੁ ਨ ਰਾਖਨਹਾਰੁ॥ ਨਾਨਕ ਸੰਤ ਭਾਵੈ; ਤਾ ਲਏ ਉਬਾਰਿ॥ ੫॥ ਸੋ ਵਾਹਿਗੁਰੂ ਪ੍ਰਮੇਸਰ ਜੀ, ਗੁਰਸੇਵਕ ਸੰਤ ਜੀ ਦੇ ਰੋਮਿ ੨'ਚ, ਸ੍ਰਬ ਵਿਆਪੀ ਵਿਸਮਾਦ ਸੱਚੀ ਅਗਮ ਅਪਾਰ ਅਨਤ ਕਲਾਵਾਨ ਸਦਾ ਖਿਮਾ ਹੀ ਖਿਮਾ ਹੈ। ਜੋ ਸਾਨੂੰ ਅਕ੍ਰਿਤਘਣਾਂ ਨਿੰਦਕਾਂ ਸੰਤ ਦੋਖੀਆਂ ਨੂੰ, ਖਿਮਾ ਹੀ ਖਿਮਾ ਕਰਕੇ ਬਖ਼ਸ਼ ਰਹੇ ਹਨ।

੫੫.ਸੰਤ ਦੋਖੀ.ਅਕਾਲ ਪੁਰਖ ਜੀ ਦਾ ਦੋਖੀ ਹੈ:- ਪਰਮਪੂਜਨੀਕ ਗੁਰੂ ਅਕਾਲ ਪੁਰਖੁ ਜੀ ਅਸੰਖ ਬ੍ਰਹਮੰਡਾਂ ਦੇ, ਰਾਜਨ ਕੇ ਰਾਜਾ ਮਹਾਰਾਜਨ ਕੇ ਮਹਾਰਾਜਾ;) ਰਾਜਾਨ ਰਾਜ॥ ਭਾਨਾਨ ਭਾਨ॥

ਹਨ। ਜਿਹੜਾ ਮਹਾਂ ਪਾਪੀ, ਅਕਾਲ ਪੁਰਖੁ ਜੀ ਦੀ ਸੁੰਦਰ ਕੁਦਰਤ ਨੂੰ ਵਿਗਾੜਦਾ ਹੈ, ਪ੍ਰਜਾ ਨੂੰ ਦੁੱਖ ਦਿੰਦਾ ਹੈ, ਅਕਾਲ ਪੁਰਖੁ ਜੀ ਬੀਰ-ਰਸ ਧਾਰ ਕੇ ਉਸ ਨੂੰ ਪਛਾੜਦੇ ਹਨ। ਯਥਾ:- ਖਲਕ.ਖਾਲਕ ਕੀ ਜਾਨ ਕੈ; ਖਲਕ ਦੁਖਾਵੈ ਨਾਹਿ॥ ਖਲਕ ਦੁਖਾਵੈ ਲਾਲ ਜੀ; ਖਾਲਕ ਕੋਪੇ ਤਾਹਿ॥ ਪਰਮਪੂਜਨੀਕ ਵਾਹਿਗੁਰੂ ਮਹੱਲਾ ਦਸਵਾਂ ਜੀ, ਗੁਰਮੁਖਿ ਪਿਆਰੇ ਭਾਈ ਨੰਦ ਲਾਲਸਿੰਘ ਸਾਹਿਬ ਜੀ ਪਰਥਾਇ ਫ਼ੁਰਮਾਉਂਦੇ ਹਨ:- (ਖਾਲਕ) ਅਕਾਲ ਪੁਰਖੁ ਜੀ (ਕੀ) ਦੀ, ਅਤੀ ਪਿਆਰੀ(ਖਲਕ) ਪ੍ਰਜਾ ਜਾਨ ਕੇ, ਖਲਕ ਨੂੰ ਕਦੇ ਭੁੱਲ ਕੇ ਭੀ ਨਾਹਿ ਦੁਖਾਵੈ। ਹੇ (ਲਾਲ) ਪਿਆਰੇ ਜੀ!ਜਿਹੜਾ ਹੰਕਾਰੀ ਜੀਵ, ਖਲਕ ਨੂੰ (ਦੁਖਾਵੈ) ਦੁਖਾਉਂਦਾ ਹੈ, (ਖਾਲਕ) ਵਾਹਿਗੁਰੂ ਜੀ(ਤਾਹਿ) ਤਿਸ ਮਹਾਂ ਪਾਪੀ ਨੂੰ, (ਕੋਪੇ) ਬੀਰ-ਰਸ ਧਾਰ ਕੇ ਡੰਡ ਦਿੰਦੇ ਹਨ। ਧਰਮ ਦੀ ਆੜ ਹੇਠ, ਅਕਾਲ ਪੁਰਖੁ ਜੀ ਦੇ ਦੋਸ਼ੀਆਂ ਨੇ, ਬੇਅੰਤ ਨਿਰਦੋਸ਼ ਜੀਆਂ ਬਾਲਕਾਂ ਨੂੰ ਬਹੁਤ ਕਸ਼ਟ ਦੇ ਕੇ ਮਾਰਿਆ। ਅੱਖਾਂ ਕੱਢੀਆਂ, ਭੋਰਾ ੨ ਕਰਕੇ ਵੱਢੇ, ਬੀਬੀਆਂ ਦੇ ਅਸਥਨ ਵੱਢੇ, ਨਿਰਦੋਸ਼ ਗਰਭਵਤੀ ਮਾਵਾਂ ਦੇ ਪੇਟ'ਤੇ ਭਾਰੇ ਪੱਥਰ ਰੱਖੇ, ਘੋਰ ਪਾਪ ਜ਼ੁਲਮ ਕਰਕੇ, ਉਨ੍ਹਾਂ ਦੇ ਪੇਟ ਦੇ ਬੱਚੇ ਮਾਰੇ। ਬੱਚਿਆਂ ਨੂੰ ਨੇਜ਼ਿਆਂ'ਤੇ ਟੰਗਿਆ, ਕਾਲਜੇ ਕੱਢ ਕੇ, ਮੁਖ 'ਚ ਦਿਤੇ, ਗਲ਼ਾਂ 'ਚ ਟਾਇਰ ਪਾ ਕੇ ਅੱਗ ਲਾਈ, ਅਣਮਨੁਖੀ ਤਸ਼ੱਦਦ ਕੀਤੇ, ਮਾਰੂ ਹਥਿਆਰਾਂ ਨਾਲ ਪ੍ਰਮਾਤਮਾ ਜੀ ਦੇ ਜੀਆਂ ਨੂੰ ਮਾਰਿਆ, ਪ੍ਰਮਾਤਮਾ ਜੀ ਦੀ ਰਚਨਾ, ਅਨੰਤ ਜੀਆਂ ਨੂੰ ਸਾੜਿਆ। ਉਪ੍ਰੋਕਤ ਦੋਸ਼ਾਂ ਵਾਲਾ, ਘੋਰ ਪਾਪੀ ਹਤਿਆਰਾ, ਸੰਤ ਅਕਾਲ ਪੁਰਖ ਜੀ ਦਾ ਦੋਖੀ ਹੈ। ਜਿਵੇਂ ਬਾਬਰ ਜਾਬਰ ਨੇ ਏਮਨਾਬਾਦ ਲਹੌਰ, ਹਿੰਦ ਦੀ ਪਤਿ ਲੁੱਟੀ, ਅੱਗ ਲਾ ਕੇ ਤਬਾਹੀ ਕੀਤੀ। ਯਤਾ:- ਇਕੁ ਲਖੁ ਲਹਨਿ੍.ਬਹਿਠੀਆ; ਲਖੁ ਲਹਨਿ੍ ਖੜੀਆ॥ ਗਰੀ ਛੁਹਾਰੇ ਖਾਦੀਆ; ਮਾਣਨਿ੍ ਸੇਜੜੀਆ॥ ਤਿਨ੍ ਗਲਿ ਸਿਲਕਾ ਪਾਈਆ; ਤੁਟਨਿ੍ ਮੋਤਸਰੀਆ॥ ੩॥

ਵਾਹਿਗੁਰੂ॥ ਹਿੰਦੂ ਸਿੱਖ ਈਸਾਈ ਮੁਸਲਮਾਨ ਕੋਈ ਭੀ ਜ਼ਾਤੀ ਹੋਵੇ। ਜਿਸ ਜ਼ਾਤੀ ਦਾ ਸੰਤ ਦੋਖੀ, ਮੰਦ ਕਰਮ ਕਰਦਾ ਹੈ। ਉਸ ਦੀ ਸਾਰੀ ਜ਼ਾਤੀ'ਤੇ, ਜ਼ੁਲਮ ਕਰਨ ਵਾਲਾ ਭੀ ਸੰਤ ਦੋਖੀ ਹੈ। ਕਿਸੇ ਇੱਕ ਦੀ ਗ਼ਲਤੀ 'ਤੇ ਸਾਰੀ ਜ਼ਾਤੀ ਨੂੰ ਮਾਰਨਾ, ਦੁੱਖ ਦੇਣਾ ਮਹਾਂ ਚੰਡਾਲ ਰਾਖਸ਼ ਅਤਿ ਨੀਚ ਕਰਮ ਹੈ। ਚਾਹ ਕੌਫ਼ੀ ਤਾੜੀ ਸ਼ਰਾਬ ਮਾਸ ਆਂਡਾ ਡਰੱਗ ਬੀਅਰ ਤੰਬਾਕੂ ਦੇ ਧੂੰਏਂ ਨਾਲ, ਸ਼ਹਿਰਾਂ ਦੇ ਸ਼ਹਿਰ ਰੋਗੀ ਹੋ ਰਹੇ ਹਨ। ਜਿੱਥੇ ਬਹੁ ਗਿਣਤੀ'ਚ ਤੰਬਾਕੂ ਪੀਂਦੇ ਹਨ, ਸਾਰਾ ਵਾਤਾਵਰਣ ਭ੍ਰਿਸ਼ਟ ਜਾਂਦਾ ਹੈ। ਤੰਬਾਕੂ ਦਾ ਗੰਦਾ ਧੂੰਆਂ, ਬੰਦੇ ਦੇ ਪੱਖੀ, ਅਨੇਕਾਂ ਹੀ ਸੂਖਮ ਜੀਆਂ ਨੂੰ, ਜਾਨੋਂ ਮਾਰ ਦਿੰਦਾ ਹੈ। ਇਹ ਧੂੰਆਂ ਨੇਕ ਸਾਊ ਗੁਰਮੁਖਾਂ ਦੇ ਨੱਕ 'ਚ ਦਮ ਲਿਆ ਦਿੰਦਾ ਹੈ। ਇਨ੍ਹਾਂ ਨਸ਼ਿਆਂ ਨੇ ਸਾਰੀ ਦੁਨੀਆਂ 'ਤੇ ਚੋਰੀ ਯਾਰੀ ਠੱਗੀ ਵੱਢੀ ਕਤਲ ਜੰਗ ਭ੍ਰਿਸ਼ਟਾਚਾਰ, ਅਨੇਕਾਂ ਹੀ ਘੋਰ ਭਿਆਨਕ ਰੋਗ ਪੈਦਾ ਕੀਤੇ ਹਨ। ਜਿਨ੍ਹਾਂ ਨਾਲ ਅਨੇਕਾਂ ਹੀ ਜੀਵ ਹਰ ਸਮੇਂ ਮਰ ਰਹੇ ਹਨ। ਕਾਮੀ ਕ੍ਰੋਧੀ ਲੋਭੀ, ਨਿੰਦਕ ਝੂਠੇ ਚੋਰ ਯਾਰ ਮੰਦ ਕਰਮੀ, ਪਰਾਇਆ ਰੂਪ ਵਿਕਾਰ ਦ੍ਰਿਸ਼ਟੀ ਨਾਲ ਦੇਖਣ ਵਾਲੇ ਦੁਰਮਤੀਏ, ਸਾਰੇ ਹੀ ਸੰਤ ਦੋਖੀ ਦੀ ਗਿਣਤੀ'ਚ ਹਨ। ਜਿੱਥੇ ਤੰਬਾਕੂ ਧੂੰਆਂ ਹੋਵੇ, ਰੂੰ 'ਤੇ ਸੁਗੰਧੀ ਲਾ ਕੇ, ਪਰਨੇ 'ਤੇ ਰੱਖ ਕੇ, ਆਪਣੇ ਮੂੰਹ 'ਤੇ ਬੰਨ੍ ਲਵੋ ਨਮਸਕਾਰ।

ਵਾਹਿਗੁਰੂ॥ ਸੰਤ ਦੋਖੀ ਦੇ ਕਸ਼ਟ ਪੜ੍ਹ ਕੇ, ਜੀਵ ਆਪਣੇ ਕੰਨਾਂ ਨੂੰ ਫੜ ਕੇ, ਗੁਨਾਹਾਂ ਵੱਲੋਂ ਤੋਬਾ ਕਰੇ। ਜੰਗ ਕਾਰਨ ਜੱਗ 'ਚ ਨਿੱਤ ਨਵੇਂ ਸੂਰਜ, ਮਾਰੂ ਹਥਿਆਰਾਂ ਨਾਲ ਸਾੜ ਫੂਕ ਹੁੰਦੀ ਰਹਿੰਦੀ ਹੈ। ਇਤ ਆਦਿ ਹਰ ਪ੍ਰਕਾਰ ਦੇ ਦੋਸ਼ਾਂ ਨੂੰ ਰੋਕਣ ਲਈ, ਕੋੜ੍ਹੀਆਂ ਕਲੰਕੀਆਂ ਸ੍ਰਾਪਿਆਂ ਨੂੰ ਬਖ਼ਸ਼ਣ ਲਈ, ਗੁਰੂ ਪ੍ਰਮੇਸਰ ਜੀ ਗੁਰਬਾਣੀ ਦੁਆਰਾ, ਖੰਡ ਬ੍ਰਹਮੰਡ'ਚ ਸੁਖ ਸ਼ਾਂਤੀ ਵਰਤਾ ਕੇ, ਖੰਡ ਬ੍ਰਹਮੰਡ ਨੂੰ ਅਮਨ ਹਲੇਮੀ ਰਾਜ ਸੱਚਖੰਡ ਬਣਾ ਰਹੇ ਹਨ। ਪਰਮਪੂਜਨੀਕ ਸੱਚੇ ਸਤਿਗੁਰਾਂ ਦਾ ਆਸ਼ਾ ਬਹੁਤ ਹੀ ਗਹਿਰ ਗੰਭੀਰ ਹੈ ਜੀ ਨਮਸਕਾਰ।

(ਘਟੈ.ਪੋਲਾ) ਸੰਤ ਕੈ ਦੂਖਨਿ; ਆਰਜਾ ਘਟੈ॥) ਗੁਰ ਪ੍ਰਸਾਦਿ; ਨਾਨਕ ਸਚੁ ਕਹੈ॥ ਅਨੁਸਾਰ ਪਰਮ ਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਪੰਜਵੇਂ ਪਾਤਿਸ਼ਾਹਜੀ ਫ਼ੁਰਮਾਉਂਦੇ ਹਨ:- (ਸੰਤ) ਅਕਾਲ ਪੁਰਖੁ ਜੀ, ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ, ਸ਼ਾਂਤ ਆਤਮਾ ਸੰਤ, ਗੁਰਮੁਖਿ, ਸਾਧ, ਹਰਿਜਨ, ਗੁਰਸੇਵਕ, ਗੁਰਭਗਤ, ਗੁਰਸਿੱਖ, ਬ੍ਰਹਮਗਿਆਨੀ, ਖ਼ਾਲਸੇਜੀ (ਕੈ) ਦੇ ਵਿੱਚ ਝੂੱਠੇ(ਦੂਖਨਿ) ਦੋਸ਼ ਲਾਉਣ ਤੇ ਸ੍ਰੀਰ ਨੂੰ ਦੁੱਖ ਦੇ ਕੇ(ਦੂਖਨਿ) ਦੁਖਾਉਣ ਕਰਕੇ, ਸੰਤ ਦੋਖੀ ਦੀ(ਆਰਜਾ) ਉਮਰ(ਘਟੈ) ਘਟਦੀ ਹੈ। ਯਥਾ:- ਨਿੰਦਕ ਮਾਰੇ ਤਤਕਾਲਿ; ਖਿਨੁ.ਟਿਕਣ ਨ ਦਿਤੇ॥) ਭਗਤ ਕੀ ਨਿੰਦਾ; ਕੰਧੁ ਛੇਦਾਵੈ॥ ਸੋ ਹੇ ਗੁਰੂ ਪਿਆਰੇ ਜੀਓ!ਪੂਰੇ ਗੁਰੂ ਜੀ ਦੇ ਅਟੱਲ ਅਛੇਦ ਹੁਕਮ ਅਨੁਸਾਰ ਸੰਤ ਦੋਖੀ ਦੀ ਉਮਰ ਦਾ ਘਟਣਾ ਨਿਸਚੇ ਹੈ। ਜਿਵੇਂ ਭਗਤ ਜੈਦੇਵ ਜੀ ਦੇ ਹੱਥ ਵੱਢਣ ਵਾਲੇ ਸੰਤ ਦੋਖੀ ਡਾਕੂਆਂ ਨੇ, ਭਗਤ ਜੀ ਦੀ ਨਿੰਦਾ ਕੀਤੀ, ਧਰਤੀ ਪਾਟੀ, ਗ਼ਰਕ ਗਏ।

(ਛੁਟੈ) ਸੰਤ ਕੈ ਦੂਖਨਿ; ਜਮ ਤੇ ਨਹੀ ਛੁਟੈ॥ (ਸੰਤ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਮਹਾਂਪੁਰਸ਼ ਜੀ(ਕੈ) ਦੇ ਵਿੱਚ, ਝੂੱਠੇ(ਦੂਖਨਿ) ਦੋਸ਼ ਲਾਉਣ, ਸੰਤਾਂ ਨੂੰ ਦਿਤੇ(ਦੂਖਨਿ) ਦੁੱਖਾਂ ਕਰਕੇ, ਸੰਤ ਦੋਖੀ ਜਮ(ਤੇ) ਤੋਂ ਨਹੀ (ਛੁਟੈ) ਛੁੱਟਦਾ। ਯਥਾ:- (ਦੈਤ, ਦੱਦੇ ਬਿੰਦੀ ਨ ਲਾਉ) ਡਾਨੁ ਦੈਤ; ਨਿੰਦਕ ਕਉ ਜਾਮ॥) ਨਿੰਦਕੁ.ਜਮਦੂਤੀ ਆਇ ਸੰਘਾਰਿਓ; ਦੇਵਹਿ ਮੂੰਡ ਊਪਰਿ ਮਟਾਕ॥) ਲਿਖਿਆ ਆਇਆ ਗੋਵਿੰਦ ਕਾ, ਵਣਜਾਰਿਆ ਮਿਤ੍ਰਾ; ਉਠਿ ਚਲੇ ਕਮਾਣਾ ਸਾਥਿ॥ ਇਕ ਰਤੀ ਬਿਲਮ ਨ ਦੇਵਨੀ, ਵਣਜਾਰਿਆ ਮਿਤ੍ਰਾ; ਓਨੀ ਤਕੜੇ ਪਾਏ ਹਾਥ॥ ਲਿਖਿਆ ਆਇਆ.ਪਕੜਿ ਚਲਾਇਆ; ਮਨਮੁਖ ਸਦਾ ਦੁਹੇਲੇ॥ ਜਿਨੀ ਪੂਰਾ ਸਤਿਗੁਰੁ ਸੇਵਿਆ; ਸੇ ਦਰਗਹ ਸਦਾ ਸੁਹੇਲੇ॥ ਕਰਮ ਧਰਤੀ ਸਰੀਰੁ.ਜੁਗ ਅੰਤਰਿ; ਜੋ ਬੋਵੈ ਸੋ ਖਾਤਿ॥ ਕਹੁ ਨਾਨਕ.ਭਗਤ ਸੋਹਹਿ ਦਰਵਾਰੇ; ਮਨਮੁਖ ਸਦਾ ਭਵਾਤਿ॥) (ਰਚਾ ਖਚਾ ਪਚਾ ਪੋਲਾ, ਨੱਚਾ, ਕੱਚਾ, ਮੱਚਾ) ਪਉੜੀ॥ ਨਿਰਭਉ ਨਾਮੁ ਵਿਸਾਰਿਆ; ਨਾਲਿ ਮਾਇਆ ਰਚਾ॥ ਆਵੈ ਜਾਇ ਭਵਾਈਐ; ਬਹੁ ਜੋਨੀ ਨਚਾ॥ ਬਚਨੁ ਕਰੇ.ਤੈ ਖਿਸਕਿ ਜਾਇ; ਬੋਲੇ ਸਭੁ ਕਚਾ॥ ਅੰਦਰਹੁ ਥੋਥਾ ਕੂੜਿਆਰੁ; ਕੂੜੀ ਸਭ ਖਚਾ॥ ਵੈਰੁ ਕਰੇ.ਨਿਰਵੈਰ ਨਾਲਿ; ਝੂਠੇ ਲਾਲਚਾ॥ ਮਾਰਿਆ ਸਚੈ ਪਾਤਿਸਾਹਿ; ਵੇਖਿ ਧੁਰਿ 'ਕਰਮਚਾ॥ ਜਮਦੂਤੀ ਹੈ ਹੇਰਿਆ; ਦੁਖ ਹੀ ਮਹਿ ਪਚਾ॥ ਹੋਆ ਤਪਾਵਸੁ.ਧਰਮ ਕਾ; ਨਾਨਕ ਦਰਿ ਸਚਾ॥ ('ਮੰਦੇ ਕਰਮਾਂ ਦਾ ਲੇਖਾ)

ਸੰਤ ਕੈ ਦੂਖਨਿ; ਸੁਖੁ ਸਭੁ ਜਾਇ॥ (ਸੰਤ) ਅਕਾਲ ਪੁਰਖੁ ਜੀ, ਪੂਰਨ ਪਰਉਪਕਾਰੀ ਧੀਰਜਧਾਰੀ ਸੰਤਾਂ ਮਹਾਂ ਪੁਰਖਾਂ(ਕੈ) ਦੇ ਵਿੱਚ, ਝੂੱਠੇ(ਦੂਖਨਿ) ਦੋਸ਼ ਅਰੋਪਣ, ਸੰਤਾਂ ਨੂੰ ਦਿਤੇ(ਦੂਖਨਿ) ਦੁੱਖਾਂ ਕਰਕੇ, ਸੰਤ ਦੋਖੀ ਦੇ ਸਭੁ ਸੁਖੁ(ਜਾਇ) ਚਲੇ ਜਾਂਦੇ ਹਨ। ਯਥਾ:- ਸੁਪਨੈ.ਸੁਖੁ ਨ ਦੇਖਨੀ; ਬਹੁ ਚਿੰਤਾ ਪਰਜਾਲੇ॥) ਸਲੋਕ ਮਹਲਾ ੧॥ ਦੁਖ ਵਿਚਿ ਜੰਮਣੁ, ਦੁਖਿ ਮਰਣੁ; ਦੁਖਿ ਵਰਤਣੁ ਸੰਸਾਰਿ॥ ਦੁਖੁ ਦੁਖੁ ਅਗੈ ਆਖੀਐ; ਪੜ੍ਹਿ ਪੜ੍ਹਿ ਕਰਹਿ ਪੁਕਾਰ॥ ਦੁਖ ਕੀਆ ਪੰਡਾ ਖੁਲੀਆ; ਸੁਖੁ.ਨ ਨਿਕਲਿਓ ਕੋਇ॥ ਦੁਖ ਵਿਚਿ ਜੀਉ ਜਲਾਇਆ; ਦੁਖੀਆ ਚਲਿਆ ਰੋਇ॥

ਸੰਤ ਕੈ ਦੂਖਨਿ; ਨਰਕ ਮਹਿ ਪਾਇ॥ (ਸੰਤ) ਗੁਰਸੇਵਕ ਜੀ, ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਲਾਡਲੇ ਸਪੂਤ ਸੰਤਜੀ, (ਕੈ) ਦੇ ਵਿੱਚ ਝੂੱਠੇ(ਦੂਖਨਿ) ਦੋਸ਼ ਅਰੋਪਣ, ਸੰਤਾਂ ਨੂੰ ਦਿਤੇ(ਦੂਖਨਿ) ਦੁੱਖਾਂ ਕਰਕੇ, ਸੰਤ ਦੋਖੀ ਤੰਬਾਕੂ ਨਸ਼ੇ ਨਿੰਦਾ ਬਿਭਚਾਰ ਰੋਗਾਂ ਰੂਪੀ ਨਰਕ, ਮਰ ਕੇ ਭੀ ਨਰਕ(ਮਹਿ) 'ਚ, ਆਪਣੇ ਆਪ ਨੂੰ(ਪਾਇ) ਪਾਉਂਦਾ ਹੈ। ਯਥਾ:- ਨਿੰਦਾ ਕਰਿ ਕਰਿ ਨਰਕ ਨਿਵਾਸੀ; ਅੰਤਰਿ ਆਤਸ ਜਾਪੈ॥) ਭਗਤ ਕੀ ਨਿੰਦਾ; ਨਰਕੁ ਭੁੰਚਾਵੈ॥) ਗੁਰ ਤੇ.ਮੁਹੁ ਫੇਰੇ ਜੇ ਕੋਈ; ਗੁਰ ਕਾ ਕਹਿਆ.ਨ ਚਿਤਿ ਧਰੈ॥ ਕਰਿ ਆਚਾਰ ਬਹੁ ਸੰਪਉ ਸੰਚੈ; ਜੋ ਕਿਛੁ ਕਰੈ.ਸੁ ਨਰਕਿ ਪਰੈ॥ ੪॥

ਸੰਤ ਕੈ ਦੂਖਨਿ; ਮਤਿ ਹੋਇ ਮਲੀਨ॥ ਨਿਰਦੋਸ਼(ਸੰਤ) ਸ਼ਾਂਤ ਆਤਮਾ ਸੰਤਾਂ ਮਹਾਂਪੁਰਸ਼ਾਂ(ਕੈ) ਦੇ ਵਿੱਚ, ਝੂੱਠੇ (ਦੂਖਨਿ) ਦੋਸ਼ ਅਰੋਪਣ ਕਰਕੇ, ਸੰਤਾਂ ਨੂੰ ਦਿਤੇ(ਦੂਖਨਿ) ਦੁੱਖਾਂ ਕਰਕੇ, ਸੰਤ ਦੋਖੀ ਦੀ ਮਤਿ (ਮਲੀਨ) ਮੈਲ਼ੀ(ਹੋਇ) ਹੋ ਜਾਂਦੀ ਹੈ। ਯਥਾ:- ਬਿਪਰੀਤ ਬੁਧੵੰ.ਮਾਰਤ ਲੋਕਹ; ਨਾਨਕ.ਚਿਰੰਕਾਲ ਦੁਖ ਭੋਗਤੇ॥

ਸੰਤ ਕੈ ਦੂਖਨਿ; ਸੋਭਾ ਤੇ ਹੀਨ॥ (ਸੰਤ) ਸਤਿਗੁਰੂ ਮੱਹਲੇ ਪਹਿਲੇ ਜੀ ਨੂੰ ਸੁਆਸ ੨ ਜਪਣ ਜਪਾਉਣ ਵਾਲੇ ਪਰਉਪਕਾਰੀ ਧੀਰਜਧਾਰੀ ਨਿਰਵਿਕਾਰੀ ਨਿਰਹੰਕਾਰੀ ਸੰਤਾਂ ਮਹਾਂਪੁਰਸ਼ਾਂ(ਕੈ) ਦੇ ਵਿੱਚ ਝੂੱਠੇ(ਦੂਖਨਿ) ਦੋਸ਼ ਅਰੋਪਣ ਕਰਕੇ, ਸੰਤਾਂ ਨੂੰ ਦਿਤੇ (ਦੂਖਨਿ) ਦੁੱਖਾਂ ਕਰਕੇ, ਸੰਤ ਦੋਖੀ ਸੋਭਾ(ਤੇ) ਤੋਂ (ਹੀਨ) ਰਹਿਤ ਹੋ ਜਾਂਦਾ ਹੈ। ਯਥਾ:- ਹਲਤਿ ਨ ਸੋਭਾ.ਪਲਤਿ ਨ ਢੋਈ; ਬਿਰਥਾ ਜਨਮੁ ਗਵਾਵਣਿਆ॥

(ਹਤੇ ਪੋਲਾ) ਸੰਤ ਕੇ ਹਤੇ ਕਉ; ਰਖੈ ਨ ਕੋਇ॥ (ਸੰਤ) ਗੁਰਮੁਖਿ ਪਿਆਰੇ ਜੀ, (ਸੰਤ) ਸੰਤਾਂ ਮਹਾਂਪੁਰਖਾਂ(ਕੇ) ਦੇ (ਹਤੇ) ਮਾਰੇ ਫਿਟਕਾਰੇ(ਕਉ) ਨੂੰ(ਕੋਇ) ਕੋਈ ਭੀ(ਨ) ਨਹੀਂ(ਰਖੈ) ਰੱਖਦਾ। ਯਥਾ:- ਪਉੜੀ ਮਃ ੫॥ ਨਾਨਕ ਵੀਚਾਰਹਿ.ਸੰਤ ਮੁਨਿ ਜਨਾਂ; ਚਾਰਿ ਵੇਦ ਕਹੰਦੇ॥ ਭਗਤ ਮੁਖੈ ਤੇ ਬੋਲਦੇ; ਸੇ ਵਚਨ ਹੋਵੰਦੇ॥ ਪ੍ਰਗਟ ਪਾਹਾਰੈ ਜਾਪਦੇ; ਸਭਿ ਲੋਕ ਸੁਣੰਦੇ॥ ਸੁਖੁ ਨ ਪਾਇਨਿ੍.ਮੁਗਧ ਨਰ; ਸੰਤ ਨਾਲਿ ਖਹੰਦੇ॥ ਓਇ ਲੋਚਨਿ ਓਨਾ ਗੁਣੈ ਨੋ; ਓਇ ਅਹੰਕਾਰਿ ਸੜੰਦੇ॥ ਓਇ ਵਿਚਾਰੇ ਕਿਆ ਕਰਹਿ; ਜਾ ਭਾਗ ਧੁਰਿ ਮੰਦੇ॥ ਜੋ ਮਾਰੇ ਤਿਨਿ ਪਾਰਬ੍ਰਹਮਿ; ਸੇ ਕਿਸੈ ਨ ਸੰਦੇ॥ ਵੈਰੁ ਕਰਨਿ

ਨਿਰਵੈਰ ਨਾਲਿ; ਧਰਮ ਨਿਆਇ ਪਚੰਦੇ॥ ਜੋ ਜੋ ਸੰਤਿ ਸਰਾਪਿਆ; ਸੇ ਫਿਰਹਿ ਭਵੰਦੇ॥ ਪੇਡੁ ਮੁੰਢਾਹੂ ਕਟਿਆ; ਤਿਸੁ ਡਾਲ ਸੁਕੰਦੇ॥ ੩੧॥

ਸੰਤ ਕੈ ਦੂਖਨਿ; ਥਾਨ ਭ੍ਰਸਟੁ ਹੋਇ॥ (ਸੰਤ) ਸੱਚੇ ਸਤਿਗੁਰੂ ਸਾਹਿਬ ਜੀ, ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਲਾਡਲੇ ਸੰਤਾਂ ਮਹਾਂਪੁਰਸ਼ਾਂ(ਕੈ) ਦੇ ਵਿੱਚ ਝੂਠੇ(ਦੂਖਨਿ) ਦੋਸ਼ ਕੱਢਣ ਕਰਕੇ, ਸੰਤਾਂ ਨੂੰ ਦਿਤੇ(ਦੂਖਨਿ) ਦੁਖਾਂ ਕਰਕੇ, ਸੰਤ ਦੋਖੀ ਦਾ(ਥਾਨ) ਰਿਦਾ(ਥਾਨ) ਘਰ ਵਾ ਜਿਸ(ਥਾਨ) ਥਾਂ ਜਾਂਦਾ ਹੈ, ਉਹ(ਭ੍ਰਸਟੁ) ਅਪਵਿੱਤ੍ਰ(ਹੋਇ) ਹੋ ਜਾਂਦਾ ਹੈ। ਯਥਾ:- ਸਾਕਤ; ਥਾਨ ਭਰਿਸਟ ਫਿਰਾਹੀ॥

ਸੰਤ ਕ੍ਰਿਪਾਲ; ਕ੍ਰਿਪਾ ਜੇ ਕਰੈ॥ (ਸੰਤ) ਸੱਚੇ ਸਤਿਗੁਰੂ ਮਹੱਲਾ ੧ ਜੀ, ਜੇ ਪੂਰਨ ਕ੍ਰਿਪਾਲ ਸੰਤ ਹਨ, ਤਾਂ ਹੀ ਸ੍ਰਬ ਵਿਆਪੀ ਵਿਸਮਾਦ ਅਨਤਕਲਾਵਾਨ ਅਗਮ ਅਪਾਰ ਪੂਰਨ ਕ੍ਰਿਪਾ(ਕਰੈ) ਕਰਦੇ ਹਨ, ਭਾਵ ਸੱਚੇ ਸਤਿਗੁਰਾਂ ਦਾ ਸੁਭਾਅ ਹਰ ਸਮੇਂ ਇੱਕ ਰਸ ਪ੍ਰਕਾਸ਼ ਸਰੂਪ ਕ੍ਰਿਪਾਲ ਹੈ। ਯਥਾ:- ਤੂੰ ਦਇਆਲੁ ਕ੍ਰਿਪਾਲੁ ਕ੍ਰਿਪਾ ਨਿਧਿ; ਮਨਸਾ ਪੂਰਣਹਾਰਾ॥ (ਗੋਸਾਈਂ ਬਿੰਦੀ.ਲਾਉ) ਤੁਮ੍ ਦਇਆਲ ਕਿਰਪਾਲ ਕ੍ਰਿਪਾ ਨਿਧਿ; ਪਤਿਤ ਪਾਵਨ ਗੋਸਾਈ॥

੫੬.ਨਾਨਕ ਸੰਤ ਸੰਗਿ; ਨਿੰਦਕੁ ਭੀ ਤਰੈ॥ ੧॥ (ਨਾਈ ਬਿੰਦੀ ਨ ਲਾਉ) ਵਾਹੁ ਵਾਹੁ ਸਚੇ ਪਾਤਿਸਾਹ; ਤੂ ਸਚੀ ਨਾਈ॥ ਅਸੰਖ ਬ੍ਰਹਮੰਡ ਦੇ ਠਾਕੁਰ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਪੰਜਵੇਂ ਪਾਤਿਸ਼ਾਹਜੀ ਨਿਮ੍ਰਤਾ ਗ੍ਰੀਬੀ ਦੀ ਹੱਦ ਜਣਾਉਂਦਿਆਂ, ਗੁਰ ਪ੍ਰਸਾਦਿ; ਨਾਨਕ ਸਚੁ ਕਹੈ॥ ਅਨੁਸਾਰ ਸੱਚ ੩ ਫ਼ੁਰਮਾਉਂਦੇ ਹਨ:- ਦਇਆਲ ਕ੍ਰਿਪਾਲ ਕ੍ਰਿਪਾਨਿਧ, ਧੰਨ ਸੱਚੇ(ਸੰਤ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਸੱਚੇ ਚਰਨ-ਕਮਲਾਂ ਸੰਗਿ ਲੱਗਣੇ ਕਰਕੇ, ਨਿੰਦਕੁ ਭੀ(ਤਰੈ) ਤਰ ਜਾਂਦਾ ਹੈ॥ ੧॥ ਯਥਾ:- ਕਰਿ ਕਿਰਪਾ; ਅੰਤਰਿ ਉਰ ਧਾਰੈ॥ ਪਸੁ ਪ੍ਰੇਤ ਮੁਘਦ; ਪਾਥਰ ਕਉ ਤਾਰੈ॥) ਗੁਰੁ ਬੋਹਿਥੁ; ਵਡਭਾਗੀ ਮਿਲਿਆ॥ ਨਾਨਕ ਦਾਸ ਸੰਗਿ; ਪਾਥਰ ਤਰਿਆ॥) ਪਸੂ ਪਰੇਤ ਮੁਗਧ ਕਉ ਤਾਰੇ; ਪਾਹਨ ਪਾਰਿ ਉਤਾਰੈ॥ ਨਾਨਕ ਦਾਸ ਤੇਰੀ ਸਰਣਾਈ; ਸਦਾ ਸਦਾ ਬਲਿਹਾਰੈ॥)

ਪ੍ਰੇਮ ਬੇਨਤੀ:- ਕ੍ਰਿਪਾਲ ਸੰਤ ਜੀ ਜੇ ਕ੍ਰਿਪਾ ਕਰਨ, ਅਰਥ ਕਰਨ ਨਾਲ, ਸੰਸੇ ਵਾਲੀ ਗੱਲ ਹੈ, ਸੰਤ ਸਰਨਿ ਜੋ ਜਨੁ ਪਰੈ; ਸੋ ਜਨੁ ਉਧਰਨਹਾਰ॥ ਅਨੁਸਾਰ ਧੰਨ ਗੁਰੂ ਪ੍ਰਮੇਸਰ ਜੀ ਨਿਸਚੇ ਕਰਕੇ ਸਦਾ ਦਇਆਲ ਕ੍ਰਿਪਾਲ ਮੇਹਰਵਾਨ ਹਨ। ਯਥਾ:- ਸਦਾ ਸਦਾ; ਸਦਾ ਦਇਆਲ॥) ਸਦ ਬਖਸਿੰਦੁ.ਸਦਾ ਮਿਹਰਵਾਨਾ; ਸਭਨਾ ਦੇਇ ਅਧਾਰੀ॥ ਸੋ ਕ੍ਰਿਪਾਲ ਸੰਤ ਜੀ ਜੇ ਕ੍ਰਿਪਾ ਕਰਨ ਕਹਿ ਕੇ, ਅਰਥ ਨਹੀਂ ਕਰਨਾ। ਸ਼ੁਭ ਸਿੱਖਿਆ:- ਦਇਆਲ ਕ੍ਰਿਪਾਲ ਗੁਰੂ ਤਾਰੇ ਪਿਆਰੇ ਸਤਿਕਾਰੇ ਨਿਆਰੇ ਸੰਤਾਂ ਮਹਾਂਪੁਰਸ਼ਾਂ ਦੀ ਨਿੰਦਾ ਤਾਂ ਕੀ ਕਰਨੀ ਹੈ?ਕਦੇ ਭੁੱਲ ਕੇ ਕਿਸੇ ਦੀ ਭੀ ਨਿੰਦਾ ਨਹੀਂ ਕਰਨੀ। ਯਥਾ:- ਨਿੰਦਾ ਭਲੀ.ਕਿਸੈ ਕੀ ਨਾਹੀ; ਮਨਮੁਖ ਮੁਗਧ ਕਰੰਨਿ॥

੫੬.ਸਾਖੀ:- ਕ੍ਰਿਪਾਲ ਸੰਤਾਂ ਨੇ ਪਾਪਣ ਗਨਿਕਾ ਉਧਾਰਨੀ:- ਵਰਖਾ ਨਾਲ ਭਿੱਜੇ, ਪੂਰਨ ਦਇਆਲ ਕ੍ਰਿਪਾਲ ਨਿਸ਼ਕਪਟ ਮਹਾਤਮਾਜੀ ਨੇ ਪੰਡਰਪੁਰ 'ਚ ਆ ਕੇ ਪੁੱਛਿਆ, "ਕਿਸੇ ਗੁਰੂ

ਪਿਆਰੇ ਭਗਤ ਜੀ  ਦਾ ਘਰ ਦੱਸੋ?"ਮਨਮੁਖਾਂ ਨੇ ਮਸਕਰੀ ਨਾਲ ਗਨਕਾ ਦੇ ਘਰ ਵੱਲ ਇਸ਼ਾਰਾ ਕਰ ਦਿੱਤਾ।

ਗਨਿਕਾ ਪਾਪਣਿ ਹੋਇ ਕੈ; ਪਾਪਾਂ ਦਾ ਗਲਿ ਹਾਰੁ ਪਰੋਤਾ। ਇੱਕ(ਗਨਿਕਾ) ਵੇਸਵਾ ਨੇ ਪਾਪਣ ਹੋ ਕੇ, ਐਨੇ ਜ਼ਿਆਦਾ ਪਾਪ ਕੀਤੇ, ਮਾਨੋ ਪਾਪਾਂ ਦਾ ਹਾਰ ਪਰੋ ਕੇ, ਆਪਣੇ ਗਲ਼'ਚ ਪਾ ਕੇ ਰੱਖਦੀ ਸੀ।

ਮਹਾਂਪੁਰਖੁ ਅਚਾਣਚਕ; ਗਨਿਕਾ ਵਾੜੇ ਆਇ ਖਲੋਤਾ। ਪੂਰਨ ਮਹਾਂਪੁਰਖ ਭੋਲ਼ੇ ਭਾਵ'ਚ, ਅਚਨਚੇਤ ਵੇਸਵਾ ਦੇ ਵਿਹੜੇ 'ਚ ਆ ਕੇ ਖੜ੍ਹ ਗਏ। ਦਰਸ਼ਨ ਕਰਕੇ ਵੇਸਵਾ ਦੇ ਵਿਕਾਰ ਹੀ ਮਿਟ ਗਏ। ਮਹਾਂਪੁਰਸ਼ ਵਾਪਿਸ ਮੁੜਨ ਲੱਗੇ ਭੱਜ ਕੇ ਚਰਨ-ਕਮਲਾਂ 'ਤੇ ਪੈ ਗਈ। ਯਥਾ:- (ਪੜਿਆ ਝਾੜੇ ਚਰਨ'ਚ ਹਾਹਾ ਨ ਲਾਉ) ਸੰਤਨ ਕੀ; ਸਰਣਾਈ ਪੜਿਆ॥ ਜੀਉ ਪ੍ਰਾਣ; ਧਨੁ ਆਗੈ ਧਰਿਆ॥

ਪ੍ਰੇਮ ਬੇਨਤੀ ਕੀਤੀ, "ਹੇ ਦਇਆਲ ਕ੍ਰਿਪਾਲ ਮਹਾਂਪੁਰਸ਼ੋ!ਇੱਥੇ ਮਹਾਂਪੁਰਖ ਕਦੇ ਭੀ ਨਹੀਂ ਆਏ। ਅੱਜ ਮੇਰੇ ਵੱਡੇ ਭਾਗ ਜਾਗੇ ਹਨ, ਜੋ ਆਪ ਜੀ ਨੇ ਮਹਾਨ ਕ੍ਰਿਪਾ ਕਰਕੇ, ਦਰਸ਼ਨ ਬਖ਼ਸ਼ੇ ਹਨ। ਦਾਸਨ ਦਾਸੀ ਮਹਾਨ ਪਾਪਣ ਨੂੰ ਬਖ਼ਸ਼ ਲਵੋ। "ਯਥਾ:- ਹਰਿ ਕਿਰਪਾ ਕਰਿ ਕੈ.ਬਖਸਿ ਲੈਹੁ; ਹਉ ਪਾਪੀ ਵਡ ਗੁਨਹਗਾਰੁ॥)

ਦੁਰਮਤਿ ਦੇਖਿ, ਦਇਆਲ ਹੋਇ; ਹਥਹੁੰ.ਉਸ ਨੋ ਦਿਤੋਨੁ ਤੋਤਾ। ਉਸ ਦੀ(ਦੁਰਮਤਿ) ਖੋਟੀ ਮਤਿ ਦੇਖ ਕੇ, ਦਿਆਲ ਮਹਾਂਪੁਰਸ਼ਾਂ ਨੇ, ਗੁੱਸੇ ਹੋਣ ਦੀ ਥਾਂ ਭਗਤ ਤੇਰੇ ਦਇਆਲ; ਓਨ੍ਹਾ ਮਿਹਰ ਪਾਇ॥ ਅਨੁਸਾਰ ਦਇਆਲ ਹੋਇ ਕੇ, ਨਾਮੁ ਅਭਿਆਸੀ ਵਾਹਿਗੁਰੂ ੩ ਜਪਣ ਜਪਾਉਣ ਵਾਲਾ, ਸਿਖਾਇਆ ਤੋਤਾ, ਉਸ ਨੂੰ ਆਪਣੇ ਹੱਥੋਂ ਬਖ਼ਸ਼ ਦਿਤਾ।

ਰਾਮ ਨਾਮੁ ਉਪਦੇਸੁ ਕਰਿ; ਖੇਲਿ ਗਇਆ.ਦੇ ਵਣਜੁ ਸਓਤਾ। ਵੇਸਵਾ ਨੇ ਪੂਰਨ ਪ੍ਰੇਮ ਸਹਿਤ ਪ੍ਰੇਮ ਬੇਨਤੀ ਕੀਤੀ, "ਹੇ ਕ੍ਰਿਪਾਲ ਸੰਤਜੀਓ!ਆਪ ਜੀ ਰਾਤ ਇੱਥੇ ਹੀ ਰਹੋ। ਬਾਹਰ ਵਰਖਾ ਹੋ ਰਹੀ ਹੈ। "ਮਹਾਂਪੁਰਸ਼ਾਂ ਨੇ ਪ੍ਰੇਮ ਵੈਰਾਗ'ਚ ਢਲ ਕੇ ਕਿਹਾ, "ਹੇ ਬੱਚੀ!ਦਾਸਨ ਦਾਸ ਇੱਥੇ ਰਾਤ ਨਹੀਂ ਰਹਿ ਸਕਦਾ। ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕਦੇਵ ਸਾਹਿਬ ਜੀ ਦੀ ਗੁਰਬਾਣੀ.ਪ੍ਰੇਮ ਭਾਵਨਾ ਸਹਿਤ ਪੜ੍ਹਨੀ ਵੀਚਾਰਨੀ ਗਾਉਣੀ। ਗੁਰੂ ਸੰਗਤ ਜੀ 'ਚ ਜਾ ਕੇ, ਜਾਪ ਕਰਦਿਆਂ ਸੇਵਾ ਕਰਨੀ ਕਰਾਉਣੀ, ਮਿਲ ਕੇ ਜਾਪ ਕਰਨਾ ਕਰਾਉਣਾ ਮਾੜੇ ਕਰਮ ਛੱਡਣੇ, ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਕਰਕੇ ਸੁਆਸ ੨ ਆਪ ਜਾਪ ਕਰਦੇ ਰਹਿਣਾ। ਮਿੱਠਾ ੨ ਨਾਮ ਜਪਣ ਵਾਲੇ ਤੋਤੇ ਦੇ ਮਗਰ ੨ ਜਾਪ ਬੋਲ ਕੇ, ਸਦਾ ਨਿਹਾਲ ਹੋਵਣਾ ਜੀ। "ਪਰਮਪੂਜਨੀਕ ਦਇਆਲ ਕ੍ਰਿਪਾਲ ਮਹਾਤਮਾ ਜੀ ਨੇ ਲੂੰ ੨ ਕਰਕੇ, ਵਿਸਮਾਦ ਇਕਾਗ੍ਰ ਹੋ ਕੇ ਵਾਹਿਗੁਰੂ ੨ ਜੀ ਜਪਾਏ, ਨੇਤ੍ਰਾਂ ਨਾਲ ਬ੍ਰਹਮਗਿਆਨੀ ਮਹਾਂਪੁਰਸ਼ਾਂ ਦੇ ਵਿਸਮਾਦ ਦਰਸ਼ਨ ਕਰਦਿਆਂ ਜਾਪ ਕਰਕੇ ਨਿਹਾਲ ੩ ਹੋ

ਗਈ। ਰਾਮ ਨਾਮੁ ਉਪਦੇਸੁ ਦੇ (ਕਰਿ) ਕਰਕੇ (ਸਓਤਾ) ਸੌ ਗੁਣਾਂ ਨਫ਼ੇ ਵਾਲਾ ਵਣਜੁ ਦੱਸ ਕੇ, ਕ੍ਰਿਪਾਲ ਮਹਾਤਮਾ ਪਰਉਪਕਾਰ ਦਾ ਖੇਲਿ ਕਰਕੇ(ਗਇਆ) ਚਲੇ ਗਏ।

ਗੁਰਮੁਖਿ ਕੋਟਿ ਉਧਾਰਦਾ ਭਾਈ; ਦੇ ਨਾਵੈ ਏਕ ਕਣੀ॥) ਅਨੁਸਾਰ ਲਿਵ ਲਾਗੀ.ਤਿਸੁ ਤੋਤਿਅਹੁ; ਨਿਤ ਪੜ੍ਹਾਏ.ਕਰੈ ਅਸੋਤਾ। ਦਇਆਲ ਮਹਾਂਪੁਰਖਾਂ ਨੇ ਵਾਹਿਗੁਰੂ ੨ ਜਪਾ ਕੇ ਤੋਤੇ ਨੂੰ ਸਵਾਰਿਆ ਸੀ, ਜੋ ਹਰ ਸਮੇਂ ਸੁਭਾਵਕ ਹੀ, ਖ਼ੂਬ ਮਿੱਠਾ ੨ ਵਾਹਿਗੁਰੂ ੨ ਬੋਲਦਾ ਰਹਿੰਦਾ ਸੀ, ਇਹ ਬਹੁਤ ਨੇਕ ਉਤੱਮ ਸ੍ਰੇਸ਼ਟ ਅਤਿਅੰਤ ਭਲਾ ਗੁਰਮੁਖਿ ਸੁਭਾਅ ਹੈ। ਤਿਸੁ ਗੁਰਮੁਖਿ ਤੋਤੇ ਤੋਂ ਵਾਹਿਗੁਰੂ ੨ ਮਿੱਠੀ ਅਵਾਜ਼ ਸੁਣ ਕੇ, ਮੋਹਿਤ ਵਿਸਮਾਦ ਹੋ ਕੇ ਮਗਰ ੨ ਬੋਲ ਕੇ ਲਿਵ ਲੱਗ ਗਈ। ਤੋਤਾ ਨਿੱਤ ਵਾਹਿਗੁਰੂ ੨ ਪੜ੍ਹਾਵੇ, ਇਹ ਰੋਮ ੨ ਦੇ ਕੰਨਾਂ ਤੋਂ ਸ਼ਰਧਾ ਪ੍ਰੇਮ ਸਿਦਕ ਭਰੋਸੇ ਨਾਲ ਸੁਣਦਿਆਂ, ਸਾਵਧਾਨ ਹੋ ਕੇ(ਅਸੋਤਾ) ਜਾਗਦੀ ਰਹਿੰਦੀ। ਵਾ ਔਗੁਣਾਂ ਵੱਲੋਂ ਜਾਗਦੀ ਰਹਿੰਦੀ। ਯਥਾ:- ਮਾਈ; ਸੰਤ ਸੰਗਿ ਜਾਗੀ॥ ਪ੍ਰਿਅ ਰੰਗ ਦੇਖੈ; ਜਪਤੀ ਨਾਮੁ ਨਿਧਾਨੀ॥) ਗੁਰਮੁਖਿ ਜਾਗਿ ਰਹੇ; ਚੂਕੀ ਅਭਿਮਾਨੀ ਰਾਮ॥)

ਪਤਿਤ ਉਧਾਰਣੁ ਰਾਮ ਨਾਮ; ਦੁਰਮਤਿ ਪਾਪ.ਕਲੇਵਰੁ ਧੋਤਾ। ਨਾਮ ਸਿਮਰਨ ਨੇ ਮਨ ਬਾਣੀ(ਕਲੇਵਰੁ) ਸ੍ਰੀਰ ਦੇ ਪਾਪ, ਬੁੱਧੀ ਦੀ (ਦੁਰਮਤਿ) ਖੋਟੀ ਮਤਿ ਨੂੰ ਧੋ ਦਿਤਾ, ਕਿਉਂਕਿ ਵਾਹਿਗੁਰੂ ਪ੍ਰਮੇਸਰ ਜੀ ਦਾ ਨਾਮ(ਪਤਿਤ) ਪਾਪੀਆਂ ਦਾ ਉਧਾਰ ਕਰਨ ਵਾਲਾ ਹੈ। ਯਥਾ:- ਪਤਿਤ ਪਾਵਨ; ਪ੍ਰਭ ਨਾਮ ਤੁਮਾਰੇ॥) ਕੋਟਿ ਪਤਿਤ ਉਧਾਰੇ ਖਿਨ ਮਹਿ; ਕਰਤੇ.ਬਾਰ ਨ ਲਾਗੈ ਰੇ॥ ਦੀਨ ਦਰਦ ਦੁਖ ਭੰਜਨ ਸੁਆਮੀ; ਜਿਸੁ ਭਾਵੈ ਤਿਸਹਿ ਨਿਵਾਜੈ ਰੇ॥ ੨॥ ਸਭ ਕੋ ਮਾਤ ਪਿਤਾ ਪ੍ਰਤਿਪਾਲਕ; ਜੀਅ ਪ੍ਰਾਨ ਸੁਖ ਸਾਗਰੁ ਰੇ॥ ਦੇਂਦੇ ਤੋਟਿ ਨਾਹੀ.ਤਿਸੁ ਕਰਤੇ; ਪੂਰਿ ਰਹਿਓ ਰਤਨਾਗਰੁ ਰੇ॥ ੩॥ ਜਾਚਿਕੁ ਜਾਚੈ.ਨਾਮੁ ਤੇਰਾ ਸੁਆਮੀ; ਘਟ ਘਟ ਅੰਤਰਿ ਸੋਈ ਰੇ॥ ਨਾਨਕੁ ਦਾਸ ਤਾ ਕੀ ਸਰਣਾਈ; ਜਾ ਤੇ.ਬ੍ਰਿਥਾ ਨ ਕੋਈ ਰੇ॥

ਅੰਤਕਾਲੁ ਜਮ ਜਾਲੁ ਤੋੜਿ; ਨਰਕੈ ਵਿਚਿ.ਨ ਖਾਧੁਸੁ ਗੋਤਾ। ਅੰਤ ਸਮੇਂ ਨਾਮ ਜਪਦਿਆਂ ੨ ਵਿਸਮਾਦ ਇਕਾਗ੍ਰ ਹੋ ਕੇ ਚੜ੍ਹਾਈ ਕੀਤੀ। ਜਮ ਦਾ ਜਾਲ ਤੋੜ ਦਿਤਾ, ਨਰਕਾਂ'ਚ ਗੋਤਾ ਨ ਖਾਧਾ। ਯਥਾ:- ਅੰਤਿ ਕਾਲਿ ਨਾਰਾਇਣੁ ਸਿਮਰੈ; ਐਸੀ ਚਿੰਤਾ ਮਹਿ ਜੇ ਮਰੈ॥ ਬਦਤਿ ਤਿਲੋਚਨੁ.ਤੇ ਨਰ ਮੁਕਤਾ; ਪੀਤੰਬਰੁ.ਵਾ ਕੇ ਰਿਦੈ ਬਸੈ॥)

ਗਈ ਬੈਕੁੰਠਿ.ਬਿਬਾਣਿ ਚੜ੍ਹਿ; ਨਾਉ ਨਰਾਇਣੁ.ਛੋਤਿ ਅਛੋਤਾ। ਬਿਬਾਣ'ਤੇ ਬੈਠ ਕੇ ਵਾਹਿਗੁਰੂ ਜੀ ਦੇ ਸੱਚੇ ਚਰਨਕਮਲਾਂ'ਚ ਜਾ ਪੁੱਜੀ। ਯਥਾ:- ਗਨਿਕਾ ਉਧਰੀ; ਹਰਿ ਕਹੈ ਤੋਤ॥ (ਅਜਾਮੱਲ, ਗਜ ਪੌਲਾ) ਅਜਾਮਲ ਗਜ ਗਨਿਕਾ; ਪਤਿਤ ਕਰਮ ਕੀਨੇ॥ ਤੇਊ.ਉਤਰਿ ਪਾਰਿ ਪਰੇ; ਰਾਮ ਨਾਮ ਲੀਨੇ॥ ਵਾਹਿਗੁਰੂ ਜੀ ਦੇ ਨਾਮ ਜੀ (ਛੋਤਿ) ਪਾਪਾਂ ਤੋਂ(ਅਛੋਤਾ) ਰਹਿਤ ਕਰ ਦਿੰਦੇ ਹਨ। ਯਥਾ:- (ਪੱਲੈ) ਸਚੁ ਸਭਨਾ ਹੋਇ ਦਾਰੂ; ਪਾਪ ਕਢੈ ਧੋਇ॥ ਨਾਨਕੁ.ਵਖਾਣੈ ਬੇਨਤੀ; ਜਿਨ ਸਚੁ ਪਲੈ ਹੋਇ॥)

ਥਾਉ ਨਿਥਾਵੇ; ਮਾਣੁ ਮਣੋਤਾ॥ ਸੱਚੇ ਨਾਮ ਜੀ ਹੀ ਨਿਥਾਵਿਆਂ ਦੇ ਥਾਂ, ਨਿਮਾਣਿਆਂ ਦੇ ਮਾਣ ਹਨ। ਯਥਾ:- ਨਿਥਾਵੇ ਕਉ; ਨਾਉ ਤੇਰਾ.ਥਾਉ॥ ਨਿਮਾਨੇ ਕਉ; ਪ੍ਰਭ ਤੇਰੋ ਮਾਨੁ॥ ਸੋ ਪਰਮਪੂਜਨੀਕ

ਦਇਆਲ ਕ੍ਰਿਪਾਲ ਮੇਹਰਵਾਨ ਅਨਤਕਲਾਵਾਨ ਛਿਮਾਂ ਨਿਧਾਨ ਸਤਿਗੁਰੂ ਨਾਨਕ ਦੇਵ ਜੀ ਨੇ, ਮਹਾਨ ਕ੍ਰਿਪਾ ਕਰਕੇ ਨਿੰਦਕਾਂ ਦੁਸ਼ਟਾਂ ਨੂੰ ਤਾਰਿਆ ਹੈ। ਯਥਾ:- ਗੁਰੁ ਚਉਥੀ ਪੀੜੀ ਟਿਕਿਆ; ਤਿਨਿ.ਨਿੰਦਕ ਦੁਸਟ ਸਭਿ ਤਾਰੇ॥ ਸੋ ਨਾਨਕ ਸੰਤ ਸੰਗਿ; ਨਿੰਦਕੁ ਭੀ ਤਰੈ॥ ੧॥

ਸੰਤ ਕੈ ਦੂਖਨ ਤੇ; ਮੁਖੁ ਭਵੈ॥ (ਸੰਤ) ਗੁਰੂ ਖ਼ਾਲਸੇਜੀ(ਸੰਤ) ਸੰਤਾਂ ਮਹਾਂਪੁਰਸ਼ਾਂ(ਕੈ) ਦੇ ਵਿੱਚ ਝੂੱਠੇ ਦੋਸ਼ ਕੱਢਣ ਅਤੇ ਸ੍ਰੀਰ ਨੂੰ ਦਿਤੇ(ਦੂਖਨ) ਦੁੱਖਾਂ(ਤੇ) ਤੋਂ, ਮੂੰਹ'ਤੇ ਸੱਟਾਂ ਵੱਜਣ ਤੋਂ, ਜਾਂ ਬਿਮਾਰ ਹੋ ਕੇ ਮੁਖੁ (ਭਵੈ) ਵਿੰਗਾ ਹੋ ਜਾਂਦਾ ਹੈ। ਜਿਵੇਂ ਪਾਪੀ ਚੰਦੂ ਦੇ ਮੂੰਹ'ਤੇ ਛਿੱਤ੍ਰ ਵੱਜਣ ਤੋਂ ਵਿੰਗਾ ਹੋਇਆ। ਵਾ ਸਤਿਗੁਰ ਤੇ.ਜੋ ਮੁਹ ਫੇਰੇ; ਤੇ ਵੇਮੁਖਿ ਬੁਰੇ ਦਿਸੰਨਿ॥ ਅਨੁਸਾਰ(ਮੁਖੁ) ਮੂੰਹ ਵਾਹਿਗੁਰੂ ਗੁਰੂ ਪ੍ਰਮੇਸਰ ਜੀ ਵੱਲੋਂ(ਭਵੈ) ਬੇਮੁਖ ਬੁਰਾ ਹੋ ਜਾਂਦਾ ਹੈ।

ਸੰਤਨ ਕੈ ਦੂਖਨਿ; ਕਾਗ ਜਿਉ ਲਵੈ॥ (ਸੰਤਨ) ਸਾਧਾਂ ਭਲੇ ਪੁਰਸ਼ਾਂ(ਕੈ) ਦੇ ਵਿੱਚ ਝੂੱਠੇ(ਦੂਖਨਿ) ਦੋਸ਼ ਕੱਢਣੇ.ਸ੍ਰੀਰ ਨੂੰ ਦਿਤੇ(ਦੂਖਨਿ) ਦੁੱਖਾਂ ਕਰਕੇ, ਸੰਤ ਦੋਖੀ(ਕਾਗ) ਕਾਂ (ਜਿਉ) ਵਾਂਗ, ਕੌੜਾ(ਲਵੈ) ਬੋਲਦਾ ਹੈ। ਯਥਾ:- (ਗੱਲ) ਓਹੁ ਗਲ ਫਰੋਸੀ.ਕਰੇ ਬਹੁਤੇਰੀ; ਓਸ ਦਾ ਬੋਲਿਆ, ਕਿਸੈ ਨ ਭਾਇਆ॥ ਕਾਂ ਵਾਂਗ, ਅੰਦਰੋਂ ਬਾਹਰੋਂ ਮਹਾਂ ਪਾਪਾਂ ਕਰਕੇ ਕਾਲ਼ਾ ਹੈ। ਕਾਂ ਵਾਂਗ ਨਿੰਦਾ ਰੂਪੀ ਵਿਸ਼ਟਾ ਖਾਂਦਾ ਹੈ। ਯਥਾ:- ਪਰ ਨਿੰਦਾ ਪਰ ਮਲੁ.ਮੁਖ ਸੁਧੀ; ਅਗਨਿ ਕ੍ਰੋਧੁ ਚੰਡਾਲੁ॥) ਜਿਹਵਾ ਰੰਗਿ ਨਹੀ ਹਰਿ ਰਾਤੀ; ਜਬ ਬੋਲੈ ਤਬ ਫੀਕੇ॥ ਸੰਤ ਜਨਾ ਕੀ ਨਿੰਦਾ ਵਿਆਪਸਿ; ਪਸੂ ਭਏ.ਕਦੇ ਹੋਹਿ ਨ ਨੀਕੇ॥) ਜਿਸੁ ਅੰਦਰਿ.ਤਾਤਿ ਪਰਾਈ ਹੋਵੈ; ਤਿਸ ਦਾ.ਕਦੇ ਨ ਹੋਵੀ ਭਲਾ॥ ਓਸ ਦੈ ਆਖਿਐ.ਕੋਈ ਨ ਲਗੈ; ਨਿਤ ਓਜਾੜੀ ਪੂਕਾਰੇ ਖਲਾ॥) ਕਾਗਾਂ ਕੀ ਧਨ ਠੱਗਿਆ, ਕੋਇਲਾਂ ਕੀ ਧਨ ਦੇਇ?ਜ਼ਬਾਂ ਆਪੋ ਆਪਣੀ, ਵੈਰੀ ਭੀ ਮਿੱਤ ਕਰ ਲੇਇ।

ਸੰਤਨ ਕੈ ਦੂਖਨਿ; ਸਰਪ ਜੋਨਿ ਪਾਇ॥ (ਸੰਤਨ) ਪਰਮਪੂਜਨੀਕ ਧੰਨ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ, ਸ਼ਾਂਤ ਆਤਮਾ ਭਗਤਾਂ(ਕੈ) ਦੇ ਵਿੱਚ ਝੂੱਠੇ(ਦੂਖਨਿ) ਦੋਸ਼ ਅਰੋਪਣੇ, ਸ੍ਰੀਰ ਨੂੰ ਦਿਤੇ(ਦੂਖਨਿ) ਦੁੱਖਾਂ ਕਰਕੇ, ਸੰਤ ਦੋਖੀ ਆਪਣੇ ਆਪ ਨੂੰ ਬਾਰ ੨, (ਸਰਪ) ਸੱਪ ਦੀ(ਜੋਨਿ) ਜੂਨ'ਚ (ਪਾਇ) ਪਾਉਂਦਾ ਹੈ। ਯਥਾ:- ਜਿਵੇਂ ਸੁਰਗ ਦਾ ਰਾਜਾ ਨੌਖ, ਉਦਿਆਲਕ ਮੁਨੀ ਦੇ ਆਰ ਮਾਰਨ ਤੋਂ, ਸੁਰਗੋਂ ਸੱਪ ਬਣ ਕੇ ਪਤਾਲ'ਚ ਡਿੱਗਾ ਸੀ। ਭਾਵੇਂ ਮਨੁੱਖਾ ਜਨਮ ਹੈ, ਪਰ ਸਿਮਰਨ ਹੀਣ ਸੰਤ ਨਿੰਦਕ ਸੱਪ ਹੈ। ਯਥਾ:- ਬਿਨੁ ਸਿਮਰਨ.ਜੋ ਜੀਵਨੁ ਬਲਨਾ; ਸਰਪ ਜੈਸੇ ਅਰਜਾਰੀ॥ ਨਵ ਖੰਡਨ ਕੋ ਰਾਜੁ ਕਮਾਵੈ; ਅੰਤਿ ਚਲੈਗੋ ਹਾਰੀ॥

ਸੰਤ ਕੈ ਦੂਖਨਿ; ਤ੍ਰਿਗਦ ਜੋਨਿ ਕਿਰਮਾਇ॥ ਅਕਾਲ ਪੁਰਖੁ ਸੱਚੇ ਸਤਿਗੁਰੂ ਸਾਹਿਬਾਨ ਜੀ ਦੇ ਪਿਆਰੇ(ਸੰਤ) ਜਨ ਜੀ (ਕੈ) ਦੇ ਵਿੱਚ, ਝੂੱਠੇ(ਦੂਖਨਿ) ਦੋਸ਼ ਕੱਢਣ, ਸ੍ਰੀਰ ਨੂੰ ਕਸ਼ਟ ਦੇ ਕੇ(ਦੂਖਨਿ) ਦੁਖਾਉਣ ਕਰਕੇ, ਸੰਤ ਦੋਖੀ(ਕਿਰਮਾਇ) ਕਿਰਮ, (ਤ੍ਰਿਗਦ) ਟੇਢੀਆਂ(ਜੋਨਿ) ਜੂਨਾਂ ਭੋਗਦਾ ਹੈ। ਯਥਾ:- ਸੰਤ ਕੀ ਨਿੰਦਾ; ਜੋਨੀ ਭਵਨਾ॥

ਸੰਤਨ ਕੈ ਦੂਖਨਿ; ਤ੍ਰਿਸਨਾ ਮਹਿ ਜਲੈ॥ ਵਾਹਿਗੁਰੂ ਸੱਚੇ ਸਤਿਗੁਰੂ ਸਾਹਿਬਾਨ ਜੀ ਦੇ(ਸੰਤਨ) ਹਰੀ ਰੂਪ ਬ੍ਰਹਮਗਿਆਨੀਆਂ(ਕੈ) ਦੇ ਵਿੱਚ, ਝੂੱਠੇ(ਦੂਖਨਿ) ਦੋਸ਼ ਲਾਉਣੇ, ਸ੍ਰੀਰ ਨੂੰ ਕਸ਼ਟ ਦੇ ਕੇ(ਦੂਖਨਿ) ਦੁਖਾਉਣ ਕਰਕੇ, ਸੰਤ ਦੋਖੀ ਰਸ ਕਸ ਵਿਸ਼ੇ ਭੋਗਣ ਦੀ ਤ੍ਰਿਸਨਾ ਰੂਪੀ ਅੱਗ(ਮਹਿ) 'ਚ(ਜਲੈ) ਜਲਦਾ ਹੈ। ਯਥਾ:- ਚਾਰਿ ਨਦੀਆ; ਅਗਨੀ ਤਨਿ ਚਾਰੇ॥ ਤ੍ਰਿਸਨਾ ਜਲਤ; ਜਲੇ ਅਹੰਕਾਰੇ॥ ਗੁਰਿ ਰਾਖੇ; ਵਡਭਾਗੀ ਤਾਰੇ॥ ਜਨ ਨਾਨਕ; ਉਰਿ ਹਰਿ ਅੰਮ੍ਰਿਤੁ ਧਾਰੇ॥

ਸੰਤ ਕੈ ਦੂਖਨਿ; ਸਭੁ ਕੋ ਛਲੈ॥ ਵਾਹਿਗੁਰੂ ਸੱਚੇ ਸਤਿਗੁਰੂ ਸਾਹਿਬ ਜੀ ਦੇ ਲਾਡਲੇ ਸਪੂਤ(ਸੰਤ) ਸ਼ਾਂਤ ਆਤਮਾ ਸੰਤ ਮਹਾਂਪੁਰਸ਼(ਕੈ) ਦੇ ਵਿੱਚ, ਝੂੱਠੇ(ਦੂਖਨਿ) ਦੋਸ਼ ਕੱਢਣ, ਸ੍ਰੀਰ ਨੂੰ ਕਸ਼ਟ ਦੇ ਕੇ(ਦੂਖਨਿ) ਦੁਖਾਉਣ ਕਰਕੇ, ਸੰਤ ਦੋਖੀ ਸਭੁ ਕਿਸੇ(ਕੋ) ਨੂੰ (ਛਲੈ) ਛਲਦਾ ਹੈ। ਯਥਾ:- ਲੋਭੀ ਕਾ.ਵੇਸਾਹੁ ਨ ਕੀਜੈ; ਜੇ ਕਾ ਪਾਰਿ ਵਸਾਇ॥ ਅੰਤਿ ਕਾਲਿ ਤਿਥੈ ਧੁਹੈ; ਜਿਥੈ.ਹਥੁ ਨ ਪਾਇ॥

ਸੰਤ ਕੈ ਦੂਖਨਿ; ਤੇਜੁ ਸਭੁ ਜਾਇ॥ (ਸੰਤ) ਸੱਚੇ ਸਤਿਗੁਰੂ ਸਾਹਿਬ ਜੀ(ਕੈ) ਦੇ ਵਿੱਚ, ਝੂੱਠੇ (ਦੂਖਨਿ) ਦੋਸ਼ ਕੱਢਣੇ, ਦੇਹ ਨੂੰ ਕਸ਼ਟ ਦੇ ਕੇ(ਦੂਖਨਿ) ਦੁਖਾਉਣ ਕਰਕੇ, ਸੰਤ ਦੋਖੀ ਦਾ ਜਿਸਮਾਨੀ ਰੂਹਾਨੀ (ਤੇਜੁ) ਪਰਤਾਪ, ਸਭੁ(ਜਾਇ) ਚਲਿਆ ਜਾਂਦਾ ਹੈ। ਯਥਾ:- ਜਿਸੁ ਅੰਦਰਿ ਚੁਗਲੀ ਚੁਗਲੋ ਵਜੈ; ਕੀਤਾ ਕਰਤਿਆ, ਓਸ ਦਾ ਸਭੁ ਗਇਆ॥ ਨਿਤ ਚੁਗਲੀ ਕਰੇ, ਅਣਹੋਦੀ ਪਰਾਈ; ਮੁਹੁ ਕਢਿ ਨ ਸਕੈ, ਓਸ ਦਾ ਕਾਲਾ ਭਇਆ॥

ਸੰਤ ਕੈ ਦੂਖਨਿ; ਨੀਚੁ ਨੀਚਾਇ॥ (ਸੰਤ) ਸੱਚੇ ਸਤਿਗੁਰੂ ਸਾਹਿਬ ਜੀ, ਸੰਤਾਂ ਮਹਾਂਪੁਰਸ਼ਾਂ(ਕੈ) ਦੇ ਵਿੱਚ ਝੂੱਠੇ(ਦੂਖਨਿ) ਦੋਸ਼ ਕੱਢਣ ਅਤੇ ਸ੍ਰੀਰ ਨੂੰ ਕਸ਼ਟ ਦੇ ਕੇ(ਦੂਖਨਿ) ਦੁਖਾਉਣ ਕਰਕੇ, ਸੰਤ ਦੋਖੀ ਅਤਿਅੰਤ ਨੀਚੁ ਤੋਂ ਭੀ(ਨੀਚਾਇ) ਨੀਚ ਹੈ।

ਪ੬.ਸੰਤ ਦੋਖੀ ਕਾ; ਥਾਉ ਕੋ ਨਾਹਿ॥ ਸੰਤ ਗੁਰਸੇਵਕ ਜੀ 'ਚ ਝੂੱਠੇ ਦੋਸ਼ ਕੱਢਣ, ਸ੍ਰੀਰ ਨੂੰ ਦੁਖਾਉਣ ਕਰਕੇ, ਸੰਤ ਦੋਖੀ(ਕਾ) ਦਾ ਲੋਕ ਪ੍ਰਲੋਕ'ਚ, (ਕੋ) ਕੋਈ ਭੀ(ਥਾਉ) ਥਾਂ(ਨਾਹਿ) ਨਹੀਂ ਹੈ, ਭਾਵ ਉਸ ਨੂੰ ਕੋਈ ਭੀ ਥਾਂ ਟਿਕਾਣਾ ਨਹੀਂ ਦਿੰਦਾ। ਯਥਾ:- ਹਲਤਿ ਨ ਸੋਭਾ, ਪਲਤਿ ਨ ਢੋਈ; ਬਿਰਥਾ ਜਨਮੁ ਗਵਾਵਣਿਆ॥

ਨਾਨਕ ਸੰਤ ਭਾਵੈ; ਤਾ ਓਇ ਭੀ ਗਤਿ ਪਾਹਿ॥ ੨॥ ਵਾਹਿਗੁਰੂ ਮਹੱਲਾ ੫ ਜੀ ਫ਼ੁਰਮਾਉਂਦੇ ਹਨ:- ਭਾਵੇਂ ਸੰਤ ਦੋਖੀ ਬੇਮੁਖ ਹੋ ਜਾਂਦਾ ਹੈ। ਕ੍ਰਿਮ ਜੂਨਾਂ ਭੋਗਦਾ ਹੈ, ਤ੍ਰਿਸ਼ਨਾ'ਚ ਸੜਦਾ ਹੈ, ਸਭ ਨੂੰ ਛਲ਼ਦਾ ਹੈ, ਤੇਜ਼ ਚਲਿਆ ਜਾਂਦਾ ਹੈ, ਨੀਚ ਤੋਂ ਨੀਚ ਕਰਮ ਕਰਦਾ ਹੈ, ਤਾ ਭੀ, ਧੰਨ ਧੰਨ ਸਤਿਗੁਰੂ ਨਾਨਕ ਨਾਮ, ਚੜ੍ਹਦੀ ਕਲਾ। ਤੇਰੇ ਭਾਣੇ, ਸਰਬੱਤ ਦਾ ਭਲਾ। ਅਨੁਸਾਰ ਸੱਚੇ ਸਤਿਗੁਰੂ ਪੂਰਨ(ਸੰਤ) ਵਾਹਿਗੁਰੂ ਪਰਮਪੂਜਨੀਕ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੂੰ(ਭਾਵੈ) ਭਾਉਂਦਾ ਹੈ, ਕਿ(ਓਇ) ਉਹ ਸੰਤ ਦੋਖੀ ਭੀ(ਗਤਿ) ਕਲਿਆਣ(ਪਾਹਿ) ਪਾ ਲਵੇ॥ ੨॥ ਬੁਰੇ ਨਾਲ ਸਭ ਕਰਨ ਬੁਰਿਆਈ, ਮੁਆਫ਼ ਕਰਨ ਕਈ ਸਿਆਣੇ। ਬੁਰੇ ਨਾਲ ਫਿਰ ਨੇਕੀ ਕਰਨੀ, ਧੰਨ ਗੁਰੂ ਨਾਨਕ ਜਾਣੇ।) ਧੰਨ ਗੁਰੂ ਪ੍ਰਮੇਸਰ ਜੀ ਐਡੇ ਵੱਡੇ ਗੁਨਾਹਗਾਰ ਨੂੰ ਭੀ ਬਖ਼ਸ਼ਣ ਨੂੰ ਸਮ੍ਰੱਥ ਹਨ। ਸਤਿਗੁਰੁ

ਸਭਨਾ ਦਾ ਭਲਾ ਮਨਾਇਦਾ; ਤਿਸ ਦਾ ਬੁਰਾ ਕਿਉ ਹੋਇ॥ ਅਨੁਸਾਰ ਸਮ੍ਰੱਥ ਗੁਰੂ ਪ੍ਰਮੇਸਰ ਜੀ ਨੂੰ, ਸਭ ਸਮੇਂ ਸ੍ਰਬੱਤ ਦਾ ਭਲਾ ਕਰਨਾ ਹੀ ਭਾਉਂਦਾ ਹੈ, ਇਸ ਲਈ ਜਪੋ ਪ੍ਰਗਟ ਭਈ.ਸਗਲੇ ਜੁਗ ਅੰਤਰਿ; ਗੁਰ ਨਾਨਕ ਕੀ ਵਡਿਆਈ॥

੫੭.ਸਾਖੀ:- ਗੁਰਮੁਖਿ ਨੇਕ ਸਾਊ ਭਗਤ ਅੰਬਰੀਕ ਜੀ। ਤ੍ਰੇਤੇ'ਚ ਕਸ਼ਪ ਰਿਖੀ ਜੀ ਦੇ ਸਪੁੱਤ੍ਰ ਰਾਜੇ ਸੂਰਜ ਜੀ ਤੋਂ ਸੂਰਜ ਵੰਸ ਚੱਲੀ, (ਅਕਾਸੀ ਸੂਰਜ ਨਹੀਂ) ਦੁਆਪਰ 'ਚ ਰਾਜੇ ਇਖ਼ਵਾਕ ਜੀ ਦੀ ਅਠਾਈਵੀਂ ਪੀੜ੍ਹੀ'ਚ, ਸੂਰਜ ਵੰਸੀ ਰਾਜੇ ਪ੍ਰਸੁਸ਼ਕ ਜੀ ਦੇ ਪਿਆਰੇ ਸਪੁੱਤ੍ਰ, ਭਗਤ ਅੰਬਰੀਕ ਜੀ ਅਯੁੱਧਿਆਪਤਿ ਪ੍ਰਸਿੱਧ ਧਰਮਾਤਮਾ ਛਿਮਾਵਾਨ ਹੋਏ ਹਨ। ਚੱਕ੍ਰਵਰਤੀ ਪਾਤਿਸ਼ਾਹ ਹੁੰਦਿਆਂ, ਆਪ ਤਿਆਗ ਕੇ ਸਰਬ ਦੀ ਚਰਨ-ਧੂੜ ਬਣ ਕੇ, ਭਗਵਾਨ ਜੀ ਦੀ ਬੰਦਗੀ ਕਰਦੇ। ਆਪਣੀ ਪ੍ਰਜਾ ਨੂੰ ਬੰਦਗੀ'ਚ ਲਾਉਣੇ ਕਰਕੇ, ਚੌਹਾਂ ਚੱਕਾਂ 'ਚ ਬਹੁਤ ੨ ਮਹਿਮਾ ਹੋਈ। ਇਨ੍ਹਾਂ ਦੀ ਉਪਮਾ ਸੁਣ ਕੇ ਦੁਰਬਾਸਾ ਰਿਖੀ ਜੀ ਨੂੰ ਹੰਗਤਾ ਈਰਖਾ ਫੁਰੀ, "ਮੈਂ ਕ੍ਰਿਸ਼ਨ ਭਗਵਾਨ ਜੀ ਦਾ ਗੁਰੂ ਹਾਂ। ਇਹ ਰਾਜਾ ਗ੍ਰਿਸਤੀ ਹੈ, ਇਸ ਦਾ ਤੇਜ਼ ਪ੍ਰਤਾਪ ਮੇਰੇ ਨਾਲੋਂ ਵੱਧ ਕਿਉਂ ਹੈ?"ਗੁਰੂ ਪਿਆਰੇ ਭਗਤ ਜੀ ਦਾ ਪ੍ਰਤਾਪ ਨਸ਼ਟ ਕਰਨ ਲਈ, ਰਿਖੀ ਜੀ ਇਨ੍ਹਾਂ ਦੇ ਮਹਿਲਾਂ'ਚ ਆਏ। ਭਗਤ ਜੀ ਨੇ ਨਿਉਂਦਾ ਵਰਜਿਆ।

ਅੰਬਰੀਕ ਮੁਹਿ ਵਰਤੁ ਹੈ; ਰਾਤਿ ਪਈ ਦੁਰਬਾਸਾ ਆਇਆ। ਨੇਕ ਸਾਊ ਗੁਰਮੁਖਿ ਰਾਜੇ ਅੰਬਰੀਕ ਜੀ ਦਾ(ਮੁਹਿ) ਮੂੰਹ ਇਕਾਦਸੀ ਦੇ ਵਰਤੁ ਵਾਲਾ ਹੈ ਸੀ। ਭਗਤ ਜੀ ਦਾ ਪ੍ਰਤਾਪ ਨਾਸ ਕਰਨ ਲਈ, ਰਾਤਿ ਪਈ ਤੋਂ ਦੁਰਬਾਸਾ ਰਿਖੀ ਜੀ ਆਏ।

ਭੀੜਾ ਓਸੁ ਉਪਾਰਣਾ; ਓਹੁ ਉਠਿ ਨ੍ਹਾਵਣਿ.ਨਦੀ ਸਿਧਾਇਆ। ਰਾਜੇ ਨੇ ਦੁਆਦਸੀ'ਚ(ਭੀੜਾ) ਬ੍ਰਤ(ਉਪਾਰਣਾ) ਖੋਲ੍ਹਣਾ ਸੀ, ਕਿਉਂ ਜੋ ਤ੍ਰੌਦਸੀ'ਚ ਖੋਲ੍ਹਣ ਨਾਲ ਹਿੰਦੂ ਮਤਿ'ਚ ਦੋਸ਼ ਗਿਣਦੇ ਹਨ। ਦੁਰਬਾਸਾ ਰਿਖੀ ਜੀ ਉੱਠ ਕੇ ਨਦੀ ਨੂੰ ਨਹਾਉਣ ਚਲੇ ਗਏ।

ਚਰਣੋਦਕੁ ਲੈ ਪੋਖਿਆ; ਓਹੁ ਸਰਾਪੁ ਦੇਵਣ ਨੋ ਧਾਇਆ। ਕਿਉਂਕਿ ਉਨ੍ਹਾਂ ਨੂੰ ਛਕਾਏ ਤੋਂ ਬਿਨਾ, ਭਗਤ ਜੀ ਕੁੱਝ ਛਕ ਨਹੀਂ ਸਕਦੇ ਸਨ, ਅੱਧੀ ਘੜੀ ਪਿੱਛੋਂ ਤਰੌਦਸੀ ਲੱਗਣ ਵਾਲੀ ਸੀ। ਰਿਖੀਜੀ ਦੇ ਅੜਿੱਕਾ ਬਣਨ ਤੋਂ, ਗੁਰਮੁਖਿ ਭਗਤ ਰਾਜੇ ਜੀ ਨੇ ਸਰਬ ਵਿਆਪੀ ਰਾਮਜੀ ਨੂੰ, ਪੂਰਨ ਪ੍ਰੇਮ ਭਾਵਨਾ ਨਾਲ ਅਰਾਧਿਆ। ਮੇਹਰ ਕਰਕੇ ਭਗਵਾਨਜੀ ਨੇ ਪਰਮਪਵਿੱਤ੍ਰ ਸ਼ੁਭ ਸੱਚੇ ਦਰਸ਼ਨ ਬਖ਼ਸ਼ੇ, ਰਾਜੇ ਜੀ ਨੇ ਪਰਮਪਵਿੱਤ੍ਰ ਚਰਨ-ਕਮਲ ਧੋ ਕੇ, ਅੰਮ੍ਰਿਤ ਪੀ ਕੇ ਵਰਤ ਖੋਲ੍ਹਿਆ। ਭਗਵਾਨਜੀ ਨੇ ਹੁਕਮ ਕੀਤਾ, "ਹੇ ਪਿਆਰੇ ਜੀ!ਬ੍ਰਤ ਰੱਖਣ ਦੀ ਕੋਈ ਮਹਾਨਤਾ ਨਹੀਂ। ਪ੍ਰੇਮਾ-ਭਗਤੀ ਸੇਵਾ ਕਰੋ, ਸੁਆਸ ੨ ਨਾਮ ਜਪੋ ਅਪਣੀ ਪ੍ਰਜਾ ਨੂੰ ਜਪਾਉ। "ਜਦ ਦੁਰਬਾਸਾ ਜੀ ਨੇ ਸੁਣਿਆਂ, ਕਿ ਭਗਤ ਜੀ ਨੇ ਮੈਨੂੰ ਛਕਾਏ ਤੋਂ ਬਿਨਾ, ਆਪ ਛਕ ਲਿਆ ਹੈ, ਤਾਂ ਸਰਾਪ ਦੇਣ ਨੂੰ ਤੱਤਾ ਹੋ ਕੇ, ਧਾ ਕੇ ਨਦੀ ਤੋਂ ਵਾਪਿਸ ਆਇਆ।

ਚੱਕ੍ਰ ਸੁਦਰਸਨੁ ਕਾਲ ਰੂਪ; ਹੋਇ ਭੀਹਾਵਲੁ.ਗਰਬੁ ਗਵਾਇਆ।) ਭਗਤ ਤੇਰੇ ਸਭਿ ਪ੍ਰਾਣਪਤਿ ਪ੍ਰੀਤਮ; ਤੂੰ ਭਗਤਨ ਕਾ ਪਿਆਰਾ॥ ਅਨੁਸਾਰ ਭਗਤਨ ਜੀ ਦੇ ਅਤਿਅੰਤ ਪਿਆਰੇ ਭਗਵਾਨਜੀ ਨੇ

ਸੁਦਰਸ਼ਨ ਚੱਕ੍ਰ ਨੂੰ ਆਗਿਆ ਦਿਤੀ, "ਕ੍ਰੋਧੀ ਨੂੰ ਮਾਰ। "ਸੁਦਰਸ਼ਨ ਚੱਕ੍ਰ ਨੇ ਕਾਲ ਵਾਂਗ(ਭੀਹਾਵਲੁ) ਭਿਆਨਕ ਰੂਪ ਹੋ ਕੇ, ਰਿਖੀਜੀ ਨੂੰ ਮਾਰਨ ਲਈ ਪਿੱਛਾ ਕਰਕੇ ਉਸ ਦਾ ਹੰਕਾਰ ਗੁਆ ਦਿਤਾ।

ਬਾਮ੍ਣ ਭੰਨਾ ਜੀਉ ਲੈ; ਰਖਿ ਨ ਹੰਘਨਿ.ਦੇਵ ਸਬਾਇਆ। ਜਦ ਕਾਲ ਰੂਪ ਚੱਕ੍ਰ ਨੂੰ ਸਿਰ'ਤੇ ਦੇਖਿਆ, ਤਾਂ ਬ੍ਰਾਹਮਣ ਆਪਣੀ ਜਾਨ ਲੈ(ਭੰਨਾ) ਭੱਜਿਆ, ਸੁਦਰਸ਼ਨ ਚੱਕ੍ਰ ਪਿੱਛੇ ੨ ਗਏ। ਚੱਕ੍ਰ ਤੋਂ ਡਰਦੇ(ਸਬਾਇਆ) ਸਾਰੇ ਦੇਵਤੇ ਭੀ ਰਿਖੀਜੀ ਨੂੰ ਆਪਣੇ ਕੋਲ ਰੱਖ ਨਾ(ਹੰਘਨਿ) ਸਕੇ।

ਇੰਦ੍ਰ ਲੋਕੁ ਸਿਵ ਲੋਕੁ ਤਜਿ; ਬ੍ਰਹਮ ਲੋਕੁ ਬੈਕੁੰਠ ਤਜਾਇਆ। ਪਹਿਲਾਂ ਇੰਦ੍ਰਪੁਰੀ'ਚ ਰਾਜੇ ਇੰਦ੍ਰ ਜੀ ਪਾਸ ਗਏ, ਤਾਂ ਉਨ੍ਹਾਂ ਨੇ ਤਾੜ ਕੇ ਕਿਹਾ, "ਇੱਥੋਂ ਛੇਤੀ ਭੱਜ ਜਾ, ਨਹੀਂ ਤਾਂ ਇੱਥੇ ਅੱਗ ਲੱਗ ਜਾਵੇਗੀ। "ਇੱਥੋਂ ਭੱਜ ਕੇ ਕੈਲਾਸ਼ ਪਰਬਤ'ਤੇ ਸ਼ਿਵਪੁਰੀ'ਚ ਸ਼ਿਵ ਜੀ ਪਾਸ ਗਏ। ਤਾਂ ਉੱਥੋਂ ਭੀ ਭਜਾ ਦਿਤੇ। ਅੱਗੇ ਭੱਜ ਕੇ ਬ੍ਰਹਮ ਲੋਕ'ਚ ਬ੍ਰਹਮਾਜੀ ਪਾਸ ਗਏ। ਬ੍ਰਹਮਾਜੀ ਨੇ ਭੀ ਤਾੜ ਕੇ ਭਜਾ ਦਿਤੇ। ਇੱਥੋਂ ਤੇਜ਼ੀ ਨਾਲ ਭੱਜ ਕੇ ਬੈਕੁੰਠ'ਚ ਵਿਸ਼ਨੂੰਜੀ ਪਾਸ ਗਏ। ਵਿਸ਼ਨੂੰਜੀ ਨੇ ਤਾੜ ਕੇ ਭਜਾ ਦਿਤੇ ਬੈਕੁੰਠ ਨੂੰ ਛੱਡ ਕੇ ਭੀ ਭੱਜ ਆਏ। ਸੰਤ ਕੇ ਹਤੇ ਕਉ; ਰਖੈ ਨ ਕੋਇ॥ ਅਨੁਸਾਰ ਕਿਸੇ ਨੇ ਭੀ ਨ ਰੱਖੇ, ਬਹੁਤ ਹੀ ਤ੍ਰਿਸਕਾਰ ਹੋਇਆ।

ਦੇਵਤਿਆ ਭਗਵਾਨੁ ਸਣੁ; ਸਿਖਿ ਦੇਇ ਸਭਨਾ ਸਮਝਾਇਆ। ਸਭਨਾ ਦੇਵਤਿਆਂ ਨੇ ਵਿਸ਼ਨੂੰ ਭਗਵਾਨਜੀ ਸਮੇਤ, ਸ਼ੁਭ ਸਿੱਖਿਆ ਦੇ ਕੇ ਸਮਝਾਏ, "ਤੂੰ ਸੰਤ ਦੋਖੀ ਹੈਂ, ਭਗਤ ਅੰਬਰੀਕਜੀ ਤੋਂ ਬਿਨਾ ਤੈਨੂੰ ਕੋਈ ਭੀ ਬਚਾਅ ਨਹੀਂ ਸਕੇਗਾ। ਇਸ ਲਈ ਮਾਣ ਛੱਡ ਕੇ, ਉਨ੍ਹਾਂ ਮਹਾਂਪੁਰਖਾਂ ਦੇ ਚਰਨ ਫੜ ਕੇ ਮੁਆਫ਼ੀ ਮੰਗ। "

ਆਇ ਪਇਆ ਸਰਣਾਗਤੀ; ਮਾਰੀਦਾ ਅੰਬਰੀਕ ਛੁਡਾਇਆ। ਜਦੋਂ ਦੁਰਬਾਸਾ ਜੀ, ਸੰਤ ਬਿਨਾ.ਮੈ ਥਾਉ ਨ ਕੋਈ; ਅਵਰ ਨ ਸੂਝੈ ਜਾਵਨਾ॥ ਅਨੁਸਾਰ ਗੁਰਮੁਖਿ ਸੰਤ ਕ੍ਰਿਪਾਲ ਮਹਾਂਪੁਰਸ਼ ਭਗਤ ਅੰਬੀਰਕਜੀ ਦੇ ਸਰਨੀ ਪਏ, ਤਾਂ ਉਨ੍ਹਾਂ ਨੇ ਮਹਾਨ ਕ੍ਰਿਪਾ ਕਰਕੇ ਮਾਰੀਦੇ ਛੁਡਾ ਲਏ। ਯਥਾ:- ਸੰਤ ਸਰਨਿ ਜੋ ਜਨੁ ਪਰੈ; ਸੋ ਜਨ ਉਧਰਨਹਾਰ॥

ਭਗਤਿ ਵਛਲੁ ਜਗਿ ਬਿਰਦ ਸਦਾਇਆ॥ ੪॥ ਆਪਣੇ ਪਿਆਰੇ ਭਗਤ ਜੀ ਦੀ ਰੱਖਿਆ ਕਰਕੇ, ਜੱਗ'ਤੇ ਵਾਹਿਗੁਰੂ ਜੀ ਨੇ ਆਪਣਾ(ਬਿਰਦ) ਧਰਮ, ਭਗਤਾਂ ਦੇ(ਵਛਲੁ) ਪਿਆਰੇ(ਸਦਾਇਆ) ਸਦਾਇ। ਯਥਾ:- ਭਗਤ ਵਛਲੁ ਤੇਰਾ ਬਿਰਦੁ; ਰਖਾਇਆ ਜੀਉ॥) ਭਗਤਿ ਵਛਲੁ ਹਰਿ ਬਿਰਦੁ; ਆਪਿ ਬਨਾਇਆ॥)

੫੯.ਪ੍ਰੇਮਾ-ਭਗਤੀ ਦੇ ਸ਼ੁਭ ਗੁਣ:- ਭਗਤ ਪੁਰਸ਼ ਕ੍ਰੋਧੀ ਨ ਹੋਵੇ, ਵਿਸ਼ੇ ਅਧੀਨ ਨ ਰਹੇ, ਭੁੱਲ ਕਰੇ ਤਾਂ ਮੁਆਫ਼ੀ ਮੰਗੇ, ਮੁਆਫ਼ੀ ਦੇਣ ਲਈ ਹਰ ਵੇਲੇ ਤਿਆਰ ਰਹੇ, ਜਿਵੇਂ ਭਗਤ ਅੰਬਰੀਕਜੀ ਦਿਤੀ। ਜੇਕਰ ਕੋਈ ਸਤਾਵੇ ਤਾਂ ਉਸ ਨਾਲ ਕਲੇਸ਼ ਨ ਕਰੇ, ਸਗੋਂ ਵਾਹਿਗੁਰੂ ਜੀ'ਤੇ ਪੂਰਨ ਅਡੋਲ ਭਰੋਸਾ ਰੱਖੇ। ਸਾਵਧਾਨ ਹੋ ਕੇ, ਸੱਚੇ ਸਤਿਗੁਰੂ ਧੰਨ ਵਾਹਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ,

ਆਪਣੇ ਦਿਲ ਦਿਮਾਗ਼'ਚ ਅੰਮ੍ਰਿਤ ਗੁਰਬਾਣੀ ਪ੍ਰਾਪਤ ਕਰਦਿਆਂ ਵਾਹਿਗੁਰੂ ੩ ਜਪਦਾ ਰਹੇ ਅਤੇ, ਸੇਵਕ ਹੋਇ ਸੰਜੀਦੁ; ਨ ਹਸਣ ਰੋਵਣਾ॥ ਅਨੁਸਾਰ ਗੁਰੂ ਪ੍ਰਮੇਸਰ ਜੀ ਦਾ ਲਾਲਾ ਗੋਲਾ ਗੰਭੀਰਤਾ ਸਹਿਨਸ਼ੀਲਤਾ ਵਾਲਾ ਪਿਆਰਾ ਗੁਰਸੇਵਕ ਬਣੇ।

ਸੰਤ ਕਾ ਨਿੰਦਕੁ; ਮਹਾ ਅਤਤਾਈ॥ (ਸੰਤ) ਸੱਚੇ ਸਤਿਗੁਰੂ ਸਾਹਿਬ ਜੀ ਦੇ ਸ਼ੁਭ ਗੁਣਾਂ ਨੂੰ ਔਗੁਣ ਕਹਿਣ ਵਾਲਾ, ਸੰਤਜੀ(ਕਾ) ਦਾ ਨਿੰਦਕੁ, (ਮਹਾ) ਬਹੁਤ ਵੱਡਾ(ਅਤਤਾਈ) ਨੀਚ ਪਾਪੀ ਤੋਂ ਭੀ ਮਹਾਂ ਪਾਪੀ ਹੈ। ਯਥਾ:- ਨਿੰਦਕ ਕਾ; ਮੈਲਾ ਆਚਾਰੁ॥)

ਸੰਤ ਨਿੰਦਕ ਅਤਤਾਈ ਦੇ ਅਰਥ:- [੧]ਅਗਨ ਲਾਏ, [੨]ਬਿਖ ਦੇਵਈ; [੩]ਨਿਰਦੋਸ਼ ਜਨ ਕੋ ਮਾਰ। [੪]ਧਨ [੫]ਦਾਰਾ [੬]ਭੂਮੀ ਹਰੈ; ਅਤਤਾਈ ਦੋਇ ਚਾਰ। [੧]ਕਿਸੇ ਦੇ ਘਰ ਨੂੰ ਅੱਗ ਲਾਉਣੀ, [੨]ਜ਼ਹਿਰ ਦੇ ਕੇ ਮਾਰਨਾ, [੩]ਨਿਰਦੋਸ਼ ਨੂੰ ਧੋਖੇ ਨਾਲ ਮਾਰਨਾ। [੪]ਧਨ ਖੋਹਣਾ, [੫]ਪਰ ਇਸਤ੍ਰੀ ਖੋਹਣੀ, [੬]ਜ਼ਮੀਨ ਖੋਹਣੀ ਆਦਿ। ਐਟਮ ਬੰਬ ਸੁੱਟਣ ਵਾਲਾ ਅਤਤਾਈ ਹੈ।

ਸੰਤ ਕਾ ਨਿੰਦਕੁ; ਖਿਨੁ.ਟਿਕਨੁ ਨ ਪਾਈ॥ ਗੁਰੂ ਜੀ ਦੇ ਸੰਤ ਸੇਵਕ ਜੀ(ਕਾ) ਦਾ ਨਿੰਦਕੁ, (ਖਿਨੁ) ਘੱਟ ਤੋਂ ਘੱਟ ਸਮਾਂ, ਸਤਸੰਗਤ ਜੀ, ਕਿਸੇ ਭੀ ਸਭਾ 'ਚ, (ਟਿਕਨੁ) ਟਿਕਣਾ(ਨ) ਨਹੀਂ(ਪਾਈ) ਪਾਉਂਦਾ। ਵਾ ਸਭ ਦੇ ਰਿਦੇ 'ਚ, ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਮਹੱਲਾ ਪਹਿਲਾ ਜੀ ਮਹਾਰਾਜ ਬੈਠੇ ਹਨ। ਯਥਾ:- ਮਹਲ ਮਹਿ ਬੈਠੇ; ਅਗਮ ਅਪਾਰ॥ ਉਨ੍ਹਾਂ ਦੇ ਸੱਚੇ ਸੁੱਚੇ ਉੱਚੇ ਮਿੱਠੇ ਪਿਆਰੇ ਸੱਚਿਆਰੇ ਨਿਰਮਲ ਨ੍ਰਿਵਿਕਾਰ ਸੱਚੇ ਚਰਨ-ਕਮਲਾਂ 'ਚ, ਅੰਤਰ ਧਿਆਨ ਹੋ ਕੇ, ਮਨ ਕਰਕੇ ਘੱਟ ਤੋਂ ਘੱਟ ਸਮਾਂ ਖਿਨੁ ਮਾਤ੍ਰ ਭੀ, ਸੰਤ ਕਾ ਨਿੰਦਕੁ (ਟਿਕਨੁ) ਟਿਕਣਾ(ਨ) ਨਹੀਂ(ਪਾਈ) ਪਾਉਂਦਾ। ਯਥਾ:- ਕਬਹੂ ਜੀਅੜਾ ਊਭਿ ਚੜਤੁ ਹੈ; ਕਬਹੂ ਜਾਇ ਪਇਆਲੇ॥ ਲੋਭੀ ਜੀਅੜਾ.ਥਿਰੁ ਨ ਰਹਤੁ ਹੈ; ਚਾਰੇ ਕੁੰਡਾ ਭਾਲੇ॥) ਨਿੰਦਕ ਮਾਰੇ ਤਤਕਾਲਿ; ਖਿਨੁ ਟਿਕਣ ਨ ਦਿਤੇ॥) ਪਸੁ ਪੰਖੀ ਭੂਤ ਅਰੁ ਪ੍ਰੇਤਾ॥ ਬਹੁ ਬਿਧਿ ਜੋਨੀ ਫਿਰਤ ਅਨੇਤਾ॥ ਜਹ ਜਾਨੋ ਤਹ ਰਹਨੁ ਨ ਪਾਵੈ॥ ਥਾਨ ਬਿਹੂਨ ਉਠਿ ਉਠਿ ਫਿਰਿ ਧਾਵੈ॥ ਮਨਿ ਤਨਿ ਬਾਸਨਾ ਬਹੁਤੁ ਬਿਸਥਾਰਾ॥ ਅਹੰਮੇਵ ਮੂਠੋ ਬੇਚਾਰਾ॥ ਅਨਿਕ ਦੋਖ ਅਰੁ ਬਹੁਤੁ ਸਜਾਈ॥ ਤਾ ਕੀ ਕੀਮਤਿ ਕਹਣੁ ਨ ਜਾਈ॥ ਪ੍ਰਭ ਬਿਸਰਤ ਨਰਕ ਮਹਿ ਪਾਇਆ॥ ਤਹ ਮਾਤ ਨ ਬੰਧੁ ਨ ਮੀਤ ਨ ਜਾਇਆ॥ ਜਿਸ ਕਉ ਹੋਤ ਕ੍ਰਿਪਾਲ ਸੁਆਮੀ॥ ਸੋ ਜਨੁ ਨਾਨਕ ਪਾਰਗਰਾਮੀ॥ ੩॥

ਸੰਤ ਕਾ ਨਿੰਦਕੁ; ਮਹਾ ਹਤਿਆਰਾ॥ (ਸੰਤ) ਅਕਾਲ ਪੁਰਖੁ ਜੀ, ਸੱਚੇ ਸਤਿਗੁਰੂ ਸਾਹਿਬ ਜੀ, ਸਗਲ ਗੁਣ.ਅਵਗੁਣੁ ਨ ਕੋਈ; ਹੋਹਿ ਨੀਤਾ ਨੀਤਾ॥ ਅਨੁਸਾਰ ਸਗਲ ਗੁਣਾਂ ਸੰਪੰਨ ਸਹਿਤ, ਪੂਰਨ(ਸੰਤ) ਸੰਤਾਂ ਮਹਾਂਪੁਰਸ਼ਾਂ ਦੇ ਸ਼ੁਭ ਗੁਣਾਂ ਨੂੰ ਔਗੁਣ ਕਹਿਣ ਵਾਲਾ, ਸੰਤਾਂ ਮਹਾਂਪੁਰਸ਼ਾਂ(ਕਾ) ਦਾ ਨਿੰਦਕੁ, ਜੀਵ ਹੱਤਿਆ ਕਰਨ ਵਾਲਾ(ਮਹਾ) ਵੱਡਾ(ਹਤਿਆਰਾ) ਪਾਪੀ ਹੈ। ਜਿਵੇਂ ਮਹਾਂ ਹਤਿਆਰੇ ਜ਼ਾਲਮ ਨੀਚ ਸੇ ਅਤਿ ਨੀਚ, ਜਹਾਂਗੀਰ, ਮਹਾਂ ਪਾਪੀ ਚੰਦੂ ਨੇ, ਪਰਮਪੂਜਨੀਕ ਸੱਚੇ ਸਤਿਗੁਰੂ ਵਾਹਿਗੁਰੂ ਮਹੱਲੇ ਪੰਜਵੇਂ ਜੀ ਨੂੰ ਸ਼ਹੀਦ ਕੀਤਾ। ਯਥਾ:- ਪਉੜੀ ੫॥ ਲੈ ਫਾਹੇ.ਰਾਤੀ ਤੁਰਹਿ; ਪ੍ਰਭੁ

ਜਾਣੈ ਪ੍ਰਾਣੀ॥ ਤਕਹਿ ਨਾਰਿ ਪਰਾਈਆ; ਲੁਕਿ ਅੰਦਰਿ ਠਾਣੀ॥ ਸੰਨ੍ਹੀ ਦੇਨਿ.ਵਿਖੰਮ ਥਾਇ; ਮਿਠਾ ਮਦੁ ਮਾਣੀ॥ ਕਰਮੀ ਆਪੋ ਆਪਣੀ; ਆਪੇ ਪਛੁਤਾਣੀ॥ ਅਜਰਾਈਲੁ ਫਰੇਸਤਾ; ਤਿਲ ਪੀੜੇ ਘਾਣੀ॥

ਪ੯.ਸੰਤ ਕਾ ਨਿੰਦਕੁ; ਪਰਮੇਸੁਰਿ ਮਾਰਾ॥ (ਸੰਤ) ਅਕਾਲ ਪੁਰਖੁ ਜੀ, (ਸੰਤ) ਸ਼ਾਂਤ ਆਤਮਾ ਮਹਾਂਪੁਰਖ ਜੀ, (ਸੰਤ) ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ(ਕਾ) ਦਾ ਨਿੰਦਕੁ, ਗੁਰੂ ਪਰਮੇਸੁਰਿ ਜੀ ਦਾ(ਮਾਰਾ) ਮਾਰਿਆ ਹੋਇਆ ਹੈ। ਜਿਵੇਂ ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਹਰਿਗੋਵਿੰਦ ਸਾਹਿਬ ਜੀ ਨੇ, ਸ੍ਰੀ ਹਰਿਗੋਵਿੰਦਪੁਰ ਸਾਹਿਬ ਜੀ ਦੇ ਧਰਮਯੁੱਧ ’ਚ, ਚੜ੍ਹ ਕੇ ਆਏ ਜ਼ਾਲਮ ਮਹਾਂ ਪਾਪੀ ਨਿੰਦਕ ਚੰਦੂ ਦੇ ਕਪੁੱਤ੍ਰ ਕਰਮਚੰਦ, ਰਤਨਚੰਦ ਅਬਦੁਲ ਖਾਂ ਤਿੰਨਾਂ ਨੂੰ ਇਕੱਠੇ ਇੱਕੋ ਵਾਰੀ ਸਾਹਮਣੇ ਜੰਗ ਲੜਦਿਆਂ ਮਾਰਿਆ ਸੀ। ਯਥਾ:- ਜਹਾਂ ਤਹਾਂ; ਤੁਮ ਧਰਮ ਬਿਥਾਰੋ॥ ਦੁਸਟ ਦੋਖੀਯਨਿ; ਪਕਰਿ ਪਛਾਰੋ॥) ਭੈਰਉ ਮਹਲਾ ੫॥ ਨਿੰਦਕ ਕਉ; ਫਿਟਕੇ ਸੰਸਾਰੁ॥ ਨਿੰਦਕ ਕਾ; ਝੂਠਾ ਬਿਉਹਾਰੁ॥ ਨਿੰਦਕ ਕਾ; ਮੈਲਾ ਆਚਾਰੁ॥ ਦਾਸ ਅਪੁਨੇ ਕਉ; ਰਾਖਨਹਾਰੁ॥ ੧॥ ਨਿੰਦਕੁ ਮੁਆ; ਨਿੰਦਕ ਕੈ ਨਾਲਿ॥ ਪਾਰਬ੍ਰਹਮ ਪਰਮੇਸਰਿ ਜਨ ਰਾਖੇ; ਨਿੰਦਕ ਕੈ ਸਿਰਿ.ਕੜਕਿਓ ਕਾਲੁ॥ ੧॥ ਰਹਾਉ॥ ਨਿੰਦਕ ਕਾ ਕਹਿਆ; ਕੋਇ ਨ ਮਾਨੈ॥ ਨਿੰਦਕ ਝੂਠ ਬੋਲਿ; ਪਛੁਤਾਨੇ॥ ਹਾਥ ਪਛੋਰਹਿ; ਸਿਰੁ ਧਰਨਿ ਲਗਾਹਿ॥ ਨਿੰਦਕ ਕਉ; ਦਈ ਛੋਡੈ ਨਾਹਿ॥ ੨॥ ਹਰਿ ਕਾ ਦਾਸੁ; ਕਿਛੁ ਬੁਰਾ ਨ ਮਾਗੈ॥ ਨਿੰਦਕ ਕਉ; ਲਾਗੈ ਦੁਖ ਸਾਂਗੈ॥ ਬਗੁਲੇ ਜਿਉ; ਰਹਿਆ ਪੰਖ ਪਸਾਰਿ॥ ਮੁਖ ਤੇ ਬੋਲਿਆ; ਤਾਂ ਕਢਿਆ ਬੀਚਾਰਿ॥ ੩॥ ਅੰਤਰਜਾਮੀ; ਕਰਤਾ ਸੋਇ॥ ਹਰਿ ਜਨੁ ਕਰੈ; ਸੁ ਨਿਹਚਲੁ ਹੋਇ॥ ਹਰਿ ਕਾ ਦਾਸੁ; ਸਾਚਾ ਦਰਬਾਰਿ॥ ਜਨ ਨਾਨਕ ਕਹਿਆ; ਤਤੁ ਬੀਚਾਰਿ॥

ਸਾਖੀ:- ਧੰਨ ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਦਸਵੇਂ ਪਾਤਿਸ਼ਾਹਜੀ ਅਸੰਖ ਬ੍ਰਹਮੰਡ ਦੇ ਰਚਨਹਾਰ ਸਰਬ ਵਿਆਪੀ, ਨਾਨਕ ਨਿਰਭਉ ਨਿਰੰਕਾਰੁ; ਅਜਪਾ ਜਾਪ ਜੀ ਦੇ ਸੱਚੇ ਅਵਤਾਰ, ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਜੀ ਹੁਣ ਅਸੰਖ ਸੂਰਜਾਂ ਨੂੰ ਪ੍ਰਕਾਸ਼ ਰਹੇ ਹਨ। ਆਪ ਜੀ ਨੇ ਸ੍ਰੀ ਚਮਕੌਰ ਸਾਹਿਬ ਜੀ ਦੀ ਗੜ੍ਹੀ ਦੇ ਧਰਮਜੰਗ ’ਚ, ਸਵਾ ਲਾਖ ਸੇ ਏਕ ਲੜਾਊਂ; ਤਬੈ ਗੁਰੂ ਗੋਬਿੰਦ ਸਿੰਘ ਨਾਮ ਕਹਾਊਂ॥ ਆਪਣੇ ਸ਼ੁਭ ਬਚਨ ਪੂਰੇ ਕੀਤੇ। ਗੁਰੂ ਪ੍ਰਮੇਸਰ ਜੀ ਨੇ, ਰਾਤ ਨੂੰ ਗੁਰਦੁਆਰਾ ਸ੍ਰੀ ਤਾੜੀ ਸਾਹਿਬ ਜੀ ਵਾਲੇ ਪਰਮਪਵਿੱਤ੍ਰ ਸ਼ੁਭ ਸੱਚੇ ਅਸਥਾਨ’ਤੇ ਆ ਕੇ, ਤਾੜੀ ਮਾਰ ਕੇ, ਇਹ ਸ਼ੁਭ ਬਚਨ ਫ਼ੁਰਮਾਏ:- “ਪੀਰੇ ਹਿੰਦ, ਮੇ-ਰਵੱਦਿ; ਪੀਰੇ ਹਿੰਦ, ਮੇ-ਰਵੱਦਿ। ”{ਅਨਤਕਲਾਵਾਨ ਨਿਰਭਉ ਨਿਰਮਲ ਨਿਰਵੈਰੁ ਅਕਾਲ ਖ਼ੁਦਾ ਦੇ ਪੂਰਨ ਸੱਚੇ ਅਵਤਾਰ ਹਿੰਦ ਦੇ(ਪੀਰੇ) ਪੀਰਾਨ ਪੀਰ ਗੁਰੂ ਜੀ(ਮੇ-ਰਵੱਦਿ) ਸੁਤੰਤ੍ਰ ਜਾ ਰਹੇ ਹਨ। }ਉਸ ਤੋਂ ਅੱਗੇ ਮਹਾਰਾਜ ਸੱਚੇ ਪਾਤਿਸਾਹਜੀ ਸਵਾ ਲੱਖ ਹੀ, ਝਾੜੀਆਂ ਕਾਹਾਂ ਵਿੱਚਦੀ, ਪਰਮਪੂਜਨੀਕ ਗੁਰਦੁਆਰੇ ਸ੍ਰੀ ਜੰਡ ਸਾਹਿਬ ਜੀ ਵਿਖੇ ਪਹੁੰਚੇ। ਪਿਆਰੇ ਦਇਆਸਿੰਘ ਸਾਹਿਬ ਜੀ, ਪਿਆਰੇ ਧਰਮਸਿੰਘ ਸਾਹਿਬ ਜੀ, ਪਿਆਰੇ ਮਾਨਸਿੰਘ ਸਾਹਿਬ ਜੀ, ਜੋ ਗੁਰੂ ਪ੍ਰਮੇਸਰ ਜੀ ਨਾਲ ਆਏ ਸਨ, ਵਿਛੁੜ ਗਏ। ਸ੍ਰੀ ਜੰਡ ਸਾਹਿਬ ਜੀ ਹੇਠਾਂ, ਮਹਾਰਾਜ ਸਾਹਿਬ ਜੀ ਸ਼ਸ਼ੋਭਤ ਨੂਰੋ ਨੂਰ ਵਿਸਮਾਦ ਜਗਮਗਾ ਰਹੇ ਸਨ। ਜਹ;

ਝਿਲਿਮਿਲਿਕਾਰੁ ਦਿਸੰਤਾ॥ ਤਹ; ਅਨਹਦ ਸਬਦ ਬਜੰਤਾ॥ ਅਨੁਸਾਰ ਮਹਾਰਾਜ ਸਾਹਿਬ ਜੀ ਦੇ ਅੰਦਰ ਬਾਹਰ, ਆਪਣੇ ਨਿਰਗੁਨ ਨਿਰੰਕਾਰ ਅਖੰਡ ਜੋਤਿ ਵਾਹਿਗੁਰੂ ਜੀ ਦਾ ਬੱਝਵਾਂ ਪ੍ਰਕਾਸ਼ ਹੀ ਪ੍ਰਕਾਸ਼ ਹੋ ਰਿਹਾ ਸੀ, ਜਿਸ ਪ੍ਰਕਾਸ਼ ਨਾਲ ਸਾਰਾ ਵਾਤਾਵਰਣ ਹੀ ਜਗਮਗਾ ਰਿਹਾ ਸੀ। ਗੁਰੂ ਪ੍ਰਮੇਸਰ ਜੀ, ਅਜਪਾ ਜਾਪੁ ਨ ਵੀਸਰੈ; ਆਦਿ ਜੁਗਾਦਿ ਸਮਾਇ॥) ਅਜਪਾ ਜਪ ਹੈਂ॥ ਅਥਪਾ ਥਪ ਹੈਂ॥) ਇਕ ਦੂ ਜੀਭੌ, ਲਖ ਹੋਹਿ; ਲਖ ਹੋਵਹਿ ਲਖ ਵੀਸ॥) ਜਿਹਵਾ ਏਕ.ਹੋਇ ਲਖ ਕੋਟੀ; ਲਖ ਕੋਟੀ ਕੋਟਿ ਧਿਆਵੈਗੋ॥) ਗੁਰਮੁਖਿ; ਰੋਮਿ ਰੋਮਿ ਹਰਿ ਧਿਆਵੈ॥ ਅਨੁਸਾਰ ਵਾਹਿਗੁਰੂ ੩ ਜਪ ਰਹੇ ਸਨ।

ਵਾਹਿਗੁਰੂ॥ ਵਜ਼ੀਦੇ ਦੇ ਫ਼ੌਜੀ, ਗੁਰੂ ਪ੍ਰਮੇਸਰ ਜੀ ਨੂੰ ਸ਼ਹੀਦ ਕਰਨ ਲਈ ਖੋਜ ਕਰ ਰਹੇ ਸਨ। ਦੋ ਸੰਤ ਦੋਖੀਆਂ ਨੇ, ਪਰਮਪੂਜਨੀਕ ਸੱਚੇ ਸਤਿਗੁਰੂ ਮਹਾਰਾਜ ਸਾਹਿਬ ਜੀ ਨੂੰ, ਸ੍ਰੀ ਜੰਡ ਸਾਹਿਬ ਜੀ ਦੇ ਹੇਠਾਂ ਬੈਠੇ ਤੱਕਿਆ ਤੇ ਕਿਹਾ, "ਜੇ ਆਪਾਂ, ਗੁਰੂ ਪ੍ਰਮੇਸਰ ਜੀ ਨੂੰ, ਝੱਟ ਪੱਟ ਸ਼ਹੀਦ ਕਰ ਦੇਈਏ ਤਾਂ ਸਾਨੂੰ ਵਜ਼ੀਦਾ ਮੁਰੱਬੇ ਤੇ ਮੋਹਰਾਂ ਦਾ ਵੱਡਾ ਇਨਾਮ ਦੇਵੇਗਾ, ਨਾਲੇ ਸਾਡੀ ਪ੍ਰਸਿੱਧੀ ਹੋਵੇਗੀ। ਜਿਨ੍ਹਾਂ ਸਤਿਗੁਰਾਂ ਨੂੰ ਮੁਗ਼ਲੀਆ ਹਕੂਮਤ ਤੇ ਪਹਾੜੀ ਰਾਜੇ ਮਿਲ ਕੇ, ਸਾਢੇ ਸੱਤ ਮਹੀਨੇ ਦਾ ਜਕੜਬੰਦ ਘੇਰਾ ਪਾ ਕੇ ਭੀ ਸ਼ਹੀਦ ਨਹੀਂ ਕਰ ਸਕੇ, ਹੁਣ ਆਪਾਂ ਉਨ੍ਹਾਂ ਨੂੰ ਸ਼ਹੀਦ ਕਰੀਏ। "ਹਜ਼ੂਰ ਸੱਚੇ ਪਾਤਿਸ਼ਾਹਜੀ'ਤੇ ਵਾਰ ਕਰਨ ਦੀ ਭੈੜੀ ਇੱਛਾ ਲੈ ਕੇ, ਨੇੜੇ ਹੋ ਕੇ ਦੋਹਾਂ ਨੇ ਵਾਰ ਕੀਤਾ। ਸਤਿਗੁਰੂ ਸੱਚੇ ਪਾਤਿਸ਼ਾਹਜੀ ਨੇ, ਦੋਵੇਂ ਹੀ ਝਟਕਾ ਦਿਤੇ। ਯਥਾ:- ਸਾਕਤ ਨਿੰਦਕ ਦੁਸਟ; ਖਿਨ ਮਾਹਿ ਬਿਦਾਰਿਅਨੁ॥) ਰਹਦੇ ਖੁਹਦੇ ਨਿੰਦਕ ਮਾਰਿਅਨੁ; ਕਰਿ ਆਪੇ ਆਹਰੁ॥ ਸੰਤ ਸਹਾਈ ਨਾਨਕਾ; ਵਰਤੈ ਸਭ ਜਾਹਰੁ॥) ਨਿਰਵੈਰੈ ਸੰਗਿ ਵੈਰੁ ਰਚਾਏ; ਪਹੁਚਿ ਨ ਸਕੈ.ਗਵਾਰੈ॥) ਸੰਤਾ ਨਾਲਿ ਵੈਰੁ ਕਮਾਵਦੇ; ਦੁਸਟਾ ਨਾਲਿ ਮੋਹੁ ਪਿਆਰੁ॥ ਅਗੈ ਪਿਛੈ ਸੁਖੁ ਨਹੀ; ਮਰਿ ਜੰਮਹਿ ਵਾਰੋ ਵਾਰ॥) ਦੁਰਬਾਸਾ ਸਿਉ ਕਰਤ ਠਗਉਰੀ; ਜਾਦਵ ਏ ਫਲ ਪਾਏ॥ ਕ੍ਰਿਪਾ ਕਰੀ ਜਨ ਅਪੁਨੇ ਊਪਰ; ਨਾਮਦੇਉ ਹਰਿ ਗੁਨ ਗਾਏ॥

ਸ੍ਰੀ ਕ੍ਰਿਸ਼ਨ ਭਗਵਾਨ ਜੀ ਦੇ ਬੱਚਿਆਂ ਨੇ, ਦੁਰਬਾਸੇ ਰਿਖੀ ਜੀ ਨੂੰ ਮਸ਼ਕਰੀ ਕੀਤੀ, ਰਿਖੀ ਜੀ ਦੇ ਸਰਾਪ ਦੇਣ ਤੋਂ, ੫੬ ਕ੍ਰੋੜ ਯਾਦਵ ਸ਼ਰਾਬ ਪੀ ਕੇ, ਆਪੋ 'ਚ ਲੜ ਕੇ, ਢਾਈ ਪਹਿਰਾਂ 'ਚ ਮਰ ਗਏ ਜੀ। ਯਥਾ:- ਸੰਤਨ ਸੇਤੀ ਮਸਕਰੀ; ਕੁਲ ਡੋਬਨ ਕੀ ਰੀਤ। ਭਾਗਵਾਨ ਸੇਵਾ ਕਰਨ; ਹੁੱਜਤਾਂ ਕਰਨ ਪਲੀਤ।

ਸੰਤ ਕਾ ਨਿੰਦਕੁ; ਰਾਜ ਤੇ ਹੀਨੁ॥ (ਸੰਤ) ਅਕਾਲ ਪੁਰਖੁ ਜੀ, ਸੱਚੇ ਸਤਿਗੁਰੂ ਸਾਹਿਬ ਜੀ, ਸੰਤਾਂ ਮਹਾਂਪੁਰਸ਼ਾਂ(ਕਾ) ਦਾ ਨਿੰਦਕੁ, ਦੁਨਿਆਵੀ ਰਾਜ(ਤੇ) ਤੋਂ(ਹੀਨੁ) ਰਹਿਤ ਹੋ ਜਾਂਦਾ ਹੈ। ਯਥਾ:- ਸੰਤ ਕਾ ਦੋਖੀ; ਰਾਜ ਤੇ ਟਾਲਿ॥) ਭਗਤ ਕੀ ਨਿੰਦਾ; ਰਾਜ ਤੇ ਟਲੈ॥ ਵਾ ਆਪਣੇ ਮਨ ਇੰਦ੍ਰਿਆਂ'ਤੇ, ਰਾਜ ਕਰਨ(ਤੇ) ਤੋਂ(ਹੀਨੁ) ਰਹਿਤ ਹੋ ਜਾਂਦਾ ਹੈ, ਭਾਵ ਇਹ ਇਸ ਨੂੰ ਔਗਣਾਂ ਵਿਕਾਰਾਂ ਕੁਕਰਮਾਂ 'ਚ ਲਾ ਕੇ, ਨਾਮੁ ਤੋਂ ਵਿਛੋੜ ਕੇ ਬੇਤਾਲ ਬਣਾ ਦਿੰਦੇ ਹਨ। ਯਥਾ:- ਹਰਿ ਕੇ ਨਾਮ ਹੀਨ; ਬੇਤਾਲ॥ ਵਾ ਸਭ ਦੇ ਅੰਦਰ ਬਾਹਰ ਜਾਗਤ ਜੋਤਿ ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਵਾਹਿਗੁਰੂ ਜੀ ਦੇ(ਰਾਜ) ਪ੍ਰਕਾਸ਼ ਹੀ ਪ੍ਰਕਾਸ਼ ਤੇ (ਹੀਨੁ) ਰਹਿਤ ਹੋ ਜਾਂਦਾ ਹੈ।

ਸੰਤ ਕਾ ਨਿੰਦਕੁ; ਦੁਖੀਆ ਅਰੁ ਦੀਨੁ॥ (ਸੰਤ) ਅਕਾਲ ਪੁਰਖੁ ਜੀ (ਕਾ) ਦਾ ਨਿੰਦਕੁ, ਨਸ਼ੇ ਵਿਸ਼ੇ ਔਗੁਣਾਂ ਘਣੇ ਦੁੱਖਾਂ ਕਰਕੇ ਦੁਖੀਆ ਅਰੁ ਇਨ੍ਹਾਂ ਦੇ(ਦੀਨੁ) ਅਧੀਨ ਹੋ ਕੇ, ਇਨ੍ਹਾਂ ਦਾ ਮਾਰਿਆ(ਦੀਨੁ) ਕੰਗਾਲ ਸਭ ਦੇ ਅੱਗੇ ਦੀਨੁ ਬਣ ਕੇ, ਲਿਲਕੜੀਆਂ ਕੱਢਦਾ ਰਹਿੰਦਾ ਹੈ। ਯਥਾ:- ਸੰਤ ਕੀ ਨਿੰਦਾ; ਦੂਖ ਸਹਾਮ॥) ਸਗਲ ਕਲੇਸ; ਨਿੰਦਕ ਭਇਆ ਖੇਦੁ॥

ਸੰਤ ਕੇ ਨਿੰਦਕ ਕਉ; ਸਰਬ ਰੋਗ॥ (ਸੰਤ) ਅਕਾਲ ਪੁਰਖੁ ਜੀ, ਸੱਚੇ ਸਤਿਗੁਰੂ ਸਾਹਿਬ ਜੀ, ਬ੍ਰਹਮਗਿਆਨੀ ਸੰਤ ਜੀ(ਕੇ) ਦੇ, ਨਿੰਦਕ(ਕਉ) ਨੂੰ, (ਸਰਬ) ਸਾਰੇ ਰੋਗ ਲੱਗ ਜਾਂਦੇ ਹਨ। ਯਥਾ:- ਸੰਤ ਕੀ ਨਿੰਦਾ; ਰੋਗੀ ਕਰਨਾ॥) ਪਰਮੇਸਰ ਤੇ ਭੁਲਿਆਂ; ਵਿਆਪਨਿ ਸਭੇ ਰੋਗ॥) ਨਿਦਕ ਕੈ ਮੁਖਿ; ਕੀਨੋ ਰੋਗੁ॥) ਅਸਾਧ ਰੋਗ ਉਪਜਿਓ ਤਨ ਭੀਤਰਿ; ਟਰਤ ਨ ਕਾਹੂ ਟਾਰਿਓ॥) ਅਸਾਧ ਰੋਗੁ ਉਪਜਿਆ ਸੰਤ ਦੂਖਨਿ; ਦੇਹ ਬਿਨਾਸੀ ਮਹਾ ਖਇਆ॥

ਚਾਰ ਪ੍ਰਕਾਰ ਦੇ ਰੋਗ:- [1]ਆਧੀ ਮਨ ਕਰਕੇ ਕਾਮ ਕ੍ਰੋਧ ਫੁਰਨੇ, [2]ਬਿਆਧੀ:- (ਵਾਇ) ਵਾਈ, (ਪਿਤ) ਗਰਮੀ, (ਕਫ) ਬਲ਼ਗਮ, (ਰੁਧ੍ਰ) ਖ਼ੂਨ ਦੇ ਵਿਗਾੜ ਕਰਕੇ ਸ੍ਰੀਰ ਦੀ ਖਿਲਤ ਵਿਗੜਨ ਤੋਂ ਰੋਗ ਹੋ ਜਾਣਾ, [3]ਉਪਾਧੀ ਹੰਕਾਰ ਨਾਲ ਕਤਲ ਕੁਕਰਮ ਕਰਨੇ। ਕੌੜਾ ਬੋਲਣਾ ਬਾਣੀ ਦਾ ਰੋਗ ਹੈ।

ਸੰਤ ਕੇ ਨਿੰਦਕ ਕਉ; ਸਦਾ ਬਿਜੋਗ॥ (ਸੰਤ) ਸਤਿਗੁਰੂ ਨਾਨਕ ਦੇਵ ਸਾਹਿਬ ਜੀ(ਕੇ) ਦੇ ਨਿੰਦਕ(ਕਉ) ਨੂੰ, ਵਾਹਿਗੁਰੂ ਜੀ, ਸਤਸੰਗਤ ਜੀ ਅਤੇ ਸ਼ੁਭ ਗੁਣਾਂ ਤੋਂ ਸਦਾ ਹੀ(ਬਿਜੋਗ) ਵਿਛੋੜਾ ਰਹਿੰਦਾ ਹੈ।

ਸੰਤ ਕੀ ਨਿੰਦਾ; ਦੋਖ ਮਹਿ ਦੋਖੁ॥ ਜਿਵੇਂ ਕੰਨ ’ਚ ਖੰਜਖਜੂਰਾ ਵੜਨ ਤੋਂ, ਆਪਣਾ ਸਿਰ ਕੰਧ ਨਾਲ ਪਟਕ ੨ ਕੇ ਮਰ ਜਾਂਦਾ ਹੈ। ਖੰਜਖਜੂਰਾ ਵੜਨਾ ਦੁੱਖ ਹੈ, ਕੰਧ ਨਾਲ ਸਿਰ ਪਟਕਣਾ, ਪੱਕੇ ਫੋੜੇ’ਤੇ ਸੱਟ ਵੱਜਣ ਵਾਂਗ ਦੁੱਖ ’ਚ ਦੁੱਖ ਹੈ, ਇਸ ਤਰ੍ਹਾਂ ਇੱਕ ਰੋਗ ਤੋਂ ਦੂਜਾ, ਫੇਰ ਤੀਜਾ ਰੋਗ ਲੱਗ ਜਾਣਾ, ਵਾਰੀ ੨ ਸਾਰੇ ਸਨੇਹੀ ਮਰ ਜਾਣੇ, ਇਹ ਦੁੱਖ ’ਚ ਦੁੱਖ ਹੈ। ਇਸ ਤਰ੍ਹਾਂ(ਸੰਤ) ਖ਼ਾਲਸੇ ਜੀ(ਕੀ) ਦੀ ਕੀਤੀ ਨਿੰਦਾ, (ਦੋਖ) ਦੁੱਖ(ਮਹਿ) ’ਚ(ਦੋਖੁ) ਦੁੱਖ ਹੈ। ਯਥਾ:- ਦੁਖੁ ਵਿਛੋੜਾ; ਇਕੁ ਦੁਖੁ ਭੂਖ॥ ਇਕੁ ਦੁਖੁ; ਸਕਤਵਾਰ ਜਮਦੂਤ॥ ਇਕੁ ਦੁਖੁ; ਰੋਗੁ ਲਗੈ ਤਨਿ ਧਾਇ॥) ਸਲੋਕ ਮਹਲਾ ੧॥ ਦੁਖ ਵਿਚਿ ਜੰਮਣੁ ਦੁਖਿ ਮਰਣੁ ਦੁਖਿ ਵਰਤਣੁ ਸੰਸਾਰਿ॥ ਦੁਖੁ ਦੁਖੁ ਅਗੈ ਆਖੀਐ ਪੜ੍ਹਿ ਪੜ੍ਹਿ ਕਰਹਿ ਪੁਕਾਰ॥ ਦੁਖ ਕੀਆ ਪੰਡਾ ਖੁਲੀਆ; ਸੁਖੁ.ਨ ਨਿਕਲਿਓ ਕੋਇ॥ ਦੁਖ ਵਿਚਿ ਜੀਉ ਜਲਾਇਆ; ਦੁਖੀਆ ਚਲਿਆ ਰੋਇ॥) ਨਿੰਦਕਾਂ ਪਾਸਹੁ.ਹਰਿ ਲੇਖਾ ਮੰਗਸੀ; ਬਹੁ ਦੇਇ ਸਜਾਈ॥ ਜੇਹਾ ਨਿੰਦਕ.ਅਪਣੈ ਜੀਇ ਕਮਾਵਦੇ; ਤੇਹੋ ਫਲੁ ਪਾਈ॥) ਨਿੰਦਕ ਕਉ; ਲਾਗੈ ਦੁਖ [1]ਸਾਂਗੈ॥ [1]ਬਰਛੀ।

ਨਾਨਕ ਸੰਤ ਭਾਵੈ; ਤਾ ਉਸ ਕਾ ਭੀ.ਹੋਇ ਮੋਖੁ॥ ੩॥ ਪਰਮਪੂਜਨੀਕ ਸੱਚੇ ਸਤਿਗੁਰੂ ਨਾਨਕ ਦੇਵ ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ;

ਗੁਰੁ ਅਰਜੁਨੁ ਪਰਤਖੵ ਹਰਿ॥ ਪਰਮਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ, ਪਰਮਪੂਜਨੀਕ ਸੱਚੇ ਸੰਤ ਸਤਿਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ, ਸੰਤ ਗੁਰਸੇਵਕ ਜੀ ਦਾ ਬਹੁਤ ਵੱਡਾ ਸੂਬ ਵਿਆਪੀ ਮਹਾਂ ਵਿਸਮਾਦ ਅਧਿਕ ਤੋਂ ਅਧਿਕ ਪ੍ਰਤਾਪ ਜਣਾ ਰਹੇ ਹਨ। ਅਵਖਧ ਸਭੇ ਕੀਤਿਅਨੁ; ਨਿੰਦਕ ਕਾ ਦਾਰੂ ਨਾਹਿ॥ ਅਨੁਸਾਰ ਭਾਵੇਂ ਲੋਥ ਨਿੰਦਕ ਦਾ ਦਾਰੂ ਨਹੀਂ ਹੈ, ਕਿਉਂਕਿ ਬਹੁਤੇ ਦੋਸ਼ ਹੀ ਦੋਸ਼ ਹਨ, ਤਾ ਭੀ(ਸੰਤ) ਸ਼ਾਂਤ ਆਤਮਾ ਗੁਰਸੇਵਕ ਜੀ, ਸਤਿਗੁਰੂ ਗ੍ਰੰਥ ਸਾਹਿਬਾਨ ਸੱਚੇ ਪਾਤਿਸ਼ਾਹ ਜੀ ਨੂੰ(ਭਾਵੈ) ਭਾਉਂਦਾ ਹੈ, ਕਿ ਉਸ ਨਿੰਦਕ(ਕਾ) ਦਾ ਭੀ, ਚੌਰਾਸੀ ਦੇ ਗੇੜੇ ਔਗੁਣਾਂ ਤੋਂ(ਮੋਖੁ) ਛੁਟਕਾਰ ਹੋਇ ਜਾਵੇ॥ ੩॥ ਐਸੇ ਮਹਾਨ ਪਰਉਪਕਾਰੀ ਧੀਰਜਧਾਰੀ ਨ੍ਰਿਬਿਕਾਰੀ ਨਿਰੰਕਾਰੀ, ਦੀਨ ਦਇਆਲ ਕ੍ਰਿਪਾਲ ਕ੍ਰਿਪਾਨਿਧ, ਗੁਰੂ ਪ੍ਰਮੇਸਰ ਜੀ ਦੀ ਮਹਾਂ ਨਿਰਮਲ ਪਰਮਪਵਿੱਤ੍ਰ ਸ਼ੁਭ ਸੱਚੀ ਚਰਨ-ਧੂੜ'ਚ, ਦਾਸਨ ਦਾਸ ਗ੍ਰੀਬ ਹਰ ਸਮੇਂ ਇਸ਼ਨਾਨ ਕਰਦਾ ਹੈ, ਜੋ ਜਨਮ ੨ ਦੀ ਹਉਮੈ ਮੈਲ਼ ਨੂੰ ਨਾਸ ਕਰਦੀ ਹੈ। ਯਥਾ:- (ਮੱਜਨੁ, ਨਿੱਤ) ਗੁਰ ਕੀ ਰੇਣੁ; ਨਿਤ ਮਜਨੁ ਕਰਉ॥ ਜਨਮ ਜਨਮ ਕੀ; ਹਉਮੈ ਮਲੁ ਹਰਉ॥

ਸੰਤ ਕਾ ਦੋਖੀ; ਸਦਾ ਅਪਵਿਤੁ॥ (ਸੰਤ) ਗੁਰਸਿੱਖ ਹਰਿਜਨ ਸਾਧ'ਚ ਝੂੱਠੇ ਦੋਸ਼ ਕੱਢਣ.ਦੁੱਖ ਦੇਣ ਵਾਲਾ, ਸੰਤ ਜੀ(ਕਾ) ਦਾ ਦੋਖੀ, ਕਾਮ ਕ੍ਰੋਧ ਨਿੰਦਾ ਔਗੁਣਾਂ ਕਰਕੇ ਸਦਾ(ਅਪਵਿਤੁ) ਮੈਲ਼ਾ, ਜਿਉ ਸਾਸ ਬਿਨਾ; ਮਿਰਤਕ ਕੀ ਲੋਥਾ॥ ਹੈ, ਉਸ ਤੋਂ ਭੈੜੇ ਨਸ਼ਿਆਂ ਕਤਲਾਂ ਨਿੰਦਾ ਮੰਦ ਕਰਮਾਂ ਦੀ ਅਤਿਅੰਤ ਭੈੜੀ ਬਦਬੋ ਆਉਂਦੀ ਹੈ। ਯਥਾ:- ਨਿੰਦਕ ਕਾ ਮਾਥਾ; ਈਹਾਂ ਊਹਾ ਕਾਲਾ॥

ਸੰਤ ਕਾ ਦੋਖੀ; ਕਿਸੈ ਕਾ ਨਹੀ ਮਿਤੁ॥ (ਸੰਤ) ਸੱਚੇ ਸਤਿਗੁਰੂ ਸਾਹਿਬ ਜੀ, ਗੁਰਮੁਖਿ ਮਹਾਂਪੁਰਸ਼ਾਂ ਨੂੰ ਦੁੱਖ ਦੇਣ ਵਾਲਾ ਸੰਤ ਜੀ(ਕਾ) ਦਾ ਦੋਖੀ, ਸੱਪ ਵਾਂਗ(ਕਿਸੈ) ਕਿਸੇ(ਕਾ) ਦਾ ਭੀ(ਮਿਤੁ) ਮਿੱਤ੍ਰ ਨਹੀ ਹੈ। ਯਥਾ:- ਸਪੈ ਦੁਧੁ ਪੀਆਲੀਐ; ਵਿਹੁ ਮੁਖਹੁ ਸਟੈ॥ ਜਿਵੇਂ ਲੋਭੀ ਨਿਮਕ ਹਰਾਮੀ ਮਹਾਂ ਪਾਪੀ ਗੰਗੂ ਨੇ ਪੱਚੀ ਸਾਲ ਗੁਰੂ ਘਰ ਦਾ ਲੂਣ ਖਾਧਾ।

ਸੰਤ ਕੇ ਦੋਖੀ ਕਉ; ਡਾਨੁ ਲਾਗੈ॥ (ਸੰਤ) ਸ਼ਾਂਤ ਆਤਮਾ ਗੁਰਸੇਵਕ ਜੀ, ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੂੰ ਕਸ਼ਟ ਦੇ ਕੇ ਦੁਖਾਉਣ ਵਾਲੇ, ਗੁਰੂ ਸੰਤ ਜੀ(ਕੇ) ਦੇ ਦੋਖੀ(ਕਉ) ਨੂੰ, ਲੋਕ ਡੰਡ, ਜਮ ਡੰਡ, ਪਿੱਤਰ ਡੰਡ, ਦੇਵ ਡੰਡ, ਰਾਜ ਡੰਡ ਅਤੇ ਮਾਰ ਕੁੱਟ ਆਦਿ ਅਨੇਕ ਪ੍ਰਕਾਰ ਦਾ(ਡਾਨੁ) ਡੰਨ(ਲਾਗੈ) ਲੱਗਦਾ ਹੈ। ਯਥਾ:- (ਦੈਤ.ਬਿੰਦੀ.ਨ.ਲਾ) ਡਾਨੁ ਦੈਤ; ਨਿੰਦਕ ਕਉ ਜਾਮ॥

ਸੰਤ ਕੇ ਦੋਖੀ ਕਉ; ਸਭ ਤਿਆਗੈ॥ (ਸੰਤ) ਸੱਚੇ ਸਤਿਗੁਰੂ ਸਾਹਿਬ ਜੀ, ਭਗਤ ਬ੍ਰਹਮਗਿਆਨੀ ਜੀ ਨੂੰ, ਦੁਖਾਉਣ ਵਾਲੇ ਸੰਤ ਜੀ(ਕੇ) ਦੇ, ਦੋਖੀ(ਕਉ) ਨੂੰ, ਦੇਵਤੇ ਪੀਰ ਪੈਗੰਬਰ ਅਵਤਾਰ ਸਬੰਧੀ ਸਭ(ਤਿਆਗੈ) ਤਿਆਗ ਦਿੰਦੇ ਹਨ। ਉਸ ਉੱਪਰ ਕੋਈ ਭੀ ਨਹੀਂ ਥੁੱਕਦਾ। ਯਥਾ:- ਨਿੰਦਕ ਕਾ ਕਹਿਆ; ਕੋਇ ਨ ਮਾਨੈ॥ ਨਿੰਦਕ ਝੂਠ ਬੋਲਿ ਪਛੁਤਾਨੇ॥

ਸੰਤ ਕਾ ਦੋਖੀ; ਮਹਾ ਅਹੰਕਾਰੀ॥ (ਸੰਤ) ਅਕਾਲ ਪੁਰਖੁ ਜੀ, ਸੱਚੇ ਸਤਿਗੁਰੂ ਸਾਹਿਬ ਜੀ ਨੂੰ ਦੁਖਾਉਣ ਵਾਲਾ, ਸੰਤ ਜੀ(ਕਾ) ਦਾ ਦੋਖੀ, (ਮਹਾ) ਵੱਡਾ ਅਹੰਕਾਰੀ ਹੈ। ਯਥਾ:- ਰਾਮਚੰਦਿ; ਮਾਰਿਓ ਅਹਿ ਰਾਵਣੁ॥

ਸੰਤ ਕਾ ਦੋਖੀ; ਸਦਾ ਬਿਕਾਰੀ॥ (ਸੰਤ) ਸਤਿਗੁਰੂ ਸਾਹਿਬਾਨ ਜੀ, ਸ਼ਾਂਤ ਆਤਮਾ ਗੁਰਸੇਵਕ ਜੀ ਨੂੰ ਦੁਖਾਉਣ ਵਾਲਾ, ਸੰਤ ਜੀ(ਕਾ) ਦਾ ਦੋਖੀ, ਸਦਾ ਬਿਕਾਰੀ ਹੈ, ਭਾਵ ਹਰ ਸਮੇਂ ਵਿਕਾਰਾਂ'ਚ ਖੱਚਤ ਰਹਿੰਦਾ ਹੈ। ਜਿਵੇਂ ਦ੍ਰੋਪਤੀ ਜੀ ਨੂੰ ਨਗਨ ਕਰਨ ਦੀ ਇੱਛਾ ਕਰਕੇ, ਹੰਕਾਰ ਵਿਕਾਰ'ਚ(ਬੂਡਾ) ਡੁੱਬ ਗਿਆ। ਯਥਾ:- ਬੂਡਾ ਦੁਰਜੋਧਨੁ; ਪਤਿ ਖੋਈ॥

ਸੰਤ ਕਾ ਦੋਖੀ; ਜਨਮੈ ਮਰੈ॥ (ਸੰਤ) ਸੱਚੇ ਸਤਿਗੁਰੂ ਸਾਹਿਬ ਜੀ, ਸੰਤਾਂ ਮਹਾਂਪੁਰਸ਼ਾਂ ਨੂੰ ਦੁੱਖ ਦੇਣ ਵਾਲਾ, ਸੰਤ ਜੀ (ਕਾ) ਦਾ ਦੋਖੀ, ਹਮੇਸ਼ਾ(ਜਨਮੈ) ਜੰਮਦਾ(ਮਰੈ) ਮਰਦਾ ਰਹਿੰਦਾ ਹੈ। ਯਥਾ:- ਜਮਿ ਜਮਿ ਮਰੈ; ਮਰੈ ਫਿਰਿ ਜੰਮੈ॥ ਬਹੁਤੁ ਸਜਾਇ; ਪਇਆ ਦੇਸਿ ਲੰਮੈ॥) ਕਬਹੂ ਕੀਟ ਹਸਤਿ; ਪਤੰਗ ਹੋਇ ਜੀਆ॥ ਅਨਿਕ ਜੋਨਿ; ਭਰਮੈ ਭਰਮੀਆ॥

ਸੰਤ ਕੀ ਦੂਖਨਾ; ਸੁਖ ਤੇ ਟਰੈ॥ ਸੰਤ ਦੋਖੀ(ਕੀ) ਦੀ, (ਸੰਤ) ਸੱਚੇ ਸਤਿਗੁਰੂ ਸਾਹਿਬ ਜੀ ਨੂੰ, ਦਿਤੀ (ਦੂਖਨਾ) ਪੀੜਾ ਕਰਕੇ, ਭਾਵ ਸੰਤ ਨੂੰ ਦੁਖਾਉਣੇ ਕਰਕੇ, ਵਿਕਰਾਲ ਭੂਤਨਾ ਸੰਤ ਦੋਖੀ ਸੁਖ(ਤੇ) ਤੋਂ(ਟਰੈ) ਟਲ ਜਾਂਦਾ ਹੈ। ਯਥਾ:- ਸਤਗੁਰ ਤੇ.ਜੋ ਮੁਹ ਫੇਰਹਿ; ਮਥੇ ਤਿਨ ਕਾਲੇ॥ ਅਨਦਿਨੁ ਦੁਖ ਕਮਾਵਦੇ; ਨਿਤ ਜੋਹੇ ਜਮ ਜਾਲੇ॥ ਸੁਪਨੈ.ਸੁਖੁ ਨ ਦੇਖਨੀ; ਬਹੁ ਚਿੰਤਾ ਪਰਜਾਲੇ॥

ਸੰਤ ਕੇ ਦੋਖੀ ਕਉ; ਨਾਹੀ ਠਾਉ॥ (ਸੰਤ) ਸੱਚੇ ਸਤਿਗੁਰੂ ਸਾਹਿਬ ਜੀ, ਸੰਤਾਂ ਮਹਾਂਪੁਰਸ਼ਾਂ ਨੂੰ, ਦੁਖਾਉਣ ਵਾਲੇ, ਸੰਤ ਜੀ(ਕੇ) ਦੇ ਦੋਖੀ(ਕਉ) ਨੂੰ, ਲੋਕ ਪ੍ਰਲੋਕ, ਸਤਸੰਗਤ, ਸੱਚ ਸਰੂਪ ਬ੍ਰਹਮ ਜੀ 'ਚ, (ਠਾਉ) ਜਗ੍ਹਾ ਨਾਹੀ ਮਿਲਦੀ, ਕਿਉਂਕਿ ਸੰਤ ਜੀ ਨੂੰ ਦੁਖਾਉਣੇ ਕਰਕੇ, ਵਾਹਿਗੁਰੂ ਜੀ ਦੁਖੀ ਹੋ ਜਾਂਦੇ ਹਨ। ਯਥਾ:- ਸੰਤਨ ਦੁਖ ਪਾਏ ਤੇ ਦੁਖੀ॥ ਸੁਖ ਪਾਏ ਸਾਧਨ ਕੇ ਸੁਖੀ॥

ਨਾਨਕ ਸੰਤ ਭਾਵੈ; ਤਾ ਲਏ ਮਿਲਾਇ॥ ੪॥ ਵਾਹਿਗੁਰੂ ਸੱਚੇ ਸਤਿਗੁਰੂ ਨਾਨਕ ਦੇਵ ਸੁਆਮੀ ਸਿਰਜਨਹਾਰ ਮਹੱਲਾ ਪੰਜਵਾਂ ਜੀ ਫ਼ੁਰਮਾਉਂਦੇ ਹਨ:- ਭਾਵੇਂ ਸੰਤ ਦੋਖੀ ਕਿਸੇ ਦਾ ਭੀ ਮਿੱਤ ਨਹੀਂ ਹੈ, ਸਦਾ ਅਪਵਿੱਤ੍ਰ ਮਹਾਂ ਹੰਕਾਰੀ ਸਦਾ ਵਿਕਾਰੀ ਹੈ, ਤਾ ਭੀ ਪੂਰਨ ਖਿਮਾ ਸਰੂਪ(ਸੰਤ) ਅਕਾਲ ਪੁਰਖੁ ਜੀ, ਗੁਰਮੁਖਿ ਸਾਧੂ ਜੀ, ਸਤਿਗੁਰੂ ਪ੍ਰਮੇਸਰ ਜੀ ਨੂੰ, ਆਪਣੇ ਨਾਲ ਮਿਲਾਇ(ਲਏ) ਲੈਣਾ ਹੀ(ਭਾਵੈ) ਭਾਉਂਦਾ ਹੈ॥ ੪॥ {ਤੂੰ ਦਇਆਲੁ ਕ੍ਰਿਪਾਲੁ ਕ੍ਰਿਪਾਨਿਧਿ; ਮਨਸਾ ਪੂਰਣਹਾਰਾ॥ ਅਨੁਸਾਰ ਵਾਹੁ !ਵਾਹੁ !ਦਿਆਲ ਕ੍ਰਿਪਾਲ ਕ੍ਰਿਪਾਨਿਧਿ ਧੰਨ ਗੁਰੂ ਪ੍ਰਮੇਸਰ ਜੀ, ਗੁਰਸਿਖ ਪ੍ਰੀਤਿ; ਗੁਰੁ ਮਿਲੈ ਗਲਾਟੇ॥ ਜਨ ਨਾਨਕ ਪ੍ਰੀਤਿ; ਸਾਧ ਪਗ ਚਾਟੇ॥ ਅਨੁਸਾਰ ਆਪ ਜੀ ਦੇ ਸੱਚੇ ਚਰਨ, ਸਦਾ ੨ ਚੱਟੀਏ ਲਾਹਾ ਖੱਟੀਏ। }

ਸੰਤ ਕਾ ਦੋਖੀ; ਅਧ ਬੀਚ ਤੇ ਟੂਟੈ॥ (ਸੰਤ) ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ 'ਤੇ, ਝੂੱਠੇ ਦੋਸ਼ ਲਾਉਣ ਵਾਲਾ, ਵਾ ਸੰਤ ਜੀ ਨੂੰ ਕਸ਼ਟ ਦੇ ਕੇ ਦੁਖਾਉਣ ਵਾਲਾ, ਸੰਤ ਜੀ(ਕਾ) ਦਾ(ਦੋਖੀ) ਦੋਸ਼ੀ,

ਅਧ(ਬੀਚ) ਵਿਚਾਲੇ(ਤੇ) ਤੋਂ(ਟੂਟੈ) ਟੁੱਟ ਜਾਂਦਾ ਹੈ, ਭਾਵ ਪੂਰੀ ਉਮਰ ਨਹੀਂ ਭੋਗਦਾ। ਵਾ ਜਿਸ ਕੰਮ ਨੂੰ ਹੱਥ ਪਾਉਂਦਾ ਹੈ, ਉਹ ਕੰਮ ਅੱਧ ਵਿਚਾਲੇ ਤੋਂ ਟੁੱਟ ਜਾਂਦਾ ਹੈ, ਭਾਵ ਸਿਰੇ ਨਹੀਂ ਚੜ੍ਹਦਾ। ਵਾ ਜੇ ਕੋਈ ਉਸ ਨਾਲ ਪ੍ਰੀਤੀ ਕਰੇ, ਤਾਂ ਓਹੁ ਅਧ(ਬੀਚ) ਵਿਚਾਲੇ(ਤੇ) ਤੋਂ ਹੀ(ਟੂਟੈ) ਟੁੱਟ ਜਾਂਦਾ ਹੈ। ਯਥਾ:- ਸਾਕਤ ਸਿਉ ਮੁਖਿ ਜੋਰਿਐ; ਅਧ ਵੀਚਹੁ ਟੂਟੈ॥ ਹਰਿ ਜਨ ਕੀ ਸੇਵਾ ਜੋ ਕਰੇ, ਇਤ ਊਤਹਿ ਛੂਟੈ॥ ੪॥) ਟੂਟੀ ਨਿੰਦਕ ਕੀ; ਅਧ ਬੀਚ॥ ਜਨ ਕਾ ਰਾਖਾ ਆਪਿ ਸੁਆਮੀ; ਬੇਮੁਖ ਕਉ.ਆਇ ਪਹੂਚੀ ਮੀਚ॥ ੧॥

ਸੰਤ ਕਾ ਦੋਖੀ; ਕਿਤੈ ਕਾਜਿ ਨ ਪਹੂਚੈ॥ ਪੂਰਨ ਵਾਹਿਗੁਰੂ ਸਰੂਪ ਸੱਚੇ ਸੰਤ ਸਤਿਗੁਰੂ ਸਾਹਿਬਾਨ ਜੀ ਨੂੰ ਦੁਖਾਉਣ ਵਾਲਾ, ਸੰਤ ਸਤਿਗੁਰਾਂ(ਕਾ) ਦਾ ਦੋਖੀ, ਆਪਣੇ(ਕਿਤੈ) ਕਿਸੇ ਭੀ(ਕਾਜਿ) ਕੰਮ ਦੀ ਸੰਪੂਰਨਤਾ ਤੱਕ(ਨ) ਨਹੀਂ(ਪਹੂਚੈ) ਪਹੁੰਚਦਾ, ਵਾ (ਕਿਤੈ) ਕਿਸੇ ਦੂਜੇ ਦੇ ਕਾਜਿ ਦੀ ਸਹਾਇਤਾ ਲਈ ਨਹੀਂ ਪਹੁੰਚਦਾ, ਭਾਵ ਕਿਸੇ 'ਤੇ ਭੀ ਪਰਉਪਕਾਰ ਨਹੀਂ ਕਰਦਾ।

ਸੰਤ ਕੇ ਦੋਖੀ ਕਉ; ਉਦਿਆਨ ਭ੍ਰਮਾਈਐ॥ (ਸੰਤ) ਅਕਾਲ ਪੁਰਖੁ ਜੀ(ਸੰਤ) ਸਤਿਗੁਰੂ ਸਾਹਿਬ ਜੀ ਦਾ ਦੋਖੀ ਆਪਣੇ ਆਪ(ਕਉ) ਨੂੰ, (ਉਦਿਆਨ) ਉਜਾੜ(ਕੇ) ਦੇ ਵਿੱਚ, (ਭ੍ਰਮਾਈਐ) ਭਰਮਾਉਣਾ ਭਟਕਾਉਣਾ ਕਰਦਾ ਹੈ, ਸੰਤ ਜੀ ਨੂੰ ਦੁੱਖ ਦੇਣੇ ਕਰਕੇ, ਪਾਗ਼ਲ ਹੋ ਕੇ, ਉਜਾੜ 'ਚ ਹੀ ਭੁੱਖਾ ਤਿਹਾਇਆ ਤੜਫਦਾ ੨ ਮਰ ਜਾਂਦਾ ਹੈ।

ਸੰਤ ਕਾ ਦੋਖੀ; ਉਝੜਿ ਪਾਈਐ॥ (ਸੰਤ) ਸੱਚੇ ਸਤਿਗੁਰੂ ਸਾਹਿਬ ਜੀ(ਕਾ) ਦਾ ਦੋਖੀ, ਆਪਣੇ ਆਪ ਨੂੰ ਕਾਮ ਕ੍ਰੋਧ ਜੀਵ ਹੱਤਿਆ ਔਗੁਣ ਕੁਸੰਗਤ ਟੇਢੀਆਂ ਜੂਨਾਂ ਰੂਪੀ(ਉਝੜਿ) ਕੁਰੱਸਤੇ(ਪਾਈਐ) ਪਾਉਂਦਾ ਹੈ।

ਸੰਤ ਕਾ ਦੋਖੀ; ਅੰਤਰ ਤੇ ਥੋਥਾ॥ ਜਿਉ ਸਾਸ ਬਿਨਾ; ਮਿਰਤਕ ਕੀ ਲੋਥਾ॥ (ਸੰਤ) ਸੱਚੇ ਸਤਿਗੁਰਾਂ ਨੂੰ ਕਸ਼ਟ ਦੇ ਕੇ ਦੁਖਾਉਣ ਵਾਲਾ, ਸੰਤ ਜੀ(ਕਾ) ਦਾ ਦੋਖੀ, (ਅੰਤਰ) ਅੰਦਰ(ਤੇ) ਤੋਂ, ਇਉਂ ਸ਼ੁਭ ਗੁਣਾਂ ਤੋਂ(ਥੋਥਾ) ਖਾਲੀ ਹੈ, (ਜਿਉ) ਜਿਵੇਂ(ਮਿਰਤਕ) ਮੁਰਦੇ(ਕੀ) ਦੀ(ਲੋਥਾ) ਲੋਥ, ਸਾਸ ਤੋਂ ਬਿਨਾ ਖਾਲੀ ਹੁੰਦੀ ਹੈ। ਯਥਾ:- ਮਿਰਤਕ ਦੇਹ; ਸਾਧ ਸੰਗ ਬਿਹੂਨਾ॥) ਅੰਦਰੁ ਖਾਲੀ ਪ੍ਰੇਮ ਬਿਨੁ; ਢਹਿ ਢੇਰੀ ਤਨੁ ਛਾਰੁ॥) ਸਾਸ ਬਿਨਾ ਜਿਉ ਦੇਹੁਰੀ; ਕਤ ਸੋਭਾ ਪਾਵੈ॥

ਸੰਤ ਕੇ ਦੋਖੀ ਕੀ; ਜੜ ਕਿਛੁ ਨਾਹਿ॥ (ਸੰਤ) ਸੱਚੇ ਸਤਿਗੁਰੂ ਸਾਹਿਬ ਜੀ ਨੂੰ ਦੁਖਾਉਣ ਵਾਲੇ, ਸੰਤ ਜੀ(ਕੇ) ਦੇ ਦੋਖੀ(ਕੀ) ਦੀ ਸੰਸਾਰ 'ਚ, ਸੰਤਾਨ ਰੂਪੀ ਜੜ(ਕਿਛੁ) ਕੁੱਝ(ਨਾਹਿ) ਨਹੀਂ ਰਹਿੰਦੀ। ਵਾ ਵਾਹਿਗੁਰੂ ਜੀ'ਤੇ ਸਰਧਾ ਰੂਪੀ ਜੜ, ਹਿਰਦੇ'ਚ(ਕਿਛੁ) ਕੁੱਝ ਭੀ(ਨਾਹਿ) ਨਹੀਂ ਹੈ। ਯਥਾ:- (ਦੁਲੱਭ) ਦੁਲਭ ਦੇਹ ਖੋਈ.ਅਗਿਆਨੀ; ਜੜ ਅਪਣੀ ਆਪਿ ਉਪਾੜੀ ਜੀਉ॥) ਕੁਤਾ ਰਾਜਿ ਬਹਾਲੀਐ; ਫਿਰਿ ਚਕੀ ਚਟੈ॥ ਸਪੈ ਦੁਧੁ ਪੀਆਲੀਐ; ਵਿਹੁ ਮੁਖਹੁ ਸਟੈ॥ ਪਥਰੁ ਪਾਣੀ ਰਖੀਐ; ਮਨਿ ਹਠੁ ਨ ਘਟੈ॥ ਚੋਆ ਚੰਦਨੁ ਪਰਹਰੈ; ਖਰੁ ਖੇਹ ਪਲਟੈ॥ ਤਿਉ ਨਿੰਦਕ ਪਰ ਨਿੰਦਹੂੰ; ਹਠਿ.ਮੂਲਿ ਨ ਹਟੈ॥ ਆਪਣ ਹਥੀਂ ਆਪਣੀ; ਜੜ ਆਪਿ ਉਪਟੈ॥ ੧॥

ਆਪਨ ਬੀਜਿ; ਆਪੇ ਹੀ ਖਾਹਿ॥ ਨਿੰਦਾ ਦਾ ਬੀਜਿ, ਜੋ(ਆਪਨ) ਆਪਣਾ ਬੀਜਿਆ ਹੈ, ਉਸ ਦਾ ਫ਼ਲ, ਕਸ਼ਟ ਆਪੇ ਹੀ(ਖਾਹਿ) ਖਾਂਦਾ ਭਾਵ ਭੋਗਦਾ ਹੈ। ਵਾ ਸਪਨੀ ਦੇ ਆਪਣੇ ਬੱਚੇ ਖਾਣ ਵਾਂਗ, ਪੇਟ ਟੈਸਟ ਕਰਾ ਕੇ, ਅਪਣਾ ਬੱਚਾ ਮਰਵਾ ਕੇ, ਆਪਨ(ਬੀਜਿ) ਸੰਤਾਨ, ਆਪੇ ਹੀ(ਖਾਹਿ) ਖਾਂਦਾ ਹੈ। ਵਾ ਪਿਆਰੇ ਅਕਾਲ ਜੀ, ਇਸ ਨੂੰ ਸੁਆਸ ਪਦਾਰਥ ਸਬੰਧੀ ਅਨੇਕ ਦਾਤਾਂ ਰੂਪ ਬੀਜ, ਗੁਰੂ ਸੇਵਾ ਬੰਦਗੀ ਪਰਉਪਕਾਰ ਕਰਨ ਰੂਪ ਬੀਜਣ ਲਈ, ਬਖ਼ਸ਼ਦੇ ਹਨ, ਪਰ ਇਹ ਵਿਸ਼ਿਆਂ ਨਸ਼ਿਆਂ'ਚ ਬਰਬਾਦ ਕਰਨ ਰੂਪ, ਆਪਨ ਬੀਜਿ ਆਪੇ ਹੀ(ਖਾਹਿ) ਖਾਂਦਾ ਹੈ, ਅੱਗੇ ਲਈ ਚੰਗਾ ਕੰਮ ਕਰਨ ਰੂਪ, ਚੰਗਾ ਬੀਜ ਨਹੀਂ ਬੀਜਦਾ। ਯਥਾ:- ਜਿਨੀ ਐਸਾ ਹਰਿ ਨਾਮੁ.ਨਚੇਤਿਓ; ਸੇ ਕਾਹੇ ਜਗਿ ਆਏ.ਰਾਮ ਰਾਜੇ॥ ਇਹੁ ਮਾਣਸ ਜਨਮੁ ਦੁਲੰਭੁ ਹੈ; ਨਾਮ ਬਿਨਾ ਬਿਰਥਾ ਸਭੁ ਜਾਏ॥ ਹੁਣਿ ਵਤੈ.ਹਰਿ ਨਾਮੁ ਨ ਬੀਜਿਓ; ਅਗੈ ਭੁਖਾ ਕਿਆ ਖਾਏ॥ ਮਨਮੁਖਾ ਨੋ ਫਿਰਿ ਜਨਮੁ ਹੈ; ਨਾਨਕ ਹਰਿ ਭਾਏ॥

ਸੰਤ ਕੇ ਦੋਖੀ ਕਉ; ਅਵਰੁ ਨ ਰਾਖਨਹਾਰੁ॥ (ਸੰਤ) ਸੱਚੇ ਸਤਿਗੁਰੂ ਸਾਹਿਬ ਜੀ ਨੂੰ ਦੁੱਖ ਦੇਣ ਵਾਲੇ, ਸੰਤ ਜੀ(ਕੇ) ਦੇ ਦੋਖੀ(ਕਉ) ਨੂੰ, ਲੋਕ ਪ੍ਰਲੋਕ 'ਚ ਪੂਰੇ ਗੁਰੂ ਨਾਨਕ ਦੇਵ ਸਾਹਿਬ ਜੀ ਤੋਂ ਬਿਨਾ, (ਅਵਰੁ) ਹੋਰ ਕੋਈ ਭੀ(ਰਾਖਨਹਾਰੁ) ਰੱਖਣ ਵਾਲਾ(ਨ) ਨਹੀਂ ਹੈ। ਪਉੜੀ॥ ਸਿਰਿ ਸਿਰਿ ਹੋਇ ਨਿਬੇੜੁ; ਹੁਕਮਿ ਚਲਾਇਆ॥ ਤੇਰੈ ਹਥਿ ਨਿਬੇੜੁ; ਤੂਹੈ ਮਨਿ ਭਾਇਆ॥ ਕਾਲੁ ਚਲਾਏ ਬੰਨਿ; ਕੋਇ ਨ ਰਖਸੀ॥ ਜਰੁ ਜਰਵਾਣਾ ਕੰਨ੍ਹਿ; ਚੜਿਆ ਨਚਸੀ॥ ਸਤਿਗੁਰੁ ਬੋਹਿਥੁ ਬੇੜੁ; ਸਚਾ ਰਖਸੀ॥ ਅਗਨਿ ਭਖੈ ਭੜ ਹਾੜੁ; ਅਨਦਿਨੁ ਭਖਸੀ॥ ਫਾਥਾ ਚੁਗੈ ਚੋਗ; ਹੁਕਮੀ ਛੁਟਸੀ॥ ਕਰਤਾ ਕਰੇ ਸੁ ਹੋਗੁ; ਕੂੜੁ ਨਿਖੁਟਸੀ॥) ਨਿੰਦਕ ਕਉ; ਫਿਟਕੇ ਸੰਸਾਰੁ॥ ਨਿੰਦਕ ਕਾ; ਝੂਠਾ ਬਿਉਹਾਰੁ॥

ਨਾਨਕ ਸੰਤ ਭਾਵੈ; ਤਾ ਲਏ ਉਬਾਰਿ॥ ੫॥ ਸੱਚੇ ਸਤਿਗੁਰੂ ਨਾਨਕ ਦੇਵ ਸਾਹਿਬ ਪੰਜਵੇਂ ਪਾਤਿਸਾਹ ਜੀ ਫ਼ੁਰਮਾਉਂਦੇ ਹਨ:- ਅਵਖਧ ਸਭੇ ਕੀਤਿਅਨੁ; ਨਿੰਦਕ ਕਾ ਦਾਰੂ ਨਾਹਿ॥ ਅਨੁਸਾਰ ਭਾਵੇਂ ਸੰਤ ਦੋਖੀ ਨਿੰਦਕ ਦੀ ਕੋਈ ਭੀ ਦਵਾ ਨਹੀਂ, ਉਸ ਨੂੰ ਕੋਈ ਭੀ ਰੱਖਣ ਵਾਲਾ ਨਹੀਂ, ਤਾ ਭੀ ਦਇਆਲ ਕ੍ਰਿਪਾਲ(ਸੰਤ) ਸਤਿਗੁਰੂ ਪ੍ਰਮੇਸਰ ਜੀ ਨੂੰ, ਨਿੰਦਕ ਨੂੰ ਦੁੱਖਾਂ ਤੋਂ ਬਚਾਅ ਲੈਣਾ ਹੀ(ਭਾਵੈ) ਭਾਉਂਦਾ ਹੈ, ਇਸ ਲਈ ਦੁੱਖਾਂ ਤੋਂ (ਉਬਾਰਿ) ਬਚਾਅ(ਲਏ) ਲੈਂਦੇ ਹਨ॥ ੫॥ ਯਥਾ:- ਸਤਿਗੁਰੁ ਮੇਰਾ ਸਦਾ ਦਇਆਲਾ; ਮੋਹਿ ਦੀਨ ਕਉ ਰਾਖਿ ਲੀਆ॥) ਅਕਿਰਤਘਣਾ ਕਾ; ਕਰੇ ਉਧਾਰੁ॥ ਪ੍ਰਭੁ ਮੇਰਾ ਹੈ; ਸਦਾ ਦਇਆਰੁ॥) ਅਕਿਰਤਘਣਾ ਨੋ ਪਾਲਦਾ; ਪ੍ਰਭ ਨਾਨਕ ਸਦ ਬਖਸਿੰਦੁ॥

ਸ਼ੁਭ ਸਿੱਖਿਆ:- ਹੇ ਪਿਆਰੇ ਮਨ!ਐਸੇ ਦੀਨ ਦਇਆਲ ਕ੍ਰਿਪਾਲ ਸੱਚੇ ਸਤਿਗੁਰੂ ਸਾਹਿਬਾਨ ਜੀ ਨੂੰ, ਤਨ ਮਨ ਧਨ ਸਿਰ ਅਰਪ ਕੇ ਹੁਕਮ ਮੰਨ। ਯਥਾ:- ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ; ਹੁਕਮਿ ਮੰਨਿਐ ਪਾਈਐ॥

ਸੰਤ ਕਾ ਦੋਖੀ; ਇਉ ਬਿਲਲਾਇ॥ ਜਿਉ ਜਲ ਬਿਹੂਨ; ਮਛੁਲੀ ਤੜਫੜਾਇ॥) ਸਤਿਗੁਰੁ ਮੇਰਾ ਸਦਾ ਦਇਆਲਾ; ਸੱਚੇ ਸਤਿਗੁਰੂ ਜੀ ਦੇ ਪਿਆਰੇ ਨਿਰਦੋਸ਼ ਸੰਤ ਜੀ ਨੂੰ, ਝੂਠੇ ਦੋਸ਼ ਲਾਉਣ,

ਕਸ਼ਟ ਦੇ ਕੇ ਦੁਖਾਉਣ ਵਾਲਾ ਸੰਤ ਕਾ ਦੋਖੀ, ਦੁੱਖਾਂ ਦਾ ਮਾਰਿਆ, ਇਉ(ਬਿਲਲਾਇ) ਵਿਰਲਾਪ ਹੀ ਵਿਰਲਾਪ ਕਰਦਾ ਹੈ, ਜਿਉ ਜਲ ਤੋਂ(ਬਿਹੂਨ) ਬਿਨਾ, ਮਛੁਲੀ(ਤੜਫੜਾਇ) ਤੜਫਦੀ ਹੈ। ਯਥਾ:- ਜੈ ਤਨਿ; ਬਾਣੀ ਵਿਸਰਿ ਜਾਇ॥ ਜਿਉ; ਪਕਾ ਰੋਗੀ ਵਿਲਲਾਇ॥) ਨਰਕ ਕੂਪ ਮਹਿ ਗੋਤੇ ਖਾਵੈ; ਜਿਉ.ਜਲ ਤੇ ਬਾਹਰਿ ਮੀਨਾ ਹੇ॥

ਸੰਤ ਕਾ ਦੋਖੀ ਭੂਖਾ; ਨਹੀ ਰਾਜੈ॥ ਜਿਉ ਪਾਵਕੁ; ਈਧਨਿ ਨਹੀ ਧ੍ਰਾਪੈ॥) ਤੂੰ ਨਿਰਵੈਰੁ; ਸੰਤ ਤੇਰੇ ਨਿਰਮਲ॥ ਜਿਨ ਦੇਖੇ; ਸਭ ਉਤਰਹਿ ਕਲਮਲ॥ ਆਪ ਜੀ ਨਿਰਮਲ ਨਿਰਵੈਰ ਹੋਂ ਜੀ, ਆਪ ਜੀ ਦੇ ਪਿਆਰੇ ਸੰਤ ਜੀ ਭੀ ਨਿਰਮਲ ਨਿਰਵੈਰ ਹਨ। ਜੋ ਭਗਤ ਜੈਦੇਵ ਜੀ ਵਾਂਗ, ਕਿਸੇ ਨਾਲ ਭੀ ਵੈਰ ਨਹੀਂ ਕਰਦੇ। ਯਥਾ:- ਸੰਤ ਕਰੈ ਨ ਵੈਰ.ਕਿਸੂ ਸੰਗ; ਵਰਤੈ ਸਭ ਕੈ ਹਿਤ ਮੈ ਅਤ ਹੀ। ਸੰਤ ਮਹਾਂਪੁਰਸ਼ਜੀ ਆਪਣੇ ਨਾਲ, ਵੈਰ ਕਰਨ ਵਾਲਿਆਂ ਨਾਲ ਭੀ, ਪ੍ਰੇਮ ਸਨੇਹ ਨਾਲ ਹੀ ਵਰਤਦੇ ਹਨ। ਉਪ੍ਰੋਕਤ ਗੁਣਾਂ ਵਾਲੇ(ਸੰਤ) ਸੱਚੇ ਸਤਿਗੁਰੂ ਸਾਹਿਬ ਜੀ ਨੂੰ ਦੁੱਖ ਦੇ ਕੇ ਦੁਖਾਉਣ ਵਾਲਾ, ਨਿਰਮਲ ਨਿਰਵੈਰ ਸੰਤ ਜੀ(ਕਾ) ਦਾ ਦੋਖੀ, ਧਨ ਵਿਸ਼ੇ ਪਦਾਰਥ, ਰਸ ਕਸ ਭੋਗਣ ਦੀ ਤ੍ਰਿਸਨਾ ਕਰਕੇ ਭੂਖਾ, (ਰਾਜੈ) ਰੱਜਦਾ ਨਹੀ, (ਜਿਉ) ਜਿਵੇਂ (ਪਾਵਕੁ) ਅੱਗ(ਈਧਨਿ) ਲੱਕੜਾਂ ਨਾਲ ਨਹੀ(ਧ੍ਰਾਪੈ) ਰੱਜਦੀ। ਯਥਾ:- ਭੁਖਿਆ.ਭੁਖ ਨ ਉਤਰੀ; ਜੇ ਬੰਨਾ ਪੁਰੀਆ ਭਾਰ॥) ਬਿਖਿਆ ਮਹਿ ਕਿਨਹੀ; ਤ੍ਰਿਪਤਿ ਨ ਪਾਈ॥ ਜਿਉ ਪਾਵਕੁ ਈਧਨਿ ਨਹੀ ਧ੍ਰਾਪੈ; ਬਿਨੁ ਹਰਿ ਕਹਾ ਅਘਾਈ॥) ਤਿਨ ਕੀ ਭੁਖ.ਕਦੇ ਨ ਉਤਰੈ; ਨਿਤ ਭੁਖਾ ਭੁਖ ਕੂਕਾਹੀ॥ ਓਨਾ ਦਾ ਆਖਿਆ.ਕੋ ਨਾ ਸੁਣੈ; ਨਿਤ ਹਉਲੇ ਹਉਲਿ ਮਰਾਹੀ॥) ਸਹਸ ਖਟੇ; ਲਖ ਕਉ ਉਠਿ ਧਾਵੈ॥ ਤ੍ਰਿਪਤਿ ਨ ਆਵੈ; ਮਾਇਆ ਪਾਛੈ ਪਾਵੈ॥ ਅਨਿਕ ਭੋਗ; ਬਿਖਿਆ ਕੇ ਕਰੈ॥ ਨਹ ਤ੍ਰਿਪਤਾਵੈ; ਖਪਿ ਖਪਿ ਮਰੈ॥ ਬਿਨਾ ਸੰਤੋਖ; ਨਹੀ ਕੋਊ ਰਾਜੈ॥ ਸੁਪਨ ਮਨੋਰਥ; ਬ੍ਰਿਥੇ ਸਭ ਕਾਜੈ॥

(ਛੁਟੈ) ਸੰਤ ਕਾ ਦੋਖੀ; ਛੁਟੈ ਇਕੇਲਾ॥ ਜਿਉ ਬੂਆੜੁ ਤਿਲੁ; ਖੇਤ ਮਾਹਿ ਦੁਹੇਲਾ॥ (ਸੰਤ) ਸੱਚੇ ਸਤਿਗੁਰੂ ਸਾਹਿਬ ਜੀ ’ਤੇ ਝੂੱਠੇ ਦੋਸ਼ ਅਰੋਪਣ, ਸ੍ਰੀਰ ਨੂੰ ਦੁੱਖ ਦੇਣ ਵਾਲਾ, ਪਿਆਰੇ ਸੰਤ ਜੀ(ਕਾ) ਦਾ ਦੋਖੀ, ਉਜਾੜ ’ਚ ਇਕੇਲਾ (ਛੁਟੈ) ਛੁੱਟ ਜਾਂਦਾ ਹੈ, (ਜਿਉ) ਜਿਵੇਂ(ਬੂਆੜੁ ਤਿਲੁ) ਡੋਡੀਆਂ ’ਚ ਸੁਆਹ ਵਾਲਾ ਤਿਲ, ਖੇਤ(ਮਾਹਿ) ’ਚ ਇਕੱਲਾ (ਦੁਹੇਲਾ) ਦੁਖੀ ਹੁੰਦਾ ਹੈ। ਯਥਾ:- (ਫੁੱਲੀਅਹਿ) ਨਾਨਕ.ਗੁਰੂ ਨ ਚੇਤਨੀ; ਮਨਿ ਆਪਣੈ ਸੁਚੇਤ॥ ਛੁਟੇ ਤਿਲ ਬੂਆੜ ਜਿਉ; ਸੁੰਞੇ ਅੰਦਰਿ ਖੇਤ॥ ਖੇਤੈ ਅੰਦਰਿ ਛੁਟਿਆ; ਕਹੁ ਨਾਨਕ.ਸਉ ਨਾਹ॥ ਫਲੀਅਹਿ ਫੁਲੀਅਹਿ ਬਪੁੜੇ; ਭੀ ਤਨ ਵਿਚਿ ਸੁਆਹ॥

ਸੰਤ ਕਾ ਦੋਖੀ; ਧਰਮ ਤੇ ਰਹਤ॥ (ਸੰਤ) ਗੁਰਮੁਖਿ ਜੀ ’ਤੇ ਝੂੱਠੇ ਦੋਸ਼ ਲਾਉਣ, ਦੇਹ ਨੂੰ ਦੁੱਖ ਦੇਣ ਵਾਲਾ, ਸੰਤ ਜੀ ਕਾ ਦੋਖੀ, ਹਰੀ ਨਾਮੁ ਜਪਣ ਨਿਰਮਲ ਕਰਮ ਕਰਨ ਰੂਪੀ ਧਰਮ ਤੇ ਰਹਤ ਹੈ। ਯਥਾ:- ਸਰਮੁ ਧਰਮੁ ਦੁਇ.ਛਪਿ ਖਲੋਇ; ਕੂੜੁ ਫਿਰੈ ਪਰਧਾਨੁ.ਵੇ ਲਾਲੋ॥ ਕਾਜੀਆ ਬਾਮਣਾ ਕੀ ਗਲ ਥਕੀ; ਅਗਦੁ ਪੜੈ ਸੈਤਾਨੁ.ਵੇ ਲਾਲੋ॥

ਧਰਮ ਦੇ ਚਿੰਨ੍ਹ ਨਿਸ਼ਾਨ:- [1]ਖਿਮਾ [2]ਅਹਿੰਸਾ [3]ਦਇਆ [4]ਮ੍ਰਿਦ; [5]ਸਤਬਚਨ [6]ਤਪ ਦਾਨ। [7]ਸੀਲ ਸੰਤੋਖ ਤ੍ਰਿਸਨਾ ਬਿਨਾ; ਧਰਮ ਚਿੰਨ੍ਹ ਦਸ ਜਾਨ। [1]ਕਿਸੇ ਦੀ ਗ਼ਲਤੀ ਨੂੰ ਦਿਲੋਂ ਮੁਆਫ਼ ਕਰਨਾ ਖਿਮਾ ਹੈ। [2]ਜੀਵ ਹੱਤਿਆ ਦਾ ਤਿਆਗ [3]ਜੀਆਂ'ਤੇ ਤਰਸ ਕਰਕੇ ਉਨ੍ਹਾਂ ਨੂੰ ਸੁਖ ਦੇਣਾ ਦਇਆ ਹੈ। [4]ਕੋਮਲ ਨਰਮ ਵਰਤਣਾ, [5]ਸਦਾ ਸੱਚੇ ਬਚਨ ਬੋਲਣੇ। [6]ਗੁਰ ਸੇਵਾ ਤਪਾਂ ਦਾ ਸ਼੍ਰੋਮਣੀ ਸ੍ਰੇਸ਼ਟ ਤਪ ਹੈ। [7]ਸਾਊ ਗੁਰਮੁਖਿ।

ਸੰਤ ਕਾ ਦੋਖੀ; ਸਦ ਮਿਥਿਆ ਕਹਤ॥ (ਸੰਤ) ਪਰਮਪੂਜਨੀਕ ਹਰੀ ਰੂਪ ਸੰਤ ਸਾਧ ਗੁਰਮੁਖਿ ਨੂੰ ਦੁਖਾਉਣ ਵਾਲਾ, ਸੰਤ ਜੀ(ਕਾ) ਦਾ ਦੋਖੀ, ਸਦ(ਮਿਥਿਆ) ਝੂਠ(ਮਿਥਿਆ) ਅਣਹੋਏ ਕੌੜੇ ਬਚਨ (ਕਹਤ) ਕਹਿੰਦਾ ਹੈ। ਯਥਾ:- ਬੋਲੈ ਕਉੜਾ; ਜਿਹਬਾ ਕੀ ਫੂੜਿ॥ ਸਦਾ ਭੂਖੀ; ਪਿਰੁ ਜਾਨੈ ਦੂਰਿ॥) ਨਿੰਦਕ ਕਾ ਕਹਿਆ; ਕੋਇ ਨ ਮਾਨੈ॥ ਨਿੰਦਕ.ਝੂਠ ਬੋਲਿ ਪਛੁਤਾਨੇ॥

ਕਿਰਤੁ ਨਿੰਦਕ ਕਾ; ਧੁਰਿ ਹੀ ਪਇਆ॥ {ਕਿਰਤੁ, ਵਾਹਿਗੁਰੂ ਜੀ ਵੱਲੋਂ ਨਹੀਂ ਕਹਿਣਾ, ਵਾਹਿਗੁਰੂ ਜੀ ਸਦਾ ਨਿਰਲੇਪ ਹਨ। }ਨਿੰਦਕ ਹੁਣ ਜੋ ਨਿੰਦਾ ਕਰਨ ਦਾ ਕਿਰਤ ਕਰ ਰਿਹਾ ਹੈ। ਨਿੰਦਕ(ਕਾ) ਦਾ ਇਹ ਨਿੰਦਾ ਕਰਨ ਦਾ ਮੰਦਾ ਕਿਰਤੁ, ਉਸ ਨੂੰ ਧੁਰਿ ਭਾਵ ਜਨਮ ੨ ਤੋਂ ਹੀ, ਪ੍ਰਪੱਕ ਪਇਆ ਹੈ, ਭਾਵ ਪਿਛਲੇ ਜਨਮ ੨ ਤੋਂ ਨਿੰਦਾ ਹੀ ਨਿੰਦਾ ਦਾ ਕਿਰਤੁ ਕਰਦਾ ਆ ਰਿਹਾ ਹੈ। ਯਥ:- ਜਨਮ ਜਨਮ ਕੀ.ਮਲੁ ਧੋਵੈ ਪਰਾਈ; ਆਪਣਾ ਕੀਤਾ ਪਾਵੈ॥ ਈਹਾ ਸੁਖੁ ਨਹੀ ਦਰਗਹ ਢੋਈ; ਜਮਪੁਰਿ ਜਾਇ ਪਚਾਵੈ॥

ਨਾਨਕ.ਜੋ ਤਿਸੁ ਭਾਵੈ; ਸੋਈ ਥਿਆ॥ ੬॥ ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਮਹਾਰਾਜ ਜੀ ਪੰਜਵੇਂ ਜਾਮੇਂ ਅੰਦਰ ਫ਼ੁਰਮਾਉਂਦੇ ਹਨ:- ਤਿਸੁ ਨਿੰਦਕ ਨੂੰ ਜੋ ਨਿੰਦਾ ਕਰਨੀ ਹੀ(ਭਾਵੈ) ਭਾਉਂਦੀ ਹੈ, (ਸੋਈ) ਓਹੀ ਉਸ ਦਾ ਫਲ ਨਿੰਦਾ ਕਸ਼ਟ, ਉਸ ਨੂੰ(ਥਿਆ) ਹੋਇਆ ਹੈ, ਭਾਵ ਨਿੰਦਾ ਕਰਨ ਤੋਂ ਕਸ਼ਟ ਮਿਲਦਾ ਹੈ, ਪਰ ਨਿੰਦਾ ਹੀ ਵੱਡਾ ਡੰਨ ਕਸ਼ਟ ਹੈ। ਯਥਾ:- ਲਬੁ ਕੁਤਾ.ਕੂੜੁ ਚੂਹੜਾ; ਠਗਿ ਖਾਧਾ ਮੁਰਦਾਰੁ॥) ਪਰ ਨਿੰਦਾ ਪਰ ਮਲੁ.ਮੁਖ ਸੁਧੀ; ਅਗਨਿ ਕ੍ਰੋਧੁ ਚੰਡਾਲੁ॥

ਵਾ ਹੇ ਮਨ!ਭਾਵੇਂ ਨਿੰਦਕ ਜਨਮਾਂ ੨ ਤੋਂ ਨਿੰਦਾ ਕਰਦਾ ਆ ਰਿਹਾ ਹੈ, (ਤਿਸੁ) ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਮਹਾਰਾਜ ਜੀ ਨੂੰ, ਜੋ ਨਿੰਦਕ ਹੈ, ਤਿਸੁ ਨੂੰ ਬਖ਼ਸ਼ ਲੈਣਾ ਹੀ(ਭਾਵੈ) ਭਾਉਂਦਾ ਹੈ, (ਸੋਈ) ਓਹੀ(ਥਿਆ) ਹੋਇਆ ਹੈ, ਭਾਵ ਗੁਰੂ ਪ੍ਰਮੇਸਰ ਜੀ ਨੇ ਨਿੰਦਕ ਨੂੰ ਬਖ਼ਸ਼ ਲਿਆ ਹੈ॥ ੬॥ ਯਥਾ:- ਗੁਣੁ ਅਵਗੁਣੁ ਮੇਰਾ, ਕਿਛੁ ਨ ਬੀਚਾਰਿਆ; ਬਖਸਿ ਲੀਆ ਖਿਨ ਮਾਹੀ॥) ਕੋਈ ਨਿੰਦਕੁ ਹੋਵੈ.ਸਤਿਗੁਰੂ ਕਾ; ਫਿਰਿ ਸਰਣਿ ਗੁਰ ਆਵੈ॥ ਪਿਛਲੇ ਗੁਨਹ.ਸਤਿਗੁਰੁ ਬਖਸਿ ਲਏ; ਸਤਸੰਗਤਿ ਨਾਲਿ ਰਲਾਵੈ॥) ਗੁਰਿ ਤੀਜੀ ਪੀੜੀ ਵੀਚਾਰਿਆ; ਕਿਆ ਹਥਿ ਏਨਾ ਵੇਚਾਰੇ॥ ਗੁਰੁ ਚਉਥੀ ਪੀੜੀ ਟਿਕਿਆ; ਤਿਨਿ.ਨਿੰਦਕ ਦੁਸਟ ਸਭਿ ਤਾਰੇ॥

ਸ਼ੁਭ ਸਿੱਖਿਆ:- ਹੇ ਵਾਹਿਗੁਰੂ ਸੱਚੇ ਸਤਿਗੁਰੂ ਸਾਹਿਬ ਜੀਓ!ਸੁਆਸ ੨ ਆਪਣਾ ਨਾਮ ਜਪਾਉ, ਚਰਣ ਧੂੜਿ.ਤੇਰੇ ਜਨ ਕੀ ਹੋਵਾ; ਤੇਰੇ ਦਰਸਨ ਕਉ ਬਲਿ ਜਾਈ॥ ਅਨੁਸਾਰ ਆਪਣਿਆਂ ਸੰਤਾਂ ਮਹਾਂਪੁਰਖਾਂ ਦੀ ਚਰਨ-ਧੂੜ ਬਣਾਉ ਜੀ।

ਸੰਤ ਕਾ ਦੋਖੀ; ਬਿਗੜਰੂਪੁ ਹੋਇ ਜਾਇ॥ (ਸੰਤ) ਨਿਰਮਲ ਨਾਮ ਰਸੀਏ ਸੱਚੇ ਸਤਿਗੁਰੂ ਸਾਹਿਬਾਨ ਜੀ ਦੇ ਸੰਤ ਜੀ ਨੂੰ ਕਸ਼ਟ ਦੇਣ ਵਾਲਾ, ਸੰਤ ਜੀ(ਕਾ) ਦਾ ਦੋਖੀ, (ਬਿਗੜਰੂਪੁ) ਦਿਲ ਦੀ ਸਫ਼ਾਈ ਰਹਿਤ, ਅਥਵਾ(ਬਿਗੜਰੂਪੁ) ਕੋਹੜੀ ਕੁਰੂਪ ਭਿਆਨਕ ਡਰਾਉਣਾ ਹੋਇ(ਜਾਇ) ਜਾਂਦਾ ਹੈ। ਜਿਵੇਂ ਰਾਗੀ ਸੱਤੇ ਤੇ ਬਲਵੰਡ ਜੀ ਨੂੰ, ਪਰਮ ਪੂਜਨੀਕ ਸੋ ਪਾਤਿਸਾਹੁ.ਸਾਹਾ ਪਾਤਿਸਾਹਿਬੁ; ਸੱਚੇ ਸਤਿਗੁਰੂ ਸਾਹਿਬਾਨ ਜੀ ਦੀ ਨਿੰਦਾ ਕਰਨ ਤੋਂ ਕੋਹੜ ਹੋ ਗਿਆ ਸੀ। ਯਥਾ:- ਫਰੀਦਾ.ਤਿਨਾ ਮੁਖ ਡਰਾਵਣੇ; ਜਿਨਾ ਵਿਸਾਰਿਓਨੁ ਨਾਉ॥ ਐਥੈ ਦੁਖ ਘਣੇਰਿਆ; ਅਗੈ.ਠਉਰ ਨ ਠਾਉ॥) ਓਇ ਅਗੈ ਕੁਸਟੀ.ਗੁਰ ਕੇ ਫਿਟਕੇ; ਜਿ ਓਸੁ ਮਿਲੈ.ਤਿਸੁ ਕੁਸਟੁ ਉਠਾਹੀ॥ ਹਰਿ ਤਿਨ ਕਾ ਦਰਸਨੁ.ਨਾ ਕਰਹੁ; ਜੋ ਦੂਜੈ ਭਾਇ ਚਿਤੁ ਲਾਹੀ॥ ਧੁਰਿ ਕਰਤੈ ਆਪਿ ਲਿਖਿ ਪਾਇਆ; ਤਿਸੁ ਨਾਲਿ.ਕਿਹੁ ਚਾਰਾ ਨਾਹੀ॥) ਨਿੰਦਕ ਕੈ ਮੁਹਿ; ਲਾਗੈ ਛਾਰੁ॥) ਨਿੰਦਕ ਕਾ ਮੁਖੁ ਕਾਲਾ ਹੋਆ; ਦੀਨ ਦੁਨੀਆ ਕੈ ਦਰਬਾਰਿ॥

ਸੰਤ ਕੇ ਦੋਖੀ ਕਉ; ਦਰਗਹ ਮਿਲੈ ਸਜਾਇ॥ (ਸੰਤ) ਸੰਤਾਂ ਮਹਾਂਪੁਰਖਾਂ ਨੂੰ ਕਸ਼ਟ ਦੇਣ ਵਾਲੇ, ਸੰਤ ਜੀ(ਕੇ) ਦੇ ਦੋਖੀ(ਕਉ) ਨੂੰ, ਵਾਹਿਗੁਰੂ ਜੀ ਦੀ(ਦਰਗਹ) ਨਿਆਇ ਸਭਾ'ਚ, ਪੂਰਾ ਨਿਆਉ; ਕਰੇ ਕਰਤਾਰੁ॥ ਅਨੁਸਾਰ ਸਜਾਇ(ਮਿਲੈ) ਮਿਲਦੀ ਹੈ। ਵਾ ਕਸਾਬਖਾਨੇ 'ਚ ਮਾਰੇ ਕੋਹੇ ਜਾਣ ਵਾਂਗ, ਐਸੀ ਸਖ਼ਤ ਸਜ਼ਾ(ਮਿਲੈ) ਮਿਲਦੀ ਹੈ, ਸਜਾਇ ਦੀ ਦਰਗਹ ਸਜ਼ਾ ਹੀ ਸਜ਼ਾ ਹੈ, ਛੁਟਕਾਰਾ ਹੈ ਹੀ ਨਹੀਂ। ਯਥਾ:- ਨਿੰਦਾ ਤੇਰੀ ਜੋ ਕਰੇ; ਸੋ ਵੰਞੈ ਚੂਰੁ॥ ਨੇੜੈ ਦਿਸੈ ਮਾਤ ਲੋਕ; ਤੁਧੁ ਸੁਝੈ ਦੂਰੁ॥ ਵਾ ਵਾਹਿਗੁਰੂ ਜੀ ਦੀ(ਦਰਗਹ) ਅਨੰਤ ਬ੍ਰਹਮੰਡ ਦੀ ਰਚਨਾ'ਚ, ਜਿਸ ਜੂਨ'ਚ ਜਾਂਦਾ ਹੈ, ਓਸੇ ਜੂਨ'ਚ ਸਜਾਇ(ਮਿਲੈ) ਮਿਲਦੀ ਹੈ, ਬਾਰ ੨ ਸ੍ਰੀਰ ਵੱਢਿਆ ਸਾੜਿਆ ਜਾਂਦਾ ਹੈ।

ਸੰਤ ਕਾ ਦੋਖੀ; ਸਦਾ ਸਹਕਾਈਐ॥ (ਸੰਤ) ਮਹਾਂਪੁਰਖਾਂ ਨੂੰ ਕਸ਼ਟ ਦੇ ਕੇ ਦੁਖਾਉਣ ਕਰਕੇ, ਸੰਤ ਜੀ(ਕਾ) ਦਾ ਦੋਖੀ, ਕਸ਼ਟਾਂ ਕਰਕੇ ਪੀੜਤ ਹੋਇਆ, ਅਨੇਕ ਜੂਨਾਂ'ਚ ਬਾਰ ੨, ਸਦਾ(ਸਹਕਾਈਐ) ਤੜਫ਼ਦਾ ਰਹਿੰਦਾ ਹੈ।

ਸੰਤ ਕਾ ਦੋਖੀ; ਨ ਮਰੈ ਨ ਜੀਵਾਈਐ॥ ਸੰਤਾਂ ਮਹਾਂਪੁਰਸ਼ਾਂ ਨੂੰ ਝੂਠੇ ਦੋਸ਼ ਲਾਉਣ, ਸ੍ਰੀਰਕ ਕਸ਼ਟ ਦੇ ਕੇ ਦੁਖਾਉਣ ਵਾਲਾ, (ਸੰਤ) ਗੁਰਸਿੱਖ ਜੀ(ਕਾ) ਦਾ ਦੋਖੀ, ਨ(ਮਰੈ) ਮਰਦਾ ਹੈ, ਨ ਹੀ(ਜੀਵਾਈਐ) ਜਿਉਂਦਾ ਹੈ, ਭਾਵ ਵਿਚਾਲੇ ਲਮਕਦਾ ਹੈ, ਜਾਨ ਨਹੀਂ ਨਿਕਲਦੀ, ਇਸ ਤਰ੍ਹਾਂ ਅਨੇਕ ਜੂਨਾਂ'ਚ ਅਸਹਿ ਕਸ਼ਟ ਭੋਗਦਾ ਹੈ।

(ਪੁੱਜੈ) ਸੰਤ ਕੇ ਦੋਖੀ ਕੀ; ਪੁਜੈ ਨ ਆਸਾ॥ (ਸੰਤ) ਸੱਚੇ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਅਤੇ ਗੁਰੂ ਪ੍ਰਮੇਸਰ ਜੀ ਦੇ ਸੰਤਾਂ ਭਗਤਾਂ ਨੂੰ ਝੂਠੇ ਦੋਸ਼ ਲਾਉਣ ਵਾਲੇ, ਦੁੱਖ ਦੇ ਕੇ ਦੁਖਾਉਣ ਵਾਲੇ, ਮਹਾਂਪੁਰਖ ਸੰਤ ਜੀ(ਕੇ) ਦੇ, ਦੋਖੀ(ਕੀ) ਦੀ ਕੋਈ ਭੀ ਆਸਾ, (ਪੁਜੈ) ਪੂਰੀ(ਨ) ਨਹੀਂ ਹੁੰਦੀ। ਯਥਾ:- ਕਾਈ ਆਸ.ਨ ਪੁੰਨੀਆ; ਨਿਤ ਪਰ ਮਲੁ ਹਿਰਤੇ॥ ਕੀਆ.ਨ ਜਾਣੈ ਅਕਿਰਤਘਣ; ਵਿਚਿ ਜੋਨੀ ਫਿਰਤੇ॥ ਸਭੇ ਧਿਰਾਂ ਨਿਖੁਟੀਅਸੁ; ਹਿਰਿ ਲਈਅਸੁ ਧਰ ਤੇ॥ ਵਿਝਣ ਕਲਹ.ਨ ਦੇਵਦਾ; ਤਾਂ

ਲਇਆ ਕਰਤੇ॥ ਜੋ ਜੋ ਕਰਤੇ ਅਹੰਮੇਉ; ਝੜਿ ਧਰਤੀ ਪੜਤੇ॥ ਨਿੰਦਾ ਕਰਨ ਰੂਪੀ ਪਰਾਈ ਮੈਲ(ਹਿਰਤੇ) ਖਾਂਦੇ ਹਨ।

ਸੰਤ ਕਾ ਦੋਖੀ; ਉਠਿ ਚਲੈ ਨਿਰਾਸਾ॥ (ਸੰਤ) ਸੱਚੇ ਸਤਿਗੁਰੂ ਸਾਹਿਬ ਜੀ ਨੂੰ ਝੂੱਠੇ ਦੋਸ਼ ਲਾਉਣ, ਦੁੱਖ ਦੇ ਕੇ ਦੁਖਾਉਣ ਵਾਲਾ, ਸੰਤ ਮਹਾਂਪੁਰਖ ਜੀ(ਕਾ) ਦਾ ਦੋਖੀ, ਮਹਾਂ ਪਾਪਾਂ ਦਾ ਭਾਰ ਬੰਨ੍ਹ ਕੇ, ਜੱਗ ਤੋਂ(ਨਿਰਾਸਾ) ਆਸਾ ਦੀ ਪੂਰਤੀ ਰਹਿਤ ਹੀ, ਉਠਿ ਕੇ(ਚਲੈ) ਚਲਿਆ ਜਾਂਦਾ ਹੈ। ਯਥਾ:- ਦੇਸੁ ਕਮਾਵਨ.ਧਨ ਜੋਰਨ ਕੀ ਮਨਸਾ; ਬੀਚੇ ਨਿਕਸੇ ਸਾਸ॥ ਲਸਕਰ ਨੇਬ ਖਵਾਸ ਸਭ ਤਿਆਗੇ; ਜਮਪੁਰਿ ਊਠਿ ਸਿਧਾਸ॥ ੨॥) ਕਬੀਰ.ਬਿਕਾਰਹ ਚਿਤਵਤੇ; ਝੂਠੇ ਕਰਤੇ ਆਸ॥ ਮਨੋਰਥੁ.ਕੋਇ ਨ ਪੂਰਿਓ; ਚਾਲੇ ਊਠਿ ਨਿਰਾਸ॥

ਸੰਤ ਕੈ ਦੋਖਿ; ਨ ਤ੍ਰਿਸਟੈ ਕੋਇ॥ ਜੈਸਾ ਭਾਵੈ; ਤੈਸਾ ਕੋਈ ਹੋਇ॥ ਭਾਵੇਂ(ਜੈਸਾ) ਜਿਸ ਤਰ੍ਹਾਂ, ਸੰਤ ਦੋਖੀ ਨੂੰ ਹੋਣਾ (ਭਾਵੈ) ਭਾਵੇ, ਤੈਸਾ ਕੋਈ ਆਪਣੀ ਇੱਛਾ ਅਨੁਸਾਰ ਵੱਡੇ ਤੋਂ ਵੱਡਾ ਚੱਕ੍ਰਵਰਤੀ ਪਾਤਿਸਾਹ ਹੋਇ ਜਾਵੇ। ਯਥਾ:- ਗੋਂਡ॥ ਜੇ ਓਹੁ; ਅਠਸਠਿ ਤੀਰਥ ਨ੍ਹਾਵੈ॥ ਜੇ ਓਹੁ; ਦੁਆਦਸ ਸਿਲਾ ਪੂਜਾਵੈ॥ ਜੇ ਓਹੁ; ਕੂਪ ਤਟਾ ਦੇਵਾਵੈ॥ ਕਰੈ ਨਿੰਦ; ਸਭ ਬਿਰਥਾ ਜਾਵੈ॥ ੧॥ ਸਾਧ ਕਾ ਨਿੰਦਕੁ; ਕੈਸੇ ਤਰੈ॥ ਸਰਪਰ ਜਾਨਹੁ; ਨਰਕ ਹੀ ਪਰੈ॥ ੧॥ ਰਹਾਉ॥ ਜੇ ਓਹੁ; ਗ੍ਰਹਨ ਕਰੈ ਕੁਲਖੇਤਿ॥ ਅਰਪੈ ਨਾਰਿ; ਸੀਗਾਰ ਸਮੇਤਿ॥ ਸਗਲੀ ਸਿੰਮ੍ਰਿਤਿ; ਸ੍ਰਵਨੀ ਸੁਨੈ॥ ਕਰੈ ਨਿੰਦ; ਕਵਨੈ ਨਹੀ ਗੁਨੈ॥ ੨॥ ਜੇ ਓਹੁ; ਅਨਿਕ ਪ੍ਰਸਾਦ ਕਰਾਵੈ॥ ਭੂਮਿ ਦਾਨ; ਸੋਭਾ ਮੰਡਪਿ ਪਾਵੈ॥ ਅਪਨਾ ਬਿਗਾਰਿ; ਬਿਰਾਨਾ ਸਾਂਢੈ॥ ਕਰੈ ਨਿੰਦ; ਬਹੁ ਜੋਨੀ ਹਾਂਢੈ॥ ੩॥ ਨਿੰਦਾ; ਕਹਾ ਕਰਹੁ ਸੰਸਾਰਾ॥ ਨਿੰਦਕ ਕਾ; ਪਰਗਟਿ ਪਾਹਾਰਾ॥ ਨਿੰਦਕੁ; ਸੋਧਿ ਸਾਧਿ ਬੀਚਾਰਿਆ॥ ਕਹੁ ਰਵਿਦਾਸ; ਪਾਪੀ ਨਰਕਿ ਸਿਧਾਰਿਆ॥ (ਸੰਤ) ਅਕਾਲ ਪੁਰਖੁ ਜੀ(ਸੰਤ) ਸੱਚੇ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ ਸੰਤਾਂ ਮਹਾਂਪੁਰਖਾਂ ਨੂੰ ਝੂੱਠੇ ਦੋਸ਼ ਲਾਉਣ, ਕਸ਼ਟ ਦੇ ਕੇ ਦੁਖਾਉਣ ਵਾਲਾ, ਸੰਤ ਜੀ ਨੂੰ ਦੁਖਾਉਣ(ਕੈ) ਦੇ(ਦੋਖਿ) ਦੋਸ਼ ਕਰਕੇ, ਕੋਇ ਭੀ ਦੋਸ਼ੀ, ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਮਹਾਰਾਜ ਜੀ ਦੇ, ਸੱਚੇ ਚਰਨ-ਕਮਲਾਂ ਵਿੱਚ(ਤ੍ਰਿਸਟੈ) ਇਸਥਿੱਤ(ਨ) ਨਹੀਂ ਹੋ ਸਕਦਾ। ਵਾ ਮਾਰ ਪੈਂਣ ਤੋਂ ਅੱਗੇ ਭੱਜਦਾ ਹੈ, ਅੱਗੇ ਜਿੱਥੇ ਭੀ ਜਾਂਦਾ ਹੈ, ਓੱਥੇ ਹੀ ਮਾਰ ਪੈਂਦੀ ਹੈ। ਇਸ ਤਰ੍ਹਾਂ ਕਿਤੇ ਭੀ(ਤ੍ਰਿਸਟੈ) ਟਿਕਦਾ(ਨ) ਨਹੀਂ। ਵਾ ਬਾਰ ੨ ਜੂਨਾਂ 'ਚ ਭ੍ਰਮਦਾ, (ਤ੍ਰਿਸਟੈ) ਟਿਕਦਾ(ਨ) ਨਹੀਂ। ਯਥਾ:- ਸਤਿਗੁਰੁ ਅੰਦਰਹੁ ਨਿਰਵੈਰੁ ਹੈ; ਸਭੁ ਦੇਖੈ ਬ੍ਰਹਮੁ ਇਕੁ ਸੋਇ॥ ਨਿਰਵੈਰਾ ਨਾਲਿ.ਜਿ ਵੈਰੁ ਚਲਾਇਦੇ; ਤਿਨ ਵਿਚਹੁ.ਤਿਸਟਿਆ ਨ ਕੋਇ॥

ਪਇਆ ਕਿਰਤੁ; ਨ ਮੇਟੈ ਕੋਇ॥ ਨਾਨਕ ਜਾਨੈ; ਸਚਾ ਸੋਇ॥ ੭॥ ਸਤਿਗੁਰੂ ਨਾਨਕ ਦੇਵ ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਹ ਹਰਿ॥ ਪਰਮਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ ਨਿਸਚੇ ਭਰੋਸੇ ਨਾਲ ਫ਼ੁਰਮਾਉਂਦੇ ਹਨ:- ਦਾਸਨ ਦਾਸ, ਪਰਮਪੂਜਨੀਕ(ਸਚਾ) ਸੱਚੇ ਸਤਿਗੁਰੂ ਨਾਨਕ ਦੇਵ ਸਾਹਿਬ ਜੀ

ਦੀ ਸੱਚੀ(ਸੋਇ) ਸੋਭਾ ਨੂੰ ਆਪਣੇ ਅੰਦਰ ਬਾਹਰ ਸਰਬ ਕਲਾ ਭਰਪੂਰ ਪ੍ਰਭ; (ਜਾਨੈ) ਜਾਣਦਾ ਹੈ, ਭਾਵ ਅੰਦਰ ਬਾਹਰ ਸੱਚੇ ਸਤਿਗੁਰੂ ਸਾਹਿਬ ਜੀ ਦੇ ਨਿਰਗੁਨ ਸਰੂਪ ਦੀ ਸਾਖਿਆਤਤਾ ਹੈ। ਇਸ ਚਾਨਣ 'ਚ ਦਾਸਨ ਦਾਸ ਪ੍ਰੇਮ ਬੇਨਤੀ ਕਰਦਾ ਹੈ ਕਿ ਨਿੰਦਕ 'ਤੇ ਡੰਨ ਭੋਗਣ ਦਾ, ਜੋ ਕਿਰਤੁ ਪਇਆ ਹੈ, ਉਸ ਨੂੰ ਮਹੱਲੇ ਪਹਿਲੇ ਜੀ ਤੋਂ ਬਿਨਾ, ਕੋਇ ਭੀ(ਮੇਟੈ) ਮੇਟ(ਨ) ਨਹੀਂ ਸਕਦਾ, ਪਰ ਸੱਚੇ ਸਤਿਗੁਰੂ ਨਾਨਕ ਦੇਵ ਸਾਹਿਬ ਜੀ, ਜਿਨ੍ਹਾਂ ਦੀ(ਸੋਇ) ਮਹਿਮਾ ਜਸ ਸਚਾ ਹੈ, ਉਹ ਨਿੰਦਕ ਦੇ ਡੰਡ ਭੋਗਣ ਦੀ ਕਿਰਤੁ ਨੂੰ, ਮੇਟਣਾ(ਜਾਨੈ) ਜਾਣਦੇ ਹਨ, ਕਿਉਂਕਿ, ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਜੀ ਹਨ॥ ੭॥

ਸਭ ਘਟ ਤਿਸ ਕੇ; ਓਹੁ ਕਰਨੈਹਾਰੁ॥ ਸਦਾ ਸਦਾ; ਤਿਸ ਕਉ ਨਮਸਕਾਰੁ॥

ਹੇ ਗੁਰੂ ਪ੍ਰਮੇਸਰ ਜੀਓ!ਦਾਸਨ ਦਾਸ ਸੰਤ ਨਿੰਦਕ ਹੈ। ਸੰਤ ਨਿੰਦਕ ਦੇ ਡੰਨ ਸੁਣ ਕੇ, ਬਹੁਤ ਹੀ ਡਰ ਲੱਗਦਾ ਹੈ ਕਿ ਦਾਸਨ ਦਾਸ ਨੂੰ ਇਹ ਡੰਨ ਭੋਗਣੇ ਪੈਣਗੇ?ਗੁਰੂ ਜੀ ਉੱਤ੍ਰ:- ਹੇ ਪਿਆਰੇ ਗੁਰਸਿੱਖ ਜੀਓ!ਅੰਡਜ਼ ਜੇਰਜ਼ ਸੇਤਜ ਉਤਭੁਜ ਚਾਰ ਖਾਣੀਆਂ ਦੇ ਸਭ(ਘਟ) ਸ੍ਰੀਰ, ਅਸੰਖ ਬ੍ਰਹਮੰਡ ਰੂਪ (ਘਟ) ਘੜੇ, (ਤਿਸ) ਸੱਚੇ ਸਤਿਗੁਰੂ ਨਾਨਕ ਦੇਵ ਸਾਹਿਬ ਜੀ(ਕੇ) ਦੇ ਹੀ ਰਚੇ ਹਨ। ਓਹੁ ਅਸੰਖ ਬ੍ਰਹਮੰਡ ਦੀ ਰਚਨਾ ਨੂੰ ਅਪਨੇ ਨਿਰਗੁਨ ਸਰੂਪ ਦੁਆਰਾ(ਕਰਨੈਹਾਰੁ) ਕਰਨਵਾਲੇ, ਕਰਤਾ ਪੁਰਖੁ ਜੀ ਹਨ। ਹੇ ਪ੍ਰੇਮੀਆਂ!ਤੂੰ ਭੀ(ਤਿਸ) ਧੰਨ ਸੱਚੇ ਸਤਿਗੁਰੂ ਨਾਨਕ ਦੇਵ ਸਾਹਿਬ ਜੀ(ਕਉ) ਨੂੰ, ਰੋਮ ੨ ਕਰਕੇ, ਸਦਾ ਸਦਾ ਨਮਸਕਾਰੁ ਕਰ, ਜਿਸ ਕਰਕੇ ਨਿੰਦਾ ਆਦਿ ਤੇਰੇ ਪਿਛਲੇ ਗੁਨਾਹ ਬਖ਼ਸ਼ੇ ਜਾਣ। ਵਾ ਦਾਸਨ ਦਾਸ ਗ੍ਰੀਬ ਰੋਮ ੨ ਕਰਕੇ, (ਤਿਸ) ਪਰਮਪਵਿੱਤ੍ਰ ਬ੍ਰਹਮ ਵਾਹਿਗੁਰੂ ਧੰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ(ਕਉ) ਨੂੰ, ਸਦਾ ਸਦਾ ਨਮਸਕਾਰੁ ਕਰਦਾ ਹੈ। ਯਥਾ:- ਗੁਰੁ ਪੂਰਾ; ਨਮਸਕਾਰੇ॥ ਪ੍ਰਭਿ; ਸਭੇ ਕਾਜ ਸਵਾਰੇ॥) ਨਮਸਕਾਰ; ਤਾ ਕਉ ਲਖ ਬਾਰ॥ ਇਹੁ ਮਨੁ ਦੀਜੈ; ਤਾ ਕਉ ਵਾਰਿ॥) ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ; ਗੁਰਦੇਵ ਨਾਨਕ ਹਰਿ ਨਮਸਕਰਾ॥ ੧॥

ਸ਼ੁਭ ਸਿੱਖਿਆ:- ਹੇ ਬਖ਼ਸ਼ਿੰਦ ਸੱਚੇ ਪਿਤਾ ਧੰਨ ਵਾਹਿਗੁਰੂ ਮਹੱਲਾ ਪਹਿਲਾ ਜੀਓ!ਐਸੀ ਕ੍ਰਿਪਾ ਕਰੋ, ਕਿ ਆਪ ਜੀ ਦੇ ਲਾਡਲੇ ਸਪੂਤ, ਸੰਤਾਂ ਮਹਾਂਪੁਰਖਾਂ ਦੇ ਸੱਚੇ ਚਰਨ-ਕਮਲਾਂ'ਤੇ ਮੱਥਾ ਰੱਖੀਏ ਤੇ ਨੇਤ੍ਰਾਂ ਨਾਲ ਦਰਸ਼ਨ ਭੀ ਕਰੀਏ, ਉਨ੍ਹਾਂ ਦੀ ਸੱਚੀ ਚਰਨ-ਧੂੜ ਸ੍ਰੀਰ 'ਤੇ ਪਵੇ। ਯਥਾ:- ਐਸੀ ਕਿਰਪਾ; ਮੋਹਿ ਕਰਹੁ॥ ਸੰਤਹਿ ਚਰਣ.ਹਮਾਰੋ ਮਾਥਾ; ਨੈਨ ਦਰਸੁ.ਤਨਿ ਧੂਰਿ ਪਰਹੁ॥

ਪ੍ਰਭ ਕੀ ਉਸਤਤਿ; ਕਰਹੁ ਦਿਨੁ ਰਾਤਿ॥ ਹੇ ਪ੍ਰੇਮੀ ਜੀ! ਆਪਣੇ ਗੁਨਾਹਾਂ ਨੂੰ ਬਖ਼ਸ਼ਾਉਣ ਲਈ, ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ, ਪ੍ਰਕਾਸ਼ ਸਰੂਪ ਵਿਆਪਕ ਸ਼ੁਭ ਸੱਚੀ ਸ਼ਰਨ ਪੈ ਕੇ, (ਪ੍ਰਭ) ਵਾਹਿਗੁਰੂ ਜੀ(ਕੀ) ਦੀ, (ਉਸਤਤਿ) ਮਹਿਮਾ, ਰਾਤਿ ਦਿਨੁ ਕਰਨਾ(ਕਰਹੁ) ਕਰੋ। ਯਥਾ:- ਦਿਨੁ ਰਾਤੀ ਆਰਾਧਹੁ ਪਿਆਰੋ; ਨਿਮਖ.ਨ ਕੀਜੈ ਢੀਲਾ॥ ਸੰਤ ਸੇਵਾ ਕਰਿ.ਭਾਵਨੀ ਲਾਈਐ; ਤਿਆਗਿ ਮਾਨੁ ਹਾਠੀਲਾ॥

ਤਿਸਹਿ ਧਿਆਵਹੁ; ਸਾਸਿ ਗਿਰਾਸਿ॥ ਹੇ ਪ੍ਰੇਮੀ ਜੀ!(ਤਿਸਹਿ) ਤਿਨ੍ਹਾਂ ਪ੍ਰਭੂ ਗੁਰੂ ਪ੍ਰਮੇਸਰ ਜੀ ਨੂੰ, (ਸਾਸਿ) ਸਾਹ ਬਾਹਰ ਕੱਢਦਿਆਂ, ਸਾਹ ਨੂੰ ਅੰਦਰ(ਗਿਰਾਸਿ) ਗ੍ਰਸਦਿਆਂ, ਖਿੱਚਦਿਆਂ(ਗਿਰਾਸਿ) ਅਹਾਰ ਛਕਦਿਆਂ, ਰੋਮ ੨ ਨਾਲ(ਧਿਆਵਹੁ) ਧਿਆਉਣਾ ਕਰ। ਵਾ ਹੇ ਪ੍ਰੇਮੀ ਜੀ!ਜਿਵੇਂ ਸਾਹ ਨੂੰ ਅੰਦਰ ਖਿੱਚੀਦਾ ਹੈ, ਤਿਵੇਂ(ਤਿਸਹਿ) ਵਾਹਿਗੁਰੂ ਜੀ ਦੇ ਧਿਆਨ ਨੂੰ, ਅੰਦਰ(ਗਿਰਾਸਿ) ਖਿੱਚ ਕੇ, ਧਿਆਤਾ ਧਿਆਨ ਧੇ ਦੀ ਤ੍ਰਿਕੁਟੀ ਮੇਟ ਕੇ, (ਸਾਸਿ) ਸੁਆਸ ੨(ਧਿਆਵਹੁ) ਧਿਆਉਣਾ ਕਰੋ। {(ਧਿਆਤਾ) ਮੇਰਾ ਅੰਤਹਕਰਨ ਹੈ, (ਧਿਆਨ) ਮੇਰਾ ਧਿਆਨ ਲੱਗਾ ਹੈ, (ਧੇ) ਬ੍ਰਹਮ ਜੀ, ਜਿਨ੍ਹਾਂ 'ਚ ਧਿਆਨ ਲੱਗਾ ਹੈ। ਇਹ ਧਿਆਤਾ ਧਿਆਨ ਧੇ ਦੀ ਤ੍ਰਿਕੁਟੀ ਹੈ}ਯਥਾ:- ਮੇਰੇ ਮਨ.ਗੁਰੁ ਗੁਰੁ ਕਰਤ; ਸਦਾ ਸੁਖੁ ਪਾਈਐ॥ ਗੁਰ ਉਪਦੇਸਿ.ਹਰਿ ਹਿਰਦੈ ਵਸਿਓ; ਸਾਸਿ ਗਿਰਾਸਿ ਅਪਣਾ ਖਸਮੁ ਧਿਆਈਐ॥ ੧॥

ਸਭੁ ਕਛੁ ਵਰਤੈ; ਤਿਸ ਕਾ ਕੀਆ॥ ਹੇ ਪ੍ਰੇਮੀ ਜੀ!(ਤਿਸ) ਸੱਚੇ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਕਾ ਕੀਆ ਪਾਕ ਕੌਤਕ, ਸਭੁ(ਕਛੁ) ਕੁਝ(ਵਰਤੈ) ਵਰਤ ਰਿਹਾ ਹੈ। ਯਥਾ:- ਸਭੁ ਕਿਛੁ.ਕੀਤਾ ਤੇਰਾ ਵਰਤੈ; ਕਿਆ ਹਮ.ਬਾਲ ਗੁਪਾਲਾ॥ ਰਾਖਿ ਲੇਹੁ.ਨਾਨਕੁ ਜਨੁ ਤੁਮਰਾ; ਜਿਉ ਪਿਤਾ ਪੂਤ ਕਿਰਪਾਲਾ॥ ੪॥ ੧॥ ਹੇ ਪਿਆਰੇ ਜੀ!ਐਸੇ ਵਾਹਿਗੁਰੂ ਸਰੂਪ ਸੱਚੇ ਸਤਿਗੁਰੂ ਸਾਹਿਬ ਜੀ ਦੀ ਪ੍ਰਕਾਸ਼ ਸਰੂਪ ਵਿਆਪਕ ਸ਼ੁਭ ਸੱਚੀ ਸ਼ਰਨ ਪੈ ਕੇ, ਨਿਰਭਉ ਹੋ।

ਜੈਸਾ ਕਰੇ; ਤੈਸਾ ਕੋ ਥੀਆ॥ ਆਪਣੀ ਰਚੀ ਅਸੰਖ ਬ੍ਰਹਮੰਡ ਦੀ ਰਚਨਾ'ਤੇ, ਵਾਹਿਗੁਰੂ ਜੀ ਜੈਸਾ ਹੁਕਮ(ਕਰੇ) ਕਰਨ, ਤੈਸਾ(ਕੋ) ਕੋਈ ਹੁਕਮ(ਥੀਆ) ਹੋਇਆ ਹੈ। ਯਥਾ:- ਆਪਿ ਨਾਥੁ.ਸਭ ਨਥੀਅਨੁ; ਸਭ ਹੁਕਮਿ ਚਲਾਈ॥ ਨਾਨਕ.ਹਰਿ ਭਾਵੈ ਸੋ ਕਰੇ; ਸਭ ਚਲੈ ਰਜਾਈ॥ ੩੬॥ ੧॥ ਸੁਧੁ॥) ਹੁਕਮੈ ਅੰਦਰਿ ਸਭੁ ਕੋ; ਬਾਹਰਿ ਹੁਕਮ ਨ ਕੋਇ॥ ਨਾਨਕ.ਹੁਕਮੈ ਜੇ ਬੁਝੈ; ਤ ਹਉਮੈ ਕਹੈ ਨ ਕੋਇ॥

ਅਪਨਾ ਖੇਲੁ; ਆਪਿ ਕਰਨੈਹਾਰੁ॥ ਦੂਸਰ ਕਉਨੁ; ਕਹੈ ਬੀਚਾਰੁ॥ ੧.ਹੇ ਪ੍ਰੇਮੀ ਜੀ!ਧੰਨ ਵਾਹਿਗੁਰੂ ਮਹੱਲਾ ੧ ਜੀ, ਆਪਣੇ ਨਿਰਗੁਨ ਸਰੂਪ ਜੀ ਦੁਆਰਾ, ਅਨੰਤ ਬ੍ਰਹਮੰਡ ਦੀ ਰਚਨਾ ਰਚਨ ਦਾ.ਅਪਨਾ ਵਿਸਮਾਦ(ਖੇਲੁ) ਕੌਤਕ, ਆਪਿ (ਕਰਨੈਹਾਰੁ) ਕਰਨ ਵਾਲੇ ਹਨ। ਯਥਾ:- ਨਾਨਕ.ਰਚਨਾ ਪ੍ਰਭਿ ਰਚੀ; ਬਹੁ ਬਿਧਿ ਅਨਿਕ ਪ੍ਰਕਾਰ॥) ਕਈ ਕੋਟਿ; ਖਾਣੀ ਅਰੁ ਖੰਡ॥ ਕਈ ਕੋਟਿ; ਅਕਾਸ ਬ੍ਰਹਮੰਡ॥ ਕਈ ਕੋਟਿ; ਹੋਏ ਅਵਤਾਰ॥ ਕਈ ਜੁਗਤਿ; ਕੀਨੋ ਬਿਸਥਾਰ॥ ਕਈ ਬਾਰ; ਪਸਰਿਓ ਪਾਸਾਰ॥ ਸਦਾ ਸਦਾ; ਇਕੁ ਏਕੰਕਾਰ॥ ਕਈ ਕੋਟਿ; ਕੀਨੇ ਬਹੁ ਭਾਤਿ॥ ਪ੍ਰਭ ਤੇ ਹੋਏ; ਪ੍ਰਭ ਮਾਹਿ ਸਮਾਤਿ॥ ਤਾ ਕਾ; ਅੰਤੁ ਨ ਜਾਨੈ ਕੋਇ॥ ਆਪੇ ਆਪਿ; ਨਾਨਕ ਪ੍ਰਭੁ ਸੋਇ॥ ੭॥) (ਦੂਸਰ) ਦੂਜਾ ਹੋਰ ਕਉਨੁ ਹੈ?ਜੋ ਇਹ ਬੀਚਾਰੁ(ਕਹੈ) ਕਹੇ ਕਿ ਇਹ ਰਚਨਾ ਇਸ ਤਰ੍ਹਾਂ ਰਚੀ ਹੈ। ਯਥਾ:- ਹਰਿ ਕੀ ਗਤਿ; ਨਹਿ ਕੋਊ ਜਾਨੈ॥ ਜੋਗੀ ਜਤੀ ਤਪੀ ਪਚਿ ਹਾਰੇ; ਅਰੁ ਬਹੁ ਲੋਗ ਸਿਆਨੇ॥ ੧॥) ਕਵਣੁ ਸੁ ਵੇਲਾ.ਵਖਤੁ ਕਵਣੁ; ਕਵਣ ਥਿਤਿ.ਕਵਣੁ ਵਾਰੁ॥ ਕਵਣਿ ਸਿ

ਰੁਤੀ.ਮਾਹੁ ਕਵਣੁ; ਜਿਤੁ ਹੋਆ ਆਕਾਰੁ ਵੇਲ.ਨ ਪਾਈਆ ਪੰਡਤੀ; ਜਿ ਹੋਵੈ ਲੇਖੁ ਪੁਰਾਣੁ॥ ਵਖਤੁ.ਨ ਪਾਇਓ ਕਾਦੀਆ; ਜਿ ਲਿਖਨਿ ਲੇਖੁ ਕੁਰਾਣੁ॥ ਥਿਤਿ ਵਾਰੁ.ਨਾ ਜੋਗੀ ਜਾਣੈ; ਰੁਤਿ ਮਾਹੁ ਨਾ ਕੋਈ॥ ਜਾ ਕਰਤਾ. ਸਿਰਠੀ ਕਉ ਸਾਜੇ; ਆਪੇ ਜਾਣੈ ਸੋਈ॥

ਵਾ ਧੰਨ ਸੱਚੇ ਸਤਿਗੁਰੂ ਸ੍ਰੀ ਗੁਰੂ ਮਹੱਲਾ ਪੰਜਵਾਂ ਜੀ ਫ਼ੁਰਮਾਉਂਦੇ ਹਨ:- ਹੇ ਪ੍ਰੇਮੀ ਜੀਓ !ਸੰਤ ਸਰਨਿ ਜੋ ਜਨੁ ਪਰੈ; ਸੋ ਜਨੁ ਉਧਰਨਹਾਰ॥ ਅਨੁਸਾਰ ਜਿਨ੍ਹਾਂ ਸਤਿਗੁਰੂ ਸਾਹਿਬਾਨ ਜੀ ਦੀ ਵਿਆਪਕ ਵਿਸਮਾਦ ਪ੍ਰਕਾਸ਼ ਸਰੂਪ ਸ਼ੁਭ ਸੱਚੀ ਸ਼ਰਨ ਪੈਣ ਲਈ, ਆਪ ਜੀ ਨੂੰ ਕਿਹਾ ਹੈ, ਉਹ ਅਨਤ ਕਲਾਵਾਨ ਅਸੰਖ ਬ੍ਰਹਮੰਡ ਦੀ ਰਚਨਾ ਦੇ ਕਰਨਹਾਰ ਹਨ। ਆਪਣੇ ਪ੍ਰੇਮੀ ਦੇ ਮਨ ਨੂੰ, ਆਪਣੇ ਸੱਚੇ ਚਰਨ-ਕਮਲਾਂ 'ਤੇ ਆਪ ਹੀ ਮੋਹਿਤ ਕਰਨ ਵਾਲੇ ਹਨ। ਆਪਣੇ ਪ੍ਰੇਮੀ ਜੀ ਤੋਂ ਆਪੇ ਹੀ ਸਿਰ ਮੰਗਣ ਵਾਲੇ ਹਨ। ਆਪਣੇ ਪ੍ਰੇਮੀ ਦੇ ਲੂੰ ੨'ਚ ਵਸ ਕੇ, ਸਿਰ ਦੇਣ ਵਾਲੇ ਦੁਹਾ ਸਿਰਿਆ ਕਾ; ਆਪਿ ਸੁਆਮੀ॥ ਖੇਲੈ ਬਿਗਸੈ; ਅੰਤਰਜਾਮੀ॥ ਆਪ ਹੀ ਹਨ। ਸੋ ਆਪਣੇ ਪ੍ਰੇਮੀ ਤੋਂ ਸਿਰ ਮੰਗਣ, ਸਿਰ ਦੇਣ ਦਾ ਪ੍ਰੇਮ ਰੂਪੀ ਅਪਨਾ ਖੇਲੁ, ਆਪਿ ਹੀ(ਕਰਨੈਹਾਰੁ) ਕਰਨ ਵਾਲੇ ਹਨ।॥ ਵਾ ਧੰਨ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਰੂਪ ਧਾਰ ਕੇ, ਆਪਣੇ ਪ੍ਰੇਮੀ ਦੇ ਦਿਲ ਦਿਮਾਗ਼ ਰੋਮ ੨'ਚ ਗੁਰਬਾਣੀ ਭੇਜਣ ਦਾ, ਆਪਣੇ ਸਿੱਖ ਦਾ ਮਨ ਆਪਣੀ ਮੁੱਠੀ 'ਚ ਲੈਣ ਦਾ, ਆਪਣੇ ਨੀਚ ਕੀਟ ਸਿੱਖ ਨੂੰ, ਨਿਰਗੁਨ ਬ੍ਰਹਮ ਜੀ ਦਾ ਅਸੰਖ ਪ੍ਰਕਾਸ਼ ਰੂਪ ਬ੍ਰਹਮਗਿਆਨ, ਪਰਮਪਵਿੱਤ੍ਰ ਗੁਰਸ਼ਬਦਾਂ ਅਰਥਾਂ ਦੇ ਧਿਆਨ ਦੀ ਬਖ਼ਸ਼ੀਸ਼ ਦਾ ਅਪਨਾ ਪ੍ਰੇਮ ਰੂਪੀ ਖੇਲੁ, ਆਪਿ ਹੀ(ਕਰਨੈਹਾਰੁ) ਕਰਨ ਵਾਲੇ ਹਨ। ਸਰਬੱਤ ਦੇ ਭਲੇ ਲਈ ਗੁਰਬਾਣੀ ਗੁਰ ਮਰਯਾਦਾ ਦੇ ਪਰਮਪਵਿੱਤ੍ਰ ਸ਼ੁਭ ਸੱਚੇ ਬੀਚਾਰੁ ਨੂੰ, ਗੁਰੂ ਪ੍ਰਮੇਸਰ ਜੀ ਤੋਂ ਬਿਨਾ, (ਦੂਸਰ) ਦੂਜਾ ਕਉਨੁ ਹੈ, ਜੋ(ਕਹੈ) ਕਹੇ?ਭਾਵ ਨਹੀਂ ਹੈ। ਯਥਾ:- ਸਤਿਗੁਰ ਕੀ ਰੀਸੈ.ਹੋਰਿ ਕਚੁ ਪਿਚੁ ਬੋਲਦੇ; ਸੇ ਕੂੜਿਆਰ ਕੂੜੇ.ਝੜਿ ਪੜੀਐ॥

ਜਿਸ ਨੋ ਕ੍ਰਿਪਾ ਕਰੈ; ਤਿਸੁ ਆਪਨ ਨਾਮੁ ਦੇਇ॥ ਬਡਭਾਗੀ ਨਾਨਕ; ਜਨ ਸੇਇ॥ ੮॥ ੧੩॥ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਗੁਰੂ ਅਰਜਨਦੇਵ ਸਾਹਿਬ ਜੀ ਫ਼ੁਰਮਾਉਂਦੇ ਹਨ:- ਅਨਤ ਕਲਾਵਾਨ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਸ਼ਰਨ ਪਿਆ ਜਾਣ ਕੇ, ਜਿਸ ਸੰਤ ਦੋਖੀ ਨਿੰਦਕ(ਨੋ) ਨੂੰ, ਆਪਣੀ ਕ੍ਰਿਪਾ(ਕਰੈ) ਕਰਦੇ ਹਨ, ਤਿਸੁ ਨੂੰ ਆਪਨ(ਨਾਮੁ) ਵਾਹਿਗੁਰੂ ੨ ਨਾਮ ਅਜਪਾ ਜਾਪ ਅੰਦਰ ਬਾਹਰ ਬੱਝਵੇਂ ਵਿਸਮਾਦ ਸੁੰਦਰ ਪ੍ਰਕਾਸ਼ ਹੀ ਪ੍ਰਕਾਸ਼ ਸਹਿਤ, (ਦੇਇ) ਬਖ਼ਸ਼ ਦਿੰਦੇ ਹਨ। ਪੂਰੇ ਗੁਰੂ ਜੀ ਦੇ ਨਾਮ ਰਤਨ ਚਾਨਣ ਬਖ਼ਸ਼ਣੇ ਕਰਕੇ, (ਸੇਇ) ਉਹ ਨਿੰਦਕ ਜਨ ਭੀ, (ਬਡਭਾਗੀ) ਵੱਡਿਆਂ ਭਾਗਾਂ ਵਾਲੇ ਹੋ ਜਾਂਦੇ ਹਨ। ਧੰਨ ਗੁਰੂ ਪ੍ਰਮੇਸਰ ਜੀ ਦੀ ਸੱਚੀ ਸ਼ਰਨ ਪੈਣੇ ਕਰਕੇ, ਬੇਅੰਤ ਨਿੰਦਕ ਵੱਡਭਾਗੇ ਬਣੇ ਹਨ, ਹੁਣ ਬਣ ਰਹੇ ਹਨ, ਅੱਗੇ ਨੂੰ ਭੀ ਬਨਣਗੇ। ਮਸੂਮਾਂ ਗ੍ਰੀਬਾਂ ਦਾ ਗਲ਼ ਵੱਢ ਕੇ, ਧਨੀ ਬਨਣ ਵਾਲੇ ਵੱਡਭਾਗੇ ਨਹੀਂ ਹਨ॥ ੮॥ ੧੩॥ {ਨਾਮੁ ਦੇਇ ਦਾ ਭਾਵ ਬੜਾ ਹੀ ਵਿਸਮਾਦ ਡੂੰਘਾ ਹੈ ਜੀ। ਜਲ ਥਲ ਮਾਹੇ; ਆਪਹਿ ਆਪ॥ ਆਪੈ ਜਪਹੁ; ਆਪਨਾ ਜਾਪੁ॥) ਗੁਰਮੁਖਿ; ਰੋਮਿ ਰੋਮਿ ਹਰਿ ਧਿਆਵੈ॥) ਇਕ ਦੂ ਜੀਭੌ, ਲਖ ਹੋਹਿ; ਲਖ

ਹੋਵਹਿ.ਲਖ ਵੀਸ॥) ਜਿਹਵਾ ਏਕ.ਹੋਇ ਲਖ ਕੋਟੀ; ਲਖ ਕੋਟੀ ਕੋਟਿ ਧਿਆਵੈਗੋ॥ ਅਨੁਸਾਰ ਆਪਣੇ ਪਿਆਰੇ ਸੇਵਕ ਦੇ ਅੰਦਰ, ਬਿਨਾ ਜ਼ਬਾਨ ਹਿਲਾਉਣ ਤੋਂ ਅਜਪਾ ਜਾਪ ਬਖ਼ਸ਼ ਦਿੰਦੇ ਹਨ, ਉਸ ਨੂੰ ਤੱਤਾਂ ਸਾਰੀਆਂ ਅਵਾਜ਼ਾਂ'ਚੋਂ ਹਰ ਵੇਲੇ ਨਾਮ ਸੁਣਾਉਂਦੇ ਰਹਿੰਦੇ ਹਨ। ਪਰਮਪੂਜਨੀਕ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਦੁਆਰਾ, ਵਿਸਮਾਦ ਰੰਗਾਂ ੨ ਦੇ ਅਨੰਦੀ ਗੁਰਬਾਣੀ ਸ਼ਬਦ ਪਦ ਅਰਥ, ਆਪਣੇ ਪ੍ਰੇਮੀ ਨਿਸ਼ਕਪਟ ਸੇਵਕ ਜੀ ਦੇ ਦਿਲ'ਚ, ਹਰ ਸਮੇਂ ਭੇਜਦੇ ਰਹਿੰਦੇ ਹਨ, ਲੂੰ ੨'ਚ ਵਸ ਜਾਂਦੇ ਹਨ। ਐਸੇ ਗੁਰੂ ਪ੍ਰਮੇਸਰ ਜੀ ਨੂੰ ਅਨਿਕ ਬਾਰ ਨਮਸਕਾਰ, ਬਲਿਹਾਰ। ਨਮਸਕਾਰ; ਤਾ ਕਉ ਲਖ ਬਾਰ॥ ਇਹੁ ਮਨੁ ਦੀਜੈ; ਤਾ ਕਉ ਵਾਰਿ॥ ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ; ਗੁਰਦੇਵ ਨਾਨਕ ਹਰਿ ਨਮਸਕਰਾ॥ ੧॥ ਗੁਰਪ੍ਰਸਾਦਿ॥ }

ਗਉੜੀ ਸੁਖਮਨੀ ਮਃ ੫॥ ਸਲੋਕੁ॥) ਅਸਟਪਦੀ ਜੀ ਚੌਧਵੇਂ, ਆਦਿ ੨੯੧.

ਸਲੋਕੁ॥ ਤਜਹੁ ਸਿਆਨਪ ਸੁਰਿਜਨਹੁ; ਸਿਮਰਹੁ.ਹਰਿ ਹਰਿ ਰਾਇ॥ ਏਕ ਆਸ ਹਰਿ.ਮਨਿ ਰਖਹੁ; ਨਾਨਕ.ਦੂਖੁ ਭਰਮੁ ਭਉ ਜਾਇ॥ ੧॥

ਤਜਹੁ ਸਿਆਨਪ ਸੁਰਿਜਨਹੁ; ਸਿਮਰਹੁ.ਹਰਿ ਹਰਿ ਰਾਇ॥ ਆਪ ਜੀ, ਸੱਚੇ ਅਕਾਲ ਪੁਰਖ ਜੀ ਨੂੰ ਸਿਮਰਨ ਦਾ ਸ਼ੁਭ ਸੱਚਾ ਉਪਦੇਸ਼ ਫ਼ੁਰਮਾ ਰਹੇ ਹਨ:- ਸਭਨਾ ਜੀਆ ਕਾ, ਇਕੁ ਦਾਤਾ; ਸੋ, ਮੈ ਵਿਸਰਿ ਨ ਜਾਈ॥) ਹਰਿ ਹਰਿ ਰਾਇ॥ ਜੁੱਗੋ ਜੁੱਗ ਅਟੱਲ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਪਿਆਰੇ, ਹੇ(ਸੁਰਿਜਨਹੁ) ਸੁਹਿਰਦ!ਨੇਕ ਸਾਊ ਗੁਰਮੁਖਿ ਜਨੋ!ਸੱਚੇ ਗੁਰੂ ਜੀ ਨੂੰ ਸੀਸ ਦੇਣ ਤੋਂ ਮੁੱਕਰਨ, ਲੂਣਹਰਾਮੀ ਹੰਕਾਰੀ ਪੈਂਡੇ ਵਾਂਗ, ਸੱਚੇ ਗੁਰੂ ਜੀ ਨਾਲ ਜੰਗ ਕਰਨ ਵਾਲੀ, ਹੰਗਤਾ ਸਹਿਤ ਵੇਮੁਖ ਹੋ ਕੇ ਮਰਨ ਵਾਲੀ, ਹੁਕਮ ਨ ਮੰਨਣ ਵਾਲੀ, ਸੱਚੇ ਸਿਮਰਨ'ਚ ਵਿਘਨ ਪਾਉਣ ਵਾਲੀ, ਨਿਰਦੋਸ਼ ਮਾਸੂਮ ਜੀਆਂ ਨੂੰ ਕਤਲ ਕਰਨ ਵਾਲੀ, ਮਹਾਂ ਪਾਪ ਜ਼ੁਲਮ ਕਰਕੇ ਵੱਢੀ ਲੈ ਕੇ ਮਾਇਆ ਇਕੱਤ੍ਰ ਕਰਨ ਵਾਲੀ, ਸਦਾ ਲਈ ਸਤਿਸੰਗਤਜੀ'ਚ ਰਹਿਣ, ਗੁਰੂ ਜੀ ਦੀ ਸੱਚੀ ਸੇਵਾ ਤੋਂ ਵਰਜਣ ਵਾਲੀ, ਗੁਰੂ ਜੀ ਦੇ ਸੱਚੇ ਚਰਨ-ਕਮਲਾਂ ਤੋਂ ਵਿਛੋੜਨ ਵਾਲੀ, ਆਪਣੀ ਸਿਆਨਪ (ਤਜਹੁ) ਦਫ਼ਾ ਕਰੋਜੀ। ਯਥਾ:- ਇਹੁ ਮਨੁ ਸੁੰਦਰਿ ਆਪਣਾ; ਹਰਿ ਨਾਮਿ ਮਜੀਠੈ ਰੰਗਿ ਰੀ॥ ਤਿਆਗਿ ਸਿਆਣਪ ਚਾਤੁਰੀ; ਤੂੰ ਜਾਣੁ. ਗੁਪਾਲਹਿ ਸੰਗਿ ਰੀ॥) ਸਸਾ; ਸਿਆਨਪ ਛਾਡੁ ਇਆਨਾ॥ ਹਿਕਮਤਿ ਹੁਕਮਿ; ਨ ਪ੍ਰਭੁ ਪਤੀਆਨਾ॥ ਸਹਸ ਭਾਤਿ; ਕਰਹਿ ਚਤੁਰਾਈ॥ ਸੰਗਿ ਤੁਹਾਰੈ; ਏਕ ਨ ਜਾਈ॥ ਜੋ ਮੁਕਤ ਨਹੀਂ ਹੋਣ ਦਿੰਦੀ। ਯਥਾ:- ਹਉ ਵਿਚਿ ਮੂਰਖੁ; ਹਉ ਵਿਚਿ ਸਿਆਣਾ॥ ਮੋਖ ਮੁਕਤਿ ਕੀ; ਸਾਰ ਨ ਜਾਣਾ॥ ਜਿਸ ਕਰਕੇ ਜਮਾਂ ਦਾ ਡਰ ਲੱਗਦਾ ਹੈ। ਯਥਾ:- ਬਹੁਤੁ ਸਿਆਣਪ; ਜਮ ਕਾ ਭਉ ਬਿਆਪੈ॥) ਜਿਸ(ਸਹਸ) ਹਜ਼ਾਰ ਸਿਆਣਪ ਕਰਕੇ ਵਾਹਿਗੁਰੂਜੀ ਨਹੀਂ ਮਿਲਦੇ। ਸਹਸ ਸਿਆਨਪ; ਲਇਆ ਨ ਜਾਈਐ॥ ਨਾਨਕ.ਐਸਾ ਗੁਰੁ; ਬਡਭਾਗੀ ਪਾਈਐ॥) ਸਹਸ ਸਿਆਣਪ.ਨਹ ਮਿਲੈ, ਮੇਰੀ ਜਿੰਦੁੜੀਏ; ਜਨ ਨਾਨਕ.ਗੁਰਮੁਖਿ ਜਾਤਾ

ਰਾਮ॥) ਸਹਸ ਸਿਆਣਪਾ ਲਖ ਹੋਹਿ; ਤ ਇਕ ਨ ਚਲੈ ਨਾਲਿ॥) ਅਮਰੁ ਵੇਪਰਵਾਹੁ ਹੈ; ਤਿਸੁ ਨਾਲਿ.ਸਿਆਣਪ ਨ ਚਲਈ; ਨ ਹੁਜਤਿ ਕਰਣੀ ਜਾਇ॥

; ਸਿਮਰਹੁ ਹਰਿ ਹਰਿ ਰਾਇ॥ ੧.(ਹਰਿ) ਸਭ ਦੇ ਅੰਦਰ ਬਾਹਰ ਹਰ ਸਮੇਂ ਅਸੰਖ ਪ੍ਰਕਾਸ਼ ਹੀ ਪ੍ਰਕਾਸ਼, ਨੂਰ ਹੀ ਨੂਰ.ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਸਭ ਦੇ(ਹਰਿ) ਪ੍ਰਕਾਸ਼ਕ(ਰਾਇ) ਰਾਜਾਨ ਰਾਜ॥) ਰਾਜਨ ਕੇ ਰਾਜਾ ਮਹਾਰਾਜਨ ਕੇ ਮਹਾਰਾਜਾ; ਵਾਹਿਗੁਰੂ ਸਤਿਗੁਰੂ ਸਾਹਿਬਾਨ ਜੀ ਨੂੰ ਪੂਰਨ ਪ੍ਰੇਮ ਸ਼ਰਧਾ ਨਮਸਕਾਰ ਸਹਿਤ, ਹਰ ਸਮੇਂ ਬਾਰ ੨ ਰੋਮ ੨ ਕਰਕੇ ਜਪਦਿਆਂ, ਕੂੰਜ ਵਾਂਗ(ਸਿਮਰਹੁ) ਯਾਦ ਕਰੋ। ਯਥਾ:- ਊਡੇ.ਊਡਿ ਆਵੈ ਸੈ ਕੋਸਾ; ਤਿਸੁ ਪਾਛੈ ਬਚਰੇ ਛਰਿਆ॥ ਤਿਨ ਕਵਣੁ ਖਲਾਵੈ.ਕਵਣੁ ਚੁਗਾਵੈ; ਮਨ ਮਹਿ ਸਿਮਰਨੁ ਕਰਿਆ॥ {ਵਾਹਿਗੁਰੂ ਸਤਿਗੁਰੂ ਸਾਹਿਬਾਨ ਜੀ, ਗੁਰਬਾਣੀ ਸੰਥਾ ਪੜ੍ਹਨ ਪੜ੍ਹਾਉਣ ਸੁਨਣ ਸੁਨਾਉਣ, ਆਪਣੇ ਰੋਮ ੨'ਚ ਵਸਾਉਣ ਕਮਾਉਣ ਗੁਰੂ ਸੇਵਾ ਸਿਮਰਨ ਕਰਨ ਕਰਾਉਣ, ਗੁਰਬਾਣੀ ਕਥਾ ਕੀਰਤਨ ਸਿੱਖਣ ਸਿਖਾਉਣ ਵਾਲੇ, ਸਤਿਗੁਰੂ ਸਾਹਿਬਾਨ ਜੀ ਦੇ ਸਭ ਪਿਆਰਿਆਂ ਸੱਚਿਆਰਿਆਂ ਨੂੰ, ਰੋਮ ੨ ਕਰਕੇ ਸਦਾ ੨ ਨਮਸਕਾਰ। }

ਏਕ ਆਸ ਹਰਿ ਮਨਿ ਰਖਹੁ; ਨਾਨਕ.ਦੂਖੁ ਭਰਮੁ ਭਉ ਜਾਇ॥ ੧॥ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਮਹੱਲਾ ਪੰਜਵਾਂ ਜੀ, ਅਨੰਤ ਵਿਸਮਾਦ ਪ੍ਰਕਾਸ਼ ਨੂਰ ਤੇਜ਼ ਹੀ ਤੇਜ਼ ਦੇ ਅਗਮ ਅਪਾਰ ਭੰਡਾਰ, ਸੱਚੇ ਸਿਰਜਨਹਾਰ ਸਰਬ ਕੇ ਦਾਤਾਰ, ਪਾਰਬ੍ਰਹਮ ਗੁਰ ਕਰਤਾਰ, ਨਿਰਭਉ ਨਿਰੰਕਾਰ, ਨਿਰਵੈਰ ਨਿਰਾਹਾਰ, ਅਚੱਲ ਅਟੱਲ ਨਿਰਛਲ ਨ੍ਰਿਬਿਕਾਰ, ਖੰਡ ਬ੍ਰਹਮੰਡ ਉਧਾਰਨਹਾਰ ਜੀ ਫ਼ੁਰਮਾਉਂਦੇ ਹਨ:- ਹੇ ਭਾਈ!(ਏਕ) ਇੱਕ(ਹਰਿ) ਪਰਮਪੂਜਨੀਕ ਧੰਨ ਵਾਹਿਗੁਰੂ ਸ੍ਰੀ ਗੁਰੂ ਨਾਨਕ ਦੇਵ, ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ'ਤੇ, ਆਪਣੇ ਮਨਿ ਅੰਦਰ, ਦ੍ਰਿੜ ਪ੍ਰਪੱਕ ਆਸ (ਰਖਹੁ) ਰੱਖਣਾ ਕਰੋ। ਯਥਾ:- ਤੁਮਰੀ ਸਰਣਿ ਤੁਮਾਰੀ ਆਸਾ; ਤੁਮ ਹੀ ਸਜਨ ਸੁਹੇਲੇ॥ ਰਾਖਹੁ ਰਾਖਨਹਾਰ ਦਇਆਲਾ; ਨਾਨਕ ਘਰ ਕੇ ਗੋਲੇ॥) ਕਹਿ ਰਵਿਦਾਸ.ਆਸ ਲਗਿ ਜੀਵਉ; ਚਿਰ ਭਇਓ ਦਰਸਨੁ ਦੇਖੇ॥) ਅਵਰਨ ਕੀ ਆਸਾ; ਕਿਛੁ ਨਾਹੀ॥ ਏਕੈ ਆਸ; ਧਰੋ ਮਨ ਮਾਹੀ॥ ਆਨ ਆਸ; ਉਪਜਤ ਕਿਛੁ ਨਾਹੀ॥ ੴਵਾ ਕੀ ਆਸ; ਧਰੋ ਮਨ ਮਾਹੀ॥ ੴਅਕਾਲ ਪੁਰਖੁ ਜੀ) ਏਕ ਆਸ; ਰਾਖਹੁ ਮਨ ਮਾਹਿ॥) ਏਕ ਆਸ ਹਰਿ ਮਨਿ 'ਚ ਰੱਖਣੇ ਕਰਕੇ ਜੰਮਣ ਮਰਨ, ਵਾਹਿਗੁਰੂ ਜੀ ਦੇ ਵਿਛੋੜੇ ਆਦਿ, ਅਨੇਕ ਪ੍ਰਕਾਰ ਦਾ ਦੂਖੁ, ਪੂਰੇ ਗੁਰੂ ਜੀ ਦਾ ਹੁਕਮ ਨ ਮੰਨਣ ਰੂਪ ਭਰਮੁ, ਅਨੇਕ ਪ੍ਰਕਾਰ ਅਤੇ ਸੱਚੇ ਗੁਰੂ ਜੀ ਨੂੰ ਸੀਸ ਦੇਣ ਦਾ ਭਉ(ਜਾਇ) ਚਲਿਆ ਜਾਵੇਗਾ, ਸੀਸ ਦੇਣ ਦਾ ਚਾਅ ਹੋ ਜਾਵੇਗਾ। ਯਥਾ:- ਕਬੀਰ.ਮੁਹਿ ਮਰਨੇ ਕਾ ਚਾਉ ਹੈ; ਮਰਉ ਤ ਹਰਿ ਕੈ ਦੁਆਰ॥ ਮਤ.ਹਰਿ ਪੂਛੈ ਕਉਨੁ ਹੈ; ਪਰਾ ਹਮਾਰੈ ਬਾਰ॥) ਕਬੀਰ.ਜਿਸੁ ਮਰਨੇ ਤੇ ਜਗੁ ਡਰੈ; ਮੇਰੇ ਮਨ ਆਨੰਦੁ॥ ਮਰਨੇ ਹੀ ਤੇ ਪਾਈਐ; ਪੂਰਨੁ ਪਰਮਾਨੰਦੁ॥

(ਸੱਸੇ ਪੈਰ ਬਿੰਦੀ ਨ ਲਾਉ) (ਅਸਟਪਦੀ॥) ਪਰਮਪੂਜਨੀਕ ਦਸ ਤੁਕੀਆਂ, ਅੱਠ ਪਉੜੀਆਂ ਦੇ ਅਸਟਪਦੀ ਜੀ ਚੌਧਵੇਂ।

੬੦.ਮਾਨੁਖ ਕੀ ਟੇਕ; ਬ੍ਰਿਥੀ ਸਭ ਜਾਨੁ॥ ੧.ਹੇ ਪ੍ਰੇਮੀਓ!(ਮਾਨੁਖ) ਮਾਣ ਦੇ ਖਾਧੇ, ਦੰਭੀ ਮਨੁੱਖ ਦੀ ਅਥਵਾ ਵਿਕਾਰ ਪਾਪ ਮਾਇਆ (ਕੀ) ਦੀ(ਟੇਕ) ਓਟ, ਸਭ(ਬ੍ਰਿਥੀ) ਨਿਕੰਮੀ(ਜਾਨੁ) ਜਾਨਣਾ ਕਰੋ, ਜਿਸ 'ਚ ਪਰਉਪਕਾਰ ਭਜਨ ਸਿਮਰਨ, ਸਤਿਗੁਰੂ, ਸੰਤਾਂ ਦੀ ਸੇਵਾ, ਸਰਬੱਤ ਦੇ ਭਲੇ ਦਾ ਕੋਈ ਭੀ ਸ਼ੁਭ ਸੱਚਾ ਕਾਰਜ ਨਹੀਂ। ਯਥਾ:- ਮਿਥਿਆ ਤਨ; ਨਹੀ ਪਰਉਪਕਾਰਾ॥ ਮਿਥਿਆ; ਬਾਸੁ ਲੇਤ ਬਿਕਾਰਾ॥ {ਮਨੁੱਖ ਦੀ ਟੇਕ, ਖ਼ੁਦੀ ਈਰਖਾ ਵੈਰ ਨਿੰਦਾ ਮਹਾਂ ਪਾਪ ਵਿਕਾਰ ਮਾਇਆ'ਤੇ ਹੈ, ਜਿਸ ਕਰਕੇ ਇਸ ਨੇ ਮਾਰੂ ਹਥਿਆਰਾਂ ਨਾਲ, ਬੇਅੰਤ ਮਾਰੂਥਲ ਜੰਗਲ ਸਮੁੰਦ੍ਰ ਜੀਅ ਫ਼ੂਕੇ ਹਨ। ਹੰਕਾਰੀ ਨੇ ਕਿਹਾ, "ਜਲੇ ਹਰਨਾਖਸ਼ ਥਲੇ ਹਰਨਾਖਸ਼, ਮੈਂ ਰੱਬ ਹਾਂ, ਮੈਨੂੰ ਹੀ ਜਪੋ। "ਇਸ ਸੋਚਣੀ ਅਨੁਸਾਰ ਦੰਭੀ ਮਨੁੱਖ ਰੱਬ ਬਣ ਕੇ, ਆਪਣੀ ਪੂਜਾ ਕਰਾਉਂਦੇ, ਪੁੱਠਾ ਭੌਂਕਦੇ ਹਨ, "ਤੁਸੀਂ ਰੱਬ ਸਰੂਪ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਕਿਉਂ ਮੰਨਦੇ ਹੋਂ?"ਮਨੁੱਖ ਦੀ ਦੰਭ ਹੰਕਾਰ ਦੀ ਟੇਕ, ਆਪਣੇ ਆਪ ਲਈ ਜ਼ਹਿਰ ਨਾਲੋਂ ਭੀ ਕੌੜੀ ਹੈ। ਜਿਸ ਕਰਕੇ ਵਾਹਿਗੁਰੂ ਜੀ ਚੇਤੇ ਨਹੀਂ ਆਉਂਦੇ। ਯਥਾ:- (ਤੁੰਮੀ ਤੁੰਮਾ ਬੋਲੋ, ਵਿਸੁ ਪੋਲਾ ਅੱਕ ਨਿੰਮੁ) [1]ਤੁਮੀ [2]ਤੁਮਾ [3]ਵਿਸੁ; ਅਕੁ ਧਤੂਰਾ ਨਿਮੁ ਫਲੁ॥ ਮਨਿ ਮੁਖਿ ਵਸਹਿ ਤਿਸੁ; ਜਿਸੁ ਤੂੰ.ਚਿਤਿ ਨ ਆਵਹੀ॥ [1]ਕੌੜਤੁੰਮੀ [2]ਕੌੜਤੁੰਮਾ [3]ਜ਼ਹਿਰ, ਇਨ੍ਹਾਂ ਦਾ(ਫਲੁ) ਕਉੜੱਤਣ ਹੈ। }੨.ਹੇ ਪ੍ਰੇਮੀਓ!ਮਾਨੁਖ(ਕੀ) ਦੀ ਮਨੁੱਖ ਨੂੰ(ਟੇਕ) ਓਟ, ਸਭ (ਬ੍ਰਿਥੀ) ਨਿਕੰਮੀ(ਜਾਨੁ) ਜਾਨਣਾ ਕਰੋ। {ਪੂਰਨ ਗੁਰੂ ਜੀ ਦੀ ਟੇਕ ਛੱਡ ਕੇ, ਮਨੁੱਖ ਦੀ ਟੇਕ ਉੱਤੇ, ਮੋਹ ਮਮਤਾ ਵਿਕਾਰ ਫ਼ੁਰਦੇ ਹਨ, ਮਨੁੱਖ ਦੀ ਕੁਸੰਗਤ ਕਰਕੇ ਔਗੁਣ ਵਿਸ਼ੇ ਨਸ਼ੇ ਗ੍ਰਹਿਣ ਕਰਕੇ ਬਰਬਾਦ ਹੋ ਜਾਂਦਾ ਹੈ। ਇੱਕ ਜੀਵ ਦੂਜੇ ਦੀ ਟੇਕ ਲੈਂਦਾ ਹੈ। ਮੋਹ ਕਰਕੇ ਇੱਕ ਦੂਜੇ ਦੇ ਮਗਜ਼'ਚ ਚੜ੍ਹ ਜਾਂਦੇ ਹਨ। ਮੋਹ ਕਰਕੇ, ਵਿਚਾਰੇ ਦੁਖੀ ਜੀਆਂ ਦਾ ਧੂੰਆਂ ਨਿਕਲਿਆ ਪਿਆ ਹੈ, ਰੋਗਾਂ ਦੇ ਵੱਸ ਹੋ ਕੇ, ਜਲ ਹੀਣ ਮੱਛੀ ਵਾਂਗ ਤੜਫ਼ ਰਹੇ ਹਨ। ਮਜਨੂੰ ਵਾਂਗ ਬਿਅੰਤ ਜੀਵ ਪਾਗ਼ਲ ਹੋ ਕੇ, ਦੁੱਖ ਭੋਗ ੨ ਕੇ, ਹਰ ਵੇਲੇ ਮਰ ਜਾਂ ਵਿਛੋੜੇ'ਚ ਸੜ ਰਹੇ ਹਨ। ਇੱਕ ਦੇ ਮਰਨ ਤੋਂ ਦੂਜਾ ਭੀ ਮਰ ਜਾਂਦਾ ਹੈ। ਜਿਵੇਂ ਭਗਤ ਸ੍ਰਵਣ ਜੀ ਦੇ ਅਤਿਅੰਤ ਬ੍ਰਿਧ ਮਾਤਾ ਪਿਤਾ ਜੀ, ਆਪਣੇ ਪਿਆਰੇ ਲਾਇਕ ਸਪੁੱਤ੍ਰ ਦੇ ਮਰਨ ਤੋਂ, ਵਿਜੋਗ'ਚ ਹੀ ਤੜਫ਼ ੨ ਕੇ ਮਰ ਗਏ। ਮਨੁੱਖ ਦੀ ਟੇਕ'ਚ ਪਤੀ ਸਤੀ ਇੱਕ ਦੂਜੇ ਨੂੰ ਛੱਡ ਜਾਂ ਕਤਲ ਕਰ ਦਿੰਦੇ ਹਨ, ਜਾਂ ਵਿਕਾਰਾਂ'ਚ ਖਪ ਕੇ ਸੁਆਹ ਹੋ ਜਾਂਦੇ ਹਨ। (ਬੀ-ਬੀ ਅਰਥ ਬਹੂ, ਪੋਲਾ ਬੋਲ) ਯਥਾ:- ਕੂੜੁ ਮੀਆ ਕੂੜੁ ਬੀਬੀ; ਖਪਿ ਹੋਏ [1]ਖਾਰੁ॥ ਕੂੜਿ ਕੂੜੈ ਨੇਹੁ ਲਗਾ; ਵਿਸਰਿਆ ਕਰਤਾਰੁ॥ ([1]ਸੁਆਹ) ਪਤੀ ਸਤੀ ਵਿਕਾਰ ਤਿਆਗ ਕੇ, ਗੁਰਦੇਵ ਮਾਤਾ ਗੁਰਦੇਵ ਪਿਤਾ; ਗੁਰਦੇਵ ਸੁਆਮੀ ਪਰਮੇਸੁਰਾ॥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਟੇਕ ਲੈ ਕੇ, ਇੱਕ ਜੋਤਿ ਹੋਣ ਜੀ।

ਮਨੁੱਖ ਮਾਤ੍ਰ ਤੋਂ ਨਫ਼ਰਤ ਨਹੀਂ ਕਰਨੀ। ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ, ਮਨੁੱਖ ਜ਼ਾਤੀ ਦੀ ਤਨ ਮਨ ਧਨ, ਪ੍ਰੇਮ ਪ੍ਰਚਾਰ ਕਰਕੇ ਸੱਚੀ ਸੇਵਾ ਕਰਨੀ ਹੈ। ਯਥਾ:- ਵਿਚਿ ਦੁਨੀਆ; ਸੇਵ ਕਮਾਈਐ॥ ਤਾ ਦਰਗਹ; ਬੈਸਣੁ ਪਾਈਐ॥ ਅਪਣੇ ਇੰਦ੍ਰਿਆਂ, ਸੁਆਦਾਂ, ਮਨੁੱਖ ਦੀ ਟੇਕ ਜੇ ਨਹੀਂ

ਛੱਡਦਾ, ਤਾਂ ਭੀ ਜਿਉਂਦੇ ਨੂੰ ਹੀ ਛੱਡ ਦਿੰਦੇ ਹਨ। ਯਥਾ:- ਜੀਵਤ; ਛਾਡਿ ਜਾਹਿ ਦੇਵਾਨੇ॥ ਮੁਇਆ; ਉਨ ਤੇ ਕੋ ਵਰਸਾਂਨੇ॥ ਸਭ ਤੋਂ ਵੱਡੇ ਦਾਤੇ, ਧੰਨ ਵਾਹਿਗੁਰੂ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ, ਜੀਵਾਂ ਨੂੰ ਆਪਣੀ ਟੇਕ ਬਖ਼ਸ਼ ਕੇ, ਮਨੁੱਖ ਵਾ ਦੰਭੀ ਮਨੁੱਖ ਦੀ ਟੇਕ ਛੁਡਾ ਰਹੇ ਹਨ। ਸੋ ਐਸੇ ਦਾਤੇ ਗੁਰੂ ਪ੍ਰਮੇਸਰ ਜੀ ਦੀ ਟੇਕ ਲੈ ਕੇ, ਆਪ ਤ੍ਰਿਪਤ ਹੋ ਕੇ, ਹੋਰਨਾਂ ਨੂੰ ਗੁਰੂ ਪ੍ਰਮੇਸਰ ਜੀ ਦੇ ਪਰਮਪਵਿੱਤ੍ਰ ਸੱਚੇ ਚਰਨੀਂ ਪਾਉਣਾ ਹੈ, ਜਿਸ ਕਰਕੇ ਗੁਰੂ ਪ੍ਰਮੇਸਰ ਜੀ ਓਨ੍ਹਾਂ ਨੂੰ ਭੀ, ਅਭੈ ਦਾਨ ਦੇ ਕੇ, ਤ੍ਰਿਪਤ ਕਰਨ। ਯਥਾ:- ਜੋ ਜੋ ਸਰਣਿ ਪਰਿਓ.ਗੁਰ ਨਾਨਕ; ਅਭੈ ਦਾਨੁ ਸੁਖ ਪਾਏ॥

ਸਾਖੀ:- ਨੇਕ ਸਾਊ ਗੁਰਮੁਖਿ ਪਿਆਰੇ ਬਾਲਕ ਜੀ:- ਪੁੱਤ੍ਰ ਹੀਣ ਮੂਰਖ ਰਾਜੇ ਨੂੰ, ਮੂਰਖ ਅੰਧ ਘੋਰ ਪਾਪੀ ਲਾਲਚੀ ਧਰਮ ਹੀਣ ਕੋੜ੍ਹੀ ਬੰਦੇ ਨੇ ਖੋਟੀ ਰਾਇ ਦਿਤੀ, "ਹੇ ਰਾਜਨ!ਕੋਈ ਬੱਚਾ ਮੁੱਲ ਲੈ ਕੇ, ਦੇਵੀ ਦੀ ਭੇਟਾ ਚਾੜ੍ਹ। "ਮੂਰਖੁ ਹੋਵੈ ਸੋ ਸੁਣੈ; ਮੂਰਖ ਕਾ ਕਹਣਾ॥ ਅਨੁਸਾਰ ਸਪੁੱਤ੍ਰ ਵਾਸ਼ਨਾ ਅਧੀਨ ਰਾਜੇ ਨੇ, ਕਿਸੇ ਲਾਲਚੀ ਨਾਸਤਕ ਤੋਂ ਉਸ ਦਾ ਸਤਸੰਗੀ ਬੱਚਾ ਮੁੱਲ ਲੈ ਲਿਆ। ਜੋ ਗੁਰੂ ਪ੍ਰਮੇਸਰ ਜੀ ਦੀ ਸੱਚੀ ਸੰਗਤ ਦੀ ਪਿਆਰੀ ਸੱਚਿਆਰੀ ਸੇਵਾ ਕਰਦਾ ਸੀ। ਕਤਲ ਕਰਨ ਤੋਂ ਪਹਿਲਾਂ ਸਤਿਸੰਗੀ ਬੱਚੇ ਨੂੰ ਕਿਹਾ, "ਹੁਣ ਤੇਰੀ ਬਲੀ ਦੇਣੀ ਹੈ, ਇਸ ਲਈ ਤੂੰ ਜੋ ਭਜਨ ਪਾਠ ਕਰਨਾ ਹੈ ਕਰ ਲੈ। "ਰਾਜੇ ਤੇ ਪ੍ਰਜਾ ਦੇ ਦੇਖਦਿਆਂ, ਗੁਰਮੁਖਿ ਬੱਚੇ ਨੇ ਪਹਿਲਾਂ ਚਾਰ ਢੇਰੀਆਂ ਬਣਾਈਆਂ, ਫਿਰ ਤਿੰਨ ਢਾਹ ਕੇ, ਚੌਥੀ ਢੇਰੀ ਦੇ ਸਾਹਮਣੇ ਖੜ੍ਹ ਕੇ, ਵਿਸਮਾਦ ਇਕਾਗ੍ਰ ਹੋ ਕੇ ਇਹ ਅਰਦਾਸ ਕੀਤੀ:- ਅਵਰ ਓਟ ਮੈ ਸਗਲੀ ਦੇਖੀ; ਇਕ ਤੇਰੀ ਓਟ ਰਹਾਈਐ॥) ਹੋਰ ਸਭੇ ਢਾਹੀਆਂ ਢੇਰੀਆਂ; ਇੱਕ ਤੱਕਿਆ ਆਸਰਾ ਤੇਰਾ। ਚੇਹਰਾ ਲਾਲੋ ਲਾਲ ਹੋ ਗਿਆ। ਰਾਜੇ ਨੇ ਹੈਰਾਨ ਹੋ ਕੇ ਪੁੱਛਿਆ, "ਹੇ ਬਾਲਕ!ਢੇਰੀਆਂ ਬਨਾਉਣ ਤੇ ਢਾਹੁਣ ਦਾ ਕੀ ਕਾਰਨ ਹੈ?ਮਰਨ ਤੋਂ ਸਾਰੇ ਡਰਦੇ ਹਨ। ਤੇਰਾ ਚੇਹਰਾ ਲਾਲ ਕਿਉਂ ਹੈ?"ਯਥਾ:- ਕਵਨ ਬਨੀ ਰੀ ਤੇਰੀ ਲਾਲੀ॥ ਕਵਨ ਰੰਗਿ; ਤੂੰ ਭਈ ਗੁਲਾਲੀ॥

ਉੱਤ੍ਰ:- "ਹੇ ਰਾਜਨ ਜੀ!ਪਹਿਲੀ ਢੇਰੀ ਲਾਲਚੀ ਮਾਤਾ ਪਿਤਾ ਦੀ, ਦੂਜੀ ਆਪ ਜੀ ਦੀ, ਆਪ ਜੀ ਨੇ ਦਾਸਨ ਦਾਸ ਦੀ ਰੱਖਿਆ ਕਰਨ ਦੀ ਬਜਾਏ, ਦਾਸ ਨੂੰ ਕਤਲ ਕਰਨਾ ਹੈ। ਤੀਜੀ, ਦੇਵੀ ਦੀ ਜਿਸ ਦੇ ਅੱਗੇ ਦਾਸਨ ਦਾਸ ਦੀ ਬਲੀ ਦੇਣੀ ਹੈ। ਚੌਥੀ ਧੰਨ ਵਾਹਿਗੁਰੂ ਗੁਰਤਾ ਬਿਰਾਜਮਾਨ ਅਨਤਕਲਾਵਾਨ ਸਦਾ ੨ ਮੇਹਰਵਾਨ, ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਦੀ ਰੱਖੀ ਹੈ। ਜੋ ਹੁਣ ਦਾਸਨ ਦਾਸ ਦੇ ਦਿਲ ਦਿਮਾਗ਼'ਚ ਗੁਰਬਾਣੀ ਭੇਜ ਕੇ, ਇਕਾਗ੍ਰਤਾ ਭਾਣਾ ਮੰਨਣ ਦਾ ਬਲ ਬਖ਼ਸ਼ ਰਹੇ ਹਨ। ਧੰਨ ਵਾਹਿਗੁਰੂ ਮਹੱਲੇ ਪੰਜਵੇਂ ਜੀ ਨੇ ਉੱਬਲਦੀ ਦੇਗ਼'ਚ ਬੈਠ ਕੇ, ਤੇਰਾ ਕੀਆ; ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ॥ ਅਨੁਸਾਰ ਭਾਣਾ ਮੰਨ ਕੇ, ਕੁਰਬਾਨੀ ਦੇ ਕੇ, ਕੁਰਬਾਨੀ ਦੇਣ, ਭਾਣਾ ਮੰਨਣ ਦਾ ਸਬਕ ਸਿਖਾਇਆ ਹੈ। ਦਾਸਨ ਦਾਸ ਨੂੰ ਹੁਣ ਗੁਰੂ ਪ੍ਰਮੇਸਰ ਜੀ ਦੀ ਸੱਚੀ ਓਟ ਹੈ, ਜੋ ਸਦੀਵ ਰਹਿਣ ਵਾਲੀ ਹੈ।" ਯਥਾ:- ਤਿਸ ਹੀ ਕੀ; ਓਟ ਸਦੀਵ॥ ਜਾ ਕੇ;

ਕੀਨੇ ਹੈ ਜੀਵ॥) ਅਵਰ ਓਟ ਮੈ ਸਗਲੀ ਦੇਖੀ; ਇਕ ਤੇਰੀ ਓਟ ਰਹਾਈਐ॥) ਸੰਗ ਸਖਾ ਸਭ ਤਜਿ ਗਏ; ਕੋਊ.ਨ ਨਿਬਹਿਓ ਸਾਥ॥ ਕਹੁ ਨਾਨਕ.ਇਹ ਬਿਪਤ ਮੈ; ਟੇਕ ਏਕ ਰਘਨਾਥ॥

"ਹੇ ਪਿਆਰੇ ਬਾਲਕ ਜੀ !ਪ੍ਰਮਾਤਮਾ ਜੀ ਕਿੱਥੇ ਹਨ?""ਹੇ ਰਾਜਨ !ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਸਾਰੀਆਂ ਘਟਾਂ'ਚ ਵਸਦੇ ਹਨ। "ਯਥਾ:- ਘਟਿ ਘਟਿ ਮੈ, ਹਰਿ ਜੂ ਬਸੈ; ਸੰਤਨ ਕਹਿਓ ਪੁਕਾਰਿ॥ "ਆਪਣੇ ਪਿਆਰੇ ਜੀ ਦੀ ਸਹਾਇਤਾ ਰੱਖਿਆ ਕਰਨ ਕਿਤੇ ਦੂਰੋਂ ਨਹੀਂ ਆਉਂਦੇ, ਅਕਸਮਾਤ੍ਰ ਪ੍ਰਗਟ ਹੋ ਕੇ ਸਹਾਇਤਾ ਕਰਦੇ ਹਨ। "ਜਨ ਨਾਨਕ.ਐਸਾ ਹਰਿ ਸੇਵਿਆ; ਅੰਤਿ ਲਏ ਛਡਾਇਆ॥ ਅਨੁਸਾਰ ਸੱਚੇ ਗੁਰੂ ਜੀ ਦੇ ਗੁਰਮੁਖਿ ਸਾਊ ਸਤਿਸੰਗੀ ਬੱਚੇ ਦੀ ਇਕਾਗ੍ਰਤਾ ਧੀਰਜ ਅਡੋਲ ਨਿਰਭੈਤਾ ਸੱਚੀ ਲਿਵ ਦੇਖ ਕੇ, ਗੁਰੂ ਪ੍ਰਮੇਸਰ ਜੀ ਦਾ ਨਾਮ ਸੁਣ ਕੇ, ਰਾਜੇ ਦਾ ਪੱਥਰ ਮਨ ਢਲ਼ ਗਿਆ। ਰਾਜੇ ਨੇ ਉਸ ਗੁਰਮੁਖਿ ਪਿਆਰੇ ਨੇਕ ਸਾਊ ਬੱਚੇ ਨੂੰ ਆਪਣਾ ਬੱਚਾ ਬਣਾ ਕੇ, ਜੁਆਨ ਹੋਣ ਤੋਂ ਆਪਣਾ ਰਾਜ ਸੰਭਾਲ ਦਿਤਾ। ਯਥਾ:- ਖਿਨ ਮਹਿ; ਨੀਚ ਕੀਟ ਕਉ ਰਾਜ॥ ਪਾਰਬ੍ਰਹਮ; ਗਰੀਬ ਨਿਵਾਜ॥) ਕਾਜ ਹਮਾਰੇ; ਪੂਰੇ ਸਤਗੁਰ॥ ਬਾਜੇ ਅਨਹਦ ਤੂਰੇ; ਸਤਗੁਰ॥ ਸੋ ਹੇ ਪਿਆਰੇ! ਪਰਮਪੂਜਨੀਕ ਜੁੱਗੋ ਜੁੱਗ ਅਟੱਲ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਓਟ, ਲੋਕ ਪ੍ਰਲੋਕ'ਚ ਸਦਾ ਸੁਹੇਲੀ ਹੈ। ਯਥਾ:- ਤੇਰੀ ਟੇਕ; ਰਹਾ ਕਲਿ ਮਾਹਿ॥ ਤੇਰੀ ਟੇਕ; ਤੇਰੇ ਗੁਣ ਗਾਹਿ॥

ਦੇਵਨ ਕਉ; ਏਕੈ ਭਗਵਾਨੁ॥ (ਏਕੈ) ਇੱਕ ਅਦ੍ਵੈਤ ਸਰੂਪ(ਭਗਵਾਨੁ) ਵਾਹਿਗੁਰੂ ਗੁਰੂ ਪ੍ਰਮੇਸਰ ਜੀ, ਸਤਿਸੰਗਤ ਬੰਦਗੀ ਨਾਮ ਪ੍ਰੇਮ ਅਸੰਖ ਗੁਣ, ਇਕਾਗ੍ਰਤਾ ਛੱਤੀ ਅੰਮ੍ਰਿਤ ਭੋਜਨ, ਹਵਾ ਪਾਣੀ ਅਗਨੀ ਅਕਾਸ਼ ਧਰਤੀ ਨੇਕ ਸਬੰਧੀ, ਹਰ ਤਰ੍ਹਾਂ ਦਾ ਦਾਨ (ਦੇਵਨ) ਦੇਣ(ਕਉ) ਨੂੰ ਸਮ੍ਰੱਥ ਹਨ। ਆਪਣੇ ਪਿਆਰੇ ਸੱਚਿਆਰੇ ਅਪਾਰੇ ਨਿਰਾਰੇ ਸੇਵਕ ਦੇ ਦਿਲ ਦਿਮਾਗ਼'ਚ, ਹਰ ਵੇਲੇ ਗੁਰਬਾਣੀ ਭੇਜਦੇ ਰਹਿੰਦੇ ਹਨ। ਯਥਾ:- (ਵੱਥੂ) ਸਤਿਗੁਰੁ ਦਾਤਾ.ਸਭਨਾ ਵਥੂ ਕਾ; ਪੂਰੈ ਭਾਗਿ ਮਿਲਾਵਣਿਆ॥) ਦਦਾ.ਦਾਤਾ ਏਕੁ ਹੈ; ਸਭ ਕਉ ਦੇਵਨਹਾਰ॥ ਦੇਂਦੇ.ਤੋਟਿ ਨ ਆਵਈ; ਅਗਨਤ ਭਰੇ ਭੰਡਾਰ॥) ਤੁਮ ਬਡ ਦਾਤੇ; ਦੇ ਰਹੇ॥ ਜੀਅ ਪ੍ਰਾਣ ਮਹਿ; ਰਵਿ ਰਹੇ॥) ਦੇਦਾ ਦੇ; ਲੈਦੇ ਥਕਿ ਪਾਹਿ॥) ਤੂ ਭੰਨਣ ਘੜਣ ਸਮਰਥੁ ਦਾਤਾਰੁ ਹਹਿ; ਤੁਧੁ ਅਗੈ ਮੰਗਣ ਨੋ.ਹਥ ਜੋੜਿ ਖਲੀ ਸਭ ਹੋਈ॥ ਤੁਧੁ ਜੇਵਡੁ ਦਾਤਾਰੁ, ਮੈ ਕੋਈ ਨਦਰਿ ਨ ਆਵਈ; ਤੁਧੁ ਸਭਸੈ ਨੋ ਦਾਨੁ ਦਿਤਾ; ਖੰਡੀ ਵਰਭੰਡੀ ਪਾਤਾਲੀ ਪੁਰਈ ਸਭ ਲੋਈ॥

ਜਿਸ ਕੈ ਦੀਐ; ਰਹੈ ਅਘਾਇ॥ (ਜਿਸ) ਜਿਨ੍ਹਾਂ ਵਾਹਿਗੁਰੂ ਗੁਰੂ ਪ੍ਰਮੇਸਰ ਜੀ(ਕੈ) ਦੇ(ਦੀਐ) ਬਖ਼ਸ਼ੇ ਸੱਚੇ ਨਾਮ, ਅਤੋਟ ਦਾਤਾਂ ਨਾਲ, ਜਨਮ ੨ ਦਾ ਭੁੱਖਾ ਜੀਵ, ਆਤਮ ਤ੍ਰਿਪਤੀ ਕਰਕੇ(ਅਘਾਇ) ਰੱਜਿਆ (ਰਹੈ) ਰਹਿੰਦਾ ਹੈ। ਯਥਾ:- ਤ੍ਰਿਪਤਿ ਭਈ; ਸਚੁ ਭੋਜਨੁ ਖਾਇਆ॥ ਮਨਿ ਤਨਿ ਰਸਨਾ; ਨਾਮੁ ਧਿਆਇਆ॥) ਖਾਵਨਾ.ਜਿਤੁ ਭੂਖ ਨ ਲਾਗੈ; ਸੰਤੋਖਿ ਸਦਾ ਤ੍ਰਿਪਤੀਵਨਾ॥

ਬਹੁਰਿ ਨ ਤ੍ਰਿਸਨਾ ਲਾਗੈ ਆਇ॥) ; ਸਰਬ ਕਲਾ ਸਮਰਥ॥ ਸੱਚੀ ਗੁਰਬਾਣੀ ਜੀ ਨਾਲ, ਪ੍ਰੇਮੀ ਐਸਾ ਤ੍ਰਿਪਤ ਹੁੰਦਾ ਹੈ, ਕਿ ਰਸਾਂ ਕਸਾਂ ਦੇ ਭੋਗਣ ਦੀ ਤ੍ਰਿਸਨਾ ਰੂਪੀ ਅੱਗ, (ਬਹੁਰਿ) ਮੁੜ(ਆਇ) ਆ ਕੇ, (ਨ) ਨਹੀਂ(ਲਾਗੈ) ਲੱਗਦੀ। ਯਥਾ:- ਏ ਰਸਨਾ.ਤੂ ਅਨ ਰਸਿ ਰਾਚਿ ਰਹੀ; ਤੇਰੀ ਪਿਆਸ ਨ ਜਾਇ॥ ਪਿਆਸ ਨ ਜਾਇ.ਹੋਰਤੁ ਕਿਤੈ; ਜਿਚਰੁ ਹਰਿ ਰਸੁ.ਪਲੈ ਨ ਪਾਇ॥ ਹਰਿ ਰਸੁ ਪਾਇ ਪਲੈ.ਪੀਐ ਹਰਿ ਰਸੁ; ਬਹੁੜਿ ਨ ਤ੍ਰਿਸਨਾ ਲਾਗੈ ਆਇ॥ ਏਹੁ ਹਰਿ ਰਸੁ ਕਰਮੀ ਪਾਈਐ; ਸਤਿਗੁਰੁ ਮਿਲੈ ਜਿਸੁ ਆਇ॥ ਕਹੈ ਨਾਨਕੁ.ਹੋਰਿ ਅਨ ਰਸ ਸਭਿ ਵੀਸਰੇ; ਜਾ ਹਰਿ ਵਸੈ ਮਨਿ ਆਇ॥ ੩੨॥ (ਬੁਝੈ ਪੋਲਾ) ਤ੍ਰਿਸਨਾ ਬੁਝੈ; ਹਰਿ ਕੈ ਨਾਮਿ॥ ਮਹਾ ਸੰਤੋਖੁ ਹੋਵੈ ਗੁਰ ਬਚਨੀ; ਪ੍ਰਭ ਸਿਉ ਲਾਗੈ ਪੂਰਨ ਧਿਆਨੁ॥ ੧॥ ਪ੍ਰਭ ਕੈ ਸਿਮਰਨਿ; ਤ੍ਰਿਸਨਾ ਬੁਝੈ॥ (ਭੁੱਖੜੀ, ਰੱਜਾਂ) ਮੈ.ਬਹੁੜਿ ਨ ਤ੍ਰਿਸਨਾ ਭੁਖੜੀ; ਹਉ ਰਜਾ.ਤ੍ਰਿਪਤਿ ਅਘਾਇ ਜੀਉ॥ ਜੋ ਗੁਰ ਦੀਸੈ ਸਿਖੜਾ; ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ॥

ਮਾਰੈ; ਰਾਖੈ ਏਕੋ ਆਪਿ॥ ੧.ਲਖ ਚਉਰਾਸੀਹ ਮੇਦਨੀ; ਤਿਸਨਾ ਜਲਤੀ ਕਰੇ ਪੁਕਾਰ॥ ਅਨੁਸਾਰ ਹਰ ਜੀਵ ਨੂੰ ਜਨਮ ੨'ਚ, ਤ੍ਰਿਸ਼ਨਾ ਵਿਕਾਰ ਔਗੁਣ(ਮਾਰੈ) ਮਾਰਦੇ ਹਨ। ਹਰ ਜੀਅ 'ਤੇ ਇਨ੍ਹਾਂ ਦੋਸ਼ਾਂ ਦਾ ਰਾਤ ਦਿਨੇ ਹਮਲਾ ਹੁੰਦਾ ਰਹਿੰਦਾ ਹੈ। ਤ੍ਰਿਪਤੀ ਦਾਤੇ ਸੱਚੇ ਨਿਰੰਕਾਰ ਜੀ ਦੇ ਪੂਰਨ ਸੱਚੇ ਗੁਰੂ ਅਵਤਾਰ, ਧੰਨ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ, ਆਪਣੇ ਪ੍ਰੇਮੀ ਦੇ ਦਿਲ ਦਿਮਾਗ਼'ਚ ਸੱਚੀ ਗੁਰਬਾਣੀ ਜੀ ਬਖ਼ਸ਼ ਕੇ, ਇਸ ਨੂੰ ਰੋਗ ਸੋਗ ਵੈਰੀ ਮਾਇਆ ਵਿਕਾਰ ਕੁਸੰਗ ਔਗੁਣਾਂ ਚੌਰਾਸੀ ਦੇ ਗੇੜੇ ਤੋਂ ਏਕੋ ਆਪਿ ਹੀ(ਰਾਖੈ) ਰੱਖਦੇ ਹਨ। (ਪਟ.ਪੋਲਾ) ਯਥਾ:- ਰੋਗਨ ਤੇ ਅਰ ਸੋਗਨ ਤੇ; ਜਲ ਜੋਗਨ ਤੇ.ਬਹੁ ਭਾਂਤ ਬਚਾਵੈ॥ ਸੱਤ੍ਰ ਅਨੇਕ ਚਲਾਵਤ ਘਾਵ; ਤਊ ਤਨ.ਏਕ ਨ ਲਾਗਨ ਪਾਵੈ॥ ਰਾਖਤ ਹੈ.ਅਪਨੋ ਕਰ ਦੈ ਕਰ; ਪਾਪ ਸਬੂਹ.ਨ ਭੇਟਨ ਪਾਵੈ॥ ਔਰ ਕੀ ਬਾਤ.ਕਹਾ ਕਹ ਤੋ ਸੌਂ; ਸੁ ਪੇਟ ਹੀ ਕੇ.ਪਟ ਬੀਚ ਬਚਾਵੈ॥) ਜਿਸਨੋ ਸਾਜਨ ਰਾਖਸੀ; ਦੁਸਮਨ ਕਵਨ ਬਿਚਾਰ॥ ਛ੍ਵੈ ਨ ਸਕੈ, ਤਿਹ ਛਾਹਿ ਕੌਂ; ਨਿਹਫਲ ਜਾਇ ਗਵਾਰ॥ {ਪ੍ਰੇਮ ਪ੍ਰਚਾਰ:- ਜੀਆ ਕਾ ਆਹਾਰੁ ਜੀਅ; ਖਾਣਾ ਏਹੁ ਕਰੇਇ॥ ਅਨੁਸਾਰ ਜੀਅ ਜੀਆਂ ਨੂੰ ਖਾਂਦੇ ਹਨ। ਸਾਡੇ ਸ੍ਰੀਰ'ਚ ਤੇ ਬਾਹਰ ਅਸੰਖ ਬ੍ਰਹਮੰਡ ਦੇ ਪਸਾਰੇ'ਚ, ਹੁਕਮੈ ਅੰਦਰਿ ਸਭੁ ਕੋ; ਬਾਹਰਿ ਹੁਕਮ ਨ ਕੋਇ॥ ਨਾਨਕ.ਹੁਕਮੈ ਜੇ ਬੁਝੈ; ਤ ਹਉਮੈ ਕਹੈ ਨ ਕੋਇ॥ ੨॥ ਅਨੁਸਾਰ ਹੁਕਮ'ਚ ਹਰ ਸਮੇਂ ਅਸੰਖ ਜੀਅ ਜੰਮਦੇ ਮਰਦੇ ਰਹਿੰਦੇ ਹਨ। ਯਥਾ:- ਕਈ ਕੋਟਿ; ਜਨਮਹਿ ਜੀਵਹਿ ਮਰਹਿ॥ ਕਈ ਕੋਟਿ; ਬਹੁ ਜੋਨੀ ਫਿਰਹਿ॥ ਮਰਨੋ ਬਚਣ ਦਾ ਮਸਲਾ, ਚੌਰਾਸੀ ਲੱਖ ਜੂਨ'ਚ ਹਰ ਜੀਅ ਲਈ, ਹਰ ਸਮੇਂ ਬਣਿਆਂ ਹੀ ਰਹਿੰਦਾ ਹੈ। ਜੀਅ ਨੇ ਜੂਨਾਂ'ਚ ਤੁਰੇ ਫਿਰਨਾ ਹੈ। ਇੱਕ ਜਨਮ'ਚ ਇੱਕ ਜੀਅ ਦੀ ਰੱਖਿਆ ਦਾ ਮਸਲਾ ਨਹੀਂ ਹੈ। ਵਾਹਿਗੁਰੂ ਗੁਰੂ ਪ੍ਰਮੇਸਰ ਜੀ ਆਪਣੇ ਸੱਚੇ ਸਰੂਪ'ਚ ਏਕਤਾ ਕਰਕੇ, ਜੰਮਣ ਮਰਨ ਮੇਟ ਕੇ, ਰੱਖਿਆ ਕਰਦੇ ਹਨ। }

ਮਾਨੁਖ ਕੈ; ਕਿਛੁ ਨਾਹੀ ਹਾਥਿ॥ ੧, ਸਦਾ ਸਦਾ ਇਹੁ ਭੂਲਨਹਾਰੁ॥ ਮਾਨੁਖ(ਕੈ) ਦੇ ਕਿਛੁ ਭੀ ਹਾਥਿ ਨਾਹੀ, ਕਿ ਮੈਂ ਤ੍ਰਿਸ਼ਨਾ ਹਉਮੈ ਵਿਕਾਰਾਂ ਤੋਂ ਆਪਣਾ ਬਚਾਅ ਕਰਾਂ। ਯਥਾ:- ਅਨਜਾਨਤ; ਬਿਖਿਆ ਮਹਿ ਰਚੈ॥ ਜੇ ਜਾਨਤ; ਆਪਨ ਆਪ ਬਚੈ॥ ਆਪਣੇ ਗਲ਼'ਚ ਮੌਤ ਦੀ ਫ਼ਾਹੀ ਆਪ

ਪਾਉਂਦਾ ਹੈ। ਯਥਾ:- ਫਿਰਿ ਫਿਰਿ; ਫਾਹੀ ਫਾਸੈ ਕਊਆ॥ ਫਿਰਿ ਪਛੁਤਾਨਾ; ਅਬ ਕਿਆ ਹੂਆ॥) ਨਾਨਕ.ਦੁਨੀਆ ਚਾਰਿ ਦਿਹਾੜੇ; ਸੁਖਿ ਕੀਤੈ ਦੁਖੁ ਹੋਈ॥ ਗਲਾ ਵਾਲੇ ਹੈਨਿ ਘਣੇਰੇ; ਛਡਿ ਨ ਸਕੈ ਕੋਈ॥) ਰਸਿ ਰਸਿ ਚੋਗ ਚੁਗਹਿ.ਨਿਤ ਫਾਸਹਿ; ਛੂਟਸਿ ਮੂੜੇ ਕਵਨ ਗੁਣੀ॥) ਫਾਸਨ ਕੀ ਬਿਧਿ.ਸਭੁ ਕੋਊ ਜਾਨੈ; ਛੂਟਨ ਕੀ ਇਕੁ ਕੋਈ॥

ਮਾਰੈ; ਰਾਖੈ ਏਕੋ ਆਪਿ॥ ੨.ਸਾਡੇ ਅੰਦਰ ਬੇਅੰਤ ਵਿਰੋਧੀ ਕ੍ਰਿਮ ਤੇ ਮੰਦ ਵਾਸ਼ਨਾ ਵਿਕਾਰ ਹਨ। ਗੁਰੂ ਪ੍ਰਮੇਸਰ ਜੀ ਸੱਚੀ ਗੁਰਬਾਣੀ ਸੁਣਾ ਕੇ, ਆਪਿ ਇਨ੍ਹਾਂ ਨੂੰ(ਮਾਰੈ) ਮਾਰ ਕੇ, ਇਨ੍ਹਾਂ ਤੋਂ(ਏਕੋ) ਇੱਕ ਆਪਿ ਹੀ(ਰਾਖੈ) ਰੱਖਦੇ ਹਨ। {ਰੋਗ ਦੀ ਨਿਵਿਰਤੀ ਲਈ ਦਵਾਈ ਭੀ ਵਰਤੋ। ਵਿਰੋਧੀ ਕ੍ਰਿਮ ਔਗੁਣਾਂ ਰੋਗ ਦੀ ਨਿਵਿਰਤੀ ਲਈ, ਸੱਚੀ ਗੁਰਬਾਣੀ ਕਥਾ ਕੀਰਤਨ ਢਾਡੀ ਵਾਰਾਂ ਸੁਣੋ ਸੁਣਾਉ। ਸਾਦਾ ਖ਼ੁਰਾਕ ਪ੍ਰਹੇਜ਼ ਖ਼ੂਬ ਮਾਲਸ਼ ਕਸਰਤ ਸੈਰ ਦਾਨ, ਗੁਰੂ ਸੇਵਾ ਸਿਮਰਨ ਪ੍ਰੇਮਾ-ਭਗਤੀ ਪਰਉਪਕਾਰ ਕਰੋ। ਸਾਰੇ ਬ੍ਰਹਮੰਡ ’ਚ, ਸੱਚੀ ਗੁਰਬਾਣੀ ਕਥਾ ਕੀਰਤਨ ਉੱਚੀ ਅਵਾਜ਼ ’ਚ ਸੁਨਾਉਣ ਤੋਂ, ਬੇਅੰਤ ਵਿਰੋਧੀ ਜੂਨਾਂ ਮਰਦੀਆਂ ਹਨ। ਜੀਵ ਦੇ ਪੱਖ ਵਾਲੀਆਂ ਜੂਨਾਂ ਉਤਪਤ ਹੁੰਦੀਆਂ ਹਨ, ਇਸ ਲਈ ਸਾਰੇ ਜੱਗ ਨੂੰ ਉੱਚੀ ੨ ਸੱਚੀ ਗੁਰਬਾਣੀ ਸੁਣਾ ਕੇ, ਰੋਗ ਕਲੇਸ਼ ਜੰਗ ਜ਼ੁਲਮ ਤੋਂ ਮੁਕਤ ਕਰਾ ਕੇ, ਪਾਕ ਪਵਿੱਤ੍ਰ ਸੱਚਖੰਡ ਬਣਾਇਆ ਜਾਵੇ। }

੩.{ਜਿਵੇਂ ਹੀਰੇ ਜਵਾਹਰਾਤ ਲਾਲ ਮਣੀਆਂ ਜੜਾਊ ਜੜਤ, ਸੁੰਦਰ ਸੋਨੇ ਦਾ ਘੜਾ ਅੰਮ੍ਰਿਤ ਨਾਲ ਭਰਿਆ, ਅੰਮ੍ਰਿਤ’ਚ ਸਿੱਧਾ ਰੱਖਣ ਤੋਂ, ਉਸ ਦੇ ਅੰਦਰ ਬਾਹਰ ਅੰਮ੍ਰਿਤ ਹੀ ਅੰਮ੍ਰਿਤ ਹੈ। ਤਿਵੇਂ ਵਾਹਿਗੁਰੂ ਗੁਰੂ ਜੋਤੀ ਸਰੂਪ ਮਹੱਲਾ ਪੰਜਵਾਂ ਜੀ ਹਰ ਸਮੇਂ, ਵਿਸਮਾਦ ਬ੍ਰਹਮ ਜੀ ’ਚ ਲੀਣ ਹਨ। ਉੱਬਲਦੀ ਦੇਗ਼’ਚ ਬੈਠਣ ਸਮੇਂ ਭੀ, ਪ੍ਰੇਮ ਰੂਪੀ ਲਾਲ, ਵੈਰਾਗ ਰੂਪੀ ਰਤਨ, ਬ੍ਰਹਮਗਿਆਨ ਰੂਪੀ ਹੀਰੇ, ਪ੍ਰੇਮਾ-ਭਗਤੀ ਨਿਮ੍ਰਤਾ ਗ੍ਰੀਬੀ ਸ਼ਾਂਤੀ ਖਿਮਾ ਕਰੁਣਾ ਮੁਦਤਾ ਮੈਤ੍ਰੀ ਉਪੇਖਿਆ ਰੂਪੀ ਮਣੀਆਂ ਸਹਿਤ, ਆਪਣੇ ਅੰਦਰ ਬਾਹਰ ਪੂਰਨ ਬ੍ਰਹਮ ਜੀ ਦੇ ਅਸੰਖ ਅਨੰਤ ਸੱਚੇ ਨੂਰ ਪ੍ਰਕਾਸ਼ ਹੀ ਪ੍ਰਕਾਸ਼, ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਰਾਮ ਰਾਮ ਜੀ ’ਚ ਲੀਣ ਰਹੇ। ਰੋਵਹਿ; ਸੇਖ ਮਸਾਇਕ ਪੀਰ॥ ਅੰਤਿ ਕਾਲਿ; ਮਤੁ ਲਾਗੈ ਭੀੜ॥ ਅਨੁਸਾਰ ਮਰਨ ਦੇ ਕਸ਼ਟ ਤੋਂ ਵੱਡੇ ੨ ਰੋਂਦੇ ਕੁਰਲਾਂਦੇ ਹਨ, ਪਰ ਗੁਰੂ ਪ੍ਰਮੇਸਰ ਜੀ ਨੇ ਅੱਗ ਸਮਾਨ ਤੱਤੀਆਂ ਸਜ਼ਾਵਾਂ ਸਹਾਰੀਆਂ। ਉੱਬਲਦੀ ਦੇਗ਼’ਚ ਬੈਠ ਕੇ, ਅਮਰ ਅਡੋਲ ਅਚੱਲ ਅਟੱਲ ਸੱਚੇ ਅਬਿਨਾਸੀ ਬ੍ਰਹਮ ਜੀ ’ਚ ਲੀਨ ਰਹੇ, ਅਕਹਿ ਅਸਹਿ ਕਸ਼ਟ ਆਉਣ ਤੋਂ, ਤੇਰਾ ਕੀਆ; ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ; ਨਾਨਕੁ ਮਾਂਗੈ॥ ਅਨੁਸਾਰ ਪੂਰਨ ਨਿਰਭੈਤਾ ਸਹਿਤ ਭਾਣਾ ਮੰਨ ਕੇ, ਬਹੁਤ ਹੀ ਉੱਚੀ ਅਵਸਥਾ ਕਮਾ ਕੇ ਦਿਖਾਈ ਹੈ। ਇਸ ਅਨੁਸਾਰ ਫ਼ੁਰਮਾ ਰਹੇ ਹਨ:- }੩.(ਏਕੋ) ਇੱਕ ਸੱਚੇ ਵਾਹਿਗੁਰੂ ਜੀ ਆਪਿ ਹੀ(ਰਾਖੈ) ਰੱਖਦੇ, ਆਪਿ ਹੀ(ਮਾਰੈ) ਮਾਰਦੇ ਹਨ। ਯਥਾ:- ਹਰਿ ਬਿਨੁ.ਕੋਈ ਮਾਰਿ ਜੀਵਾਲਿ ਨ ਸਕੈ; ਮਨ ਹੋਇ ਨਿਚਿੰਦ, ਨਿਸਲੁ ਹੋਇ ਰਹੀਐ॥) ਮਾਰਿ ਆਪੇ ਜੀਵਾਲਦਾ; ਅੰਤਰਿ ਬਾਹਰਿ ਸਾਥਿ॥) ਹੁਕਮੇ ਜੰਮਣੁ; ਹੁਕਮੇ ਮਰਣਾ॥ {ਗੁਰੂ ਪ੍ਰਮੇਸਰ ਜੀ ਆਪ ਕਮਾ ਕੇ ਦੱਸਦੇ ਹਨ, ਕਿ ਜਿਨ੍ਹਾਂ

ਨੇ ਇਹ ਸ੍ਰੀਰ ਦਿਤਾ ਹੈ, ਉਨ੍ਹਾਂ ਦਾ ਹੀ ਸਮਝ ਕੇ, ਉਨ੍ਹਾਂ ਦੇ ਸੱਚੇ ਚਰਨੀਂ ਲੱਗ ਕੇ, ਭਾਣਾ ਮੰਨ ਕੇ ਮਰਣ ਦੇ ਕਸ਼ਟ ਤੋਂ ਬਚੋ। ਕਸ਼ਟ ਘਾਟੇ ਮਰਨ ਵੇਲੇ, ਜੇ ਭਾਣਾ ਨ ਮੰਨੇ, ਫੇਰ ਕਿਹੜਾ ਟਲ ਜਾਣਗੇ?ਜਿਸੁ ਠਾਕੁਰ ਸਿਉ; ਨਾਹੀ ਚਾਰਾ॥ ਤਾ ਕਉ; ਕੀਜੈ ਸਦ ਨਮਸਕਾਰਾ॥ ਅਨੁਸਾਰ ਭਾਣਾ ਮੰਨ ਕੇ ਖੁਸ਼ੀ ਲੈਣੀ ਚਾਹੀਦੀ ਹੈ। ਯਥਾ:- ਤੇਰਾ ਭਾਣਾ ਮੰਨੇ; ਸੁ ਮਿਲੈ ਤੁਧੁ ਆਏ॥ ਹੇ ਗੁਰੂ ਪ੍ਰਮੇਸਰ ਜੀ!ਆਪ ਜੀ ਨੂੰ ਰੋਮ ੨ ਕਰਕੇ ਸਦਾ ੨ ਅਨਿਕ ਬਾਰ ਡੰਡਉਤ ਬੰਦਨਾ ਨਮਸਕਾਰ, ਭਾਣਾ ਮਨਾਉ ਜੀ!}

ਮਾਨੁਖ ਕੈ; ਕਿਛੁ ਨਾਹੀ ਹਾਥਿ॥ ੨.ਮਾਨੁਖ(ਕੈ) ਦੇ(ਕਿਛੁ) ਕੁੱਝ ਭੀ, ਹਾਥਿ(ਨਾਹੀ) ਨਹੀਂ, ਜੋ ਆਪਣੇ ਯਤਨ ਨਾਲ ਆਪ ਮਰਨੋਂ ਬਚ ਸਕੇ। ਯਥਾ:- ਜੋਰੁ ਨ ਜੀਵਣਿ; ਮਰਣਿ ਨਹ ਜੋਰੁ॥ ਜੋਰੁ ਨ ਰਾਜਿ ਮਾਲਿ ਮਨਿ ਸੋਰੁ॥ ਜੋਰੁ ਨ ਸੁਰਤੀ; ਗਿਆਨਿ ਵੀਚਾਰਿ॥ ਜੋਰੁ ਨ ਜੁਗਤੀ; ਛੁਟੈ ਸੰਸਾਰੁ॥ ਜਿਸੁ ਹਥਿ ਜੋਰੁ; ਕਰਿ ਵੇਖੈ ਸੋਇ॥ ਨਾਨਕ; ਉਤਮੁ ਨੀਚੁ ਨ ਕੋਇ॥ ੩੩॥) ਕਹੁ ਮਾਨੁਖ ਤੇ; ਕਿਆ ਹੋਇ ਆਵੈ॥ ਜੋ ਤਿਸੁ ਭਾਵੈ; ਸੋਈ ਕਰਾਵੈ॥ ਇਸ ਕੈ ਹਾਥਿ ਹੋਇ; ਤਾ ਸਭੁ ਕਿਛੁ ਲੇਇ॥ ਜੋ ਤਿਸੁ ਭਾਵੈ; ਸੋਈ ਕਰੇਇ॥ ਅਨਜਾਨਤ; ਬਿਖਿਆ ਮਹਿ ਰਚੈ॥ ਜੇ ਜਾਨਤ; ਆਪਨ ਆਪ ਬਚੈ॥ ਭਰਮੇ ਭੂਲਾ; ਦਹ ਦਿਸਿ ਧਾਵੈ॥ ਨਿਮਖ ਮਾਹਿ; ਚਾਰਿ ਕੁੰਟ ਫਿਰਿ ਆਵੈ॥ ਕਰਿ ਕਿਰਪਾ; ਜਿਸੁ ਅਪਨੀ ਭਗਤਿ ਦੇਇ॥ ਨਾਨਕ ਤੇ ਜਨ; ਨਾਮਿ ਮਿਲੇਇ॥ ੩॥ {ਆਪਣੇ ਦੋਸ਼ਾਂ ਨਸ਼ਿਆਂ ਕੁਕਰਮਾਂ ਕਰਕੇ, ਜਾਂ ਸਾਊ ਜੀਵ, ਪਾਪੀਆਂ ਦਾ ਦੁਖਾਇਆ ਆਤਮਘਾਤ ਕਰੇ, ਤਾਂ ਉਸ ਨੂੰ ਦੁਖਾਉਣ ਵਾਲੇ ਦੋਸ਼ੀ ਸਖ਼ਤ ਸਜ਼ਾ ਦੇ ਹੱਕਦਾਰ ਹਨ। ਸੱਚੇ ਰੱਬ ਜੀ ਦਾ ਦੋਸ਼ ਨਹੀਂ, ਜੀਵ ਦੇ ਗੁਨਾਹਾਂ ਤੋਂ ਵਾਹਿਗੁਰੂ ਜੀ ਸਦਾ ਨਿਰਲੇਪ ਹਨ। ਆਪਣੇ ਜਾਂ ਕਿਸੇ ਦੇ ਭੀ ਮਰਨ ਤੋਂ, ਸੱਚੇ ਵਾਹਿਗੁਰੂ ਜੀ ਨੂੰ ਦੋਸ਼ ਨਹੀਂ ਦੇਣਾ ਚਾਹੀਦਾ। }

ਤਿਸ ਕਾ ਹੁਕਮੁ ਬੂਝਿ; ਸੁਖੁ ਹੋਇ॥ (ਤਿਸ) ਤਿਨ੍ਹਾਂ ਪਰਮ ਪੂਜਨੀਕ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ (ਕਾ) ਦੇ(ਹੁਕਮੁ) ਫ਼ੁਰਮਾਨ, ਪਰਮਪਵਿੱਤ੍ਰ ਪਰਮਪੂਜਨੀਕ ਅੱਖਰ ੨ ਨੂੰ, ਗੁਰ ਪ੍ਰਸਾਦਿ ਪੂਰਨ ਬ੍ਰਹਮ(ਬੂਝਿ) ਬੁੱਝਣੇ, ਮੰਨਣੇ ਪਛਾਨਣੇ ਕਮਾਉਣੇ ਕਰਕੇ ਸ੍ਰਬ ਵਿਆਪੀ ਅਨਤ ਕਲਾਵਾਨ ਮਹਾਂ ਵਿਦਮਾਦ ਆਤਮ ਸੁਖੁ ਪ੍ਰਾਪਤ ਹੋਇ ਹੈ। ਯਥਾ:- ਹੁਕਮੁ ਬੂਝਿ; ਰੰਗ ਰਸ ਮਾਣੇ॥ ਸਤਿਗੁਰ ਸੇਵਾ; ਮਹਾ ਨਿਰਬਾਣੇ॥) ਹੁਕਮੁ ਬੂਝਿ.ਜਨ ਭਏ ਨਿਹਾਲਾ; ਇਹ ਭਗਤਾ ਕੀ ਘਾਲਣਾ॥) ਕਹੁ ਨਾਨਕ; ਜਿਨਿ ਹੁਕਮੁ ਪਛਾਤਾ॥ ਪ੍ਰਭ ਸਾਹਿਬ ਕਾ; ਤਿਨਿ ਭੇਦੁ ਜਾਤਾ॥) ਪਰਵਦਗਾਰ ਅਪਾਰ; ਅਗਮ ਬੇਅੰਤ ਤੂ॥ ਜਿਨਾ ਪਛਾਤਾ ਸਚੁ; ਚੁੰਮਾ ਪੈਰ ਮੂੰ॥ {ਸ਼ੁਭ ਸੱਚਾ ਹੁਕਮ:- ਸਭ ਦੀ ਚਰਨ-ਧੂੜ ਬਣ, ਪਰ ਨਿੰਦਾ ਤਿਆਗ, ਪਰਾਇਆ ਰੂਪ ਨ ਦੇਖ, ਵਿਕਾਰਾਂ ਵਿਕਾਰੀਆਂ ਕੁਸੰਗੀਆਂ ਨੂੰ ਤਿਆਗ, ਸੁਆਸ ੨ ਵਾਹਿਗੁਰੂ ੨ ਜਪ, ਤਨ ਮਨ ਧਨ ਸਿਰ ਸੱਚੇ ਗੁਰੂ ਜੀ ਨੂੰ ਅਰਪ, ਪਰਉਪਕਾਰ ਲਈ ਸਭ ਕੁੱਝ ਕੁਰਬਾਨ ਕਰ, ਸੱਚੇ ਗੁਰੂ ਜੀ ਦਾ ਲਾਲਾ ਗੋਲਾ ਗ਼ੁਲਮ ਗ਼ੁਲਾਮ ਬਣ ਆਦਿ। }

(ਰੱਖੁ.ਬੋਲ) ਤਿਸ ਕਾ ਨਾਮੁ; ਰਖੁ ਕੰਠਿ ਪਰੋਇ॥ {ਵੱਡੇ ਦਾਤੇ ਪਰਮਪੂਜਨੀਕ ਸਤਿਗੁਰੂ ਗ੍ਰੰਥ ਸਾਹਿਬ ਜੀ, ਜਿਨ੍ਹਾਂ ਦੇ ਦਿੱਤਿਆਂ ਜੀਵ ਰੱਜਿਆ ਰਹਿੰਦਾ ਹੈ, ਫਿਰ ਮੁੜ ਕੇ ਤ੍ਰਿਸ਼ਨਾ ਨਹੀਂ ਲੱਗਦੀ। ਗੁਰੂ ਪ੍ਰਮੇਸਰ ਜੀ ਤ੍ਰਿਸ਼ਨਾ ਨੂੰ ਮਾਰ ਕੇ, ਕਾਮ ਕ੍ਰੋਧ ਵਿਕਾਰਾਂ ਤੋਂ ਆਪ ਹੀ ਰੱਖਦੇ ਹਨ। ਜਿਨ੍ਹਾਂ ਦਾ ਹੁਕਮ ਬੁੱਝਣ ਨਾਲ ਸਦਾ ਸੁਖ ਹੁੰਦਾ ਹੈ। }(ਤਿਸ) ਤਿਨ੍ਹਾਂ ਗੁਰੂ ਪ੍ਰਮੇਸਰ ਜੀ ਕਾ(ਨਾਮੁ) ਪ੍ਰਕਾਸ਼ ਸਰੂਪ ਨੂਰੋ ਨੂਰ ਅਜਪਾ ਜਾਪ ਵਾਹਿਗੁਰੂ ਨਾਮ ਜੀ ਨੂੰ, ਆਪਣੀ (ਕੰਠਿ) ਯਾਦ'ਚ(ਪਰੋਇ) ਪਰੋਈ ਰਖੁ, ਵਾ (ਕੰਠਿ) ਗਲ਼ੇ 'ਚ(ਪਰੋਇ) ਪਰੋਈ ਰਖੁ, ਭਾਵ ਜ਼ਬਾਨ ਨਾਲ ਹਰ ਸਮੇਂ ਜਾਪ ਕਰੋ। ਯਥਾ:- ਕੰਠੇ ਮਾਲਾ ਜਿਹਵਾ ਰਾਮੁ॥ ਸਹੰਸ ਨਾਮੁ ਲੈ ਲੈ; ਕਰਉ ਸਲਾਮੁ॥) ਰੇ ਜਿਹਬਾ; ਕਰਉ ਸਤ ਖੰਡ॥ ਜਾਮਿ ਨ ਉਚਰਸਿ; ਸ੍ਰੀ ਗੋਬਿੰਦ॥ ਪਿਆਰੇ!ਅੱਠੇ ਪਹਿਰ ਵਾਹਿਗੁਰੂ ਜੀ ਦਾ ਸੱਚਾ ਸਿਮਰਨ ਕਰੋ, ਵਿਸਰਨ ਨੂੰ ਮਰਨਾ ਸਮਝੋ। ਯਥਾ:- ਆਖਾ ਜੀਵਾ; ਵਿਸਰੈ ਮਰਿ ਜਾਉ॥) ਮਰਣੰ; ਬਿਸਰਣੰ ਗੋਬਿੰਦਹ॥ ਜੀਵਣੰ; ਹਰਿ ਨਾਮ ਧ੍ਯਾਵਣਹ॥

ਸਿਮਰਿ ਸਿਮਰਿ; ਸਿਮਰਿ ਪ੍ਰਭੁ ਸੋਇ॥ ੧.ਪਰਮਪੂਜਨੀਕ(ਪ੍ਰਭੁ) ਦਸਾਂ ਪਾਤਿਸਾਹਾਂ ਦੀ ਸੱਚੀ(ਸੋਇ) ਸੋਭਾ, ਜਾਗਤ ਜੋਤਿ ਧੰਨ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਪਰਮਪਵਿੱਤ੍ਰ ਬ੍ਰਹਮ ਸਰੂਪ ਅੱਖਰ ੨ ਨੂੰ, ਸੱਚੇ ਵਾਹਿਗੁਰੂ ਪੂਰਨ ਗੁਰੂ ਨਿਸਚੇ ਕਰਕੇ, ਪੂਰਨ ਪ੍ਰੇਮ ਭਾਵਨਾ ਸਹਿਤ, ਆਪ ਤਿਆਗ ਕੇ ਸਭ ਦੀ ਚਰਨ-ਧੂੜ ਬਣ ਕੇ, ਮਨ ਕਰਕੇ ਸਦਾ(ਸਿਮਰਿ) ਯਾਦ ਕਰ, ਰੋਮ ੨ ਕਰਕੇ ਸਦਾ(ਸਿਮਰਿ) ਚੇਤੇ ਕਰ, ਬਾਣੀ ਕਰਕੇ ਸਦਾ(ਸਿਮਰਿ) ਸਿਮਰਨਾ ਕਰ। ਸਿਮਰਿ ਸਿਮਰਿ ਸਿਮਰਿ ਤਿੰਨ ਵਾਰ ਕਹਿਣ ਦਾ ਭਾਵ ਹੈ ਕਿ ਨਿਸਚੇ ਕਰਕੇ ਸਿਮਰਿ। ਯਥਾ:- ਸਿਮਰਿ ਸਿਮਰਿ ਨਾਮੁ ਬਾਰੰਬਾਰ॥ ਨਾਨਕ ਜੀਅ ਕਾ; ਇਹੈ ਅਧਾਰ॥) ਸਿਮਰਿ ਸਿਮਰਿ.ਗੁਰੁ ਸਤਿਗੁਰੁ ਅਪਨਾ; ਸਗਲਾ ਦੂਖੁ ਮਿਟਾਇਆ॥ ਤਾਪ ਰੋਗ ਗਏ ਗੁਰ ਬਚਨੀ; ਮਨ ਇਛੇ ਫਲ ਪਾਇਆ॥ ੧॥ {ਜੀ ਸਿਮਰਨ ਕਿਵੇਂ ਕਰੀਏ?ਜਿਵੇਂ, ਮਿਹਰਵਾਨੁ ਸਾਹਿਬੁ ਮਿਹਰਵਾਨੁ॥ ਸਾਹਿਬੁ ਮੇਰਾ ਮਿਹਰਵਾਨੁ॥ ਜੀਅ ਸਗਲ ਕਉ; ਦੇਇ ਦਾਨੁ॥ ਸੱਚੇ ਵਾਹਿਗੁਰੂ ਜੀ ਦੇ ਪੂਰਨ ਸੱਚੇ ਅਵਤਾਰ ਮਹੱਲੇ ਪੰਜਵੇਂ ਜੀ ਨੇ ਵਿਕਾਰ ਮਾਇਆ ਹੰਕਾਰ ਦੇ ਤਿਆਗ ਦਾ ਤਿਆਗ ਕਰਕੇ, ਪੂਰਨ ਪ੍ਰੇਮ ਇਕਾਗ੍ਰਤਾ ਸ਼ਰਧਾ ਸਿਦਕ ਭਰੋਸੇ ਨਾਲ, ਗੁਰਮੁਖਿ; ਰੋਮਿ ਰੋਮਿ ਹਰਿ ਧਿਆਵੈ॥ ਅਨੁਸਾਰ ਰੋਮ ੩ ਕਰਕੇ ਆਪ ਸਿਮਰਨ ਕੀਤਾ, ਆਪਣੇ ਪ੍ਰੇਮੀਆਂ ਤੋਂ ਕਰਵਾਇਆ, ਜਿਸ ਕਰਕੇ ਅਨੰਤ ਬ੍ਰਹਮੰਡ ਸਦਾ ਲਈ ਜੈ ਜੈਕਾਰ ਨਮਸਕਾਰ ਕਰ ਰਹੇ ਹਨ। ਯਥਾ:- ਹਰਿ ਮਨਿ ਤਨਿ; ਵਸਿਆ ਸੋਈ॥ ਜੈ ਜੈਕਾਰੁ; ਕਰੇ ਸਭੁ ਕੋਈ॥) ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ; ਗੁਰਦੇਵ ਨਾਨਕ ਹਰਿ ਨਮਸਕਰਾ॥ }

ਨਾਨਕ; ਬਿਘਨੁ ਨ ਲਾਗੈ ਕੋਇ॥ ੧॥ ਜੁੱਗੋ ਜੁੱਗ ਅਟੱਲ ਧੰਨ ਸਤਿਗੁਰੂ ਨਾਨਕ ਦੇਵ ਸਾਹਿਬ ਗੁਰੂ ਗ੍ਰੰਥ ਸਾਹਿਬ ਜੀ ਉਪਦੇਸ਼ ਬਖ਼ਸ਼ਦੇ ਹਨ:- ਹੇ ਪ੍ਰੇਮੀ ਜੀ!ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਦਸਾਂ ਪਾਤਿਸਾਹਾਂ ਦਾ ਇਲਾਹੀ ਨੂਰੀ ਸੱਚਾ ਹੁਕਮ ਬੁੱਝਣੇ, ਨਾਮ ਯਾਦ'ਚ ਪਰੋਣੇ ਕਰਕੇ, ਮਨ ਬਾਣੀ ਸ੍ਰੀਰ ਕਰਕੇ ਵਾਹਿਗੁਰੂ ਜੀ ਦਾ ਸਿਮਰਨ ਕਰਨੇ ਕਰਕੇ, ਆਪ ਜੀ ਦੇ ਸ਼ੁਭ ਕੰਮਾਂ 'ਚ, ਅਥਵਾ ਪੂਰਨ ਸੱਚੇ ਵਾਹਿਗੁਰੂ ਜੀ ਦੇ ਮਿਲਣ'ਚ(ਕੋਇ) ਕੋਈ ਭੀ ਬਿਘਨੁ(ਨ) ਨਹੀਂ(ਲਾਗੈ) ਲੱਗੇਗਾ॥

੧॥ ਯਥਾ:- ਪ੍ਰਭ ਸਿਮਰਤ; ਕਛੁ ਬਿਘਨੁ ਨ ਲਾਗੈ॥) ਬਿਘਨੁ ਨ ਕੋਊ ਲਾਗਤਾ; ਗੁਰ ਪਹਿ ਅਰਦਾਸਿ॥ ਰਖਵਾਲਾ ਗੋਬਿੰਦ ਰਾਇ; ਭਗਤਨ ਕੀ ਰਾਸਿ॥

ਉਸਤਤਿ ਮਨ ਮਹਿ; ਕਰਿ ਨਿਰੰਕਾਰ॥ {ਧੰਨ ਸੱਚੇ ਨਿਰੰਕਾਰ ਜੀ ਦੇ ਸ਼ੁਭ ਸੱਚੇ ਅਰਥ:- ਪਰਮਪੂਜਨੀਕ ਸ੍ਰਬ ਵਿਆਪੀ ਮਹਾਂ ਵਿਸਮਾਦ, ਧੰਨ ਅਕਾਲ ਪੁਰਖੁ ਵਾਹਿਗੁਰੂ ਸੱਚੇ ਨਿਰੰਕਾਰ ਜੀ ਦੇ ਸਰਗੁਨ ਅਵਤਾਰ ਮਹੱਲੇ ਪਹਿਲੇ ਜੀ ਨੇ, ਆਪਣੇ ਪਾਕ ਨਿਰਗੁਨ ਸਰੂਪ'ਚੋਂ, ਅਸੰਖ ਬ੍ਰਹਮੰਡ ਸੂਰਜ ਚੰਦ ਤਾਰੇ ਅਗਨੀਆਂ ਧਰਤੀਆਂ ਪਤਾਲ ਅਨੇਕ ਸੁਮੇਰ ਪ੍ਰਬਤ ਸਮੁੰਦ੍ਰ ਦਰਿਆ ਬਹੁਤ ਵੱਡੀ ਰਚਨਾ, ਹੁਕਮੀ.ਸਹਜੇ ਸ੍ਰਿਸਟਿ ਉਪਾਈ॥ ਅਨੁਸਾਰ ਸਹਜੇ ਹੀ ਅਕਸ ਮਾਤ੍ਰ ਪ੍ਰਗਟ ਕੀਤੀ ਹੈ, ਹੁਣ ਆਪਣੇ ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥) ਸਭਨੀ ਥਾਈ, ਰਵਿਆ ਆਪਿ॥ ਆਦਿ ਜੁਗਾਦਿ; ਜਾ ਕਾ ਵਡ ਪਰਤਾਪੁ॥ ਨਿਰਗੁਨ ਸਰੂਪ 'ਚ, ਟਿਕਾਈ ਹੋਈ ਹੈ। ਇਹ ਸਾਰੀ ਰਚਨਾ, ਪਰਮਪੂਜਨੀਕ ਸੱਚੇ ਨਿਰੰਕਾਰ ਜੀ ਦੇ ਪਰਮਪਵਿੱਤ੍ਰ ਸੁੰਦਰ ਸਰਗੁਨ ਸਰੂਪ ਹਨ। ਸਗਲ ਸਮਗ੍ਰੀ; ਜਾ ਕਾ [1]ਤਨਾ॥ [1]ਸਰੂਪ) ਇਹ ਸਾਰੀ ਰਚਨਾ ਵਾਹਿਗੁਰੂ ਜੀ ਦੀ ਸੁੰਦਰ ਜੋਤਿ ਨਾਲ ਜਿਉਂਦੀ ਜਾਗਦੀ ਪ੍ਰਫੁਲਤ ਹੋ ਰਹੀ ਹੈ। (ਮਉਲੀ ਮਉਲਿਆ ਕਸ ਕੇ ਬੋਲੋ) ਯਥਾ:- ਮਉਲੀ ਧਰਤੀ; ਮਉਲਿਆ ਅਕਾਸੁ॥ ਘਟਿ ਘਟਿ ਮਉਲਿਆ; ਆਤਮ ਪ੍ਰਗਾਸੁ॥ ੧॥ ਰਾਜਾ ਰਾਮੁ ਮਉਲਿਆ; ਅਨਤ ਭਾਇ॥ ਜਹ ਦੇਖਉ; ਤਹ ਰਹਿਆ ਸਮਾਇ॥) ਸਭਨਾ ਜੀਆ ਕਾ, ਇਕੁ ਦਾਤਾ; ਸੋ, ਮੈ ਵਿਸਰਿ ਨ ਜਾਈ॥ ਸੱਚੇ ਨਿਰੰਕਾਰ ਜੀ ਜਦੋਂ ਚਾਹੁਣ, ਆਪਣੀ ਰਚੀ ਰਚਨਾ ਨੂੰ, ਆਪਣੇ'ਚ ਲੀਨ ਕਰ ਲੈਂਦੇ ਹਨ। ਯਥਾ:- ਜਬ ਆਕਰਖ; ਕਰਤ ਹੋ ਕਬਹੂੰ॥ ਤੁਮ ਮੈਂ ਮਿਲਤ; ਦੇਹ ਧਰ ਸਭਹੂੰ॥ ਆਪਣੀ ਰਚੀ ਸਾਰੀ ਰਚਨਾ ਨੂੰ ਆਪਣੇ 'ਚ ਲੀਣ ਕਰਕੇ, ਸੋਨੇ ਦੇ ਗਹਿਣੇ ਢਾਲਣ ਤੋਂ ਸੋਨਾ ਬਨਣ ਵਾਂਗ, ਅਤਿ ਸ਼ੁੱਧ ਪ੍ਰਕਾਸ਼ ਸਰੂਪ ਨਿਰਮਲ ਪਰਮਪਵਿੱਤ੍ਰ ਪੁਨੀਤ ਸੱਚੇ ਨਿਰੰਕਾਰ ਜੀ ਅਬਿਨਾਸੀ ਅੱਚਲ ਰਹਿ ਜਾਂਦੇ ਹਨ। ਰਚਨਾ ਰਚ ਕੇ ਇਸ'ਚ ਭਰਪੂਰ ਅਨਤਕਲਾਵਾਨ ਸਾਰੀ ਰਚਨਾ ਨੂੰ ਆਪਣੇ ਹੁਕਮ'ਚ ਚਲਾ ਰਹੇ ਹਨ। ਯਥਾ:- ਹੁਕਮੇ ਆਇਆ; ਹੁਕਮਿ ਸਮਾਇਆ॥ ਹੁਕਮੇ ਦੀਸੈ; ਜਗਤੁ ਉਪਾਇਆ॥ ਹੁਕਮੇ.ਸੁਰਗੁ ਮਛੁ ਪਇਆਲਾ; ਹੁਕਮੇ ਕਲਾ ਰਹਾਇਦਾ॥ ੧੦॥ ਹੁਕਮੇ; ਧਰਤੀ ਧਉਲ ਸਿਰਿ ਭਾਰੰ॥ ਹੁਕਮੇ; ਪਉਣ ਪਾਣੀ ਗੈਣਾਰੰ॥ ਹੁਕਮੇ.ਸਿਵ ਸਕਤੀ ਘਰਿ ਵਾਸਾ; ਹੁਕਮੇ ਖੇਲ ਖੇਲਾਇਦਾ॥ ੧੧॥ ਹੁਕਮੇ; ਆਡਾਣੇ ਆਗਾਸੀ॥ ਹੁਕਮੇ; ਜਲ ਥਲ ਤ੍ਰਿਭਵਣ ਵਾਸੀ॥ ਹੁਕਮੇ ਸਾਸ ਗਿਰਾਸ ਸਦਾ; ਫੁਨਿ ਹੁਕਮੇ ਦੇਖਿ ਦਿਖਾਇਦਾ॥ ੧੨॥ ਹੁਕਮਿ; ਉਪਾਏ ਦਸ ਅਉਤਾਰਾ॥ ਦੇਵ ਦਾਨਵ; ਅਗਣਤ ਅਪਾਰਾ॥ ਮਾਨੈ ਹੁਕਮੁ.ਸੁ ਦਰਗਹ ਪੈਝੈ; ਸਾਚਿ ਮਿਲਾਇ ਸਮਾਇਦਾ॥ ੧੩॥ ਹੁਕਮੇ; ਜੁਗ ਛਤੀਹ ਗੁਦਾਰੇ॥ ਹੁਕਮੇ; ਸਿਧ ਸਾਧਿਕ ਵੀਚਾਰੇ॥ ਆਪਿ ਨਾਥੁ.ਨਥੀਂ ਸਭ ਜਾ ਕੀ; ਬਖਸੇ ਮੁਕਤਿ ਕਰਾਇਦਾ॥ ੧੪॥ ਕਾਇਆ ਕੋਟੁ; ਗੜੈ ਮਹਿ ਰਾਜਾ॥ ਨੇਬ ਖਵਾਸ; ਭਲਾ ਦਰਵਾਜਾ॥ ਮਿਥਿਆ ਲੋਭੁ.ਨਾਹੀ ਘਰਿ ਵਾਸਾ; ਲਬਿ ਪਾਪਿ ਪਛੁਤਾਇਦਾ॥ ੧੫॥ ਸਤੁ ਸੰਤੋਖੁ; ਨਗਰ ਮਹਿ ਕਾਰੀ॥ ਜਤੁ ਸਤੁ ਸੰਜਮੁ; ਸਰਣਿ ਮੁਰਾਰੀ॥ ਨਾਨਕ. ਸਹਜਿ ਮਿਲੈ ਜਗਜੀਵਨੁ; ਗੁਰ ਸਬਦੀ ਪਤਿ ਪਾਇਦਾ॥ ੧੬॥ ੪॥ ੧੬॥)

ਸਲੋਕ ਮਃ੧॥ ਭੈ ਵਿਚਿ; ਪਵਣੁ ਵਹੈ ਸਦਵਾਉ॥ ਭੈ ਵਿਚਿ; ਚਲਹਿ ਲਖ ਦਰੀਆਉ॥ ਭੈ ਵਿਚਿ; ਅਗਨਿ ਕਢੈ ਵੇਗਾਰਿ॥ ਭੈ ਵਿਚਿ; ਧਰਤੀ ਦਬੀ ਭਾਰਿ॥ ਭੈ ਵਿਚਿ; ਇੰਦੁ ਫਿਰੈ ਸਿਰ ਭਾਰਿ॥ ਭੈ ਵਿਚਿ; ਰਾਜਾਧਰਮੁ ਦੁਆਰੁ॥ ਭੈ ਵਿਚਿ ਸੂਰਜੁ; ਭੈ ਵਿਚਿ ਚੰਦੁ॥ ਕੋਹ ਕਰੋੜੀ ਚਲਤ; ਨ ਅੰਤੁ॥ ਭੈ ਵਿਚਿ; ਸਿਧ ਬੁਧ ਸੁਰ ਨਾਥ॥ ਭੈ ਵਿਚਿ; ਆਡਾਣੇ ਆਕਾਸ॥ ਭੈ ਵਿਚਿ; ਜੋਧ ਮਹਾਬਲ ਸੂਰ॥ ਭੈ ਵਿਚਿ; ਆਵਹਿ ਜਾਵਹਿ ਪੂਰ॥ ਸਗਲਿਆ ਭਉ; ਲਿਖਿਆ ਸਿਰਿ ਲੇਖੁ॥ ਨਾਨਕ; ਨਿਰਭਉ ਨਿਰੰਕਾਰੁ ਸਚੁ ਏਕੁ॥ ੧॥) ਸਭੁ ਕੋ ਤੇਰੈ ਵਸਿ; ਅਗਮ ਅਗੋਚਰਾ॥ ਤੂ ਭਗਤਾ ਕੈ ਵਸਿ; ਭਗਤਾ ਤਾਣੁ ਤੇਰਾ॥ ੧੦॥) ਹੁਕਮੈ ਅੰਦਰਿ.ਸਭੁ ਕੋ; ਬਾਹਰਿ ਹੁਕਮ ਨ ਕੋਇ॥ ਨਾਨਕ.ਹੁਕਮੈ ਜੇ ਬੁਝੈ; ਤ ਹਉਮੈ ਕਹੈ ਨ ਕੋਇ॥ ੨॥) ਆਪਿ ਨਾਥੁ.ਸਭ ਨਥੀਅਨੁ; ਸਭ ਹੁਕਮਿ ਚਲਾਈ॥ ਨਾਨਕ ਹਰਿ ਭਾਵੈ ਸੋ ਕਰੇ; ਸਭ ਚਲੈ ਰਜਾਈ॥ ੩੬॥ ੧॥ ਸੁਧੁ॥) ਤੁਧੁ ਬਿਨੁ ਦੂਜਾ; ਨਾਹੀ ਕੋਇ॥ ਤੂ ਕਰਤਾਰੁ; ਕਰਹਿ ਸੋ ਹੋਇ॥) ਧਰਤੀ ਉਪਰਿ ਕੋਟ ਗੜ; ਕੇਤੀ ਗਈ ਵਜਾਇ॥ ਜੋ.ਅਸਮਾਨਿ ਨ ਮਾਵਨੀ; ਤਿਨ ਨਕਿ ਨਥਾ ਪਾਇ॥) ਸੂਹੀ ਮਹਲਾ ੪॥ ਕੀਤਾ ਕਰਣਾ ਸਰਬ ਰਜਾਈ; ਕਿਛੁ ਕੀਚੈ.ਜੇ ਕਰਿ ਸਕੀਐ॥ ਆਪਣਾ ਕੀਤਾ.ਕਿਛੂ ਨ ਹੋਵੈ; ਜਿਉ ਹਰਿ ਭਾਵੈ.ਤਿਉ ਰਖੀਐ॥ ੧॥ ਮੇਰੇ ਹਰਿ ਜੀਉ, ਸਭੁ ਕੋ ਤੇਰੈ ਵਸਿ॥ ਅਸਾ ਜੋਰੁ ਨਾਹੀ.ਜੇ ਕਿਛੁ ਕਰਿ ਹਮ ਸਾਕਹ; ਜਿਉ ਭਾਵੈ ਤਿਵੈ ਬਖਸਿ॥ ੧॥ ਰਹਾਉ॥ ਸਭੁ ਜੀਉ ਪਿੰਡੁ.ਦੀਆ ਤੁਧੁ ਆਪੇ; ਤੁਧੁ ਆਪੇ ਕਾਰੈ ਲਾਇਆ॥ ਜੇਹਾ ਤੂੰ ਹੁਕਮੁ ਕਰਹਿ, ਤੇਹੇ ਕੋ ਕਰਮ ਕਮਾਵੈ; ਜੇਹਾ ਤੁਧੁ.ਧੁਰਿ ਲਿਖਿ ਪਾਇਆ॥ ੨॥ ਪੰਚ ਤਤੁ ਕਰਿ.ਤੁਧੁ ਸ੍ਰਿਸਟਿ ਸਭ ਸਾਜੀ; ਕੋਈ ਛੇਵਾ ਕਰਿਉ.ਜੇ ਕਿਛੁ ਕੀਤਾ ਹੋਵੈ॥ ਇਕਨਾ ਸਤਿਗੁਰੁ ਮੇਲਿ.ਤੂੰ ਬੁਝਾਵਹਿ; ਇਕਿ ਮਨਮੁਖਿ ਕਰਹਿ ਸਿ ਰੋਵੈ॥ ੩॥ ਹਰਿ ਕੀ ਵਡਿਆਈ, ਹਉ ਆਖਿ ਨ ਸਾਕਾ; ਹਉ ਮੂਰਖੁ ਮੁਗਧੁ ਨੀਚਾਣੁ॥ ਜਨ ਨਾਨਕ ਕਉ.ਹਰਿ ਬਖਸਿ ਲੈ ਮੇਰੇ ਸੁਆਮੀ; ਸਰਣਾਗਤਿ ਪਇਆ ਅਜਾਣੁ॥

ਧੰਨ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਅਨੰਤ ਕਲਾਵਾਨ ਪੂਰਨ ਮੇਹਰਵਾਨ ਗੁਰਤਾ ਬਿਰਾਜਮਾਨ ਸਤਿਗੁਰੂ ਭਗਵਾਨ, ਸੱਚੇ ਨਿਰੰਕਾਰ ਨਿਰਗੁਨ ਬ੍ਰਹਮ ਜੀ ਦੇ ਸਰਗੁਨ ਸਰੂਪ, ਪੂਰਨ ਗੁਰੂ ਅਵਤਾਰ ਜੀ ਹਨ। ਸੱਚੇ ਸਤਿਗੁਰੂ ਸਾਹਿਬਾਨ ਜੀ ਦੇ ਸੱਚੇ ਗੁਰਬਾਣੀ ਜੀ, ਪੂਰਨ ਸੱਚੇ ਨਿਰੰਕਾਰ ਜੀ ਹਨ। ਯਥਾ:- ਵਾਹੁ ਵਾਹੁ.ਬਾਣੀ ਨਿਰੰਕਾਰ ਹੈ; ਤਿਸੁ ਜੇਵਡੁ, ਅਵਰੁ ਨ ਕੋਇ॥) ਨਿਰਗੁਣੁ ਸਰਗੁਣੁ; ਆਪੇ ਸੋਈ॥) ਨਿਰਗੁਨੁ ਆਪਿ; ਸਰਗੁਨੁ ਭੀ ਓਹੀ॥ ਕਲਾ ਧਾਰਿ ਜਿਨਿ ਸਗਲੀ ਮੋਹੀ॥ ਧੰਨ ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਭੰਨਣ ਘੜਨ ਸਮ੍ਰੱਥ, ਅਕਾਲ ਪੁਰਖੁ ਵਾਹਿਗੁਰੂ ਸੱਚੇ ਨਿਰੰਕਾਰ ਜੀ, ਜਿਨ੍ਹਾਂ ਨੇ ਅਸੰਖ ਬ੍ਰਹਮੰਡ ਦੀ ਰਚਨਾ ਰਚੀ ਹੈ, ਤਿਨ੍ਹਾਂ ਨੇ ਧੰਨ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦਾ ਸ਼ੁਭ ਸੱਚਾ ਸੁੱਚਾ ਉੱਚਾ, ਪਰਮਪਵਿੱਤ੍ਰ ਮਹਾਨ ਪਰਉਪਕਾਰੀ ਸਰਗੁਨ ਅਵਤਾਰ ਧਾਰ ਕੇ, ਨਿਰਮਲ ਸੱਚੇ ਗੁਰਬਾਣੀ ਜੀ ਬਖ਼ਸ਼ੇ, ਹੁਣ ਗੁਰਤਾ ਬਿਰਾਜਮਾਨ ਹਨ, ਆਪਣੇ ਪ੍ਰੇਮੀਆਂ ਦੇ ਦਿਲ ਦਿਮਾਗ਼'ਚ ਹਰ ਸਮੇਂ ਗੁਰਬਾਣੀ

ਭੇਜਦੇ ਰਹਿੰਦੇ ਹਨ, ਲੂੰ ੨'ਚ ਵਸ ਕੇ ਨਿਰੰਕਾਰ ਜੀ ਨਾਲ ਜੋੜਦੇ ਰਹਿੰਦੇ ਹਨ। ਅਸੰਖ ਬ੍ਰਹਮੰਡ ਸੂਰਜ ਚੰਦ ਤਾਰੇ, ਅਗਨੀਆਂ ਧਰਤੀਆਂ ਪਤਾਲ ਸੁਮੇਰ ਪ੍ਰਬਤ ਸਮੁੰਦ੍ਰ ਦਰਿਆ ਪਹਾੜ, ਬਹੁਤ ਵੱਡੀ ਰਚਨਾ, ਸਰਬ ਵਿਆਪੀ ਵਿਸਮਾਦ ਧੰਨ ਅਕਾਲ ਪੁਰਖੁ ਵਾਹਿਗੁਰੂ ਸੱਚੇ ਨਿਰੰਕਾਰ ਜੀ ਨੇ ਆਪਣੇ'ਚ.ਹੁਣ ਟਿਕਾਈ ਹੋਈ ਹੈ। ਇਹ ਸਾਰੀ ਰਚਨਾ, ਪਰਮਪੂਜਨੀਕ ਸੱਚੇ ਨਿਰੰਕਾਰ ਜੀ ਦੇ ਪਰਮਪਵਿੱਤ੍ਰ ਸੁੰਦਰ ਸਰਗੁਨ ਸਰੂਪ ਜੀ ਹਨ। ਯਥਾ:- ਸਗਲ ਸਮਗ੍ਰੀ; ਜਾ ਕਾ 'ਤਨਾ॥ 'ਸਰੂਪ) ਪਰਮ ਪੂਜਨੀਕ ਸੱਚੇ ਨਿਰੰਕਾਰ ਜੀ, ਸਾਡੇ ਅੰਦਰ ਬਾਹਰ, ਸਤਿ ਸੰਤੋਖ ਦਇਆ ਧਰਮ ਵੀਚਾਰ, ਨਿਮ੍ਰਤਾ ਸਹਿਨਸ਼ੀਲਤਾ ਗ੍ਰੀਬੀ ਪ੍ਰੇਮ ਵਿਰਾਗ, ਤਿਆਗ ਦਾ ਤਿਆਗ, ਨਿਰਅਭਿਮਾਨਤਾ ਖਿਮਾ ਧੀਰਜ ਨਿਰਵੈਰਤਾ ਨਿਰਲੇਪਤਾ ਆਦਿ ਅਨੰਤ ਸ਼ੁਭ ਗੁਣਾਂ ਦੀਆਂ ਅਨੰਤ ਕਲਾਂ ਸਹਿਤ, ਇੱਕ ਰਸ ਬੱਝਵੇਂ ਅਸੰਖ ਪ੍ਰਕਾਸ਼ ਹੀ ਪ੍ਰਕਾਸ਼, ਵਿਸਮਾਦ ਨੂਰ ਹੀ ਨੂਰ ਨੂਰੋ ਨੂਰ, ਵਿਆਪਕ ਭਰਪੂਰ, ਅਪਣੇ ਕੋਟਿ ਬ੍ਰਹਮੰਡ ਦੇ ਪਸਾਰੇ ਸਰਗੁਨ ਸਰੂਪ ਸਮੇਤ ਹਰ ਸਮੇਂ ਅਜਪਾ ਜਾਪ ਕਰ ਰਹੇ ਹਨ। ਯਥਾ:- ਸਰਗੁਨ ਨਿਰਗੁਨ ਨਿਰੰਕਾਰ; ਸੁੰਨ ਸਮਾਧੀ ਆਪਿ॥ ਆਪਨ ਕੀਆ ਨਾਨਕਾ; ਆਪੇ ਹੀ ਫਿਰਿ ਜਾਪਿ॥ ੧॥) ਸਭੈ ਘਟ ਰਾਮੁ ਬੋਲੈ; ਰਾਮਾ ਬੋਲੈ॥ ਰਾਮ ਬਿਨਾ; ਕੋ ਬੋਲੈ ਰੇ॥) ਜੋ ਬੋਲਤ ਹੈ.ਮ੍ਰਿਗ ਮੀਨ ਪੰਖੇਰੂ; ਸੁ ਬਿਨੁ ਹਰਿ.ਜਾਪਤ ਹੈ ਨਹੀ ਹੋਰ॥) ਸਿਮਰੈ; ਧਰਤੀ ਅਰੁ ਆਕਾਸਾ॥ ਸਿਮਰਹਿ; ਚੰਦ ਸੂਰਜ ਗੁਣਤਾਸਾ॥ ਪਉਣ ਪਾਣੀ ਬੈਸੰਤਰ ਸਿਮਰਹਿ; ਸਿਮਰੈ ਸਗਲ ਉਪਾਰਜਨਾ॥ ਵਾਹਿਗੁਰੂ ਸੱਚੇ ਨਿਰੰਕਾਰ ਜੀ ਆਪਣਾ ਜਸ ਹਰ ਸਮੇਂ ਆਪ ਕਰਦੇ ਤੇ ਆਪ ਹੀ ਸੁਣਦੇ ਹਨ। ਯਥਾ:- ਆਪਨ ਜਸੁ; ਆਪ ਹੀ ਸੁਨਾ॥ ਇਹ ਸਾਰੀ ਰਚਨਾ ਵਾਹਿਗੁਰੂ ਸੱਚੇ ਨਿਰੰਕਾਰ ਜੀ ਦੀ ਸੁੰਦਰ ਜੋਤਿ ਨਾਲ ਜਿਉਂਦੀ ਜਾਗਦੀ ਪ੍ਰਫੁਲਤ ਹੋ ਰਹੀ ਹੈ। ਯਥਾ:- ਮਉਲੀ ਧਰਤੀ.ਮਉਲਿਆ ਅਕਾਸੁ॥ ਘਟਿ ਘਟਿ ਮਉਲਿਆ; ਆਤਮ ਪ੍ਰਗਾਸੁ॥ ੧॥ ਰਾਜਾ ਰਾਮੁ ਮਉਲਿਆ; ਅਨਤ ਭਾਇ॥ ਜਹ ਦੇਖਉ; ਤਹ ਰਹਿਆ ਸਮਾਇ॥ ਸੱਚੇ ਨਿਰੰਕਾਰ ਜੀ ਜਦੋਂ ਚਾਹੁਣ, ਆਪਣੀ ਰਚੀ ਰਚਨਾ ਨੂੰ ਆਪਣੇ'ਚ ਲੀਨ ਕਰ ਲੈਂਦੇ ਹਨ। ਯਥਾ:- ਜਬ ਆਕਰਖ; ਕਰਤ ਹੋ ਕਬਹੂੰ॥ ਤੁਮ ਮੈਂ ਮਿਲਤ; ਦੇਹ ਧਰ ਸਭਹੂੰ॥ ਆਪਣੀ ਰਚੀ ਸਾਰੀ ਰਚਨਾ ਨੂੰ ਆਪਣੇ'ਚ ਲੀਣ ਕਰਕੇ, ਸੋਨੇ ਦੇ ਗਹਿਣੇ ਢਾਲ਼ਣ ਤੋਂ ਸੋਨਾ ਬਨਣ ਵਾਂਗ, ਅਤਿ ਸ਼ੁੱਧ ਪ੍ਰਕਾਸ਼ ਸਰੂਪ ਨਿਰਮਲ ਪਰਮਪਵਿੱਤ੍ਰ ਪੁਨੀਤ ਸੱਚੇ ਮਾਤਾ ਪਿਤਾ ਨਿਰੰਕਾਰ ਜੀ, ਸੱਚੇ ਨਿਰੰਕਾਰ ਜੀ ਹੀ ਹਨ। ਯਥਾ:- ਸਚੇ ਤੇਰੇ ਖੰਡ; ਸਚੇ ਬ੍ਰਹਮੰਡ॥ ਸਚੇ ਤੇਰੇ ਲੋਅ; ਸਚੇ ਆਕਾਰ॥ ਸਚੇ ਤੇਰੇ ਕਰਣੇ; ਸਰਬ ਬੀਚਾਰ॥ ਸਚਾ ਤੇਰਾ ਅਮਰੁ; ਸਚਾ ਦੀਬਾਣੁ॥ ਸਚਾ ਤੇਰਾ ਹੁਕਮੁ; ਸਚਾ ਫੁਰਮਾਣੁ॥ ਸਚਾ ਤੇਰਾ ਕਰਮੁ; ਸਚਾ ਨੀਸਾਣੁ॥ ਸਚੇ ਤੁਧੁ ਆਖਹਿ; ਲਖ ਕਰੋੜਿ॥ ਸਚੈ ਸਭਿ ਤਾਣਿ; ਸਚੈ ਸਭਿ ਜੋਰਿ॥ ਸਚੀ ਤੇਰੀ ਸਿਫਤਿ; ਸਚੀ ਸਾਲਾਹ॥ ਸਚੀ ਤੇਰੀ ਕੁਦਰਤਿ; ਸਚੇ ਪਾਤਿਸਾਹ॥ ਨਾਨਕ ਸਚੁ; ਧਿਆਇਨਿ ਸਚੁ॥ ਜੋ ਮਰਿ ਜੰਮੇ; ਸੁ ਕਚੁਨਿ ਕਚੁ॥ ੧॥ ਸੱਚ ਸਰੂਪ ਸੱਚੇ ਨਿਰੰਕਾਰ ਜੀ, ਆਪਣੀ ਰਚੀ ਰਚਨਾ'ਚ ਲਬਾ ਲਬ ਭਰਪੂਰ ਵਿਆਪਕ ਹਨ, ਸਾਰੀ ਰਚਨਾ ਸੱਚੇ ਨਿਰੰਕਾਰ ਜੀ'ਚ ਲੀਨ ਹੈ। }

ਉਸਤਤਿ ਮਨ ਮਹਿ; ਕਰਿ ਨਿਰੰਕਾਰ॥ ਹੇ ਮਨ!ਪ੍ਰਕਾਸ਼ ਸਰੂਪ ਸੱਚੇ ਨਿਰੰਕਾਰ ਵਾਹਿਗੁਰੂ ਜੀ ਨੇ ਤੇਰੀ ਬਣਤ ਬਣਾਈ ਹੈ। ਯਥਾ:- ਜਿਨਿ ਤੇਰੀ ਮਨ; ਬਨਤ ਬਨਾਈ॥ ਊਠਤ ਬੈਠਤ; ਸਦ ਤਿਸਹਿ ਧਿਆਈ॥ ਸੋਈ ਸੱਚੇ ਨਿਰੰਕਾਰ ਜੀ ਤੇਰੇ'ਚ ਵਸ ਰਹੇ ਹਨ। ਯਥਾ:- ਮਹਲ ਮਹਿ ਬੈਠੇ; ਅਗਮ ਅਪਾਰ॥ ਜਿਨ੍ਹਾਂ ਦੀ ਪਰਮਪਵਿੱਤ੍ਰ ਪ੍ਰਕਾਸ਼ ਸਰੂਪ ਸ਼ੁੱਧ ਸੱਤਾ ਨਾਲ, ਮਨ ਸੰਕਲਪ ਉਠਾਉਂਦਾ ਹੈ। ਹੇ ਮਨ!ਸਾਰੀ ਰਚਨਾ ਹੀ ਸੱਚੇ ਨਿਰੰਕਾਰ ਜੀ ਦੀ ਉਸਤਤ ਕਰ ਰਹੀ ਹੈ, ਪਰਮਪੂਜਨੀਕ ਧੰਨ ਵਾਹਿਗੁਰੂ ਗੁਰੂ ਪ੍ਰਮੇਸਰ ਜੀ, ਪੰਜਵੇਂ ਜਾਮੇਂ ਅੰਦਰ, ਆਪਣੇ ਮਨ ਨੂੰ ਉਪਦੇਸ਼ਦੇ ਹਨ:- ਰੇ ਮਨ; ਤੂ ਭੀ ਹੋਹਿ ਦਾਸੁ॥ ਅਨੁਸਾਰ ਹੇ ਮਨ!ਸੱਚੇ ਨਿਰੰਕਾਰ ਜੀ ਦਾ, ਗ੍ਰੀਬ ਮੁਰੀਦ ਬਣਕੇ, ਤੂੰ ਆਪਣੇ(ਮਹਿ) 'ਚ, ਆਪਣੀ ਮਹਿਮਾ ਆਪ ਕਰਨੀ ਕਰਾਉਣੀ ਤਿਆਗ ਕੇ, (ਨਿਰੰਕਾਰ) ਸੱਚੇ ਵਾਹਿਗੁਰੂ ਜੀ ਦੀ ਵਿਸਮਾਦ ਮਿੱਠੀ(ਉਸਤਤਿ) ਮਹਿਮਾ ਵਡਿਆਈ ਕਰਿ। ਸੱਚੇ ਸਤਿਗੁਰੂ ਸਾਹਿਬਾਨ ਜੀ ਦਾ ਆਸ਼ਾ ਬਹੁਤ ਹੀ ਗਹਿਰ ਗੰਭੀਰ ਦੀਰਘ ਹੈ, ਕਿ ਪਿਆਰੇ ਸੇਵਕ ਜੀ ਦੇ ਮਨ 'ਚੋਂ ਦ੍ਰਿਸਟਮਾਨ ਅਕਾਰ ਵਿਕਾਰ ਮਿਟ ਜਾਣ, ਨਿਰੰਕਾਰ ਜੀ 'ਚ ਲੀਨ ਹੋ ਜਾਣ। ਮਨੁੱਖ ਆਪਣੀ ਉਸਤਤ ਆਪ ਕਰਦਾ ਕਰਾਉਂਦਾ ਹੈ। ਅਕਾਰਾਂ ਦੀ ਉਸਤਤ ਕਰਦਾ ਹੈ, ਕਿ ਬੜੇ ਹੀ ਸੋਹਣੇ ਹਨ, ਜਿਸ ਕਰਕੇ ਵਿਕਾਰ ਉਪਜਦੇ ਹਨ। ਮੂੰਹ 'ਤੇ ਉਸਤਤ ਕਰਕੇ, ਖ਼ੁਸ਼ਾਮਦ ਕਰਦਾ ਹੈ, ਪਿੱਠ ਪਿੱਛੇ ਨਿੰਦਾ ਕਰਦਾ ਹੈ। ਸੱਚੇ ਨਿਰੰਕਾਰ ਜੀ ਦੀ ਉਸਤਤ ਕਰਨ ਨਾਲ ਵਿਸਮਾਦਤਾਈ ਆਉਂਦੀ ਹੈ। ਦ੍ਰਿਸ਼ਟਮਾਨ ਅਕਾਰ ਦਿਲ 'ਚੋਂ ਨਿਕਲ ਜਾਂਦੇ ਹਨ। ਯਥਾ:- ਤਤੁ ਗਿਆਨੁ.ਲਾਇ ਧਿਆਨੁ; ਦ੍ਰਿਸਟਿ ਸਮੇਟਿਆ॥ ਪੂਰੇ ਗੁਰੂ ਜੀ ਦਾ ਸੱਚਾ ਲਾਲਾ ਗੋਲਾ ਗ਼ੁਲਾਮ ਮੁਰੀਦ ਬਣ ਜਾਂਦਾ ਹੈ। ਯਥਾ:- ਮੁਲ ਖਰੀਦੀ ਲਾਲਾ ਗੋਲਾ; ਮੇਰਾ ਨਾਉ ਸਭਾਗਾ॥ ਗੁਰ ਕੀ ਬਚਨੀ.ਹਾਟਿ ਬਿਕਾਨਾ; ਜਿਤੁ ਲਾਇਆ.ਤਿਤੁ ਲਾਗਾ॥) ਜਨ ਨਾਨਕੁ.ਹਾਟਿ ਵਿਹਾਝਿਆ; ਹਰਿ.ਗੁਲਮ ਗੁਲਾਮੀ॥) ਮੁਰਦਾ ਹੋਇ ਮੁਰੀਦ; ਨ ਗਲੀ ਹੋਵਣਾ। ਸਾਬਰੁ ਸਿਦਕਿ ਸਹੀਦੁ, ਭਰਮ ਭਉ ਖੋਵਣਾ। ਗੋਲਾ ਮੁਲ ਖਰੀਦੁ, ਕਾਰੇ ਜੋਵਣਾ। ਨਾ ਤਿਸੁ ਭੁਖ.ਨ ਨੀਦ; ਨ ਖਾਣਾ ਸੋਵਣਾ। ਪੀਹਣਿ ਹੋਇ ਜਦੀਦ; ਪਾਣੀ ਢੋਵਣਾ। ਪਖੇ ਦੀ ਤਾਗੀਦ, ਪਗ ਮਲਿ ਧੋਵਣਾ। ਸੇਵਕ ਹੋਇ ਸੰਜੀਦੁ, ਨ ਹਸਣ ਰੋਵਣਾ। ਦਰ ਦਰਵੇਸ ਰਸੀਦ; ਪਿਰਮ ਰਸ ਭੋਵਣਾ। ਚੰਦ ਮੁਮਾਰਖ ਈਦ; ਪੁਗ ਖਲੋਵਣਾ॥ ੧੮॥

ਕਰਿ ਮਨ ਮੇਰੇ; ਸਤਿ ਬਿਉਹਾਰ॥ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨਦੇਵ ਸਾਹਿਬ ਜੀ ਆਪਣੇ ਮਨ ਨੂੰ ਸ਼ੁਭ ਉਪਦੇਸ਼ ਦੇ ਰਹੇ ਹਨ:- ਹੇ ਮੇਰੇ ਮਨ!ਗੁਰੂ ਪ੍ਰਮੇਸਰ ਜੀ ਦਾ ਦੀਨ ਮੁਰੀਦ ਬਣ ਕੇ, ਆਪਣੇ ਅੰਦਰ ਬਾਹਰ ਵਿਆਪਕ ਸੱਚੇ ਨਿਰੰਕਾਰ ਜੀ ਦੀ ਉਸਤਤ ਕਰਨ ਤੇ ਪ੍ਰੇਮੀਆਂ ਤੋਂ ਕਰਾਉਣ ਰੂਪ(ਸਤਿ) ਸੱਚਾ ਬਿਉਹਾਰ ਕਰਿ, ਜਿਵੇਂ ਸੱਚੇ ਨਿਰੰਕਾਰ ਜੀ ਦੇ ਪੂਰਨ ਗੁਰ ਅਵਤਾਰ, ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬਾਨ ਜੀ ਤੇ ਉਨ੍ਹਾਂ ਤੋਂ ਵਰੋਸਾਏ ਸ਼ਹੀਦਾਂ ਸੰਤਾਂ ਪ੍ਰੇਮੀਆਂ ਨੇ ਨਾਮ ਜਪਣ ਜਪਾਉਣ, ਗੁਰੂ ਸੇਵਾ ਕਰਨ ਕਰਾਉਣ, ਅਸੰਖ ਆਦਮਖੋਰ ਜੀਆਂ ਨੂੰ ਤਾਰਨ, ਆਪਣਾ ਸ੍ਰਵੰਸ ਕੁਰਬਾਨ ਕਰਨ, ਸ੍ਰਬੱਤ ਦਾ ਭਲਾ ਕਰਨ ਕਰਾਉਣ ਰੂਪ ਸੱਚਾ ਬਿਉਹਾਰ

ਕੀਤਾ ਹੈ। ਧੰਨ ਵਾਹਿਗੁਰੂ ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਸੱਚੇ ਪਾਤਿਸਾਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਹੁਣ ਸਰਬੱਤ ਦਾ ਭਲਾ ਕਰਨ ਰੂਪ, ਸੱਚਾ ਬਿਉਹਾਰ ਸਦਾ ਲਈ ਕਰ ਕਰਵਾ ਰਹੇ ਹਨ।

ਨਿਰਮਲ ਰਸਨਾ; ਅੰਮ੍ਰਿਤੁ ਪੀਉ॥ ਸੱਚੇ ਸਤਿਗੁਰੂ ਜੀ ਦੀ ਕ੍ਰਿਪਾ ਨਾਲ, ਬਹੁਤੁ ਸਿਆਣਪ; ਹਉਮੈ ਮੇਰੀ॥ ਛੱਡ ਕੇ, ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬਾਨ ਜੀ 'ਤੇ ਆਸ ਰੱਖ ਕੇ, ਉਨ੍ਹਾਂ ਦੇ ਖ਼ਰੇ ਸੱਚੇ ਪਿਆਰੇ ਸੱਚਿਆਰੇ ਹੁਕਮ 'ਤੇ ਚੱਲ ਕੇ, ਸੱਚੇ ਨਿਰੰਕਾਰ ਜੀ ਦੀ ਅਤੀ ਮਿੱਠੀ ਪਿਆਰੀ ਉਸਤਤ ਕਰਨ ਰੂਪੀ ਸੱਚਾ ਬਿਉਹਾਰ ਕਰਕੇ, ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬਾਨ ਜੀ ਦਾ ਬਖ਼ਸ਼ਿਆ ਵਿਸਮਾਦ (ਨਿਰਮਲ) ਉੱਜਲ ਅੰਮ੍ਰਿਤੁ, ਰਸਨਾ ਕਰਕੇ(ਪੀਉ) ਪੀਣਾ ਕਰ ਹੇ ਮਨ!ਹਰ ਰਿਦੇ'ਚ ਵਿਸਮਾਦ ਨਿਰਮਲ ਕੁਦਰਤੀ, ਗੁਰੂ ਪ੍ਰੇਮਾ-ਭਗਤੀ ਨਾਮ ਅੰਮ੍ਰਿਤ ਭਰਪੂਰ ਹੈ, ਸਤਿਗੁਰੂ ਸਾਹਿਬਾਨ ਜੀ, ਆਪਣੇ ਪ੍ਰੇਮੀ ਤੋਂ ਕਰਤਾਰ ਜੀ ਦੀ ਪ੍ਰੇਮਾ -ਭਗਤੀ ਕਰਵਾਉਂਦੇ ਹਨ। ਹਰ ਸਮੇਂ ਉਸ ਦੇ ਦਿਲ ਦਿਮਾਗ਼'ਚ ਗੁਰਬਾਣੀ ਭੇਜਦੇ ਰਹਿੰਦੇ ਹਨ। ਬ੍ਰਹਮਾਨੰਦ ਅੰਮ੍ਰਿਤ ਰਸ ਪ੍ਰੇਮੀ ਦੇ ਹਿਰਦੇ 'ਚੋਂ ਮੁਖ 'ਚ ਹਰ ਸਮੇਂ ਭੇਜਦੇ ਰਹਿੰਦੇ ਹਨ। ਯਥਾ:- ਅੰਮ੍ਰਿਤੁ ਪੀਆ; ਸਤਿਗੁਰਿ ਦੀਆ॥ ਅਵਰੁ ਨ ਜਾਣਾ; ਦੂਆ ਤੀਆ॥) ਸੁਰਿ ਨਰ ਮੁਨਿ ਜਨ.ਅੰਮ੍ਰਿਤੁ ਖੋਜਦੇ; ਸੁ ਅੰਮ੍ਰਿਤੁ.ਗੁਰ ਤੇ ਪਾਇਆ॥ ਪਾਇਆ ਅੰਮ੍ਰਿਤੁ.ਗੁਰਿ ਕ੍ਰਿਪਾ ਕੀਨੀ; ਸਚਾ ਮਨਿ ਵਸਾਇਆ॥) ਅੰਮ੍ਰਿਤੁ ਰਸਨਾ; ਪੀਉ ਪਿਆਰੀ॥ ਇਹ ਰਸ ਰਾਤੀ; ਹੋਇ ਤ੍ਰਿਪਤਾਰੀ॥) ਸਾਚੀ ਬਾਣੀ; ਮੀਠੀ ਅੰਮ੍ਰਿਤ ਧਾਰ॥ ਜਿਨਿ ਪੀਤੀ; ਤਿਸੁ ਮੋਖ ਦੁਆਰ॥) ਅੰਮ੍ਰਿਤੁ ਪੀਵੈ; ਅਮਰੁ ਸੋ ਹੋਇ॥) ਬਿਖੈ ਬਨੁ ਫੀਕਾ, ਤਿਆਗਿ ਰੀ ਸਖੀਏ; ਨਾਮੁ ਮਹਾ ਰਸੁ ਪੀਓ॥) ਏ ਰਸਨਾ.ਤੂ ਅਨ ਰਸਿ ਰਾਚਿ ਰਹੀ; ਤੇਰੀ ਪਿਆਸ ਨ ਜਾਇ॥ ਪਿਆਸ ਨ ਜਾਇ.ਹੋਰਤੁ ਕਿਤੈ; ਜਿਚਰੁ ਹਰਿ ਰਸੁ.ਪਲੈ ਨ ਪਾਇ॥ ਹਰਿ ਰਸੁ ਪਾਇ ਪਲੈ.ਪੀਐ ਹਰਿ ਰਸੁ; ਬਹੁੜਿ ਨ ਤ੍ਰਿਸਨਾ ਲਾਗੈ ਆਇ॥ ਏਹੁ ਹਰਿ ਰਸੁ ਕਰਮੀ ਪਾਈਐ; ਸਤਿਗੁਰੁ ਮਿਲੈ ਜਿਸੁ ਆਇ॥ ਕਹੈ ਨਾਨਕੁ.ਹੋਰਿ ਅਨ ਰਸ ਸਭਿ ਵੀਸਰੇ; ਜਾ ਹਰਿ ਵਸੈ ਮਨਿ ਆਇ॥ ੩੨॥

ਸਦਾ ਸੁਹੇਲਾ; ਕਰਿ ਲੇਹਿ ਜੀਉ॥ ਹੇ, ਮਨ ਪਿਆਰਿਆ ਜੀਉ ਮਿਤ੍ਰਾ!ਗੁਰੂ ਪ੍ਰਮੇਸਰ ਜੀ ਦੇ ਅਤੀ ਸੋਹਣੇ ਅਤੀ ਪਿਆਰੇ ਮਿੱਠੇ ਸੱਚੇ ਚਰਨ-ਕਮਲਾਂ'ਚ ਲੀਨ ਹੋ ਕੇ, ਪਰਮ ਪਿਆਰੇ ਸੱਚੇ ਨਿਰੰਕਾਰ ਜੀ ਦੀ ਉਸਤਤ ਕਰਕੇ, ਨਾਮ ਅੰਮ੍ਰਿਤ ਪੀ ਕੇ, ਆਪਣੇ(ਜੀਉ) ਜੀਅ ਨੂੰ ਸਦਾ ਲਈ, ਸਹਜ ਸੁਹੇਲਾ; ਫਲੁ ਮਸਕੀਨੀ॥ (ਸੁਹੇਲਾ) ਸੁਖੀ ਕਰਿ(ਲੇਹਿ) ਲੈ। ਯਥਾ:- ਜਿਨੀ ਪੂਰਾ ਸਤਿਗੁਰੁ ਸੇਵਿਆ; ਸੇ ਦਰਗਹ ਸਦਾ ਸੁਹੇਲੇ॥) ਅਨਹਦੁ ਵਾਜੈ; ਸਹਜਿ ਸੁਹੇਲਾ॥ ਸਬਦਿ ਅਨੰਦ ਕਰੇ ਸਦ ਕੇਲਾ॥ ਸਹਜ ਗੁਫਾ ਮਹਿ.ਤਾੜੀ ਲਾਈ; ਆਸਣੁ ਊਚ ਸਵਾਰਿਆ ਜੀਉ॥

ਨੈਨਹੁ ਪੇਖੁ; ਠਾਕੁਰ ਕਾ ਰੰਗੁ॥ ਹੇ ਮਨ!(ਠਾਕੁਰ) ਮਾਲਕ ਵਾਹਿਗੁਰੂ ਜੀ(ਕਾ) ਦਾ ਵਿਸਮਾਦ(ਰੰਗੁ) ਬ੍ਰਹਮਾਨੰਦ ਰਸ, ਬੈਰਾਗ ਬਿਬੇਕ ਰੂਪੀ(ਨੈਨਹੁ) ਅੱਖਾਂ ਨਾਲ(ਪੇਖੁ) ਦੇਖਣਾ ਕਰ, ਭਾਵ ਪ੍ਰਾਪਤ ਕਰ। ਵਾ ਹੇ ਮਨ!ਸੱਚੇ(ਠਾਕੁਰ) ਮਾਲਕ ਵਾਹਿਗੁਰੂ ਅਕਾਲ ਪੁਰਖੁ ਜੀ(ਕਾ) ਦਾ,

ਉਤਪਤੀ ਪਾਲਣਾ ਲੈਅਤਾ ਦਾ(ਰੰਗੁ) ਕੌਤਕ, ਗੁਰਸਬਦ ਵੀਚਾਰ ਰੂਪੀ(ਨੈਨਹੁ) ਨੇਤ੍ਰਾਂ ਨਾਲ(ਪੇਖੁ) ਦੇਖਣਾ ਕਰ, ਜੋ ਖਿਨ 'ਚ ਉਤਪਤੀ ਪਾਲਣਾ ਲੈਅਤਾ ਕਰਦਿਆਂ ਨਿਰਲੇਪ ਭੀ ਹਨ। ਯਥਾ:- ਓਪਤਿ ਪਰਲਉ; ਖਿਨ ਮਹਿ ਕਰਤਾ॥ ਆਪਿ ਅਲੇਪਾ; ਨਿਰਗੁਨੁ ਰਹਤਾ॥ ਵਾ ਹੇ ਮਨ!ਜੁੱਗੋ ਜੁੱਗ ਅਟੱਲ ਇੱਕ ਜੋਤਿ ਸੱਚੇ(ਠਾਕੁਰ) ਮਾਲਕ ਸੁਆਮੀ ਸਮ੍ਰੱਥ ਦਸ ਗੁਰੂ ਅਵਤਾਰਾਂ(ਕਾ) ਦੇ ਪਰਉਪਕਾਰੀ(ਰੰਗੁ) ਕੌਤਕ, ਹੁਣ ਪ੍ਰਤੱਖ ਵਰਤਦੇ, (ਨੈਨਹੁ) ਵੈਰਾਗ ਬਿਬੇਕ ਰੂਪੀ ਨੇਤ੍ਰਾਂ ਨਾਲ(ਪੇਖੁ) ਦੇਖ। {ਬੀਤੇ ਸਮੇਂ ਦਾ ਖ਼ਿਆਲ ਦਿਲੋਂ ਛੱਡ ਕੇ, ਹੁਣ ਵਿਸਮਾਦ ਵਰਤਦੇ ਤੱਕ ਕੇ, ਵਿਆਪਕ ਵਿਸਮਾਦ ਬ੍ਰਹਮ ਜੀ 'ਚ ਲੀਣ ਹੋਵਣਾ ਹੈ। }ਵਾ ਪਰਮਪੂਜਨੀਕ ਸੱਚੇ ਵਾਹਿਗੁਰੂ ਮਹੱਲਾ ਨੌਵਾਂ ਜੀ, ਜ਼ਾਲਮਾਂ ਦੇ ਘੋਰ ਭਿਆਨਕ ਅਤਿਆਚਾਰ ਜ਼ੁਲਮ ਕਰਨ ਤੋਂ, ਭੁੱਖ ਤ੍ਰੇਹ ਉਨੀਂਦ੍ਰਾ ਸਹਾਰਦਿਆਂ, ਲੋਹੇ ਦੇ ਤੰਗ ਪਿੰਜਰੇ'ਚ ਤਿੱਖੇ ਕਿੱਲਾਂ ਵਿਚਕਾਰ, ਸਾਵਧਾਨ ਏਕਾਗਰ ਚੀਤ॥ ਬੈਠੇ, ਵੈਰਾਗਮਈ ਭੋਗ ਦੇ ਸਲੋਕ ਲਿਖ ਰਹੇ ਹਨ, ਹੁਣ ਆਪਣੇ ਸੀਸ ਸਾਹਿਬ ਜੀ ਕੁਰਬਾਨ ਕਰ ਰਹੇ ਹਨ। ਵਾਹੁ ਵਾਹੁ(ਠਾਕੁਰ) ਮਾਲਕ ਜੀ(ਕਾ) ਦੇ ਸ਼ਹੀਦੀ ਸਾਕੇ ਦਾ(ਰੰਗੁ) ਕੌਤਕ, ਗੁਰੂ ਪ੍ਰੇਮਾ-ਭਗਤੀ'ਤੇ ਪ੍ਰੀਤੀ ਰੂਪੀ(ਨੈਨਹੁ) ਅੱਖਾਂ ਨਾਲ, (ਪੇਖੁ) ਦੇਖਣਾ ਕਰ ਹੇ ਮਨ!ਰੋਮ ੨ ਕਰਕੇ ਸਦਾ ੨ ਨਮਸਕਾਰ ਕਰ। ਯਥਾ:- ਸਦਾ ਸਦਾ; ਸਤਿਗੁਰ ਨਮਸਕਾਰ॥ ਗੁਰ ਕਿਰਪਾ ਤੇ; ਗੁਨ ਗਾਇ ਅਪਾਰ॥

ਸਾਧ ਸੰਗਿ; ਬਿਨਸੈ ਸਭ ਸੰਗੁ॥ ੧, ਹੇ ਮਨ!ਸਾਧ ਰੂਪ; ਅਪਨਾ ਤਨੁ ਧਾਰਿਆ॥ ਅਨੁਸਾਰ ਵਾਹਿਗੁਰੂ(ਸਾਧ) ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਗੁਰਸਬਦਾਂ ਅਰਥਾਂ (ਸੰਗਿ) ਸਾਥ, ਰੋਮ ੨ ਕਰਕੇ ਰਚਣੇ ਕਰਕੇ, ਤੇਰੇ(ਸੰਗੁ) ਨਾਲ ਜੋ ਮੰਦ ਸੰਕਲਪ ਮਹਾਂ ਪਾਪ ਹਨ, ਇਹ ਸਭ(ਬਿਨਸੈ) ਨਾਸ ਹੋ ਜਾਣਗੇ।

੨.ਸਾਧਸੰਗਤਿ ਅਸਥਾਨ; ਜਗਮਗ ਨੂਰ ਹੈ। ਲਖ ਲਖ ਸਸੀਅਰ ਭਾਨੁ; ਕਿਰਨ ਠਰੂਰ ਹੈ।) ਅਮਰ ਭਏ, ਅਮਰਾਪਦੁ ਪਾਇਆ॥ ਸਾਧਸੰਗਿ; ਨਾਨਕ ਹਰਿ ਧਿਆਇਆ॥) ਵਿਚਿ ਸੰਗਤਿ.ਹਰਿ ਪ੍ਰਭੁ ਵਰਤਦਾ; ਬੁਝਹੁ.ਸਬਦ ਵੀਚਾਰਿ॥ ਅਨੁਸਾਰ ਹੇ ਮਨ!(ਸਾਧ) ਸੱਚੇ ਸਤਿਗੁਰੂ ਸਾਹਿਬ ਜੀ ਦੇ(ਸੰਗਿ) ਸਾਧਸੰਗਤਿ ਜੀ ਨਾਲ ਮਿਲ ਕੇ, ਗੁਰੂ ਸੇਵਾ ਪ੍ਰੇਮਾ-ਭਗਤੀ ਕਰਨ ਨਾਲ, ਇੰਦ੍ਰਿਆਂ ਦੇ ਵਿਸ਼ਿਆਂ, ਕਾਮੀਆਂ ਕ੍ਰੋਧੀਆਂ ਚੋਰਾਂ ਠੱਗਾਂ ਜੂਏਬਾਜ਼ਾਂ ਸਭ ਦੇ(ਸੰਗੁ) ਸਾਥ ਤੋਂ(ਬਿਨਸੈ) [1]ਜੀਵਤਭਾਵ ਤੋਂ [1]ਮਰ ਜਾਂਦਾ ਹੈ। (ਬੁੱਝੈ ਬੋਲ) ਜੀਵਤ ਮਰੈ; ਬੁਝੈ ਪ੍ਰਭ ਸੋਇ॥ ਵਾ ਉਪ੍ਰੋਕਤ ਦੋਸ਼ ਤੇਰੇ ਵੱਲੋਂ, ਸਭ ਮਰ ਜਾਣਗੇ।

ਜੀਉਂਦੇ ਮਰਨ ਦੇ ਅਰਥ:- [1]ਸੰਤਾਂ ਮਹਾਂਪੁਰਖਾਂ ਦੀ ਸੁਸੰਗਤ ਸ੍ਰੇਸ਼ਟ ਸੰਗਤ ਕਰਕੇ, ਸ਼ਰਾਬ ਤਿਆਗਣ ਤੋਂ ਉਸ ਦੇ ਸਾਥੀ ਕਹਿਣ, "ਸਾਡੇ ਨਾਲ ਪੀ। "ਅੱਗੋਂ ਕਹੇ, "ਨਹੀਂ। "ਓਹ ਕਹਿਣ, "ਸਾਡੇ ਵੱਲੋਂ ਮਰ ਗਿਆ ਅਸੀਂ ਤੇਰੇ ਵੱਲੋਂ ਮਰ ਗਏ, ਤੇਰੇ ਡੱਕੇ ਤੋੜ ਦੇਈਏ?""ਹਾਂ ਭਾਈ। "ਸੋ ਔਗੁਣ ਕੁਸੰਗ ਸਬੰਧੀਆਂ ਦੇ ਮੋਹ, ਵਡਿਆਈ ਦੀ ਇੱਛਾ ਕਲੇਸ਼, ਇੰਦ੍ਰਿਆਂ ਦੇ ਸੁਆਦਾਂ, ਮੰਦੇ ਸੰਕਲਪਾਂ ਵੱਲੋਂ ਮਰ ਕੇ, ਸੁਆਸ ੨ ਵਾਹਿਗੁਰੂ ੩ ਜੀ ਰੋਮ ੨ ਕਰਕੇ ਪੂਰਨ ਪ੍ਰੇਮ ਸ਼ਰਧਾ ਸਹਿਤ ਜਪਣਾ ਜੀਵਤ ਭਾਵ ਤੋਂ ਮਰਨਾ ਹੈ।

ਚਰਨ ਚਲਉ; ਮਾਰਗਿ ਗੋਬਿੰਦ॥ ਹੇ ਮਨ!ਸੱਚੇ ਵਾਹਿਗੁਰੂ ਨਿਰੰਕਾਰ ਦੀ ਮਿੱਠੀ ਪਿਆਰੀ ਸੱਚਿਆਰੀ ਅਪਾਰੀ ਨਿਰਾਰੀ ਕਰਤਾਰੀ ਉਸਤਤ ਕਰਨ ਰੂਪ, ਸੱਚਾ ਬਿਉਹਾਰ ਕਰਕੇ, ਰਸਨਾ ਦੁਆਰਾ ਨਿਰਮਲ ਅੰਮ੍ਰਿਤ ਪੀ ਕੇ, ਜੀਅ ਨੂੰ ਸੁਹੇਲਾ ਕਰਕੇ, ਨੇਤ੍ਰਾਂ ਨਾਲ ਠਾਕੁਰ ਮਾਲਕ ਦੇ ਵਿਸਮਾਦ ਰੰਗ ਵੇਖ ਕੇ, ਸਾਧ ਸੰਗਤ'ਚ ਰਹਿ ਕੇ, ਦੋਸ਼ਾਂ ਵੱਲੋਂ ਜਿਉਂਦਾ ਮਰ ਕੇ, ਸਿਰ ਅਰਪਣ ਰੂਪੀ, (ਗੋਬਿੰਦ) ਵਾਹਿਗੁਰੂ ਜੀ ਦੇ ਸੱਚੇ ਚਰਨ--ਕਮਲਾਂ ਦੇ (ਮਾਰਗਿ) ਰਸਤੇ (ਚਲਉ) ਚੱਲਣਾ ਕਰ। ਯਥਾ:- ਜਉ ਤਉ; ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ; ਗਲੀ ਮੇਰੀ ਆਉ॥ ਇਤੁ ਮਾਰਗਿ; ਪੈਰੁ ਧਰੀਜੈ॥ ਸਿਰੁ ਦੀਜੈ; ਕਾਣਿ ਨ ਕੀਜੈ॥) ਪਹਿਲਾ ਮਰਣੁ ਕਬੂਲਿ; ਜੀਵਣ ਕੀ ਛਡਿ ਆਸ॥ ਹੋਹੁ ਸਭਨਾ ਕੀ ਰੇਣੁਕਾ; ਤਉ ਆਉ ਹਮਾਰੈ ਪਾਸਿ॥) ਨਾਨਕ, ਨਮਇਸੇਵਕੁ ਸੋਈ ਆਖੀਐ; ਜੋ ਸਿਰੁ ਧਰੇ ਉਤਾਰਿ॥) ਸਤਿਗੁਰ ਆਗੈ.ਸੀਸੁ ਭੇਟ ਦੇਉ; ਜੇ ਸਤਿਗੁਰ ਸਾਚੇ ਭਾਵੈ॥) ਤਨੁ ਮਨੁ ਕਾਟਿ ਕਾਟਿ ਸਭੁ ਅਰਪੀ; ਵਿਚਿ ਅਗਨੀ.ਆਪੁ ਜਲਾਈ॥ ੪॥

ਮਿਟਹਿ ਪਾਪ; ਜਪੀਐ ਹਰਿ ਬਿੰਦ॥ {ਬ੍ਰਹਮੁ ਬਿੰਦੁ ਤੇ; ਸਭ ਓਪਤਿ ਹੋਈ॥) ਬ੍ਰਹਮ ਬਿੰਦੁ ਤੇ; ਸਭ ਉਤਪਾਤੀ॥ ਬ੍ਰਹਮ ਜੀ ਦੇ ਵਿਸਮਾਦ(ਬਿੰਦ) ਨੂਰ ਤੋਂ ਸਭ ਉਤਪਤੀ ਹੋਈ ਹੈ। ਯਥਾ:- ਏਕ ਨੂਰ ਤੇ.ਸਭੁ ਜਗੁ ਉਪਜਿਆ; ਕਉਨ ਭਲੇ.ਕੋ ਮੰਦੇ॥ ਸੋ ਬਿੰਦ ਦਾ ਅਰਥ ਨੂਰ ਹੈ। ਗੁਰਦੇਵ ਮਾਤਾ ਗੁਰਦੇਵ ਪਿਤਾ; ਗੁਰਦੇਵ ਸੁਆਮੀ ਪਰਮੇਸੁਰਾ॥ ਵਾਹਿਗੁਰੂ ਮਹੱਲਾ ਪਹਿਲਾ ਜੀ, ਸਾਰੀ ਰਚਨਾ ਦੇ ਪਰਮਪੂਜਨੀਕ ਮਾਤਾ ਪਿਤਾ ਜੀ ਹਨ। ਸਾਰੇ ਉਨ੍ਹਾਂ ਦੇ ਨੰਨ੍ਹੇ ਬਾਲਕ ਹਨ। ਮੇਰੇ ਰਾਮ.ਹਮ ਬਾਰਿਕ; ਹਰਿ ਪ੍ਰਭ ਕੇ ਹੈ ਇਆਣੇ॥ }ਹੇ ਮਨ! ਮਾਤਾ ਪਿਤਾ(ਬਿੰਦ) ਨੂਰੋ ਨੂਰ ਵਿਸਮਾਦ ਪ੍ਰਕਾਸ਼ ਹੀ ਪ੍ਰਕਾਸ਼ ਸਰੂਪ, ਤਿਸ ਦੈ ਚਾਨਣਿ; ਸਭ ਮਹਿ ਚਾਨਣੁ ਹੋਇ॥ ਅਨੁਸਾਰ ਸਾਰਿਆਂ ਮਹਾਂ ਚਾਨਣਾਂ ਨੂੰ, ਮਹਾਂ ਚਾਨਣ ਦੇਣ ਵਾਲੇ, ਮਹਾਂ ਚਾਨਣਾ ਦੇ ਮਹਾਂ ਚਾਨਣ, (ਹਰਿ) ਧੰਨ ਵਾਹਿਗੁਰੂ ਮਹੱਲੇ ਪਹਿਲੇ ਜੀ ਨੂੰ, ਹਰ ਸਮੇਂ(ਜਪੀਐ) ਜਪਣਾ ਕਰ, ਜਿਸ ਕਰਕੇ ਮਹਾਂ ਪਾਪ(ਮਿਟਹਿ) ਮਿਟਦੇ ਹਨ, ਮਿਟਣਗੇ। ਯਥਾ:- ਅਸੰਖ ਖਤੇ; ਖਿਨ ਬਖਸਨਹਾਰਾ॥ ਨਾਨਕ ਸਾਹਿਬ; ਸਦਾ ਦਇਆਰਾ॥) ਘੋਰ ਦੁਖੵੰ, ਅਨਿਕ ਹਤੵੰ; ਜਨਮ ਦਾਰਿਦ੍ਰੰ ਮਹਾ ਬਿਖੵਾਦੰ॥ ਮਿਟੰਤ ਸਗਲ; ਸਿਮਰੰਤ ਹਰਿ ਨਾਮ ਨਾਨਕ ਜੈਸੇ ਪਾਵਕ, ਕਾਸਟ ਭਸਮੰ ਕਰੋਤਿ॥) ਕੋਟਿ ਅਘਾ.ਸਭਿ ਨਾਸ ਹੋਹਿ; ਸਿਮਰਤ ਹਰਿ ਨਾਉ॥ ਮਨ ਚਿੰਦੇ ਫਲ ਪਾਈਅਹਿ; ਹਰਿ ਕੇ ਗੁਣ ਗਾਉ॥ ਜਨਮ ਮਰਣ ਭੈ ਕਟੀਅਹਿ; ਨਿਹਚਲ ਸਚੁ ਥਾਉ॥ ਪੂਰਬਿ ਹੋਵੈ ਲਿਖਿਆ; ਹਰਿ ਚਰਣ ਸਮਾਉ॥ ਕਰਿ ਕਿਰਪਾ ਪ੍ਰਭ ਰਾਖਿ ਲੇਹੁ; ਨਾਨਕ ਬਲਿ ਜਾਉ॥ ੫॥

ਕਰ ਹਰਿ ਕਰਮ; ਸ੍ਰਵਨਿ ਹਰਿ ਕਥਾ॥ ੧.ਹਰਿ ਜੀਉ; ਕ੍ਰਿਪਾ ਕਰਹੁ ਤੁਮ ਪਿਆਰੇ॥ ਅਨੁਸਾਰ ਹੇ(ਹਰਿ) ਗੁਰਤਾ ਬਿਰਾਜਮਾਨ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀਓ!ਆਪਣੀ (ਕਰਮ) ਨਦਰ ਕ੍ਰਿਪਾ(ਕਰ) ਕਰੋ ਜੀ, ਜਿਸ ਕਰਕੇ ਦਾਸਨ ਦਾਸ, ਕੋਟਿ ਕਰਨ.ਦੀਜਹਿ ਪ੍ਰਭ ਪ੍ਰੀਤਮ; ਹਰਿ ਗੁਣ ਸੁਣੀਅਹਿ ਅਬਿਨਾਸੀ ਰਾਮ॥ ਅਨੁਸਾਰ ਆਪ ਜੀ ਦੇ ਬਖ਼ਸ਼ੇ, ਕਰਮ-ਬਖ਼ਸ਼ੀ

ਰੂਪੀ, ਕ੍ਰੋੜਾਂ(ਸ੍ਰਵਨਿ) ਕੰਨਾਂ'ਚ, ਸਾਰਿਆਂ ਘਟਾਂ'ਚੋਂ, ਸਭ ਤੇ ਊਤਮ; ਹਰਿ ਕੀ ਕਥਾ॥ ਨਾਮੁ ਸੁਨਤ; ਦਰਦ ਦੁਖ ਲਥਾ॥ ਅਨੁਸਾਰ ਸਭ ਕਥਾਵਾਂ ਨਾਲੋਂ ਉੱਤਮ, (ਹਰਿ) ਸੱਚੇ ਵਾਹਿਗੁਰੂ ਜੀ ਦੀ ਅੰਮ੍ਰਿਤ ਉੱਤਮ ਕਥਾ ਸੁਣੇ। ਯਥਾ:- ਜੋ ਬੋਲਤ ਹੈ.ਮ੍ਰਿਗ ਮੀਨ ਪੰਖੇਰੂ; ਸੁ ਬਿਨੁ ਹਰਿ. ਜਾਪਤ ਹੈ ਨਹੀ ਹੋਰ॥) ਘਟਿ ਘਟਿ ਕਥਾ.ਰਾਜਨ ਕੀ ਚਾਲੈ; ਘਰਿ ਘਰਿ ਤੁਝਹਿ ਉਮਾਹਾ॥) ਸਭੈ ਘਟ ਰਾਮੁ ਬੋਲੈ; ਰਾਮਾ ਬੋਲੈ॥ ਰਾਮ ਬਿਨਾ; ਕੋ ਬੋਲੈ ਰੇ॥) ਨਿਰਗੁਣ ਕਥਾ; ਕਥਾ ਹੈ ਹਰਿ ਕੀ॥ ਭਜੁ ਮਿਲਿ; ਸਾਧੂ ਸੰਗਤਿ ਜਨ ਕੀ॥) ਹਰਿ ਕੀ ਕਥਾ; ਅਨਾਹਦ ਬਾਨੀ॥ ਹੰਸੁ ਹੁਇ; ਹੀਰਾ ਲੇਇ ਪਛਾਨੀ॥ ੧॥) ਵਾ ਦੇਹ ਸਿਵਾ.ਬਰ ਮੋਹਿ ਇਹੈ; ਸੁਭ ਕਰਮਨ ਤੇ, ਕਬਹੂੰ ਨ ਟਰੋ॥ ਅਨੁਸਾਰ ਹੇ ਮਨ!(ਹਰਿ) ਪ੍ਰਕਾਸ਼ ਸਰੂਪ ਸੱਚੇ ਵਿਸਮਾਦ ਹਰੀ ਜੀ ਦੀ ਪ੍ਰਾਪਤੀ ਵਾਲੇ, ਹਾਥ ਪਾਉ ਕਰਿ ਕਾਮੁ ਸਭੁ; ਚੀਤੁ ਨਿਰੰਜਨ ਨਾਲਿ॥ ਅਨੁਸਾਰ ਪਰਉਪਕਾਰ ਦੇ ਨਿਸ਼ਕਾਮ ਧਾਰਮਿਕ ਸ਼ੁਭ(ਕਰਮ) ਕੰਮ ਕਰ। ਯਥਾ:- ਕਰੋੜਿ ਹਸਤ. ਤੇਰੀ ਟਹਲ ਕਮਾਵਹਿ; ਚਰਣ ਚਲਹਿ.ਪ੍ਰਭ ਮਾਰਗਿ ਰਾਮ॥) ਕੋਟਿ ਕਰਨ.ਦੀਜਹਿ ਪ੍ਰਭ ਪ੍ਰੀਤਮ; ਹਰਿ ਗੁਣ ਸੁਣੀਅਹਿ ਅਬਿਨਾਸੀ ਰਾਮ॥ ਅਨੁਸਾਰ ਆਪਣੇ(ਸ੍ਰਵਨਿ) ਕੰਨਾਂ ਨਾਲ(ਹਰਿ) ਨਿਰੰਕਾਰ ਗੁਰਬਾਣੀ ਕਥਾ ਗੁਰ ਇਤਿਹਾਸ ਦੀ ਵਿਸਮਾਦ ਕਥਾ ਸੁਨਣਾ ਕਰ। ਯਥਾ:- (ਲੱਥਾ) ਸਭ ਤੇ ਊਤਮ; ਹਰਿ ਕੀ ਕਥਾ॥ ਨਾਮੁ ਸੁਨਤ; ਦਰਦ ਦੁਖ ਲਥਾ॥) ਸੁਣਿ ਹਰਿ ਕਥਾ; ਉਤਾਰੀ ਮੈਲੁ॥ ਮਹਾ ਪੁਨੀਤ; ਭਏ ਸੁਖ ਸੈਲੁ॥

(ਮੱਥਾ) ਹਰਿ ਦਰਗਹ; ਨਾਨਕ ਊਜਲ ਮਥਾ॥ ੨॥ ਧੰਨ ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਸੱਚੇ ਗੁਰੂ ਨਾਨਕ ਦੇਵ ਸਾਹਿਬ ਮਹੱਲਾ ਪੰਜਵਾਂ ਜੀ ਆਪਣੇ ਮਨ ਨੂੰ ਉਪਦੇਸ਼ਦੇ ਹਨ:- ਹੇ ਪਿਆਰੇ ਮਨ!ਸੱਚੇ ਨਿਰੰਕਾਰ ਜੀ ਦੀ ਮਿੱਠੀ ਪਿਆਰੀ ਸੱਚਿਆਰੀ ਅਪਾਰੀ ਨਿਰਾਰੀ ਸਹਜਾਰੀ ਕਰਤਾਰੀ ਉਸਤਤ ਕਰਨੇ ਕਰਕੇ, ਨਾਮ ਜਪਣ ਜਪਾਉਣ ਰੂਪ ਸੱਚਾ ਬਿਉਹਾਰ ਕਰਨੇ ਕਰਕੇ, ਰਸਨਾ ਦੁਆਰਾ ਸੱਚਾ ਨਿਰਮਲ ਅੰਮ੍ਰਿਤ ਪੀਣੇ ਕਰਕੇ, ਸੱਚੇ ਨਿਸ਼ਕਾਮ ਧਰਮ ਕਰਮ ਕਰਨੇ ਕਰਕੇ, ਸੱਚੇ ਹਰੀ ਜੀ ਦੀ ਕਥਾ ਗੁਰਬਾਣੀ ਸੁਨਣੇ ਕਰਕੇ, ਸਭ ਦੇ ਅੰਦਰ ਬਾਹਰ ਹਰ ਸਮੇਂ(ਹਰਿ) ਇੱਕ ਰਸ ਬੱਝਵੇਂ ਪ੍ਰਕਾਸ਼ ਹੀ ਪ੍ਰਕਾਸ਼ ਸਰੂਪ ਵਾਹਿਗੁਰੂ ਜੀ ਦੀ ਸੱਚੀ(ਦਰਗਹ) ਸਤਸੰਗਤ, ਅਸੰਖ ਬ੍ਰਹਮੰਡ ਦੀ ਰਚਨਾ, ਸੱਚਖੰਡ ਵਿਖੇ ਤੇਰਾ ਮਥਾ(ਊਜਲ) ਸੁਰਖ਼ਰੂ ਭਾਵ ਗੁਰੂ ਪ੍ਰੇਮਾ-ਭਗਤੀ ਦੀ ਲਾਲੀ ਸਹਿਤ, ਲਾਲੋ ਲਾਲ ਹੋ ਜਾਏਗਾ, ਭਾਵ ਆਪ ਜੀ ਦਾ ਮਥਾ ਹੀ(ਹਰਿ) ਪ੍ਰਕਾਸ਼ ਸਰੂਪ ਸੱਚੇ ਹਰੀ ਜੀ ਦੀ ਸੱਚੀ ਉੱਜਲ ਦਰਗਹ ਹੀ ਬਣ ਜਾਏਗਾ॥ ੨॥ ਯਥਾ:- ਪ੍ਰਗਟੇ ਗੁਪਾਲ; ਮਹਾਂਤ ਕੈ ਮਾਥੇ॥ ਨਾਨਕ ਉਧਰੇ; ਤਿਨ ਕੈ ਸਾਥੇ॥ ੩॥) ਮੈਂ ਵਾਰਿਆ ਗੁਰਾਂ ਦੀ ਪੱਗੜੀ ਤੋਂ, ਪੱਗੜੀ ਸਾਚੇ ਲੱਗੜੀ ਤੋਂ। ਮੈਂ ਵਾਰਿਆ ਗੁਰਾਂ ਦੇ ਮੱਥੇ ਤੋਂ, ਮੱਥੇ ਨੂਰ ਝਮੱਕੇ ਤੋਂ।

ਬਡਭਾਗੀ; ਤੇ ਜਨ ਜਗ ਮਾਹਿ॥ ਸਦਾ ਸਦਾ; ਹਰਿ ਕੇ ਗੁਨ ਗਾਹਿ॥ ਜਿਹੜੇ ਵੱਡਭਾਗੀ ਜਨ ਪਿਆਰੇ ਮਹਾਂਪੁਰਸ਼ ਆਪਣੇ ਮਨ ਅੰਦਰ ਸੱਚੇ ਨਿਰੰਕਾਰ 'ਚ, ਰੋਮ ੨ ਕਰਕੇ ਲੀਨ ਹੋ ਜਾਂਦੇ ਹਨ, ਉਹ ਨਾਮ ਜਪਣ ਜਪਾਉਣ ਰੂਪ ਸੱਚਾ ਵਿਉਹਾਰ ਕਰਦੇ ਹਨ, ਰਸਨਾ ਨਾਲ ਨਿਰਮਲ ਅੰਮ੍ਰਿਤ ਪੀਂਦੇ

ਹਨ, ਨੇਤ੍ਰਾਂ ਨਾਲ ਮਹਾਰਾਜ ਸਾਹਿਬ ਜੀ ਦੇ ਵਿਸਮਾਦ ਰੰਗ ਵੇਖਦੇ ਹਨ, ਸਾਧਸੰਗਤ ਜੀ 'ਚ, ਜੀਵਤ ਭਾਵ ਤੋਂ ਮਰ ਕੇ, ਵਾਹਿਗੁਰੂ ਜੀ ਨੂੰ ਤਨ ਮਨ ਧਨ ਸਿਰ ਦੇਣ ਰੂਪੀ, ਬਾਜ਼ੀ ਖੇਲ ਕੇ, (ਤੇ) ਉਹ ਗੁਰੂ ਪਿਆਰੇ(ਜਨ) ਭਗਤ ਗੁਰਸੇਵਕ ਜੀ, ਜਗ(ਮਾਹਿ) 'ਚ ਬਡਭਾਗੀ ਹਨ, ਕਿਉਂ ਜੋ ਸਭ ਨੂੰ(ਹਰਿ) ਹਰਾ ਭਰਾ ਕਰਨ ਵਾਲੇ, ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸੱਚੇ ਸਤਿਗੁਰੂ ਨਾਨਕ ਦੇਵ ਸਾਹਿਬ ਜੀ(ਕੇ) ਦੇ(ਗੁਨ) ਪਰਉਪਕਾਰ, ਸਦਾ ਸਦਾ(ਗਾਹਿ) ਗਾਉਂਦੇ ਹਨ। ਯਥਾ:- (ਹੱਸਿਆ) ਹਰਿ ਜਨੁ; ਗੁਨ ਗਾਵਤ ਹਸਿਆ॥) ਗੁਰਮੁਖਿ ਨਿਰਮਲ; ਹਰਿ ਗੁਣ ਗਾਵੈ॥

ਰਾਮ ਨਾਮ; ਜੋ ਕਰਹਿ ਬੀਚਾਰ॥ ਸੇ ਧਨਵੰਤ; ਗਨੀ ਸੰਸਾਰ॥ ਗੁਰੂ ਪ੍ਰਮੇਸਰ ਜੀ ਦੇ(ਜੋ) ਜਿਹੜੇ ਪ੍ਰੇਮੀ(ਰਾਮ) ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਪਰਮਪਵਿੱਤ੍ਰ ਅੱਖਰ ੨ ਨੂੰ, (ਨਾਮ) ਪ੍ਰਕਾਸ਼ ਸਰੂਪ ਬ੍ਰਹਮ ਵਾਹਿਗੁਰੂ ਗੁਰੂ ਮੰਨ ਕੇ, ਸ਼ੁਭ ਸੱਚੇ ਅੱਖਰ ੨ ਦੇ ਅਰਥ ਦੀ, ਪੂਰਨ ਪ੍ਰੇਮ ਭਾਵਨਾ ਸਹਿਤ, ਪੂਰਨ ਬੀਚਾਰ(ਕਰਹਿ) ਕਰਦੇ ਹਨ। ਹਮ ਧਨਵੰਤ ਭਾਗਠ; ਸਚ ਨਾਇ॥ ਅਨੁਸਾਰ(ਸੇ) ਉਹ ਗੁਰੂ ਪਿਆਰੇ ਸੱਚਿਆਰੇ ਜੀ, ਸੰਸਾਰ 'ਚ, (ਧਨਵੰਤ) ਨਾਮ ਧਨ ਵਾਲੇ ਧਨੀ(ਗਨੀ) ਗਿਣੀਦੇ ਹਨ। ਯਥਾ:- ਬਾਣੀ ਬਿਰਲਉ ਬੀਚਾਰਸੀ; ਜੇ ਕੋ ਗੁਰਮੁਖਿ ਹੋਇ॥ ਇਹ ਬਾਣੀ ਮਹਾ ਪੁਰਖ ਕੀ; ਨਿਜ ਘਰਿ ਵਾਸਾ ਹੋਇ॥ ੪੦॥

ਮਨਿ ਤਨਿ ਮੁਖਿ; ਬੋਲਹਿ ਹਰਿ ਮੁਖੀ॥ ਜਿਹੜੇ ਗੁਰੂ ਪਿਆਰੇ ਗੁਰਮੁਖਿ ਜਨ, (ਮੁਖੀ) ਸ਼੍ਰੋਮਣੀ (ਹਰਿ) ਅਸੰਖ ਪ੍ਰਕਾਸ਼ ਹੀ ਪ੍ਰਕਾਸ਼ ਵਿਸਮਾਦ ਸਰੂਪ, ਸਭ ਦੇ ਅੰਦਰ ਬਾਹਰ ਹਰ ਸਮੇਂ ਅਜਪਾ ਜਾਪ ਜਪ ਰਹੇ, ਸ੍ਰਬ ਵਿਆਪੀ ਅਨਤ ਕਲਾਵਾਨ ਮਹਾਂ ਵਿਸਮਾਦ ਸ੍ਰਬ ਪ੍ਰਕਾਸ਼ਕ ਨਿਰਮਲ ਨਿਰਵੈਰ ਨਿਰਲੇਪ ਸਦਾ ਦਿਆਲ ਵਾਹਿਗੁਰੂ ਜੀ ਨੂੰ, (ਮਨਿ) ਸੰਕਲਪ.ਵਿਕਲਪ(ਤਨਿ) ਰੋਮ ੨ ਕਰਕੇ, ਰੋਮ ੨ ਦੀ ਪ੍ਰੀਤੀ ਨਾਲ, ਮੁਖਿ ਕਰਕੇ ਭੀ ਪੂਰਨ ਪ੍ਰੇਮ ਨਮਸਕਾਰ ਸਹਿਤ, (ਬੋਲਹਿ) ਬੋਲਦੇ ਹਨ ਭਾਵ ਵਾਹਿਗੁਰੂ ੨ ਬੋਲਦੇ ਹਨ। ਯਥਾ:- ਹਰਿ ਜਨ ਬੋਲਤ.ਸ੍ਰੀ ਰਾਮ ਨਾਮਾ; ਮਿਲਿ ਸਾਧ ਸੰਗਤਿ.ਹਰਿ ਤੋਰ॥ ਰਹਾਉ॥ ਹਰਿ ਧਨੁ ਬਨਜਹੁ.ਹਰਿ ਧਨੁ ਸੰਚਹੁ; ਜਿਸੁ ਲਾਗਤ ਹੈ ਨਹੀ ਚੋਰ॥ ੧॥

ਸਦਾ ਸਦਾ; ਜਾਨਹੁ ਤੇ ਸੁਖੀ॥ (ਤੇ) ਉਨ੍ਹਾਂ ਪਰਉਪਕਾਰੀ ਗੁਰੂ ਪਿਆਰਿਆਂ ਸੱਚਿਆਰਿਆਂ ਨੂੰ, ਬ੍ਰਹਮਾਨੰਦ ਆਤਮ ਸੁਖ ਦੀ ਪ੍ਰਾਪਤੀ ਵਾਲੇ, ਸਦਾ ਸਦਾ ਸੁਖੀ(ਜਾਨਹੁ) ਜਾਨਣਾ ਕਰੋ। ਯਥਾ:- ਸੁਖਾ ਕੀ ਮਿਤਿ.ਕਿਆ ਗਣੀ; ਜਾ ਸਿਮਰੀ ਗੋਵਿੰਦੁ॥ ਜਿਨ ਚਾਖਿਆ ਸੇ ਤ੍ਰਿਪਤਾਸਿਆ; ਉਹ ਰਸੁ ਜਾਣੈ ਜਿੰਦੁ॥ ਸੰਤਾ ਸੰਗਤਿ ਮਨਿ ਵਸੈ; ਪ੍ਰਭੁ ਪ੍ਰੀਤਮੁ ਬਖਸਿੰਦੁ॥ ਜਿਨਿ ਸੇਵਿਆ ਪ੍ਰਭੁ ਆਪਣਾ; ਸੋਈ ਰਾਜ ਨਰਿੰਦੁ॥ ੨॥) ਡਰਪੈ ਧਰਤਿ ਅਕਾਸੁ ਨਖ੍ਹਤ੍ਰਾ; ਸਿਰ ਊਪਰਿ ਅਮਰੁ ਕਰਾਰਾ॥ ਪਉਣੁ ਪਾਣੀ ਬੈਸੰਤਰੁ ਡਰਪੈ; ਡਰਪੈ ਇੰਦ੍ਰੁ ਬਿਚਾਰਾ॥ ੧॥ ਏਕਾ ਨਿਰਭਉ; ਬਾਤ ਸੁਨੀ॥ ਸੋ ਸੁਖੀਆ.ਸੋ ਸਦਾ ਸੁਹੇਲਾ; ਜੋ ਗੁਰ ਮਿਲਿ ਗਾਇ ਗੁਨੀ॥

ਏਕੋ ਏਕੁ; ਏਕੁ ਪਛਾਨੈ॥ ੧.ਵਾਹਿਗੁਰੂ ਮਹੱਲਾ ਪਹਿਲਾ ਜੀ, ਵਾਹਿਗੁਰੂ ਦੇ ਪੂਰਨ ਸੱਚੇ ਗੁਰੂ ਅਵਤਾਰ ਹਨ। ਚਾਹੇ ਅਫੁਰ ਸਮਾਧੀ 'ਚ ਬੈਠਦੇ ਹਨ, ਚਾਹੇ ਸੁੰਦਰ ਮਨੋਹਰ ਰਸ ਭਿੰਨਾ ਅੰਮ੍ਰਿਤ

ਕੀਰਤਨ ਸੱਚੀ ਗੁਰਬਾਣੀ ਸਬਦ ਵੀਚਾਰ ਸੁਣਾਉਂਦੇ ਹਨ, ਚਾਹੇ ਹਲ ਵਾਹੁੰਦੇ ਹਨ, ਚਾਹੇ ਪੈਦਲ ਤੁਰ ਕੇ ਪ੍ਰੇਮੀਆਂ ਨੂੰ ਤਾਰਨ ਜਾਂਦੇ ਹਨ, ਚਾਹੇ ਤੇਰਾ ੨ ਕਹਿ ਕੇ ਤੋਲਦੇ ਹਨ, ਹਰ ਹਾਲਤ'ਚ, ਦ੍ਵੈਤ ਰਹਿਤ(ਏਕੋ) ਇੱਕ ਅਜਪਾ ਜਾਪ ਬ੍ਰਹਮ ਜੀ ਨੂੰ ਆਪਣੇ ਮਨ ਅੰਦਰ, (ਏਕੁ) ਇੱਕ ਵਾਹਿਗੁਰੂ ਜੀ ਨੂੰ ਆਪਣੇ ਰੋਮ ੨ ਅੰਦਰ, (ਏਕੁ) ਇੱਕ ਬ੍ਰਹਮ ਜੀ ਨੂੰ ਧੁਰ ਕੀ ਬਾਣੀ 'ਚ(ਪਛਾਨੈ) ਪਛਾਣਦੇ ਹਨ। ਵਾ.ਗੁਰੂ ਪ੍ਰਮੇਸਰ ਮਹੱਲਾ ਪੰਜਵਾਂ ਜੀ, (ਏਕੋ) ਇੱਕ ਬ੍ਰਹਮ ਜੀ ਨੂੰ ਆਪਣੀ ਅਤੀ ਪਿਆਰੀ ਸੱਚਿਆਰੀ ਸਤਸੰਗਤ ਜੀ'ਚ, ਕਈ ਕੋਟਿ; ਖਾਣੀ ਅਰੁ ਖੰਡ॥ ਕਈ ਕੋਟਿ; ਅਕਾਸ ਬ੍ਰਹਮੰਡ॥ 'ਚ, (ਏਕੁ) ਇੱਕੋ(ਏਕੁ) ਇੱਕ ਸੱਚੇ ਬ੍ਰਹਮ ਜੀ ਨੂੰ(ਪਛਾਨੈ) ਪਛਾਣਦੇ ਹਨ।

ਇਤ ਉਤ ਕੀ; ਓਹੁ ਸੋਝੀ ਜਾਨੈ॥ ੧.ਓਹੁ ਭਾਵ ਉਪ੍ਰੋਕਤ ਗੁਣਾਂ ਵਾਲੇ ਗੁਰੂ ਪ੍ਰਮੇਸਰ ਮਹੱਲਾ ਪੰਜਵਾਂ ਜੀ, ਵਿਆਪਕ ਬ੍ਰਹਮ ਜੀ ਦੇ ਸੱਚੇ ਸਰਗੁਨ ਅਵਤਾਰ ਹਨ, ਆਪਣੇ ਪਿਆਰੇ ਸਿੱਖ ਜੀ ਦੇ(ਇਤ) ਇਸ ਲੋਕ, (ਉਤ) ਪ੍ਰਲੋਕ ਨੂੰ ਸਵਾਰਨ(ਕੀ) ਦੀ (ਸੋਝੀ) ਸਮਝ(ਜਾਨੈ) ਜਾਣਦੇ ਹਨ।

ਏਕੋ ਏਕੁ; ਏਕੁ ਪਛਾਨੈ॥ ੩. ਸ੍ਰੀ ਨਾਨਕ; ਅੰਗਦਿ ਕਰਿ ਮਾਨਾ॥ ਅਮਰਦਾਸ; ਅੰਗਦ ਪਹਿਚਾਨਾ॥ ਅਮਰਦਾਸ; ਰਾਮਦਾਸ ਕਹਾਯੋ॥ ਸਾਧਨਿ ਲਖਾ; ਮੂੜ ਨਹਿ ਪਾਯੋ॥ ੯॥ ਭਿੰਨ ਭਿੰਨ; ਸਭਹੂੰ ਕਰਿ ਜਾਨਾ॥ ਏਕ ਰੂਪ; ਕਿਨਹੂੰ ਪਹਿਚਾਨਾ॥ ਜਿਨ ਜਾਨਾ; ਤਿਨ ਹੀ ਸਿਧ ਪਾਈ॥ ਬਿਨ ਸਮਝੇ; ਸਿਧ ਹਾਥ ਨ ਆਈ॥ ੧0॥) ਏਕ ਰੂਪ; ਕਿਨਹੂੰ ਪਹਿਚਾਨਾ॥ ਅਨੁਸਾਰ ਪੂਰਨ ਪ੍ਰੇਮ ਨਮਸਕਾਰ ਸ਼ਰਧਾ ਸਹਿਤ, ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਦੀ ਇੱਕ ੨ ਲਗ ਅੱਖਰ ੨'ਚ(ਏਕੁ) ਇੱਕ ਬ੍ਰਹਮ ਜੀ ਨੂੰ, ਸ੍ਰੀ ਗੁਟਕੇ ਸਾਹਿਬ ਜੀ'ਚ (ਏਕੋ) ਇੱਕ ਬ੍ਰਹਮ ਜੀ ਨੂੰ, ਹਿੰਦੂ ਤੁਰਕ ਈਸਾਈ, ਚੌਰਾਸੀ ਲੱਖ ਜੂਨ ਦੇ ਹਰ ਜੀਅ'ਚ(ਏਕੁ) ਇੱਕ ਬ੍ਰਹਮ ਜੀ ਨੂੰ(ਪਛਾਨੈ) ਪਛਾਣੇ। ਯਥਾ:- ਕੋਊ ਭਇਓ ਮੁੰਡੀਆ ਸੰਨਿਆਸੀ.ਕੋਊ ਜੋਗੀ ਭਇਓ; ਕੋਊ ਬ੍ਰਹਮਚਾਰੀ. ਕੋਊ ਜਤੀ ਅਨਮਾਨਬੋ॥ ਹਿੰਦੂ ਤੁਰਕ ਕੋਊ ਰਾਫਜੀ ਇਮਾਮਸਾਫੀ; ਮਾਨਸ ਕੀ ਜਾਤ ਸਬੈ.ਏਕੈ ਪਹਚਾਨਬੋ॥ ਕਰਤਾ ਕਰੀਮ ਸੋਈ.ਰਾਜ਼ਕ ਰਹੀਮ ਓਈ; ਦੂਸਰੋ ਨ ਭੇਦ ਕੋਈ.ਭੂਲ ਭ੍ਰਮ ਮਾਨਬੋ॥ ਏਕ ਹੀ ਕੀ ਸੇਵ.ਸਭ ਹੀ ਕੋ ਗੁਰਦੇਵ ਏਕ; ਏਕ ਹੀ ਸਰੂਪ ਸਬੈ.ਏਕੈ ਜੋਤ ਜਾਨਬੋ॥) ਅਵਲਿ ਅਲਹ ਨੂਰੁ ਉਪਾਇਆ; ਕੁਦਰਤਿ ਕੇ ਸਭ ਬੰਦੇ॥ ਏਕ ਨੂਰ ਤੇ.ਸਭੁ ਜਗੁ ਉਪਜਿਆ; ਕਉਨ ਭਲੇ.ਕੋ ਮੰਦੇ॥ ਲੋਗਾ.ਭਰਮਿ ਨ ਭੂਲਹੁ ਭਾਈ॥ ਖਾਲਿਕੁ ਖਲਕ. ਖਲਕ ਮਹਿ ਖਾਲਿਕੁ; ਪੂਰਿ ਰਹਿਓ ਸ੍ਰਬ ਠਾਂਈ॥ ੧॥ ਰਹਾਉ॥ ਮਾਟੀ ਏਕ.ਅਨੇਕ ਭਾਂਤਿ ਕਰਿ; ਸਾਜੀ ਸਾਜਨਹਾਰੈ॥ ਨਾ ਕਛੁ ਪੋਚ. ਮਾਟੀ ਕੇ ਭਾਡੇ; ਨਾ ਕਛੁ ਪੋਚ ਕੁੰਭਾਰੈ॥ ੨॥ ਸਭ ਮਹਿ.ਸਚਾ ਏਕੋ ਸੋਈ; ਤਿਸ ਕਾ ਕੀਆ.ਸਭੁ ਕਛੁ ਹੋਈ॥ ਹੁਕਮੁ ਪਛਾਨੈ.ਸੁ ਏਕੋ ਜਾਨੈ; ਬੰਦਾ ਕਹੀਐ ਸੋਈ॥ ੩॥ ਅਲਹੁ ਅਲਖੁ.ਨ ਜਾਈ ਲਖਿਆ; ਗੁਰਿ.ਗੁੜੁ ਦੀਨਾ ਮੀਠਾ॥ ਕਹਿ ਕਬੀਰ.ਮੇਰੀ ਸੰਕਾ ਨਾਸੀ; ਸਰਬ ਨਿਰੰਜਨੁ ਡੀਠਾ॥ ੪॥ ੩॥

ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਵਾਹਿਗੁਰੂ ਮਹੱਲੇ ਪਹਿਲੇ ਜੀ ਨੇ, ਆਪਣੇ ਸ਼ੁਭ ਅਨੰਦ ਕਾਰਜ ਸਮੇਂ, ਪਰਮਪੂਜਨੀਕ ਪਰਮਪਵਿੱਤ੍ਰ ਗੁਰਸ਼ਬਦ ਜੀ ਦੀਆਂ ਪ੍ਰਕਰਮਾਂ ਕਰਕੇ, ਪੂਰਨ ਪ੍ਰੇਮ ਨਮਸਕਾਰ ਸਹਿਤ ਮੱਥਾ ਟੇਕਿਆ। ਸ੍ਰੀ ਹਰਿਮੰਦਰ ਸਾਹਿਬ ਜੀ 'ਚ, ਬਹੁਤ ਲੰਬਾ ਸਮਾਂ ਪਰਮਪੂਜਨੀਕ ਸ੍ਰੀ ਪੋਥੀ ਸਾਹਿਬ ਜੀ ਪ੍ਰਕਾਸ਼ ਹੁੰਦੇ ਰਹੇ ਹਨ। ਵਾਹਿਗੁਰੂ ਮਹੱਲਾ ਪੰਜਵਾਂ ਜੀ, ਸ੍ਰੀ ਗੋਇੰਦਵਾਲ ਸਾਹਿਬ ਤੋਂ ਪੋਥੀਆਂ ਲਿਆਉਣ ਸਮੇਂ, ਪਰਮਪੂਜਨੀਕ ਪਰਮਪਵਿੱਤ੍ਰ ਸੱਚੇ ਮਿੱਠੇ ਨੰਗੇ ਚਰਨੀਂ ਚੌਰ ਕਰਦੇ ਆਏ। ਵਾਹਿਗੁਰੂ॥ ਭਾਈ ਗੋਪਾਲੇ ਜੀ ਤੋਂ ਸ਼ੁੱਧ ਬਾਣੀ ਸੁਨਣ ਸਮੇਂ, ਦਲ ਭੰਜਨ ਗੁਰੁ ਸੂਰਮਾ, ਵਡ ਜੋਧਾ ਬਹੁ ਪਰਉਪਕਾਰੀ। ਵਾਹਿਗੁਰੂ ਮਹੱਲੇ ਛੇਵੇਂ ਜੀ ਨੇ, ਆਪਣੇ ਖ਼ਾਸ ਪ੍ਰੇਮੀ ਸਿੱਖ ਨੂੰ ਉੱਚੇ ਥਾਂ ਬਿਠਾਇਆ। ੧ਓ ਕਹਿਣ ਤੋਂ ਪੂਰਨ ਪ੍ਰੇਮ ਸ਼ਰਧਾ ਸਹਿਤ ਆਪ ਮੱਥਾ ਟੇਕਿਆ। {ਤਾੜ ਦੇ ਬ੍ਰਿੱਛ ਦੇ ਪੱਤੇ'ਤੇ, ਸੱਚੀ ਬਾਣੀ ਜੀ ਦੇ ਨਿਰੰਕਾਰ ਸਰੂਪ ਲਿਖੇ ਇੱਕ ਅੱਖਰ ਦਾ ਭੀ, ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਲ ਤੁਲਨਾ ਕਰਕੇ, ਸੱਚੀ ਬਾਣੀ ਦੇ ਇੱਕ ਅੱਖਰ ਲਗ ਨੂੰ ਭੀ ਘੱਟ ਨਹੀਂ ਸਮਝਣਾ, ਇੱਕ ਜੋਤਿ ਸਮਝਣਾ। ਯਥਾ:- ਤਰ ਤਾਰਿ.ਅਪਵਿਤ੍ਰ ਕਰਿ ਮਾਨੀਐ ਰੇ; ਜੈਸੇ ਕਾਗਰਾ.ਕਰਤ ਬੀਚਾਰੰ॥ ਭਗਤਿ ਭਾਗਉਤੁ.ਲਿਖੀਐ ਤਿਹ ਊਪਰੇ; ਪੂਜੀਐ ਕਰਿ ਨਮਸਕਾਰੰ॥ (ਰੇ) ਹੇ ਪੂਰਨ ਪ੍ਰੇਮੀ ਗੁਰਸੇਵਕ ਜੀ!(ਜੈਸੇ) ਜਿਵੇਂ(ਤਾਰਿ) ਤਾੜ ਦੇ(ਤਰ) ਬ੍ਰਿੱਛ ਨੂੰ, ਅਪਵਿਤ੍ਰ ਕਰਿ ਕੇ(ਮਾਨੀਐ) ਮੰਨੀਦਾ ਹੈ, ਕਿਉਂ ਜੋ ਉਸ 'ਚੋਂ, ਤਾੜੀ ਸ਼ਰਾਬ ਨਿਕਲਦੀ ਹੈ। ਤਿਵੇਂ(ਕਾਗਰਾ) ਕਗ਼ਜ਼ ਦੀ(ਬੀਚਾਰੰ) ਵੀਚਾਰ(ਕਰਤ) ਕਰਦੇ ਹਨ, ਕਿ ਕਾਗ਼ਜ਼ ਭੀ ਅਪਵਿੱਤ੍ਰ ਹੈ, ਕਿਉਂ ਜੋ ਮਸਾਲੇ ਪਾ ਕੇ ਪਰਾਲ਼ੀ ਡੱਕਰ ਪੱਤ੍ਰ ਲੀਰਾਂ ਆਦਿ ਗ਼ਾਲ਼ ਕੇ ਬਣਾਇਆ ਜਾਂਦਾ ਹੈ। (ਤਿਹ) ਤਿਸ ਅਪਵਿੱਤ੍ਰ ਤਾੜ ਦੇ ਪੱਤੇ ਅਤੇ ਅਪਵਿੱਤ੍ਰ ਕਗ਼ਜ਼(ਊਪਰੇ) ਉੱਤੇ(ਭਾਗਉਤੁ) ਅਕਾਲ ਪੁਰਖ ਜੀ ਦੀ ਪ੍ਰੇਮਾ ਭਗਤਿ ਗੁਰਬਾਣੀ ਜੀ(ਲਿਖੀਐ) ਲਿਖਣਾ ਕਰੀਏ, ਪੂਰਨ ਪ੍ਰੇਮ ਅਦਬ ਸਤਿਕਾਰ ਸਹਿਤ(ਨਮਸਕਾਰੰ) ਨਮਸਕਾਰ ਕਰਿ ਕੇ, ਅਕਾਲ ਗੁਰੂ ਜੀ ਮੰਨ ਕੇ(ਪੂਜੀਐ) ਪੂਜੇ ਜਾਂਦੇ ਹਨ । }ਸੋ ਹਰ ਘਰ'ਚ, ਪਰਮਪੂਜਨੀਕ ਗੁਰਬਾਣੀ ਪੋਥੀਆਂ'ਤੇ ਚੰਦੋਆ ਲਾਉ ਤੇ ਚੌਰ ਭੀ ਕਰਦੇ ਰਹੋ, ਰੰਗਾਂ ੨ ਦੇ ਪ੍ਰੇਮ ਪਿਆਰ ਸਤਿਕਾਰ ਨਮਸਕਾਰ ਸਹਿਤ, ਡੰਡਉਤ ਪ੍ਰਕਰਮਾਂ ਕਰਕੇ ਪੂਜਨ ਕਰੋ, ਕਰਾਉ। ਗੁਰੂ ਪ੍ਰਮੇਸਰ ਜੀ ਦੀਆਂ ਬਖ਼ਸ਼ੀਆਂ ਪਿਆਰੀਆਂ ਲੱਖਾਂ ਖੁਸ਼ੀਆਂ ਦੀਆਂ ਪਾਤਿਸ਼ਾਹੀਆਂ ਪਾਉ।

ਏਕੋ ਏਕੁ; ਏਕੁ ਪਛਾਨੈ॥ ੪.ਪਰਮਪੂਜਨੀਕ ਦਸੇ ਸਤਿਗੁਰੂ ਸਾਹਿਬਾਨ ਜੀ ਨੂੰ(ਏਕੋ) ਇੱਕ ਜੋਤਿ ਪਛਾਣੇ। ਪਰਮਪੂਜਨੀਕ ਦਸੇ ਸਤਿਗੁਰੂ ਸਾਹਿਬਾਨ ਜੀ ਦੇ ਨਾਮ ਜਪਣ ਜਪਾਉਣ ਦੇ ਉਪਦੇਸ਼ 'ਚ, (ਏਕੁ) ਇੱਕ ਬ੍ਰਹਮ ਜੀ ਨੂੰ ਪਛਾਣੇ। ਪਰਮਪੂਜਨੀਕ ਦਸੇ ਸਤਿਗੁਰੂ ਸਾਹਿਬਾਨ ਜੀ ਨੇ, ਸਿੱਖਾਂ ਲਈ ਸਿਰ ਵਾਰਨ ਤੱਕ ਕੁਰਬਾਨੀ ਕਰਨੀ, ਧਰਮ-ਯੁੱਧ 'ਚ ਸਭ ਤੋਂ ਅੱਗੇ ਹੋ ਕੇ, ਪੂਰਨ ਬੀਰਤਾ ਸਹਿਤ ਲੜ ਕੇ ਜਿੱਤ ਪ੍ਰਾਪਤ ਕਰਨ, ਸਿੱਖਾਂ ਦੇ ਸਿਰ ਲੈਣ ਆਦਿ ਸਮੂਹ ਪਰਉਪਕਾਰੀ ਧੀਰਜਧਾਰੀ ਕੌਤਕਾਂ'ਚ, (ਏਕੁ) ਇੱਕ ਬ੍ਰਹਮ ਜੀ ਨੂੰ(ਪਛਾਨੈ) ਪਛਾਣੈ।

ਪ.ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਤੇਗਬਹਾਦਰ ਸਾਹਿਬ ਜੀ, ਜ਼ਾਲਮਾਂ ਦੇ ਘੋਰ ਭਿਆਨਕ ਅਤਿਆਚਾਰ ਜ਼ੁਲਮ ਕਰਨ ਤੋਂ, ਆਪਣਾ ਪਰਮਪਵਿੱਤ੍ਰ ਸ਼ੁਭ ਸੱਚਾ ਸੁੱਚਾ ਉੱਚਾ ਧੀਰਜਧਾਰੀ ਮਹਾਨ ਪਰਉਪਕਾਰੀ ਨਿਰੰਕਾਰੀ ਸੀਸ ਹੁਣ ਕੁਰਬਾਨ ਕਰ ਰਹੇ ਹਨ। ਧੰਨ ਵਾਹਿਗੁਰੂ ਪੂਰਨ ਮੇਹਰਵਾਨ ਸੱਚੇ ਸਤਿਗੁਰੂ ਸ੍ਰੀ ਗੁਰੂ ਤੇਗਬਹਾਦਰ ਸਾਹਿਬ ਜੀ ਦੀ ਅਤਿਅੰਤ ਵੈਰਾਗਮਈ ਸ਼ਹੀਦੀ ਦਾ, ਪੂਰਨ ਪਿਆਰਾ ਸੱਚਿਆਰਾ ਨਿਰਮਲ ਅਪਾਰਾ ਧਿਆਨ ਧਾਰ ਕੇ, ਸ੍ਰੀ ਗੁਰੂ ਤੇਗਬਹਾਦਰ ਸਾਹਿਬ ਜੀ ਦੀ ਅੰਮ੍ਰਿਤ ਭਿੰਨੀ ਦੇਹੁਰੀ'ਚ, (ਏਕੋ) ਇੱਕ ਵਾਹਿਗੁਰੂ ਜੀ ਨੂੰ ਪਛਾਣੇ। ਯਥਾ:- ਰਾਮ; ਹਮ, ਸਤਿਗੁਰ ਪਾਰਬ੍ਰਹਮ ਕਰਿ ਮਾਨੇ॥ ਲੋਹੇ ਦੇ ਤੰਗ ਪਿੰਜਰੇ 'ਚ, ਤਿੱਖੇ ਕਿੱਲਾਂ ਵਿਚਕਾਰ ਅਚੱਲ ਅਡੋਲ ਨਿਰਭੈ ਬੈਠੇ, ਵੈਰਾਗਮਈ ਗੁਰਬਾਣੀ ਉਚਾਰ ਰਹੇ ਹਨ, ਉਸ ਪਰਮ ਉੱਚੀ ਗੁਰਮੁਖਿ ਅਵਸਥਾ'ਚ, (ਏਕੁ) ਇੱਕ ਬ੍ਰਹਮ ਜੀ ਨੂੰ ਪਛਾਨੈ। ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬਾਨ ਜੀ ਦੇ ਕੁਰਬਾਨੀ ਦੇਣ ਦੇ ਦ੍ਰਿੜ ਪ੍ਰਪੱਕ ਇਰਾਦੇ 'ਚ ਭੀ, (ਏਕੁ) ਇੱਕ ਬ੍ਰਹਮ ਨੂੰ ਪਛਾਨੈ।

ਇਤ ਉਤ ਕੀ; ਓਹੁ ਸੋਝੀ ਜਾਨੈ॥ ੨.ਜਿਹੜੇ ਗੁਰਮੁਖਿ ਪਿਆਰੇ ਜੀ, ਵਾਹਿਗੁਰੂ ਮਹੱਲਾ ਨੌਵੇਂ ਜੀ ਨੂੰ ਮਨ ਬਾਣੀ ਸ੍ਰੀਰ ਕਰਕੇ, ਇੱਕ ਬ੍ਰਹਮ ਸਰੂਪ ਪਛਾਣਦੇ ਹਨ, ਓਹੁ ਗੁਰੂ ਪ੍ਰਮੇਸਰ ਜੀ ਦੀ(ਇਤ) ਇਸ ਲੋਕ(ਉਤ) ਪਰਲੋਕ 'ਚ, ਵਿਸਮਾਦ ਵਿਆਪਕ ਸੱਚੀ ਜੋਤਿ'ਚ ਲੀਨਤਾ ਏਕਤਾ ਅਭੇਦਤਾ ਪਾਉਣ(ਕੀ) ਦੀ, (ਸੋਝੀ) ਸਮਝ(ਜਾਨੈ) ਜਾਣਦੇ ਹਨ। ਯਥਾ:- ਸਤਿਗੁਰ ਤੇਗਬਹਾਦਰ; ਸਤਿ ਸਰੂਪਨਾ॥ ਸੋ ਗੁਰੂ ਗੋਬਿੰਦ ਸਿੰਘ; ਹਰਿ ਕਾ ਰੂਪਨਾ॥ ਸਭ ਏਕੋ ਏਕੋ ਏਕਨਾ॥ ਨਹੀ ਭੇਦ ਕਛੂ ਭੀ ਪੇਖਨਾ॥

ਨਾਮ ਸੰਗਿ; ਜਿਸ ਕਾ ਮਨੁ ਮਾਨਿਆ॥ ਨਾਨਕ; ਤਿਨਹਿ ਨਿਰੰਜਨੁ ਜਾਨਿਆ॥ ੩॥ ਸਤਿਗੁਰੂ ਨਾਨਕ ਦੇਵ ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖੵ ਹਰਿ॥ ਪਰਮ ਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ ਫ਼ੁਰਮਾਉਂਦੇ ਹਨ:- (ਜਿਸ) ਜਿਨ੍ਹਾਂ ਸੱਚੇ ਸਤਿਗੁਰੂ ਸਾਹਿਬਾਨ ਜੀ(ਕਾ) ਦਾ, ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਅਕਾਲ ਪੁਰਖੁ ਸੱਚੇ ਵਾਹਿਗੁਰੂ ਜੀ ਦੇ ਪਰਮਪਵਿੱਤ੍ਰ ਸ਼ੁਭ ਸੱਚੇ ਨਾਮ ਜੀ ਸੰਗਿ, ਪੂਰਨ ਪ੍ਰੇਮ ਸਹਿਤ ਮਨੁ(ਮਾਨਿਆ) ਮੰਨਿਆ, ਪਤੀਜਿਆ, ਰਸਿਆ ਹੈ, (ਤਿਨਹਿ) ਤਿਨ੍ਹਾਂ ਨੇ(ਨਿਰੰਜਨੁ) ਸ਼ੁੱਧ ਸਰੂਪ ਬ੍ਰਹਮ ਜੀ (ਜਾਨਿਆ) ਜਾਣ ਲਏ ਹਨ। ਵਾ (ਨਾਨਕ) ਮਹੱਲਾ ਪੰਜਵਾਂ ਦਾਸਨ ਦਾਸ ਗ੍ਰੀਬ ਨੇ(ਤਿਨਹਿ) ਤਿਨ੍ਹਾਂ ਸਤਿਗੁਰਾਂ ਨੂੰ ਨਿਰੰਜਨੁ ਕਰਕੇ ਜਾਨਿਆ ਹੈ॥ ੩॥ ਯਥਾ:- ਬਲਿਓ ਚਰਾਗੁ ਅੰਧੵਾਰ ਮਹਿ; ਸਭ ਕਲਿ ਉਧਰੀ.ਇਕ ਨਾਮ ਧਰਮ॥ ਪ੍ਰਗਟੁ ਸਗਲ ਹਰਿ ਭਵਨ ਮਹਿ; ਜਨੁ ਨਾਨਕੁ ਗੁਰ ਪਾਰਬ੍ਰਹਮ॥) ਹਮ ਚਾਕਰ.ਗੋਬਿੰਦ ਕੇ; ਠਾਕੁਰੁ ਮੇਰਾ ਭਾਰਾ॥ ਕਰਨ ਕਰਾਵਨ ਸਗਲ ਬਿਧਿ; ਸੋ ਸਤਿਗੁਰੂ ਹਮਾਰਾ॥

(ਬੁਝੈ.ਪੌਲਾ) ਗੁਰਪ੍ਰਸਾਦਿ; ਆਪਨ ਆਪੁ ਸੁਝੈ॥ ਤਿਸ ਕੀ ਜਾਨਹੁ; ਤ੍ਰਿਸਨਾ ਬੁਝੈ॥ ਪਰਮਪੂਜਨੀਕ ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ (ਗੁਰਪ੍ਰਸਾਦਿ) (ਗੁਰ+ਪ੍ਰਸਾਦਿ) (ਗੁਰ) ਨੂਰੋ ਨੂਰ ਪ੍ਰਕਾਸ਼ ਸਰੂਪ ਸਰਬ ਵਿਆਪੀ ਅਨਤ ਕਲਾਵਾਨ ਮਹਾਂ ਵਿਸਮਾਦ ਅਗਮ ਅਪਾਰ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਨਾਲ, ਜਿਸ ਗੁਰਮੁਖਿ ਪਿਆਰੇ ਜੀ ਨੂੰ, ਪਰਮਪੂਜਨੀਕ ਸੱਚੇ ਸਤਿਗੁਰੂ ਦਸੇ ਪਾਤਿਸ਼ਾਹ ਜੀ, ਨਿਰਮਲ ਨਿਰਵੈਰ ਆਪਨ ਆਪੁ ਸਰੂਪ ਭਾਵ ਆਪਣਾ ਆਤਮਾ(ਸੁਝੈ) ਦਿਸਦੇ ਹਨ। ਵਾ ਇਹ ਆਪਨਾ ਆਪੁ(ਸੁਝੈ) ਦਿਸਦਾ ਹੈ ਕਿ ਦਾਸਨ ਦਾਸ, ਰਕਤੁ ਬਿੰਦੁ ਕਾ ਇਹੁ ਤਨੋ; ਅਗਨੀ ਪਾਸਿ ਪਿਰਾਣੁ॥ ਅਨੁਸਾਰ ਰਕਤ ਬਿੰਦ ਤੋਂ ਪੈਦਾ ਹੋਇਆ ਕ੍ਰਿਮ ਹੈ। ਹਮ ਕੀਰੇ ਕਿਰਮ.ਸਤਿਗੁਰ ਸਰਣਾਈ; ਕਰਿ ਦਇਆ ਨਾਮੁ ਪਰਗਾਸਿ॥ ਵਾ (ਗੁਰਪ੍ਰਸਾਦਿ) ਜੁੱਗੋ ਜੁੱਗ ਅਟੱਲ ਪੂਰਨ ਮੇਹਰਵਾਨ ਸੱਚੇ ਸਤਿਗੁਰੂ ਜੀ ਦੀ ਨੂਰੋ ਨੂਰ ਪ੍ਰਕਾਸ਼ ਸਰੂਪ ਸਰਬ ਵਿਆਪੀ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਨਾਲ, ਬਾਬੇ ਘਨਈਏ ਜੀ ਵਾਂਗ(ਆਪਨ) ਆਪਣਾ ਆਪੁ ਨਿਰਮਲ ਨਿਰਵੈਰ ਸਰੂਪ ਸ਼ੁੱਧ ਬ੍ਰਹਮ ਜੀ, ਸਭ ਦੇ ਅੰਦਰ(ਸੁਝੈ) ਦਿਸਦੇ ਹਨ। (ਜਾਨਹੁ) ਜਾਣੋ ਪਰਮਪੂਜਨੀਕ ਸੱਚੇ ਸਤਿਗੁਰੂ ਜੀ ਦੇ ਨਾਮ ਅੰਮ੍ਰਿਤ ਪਾਉਣੇ ਕਰਕੇ, ਤਿਸ ਗੁਰਮੁਖਿ ਪਿਆਰੇ ਕੀ ਰਸ ਕਸ ਭੋਗਣ ਦੀ, ਤ੍ਰਿਸਨਾ ਰੂਪੀ ਅੱਗ(ਬੁਝੈ) ਬੁਝ ਜਾਂਦੀ ਹੈ। ਯਥਾ:- ਤਿਖ ਬੂਝਿ ਗਈ; ਗਈ ਮਿਲਿ ਸਾਧ ਜਨਾ॥ (ਭੁੱਖੜੀ, ਰੱਜਾਂ) ਮੈ.ਬਹੁੜਿ ਨ ਤ੍ਰਿਸਨਾ ਭੁਖੜੀ; ਹਉ ਰਜਾ.ਤ੍ਰਿਪਤਿ ਅਘਾਇ ਜੀਉ॥) ਤ੍ਰਿਪਤਿ ਭਈ; ਸਚੁ ਭੋਜਨੁ ਖਾਇਆ॥ ਮਨਿ ਤਨਿ ਰਸਨਾ; ਨਾਮੁ ਧਿਆਇਆ॥

ਸਾਧਸੰਗਿ; ਹਰਿ ਹਰਿ ਜਸੁ ਕਹਤ॥ ਸਰਬ ਰੋਗ ਤੇ; ਓਹੁ ਹਰਿ ਜਨੁ ਰਹਤ॥) ਸਾਧਸੰਗਿ ਨਾਨਕ ਜਸੁ ਗਾਇਓ; ਜੋ ਪ੍ਰਭ ਕੀ ਅਤਿ ਪਿਆਰੀ॥ ਅਨੁਸਾਰ ਜਿਹੜੇ ਗੁਰਮੁਖਿ ਜਨ, ਗੁਰੂ ਪ੍ਰਮੇਸਰ ਜੀ ਦੀ ਅਤਿਅੰਤ ਪਿਆਰੀ ਸਾਧਸੰਗਿ ਜੀ 'ਚ ਮਿਲ ਕੇ, ਵਾ ਸਾਧ ਰੂਪ; ਅਪਨਾ ਤਨੁ ਧਾਰਿਆ॥ ਅਨੁਸਾਰ(ਸਾਧ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਰਮਪਵਿੱਤ੍ਰ ਅੱਖਰ ੨ ਨੂੰ ਸੱਚੇ ਗੁਰੂ ਵਾਹਿਗੁਰੂ ਜੀ ਮੰਨ ਕੇ, ਅੱਖਰ ੨ ਸੰਗਿ ਅਭੇਦ ਹੋ ਕੇ, (ਹਰਿ) ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਜੀ ਦੇ ਸ਼ੁਭ ਸੱਚੇ ਅਵਤਾਰ, (ਹਰਿ) ਪ੍ਰਕਾਸ਼ ਸਰੂਪ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦਾ ਜਸੁ, ਪੂਰਨ ਪ੍ਰੀਤ ਸਹਿਤ ਰੋਮ ੨ ਦੀ ਜ਼ਬਾਨ ਨਾਲ (ਕਹਤ) ਕਹਿੰਦੇ ਹਨ। ਯਥਾ:- ਲਾਖ ਜਿਹਵਾ, ਦੇਹੁ ਮੇਰੇ ਪਿਆਰੇ; ਮੁਖੁ.ਹਰਿ ਆਰਾਧੇ ਮੇਰਾ ਰਾਮ॥) ਇਕ ਦੂ ਜੀਭੌ.ਲਖ ਹੋਹਿ; ਲਖ ਹੋਵਹਿ.ਲਖ ਵੀਸ॥ ਲਖੁ ਲਖੁ ਗੇੜਾ.ਆਖੀਅਹਿ; ਏਕੁ ਨਾਮੁ ਜਗਦੀਸ॥) ਜਿਹਵਾ ਏਕ.ਹੋਇ ਲਖ ਕੋਟੀ; ਲਖ ਕੋਟੀ ਕੋਟਿ ਧਿਆਵੈਗੋ॥) ਹਰਿ ਹਰਿਜਨ ਦੁਈ.ਏਕ ਹੈ; ਬਿਬ ਬਿਚਾਰ ਕਛੁ ਨਾਹਿ॥ ਅਨੁਸਾਰ ਓਹੁ(ਹਰਿ) ਵਾਹਿਗੁਰੂ ਜੀ ਦੇ(ਜਨੁ) ਪਿਆਰੇ ਭਗਤ ਜੀ, (ਸਰਬ) ਸਾਰਿਆਂ (ਰੋਗ) ਰੋਗਾਂ(ਤੇ) ਤੋਂ ਰਹਤ ਹੋ ਜਾਂਦੇ ਹਨ। ਯਥਾ:- ਮੇਰੇ ਰਾਮ; ਹਰਿ ਜਨ ਆਰੋਗ ਭਏ॥ ਗੁਰ ਬਚਨੀ.ਜਿਨਾ ਜਪਿਆ ਮੇਰਾ ਹਰਿ ਹਰਿ; ਤਿਨ ਕੇ ਹਉਮੈ ਰੋਗ ਗਏ॥) ਸਤਿਗੁਰੁ ਮੇਰਾ.ਵਡ ਸਮਰਥਾ॥ ਜੀਇ ਸਮਾਲੀ.ਤਾ ਸਭੁ ਦੁਖੁ ਲਥਾ॥ ਚਿੰਤਾ ਰੋਗੁ.ਗਈ ਹਉ ਪੀੜਾ; ਆਪਿ ਕਰੇ ਪ੍ਰਤਿਪਾਲਾ ਜੀਉ॥ ੨॥

ਅਨਦਿਨੁ ਕੀਰਤਨੁ; ਕੇਵਲ ਬਖ੍ਯ਼ਾਨੁ॥ ਗ੍ਰਿਹਸਤ ਮਹਿ; ਸੋਈ ਨਿਰਬਾਨੁ॥ ਜੋ ਗੁਰਮੁਖਿ ਜੀ (ਅਨਦਿਨੁ) (ਅਨ+ਦਿਨੁ) (ਅਨ) ਰਾਤ(ਦਿਨੁ) ਦਿਨੇ, ਨਾਨਕੁ ਕਹੈ ਸੁਨਿ ਰੇ ਮਨਾ; ਕਰਿ ਕੀਰਤਨੁ ਹੋਇ ਉਧਾਰੁ॥) ਗੁਰਮੁਖਿ ਨਾਦੰ, ਗੁਰਮੁਖਿ ਵੇਦੰ; ਗੁਰਮੁਖਿ ਰਹਿਆ ਸਮਾਈ॥ ਅਨੁਸਾਰ(ਕੇਵਲ) ਨਿਰੋਲ ਗੁਰਬਾਣੀ ਕੀਰਤਨੁ, ਗੁਰਬਾਣੀ ਗੁਰੂ ਕਥਾ ਦਾ ਪਰਮਪਵਿੱਤ੍ਰ(ਬਖ੍ਯ਼ਾਨੁ) ਕਥਨ ਕਰਦੇ ਹਨ। (ਸੋਈ) ਓਹੀ ਗੁਰੂ ਪਿਆਰੇ ਸੱਚਿਆਰੇ ਮਹਾਂਪੁਰਖ ਗ੍ਰਿਹਸਤ(ਮਹਿ) 'ਚ ਰਹਿੰਦਿਆਂ, (ਨਿਰਬਾਨੁ) (ਨਿਰ+ਬਾਨੁ) (ਬਾਨੁ) ਦੁੱਖ ਤੋਂ (ਨਿਰ) ਰਹਿਤ(ਨਿਰਬਾਨੁ) ਨਿਰਲੇਪ ਹਨ। ਯਥਾ:- ਗਿਰਹੀ ਮਹਿ, ਸਦਾ ਹਰਿ ਜਨ ਉਦਾਸੀ; ਗਿਆਨ ਤਤ ਬੀਚਾਰੀ॥ ਵਾ ਠਾਕੁਰੁ ਏਕੁ ਸਬਾਈ ਨਾਰਿ॥) ਮੈ ਕਾਮਣਿ; ਮੇਰਾ ਕੰਤੁ ਕਰਤਾਰੁ॥ ਜੇਹਾ ਕਰਾਏ ਤੇਹਾ ਕਰੀ ਸੀਗਾਰੁ॥ ੧॥ ਜਾਂ ਤਿਸੁ ਭਾਵੈ ਤਾਂ ਕਰੇ ਭੋਗੁ॥ ਤਨੁ ਮਨੁ ਸਾਚੇ ਸਾਹਿਬ ਜੋਗੁ॥ ੧॥) ਕਹਿ ਕਬੀਰ ਮੋਹਿ ਬਿਆਹਿ ਚਲੇ ਹੈ; ਪੁਰਖ ਏਕ ਭਗਵਾਨਾ॥ ਅਨੁਸਾਰ ਕੰਤ ਵਾਹਿਗੁਰੂ ਜੀ ਦੀ ਕਾਮਣਿ ਬਣ ਕੇ, ਜਿਹੜੇ ਗੁਰਮੁਖਿ ਪਿਆਰੇ(ਅਨਦਿਨੁ) ਰਾਤ ਦਿਨੇ, (ਕੇਵਲ) ਨਿਰੋਲ ਗੁਰਬਾਣੀ ਕੀਰਤਨੁ, ਗੁਰਬਾਣੀ ਗੁਰੂ ਕਥਾ ਦਾ ਪਰਮਪਵਿੱਤ੍ਰ(ਬਖ੍ਯ਼ਾਨੁ) ਕਥਨ ਕਰਦੇ ਹਨ। (ਸੋਈ) ਓਹੀ ਵਾਹਿਗੁਰੂ ਪਤੀ ਜੀ ਨਾਲ, ਏਕਤਾ ਅਭੇਦਤਾ ਲੀਣਤਾ ਰੂਪੀ ਗ੍ਰਿਹਸਤ(ਮਹਿ) 'ਚ ਲੀਣ, ਸਦਾ (ਨਿਰਬਾਨੁ) ਦੁੱਖ ਤੋਂ ਰਹਿਤ ਹਨ। ਯਥਾ:- ਗਿਆਨ ਰਾਉ ਜਬ ਸੇਜੈ ਆਵੈ; ਤ ਨਾਨਕ ਭੋਗੁ ਕਰੇਈ॥

ਏਕ ਊਪਰਿ; ਜਿਸੁ ਜਨ ਕੀ ਆਸਾ॥ ਤਿਸ ਕੀ ਕਟੀਐ; ਜਮ ਕੀ ਫਾਸਾ॥ ਜਿਸੁ(ਜਨ) ਗੁਰਮੁਖਿ ਪਿਆਰੇ ਗੁਰਸੇਵਕ ਜੀ(ਕੀ) ਦੀ, ਲੋਕ ਪ੍ਰਲੋਕ'ਚ ਜਮਾਂ ਜੂਨਾਂ ਵਿਕਾਰਾਂ ਤੋਂ ਰੱਖਿਆ ਕਰਨ ਨੂੰ ਸਮ੍ਰੱਥ(ਏਕ) ਇੱਕ ਵਾਹਿਗੁਰੂ ਨਿਰਗੁਨ ਵਿਆਪਕ ਵਿਸਮਾਦ, (ਏਕ) ਇੱਕ ਵਾਹਿਗੁਰੂ ਜੀ ਦੇ ਸਰਗੁਨ ਸਰੂਪ, ਗੁਰੂ ਗਰੰਥ ਜੀ ਮਾਨਿਓ; ਪਰਗਟ ਗੁਰਾਂ ਕੀ ਦੇਹ। ਊਪਰਿ, ਆਸਾ ਹੈ। ਯਥਾ:- ਤੇਰਾ.ਮਾਣੁ ਤਾਣੁ ਰਿਦ ਅੰਤਰਿ; ਹੋਰ ਦੂਜੀ ਆਸ ਚੁਕਾਈ॥) ਆਸ ਓਟ; ਪ੍ਰਭ ਤੋਰੀ॥ ਤੂਹੀ ਮਾਨ.ਤੂੰਹੀ ਧਾਨ; ਤੂਹੀ ਪਤਿ.ਤੂਹੀ ਪ੍ਰਾਨ॥ ਗੁਰਿ, ਤੂਟੀ ਲੈ ਜੋਰੀ॥ ੨॥) ਤਿਸ ਕੀ ਜਮ ਕੀ(ਫਾਸਾ) ਫਾਹੀ(ਕਟੀਐ) ਕੱਟੀ ਜਾਂਦੀ ਹੈ। ਯਥਾ:- ਸੋਰਠਿ ਮਹਲਾ ੫॥ ਭਇਓ ਕਿਰਪਾਲੁ.ਦੀਨ ਦੁਖ ਭੰਜਨੁ; ਆਪੇ.ਸਭ ਬਿਧਿ ਥਾਟੀ॥ ਖਿਨ ਮਹਿ.ਰਾਖਿ ਲੀਓ ਜਨੁ ਅਪੁਨਾ; ਗੁਰ ਪੂਰੈ.ਬੇੜੀ ਕਾਟੀ॥ ੧॥) ਕਾਟੀ ਜਮ ਫਾਸੀ, ਪ੍ਰਭਿ ਅਬਿਨਾਸੀ; ਹਰਿ ਹਰਿ ਨਾਮੁ ਧਿਆਏ॥

ਪਾਰਬ੍ਰਹਮ ਕੀ; ਜਿਸੁ ਮਨਿ ਭੂਖ॥ ਨਾਨਕ.ਤਿਸਹਿ; ਨ ਲਾਗਹਿ ਦੂਖ॥ ੪॥ ਸਭ ਤੇ ਵਡਾ ਸਤਿਗੁਰੁ ਨਾਨਕੁ; ਸਤਿਗੁਰੂ ਨਾਨਕ ਦੇਵ ਸਾਹਿਬ ਜੀ ਫ਼ੁਰਮਾਉਂਦੇ ਹਨ:- ਸਾਚੇ ਨਾਮ ਕੀ ਲਾਗੈ ਭੂਖ॥ ਅਨੁਸਾਰ ਜਿਸੁ, ਗੁਰਮੁਖਿ ਪਿਆਰੇ ਜੀ ਦੇ ਮਨਿ 'ਚ, ਪਰਮਪੂਜਨੀਕ ਧੰਨ ਵਾਹਿਗੁਰੂ ਜੀ ਦੇ ਸਰਗੁਨ ਸਰੂਪ, ਸੱਚੇ ਪੂਰਨ ਗੁਰ ਅਵਤਾਰ, (ਪਾਰਬ੍ਰਹਮ) ਸਤਿਗੁਰੂ ਨਾਨਕ ਦੇਵ ਸਾਹਿਬ ਜੀ, (ਪਾਰਬ੍ਰਹਮ) ਨਿਰਗੁਨ ਬ੍ਰਹਮ ਜੀ ਕੀ ਪ੍ਰਾਪਤੀ ਦੀ ਭੂਖ ਹੈ। ਯਥਾ:- ਮਾਈ; ਮੇਰੇ ਮਨ ਕੀ ਪਿਆਸ॥ ਇਕੁ ਖਿਨੁ, ਰਹਿ ਨ ਸਕਉ ਬਿਨੁ ਪ੍ਰੀਤਮ; ਦਰਸਨ ਦੇਖਨ ਕਉ, ਧਾਰੀ ਮਨਿ ਆਸ॥

(ਤਿਸਹਿ) ਤਿਸ ਨੂੰ ਵਿਕਾਰਾਂ ਜਮਾਂ ਰੋਗਾਂ ਔਗੁਣਾਂ, ਵਾਹਿਗੁਰੂ ਜੀ ਦੇ ਵਿਛੋੜੇ ਦਾ ਦੂਖ, (ਨ) ਨਹੀਂ(ਲਾਗਹਿ) ਲੱਗਦਾ॥ ੪॥ ਯਥਾ:- ਸਾਚੇ ਨਾਮ ਕੀ; ਲਾਗੈ ਭੂਖ॥ ਉਤੁ ਭੂਖੈ; ਖਾਇ ਚਲੀਅਹਿ ਦੂਖ॥

ਜਿਸ ਕਉ ਹਰਿ ਪ੍ਰਭੁ; ਮਨਿ ਚਿਤਿ ਆਵੈ॥ ਸੋ ਸੰਤੁ ਸੁਹੇਲਾ; ਨਹੀ ਡੁਲਾਵੈ॥ ਜਿਸ ਗੁਰਮੁਖਿ ਪਿਆਰੇ ਜੀ(ਕਉ) ਨੂੰ, (ਪ੍ਰਭੁ) ਅਨਤ ਕਲਾਵਾਨ ਸਮ੍ਰੱਥ ਨਿਰਗੁਨ ਬ੍ਰਹਮ ਜੀ, ਨਿਰਗੁਨ ਬ੍ਰਹਮ ਜੀ ਦੇ ਸਰਗੁਨ ਅਵਤਾਰ(ਹਰਿ) ਸਰਬ ਪ੍ਰਕਾਸ਼ਕ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਮਨਿ 'ਚ, ਪੂਰਨ ਪ੍ਰੇਮ ਇਕਾਗ੍ਰਤਾ ਧੀਰਜ ਸਹਿਤ(ਚਿਤਿ) ਚੇਤੇ(ਆਵੈ) ਆਉਂਦੇ ਹਨ, (ਸੋ) ਉਹ ਆਤਮ ਸੁਖ ਸਹਿਤ(ਸੁਹੇਲਾ) ਸੁਖੀ, (ਸੰਤੁ) ਸ਼ਾਂਤ ਆਤਮਾ ਗੁਰਮੁਖਿ ਪਿਆਰੇ ਜੀ, ਆਰੇ ਨਾਲ ਚੀਰਨ ਖੋਪਰਾ ਲਾਹੁਣ ਦੇ ਕਸ਼ਟ, ਪਦਾਰਥ ਵਿਕਾਰ, ਵਿਕਾਰੀ, ਵਿਸ਼ੇ ਵਾਸ਼ਨਾ ਦੇ ਡੁਲਾਏ ਨਹੀ(ਡੁਲਾਵੈ) ਡੋਲਦੇ। ਯਥਾ:- ਡੋਲਨ ਤੇ ਚੂਕਾ; ਠਹਰਾਇਆ॥ ਸਤਿ ਮਾਹਿ; ਲੇ ਸਤਿ ਸਮਾਇਆ॥) ਬਾਣੀ ਪ੍ਰਭ ਕੀ; ਸਭੁ ਕੋ ਬੋਲੈ॥ ਆਪਿ ਅਡੋਲੁ; ਨ ਕਬਹੂ ਡੋਲੈ॥) ਪੂਰਨੁ.ਕਬਹੁ ਨ ਡੋਲਤਾ; ਪੂਰਾ ਕੀਆ ਪ੍ਰਭ ਆਪਿ॥ ਦਿਨੁ ਦਿਨੁ ਚੜੈ ਸਵਾਇਆ; ਨਾਨਕ.ਹੋਤ ਨ ਘਾਟਿ॥) ਤੂੰ ਮੇਰੋ.ਮੇਰੁ ਪਰਬਤੁ ਸੁਆਮੀ; ਓਟ ਗਹੀ ਮੈ ਤੇਰੀ॥ ਨਾ ਤੁਮ ਡੋਲਹੁ.ਨਾ ਹਮ ਗਿਰਤੇ; ਰਖਿ ਲੀਨੀ ਹਰਿ ਮੇਰੀ॥ ੧॥

ਜਿਸੁ ਪ੍ਰਭੁ ਅਪੁਨਾ; ਕਿਰਪਾ ਕਰੈ॥ ਸੋ ਸੇਵਕੁ; ਕਹੁ ਕਿਸ ਤੇ ਡਰੈ॥) ਸੋ ਸੇਵਕੁ; ਜਿਸੁ ਕਿਰਪਾ ਕਰੀ॥ ਨਿਮਖ ਨਿਮਖ ਜਪਿ; ਨਾਨਕ ਹਰੀ॥) ਨਾਨਕ.ਸੇਵਕੁ ਸੋਈ ਆਖੀਐ; ਜਿ ਸਚਿ ਰਹੈ ਲਿਵ ਲਾਇ॥) ਮਾਨ ਅਭਿਮਾਨ ਮੰਧੇ; ਸੋ ਸੇਵਕੁ ਨਾਹੀ॥ ਤਤ ਸਮਦਰਸੀ ਸੰਤਹੁ; ਕੋਈ ਕੋਟਿ ਮੰਧਾਹੀ॥) ਨਾਨਕ.ਸੇਵਕੁ ਸੋਈ ਆਖੀਐ; ਜੋ ਸਿਰੁ ਧਰੇ ਉਤਾਰਿ॥ ਅਨੁਸਾਰ ਇਨ੍ਹਾਂ ਉਪ੍ਰੋਕਤ ਅਮੋਲਕ ਗੁਣਾਂ ਵਾਲੇ, ਜਿਸੁ ਗੁਰੂ ਸੇਵਕ ਜੀ 'ਤੇ, ੧(ਅਪੁਨਾ) ਆਪਣੇ(ਪ੍ਰਭੁ) ਅਨਤਕਲਾਵਾਨ ਨਾਨਕ ਨਿਰਭਉ ਨਿਰੰਕਾਰੁ; ਗੁਰੂ ਪ੍ਰਮੇਸਰ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਕਿਰਪਾ (ਕਰੈ) ਕਰਦੇ ਹਨ, (ਸੋ) ਉਹ ਪਿਆਰੇ ਗੁਰ ਸੇਵਕੁ ਜੀ, ਕਹੁ ਤਾਂ ਭਾਈ, ਬੰਦ ੨ ਕੱਟਣ ਵਾਲੇ, ਆਰੇ ਨਾਲ ਚੀਰਨ ਵਾਲੇ, ਜਿਉਂਦਿਆਂ ਨੂੰ ਕੰਧ 'ਚ ਚਿਨਣ ਵਾਲੇ, ਤੱਤੀ ਤਵੀ 'ਤੇ ਖੜ੍ਹਾ ਕਰਨ ਵਾਲੇ, ਸੀਸ ਉਤਾਰਨ ਵਾਲੇ, ਪਲਾਸਾਂ ਜਮੂਰਾਂ ਨਾਲ ਮਾਸ ਖਿੱਚਣ ਵਾਲੇ, ਕਿਸ ਜ਼ਾਲਮ ਨੀਚ ਚੰਡਾਲ ਹਤਿਆਰੇ ਸੰਤ ਦੋਖੀ(ਤੇ) ਤੋਂ(ਡਰੈ) ਡਰਦੇ ਹਨ?ਭਾਵ ਨਹੀਂ ਡਰਦੇ। ਯਥਾ:- ਸਤਿ ਕਰੇ.ਜਿਨਿ ਗੁਰੂ ਪਛਾਤਾ; ਸੋ ਕਾਹੇ ਕਉ ਡਰਦਾ ਜੀਉ॥) ਟੋਡੀ ਮਹਲਾ ੫ ਘਰੁ ੧ ਦੁਪਦੇ ੧ੴ ਸਤਿਗੁਰ ਪ੍ਰਸਾਦਿ॥ ਸੰਤਨ; ਅਵਰ ਨ ਕਾਹੂ ਜਾਨੀ॥ ਬੇਪਰਵਾਹ ਸਦਾ ਰੰਗਿ ਹਰਿ ਕੈ; ਜਾ ਕੋ ਪਾਖੁ ਸੁਆਮੀ॥ ਰਹਾਉ॥ ਊਚ ਸਮਾਨਾ ਠਾਕੁਰ ਤੇਰੋ; ਅਵਰ ਨ ਕਾਹੂ ਤਾਨੀ॥ ਐਸੋ ਅਮਰੁ.ਮਿਲਿਓ ਭਗਤਨ ਕਉ; ਰਾਚਿ ਰਹੇ ਰੰਗਿ ਗਿਆਨੀ॥ ੧॥ ਰੋਗ ਸੋਗ ਦੁਖ ਜਰਾ ਮਰਾ; ਹਰਿ ਜਨਹਿ.ਨਹੀ ਨਿਕਟਾਨੀ॥ ਨਿਰਭਉ ਹੋਇ ਰਹੇ.ਲਿਵ ਏਕੈ; ਨਾਨਕ.ਹਰਿ ਮਨੁ ਮਾਨੀ॥ ੨॥ ੧॥) ਭੈ ਕਾਹੂ ਕਉ.ਦੇਤ ਨਹਿ; ਨਹਿ ਭੈ ਮਾਨਤ ਆਨਿ॥ ਕਹੁ ਨਾਨਕ.ਸੁਨਿ ਰੇ ਮਨਾ; ਗਿਆਨੀ ਤਾਹਿ ਬਖਾਨਿ॥

੧੬॥) ਡਡਾ.ਡਰ ਉਪਜੇ; ਡਰੁ ਜਾਈ॥ ਤਾ ਡਰ ਮਹਿ; ਡਰੁ ਰਹਿਆ ਸਮਾਈ॥ ਜਉ ਡਰ ਡਰੈ; ਤ ਫਿਰਿ ਡਰੁ ਲਾਗੈ॥ ਨਿਡਰੁ ਹੂਆ; ਡਰੁ ਉਰ ਹੋਇ ਭਾਗੈ॥ ੧੯॥) ਜਉ ਤਨੁ ਚੀਰਹਿ; ਅੰਗਿ ਨ ਮੋਰਉ॥ ਪਿੰਡੁ ਪਰੈ; ਤਉ.ਪ੍ਰੀਤਿ ਨ ਤੋਰਉ॥) ਰਾਗੁ ਗੋਂਡ ਬਾਣੀ ਕਬੀਰ ਜੀਉ ਕੀ ਘਰੁ ੨ ੴ ਸਤਿਗੁਰ ਪ੍ਰਸਾਦਿ॥ ਭੁਜਾ ਬਾਂਧਿ; ਭਿਲਾ ਕਰਿ ਡਾਰਿਓ॥ ਹਸਤੀ ਕ੍ਰੋਪਿ; ਮੂੰਡ ਮਹਿ ਮਾਰਿਓ॥ ਹਸਤਿ ਭਾਗਿ ਕੈ; ਚੀਸਾ ਮਾਰੈ॥ ਇਆ ਮੂਰਤਿ ਕੈ; ਹਉ ਬਲਿਹਾਰੈ॥ ੧॥ ਆਹਿ ਮੇਰੇ ਠਾਕੁਰ; ਤੁਮਰਾ ਜੋਰੁ॥ ਕਾਜੀ ਬਕਿਬੋ; ਹਸਤੀ ਤੋਰੁ॥ ੧॥ ਰਹਾਉ॥ ਰੇ ਮਹਾਵਤ; ਤੁਝੁ ਡਾਰਉ ਕਾਟਿ॥ ਇਸਹਿ ਤੁਰਾਵਹੁ; ਘਾਲਹੁ ਸਾਟਿ॥ ਹਸਤਿ ਨ ਤੋਰੈ; ਧਰੈ ਧਿਆਨੁ॥ ਵਾ ਕੈ ਰਿਦੈ; ਬਸੈ ਭਗਵਾਨੁ॥ ੨॥ ਕਿਆ ਅਪਰਾਧੁ; ਸੰਤ ਹੈ ਕੀਨ੍ਹਾ॥ ਬਾਂਧਿ ਪੋਟ; ਕੁੰਚਰ ਕਉ ਦੀਨ੍ਹਾ॥ ਕੁੰਚਰੁ; ਪੋਟ ਲੈ ਲੈ ਨਮਸਕਾਰੈ॥ ਬੂਝੀ ਨਹੀ; ਕਾਜੀ ਅੰਧਿਆਰੈ॥ ੩॥ ਤੀਨਿ ਬਾਰ; ਪਤੀਆ ਭਰਿ ਲੀਨਾ॥ ਮਨ ਕਠੋਰੁ; ਅਜਹੂ ਨ ਪਤੀਨਾ॥ ਕਹਿ ਕਬੀਰ; ਹਮਰਾ ਗੋਬਿੰਦੁ॥ ਚਉਥੇ ਪਦ ਮਹਿ; ਜਨ ਕੀ ਜਿੰਦੁ॥ ੪॥ ੧॥ ੪॥ {ਨਾਸਵੰਤ ਸ੍ਰੀਰ ਭੀ ਆਪਣਾ ਨਹੀਂ। ਇਸ ਨੂੰ ਸੁਆਦ ਵਿਕਾਰ ਰੋਗ ਵਿਰੋਧੀ ਜੀਅ, ਕਾਲ਼ ਖਾ ਜਾਂਦੇ ਹਨ। ਅੱਗ ਸਾੜਦੀ, ਪਾਣੀ ਡੁਬੋਂਦਾ.ਹੈ। ਰਾਜ.ਸਬੰਧੀ ਧਨ ਜ਼ਮੀਨ ਮੰਦਰ ਕੁੱਝ ਭੀ ਆਪਣਾ ਨਹੀਂ, ਲੋਕ ਪ੍ਰਲੋਕ ਦੇ ਰਾਖੇ, ਬ੍ਰਹਮ ਸਰੂਪ ਕੇਵਲ ਪਰਮਪੂਜਨੀਕ ਸੱਚੇ ਸਤਿਗੁਰੂ ਪ੍ਰਮੇਸਰ ਜੀ ਹੀ ਆਪਣੇ ਹਨ। ਜਿਨ੍ਹਾਂ ਨੇ ਅਗਮ ਅਪਾਰ ਕ੍ਰਿਪਾ ਕਰਕੇ, ਸੱਚੀ ਗੁਰਬਾਣੀ ਗੁਰੂ ਮਰਯਾਦਾ ਬਖ਼ਸ਼ੀ ਹੈ, ਆਪਣੇ ਸੀਸ, ਸਰਵੰਸ ਸਭ ਕੁੱਝ ਸਰਬੱਤ ਦੇ ਭਲੇ ਹਿਤ ਕੁਰਬਾਨ ਕੀਤੇ ਹਨ, ਜੋ ਹੁਣ ਗੁਰਤਾ ਬਿਰਾਜਮਾਨ ਹੋ ਕੇ, ਆਪਣੇ ਪ੍ਰੇਮੀਆਂ ਦੇ ਦਿਲ ਦਿਮਾਗ਼ 'ਚ ਸੱਚੀ ਗੁਰਬਾਣੀ ਭੇਜ ਕੇ, ਨਿਹਾਲ ੩ ਤ੍ਰਿਪਤ ਕਰ ਰਹੇ ਹਨ। ਪੂਰਨ ਪ੍ਰੇਮ ਸਹਿਤ ਨਮਸਕਾਰ!}

ਜੈਸਾ ਸਾ; ਤੈਸਾ ਦ੍ਰਿਸਟਾਇਆ॥ ੧.ਨਿਰਭਉ ਨਿਰੰਕਾਰ ਅਚਲ ਮੂਰਤਿ ਅਨਭਉ ਪ੍ਰਕਾਸ; ਇੱਕ ਰਸ ਬੱਝਵੇਂ ਪ੍ਰਕਾਸ਼ ਹੀ ਪ੍ਰਕਾਸ਼ ਨੂਰ ਹੀ ਨੂਰ, ਸਭ ਦੇ ਅੰਦਰ ਬਾਹਰ ਅਜਪਾ ਜਾਪ ਜਪ ਰਹੇ, ਭਰਪੂਰ ਨਿਰਗੁਨ ਬ੍ਰਹਮ ਜੀ ਦੇ, ਸਰਗੁਨ ਸਰੂਪ ਗੁਰੂ ਪ੍ਰਮੇਸਰ ਜੀ, ਜਹ; ਝਿਲਿਮਿਲਿਕਾਰੁ ਦਿਸੰਤਾ॥ ਤਹ; ਅਨਹਦ ਸਬਦ ਬਜੰਤਾ॥ ਅਨੁਸਾਰ(ਜੈਸਾ) ਜੈਸੇ, ਅਜਪਾ ਜਾਪ ਪ੍ਰਕਾਸ਼ ਸਰੂਪ ਬ੍ਰਹਮ (ਸਾ) ਸਰੀਖੇ ਹਨ, ਗੁਰੂ ਪ੍ਰਮੇਸਰ ਜੀ ਨੂੰ ਸਿਰ ਅਰਪਣ ਵਾਲੇ, ਸੁਆਸ ੨ ਵਾਹਿਗੁਰੂ ੨ ਜਪਣ ਵਾਲੇ ਗੁਰਸੇਵਕ ਜੀ ਭੀ, (ਤੈਸਾ) ਤੈਸੇ ਹੀ (ਦ੍ਰਿਸਟਾਇਆ) ਦੇਖਣ 'ਚ ਆਏ ਹਨ। ਯਥਾ:- ਸਾਹਿਬੁ ਸੇਵਕੁ ਇਕੁ; ਇਕੁ ਦ੍ਰਿਸਟਾਇਆ॥) ਜੋ ਕਿਛੁ ਠਾਕੁਰ ਕਾ, ਸੋ ਸੇਵਕ ਕਾ; ਸੇਵਕੁ. ਠਾਕੁਰ ਹੀ ਸੰਗਿ, ਜਾਹਰੁ ਜੀਉ॥ {ਗੁਰੂ ਪ੍ਰਮੇਸਰ ਜੀ, ਜ਼ਾਲਮਾਂ ਦੇ ਘੋਰ ਭਿਆਨਕ ਅਤਿਆਚਾਰ ਜ਼ੁਲਮ ਕਰਨ ਤੋਂ, ਉੱਬਲਦੀ ਦੇਗ਼ 'ਚ ਬੈਠੇ ਹਨ, ਤਾਂ ਗੁਰਸੇਵਕ ਜੀ ਭੀ ਉੱਬਲਦੀ ਦੇਗ਼ 'ਚ ਬੈਠੇ, ਗੁਰੂ ਸੇਵਕਾਂ ਨੇ ਅੰਗ ੨ ਕਟਾਏ ਖੋਪਰੇ ਲੁਹਾਏ, ਸੀਸ ਤਲੀ 'ਤੇ ਰੱਖੇ, ਆਪਣੇ ਸ੍ਰੀਰ ਆਰੇ ਨਾਲ ਚਿਰਾਏ ਆਦਿ ਗੁਰਸੇਵਕਾਂ ਨੇ ਬੇਅੰਤ ਹੀ ਕੁਰਬਾਨੀਆਂ ਦਿਤੀਆਂ, ਹਾਏ ਸੀ ਨਹੀਂ ਕਹੀ, ਐਸੇ ਪਰਮ-ਸ਼ਹੀਦਾਂ ਨੂੰ ਰੋਮਿ ੨ ਕਰਕੇ ਸਦਾ ਸਦਾ ਨਮਸਕਾਰ!ਗੁਰਸੇਵਕ ਜੀ ਨੂੰ ਇਤਨੀ ਉਚੀ ਪਦਵੀ ਬਖ਼ਸ਼ਣ ਵਾਲੇ ਭੀ ਪੂਰਨ ਗੁਰੂ ਜੀ ਆਪ ਹੀ ਹਨ। }

ਜੈਸਾ ਸਾ; ਤੈਸਾ ਦ੍ਰਿਸਟਾਇਆ॥ ੨.ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ, ਵਾਹਿਗੁਰੂ ਮਹੱਲਾ ੪ ਜੀ ਦੇ ਪਰਮਪਵਿੱਤ੍ਰ ਸੁੰਦਰ ਦਰਸ਼ਨਾਂ'ਤੇ ਮੋਹਿਤ ਹੋ ਕੇ, ਵਿਸਮਾਦ ਇਕਾਗ੍ਰ ਰਹਿੰਦੇ। ਗੁਰੂ ਪਿਤਾਜੀ ਦੀ ਚਰਨ ਚਾਪੀ ਪੱਖਾ ਸਿਮਰਨ ਕਰਦਿਆਂ, ਨੂਰੋ ਨੂਰ ਮਹਾਨ ਨੂਰਾਨੀ ਸੁੰਦਰ ਚੇਹਰੇ ਦੇ, ਪਰਮਪਵਿੱਤ੍ਰ ਸ਼ੁਭ ਸੱਚੇ ਵਿਸਮਾਦ ਇਲਾਹੀ ਦਰਸ਼ਨ ਕਰਦਿਆਂ, ਸਾਰੀ ਰਾਤ ਲੰਘ ਜਾਂਦੀ। ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਮਹਾਰਾਜ, ਵਾਹਿਗੁਰੂ ਮਹੱਲੇ ਪੰਜਵੇਂ ਜੀ ਨੂੰ ਹਰ ਵੇਲੇ ਦ੍ਰਿੜ ਪ੍ਰਪੱਕ ਚੇਤੇ ਰਹਿੰਦੇ, ਕਦੇ ਭੀ ਨ ਭੁੱਲਦੇ, ਵਿਸਮਾਦ ਦਰਸ਼ਨਾਂ 'ਚ ਲੀਨ ਰਹਿੰਦੇ। ਦ੍ਰਿੜ ਸੇਵਕ-ਭਾਵ 'ਚ, ਸੁੰਦਰ ਸੱਚੇ ਦਰਸ਼ਨ ਕਰਦਿਆਂ ੨, ਧੰਨ ਸਤਿਗੁਰੂ ਰਾਮਦਾਸ ਸਾਹਿਬ ਜੀ ਦੇ ਪਰਮਪਵਿੱਤ੍ਰ ਸਰੂਪ'ਚ ਲੀਨ ਹੋ ਗਏ। ਸਤਿਗੁਰੂ ਰਾਮਦਾਸ ਸਾਹਿਬ ਜੀ ਨੇ, ਗੁਰੂ ਨਾਨਕ ਸ਼ਾਹੀ ਸੰਮਤ ੧੧੨, ਬਿਕ੍ਰਮੀ ੧੬੩੮ ਕੱਤਕ ਸ਼ੁਦੀ ਦੂਜ ਨੂੰ, ਆਪਣੇ ਖਰੇ ਪਿਆਰੇ ਸਚਿਆਰੇ ਸਾਹਿਬਜ਼ਾਦੇ ਜੀ ਨੂੰ, ਗੁਰਤਾਗੱਦੀ'ਤੇ ਬਿਠਾ ਕੇ, ਦੋ ਚੌਰਦਾਰ ਚੌਰ ਕਰਨ ਲਾਏ, ਤਿੰਨ ਪ੍ਰਕਰਮਾਂ ਕਰਕੇ, ਪੰਜ ਪੈਸੇ ਨਾਰੀਅਲ ਸਾਹਮਣੇ ਰੱਖ ਕੇ, ਮੱਥਾ ਟੇਕ ਦਿੱਤਾ। ਤਖਤਿ ਬੈਠਾ ਅਰਜਨ ਗੁਰੂ; ਸਤਿਗੁਰ ਕਾ ਖਿਵੈ ਚੰਦੋਆ॥ ਉਗਵਣਹੁ ਤੈ ਆਥਵਣਹੁ; ਚਹੁ ਚਕੀ ਕੀਅਨੁ ਲੋਆ॥ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਮਹਾਰਾਜ ਦੇ, (ਜੈਸਾ) ਜੈਸੇ ਵਿਸਮਾਦ ਸੁੰਦਰ ਦਰਸ਼ਨ(ਸਾ) ਹਨ, (ਤੈਸਾ) ਤੈਸੇ ਸਰੂਪ ਸੱਚੇ ਵਾਹਿਗੁਰੂ ਮਹੱਲਾ ਪੰਜਵਾਂ ਜੀ, ਸਤਿਸੰਗਤਜੀ ਦੇ(ਦ੍ਰਿਸਟਾਇਆ) ਦੇਖਣ'ਚ ਆਏ। ਯਥਾ:- ਜੋਤਿ ਓਹਾ.ਜੁਗਤਿ ਸਾਇ; ਸਹਿ ਕਾਇਆ.ਫੇਰਿ ਪਲਟੀਐ॥ ਝੁਲੈ ਸੁ ਛਤੁ ਨਿਰੰਜਨੀ; ਮਲਿ ਤਖਤੁ ਬੈਠਾ.ਗੁਰ ਹਟੀਐ॥) ਗੁਰੂ ਸਿਖੁ.ਸਿਖੁ ਗੁਰੂ ਹੈ; ਏਕੋ ਗੁਰ ਉਪਦੇਸੁ ਚਲਾਏ॥

੩.ਵਾਹਿਗੁਰੂ ਗੁਰੂ ਪ੍ਰਮੇਸਰ ਮਹੱਲਾ ਪੰਜਵਾਂ ਜੀ ਫ਼ੁਰਮਾਉਂਦੇ ਹਨ:- ਸਚੁ ਪਰਮੇਸਰੁ ਨਿਤ ਨਵਾ॥ ਵਿਸਮਾਦ ਵਾਹਿਗੁਰੂ ਜੀ ਸਾਰਿਆਂ ਦੇ ਅਧਾਰ, ਆਪ ਨਿਰਅਧਾਰ ਹਨ। ਰਚਨਾ ਦੇ ਰਚਨਹਾਰ ਨਿਰਗੁਨ ਬ੍ਰਹਮ ਜੀ ਰਚਨਾ ਰਚਨ ਤੋਂ ਪਹਿਲਾਂ, ਅਜਪਾ ਜਪ ਹੈਂ॥) ਆਪੈ ਜਪਹੁ; ਆਪਨਾ ਜਾਪੁ॥ ਅਨੁਸਾਰ ਆਪਣਾ ਜਾਪ ਲਗਾਤਾਰ ਆਪ ਕਰ ਰਹੇ ਸਨ। ਵਿਸਮਾਦ ਵਾਹਿਗੁਰੂ ਜਾਪ ਦੁਆਰਾ, ਰਚਨਾ ਪ੍ਰਗਟ ਕੀਤੀ ਹੈ, ਇਸ ਖੰਡ ਬ੍ਰਹਮੰਡ ਦੀ ਰਚਨਾ'ਚ ਭਰਪੂਰ ਵਿਆਪਕ ਹੋ ਕੇ, ਆਪਣੇ ਅਸੰਖ ਬ੍ਰਹਮੰਡ ਦੀ ਰਚਨਾ ਸਮੇਤ, ਸਦਾ ਜਾਪ ਕਰ ਰਹੇ ਹਨ। ਯਥਾ:- ਸਭੈ ਘਟ ਰਾਮੁ ਬੋਲੈ; ਰਾਮਾ ਬੋਲੈ॥ ਰਾਮ ਬਿਨਾ; ਕੋ ਬੋਲੈ ਰੇ॥) ਸਿਮਰੈ; ਧਰਤੀ ਅਰੁ ਆਕਾਸਾ॥ ਸਿਮਰਹਿ; ਚੰਦ ਸੂਰਜ ਗੁਣਤਾਸਾ॥) ਸਰਗੁਨ ਨਿਰਗੁਨ ਨਿਰੰਕਾਰ; ਸੁੰਨ ਸਮਾਧੀ ਆਪਿ॥ ਆਪਨ ਕੀਆ ਨਾਨਕਾ; ਆਪੇ ਹੀ ਫਿਰਿ ਜਾਪਿ॥ ੧॥ ਅਨੁਸਾਰ ਅਨਤ ਕਲਾਵਾਨ ਅਜਪਾ ਜਾਪ ਵਾਹਿਗੁਰੂ ਜੀ, ਹਰ ਸਮੇਂ ਸਭ ਦੇ ਅੰਦਰ ਬਾਹਰ ਜਾਪ ਕਰਦੇ ਹਨ ਭਾਵ ਹੁਣ ਭੀ ਕਰ ਰਹੇ ਹਨ। ਅਨਤ ਕਲਾਵਾਨ ਮਹਾਂ ਵਿਸਮਾਦ ਅਜਪਾ ਜਾਪ ਸੋਭਾ ਵਾਲੇ, ਸਰਬ ਵਿਆਪੀ ਮਹਾਂ ਵਿਸਮਾਦ ਅਜਪਾ ਜਾਪ ਬ੍ਰਹਮ ਜੀ, ਸਾਰਿਆਂ ਦੇ ਪ੍ਰਕਾਸ਼ਕ, ਆਪ ਸੁਤੇ ਪ੍ਰਕਾਸ਼ ਸਰੂਪ, ਪਰਮਪੂਜਨੀਕ ਨਿਰਗੁਨ ਬ੍ਰਹਮ ਜੀ ਜਹ;

ਝਿਲਿਮਿਲਿਕਾਰੁ ਦਿਸੰਤਾ॥ ਤਹ; ਅਨਹਦ ਸਬਦ ਬਜੰਤਾ॥ ਅਨੁਸਾਰ ਅਸੰਖ ਪ੍ਰਕਾਸ਼ ਸਹਿਤ ਅਜਪਾ ਜਾਪ ਸਰੂਪ(ਜੈਸਾ) ਜੈਸੇ(ਸਾ) ਹਨ। ਗੁਰੂ ਕ੍ਰਿਪਾ ਨਾਲ(ਤੈਸਾ) ਤੈਸੇ ਹੀ, ਜਬ ਆਪਨ ਆਪ; ਆਪਿ ਪਾਰਬ੍ਰਹਮ॥) ਜਹ ਜੋਤਿ ਸਰੂਪੀ; ਜੋਤਿ ਸੰਗਿ ਸਮਾਵੈ॥ ਦਾਸ ਗ੍ਰੀਬ ਦੇ(ਦ੍ਰਿਸਟਾਇਆ) ਦੇਖਣ'ਚ ਆਏ ਹਨ।

ਅਪੁਨੇ ਕਾਰਜ ਮਹਿ; ਆਪਿ ਸਮਾਇਆ॥ ੧.ਵਾਹਿਗੁਰੂ ਮਹੱਲੇ ਪੰਜਵੇਂ ਜੀ ਨੂੰ, ਗੁਰੂ ਪ੍ਰੇਮਾ-ਭਗਤੀ ਸਹਿਤ ਨਿਰਗੁਨ ਸਰਗੁਨ ਦੀ ਏਕਤਾ ਦੀ ਵਿਸਮਾਦ ਸਾਖਿਆਤਤਾ ਹੈ। ਸਰਗੁਨ ਦੇ ਪਸਾਰੇ'ਚ, ਨਿਰਗੁਨ ਨੂੰ ਸਾਖਿਆਤ ਕਰਕੇ ਫ਼ੁਰਮਾ ਰਹੇ ਹਨ:- ਵਿਸਮਾਦ ਕਰਤਾ ਵਾਹਿਗੁਰੂ ਜੀ, ਅਪੁਨੇ ਕਾਰਜ ਅਸੰਖ ਬ੍ਰਹਮੰਡ ਦੀ ਰਚਨਾ(ਮਹਿ) 'ਚ, ਸੋਨੇ'ਚ ਚਮਕ ਦਮਕ ਸੁੰਦਰਤਾ ਵਾਂਗ, ਜਲ ਦੀਆਂ ਲਹਿਰਾਂ'ਚ ਜਲ ਵਾਂਗ, ਸੱਚੇ ਪੂਰਨ ਬ੍ਰਹਮ ਜੀ ਆਪਿ ਹੀ(ਸਮਾਇਆ) ਸਮਾਏ, ਲੀਨ ਹੋ ਰਹੇ ਹਨ। ਯਥਾ:- ਤੁਮ ਪੂਰਨ.ਪੂਰਿ ਰਹੇ ਸੰਪੂਰਨ; ਹਮ ਭੀ.ਸੰਗਿ ਅਘਾਏ॥) ਕਉਨ ਉਪਮਾ ਦੇਉ.ਕਵਨ ਬਡਾਈ; ਪੂਰਨ ਪੂਰਿ ਰਹਿਓ.ਸ੍ਰਬ ਠਾਈ॥

੨.ਅਨੰਤ ਬ੍ਰਹਮੰਡ ਦੀ ਰਚਨਾ ਰਚ ਕੇ, ਇਸ ਨੂੰ ਸੱਚਖੰਡ ਬਨਾਉਣ, ਸਰਬੱਤ ਦਾ ਭਲਾ ਕਰਨ ਰੂਪ, (ਅਪੁਨੇ) ਆਪਣੇ ਸ਼ੁਭ ਸੱਚੇ ਸੁੱਚੇ ਉੱਚੇ ਕਾਰਜ(ਮਹਿ) 'ਚ, ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੁਣ, ਆਪਿ(ਸਮਾਇਆ) ਸਮਾਏ ਹੋਏ ਹਨ। ਸਤਿਗੁਰੂ ਸਾਹਿਬ ਜੀ ਦਾ ਸਰਬੱਤ ਦੇ ਭਲੇ ਦਾ ਆਪਣਾ ਕਾਰਜ ਹੈ, ਵਾਹਿਗੁਰੂ ਮਹੱਲੇ ਪਹਿਲੇ ਜੀ ਦੀ ਗੁਰਤਾਗੱਦੀ ਜੁੱਗੋ ਜੁੱਗ ਅਟੱਲ ਰੱਖਣੀ, ਆਪਣੇ ਪਿਆਰੇ ਸਿੱਖ ਸੇਵਕਾਂ ਦੇ ਲੂੰ ੨'ਚ ਵਸ ਕੇ, ਉਨ੍ਹਾਂ ਨੂੰ ਖੰਡਾਂ ਬ੍ਰਹਮੰਡਾਂ'ਚ ਪ੍ਰਗਟ ਕਰਨਾ, ਸ਼ੁਭ ਸੰਤਾਨ ਸੱਚੀ ਗੁਰਬਾਣੀ ਨਾਮ ਪ੍ਰੇਮ ਇਕਾਗ੍ਰਤਾ ਕਥਾ ਕੀਰਤਨ ਬਖ਼ਸ਼ ਕੇ, ਪੂਰਨ ਪ੍ਰੇਮ ਸਹਿਤ ਪਾਲਣਾ ਕਰਨੀ ਆਦਿ। ਯਥਾ:- ਆਸਾ ਮਹਲਾ ੫॥ ਅਪੁਨੇ ਸੇਵਕ ਕੀ ਆਪੇ ਰਾਖੈ; ਆਪੇ ਨਾਮੁ ਜਪਾਵੈ॥ ਜਹ ਜਹ ਕਾਜ ਕਿਰਤਿ.ਸੇਵਕ ਕੀ; ਤਹਾ ਤਹਾ ਉਠਿ ਧਾਵੈ॥ ੧॥ ਸੇਵਕ ਕਉ; ਨਿਕਟੀ ਹੋਇ ਦਿਖਾਵੈ॥ ਜੋ ਜੋ ਕਹੈ.ਠਾਕੁਰ ਪਹਿ ਸੇਵਕੁ; ਤਤਕਾਲ ਹੋਇ ਆਵੈ॥ ੧॥ ਰਹਾਉ॥ ਤਿਸੁ ਸੇਵਕ ਕੈ ਹਉ ਬਲਿਹਾਰੀ; ਜੋ ਅਪਨੇ ਪ੍ਰਭ ਭਾਵੈ॥ ਤਿਸ ਕੀ ਸੋਇ ਸੁਣੀ ਮਨੁ ਹਰਿਆ; ਤਿਸੁ.ਨਾਨਕ ਪਰਸਣਿ ਆਵੈ॥) ਸਤਿਗੁਰੁ ਸਿਖ ਕੀ; ਕਰੈ ਪ੍ਰਤਿਪਾਲ॥ ਸੇਵਕ ਕਉ; ਗੁਰੁ ਸਦਾ ਦਇਆਲ॥ ਸਿਖ ਕੀ ਗੁਰੁ; ਦੁਰਮਤਿ ਮਲੁ ਹਿਰੈ॥ ਗੁਰਬਚਨੀ; ਹਰਿ ਨਾਮੁ ਉਚਰੈ॥ ਸਤਿਗੁਰੁ; ਸਿਖ ਕੇ ਬੰਧਨ ਕਾਟੈ॥ ਗੁਰ ਕਾ ਸਿਖੁ; ਬਿਕਾਰ ਤੇ ਹਾਟੈ॥ ਸਤਿਗੁਰੁ ਸਿਖ ਕਉ; ਨਾਮ ਧਨੁ ਦੇਇ॥ ਗੁਰ ਕਾ ਸਿਖੁ; ਵਡਭਾਗੀ ਹੇ॥ ਸਤਿਗੁਰੁ ਸਿਖ ਕਾ; ਹਲਤੁ ਪਲਤੁ ਸਵਾਰੈ॥ ਨਾਨਕ ਸਤਿਗੁਰੁ ਸਿਖ ਕਉ; ਜੀਅ ਨਾਲਿ ਸਮਾਰੈ॥ ੧॥

ਪਰਮਪੂਜਨੀਕ ਗੁਰਤਾ ਬਿਰਾਜਮਾਨ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ, ਆਪਣੇ ਪ੍ਰੇਮੀ ਜੀ ਦੇ ਲੂੰ ੨'ਚ ਗੁਰਬਾਣੀ ਜੀ ਭੇਜ ਕੇ, ਰਿਦੇ'ਚੋਂ ਮੁਖ'ਚ ਹਰ ਸਮੇਂ ਅੰਮ੍ਰਿਤ ਰਸ ਬਖ਼ਸ਼ਦੇ ਰਹਿੰਦੇ ਹਨ। ਰਿਦੇ'ਚ ਅਜਪਾ ਜਾਪ ਗੁਰਮੁਖਿ; ਰੋਮਿ ਰੋਮਿ ਹਰਿ ਧਿਆਵੈ॥) ਪ੍ਰਭ ਕੈ

ਸਿਮਰਨਿ; ਅਨਹਦ ਝੁਨਕਾਰ॥ ਸੁਖੁ ਪ੍ਰਭ ਸਿਮਰਨ ਕਾ; ਅੰਤੁ ਨ ਪਾਰ॥ ਅਨਹਦ ਝੁਨਕਾਰ ਗੁਰਮੁਖਿ ਸਹਜ ਅਵਸਥਾ ਬਖ਼ਸ਼ ਕੇ, ਰੂਪ ਰੰਗ ਤੋਂ ਨਿਰਲੇਪ ਨਿਰਗੁਨ ਨਿਰੰਕਾਰ ਵਾਹਿਗੁਰੂ ਜੀ'ਤੇ ਨਿਸਚਾ ਭਰੋਸਾ ਬਖ਼ਸ਼ ਕੇ, ਨਿਰਗੁਨ ਸਰਗੁਨ ਦੀ ਏਕਤਾ ਬਖ਼ਸ਼ਦੇ ਹਨ, ਹਰ ਪ੍ਰਕਾਰ ਦੀ ਸਹਾਇਤਾ ਰੱਖਿਆ ਕਰਦੇ ਹਨ। ਰੂਪ ਰੰਗ ਰੇਖ ਤੋਂ ਰਹਿਤ ਨਿਰਗੁਨ ਬ੍ਰਹਮ ਜੀ , ਆਪਣੇ ਪਿਆਰਿਆਂ ਦੀ ਸਹਾਇਤਾ ਲਈ, ਸਰਗੁਨ ਸਰੂਪ ਧਾਰ ਕੇ ਰੱਖਿਆ ਕਰਦੇ ਹਨ। ਪ੍ਰੇਮੀਆਂ ਨੂੰ ਸ਼ੁਭ ਸੱਚੇ ਦਰਸ਼ਨ ਕਰਕੇ ਨਾਨਕ ਭਗਤਾ ਸਦਾ ਵਿਗਾਸੁ॥ ਅਨੁਸਾਰ ਸਰਬ ਵਿਆਪੀ ਅਨਤ ਕਲਾਵਾਨ ਮਹਾਂ ਵਿਸਮਾਦ ਖੁਸ਼ੀ ਖੇੜਾ ਚਾਅ ਉਤਸ਼ਾਹ ਉਮਾਹ ਨਿਸਚਾ ਭਰੋਸਾ ਹੁੰਦਾ ਹੈ। ਕਿਉਂ ਜੋ ਸ਼ੁਭ ਸੱਚੇ ਦਰਸ਼ਨ ਰੱਖਿਆ, ਸਦਾ ਲਈ ਏਕਤਾ ਅਭੇਦਤਾ ਹੋ ਜਾਂਦੀ ਹੈ। ਯਥਾ:- ਹਰਿ ਜੁਗੁ ਜੁਗੁ, ਭਗਤ ਉਪਾਇਆ; ਪੈਜ ਰਖਦਾ ਆਇਆ.ਰਾਮ ਰਾਜੇ॥ ਹਰਣਾਖਸੁ ਦੁਸਟੁ.ਹਰਿ ਮਾਰਿਆ; ਪ੍ਰਹਲਾਦੁ ਤਰਾਇਆ॥ ਅਹੰਕਾਰੀਆ ਨਿੰਦਕਾ ਪਿਠਿ ਦੇਇ; ਨਾਮਦੇਉ ਮੁਖਿ ਲਾਇਆ॥ ਜਨ ਨਾਨਕ.ਐਸਾ ਹਰਿ ਸੇਵਿਆ; ਅੰਤਿ ਲਏ ਛਡਾਇਆ॥) ਅਪਨਾ ਸਿਮਰਨੁ ਦੇ.ਪ੍ਰਤਿਪਾਲਿਆ; ਓਹੁ ਸਗਲ ਘਟਾ ਕਾ ਮਾਲਕਾ॥) ਪ੍ਰਤਿਪਾਲੈ.ਬਾਰਿਕ ਕੀ ਨਿਆਈ; ਜੈਸੇ ਮਾਤ ਪਿਤਾਈ॥) ਮਲਾਰ ਮਹਲਾ ੫॥ ਖੀਰ ਅਧਾਰਿ.ਬਾਰਿਕੁ ਜਬ ਹੋਤਾ; ਬਿਨੁ ਖੀਰੈ.ਰਹਨੁ ਨ ਜਾਈ॥ ਸਾਰਿ ਸਮ੍ਹਾਲਿ.ਮਾਤਾ ਮੁਖਿ ਨੀਰੈ; ਤਬ ਓਹੁ ਤ੍ਰਿਪਤਿ ਅਘਾਈ॥ ੧॥ ਹਮ ਬਾਰਿਕ; ਪਿਤਾ ਪ੍ਰਭੁ ਦਾਤਾ॥ ਭੂਲਹਿ ਬਾਰਿਕ.ਅਨਿਕ ਲਖ ਬਰੀਆ; ਅਨ ਠਉਰ ਨਾਹੀ.ਜਹ ਜਾਤਾ॥ ੧॥ ਰਹਾਉ॥ ਚੰਚਲ ਮਤਿ.ਬਾਰਿਕ ਬਪੁਰੇ ਕੀ; ਸਰਪ ਅਗਨਿ ਕਰ ਮੇਲੈ॥ ਮਾਤਾ ਪਿਤਾ ਕੰਠਿ ਲਾਇ ਰਾਖੈ; ਅਨਦ ਸਹਜਿ ਤਬ ਖੇਲੈ॥ ੨॥ ਜਿਸ ਕਾ ਪਿਤਾ.ਤੂ ਹੈ ਮੇਰੇ ਸੁਆਮੀ; ਤਿਸੁ ਬਾਰਿਕ.ਭੂਖ ਕੈਸੀ॥ ਨਵ ਨਿਧਿ ਨਾਮੁ ਨਿਧਾਨੁ.ਗ੍ਰਿਹਿ ਤੇਰੈ; ਮਨਿ ਬਾਂਛੈ ਸੋ ਲੈਸੀ॥ ੩॥ ਪਿਤਾ ਕ੍ਰਿਪਾਲਿ.ਆਗਿਆ ਇਹ ਦੀਨੀ; ਬਾਰਿਕੁ.ਮੁਖਿ ਮਾਂਗੈ ਸੋ ਦੇਨਾ॥ ਨਾਨਕ ਬਾਰਿਕੁ.ਦਰਸੁ ਪ੍ਰਭ ਚਾਹੈ; ਮੋਹਿ ਹ੍ਰਿਦੈ ਬਸਹਿ ਨਿਤ ਚਰਨਾ॥ ੪॥ ੨॥

ਸੋਧਤ ਸੋਧਤ; ਸੋਧਤ ਸੀਝਿਆ॥ ਗੁਰਪ੍ਰਸਾਦਿ; ਤਤੁ ਸਭੁ ਬੂਝਿਆ॥ ਪਰਮਪੂਜਨੀਕ ਧੰਨ ਧੰਨ ਧੰਨ ਵਾਹਿਗੁਰੂ ਮਹੱਲੇ ਪੰਜਵੇਂ ਜੀ ਦੀ ਸੱਚੀ ਕੁਰਬਾਨੀ, ਸੱਚੀ ਗੁਰਬਾਣੀ ਜੀ ਨੂੰ, ਗੁਰਸੇਵਕ ਜੀ ਆਪਣੇ ਮਨ ਅੰਦਰ(ਸੋਧਤ) ਵਿਚਾਰਦਿਆਂ, ਰੋਮ ੨ ਕਰਕੇ(ਸੋਧਤ) ਵਿਚਾਰਦਿਆਂ, ਗੁਰੂ ਚਰਨ-ਕਮਲਾਂ'ਚ ਧਿਆਨ ਟਿਕਾਅ ਕੇ, ਧਿਆਨ'ਚ (ਸੋਧਤ) ਵਿਚਾਰਦਿਆਂ, ਵਾਹਿਗੁਰੂ ਜੀ ਦੀ ਸਾਖਿਆਤਤਾ ਪ੍ਰਾਪਤ ਕਰਕੇ, ਚਉਰਾਸੀ ਦੇ ਗੇੜੇ ਤੋਂ(ਸੀਝਿਆ) ਮੁਕਤ ਹੋ ਗਏ। ਵਾ ਪਰਮਪੂਜਨੀਕ ਸੱਚੇ ਗੁਰਸਬਦ ਜੀ ਦੇ ਅਰਥ (ਸੋਧਤ) ਵਿਚਾਰਦਿਆਂ(ਸੋਧਤ) ਵਿਚਾਰਦਿਆਂ, ਗੁਰਸਬਦ ਨਾਲ ਆਪਣੇ ਆਪ ਨੂੰ(ਸੋਧਤ) ਸੋਧਦਿਆਂ, ਗੁਰਸੇਵਕ ਜੀ(ਸੀਝਿਆ) ਮੁਕਤ ਹੋ ਗਏ। ਜਿਵੇਂ ਪੂਰਨ ਬ੍ਰਹਮਗਿਆਨੀ ਭਾਈ ਗੁਰਦਾਸ ਸਾਹਿਬ ਜੀ ਆਦਿ। ਨਿਰਭਉ ਗੁਰੂ ਸੇਵਕ ਜੀ ਨੇ, (ਗੁਰਪ੍ਰਸਾਦਿ) (ਗੁਰ+ਪ੍ਰਸਾਦਿ) (ਗੁਰ) ਪੂਰੇ ਗੁਰੂ ਜੀ ਦੀ(ਗੁਰ) ਨੂਰੋ ਨੂਰ ਅਚੱਲ ਅਖੰਡ ਪ੍ਰਕਾਸ਼ ਸਰਬ ਵਿਆਪੀ ਸੱਚੀ ਵਿਸਮਾਦ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਨੂੰ, ਸਭੁ(ਤਤੁ) ਸਾਰ ਪ੍ਰਕਾਸ਼ ਸਰੂਪ

ਬ੍ਰਹਮ ਜੀ ਕਰਕੇ ਬੂਝਿਆ ਹੈ, ਭਾਵ ਗੁਰਸੇਵਕ ਜੀ ਆਪਣੇ ਆਪ ਨੂੰ ਕੁੱਝ ਭੀ ਨਹੀਂ ਮੰਨਦੇ। ਵਾਹਿਗੁਰੂ ਜੀ ਦੀ ਸਾਖਿਆਤਤਾ ਦਾ ਕਾਰਨ, ਗੁਰਪ੍ਰਸਾਦਿ ਸਮਝਦੇ ਹਨ।

(ਜਬੁ ਅਰਥ ਕਲੇਸ਼, ਬੱਬਾ ਭਾਰਾ ਨ ਬੋਲ) ਜਬ ਦੇਖਉ; ਤਬ ਸਭੁ ਕਿਛੁ ਮੂਲੁ॥ ੧.ਵਾਹਿਗੁਰੂ ਪੂਰਨ ਬ੍ਰਹਮ ਸਰੂਪ ਮਹੱਲਾ ਪੰਜਵਾਂ ਜੀ ਗਰੀਬੀ; ਗਦਾ ਹਮਾਰੀ॥ ਖੰਨਾ; ਸਗਲ ਰੇਨੁ ਛਾਰੀ॥ ਅਨੁਸਾਰ ਫ਼ੁਰਮਾਉਂਦੇ ਹਨ:- ਦਾਸਨ ਦਾਸ(ਜਬ) ਜਦ, ਵਿਚਾਰ ਦੀ ਨਿਗ੍ਹਾ ਨਾਲ(ਦੇਖਉ) ਦੇਖਦਾ ਹੈ, (ਤਬ) ਤਦੋਂ, ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਮਹੱਲਾ ੪ ਜੀ, ਆਪਣੇ ਦਾਸਨ ਦਾਸ ਸੇਵਕ ਨੂੰ, ਆਪੇ ਲਾਇਓਨੁ; ਅਪਨਾ ਪਿਆਰੁ॥ ਅਨੁਸਾਰ ਆਪਣਾ ਪਿਆਰ ਲਾਉਣ ਦਾ, ਆਪਣੇ'ਚ ਏਕਤਾ ਅਭੇਦਤਾ ਕਰਨ ਦਾ(ਮੂਲੁ) ਕਾਰਣ, ਸਭੁ(ਕਿਛੁ) ਕੁੱਝ, ਆਪ ਜੀ ਆਪ ਹੀ ਹਨ, ਭਾਵ ਗੁਰੂ ਪ੍ਰਮੇਸਰ ਜੀ ਨੇ ਮਹਾਨ ਕ੍ਰਿਪਾ ਕਰਕੇ, ਆਪ ਧੁਰ ਕੀ ਸੱਚੀ ਬਾਣੀ ਜੀ ਦੀ ਅੰਮ੍ਰਿਤ ਕਥਾ ਕੀਰਤਨ ਸੁਣਾ ਕੇ, ਆਪਣੇ ਦਰਸ਼ਨ, ਸ਼ੁਭ ਸੱਚੇ ਵਰ ਅਸੀਸਾਂ ਬਖ਼ਸ਼ ਕੇ, ਦਾਸਨ ਦਾਸ ਨੂੰ ਅਜਪਾ ਜਾਪ ਦੀ ਅਤਿਅੰਤ ਉੱਚੀ ਸੁੱਚੀ ਵਿਸਮਾਦ ਅਵਸਥਾ ਬਖ਼ਸ਼ੀ ਹੈ।

ਨਾਨਕ ਸੋ ਸੂਖਮੁ; ਸੋਈ ਅਸਥੂਲੁ॥ ੫॥ ੧.ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ; ਗੁਰਦੇਵ ਨਾਨਕ ਹਰਿ ਨਮਸਕਰਾ॥ ਸਤਿਗੁਰੂ ਨਾਨਕ ਅਰਜਨ ਦੇਵ ਸਾਹਿਬ ਜੀ ਫ਼ੁਰਮਾਉਂਦੇ ਹਨ:- ਦਾਸਨ ਦਾਸ(ਸੋ) ਉਹ ਜੋ(ਸੂਖਮੁ) ਬ੍ਰੀਕ ਕ੍ਰਿਮ ਸੀ, (ਸੋਈ) ਓਹੀ, ਸਤਿਗੁਰੂ ਸਾਹਿਬ ਦੀ ਅਗਮ ਅਪਾਰ ਵਿਸਮਾਦ ਵਿਆਪਕ ਕ੍ਰਿਪਾ ਦੁਆਰਾ ਖਿਨ ਮਹਿ; ਨੀਚ ਕੀਟ ਕਉ ਰਾਜ॥ ਪਾਰਬ੍ਰਹਮ; ਗਰੀਬ ਨਿਵਾਜ॥ ਅਨੁਸਾਰ(ਅਸਥੂਲੁ) ਪੂਰਨ ਬ੍ਰਹਮਗਿਆਨੀ ਰਾਮ ਹੀ ਬਣ ਗਏ। ਯਥਾ:- ਨਾਨਕ ਬ੍ਰਹਮਗਿਆਨੀ; ਆਪਿ ਪਰਮੇਸੁਰ॥) ਦੇਖਿਆ; ਤਿਹੂੰ ਲੋਕ ਕਾ [1]ਪੀਉ॥ ਅਚਰਜੁ ਭਇਆ; ਜੀਵ ਤੇ [2]ਸੀਉ॥ [1]ਪਤੀ ਰਾਮ, ਕਲਿਆਣ ਸਰੂਪ ਰਾਮ॥ ੫॥

ਜਬ ਦੇਖਉ; ਤਬ ਸਭੁ ਕਿਛੁ ਮੂਲੁ॥ ੨.ਵਾਹਿਗੁਰੂ ਗੁਰੂ ਮਹੱਲਾ ਪੰਜਵਾਂ ਜੀ ਫ਼ੁਰਮਾਉਂਦੇ ਹਨ:- ਹੇ ਪਿਆਰਿਓ! (ਜਬ) ਜਦੋਂ ਦਾਸਨ ਦਾਸ ਵਿਚਾਰ ਦੀਆਂ ਅੱਖਾਂ ਨਾਲ(ਦੇਖਉ) ਦੇਖਦਾ ਹੈ, (ਤਬ) ਤਦੋਂ ਸਭੁ(ਕਿਛੁ) ਕੁੱਝ ਭਾਵ ਅਨੰਤ ਬ੍ਰਹਮੰਡ ਦੀ ਰਚਨਾ ਰਚਨ ਦਾ(ਮੂਲੁ) ਕਾਰਣ, ਆਪਣੇ ਨਿਰਗੁਨ ਸਰੂਪ ਦੁਆਰਾ, ਵਾਹਿਗੁਰੂ ਮਹੱਲਾ ਪਹਿਲਾ ਜੀ ਹੀ ਹਨ। ਯਥਾ:- ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥) ਬਲਿਓ ਚਰਾਗੁ, ਅੰਧ੍ਯ੍ਯਾਰ ਮਹਿ; ਸਭ ਕਲ ਉਧਰੀ, ਇਕ ਨਾਮ ਧਰਮ॥ ਪ੍ਰਗਟੁ ਸਗਲ ਹਰਿ ਭਵਨ ਮਹਿ; ਜਨੁ ਨਾਨਕੁ ਗੁਰ ਪਾਰਬ੍ਰਹਮ॥

ਨਾਨਕ ਸੋ ਸੂਖਮੁ; ਸੋਈ ਅਸਥੂਲੁ॥ ੫॥ ੨.ਧੰਨ ਸਤਿਗੁਰੂ(ਨਾਨਕ) ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖੵ ਹਰਿ॥ ਪਰਮ ਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ ਫ਼ੁਰਮਾ ਰਹੇ ਹਨ:- (ਸੋ) ਉਹ ਜੋ(ਸੂਖਮੁ) ਨਿਰਗੁਨ ਬ੍ਰਹਮ ਜੀ ਹਨ, (ਸੋਈ) ਉਨ੍ਹਾਂ ਨੇ ਆਪ ਹੀ ਧੰਨ ਵਾਹਿਗੁਰੂ ਮਹੱਲੇ ਪਹਿਲੇ ਜੀ ਦਾ ਪਰਮ ਪਵਿੱਤ੍ਰ

ਸ਼ੁਭ ਸੱਚਾ ਸੁੱਚਾ ਉੱਚਾ(ਅਸਥੂਲੁ) ਸਰਗੁਨ ਅਵਤਾਰ ਧਾਰਿਆ ਹੈ॥ ੫॥ ਯਥਾ:- ਰੋਮ ਰੋਮ ਕੋਟਿ ਬ੍ਰਹਮਾਂਡ ਕੋ ਨਿਵਾਸ ਜਾਸੁ; ਮਾਨਸ ਔਤਾਰ ਧਾਰਿ, ਦਰਸੁ ਦਿਖਾਏ ਹੈ॥ ਵਾ ਸੋ(ਸੂਖਮੁ) ਨਿਰਗੁਨ ਬ੍ਰਹਮ ਜੀ ਹਨ, ਸੋਈ (ਅਸਥੂਲੁ) ਅਸੰਖ ਬ੍ਰਹਮੰਡ ਦਾ ਪਸਾਰਾ ਸਰਗੁਨ ਸਰੂਪ ਜੀ ਹਨ। ਯਥਾ:- ਆਪਹਿ ਸੂਖਮ; ਆਪਹਿ ਅਸਥੂਲਾ॥ ਲਖੀ ਨ ਜਾਈ; ਨਾਨਕ ਲੀਲਾ॥) ਸੂਖਮ ਅਸਥੂਲ; ਸਗਲ ਭਗਵਾਨ॥

੬੧.(ਚਲਿਤੁ.ਮਿਲਵਾਂ.ਪੋਲਾ) ਨਹ ਕਿਛੁ ਜਨਮੈ; ਨਹ ਕਿਛੁ ਮਰੈ॥ ਆਪਨ ਚਲਿਤੁ; ਆਪ ਹੀ ਕਰੈ॥ {ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਮਹੱਲਾ ਪੰਜਵਾਂ ਜੀ ਅਬਿਨਾਸੀ ਪਦ ਨੂੰ ਪ੍ਰਾਪਤ, ਅਬਿਨਾਸੀ ਕੌਤਕ ਵਰਤਾਅ ਕੇ, ਅਬਿਨਾਸੀ ਦੇ ਅਰਥ ਫ਼ੁਰਮਾ ਰਹੇ ਹਨ। ਆਪ ਜੀ ਆਪਣੀ ਅਬਿਨਾਸੀ ਸ਼ਹੀਦੀ ਤੋਂ ਪਹਿਲਾਂ, ਆਪਣੇ ਪਿਆਰੇ ਅਬਿਨਾਸੀ ਸਾਹਿਬਜ਼ਾਦੇ ਮਹੱਲੇ ਛੇਵੇਂ ਜੀ ਨੂੰ, ਅਬਿਨਾਸੀ ਗੁਰਤਾ ਸਿੰਘਾਸਣ ’ਤੇ ਬਿਠਾ ਕੇ, ਤਿੰਨ ਪ੍ਰਕਰਮਾਂ ਕਰ, ਮੱਥਾ ਟੇਕ ਰਹੇ ਹਨ। ਆਪਣੇ ਅਬਿਨਾਸੀ ਸਰੂਪ ’ਚੋਂ, ਆਪਣੇ ਅਤੀ ਪਿਆਰੇ ਅਬਿਨਾਸੀ ਸਾਹਿਬਜ਼ਾਦੇ ਜੀ ਨੂੰ ਪ੍ਰਗਟ ਕੀਤਾ। ਆਪਣਾ ਅਬਿਨਾਸੀ ਸਰੂਪ, ਸੱਚੀ ਗੁਰਬਾਣੀ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਭੀ ਰਚੇ। ਅਬਿਨਾਸੀ ਸਤਿਗੁਰੂ ਸਾਹਿਬ ਜੀ ਦੀ ਅਬਿਨਾਸੀ ਬ੍ਰਹਮ-ਦ੍ਰਿਸਟੀ ਹੈ। ਇਨ੍ਹਾਂ ਅਬਿਨਾਸੀ ਬਚਨਾਂ ਨੂੰ ਕਮਾਉਂਦਿਆਂ, ਉੱਬਲਦੀ ਦੇਗ਼’ਚ ਬੈਠੇ, ਤੱਤੇ ਰੇਤੇ’ਤੇ ਬੈਠੇ, ਆਪ ਜੀ ਅਬਿਨਾਸੀ ਬ੍ਰਹਮ ਜੀ ਦੇ ਪੂਰਨ ਗੁਰੂ ਅਵਤਾਰ ਹਨ। ਜਿਵੇਂ ਆਪ ਜੀ ਆਪਣੇ ਅਬਿਨਾਸੀ ਨਿਰਗੁਨ’ਚੋਂ ਅਸੰਖ ਬ੍ਰਹਮੰਡ ਦਾ ਪਸਾਰਾ ਰਚ ਕੇ, ਜਦੋਂ ਚਾਹੁਣ ਆਪਣੇ’ਚ ਮਿਲਾ ਲੈਂਦੇ ਹਨ, ਫੇਰ ਭੀ ਅਬਿਨਾਸੀ ਨਿਰਲੇਪ ਸਰੂਪ ਹਨ। ਇਉਂ ਅਬਿਨਾਸੀ’ਚੋਂ ਪ੍ਰਗਟ ਹੋ ਕੇ, ਅਬਿਨਾਸੀ ਗੁਰੂ ਅਵਤਾਰ’ਚ, ਲੂੰ ੨ ਕਰਕੇ ਅਬਿਨਾਸੀ ਬ੍ਰਹਮ ਜੀ ’ਚ ਲੀਣ ਰਹੇ। ਆਪਣੀ ਅਬਿਨਾਸੀ ਕੁਰਬਾਨੀ ਦੇ ਕੇ, ਅਬਿਨਾਸੀ ਬ੍ਰਹਮ’ਚ ਲੀਨਤਾ ਪਾਈ ਹੈ। ਇਹੋ ਹੀ ਪੂਰੇ ਗੁਰੂ ਜੀ ਦੀ ਬੇਅੰਤ ਵਡਾਈ ਕਮਾਈ ਹੈ। ਯਥਾ:- ਪੂਰੇ ਗੁਰ ਕੀ; ਦੇਖੁ ਵਡਾਈ॥ ਤਾ ਕੀ ਕੀਮਤਿ; ਕਹਣੁ ਨ ਜਾਈ॥ }

ਨਹ ਕਿਛੁ ਜਨਮੈ; ਨਹ ਕਿਛੁ ਮਰੈ॥ ਆਪਨ ਚਲਿਤੁ; ਆਪ ਹੀ ਕਰੈ॥ ੧.ਪਰਮਪੂਜਨੀਕ ਅਬਿਨਾਸੀ ਸੱਚੇ ਸਤਿਗੁਰੂ ਸਾਹਿਬ ਜੀ, ਅਬਿਨਾਸੀ ਬ੍ਰਹਮ ਜੀ ਦੇ ਪੂਰਨ ਸੱਚੇ ਗੁਰੂ ਅਵਤਾਰ ਹਨ, ਅਬਿਨਾਸੀ ਬ੍ਰਹਮ ਜੀ ਦੀ ਸਾਖਿਆਤਤਾ ਹੈ, ਅੱਗੇ ਕਰਵਾ ਰਹੇ ਹਨ। ਆਪਣੇ ਸ੍ਰੀਰ ਨਾਲ ਮੋਹ ਨਹੀਂ ਹੈ, ਆਪਣੇ ਪ੍ਰੇਮੀ ਜੀ ਨੂੰ ਮੌਤ ਦੇ ਡਰ ਤੋਂ ਰਹਿਤ ਕਰਕੇ, ਨਿਰਭਉ ਅਬਿਨਾਸੀ ਬ੍ਰਹਮ ਜੀ ’ਚ ਲੀਣਤਾ ਬਖ਼ਸ਼ਣ ਲਈ, ਹਜ਼ੂਰ ਸੱਚੇ ਪਾਤਿਸ਼ਾਹ ਜੀ ਫ਼ੁਰਮਾਉਂਦੇ ਹਨ:- ਹੇ ਭਾਈ!(ਨਹ) ਨਾ ਹੀ ਕਿਛੁ(ਜਨਮੈ) ਜੰਮਦਾ ਹੈ, (ਨਹ) ਨਾ ਹੀ ਕਿਛੁ(ਮਰੈ) ਮਰਦਾ ਹੈ। ਕਈ ਕੋਟਿ; ਜਨਮਹਿ ਜੀਵਹਿ ਮਰਹਿ॥ ਕਈ ਕੋਟਿ; ਬਹੁ ਜੋਨੀ ਫਿਰਹਿ॥ ਅਨੁਸਾਰ ਭਾਵੇਂ ਹਰ ਨਿਮਖ ’ਚ ਅਨੰਤ ਜੀਅ ਜੰਮਦੇ ਮਰਦੇ ਹਨ, ਪਰ ਗੁਰੂ ਜੀ ਨੂੰ ਪੂਰਨ ਅਬਿਨਾਸੀ ਬ੍ਰਹਮ ਜੀ ਦੀ ਸਾਖਿਆਤਤਾ ਹੈ। ਅਬਿਨਾਸੀ ਬ੍ਰਹਮ ਦ੍ਰਿਸਟੀ ਦੁਆਰਾ, ਕਹੁ ਨਾਨਕ; ਗੁਰਿ ਬ੍ਰਹਮੁ ਦਿਖਾਇਆ॥ ਮਰਤਾ ਜਾਤਾ;

ਨਦਰਿ ਨ ਆਇਆ॥) ਨਹ ਕਿਛੁ ਜਨਮੈ; ਨਹ ਕਿਛੁ ਮਰੈ॥ ਅਨੁਸਾਰ ਕਹਿ ਰਹੇ ਹਨ। ਵਾਹਿਗੁਰੂ ਜੀ ਆਪਣੀ ਰਚਨਾ ਨੂੰ ਰਚਣ ਤੇ ਲੈਅ ਕਰਨ ਦਾ(ਆਪਨ) ਆਪਣਾ(ਚਲਿਤੁ) ਕੌਤਕ, ਆਪ ਹੀ(ਕਰੈ) ਕਰ ਰਹੇ ਹਨ। ਜਦੋਂ ਚਾਹੁਣ ਰਚ ਲੈਂਦੇ ਹਨ ਤੇ ਜਦੋਂ ਚਾਹੁਣ ਆਪਣੇ'ਚ ਲੀਣ ਕਰ ਲੈਂਦੇ ਹਨ। ਇਹ ਤਾਂ ਵਾਹਿਗੁਰੂ ਜੀ ਦਾ ਵਿਸਮਾਦ ਅਬਿਨਾਸੀ ਖੇਲ ਹੈ। ਯਥਾ:- ਅਬਿਨਾਸੀ ਸੁਖ; ਆਪਨ ਆਸਨ॥ ਤਹ ਜਨਮ ਮਰਨ; ਕਹੁ ਕਹਾ ਬਿਨਾਸਨ॥) ਨਾ ਕਿਛੁ ਆਵਤ.ਨਾ ਕਿਛੁ ਜਾਵਤ; ਸਭੁ ਖੇਲੁ ਕੀਓ ਹਰਿ ਰਾਇਓ॥) ਨਾ ਕਛੁ ਆਇਬੋ. ਨਾ ਕਛੁ ਜਾਇਬੋ; ਰਾਮ ਕੀ ਦੁਹਾਈ॥) ਅਬਿਨਾਸੀ; ਨਾਹੀ ਕਿਛੁ ਖੰਡ॥ ਧਾਰਣ ਧਾਰਿ ਰਹਿਓ; ਬ੍ਰਹਮੰਡ॥

ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖੵ ਹਰਿ॥ ਪਰਮ ਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ, ਆਪਣੇ ਨਿਰਗੁਨ ਸੂਰਪ ਦੁਆਰਾ ਹੁਣ ਅਨੰਤ ਬ੍ਰਹਮੰਡਾਂ ਨੂੰ ਰਚਦਿਆਂ, ਲੈ ਕਰਦਿਆਂ ਨਿਰਲੇਪ ਭੀ ਹਨ। ਯਥਾ:- ਓਪਤਿ ਪਰਲਉ; ਖਿਨ ਮਹਿ ਕਰਤਾ॥ ਆਪਿ ਅਲੇਪਾ; ਨਿਰਗੁਨੁ ਰਹਤਾ॥) ਕੋਟਿ ਬਿਸਨ; ਕੀਨੇ ਅਵਤਾਰ॥ ਕੋਟਿ ਬ੍ਰਹਮੰਡ; ਜਾ ਕੇ ਧ੍ਰਮਸਾਲ॥ ਕੋਟਿ ਮਹੇਸ; ਉਪਾਇ ਸਮਾਏ॥ ਕੋਟਿ ਬ੍ਰਹਮੇ; ਜਗੁ ਸਾਜਣ ਲਾਏ॥ ੧॥ ਐਸੋ ਧਣੀ; ਗੋਵਿੰਦੁ ਹਮਾਰਾ॥ ਬਰਨਿ ਨ ਸਾਕਉ; ਗੁਣ ਬਿਸਥਾਰਾ॥ ਸੋ ਗੁਰੂ ਜੀ ਆਪ ਵਾਹਿਗੁਰੂ ਜੀ ਹਨ। ਬ੍ਰਹਮੰਡ ਰਚਦਿਆਂ ਲੈਅ ਕਰਦਿਆਂ ਨਿਰਲੇਪ ਰਹਿੰਦਿਆਂ ਇਸ ਮਹਾਂ ਵਿਸਮਾਦ ਵਿਆਪਕ ਨਜ਼ਾਰੇ ਨੂੰ ਤੱਕ ਕੇ, ਅਲਖ ਅਭੇਵ; ਪੁਰਖ ਪਰਤਾਪ॥ ਅਵਸਥਾ 'ਚ ਲੀਣ ਫ਼ੁਰਮਾ ਰਹੇ ਹਨ। ਨਹ ਕਿਛੁ ਜਨਮੈ; ਨਹ ਕਿਛੁ ਮਰੈ॥ ਆਪਨ ਚਲਿਤੁ; ਆਪ ਹੀ ਕਰੈ॥

ਆਵਨੁ ਜਾਵਨੁ; ਦ੍ਰਿਸਟਿ ਅਨਦ੍ਰਿਸਟਿ॥ ਆਗਿਆਕਾਰੀ; ਧਾਰੀ ਸਭ ਸ੍ਰਿਸਟਿ॥ ਪਰਮਪੂਜਨੀਕ ਧੰਨ ਵਾਹਿਗੁਰੂ ਜੀ ਅਨੰਤ ਬ੍ਰਹਮੰਡ ਦੀ ਰਚਨਾ'ਚ ਵਿਆਪਕ ਹਨ। (ਆਵਨੁ) ਆਉਣ, ਜੰਮਣ, (ਦ੍ਰਿਸਟਿ) ਦਿਸਣ ਤੇ(ਜਾਵਨੁ) ਜਾਣ, ਮਰਨ, (ਅਨਦ੍ਰਿਸਟਿ) ਨਾ ਦਿਸਣ ਵਾਲੀ ਸੂਛਮ, ਅਨੰਤ ਬ੍ਰਹਮੰਡ ਦੀ ਸਭ(ਸ੍ਰਿਸਟਿ) ਰਚਨਾ, ਸਰਬ ਵਿਆਪੀ ਪ੍ਰਕਾਸ਼ਕ ਅਬਿਨਾਸੀ ਗੁਰੂ ਜੀ ਦੀ(ਆਗਿਆਕਾਰੀ) ਆਗਿਆ ਮੰਨਣ ਵਾਲੀ ਹੈ, ਜੋ ਹੁਕਮੁ ਤੇਰਾ.ਖਰਾ ਭਾਰਾ; ਅਨੁਸਾਰ ਪਰਮ ਪੂਜਨੀਕ ਵਾਹਿਗੁਰੂ ਜੀ ਨੇ, ਅਪਨੇ ਖਰੇ ਭਾਰੇ ਅਮੋੜ ਹੁਕਮ, ਭੈ, ਨਾਮ ਰੂਪੀ, (ਸੂਤ੍ਰਿ) ਧਾਗੇ ਅਥਵਾ, ਆਪੇ ਜਲੁ.ਆਪੇ ਥਲੁ ਥੰਮ੍ਨੁ; ਆਪੇ ਕੀਆ.ਘਟਿ ਘਟਿ ਬਾਸਾ॥ ਅਨੁਸਾਰ ਮਹਾਂ ਵਿਸਮਾਦ ਵਿਆਪਕ ਪ੍ਰਕਾਸ਼ਕ ਅਨਤ ਕਲਾਵਾਨ ਅਜਪਾ ਜਾਪ ਨਿਰਗੁਨ ਬ੍ਰਹਮ ਰੂਪੀ (ਸੂਤ੍ਰਿ) ਧਾਗੇ ਨਾਲ ਪ੍ਰੋ ਕੇ, ਆਪਣੇ ਆਸਰੇ(ਧਾਰੀ) ਟਿਕਾਈ ਹੈ। ਯਥਾ:- ਸਗਲ ਸਮਗ੍ਰੀ; ਜਾ ਕੈ ਸੂਤਿ ਪਰੋਈ॥ ਘਟ ਘਟ ਅੰਤਰਿ; ਰਵਿਆ ਸੋਈ॥ ੨॥) ਸਭ ਪਰੋਈ; ਇਕਤੁ ਧਾਗੈ॥ ਜਿਸੁ ਲਾਇ ਲਏ; ਸੋ ਚਰਣੀ ਲਾਗੈ॥) ਜਾ ਕੈ ਸੂਤਿ.ਪਰੋਏ ਜੰਤਾ; ਤਿਸੁ ਪ੍ਰਭ ਕਾ ਜਸੁ ਗਾਵਹੁ॥) ਭੈ ਵਿਚਿ; ਪਵਣੁ ਵਹੈ ਸਦਵਾਉ॥ ਭੈ ਵਿਚਿ; ਚਲਹਿ ਲਖ ਦਰੀਆਉ॥ ਭੈ ਵਿਚਿ; ਅਗਨਿ ਕਢੈ ਵੇਗਾਰਿ॥ ਭੈ ਵਿਚਿ; ਧਰਤੀ ਦਬੀ ਭਾਰਿ॥ ਭੈ ਵਿਚਿ; ਇੰਦੁ ਫਿਰੈ ਸਿਰ ਭਾਰਿ॥ ਭੈ ਵਿਚਿ; ਰਾਜਾਧਰਮੁ ਦੁਆਰੁ॥ ਭੈ

ਵਿਚਿ ਸੂਰਜੁ; ਭੈ ਵਿਚਿ ਚੰਦੁ॥ ਕੋਹ ਕਰੋੜੀ ਚਲਤ; ਨ ਅੰਤੁ॥ ਭੈ ਵਿਚਿ; ਸਿਧ ਬੁਧ ਸੁਰ ਨਾਥ॥ ਭੈ ਵਿਚਿ; ਆਡਾਣੇ ਆਕਾਸ॥ ਭੈ ਵਿਚਿ; ਜੋਧ ਮਹਾਬਲ ਸੂਰ॥ ਭੈ ਵਿਚਿ; ਆਵਹਿ ਜਾਵਹਿ ਪੂਰ॥ ਸਗਲਿਆ ਭਉ; ਲਿਖਿਆ ਸਿਰਿ ਲੇਖੁ॥ ਨਾਨਕ; ਨਿਰਭਉ ਨਿਰੰਕਾਰੁ ਸਚੁ ਏਕੁ॥ ੧॥) ਸਭਿ ਆਏ ਹੁਕਮਿ ਖਸਮਾਹੁ; ਹੁਕਮਿ ਸਭ ਵਰਤਨੀ॥ ਸਚੁ ਸਾਹਿਬੁ ਸਾਚਾ ਖੇਲੁ; ਸਭੁ ਹਰਿ ਧਨੀ॥ ੧॥) ਹੁਕਮੀ ਹੋਵਨਿ ਆਕਾਰ; ਹੁਕਮੁ.ਨ ਕਹਿਆ ਜਾਈ॥ ਹੁਕਮੀ ਹੋਵਨਿ ਜੀਅ; ਹੁਕਮਿ ਮਿਲੈ ਵਡਿਆਈ॥ ਹੁਕਮੀ ਉਤਮੁ ਨੀਚੁ; ਹੁਕਮਿ ਲਿਖਿ.ਦੁਖ ਸੁਖ ਪਾਈਅਹਿ॥ ਇਕਨਾ ਹੁਕਮੀ ਬਖਸੀਸ; ਇਕਿ. ਹੁਕਮੀ ਸਦਾ ਭਵਾਈਅਹਿ॥ ਹੁਕਮੈ ਅੰਦਰਿ.ਸਭੁ ਕੋ; ਬਾਹਰਿ ਹੁਕਮ ਨ ਕੋਇ॥ ਨਾਨਕ.ਹੁਕਮੈ ਜੇ ਬੁਝੈ; ਤ ਹਉਮੈ ਕਹੈ ਨ ਕੋਇ॥ ੨॥) ਸਗਲ ਸਮਗ੍ਰੀ; ਤੁਮਰੈ ਸੂਤ੍ਰਿ ਧਾਰੀ॥ ਤੁਮ ਤੇ ਹੋਇ; ਸੁ ਆਗਿਆਕਾਰੀ॥) ਨਾਮ ਕੇ ਧਾਰੇ; ਸਗਲੇ ਜੰਤ॥ ਨਾਮ ਕੇ ਧਾਰੇ; ਖੰਡ ਬ੍ਰਹਮੰਡ॥ ਨਾਮ ਕੇ ਧਾਰੇ; ਸਿਮ੍ਰਿਤਿ ਬੇਦ ਪੁਰਾਨ॥ ਨਾਮ ਕੇ ਧਾਰੇ; ਸੁਨਨ ਗਿਆਨ ਧਿਆਨ॥ ਨਾਮ ਕੇ ਧਾਰੇ; ਆਗਾਸ ਪਾਤਾਲ॥ ਨਾਮ ਕੇ ਧਾਰੇ; ਸਗਲ ਆਕਾਰ॥ ਨਾਮ ਕੇ ਧਾਰੇ; ਪੁਰੀਆ ਸਭ ਭਵਨ॥ ਨਾਮ ਕੈ ਸੰਗਿ ਉਧਰੇ; ਸੁਨਿ ਸ੍ਰਵਨ॥ ਕਰਿ ਕਿਰਪਾ ਜਿਸੁ; ਆਪਨੈ ਨਾਮਿ ਲਾਏ॥ ਨਾਨਕ ਚਉਥੇ ਪਦ ਮਹਿ; ਸੋ ਜਨੁ ਗਤਿ ਪਾਏ॥ ੫॥) ਹੁਕਮੇ ਆਇਆ; ਹੁਕਮਿ ਸਮਾਇਆ॥ ਹੁਕਮੇ ਦੀਸੈ; ਜਗਤੁ ਉਪਾਇਆ॥ ਹੁਕਮੇ ਸੁਰਗੁ ਮਛੁ ਪਇਆਲਾ; ਹੁਕਮੇ ਕਲਾ ਰਹਾਇਦਾ॥ ੧੦॥ ਹੁਕਮੇ; ਧਰਤੀ ਧਉਲ ਸਿਰਿ ਭਾਰੰ॥ ਹੁਕਮੇ; ਪਉਣ ਪਾਣੀ ਗੈਣਾਰੰ॥ ਹੁਕਮੇ ਸਿਵ ਸਕਤੀ ਘਰਿ ਵਾਸਾ; ਹੁਕਮੇ ਖੇਲ ਖੇਲਾਇਦਾ॥ ੧੧॥ ਹੁਕਮੇ; ਆਡਾਣੇ ਆਗਾਸੀ॥ ਹੁਕਮੇ; ਜਲ ਥਲ ਤ੍ਰਿਭਵਣ ਵਾਸੀ॥ ਹੁਕਮੇ ਸਾਸ ਗਿਰਾਸ ਸਦਾ; ਫੁਨਿ ਹੁਕਮੇ ਦੇਖਿ ਦਿਖਾਇਦਾ॥ ੧੨॥ ਹੁਕਮਿ; ਉਪਾਏ ਦਸ ਅਉਤਾਰਾ॥ ਦੇਵ ਦਾਨਵ; ਅਗਣਤ ਅਪਾਰਾ॥ ਮਾਨੈ ਹੁਕਮੁ.ਸੁ ਦਰਗਹ ਪੈਝੈ; ਸਾਚਿ ਮਿਲਾਇ ਸਮਾਇਦਾ॥ ੧੩॥ ਹੁਕਮੇ; ਜੁਗ ਛਤੀਹ ਗੁਦਾਰੇ॥ ਹੁਕਮੇ; ਸਿਧ ਸਾਧਿਕ ਵੀਚਾਰੇ॥ ਆਪਿ ਨਾਥੁ.ਨਥੀਂ ਸਭ ਜਾ ਕੀ; ਬਖਸੇ ਮੁਕਤਿ ਕਰਾਇਦਾ॥ ੧੪॥ ਕਾਇਆ ਕੋਟੁ; ਗੜੈ ਮਹਿ ਰਾਜਾ॥ ਨੇਬ ਖਵਾਸ; ਭਲਾ ਦਰਵਾਜਾ॥ ਮਿਥਿਆ ਲੋਭੁ; ਨਾਹੀ ਘਰਿ ਵਾਸਾ; ਲਬਿ ਪਾਪਿ ਪਛੁਤਾਇਦਾ॥ ੧੫॥ ਸਤੁ ਸੰਤੋਖੁ; ਨਗਰ ਮਹਿ ਕਾਰੀ॥ ਜਤੁ ਸਤੁ ਸੰਜਮੁ; ਸਰਣਿ ਮੁਰਾਰੀ॥ ਨਾਨਕ.ਸਹਜਿ ਮਿਲੈ ਜਗਜੀਵਨੁ; ਗੁਰ ਸਬਦੀ ਪਤਿ ਪਾਇਦਾ॥ ੧੬॥ ਹੁਕਮ ਬਿਨਾ ਨਾ ਝੂਲੈ ਪਾਤਾ। ਹੋਵੈ ਸੋ ਜੋ ਕਰੈ ਬਿਧਾਤਾ।)

ਆਪੇ ਆਪਿ; ਸਗਲ ਮਹਿ ਆਪਿ॥ ਅਨਿਕ ਜੁਗਤਿ ਰਚਿ; ਥਾਪਿ ਉਥਾਪਿ॥) ਨਾਨਾ ਬਿਧਿ ਕਰਿ; ਬਨਤ ਬਨਾਈ॥) ਨਾਨਕ.ਰਚਨਾ ਪ੍ਰਭਿ ਰਚੀ; ਬਹੁ ਬਿਧਿ ਅਨਿਕ ਪ੍ਰਕਾਰ॥) ਕੇਤੀਆ ਖਾਣੀ.ਕੇਤੀਆ ਬਾਣੀ; ਕੇਤੇ ਪਾਤ ਨਰਿੰਦ॥ ਅਨੁਸਾਰ ਬ੍ਰਹਮੰਡ ਖਾਣੀਆਂ ਬਾਣੀਆਂ(ਅਨਿਕ) ਅਨੇਕ(ਜੁਗਤਿ) ਤਰ੍ਹਾਂ ਦੀ ਰਚਨਾ ਰਚਿ ਕੇ, ਆਪਣੇ ਨਿਰਗੁਨ ਸਰੂਪ'ਚ(ਥਾਪਿ) ਟਿਕਾਅ ਕੇ ਰੱਖਦੇ ਹਨ। ਜਦੋਂ ਚਾਹੁਣ(ਉਥਾਪਿ) ਪੁੱਟ ਕੇ ਆਪਣੇ'ਚ ਲੀਣ ਕਰ ਲੈਂਦੇ ਹਨ। ਆਪੇ ਆਪਿ, ਆਪਿ ਹੀ ਨਿਰਗੁਨ ਸਰੂਪ ਜੀ ਆਪਣੇ ਸਰਗੁਨ ਸਰੂਪ ਦੇ(ਸਗਲ) ਸਾਰੇ ਪਸਾਰੇ(ਮਹਿ) 'ਚ, ਵਸ ਰਹੇ ਹਨ,

ਭਾਵ ਨਿਰਗੁਨ ਬ੍ਰਹਮ ਜੀ ਆਪਣੇ'ਚੋਂ ਅਨੰਤ ਬ੍ਰਹਮੰਡ ਦਾ ਪਸਾਰਾ ਸਰਗੁਨ ਸਰੂਪ ਪ੍ਰਗਟ ਕਰਕੇ, ਇਸ'ਚ ਆਪ ਵਿਆਪਕ ਹਨ। ਜਦੋਂ ਚਾਹੁਣ ਆਪਣੇ ਸਰਗੁਨ ਸਰੂਪ ਦੇ ਸਾਰੇ ਪਸਾਰੇ ਨੂੰ ਸੰਕੋਚ ਕੇ, ਆਪਣੇ'ਚ ਲੀਣ ਕਰ ਲੈਂਦੇ ਹਨ। ਇਹ ਮਹਾਂ ਵਿਸਮਾਦ.ਅਚਰਜ ਖੇਲ ਹੈ, ਭਾਵੇਂ ਆਪਣੇ ਸਰਗੁਨ ਪਸਾਰੇ ਨੂੰ ਆਪਣੇ'ਚ ਲੀਣ ਕਰਕੇ ਨਿਰਗੁਨ ਸਰੂਪ ਹੋਣ, ਤਾਂ ਭੀ ਸਰਗੁਨ ਪਸਾਰਾ ਆਪ ਜੀ'ਚ ਗੁਪਤ ਹੁੰਦਾ ਹੈ, ਕਿਉਂ ਜੋ ਜਦੋਂ ਚਾਹੁਣ ਅਕਸ ਮਾਤ੍ਰ ਸਰਗੁਨ ਪਸਾਰਾ ਆਪਣੇ'ਚੋਂ ਪ੍ਰਗਟ ਕਰ ਲੈਂਦੇ ਹਨ। ਕਿਸੇ ਚੀਜ਼ ਦੀ ਹੋਂਦ ਨੂੰ ਖ਼ਤਮ ਕੀਤਾ ਜਾਵੇ ਫੇਰ ਨਹੀਂ ਬਣ ਸਕਦੀ, ਪਰ ਵਾਹਿਗੁਰੂ ਜੀ ਸਾਰੀ ਰਚਨਾ ਨੂੰ ਆਪਣੇ'ਚ ਲੀਣ ਕਰਨ ਤੋਂ ਮਗਰੋਂ ਫੇਰ ਪ੍ਰਗਟ ਕਰ ਲੈਂਦੇ ਹਨ। ਐਸੇ ਮੇਹਰਵਾਨ ਅਨਤਕਲਾਵਾਨ ਪ੍ਰਭ ਦਾਤਉ ਦਾਤਾਰ; ਪਰ੍ਹਿਉ ਜਾਚਕੁ.ਇਕੁ ਸਰਨਾ॥ ਹਨ। ਸੋ ਤਿਸੁ ਭਾਵੈ; ਤਾ ਕਰੇ ਬਿਸਥਾਰੁ॥ ਤਿਸੁ ਭਾਵੈ; ਤਾ ਏਕੰਕਾਰੁ॥ ਅਨੁਸਾਰ ਭਾਵੇਂ ਸਰਗੁਨ ਪਸਾਰਾ ਰਚ ਲੈਣ, ਭਾਵੇਂ ਰਚੇ ਪਸਾਰੇ ਨੂੰ ਆਪਣੇ'ਚ ਲੀਣ ਕਰ ਲੈਣ, ਹਰ ਹਾਲਤ'ਚ ਆਪੇ ਆਪਿ; ਸਗਲ ਮਹਿ ਆਪਿ॥ ਹੁੰਦਿਆਂ ਨਿਰਲੇਪ ਭੀ ਹਨ। ਯਥਾ:- ਓਪਤਿ ਪਰਲਉ; ਖਿਨ ਮਹਿ ਕਰਤਾ॥ ਆਪਿ ਅਲੇਪਾ; ਨਿਰਗੁਨੁ ਰਹਤਾ॥

ਅਬਿਨਾਸੀ; ਨਾਹੀ ਕਿਛੁ ਖੰਡ॥ ਧਾਰਣ ਧਾਰਿ ਰਹਿਓ; ਬ੍ਰਹਮੰਡ॥ ਧੰਨ ਵਾਹਿਗੁਰੂ ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥) ਅਬਿਨਾਸੀ ਸੁਖ; ਆਪਨ ਆਸਨ॥ (ਅਬਿਨਾਸੀ) ਨਾਸ ਤੋਂ ਰਹਿਤ ਹਨ, ਆਪ ਜੀ ਦੇ ਅਬਿਨਾਸੀ ਸਰੂਪ 'ਚੋਂ (ਕਿਛੁ) ਕੁੱਝ ਭਾਵ ਥੋੜੇ ਮਾਤ੍ਰ ਭੀ(ਖੰਡ) ਨਾਸ ਨਾਹੀ ਹੁੰਦਾ। ਅਬਿਨਾਸੀ ਬ੍ਰਹਮ ਜੀ, ਅਨੰਤ ਬ੍ਰਹਮੰਡ ਨੂੰ ਆਪਣੇ'ਚ(ਧਾਰਣ) ਸੰਭਾਲ ਕੇ ਮਰਯਾਦਾ'ਚ(ਧਾਰਿ) ਟਿਕਾਅ(ਰਹਿਓ) ਰਹੇ ਹਨ। ਯਥਾ:- ਨਾਮ ਕੇ ਧਾਰੇ; ਸਗਲੇ ਜੰਤ॥ ਨਾਮ ਕੇ ਧਾਰੇ; ਖੰਡ ਬ੍ਰਹਮੰਡ॥

ਅਲਖ ਅਭੇਵ; ਪੁਰਖ ਪਰਤਾਪ॥ ਆਪਿ ਜਪਾਏ; ਤ ਨਾਨਕ ਜਾਪ॥ ੬॥ {ਅਲਖ ਅਭੇਵ; ਪੁਰਖ ਪਰਤਾਪ॥ ਦੇ ਅਰਥ ਸਮਝਣ ਲਈ ਸਰਬ ਵਿਆਪੀ ਵਿਸਮਾਦ ਪ੍ਰੇਮਮਈ ਸ਼ੁਭ ਵਿਚਾਰ ਨਮਸਕਾਰ:- ਧੰਨ ਵਾਹਿਗੁਰੂ ਮਹੱਲੇ ਪੰਜਵੇਂ ਜੀ ਨੂੰ, ਅਬਿਨਾਸੀ ਵਾਹਿਗੁਰੂ ਜੀ ਦੀ ਅੰਦਰ ਬਾਹਰ ਅਲਖ ਅਭੇਵ ਸਾਖਿਆਤਤਾ ਵਿਸਮਾਦਤਾਈ ਹੈ, ਸੱਚੇ ਅਬਿਨਾਸੀ ਬ੍ਰਹਮ ਜੀ ਦੇ ਸਰੂਪ 'ਚ ਨ ਹੀ ਕੁੱਝ ਜੰਮਦਾ ਹੈ, ਨ ਹੀ ਕੁੱਝ ਮਰਦਾ ਹੈ। ਵਾਹਿਗੁਰੂ ਜੀ ਉਤਪਤੀ ਪਾਲਣਾ ਲੈਅਤਾ ਦੇ ਆਪਣੇ ਵਿਸਮਾਦ ਕੌਤਕ ਨੂੰ ਆਪ ਹੀ ਕਰਦੇ ਹਨ। ਅਨੰਤ ਬ੍ਰਹਮੰਡ ਸੂਰਜ ਚੰਦ ਤਾਰੇ ਮੰਡਲ ਪ੍ਰਿਥਵੀਆਂ, ਅਸੰਖ ਜੀਅ ਜੰਤ ਪੌਣ ਪਾਣੀ ਅਗਨੀਆਂ ਆਦਿ ਸਭ ਪ੍ਰੀਤਮ ਵਾਹਿਗੁਰੂ ਜੀ ਦੇ ਆਗਿਆਕਾਰੀ ਅਨੁਸਾਰੀ ਹਨ। ਵਾਹਿਗੁਰੂ ਜੀ ਅਨੇਕਾਂ ਜੁਗਤੀਆਂ ਵਾਲੀ ਅਨੰਤ ਬ੍ਰਹਮੰਡ ਦੀ ਰਚਨਾ, ਅਕਸਮਾਤ੍ਰ ਆਪਣੇ 'ਚੋਂ ਪ੍ਰਗਟ ਕਰਕੇ, ਆਪਣੇ 'ਚ ਲੀਣ ਕਰ ਲੈਂਦੇ ਹਨ। ਨਿਰਗੁਨ ਬ੍ਰਹਮ ਜੀ ਨੇ ਸਾਰੀ ਰਚਨਾ ਆਪਣੇ ਵਿਆਪਕ ਪ੍ਰਕਾਸ਼ਕ ਸਰੂਪ 'ਚ, ਆਪਣੇ ਆਸਰੇ ਟਿਕਾਈ ਹੋਈ ਹੈ। ਅਨੰਤ ਸੂਰਜ ਚੰਦ ਤਾਰੇ ਮੰਡਲ ਧਰਤੀਆਂ ਦੇ ਅਕਾਰ, ਹਰ ਵੇਲੇ ਤੇਜ਼ੀ ਨਾਲ ਹੁਕਮ 'ਚ ਭੱਜੇ ਫਿਰਦੇ ਹਨ, ਇੱਕ

ਦੂਜੇ ਨਾਲ ਟਕਰਾਉਂਦੇ ਨਹੀਂ। ਇਤਨੇ ਵੱਡੇ ਕੋਟਿ ਬ੍ਰਹਮੰਡ ਦੇ ਪਸਾਰੇ ਨੂੰ ਆਪਣੇ ਹੁਕਮ 'ਚ ਚਲਾ ਰਹੇ ਹਨ। ਹਰ ਸਮੇਂ ਅਨੰਤ ਸੂਰਜ ਚੰਦ੍ਰਮੇਂ ਬਿਜਲੀਆਂ ਅਗਨੀਆਂ ਟਟਿਆਣੇ ਪ੍ਰਕਾਸ਼ਣੇ, ਆਪਣੇ ਆਸਰੇ ਬਿਨਾ ਥੰਮ੍ਹਾਂ ਦੇ ਅਖੰਡ ਪ੍ਰਕਾਸ਼ 'ਚ ਟਿਕਾਅ ਕੇ ਰੱਖਣੇ, ਉਤਪਤੀ ਪਾਲਣਾ ਲੈਅਤਾ ਕਰਨੀ ਤੇ ਨਿਰਲੇਪ ਰਹਿਣਾ, ਬਹੁਤ ਵੱਡਾ ਵਿਸਮਾਦ ਅਲਖ ਅਭੇਵ ਪੁਰਖ ਪਰਤਾਪ॥ ਹੈ। ਵਿਆਪਕ ਪ੍ਰਕਾਸ਼ਕ ਨਿਰਗੁਨ ਵਾਹਿਗੁਰੂ ਬ੍ਰਹਮ ਜੀ ਦੇ ਸੱਚੇ ਪੂਰਨ ਵਿਸਮਾਦ ਪ੍ਰਕਾਸ਼ ਦਾ ਵਿਸਥਾਰ, ਬਹੁਤ ਵੱਡਾ ਹੈ। ਜਿਸ 'ਚ ਅਨੰਤ ਬ੍ਰਹਮੰਡ ਸੰਭਾਲੇ ਹਨ। ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਯ ਹਰਿ॥ ਪਰਮ ਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ, ਵਿਸਮਾਦ ਅਜਪਾ ਜਾਪ ਦੀ ਅਨਹਦ ਝੁਨਕਾਰ 'ਚ ਵਿਸਮਾਦ ਅਲਖ ਅਭੇਵ ਪੁਰਖ ਪਰਤਾਪ॥ ਸੱਚੇ ਬ੍ਰਹਮ'ਚ ਲੀਣ ਹਨ। ਗੁਰੂ ਅਵਤਾਰ'ਚ ਪ੍ਰਗਟ ਹੋ ਕੇ, ਗੁਰਬਾਣੀ ਗੁਰੂ ਮਰਯਾਦਾ ਪ੍ਰੇਮਾ-ਭਗਤੀ ਸਹਿਤ ਬ੍ਰਹਮਗਿਆਨ ਅੰਮ੍ਰਿਤ ਦੀ ਸ਼ੁਭ ਦਾਤ ਬਖ਼ਸ਼ ਕੇ, ਪੰਜਾਂ ਪਿਆਰਿਆਂ ਦੇ ਸਨਮੁਖ ਹੱਥ ਜੋੜ ਸਿਰ ਝੁਕਾਅ ਕੇ ਖੜਨਾ, ਵਾਹ ਵਾਹ ਗੁਰ ਗੋਬਿੰਦ ਸਿੰਘ; ਆਪੇ ਗੁਰੁ ਚੇਲਾ॥ ਅਨੁਸਾਰ ਵੱਡੇ ਦਾਤੇ ਜੀ ਹੁੰਦਿਆਂ, ਮੰਗਤੇ ਬਣ ਕੇ ਅੰਮ੍ਰਿਤ ਦੀ ਦਾਤ ਮੰਗ ਕੇ ਆਪ ਛਕਣਾ। ਆਪਣਾ ਸ੍ਰਵੰਸ ਕੁਰਬਾਨ ਕਰਨਾ, ਸਵਾ ੨ ਲੱਖ ਨਾਲ ਇੱਕ ੨ ਸਿੰਘ ਨੂੰ ਧਰਮ-ਯੁੱਧ ਲੜਾਉਣਾ ਜਿੱਤਾਉਣਾ ਆਦਿ ਅਨੇਕਾਂ ਪਰਉਪਕਾਰ ਕਰਨੇ, ਗੁਰਸਿਖਾਂ ਕੀ, ਹਰਿ ਧੂੜਿ ਦੇਹਿ; ਹਮ ਪਾਪੀ ਭੀ.ਗਤਿ ਪਾਂਹਿ॥) ਜਨੁ ਨਾਨਕੁ ਧੂੜਿ ਮੰਗੈ.ਤਿਸੁ ਗੁਰਸਿਖ ਕੀ; ਜੋ ਆਪਿ ਜਪੈ.ਅਵਰਹ ਨਾਮੁ ਜਪਾਵੈ॥ ੨॥ ਅਨੁਸਾਰ ਆਪ ਗੁਰੂ ਪ੍ਰਮੇਸਰ ਜੀ ਹੁੰਦਿਆਂ, ਆਪਣੇ ਸਿੱਖਾਂ ਦੀ ਚਰਨ-ਧੂੜ ਮੰਗਣੀ, ਗੁਰੂ ਅਕਾਲ ਪੁਰਖੁ ਜੀ ਦੇ ਸ੍ਰਬ ਵਿਆਪੀ ਅਨਤ ਕਲਾਵਾਨ ਮਹਾਂ ਵਿਸਮਾਦ ਅਲਖ ਅਭੇਵ; ਪੁਰਖ ਪਰਤਾਪ॥ ਨੂੰ ਜਣਾ ਰਹੇ ਹਨ। ਨਮਸਕਾਰ ਡੰਡਉਤ। }

ਅਲਖ ਅਭੇਵ; ਪੁਰਖ ਪਰਤਾਪ॥ ਆਪਿ ਜਪਾਏ; ਤ ਨਾਨਕ ਜਾਪ॥ ੬॥ ਸਤਿਗੁਰੂ ਨਾਨਕ ਅਰਜਨ ਦੇਵ ਸਾਹਿਬ ਜੀ, ਅਬਿਨਾਸੀ ਵਾਹਿਗੁਰੂ ਜੀ ਦੀ ਅੰਦਰ ਬਾਹਰ ਸਾਖਿਆਤਤਾ ਵਿਸਮਾਦਤਾਈ ਫ਼ੁਰਮਾ ਰਹੇ ਹਨ:- ਵਿਸਮਾਦ ਵਾਹਿਗੁਰੂ ਜੀ ਦਾ(ਪਰਤਾਪ) ਤੇਜ਼ ਬਲ ਪ੍ਰਕਾਸ਼, ਵਿਸਮਾਦ(ਪੁਰਖ) ਪੂਰਨ ਪ੍ਰਚੰਡ(ਅਲਖ) (ਅ+ਲਖ) (ਲਖ) ਲਖਣ ਜਾਨਣ ਤੋਂ(ਅ) ਰਹਿਤ ਅਤੇ (ਅਭੇਵ) (ਅ+ਭੇਵ) (ਭੇਵ) ਭੇਦ ਪਾਉਣ ਤੋਂ(ਅ) ਰਹਿਤ, ਅਨਤ ਕਲਾਵਾਨ ਅਚਰਜ ਵਿਸਮਾਦ ਹੀ ਵਿਸਮਾਦ ਹੈ, ਭਾਵ ਇਤਨਾ ਪੂਰਨ ਵਿਸਮਾਦ ਪ੍ਰਤਾਪ ਹੈ, ਕਿ ਅਸੰਖ ਬ੍ਰਹਮੰਡ ਦੀ ਰਚਨਾ ਰਚ ਕੇ, ਵਿਸਮਾਦ ਖੇਲ ਕਰ ਰਹੇ ਹਨ। ਅਬਿਨਾਸੀ ਨਿਰਲੇਪ ਭੀ ਹਨ। ਯਥਾ:- ਓਪਤਿ ਪਰਲਉ; ਖਿਨ ਮਹਿ ਕਰਤਾ॥ ਆਪਿ ਅਲੇਪਾ; ਨਿਰਗੁਨੁ ਰਹਤਾ॥ ਸੱਚੇ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ, ਆਪਣੇ ਅਲਖ ਅਭੇਵ ਤੇਜ਼ ਵਿਸਮਾਦ ਪ੍ਰਤਾਪ ਪ੍ਰਕਾਸ਼ ਨੂੰ ਜਣਾ ਕੇ, ਅਲਖ ਅਭੇਵ ਪ੍ਰਤਾਪ ਵਾਲੀ ਵਿਸਮਾਦਤਾਈ ਹੀ ਵਿਸਮਾਦਤਾਈ ਬਖ਼ਸ਼ ਕੇ, ਆਪਣਾ ਜਾਪ ਆਪਿ(ਜਪਾਏ) ਜਪਾਉਂਦੇ ਹਨ, (ਤ) ਤਾਂ ਹੀ ਦਾਸਨ ਦਾਸ ਗ੍ਰੀਬ ਜਾਪ ਜਪ ਰਿਹਾ ਹੈ॥ ੬॥ ਯਥਾ:- ਆਪਿ ਜਪਾਏ; ਜਪੈ ਸੋ ਨਾਉ॥ ਆਪਿ ਗਾਵਾਏ; ਸੁ ਹਰਿ ਗੁਨ ਗਾਉ॥)

ਜਿਨ ਪ੍ਰਭੁ ਜਾਤਾ; ਸੁ ਸੋਭਾਵੰਤ॥ ਸਗਲ ਸੰਸਾਰੁ; ਉਧਰੈ ਤਿਨ ਮੰਤ॥ ਪਰਮ ਪੂਜਨੀਕ ਵਾਹਿਗੁਰੂ ਪੂਰਨ ਗੁਰੂ ਜੀ, ਵਾਹਿਗੁਰੂ ਵਾਹਿਗੁਰੂ ਜਪਣ ਵਾਲੇ ਗੁਰਸੇਵਕਾਂ ਦਾ, ਵਾਹਿਗੁਰੂ ਜੀ ਨਾਲ ਮੇਲ ਤਿਨ੍ਹਾ ਦੀ ਭਾਰੀ ਮਹਿਮਾ, ਤਿਨਾ ਦੀ ਸ਼ੁਭ ਸੱਚੀ ਸੇਵਾ ਕਰਨ ਵਾਲਿਆਂ ਨੂੰ ਵਡਭਾਗੇ ਫੁਰਮਾ ਰਹੇ ਹਨ। ਆਪ ਹੀ ਗੁਰਸੇਵਕਾਂ ਨੂੰ, ਸ੍ਰਬ ਵਿਆਪੀ ਅਨਤ ਕਲਾਵਾਨ ਮਹਾਂ ਵਿਸਮਾਦ ਅਜਪਾ ਜਾਪ ਬ੍ਰਹਮਗਿਆਨ'ਚ ਲੀਣਤਾ ਬਖ਼ਸ਼ਦੇ ਹਨ। ਵਿਚਿ ਸਨਾਤੀ; ਸੇਵਕੁ ਹੋਇ॥ ਨਾਨਕ; ਪਣ੍ਹੀਆ ਪਹਿਰੈ ਸੋਇ॥ ਅਨੁਸਾਰ ਅਗਮ ਅਪਾਰ ਸ੍ਰਬ ਵਿਆਪੀ ਅਨਤ ਕਲਾਵਾਨ ਮਹਾਂ ਵਿਸਮਾਦ ਬੇਹੱਦ ਗ੍ਰੀਬੀ ਨਾਲ ਆਪ ਜੀ ਫ਼ੁਰਮਾ ਰਹੇ ਹਨ:- (ਜਿਨ) ਜਿਨ੍ਹਾਂ ਪਿਆਰੇ ਸੱਚਿਆਰੇ ਨਿਰਮਲ ਅਪਾਰੇ ਨਿਰਾਰੇ ਗੁਰੂ ਸੇਵਕਾਂ ਨੇ, ਧੰਨ ਵਾਹਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਅਨਤ ਕਲਾਵਾਨ ਪੂਰਨ ਮੇਹਰਵਾਨ ਗੁਰੂ ਭਗਵਾਨ(ਪ੍ਰਭੁ) ਸਮ੍ਰੱਥ ਵਾਹਿਗੁਰੂ ਜੀ(ਜਾਤਾ) ਜਾਣੇ ਹਨ, (ਸੁ) ਉਹ (ਸੋਭਾਵੰਤ) (ਸੋਭਾ+ਵੰਤ) ਸੋਭਾ(ਵੰਤ) ਵਾਲੇ ਹਨ। (ਤਿਨ) ਤਿਨ੍ਹਾਂ ਦੇ ਬਖ਼ਸ਼ੇ (ਮੰਤ) ਗੁਰਮੰਤ੍ਰ ਵਾਹਿਗੁਰੂ, ਗੁਰਬਾਣੀ ਸੱਚੇ ਧਰਮ ਦੁਆਰਾ(ਸਗਲ) ਸਾਰਾ ਸੰਸਾਰੁ(ਉਧਰੈ) ਉਧਰਿਆ, ਉਧਰ ਰਿਹਾ ਹੈ, ਉਧਰੇਗਾ। ਯਥਾ:- ਓਹੁ ਧਨਵੰਤੁ; ਕੁਲਵੰਤੁ ਪਤਿਵੰਤੁ॥ ਜੀਵਨ ਮੁਕਤਿ; ਜਿਸੁ ਰਿਦੈ ਭਗਵੰਤੁ॥ ਧੰਨੁ ਧੰਨੁ; ਧੰਨੁ ਜਨੁ ਆਇਆ॥ ਜਿਸੁ ਪ੍ਰਸਾਦਿ; ਸਭੁ ਜਗਤੁ ਤਰਾਇਆ॥ ਜਨ ਆਵਨ ਕਾ; ਇਹੈ ਸੁਆਉ॥ ਜਨ ਕੈ ਸੰਗਿ; ਚਿਤਿ ਆਵੈ ਨਾਉ॥ ਆਪਿ ਮੁਕਤੁ; ਮੁਕਤੁ ਕਰੈ ਸੰਸਾਰੁ॥ ਨਾਨਕ ਤਿਸੁ ਜਨ ਕਉ; ਸਦਾ ਨਮਸਕਾਰੁ॥ ੮॥ ੨੩॥) ਬਲਿਓ ਚਰਾਗੁ, ਅੰਧ੍ਯਾਰ ਮਹਿ; ਸਭ ਕਲ ਉਧਰੀ, ਇਕ ਨਾਮ ਧਰਮ॥ ਪ੍ਰਗਟੁ ਸਗਲ ਹਰਿ ਭਵਨ ਮਹਿ; ਜਨੁ ਨਾਨਕੁ ਗੁਰ ਪਾਰਬ੍ਰਹਮ॥

ਪ੍ਰਭ ਕੇ ਸੇਵਕ; ਸਗਲ ਉਧਾਰਨ॥ (ਪ੍ਰਭ) ਸਮ੍ਰੱਥ ਵਾਹਿਗੁਰੂ ਜੀ(ਕੇ) ਦੇ, ਨਾਨਕ.ਸੇਵਕੁ ਸੋਈ ਆਖੀਐ; ਜੋ ਸਿਰੁ ਧਰੇ ਉਤਾਰਿ॥ ਸਿਰ ਅਰਪਣ ਵਾਲੇ ਪਿਆਰੇ ਗੁਰ ਸੇਵਕ ਜੀ, ਵਾ ਪ੍ਰਭ ਕੇ ਸੇਵਕ ਸਤਿਗੁਰੂ ਸਾਹਿਬ ਜੀ, (ਸਗਲ) ਸਭਨਾ ਨੂੰ (ਉਧਾਰਨ) ਤਾਰਨ ਵਾਲੇ ਹਨ। ਯਥਾ:- ਧੰਨੁ ਧੰਨੁ; ਧੰਨੁ ਜਨੁ ਆਇਆ॥ ਜਿਸੁ ਪ੍ਰਸਾਦਿ; ਸਭੁ ਜਗਤੁ ਤਰਾਇਆ॥) ਹਰਿ ਜਨ; ਸਗਲ ਉਧਾਰੇ ਸੰਗ ਕੇ॥) ਕਲਿਜੁਗੁ; ਉਧਾਰਿਆ ਗੁਰਦੇਵ॥ ਮਲ ਮੂਤ ਮੂੜ.ਜਿ ਮੁਘਦ ਹੋਤੇ; ਸਭਿ ਲਗੇ ਤੇਰੀ ਸੇਵ॥

ਪ੍ਰਭ ਕੇ ਸੇਵਕ; ਦੂਖ ਬਿਸਾਰਨ॥ ਸਰਬ ਸੁਖਾ ਕਾ ਦਾਤਾ ਸਤਿਗੁਰੁ; ਤਾ ਕੀ ਸਰਨੀ ਪਾਈਐ॥ ਅਨੁਸਾਰ ਸਤਿਗੁਰੂ ਸਾਹਿਬ ਜੀ ਭਾਵੇਂ, ਗੁਰ ਨਾਨਕ ਦੇਵ ਗੋਵਿੰਦ ਰੂਪ॥ ਅਕਾਲ ਪੁਰਖ ਜੀ ਸਰੂਪ ਹਨ, ਪਰ ਫੇਰ ਭੀ, ਮੈ ਹੋ; ਪਰਮ ਪੁਰਖ ਕੋ ਦਾਸਾ॥ ਦੇਖਨਿ ਆਯੋ; ਜਗਤ ਤਮਾਸਾ॥ ਅਤਿਅੰਤ ਗਰੀਬੀ ਨਾਲ ਅਕਾਲ ਪੁਰਖ ਦੇ ਸੇਵਕ ਦਾਸ ਬਣ ਕੇ, ਗੁਰੂ ਅਕਾਲ ਜੀ ਦੇ ਸੇਵਕ ਬਣਨ ਦੀ ਸ਼ੁਭ ਸਿੱਖਿਆ ਬਖ਼ਸ਼ੀ ਹੈ। (ਪ੍ਰਭ) ਸਮ੍ਰੱਥ ਵਾਹਿਗੁਰੂ ਪ੍ਰਮੇਸਰ ਜੀ(ਕੇ) ਦੇ, ਸੇਵਕ ਸਤਿਗੁਰੂ ਸਾਹਿਬ ਜੀ, ਸੋ ਸੇਵਕੁ; ਜਿਸੁ ਕਿਰਪਾ ਕਰੀ॥ ਨਿਮਖ ਨਿਮਖ; ਜਪਿ ਨਾਨਕ ਹਰੀ॥ ਅਨੁਸਾਰ ਨਿਮਖ ੨ ਨਾਲ ਜਪਣ ਵਾਲੇ ਪਿਆਰੇ ਗੁਰ ਸੇਵਕ ਜਨ ਜੀ, ਆਪਣੇ ਅਤੇ ਸਭ ਦੇ ਦੂਖ

ਨੂੰ(ਬਿਸਾਰਨ) ਭੁਲਾਉਣ ਵਾਲੇ ਹਨ। ਯਥਾ:- ਜੋ ਨਰੁ.ਦੁਖ ਮੈ; ਦੁਖੁ ਨਹੀ ਮਾਨੈ॥ ਸੁਖ ਸਨੇਹੁ ਅਰੁ ਭੈ ਨਹੀ ਜਾ ਕੈ; ਕੰਚਨ ਮਾਟੀ ਮਾਨੈ॥) ਸੂਖ ਦੂਖ; ਜਨ ਸਮ ਦ੍ਰਿਸਟੇਤਾ॥ ਨਾਨਕ; ਪਾਪ ਪੁੰਨ ਨਹੀ ਲੇਪਾ॥) ਆਗਿਆ ਮਹਿ ਭੂਖ.ਸੋਈ ਕਰਿ ਸੂਖਾ; ਸੋਗ ਹਰਖ.ਨਹੀ ਜਾਨਿਓ॥ ਜੋ ਜੋ ਹੁਕਮੁ ਭਇਓ ਸਾਹਿਬ ਕਾ; ਸੋ ਮਾਥੈ ਲੇ ਮਾਨਿਓ॥) ਦੁਖ ਸੁਖ ਉਆ ਕੈ; ਸਮਤ ਬੀਚਾਰਾ॥) ਮਨੁ ਨ ਡਿਗੈ; ਤਨੁ ਕਾਹੇ ਕਉ ਡਰਾਇ॥ ਚਰਨ ਕਮਲ; ਚਿਤੁ ਰਹਿਓ ਸਮਾਇ॥) ਜਉ ਤਨੁ ਚੀਰਹਿ; ਅੰਗਿ ਨ ਮੋਰਉ॥ ਪਿੰਡੁ ਪਰੈ; ਤਉ.ਪ੍ਰੀਤਿ ਨ ਤੋਰਉ॥

ਆਪੇ ਮੇਲਿ ਲਏ; ਕਿਰਪਾਲ॥ ਸ੍ਰਬ ਵਿਆਪੀ ਵਿਸਮਾਦ ਪੂਰਨ(ਕਿਰਪਾਲ) ਕ੍ਰਿਪਾ ਦੇ ਘਰ ਮਿਹਰਵਾਨੁ.ਸਾਹਿਬੁ ਮਿਹਰਵਾਨੁ॥ ਸਾਹਿਬੁ ਮੇਰਾ.ਮਿਹਰਵਾਨੁ॥ ਜੀਅ ਸਗਲ ਕਉ; ਦੇਇ ਦਾਨੁ॥ ਪਰਮ ਪੂਜਨੀਕ ਮਹੱਲੇ ਪਹਿਲੇ ਜੀ ਨੇ, ਸਗਲ ਉਧਾਰਨ, ਸਭ ਦੇ ਦੂਖ ਬਿਸਾਰਨ ਵਾਲੇ ਪਰਉਪਕਾਰੀ ਪਿਆਰੇ ਗੁਰਸੇਵਕ ਜੀ, ਆਪਣੇ ਸਰੂਪ'ਚ ਆਪੇ ਹੀ ਮੇਲਿ ਲਏ ਹਨ। ਯਥਾ:- ਪਹਿਰਿ ਸਿਰਪਾਉ, ਸੇਵਕ ਜਨ ਮੇਲੇ; ਨਾਨਕ ਪ੍ਰਗਟ ਪਹਾਰੇ॥) ਆਪੇ ਮੇਲਿ ਲਏ ਸੁਖਦਾਤਾ; ਆਪਿ ਮਿਲਿਆ ਘਰਿ ਆਏ॥ ਨਾਨਕ.ਕਾਮਣਿ ਸਦਾ ਸੁਹਾਗਣਿ; ਨਾ ਪਿਰੁ ਮਰੈ.ਨ ਜਾਏ॥ ੪॥ ੨॥) ਜੋ ਜਨ.ਹਰਿ ਪ੍ਰਭ ਹਰਿ ਹਰਿ ਸਰਣਾ; ਤਿਨ.ਦਰਗਹ ਹਰਿ ਹਰਿ ਦੇ ਵਡਿਆਈ॥ ਧੰਨੁ ਧੰਨੁ ਸਾਬਾਸਿ ਕਹੈ.ਪ੍ਰਭੁ ਜਨ ਕਉ; ਜਨ ਨਾਨਕ ਮੇਲਿ ਲਏ.ਗਲਿ ਲਾਈ॥ ॥ ੪॥

ਗੁਰ ਕਾ ਸਬਦੁ ਜਪਿ; ਭਏ ਨਿਹਾਲ॥ ਗੁਰੂ ਪਿਆਰੇ ਸੇਵਕ ਜੀ, ਗੁਰ ਜੀ(ਕਾ) ਦਾ(ਸਬਦੁ) ਵਾਹਿਗੁਰੂ ਮੰਤ੍ਰ ਗੁਰਬਾਣੀ ਜਪਿ ਕੇ, (ਨਿਹਾਲ) (ਨਿ+ਹਾਲ) (ਹਾਲ) ਦੁੱਖ ਤੋਂ(ਨਿ) ਰਹਿਤ ਹੋ ਕੇ, ਵਿਸਮਾਦ (ਨਿਹਾਲ) ਪ੍ਰਸੰਨ(ਭਏ) ਹੋ ਗਏ। ਯਥਾ:- ਪ੍ਰਭ ਕੈ ਸਿਮਰਨਿ; ਅਨਹਦ ਝੁਨਕਾਰ॥ ਸੁਖੁ ਪ੍ਰਭ ਸਿਮਰਨ ਕਾ; ਅੰਤੁ ਨ ਪਾਰ॥) ਜਹ; ਝਿਲਿਮਿਲਿਕਾਰੁ ਦਿਸੰਤਾ॥ ਤਹ; ਅਨਹਦ ਸਬਦ ਬਜੰਤਾ॥) ਜਾ ਕੋ ਭਾਗੁ.ਤਿਨਿ ਲੀਓ ਰੀ ਸੁਹਾਗੁ; ਹਰਿ ਹਰਿ ਹਰੇ ਹਰੇ, ਗੁਨ ਗਾਵੈ ਗੁਰਮਤਿ; ਹਉ ਬਲਿ ਬਲੇ.ਹਉ ਬਲਿ ਬਲੇ; ਜਨ ਨਾਨਕ ਹਰਿ ਜਪਿ; ਭਈ ਨਿਹਾਲ ਨਿਹਾਲ ਨਿਹਾਲ॥ ਗੁਰਸੇਵਕ ਜੀ ਗੁਰਸਬਦ ਜਪ ਜਪ ਕੇ ਨਿਹਾਲ ਨਿਹਾਲ ਨਿਹਾਲ ਹੋਏ ਹਨ। ਇਸ ਤੋਂ ਸ਼ੁਭ ਸੱਚੀ ਵਿਸਮਾਦ ਸਿੱਖਿਆ ਮਿਲਦੀ ਹੈ, ਗੁਰਪ੍ਰਸਾਦਿ ਸਭ ਦੀ ਚਰਨ-ਧੂੜ ਬਣ ਕੇ, ਹਰ ਸੁਆਸ ੨ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਜਪ ਕੇ, ਗੁਰਤਾ ਬਿਰਾਜਮਾਨ ਗੁਰੂ ਜੀ ਤੋਂ ਅਜਪਾ ਜਾਪ ਪ੍ਰਾਪਤ ਕਰਕੇ, ਨਿਹਾਲ ੩ ਹੋਈਏ। ਰੰਚ ਸਮਾਨ.ਦੇਹ ਕਰਿ ਚੀਨਾ। ਸੀਸ ਦੀਆ, ਪਰੁ ਸਿਰਰੁ ਨ ਦੀਨਾ। ਅਨੁਸਾਰ ਧੰਨ ਵਾਹਿਗੁਰੂ ਮਹੱਲੇ ਨੌਵੇਂ ਜੀ ਨੇ ਸਰਬੱਤ ਦੇ ਭਲੇ ਜ਼ੁਲਮ ਦੇ ਨਾਸ਼ ਧਰਮ ਦੇ ਪ੍ਰਕਾਸ਼ ਲਈ, ਆਪਣੇ ਸੀਸ ਸਾਹਿਬ ਜੀ ਕਟਾਏ। ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਜਪਦਿਆਂ ਪੂਰਨ ਪਿਆਰ ਅਦਬ ਸਤਿਕਾਰ ਸਹਿਤ ਧਿਆਨ ਟਿਕਾਉਣਾ ਕਿ ਸਤਿਗੁਰੂ ਸਾਹਿਬ ਜੀ ਦੇ ਸ਼ਹੀਦ ਹੋਏ ਪਰਮਪਵਿਤ੍ਰ ਪਰਮਪੂਜਨੀਕ ਸੀਸ ਸਾਹਿਬ ਜੀ ਦਾਸਨ ਦਾਸੀ ਦੇ ਸੀਸ'ਤੇ ਸਜ ਰਹੇ ਹਨ। ਗੁਰੂ ਜੀ ਦੀ ਪਰਮਪਵਿਤ੍ਰ ਚਰਨ-ਧੂੜ'ਚ ਇਸ਼ਨਾਨ ਕਰਨਾ, ਪਰਮ ਪੂਜਨੀਕ ਪੂਰਨ ਪਰਉਪਕਾਰੀ ਸੱਚੇ

ਚਰਨ-ਕਵਲਾਂ ਨੂੰ ਧੋ ਕੇ ਪੀਣਾ, ਖਿਨ ੨ ਕਾਲ'ਚ ਰੋਮ ੨ ਕਰਕੇ, ਨਮਸਕਾਰ ਕਰਦੇ ਰਹਿਣਾ। ਸਤਿਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਸੀਸ ਸਾਹਿਬ ਜੀ ਨੂੰ ਪੂਰਨ ਵੈਰਾਗ ਪ੍ਰੇਮ ਨਾਲ ਚੇਤੇ ਕਰਕੇ, ਨਮਸਕਾਰ ਕਰਨ ਨਾਲ, ਗੁਰਤਾ ਬਿਰਾਜਮਾਨ ਗੁਰੂ ਜੀ, ਦਿਲ ਦਿਮਾਗ਼'ਚ ਗੁਰਬਾਣੀ, ਹਿਰਦੇ'ਚੋਂ ਅੰਮ੍ਰਿਤ, ਮੁਖ'ਚ ਅੱਠੇ ਪਹਰ ਭੇਜਦੇ ਰਹਿੰਦੇ ਹਨ।

ਉਨ ਕੀ ਸੇਵਾ; ਸੋਈ ਲਾਗੈ॥ ਜਿਸ ਨੋ ਕ੍ਰਿਪਾ ਕਰਹਿ; ਬਡਭਾਗੈ॥ ਸੰਸਾਰੀ ਧਨ ਕਰਕੇ ਕੋਈ ਭੀ ਵੱਡਭਾਗਾ ਨਹੀਂ ਹੈ। ਜਿਸ ਬਡਭਾਗੈ ਗੁਰੂ ਪਿਆਰੇ ਜੀ(ਨੋ) ਨੂੰ ਗੁਰੂ ਪ੍ਰਮੇਸਰ ਜੀ ਆਪਣੀ ਕ੍ਰਿਪਾ(ਕਰਹਿ) ਕਰਦੇ ਹਨ, ਲੂੰ ੨ ਕਰਕੇ ਗੁਰੂ ਕ੍ਰਿਪਾ'ਚ ਲੀਨ, (ਸੋਈ) ਓਹੀ ਵੱਡਭਾਗੇ ਗੁਰਮੁਖਿ ਪਿਆਰੇ ਜੀ, (ਉਨ) ਉਨ੍ਹਾਂ ਗੁਰਸੇਵਕਾਂ(ਕੀ) ਦੀ ਫ਼ੁਰਮਾਈ ਹੋਈ, ਵਾ (ਉਨ) ਉਨ੍ਹਾਂ(ਕੀ) ਦੀ ਖ਼ੂਬ ਮਿੱਠੀ ਪਿਆਰੀ ਸੱਚੀ ਸੁੱਚੀ ਸ੍ਰੀਰਕ ਸੇਵਾ'ਚ ਚਾਅ ਉਤਸ਼ਾਹ ਪ੍ਰੇਮ ਨਾਲ(ਲਾਗੈ) ਲੱਗਦੇ ਹਨ। ਯਥਾ:- ਜਾ ਕੈ ਮਸਤਕਿ ਭਾਗ; ਸਿ ਸੇਵਾ ਲਾਇਆ॥ ਤਾ ਕੀ ਪੂਰਨ ਆਸ; ਜਿਨ੍ ਸਾਧਸੰਗੁ ਪਾਇਆ॥

ਨਾਮੁ ਜਪਤ; ਪਾਵਹਿ ਬਿਸ੍ਰਾਮੁ॥ ਨਾਨਕ.ਤਿਨ ਪੁਰਖ ਕਉ; ਊਤਮ ਕਰਿ ਮਾਨੁ॥ ੭॥ ਪਰਮਪੂਜਨੀਕ ਸਭ ਕੋ ਮਾਤ ਪਿਤਾ ਪ੍ਰਤਿਪਾਲਕ; ਜੀਅ ਪ੍ਰਾਨ ਸੁਖ ਸਾਗਰੁ ਰੇ॥ ਦੇਂਦੇ ਤੋਟਿ ਨਾਹੀ.ਤਿਸੁ ਕਰਤੇ; ਪੂਰਿ ਰਹਿਓ ਰਤਨਾਗਰੁ ਰੇ॥ ੩॥ ਵਾਹਿਗੁਰੂ ਅਸੰਖ ਬ੍ਰਹਮੰਡ ਦੇ ਕਰਤੇ, ਪੂਰਨ ਬ੍ਰਹਮ ਸਤਿਗੁਰੂ ਨਾਨਕ ਦੇਵ ਮਹੱਲਾ ਪੰਜਵਾਂ ਜੀ, ਆਪਣੇ ਮਨ ਨੂੰ ਕਹਿ ਰਹੇ ਹਨ:- ਹੇ ਮਨ!ਜਿਹੜੇ ਗੁਰਮੁਖਿ ਪਿਆਰੇ ਗੁਰਸੇਵਕ ਜੀ, ਨਾਮੁ(ਜਪਤ) ਜਪਦਿਆਂ ੨(ਨਾਮੁ) ਪ੍ਰਕਾਸ਼ ਸਰੂਪ ਬ੍ਰਹਮ ਗੁਰਬਾਣੀ ਜੀ'ਚ, (ਬਿਸ੍ਰਾਮੁ) ਟਿਕਾਅ (ਪਾਵਹਿ) ਪਾਉਂਦੇ ਹਨ, (ਤਿਨ) ਤਿਨ੍ਹਾਂ ਗੁਰਸੇਵਕਾਂ(ਪੁਰਖ) ਗੁਰਮੁਖਿ ਮਹਾਂਪੁਰਸ਼ਾਂ(ਕਉ) ਨੂੰ, ਸਭ ਤੋਂ(ਊਤਮ) ਸ੍ਰੇਸ਼ਟ ਰੱਬ(ਕਰਿ) ਕਰਕੇ (ਮਾਨੁ) ਮੰਨਣਾ ਕਰ॥ ੭॥ ਯਥਾ:- ਓਹੁ ਸਭ ਤੇ ਊਚਾ.ਸਭ ਤੇ ਸੂਚਾ; ਜਾ ਕੈ ਹਿਰਦੈ ਵਸਿਆ ਭਗਵਾਨੁ॥) ਪਾਤਿਸਾਹੀ ਭਗਤ ਜਨਾ ਕਉ ਦਿਤੀਅਨੁ; ਸਿਰਿ ਛਤੁ ਸਚਾ ਹਰਿ ਬਣਾਇ॥) ਪੰਡਿਤ ਸੂਰ.ਛਤ੍ਰਪਤਿ ਰਾਜਾ; ਭਗਤ ਬਰਾਬਰਿ ਅਉਰੁ ਨ ਕੋਇ॥) ਜਿਨ ਹਰਿ ਹਿਰਦੈ ਪ੍ਰੀਤਿ ਲਗਾਨੀ; ਤਿਨਾ ਮਸਤਕਿ ਊਜਲ ਟੀਕ॥ ਹਰਿ ਜਨ ਸੋਭਾ ਸਭ ਜਗ ਊਪਰਿ; ਜਿਉ ਵਿਚਿ ਉਡਵਾ.ਸਸਿ ਕੀਕ॥ ੨॥) ਬ੍ਰਹਮਗਿਆਨੀ; ਊਚ ਤੇ ਊਚਾ॥ ਮਨਿ ਅਪਨੈ ਹੈ; ਸਭ ਤੇ ਨੀਚਾ॥) ਚਾਰਿ ਪਦਾਰਥ.ਅਸਟ ਦਸਾ ਸਿਧਿ; ਸਭ ਊਪਰਿ ਸਾਧ ਭਲੇ॥ ਨਾਨਕ ਦਾਸ.ਧੂਰਿ ਜਨ ਬਾਂਛੈ; ਉਧਰਹਿ.ਲਾਗਿ ਪਲੇ॥ ੨॥

ਜੋ ਕਿਛੁ ਕਰੈ; ਸੁ ਪ੍ਰਭ ਕੈ ਰੰਗਿ॥ ਜੋ(ਕਿਛੁ) ਕੁੱਝ(ਪ੍ਰਭ) ਵਾਹਿਗੁਰੂ ਜੀ(ਕਰੈ) ਕਰਦੇ ਹਨ, ਗੁਰਸੇਵਕ ਜੀ(ਸੁ) ਉਸ ਨੂੰ (ਸੁ) ਸ੍ਰੇਸ਼ਟ ਮੰਨ ਕੇ, (ਪ੍ਰਭ) ਵਾਹਿਗੁਰੂ ਜੀ(ਕੈ) ਦੇ ਵਿਸਮਾਦ ਰੰਗਿ, (ਰੰਗਿ) ਪ੍ਰੇਮ(ਰੰਗਿ) ਅਨੰਦ 'ਚ, ਭਾਣੇ'ਚ ਪਰਮ-ਪ੍ਰਸੰਨ ਰਹਿੰਦੇ ਹਨ। ਯਥਾ:- ਮੀਤੁ ਕਰੈ; ਸੋਈ ਹਮ ਮਾਨਾ॥ ਮੀਤ ਕੇ ਕਰਤਬ; ਕੁਸਲ ਸਮਾਨਾ॥ ਵਾ ਗੁਰੂ ਪਿਆਰੇ ਗੁਰਸੇਵਕ ਜੀ, ਜੋ(ਕਿਛੁ) ਕੁੱਝ

ਭੀ(ਕਰੈ) ਕਰਦੇ ਹਨ, (ਸੁ) ਸ੍ਰੇਸ਼ਟ(ਪ੍ਰਭ) ਵਾਹਿਗੁਰੂ ਜੀ(ਕੈ) ਦੇ(ਰੰਗਿ) ਅਨੰਦ(ਰੰਗਿ) ਪ੍ਰੇਮ'ਚ ਹੀ ਕਰਦੇ ਹਨ। ਭਾਵੇਂ ਸ੍ਰੀਰ ਚੀਰਿਆ ਜਾਵੇ, ਫਿਰ ਭੀ ਪ੍ਰੇਮ ਨਹੀਂ ਛੱਡਦੇ। ਯਥਾ:- ਜਉ ਤਨੁ ਚੀਰਹਿ; ਅੰਗਿ ਨ ਮੋਰਉ॥ ਪਿੰਡੁ ਪਰੈ; ਤਉ. ਪ੍ਰੀਤਿ ਨ ਤੋਰਉ॥) ਕਹਾ ਭਇਓ; ਜਉ ਤਨੁ ਭਇਓ ਛਿਨੁ ਛਿਨੁ॥ ਪ੍ਰੇਮੁ ਜਾਇ; ਤਉ ਡਰਪੈ ਤੇਰੋ ਜਨੁ॥

ਸਦਾ ਸਦਾ; ਬਸੈ ਹਰਿ ਸੰਗਿ॥ ਗੁਰਸੇਵਕ ਜੀ ਹਰ ਸਮੇਂ, ਆਪਣੇ ਅੰਦਰ ਬਾਹਰ(ਹਰਿ) ਪ੍ਰਕਾਸ਼ ਹੀ ਪ੍ਰਕਾਸ਼, ਨੂਰ ਹੀ ਨੂਰ ਅਨਤ ਕਲਾ ਭਰਪੂਰ ਸੱਚੇ ਵਾਹਿਗੁਰੂ ਜੀ ਦੇ ਸਦਾ ਸਦਾ ਸੰਗਿ(ਬਸੈ) ਵਸਦੇ ਹਨ। ਵਾ(ਹਰਿ) ਵਾਹਿਗੁਰੂ ਜੀ ਸਦਾ ਸਦਾ ਗੁਰਸੇਵਕ ਜੀ ਦੇ ਸੰਗਿ(ਬਸੈ) ਵਸਦੇ ਹਨ। ਯਥਾ:- ਨਾਮਦੇਵ; ਹਰਿ ਜੀਉ ਬਸਹਿ ਸੰਗਿ॥) ਕਬੀਰ.ਮਨੁ ਨਿਰਮਲੁ ਭਇਆ; ਜੈਸਾ ਗੰਗਾ ਨੀਰੁ॥ ਪਾਛੈ ਲਾਗੋ.ਹਰਿ ਫਿਰੈ; ਕਹਤ ਕਬੀਰ ਕਬੀਰ॥) ਹਰਿ ਹਰਿਜਨ ਦੁਈ.ਏਕ ਹੈ; ਬਿਬ ਬਿਚਾਰ ਕਛੁ ਨਾਹਿ॥ ਜਲ ਤੇ ਉਪਜ ਤਰੰਗ ਜਿਉ; ਜਲ ਹੀ ਬਿਖੈ ਸਮਾਹਿ॥) ਰਾਮ ਸੰਤ ਮਹਿ.ਭੇਦੁ ਕਿਛੁ ਨਾਹੀ; ਏਕੁ ਜਨੁ.ਕਈ ਮਹਿ ਲਾਖ ਕਰੋਰੀ॥) ਹਰਿ ਕੇ ਸੰਗ; ਬਸੇ ਹਰਿ ਲੋਕ॥ ਤਨੁ ਮਨੁ ਅਰਪਿ.ਸਰਬਸੁ ਸਭੁ ਅਰਪਿਓ; ਅਨਦ ਸਹਜ ਧੁਨਿ ਝੋਕ॥ ੧॥) ਬ੍ਰਹਮ ਮਹਿ ਜਨੁ; ਜਨ ਮਹਿ ਪਾਰਬ੍ਰਹਮੁ॥ ਏਕਹਿ ਆਪਿ; ਨਹੀ ਕਛੁ ਭਰਮੁ॥

ਸਹਜ ਸੁਭਾਇ; ਹੋਵੈ ਸੋ ਹੋਇ॥ ਗੁਰਸੇਵਕ ਜੀ ਤਨ ਮਨ ਧਨ ਸਿਰ ਗੁਰੂ ਜੀ ਨੂੰ ਅਰਪ ਕੇ, ਆਪ ਤਿਆਗ ਕੇ, ਭਾਣੇ'ਚ ਦ੍ਰਿੜ ਪ੍ਰਪੱਕ ਸੁਮੇਰ ਪਰਬਤ ਵਾਂਗ, ਅਚੱਲ ਅਡੋਲ ਰਹਿ ਕੇ, ਪਰਮ ਸ਼ਹੀਦ ਭਾਈ ਮਤੀਦਾਸ ਸਾਹਿਬ ਜੀ ਵਾਂਗ, ਸ੍ਰੀਰ ਚੀਰੇ ਜਾਣ ਤੱਕ ਭਾਵੇਂ ਜੋ(ਹੋਵੈ) ਹੋਵੇ ਸੋ(ਹੋਇ) ਹੋਵੇ, ਤਾਂ ਭੀ(ਸਹਜ) ਧੀਰਜ (ਸਹਜ) ਸ਼ਾਂਤੀ (ਸਹਜ) ਬ੍ਰਹਮਗਿਆਨ 'ਚ(ਸੁਭਾਇ) ਸੁਭਾਵਕ ਹੀ ਦ੍ਰਿੜ ਵੇਪਰਵਾਹ ਅਡੋਲ ਰਹਿੰਦੇ ਹਨ। ਯਥਾ:- ਸੰਤਨ; ਅਵਰ ਨ ਕਾਹੂ ਜਾਨੀ॥ ਬੇਪਰਵਾਹ ਸਦਾ ਰੰਗਿ ਹਰਿ ਕੈ; ਜਾ ਕੋ ਪਾਖੁ ਸੁਆਮੀ॥) ਜਾ ਕੈ ਅੰਤਰਿ; ਬਸੈ ਪ੍ਰਭੁ ਆਪਿ॥ ਨਾਨਕ ਤੇ ਜਨ; ਸਹਜਿ ਸਮਾਤਿ॥ ੫॥) ਸਹਜੇ ਜਾਗਣੁ; ਸਹਜੇ ਸੋਇ॥ ਸਹਜੇ; ਹੋਤਾ ਜਾਇ ਸੁ ਹੋਇ॥ ਸਹਜਿ ਬੈਰਾਗੁ; ਸਹਜੇ ਹੀ ਹਸਨਾ॥ ਸਹਜੇ ਚੂਪ; ਸਹਜੇ ਹੀ ਜਪਨਾ॥ ੩॥

ਕਰਣੈਹਾਰੁ; ਪਛਾਣੈ ਸੋਇ॥ ਹਰ ਪ੍ਰਕਾਰ ਦੀ ਸ਼ੁਭ ਸੱਚੀ ਗੁਰੂ ਸੇਵਾ ਕੁਰਬਾਨੀ ਕਰਦਿਆਂ, ਜੋ ਗੁਰਸੇਵਕ ਜੀ ਆਪ ਕੁੱਝ ਭੀ ਨਹੀਂ ਬਣਦੇ, (ਸੋਇ) ਉਹ ਪਿਆਰੇ ਵਾਹਿਗੁਰੂ ਪ੍ਰਮੇਸਰ ਜੀ ਨੂੰ ਸਭ ਕੁੱਝ(ਕਰਣੈਹਾਰੁ) (ਕਰਣੈ+ਹਾਰੁ) (ਕਰਣੈ) ਕਰਨ(ਹਾਰੁ) ਵਾਲੇ(ਪਛਾਣੈ) ਪਛਾਣਦੇ ਹਨ। ਯਥਾ:- ਕਰਨ ਕਰਾਵਨ; ਕਰਨੈਹਾਰੁ॥ ਨਾਨਕ ਕਰਤੇ ਕਾ; ਨਾਹਿ ਸੁਮਾਰੁ॥ ੪॥) ਆਪਨ ਖੇਲੁ; ਆਪਿ ਵਰਤੀਜਾ॥ ਨਾਨਕ; ਕਰਨੈਹਾਰੁ ਨ ਦੂਜਾ॥ ੧॥ ਵਾ ਸੇਵਾ ਕੁਰਬਾਨੀ ਵਾਲੇ ਐਸੇ ਗੁਰਸੇਵਕ ਜੀ, ਵਾਹਿਗੁਰੂ ਜੀ ਦੀ(ਸੋਇ) ਸੋਭਾ ਸਿਫਤ ਸਲਾਹ(ਕਰਣੈਹਾਰੁ) ਕਰਨ ਵਾਲੇ(ਪਛਾਣੈ) ਪਛਾਣੇ ਜਾਂਦੇ ਹਨ। ਵਾ (ਸੋਇ) ਉਹ ਗੁਰੂ ਪਿਆਰੇ ਸੇਵਕ ਜੀ(ਸੋਇ) ਸੋਭਾ ਸਹਿਤ, ਸਭ ਕੁੱਝ(ਕਰਣੈਹਾਰੁ) ਕਰਨ ਵਾਲੇ ਵਾਹਿਗੁਰੂ ਜੀ ਦਾ ਸਰੂਪ ਹੀ(ਪਛਾਣੈ) ਪਛਾਣੇ ਜਾਂਦੇ ਹਨ। ਯਥਾ:- ਜਿਨਿ ਜਾਤਾ; ਸੋ ਤਿਸ ਹੀ ਜੇਹਾ॥ ਅਤਿ ਨਿਰਮਾਇਲੁ; ਸੀਝਸਿ ਦੇਹਾ॥) ਹਰਿ ਹਰਿਜਨ ਦੁਈ.ਏਕ ਹੈ; ਬਿਬ ਬਿਚਾਰ ਕਛੁ ਨਾਹਿ॥ ਜਲ

ਤੇ ਉਪਜ ਤਰੰਗ ਜਿਉ; ਜਲ ਹੀ ਬਿਖੈ ਸਮਾਹਿ॥) ਰਾਮ ਸੰਤ ਮਹਿ.ਭੇਦੁ ਕਿਛੁ ਨਾਹੀ; ਏਕੁ ਜਨੁ.ਕਈ ਮਹਿ ਲਾਖ ਕਰੋਰੀ॥) ਹਰਿ ਕੇ ਸੰਗ; ਬਸੇ ਹਰਿ ਲੋਕ॥ ਤਨੁ ਮਨੁ ਅਰਪਿ.ਸਰਬਸੁ ਸਭੁ ਅਰਪਿਓ; ਅਨਦ ਸਹਜ ਧੁਨਿ ਝੋਕ॥ ੧॥

ਪ੍ਰਭ ਕਾ ਕੀਆ; ਜਨ ਮੀਠ ਲਗਾਨਾ॥ (ਪ੍ਰਭ) ਵਾਹਿਗੁਰੂ ਜੀ (ਕਾ) ਦਾ(ਕੀਆ) ਕੀਤਾ, ਵਾਹਿਗੁਰੂ ਜੀ ਦੇ(ਜਨ) ਪਿਆਰੇ ਗੁਰਸੇਵਕ ਭਗਤ ਜੀ ਨੂੰ(ਮੀਠ) ਮਿੱਠਾ(ਲਗਾਨਾ) ਲੱਗਦਾ ਹੈ। ਯਥਾ:- ਗੁਰਮੁਖਿ; ਤੇਰਾ ਭਾਣਾ ਭਾਵੈ॥) ਤੇਰਾ ਕੀਆ; ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ; ਨਾਨਕੁ ਮਾਂਗੈ॥) ਮੀਤੁ ਕਰੈ; ਸੋਈ ਹਮ ਮਾਨਾ॥ ਮੀਤ ਕੇ ਕਰਤਬ; ਕੁਸਲ ਸਮਾਨਾ॥) ਵਾ ਭਗਤ ਜਨ ਜੀ ਕਾ ਕੀਆ, ਪ੍ਰਭ ਜੀ ਨੂੰ(ਮੀਠ) ਮਿੱਠਾ (ਲਗਾਨਾ) ਲੱਗਦਾ ਹੈ। ਯਥਾ:- ਜੋ ਕਿਛੁ ਕਰੈ, ਸੋਈ ਪ੍ਰਭ ਮਾਨਹਿ; ਓਇ ਰਾਮ ਨਾਮ, ਰੰਗਿ ਰਾਤੇ॥ ਤਿਨ੍ ਕੀ ਸੋਭਾ, ਸਭਨੀ ਥਾਈ; ਜਿਨ੍ ਪ੍ਰਭ ਕੇ ਚਰਣ ਪਰਾਤੇ॥

ਜੈਸਾ ਸਾ; ਤੈਸਾ ਦ੍ਰਿਸਟਾਨਾ॥ ੧.ਵਾਹਿਗੁਰੂ ਜੀ ਦੇ ਕੀਤੇ ਨੂੰ ਮਿੱਠਾ ਮੰਨਣ ਵਾਲੇ ਪ੍ਰੇਮੀ ਗੁਰਸੇਵਕ ਜੀ ਨੂੰ, (ਜੈਸਾ) ਜੈਸੇ ਸੱਚ ਸਰੂਪ ਸਰਬ ਵਿਆਪੀ ਸਰਬ ਪ੍ਰਕਾਸ਼ਕ ਨਿਰਵਿਕਾਰ ਵਿਸਮਾਦ ਵਾਹਿਗੁਰੂ ਸਤਿਗੁਰੂ ਸਾਹਿਬ ਜੀ(ਸਾ) ਸਨ, ਹੁਣ ਹਨ, (ਤੈਸਾ) ਤੈਸੇ ਹੀ(ਦ੍ਰਿਸਟਾਨਾ) ਦਿਸ ਪਏ। ਯਥਾ:- ਜੈਸਾ ਸਤਿਗੁਰੁ ਸੁਣੀਦਾ; ਤੈਸੋ ਹੀ ਮੈ ਡੀਠੁ॥ ਵਿਛੁੜਿਆ ਮੇਲੇ ਪ੍ਰਭੂ; ਹਰਿ ਦਰਗਹ ਕਾ ਬਸੀਠੁ॥) ੧ੴ ਸਤਿਗੁਰ ਪ੍ਰਸਾਦਿ॥ ਗਉੜੀ ਬਾਵਨ ਅਖਰੀ ਮਹਲਾ ੫॥ ਸਲੋਕੁ॥ ਗੁਰਦੇਵ ਮਾਤਾ ਗੁਰਦੇਵ ਪਿਤਾ; ਗੁਰਦੇਵ ਸੁਆਮੀ ਪਰਮੇਸੁਰਾ॥ ਗੁਰਦੇਵ ਸਖਾ.ਅਗਿਆਨ ਭੰਜਨੁ; ਗੁਰਦੇਵ ਬੰਧਿਪ ਸਹੋਦਰਾ॥ ਗੁਰਦੇਵ ਦਾਤਾ.ਹਰਿ ਨਾਮੁ ਉਪਦੇਸੈ; ਗੁਰਦੇਵ ਮੰਤੁ.ਨਿਰੋਧਰਾ॥ ਗੁਰਦੇਵ ਸਾਂਤਿ ਸਤਿ ਬੁਧਿ ਮੂਰਤਿ; ਗੁਰਦੇਵ ਪਾਰਸ ਪਰਸ ਪਰਾ॥ ਗੁਰਦੇਵ ਤੀਰਥੁ ਅੰਮ੍ਰਿਤ ਸਰੋਵਰੁ; ਗੁਰ ਗਿਆਨ ਮਜਨੁ ਅਪਰੰਪਰਾ॥ ਗੁਰਦੇਵ ਕਰਤਾ.ਸਭਿ ਪਾਪ ਹਰਤਾ; ਗੁਰਦੇਵ, ਪਤਿਤ ਪਵਿਤ ਕਰਾ॥ ਗੁਰਦੇਵ ਆਦਿ ਜੁਗਾਦਿ ਜੁਗੁ ਜੁਗੁ; ਗੁਰਦੇਵ ਮੰਤੁ.ਹਰਿ ਜਪਿ ਉਧਰਾ॥ ਗੁਰਦੇਵ ਸੰਗਤਿ.ਪ੍ਰਭ ਮੇਲਿ ਕਰਿ ਕਿਰਪਾ; ਹਮ ਮੂੜ ਪਾਪੀ.ਜਿਤੁ ਲਗਿ ਤਰਾ॥ ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ; ਗੁਰਦੇਵ ਨਾਨਕ ਹਰਿ ਨਮਸਕਰਾ॥ ੧॥

੨.(ਜੈਸਾ) ਜੈਸੇ ਗੁਰੂ ਪ੍ਰਮੇਸਰ ਜੀ(ਸਾ) ਸਨ, ਹੁਣ ਹਨ, (ਤੈਸਾ) ਤੈਸੇ ਹੀ ਗੁਰੂ ਸੇਵਕ ਜੀ, (ਦ੍ਰਿਸਟਾਨਾ) ਦਿਸਣ 'ਚ ਆਏ ਹਨ। ਜਿਵੇਂ ਵਾਹਿਗੁਰੂ ਮਹੱਲਾ ੨ ਜੀ ਜੈਸੇ ਹਨ, ਤੈਸੇ ਵਾਹਿਗੁਰੂ ਸੱਚੇ ਸਤਿਗੁਰੂ ਤੀਜੇ ਪਾਤਿਸ਼ਾਹ ਜੀ ਦਿਸਣ 'ਚ ਆਏ ਹਨ। ਯਥਾ:- ਸੋ ਟਿਕਾ.ਸੋ ਬੈਹਣਾ; ਸੋਈ ਦੀਬਾਣੁ॥ ਪਿਯੂ ਦਾਦੇ ਜੇਵਿਹਾ; ਪੋਤਾ ਪਰਵਾਣੁ॥ ਜਿਨਿ ਬਾਸਕੁ.ਨੇਤ੍ਰੈ ਘਤਿਆ; ਕਰਿ ਨੇਹੀ ਤਾਣੁ॥ ਜਿਨਿ ਸਮੁੰਦੁ ਵਿਰੋਲਿਆ; ਕਰਿ ਮੇਰੁ ਮਧਾਣੁ॥ ਚਉਦਹ ਰਤਨ ਨਿਕਾਲਿਅਨੁ; ਕੀਤੋਨੁ ਚਾਨਾਣੁ॥ ਘੋੜਾ ਕੀਤੋ ਸਹਜ ਦਾ; ਜਤੁ ਕੀਓ ਪਲਾਣੁ॥ ਧਣਖੁ ਚੜਾਇਓ ਸਤ ਦਾ; ਜਸ ਹੰਦਾ ਬਾਣੁ॥ ਕਲਿ ਵਿਚਿ.ਧੂ ਅੰਧਾਰੁ ਸਾ; ਚੜਿਆ ਰੈ ਭਾਣੁ॥ ਸਤਹੁ.ਖੇਤੁ ਜਮਾਇਓ; ਸਤਹੁ ਛਾਵਾਣੁ॥ ਨਿਤ ਰਸੋਈ

ਤੇਰੀਐ; ਘਿਉ ਮੈਦਾ ਖਾਣੁ॥ ਚਾਰੇ ਕੁੰਡਾਂ ਸੁਝੀਓਸੁ; ਮਨ ਮਹਿ.ਸਬਦੁ ਪਰਵਾਣੁ॥ ਆਵਾ ਗਉਣੁ ਨਿਵਾਰਿਓ; ਕਰਿ ਨਦਰਿ ਨੀਸਾਣੁ॥ ਅਉਤਰਿਆ. ਅਉਤਾਰੁ ਲੈ; ਸੋ ਪੁਰਖੁ ਸੁਜਾਣੁ॥ ਝਖੜਿ ਵਾਉ ਨ ਡੋਲਈ; ਪਰਬਤੁ ਮੇਰਾਣੁ॥ ਜਾਣੈ ਬਿਰਥਾ.ਜੀਅ ਕੀ; ਜਾਣੀ ਹੂ ਜਾਣੁ॥ ਕਿਆ ਸਾਲਾਹੀ ਸਚੇ ਪਾਤਿਸਾਹ; ਜਾਂ ਤੂ ਸੁਘੜੁ ਸੁਜਾਣੁ॥ ਦਾਨੁ ਜਿ ਸਤਿਗੁਰ ਭਾਵਸੀ; ਸੋ ਸਤੇ ਦਾਣੁ॥ ਨਾਨਕ.ਹੰਦਾ ਛਤ੍ਰੁ ਸਿਰਿ; ਉਮਤਿ ਹੈਰਾਣੁ॥ ਸੋ ਟਿਕਾ.ਸੋ ਬੈਹਣਾ; ਸੋਈ ਦੀਬਾਣੁ॥ ਪਿਯੂ ਦਾਦੇ ਜੇਵਿਹਾ; ਪੋਤ੍ਰਾ ਪਰਵਾਣੁ॥ ੬॥

ਜਿਸ ਤੇ ਉਪਜੇ; ਤਿਸੁ ਮਾਹਿ ਸਮਾਏ॥ ੧.ਜਲ ਤੋਂ ਉਪਜੀ ਲਹਿਰ ਵਾਂਗ, ਜਿਸ ਬ੍ਰਹਮ ਜੀ (ਤੇ) ਤੋਂ ਗੁਰਸੇਵਕ ਜੀ (ਉਪਜੇ) ਪੈਦਾ ਹੋਏ ਹਨ, (ਤਿਸੁ) ਤਿਨ੍ਹਾਂ(ਮਾਹਿ) 'ਚ(ਸਮਾਏ) ਲੀਣ ਹੋ ਗਏ। ਯਥਾ:- ਜਿਉ ਜਲ ਮਹਿ; ਜਲੁ ਆਇ ਖਟਾਨਾ॥ ਤਿਉ ਜੋਤੀ ਸੰਗਿ; ਜੋਤਿ ਸਮਾਨਾ॥ ਮਿਟਿ ਗਏ ਗਵਨ; ਪਾਏ ਬਿਸ੍ਰਾਮ॥ ਨਾਨਕ ਪ੍ਰਭ ਕੈ; ਸਦ ਕੁਰਬਾਨ॥) ਹਰਿ ਕੇ ਸੰਗ; ਬਸੇ ਹਰਿ ਲੋਕ॥ ਤਨੁ ਮਨੁ ਅਰਪਿ.ਸਰਬਸੁ ਸਭੁ ਅਰਪਿਓ; ਅਨਦ ਸਹਜ ਧੁਨਿ ਝੋਕ॥) ਅਬ ਤਉ ਜਾਇ ਚਢੇ ਸਿੰਘਾਸਨਿ; ਮਿਲੇ ਹੈ ਸਾਰਿੰਗ ਪਾਨੀ॥ ਰਾਮ ਕਬੀਰਾ.ਏਕ ਭਏ ਹੈ; ਕੋਇ ਨ ਸਕੈ ਪਛਾਨੀ॥) ਬ੍ਰਹਮ ਮਹਿ ਜਨੁ; ਜਨ ਮਹਿ ਪਾਰਬ੍ਰਹਮੁ॥ ਏਕਹਿ ਆਪਿ; ਨਹੀ ਕਛੁ ਭਰਮੁ॥) ਸੂਰਜ ਕਿਰਣਿ ਮਿਲੇ; ਜਲ ਕਾ ਜਲੁ ਹੂਆ ਰਾਮ॥ ਜੋਤੀ ਜੋਤਿ ਰਲੀ; ਸੰਪੂਰਨੁ ਥੀਆ ਰਾਮ॥) ਜਲ ਤਰੰਗੁ ਜਿਉ ਜਲਹਿ ਸਮਾਇਆ॥ ਤਿਉ ਜੋਤੀ ਸੰਗਿ; ਜੋਤਿ ਮਿਲਾਇਆ॥

ਓਇ ਸੁਖ ਨਿਧਾਨ; ਉਨਹੂ ਬਨਿ ਆਏ॥ (ਓਇ) ਉਹ ਗੁਰੂ ਸੇਵਕ ਗੁਰਮੁਖਿ ਪਿਆਰੇ ਜੀ, ਸੁਖ ਦੇ(ਨਿਧਾਨ) ਖ਼ਜ਼ਾਨੇ ਵਾਹਿਗੁਰੂ ਜੀ ਦੇ ਸਰੂਪ ਹੀ ਹਨ। ਗੁਰੂ ਜੀ ਦੇ ਬਖ਼ਸ਼ੇ, ਸੁਖਾਂ ਦੇ(ਨਿਧਾਨ) ਖ਼ਜ਼ਾਨੇ ਨਾਮੁ ਪ੍ਰਾਪਤ ਹੋਣੇ(ਉਨਹੂ) ਉਨ੍ਹਾਂ ਨੂੰ ਹੀ ਬਨਿ ਆਏ ਹਨ। ਯਥਾ:- ਸੇਵਕ ਕੈ ਭਰਪੂਰ.ਜੁਗੁ ਜੁਗੁ; ਵਾਹਗੁਰੂ.ਤੇਰਾ ਸਭੁ ਸਦਕਾ॥) ਨਾਮ ਖਜਾਨਾ ਭਗਤੀ ਪਾਇਆ; ਮਨ ਤਨ ਤ੍ਰਿਪਤਿ ਅਘਾਏ॥) ਪ੍ਰਾਪਤਿ ਪੋਤਾ; ਕਰਮੁ ਪਸਾਉ॥ ਤੂ ਦੇਵਹਿ; ਮੰਗਤ ਜਨ ਚਾਉ॥) ਤਿਚਰੁ.ਮੂਲਿ ਨ ਥੁੜੀਦੋ; ਜਿਚਰੁ ਆਪਿ ਕ੍ਰਿਪਾਲੁ॥ ਸਬਦੁ ਅਖੁਟੁ.ਬਾਬਾ ਨਾਨਕਾ; ਖਾਹਿ ਖਰਚਿ ਧਨੁ ਮਾਲੁ॥

ਆਪਸ ਕਉ; ਆਪਿ ਦੀਨੋ ਮਾਨੁ॥ ਨਾਨਕ ਪ੍ਰਭ ਜਨੁ; ਏਕੋ ਜਾਨੁ॥ ੮॥ ੧੪॥ ੨.ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਸੱਚੇ ਸਤਿਗੁਰੂ ਨਾਨਕ ਦੇਵ ਪੰਜਵੇਂ ਪਾਤਿਸ਼ਾਹ ਜੀ ਫ਼ੁਰਮਾਉਂਦੇ ਹਨ:- ਹੇ ਮਨ!ਪ੍ਰਕਾਸ਼ ਸਰੂਪ(ਪ੍ਰਭ) ਸਮ੍ਰੱਥ ਵਾਹਿਗੁਰੂ ਜੀ ਤੇ ਉਨ੍ਹਾਂ ਦੇ(ਜਨੁ) ਪਿਆਰੇ ਸੇਵਕ ਜੀ ਨੂੰ ਏਕੋ ਸਰੂਪ(ਜਾਨੁ) ਜਾਨਣਾ ਕਰ, ਵਾ ਪ੍ਰਭ ਤੇ ਜਨੁ ਏਕੋ(ਜਾਨੁ) ਜਿੰਦ ਹਨ। ਵਾਹਿਗੁਰੂ ਜੀ ਆਪਣੇ ਪਿਆਰੇ ਜੀ ਦੇ ਲੂੰ ੨.ਚ ਵਸ ਕੇ, ਆਪਸ ਕਉ; ਆਪਹਿ ਆਦੇਸੁ॥ ਅਨੁਸਾਰ(ਆਪਸ) ਆਪਣੇ ਆਪ(ਕਉ) ਨੂੰ(ਆਪਹਿ) ਆਪ ਹੀ ਹਰ ਸਮੇਂ(ਆਦੇਸੁ) ਨਮਸਕਾਰ ਹੀ ਨਮਸਕਾਰ ਕਰਦੇ ਹਨ। ਵਾਹਿਗੁਰੂ ਜੀ ਨੇ, ਆਪਣੇ ਪਿਆਰੇ ਜੀ ਨੂੰ, (ਆਪਸ) ਆਪਣੇ ਆਪ(ਕਉ) ਨੂੰ ਆਪਿ ਹੀ ਹਰ ਸਮੇਂ ਨਮਸਕਾਰ ਹੀ ਨਮਸਕਾਰ ਕਰਨ ਰੂਪ(ਮਾਨੁ) ਸਤਿਕਾਰ(ਦੀਨੋ) ਦਿਤਾ ਹੈ, ਸੰਸਾਰੀ ਝੂਠੇ ਮਾਣ ਦੀ ਇੱਛਾ ਹੀ ਨਹੀਂ ਰਹੀ। ਨਾਮੁ ਜਪਤ. ਕੋਟਿ ਸੂਰ ਉਜਾਰਾ; ਬਿਨਸੈ ਭਰਮੁ ਅੰਧੇਰਾ॥ ਅਨੁਸਾਰ ਅੰਦਰ

ਬਾਹਰ ਅਜਪਾ ਜਾਪ ਵਿਸਮਾਦ ਬ੍ਰਹਮ ਜੀ ਦੀ ਸਾਖਿਆਤਤਾ, ਸਰਗੁਨ ਸਰੂਪ ਦੇ ਵਿਸਮਾਦ ਦਰਸ਼ਨ, ਹਿਰਦੇ'ਚੋਂ ਅੰਮ੍ਰਿਤ ਉੱਠ ਕੇ ਹਰ ਵੇਲੇ ਮੁਖ'ਚ ਆਉਂਦਾ ਰਹਿਣਾ, ਨਿਮਖ ਨਿਮਖ; ਠਾਕੁਰ ਨਮਸਕਾਰੈ॥) ਬ੍ਰਹਮਗਿਆਨੀ; ਸਗਲ ਕੀ ਰੀਨਾ॥) ਬ੍ਰਹਮਗਿਆਨੀ ਕੈ; ਗਰੀਬੀ ਸਮਾਹਾ॥ ਬ੍ਰਹਮਗਿਆਨੀ; ਪਰਉਪਕਾਰ ਉਮਾਹਾ॥ ਐਸਾ ਸ੍ਰਬ ਵਿਆਪੀ ਅਨਤ ਕਲਾਵਾਨ ਮਹਾਂ ਵਿਸਮਾਦ ਭਰਪੂਰ ਮਾਣ ਬਖ਼ਸ਼ਿਆ ਹੈ। ਯਥਾ:- ਅਬ ਤਬ ਜਬ ਕਬ; ਤੁਹੀ ਤੁਹੀ॥ ਹਮ ਤੁਅ ਪਰਸਾਦਿ; ਸੁਖੀ ਸਦ ਹੀ॥ ੧॥) ॥ ੮॥ ੧੪॥ ਖ਼ਾਲਸਾ ਮੇਰੋ ਪਿੰਡ ਪਰਾਨ॥ ਖ਼ਾਲਸਾ ਮੇਰੀ ਜਾਨ ਕੀ ਜਾਨ॥) ਹਰਿ ਹਰਿਜਨ ਦੁਈ.ਏਕ ਹੈ; ਬਿਬ ਬਿਚਾਰ ਕਛੁ ਨਾਹਿ॥ ਜਲ ਤੇ ਉਪਜ ਤਰੰਗ ਜਿਉ; ਜਲ ਹੀ ਬਿਖੈ ਸਮਾਹਿ॥) ਰਾਮ ਸੰਤ ਮਹਿ.ਭੇਦੁ ਕਿਛੁ ਨਾਹੀ; ਏਕੁ ਜਨੁ.ਕਈ ਮਹਿ ਲਾਖ ਕਰੋਰੀ॥) ਹਰਿ ਕੇ ਸੰਗ; ਬਸੇ ਹਰਿ ਲੋਕ॥ ਤਨੁ ਮਨੁ ਅਰਪਿ.ਸਰਬਸੁ ਸਭੁ ਅਰਪਿਓ; ਅਨਦ ਸਹਜ ਧੁਨਿ ਝੋਕ॥ ੧॥

ਗਉੜੀ ਸੁਖਮਨੀ ਮਃ੫॥ ਸਲੋਕੁ॥) ਅਸਟਪਦੀ ਜੀ ਪੰਦ੍ਰਵੇਂ, ਆਦਿ ੨੯੨.

ਸਲੋਕੁ॥ ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਜਾ ਕੈ ਸਿਮਰਨਿ ਉਧਰੀਐ; ਨਾਨਕ.ਤਿਸੁ ਬਲਿਹਾਰ॥ ੧॥

ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ {ਪਰਮਪੂਜਨੀਕ ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਅਜਪਾ ਜਾਪ ਬ੍ਰਹਮ ਜੀ ਦੇ ਸਰਗੁਨ ਸਰੂਪ, ਪੂਰਨ ਸੱਚੇ ਗੁਰੂ ਅਵਤਾਰ, ਪ੍ਰੀਤਮ; ਪ੍ਰੇਮ ਭਗਤਿ ਕੇ ਦਾਤੇ॥ਅਨਤ ਕਲਾਵਾਨ ਪੂਰਨ ਮੇਹਰਵਾਨ ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨਦੇਵ ਸਾਹਿਬ ਜੀ ਦੇ ਪਵਿਤ੍ਰ ਪਵਿਤ੍ਰ; ਪਵਿਤ੍ਰ ਪੁਨੀਤ॥ ਗਹਿਰ ਗੰਭੀਰ ਹਿਰਦੇ ਰੋਮ ੨'ਚ, ਪੂਰਨ ਪ੍ਰੇਮ ਪ੍ਰਤੀਤ ਸਹਿਤ ਅਜਪਾ ਜਾਪ ਹਰ ਸਮੇਂ ਹੋ ਰਿਹਾ ਹੈ। ਯਥਾ:- ਨਾਮੁ ਜਪੈ; ਨਾਨਕ ਮਨਿ ਪ੍ਰੀਤਿ॥) ਜਲ ਥਲ ਮਾਹੇ; ਆਪਹਿ ਆਪ॥ ਆਪੈ ਜਪਹੁ; ਆਪਨਾ ਜਾਪੁ॥ ਆਪਜੀ ਦੇ ਦਸੇ ਦਿਸ਼ਾਂ'ਚ ਬਹੁਤ ਉੱਚੀ ਸੱਚੀ ਸੁੱਚੀ ਗੁਰਮੁਖਿ; ਰੋਮਿ ਰੋਮਿ ਹਰਿ ਧਿਆਵੈ॥ ਪਰਮ ਉੱਚੀ ਸੁੱਚੀ ਗੁਰਮੁਖਿ ਅਵਸਥਾ'ਚ, ਕੋਟਿ ਸੂਰਜਾਂ ਦੇ ਪ੍ਰਕਾਸ਼ਕ ਅਜਪਾ ਜਾਪ ਪੂਰਨ ਬ੍ਰਹਮ ਜੀ ਦਾ ਨਿਰਮਲ ਉੱਜਲ ਬੱਝਵਾਂ ਅਜਪਾ ਜਾਪ ਪ੍ਰਕਾਸ਼ ਹੀ ਪ੍ਰਕਾਸ਼ ਹੋ ਰਿਹਾ ਹੈ। ਯਥਾ:- ਜਹ; ਝਿਲਿਮਿਲਿਕਾਰੁ ਦਿਸੰਤਾ॥ ਤਹ; ਅਨਹਦ ਸਬਦ ਬਜੰਤਾ॥) ਅਨਤ ਕਲਾ ਹੋਇ; ਠਾਕੁਰੁ ਚੜਿਆ॥ ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਪੰਜਵੇਂ ਅਵਤਾਰ, ਵਾਹਿਗੁਰੂ ਮਹੱਲਾ ਪੰਜਵਾਂ ਜੀ, ਪ੍ਰਭ ਕੈ ਸਿਮਰਨਿ; ਅਨਹਦ ਝੁਨਕਾਰ॥ ਸੁਖੁ ਪ੍ਰਭ ਸਿਮਰਨ ਕਾ; ਅੰਤੁ ਨ ਪਾਰ॥ ਅਨੁਸਾਰ ਵਿਸਮਾਦ ਸਿਮਰਨ ਦੇ ਸ੍ਰਬ ਵਿਆਪੀ ਅਨਤ ਕਲਾਵਾਨ ਮਹਾਂ ਵਿਸਮਾਦ ਸੁਖ'ਚ, ਖੰਡ ਬ੍ਰਹਮੰਡ ਦੇ ਅੰਦਰ ਪੂਰਨ ਸੱਚੇ ਅਜਪਾ ਜਾਪ ਵਾਹਿਗੁਰੂ ਜੀ ਦੀ ਪੂਰਨ ਸਾਖਿਆਤਤਾ ਸਹਿਤ, ਜੋ ਵਿਸਮਾਦ ਕੌਤਕ ਦੇਖ ਰਹੇ ਹਨ, ਸੋ ਬੋਲ ਰਹੇ ਹਨ। ਯਥਾ:- ਸੰਤਨ ਕੀ; ਸੁਣਿ ਸਾਚੀ ਸਾਖੀ॥ ਸੋ

ਬੋਲਹਿ; ਜੋ ਪੇਖਹਿ ਆਖੀ॥ ਸੋ ਗੁਰੂ ਪ੍ਰਮੇਸਰ ਜੀ ਵਿਸਮਾਦ ਹੋ ਕੇ, ਅਕਾਲ ਪੁਰਖੁ ਜੀ ਦੇ ਵਿਸਮਾਦ ਕੌਤਕਾਂ ਤੋਂ ਕੁਰਬਾਨ ਹੋ ਰਹੇ ਹਨ।}

ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਜਾ ਕੈ ਸਿਮਰਨਿ ਉਧਰੀਐ; ਨਾਨਕ.ਤਿਸੁ ਬਲਿਹਾਰ॥ ੧॥ ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਧੰਨ ਸਤਿਗੁਰੂ ਨਾਨਕ ਦੇਵ ਮਹੱਲਾ ਪੰਜਵਾਂ ਜੀ ਫ਼ੁਰਮਾਉਂਦੇ ਹਨ:- ਹੇ ਮਨਾ!ਅਨਤ ਕਲਾ ਹੋਇ; ਠਾਕੁਰੁ ਚੜਿਆ॥ ਅਨੁਸਾਰ(ਸਰਬ) ਸਾਰੀਆਂ (ਕਲਾ) ਸ਼ਕਤੀਆਂ ਸਹਿਤ, ਲੱਬਾ ਲੱਬ(ਭਰਪੂਰ) ਵਿਆਪਕ(ਪ੍ਰਭ) ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਸਭ ਦੇ ਅੰਦਰ ਬਾਹਰ, ਹਰ ਸਮੇਂ ਅਜਪਾ ਜਾਪ ਕਰ ਰਹੇ, ਨੂਰੋ ਨੂਰ ਇੱਕ ਰਸ ਬੱਝਵੇਂ ਵਿਸਮਾਦ ਪ੍ਰਕਾਸ਼ ਹੀ ਪ੍ਰਕਾਸ਼ ਪੂਰਨ ਅਜਪਾ ਜਾਪ ਨਿਰੰਕਾਰ ਜੀ ਦੇ ਪੂਰਨ ਸੱਚੇ ਗੁਰੂ ਅਵਤਾਰ, ਧੰਨ ਵਾਹਿਗੁਰੂ ਮਹੱਲਾ ਪਹਿਲਾ ਜੀ, ਆਪਣੇ ਪ੍ਰੇਮੀ ਦੀ ਹਉਮੈ ਰੋਗੁ; ਕਠਿਨ ਤਨਿ ਪੀਰਾ॥) ਕਾਮਿ ਕਰੋਧਿ; ਜਲੈ ਸਭੁ ਕੋਈ॥ ਜਮਾਂ ਜੂਨਾਂ ਵਾਹਿਗੁਰੂ ਜੀ ਦੇ ਵਿਛੋੜੇ ਆਦਿ ਹਰ ਤਰ੍ਹਾਂ ਦੀ(ਬਿਰਥਾ) ਪੀੜਾ ਨੂੰ ਮੇਟਣਾ (ਜਾਨਨਹਾਰ) (ਜਾਨਨ+ਹਾਰ) (ਜਾਨਨ) ਜਾਨਣ(ਹਾਰ) ਵਾਲੇ ਹਨ। (ਜਾ) ਜਿਨ੍ਹਾਂ(ਕੈ) ਦੇ(ਸਿਮਰਨਿ) ਯਾਦ ਅਭਿਆਸ ਦੁਆਰਾ, ਔਗੁਣਾਂ ਵਿਕਾਰਾਂ ਜਮਾਂ ਜੂਨਾਂ, ਵਾਹਿਗੁਰੂ ਜੀ ਦੇ ਵਿਛੋੜੇ ਦੀ ਪੀੜਾ ਤੋਂ(ਉਧਰੀਐ) ਉਧਰ, ਭਾਵ ਮੁਕਤ ਹੋ ਜਾਈਦਾ ਹੈ। (ਤਿਸੁ) ਤਿਨ੍ਹਾਂ ਤੋਂ ਦਾਸਨ ਦਾਸ ਗ੍ਰੀਬ(ਬਲਿਹਾਰ) ਕੁਰਬਾਨ ਜਾਂਦਾ ਹੈ॥ ੧॥ ਯਥਾ:- ਗੁਰ ਕਉ; ਕੁਰਬਾਨੁ ਜਾਉ ਹਾਂ॥) ਅਨਿਕ ਬਾਰ; ਗੁਰ ਕਉ ਬਲਿ ਜਾਉ॥) ਗੁਰ ਅਪੁਨੇ ਊਪਰਿ; ਬਲਿ ਜਾਈਐ॥ {ਵਾਹਿਗੁਰੂ ਮਹੱਲੇ ਪੰਜਵੇਂਜੀ ਨੇ, ਸਤਿਗੁਰ ਸਬਦਿ; ਉਜਾਰੋ ਦੀਪਾ॥ ਅਨੁਸਾਰ ਅਸੰਖ ਚਾਨਣਾਂ ਵਾਲੇ ਪਿਆਰੇ ਗੁਰਸਬਦ ਰੂਪੀ ਦੀਪਕ'ਤੇ ਮੋਹਿਤ ਹੋ ਕੇ, ਜਗਦੇ ਦੀਵੇ'ਤੇ ਪਤੰਗੇ ਦੇ ਸੜਨ ਵਾਂਗ, ਜ਼ਾਲਮਾਂ ਦੇ ਘੋਰ ਭਿਆਨਕ ਅਤਿਆਚਾਰ ਜ਼ੁਲਮ ਕਰਨ ਤੋਂ, ਉੱਬਲਦੀ ਦੇਗ'ਚ ਬੈਠ ਕੇ, ਤੱਤੇ ਰੇਤੇ'ਤੇ ਬੈਠ ਕੇ, ਤੱਤਾ ਰੇਤਾ ਆਪਣੇ ਪਰਮਪਵਿੱਤ੍ਰ ਸ਼ੁਭ ਸੱਚੇ ਸੁੱਚੇ ਉੱਚੇ ਮਹਾਨ ਪਰਉਪਕਾਰੀ ਧੀਰਜਧਾਰੀ ਨਿਰੰਕਾਰੀ ਸੀਸ ਜੀ'ਤੇ ਪੁਆ ਕੇ, ਸੜਦੀ ਬਲਦੀ ਮੱਚਦੀ ਲੋਹ'ਤੇ ਖੜ ਕੇ, ਪੂਰਨ ਨਿਰਭੈਤਾ ਵੇਪਰਵਾਹੀ, ਸਹਜ ਸਮਾਧ ਅਗਮ ਵਿਸਮਾਦ ਅਵਸਥਾ'ਚ, ਬੇਅੰਤ ਕਸ਼ਟ ਸਹਾਰਦਿਆਂ ਕੁਰਬਾਨ ਹੁੰਦਿਆਂ, ਕੁਰਬਾਨੀ ਦੇਣ ਬਾਰੇ ਜੋ ਬਚਨ ਫ਼ੁਰਮਾਏ, ਸੋ ਹੀ ਕਮਾਏ ਹਨ। ਸਰਬ ਵਿਆਪੀ ਵਿਸਮਾਦ ਪ੍ਰੇਮ ਨਿਮ੍ਰਤਾ ਨਮਸਕਾਰ ਸਹਿਤ, ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਹ ਹਰਿ॥ ਪਰਮ ਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ ਨੂੰ ਸਿਮਰਨਾ ਹੈ ਜੀ। ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਮਹੱਲਾ ਪੰਜਵਾਂ ਜੀ ਧੰਨ ਹਨ ਹੁਣ ਸੜਦੀ ਬਲਦੀ ਮੱਚਦੀ ਲੋਹ 'ਤੇ ਖੜ੍ਹ ਰਹੇ ਹਨ।}

(ਸੱਸੇ ਪੈਰ.ਬਿੰਦੀ ਨ ਲਾਉ) (ਅਸਟਪਦੀ॥) ਪਰਮਪੂਜਨੀਕ ਦਸ ਤੁਕੀਆਂ ਅੱਠ ਪਉੜੀਆਂ ਦੇ ਅਸਟਪਦੀ ਜੀ ਪੰਦ੍ਹਵੇਂ।

(ਟੁੱਟੀ) ਟੂਟੀ; ਗਾਢਨਹਾਰ ਗੋੁਪਾਲ॥) ਕੇਤੇ; ਖਪਿ ਤੁਟਹਿ ਵੇਕਾਰ॥ ਅਨੁਸਾਰ ਵਿਕਾਰਾਂ ਔਗੁਣਾਂ ਰੋਗਾਂ 'ਚ(ਟੂਟੀ) ਟੁੱਟੀ ਦੇਹ, ਵਾ ਚੋਰੀ ਯਾਰੀ ਨਿੰਦਾ ਕਤਲ ਆਦਿ ਮੰਦ ਕਰਮਾਂ ਕਰਕੇ ਵਾਹਿਗੁਰੂ ਜੀ ਨਾਲੋਂ, ਜੋ ਜੀਵ ਦੇ ਦਿਲ ਦੀ ਤਾਰ ਪ੍ਰੀਤੀ ਲਿਵ ਸੁਰਤੀ ਬ੍ਰਿਤੀ(ਟੂਟੀ) ਟੁੱਟੀ ਹੋਈ ਹੈ, ਇਸ ਨੂੰ(ਗੋੁਪਾਲ) ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਪਰਮਪੂਜਨੀਕ ਗੁਰਤਾ ਬਿਰਾਜਮਾਨ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ, ਆਪਣੀ ਸਤਸੰਗਤ ਜੀ 'ਚ ਮੇਲ ਕੇ, ਆਪਣੇ ਪ੍ਰੇਮੀ ਜੀ ਦੇ ਲੂੰ ੨'ਚ ਗੁਰਬਾਣੀ ਜੀ ਭੇਜ ਕੇ, ਰਿਦੇ 'ਚੋਂ ਮੁਖ 'ਚ ਅੰਮ੍ਰਿਤ ਰਸ ਹਰ ਸਮੇਂ ਬਖ਼ਸ਼ਦੇ ਰਹਿੰਦੇ ਹਨ। ਰਿਦੇ 'ਚ ਅਜਪਾ ਜਾਪ ਗੁਰਮੁਖਿ; ਰੋਮਿ ਰੋਮਿ ਹਰਿ ਧਿਆਵੈ॥) ਪ੍ਰਭ ਕੈ ਸਿਮਰਨਿ; ਅਨਹਦ ਝੁਨਕਾਰ॥ ਸੁਖੁ ਪ੍ਰਭ ਸਿਮਰਨ ਕਾ; ਅੰਤੁ ਨ ਪਾਰ॥ ਅਨਹਦ ਝੁਨਕਾਰ ਗੁਰਮੁਖਿ ਸਹਜ ਅਵਸਥਾ ਬਖ਼ਸ਼ ਕੇ, ਅਕਾਲ ਪੁਰਖੁ ਜੀ ਨਾਲ (ਗਾਢਨਹਾਰ) (ਗਾਢਨ+ਹਾਰ) (ਗਾਢਨ) ਗੰਢਣ(ਹਾਰ) ਵਾਲੇ ਹਨ। ਯਥਾ:- ਗੁਰਿ; ਤੂਟੀ ਲੈ ਜੋਰੀ॥) ਤੁਮ ਸਮਰਥ.ਕਾਰਨ ਕਰਨਾ; ਤੂਟੀ.ਤੁਮ ਹੀ ਜੋਰੀ॥ ੧॥

੬੨.ਸਾਖੀ:- ਤੂ ਸਤਿਗੁਰੁ.ਚਹੁ ਜੁਗੀ; ਆਪਿ ਆਪੇ ਪਰਮੇਸਰੁ॥) ਚੋਜੀ ਮੇਰੇ ਗੋਵਿੰਦਾ.ਚੋਜੀ ਮੇਰੇ ਪਿਆਰਿਆ; ਹਰਿ ਪ੍ਰਭੁ ਮੇਰਾ ਚੋਜੀ ਜੀਉ॥ ਸਤਿਗੁਰੂ ਮਹੱਲਾ ਦਸਵਾਂ ਜੀ ਆਪੇ ਹੀ ਟੂਟੀ; ਗਾਢਨਹਾਰ ਗੋੁਪਾਲ॥ ਸਰਬ ਜੀਆ; ਆਪੇ ਪ੍ਰਤਿਪਾਲ॥ ਹਨ। ਆਪ ਜੀ ਦੇ ਪਰਮਪਵਿੱਤ੍ਰ ਸ਼ੁਭ ਸੱਚੇ ਗੁਰਦੁਆਰੇ ਸ੍ਰੀ ਟੁੱਟੀ ਗੰਢੀ ਸਾਹਿਬ ਜੀ, ਜਗਮਗਾਉਂਦੇ ਨੂਰੋ ਨੂਰ ਅਸਥਾਨ ਹਨ। ਜਿੱਥੇ ਬਾਬੇ ਮਹਾਂ ਸਿੰਘ ਸਾਹਿਬ ਤੇ ਗੁਰੂ ਪਿਆਰਿਆਂ ਨੇ ਸ਼ਹੀਦੀ ਪਾਈ, ਟੁੱਟੀ ਗੰਢਾਈ। ਰਾਜਨ ਕੇ ਰਾਜਾ ਮਹਾਰਾਜਨ ਕੇ ਮਹਾਰਾਜਾ; ਸਤਿਗੁਰੂ ਦਸਵੇਂ ਪਾਤਿਸ਼ਾਹਜੀ'ਤੇ, ਜ਼ਾਲਮ ਔਰੰਗੇ ਦੇ ਭੇਜੇ ਮਹਾਂ ਪਾਪੀ ਹੰਕਾਰੀ ਵਜੀਦਾ ਤੇ ਲਹੌਰੀ ਸੂਬਾ ਜ਼ਬਰਦਸਤ ਚੜ੍ਹ ਕੇ ਆਏ। ਸ੍ਰੀ ਮੁਕਤਸਰ ਸਾਹਿਬ ਜੀ ਵਿਖੇ ਮਹਾਨ ਧਰਮ-ਯੁੱਧ ਹੋਇਆ। ਮਹਾਨ ਪਰਉਪਕਾਰੀ ਜੱਥੇਦਾਰ ਸੂਰਬੀਰ ਬਹਾਦਰ ਬਾਬੇ ਮਹਾਂ ਸਿੰਘ ਸਾਹਿਬ ਜੀ ਯੋਧੇ ਦੇ ਸ੍ਰੀਰ'ਤੇ ਲੱਗੇ ਹੋਏ ਡੂੰਘੇ ਜਖ਼ਮ, ਭੱਕ ੨ ਕਰ ਰਹੇ ਸਨ, ਜਿਨ੍ਹਾਂ'ਚੋਂ ਪਰਮਪਵਿੱਤ੍ਰ ਸ਼ੁੱਧ ਪਾਕ ਖ਼ੂਨ ਵਹਿ ਰਿਹਾ ਸੀ। ਸੇਵਕ ਕੀ; ਓੜਕਿ ਨਿਬਹੀ ਪ੍ਰੀਤਿ॥ ਜੀਵਤ.ਸਾਹਿਬੁ ਸੇਵਿਓ ਅਪਨਾ; ਚਲਤੇ ਰਾਖਿਓ ਚੀਤਿ॥) ਨਾਨਕ, ਸੇਵਕੁ ਸੋਈ ਆਖੀਐ; ਜੋ ਸਿਰੁ ਧਰੇ ਉਤਾਰਿ॥ ਅਨੁਸਾਰ ਤਨ ਮਨ ਧਨ ਸਿਰ ਸਤਿਗੁਰੂ ਸਾਹਿਬ ਜੀ ਨੂੰ ਅਰਪਣ ਵਾਲੇ, ਮੁੱਲ ਖਰੀਦੀ ਲਾਲੇ ਗੋਲੇ ਸੇਵਕ ਜੀ ਦੀ, ਆਖਰੀ ਸਮੇਂ ਤੱਕ ਗੁਰੂ ਪ੍ਰਮੇਸਰ ਜੀ ਦੇ ਪਰਮਪਵਿੱਤ੍ਰ ਸੱਚੇ ਚਰਨ-ਕਮਲਾਂ ਨਾਲ ਪੂਰੀ ਸੂਰੀ ਪ੍ਰੀਤੀ ਨਿਭ ਗਈ। ਜੀਵਤ.ਸਾਹਿਬੁ ਸੇਵਿਓ ਅਪਨਾ; (ਜੀਵਤ) ਜਿਉਂਦਿਆਂ (ਅਪਨਾ) ਆਪਣੇ (ਸਾਹਿਬੁ) ਮਾਲਕ ਗੁਰੂ ਪ੍ਰਮੇਸਰ ਜੀ ਨੂੰ ਇਉਂ(ਸੇਵਿਓ) ਚੇਤੇ ਕੀਤਾ:- "ਹੇ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦੇ ਪਿਆਰੇ ਸੂਰਬੀਰ ਬਹਾਦਰ ਯੋਧਿਓ ਸ਼ੇਰੋ ਦਲੇਰੋ!ਇੱਥੇ ਉਜਾੜ 'ਚ ਸਤਿਗੁਰੂ ਰਾਮਦਾਸ ਸਾਹਿਬ ਜੀ ਦਾ ਫਿਟਕਾਰਿਆ, ਪਿਆਰੇ ਸਾਹਿਬਜ਼ਾਦਿਆਂ ਦਾ ਕਾਤਲ ਹੰਕਾਰੀ ਵਜੀਦਾ, ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ 'ਤੇ ਚੜ੍ਹ ਕੇ ਆਇਆ ਹੈ। ਆਉ !ਆਪਾਂ; ਸਰਬ ਕਲਾ ਸਮਰਥ॥ ਸਤਿਗੁਰੂ ਸਾਹਿਬ ਜੀ ਤੋਂ ਕੁਰਬਾਨ ਹੋ ਕੇ ਅਮਰ ਪਦਵੀਆਂ ਪਾਈਏ। ਵੈਰੀਆਂ ਨੂੰ ਕੱਟ ੨ ਕੇ ਡੱਕਰੇ ਕਰ ਦੇਈਏ। ਯਥਾ:-

ਹਮ ਤੋ; ਗੁਰ [1]ਹਿਤ ਦੈ ਹੈਂ ਪ੍ਰਾਨ॥ ਵਿੱਚ [2]ਸੰਗ੍ਰਾਮ; ਕਰੈਂ [3]ਅਰਿ [4]ਹਾਨ। ਤੁਰਕ ਹਜ਼ਾਰਹੁੰ; ਗੁਰ ਕੇ [5]ਗਿਰਦ। ਕੋ ਇਸ ਸਮੈਂ ਤਜੈ; ਹੁਇ ਮਰਦ। [6]ਏਤੀ [7]ਭੀਰ; ਗੁਰੂ ਪਰ ਪਰੀ। ਹੈ ਸਦ [8]ਹੈਫ; ਤਜਹਿਂ ਇਸ ਘਰੀ। ਜੀਵਨ ਪਾਇ; ਕਰਹਿੰਗੇ ਕਹਾਂ। ਜੌ ਪ੍ਰਭੁ ਕਾਜ; ਨ ਐ ਹੈਂ ਇਹਾਂ। "([1]ਲਈ [2]ਧਰਮ-ਯੁੱਧ 'ਚ [3]ਧਰਮ ਦੇ ਵੈਰੀਆਂ ਨੂੰ [4]ਨਾਸ [5]ਚੌਗਿਰਦ ਚੜ੍ਹ ਕੇ ਆਏ ਹਨ, [6]ਇਤਨੀ ਭਾਵ ਬਹੁਤੀ [7]ਬਿਪਤਾ [8]ਲਾਹਨਤ) ਚਲਤੇ ਰਾਖਿਓ ਚੀਤਿ॥ ਸੱਚਖੰਡ ਨੂੰ(ਚਲਤੇ) ਜਾਣ ਸਮੇਂ, ਵਾਹਿਗੁਰੂ ਗੁਰੂ ਜੀ ਚੀਤਿ 'ਚ ਵਸਾ ਕੇ(ਰਾਖਿਓ) ਰੱਖੇ। ਮਰਣੁ ਮੁਣਸਾ ਸੂਰਿਆ.ਹਕੁ ਹੈ; (ਮੁਣਸਾ) ਮਰਦਾਂ(ਸੂਰਿਆ) ਸੂਰਮਿਆਂ ਦਾ(ਮਰਣੁ) ਮਰਨਾ(ਹਕੁ) ਸੱਚਾ ਹੈ, ਅਨੁਸਾਰ ਬਾਬੇ ਜੀ ਦਾ ਧਰਮ ਲਈ ਸੱਚਾ ਮਰਨਾ ਭਾਵੇਂ ਨੇੜੇ ਹੀ ਸੀ, ਪਰ ਗੁਰੂ ਸਾਹਿਬ ਜੀ ਦੇ ਸੱਚੇ ਚਰਨ-ਕਮਲਾਂ 'ਚ ਚਿੱਤ ਜੁੜਿਆ ਹੋਇਆ ਸੀ। ਅਸੰਖ ਪ੍ਰੇਮ ਨਮਸਕਾਰ ਸਹਿਤ ਇਹ ਅਰਦਾਸ ਕੀਤੀ:- "ਅਚਲ ਮੂਰਤਿ.ਅਨਭਉ ਪ੍ਰਕਾਸ; ਅਮਿਤੋਜ ਕਹਿੱਜੈ॥) ਅਨਤ ਕਲਾ ਹੋਇ; ਠਾਕੁਰੁ ਚੜਿਆ॥) ਆਪਿ ਨਰਾਇਣੁ; ਕਲਾ ਧਾਰਿ.ਜਗ ਮਹਿ ਪਰਵਰਿਯਉ॥ ਪੂਰਨ ਬ੍ਰਹਮ ਜੀ ਦੇ, ਪਰਮਪੂਜਨੀਕ ਪੂਰਨ ਸੱਚੇ ਅਵਤਾਰ ਹੇ ਗੁਰੂ ਜੀ!ਦਾਸਨ ਦਾਸ ਗ੍ਰੀਬ ਦੇ ਸੁਆਸ ਕਾਹਲੇ ਪੈ ਰਹੇ ਹਨ। ਇਸ ਲਈ ਅੰਤਮ ਆਖਰੀ ਦਰਸ਼ਨ ਬਖ਼ਸ਼ੋ ਜੀ। "ਯਥਾ:- ਦਰਸਨੁ ਮਾਗਉ; ਦੇਹਿ ਪਿਆਰੇ॥) ਸਗਲ ਭਵਨ ਕੇ ਨਾਇਕਾ; ਇਕੁ ਛਿਨੁ.ਦਰਸੁ ਦਿਖਾਇ ਜੀ॥

ਨਿਮਾਣੇ ਨਿਤਾਣੇ ਗ੍ਰੀਬ ਬਣ ਕੇ ਕੀਤੀ ਅਰਦਾਸ ਦੀ ਐਨੀ ਜ਼ਿਆਦਾ ਖਿੱਚ ਪਈ, ਅਨਤਕਲਾਵਾਨ ਅੰਤਰਜਾਮੀ ਗੁਰੂ ਪ੍ਰਮੇਸਰ ਜੀ ਨੇ ਜਾਣਿਆ ਕਿ ਪਿਆਰੇ ਮਹਾਂਸਿੰਘ ਸਾਹਿਬ ਜੀ ਦੇ ਸੁਆਸ ਥੋੜੇ ਹੀ ਬਾਕੀ ਹਨ। ਦਾਸਨ ਦਾਸ ਲਈ, ਆਪਣੇ ਬਲਵਾਨ ਸ੍ਰੀਰ'ਤੇ ਬੇਅੰਤ ਫੱਟ ਸਹਾਰ ਕੇ ਭੀ ਪ੍ਰੀਤੀ ਨਹੀਂ ਛੱਡੀ। ਯਥਾ:- ਜਉ ਤਨੁ ਚੀਰਹਿ; ਅੰਗਿ ਨ ਮੋਰਉ॥ ਪਿੰਡੁ ਪਰੈ; ਤਉ.ਪ੍ਰੀਤਿ ਨ ਤੋਰਉ॥ ਸ੍ਰੀ ਹਜ਼ੂਰ ਸੱਚੇ ਪਾਤਿਸ਼ਾਹਜੀ ਨੇ ਬਹੁਤ ਹੀ ਫ਼ੁਰਤੀ ਤੇਜ਼ੀ ਨਾਲ ਰਕਾਬ 'ਚ ਪਰਮਪਵਿੱਤ੍ਰ ਸੱਚਾ ਚਰਨ-ਕਮਲ ਪਾਇਆ, ਤਾਂ ਸ੍ਰੀ ਰਕਾਬ ਸਾਹਿਬ ਜੀ ਟੁੱਟ ਗਏ। ਇੱਥੇ ਹੁਣ ਪਰਮਪੂਜਨੀਕ ਗੁਰਦੁਆਰੇ ਸ੍ਰੀ ਰਕਾਬਸਰ ਸਾਹਿਬ ਜੀ ਵਿਖੇ, ਸ੍ਰੀ ਰਕਾਬ ਸਾਹਿਬ ਜੀ ਹਾਜ਼ਰ ਹਨ।

ਵਾਹਿਗੁਰੂ ਦਾਤਾਰ ਸਤਿਗੁਰੂ ਸਾਹਿਬ ਜੀ ਘੋੜੇ 'ਤੇ ਅਸਵਾਰ ਹੋ ਕੇ, ਆਪਣੇ ਪਿਆਰਿਆਂ ਦੀ ਸੰਭਾਲ ਲਈ ਅਤਿੰਅਤ ਹੀ ਤੇਜ਼ੀ ਨਾਲ ਜੰਗ ਅਸਥਾਨ'ਤੇ ਪਹੁੰਚੇ, ਸੂਰਾ ਸੋ ਪਹਿਚਾਨੀਐ; ਜੁ ਲਰੈ.ਦੀਨ ਕੇ ਹੇਤ॥ ਪੁਰਜਾ ਪੁਰਜਾ ਕਟਿ ਮਰੈ; ਕਬਹੂ ਨ ਛਾਡੈ ਖੇਤੁ॥ ਇਨ੍ਹਾਂ ਅਮੋਲਕ ਬਚਨਾਂ ਨੂੰ ਕਮਾਉਣ ਵਾਲੇ, ਆਪਣੇ ਪਿਆਰੇ ਜਿੰਦ ਜਾਨ ਪ੍ਰਾਣ ਪ੍ਰੇਮੀਆਂ ਦੀ ਕੁਰਬਾਨੀ ਦੇਖ ਕੇ, ਆਪਣੇ ਪਿਆਰੇ ਸ਼ਹੀਦਾਂ ਨੂੰ ਇਹ ਸ਼ੁਭ ਸੱਚੇ ਵਰ ਬਖ਼ਸ਼ੇ। "ਇਹ ਮੇਰਾ ਪਿਆਰਾ ਪੰਜ ਹਜ਼ਾਰੀ" ਭਾਵ ਪੰਜ ਹਜ਼ਾਰ ਵੈਰੀ ਦੇ ਘੇਰੇ'ਚ ਘਿਰ ਕੇ ਭੀ ਜ਼ਾਲਮਾਂ ਦਾ ਪੁਰਜਾ ੨ ਕੱਟ ਕੇ ਨਿਰਭੈਤਾ ਨਾਲ ਸ਼ਹੀਦ ਹੋਇਆ। "ਇਹ ਮੇਰਾ ਦਸ ਹਜ਼ਾਰੀ, ਇਹ ਮੇਰਾ ਪੰਦਰਾਂ ਹਜ਼ਾਰੀ ਇਹ ਮੇਰਾ ਵੀਹ ਹਜ਼ਾਰੀ।"

ਪੂਰਨ ਪ੍ਰੇਮ 'ਚ ਢਲ ਕੇ ਫ਼ੁਰਮਾਇਆ:- "ਖਿਦਰਾਣਾ ਕਰਿ ਮੁਕਤਸਰ; ਮੁਕਤਿ ਮੁਕਤਿ ਸਭ ਕੀਨ। ਸਾਬਤ ਹੋਇ ਜੂਝਿਓ ਜਬੈ; ਵੱਡੋ ਮਰਤਬਾ ਲੀਨ। " ਉਪ੍ਰੰਤ ਆਪਣੇ ਪਿਆਰੇ ਸ਼ਹੀਦ ਭਾਈ ਮਹਾਂਸਿੰਘ ਸਾਹਿਬ ਜੀ ਦੇ ਪਾਸ ਪਹੁੰਚੇ। ਆਪਣੇ ਪਿਆਰੇ ਜੀ ਦਾ ਸੀਸ ਚੁੱਕ ਕੇ ਆਪਣੇ ਮਹਾਨ ਬਲਵਾਨ ਪਰਮਪਵਿੱਤ੍ਰ ਪੱਟ'ਤੇ ਰੱਖਿਆ। ਆਪਣੇ ਚੋਲ਼ੇ ਦੇ ਪੱਲੇ ਨਾਲ ਚੇਹਰਾ ਪੂੰਝਿਆ, ਆਪਣੇ ਲਾਡਲੇ ਪਿਆਰੇ ਸਿੰਘ ਸਾਹਿਬ ਜੀ ਦੇ ਫੱਟ ਦੇਖ ਕੇ, ਸ੍ਰੀ ਹਜ਼ੂਰ ਸੱਚੇ ਪਾਤਿਸ਼ਾਹਜੀ ਦੇ ਨੇਤ੍ਰਾਂ'ਚੋਂ, ਸੁੱਚੇ ਮੋਤੀਆਂ ਤੋਂ ਭੀ ਅਤਿਅੰਤ ਸੁੱਚੇ ਅਮੋਲਕ ਪਰਮਪਵਿੱਤ੍ਰ ਹੰਝੂ ਡਿੱਗੇ। ਯਥਾ:- ਨਾਨਕ.ਰੁੰਨਾ ਬਾਬਾ ਜਾਣੀਐ; ਜੇ ਰੋਵੈ ਲਾਇ ਪਿਆਰੋ॥ ਵਾਹਿਗੁਰੂ ਮਹੱਲਾ ਦਸਵਾਂ ਜੀ ਲੂੰ ੨ ਕਰਕੇ, ਸ਼ਹੀਦ ਸਿੰਘ ਸਾਹਿਬ ਜੀ ਦੇ ਪੂਰਨ ਪਿਆਰ ਅਦਬ ਸਤਿਕਾਰ'ਚ ਮਿੱਠੀ ਪਿਆਰੀ ਗੰਭੀਰ ਧੀਰ ਧੁਨ'ਚ, ਖ਼ਾਲਸਾ.ਮੇਰੋ ਪਿੰਡ ਪਰਾਨ॥ ਖ਼ਾਲਸਾ.ਮੇਰੀ ਜਾਨ ਕੀ ਜਾਨ॥ ਅਨੁਸਾਰ ਪ੍ਰੇਮ'ਚ ਢਲ਼ ਕੇ ਬੋਲੇ, "ਹੇ ਮੇਰੀ ਜਿੰਦ ਜਾਨ ਗੁਰਮੁਖਿ ਪਿਆਰੇ ਭਾਈ ਮਹਾਂਸਿੰਘ ਸਾਹਿਬ ਜੀ !ਜਪਿ ਜਿਹਵਾ; ਹਰਿ ਏਕ ਮੰਗੋ॥ ਅਨੁਸਾਰ ਵਰ ਮੰਗੋ। "ਪ੍ਰੇਮ ਵੈਰਾਗ ਜਲ ਨਾਲ ਭਰੇ ਨੇਤ੍ਰਾਂ ਨਾਲ ਤੱਕ ਕੇ, ਦਰਸ਼ਨ ਕਰਦਿਆਂ ਆਖਰੀ ਲੰਮੇ ਸੁਆਸ ਲੈਂਦਿਆਂ, ਬਹੁਤ ਹੌਲ਼ੀ ੨ ਪ੍ਰੇਮ ਬੇਨਤੀ ਸਹਿਤ ਕਿਹਾ, "ਵਾਹੁ ਵਾਹੁ ਸੱਚੇ ਪਾਤਿਸ਼ਾਹਜੀਓ !ਜੈਸਾ ਬਾਲਕੁ ਭਾਇ ਸੁਭਾਈ; ਲਖ ਅਪਰਾਧ ਕਮਾਵੈ॥ ਕਰਿ ਉਪਦੇਸੁ.ਝਿੜਕੇ ਬਹੁ ਭਾਤੀ; ਬਹੁੜਿ ਪਿਤਾ ਗਲਿ ਲਾਵੈ॥ ਅਨੁਸਾਰ ਬੱਚੇ ਬਾਲਕ ਸੁਭਾਅ 'ਚ ਲੱਖ ਅਪਰਾਧ ਕਰਦੇ ਹਨ, ਪਰ ਫੇਰ ਭੀ ਪਰਮਪੂਜਨੀਕ ਸੱਚੇ ਧਰਮੀ ਪੂਰਨ ਕ੍ਰਿਪਾਲ ਮੇਹਰਵਾਨ ਦਿਆਲ ਭਗਵਾਨ, ਅਨੰਤ ਕਲਾਵਾਨ ਖਿਮਾ ਨਿਧਾਨ ਪਿਤਾ ਜੀ ਬਖ਼ਸ਼ ਹੀ ਲੈਂਦੇ ਹਨ। ਆਪ ਜੀ ਤੋਂ ਬੇਮੁਖ ਹੋ ਕੇ, ਦੇਸ਼ ਟੁੱਟ ਚੁੱਕਾ ਹੈ ਜੀ। ਹੇ ਗ੍ਰੀਬ ਨਿਵਾਜ ਸੱਚੇ ਪਾਤਿਸਾਹ ਮੇਹਰਾਂ ਦੇ ਸਾਈਂ ਜੀਓ !ਕ੍ਰਿਪਾ ਕਰਕੇ ਬੇਦਾਵਾ ਪਾੜ ਦਿਉ। "ਹਜ਼ੂਰ ਸੱਚੇ ਪਾਤਿਸ਼ਾਹ ਜੀ ਨੇ ਕਿਹਾ, "ਜਿਹੜੇ ਧੋਖਾ ਕਪਟ ਛਲ਼ ਫ਼ਰੇਬ ਕਰਨ ਵਾਲੇ ਲੂਣ ਖਾ ਕੇ ਹਰਾਮਖੋਰੀ ਕਰ ਗਏ, ਤੁਸੀਂ ਉਨ੍ਹਾਂ ਦਾ ਖ਼ਿਆਲ ਛੱਡੋ, ਆਪਣੇ ਲਈ ਮਨ ਭਾਉਂਦੀ ਮੁਰਾਦ ਹਾਸਲ ਕਰੋ !"

ਇਸ ਤਰ੍ਹਾਂ ਗੁਰੂ ਪ੍ਰਮੇਸਰ ਜੀ ਦੇ ਤੀਜੀ ਵਾਰ ਕਹਿਣ ਤੋਂ, ਅਮਰ ਸ਼ਹੀਦ ਪੂਰਨ ਪਰਉਪਕਾਰੀ ਧੀਰਜਧਾਰੀ ਮਹਾਨ ਬਲਵਾਨ ਮਹਾਂਪੁਰਸ਼ ਨੇ ਬਿਦਾਵਾ ਪੜਵਾਉਣ ਦੀ ਹੀ ਮੰਗ ਮੰਗੀ। ਯਥਾ:- ਮਹਾਂ ਸਿੰਘ ਤਬ ਕਹੀ.ਕ੍ਰਿਪਾਨਿਧਿ, ਬਾਤ ਨ ਕੋਈ ਬਾਕੀ ਹੈ। ਅੰਤ ਸਮੇਂ ਪ੍ਰਭ ਦਰਸ਼ਨ ਪਾਯੋ, ਯਮ ਤੇ ਭਈ [1]ਬਿਬਾਕੀ ਹੈ। ਬੇਦਾਵੇ [2]ਵਾਰੋ ਪ੍ਰਭੁ ਕਾਗਜ਼ [3]ਫਾਰੋ, ਕਰੋ ਨਿਹਾਲਾ ਹੈ। ਭਲੇ ਬੁਰੇ ਪ੍ਰਭ ਨਾਥ ਤਿਹਾਰੇ; [4]ਟੂਟੀ ਮੇਲੋ ਮਾਲਾ ਹੈ। [1]ਨਿਰਭੈਤਾ, [2]ਵਾਲਾ, [3]ਪਾੜੋ, [4]ਮਾਲਾ'ਚੋਂ ਟੁੱਟੇ ਮਣਕਿਆਂ ਨੂੰ ਮੇਲ ਲਵੋ। ਹਜ਼ੂਰ ਸੱਚੇ ਪਾਤਿਸ਼ਾਹਜੀ ਅਤਿਅੰਤ ਹੀ ਪ੍ਰਸੰਨ ਹੋਏ, "ਵਾਹੁ ਮੇਰੇ ਪਿਆਰੇ ਜੀ ਵਾਹੁ !ਤੁਸੀਂ ਅੱਜ ਖ਼ਾਲਸਾ ਆਦਰਸ਼ ਪ੍ਰਗਟ ਕਮਾਇਆ ਹੈ, ਟੁੱਟਾ ਦੇਸ਼ ਗੰਢਾਅ ਲਿਆ ਹੈ। ਗੁਰਮੁਖਿ ਕੋਟਿ ਉਧਾਰਦਾ ਭਾਈ; ਦੇ ਨਾਵੈ ਏਕ ਕਣੀ॥ ਅਨੁਸਾਰ ਹੇ ਗੁਰਮੁਖਿ ਪਿਆਰੇ ਜੀਓ !ਆਪ ਜੀ ਦੇ ਪਿੱਛੇ ਬਹੁਤ ਜੀਅ ਬਖ਼ਸ਼ੇ ਗਏ। ਧੰਨ ਸਿੱਖੀ !ਧੰਨ ਪਿਆਰ !ਧੰਨ

ਪਰਉਪਕਾਰ !ਆਪਣਾ ਅੰਗ ੨ ਕਟਵਾ ਲਿਆ ਹੈ। ਖੁਦੀ ਮਿਟੀ.ਤਬ ਸੁਖ ਭਏ; ਮਨ ਤਨ ਭਏ ਅਰੋਗ॥ ਨਾਨਕ.ਦ੍ਰਿਸਟੀ ਆਇਆ; ਉਸਤਤਿ ਕਰਨੈ ਜੋਗੁ॥ ਅਨੁਸਾਰ ਖ਼ੁਦੀ ਮਿਟ ਚੁੱਕੀ ਹੈ। ਸਦਾ ਲਈ ਸੱਚੇ ਪਾਤਿਸਾਹ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਸੱਚੇ ਦੇਸ਼'ਚ ਵਸ ਚੁੱਕੇ ਹੋਂ। ਯਥਾ:- ਦੇ ਕਰ ਪ੍ਰਾਨ; ਕੀਨ ਉਪਕਾਰ। ਤਿਸ ਕੋ ਫਲ; ਤੁਹ ਭਇਓ 'ਅਪਾਰ। "(ਗੁ:ਪ:ਸੂ) {'ਪਾਰਾਵਾਰ ਤੋਂ ਰਹਿਤ ਅਟੋਟ ਫ਼ਲ। }ਬਿਦਾਵੇ ਦਾ ਕਾਗ਼ਜ਼ ਪਾੜਦਿਆਂ ਇਹ ਗਾਇਆ, ਟੂਟੀ; ਗਾਢਨਹਾਰ ਗੋੁਪਾਲ॥ ਸਰਬ ਜੀਆ; ਆਪੇ ਪ੍ਰਤਿਪਾਲ॥ ਗੁਰਮੁਖਿ ਪਿਆਰੇ ਜੀ ਨੂੰ ਅਸੰਖ ਮਣਾਂ ਪਿਆਰ ਦਿਤਾ। ਅਮਰ ਸ਼ਹੀਦ ਪੂਰਨ ਪਰਉਪਕਾਰੀ ਧੀਰਜਧਾਰੀ ਮਹਾਨ ਬਲਵਾਨ ਮਹਾਂਪੁਰਸ਼ ਨੇ ਬਿਦਾਵਾ ਪਾੜਣ ਤੋਂ ਇਹ ਪੜ੍ਹਿਆ:- ਤੁਮ ਸਮਰਥ.ਕਾਰਨ ਕਰਨਾ; ਤੂਟੀ.ਤੁਮ ਹੀ ਜੋਰੀ॥) ਗੁਰਿ.ਤੂਟੀ ਲੈ ਜੋਰੀ॥

ਭਾਈ ਸਾਹਿਬ ਜੀ ਗੁਰੂ ਪ੍ਰਮੇਸਰ ਜੀ ਦੇ ਵਿਸਮਾਦ ਸੁੰਦਰ ਨੂਰੋ ਨੂਰ ਦਰਸ਼ਨ ਕਰਦਿਆਂ, ਗੁਰੂ ਪ੍ਰਮੇਸਰ ਜੀ ਦੇ ਸੱਚੇ ਚਰਨਕਮਲਾਂ 'ਚ ਲੀਣ, ਪੂਰਨ ਅਗਮ ਵਿਸਮਾਦ ਇਕਾਗ੍ਰਤਾ ਸਹਿਤ ਸ਼ਹੀਦ ਹੋ ਗਏ। ਯਥਾ:- ਜਿਉ ਜਲ ਮਹਿ; ਜਲੁ ਆਇ ਖਟਾਨਾ॥ ਤਿਉ ਜੋਤੀ ਸੰਗਿ; ਜੋਤਿ ਸਮਾਨਾ॥ ਮਿਟਿ ਗਏ ਗਵਨ; ਪਾਏ ਬਿਸ੍ਰਾਮ॥ ਨਾਨਕ ਪ੍ਰਭ ਕੈ; ਸਦ ਕੁਰਬਾਨ॥

ਸਰਬ ਜੀਆ; ਆਪੇ ਪ੍ਰਤਿਪਾਲ॥) ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਵਾਹਿਗੁਰੂ ਮਹੱਲਾ ਪਹਿਲਾ ਜੀ, ਰੋਜ਼ੀ ਹਵਾ ਪਾਣੀ ਧਰਤੀ ਅਗਨੀ, ਸਬੰਧੀ ਆਦਿ ਦਾਤਾਂ ਬਖ਼ਸ਼ ਕੇ, ਹਰ ਸਮੇਂ ਸੂਖਮ ਤੋਂ ਸੂਖਮ, ਅਸਥੂਲ ਤੋਂ ਅਸਥੂਲ, (ਸਰਬ) ਸਾਰਿਆਂ ਜੀਆ ਨੂੰ ਆਪੇ ਹੀ (ਪ੍ਰਤਿਪਾਲ) ਪਾਲ਼ ਸੰਭਾਲ਼ ਰਹੇ ਹਨ। ਯਥਾ:- ਸੈਲ ਪਥਰ ਮਹਿ.ਜੰਤ ਉਪਾਏ; ਤਾ ਕਾ ਰਿਜਕੁ.ਆਗੈ ਕਰਿ ਧਰਿਆ॥) ਪਾਖਣਿ ਕੀਟੁ.ਗੁਪਤੁ ਹੋਇ ਰਹਤਾ; ਤਾ ਚੋ.ਮਾਰਗੁ ਨਾਹੀ॥ ਕਹੈ ਧੰਨਾ.ਪੂਰਨ ਤਾਹੂ ਕੋ; ਮਤ ਰੇ.ਜੀਅ ਡਰਾਂਹੀ॥) (ਲੱਗਨਿ) ਪ੍ਰਤਿਪਾਲਿ ਮਾਤਾ ਉਦਰਿ ਰਾਖੈ; ਲਗਨਿ ਦੇਤ ਨ ਸੇਕ॥ ਸੋਈ ਸੁਆਮੀ.ਈਹਾ ਰਾਖੈ; ਬੂਝੁ ਬੁਧਿ ਬਿਬੇਕ॥

ਵਾ ਅਕਾਲ ਪੁਰਖੁ ਮਹੱਲਾ ਪਹਿਲਾ ਜੀ, ਆਪਣੀ ਨਿਰਗੁਨ ਜੋਤਿ ਨਾਲ(ਸਰਬ) ਸਾਰਿਆਂ ਜੀਆ ਨੂੰ, ਸੁਆਸ ਜੀਵਨ ਬਖ਼ਸ਼ ਕੇ, ਹਰ ਸਮੇਂ ਆਪੇ ਹੀ ਪ੍ਰਤਿਪਾਲ ਰਹੇ ਹਨ। ਵਾ ਪਰਮਪੂਜਨੀਕ ਅਕਾਲ ਪੁਰਖੁ ਪੂਰਨ ਗੁਰੂ ਅਵਤਾਰ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਸਤਿਗੁਰੁ.ਸਿਖ ਕੀ; ਕਰੈ ਪ੍ਰਤਿਪਾਲ॥) ਅਪਨਾ ਸਿਮਰਨੁ ਦੇ.ਪ੍ਰਤਿਪਾਲਿਆ; ਓਹੁ ਸਗਲ ਘਟਾ ਕਾ ਮਾਲਕਾ॥ ਅਨੁਸਾਰ ਆਪਣੇ(ਸਰਬ) ਸਾਰਿਆਂ (ਜੀਆ) ਪਿਆਰੇ, ਸਿੱਖਾਂ ਨੂੰ ਹਰ ਸਮੇਂ ਆਪੇ ਹੀ ਪ੍ਰਤਿਪਾਲ ਰਹੇ ਹਨ। ਦੁੱਧ ਦੰਦੀਆਂ ਵਾਲੇ ਬੱਚੇ ਦੀ ਪ੍ਰਤਿਪਾਲਣਾ ਤੋਂ ਭੀ ਵੱਧ ਪ੍ਰੇਮ ਨਾਲ, ਆਪਣਾ ਨਾਮ ਸਿਮਰਨ ਰੂਪੀ ਦੁੱਧ ਬਖ਼ਸ਼ ਕੇ, ਪ੍ਰਤਿਪਾਲਣਾ ਕਰਦੇ ਰਹਿੰਦੇ ਹਨ। ਗੁਰਦੇਵ ਮਾਤਾ ਗੁਰਦੇਵ ਪਿਤਾ; ਗੁਰਦੇਵ ਸੁਆਮੀ ਪਰਮੇਸੁਰਾ॥ ਪੂਰਨ ਬ੍ਰਹਮ ਸੱਚੇ ਗੁਰੂ ਪ੍ਰਮੇਸਰ ਜੀ, ਆਪਣੇ ਪ੍ਰੇਮੀ ਸਿੱਖਾਂ ਦੇ ਦਿਲ ਦਿਮਾਗ਼ ਰੋਮ ੨'ਤੇ, ਗੁਰਸਬਦ ਦੀ ਸਾਚ ਨਾਮ ਕੀ ਅੰਮ੍ਰਿਤ ਵਰਖਾ॥ ਹਰ ਸਮੇਂ ਕਰਦੇ ਰਹਿੰਦੇ ਹਨ।

ਗੁਰਸੇਵਕ ਸਿੱਖ ਮਨ ਰੋਮ ੨ ਕਰਕੇ ਸ਼ਾਂਤ ਹੋ ਜਾਂਦੇ ਹਨ। ਗੁਰੂ ਜੀ ਦਾ ਭੇਜਿਆ ਮਿੱਠਾ ਅੰਮ੍ਰਿਤ, ਉਨ੍ਹਾਂ ਦੇ ਰਿਦੇ'ਚੋਂ ਉੱਠ ਕੇ, ਮੁਖਾਂ'ਚ, ਹਰ ਸਮੇਂ ਆਉਂਦਾ ਰਹਿੰਦਾ ਹੈ। ਸੋ ਵਿਸਮਾਦ ਅੰਮ੍ਰਿਤ ਬ੍ਰਹਮਾਨੰਦ ਸਿਮਰਨ ਗੁਰਬਾਣੀ ਜੀ, ਰਿਜ਼ਕ ਹਵਾ ਪਾਣੀ ਦੂਧ ਪਦਾਰਥ ਲਾਡ ਪਿਆਰ ਬਖ਼ਸ਼ ਕੇ, ਆਪਣੇ ਅਤੀ ਪਿਆਰੇ ਸਿੱਖ ਬੱਚਿਆਂ ਦੀ ਪ੍ਰਤਿਪਾਲਣਾ ਹਰ ਸਮੇਂ ਕਰਦੇ ਰਹਿੰਦੇ ਹਨ। ਯਥਾ:- ਪ੍ਰਤਿਪਾਲੈ.ਬਾਰਿਕ ਕੀ ਨਿਆਈ; ਜੈਸੇ ਮਾਤ ਪਿਤਾਈ॥) ਮਲਾਰ ਮਹਲਾ ੫॥ ਖੀਰ ਅਧਾਰਿ.ਬਾਰਿਕੁ ਜਬ ਹੋਤਾ; ਬਿਨੁ ਖੀਰੈ.ਰਹਨੁ ਨ ਜਾਈ॥ ਸਾਰਿ ਸਮ੍ਹਾਲਿ.ਮਾਤਾ ਮੁਖਿ ਨੀਰੈ; ਤਬ ਓਹੁ ਤ੍ਰਿਪਤਿ ਅਘਾਈ॥ ੧॥ ਹਮ ਬਾਰਿਕ; ਪਿਤਾ ਪ੍ਰਭੁ ਦਾਤਾ॥ ਭੂਲਹਿ ਬਾਰਿਕ.ਅਨਿਕ ਲਖ ਬਰੀਆ; ਅਨ ਠਉਰ ਨਾਹੀ.ਜਹ ਜਾਤਾ॥ ੧॥ ਰਹਾਉ॥ ਚੰਚਲ ਮਤਿ.ਬਾਰਿਕ ਬਪੁਰੇ ਕੀ; ਸਰਪ ਅਗਨਿ ਕਰ ਮੇਲੈ॥ ਮਾਤਾ ਪਿਤਾ ਕੰਠਿ ਲਾਇ ਰਾਖੈ; ਅਨਦ ਸਹਜਿ ਤਬ ਖੇਲੈ॥ ੨॥ ਜਿਸ ਕਾ ਪਿਤਾ.ਤੂ ਹੈ ਮੇਰੇ ਸੁਆਮੀ; ਤਿਸੁ ਬਾਰਿਕ.ਭੂਖ ਕੈਸੀ॥ ਨਵ ਨਿਧਿ ਨਾਮੁ ਨਿਧਾਨੁ.ਗ੍ਰਿਹਿ ਤੇਰੈ; ਮਨਿ ਬਾਂਛੈ ਸੋ ਲੈਸੀ॥ ੩॥ ਪਿਤਾ ਕ੍ਰਿਪਾਲਿ.ਆਗਿਆ ਇਹ ਦੀਨੀ; ਬਾਰਿਕੁ ਮੁਖਿ ਮਾਂਗੈ.ਸੋ ਦੇਨਾ॥ ਨਾਨਕ ਬਾਰਿਕੁ.ਦਰਸੁ ਪ੍ਰਭ ਚਾਹੈ; ਮੋਹਿ ਹ੍ਰਿਦੈ ਬਸਹਿ. ਨਿਤ ਚਰਨਾ॥ ੪॥ ੨॥) ਤੁਮ ਦਾਤੇ ਠਾਕੁਰ ਪ੍ਰਤਿਪਾਲਕ; ਨਾਇਕ ਖਸਮ ਹਮਾਰੇ॥ ਨਿਮਖ ਨਿਮਖ.ਤੁਮ ਹੀ ਪ੍ਰਤਿਪਾਲਹੁ; ਹਮ ਬਾਰਿਕ.ਤੁਮਰੇ ਧਾਰੇ॥ ੧॥

ਸਗਲ ਕੀ ਚਿੰਤਾ; ਜਿਸੁ ਮਨ ਮਾਹਿ॥ ਤਿਸ ਤੇ; ਬਿਰਥਾ ਕੋਈ ਨਾਹਿ॥ ੧.(ਜਿਸੁ) ਜਿਨ੍ਹਾਂ ਭਾਵ ਵਾਹਿਗੁਰੂ ਗੁਰੂ ਪ੍ਰਮੇਸਰ ਜੀ ਦੇ ਮਨ(ਮਾਹਿ) ਅੰਦਰ, (ਸਗਲ) ਸਾਰਿਆਂ ਜੀਆਂ(ਕੀ) ਦੀ, ਟੁੱਟੀ ਲਿਵ ਪ੍ਰੀਤੀ ਬਿਰਤੀ ਗੰਢਣ, ਪ੍ਰਤਿਪਾਲਣਾ ਰੱਖਿਆ ਕਲਿਆਣ ਕਰਨ ਦੀ ਚਿੰਤਾ ਹੈ, (ਤਿਸ) ਤਿਨ੍ਹਾਂ(ਤੇ) ਤੋਂ ਕੋਈ ਭੀ(ਬਿਰਥਾ) ਖਾਲੀ(ਨਾਹਿ) ਨਹੀਂ ਹੈ, ਭਾਵ ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਰਾਮ ਜੀ, ਹੁਣ ਸਾਰਿਆਂ'ਚ ਲਬਾ ਲਬ ਭਰਪੂਰ, ਨੂਰੋ ਨੂਰ ਵਿਆਪਕ ਪ੍ਰਕਾਸ਼ਕ ਹੋ ਰਹੇ ਹਨ। ਆਪਣੀ ਜੋਤਿ ਹਵਾ ਪਾਣੀ ਧਨ ਪਦਾਰਥ ਰਿਜ਼ਕ ਸਭ ਨੂੰ ਦੇ ਰਹੇ ਹਨ। ਯਥਾ:- ਸੋ ਕਰਤਾ.ਚਿੰਤਾ ਕਰੇ; ਜਿਨਿ ਉਪਾਇਆ ਜਗੁ॥ ਤਿਸੁ ਜੋਹਾਰੀ. ਸੁਅਸਤਿ ਤਿਸੁ; ਤਿਸੁ ਦੀਬਾਣੁ ਅਭਗੁ॥ ਨਾਨਕ.ਸਚੇ ਨਾਮ ਬਿਨੁ; ਕਿਆ ਟਿਕਾ ਕਿਆ ਤਗੁ॥ ੧॥) ਸੈਲ ਪਥਰ ਮਹਿ.ਜੰਤ ਉਪਾਏ; ਤਾ ਕਾ ਰਿਜਕੁ.ਆਗੈ ਕਰਿ ਧਰਿਆ॥) ਪਾਖਣਿ ਕੀਟੁ.ਗੁਪਤੁ ਹੋਇ ਰਹਤਾ; ਤਾ ਚੋ.ਮਾਰਗੁ ਨਾਹੀ॥ ਕਹੈ ਧੰਨਾ.ਪੂਰਨ ਤਾਹੂ ਕੋ; ਮਤ ਰੇ.ਜੀਅ ਡਰਾਂਹੀ॥) (ਲੱਗਨਿ) ਪ੍ਰਤਿਪਾਲਿ ਮਾਤਾ ਉਦਰਿ ਰਾਖੈ; ਲਗਨਿ ਦੇਤ ਨ ਸੇਕ॥ ਸੋਈ ਸੁਆਮੀ.ਈਹਾ ਰਾਖੈ; ਬੂਝੁ ਬੁਧਿ ਬਿਬੇਕ॥) ਸਲੋਕ ਮ:੨॥ ਨਾਨਕ.ਚਿੰਤਾ ਮਤਿ ਕਰਹੁ; ਚਿੰਤਾ ਤਿਸ ਹੀ ਹੇਇ॥ ਜਲ ਮਹਿ.ਜੰਤ ਉਪਾਇਅਨੁ; ਤਿਨਾ ਭਿ.ਰੋਜੀ ਦੇਇ॥ ਓਥੈ.ਹਟੁ ਨ ਚਲਈ; ਨਾ ਕੋ ਕਿਰਸ ਕਰੇਇ॥ ਸਉਦਾ.ਮੂਲਿ ਨ ਹੋਵਈ; ਨਾ ਕੋ ਲਏ.ਨ ਦੇਇ॥ ਜੀਆ ਕਾ ਆਹਾਰੁ ਜੀਅ; ਖਾਣਾ ਏਹੁ ਕਰੇਇ॥ ਵਿਚਿ ਉਪਾਏ ਸਾਇਰਾ; ਤਿਨਾ ਭਿ ਸਾਰ ਕਰੇਇ॥ ਨਾਨਕ.ਚਿੰਤਾ ਮਤ ਕਰਹੁ; ਚਿੰਤਾ ਤਿਸ ਹੀ ਹੇਇ॥ ੧॥

੨.ਜਿਹੜਾ ਪ੍ਰੇਮੀ ਸੇਵਾ ਭਗਤੀ ਕਰਦਾ ਹੈ, ਤਿਸ ਵਾਹਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਖ਼ਸ਼ੀਸ਼(ਤੇ) ਤੋਂ ਕੋਈ ਭੀ(ਬਿਰਥਾ) ਖਾਲੀ(ਨਾਹਿ) ਨਹੀਂ ਹੈ, ਸਭ ਦਾਤਾਂ ਬਖ਼ਸ਼ਦੇ ਹਨ। ਯਥਾ:- ਸਭ ਕੋ.ਤੁਮ ਹੀ ਤੇ ਵਰਸਾਵੈ; ਅਉਸਰੁ.ਕਰਹੁ ਹਮਾਰਾ ਪੂਰਾ ਜੀਉ॥

ਰੇ ਮਨ ਮੇਰੇ; ਸਦਾ ਹਰਿ ਜਾਪਿ॥) ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਗੁਰੂ ਜੀ ਆਪਣੇ ਮਨ ਨੂੰ ਉਪਦੇਸ਼ਦੇ ਹਨ:- (ਰੇ) ਹੇ ਮੇਰੇ ਮਨ!ਟੂਟੀ; ਗਾਢਨਹਾਰ ਗੁੋਪਾਲ॥ ਸਰਬ ਜੀਆ; ਆਪੇ ਪ੍ਰਤਿਪਾਲ॥ (ਹਰਿ) ਸਰਬ ਵਿਆਪੀ ਸਰਬ ਪ੍ਰਕਾਸ਼ਕ ਸਰਬ ਦੇ ਅਧਾਰ ਸਭਨਾ ਜੀਆ ਕਾ, ਇਕੁ ਦਾਤਾ; ਸੋ, ਮੈ ਵਿਸਰਿ ਨ ਜਾਈ॥) ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਵਾਹਿਗੁਰੂ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਅੱਖਰ ੨ ਵਾਹਿਗੁਰੂ ੨ ਜੀ ਦਾ ਸਦਾ ਸਦਾ ਅਜਪਾ ਜਾਪਿ ਕਰ। ਯਥਾ:- ਜਪਿ ਮਨ ਸਤਿਨਾਮੁ; ਸਦਾ ਸਤਿਨਾਮੁ॥) ਏਕਸ ਕੇ; ਗੁਨ ਗਾਉ ਅਨੰਤ॥ ਮਨਿ ਤਨਿ ਜਾਪਿ; ਏਕ ਭਗਵੰਤ॥

ਅਬਿਨਾਸੀ ਪ੍ਰਭੁ; ਆਪੇ ਆਪਿ॥) ਅਬਿਨਾਸੀ ਸੁਖ; ਆਪਨ ਆਸਨ॥ ਤਹ ਜਨਮ ਮਰਨ; ਕਹੁ ਕਹਾ ਬਿਨਾਸਨ॥ (ਅਬਿਨਾਸੀ) ਨਾਸ ਤੋਂ ਰਹਿਤ(ਪ੍ਰਭੁ) ਸਮ੍ਰੱਥ ਮਾਲਕ ਧੰਨ ਅਜਪਾ ਜਾਪ ਵਾਹਿਗੁਰੂ ਪਰਮ ਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਆਪਿ ਹੀ ਨਿਰਗੁਨ ਸਰੂਪ ਹਨ, ਆਪੇ ਹੀ ਸਰਗੁਨ ਸਰੂਪ ਹਨ। ਯਥਾ:- ਸਤਿਗੁਰੁ ਮੇਰਾ ਸਦਾ ਸਦਾ; ਨਾ ਆਵੈ.ਨਾ ਜਾਇ॥ ਓਹੁ ਅਬਿਨਾਸੀ ਪੁਰਖੁ ਹੈ; ਸਭ ਮਹਿ ਰਹਿਆ ਸਮਾਇ॥ ਅਨੰਤ ਬ੍ਰਹਮੰਡ ਦੀ ਰਚਨਾ ਰਚਨ ਤੋਂ ਪਹਿਲਾਂ ਭੀ ਅਬਿਨਾਸੀ ਸਨ, ਕਈ ਕੋਟਿ; ਜਨਮਹਿ ਜੀਵਹਿ ਮਰਹਿ॥ ਅਨੁਸਾਰ ਭਾਵੇਂ ਹੁਣ ਅਨੰਤ ਜੀਅ ਹਰ ਵੇਲੇ ਮਰ ਰਹੇ ਹਨ, ਪਰ ਫੇਰ ਭੀ ਅਬਿਨਾਸੀ ਹਨ। ਸਾਰੀ ਰਚਨਾ ਨੂੰ ਆਪਣੇ 'ਚ ਲੀਣ ਕਰਨ ਤੋਂ ਮਗਰੋਂ ਭੀ ਅਬਿਨਾਸੀ ਹੋਣਗੇ। ਵਾਹਿਗੁਰੂ ਪੂਰਨ ਗੁਰੂ ਜੀ ਅਬਿਨਾਸੀ ਪ੍ਰਭੁ; ਆਪੇ ਆਪਿ॥ ਹਨ। ਜਲ ਥਲ ਮਾਹੇ; ਆਪਹਿ ਆਪ॥ ਆਪੈ ਜਪਹੁ; ਆਪਨਾ ਜਾਪੁ॥ ਅਨੁਸਾਰ ਆਪਣਾ ਜਾਪ ਹਰ ਸਮੇਂ ਆਪ ਹੀ ਕਰਦੇ ਰਹਿੰਦੇ ਹਨ। ਰੇ ਮਨ ਮੇਰੇ; ਸਦਾ ਹਰਿ ਜਾਪਿ॥ ਪੜ੍ਹਦਿਆਂ ਸੁਣਦਿਆਂ ਝੱਟ ਪੱਟ ਹੀ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਜਪਣਾ ਹੈ। ਵਾਹਿਗੁਰੂ ਜੀ ਦਾ ਅਰਥ ਸਰਬ ਵਿਆਪੀ ਵਿਸਮਾਦ ਵਾਹਿਗੁਰੂ ਜੀ ਦੇ ਅਵਤਾਰ ਆਪ ਪੂਰਨ ਗੁਰੂ ਜੀ ਹੁਣ ਉੱਬਲਦੀ ਦੇਗ਼ 'ਚ ਬੈਠ ਰਹੇ ਹਨ। ਵਾਹ ਅਚਰਜ ਗੁਰੂ ਵਾਹ ਅਚਰਜ ਗੁਰਬਾਣੀ ਵਾਹ ਅਚਰਜ ਗੁਰੂ ਮਰਯਾਦਾ, ਆਪ ਜੀ ਦੀ ਕੁਰਬਾਨੀ। ਪਰਮਪੂਜਨੀਕ ਵਾਹ ਅਚਰਜ ਗੁਰੂ ਮਹੱਲਾ ਚੌਥਾ ਜੀ, ਤਿਨ੍ਹਾਂ ਦੇ ਮਹਿਲ ਭਾਨੀ ਜੀ।

ਆਪਨ ਕੀਆ; ਕਛੂ ਨ ਹੋਇ॥ ਜੇ ਸਉ; ਪ੍ਰਾਨੀ ਲੋਚੈ ਕੋਇ॥) ਅੰਧ ਗੁੰਗ ਪਿੰਗੁਲ ਮਤਿ ਹੀਨਾ; ਆਪਣੇ ਆਪ ਨੂੰ ਥਾਪਣ ਵਾਲੇ, ਪੂਰਨ ਗੁਰੂ ਜੀ ਤੋਂ ਵੇਮੁਖ ਹੰਕਾਰੀ ਵਿਕਾਰੀ ਨਿੰਦਕ ਚੋਰ ਯਾਰ ਤੋਂ(ਆਪਨ) ਆਪਣਾ(ਕੀਆ) ਕੀਤਾ(ਕਛੂ) ਥੋੜਾ ਭੀ ਸ਼ੁਭ ਕੰਮ(ਨ) ਨਹੀਂ(ਹੋਇ) ਹੋ ਸਕਦਾ, ਕਿ ਮੈਂ ਪ੍ਰਮਾਤਮਾ ਜੀ ਨਾਲੋਂ ਟੁੱਟੀ ਲਿਵ ਪ੍ਰੀਤੀ ਜੋੜ ਲਵਾਂ, ਜੇ(ਕੋਇ) ਕੋਈ ਪ੍ਰਾਨੀ(ਸਉ) ਸੌ(ਲੋਚੈ) ਇੱਛਾ ਯਤਨ ਪ੍ਰਯਤਨ ਕਰ ਲਵੇ। ਹੰਕਾਰ ਕਰਕੇ ਚੋਰੀ ਡਾਕੇ ਕਤਲ ਮੰਦ ਕਰਮ ਹੀ ਕਰੇਗਾ। ਵਾ ਸਭੁ ਕਿਛੁ ਅਪਨਾ; ਇਕੁ ਰਾਮੁ ਪਰਾਇਆ॥ ਅਨੁਸਾਰ ਇਸ ਜੀਵ ਨੇ ਭਾਵੇਂ ਸਭ ਕੁੱਝ(ਆਪਨ) ਆਪਣਾ

ਸਮਝਣਾ(ਕੀਆ) ਕੀਤਾ ਹੈ, ਪਰ ਇਸ ਦਾ, ਪ੍ਰਾਨੀ; ਕਿਆ ਮੇਰਾ ਕਿਆ ਤੇਰਾ॥ ਜੈਸੇ; ਤਰਵਰ ਪੰਖਿ ਬਸੇਰਾ॥ ੧॥) ਨਾਂਗੇ ਆਵਨੁ; ਨਾਂਗੇ ਜਾਨਾ॥ ਕੋਇ ਨ ਰਹਿ ਹੈ; ਰਾਜਾ ਰਾਨਾ॥ ਅਨੁਸਾਰ(ਕਛੂ) ਕੁੱਝ ਭੀ(ਨ) ਨਹੀਂ(ਹੋਇ) ਹੋਵੇਗਾ। ਜੇ(ਕੋਇ) ਕੋਈ ਪ੍ਰਾਨੀ(ਸਉ) ਸੌ(ਲੋਚੈ) ਇੱਛਾ ਚਾਹ ਯਤਨ ਪ੍ਰਯਤਨ ਕਰਕੇ ਮੇਰ ਕਰ ਲਵੇ। ਜਿਤਨੀ ਮੇਰ ਹੈ, ਉਤਨਾ ਹੀ ਕਸ਼ਟ ਹੈ। ਯਥਾ:- ਮੇਰੀ ਮੇਰੀ ਧਾਰੀ॥ ਓਹਾ, ਪੈਰਿ ਲੋਹਾਰੀ॥ ਜੋ ਮੇਰੀ ੨ ਧਾਰੀ ਹੋਈ ਹੈ, ਓਹੀ ਪੈਰਾਂ ਨੂੰ (ਲੋਹਾਰੀ) ਲੋਹੇ ਦੀ ਬੇੜੀ ਲੱਗੀ ਹੋਈ ਹੈ। ਯਥਾ:- ਜਬ ਲਗੁ; ਮੇਰੀ ਮੇਰੀ ਕਰੈ॥ ਤਬ ਲਗੁ; ਕਾਜੁ ਏਕੁ ਨਹੀ ਸਰੈ॥ ਜਬ ਮੇਰੀ ਮੇਰੀ; ਮਿਟਿ ਜਾਇ॥ ਤਬ ਪ੍ਰਭ; ਕਾਜੁ ਸਵਾਰਹਿ ਆਇ॥) ਮੇਰੀ ਮੇਰੀ ਕੈਰਉ ਕਰਤੇ; ਦੁਰਜੋਧਨ ਸੇ ਭਾਈ॥ ਬਾਰਹ ਜੋਜਨ.ਛਤ੍ਰ ਚਲੈ ਥਾ; ਦੇਹੀ.ਗਿਰਝ ਨ ਖਾਈ॥ ੨॥ ਸਰਬ ਸੋੁਇਨ ਕੀ ਲੰਕਾ ਹੋਤੀ; ਰਾਵਨ ਸੇ ਅਧਿਕਾਈ॥ ਕਹਾ ਭਇਓ.ਦਰਿ ਬਾਂਧੇ ਹਾਥੀ; ਖਿਨ ਮਹਿ ਭਈ ਪਰਾਈ॥) ਮਾਤੇ ਮਤੰਗ. ਜਰੇ ਜਰ ਸੰਗ; ਅਨੂਪ ਉਤੰਗ.ਸੁਰੰਗ ਸਵਾਰੇ॥ ਕੋਟ ਤੁਰੰਗ.ਕੁਰੰਗ ਸੇ ਕੂਦਤ; ਪਉਨ ਕੇ ਗਉਨ ਕਉ.ਜਾਤ ਨਿਵਾਰੇ॥ ਭਾਰੀ ਭੁਜਾਨ ਕੇ ਭੂਪ.ਭਲੀ ਬਿਧਿ; ਨਿਆਵਤ ਸੀਸ.ਨ ਜਾਤ ਬਿਚਾਰੇ॥ ਏਤੇ ਭਏ.ਤੋ ਕਹਾ ਭਏ ਭੂਪਤ; ਅੰਤ ਕੌ.ਨਾਂਗੇ ਹੀ ਪਾਇ ਪਧਾਰੇ॥ ਜੇ ਆਪਣੇ ਸ੍ਰੀਰ ਦੀ ਮੇਰ ਕਰਦਾ ਹੈ ਤਾਂ ਇਹ ਵਿਕਾਰ ਚਿੰਤਾ ਰੋਗ ਕਾਲ਼ ਜਮਾਂ ਦੇ ਵੱਸ ਪੈਂਦਾ ਹੈ। ਇਹ ਸ੍ਰੀਰ; ਸਰਬ ਕਲਾ ਸਮਰਥ॥ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦਾ ਹੀ ਹੈ। ਗੁਰੂ ਪ੍ਰਮੇਸਰ ਜੀ ਨੂੰ ਅਰਪਣੇ ਕਰਕੇ, ਬੇਅੰਤ ਦੁੱਖ ਕਸ਼ਟ ਹਨ। ਪੰਜਾਂ ਪਿਆਰਿਆਂ, ਗੁਰੂ ਪ੍ਰੇਮੀਆਂ ਨੇ ਆਪਣੇ ਸੀਸ ਅਰਪ ਕੇ, ਖ਼ੁਸ਼ੀਆਂ ਪ੍ਰਾਪਤ ਕੀਤੀਆਂ।

ਵਾ ਪਰਮਪੂਜਨੀਕ ਸੱਚੇ ਸਤਿਗੁਰੂ ਜੀ ਦੀ ਬ੍ਰਹਮ ਦ੍ਰਿਸ਼ਟੀ, ਆਖਣੁ ਵੇਖਣੁ ਸਭੁ; ਸਾਹਿਬ ਤੇ ਹੋਇ॥ ਅਨੁਸਾਰ ਜਿਵੇਂ ਬਿਜਲੀ ਨਾਲ ਤਸਵੀਰਾਂ ਨੱਚਦੀਆਂ ਹਨ, ਤਿਵੇਂ ਸੱਚੇ ਵਾਹਿਗੁਰੂ ਜੀ ਦੀ ਪਰਮਪਵਿੱਤ੍ਰ ਉੱਜਲ ਸੱਚੀ ਜੋਤਿ ਨਾਲ, ਖੰਡ ਬ੍ਰਹਮੰਡ ਦੇ ਸਾਰੇ ਜੀਵ, ਸੂਰਜ ਚੰਦ ਤਾਰੇ ਹਰਕਤ ਕਰ ਰਹੇ ਹਨ। ਜਿਤਨਾ ਚਿਰ ਜੋਤਿ ਹੈ, ਉਤਨਾ ਚਿਰ ਹੀ ਕੁੱਝ ਕਰ ਸਕਦਾ ਹੈ, ਜੋਤਿ ਤੋਂ ਬਿਨਾ ਮੁਰਦਾ ਹੈ। ਯਥਾ:- ਜਬ ਅਪੁਨੀ ਜੋਤਿ. ਖਿੰਚਹਿ ਤੂ ਸੁਆਮੀ; ਤਬ ਕੋਈ ਕਰਉ ਦਿਖਾ ਵਖਿਆਨਾ॥ ਅਨੁਸਾਰ ਵਾਹਿਗੁਰੂ ਜੀ ਦੀ ਜੋਤਿ ਤੋਂ ਬਿਨਾ, ਜੀਵ ਤੋਂ ਆਪਨ ਕੀਆ, (ਕਛੂ) ਕੁੱਝ ਭੀ(ਨ) ਨਹੀਂ(ਹੋਇ) ਹੋ ਸਕਦਾ। ਜੇ(ਕੋਇ) ਕੋਈ ਪ੍ਰਾਨੀ ਭਾਵੇਂ ਸਉ(ਲੋਚੈ) ਇੱਛਾ ਯਤਨ.ਪ੍ਰਯਤਨ ਕਰ ਲਵੇ। ਪ੍ਰੇਮ ਪ੍ਰਚਾਰ ਸ਼ੁਭ ਵੀਚਾਰ:- ਆਪਨ ਕੀਆ ਕਛੂ; ਨ ਹੋਇ॥ ਜੇ ਸਉ; ਪ੍ਰਾਨੀ ਲੋਚੈ ਕੋਇ॥ ਪੜ੍ਹ ਕੇ ਉੱਦਮ ਪਰਾਕ੍ਰਮ ਬਲ ਨਹੀਂ ਹਾਰਨਾ, ਦੂਜੇ ਦਾ ਮਨ ਭੀ ਨਹੀਂ ਡੇਗਣਾ। ਅਰਦਾਸ ਸ੍ਰੀ ਮੁਖਵਾਕ ਲੈ ਕੇ, ਬੀਰ-ਰਸੀ ਸਬਦ ਪੜ੍ਹ ਕੇ, ਗੁਰੂ ਆਗਿਆ'ਚ ਰਹਿ ਕੇ, ਬਲ ਪਰਾਕ੍ਰਮ ਧਾਰ ਕੇ, ਬਾਬਾ ਲੱਧਾ ਜੀ ਤੇ ਪੰਜਾਂ ਪਿਆਰਿਆਂ ਵਾਂਗ, ਕੁਰਬਾਨੀ ਕਰਨੀ ਹੈ, ਆਪ ਕੁੱਝ ਨਹੀਂ ਬਣਨਾ।

ਤਿਸੁ ਬਿਨੁ; ਨਾਹੀ ਤੇਰੈ ਕਿਛੁ ਕਾਮ॥ ਹੇ ਮਹਾਂ ਪਾਪੀ ਕੁੱਤੇ!(ਤਿਸੁ) ਵਾਹਿਗੁਰੂ ੩ ਜੀ ਜਪੇ

ਤੋਂ ਬਿਨੁ, ਵਾ (ਤਿਸੁ) ਵਾਹਿਗੁਰੂ ਜੀ ਦੀ ਪ੍ਰਾਪਤੀ ਤੋਂ ਬਿਨੁ, ਹੇਠ ਲਿਖੇ ਜ਼ੁਲਮ ਤੇਰੈ ਕਿਛੁ ਭੀ ਕਾਮ ਨਾਹੀ ਹਨ। ਯਥਾ:- ਕਬੀਰ.ਜੋਰੁ ਕੀਆ ਸੋ ਜੁਲਮੁ ਹੈ; ਲੇਇ ਜਬਾਬੁ ਖੁਦਾਇ॥ ਦਫਤਰ ਲੇਖਾ ਨੀਕਸੈ; ਮਾਰ ਮੁਹੈ ਮੁਹਿ ਖਾਇ॥) ਪਉੜੀ ੫॥ ਲੈ ਫਾਹੇ ਰਾਤੀ ਤੁਰਹਿ; ਪ੍ਰਭੁ ਜਾਣੈ ਪ੍ਰਾਣੀ॥ ਤਕਹਿ ਨਾਰਿ ਪਰਾਈਆ; ਲੁਕਿ ਅੰਦਰਿ ਠਾਣੀ॥ ਸੰਨ੍ਹੀ ਦੇਨਿ ਵਿਖੰਮ ਥਾਇ; ਮਿਠਾ ਮਦੁ ਮਾਣੀ॥ ਕਰਮੀ ਆਪੋ ਆਪਣੀ; ਆਪੇ ਪਛੁਤਾਣੀ॥ ਅਜਰਾਈਲੁ ਫਰੇਸਤਾ; ਤਿਲ ਪੀੜੇ ਘਾਣੀ॥ {ਆਪਣੀ ਜੀਵਨ ਯਾਤ੍ਰਾ'ਚ ਜੋ ਤੂੰ ਵਿਕਾਰ ਦ੍ਰਿਸ਼ਟੀ ਨਾਲ ਦੇਖ ਰਿਹਾ ਹੈਂ। ਚੋਰੀ ਯਾਰੀ ਕਤਲ ਨਸ਼ੇ ਕਰ ਰਿਹਾ ਹੈਂ। ਜੰਗ ਕਰਕੇ ਮਾਰੂ ਹਥਿਆਰਾਂ ਨਾਲ ਜੀਆਂ ਨੂੰ ਸਾੜ ਰਿਹਾ ਹੈਂ। ਜ਼ਾਲਮ ਨੀਚ ਸੰਤ ਦੋਖੀ ਔਰੰਗਾ ਬਣ ਕੇ, ਵਾਹਿਗੁਰੂ ਮਹੱਲੇ ਨੌਵੇਂ ਜੀ ਨੂੰ ਸ਼ਹੀਦ ਕਰ ਰਿਹਾ ਹੈਂ। ਇੰਦ੍ਰ ਰੂਪ'ਚ ਹਜ਼ਾਰਾਂ ਨੇਤ੍ਰਾਂ ਨਾਲ ਅਪੱਛਰਾਂ ਦੇ ਨਾਚ ਦੇਖ ਰਿਹਾ ਹੈਂ। ਆਪਣੇ ਆਪ ਨੂੰ ਰੱਬ ਕਹਿ ਕੇ, ਪਖੰਡ ਦੁਆਰਾ ਆਪਣੀ ਪੂਜਾ ਕਰਾ ਰਿਹਾ ਹੈਂ। ਇਹ ਘੋਰ ਪਾਪ ਤੇਰੇ ਕਿਸੇ ਭੀ ਕੰਮ ਨਹੀਂ ਹਨ। }

ਗਤਿ ਨਾਨਕ; ਜਪਿ ਏਕ ਹਰਿ ਨਾਮ॥ ੧॥ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਸੰਤ ਦੋਖੀ ਅਤੇ ਸਭ ਦੇ ਭਲੇ ਹਿਤ, ਪਰਮਪਵਿੱਤ੍ਰ ਸ਼ੁਭ ਸੱਚਾ ਉਪਦੇਸ਼ ਫ਼ੁਰਮਾਉਂਦੇ ਹਨ:- ਹੇ ਭਾਈ!ਏਕ(ਹਰਿ) ਵਾਹਿਗੁਰੂ ਜੀ ਦਾ ਸ਼ੁਭ ਸੱਚਾ ਸੁੱਚਾ ਨਿਰਮਲ ਉੱਚਾ ਪਰਮਪਵਿੱਤ੍ਰ ਨਾਮ ਜਪਿ ਕੇ, (ਗਤਿ) ਮੁਕਤੀ, ਵਾ ਵਾਹਿਗੁਰੂ ਜੀ ਨੂੰ(ਗਤਿ) ਪਾ ਲਵੇਂਗਾ॥ ੧॥

ਪ੍ਰੇਮ ਮਈ ਸ਼ੁਭ ਸਿਖਿਆ:- ਪਰਮਪੂਜਨੀਕ ਵਾਹਿਗੁਰੂ ਪੂਰੇ ਗੁਰੂ ਜੀ, ਅਚੇਤ ਮਨ ਨੂੰ ਸ੍ਰਬ ਵਿਆਪੀ ਮਹਾਂ ਵਿਸਮਾਦ ਪ੍ਰੇਮ ਸਹਿਤ, ਪ੍ਰੇਮ ਰੂਪੀ ਤੀਰ ਮਾਰਦੇ ਹਨ, ਜੋ ਗੁਰਸੇਵਕ ਜੀ, ਤਿਸੁ ਬਿਨੁ; ਨਾਹੀ ਤੇਰੈ ਕਿਛੁ ਕਾਮ॥ ਗਤਿ ਨਾਨਕ; ਜਪਿ ਏਕ ਹਰਿ ਨਾਮ॥ ੧॥ ਪੜ੍ਹ ਸੁਣ ਕੇ, ਲਗਾਤਾਰ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਜਪਦਿਆਂ ਅਜਪਾ ਜਾਪ'ਚ ਲੀਣ ਹੋ ਜਾਣ। ਇਸ ਲਈ ਪੂਰਨ ਪ੍ਰੇਮ 'ਚ ਲੀਣ ਭਾਈ ਗੁਰਦਾਸ ਸਾਹਿਬ ਜੀ ਫੁਰਮਾ ਰਹੇ ਹਨ, ਨਮਸਕਾਰ ਗੁਰਦੇਵ ਕੋ; ਸਤਿਨਾਮ ਜਿਸ ਮੰਤ੍ਰ ਸੁਣਾਇਆ। ਭਵਜਲ ਵਿੱਚੋਂ ਕਢਿ ਕੇ; ਮੁਕਤਿ ਪਦਾਰਥ ਮਾਹਿ ਸਮਾਇਆ॥

ਰੂਪਵੰਤੁ ਹੋਇ; ਨਾਹੀ ਮੋਹੈ॥ ਪ੍ਰਭ ਕੀ ਜੋਤਿ; ਸਗਲ ਘਟ ਸੋਹੈ॥ ਪਰਮਪੂਜਨੀਕ ਕਰਤਾ ਪੁਰਖ ਵਾਹਿਗੁਰੂ ਗੁਰੂ ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਹ ਹਰਿ॥ ਪਰਮ ਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ, ਸਭ ਤਰ੍ਹਾਂ ਦੀ ਹੰਗਤਾ ਮੇਟ ਕੇ, ਸਨਮੁਖ ਗੁਰਮੁਖਿ ਅਰੋਗ ਬਣਾ ਰਹੇ ਹਨ। ੧.ਜੇ ਕੋਈ ਨਿਗੁਰਾ ਜੀਵ, ਤੈਥੋ ਹੀ.ਬਲੁ ਰਾਮੁ ਲੈ; ਨਾਲ ਬਾਣਾ.ਦਹਸਿਰੁ ਘਾਇਆ॥ ਤੈਥੋ ਹੀ.ਬਲੁ ਕ੍ਰਿਸਨ ਲੈ; ਕੰਸੁ ਕੇਸੀ ਪਕੜਿ ਗਿਰਾਇਆ॥ ਅਨੁਸਾਰ ਵਾਹਿਗੁਰੂ ਜੀ ਤੋਂ ਹੁਸਨ ਪ੍ਰਾਪਤ ਕਰਕੇ, ਫੈਸ਼ਨ ਅਧੀਨ ਅੰਨ੍ਹਾ ਹੋ ਕੇ, ਪਾਊਡਰ ਸੁਗੰਧੀ ਲਾ ਕੇ, ਹੀਰੇ ਗਹਿਣੇ ਪਾ ਕੇ, ਪੱਟ ਪਸ਼ਮੀਨੇ ਦੇ ਬਸਤ੍ਰ ਪਹਿਨ ਕੇ, ਰੰਗਾਂ ੨ ਦੇ ਅਨੇਕ ਸ਼ਿੰਗਾਰ ਲਾ ਕੇ, (ਰੂਪਵੰਤੁ) ਸੁੰਦਰ ਸਰੂਪ ਵਾਲਾ ਹੋਇ ਕੇ, ਹੰਕਾਰ'ਚ ਅੰਨ੍ਹਾ ਹੋ

ਕੇ, ਹੰਕਾਰ ਕਰੇ, ਕਿ(ਮੋਹੈ) ਮੇਰੇ ਜਿਹਾ ਸੋਹਣਾ ਜੱਗ'ਤੇ ਨਾਹੀ ਹੈ। ਹੇ ਭਾਈ!(ਪ੍ਰਭ) ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਸੱਚੇ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਕੀ ਪਰਮਪਵਿੱਤ੍ਰ ਨਿਰਮਲ ਸੱਚੀ ਜੋਤਿ, (ਸਗਲ) ਸਾਰੇ(ਘਟ) ਸ੍ਰੀਰਾਂ'ਚ, (ਸੋਹੈ) ਸ਼ੋਭਨੀਕ ਹੋ ਰਹੀ ਹੈ। ਯਥਾ:- ਸਭ ਮਹਿ ਜੋਤਿ; ਜੋਤਿ ਹੈ ਸੋਇ॥ ਤਿਸ ਦੈ ਚਾਨਣਿ; ਸਭ ਮਹਿ ਚਾਨਣੁ ਹੋਇ॥ ਗੁਰ ਸਾਖੀ; ਜੋਤਿ ਪਰਗਟੁ ਹੋਇ॥ ਜੋ ਤਿਸੁ ਭਾਵੈ; ਸੁ ਆਰਤੀ ਹੋਇ॥ ੩॥ ਮਿੱਠੀ ਪਿਆਰੀ ਵਿਸਮਾਦ ਹਾਰਦਿਕ ਸ਼ੁਭ ਸੱਚੀ ਸਿੱਖਿਆ:- ਹੇ ਗੁਰੂ ਪਿਆਰੇ ਜੀ!ਆਪ ਜੀ ਨੂੰ ਅਤਿ ਪ੍ਰੀਤਮ ਮਨ ਮੋਹਨਾ, ਘਟ ਸੋਹਨਾ; ਪ੍ਰਾਨ ਅਧਾਰਾ ਰਾਮ॥ ਸੁੰਦਰ ਸੋਭਾ, ਲਾਲ ਗੋਪਾਲ ਦਇਆਲ ਕੀ; ਅਪਰ ਅਪਾਰਾ ਰਾਮ॥ ਗੁਰੂ ਪ੍ਰਮੇਸਰ ਜੀ, ਆਪਣੀ ਵਿਸਮਾਦ ਸੁੰਦਰ ਭਰਪੂਰ ਜੋਤਿ ਦੁਆਰਾ, ਜਿਹ ਪ੍ਰਸਾਦਿ; ਤੇਰਾ ਸੁੰਦਰ ਰੂਪੁ॥ ਅਨੁਸਾਰ ਸੁੰਦਰ ਸਰੂਪ ਬਖ਼ਸ਼ ਰਹੇ ਹਨ। ਇਸ ਲਈ ਸੁੰਦਰਤਾ ਦਾ ਮਾਣ ਨਹੀਂ ਕਰਨਾ ਚਾਹੀਦਾ, ਇਹ ਵਿਕਾਰ ਰੂਪ ਫੁੱਲੀ ਮਿੱਟੀ ਹੈ। ਯਥਾ:- ਮਾਟੀ ਫੂਲੀ; ਰੂਪੁ ਬਿਕਾਰੁ॥ ਆਪਣੀ ਸੁੰਦਰਤਾ ਦਾ ਹੰਕਾਰ ਕਰਨ ਨਾਲ, ਸੁੰਦਰਤਾ ਸੜ ਜਾਂਦੀ ਹੈ। ਵਿਸਟਾ ਦਾ ਕ੍ਰਿਮ ਬਣ ਜਾਂਦਾ ਹੈ। ਯਥਾ:- ਜੋ ਜਾਨੈ; ਮੈ ਜੋਬਨਵੰਤੁ॥ ਸੋ ਹੋਵਤ; ਬਿਸਟਾ ਕਾ ਜੰਤੁ॥ ਆਪਣੇ ਆਪ ਨੂੰ ਅਤਿ ਸੁੰਦਰ ਮੰਨਣ ਵਾਲਾ ਮ੍ਰਿਤਕ ਹੈ। ਯਥਾ:- ਅਤਿ ਸੁੰਦਰ.ਕੁਲੀਨ ਚਤੁਰ; ਮੁਖਿ ਙਿਆਨੀ ਧਨਵੰਤ॥ ਮਿਰਤਕ ਕਹੀਅਹਿ.ਨਾਨਕਾ; ਜਿਹ ਪ੍ਰੀਤਿ ਨਹੀ.ਭਗਵੰਤ॥ ਹੇ(ਗਵਾਰਾ) ਬੇਸਮਝ!ਆਪਣੀ ਸੋਹਣੀ ਸ਼ਕਲ ਦੇਖ ਕੇ ਨ ਭੁੱਲ। ਯਥਾ:- ਸੂਰਤਿ ਦੇਖਿ; ਨ ਭੂਲੁ ਗਵਾਰਾ॥ ਮਿਥਨ ਮੋਹਾਰਾ; ਝੂਠੁ ਪਸਾਰਾ॥) ਹੰਸੁ ਹੇਤੁ ਲੋਭੁ ਕੋਪੁ; ਚਾਰੇ ਨਦੀਆ ਅਗਿ॥ ਪਵਹਿ ਦਝਹਿ.ਨਾਨਕਾ; ਤਰੀਐ ਕਰਮੀ ਲਗਿ॥ ਅਨੁਸਾਰ.ਫੈਸ਼ਨ ਅੱਗ ਹੈ। ਦਿਲ ਦੀ ਸਫ਼ਾਈ ਸਹਿਤ ਫੈਸ਼ਨ ਰਹਿਤ, ਕੁਦਰਤੀ ਸੁੰਦਰਤਾ ਦੇ ਤੁੱਲ, ਫੈਸ਼ਨ ਦੀ ਸੁੰਦਰਤਾ ਤੁੱਛ ਹੈ। ਬਿਨੁ ਜਗਦੀਸ ਭਜੇ.ਨਿਤ ਖੁਆਰੀ॥ ੩॥) ਗੋਬਿਦ ਭਜਨ ਬਿਨੁ; ਬ੍ਰਿਥੇ ਸਭ ਕਾਮ॥ ਜਿਉ ਕਿਰਪਨ ਕੇ; ਨਿਰਾਰਥ ਦਾਮ॥ ਵਾਹਿਗੁਰੂ ਗੁਰੂ ਜੀ ਗੁਰਸ਼ਬਦ ਪ੍ਰੇਮ, ਸਿਮਰਨ ਗੁਰੂ ਸੇਵਾ ਭਗਤੀ ਸਹਿਤ, ਸਹਜਿ ਸੰਤੋਖਿ ਸੀਗਾਰੀਆ; ਮਿਠਾ ਬੋਲਣੀ॥ ਪਿਰੁ ਰੀਸਾਲੂ ਤਾ ਮਿਲੈ; ਜਾ ਗੁਰ ਕਾ ਸਬਦੁ ਸੁਣੀ॥) ਨਿਵਣੁ ਸੁ ਅਖਰੁ.ਖਵਣੁ ਗੁਣੁ; ਜਿਹਬਾ.ਮਣੀਆ ਮੰਤੁ॥ ਏ ਤ੍ਰੈ ਭੈਣੇ ਵੇਸ ਕਰਿ; ਤਾਂ ਵਸਿ ਆਵੀ ਕੰਤੁ॥ ਅਨੁਸਾਰ ਅਨੰਤ ਸ਼ੁਭ ਗੁਣਾਂ ਦਾ ਸੀਗਾਰ ਬਖ਼ਸ਼ਦੇ ਹਨ। ਫੈਸ਼ਨੇਬਲ ਕਰਨ ਸ਼ਿੰਗਾਰ। ਵਿਸ਼ੇ'ਚ ਹੋ ਰਹੇ ਨਿੱਤ ਖੁਆਰ। ਜਮਾਂ ਦੀ ਪੈ ਰਹੀ ਕੁੱਟ ਮਾਰ। ਛੁਡਾ ਰਹੇ ਗੁਰੂ ਕਰਤਾਰ। ਫੈਸ਼ਨ ਛੱਡਣ ਮੁਖ ਉੱਜਲ ਦਰਬਾਰ। ਵਾਹਿਗੁਰੂ ਗੁਰੂ ਜੀ ਨੂੰ ਸਦਾ ਨਮਸਕਾਰ। ੨.ਗੁਰੂ ਪ੍ਰਮੇਸਰ ਜੀ ਪ੍ਰਭਜੀ ਦੇ ਪੂਰਨ ਸੱਚੇ ਗੁਰ ਅਵਤਾਰ ਹਨ। ਇਸ ਲਈ ਵਿਕਾਰੀ(ਰੂਪਵੰਤੁ) ਸੁੰਦਰ ਸਰੂਪ ਵਾਲਾ(ਹੋਇ) ਹੋ ਕੇ, ਗੁਰੂ ਪ੍ਰਮੇਸਰ ਜੀ ਦੇ ਮਨ ਨੂੰ(ਮੋਹੈ) ਮੋਹ ਨਾਹੀ ਸਕਦਾ, ਕਿਉਂਕਿ, (ਪ੍ਰਭ) ਗੁਰੂ ਪ੍ਰਭੁ ਜੀ(ਕੀ) ਦੀ ਜੋਤਿ(ਸਗਲ) ਸਾਰੀਆਂ(ਘਟ) ਸ੍ਰੀਰਾਂ 'ਚ(ਸੋਹੈ) ਸ਼ੋਭਨੀਕ ਹੋ ਰਹੀ ਹੈ।

੩.ਜਿਸ ਗੁਰਮੁਖਿ ਪਿਆਰੇ ਗੁਰੂ ਸਵਾਰੇ ਮਹਾਂ ਪੁਰਸ਼ ਦਾ, ਗੁਰੂ ਪ੍ਰਮੇਸਰ ਜੀ ਦੀ ਕ੍ਰਿਪਾ ਨਾਲ, ਹੰਕਾਰ ਰੋਗ ਟੁੱਟ ਜਾਂਦਾ ਹੈ। ਲਾਲ ਰੰਗੁ ਤਿਸ ਕਉ ਲਗਾ; ਜਿਸ ਕੇ ਵਡਭਾਗਾ॥ ਮੈਲਾ.ਕਦੇ ਨ ਹੋਵਈ; ਨਹ ਲਾਗੈ ਦਾਗਾ॥ ੧॥) ਜਿਹ ਪ੍ਰਸਾਦਿ; ਆਰੋਗ ਕੰਚਨ ਦੇਹੀ॥ ਅਨੁਸਾਰ ਉਹ ਗੁਰਮੁਖਿ ਸ੍ਰੀਰਕ(ਰੂਪਵੰਤੁ) ਸੁੰਦਰ ਸਰੂਪ ਵਾਲੇ, ਅੰਦਰੋਂ ਦਿਲ ਦੀ ਸਫ਼ਾਈ ਰੂਪ ਸੁੰਦਰ ਸਰੂਪ ਵਾਲੇ ਹੋਇ ਜਾਂਦੇ ਹਨ। ਉਸ ਗੁਰਮੁਖਿ ਪਿਆਰੇ ਜੀ ਨੂੰ, ਆਪਣੇ ਸੁੰਦਰ ਸਰੂਪ ਨਾਲ(ਮੋਹੈ) ਮੋਹ ਨਾਹੀ, ਕਿ ਮੈਂ ਸੋਹਣਾ ਹਾਂ।

ਵਾ ਗੁਰਸੇਵਕ ਜੀ ਨੂੰ, ਭਾਵੇਂ ਕਿਤਨਾ(ਰੂਪਵੰਤੁ) ਸੁੰਦਰ ਸਰੂਪ(ਹੋਇ) ਹੋਵੇ, ਨਾਹੀ(ਮੋਹੈ) ਮੋਂਹਦਾ, ਵਿਕਾਰੀ ਨਹੀਂ ਬਣਾਉਂਦਾ। ਗੁਰੂ ਕ੍ਰਿਪਾ ਨਾਲ ਹੰਗਤਾ ਮਿਟਣੇ ਕਰਕੇ, ਉਸ ਗੁਰਮੁਖਿ ਪਿਆਰੇ ਜੀ ਨੂੰ, ਪ੍ਰਭ ਕੀ ਜੋਤਿ(ਸਗਲ) ਸਾਰੇ (ਘਟ) ਸ੍ਰੀਰਾਂ'ਚ (ਸੋਹੈ) ਸ਼ੋਭਨੀਕ, ਸਾਖਿਆਤ ਹੋ ਜਾਂਦੀ ਹੈ। ਯਥਾ:- ਸਭੁ ਗੋਬਿੰਦੁ ਹੈ; ਸਭੁ ਗੋਬਿੰਦੁ ਹੈ॥ ਗੋਬਿੰਦ ਬਿਨੁ; ਨਹੀ ਕੋਈ॥) ਸਭਨੀ ਥਾਂਈ; ਰਵਿਆ ਆਪਿ॥ ਆਦਿ ਜੁਗਾਦਿ; ਜਾ ਕਾ ਵਡ ਪਰਤਾਪੁ॥

ਧਨਵੰਤਾ ਹੋਇ; ਕਿਆ ਕੋ ਗਰਬੈ॥ ਜਾ ਸਭੁ ਕਿਛੁ; ਤਿਸ ਕਾ ਦੀਆ ਦਰਬੈ॥) ਧਨਵੰਤਾ ਹੋਇ ਕੇ, ਕਿਆ(ਕੋ) ਕੋਈ (ਗਰਬੈ) ਹੰਕਾਰ ਕਰੇ?(ਜਾ) ਜਦੋਂ(ਦਰਬੈ) ਧਨ, ਪਦਾਰਥ ਸਭੁ ਕਿਛੁ ਤਿਸ ਵਾਹਿਗੁਰੂ ਜੀ ਕਾ ਹੀ ਦੀਆ ਹੈ। ਸੋ ਕਿਉ ਬਿਸਰੈ; ਜਿਨਿ ਸਭੁ ਕਿਛੁ ਦੀਆ॥) ਪ੍ਰਭ ਦਾਤਉ ਦਾਤਾਰ; ਪਰਿਉ ਜਾਚਕੁ.ਇਕੁ ਸਰਨਾ॥ ਅਨੁਸਾਰ ਦਾਤੇ ਦਾਤਾਰ ਵਾਹਿਗੁਰੂ ਜੀ ਨੂੰ ਭੁੱਲ ਕੇ, ਗ਼ੁਮਾਨ ਕਰਨ ਵਾਲਾ ਅੰਨ੍ਹਾ ਹੈ। ਯਥਾ:- ਧਨ ਭੂਮਿ ਕਾ; ਜੋ ਕਰੈ ਗੁਮਾਨੁ॥ ਸੋ ਮੂਰਖੁ; ਅੰਧਾ ਅਗਿਆਨੁ॥

ਅਤਿ ਸੂਰਾ; ਜੇ ਕੋਊ ਕਹਾਵੈ॥ ਪ੍ਰਭ ਕੀ ਕਲਾ ਬਿਨਾ; ਕਹ ਧਾਵੈ॥ ਜੇ(ਕੋਊ) ਕੋਈ ਵਾਹਿਗੁਰੂ ਜੀ ਤੋਂ ਬਲ ਪ੍ਰਾਪਤ ਕਰਕੇ, ਬਲ ਦਾ ਅਹੰਕਾਰ ਕਰੇ, ਆਪਣੇ ਆਪ ਨੂੰ, (ਅਤਿ) ਅਤਿਅੰਤ(ਸੂਰਾ) ਸੂਰਮਾ ਬਹਾਦਰ ਕਹਾਵੈ, ਕਿ ਮੈਂ ਬੜਾ ਹੀ ਸੂਰਮਾ ਹਾਂ। ਯਥਾ:- ਹਉ ਸੂਰਾ.ਪਰਧਾਨੁ ਹਉ; ਕੋ ਨਾਹੀ ਮੁਝਹਿ ਸਮਾਨੀ॥) ਬੀਰ ਅਪਾਰ.ਬਡੇ ਬਰਿਆਰ; ਅਬਿਚਾਰਹਿ.ਸਾਰ ਕੀ ਧਾਰ ਭਛੱਯਾ॥ ਤੋਰਤ ਦੇਸ.ਮਲਿੰਦ ਮਵਾਸਨ; ਮਾਤੇ ਗਜਾਨ ਕੇ ਮਾਨ ਮਲੱਯਾ॥ ਗਾੜ੍ਹੇ ਗੜ੍ਹਾਨ ਕੇ ਤੋੜਨਹਾਰ; ਸੁ ਬਾਤਨ ਹੀ.ਚਕ ਚਾਰ ਲਵੱਯਾ॥ ਸਾਹਿਬੁ ਸ੍ਰੀ ਸਭ ਕੋ ਸਿਰਨਾਇਕ; ਜਾਚਕ ਅਨੇਕ.ਸੁ ਏਕ ਦਿਵੱਯਾ॥ (ਪ੍ਰਭ) ਵਾਹਿਗੁਰੂ ਜੀ(ਕੀ) ਦੀ(ਕਲਾ) ਸ਼ਕਤੀ ਤੋਂ ਬਿਨਾ, ਤੇਜ਼ੀ ਨਾਲ(ਧਾਵੈ) ਧਾ ਕੇ(ਕਹ) ਕਿੱਥੇ ਜਾ ਸਕਦਾ ਹੈ?ਵਾ (ਕਹ) ਕਿੱਥੇ(ਧਾਵੈ) ਹਮਲਾ ਕਰੇਗਾ?ਜਦੋਂ ਕਿ ਵਾਹਿਗੁਰੂ ਜੀ ਦੀ ਕਲਾ ਨਾਲ ਹੀ ਸਭ ਆਖਣ ਵੇਖਣ ਹੋ ਰਿਹਾ ਹੈ। ਯਥਾ:- ਆਖਣੁ ਵੇਖਣੁ ਸਭੁ; ਸਾਹਿਬ ਤੇ ਹੋਇ॥

ਜੇ ਕੋ ਹੋਇ ਬਹੈ; ਦਾਤਾਰੁ॥ ਤਿਸੁ ਦੇਨਹਾਰੁ; ਜਾਨੈ ਗਾਵਾਰੁ॥ ਜੇ(ਕੋ) ਕੋਈ ਹੰਕਾਰੀ ਦੰਭੀ ਮੰਗਤਾ ਪੂਰਨ ਵਾਹਿਗੁਰੂ ਜੀ ਤੋਂ ਦਾਤਾਂ ਪ੍ਰਾਪਤ ਕਰਕੇ, ਦੁੱਧ ਪੁੱਤ ਦਾਤਾਂ ਦੇਣ ਵਾਲਾ ਦਾਤਾਰੁ ਰੱਬ ਹੋਇ(ਬਹੈ) ਬੈਠੇ, ਤਾਂ ਤਿਸੁ ਨੂੰ(ਦੇਨਹਾਰੁ) ਦਾਤਾਂ ਦੇਣ ਵਾਲੇ ਦਾਤਾਰ ਵਾਹਿਗੁਰੂ ਜੀ(ਗਾਵਾਰੁ) ਬੇਸਮਝ(ਜਾਨੈ) ਜਾਣਦੇ ਹਨ।

ਜਿਸੁ ਗੁਰ ਪ੍ਰਸਾਦਿ; ਤੂਟੈ ਹਉ ਰੋਗੁ॥ ਨਾਨਕ.ਸੋ ਜਨੁ; ਸਦਾ ਅਰੋਗੁ॥ ੨॥ ਗੁਰ.ਨਾਨਕ.ਦੇਵ ਸਾਹਿਬ ਜੀ ਫ਼ੁਰਮਾਉਂਦੇ ਹਨ:- (ਗੁਰ) ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਸਮਾਦ ਨਿਰੋਲ ਸ਼ੁੱਧ ਸਰਬ ਵਿਆਪੀ ਅਗਮ ਅਪਾਰ ਪ੍ਰਕਾਸ਼ ਹੀ ਪ੍ਰਕਾਸ਼ ਸਰੂਪ ਸ਼ੁਭ ਸੱਚੀ ਅਜਪਾ ਜਾਪ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਨਾਲ, ਜਿਸੁ ਗੁਰਮੁਖਿ ਮਹਾਂਪੁਰਸ਼ ਦਾ ਆਪਣੇ ਸੁੰਦਰ ਸਰੂਪ, ਧਨ ਸੂਰਮੇਪੁਣੇ ਦਾਤੇ ਹੋਣ ਸਭ ਤਰ੍ਹਾਂ ਦਾ, ਗੁਰਪ੍ਰਸਾਦਿ; ਜਾ ਕਾ ਮਿਟੈ ਅਭਿਮਾਨੁ॥ ਅਨੁਸਾਰ(ਹਉ) ਹੰਕਾਰ ਰੋਗੁ(ਤੂਟੈ) ਟੁੱਟ ਜਾਂਦਾ ਹੈ। (ਸੋ) ਉਹ(ਜਨੁ) ਭਗਤ ਮਹਾਂਪੁਰਸ਼ ਗੁਰੂ ਪਿਆਰੇ ਜੀ, ਆਧ ਵਿਆਧ ਉਪਾਧ ਦੀਰਘ ਹਉਮੈ ਸਭ ਰੋਗਾਂ ਤੋਂ ਸਦਾ ਅਰੋਗੁ ਹੋ ਜਾਂਦੇ ਹਨ॥ ੨॥ ਯਥਾ:- ਦੂਖੁ ਗਇਆ; ਸਭੁ ਰੋਗੁ ਗਇਆ॥ ਪ੍ਰਭ ਕੀ ਆਗਿਆ.ਮਨ ਮਹਿ ਮਾਨੀ; ਮਹਾਪੁਰਖ ਕਾ ਸੰਗੁ ਭਇਆ॥ ਮੇਰੇ ਰਾਮ; ਹਰਿ ਜਨ ਆਰੋਗ ਭਏ॥ ਗੁਰ ਬਚਨੀ.ਜਿਨਾ ਜਪਿਆ ਮੇਰਾ ਹਰਿ ਹਰਿ; ਤਿਨ ਕੇ ਹਉਮੈ ਰੋਗ ਗਏ॥) ਸਤਿਗੁਰੁ ਮੇਰਾ.ਵਡ ਸਮਰਥਾ॥ ਜੀਇ ਸਮਾਲੀ.ਤਾ ਸਭੁ ਦੁਖੁ ਲਥਾ॥ ਚਿੰਤਾ ਰੋਗੁ.ਗਈ ਹਉ ਪੀੜਾ; ਆਪਿ ਕਰੇ ਪ੍ਰਤਿਪਾਲਾ ਜੀਉ॥ ੨॥

ਜਿਉ ਮੰਦਰ ਕਉ; ਥਾਮੈ ਥੰਮਨੁ॥ ਤਿਉ ਗੁਰ ਕਾ ਸਬਦੁ; ਮਨਹਿ ਅਸਥੰਮਨੁ॥ (ਜਿਉ) ਜਿਵੇਂ ਮੰਦਰ ਦੀ ਛੱਤ(ਕਉ) ਨੂੰ(ਥੰਮਨੁ) ਥੰਮ, ਡਿੱਗਣ ਤੋਂ(ਥਾਮੈ) ਰੋਕ ਕੇ ਰੱਖਦੇ ਹਨ, (ਤਿਉ) ਤਿਵੇਂ(ਗੁਰ) ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਾ ਪਰਮਪਵਿੱਤ੍ਰ ਸਬਦੁ ਗੁਰ ਪੀਰਾ.ਗਹਿਰ ਗੰਭੀਰਾ; (ਸਬਦੁ) ਉਪਦੇਸ਼, ਗੁਰ ਸਬਦੁ (ਮਨਹਿ) ਮਨ ਨੂੰ ਵਿਸ਼ੇ ਔਗੁਣਾਂ'ਚ ਡਿੱਗਣ ਤੋਂ(ਅਸਥੰਮਨੁ) ਥੰਮ੍ਹ ਕੇ ਰੱਖਦਾ ਹੈ। ਇਸ ਲਈ ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖੵ ਹਰਿ॥ ਪਰਮਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ, ਕਲਿਜੁਗ.ਬਾਬੇ ਤਾਰਿਆ ਸਤਿਨਾਮੁ ਪੜ੍ਹ ਮੰਤ੍ਰ ਸੁਣਾਇਆ॥) ਬਲਿਓ ਚਰਾਗੁ, ਅੰਧ੍ਯਾਰ ਮਹਿ; ਸਭ ਕਲ ਉਧਰੀ, ਇਕ ਨਾਮ ਧਰਮ॥ ਪ੍ਰਗਟੁ ਸਗਲ ਹਰਿ ਭਵਨ ਮਹਿ; ਜਨੁ ਨਾਨਕੁ ਗੁਰ ਪਾਰਬ੍ਰਹਮ॥ ਅਨੁਸਾਰ ਗੁਰਸਬਦ ਬਖ਼ਸ਼ਣ ਵਾਲੇ ਪਰਮਪੂਜਨੀਕ ਸਤਿਗੁਰੂ ਸਾਹਿਬਾਨ ਜੀ ਦੀ ਪਰਮ ਪਾਕ ਚਰਨ-ਧੂੜ ਮੰਗਦੇ ਹਨ। ਯਥਾ:- ਤਿਨ ਸੰਤਨ ਕੀ; ਬਾਛਉ ਧੂਰਿ॥ ਨਾਨਕ ਕੀ; ਹਰਿ ਲੋਚਾ ਪੂਰਿ॥ ੩॥) ਹਮ.ਸੰਤਨ ਕੀ ਰੇਨੁ ਪਿਆਰੇ; ਹਮ.ਸੰਤਨ ਕੀ ਸਰਣਾ॥) ਗੁਰ ਕੀ ਰੇਣੁ; ਨਿਤ ਮਜਨੁ ਕਰਉ॥ ਜਨਮ ਜਨਮ ਕੀ; ਹਉਮੈ ਮਲੁ ਹਰਉ॥

ਜਿਉ ਪਾਖਾਣੁ; ਨਾਵ ਚੜਿ ਤਰੈ॥ ਪ੍ਰਾਣੀ.ਗੁਰ ਚਰਣ ਲਗਤੁ; ਨਿਸਤਰੈ॥ ਜਿਉ(ਪਾਖਾਣੁ) ਪੱਥਰ(ਨਾਵ) ਬੇੜੀ 'ਤੇ ਚੜਿ ਕੇ, ਪਾਣੀ ਤੋਂ(ਤਰੈ) ਤਰਦਾ ਹੈ, ਤਿਵੇਂ ਪੱਥਰ ਵਾਂਗ ਪਾਪਾਂ ਕਰਕੇ ਭਾਰਾ, ਪ੍ਰੇਮ ਤੋਂ ਰਹਿਤ ਅਣਭਿੱਜ ਪੱਥਰ ਜ਼ਾਲਮ ਪ੍ਰਾਣੀ, ਗੁਰ ਜੀ ਦੇ ਪਰਮਪਵਿੱਤ੍ਰ(ਚਰਣ) ਗੁਰਸ਼ਬਦ ਰੂਪੀ ਬੇੜੀ'ਤੇ(ਲਗਤੁ) ਲੱਗ ਕੇ, ਚੜ੍ਹ ਕੇ, ਪਾਪ ਔਗੁਣ ਵਿਕਾਰ ਰੂਪੀ ਜਲ'ਚ ਡੁੱਬਣ ਤੋਂ, (ਨਿਸਤਰੈ) ਤਰ ਜਾਂਦਾ ਹੈ। ਯਥਾ:- ਗੁਰੁ ਬੋਹਿਥੁ; ਵਡਭਾਗੀ ਮਿਲਿਆ॥ ਨਾਨਕ ਦਾਸ ਸੰਗਿ; ਪਾਥਰ ਤਰਿਆ॥ ਪਰਮਪੂਜਨੀਕ ਸੱਚੇ ਗੁਰ ਚਰਨੀ ਲੱਗਣੇ ਕਰਕੇ, ਅਜਪਾ ਜਾਪ ਅਨਹਦ ਵਾਜੇ ਇਕ ਰਸ ਵੱਜਣ ਲੱਗ ਜਾਂਦੇ ਹਨ। ਯਥਾ:- ਬਿਨਵੰਤਿ ਨਾਨਕੁ.ਗੁਰ ਚਰਣ ਲਾਗੇ; ਵਾਜੇ ਅਨਹਦ ਤੂਰੇ॥

੬੩.ਜਿਉ ਅੰਧਕਾਰ; ਦੀਪਕ ਪਰਗਾਸੁ॥ ਗੁਰ ਦਰਸਨੁ ਦੇਖਿ; ਮਨਿ ਹੋਇ ਬਿਗਾਸੁ॥ ਜਿਉ (ਅੰਧਕਾਰ) ਹਨ੍ਹੇਰੇ 'ਚ (ਦੀਪਕ) ਦੀਵਾ(ਪਰਗਾਸੁ) ਚਾਨਣ ਕਰਦਾ ਹੈ, ਤਿਵੇਂ ਹੀ(ਗੁਰ) ਸਤਿਗੁਰੂ ਸਾਹਿਬ ਜੀ ਦੇ ਸਰਗੁਨ ਸਰੂਪ, (ਗੁਰ) ਗੁਰੂ ਰੂਪ ਸਾਧਸੰਗਤਜੀ, ਸਬਦੁ ਗੁਰ ਪੀਰਾ.ਗਹਿਰ ਗੰਭੀਰਾ; (ਗੁਰ) ਗੁਰਸਬਦ ਗੁਰੂ ਜੀ ਦੇ ਦਰਸਨੁ ਦੇਖਿ ਕੇ, ਭਾਵ ਅਰਥਾਂ ਸਹਿਤ ਗੁਰਸਬਦਾਂ ਦੀ ਅੰਦਰ ਬਾਹਰ ਸਾਖਿਆਤਤਾ ਕਰਕੇ, ਗੁਰੂ ਪ੍ਰੇਮੀਜੀ ਦੇ ਮਨਿ'ਚ ਕੋਟਿ ਸੂਰਜਾਂ ਦੇ ਪ੍ਰਕਾਸ਼ਕ ਨਿਰਗੁਨ ਬ੍ਰਹਮ ਜੀ ਦੇ ਪ੍ਰਕਾਸ਼ ਸਹਿਤ(ਬਿਗਾਸੁ) ਖੇੜਾ ਹੋਇ ਜਾਂਦਾ ਹੈ। ਯਥਾ:- ਨਾਮੁ ਜਪਤ.ਕੋਟਿ ਸੂਰ ਉਜਾਰਾ; ਬਿਨਸੈ ਭਰਮੁ ਅੰਧੇਰਾ॥

ਸਾਖੀ:- ਪਰਮਪੂਜਨੀਕ ਪੂਰਨ ਸੰਤ ਬਾਬਾ ਗੁਰਬਚਨਸਿੰਘ ਸਾਹਿਬ ਖ਼ਾਲਸਾ ਜੀ ਨੂੰ, ਪ੍ਰੇਮ ਪ੍ਰਕਾਸ਼ ਵਿਗਾਸ ਸਹਿਤ ਸਿਮਰਨ ਕਰਦਿਆਂ, ਸੁੰਦਰ ਸੱਚੇ ਵਿਸਮਾਦ ਦਰਸ਼ਨ ਹੋਵਣੇ-ਇੱਕ ਦਿਨ ਆਪ ਜੀ ਨੇ ਪਰਮਪਵਿੱਤ੍ਰ ਕਥਾ'ਚ ਕਿਹਾ, "ਹੇ ਗੁਰੂ ਪਿਆਰੀ ਸਾਧਸੰਗਤਜੀਓ!ਗੁਰ ਦਰਸਨੁ ਦੇਖਿ; ਮਨਿ ਹੋਇ ਬਿਗਾਸੁ॥ ਅਨੁਸਾਰ ਗੁਰੂ ਪ੍ਰਮੇਸਰ ਜੀ ਦੇ ਐਸੇ ਵਿਸਮਾਦ ਸੁੰਦਰ ਦਰਸ਼ਨ ਹਨ, ਜਿਸ ਨੂੰ ਇੱਕ ਬਾਰ ਹੋ ਜਾਣ, ਫੇਰ ਉਹ ਪਰਾਏ ਸੁੰਦਰ ਸਰੂਪ ਨੂੰ ਵਿਕਾਰ ਦ੍ਰਿਸ਼ਟੀ ਨਾਲ ਦੇਖਣ ਜੋਗਾ ਨਹੀਂ ਰਹਿੰਦਾ। ਏਕ ਬਾਰ, ਦਰਸਨ ਹੋਇ ਜਾ ਕੋ। ਦੇਖਣ ਯੋਗ, ਰਹੇ ਪੁਨ ਨਾ ਕੋ।) ਗੁਸਾਈ; ਪਰਤਾਪੁ ਤੁਹਾਰੋ ਡੀਠਾ॥ ਕਰਨ ਕਰਾਵਨ.ਉਪਾਇ ਸਮਾਵਨ; ਸਗਲ ਛਤ੍ਰਪਤਿ ਬੀਠਾ॥੧॥ ਅਨੁਸਾਰ ਵਾਹਿਗੁਰੂ ਗੁਰੂ ਪ੍ਰਮੇਸਰ ਜੀ ਦੇ ਦਰਸ਼ਨਾਂ ਦਾ ਐਸਾ ਵਿਸਮਾਦ ਪ੍ਰਕਾਸ਼ ਹੈ। "

ਆਪ ਜੀ ਨੂੰ ਸਿਮਰਨ ਕਰਦਿਆਂ, ਆਪਣੀ ਦੇਹ ਅੰਦਰ ਕ੍ਰੋੜਾਂ ਬ੍ਰਹਮੰਡ ਸੂਰਜ ਚੰਦ, ਸ੍ਰੀ ਰਾਮਚੰਦ੍ਰ ਸ੍ਰੀ ਕ੍ਰਿਸ਼ਨ ਸ੍ਰੀ ਵਿਸ਼ਨੂੰ ਜੀ ਦੇ ਅਵਤਾਰ, ਪੈਗੰਬਰ ਤਾਰੇ ਮੰਡਲ ਦਿਸੇ, ਵੇਦ ਸ਼ਾਸਤ੍ਰ ਸੁਨਹਿਰੀ ਅੱਖਰਾਂ'ਚ ਜਗਦੇ ਦਿਸੇ। ਪੂਰਨ ਮਹਾਂਪੁਰਸ਼ਾਂ ਨੂੰ ਇਸ ਵਿਸਮਾਦ ਅਵਸਥਾ ਦੀ ਪ੍ਰਾਪਤੀ ਹੋਣ ਤੋਂ, ਬ੍ਰਹਮ ਵਿੱਦਿਆ ਦੇ ਦਾਤੇ, ਪੂਰਨ ਦਇਆਲ ਕ੍ਰਿਪਾਲ ਸੰਤ ਬਾਬਾ ਸੁੰਦਰਸਿੰਘ ਸਾਹਿਬ ਖ਼ਾਲਸਾ ਜੀ ਪਾਸ ਉਪ੍ਰੋਕਤ ਪ੍ਰੇਮ ਬੇਨਤੀ ਕੀਤੀ, ਤਾਂ, ਨਾਨਕ ਬ੍ਰਹਮਗਿਆਨੀ; ਆਪਿ ਪਰਮੇਸੁਰ॥ ਸਰੂਪ ਪੂਰਨ ਸੰਤਾਂ ਮਹਾਂਪੁਰਸ਼ਾਂ ਨੇ ਹੱਸ ਕੇ ਕਿਹਾ, "ਹੇ ਪਿਆਰੇ ਜੀ!ਹੁਣ ਸੁਰਤ'ਚ ਕੀ ਦਿਸਦਾ ਹੈ?""ਜੀ ਹੁਣ, ਬ੍ਰਹਮ ਹਵੀ ਬ੍ਰਹਮ ਅਰਪਣ ਸ੍ਰੀ ਗੀਤਾ ਜੀ'ਚੋਂ ਸੁਨਹਿਰੀ ਅੱਖਰ ਦਿਸ ਰਹੇ ਹਨ। "ਮਹਾਂਪੁਰਸ਼ਾਂ ਨੇ ਫ਼ੁਰਮਾਇਆ, "ਇਹ ਪਹਿਲਾਂ ਵਿੱਦਿਆ ਪੜ੍ਹੀ ਹੋਵੇਗੀ, ਇਹ ਸਿੱਧੀਆਂ ਦਾ ਖੇੜਾ ਹੈ, ਇਸ ਨਾਲ ਵਾਹਿਗੁਰੂ ਜੀ ਦਾ ਸਿਮਰਨ ਭੁੱਲ ਜਾਂਦਾ ਹੈ। ਭਾਵੇਂ ਕ੍ਰੋੜਾਂ ਸੋਹਣੇ ਤਾਰੇ ਮੰਡਲ ਚੰਦ ਸੂਰਜ ਅੰਦਰ ਦਿਸਣ, ਪਰ ਜਿਮੀ ਜਮਾਨ ਕੇ ਬਿਖੈ; ਸਮੱਸਤ ਏਕ ਜੋਤ ਹੈ॥ ਨ ਘਾਟ ਹੈ.ਨ ਬਾਢ ਹੈ; ਨ ਘਾਟ ਬਾਢ ਹੋਤ ਹੈ॥ ਗੁਰੂ ਜੀ ਦੇ ਅਖੰਡ ਪ੍ਰਕਾਸ਼ ਜੈਸਾ ਪ੍ਰਕਾਸ਼ ਨਹੀਂ ਹੈ। ਜੇ ਸਉ ਚੰਦਾ ਉਗਵਹਿ; ਸੂਰਜ ਚੜਹਿ ਹਜਾਰ॥ ਏਤੇ ਚਾਨਣ ਹੋਦਿਆਂ; ਗੁਰ ਬਿਨੁ.ਘੋਰ ਅੰਧਾਰ॥ ਇਸ ਲਈ ਹੁਣ ਆਪ ਜੀ ਧੰਨ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਵਿਸਮਾਦ ਨੂਰੀ ਸ਼ੁਭ ਸੱਚੇ ਸੁੱਚੇ ਉੱਚੇ ਮਹਾਨ ਪਰਉਪਕਾਰੀ ਧੀਰਜਧਾਰੀ ਨਿਰੰਕਾਰੀ ਨ੍ਰਿਵਿਕਾਰੀ ਪਰਮਪਵਿੱਤ੍ਰ ਚਰਨ-

ਕਮਲਾਂ ਦਾ ਅਤਿਅੰਤ ਪਿਆਰਾ ਧਿਆਨ ਦਰਸ਼ਨ ਹੀ ਕਰੋ। ”ਇਹ ਸੁਣ ਕੇ ਦੋਵੇਂ ਹੱਥ ਜੋੜ ਸਿਰ ਝੁਕਾ ਕੇ, ਪੂਰਨ ਪ੍ਰੇਮ ਅਦਬ ਸਤਿਕਾਰ ਪਿਆਰ ਨਾਲ ਰੋਮ ੨ ਕਰਕੇ ਨਮਸਕਾਰ ਕੀਤੀ, ਗੁਰੂ ਪ੍ਰੇਮਾ-ਭਗਤੀ ਦੁਆਰਾ ਨਿਰਗੁਨ ਸਰਗੁਨ ਦੀ ਏਕਤਾ ਸਹਿਤ, ਵਿਸਮਾਦ ਪ੍ਰੇਮ ਸਹਿਤ ਸਿਮਰਨ’ਚ ਲੀਣ ਹੋ ਗਏ। {ਆਪ ਜੀ ਨੇ ਕਥਾ ਕਰਦਿਆਂ ਆਪਣਾ ਨਾਮ ਨਹੀਂ ਦੱਸਿਆ। ਇਹ ਭੀ ਪੂਰਨ ਮਹਾਂਪੁਰਸ਼ਾਂ ਦੇ ਪੂਰਨ ਵਿਸਮਾਦੀ ਗੁਣ ਹਨ। }

ਜਿਉ ਮਹਾ ਉਦਿਆਨ ਮਹਿ; ਮਾਰਗੁ ਪਾਵੈ॥ ਤਿਉ ਸਾਧੂ ਸੰਗਿ ਮਿਲਿ; ਜੋਤਿ ਪ੍ਰਗਟਾਵੈ॥ (ਜਿਉ) ਜਿਵੇਂ ਕੋਈ (ਮਹਾ) ਵੱਡੀ(ਉਦਿਆਨ) ਉਜਾੜ(ਮਹਿ) ’ਚ, ਭੁੱਲਿਆ ਪ੍ਰਾਣੀ ਕਿਸੇ ਸਾਊ ਦੇ ਦੱਸਣ ਤੋਂ(ਮਾਰਗੁ) ਰਸਤਾ(ਪਾਵੈ) ਪਾ ਲੈਂਦਾ ਹੈ, (ਤਿਉ) ਤਿਵੇਂ(ਸਾਧੂ) ਅਜਪਾ ਜਾਪ ਦੇ ਪੂਰਨ ਸੱਚੇ ਅਵਤਾਰ ਵਾਹਿਗੁਰੂ ਗੁਰੂ ਜੀ ਸੰਗਿ(ਮਿਲਿ) ਮਿਲਣ ਤੋਂ, ਸਭ ਦੇ ਅੰਦਰ ਬਾਹਰ ਹਰ ਸਮੇਂ ਅਜਪਾ ਜਾਪ ਕਰ ਰਹੇ, ਸ੍ਰਬ ਵਿਆਪੀ ਅਨਤ ਕਲਾਵਾਨ ਮਹਾਂ ਵਿਸਮਾਦ ਪੂਰਨ ਮੇਹਰਵਾਨ ਅਜਪਾ ਜਾਪ ਵਾਹਿਗੁਰੂ ਜੀ ਦੀ ਸੱਚੀ ਜੋਤਿ(ਪ੍ਰਗਟਾਵੈ) ਪ੍ਰਗਟ ਹੋ ਆਉਂਦੀ ਹੈ, ਭਾਵ ਵਾਹਿਗੁਰੂ ਜੀ ਦੇ ਸਰਗੁਨ ਅਵਤਾਰ ਵਾਹਿਗੁਰੂ ਗੁਰੂ ਪ੍ਰਮੇਸਰ ਜੀ ਦੀ, ਗੁਰ ਅੰਮ੍ਰਿਤ ਭਿੰਨੀ ਦੇਹੁਰੀ; ’ਚੋਂ, ਸਤਿ ਸੰਤੋਖ ਦਇਆ ਧਰਮ ਵੀਚਾਰ, ਖਿਮਾ ਧੀਰਜ ਸ਼ਾਂਤੀ ਨਿਮ੍ਰਤਾ ਬ੍ਰਹਮਗਿਆਨ ਬੀਰ-ਰਸ, ਨਿਮ੍ਰਤਾ ਸਹਿਨਸ਼ੀਲਤਾ ਗ੍ਰੀਬੀ ਪ੍ਰੇਮ ਵਿਰਾਗ, ਤਿਆਗ ਦਾ ਤਿਆਗ, ਨਿਰਅਭਿਮਾਨਤਾ ਨਿਰਵੈਰਤਾ ਨਿਰਲੇਪਤਾ ਪ੍ਰੀਤ ਰਸ ਚਾਅ ਆਦਿ, ਸ੍ਰਬ ਵਿਆਪੀ ਵਿਸਮਾਦ ਸਮੂਹ ਸ਼ੁਭ ਗੁਣ, ਇੱਕ ਰਸ ਬੱਝਵੇਂ ਅਸੰਖ ਪ੍ਰਕਾਸ਼ ਹੀ ਪ੍ਰਕਾਸ਼, ਵਿਸਮਾਦ ਨੂਰ ਹੀ ਨੂਰ ਨੂਰੋ ਨੂਰ, ਵਿਆਪਕ ਭਰਪੂਰ ਅਨਤ ਕਲਾਂ ਸਹਿਤ, ਹਰ ਸਮੇਂ ਨਿਰਯਤਨ ਹੀ ਪ੍ਰਕਾਸ਼ ਰਹੇ ਹਨ। ਜਿਵੇਂ ਇੱਕ ਚੰਦ ਦਾ ਅਕਸ, ਪਾਣੀ ਦੇ ਅਨੇਕਾਂ ਘੜਿਆਂ’ਚ ਪੈਂਦਾ ਹੈ, ਤਿਵੇਂ ਗੁਰੂ ਪ੍ਰਮੇਸਰ ਜੀ, ਆਪਣੇ ਖ਼ਰੇ ਪਿਆਰੇ ਅਨੇਕ ਭਗਤਾਂ ਦੇ ਅੰਦਰ ਬਾਹਰ, ਅਥਵਾ ਰਿਦਿਆਂ ਰੂਪੀ ਘੜਿਆਂ’ਚ, ਆਪਣੇ ਕੋਟਿ ਪ੍ਰਕਾਸ਼ ਨੂਰ ਅਨੰਤ ਸ਼ੁਭ ਗੁਣਾਂ ਦਾ ਅਕਸ ਹਰ ਸਮੇਂ ਪਾਉਂਦੇ ਰਹਿੰਦੇ ਹਨ। ਗੁਰੂ ਪਿਆਰੇ ਭਗਤ ਜੀ, ਆਪਣੇ ਗੁਰੂ ਪ੍ਰੀਤਮਜੀ ਦੇ ਨੂਰਾਨੀ ਚਿਹਰੇ ਵੱਲ, ਚੰਦ ਚਕੋਰ ਪਰੀਤ ਹੈ; ਲਾਇ ਤਾਰ ਨਿਹਾਲੇ। ਅਨੁਸਾਰ ਨਿਗ੍ਹਾ ਟਿਕਾਅ ਕੇ ਹਰ ਸਮੇਂ ਦੇਖਦੇ ਰਹਿੰਦੇ ਹਨ। ਯਥਾ:- ਅੰਦਰਿ ਸਚਾ ਨੇਹੁ; ਲਾਇਆ ਪ੍ਰੀਤਮ ਆਪਣੈ॥ ਤਨੁ ਮਨੁ ਹੋਇ ਨਿਹਾਲੁ; ਜਾ ਗੁਰੁ ਦੇਖਾ ਸਾਮ੍ਹਣੇ॥ ਦਰਸ਼ਨ ਕਰਨ ਵਾਲੇ ਪ੍ਰੇਮੀਆਂ ਦੇ ਅੰਦਰ, ਵਾਹਿਗੁਰੂ ਜੀ ਦੀ ਸੱਚੀ ਜੋਤਿ ਅਕਸਮਾਤ੍ਰ ਨਿਰਯਤਨ ਹੀ ਪ੍ਰਗਟ ਹੋ ਆਉਂਦੀ ਹੈ। ਭਾਵੇਂ ਗੁਰੂ ਪ੍ਰਮੇਸਰ ਜੀ ਆਪਣੇ ਮੁਖਾਰਬਿੰਦ ’ਚੋਂ ਕੁੱਝ ਭੀ ਨ ਬੋਲਣ, ਤਾਂ ਭੀ ਨਾਨਕ ਨਦਰੀ; ਨਦਰਿ ਨਿਹਾਲ॥ ਪੂਰਨ ਕ੍ਰਿਪਾ ਭਰੀ ਨਿਗ੍ਹਾ ਪਾ ਕੇ ਨਿਹਾਲ ਕਰ ਦਿੰਦੇ ਹਨ। ਯਥਾ:- ਅਮਿਅ ਦ੍ਰਿਸਟਿ.ਸੁਭ ਕਰੈ; ਹਰੈ ਅਘ ਪਾਪ.ਸਕਲ ਮਲ॥ ਕਾਮ ਕ੍ਰੋਧ ਅਰੁ ਲੋਭ ਮੋਹ; ਵਸਿ ਕਰੈ ਸਭੈ ਬਲ॥ ਸਦਾ ਸੁਖੁ ਮਨਿ ਵਸੈ; ਦੁਖੁ ਸੰਸਾਰਹ ਖੋਵੈ॥ ਗੁਰੁ ਨਵ ਨਿਧਿ ਦਰੀਆਉ; ਜਨਮ ਹਮ.ਕਾਲਖ ਧੋਵੈ॥ ਸੁ ਕਹੁ ਟਲ.ਗੁਰੁ ਸੇਵੀਐ; ਅਹਿਨਿਸਿ ਸਹਜਿ ਸੁਭਾਇ॥ ਦਰਸਨਿ ਪਰਸਿਐ ਗੁਰੂ ਕੈ; ਜਨਮ ਮਰਣ ਦੁਖੁ ਜਾਇ॥ ੧੦॥

ਤਿਨ ਸੰਤਨ ਕੀ; ਬਾਛਉ ਧੂਰਿ॥ ਨਾਨਕ ਕੀ; ਹਰਿ ਲੋਚਾ ਪੂਰਿ॥ ੩॥ ਸਤਿਗੁਰੂ ਨਾਨਕ ਦੇਵ, ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਹ ਹਰਿ॥ ਪਰਮ ਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ, ਗਰੀਬੀ ਗਦਾ ਹਮਾਰੀ॥ ਖੰਨਾ ਸਗਲ ਰੇਨੁ ਛਾਰੀ॥ ਅਨੁਸਾਰ ਗ੍ਰੀਬੀ ਦੀ ਹੱਦ ਜਣਾਉਂਦਿਆਂ ਫ਼ੁਰਮਾ ਰਹੇ ਹਨ:- ਹੇ(ਹਰਿ) ਵਾਹਿਗੁਰੂ ਜੀ!ਦਾਸਨ ਦਾਸ ਗ੍ਰੀਬ(ਕੀ) ਇਹ(ਲੋਚਾ) ਇੱਛਾ(ਪੂਰਿ) ਪੂਰੀ ਕਰੋ ਜੀ। ਦਾਸਨ ਦਾਸ ਗ੍ਰੀਬ(ਤਿਨ) ਤਿਨ੍ਹਾਂ (ਸੰਤਨ) ਸੰਤਾਂ ਮਹਾਂਪੁਰਸ਼ਾਂ, ਗੁਰੂ ਪ੍ਰਮੇਸਰ ਜੀ(ਕੀ) ਦੀ ਪਰਮਪਵਿੱਤ੍ਰ ਸੱਚੀ ਚਰਨ ਧੂਰਿ(ਬਾਛਉ) ਚਾਹੁੰਦਾ ਹੈ, ਜਿਨ੍ਹਾਂ ਦੀ ਸਤਿਸੰਗਤ ਜੀ 'ਚ ਮਿਲ ਕੇ, ਵਾਹਿਗੁਰੂ ਜੀ ਦੀ ਜੋਤਿ ਪ੍ਰਗਟ ਹੋ ਜਾਂਦੀ ਹੈ। ਜਿਨ੍ਹਾਂ ਦੇ ਪਰਮਪਵਿੱਤ੍ਰ ਸੁੰਦਰ ਦਰਸ਼ਨ ਕਰਕੇ ਵਿਗਾਸ ਹੁੰਦਾ ਹੈ। ਜਿਨ੍ਹਾਂ ਦੇ ਸੱਚੇ ਚਰਨੀਂ ਲੱਗ ਕੇ ਅਨਹੱਦ ਵਾਜੇ ਵੱਜਦੇ ਹਨ, ਤਰਨਾ ਹੁੰਦਾ ਹੈ। ਜਿਨ੍ਹਾਂ ਦਾ ਪਰਮਪਵਿੱਤ੍ਰ ਸ਼ੁਭ ਸੱਚਾ ਉਪਦੇਸ਼ ਮਨ ਨੂੰ ਥੰਮ੍ਹਣ ਵਾਲਾ ਹੈ॥ ੩॥ ਯਥਾ:- ਬਿਨਵੰਤਿ ਨਾਨਕੁ.ਗੁਰ ਚਰਣ ਲਾਗੇ; ਵਾਜੇ ਅਨਹਦ ਤੂਰੇ॥) ਅੰਤਰਜਾਮੀ ਪੁਰਖ ਬਿਧਾਤੇ; ਸਰਧਾ ਮਨ ਕੀ ਪੂਰੇ॥ ਨਾਨਕ ਦਾਸੁ.ਇਹੈ ਸੁਖੁ ਮਾਗੈ; ਮੋਕਉ.ਕਰਿ ਸੰਤਨ ਕੀ ਧੂਰੇ॥) ਸਗਲ ਸੰਤਨ ਪਹਿ; ਵਸਤੁ ਇਕ ਮਾਂਗਉ॥ ਕਰਉ ਬਿਨੰਤੀ; ਮਾਨੁ ਤਿਆਗਉ॥ ਵਾਰਿ ਵਾਰਿ.ਜਾਈ ਲਖ ਵਰੀਆ; ਦੇਹੁ ਸੰਤਨ ਕੀ ਧੂਰਾ ਜੀਉ॥) ਤਿਸੁ ਜਨ ਕੇ ਪਗ.ਨਿਤ ਪੂਜੀਅਹਿ, ਮੇਰੀ ਜਿੰਦੁੜੀਏ; ਜੋ ਮਾਰਗਿ ਧਰਮ ਚਲੇਸਹਿ ਰਾਮ॥) ਜੋ ਗੁਰਮੁਖਿ ਨਾਮੁ ਧਿਆਇਦੇ; ਤਿਨ ਦਰਸਨੁ ਦੀਜੈ॥ ਹਮ ਤਿਨ ਕੇ ਚਰਣ ਪਖਾਲਦੇ; ਧੂੜਿ ਘੋਲਿ ਘੋਲਿ ਪੀਜੈ॥) ਮੇਰੇ ਰਾਮ.ਹਰਿ ਜਨ ਕੈ; ਹਉ ਬਲਿ ਜਾਈ॥ ਕੇਸਾ ਕਾ ਕਰਿ ਚਵਰੁ ਢੁਲਾਵਾ; ਚਰਣ ਧੂੜਿ ਮੁਖਿ ਲਾਈ॥) ਕੇਸਾ ਕਾ ਕਰਿ ਬੀਜਨਾ; ਸੰਤ ਚਉਰੁ ਢੁਲਾਵਉ॥ ਸੀਸੁ ਨਿਹਾਰਉ; ਚਰਣ ਤਲਿ ਧੂਰਿ ਮੁਖਿ ਲਾਵਉ॥

ਮਨ ਮੂਰਖ; ਕਾਹੇ ਬਿਲਲਾਈਐ॥ ਪੁਰਬ ਲਿਖੇ ਕਾ; ਲਿਖਿਆ ਪਾਈਐ॥ ਹੇ ਮੂਰਖ ਮਨ!ਕਸ਼ਟ ਆਉਣ ਤੋਂ (ਕਾਹੇ) ਕਿਉਂ(ਬਿਲਲਾਈਐ) ਵਿਰਲਾਪ ਕਰਦਾ ਹੈਂ? ਯਥਾ:- ਬਾਬੀਹਾ ਨਾ ਬਿਲਲਾਇ, ਨਾ ਤਰਸਾਇ; ਏਹੁ ਮਨੁ.ਖਸਮ ਕਾ ਹੁਕਮੁ ਮੰਨਿ॥ ਨਾਨਕ.ਹੁਕਮਿ ਮੰਨਿਐ.ਤਿਖ ਉਤਰੈ; ਚੜੈ ਚਵਗਲਿ ਵੰਨੁ॥ ੧॥) ਫਰੀਦਾ.ਜੇ ਤੂ ਅਕਲਿ ਲਤੀਫੁ; ਕਾਲੇ ਲਿਖੁ ਨ ਲੇਖੁ॥ ਅਨੁਸਾਰ ਤੂੰ ਜੋ(ਪੁਰਬ) ਪਹਿਲੇ, ਹੰਗਤਾ ਨਾਲ ਡਾਕੇ ਕਤਲ ਮਹਾਂ ਪਾਪ ਕੀਤੇ ਹਨ, ਇਹ ਆਪਣੇ ਆਪ ਲਿਖੇ ਕਾਲ਼ੇ ਲੇਖਾਂ(ਕਾ) ਦਾ ਲਿਖਿਆ ਕਸ਼ਟ (ਪਾਈਐ) ਪਾ ਰਿਹਾ ਹੈਂ। ਯਥਾ:- ਦਦੈ.ਦੋਸੁ ਨ ਦੇਊ ਕਿਸੈ; ਦੋਸੁ.ਕਰੰਮਾ ਆਪਣਿਆ॥ ਜੋ ਮੈ ਕੀਆ.ਸੋ ਮੈ ਪਾਇਆ; ਦੋਸੁ ਨ ਦੀਜੈ.ਅਵਰ ਜਨਾ॥ ੨੧॥

ਸ਼ੁਭ ਸਿੱਖਿਆ:- ਮਨ ਨੂੰ ਸ਼ੁਭ ਉਪਦੇਸ਼ ਹੈ, ਹੇ ਮਨ!ਮਾੜੇ ਕਰਮ ਕਰਕੇ, ਆਪਣੇ ਕਾਲ਼ੇ ਲੇਖ ਨ ਲਿਖ। ਪਿਛਲੇ ਲੇਖਾਂ ਦਾ ਫ਼ਲ ਕਸ਼ਟ ਭੋਗ ਰਿਹਾ ਹੈਂ ਕਹਿਣ ਤੋਂ, ਜੀਵ ਨਿਰਾਸਾ ਹੋ ਜਾਂਦਾ ਹੈ।

ਗੁਰੂ ਪ੍ਰਮੇਸਰ ਜੀ ਦੀ ਬੇਅੰਤ ਕਮਾਈ ਵਡਿਆਈ ਬਖ਼ਸ਼ਿਸ਼ ਦਾ ਸਦਕਾ, ਦੁਖੀ ਜੀਵ ਗੁਰੂ ਸੇਵਾ ਭਗਤੀ ਕਰਕੇ ਨਿਹਾਲ ਹੋਵੇ, ਪਰਮ ਗੁਰੂ ਚਰਨੀਂ ਲਾਗੇ। ਨਿਰਾਸਤਾ ਤਿਆਗੇ।

ਦੂਖ ਸੂਖ; ਪ੍ਰਭ ਦੇਵਨਹਾਰੁ॥ ਅਵਰ ਤਿਆਗਿ; ਤੂ ਤਿਸਹਿ ਚਿਤਾਰੁ॥ ਪਰਮਪੂਜਨੀਕ ਸਮ੍ਰੱਥ ਧੰਨ ਪ੍ਰਭ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹਜੀ, ਦੂਖ ਸੂਖ ਹਰ ਹਾਲਤ 'ਚ, ਆਪ ਜੀ ਦੇ ਦਿਲ ਦਿਮਾਗ਼ 'ਚ ਗੁਰਬਾਣੀ (ਦੇਵਨਹਾਰੁ) ਬਖ਼ਸ਼ਣ ਵਾਲੇ ਹਨ। ਵਾ ਪ੍ਰਭ ਗੁਰੂ ਪ੍ਰਮੇਸਰ ਜੀ ਗੁਰਬਾਣੀ ਬਖ਼ਸ਼ ਕੇ, ਆਪ ਜੀ ਦੇ ਦੂਖ ਮੇਟ ਕੇ, ਆਤਮਨੰਦ ਸੂਖ(ਦੇਵਨਹਾਰੁ) ਦੇਣ ਵਾਲੇ ਹਨ। (ਅਵਰ) ਹੋਰ ਦੁਨਿਆਵੀ ਸੁਖ ਵਿਸ਼ੇ ਮੰਦ ਕਰਮ ਤਿਆਗਿ ਕੇ, ਤੂ(ਤਿਸਹਿ) ਤਿਨ੍ਹਾਂ ਪਿਆਰੇ ਪ੍ਰਭ ਜੀ ਨੂੰ(ਚਿਤਾਰੁ) ਚੇਤੇ ਕਰ। ਯਥਾ:- ਜਿਹ ਪ੍ਰਸਾਦਿ; ਤੂ ਆਚਾਰ ਬਿਉਹਾਰੀ॥ ਤਿਸੁ ਪ੍ਰਭ ਕਉ; ਸਾਸਿ ਸਾਸਿ ਚਿਤਾਰੀ॥ ਵਾ ਹੇ ਮਨ!ਪ੍ਰਭ ਜੀ ਦੂਖ ਸੂਖ(ਦੇਵਨਹਾਰੁ) ਦੇਣ ਵਾਲੇ ਹਨ, (ਅਵਰ) ਹੋਰ ਮੰਦੇ ਖ਼ਿਆਲ ਕੁਕਰਮ ਕੁਸੰਗਤ ਤਿਆਗਿ ਕੇ, ਸੂਖ ਦੂਖ; ਜਨ ਸਮ ਦ੍ਰਿਸਟੇਤਾ॥ ਅਨੁਸਾਰ ਦੁੱਖ ਸੁਖ ਤੋਂ ਉੱਚੀ ਬ੍ਰਿਤੀ ਕਰਕੇ, ਤੂ(ਤਿਸਹਿ) ਤਿਨ੍ਹਾਂ ਪਰਮਪੂਜਨੀਕ ਸਮ੍ਰੱਥ ਧੰਨ ਵਾਹਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹਜੀ ਨੂੰ, ਪੂਰਨ ਪ੍ਰੇਮ ਸਹਿਤ(ਚਿਤਾਰੁ) ਚੇਤੇ ਕਰ। ਯਥਾ:- ਰਮਈਆ ਕੇ ਗੁਨ; ਚੇਤਿ ਪਰਾਨੀ॥ ਕਵਨ ਮੂਲ ਤੇ; ਕਵਨ ਦ੍ਰਿਸਟਾਨੀ॥) ਮਤ ਭੂਲਹਿ ਰੇ ਮਨ; ਚੇਤਿ ਹਰੀ॥ ਬਿਨੁ ਗੁਰ.ਮੁਕਤਿ ਨਾਹੀ ਤ੍ਰੈ ਲੋਈ; ਗੁਰਮੁਖਿ ਪਾਈਐ.ਨਾਮੁ ਹਰੀ॥ ੧॥

ਜੋ ਕਛੁ ਕਰੈ; ਸੋਈ ਸੁਖੁ ਮਾਨੁ॥ ਹੇ ਮਨ!ਵਾਹਿਗੁਰੂ ਜੀ ਜੋ(ਕਛੁ) ਕੁੱਝ ਭੀ(ਕਰੈ) ਕਰਦੇ ਹਨ, (ਸੋਈ) ਓਹੀ ਸੁਖੁ ਕਰਕੇ (ਮਾਨੁ) ਮੰਨ, ਭਾਣਾ ਮੰਨ ਕੇ ਨਿਹਾਲ ਹੋ। ਯਥਾ:- ਤੇਰਾ ਕੀਆ; ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ; ਨਾਨਕੁ ਮਾਂਗੈ॥) ਮੀਤੁ ਕਰੈ; ਸੋਈ ਹਮ ਮਾਨਾ॥ ਮੀਤ ਕੇ ਕਰਤਬ; ਕੁਸਲ ਸਮਾਨਾ॥) ਜੋ ਕਿਛੁ ਕਰੈ.ਸੋਈ ਪ੍ਰਭ ਮਾਨਹਿ; ਓਇ ਰਾਮ ਨਾਮ ਰੰਗਿ ਰਾਤੇ॥ ਤਿਨ੍ ਕੀ ਸੋਭਾ ਸਭਨੀ ਥਾਈ; ਜਿਨ੍ ਪ੍ਰਭ ਕੇ ਚਰਣ ਪਰਾਤੇ॥ ੧॥) ਆਗਿਆ ਮਹਿ ਭੂਖ.ਸੋਈ ਕਰਿ ਸੂਖਾ; ਸੋਗ ਹਰਖ.ਨਹੀ ਜਾਨਿਓ॥ ਜੋ ਜੋ ਹੁਕਮੁ.ਭਇਓ ਸਾਹਿਬ ਕਾ; ਸੋ ਮਾਥੈ ਲੇ ਮਾਨਿਓ॥ ੩॥) ਆਠ ਪਹਰ; ਨਿਕਟਿ ਕਰਿ ਜਾਨੈ॥ ਪ੍ਰਭ ਕਾ ਕੀਆ; ਮੀਠਾ ਮਾਨੈ॥ ਏਕੁ ਨਾਮੁ; ਸੰਤਨ ਆਧਾਰੁ॥ ਹੋਇ ਰਹੇ; ਸਭ ਕੀ ਪਗ ਛਾਰੁ॥ ੧॥ ਸੰਤ ਰਹਤ; ਸੁਨਹੁ ਮੇਰੇ ਭਾਈ॥ ਉਆ ਕੀ ਮਹਿਮਾ; ਕਥਨੁ ਨ ਜਾਈ॥ ੧॥ ਭਾਣਾ ਮੰਨੇ ਬਿਨਾ, ਜੀਵ ਚੌਰਾਸੀ ਭੋਗਦਿਆਂ ਤੜਫ਼ ੨ ਕੇ, ਬਾਰ ੨ ਜੰਮਦਾ ਮਰਦਾ ਰਹਿੰਦਾ ਹੈ। ਯਥਾ:- ਜਮਿ ਜਮਿ ਮਰੈ; ਮਰੈ ਫਿਰਿ ਜੰਮੈ॥ ਬਹੁਤੁ ਸਜਾਇ; ਪਇਆ ਦੇਸਿ ਲੰਮੈ॥

ਭੂਲਾ ਕਾਹੇ ਫਿਰਹਿ ਅਜਾਨ॥) ਸੂਰਤਿ ਦੇਖਿ; ਨ ਭੂਲੁ ਗਵਾਰਾ॥ ਮਿਥਨ ਮੋਹਾਰਾ; ਝੂਠੁ ਪਸਾਰਾ॥ ਅਨੁਸਾਰ ਹੇ (ਅਜਾਨ) ਬੇਸਮਝ ਮਨ!ਹੰਕਾਰ ਲੋਭ ਵਿਕਾਰ ਕਰਕੇ, ਔਗੁਣਾਂ ਵਿਕਾਰਾਂ ਅਕਾਸ਼ ਪਤਾਲ'ਚ? (ਕਾਹੇ) ਕਿਸ ਲਈ ਵਾਹਿਗੁਰੂ ਜੀ ਨੂੰ ਭੂਲਾ(ਫਿਰਹਿ) ਫਿਰਦਾ ਹੈਂ। ਯਥਾ:- ਕਬਹੂ ਜੀਅੜਾ.ਊਭਿ ਚੜਤੁ ਹੈ; ਕਬਹੂ ਜਾਇ ਪਇਆਲੇ॥ ਲੋਭੀ ਜੀਅੜਾ.ਥਿਰੁ ਨ ਰਹਤੁ ਹੈ; ਚਾਰੇ

ਕੁੰਡਾ ਭਾਲੇ॥) ਅੰਤਰਿ ਲੋਭੁ; ਫਿਰਹਿ ਹਲਕਾਏ॥ ਨਿੰਦਾ ਕਰਹਿ; ਸਿਰਿ ਭਾਰੁ ਉਠਾਏ॥ ਮਾਇਆ ਮੂਠਾ; ਚੇਤੈ ਨਾਹੀ॥ ਭਰਮੇ ਭੂਲਾ; ਬਹੁਤੀ ਰਾਹੀ॥ ੨॥

ਵਾ ਹੇ ਅਜਾਨ ਮਨ!ਧਨ ਪਦਾਰਥ ਸੁੰਦਰ ਸਰੂਪ ਦੇਖ ਕੇ, ਇਨ੍ਹਾਂ'ਚ ਕਾਹੇ ਭੂਲਾ(ਫਿਰਹਿ) ਫਿਰਦਾ ਹੈਂ?ਇਹ ਸੱਚੇ ਨਹੀਂ ਹਨ ਜੀ। ਯਥਾ:- ਜਬ ਜਰੀਐ.ਤਬ ਹੋਇ ਭਸਮ ਤਨੁ; ਰਹੈ ਕਿਰਮ ਦਲ ਖਾਈ॥ ਕਾਚੀ ਗਾਗਰਿ.ਨੀਰੁ ਪਰਤੁ ਹੈ; ਇਆ ਤਨ ਕੀ.ਇਹੈ ਬਡਾਈ॥ ੧॥ ਕਾਹੇ ਭਈਆ; ਫਿਰਤੌ ਫੂਲਿਆ ਫੂਲਿਆ॥ ਜਬ ਦਸ ਮਾਸ.ਉਰਧ ਮੁਖ ਰਹਤਾ; ਸੋ ਦਿਨੁ ਕੈਸੇ ਭੂਲਿਆ॥ ੧॥

ਕਉਨ ਬਸਤੁ; ਆਈ ਤੇਰੈ ਸੰਗ॥ ਲਪਟਿ ਰਹਿਓ ਰਸਿ; ਲੋਭੀ ਪਤੰਗ॥ ਜਦੋਂ ਤੂੰ ਆਇਆ ਸੀ, ਨਾਂਗੇ ਆਵਨੁ ਨਾਂਗੇ ਜਾਨਾ॥ ਕੋਇ ਨ ਰਹਿ ਹੈ ਰਾਜਾ ਰਾਨਾ॥ ਅਨੁਸਾਰ(ਕਉਨ) ਕਿਹੜੀ(ਬਸਤੁ) ਚੀਜ਼, ਤੇਰੈ ਸੰਗ ਆਈ ਸੀ?ਮਾਇਆ ਪਦਾਰਥ ਵਿਸ਼ਿਆਂ ਦੇ ਲੋਭੀ ਹੇ(ਪਤੰਗ) ਕੀੜੇ!ਇਨ੍ਹਾਂ ਦੇ(ਰਸਿ) ਸੁਆਦ'ਚ ਕਿਉਂ(ਲਪਟਿ) ਫਸ ਉਰਝ(ਰਹਿਓ) ਰਿਹਾ ਹੈਂ? ਵਾ ਹੇ ਜੀਵ ਰੂਪੀ ਪਤੰਗ! ਪਰਾਏ ਸੁੰਦਰ ਚੇਹਰਿਆਂ ਰੂਪੀ ਲਾਟ ਦਾ(ਰਸਿ) ਪ੍ਰੇਮ ਕਰਕੇ, ਇਨ੍ਹਾਂ ਨੂੰ ਤੱਕਣ ਦਾ ਲੋਭੀ ਹੋ ਕੇ ਭਾਵ ਤੱਕ ਕੇ, ਇਨ੍ਹਾਂ'ਚ(ਲਪਟਿ) ਫਸ ਕੇ, ਪਤੰਗੇ ਦੇ ਲਾਟ'ਤੇ ਸੜਨ ਵਾਂਗ ਸੜ(ਰਹਿਓ) ਰਿਹਾ ਹੈਂ। ਯਥਾ:- ਦ੍ਰਿਸਟਿ ਰੋਗਿ; ਪਚਿ ਮੁਏ ਪਤੰਗਾ॥) ਮ੍ਰਿਗ ਮੀਨ ਭ੍ਰਿੰਗ.ਪਤੰਗ ਕੁੰਚਰ; ਏਕ ਦੋਖ ਬਿਨਾਸ॥ ਪੰਚ ਦੋਖ ਅਸਾਧ ਜਾ ਮਹਿ; ਤਾ ਕੀ ਕੇਤਕ ਆਸ॥

ਰਾਮ ਨਾਮ; ਜਪਿ ਹਿਰਦੇ ਮਾਹਿ॥ ਨਾਨਕ; ਪਤਿ ਸੇਤੀ ਘਰਿ ਜਾਹਿ॥ ੪॥ ਸੱਚੇ ਸਤਿਗੁਰੂ ਨਾਨਕ ਦੇਵ ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਹ ਹਰਿ॥ ਪਰਮ ਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ ਫ਼ੁਰਮਾਉਂਦੇ ਹਨ:- ਹੇ ਲੋਭੀ ਪਤੰਗੇ ਜੀਵ!ਆਪਣੇ ਹਿਰਦੇ(ਮਾਹਿ) 'ਚ(ਰਾਮ) ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦਾ ਵਾਹਿਗੁਰੂ ੨ ਨਾਮ(ਜਪਿ) ਜਪਣਾ ਕਰ, ਜਿਸ ਕਰਕੇ(ਪਤਿ) ਇੱਜ਼ਤ(ਪਤਿ) ਪਤੀ ਵਾਹਿਗੁਰੂ ਜੀ(ਸੇਤੀ) ਨਾਲ, (ਘਰਿ) ਸੱਚਖੰਡ, ਨਿਰਗੁਨ ਬ੍ਰਹਮ ਜੀ, ਸਤਿਸੰਗਤ ਜੀ 'ਚ(ਜਾਹਿ) ਜਾਵੇਂਗਾ॥ ੪॥ ਯਥਾ:- ਦਰਗਹ ਮਾਣੁ ਪਾਵਹਿ, ਪਤਿ ਸਿਉ ਜਾਵਹਿ; ਆਗੈ.ਦੂਖੁ ਨ ਲਾਗੈ॥) ਆਪਿ ਤਰੈ.ਸਗਲੇ ਕੁਲ ਤਾਰੇ; ਹਰਿ ਦਰਗਹ.ਪਤਿ ਸਿਉ ਜਾਇਦਾ॥) ਜਿਤਨੇ ਧਨਵੰਤ ਕੁਲਵੰਤ ਮਿਲਖਵੰਤ, ਦੀਸਹਿ ਮਨ ਮੇਰੇ; ਸਭਿ ਬਿਨਸਿ ਜਾਹਿ, ਜਿਉ ਰੰਗੁ ਕਸੁੰਭ ਕਚਾਣੁ॥ ਹਰਿ ਸਤਿ ਨਿਰੰਜਨੁ.ਸਦਾ ਸੇਵਿ ਮਨ ਮੇਰੇ; ਜਿਤੁ ਹਰਿ ਦਰਗਹ.ਪਾਵਹਿ ਤੂ ਮਾਣੁ॥ ੨॥

ਜਿਸੁ ਵਖਰ ਕਉ; ਲੈਨਿ ਤੂ ਆਇਆ॥ ਰਾਮ ਨਾਮੁ; ਸੰਤਨ ਘਰਿ ਪਾਇਆ॥) ਆਇਓ ਸੁਨਨ ਪੜਨ ਕਉ ਬਾਣੀ॥ ਅਨੁਸਾਰ.ਜਿਸੁ(ਵਖਰ) ਨਾਮੁ ਗੁਰਬਾਣੀ ਸਿਮਰਨ ਗੁਰੂ ਸੇਵਾ ਲਾਭਦਾਇਕ ਸੌਦੇ, (ਕਉ) ਨੂੰ ਲੈਨਿ ਤੂ ਜੱਗ'ਤੇ ਆਇਆ ਹੈਂ। ਓਹ ਅਮੋਲਕ ਲਾਹੇਵੰਦ ਸੌਦਾ(ਰਾਮ) ਸਰਬ ਪ੍ਰਕਾਸ਼ਕ ਸਰਬ ਵਿਆਪੀ ਵਾਹਿਗੁਰੂ ਜੀ ਦੇ ਪਰਮਪਵਿੱਤ੍ਰ ਸ਼ੁਭ ਸੱਚੇ(ਨਾਮੁ) ਵਾਹਿਗੁਰੂ ਗੁਰਬਾਣੀ ਜੀ, (ਸੰਤਨ) ਸੰਤਾਂ ਮਹਾਂਪੁਰਸ਼ਾਂ, ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ

ਦੇ(ਘਰਿ) ਸਾਧਸੰਗਤ, ਧੰਨ ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹਜੀ ਤੋਂ ਨਿੱਕੀ ਕੀੜੀ ਨੇ(ਪਾਇਆ) ਪਾਏ ਹਨ। ਯਥਾ:- (ਬੁੱਝਾਈ) ਹਰਿ ਹੈ ਖਾਂਡੁ.ਰੇਤੁ ਮਹਿ ਬਿਖਰੀ; ਹਾਥੀ.ਚੁਨੀ ਨ ਜਾਇ॥ ਕਹਿ ਕਬੀਰ.ਗੁਰਿ ਭਲੀ ਬੁਝਾਈ; ਕੀਟੀ ਹੋਇ ਕੈ ਖਾਇ॥) ਖਿਨ ਮਹਿ; ਨੀਚ ਕੀਟ ਕਉ ਰਾਜ॥ ਪਾਰਬ੍ਰਹਮ; ਗਰੀਬ ਨਿਵਾਜ॥) ਨੀਕੀ ਕੀਰੀ ਮਹਿ; ਕਲ ਰਾਖੈ॥ ਭਸਮ ਕਰੈ; ਲਸਕਰ ਕੋਟਿ ਲਾਖੈ॥

ਤਜਿ ਅਭਿਮਾਨੁ; ਲੇਹੁ ਮਨ ਮੋਲਿ॥ ਰਾਮ ਨਾਮੁ; ਹਿਰਦੇ ਮਹਿ ਤੋਲਿ॥ ਤਨ ਮਨ ਧਨ ਹਰ ਤਰ੍ਹਾਂ ਦਾ ਅਭਿਮਾਨੁ(ਤਜਿ) ਛੱਡ ਕੇ, ਆਪਣਾ ਮਨ ਗੁਰੂ ਜੀ ਨੂੰ ਭੇਟਾ ਕਰਨ ਰੂਪੀ(ਮੋਲਿ) ਮੁੱਲ ਦੇ ਕੇ, ਰਾਮ ਨਾਮ(ਲੇਹੁ) ਲੈ ਲਵੋ। ਯਥਾ:- ਕੰਚਨ ਸਿਉ; ਪਾਈਐ ਨਹੀ ਤੋਲਿ॥ ਮਨੁ ਦੇ; ਰਾਮੁ ਲੀਆ ਹੈ ਮੋਲਿ॥ ਹੇ ਭਾਈ!(ਨਾਮੁ) ਪ੍ਰਸਿੱਧ ਸਰਬ ਪ੍ਰਕਾਸ਼ਕ, ਨਮੋ ਸੂਰਜ ਸੂਰਜੇ; ਨਮੋ ਚੰਦ੍ਰ ਚੰਦ੍ਰੇ॥ ਨਮੋ ਰਾਜ ਰਾਜੇ; ਨਮੋ ਇੰਦ੍ਰ ਇੰਦ੍ਰੇ॥ ਨਮੋ ਅੰਧਕਾਰੇ; ਨਮੋ ਤੇਜ ਤੇਜੇ॥ (ਰਾਮ) ਵਿਆਪਕ ਸੁੰਦਰ ਵਾਹਿਗੁਰੂ ਜੀ ਨੂੰ, ਆਪਣੇ ਹਿਰਦੇ (ਮਹਿ) 'ਚ (ਤੋਲਿ) ਵਿਚਾਰਨਾ ਕਰੋ। ਵਾ ਹੰਕਾਰ ਛੱਡਣ ਰੂਪੀ ਵੱਟੇ ਦੁਆਰਾ, ਸ੍ਰਬ ਵਿਆਪੀ ਮਹਾਂ ਵਿਸਮਾਦ ਗ੍ਰੀਬੀ ਰੂਪੀ ਤੱਕੜੀ 'ਤੇ, ਆਪਣੇ ਹਿਰਦੇ ਮਹਿ, ਰਾਮ ਨਾਮੁ ਨੂੰ ਵੀਚਾਰਨ ਰੂਪੀ(ਤੋਲਿ) ਤੋਲਣਾ ਕਰੋ।

ਲਾਦਿ ਖੇਪ; ਸੰਤਹ ਸੰਗਿ ਚਾਲੁ॥ ਅਵਰ ਤਿਆਗਿ; ਬਿਖਿਆ ਜੰਜਾਲ॥ ਹੇ ਭਾਈ!ਸਤਿਗੁਰੂ ਸਾਹਿਬ ਜੀ ਦੀ ਸਤਿਸੰਗਤ ਛੱਡ ਕੇ, ਮੁੜ ਘਰੇ ਨ ਆਉਣ ਦੀ ਦ੍ਰਿੜਤਾ ਕਰਕੇ, ਸਤਿਗੁਰੂ ਸਾਹਿਬ ਜੀ ਨੂੰ ਅਰਪਣ ਲਈ, ਘਰ ਜ਼ਮੀਨ ਸਭ ਕੁੱਝ ਵੇਚ ਕੇ, (ਖੇਪ) ਕੀਮਤੀ ਸੌਦਾ ਮਾਲ, (ਲਾਦਿ) ਲੱਦਣਾ ਕਰ। ਲੱਦ ਕੇ ਸੰਤਹ ਸੰਗਿ(ਚਾਲੁ) ਚੱਲ, ਬਹੁਤੇ ਪ੍ਰੇਮੀ ਸਭ ਕੁੱਝ ਵੇਚ ਕੇ, ਗੁਰੂ ਜੀ ਨੂੰ ਅਰਪ ਕੇ ਸਦਾ ਚਰਨ-ਕਵਲਾਂ 'ਚ ਆ ਕੇ ਰਹੇ ਹਨ। ਵਾ (ਸੰਤਹ) ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬਾਨ ਜੀ ਦੇ ਸੰਗਿ(ਚਾਲੁ) ਚੱਲ, ਸੱਚੇ ਸਤਿਗੁਰੂ ਸਾਹਿਬ ਜੀ ਦੀ ਬਖ਼ਸ਼ੀ, ਬ੍ਰਹਮਾਕਾਰ ਬ੍ਰਿਤੀ ਰੂਪੀ ਆਪਣੀ ਗੂਣ 'ਚ, (ਖੇਪ) ਕੀਮਤੀ ਸੌਦਾ ਮਾਲ, (ਲਾਦਿ) ਲੱਦਣਾ ਕਰ। ਸਤਿ ਸੰਤੋਖ ਦਇਆ ਧਰਮ ਵੀਚਾਰ, ਅਜਪਾ ਜਾਪ ਨਿਮ੍ਰਤਾ ਸਹਿਨਸ਼ੀਲਤਾ ਗ੍ਰੀਬੀ ਪ੍ਰੇਮ ਵਿਰਾਗ, ਤਿਆਗ ਦਾ ਤਿਆਗ, ਨਿਰਅਭਿਮਾਨਤਾ ਖਿਮਾ ਧੀਰਜ ਨਿਰਵੈਰਤਾ ਨਿਰਲੇਪਤਾ ਸਹਜਿ ਬੰਦਗੀ ਪਰਉਪਕਾਰ ਨਾਮੁ ਸਿਮਰਨ ਗੁਰਬਾਣੀ ਗੁਰੂ ਸੇਵਾ ਆਦਿ ਅਨੰਤ ਸ਼ੁਭ ਗੁਣਾਂ ਦੀਆਂ ਸਰਬ ਵਿਆਪੀ ਮਹਾਂ ਵਿਸਮਾਦ ਅਨੰਤ ਕਲਾਂ ਸਹਿਤ, ਇੱਕ ਰਸ ਬੱਝਵੇਂ ਅਸੰਖ ਪ੍ਰਕਾਸ਼ ਹੀ ਪ੍ਰਕਾਸ਼, ਵਿਸਮਾਦ ਨੂਰ ਹੀ ਨੂਰ ਨੂਰੋ ਨੂਰ, ਸਭ ਦੇ ਅੰਦਰ ਬਾਹਰ, ਹਰ ਸਮੇਂ ਵਿਆਪਕ ਭਰਪੂਰ ਹੋ ਰਹੇ ਅਜਪਾ ਜਾਪ ਵਾਹਿਗੁਰੂ ਜੀ ਰੂਪੀ, (ਖੇਪ) ਕੀਮਤੀ ਸੌਦਾ ਮਾਲ ਹੈ। (ਅਵਰ) ਹੋਰ(ਬਿਖਿਆ) ਵਿਸ਼ੇ, ਹੰਗਤਾ ਸਹਿਤ ਕਤਲ ਕੁਕਰਮਾਂ ਦੇ(ਬਿਖਿਆ) ਜ਼ਹਿਰ ਰੂਪ (ਜੰਜਾਲ) ਬੰਧਨ ਤਿਆਗਿ। ਭਾਵ ਸਦਾ ਲਈ ਸੱਚੇ ਸਤਿਗੁਰੂ ਸਾਹਿਬ ਜੀ ਦੇ ਚਰਨ-ਕਮਲਾਂ ਸਤਿਸੰਗਤਜੀ 'ਚ ਰਹਿੰਦਿਆਂ, ਗੁਰੂ ਜੀ ਨੂੰ ਸਿਰ ਅਰਪਣ ਰੂਪੀ ਰਸਤੇ ਚੱਲਣਾ ਕਰ। ਯਥਾ:- ਪਹਿਲਾ ਮਰਣੁ ਕਬੂਲਿ; ਜੀਵਣ ਕੀ ਛਡਿ ਆਸ॥

ਹੋਹੁ ਸਭਨਾ ਕੀ ਰੇਣੁਕਾ; ਤਉ ਆਉ ਹਮਾਰੈ ਪਾਸਿ॥) ਜਉ ਤਉ; ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ; ਗਲੀ ਮੇਰੀ ਆਉ॥ ਇਤੁ ਮਾਰਗਿ; ਪੈਰੁ ਧਰੀਜੈ॥ ਸਿਰੁ ਦੀਜੈ; ਕਾਣਿ ਨ ਕੀਜੈ॥) ਨਾਨਕ, ਸੇਵਕੁ ਸੋਈ ਆਖੀਐ; ਜੋ ਸਿਰੁ ਧਰੇ ਉਤਾਰਿ॥) ਸਤਿਗੁਰ ਆਗੈ.ਸੀਸੁ ਭੇਟ ਦੇਉ; ਜੇ ਸਤਿਗੁਰ ਸਾਚੇ ਭਾਵੈ॥) ਤਨੁ ਮਨੁ ਕਾਟਿ ਕਾਟਿ ਸਭੁ ਅਰਪੀ; ਵਿਚਿ ਅਗਨੀ.ਆਪੁ ਜਲਾਈ॥ ੪॥

ਧੰਨਿ ਧੰਨਿ; ਕਹੈ ਸਭੁ ਕੋਇ॥ ਮੁਖ ਊਜਲ; ਹਰਿ ਦਰਗਹ ਸੋਇ॥) ਸਚੈ ਮਾਰਗਿ ਚਲਦਿਆ; ਉਸਤਤਿ ਕਰੇ ਜਹਾਨੁ॥) ਧੰਨੁ ਧੰਨੁ; ਧੰਨੁ ਜਨੁ ਆਇਆ॥ ਜਿਸੁ ਪ੍ਰਸਾਦਿ; ਸਭੁ ਜਗਤੁ ਤਰਾਇਆ॥ ਅਨੁਸਾਰ ਸਭੁ(ਕੋਇ) ਕੋਈ ਆਪ ਜੀ ਨੂੰ(ਧੰਨਿ) ਸ਼ਾਬਾਸ਼!(ਧੰਨਿ) ਸ਼ਾਬਾਸ਼!(ਕਹੈ) ਕਹੇਗਾ। ਆਪ ਜੀ ਦਾ ਮੁਖ, (ਹਰਿ) ਪ੍ਰਕਾਸ਼ ਸਰੂਪ ਹਰੀ ਜੀ ਦੀ(ਊਜਲ) ਪ੍ਰਕਾਸ਼ ਸਰੂਪ(ਸੋਇ) ਸੋਭਾ ਵਾਲੀ, ਦਰਗਹ ਬਣ ਜਾਵੇਗਾ। ਯਥਾ:- ਪ੍ਰਗਟੇ ਗੁਪਾਲ; ਮਹਾਂਤ ਕੈ ਮਾਥੇ॥ ਨਾਨਕ ਉਧਰੇ; ਤਿਨ ਕੈ ਸਾਥੇ॥) ਗੁਝੜਾ ਲਧਮੁ ਲਾਲੁ; ਮਥੈ ਹੀ ਪਰਗਟੁ ਥਿਆ॥ ਵਾ ਹਰਿ ਜੀ ਦੀ(ਦਰਗਹ) ਗੁਰਬਾਣੀ ਜੀ ਦੀ(ਸੋਇ) ਸੋਭਾ ਸਹਿਤ, ਆਪ ਜੀ ਦਾ ਮੁਖ ਪ੍ਰੇਮਾ-ਭਗਤੀ ਦੀ ਗਾੜ੍ਹੀ ਲਾਲੀ ਸਹਿਤ, (ਊਜਲ) ਸੁਰਖ਼ਰੂ ਉੱਜਲਾ ਹੋ ਜਾਵੇਗਾ। ਯਥਾ:- ਜਿਥੈ ਓਹੁ ਜਾਇ, ਤਿਥੈ ਓਹੁ ਸੁਰਖਰੂ; ਓਸ ਕੈ ਮੁਹਿ ਡਿਠੈ.ਸਭ ਪਾਪੀ ਤਰਿਆ॥) ਜਿਨੀ ਡਿਠਾ.ਮੇਰਾ ਸਤਿਗੁਰੁ ਭਾਉ ਕਰਿ; ਤਿਨ ਕੇ.ਸਭਿ ਪਾਪ ਗਵਾਈ॥ ਹਰਿ ਦਰਗਹ.ਤੇ ਮੁਖ ਉਜਲੇ; ਬਹੁ ਸੋਭਾ ਪਾਈ॥ ਜਨੁ ਨਾਨਕੁ.ਮੰਗੈ ਧੂੜਿ ਤਿਨ; ਜੋ ਗੁਰ ਕੇ ਸਿਖ.ਮੇਰੇ ਭਾਈ॥ ੨॥) ਨਾਮੇ; ਦਰਗਹ ਮੁਖ ਉਜਲੇ॥ ਨਾਮੇ; ਸਗਲੇ ਕੁਲ ਉਧਰੇ॥ ਨਾਮਿ ਹਮਾਰੇ; ਕਾਰਜ ਸੀਧ॥ ਨਾਮ ਸੰਗਿ; ਇਹੁ ਮਨੂਆ ਗੀਧ॥ ੩॥

ਇਹੁ ਵਾਪਾਰੁ; ਵਿਰਲਾ ਵਾਪਾਰੈ॥ ਨਾਨਕ ਤਾ ਕੈ; ਸਦ ਬਲਿਹਾਰੈ॥ ੫॥) ਜਲਿ ਥਲਿ ਮਹੀਅਲਿ ਪੂਰਿਆ; ਸੁਆਮੀ ਸਿਰਜਨਹਾਰੁ॥ ਅਨਿਕ ਭਾਂਤਿ ਹੋਇ ਪਸਰਿਆ; ਨਾਨਕ ਏਕੰਕਾਰੁ॥ ਪਰਮਪੂਜਨੀਕ ਨਿਰਗੁਨ ਵਾਹਿਗੁਰੂ ਜੀ ਦੇ ਸਰਗੁਨ ਸਰੂਪ, ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਫ਼ੁਰਮਾਉਂਦੇ ਹਨ:- ਤਨ ਮਨ ਧਨ ਸਿਰ, ਪੂਰਨ ਗੁਰੂ ਪ੍ਰਮੇਸਰ ਜੀ ਨੂੰ ਅਰਪਣ ਰੂਪ, ਨਾਮ ਜਪਣ ਜਪਾਉਣ ਰੂਪ, ਸਭ ਦੀ ਚਰਨ-ਧੂੜ ਬਨਣ ਰੂਪ, ਇਹੁ ਜੋ ਸੱਚਾ ਵਾਪਾਰੁ ਹੈ, ਇਸ ਨੂੰ ਕੋਟਿ ਮਧੇ.ਕੋ ਵਿਰਲਾ ਸੇਵਕੁ; ਹੋਰਿ ਸਗਲੇ ਬਿਉਹਾਰੀ॥ ਅਨੁਸਾਰ ਵਿਰਲਾ ਗੁਰਮੁਖਿ ਜਨ ਹੀ(ਵਾਪਾਰੈ) ਵਣਜਦਾ ਹੈ। (ਤਾ) ਤਿਸ ਗੁਰਮੁਖਿ ਜੀ(ਕੈ) ਤੋਂ, ਦਾਸਨ ਦਾਸ ਗ੍ਰੀਬ (ਸਦ) ਸੈਂਕੜੇ ਵਾਰੀਂ ਸਦ(ਬਲਿਹਾਰੈ) ਕੁਰਬਾਨ ਜਾਂਦਾ ਹੈ॥ ੫॥ ਯਥਾ:- ਹੰਉ ਕੁਰਬਾਨੈ ਜਾਉ.ਤਿਨਾ ਕੈ; ਲੈਨਿ ਜੋ ਤੇਰਾ ਨਾਉ॥ ਲੈਨਿ ਜੋ ਤੇਰਾ ਨਾਉ; ਤਿਨਾ ਕੈ.ਹੰਉ ਸਦ ਕੁਰਬਾਨੈ ਜਾਉ॥

ਚਰਨ ਸਾਧ ਕੇ; ਧੋਇ ਧੋਇ ਪੀਉ॥ ਨਿਰਾਹਾਰ ਨਿਰਵੈਰ ਸੁਖਦਾਈ॥) ਸਤ ਸੰਤੋਖੀ ਸਤਿਗੁਰੁ ਪੂਰਾ॥) ਮਿਰਤਕ ਕਉ; ਜੀਵਾਲਨਹਾਰ॥ ਭੂਖੇ ਕਉ; ਦੇਵਤ ਅਧਾਰ॥) ਅਲਖ ਅਭੇਵ ਪੁਰਖ ਪਰਤਾਪ॥ ਆਦਿ ਅਨੰਤ ਸ਼ੁਭ ਗੁਣਾਂ ਦੇ ਦਾਤੇ ਸਤਿਗੁਰੂ ਸਾਹਿਬ ਮਹੱਲਾ ਚੌਥਾ ਜੀ, ਧਰਨਿ ਗਗਨ

ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ ਹਰਿ॥ ਪਰਮ ਪੂਜਨੀਕ ਮਹੱਲੇ ਪੰਜਵੇਂ ਸਾਹਿਬ ਜੀ ਨੂੰ, ਅੰਦਰ ਬਾਹਰ ਸਰਬ ਵਿਆਪੀ ਵਿਸਮਾਦ ਅਨਤ ਕਲਾਵਾਨ ਮਹਾਂ ਵਿਸਮਾਦਤਾਈ ਬਖ਼ਸ਼ ਰਹੇ ਹਨ। ਪਾਰਬ੍ਰਹਮੁ ਪ੍ਰਭੁ ਦ੍ਰਿਸਟੀ ਆਇਆ; ਪੂਰਨ ਅਗਮ ਬਿਸਮਾਦ॥ ਅਨੁਸਾਰ ਪੂਰਨ ਅਗਮ ਵਿਸਮਾਦ ਬ੍ਰਹਮਾਨੰਦ ਰਸ, ਅਨਹਦ ਝੁਨਕਾਰ ’ਚ ਲੀਨ, ਪੂਰਨ ਅਗਮ ਵਿਸਮਾਦ ਬ੍ਰਹਮ ਜੀ ਨੂੰ ਤੱਕ ਕੇ ਫੁਰਮਾ ਰਹੇ ਹਨ:- ਨਾਨਕ.ਰੁੰਨਾ ਬਾਬਾ ਜਾਣੀਐ; ਜੇ ਰੋਵੈ ਲਾਇ ਪਿਆਰੋ॥) ਹਉ.ਰਹਿ ਨ ਸਕਾ, ਬਿਨੁ ਦੇਖੇ ਪ੍ਰੀਤਮਾ; ਮੈ ਨੀਰੁ ਵਹੇ ਵਹਿ ਚਲੈ ਜੀਉ॥ ਅਨੁਸਾਰ ਗੁਰੂ ਜੀ ਦੇ ਸੱਚੇ ਚਰਨ-ਕਮਲਾਂ ’ਤੇ ਮੱਥਾ ਰੱਖ ਕੇ, ਸੱਚੇ ਚਰਨ-ਕਮਲਾਂ ਨਾਲ ਪਿਆਰ ਲਾ ਕੇ ਰੋਂਦਿਆਂ ੨, ਜੋ ਜਲ ਸੁੱਟਣਾ ਹੈ, ਇਸ ਵੈਰਾਗ ਰੂਪੀ ਜਲ ਨਾਲ(ਸਾਧ) ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਸਤਿਗੁਰੂ ਨਾਨਕ ਦੇਵ ਸਾਹਿਬ ਜੀ(ਕੇ) ਦੇ ਪਰਮਪਵਿੱਤ੍ਰ ਸੱਚੇ ਚਰਨ-ਕਮਲਾਂ ਨੂੰ, ਦਾਸਨ ਦਾਸ ਗ੍ਰੀਬ ਧੋਇ ਧੋਇ ਕੇ, ਬ੍ਰਹਮਾਨੰਦ ਰਸ(ਪੀਉ) ਪੀਂਦਾ ਹੈ, ਜਿਸ ਵਿਸਮਾਦ ਰਸ ਨੂੰ, ਪੂਰਨ ਗੁਰੂ ਜੀ ਕ੍ਰਿਪਾ ਕਰਕੇ ਦਾਸਨਦਾਸ ਦੇ ਰਿਦੇ’ਚੋਂ ਮੁਖ ’ਚ ਹਰ ਸਮੇਂ ਭੇਜਦੇ ਰਹਿੰਦੇ ਹਨ। ਯਥਾ:- ਚਰਣ ਕਮਲ ਤੇਰੇ.ਧੋਇ ਧੋਇ ਪੀਵਾ; ਮੇਰੇ ਸਤਿਗੁਰ.ਦੀਨ ਦਇਆਲਾ॥) ਸਤਿਗੁਰ ਕੇ ਚਰਨ; ਧੋਇ ਧੋਇ ਪੀਵਾ॥ ਗੁਰ ਨਾਨਕ; ਜਪਿ ਜਪਿ ਸਦ ਜੀਵਾ॥ {ਗੁਰਪ੍ਰਸਾਦਿ ਪ੍ਰੇਮ ਬੇਨੰਤੀ:- ਵਾਹਿਗੁਰੂ ਸੇਵਾ ਸਿਮਰਨ ਗੁਰੂ ਇਤਿਹਾਸ ਦੇ ਅਭਿਆਸ ਦੁਆਰਾ, ਸਤਿਗੁਰਾਂ ਦਾ ਬਖ਼ਸ਼ਿਆ ਅੰਮ੍ਰਿਤ ਰਿਦੇ ’ਚੋਂ ਉੱਠ ਕੇ ਹਰ ਸਮੇਂ ਮੁਖ ’ਚ ਆਉਣਾ ਅਤੇ ਖੰਡੇ ਬਾਟੇ ਦਾ ਅੰਮ੍ਰਿਤ ਛਕਣਾ, ਸੱਚੇ ਸਤਿਗੁਰੂ ਸਾਹਿਬਾਨ ਦਸਾਂ ਪਾਤਿਸਾਹਾਂ ਦੇ ਸ਼ੁਭ ਸੱਚੇ ਚਰਨ - ਕਮਲ ਧੋ ੨ ਕੇ ਪੀਣੇ ਹਨ। ਪਰਮਪੂਜਨੀਕ ਸੱਚੇ ਸਤਿਗੁਰੂ ਮਹੱਲੇ ਦਸਵੇਂ ਜੀ ਸਮੇਂ, ੧੭੫੬ ਬਿਕ੍ਰਮੀ ਚੇਤ ਦੀ ਸੰਪੂਰਨਤਾ ਤੱਕ, ਪਰਮਪਵਿੱਤ੍ਰ ਸੱਚੇ ਚਰਨ-ਕਮਲ ਧੋ ਕੇ ਪਿਲਾਉਣ ਦੀ ਮਰਯਾਦਾ ਸੀ। ਰੀਸ ਕਰਕੇ ਦੰਭੀ ਪਖੰਡੀ ਆਪਣੇ ਪੈਰ ਧੋ ਕੇ ਪਿਆਉਂਦੇ ਸਨ। ਇਸ ਕੁਰੀਤੀ ਨੂੰ ਹਟਾਉਣ ਲਈ, ਵਾਹਿਗੁਰੂ ਮਹੱਲੇ ਦਸਵੇਂ ਜੀ ਨੇ ਪਰਮਪਵਿੱਤ੍ਰ ਖੰਡੇ ਬਾਟੇ ਦੇ ਅੰਮ੍ਰਿਤ ਦੀ ਸ਼ੁਭ ਸੱਚੀ ਅਮੋਲਕ ਦਾਤਿ ਬਖ਼ਸ਼ੀ ਹੈ। ਫੇਰ ਆਪ ਪੰਜਾਂ ਪਿਆਰਿਆਂ ਤੋਂ ਅੰਮ੍ਰਿਤ ਛਕ ਕੇ, ਸ੍ਰੀ ਗੁਰੂ ਗੋਬਿੰਦ ਰਾਇ ਸਾਹਿਬ ਜੀ ਤੋਂ, ਸ੍ਰੀ ਗੁਰੂ ਗੋਬਿੰਦਸਿੰਘ ਸਾਹਿਬ ਖ਼ਾਲਸਾ ਜੀ, ਗੁਰੂ ਖ਼ਾਲਸਾ ਪੰਥ ਜੀ ਦੇ ਪਰਮਪੂਜਨੀਕ ਧਰਮੀ ਸੱਚੇ ਪਿਤਾ ਰਾਜਨ ਕੇ ਰਾਜਾ ਮਹਾਰਾਜਨ ਕੇ ਮਹਾਰਾਜਾ; ਸਾਹਿਬ ਜੀ ਬਣੇ। ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬਾਨ ਜੀ ਦਾ ਹੁਕਮ ਮੰਨ ਕੇ, ਕਿਸੇ ਮ੍ਰਿਤਕ ਸ੍ਰੀਰ ਦੇ ਇਸ਼ਨਾਨ ਦਾ ਅਪਵਿੱਤ੍ਰ ਜਲ ਆਪਣੇ ਮੁਖ ’ਚ ਨਹੀਂ ਪਾਉਣਾ, ਇਹ ਮਹਾਂ ਵਿਕਰਾਲ ਭੈੜੀ ਬੀਮਾਰੀ ਆਦਤ ਹੈ। ਜਗਤ ਦੀ ਭੇਡਾ ਚਾਲ ਅਨੁਸਾਰ ਰੀਸ ਕਰਕੇ, ਇਹ ਗ਼ਲਤੀ ਨਹੀਂ ਕਰਨੀ, ਜਿਨ੍ਹਾਂ ਮਹਾਂਪੁਰਸ਼ਾਂ ਦੇ ਮ੍ਰਿਤਕ ਇਸ਼ਨਾਨ ਦਾ ਜਲ ਤੁਸੀਂ ਪੀਤਾ ਹੈ, ਓਹੁ ਭੀ ਨਹੀਂ ਬਖ਼ਸ਼ਣਗੇ। ਪੂਰਨ ਗੁਰੂ ਜੀ ਦਾ ਹੁਕਮ ਮੰਨੋ, ਬੰਦੇ ਦੇ ਗੰਦੇ ਪੈਰ ਧੋ ਕੇ ਨ ਪੀਵੋ ਨ ਪਿਆਵੋ। ਇਸ ਨਰਕ ਤੋਂ ਬਚੋ ਬਚਾਵੋ}

ਚਰਨ ਸਾਧ ਕੇ; ਧੋਇ ਧੋਇ ਪੀਉ॥ ਅਰਪਿ ਸਾਧ ਕਉ; ਅਪਨਾ ਜੀਉ॥ ੨.ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦੇ ਸੱਚੇ ਚਰਨ-ਕਮਲ ਗੁਰਸਬਦ ਜੀ ਹਨ। ਯਥਾ:- ਹਿਰਦੈ.ਚਰਣ ਸਬਦੁ ਸਤਿਗੁਰ ਕੋ; ਨਾਨਕ.ਬਾਂਧਿਓ ਪਾਲ॥ (ਸਾਧ) ਸੱਚੇ ਸਤਿਗੁਰੂ ਸਾਹਿਬ ਜੀ(ਕੇ) ਦੇ ਸੱਚੇ(ਚਰਨ) ਗੁਰਸਬਦਾਂ ਦੇ ਅਰਥਾਂ ਨੂੰ ਪ੍ਰੇਮੀਆਂ ਨਾਲ ਮਿਲ ਕੇ ਵੀਚਾਰਨ, ਕਥਾ ਕੀਰਤਨ ਕਰਨ ਸੁਨਣ ਸੁਨਾਉਣ ਬਾਰ ੨ ਅਭਿਆਸ ਧਿਆਨ ਕਰਨ ਰੂਪ, ਧੋਇ ਧੋਇ ਕੇ, ਆਪਣੇ ਰਿਦੇ'ਚੋਂ ਮੁਖ'ਚ, ਸੱਚੇ ਸਤਿਗੁਰੂ ਸਾਹਿਬ ਜੀ ਦਾ ਬਖ਼ਸ਼ਿਆ ਅੰਮ੍ਰਿਤ ਪ੍ਰਾਪਤ ਕਰਕੇ ਪੀਉ। ਯਥਾ:- ਅੰਮ੍ਰਿਤੁ ਪੀਆ; ਸਤਿਗੁਰਿ ਦੀਆ॥ ਅਵਰੁ ਨ ਜਾਣਾ; ਦੂਆ ਤੀਆ॥ (ਸਾਧ) ਪਰਮਪੂਜਨੀਕ ਸੱਚੇ ਸਤਿਗੁਰੂ ਪ੍ਰਮੇਸਰ ਜੀ(ਕਉ) ਨੂੰ, ਅਪਨਾ (ਜੀਉ) ਮਨ, ਜੀਵਨ, ਸਿਰ(ਅਰਪਿ) ਭੇਟਾ ਕਰੋ। ਜੀਉ ਅਰਪਣ ਵਾਲੇ ਗੁਰੂ ਪ੍ਰੇਮੀਆਂ ਨੂੰ ਰੋਮ ਰੋਮ ਕਰਕੇ ਸਦਾ ਨਮਸਕਾਰ:- ੧੭੬੧ ਬਿਕ੍ਰਮੀ ਨੂੰ ਸੰਤ ਦੋਖੀ ਮਹਾਂ ਪਾਪੀ ਔਰੰਗੇ ਨੇ, ਪਰਮਪੂਜਨੀਕ ਵਾਹਿਗੁਰੂ ਮਹੱਲੇ ਦਸਵੇਂ ਜੀ'ਤੇ, ਆਪਣੀ ਫ਼ੌਜ ਤੇ ਪਹਾੜੀ ਰਾਜਿਆਂ ਦੀ ਫ਼ੌਜ ਦੁਆਰਾ, ਸ੍ਰੀ ਅਨੰਦਪੁਰ ਸਾਹਿਬ ਜੀ ਨੂੰ ਘੇਰਾ ਪੁਆ ਦਿੱਤਾ। ਰਸਦ ਤੇ ਸਿੱਖ ਸੰਗਤਾਂ ਦਾ ਗੁਰੂ ਦਰਸ਼ਨਾਂ ਨੂੰ ਜਾਣਾ ਬੰਦ ਕਰ ਦਿਤਾ। ਸਾਢੇ ਸੱਤ ਮਹੀਨੇ ਜੰਗ ਜਾਰੀ ਰਿਹਾ। ਮੁਗ਼ਲ ਸਰਕਾਰੀ ਕਰਮਚਾਰੀ, ਨੌਜੁਆਨ ਬੱਚੀਆਂ ਨੂੰ ਧੱਕੇ ਨਾਲ ਚੁੱਕ ਕੇ ਲੈ ਜਾਂਦੇ, ਜ਼ੋਰ ਜ਼ੁਲਮ ਬਹੁਤ ਹੀ ਵਧ ਗਿਆ। ਪਰਜਾ ਨਾਲ ਹੁੰਦੀਆਂ ਵਧੀਕੀਆਂ ਅਨਿਆਇ ਧੱਕਾ ਪ੍ਰੇਮੀ ਸਿੰਘ ਸੁਣਦੇ। ਮਿਲ ੨ ਕੇ ਮਤੇ ਕਰਦੇ, "ਚੱਲੋ ਆਪਾਂ ਗੁਰੂਪ੍ਰਮੇਸਰ ਜੀ ਦੇ ਪਰਮਪਵਿੱਤ੍ਰ ਸੁੰਦਰ ਸੱਚੇ ਪਿਆਰੇ ਦਰਸ਼ਨ ਕਰੀਏ, ਗੁਰੂ ਜੀ ਤੋਂ ਕੁਰਬਾਨ ਹੋਈਏ। "ਗੁਰੂ ਜੀ ਤੋਂ ਕੁਰਬਾਨ ਹੋਣ ਵਾਲੇ ਪ੍ਰੇਮੀ, ਗੁਰੂਪ੍ਰਮੇਸਰ ਜੀ ਨੂੰ ਸਿਰ ਅਰਪਣ ਦੀਆਂ ਅਰਦਾਸਾਂ ਕਰਕੇ ਘਰਾਂ ਤੋਂ ਤੁਰਦੇ। ਰਸਤੇ'ਚ ਦਰਿਆਵਾਂ ਦੇ ਘਾਟਾਂ'ਤੇ ਥਾਂ ੨ ਪੁਲੀਸ ਚੌਂਕੀਆਂ ਬੈਠੀਆਂ ਸਨ। ਗੁਰਮੁਖਿ ਪਿਆਰੇ ਦਰਿਆਵਾਂ ਨੂੰ ਤਰ ਕੇ ਲੰਘ ਜਾਂਦੇ। ਅੱਗੇ ਸ੍ਰੀ ਅਨੰਦਪੁਰ ਸਾਹਿਬ ਜੀ ਦੁਆਲੇ, ਜ਼ਾਲਮ ਫ਼ੌਜਾਂ ਦਾ ਘੇਰਾ ਸੀ। ਰਾਤ ਨੂੰ ਆਪਣੀ ਜਾਨ ਤਲੀ'ਤੇ ਰੱਖ ਕੇ, ਕਿਲੇ'ਚ ਜਾ ਪ੍ਰਵੇਸ਼ ਹੁੰਦੇ। ਗੁਰੂਪ੍ਰਮੇਸਰ ਜੀ ਆਪਣੇ ਪਿਆਰਿਆਂ ਨੂੰ ਦੇਖ ਕੇ, ਗਦ ੨ ਪ੍ਰਸੰਨ ਹੋ ਜਾਂਦੇ। ਗੁਰੂ ਪਿਆਰੇ ਸਿੰਘ ਸਾਹਿਬਾਨ ਜੀ, ਗੁਰੂ ਪ੍ਰਮੇਸਰ ਜੀ ਦੇ ਸੱਚੇ ਚਰਨ-ਕਮਲਾਂ'ਤੇ ਮੱਥਾ ਰੱਖ ਕੇ, ਡੰਡਉਤ ਕਰਕੇ ਨਿਹਾਲ ਹੁੰਦੇ। ਯਥਾ:- ਨੈਨੀ ਦੇਖਉ.ਗੁਰ ਦਰਸਨੋ; ਗੁਰ ਚਰਣੀ ਮਥਾ॥ ਪੈਰੀ.ਮਾਰਗਿ ਗੁਰ ਚਲਦਾ; ਪਖਾ ਫੇਰੀ ਹਥਾ॥ ਅਕਾਲ ਮੂਰਤਿ.ਰਿਦੈ ਧਿਆਇਦਾ; ਦਿਨੁ ਰੈਨਿ ਜਪੰਥਾ॥) ਕਰਿ ਕਿਰਪਾ ਪ੍ਰਭ; ਰਿਦੈ ਬਸੇਰੋ॥ ਚਰਨ ਸੰਤਨ ਕੈ; ਮਾਥਾ ਮੇਰੋ॥ ੧॥) ਸੰਤਹ ਚਰਨ; ਮਾਥਾ ਮੇਰੋ ਪਉਤ॥ ਅਨਿਕ ਬਾਰ; ਸੰਤਹ ਡੰਡਉਤ॥ ੧॥

ਗੁਰੂ ਪਿਆਰੇ ਸਵਾਰੇ ਨਾਨਕ ਭਗਤਾ; ਸਦਾ ਵਿਗਾਸੁ॥ ਅਨੁਸਾਰ ਰੋਮ ੨ ਕਰਕੇ ਖਿੜ ਕੇ ਖਿੜੇ ਖਿੜੇ ਮੱਥੇ ਦੋਵੇਂ ਹੱਥ ਜੋੜ ਕੇ, ਅਰਪਿ ਸਾਧ ਕਉ; ਅਪਨਾ ਜੀਉ॥ ਅਨੁਸਾਰ ਪ੍ਰੇਮ ਬੇਨਤੀ ਕਰਦੇ, "ਹੇ ਸੱਚੇ ਪਾਤਿਸ਼ਾਹਜੀ !ਦਾਸਨ ਦਾਸਾਂ ਗ੍ਰੀਬਾਂ ਦੇ ਸਿਰ ਹਾਜ਼ਰ ਹਨ। ਸਿਰ ਕੁਰਬਾਨ ਕਰਨ ਦੀ ਅਰਦਾਸ ਕਰ ਦੇਵੋ ਜੀ, "ਵਾਹੁ ਵਾਹੁ ਧੰਨ ਪ੍ਰੇਮ। ਯਥਾ:- ਤੂ ਚਉ ਸਜਣ ਮੈਡਿਆ; ਡੇਈ

ਸਿਸੁ ਉਤਾਰਿ॥ ਨੈਣ ਮਹਿੰਜੇ ਤਰਸਦੇ; ਕਦਿ ਪਸੀ ਦੀਦਾਰੁ॥) ਕਬੀਰ.ਮੁਹਿ ਮਰਨੇ ਕਾ ਚਾਉ ਹੈ; ਮਰਉ ਤ ਹਰਿ ਕੈ ਦੁਆਰ॥ ਮਤ.ਹਰਿ ਪੂਛੈ ਕਉਨੁ ਹੈ; ਪਰਾ ਹਮਾਰੈ ਬਾਰ॥) ਸਤਿਗੁਰ ਆਗੈ.ਸੀਸੁ ਭੇਟ ਦੇਉ; ਜੇ ਸਤਿਗੁਰ ਸਾਚੇ ਭਾਵੈ॥ ਆਪੇ ਦਇਆ ਕਰਹੁ ਪ੍ਰਭ ਦਾਤੇ; ਨਾਨਕ.ਅੰਕਿ ਸਮਾਵੈ॥) ਹਉ ਮਨੁ ਅਰਪੀ.ਸਭੁ ਤਨੁ ਅਰਪੀ; ਅਰਪੀ ਸਭਿ ਦੇਸਾ॥ ਹਉ ਸਿਰੁ ਅਰਪੀ.ਤਿਸੁ ਮੀਤ ਪਿਆਰੇ; ਜੋ ਪ੍ਰਭ ਦੇਇ ਸਦੇਸਾ॥) ਤੈ ਸਾਹਿਬ ਕੀ ਬਾਤ ਜਿ ਆਖੈ; ਕਹੁ ਨਾਨਕ.ਕਿਆ ਦੀਜੈ॥ ਸੀਸੁ ਵਢੇ ਕਰਿ.ਬੈਸਣੁ ਦੀਜੈ; ਵਿਣੁ ਸਿਰ.ਸੇਵ ਕਰੀਜੈ॥ ਕਿਉ ਨ ਮਰੀਜੈ, ਜੀਅੜਾ ਨ ਦੀਜੈ; ਜਾ ਸਹੁ ਭਇਆ ਵਿਡਾਣਾ॥

ਸਾਧ ਕੀ ਧੂਰਿ; ਕਰਹੁ ਇਸਨਾਨੁ॥) ਧੂੜੀ ਮਜਨੁ.ਸਾਧ ਖੇ; ਸਾਈ ਥੀਏ ਕ੍ਰਿਪਾਲ॥ ਲਧੇ ਹਭੇ ਥੋਕੜੇ; ਨਾਨਕ.ਹਰਿ ਧਨੁ ਮਾਲ॥ ੧॥ ਇਸ ਲਈ(ਸਾਧ) ; ਸਰਬ ਕਲਾ ਸਮਰਥ॥ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਕੀ, ਪਰਮ ਪਵਿੱਤ੍ਰ ਧੂਰਿ ਵਾ ਸਰਬ ਵਿਆਪੀ ਵਿਸਮਾਦ ਪ੍ਰਕਾਸ਼ ਸਰੂਪ ਪਰਮਪਵਿੱਤ੍ਰ ਸੱਚੀ ਗ੍ਰੀਬੀ ਸ਼ਰਧਾ ਰੂਪੀ, ਸੱਚੀ ਚਰਨ(ਧੂਰਿ) ਧੂੜ'ਚ, ਸੁਣਿਆ ਮੰਨਿਆ; ਮਨਿ ਕੀਤਾ ਭਾਉ॥ ਅੰਤਰ ਗਤਿ; ਤੀਰਥਿ ਮਲਿ ਨਾਉ॥ ਅਨੁਸਾਰ ਗੁਰਬਾਣੀ ਸੁਨਣ ਮੰਨਣ ਵਸਾਉਣ ਰੂਪ ਇਸਨਾਨੁ, ਦਾਸਨ ਦਾਸ ਗ੍ਰੀਬ ਰੋਮ ੨ ਕਰਕੇ ਹਰ ਸਮੇਂ(ਕਰਹੁ) ਕਰਦਾ ਹੈ, ਆਪ ਜੀ ਭੀ ਕਰੋ। ਯਥਾ:- ਮਾਘਿ.ਮਜਨੁ ਸੰਗਿ ਸਾਧੂਆ; ਧੂੜੀ ਕਰਿ ਇਸਨਾਨੁ॥ ਹਰਿ ਕਾ ਨਾਮੁ.ਧਿਆਇ ਸੁਣਿ; ਸਭਨਾ ਨੋ ਕਰਿ ਦਾਨੁ॥) ਗੁਰ ਕੀ ਰੇਣੁ; ਨਿਤ ਮਜਨੁ ਕਰਉ॥ ਜਨਮ ਜਨਮ ਕੀ; ਹਉਮੈ ਮਲੁ ਹਰਉ॥

ਸਾਧ ਊਪਰਿ; ਜਾਈਐ ਕੁਰਬਾਨੁ॥ (ਸਾਧ) ਗੁਰੂ ਪ੍ਰਮੇਸਰ ਜੀ ਊਪਰਿ, ਕੁਰਬਾਨੁ(ਜਾਈਐ) ਜਾਣਾ ਕਰੀਏ। ਯਥਾ:- ਗੁਰ ਕਉ; ਕੁਰਬਾਨੁ ਜਾਉ ਹਾਂ॥) ਗੁਰ ਅਪੁਨੇ ਊਪਰਿ; ਬਲਿ ਜਾਈਐ॥) ਨਾਨਕ ਦਾਸ; ਸਦਾ ਕੁਰਬਾਨੀ॥

ਕੁਰਬਾਨ ਦਾ ਅਰਥ:- ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬਾਨ ਦਸਾਂ ਪਾਤਿਸਾਹਾਂ, ਪ੍ਰੇਮੀ ਸਿੱਖ ਸਿੱਖਣੀਆਂ ਨੇ ਸਰਬੱਤ ਦੇ ਭਲੇ ਹਿਤ, ਅਕਾਲ ਪੁਰਖੁ ਜੀ ਤੋਂ ਆਪਣਾ, ਤਨ ਮਨ ਧਨ ਸੀਸ ਅੰਗ ੨ ਮਾਤਾ ਪਿਤਾ ਸੰਤਾਨ ਸਿੰਘ ਸਿੰਘਣੀਆਂ ਫ਼ੌਜਾਂ ਖ਼ਜ਼ਾਨੇ ਸਭ ਕੁੱਝ ਕੁਰਬਾਨ ਕੀਤਾ ਹੈ। ਜਿਵੇਂ ਪਰਮਪੂਜਨੀਕ ਸਦਾ ਜੀਵਦੇ ਰਾਇ ਬੁਲਾਰ, ਬਾਬਾ ਬੁੱਢਾ ਸਾਹਿਬ ਭਾਈ ਗੁਰਦਾਸ ਜੀ, ਭਾਈ ਮਤੀ ਦਾਸ ਪੰਜ ਪਿਆਰੇ, ਪੀਰ ਬੁਧੂਸ਼ਾਹ ਨਬੀਖਾਂ ਗਨੀਖਾਂ ਆਦਿ, ਬੇਅੰਤ ਪ੍ਰੇਮੀ ਕੌਣ ਗਣੇ। ਸ਼ਹੀਦ ਹੋਏ ਆਪ ਨਹੀਂ ਕੁੱਝ ਬਣੇ। ਧਨ ਕੁਰਬਾਨ ਕਰਨ ਦਾ ਭਾਵ ਹੈ, ਆਪਣਾ ਸਾਰਾ ਧਨ ਘਰ ਬਾਰ ਜਾਇਦਾਦ ਗੁਰੂ ਪ੍ਰਮੇਸਰ ਜੀ ਨੂੰ ਪ੍ਰੇਮ ਭੇਟਾ ਕਰ ਦੇਣਾ। ਤਨ ਕੁਰਬਾਨ ਕਰਨ ਦਾ ਭਾਵ ਹੈ, ਆਪਣੇ ਇੰਦ੍ਰਿਆਂ ਦੇ ਵਿਸ਼ੇ ਤਿਆਗ ਕੇ, ਸ੍ਰੀਰ ਨਿਸ਼ਕਾਮ ਸੇਵਾ 'ਚ ਲਾ ਦੇਣਾ, ਸਨਮੁਖ ਰਹਿ ਕੇ, ਰੋਮ ੨ ਕਰਕੇ ਹਰ ਸਮੇਂ ਵਾਹਿਗੁਰੂ ੩ ਜਪਣਾ, ਲੋੜ ਪੈਣ ਤੋਂ ਕੁਰਬਾਨ ਕਰ ਦੇਣਾ, ਮਨ ਕੁਰਬਾਨ ਕਰਨ ਦਾ ਭਾਵ ਹੈ ਕਿ ਮਨ ਗੁਰੂ ਪ੍ਰਮੇਸਰ ਜੀ ਦਾ ਸਮਝ ਕੇ, ਕੋਈ ਭੀ ਮੰਦਾ ਸੰਕਲਪ ਨਹੀਂ ਕਰਨਾ।

ਯਥਾ:- ਮੰਦਾ.ਮੂਲਿ ਨ ਉਪਜਿਓ; ਤਰੇ ਸਚੀ ਕਾਰੈ ਲਾਗਿ ਜੀਉ॥ ੬॥) ਮਨ ਅਪੁਨੇ ਤੇ; ਬੁਰਾ ਮਿਟਾਨਾ॥ ਪੇਖੈ ਸਗਲ ਸ੍ਰਿਸਟਿ; ਸਾਜਨਾ॥

ਸਾਧ ਸੇਵਾ; ਵਡਭਾਗੀ ਪਾਈਐ॥ ਦਸਾਂ ਪਾਤਿਸਾਹਾਂ ਦੀ ਪਰਮਪਵਿੱਤ੍ਰ ਸੱਚੀ ਜੋਤਿ, ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ, ਨਿਰੰਕਾਰ ਸਰੂਪ ਸੁੰਦਰ ਅੱਖਰ ੨ ਨੂੰ, ਗੁਰੂ ਪ੍ਰਮੇਸਰ ਬ੍ਰਹਮ ਮੰਨਣ ਵਾਲੇ, ਜਿਸ ਗੁਰੂ ਪਿਆਰੇ ਸਚਿਆਰੇ ਜੀ ਨੂੰ, ਸਤਿਗੁਰੂ ਗ੍ਰੰਥ ਸਾਹਿਬ ਜੀ ਹਰ ਸਮੇਂ ਸੁਰਤ'ਚ, ਸੱਚੇ ਗੁਰਬਾਣੀ ਜੀ ਭੇਜ ਕੇ, ਰੋਮ ੨ 'ਚ ਵਸ ਕੇ ਤ੍ਰਿਪਤ ਕਰਦੇ ਰਹਿੰਦੇ ਹਨ। ਜੋ ਗੁਰੂ ਪ੍ਰਮੇਸਰ ਜੀ ਦੇ ਬਖ਼ਸ਼ੇ, ਅਗਮ ਅਪਾਰ ਅਨੰਤ ਵਿਸਮਾਦ ਇੱਕ ਰਸ ਬੱਝਵੇਂ ਪ੍ਰਕਾਸ਼ 'ਚ, ਰੋਮ ੨ ਕਰਕੇ ਲੀਣ, ਹਰ ਸਮੇਂ ਅਜਪਾ ਜਾਪ ਰੋਮ ੨ ਕਰਕੇ ਕਰਦੇ ਰਹਿੰਦੇ ਹਨ, ਐਸੇ ਗੁਰੂ ਪਿਆਰੇ ਵਡਭਾਗੀ ਸਾਧ ਪੁਰਖੁ ਜੀ ਹਨ। ਬ੍ਰਹਮਗਿਆਨੀ ਕੈ; ਗਰੀਬੀ ਸਮਾਹਾ॥ ਬ੍ਰਹਮਗਿਆਨੀ; ਪਰਉਪਕਾਰ ਉਮਾਹਾ॥) ਸੁਐ ਕਾਰਜ ਸਿਧ੍ਰਤੀ, ਪਰਉਪਕਾਰ ਧਾਇਤੀ। ਅਨੁਸਾਰ ਪਰਉਪਕਾਰ ਲਈ ਆਪਣਾ ਸਭ ਕੁੱਝ, ਜੀਅ ਪ੍ਰਾਣ ਸੀਸ ਤੱਕ, ਗੁਰੂ ਪ੍ਰਮੇਸਰ ਜੀ ਤੋਂ ਕੁਰਬਾਨ ਕਰਨ ਵਾਲੇ, ਹਮ ਧਨਵੰਤ ਭਾਗਠ; ਸਚ ਨਾਇ॥ ਅਨੁਸਾਰ ਨਾਮ ਧਨ ਨੂੰ ਪ੍ਰਾਪਤ, ਨਾਮ ਧਨ ਨੂੰ ਅੱਗੇ ਬਖ਼ਸ਼ਣ ਵਾਲੇ, ਵਡਭਾਗੀ ਸਾਧ ਸੰਤ ਗੁਰਮੁਖਿ ਗੁਰਸੇਵਕ ਗੁਰਸਿੱਖ ਮਹਾਂਪੁਰਸ਼ ਅਤੇ ਵਡਭਾਗੀ (ਸਾਧ) ਗੁਰੂ ਜੀ ਦੀ ਸ਼ੁਭ ਸੱਚੀ ਖ਼ੂਬ ਮਿੱਠੀ ਪਿਆਰੀ ਵਡਭਾਗੀ ਸੇਵਾ, ਗੁਰਪ੍ਰਸਾਦਿ ਵਡਭਾਗੀ(ਪਾਈਐ) ਪਾਉਣਾ ਕਰੀਏ, ਸੇਵਾ ਪ੍ਰਾਪਤ ਕਰਕੇ ਵਡਭਾਗੀ ਬਣ ਜਾਈਏ। ਜਿਵੇਂ ਪੰਜ ਪਿਆਰੇ ਪੀਰ ਬੁੱਧੂਸ਼ਾਹ ਜੀ ਨਬੀ ਖਾਂ ਗਨੀ ਖਾਂ ਜੀ ਆਦਿ। ਯਥਾ:- ਟਹਲ ਮਹਲ.ਤਾ ਕਉ ਮਿਲੈ; ਜਾ ਕਉ ਸਾਧ ਕ੍ਰਿਪਾਲ॥ ਸਾਧੂ ਸੰਗਤਿ.ਤਉ ਬਸੈ; ਜਉ ਆਪਨ ਹੋਹਿ ਦਇਆਲ॥) ਜਾ ਕੈ ਮਸਤਕਿ ਭਾਗ; ਸਿ ਸੇਵਾ ਲਾਇਆ॥) ਗੁਰ ਸੇਵਾ ਤੇ ਨਾਮੇ ਲਾਗਾ॥ ਤਿਸ ਕਉ ਮਿਲਿਆ; ਜਿਸੁ ਮਸਤਕਿ ਭਾਗਾ॥

ਸਾਧ ਸੰਗਿ; ਹਰਿ ਕੀਰਤਨੁ ਗਾਈਐ॥ ਗੁਰੂ ਪ੍ਰਮੇਸਰ ਜੀ ਦੀ ਅਤੀ ਪਿਆਰੀ (ਸੰਗਿ) ਸਤਿਸੰਗਤ ਜੀ 'ਚ, ਹਰਿ ਰੂਪ(ਸਾਧ) ਸੰਤਾਂ ਮਹਾਂਪੁਰਸ਼ਾਂ ਦੁਆਰਾ, ਹਰ ਸਮੇਂ (ਹਰਿ) ਵਾਹਿਗੁਰੂ ਗੁਰਬਾਣੀ ਜੀ ਦਾ ਕੀਰਤਨੁ(ਗਾਈਐ) ਗਾਇਆ ਜਾਂਦਾ ਹੈ। ਯਥਾ:- ਨੀਕੀ; ਸਾਧ ਸੰਗਾਨੀ॥ ਰਹਾਉ॥ ਪਹਰ ਮੂਰਤ ਪਲ.ਗਾਵਤ ਗਾਵਤ; ਗੋਵਿੰਦ ਗੋਵਿੰਦ ਵਖਾਨੀ॥ ਜਿਸ ਨੂੰ ਸੁਣ ਕੇ, ਕੋਟਿ ਅਪ੍ਰਾਧ; ਸਾਧਸੰਗਿ ਮਿਟੈ॥ ਅਨੁਸਾਰ ਕ੍ਰੋੜਾਂ ਅਪਰਾਧ ਮਿਟਦੇ ਹਨ। ਸੰਤਾਂ ਤੋਂ ਕੀਰਤਨ ਸੁਣ ਕੇ, ਮਨ ਤਨ ਇੰਦ੍ਰੇ, ਬ੍ਰਹਮਾਨੰਦ ਰਸ'ਚ ਰਸ ਕੇ ਉਧਰ ਜਾਂਦੇ ਹਨ। ਯਥਾ:- ਨਾਨਕ ਉਧਰੈ; ਸਾਧ ਸੁਨਿ ਰਸੈ॥ ੬॥ ਵਾ (ਸਾਧ) ਗੁਰੂ ਪ੍ਰਮੇਸਰ ਜੀ ਦੀ ਅਤੀ ਪਿਆਰੀ (ਸੰਗਿ) ਸਤਿਸੰਗਤ ਜੀ 'ਚ, ਮਨ ਬਾਣੀ ਸ੍ਰੀਰ ਕਰਕੇ, ਸਦਾ ਲਈ ਰਹਿੰਦਿਆਂ, (ਹਰਿ) ਵਾਹਿਗੁਰੂ ਜੀ ਦੀ ਪਰਮਪਵਿੱਤ੍ਰ ਪਰਮਪੂਜਨੀਕ ਅੰਮ੍ਰਿਤ ਸੱਚੀ ਮਿੱਠੀ ਧੁਰ ਕੇ ਬਾਣੀ ਜੀ ਦਾ, ਨਿਸ਼ਕਾਮ ਨਿਰਬਾਨ ਕੀਰਤਨੁ, ਨਿਰਮੋਲਕ ਹੀਰਾ॥ ਆਨੰਦ, ਗੁਣੀ ਗਹੀਰਾ॥ ਸ਼ੁਭ ਸੱਚਾ ਕੀਰਤਨੁ, ਪੂਰਨ ਵਿਸਮਾਦ ਪ੍ਰੇਮ 'ਚ ਲੀਣ ਹੋ ਕੇ, ਰੋਮ ੨ ਕਰਕੇ ਜਹ ਨਹੀ ਆਪੁ; ਤਹਾ ਹੋਇ ਗਾਵਉ॥ ਅਨੁਸਾਰ ਆਪ ਤਿਆਗ

ਕੇ(ਗਾਈਐ) ਗਾਉਣਾ ਕਰੀਏ। ਯਥਾ:- ਨਾਨਕੁ ਕਹੈ.ਸੁਨਿ ਰੇ ਮਨਾ; ਕਰਿ ਕੀਰਤਨੁ ਹੋਇ ਉਧਾਰੁ॥ ੪॥ ੧॥ ੧੫੮॥ ਜਿਸ ਕੀਰਤਨ ਦੁਆਰਾ ਵਾਹਿਗੁਰੂ ਮਹੱਲੇ ਪਹਿਲੇ ਜੀ ਨੇ, ਕਲਿਜੁਗੁ; ਉਧਾਰਿਆ ਗੁਰਦੇਵ॥ ਅਨੁਸਾਰ ਕਲਜੁੱਗੀ ਜੀਆਂ ਦਾ ਉਧਾਰ ਕੀਤਾ, ਕੌੜੇ ਰੀਠੇ ਮਿਠੇ ਕੀਤੇ, ਜ਼ਿਲਾ ਨੈਨੀਤਾਲ ਵਿਖੇ ਗੁਰਦੁਆਰਾ ਸ੍ਰੀ ਰੀਠਾ ਸਾਹਿਬ ਜੀ ਸਜ ਰਹੇ ਹਨ। ਸਾਹਿਬ ਜੀ ਦੇ ਮਿੱਠੇ ਰੀਠੇ ਦਾ ਪ੍ਰਸ਼ਾਦ ਛਕ ਕੇ, ਪ੍ਰੇਮੀ ਬੜੇ ਹੀ ਖੁਸ਼ ਵਿਸਮਾਦ ਹੋ ਕੇ, ਧੰਨ ਵਾਹਿਗੁਰੂ ਸਤਿਗੁਰੂ ਨਾਨਕ ਸਾਹਿਬ ਜੀ, ਪੂਰਨ ਪ੍ਰੇਮ ਨਮਸਕਾਰ ਸਹਿਤ ਜਪਦੇ ਜਪਾਉਂਦੇ ਹਨ। ਭਾਈ ਮਰਦਾਨੇ ਸਾਹਿਬ ਜੀ ਨੇ ਮਹੱਲੇ ਪਹਿਲੇ ਜੀ ਦੀ ਹਜ਼ੂਰੀ 'ਚ, ਸਾਰੀ ਜ਼ਿੰਦਗੀ ਨਿਸ਼ਕਾਮ ਕੀਰਤਨ ਗਾਇਆ।

ਪਰਮਪੂਜਨੀਕ ਵੱਡੇ ਵਾਹਿਗੁਰੂ ਬਾਬੇ ਸ਼ਾਮ ਸਿੰਘ ਜੀ ਨੇ ਸੱਤਰ ਸਾਲ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ, ਸਵਾ ਦੋ ਵਜੇ ਤੜਕੇ ਪ੍ਰੇਮ ਚੌਂਕੀ ਲਾ ਕੇ, ਨਿਸ਼ਕਾਮ ਕੀਰਤਨ ਕੀਤਾ। ਇਤਨੇ ਲੰਮੇ ਸਮੇਂ 'ਚ ਨਾਗਾ ਨਹੀਂ ਪਾਇਆ। ਅਜੁ ਫਰੀਦੈ ਕੂਜੜਾ; ਸੈ ਕੋਹਾਂ ਥੀਓਮਿ॥ ਅਨੁਸਾਰ ਪਾਕ ਸ੍ਰੀਰ ਅਤਿਅੰਤ ਬ੍ਰਿਧ ਕਮਜ਼ੋਰ ਹੋਣ ਤੋਂ, ਵੱਡਭਾਗੇ ਗੁਰਸੇਵਕ ਜੀ, ਆਪਣੇ ਮੋਢਿਆਂ'ਤੇ ਚੁੱਕ ਕੇ ਲਿਆਉਂਦੇ। ਝਖੜੁ ਝਾਗੀ ਮੀਹੁ ਵਰਸੈ; ਭੀ ਗੁਰੁ ਦੇਖਣ ਜਾਈ॥ ਅਮੋਲਕ ਬਚਨ ਕਮਾਏ। ਆਪ ਜੀ ਤੋਂ ਬਾਬਾ ਗੁਰਮੁਖਿ ਸਿੰਘ ਸਾਧੂ ਸਿੰਘ ਅਨੇਕ ਪ੍ਰੇਮੀ ਵਰੋਸਾਏ, ਪੂਰਨ ਬ੍ਰਹਮਗਿਆਨੀ ਬਣੇ। ਜਿਨ੍ਹਾਂ ਬੇਅੰਤ ਗੁਰਦੁਆਰੇ ਬਣਾਏ। ਗੁਰੂ ਭਗਤ ਗੁਰ ਸੇਵਾ ਸੂਰਜ ਕਹਾਏ। ਹੁਣ ਤੱਕ ਬੇਅੰਤ ਜੱਥੇ ਸੇਵਾ ਰਹੇ ਕਰਾਏ। ਧੰਨ ਗੁਰ ਸੇਵਕ ਜੱਗ'ਤੇ ਆਏ। ਗੁਰੂ ਜੀ ਦੇ ਮਨ ਨੂੰ ਭਾਏ।

੬੪.ਅਨਿਕ ਬਿਘਨ ਤੇ; ਸਾਧੂ ਰਾਖੈ॥ ਹਰਿ ਗੁਨ ਗਾਇ; ਅੰਮ੍ਰਿਤ ਰਸੁ ਚਾਖੈ॥ ਸਤਿਗੁਰੂ ਸਾਹਿਬਾਨ ਜੀ ਦੇ ਸੱਚੇ ਚਰਨ -ਕਮਲ ਧੋ ਕੇ ਪੀਣੇ ਕਰਕੇ, ਆਪਣਾ ਮਨ ਅਰਪਣੇ ਕਰਕੇ, ਚਰਨ-ਧੂੜੀ'ਚ ਇਸ਼ਨਾਨ ਕਰਨੇ ਕਰਕੇ, ਕੁਰਬਾਨ ਜਾਣੇ ਕਰਕੇ, ਵੱਡਭਾਗੀ ਸੱਚੀ ਸੇਵਾ ਕਰਨੇ ਕਰਕੇ, ਨਿਸ਼ਕਾਮ ਕੀਰਤਨ ਦੁਆਰਾ, (ਹਰਿ) ਵਾਹਿਗੁਰੂ ਜੀ ਦੇ(ਗੁਨ) ਗੁਣਾਂ ਨੂੰ(ਗਾਇ) ਗਾ ੨ ਕੇ, ਵਾਹਿਗੁਰੂ ਜੀ ਦੇ ਬ੍ਰਹਮਾਨੰਦ ਅੰਮ੍ਰਿਤ ਰਸੁ ਨੂੰ(ਚਾਖੈ) ਛਕਦੇ ਹਨ, ਗੁਰੂ ਜੀ ਰਿਦੇ'ਚੋਂ ਮੁਖ'ਚ ਭੇਜਦੇ ਹਨ। ਐਸੀ ਵਿਸਮਾਦ ਅਮੋਲਕ ਦਾਤ ਬਖ਼ਸ਼ ਕੇ, (ਸਾਧੂ) ਗੁਰੂ ਪ੍ਰਮੇਸਰ ਜੀ, ਏਡਜ਼ ਆਦਿ ਬਿਮਾਰੀਆਂ, ਸ਼ੁਭ ਕਾਰਜਾਂ ਦੀ ਸੰਪੂਰਨਤਾ'ਚ ਆਉਣ ਵਾਲੇ(ਅਨਿਕ) ਅਨੇਕਾਂ(ਬਿਘਨ) ਬਿਘਨਾਂ(ਤੇ) ਤੋਂ(ਰਾਖੈ) ਰੱਖਦੇ ਹਨ। ਯਥਾ:- ਬਿਘਨ ਬਿਨਾਸਨ.ਸਭਿ ਦੁਖ ਨਾਸਨ; ਗੁਰ ਚਰਣੀ ਮਨੁ ਲਾਗਾ॥

ਸਾਖੀ, ਗੁਰਮੁਖਿ ਪਿਆਰੇ ਭਾਈ ਜੋਗਾਸਿੰਘ ਸਾਹਿਬ ਜੀ:- ਪੇਸ਼ਾਵਰ ਤੋਂ ਭਾਈ ਗੁਰਮੁਖਿ ਸਿੰਘਜੀ ਆਪਣੇ ਅਤੀ ਪਿਆਰੇ ਸਪੁੱਤ੍ਰ ਨੂੰ ਨਾਲ ਲੈ ਕੇ, ਦਰਸ ਤੇਰੇ ਕੀ; ਪਿਆਸ ਮਨਿ ਲਾਗੀ॥ ਅਨੁਸਾਰ ਪਰਮਪੂਜਨੀਕ ਸੱਚੇ ਸਤਿਗੁਰੂ ਵਾਹਿਗੁਰੂ ਮਹੱਲੇ ਦਸਵੇਂ ਜੀ ਦੇ ਪਰਮਪਵਿੱਤ੍ਰ ਸ਼ੁਭ ਸੱਚੇ ਵਿਸਮਾਦੀ ਦਰਸ਼ਨਾਂ ਨੂੰ, ਸ੍ਰੀ ਅਨੰਦਪੁਰ ਸਾਹਿਬ ਜੀ ਵਿਖੇ ਆਏ। ਅਨੰਤ ਬ੍ਰਹਮੰਡ ਦੇ ਉਧਾਰਣਹਾਰ ਗੁਰੂ ਪ੍ਰਮੇਸਰ ਜੀ ਦੀ, ਤਰਸੁ ਪਇਆ.ਮਿਹਰਾਮਤਿ ਹੋਈ; ਸਤਿਗੁਰੁ ਸਜਣੁ ਮਿਲਿਆ॥ ਅਨੁਸਾਰ(ਮਿਹਰਾਮਤਿ) ਮਿਣਤੀ ਤੋਂ ਰਹਿਤ ਵਿਸਮਾਦ ਮੇਹਰ ਹੋਈ, ਹਜ਼ੂਰ ਸੱਚੇ ਪਾਤਿਸ਼ਾਹਜੀ ਨੇ ਪੁੱਛਿਆ, "ਇਸ ਨੇਕ ਗੁਰਮੁਖਿ ਬੱਚੇ ਦਾ ਨਾਮ ਕੀ ਹੈ?" "ਆਪ ਜੀ ਦੇ ਬੱਚੇ ਦਾ ਨਾਮ ਜੋਗਾ ਹੈ

ਜੀ।" ਗੁਰੂ ਪ੍ਰਮੇਸਰ ਜੀ ਸਹਿਜ ਸੁਭਾਏ ਵਿਸਮਾਦ ਵਿਗਾਸ ਸਹਿਤ, ਪ੍ਰੇਮ'ਚ ਢਲ਼ ਕੇ ਸੁੰਦਰ ਮਿੱਠੀ ਪਿਆਰੀ ਧੁਨ'ਚ ਬੋਲੇ, "ਚੰਗਾ ਭਾਈ!ਇਹ ਗੁਰੂ ਜੋਗਾ, ਗੁਰੂ ਇਸ ਜੋਗਾ।"ਸ਼ੁਭ ਵਰ ਬਖ਼ਸ਼ਿਆ। ਭਾਈ ਸਾਹਿਬ ਜੀ ਰੋਮ ੨ ਕਰਕੇ, ਬਹੁਤ ਹੀ ਅਨੰਦ ਸਹਿਤ ਪ੍ਰਸੰਨ ਹੋਏ। ਗੁਰੂ ਜੀ ਦੀ ਬਖ਼ਸ਼ਿਸ਼ ਜਾਣ ਕੇ, ਆਪਣਾ ਪਿਆਰਾ ਬੱਚਾ ਗੁਰੂ ਜੀ ਦੇ ਸੱਚੇ ਚਰਨ-ਕਮਲਾਂ 'ਚ ਪ੍ਰੇਮ ਭੇਟਾ ਕਰ ਦਿਤਾ। ਗੁਰੂ ਪ੍ਰਮੇਸਰ ਜੀ ਨੇ ਅੰਮ੍ਰਿਤ ਛਕਾ ਕੇ, ਆਪਣਾ ਲਾਡਲਾ ਸਪੁੱਤ੍ਰ ਬਣਾਇਆ। ਇਨ੍ਹਾਂ ਨੂੰ ਹਮੇਸ਼ਾ ਹੀ ਆਪਣੀ ਪਰਮਪਵਿੱਤ੍ਰ ਹਜ਼ੂਰੀ 'ਚ ਰੱਖਦੇ, ਉਚੇਚਾ ਪਿਆਰ ਸਤਿਕਾਰ ਕਰਦੇ। ਗੱਭਰੂ ਹੋਣ ਤੋਂ ਇਨ੍ਹਾਂ ਦੇ ਪਿਤਾਜੀ ਨੇ, ਇਨ੍ਹਾਂ ਦੀ ਸ਼ਾਦੀ ਲਈ ਛੁੱਟੀ ਲੈ ਲਈ। ਸਿੰਘ ਸਾਹਿਬ ਜੀ ਸ਼ਾਦੀ ਕਰਾਉਣ ਲਈ ਪਿਸ਼ਾਵਰ ਚਲੇ ਗਏ।

ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਸਾਹਿਬ ਜੀ ਨੇ ਇਨ੍ਹਾਂ ਦੀ ਪ੍ਰੀਤੀ ਪਰਖਣ ਲਈ, ਇੱਕ ਪ੍ਰੇਮੀ ਨੂੰ ਆਪਣਾ ਹੁਕਮਨਾਮਾ ਦੇ ਕੇ ਭੇਜਿਆ ਤੇ ਹੁਕਮ ਕੀਤਾ, "ਚਾਰ ਲਾਵਾਂ ਤੋਂ ਮਗਰੋਂ ਇਹ ਹੁਕਮਨਾਮਾ ਦੇਵਣਾ ਜੀ, " ਸਿੱਖ ਨੇ ਇਸੇ ਤਰ੍ਹਾਂ ਹੀ ਕੀਤਾ। ਭਾਈ ਸਾਹਿਬ ਜੀ ਨੇ, ਸ੍ਰੀ ਹੁਕਮਨਾਮਾ ਆਪਣੇ ਸੀਸ'ਤੇ ਰੱਖਿਆ। ਉੱਥੋਂ ਹੀ ਸ੍ਰੀ ਅਨੰਦਪੁਰ ਸਾਹਿਬ ਜੀ ਨੂੰ ਤੁਰ ਪਏ। ਰਾਹ'ਚ ਆਉਂਦਿਆਂ, ਭਾਈ ਸਾਹਿਬ ਜੀ ਨੂੰ ਮਾਣ ਫੁਰਿਆ, "ਜੋਗਾਸਿੰਘਾ!ਗੁਰੂ ਪ੍ਰਮੇਸਰ ਜੀ ਦਾ ਹੁਕਮ ਮੰਨਣ ਵਾਲਾ, ਤੇਰੇ ਜਿਹਾ ਜੱਗ'ਤੇ ਹੋਰ ਕੋਈ ਭੀ ਨਹੀਂ ਹੈ।"ਮਾਣ ਸਭ ਨੂੰ ਗਾਲਣ ਵਾਲਾ ਹੈ। ਯਥਾ:- ਕਬੀਰ.ਮਾਇਆ ਤਜੀ.ਤ ਕਿਆ ਭਇਆ; ਜਉ ਮਾਨੁ ਤਜਿਆ ਨਹੀ ਜਾਇ॥ ਮਾਨ ਮੁਨੀ ਮੁਨਿਵਰ ਗਲੇ; ਮਾਨੁ ਸਭੈ ਕਉ ਖਾਇ॥ ਭਾਈ ਸਾਹਿਬ ਜੀ ਹੁਸ਼ਿਆਰਪੁਰ ਪਹੁੰਚੇ। ਵੇਸਵਾ ਨੂੰ ਦੇਖ ਕੇ, ਸਿੱਖ ਧਰਮ ਵਿਰੁੱਧ, ਕੁਕਰਮ ਕਰਨ ਲਈ ਵੇਸਵਾ ਦੇ ਮਕਾਨ ਪਾਸ ਪੁੱਜੇ, ਤਾਂ ਕੀ ਵੇਖਿਆ?ਜਮਾਲ ਜਲਾਲ ਜਲਵੇ ਨੂਰ ਪ੍ਰਕਾਸ਼ ਸਹਿਤ, ਜਗਮਗਾਉਂਦੇ ਚਿਹਰੇ ਵਾਲੇ ਤੇਜ਼ ਪ੍ਰਤਾਪੀ ਪੂਰਨ ਮਹਾਂਪੁਰਸ਼ ਪਹਿਰੇ'ਤੇ ਖੜ੍ਹੇ ਤੱਕੇ, ਲੱਜਾ ਆਈ ਤਾਂ ਵਾਪਿਸ ਮੁੜੇ। ਚੌਥੀ ਵਾਰ ਜਾਣ ਤੋਂ, ਵਾਹਿਗੁਰੂ ਗੁਰੂ ਪ੍ਰਮੇਸਰ ਜੀ ਬੱਦਲ ਦੀ ਗਰਜ ਵਾਂਗ ਗੰਭੀਰਤਾ ਵਾਲੀ ਖ਼ੂਬ ਮਿੱਠੀ ੨ ਅਵਾਜ਼'ਚ ਗੱਜ ਕੇ ਬੋਲੇ, "ਜੋਗਾਸਿੰਘਾ!ਤੈਨੂੰ ਮਾਰ ਪੁੱਠੀ ਕੀ ਵਗੀ ਹੋਈ ਏ? ਮੱਥੇ ਤੇਰੇ'ਤੇ, ਮੋਹਰ ਗੁਰੂ ਦੀ ਲੱਗੀ ਹੋਈ ਏ।"ਸੁੰਦਰ ਮਨੋਹਰ ਦਿੱਬ ਦਰਸ਼ਨਾਂ, ਅਵਾਜ਼'ਚ ਵਾਹਿਗੁਰੂ ਜੀ ਵਸਦੇ ਜਾਣ ਕੇ, ਆਪਣੇ ਮਨ ਨੂੰ ਧ੍ਰਿਕਾਰਾਂ ਪਾਉਂਦੇ, ਗੁਰੂ ਪ੍ਰਮੇਸਰ ਜੀ ਦੇ ਸੁੰਦਰ ਦਰਬਾਰ'ਚ, ਸ੍ਰੀ ਅਨੰਦਪੁਰ ਸਾਹਿਬ ਜੀ ਆਏ ਪਹੁੰਚੇ।

ਸੱਚੇ ਪਾਤਿਸ਼ਾਹਜੀ, ਪਿਆਰ ਲਾਡ ਭਰੀ ਅਗੰਮੀ ਖਿੱਚ ਨਾਲ ਗਰਜ ਕੇ ਬੋਲੇ, "ਹੇ ਭਾਈ!ਤੂੰ ਚੰਗਾ ਵੈਰਾਗੀ ਤਿਆਗੀ ਹੁਕਮ ਮੰਨਣ ਵਾਲਾ ਸਿੰਘ ਹੈਂ। ਜੋ ਦਾਸਨ ਦਾਸ ਨੂੰ ਸਾਰੀ ਰਾਤ ਵੇਸਵਾ ਦੇ ਬੂਹੇ'ਤੇ ਖੜ੍ਹਾ ਕੀਤਾ, ਸ਼ਾਬਾਸ਼!ਵਾਹ ੨ ਭਾਈ ਜੋਗਾ ਸਿੰਘਜੀ ਵਾਹ!"ਕਬੀਰ.ਸਤਿਗੁਰ ਸੂਰਮੇ; ਬਾਹਿਆ ਬਾਨੁ ਜੁ ਏਕੁ॥ ਲਾਗਤ ਹੀ.ਭੁਇ ਗਿਰਿ ਪਰਿਆ; ਪਰਾ ਕਰੇਜੇ ਛੇਕੁ॥ ਅਨੁਸਾਰ ਗੁਰੂ ਪ੍ਰਮੇਸਰ ਜੀ ਨੂੰ ਅੰਤਰਜਾਮੀ ਜਾਣ ਕੇ, ਸੱਚੇ ਚਰਨ-ਕਮਲਾਂ'ਤੇ ਢਹਿ ਪਏ। ਯਥਾ:- ਜੋਗਾਸਿੰਘ;

ਲਖੀ ਗਤਿ ਸੋਇ। ਮਮ ਹਿਤ; ਚੋਬਦਾਰ ਗੁਰ ਹੋਏ। ਸਮਝ ਵਾਰਤਾ; ਚਰਨੀ ਪਰਯੋ। ਧੰਨ ਪ੍ਰਭੂ; ਦੇ ਹਾਥ ਉਬਰਯੋ। ਆਪ ਸਮਾਨ; ਨ ਅਪਰ ਕ੍ਰਿਪਾਲਾ। ਸਦਾ ਦਾਸ ਕੋ; ਬਨ ਰਖਵਾਲਾ। ਤਜਹੁ ਜਿਠਾਈ; ਸਿੱਖ ਕੇ ਕਾਰਨ। ਜਯੋਂ ਕਯੋਂ; ਕਰਹੁ ਦਾਸ ਉਧਾਰਨ। (ਗੁ:ਪ੍ਰ:ਸੂ) ਸਿੱਖ ਨੂੰ ਅੱਗ ਤੋਂ ਬਚਾਉਣ(ਕਾਰਨ) ਲਈ, ਗੁਰਤਾ ਬਿਰਾਜਮਾਨ ਸਭ ਤੋਂ ਅਤਿਅੰਤ ਉੱਚੇ ਰੁੱਤਬੇ ਦੀ(ਜਿਠਾਈ) ਵਡਿਆਈ ਛੱਡ ਕੇ, ਅਤਿ ਢੀਠ ਕਰਮ॥ ਅਨੁਸਾਰ ਵੇਸਵਾ ਦੇ ਬੂਹੇ 'ਤੇ ਜਾ ਕੇ ਆਪ ਚੌਂਕੀਦਾਰ ਬਣੇ। ਨਾਨਕ.ਰੁੰਨਾ ਬਾਬਾ ਜਾਣੀਐ; ਜੇ ਰੋਵੈ ਲਾਇ ਪਿਆਰੋ॥ ਅਨੁਸਾਰ ਲੂੰ ੨ ਕਰਕੇ ਰੋ ੨ ਕੇ ਮੁਆਫ਼ੀ ਮੰਗੀ। "ਹਮ ਅਪਰਾਧ.ਪਾਪ ਬਹੁ ਕੀਨੇ; ਕਰਿ ਦੁਸਟੀ ਚੋਰ ਚੁਰਾਇਆ॥ ਅਬ ਨਾਨਕ. ਸਰਣਾਗਤਿ ਆਏ; ਹਰਿ ਰਾਖਹੁ ਲਾਜ.ਹਰਿ ਭਾਇਆ॥ ਅਨੁਸਾਰ ਹੇ ਪਰਮਪੂਜਨੀਕ ਪਿਤਾ ਜੀ!ਦਾਸਨ ਦਾਸ ਇਆਣੇ ਬਾਰਿਕ ਨੂੰ ਕ੍ਰਿਪਾ ਕਰਕੇ ਬਖ਼ਸ਼ ਲਵੋ ਜੀ। ਯਥਾ:- ਚੰਚਲ ਮਤਿ.ਬਾਰਿਕ ਬਪੁਰੇ ਕੀ; ਸਰਪ ਅਗਨਿ ਕਰ ਮੇਲੈ॥) ਸਰਨਿ ਪਰੇ ਕੀ; ਰਾਖੁ ਦਇਆਲਾ॥ ਨਾਨਕ; ਤੁਮਰੇ ਬਾਲ ਗੁਪਾਲਾ॥) (ਭਾਂਤੀ) ਜੈਸਾ ਬਾਲਕੁ ਭਾਇ ਸੁਭਾਈ; ਲਖ ਅਪਰਾਧ ਕਮਾਵੈ॥ ਕਰਿ ਉਪਦੇਸੁ.ਝਿੜਕੇ ਬਹੁ ਭਾਤੀ; ਬਹੁੜਿ ਪਿਤਾ ਗਲਿ ਲਾਵੈ॥) ਪਉੜੀ॥ ਮੇਲਿ ਲੈਹੁ ਦਇਆਲ; ਢਹਿ ਪਏ ਦੁਆਰਿਆ॥ ਰਖਿ ਲੇਵਹੁ ਦੀਨ ਦਇਆਲ; ਭ੍ਰਮਤ ਬਹੁ ਹਾਰਿਆ॥ ਭਗਤਿ [1]ਵਛਲੁ ਤੇਰਾ [2]ਬਿਰਦੁ; ਹਰਿ, [3]ਪਤਿਤ [4]ਉਧਾਰਿਆ॥ ਤੁਝ ਬਿਨੁ ਨਾਹੀ ਕੋਇ; ਬਿਨਉ ਮੋਹਿ [5]ਸਾਰਿਆ॥ [6]ਕਰੁ [7]ਗਹਿ ਲੇਹੁ ਦਇਆਲ; ਸਾਗਰ ਸੰਸਾਰਿਆ॥ [1]ਪਿਆਰ ਕਰਨਾ [2]ਧਰਮ [3]ਅਪਵਿੱਤ੍ਰ [4]ਉਧਾਰਨ, ਤਾਰਨ ਵਾਲੇ [5]ਕਰਦਾ ਹੈ [6]ਹੱਥ [7]ਪਕੜ ਕੇ। "ਸਰਣਿ ਪਰੇ ਕੀ ਰਾਖਤਾ; ਨਾਹੀ ਸਹਸਾਇਆ॥) ਗੁਣੁ ਅਵਗੁਣੁ ਮੇਰਾ.ਕਿਛੁ ਨ ਬੀਚਾਰਿਆ; ਬਖਸਿ ਲੀਆ ਖਿਨ ਮਾਹੀ॥) ਸਤਿਗੁਰੁ ਮੇਰਾ ਸਦਾ ਦਇਆਲਾ; ਮੋਹਿ ਦੀਨ ਕਉ ਰਾਖਿ ਲੀਆ॥) ਆਪਣੇ ਬਾਲਕ ਆਪਿ ਰਖਿਅਨੁ; ਪਾਰਬ੍ਰਹਮ ਗੁਰਦੇਵ॥ ਅਨੁਸਾਰ ਆਪਣੇ ਪਿਆਰੇ ਬਾਲਕ ਸਦਾ ਸਦਾ ਇਹੁ ਭੂਲਨਹਾਰੁ॥ ਜਾਣ ਕੇ, ਨਾਨਕ ਰਾਖਨਹਾਰੁ ਅਪਾਰੁ॥ ਗੁਰੂ ਪ੍ਰਮੇਸਰਜੀ ਨੇ ਬਖ਼ਸ਼ ਲਏ।

ਬਖ਼ਸ਼ਣ ਬਾਰੇ ਖਾਸ ਗੁਰੂ ਪ੍ਰੇਮੀ ਜੀ ਦੇ ਪ੍ਰੇਮ ਅਨੰਦ ਰਸ ਭਰੇ ਸੁੰਦਰ ਮਨੋਹਰ ਬਚਨ:- ਗੁਰੂ ਦੀ ਜੇ ਲੋੜ ਹੋਵੇ; ਗੁਰੂ ਭੀ ਅਜੇਹੇ ਹੋਣ; ਜੈਸੇ ਗੁਰੂ ਦਸ਼ਮੇਸ਼, ਸਤ ਪੁਰਖ ਅਕਾਲ ਜੀ। ਵਾਰ ਪ੍ਰਵਾਰ ਚਾਰੇ ਬੱਚਿਆਂ ਕੁਹਾਏ ਦੇਣ, ਦੇਸ਼ ਕੌਮ ਪੰਥ ਤੋਂ ਕੁਰਬਾਨ ਵਾਲ਼ ੨ ਜੀ। ਕੋਟਿ ਬ੍ਰਹਮੰਡ ਦੇ ਠਾਕੁਰ ਹੋਣ, ਤਪਦਿਆਂ ਨੂੰ ਠਾਰ ਦੇਣ, ਸੰਤਾਂ ਦੇ ਸਹਾਈ ਤੇ ਪਿਆਰਿਆਂ ਦੀ ਢਾਲ਼ ਜੀ। ਸਾਰੀ ਰਾਤ ਪਹਿਰਾ ਦੇਣ ਚੌਂਕੀਦਾਰ ਬਣਕੇ, ਪਾਪ ਅੱਗ ਵਿੱਚੋਂ, ਲੈਣ ਪਿਆਰੇ ਨੂੰ ਨਿਕਾਲ ਜੀ।

ਸ਼ੁਭ ਸਿਖਿਆ:- ਸਰਬ ਕੀ ਰੇਣ; ਹੋਵੀਜੈ॥ ਆਪੁ ਮਿਟਾਇ; ਮਿਲੀਜੈ॥ ਅਨੁਸਾਰ ਗੁਰਸਿੱਖ ਆਪ ਕੁੱਝ ਨ ਬਣੇ, ਹਮ ਚਾਕਰ.ਗੋਬਿੰਦ ਕੇ; ਠਾਕੁਰੁ ਮੇਰਾ ਭਾਰਾ॥ ਕਰਨ ਕਰਾਵਨ ਸਗਲ ਬਿਧਿ; ਸੋ ਸਤਿਗੁਰੂ ਹਮਾਰਾ॥ ਅਨੁਸਾਰ ਸਭ ਕੁੱਝ ਗੁਰੂ ਪ੍ਰਮੇਸਰ ਜੀ ਨੂੰ ਮੰਨੇ। ਰਾਮ; ਹਮ, ਸਤਿਗੁਰ ਪਾਰਬ੍ਰਹਮ ਕਰਿ ਮਾਨੇ॥) ਜਾ ਕੈ ਮਨਿ; ਗੁਰ ਕੀ ਪਰਤੀਤਿ॥ ਅਨੁਸਾਰ ਗੁਰੂ ਪ੍ਰਮੇਸਰ ਜੀ 'ਤੇ

ਪੂਰਨ ਪ੍ਰਤੀਤ ਰੱਖੇ, ਸਦਾ ੨ ਗੁਰੂ ਪ੍ਰਮੇਸਰ ਜੀ ਦੇ ਪਰਮਪੂਜਨੀਕ ਸੱਚੇ ਚਰਨ-ਕਮਲ ਚੱਟਦਾ ਰਹੇ। ਯਥਾ:- ਜਨ ਨਾਨਕ ਪ੍ਰੀਤਿ; ਸਾਧ ਪਗ ਚਾਟੇ॥ ਹੇ ਗੁਰਤਾ ਬਿਰਾਜਮਾਨ ਸਦਾ ੨ ਮੇਹਰਵਾਨ, ਅਨਤ ਕਲਾਵਾਨ ਪੂਰਨ ਭਗਵਾਨ, ਪਰਮਪੂਜਨੀਕ ਸੱਚੇ ਸਤਿਗੁਰੂ ਧੰਨ ਵਾਹਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ !ਆਪਣੇ ਨਿਮਾਣੇ ਪ੍ਰਦੇਸੀ ਗੁਣਹੀਨ ਅਪਰਾਧੀ ਸਦਾ ਭੁੱਲਣਹਾਰ ਬੱਚਿਆਂ ਦੇ, ਦਿਲ ਦਿਮਾਗ਼ ਸੁਰਤੀ ਬ੍ਰਿਤੀ 'ਚ, ਗੁਰਬਾਣੀ ਭੇਜ ਕੇ, ਰੋਮ ੨ 'ਚ ਵਸ ਕੇ ਤ੍ਰਿਪਤੀ ਕਰਦੇ ਰਹੋ ਜੀ।

ਓਟ ਗਹੀ; ਸੰਤਹ ਦਰਿ ਆਇਆ॥ ਸਰਬ ਸੂਖ; ਨਾਨਕ ਤਿਹ ਪਾਇਆ॥ ੬॥ ਸੱਚੇ ਸਤਿਗੁਰੂ ਨਾਨਕ ਦੇਵ ਸਾਹਿਬ ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਹ ਹਰਿ॥ ਪਰਮ ਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ ਫ਼ੁਰਮਾਉਂਦੇ ਹਨ:- (ਸੰਤਹ) ਸੱਚੇ ਸਤਿਗੁਰੂ ਸਾਹਿਬ ਜੀ ਦੇ, ਸਭ ਤੇ ਊਚ; ਜਾ ਕਾ ਦਰਬਾਰੁ॥ ਸਗਲ ਭਗਤ; ਜਾ ਕਾ ਨਾਮੁ ਅਧਾਰੁ॥ ਅਨੁਸਾਰ ਸਰਬ ਵਿਆਪੀ ਅਸੰਖ ਪ੍ਰਕਾਸ਼ ਸਰੂਪ ਪਰਮ ਉੱਚੇ ਸੁੱਚੇ ਸੱਚੇ ਦਰਿ 'ਤੇ, ਜਿਹੜਾ ਪ੍ਰੇਮੀ ਗੁਰਸੇਵਕ ਆਇਆ, ਨਿਮਾਣਾ ਨਿਤਾਣਾ ਹੋ ਕੇ ਓਟ(ਗਹੀ) ਗ੍ਰਹਿਣ ਕੀਤੀ, (ਤਿਹ) ਤਿਸ ਨੇ ਗੁਰੂ ਪ੍ਰਮੇਸਰ ਜੀ ਤੋਂ, ਸ੍ਰਬ ਵਿਆਪੀ ਅਨਤ ਕਲਾਵਾਨ ਮਹਾਂ ਵਿਸਮਾਦ (ਸਰਬ) ਸਾਰਿਆਂ(ਸੂਖ) ਸੁਖਾਂ ਨੂੰ ਪਾਇਆ ਹੈ॥ ੬॥

ਮਿਰਤਕ ਕਉ; ਜੀਵਾਲਨਹਾਰ॥ ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਸਾਹਿਬਾਨ ਜੀ, ਸਰਬ ਵਿਆਪੀ ਮਹਾਂ ਵਿਸਮਾਦ ਤੇਜ਼ ਪ੍ਰਤਾਪ ਪ੍ਰਕਾਸ਼ ਪਰਉਪਕਾਰ ਮਿਹਰਵਾਨਗੀ ਕਰਕੇ, ਮਿਰਤਕ ਨੂੰ ਜੀਵਾਲ ਕੇ, ਨਾਮ ਬਖ਼ਸ਼ ਕੇ ਨਿਰਮਲ ਕਰਨ ਵਾਲੇ ਹਨ। {ਭ੍ਰਿੰਗੀ ਹਰੇ ਚਾਰੇ ਤੋਂ, ਜਿਉਂਦੀ ਸੁੰਡੀ, ਆਪਣੇ ਮਿੱਟੀ ਦੇ ਘਰ'ਚ ਲਿਆਉਂਦੀ ਹੈ। ਉਹ ਮਰ ਜਾਂਦੀ ਹੈ, ਭ੍ਰਿੰਗੀ ਉਸ ਨੂੰ ਆਪਣਾ ਰਾਗ ਸੁਣਾਉਂਦੀ ਹੈ। ਮਰੀ ਸੁੰਡੀ ਰਾਗ ਸੁਣ ਕੇ, ਫਿਰ ਜਿਉਂਦੀ ਹੋ ਜਾਂਦੀ ਹੈ। ਹੇ ਵਾਹਿਗੁਰੂ ਜੀ !ਆਪ ਜੀ ਦੇ ਵਿਸਮਾਦ ਕੌਤਕ ਹਨ, ਭ੍ਰਿੰਗੀ ਆਪਣੇ ਰਾਗ ਦੁਆਰਾ, ਸੁੰਡੀ ਨੂੰ ਜਿਉਂਦੀ ਕਰ ਲੈਂਦੀ ਹੈ। } ਸਲੋਕੁ॥ ਅਤਿ ਸੁੰਦਰ ਕੁਲੀਨ ਚਤੁਰ; ਮੁਖਿ ਙਿਆਨੀ ਧਨਵੰਤ॥ ਮਿਰਤਕ ਕਹੀਅਹਿ ਨਾਨਕਾ; ਜਿਹ ਪ੍ਰੀਤਿ ਨਹੀ.ਭਗਵੰਤ॥) ਆਖਾ ਜੀਵਾ; ਵਿਸਰੈ ਮਰਿ ਜਾਉ॥) ਮਰਣੰ; ਬਿਸਰਣੰ ਗੋਬਿੰਦਹ॥ ਜੀਵਣੰ; ਹਰਿ ਨਾਮ ਧ੍ਯਾਵਣਹ॥ ਅਨੁਸਾਰ ਵਾਹਿਗੁਰੂ ਜੀ ਵੱਲੋਂ ਮਰੇ ਨਾਮ ਹੀਨ; ਕਾਲਖ ਮੁਖਿ ਮਾਇਆ॥ ਜੀਵ ਦੇ ਅੰਦਰ, ਅਨੰਤ ਕੀਟਾਣੂ ਹਨ, ਜੋ ਰਾਮਜੀ ਵੱਲੋਂ ਮਰੇ ਹੋਏ ਹਨ। ਰਾਮਜੀ ਤੋਂ ਭੁੱਲੇ ਮਿਰਤਕ ਜੀਵ ਦੇ, ਮਰੇ ਅਨੰਤ ਕਿਟਾਣੂਆਂ(ਕਉ) ਨੂੰ, ਸੱਚੇ ਸਤਿਗੁਰੂ ਗ੍ਰੰਥ ਸਾਹਿਬ, ਆਪਣੀ ਅਤੀ ਪਿਆਰੀ ਸੱਚਿਆਰੀ ਸਤਸੰਗਤ ਜੀ'ਚ, ਭ੍ਰਿੰਗੀ ਵਾਂਗ, ਪਰਮਪਵਿੱਤ੍ਰ ਕਥਾ ਕੀਰਤਨ ਗੁਰਬਾਣੀ ਸੁਣਾ ਕੇ, ਵਾਹਿਗੁਰੂ ਜੀ ਵੱਲ (ਜੀਵਾਲਨਹਾਰ) (ਜੀਵਾਲਨ+ਹਾਰ) ਜਿਉਂਦਾ ਕਰਨ(ਹਾਰ) ਵਾਲੇ ਹਨ। ਯਥਾ:- ਅਮਰ ਭਏ; ਅਮਰਾਪਦੁ ਪਾਇਆ॥ ਸਾਧਸੰਗਿ; ਨਾਨਕ ਹਰਿ ਧਿਆਇਆ॥) ਏਕ ਬੂੰਦ.ਗੁਰਿ ਅੰਮ੍ਰਿਤੁ ਦੀਨੋ; ਤਾ ਅਟਲੁ ਅਮਰੁ.ਨ ਮੁਆ॥) ਪੀ ਅੰਮ੍ਰਿਤੁ ਆਘਾਨਿਆ; ਗੁਰਿ.ਅਮਰ ਕਰਾਇਆ॥

੬੫.ਮਿਰਤਕ ਕਉ; ਜੀਵਾਲਨਹਾਰ॥ ਸਾਖੀ:- ਪਰਮਪੂਜਨੀਕ ਵੱਡੇ ਰੱਬ ਧੰਨ ਵਾਹਿਗੁਰੂ ਅਕਾਲ ਪੁਰਖੁ ਮਹੱਲੇ ਪਹਿਲੇ ਜੀ ਦੀ, ਪਰਮਪਵਿੱਤ੍ਰ ਦਸਵੀਂ ਜੋਤਿ, ਸੱਚੇ ਸਤਿਗੁਰੂ ਸ੍ਰੀ ਗੁਰੂ ਗੋਬਿੰਦਸਿੰਘ ਸਾਹਿਬ ਖਾਲਸਾ ਜੀ, ਸ੍ਰੀ ਪਟਨਾ ਸਾਹਿਬ ਜੀ ਵਿਖੇ, ਆਪਣੇ ਹਾਣੀ ਬੱਚਿਆਂ ਨਾਲ ਖੇਡ ਰਹੇ ਸਨ। ਕੰਨਾਂ'ਚ ਰੋਣ ਦੀ ਅਵਾਜ਼ ਪਈ, ਕਰੁਣਾਲਯ ਹੈਂ॥ ਕ੍ਰਿਪਾਸਿੰਧ ਪ੍ਰਭ ਜੀ ਕਰਣਾ ਰਸ 'ਚ ਢਲ਼ ਗਏ। ਵਾਹਿਗੁਰੂ ਗੁਰੂ ਜੀ ਨੇ ਜਾ ਕੇ ਪੁੱਛਿਆ, "ਮਾਤਾਜੀ!ਕਿਉਂ ਰੋਂਦੇ ਹੋਂ?""ਹੇ ਬਾਲਾ ਪ੍ਰੀਤਮ ਜੀ!ਮੇਰਾ ਇੱਕੋ ਇੱਕ ਪਿਆਰਾ ਬੱਚਾ ਮਰ ਗਿਆ ਹੈ। "ਬਾਲਾ ਪ੍ਰੀਤਮ ਜੀ ਨੇ ਆਪਣੇ ਆਗਿਆਕਾਰੀ ਅਨੁਸਾਰੀ ਹਾਣੀ ਬਾਲਕਾਂ ਸਮੇਤ, ਪਰਮਪੂਜਨੀਕ ਪਰਮਪਵਿੱਤ੍ਰ ਵਾਹਿਗੁਰੂ ਮੰਤ੍ਰ ਜੀ ਦਾ ਜਾਪ ਕੀਤਾ, ਬੱਚਾ ਜਿਉਂਦਾ ਹੋ ਗਿਆ। ਇਹ ਵਿਸਮਾਦ ਕੌਤਕ ਦੇਖ ਕੇ, ਸਾਰ ਸਤਸੰਗੀ ਧੰਨ ਬਾਲਾ ਪ੍ਰੀਤਮਜੀ, ਧੰਨ ਬਾਲਾ ਪ੍ਰੀਤਮਜੀ ਕਹਿ ਕੇ, ਸੱਚੇ ਚਰਨ-ਕਮਲਾਂ'ਤੇ ਢਹਿ ਪਏ। ਸਿੱਖਾਂ ਨੇ ਆਪੋ ਵਿੱਚੀਂ ਕਿਹਾ, "ਇਸੇ ਤਰ੍ਹਾਂ, ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਕ੍ਰਿਪਾ ਰਸ'ਚ ਢਲ਼ ਕੇ, ਸ੍ਰੀ ਗੋਇੰਦਵਾਲ ਸਾਹਿਬ ਜੀ ਵਿਖੇ, ਇੱਕ ਮ੍ਰਿਤਕ ਬੱਚਾ ਜਿਉਂਦਾ ਕਰਕੇ, ਉਸ ਦੇ ਮਾਤਾ ਜੀ ਨੂੰ ਰੋਣੋ ਹਟਾਇਆ ਸੀ। ਬਾਲਾ ਪ੍ਰੀਤਮਜੀ'ਚ ਭੀ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਵਾਲੀ ਜੋਤਿ ਪ੍ਰਗਟ ਪ੍ਰਤੱਖ ਹੀ ਵਿਰਾਜ ਰਹੀ ਹੈ। ਇਸ ਲਈ, ਕਰੁਣਾ-ਰਸ'ਚ ਢਲ਼ ਕੇ, ਬੱਚੇ ਨੂੰ ਜਿਉਂਦਾ ਕਰਕੇ, ਮਿਰਤਕ ਕਉ; ਜੀਵਾਲਨਹਾਰ॥ ਗੁਰੂ ਜੀ ਨੇ ਮਹਾਨ ਪਰਉਪਕਾਰ ਕੀਤਾ। "

ਭੂਖੇ ਕਉ; ਦੇਵਤ ਅਧਾਰ॥ ੧.ਗੁਰੂ ਜੀ(ਭੂਖੇ) ਭੁੱਖੇ(ਕਉ) ਨੂੰ, ਲੰਗਰ ਬਖ਼ਸ਼ ਕੇ(ਅਧਾਰ) ਤ੍ਰਿਪਤੀ(ਦੇਵਤ) ਬਖ਼ਸ਼ਦੇ ਹਨ। ਯਥਾ:- ਜਿਥੈ ਜਾਇ ਬਹੈ ਮੇਰਾ ਸਤਿਗੁਰੂ; ਸੋ ਥਾਨੁ ਸੁਹਾਵਾ.ਰਾਮ ਰਾਜੇ॥ ਅਨੁਸਾਰ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਤੋਂ ਲੈ ਕੇ ਹੁਣ ਤੱਕ, ਸਤਿਗੁਰੂ ਗ੍ਰੰਥ ਸਾਹਿਬ ਜੀ, ਅਤੁੱਟ ਲੰਗਰ ਦੁਆਰਾ ਭੁੱਖਿਆਂ ਦੀ ਤ੍ਰਿਪਤੀ ਕਰਦੇ ਹਨ। ਯਥਾ:- ਨਿਮਾਨੇ ਕਉ ਜੋ ਦੇਤੋ ਮਾਨੁ॥ ਸਗਲ ਭੂਖੇ ਕਉ ਕਰਤਾ ਦਾਨੁ॥ ਵਾ ਅਨਿਕ ਭੋਗ; ਬਿਖਿਆ ਕੇ ਕਰੈ॥ ਨਹ ਤ੍ਰਿਪਤਾਵੈ; ਖਪਿ ਖਪਿ ਮਰੈ॥ ਬਿਨਾ ਸੰਤੋਖ; ਨਹੀ ਕੋਊ ਰਾਜੈ॥ ਸੁਪਨ ਮਨੋਰਥ; ਬ੍ਰਿਥੇ ਸਭ ਕਾਜੈ॥) ਬਿਖਿਆ ਮਹਿ; ਕਿਨਹੀ ਤ੍ਰਿਪਤਿ ਨ ਪਾਈ॥ ਜਿਉ ਪਾਵਕੁ ਈਧਨਿ ਨਹੀ ਧ੍ਰਾਪੈ; ਬਿਨੁ ਹਰਿ ਕਹਾ ਅਘਾਈ॥ ਅਨੁਸਾਰ ਵਿਸ਼ੇ ਪਦਾਰਥਾਂ ਦੀ ਜਨਮ ੨ ਦੀ ਭੁੱਖ ਕਰਕੇ, ਭੂਖੇ ਜੀਵ(ਕਉ) ਨੂੰ, ਆਪਣਾ ਨਾਮ ਜਪਾ ਕੇ, ਸੰਤੋਖ ਬ੍ਰਹਮਾਨੰਦ ਰਸ ਨਾਮ ਦਾ ਅਧਾਰ(ਦੇਵਤ) ਬਖਸ਼ਦੇ ਹਨ। ਯਥਾ:- ਇਕਿ ਨਿਰੰਕਾਰੀ; ਨਾਮ ਆਧਾਰਿ॥

ਸਰਬ ਨਿਧਾਨ; ਜਾ ਕੀ ਦ੍ਰਿਸਟੀ ਮਾਹਿ॥ ਪੁਰਬ ਲਿਖੇ ਕਾ; ਲਹਣਾ ਪਾਹਿ॥ ਮ੍ਰਿਤਕ ਨੂੰ ਜੀਵਾਲਣ ਵਾਲੇ, ਭੁੱਖੇ ਨੂੰ ਨਾਮ ਅਧਾਰ ਬਖ਼ਸ਼ਣ ਵਾਲੇ, ਨਰਾਇਣ ਨਿਰੰਕਾਰਜੀ ਦੇ ਪੂਰਨ ਸੱਚੇ ਅਵਤਾਰ, ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਅਪਾਰ ਕ੍ਰਿਪਾ ਵਾਲੇ ਅਨੇਕਾਂ ਹੱਥ, ਹੁਣ ਸਾਡੇ ਸਿਰਾਂ'ਤੇ ਹਨ। (ਜਾ) ਜਿਨ੍ਹਾਂ(ਕੀ) ਦੀ

ਕ੍ਰਿਪਾ- ਦ੍ਰਿਸਟੀ(ਮਾਹਿ) 'ਚ, ਸਰਬ ਵਿਆਪੀ ਵਾਹਿਗੁਰੂ ਜੀ ਦੇ ਗੁਰਸਬਦ ਰੂਪ, ਵਾ ਰਿੱਧੀ ਸਿੱਧੀ ਨਿਧੀ ਰੂਪ(ਸਰਬ) ਸਭ(ਨਿਧਾਨ) ਖ਼ਜ਼ਾਨੇ ਹਨ। ਯਥਾ:- ਦ੍ਰਿਸਟਿ ਤੇਰੀ ਸੁਖੁ ਪਾਈਐ; ਮਨ ਮਾਹਿ ਨਿਧਾਨਾ॥ ਜਾ ਕਉ ਤੁਮ ਕਿਰਪਾਲ ਭਏ; ਸੇਵਕ ਸੇ ਪਰਵਾਨਾ॥) ਸਰਬ ਨਿਧਾਨ; ਪ੍ਰਭ ਤੇਰੀ ਮਇਆ॥ ਆਪਹੁ; ਕਛੂ ਨ ਕਿਨਹੂ ਲਇਆ॥) ਸਰਬ ਨਿਧਾਨ; ਰਾਖੇ ਜਨ ਮਾਹਿ॥ ਤਾ ਕੈ ਸੰਗਿ; ਕਿਲਵਿਖ ਦੁਖ ਜਾਹਿ॥ ੨॥ ਗੁਰੂ ਪ੍ਰਮੇਸਰ ਜੀ ਆਪਣੇ ਜਿਸ ਪ੍ਰੇਮੀ ਸਿੱਖ ਸੇਵਕ ਜੀ'ਤੇ, ਸਰਬ ਨਿਧਾਨ ਕ੍ਰਿਪਾ-ਦ੍ਰਿਸ਼ਟੀ ਪਾ ਕੇ, ਕ੍ਰਿਪਾ-ਦ੍ਰਿਸ਼ਟੀ ਦਾ ਮਹਾਤਮ, ਲੂੰ ੨ 'ਤੇ ਲਿਖ ਦੇਣ, ਤਾਂ ਉਹ ਗੁਰੂ ਪ੍ਰਮੇਸਰ ਜੀ ਦੇ, ਸਰਬ ਨਿਧਾਨ ਕ੍ਰਿਪਾ-ਦ੍ਰਿਸ਼ਟੀ ਦੇ ਲਿਖੇ(ਕਾ) ਦਾ(ਪੁਰਬ) ਮਹਾਤਮ, ਫ਼ਲ, ਗੁਰਸਬਦ ਰੂਪ ਸਭ ਖ਼ਜ਼ਾਨੇ, (ਲਹਣਾ) ਲੈਣਾ(ਪਾਹਿ) ਪਾਉਂਦੇ ਹਨ।

ਸਭੁ ਕਿਛੁ ਤਿਸ ਕਾ; ਓਹੁ ਕਰਨੈ ਜੋਗੁ॥ ਖੰਡ ਬ੍ਰਹਮੰਡ ਦਾ ਸਭੁ ਕਿਛੁ ਪਸਾਰਾ, ਤਿਸ ਵਾਹਿਗੁਰੂ ਜੀ ਕਾ ਹੀ ਹੈ। ਓਹੁ ਸਭ'ਤੇ ਆਪਣੀ ਕ੍ਰਿਪਾ-ਦ੍ਰਿਸ਼ਟੀ(ਕਰਨੈ) ਕਰਨ ਦੇ(ਜੋਗੁ) ਲਾਇਕ ਹਨ। ਜੋ ਆਪਣੀ ਕ੍ਰਿਪਾ-ਦ੍ਰਿਸਟੀ ਨਾਲ ਮ੍ਰਿਤਕ ਨੂੰ ਜੀਵਾਲਦੇ ਹਨ, ਭੁੱਖੇ ਨੂੰ ਨਾਮ ਅਧਾਰ ਬਖ਼ਸ਼ਦੇ ਹਨ, ਆਪਣੇ ਪਿਆਰੇ ਸੇਵਕ ਜੀ ਨੂੰ ਸਾਰੇ ਨਾਮ ਖ਼ਜ਼ਾਨੇ ਬਖ਼ਸ਼ਦੇ ਹਨ। ਵਾ ਸਰਬ ਨਿਧਾਨ ਦ੍ਰਿਸ਼ਟੀ ਦੇ ਮਾਲਕ ਗੁਰੂ ਪ੍ਰਮੇਸਰ ਜੀ, ਜਿਸ ਆਪਣੇ ਪਿਆਰੇ ਸੇਵਕ ਜੀ'ਤੇ ਕ੍ਰਿਪਾ-ਦ੍ਰਿਸ਼ਟੀ ਪਾ ਕੇ, ਗੁਰਸਬਦ ਖ਼ਜ਼ਾਨੇ ਬਖ਼ਸ਼ ਦਿੰਦੇ ਹਨ। ਖੰਡਾਂ ਬ੍ਰਹਮੰਡਾਂ ਦਾ ਰਾਜ ਪਸਾਰਾ ਸਭੁ ਕਿਛੁ, ਤਿਸ ਗੁਰਸੇਵਕ ਜੀ ਕਾ ਹੀ ਹੋ ਜਾਂਦਾ ਹੈ। ਯਥਾ:- ਜੋ ਕਿਛੁ ਠਾਕੁਰ ਕਾ, ਸੋ ਸੇਵਕ ਕਾ; ਸੇਵਕੁ.ਠਾਕੁਰ ਹੀ ਸੰਗਿ ਜਾਹਰੁ ਜੀਉ॥ ਅਪੁਨੈ ਠਾਕੁਰਿ; ਜੋ ਪਹਿਰਾਇਆ॥ ਬਹੁਰਿ ਨ ਲੇਖਾ ਪੁਛਿ ਬੁਲਾਇਆ॥ ਤਿਸੁ ਸੇਵਕ ਕੈ ਨਾਨਕ ਕੁਰਬਾਣੀ; ਸੋ ਗਹਿਰ ਗਭੀਰਾ ਗਉਹਰੁ ਜੀਉ॥) ਓਹੁ ਪਿਆਰੇ ਗੁਰਸੇਵਕ ਜੀ, ਅੱਗੇ ਕ੍ਰਿਪਾ-ਦ੍ਰਿਸ਼ਟੀ(ਕਰਨੈ) ਕਰਨ ਦੇ(ਜੋਗੁ) ਲਾਇਕ ਹੋ ਜਾਂਦੇ ਹਨ। ਜਿਵੇਂ ਗੁਰਪ੍ਰਸਾਦਿ ਵਾਹਿਗੁਰੂ ਮਹੱਲਾ ੨ ਜੀ, ਵਾਹਿਗੁਰੂ ਮਹੱਲੇ ਪਹਿਲੇ ਜੀ ਦੇ ਪਿਆਰੇ ਸੇਵਕ ਜੀ ਬਣ ਕੇ, ਬ੍ਰਹਮੰਡਾਂ ਦੇ ਰਾਜੇ ਬਣੇ, ਜੱਗ'ਤੇ ਪਿਆਰੀ ਸਿੱਖੀ, ਗੁਰਬਾਣੀ ਰੱਖ ਲਈ, ਸਦਾ ਲਈ ਸਭ'ਤੇ ਕ੍ਰਿਪਾ-ਦ੍ਰਿਸ਼ਟੀ ਕਰਦੇ ਹਨ।

ਤਿਸੁ ਬਿਨੁ ਦੂਸਰ; ਹੋਆ ਨ ਹੋਗੁ॥ ਕ੍ਰਿਪਾ-ਦ੍ਰਿਸ਼ਟੀ ਨੂੰ ਪ੍ਰਾਪਤ, ਤਿਸੁ ਗੁਰੂ ਪਿਆਰੇ ਗੁਰਸੇਵਕ ਜੀ ਤੋਂ ਬਿਨੁ, ਅੱਗੇ ਬਖ਼ਸ਼ਿਸ਼ ਕਰਨ ਵਾਲਾ(ਦੂਸਰ) ਦੂਜਾ, ਨ ਪਿੱਛੇ ਹੋਆ, ਨਾ ਹੀ ਅੱਗੇ ਨੂੰ(ਹੋਗੁ) ਹੋਵੇਗਾ। ਯਥਾ:- ਹਰਿ ਕਾ ਸੇਵਕੁ; ਸੋ ਹਰਿ ਜੇਹਾ॥ ਭੇਦੁ ਨ ਜਾਣਹੁ; ਮਾਣਸ ਦੇਹਾ॥ ਵਾ(ਤਿਸੁ) ਤਿਨ੍ਹਾਂ ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ; ਗੁਰਦੇਵ ਨਾਨਕ ਹਰਿ ਨਮਸਕਰਾ॥ ਵਾਹਿਗੁਰੂ ਗੁਰੂ ਜੀ ਤੋਂ ਬਿਨੁ, ਨਾਮ ਦਾਤੇ ਬਖ਼ਸ਼ਿੰਦ ਪਿਤਾ ਕ੍ਰਿਪਾ-ਦ੍ਰਿਸ਼ਟੀ ਕਰਨ ਵਾਲਾ, ਹੋਰ(ਦੂਸਰ) ਦੂਜਾ, ਨ ਪਿੱਛੇ ਹੋਆ, ਨ ਹੀ ਅੱਗੇ ਨੂੰ (ਹੋਗੁ) ਹੋਵੇਗਾ। ਯਥਾ:- ਤੇਰਾ ਸਰੀਕੁ.ਕੋ ਨਾਹੀ; ਜਿਸ ਨੋ ਲਵੈ ਲਾਇ ਸੁਣਾਇਆ॥) ਜੈਸਾ ਤੂ.ਤੈਸਾ ਤੁਹੀ; ਕਿਆ ਉਪਮਾ ਦੀਜੈ॥) ਗੁਰ ਨਾਲਿ ਤੁਲਿ.ਨ ਲਗਈ; ਖੋਜਿ ਡਿਠਾ ਬ੍ਰਹਮੰਡੁ॥ ਨਾਮੁ ਨਿਧਾਨੁ.ਸਤਿਗੁਰਿ ਦੀਆ; ਸੁਖੁ ਨਾਨਕ.ਮਨ ਮਹਿ ਮੰਡੁ॥

ਜਪਿ ਜਨ; ਸਦਾ ਸਦਾ ਦਿਨੁ ਰੈਣੀ॥ ਹੇ ਗੁਰੂ ਪਿਆਰੇ ਭਗਤ ਜਨ!ਮ੍ਰਿਤਕ ਨੂੰ ਜੀਵਾਲਣ ਵਾਲੇ, ਨਿਰੰਕਾਰ ਮੇਹਰਵਾਨ ਗੁਰੂ ਜੀ ਨੂੰ ਸਦਾ ਸਦਾ(ਰੈਣੀ) ਰਾਤ ਦਿਨੁ ਜਪਿ। ਯਥਾ:- ਸੇਵੀ ਸਤਿਗੁਰੁ ਆਪਣਾ; ਹਰਿ ਸਿਮਰੀ.ਦਿਨ ਸਭਿ ਰੈਣ॥ ਆਪੁ ਤਿਆਗਿ ਸਰਣੀ ਪਵਾਂ; ਮੁਖਿ ਬੋਲੀ ਮਿਠੜੇ ਵੈਣ॥) ਦਿਨੁ ਰਾਤੀ ਆਰਾਧਹੁ ਪਿਆਰੋ; ਨਿਮਖ.ਨ ਕੀਜੈ ਢੀਲਾ॥ ਸੰਤ ਸੇਵਾ ਕਰਿ.ਭਾਵਨੀ ਲਾਈਐ; ਤਿਆਗਿ ਮਾਨੁ ਹਾਠੀਲਾ॥) ਕਬੀਰ.ਕੇਸੋ ਕੇਸੋ ਕੂਕੀਐ; ਨ ਸੋਈਐ ਅਸਾਰ॥ ਰਾਤਿ ਦਿਵਸ ਕੇ ਕੂਕਨੇ; ਕਬਹੂ ਕੇ ਸੁਨੈ ਪੁਕਾਰ॥

ਸਭ ਤੇ ਊਚ; ਨਿਰਮਲ ਇਹ ਕਰਣੀ॥ ਹੇ ਗੁਰੂ ਪਿਆਰੇ ਜੀਓ!ਗੁਰਦੇਵ ਮਾਤਾ ਗੁਰਦੇਵ ਪਿਤਾ; ਗੁਰਦੇਵ ਸੁਆਮੀ ਪਰਮੇਸੁਰਾ॥ ਨਾਮ ਬਾਣੀ ਦੇ ਦਾਤੇ ਸਤਿਗੁਰੂ ਗ੍ਰੰਥ ਸਾਹਿਬ ਜੀ ਨੂੰ, ਰਾਤ ਦਿਨੇ ਮਨ ਬਾਣੀ ਸ੍ਰੀਰ ਕਰਕੇ, ਪੂਰਨ ਪ੍ਰੇਮ ਸਹਿਤ ਜੋ ਸਦਾ ਜਪਣਾ ਹੈ, ਇਹ ਸਭ ਕਮਾਈਆਂ(ਤੇ) ਤੋਂ(ਊਚ) ਉੱਚੀ(ਨਿਰਮਲ) ਉੱਜਲ ਵਿਸਮਾਦ ਸੱਚੀ ਮਿੱਠੀ ਸਰਬੱਤ ਦੇ ਭਲੇ ਦੀ, (ਕਰਣੀ) ਭਗਤੀ, ਕਮਾਈ ਹੈ। ਯਥਾ:- ਐਥੈ ਧੰਧੁ ਪਿਟਾਈਐ; ਸਚੁ ਲਿਖਤੁ ਪਰਵਾਨੁ॥ ਹਰਿ ਸਜਣੁ ਗੁਰੁ ਸੇਵਦਾ; ਗੁਰ ਕਰਣੀ ਪਰਧਾਨੁ॥ ਨਾਨਕ ਨਾਮੁ ਨ ਵੀਸਰੈ; ਕਰਮਿ ਸਚੈ ਨੀਸਾਣੁ॥ ੪॥ ੧੯॥)

ਕਰਿ ਕਿਰਪਾ; ਜਿਸ ਕਉ ਨਾਮੁ ਦੀਆ॥ ਨਾਨਕ ਸੋ ਜਨੁ; ਨਿਰਮਲੁ ਥੀਆ॥ ੭॥ ਸੱਚੇ ਸਤਿਗੁਰੂ (ਨਾਨਕ) ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਹ ਹਰਿ॥ ਪਰਮਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ ਫ਼ੁਰਮਾਉਂਦੇ ਹਨ:- ਵਾਹਿਗੁਰੂ ਗੁਰੂ ਪ੍ਰਮੇਸਰ ਜੀ ਨੇ ਕਿਰਪਾ(ਕਰਿ) ਕਰਕੇ, ਆਪਣੇ ਜਿਸ ਲਾਲੇ ਗੋਲੇ (ਕਉ) ਨੂੰ, ਵਾਹਿਗੁਰੂ ਨਾਮੁ ਜੀ(ਦੀਆ) ਬਖ਼ਸ਼ੇ ਹਨ। ਯਥਾ:- ਕਰਿ ਕਿਰਪਾ; ਜਿਸੁ ਆਪਨੈ ਨਾਮਿ ਲਾਏ॥ ਨਾਨਕ ਚਉਥੇ ਪਦ ਮਹਿ; ਸੋ ਜਨੁ ਗਤਿ ਪਾਏ॥ ੫॥) ਵਾਹਿਗੁਰੂ ਨਾਮੁ ਜਹਾਜ਼ ਹੈ; ਚੜ੍ਹੈ ਸੋ ਉੱਤਰੈ ਪਾਰ। ਜੋ ਸਰਧਾ ਕਰਿ ਸੇਂਵਦੇ; ਗੁਰ ਪਾਰਿ ਉਤਾਰਨਹਾਰ।) ਹਰਿ ਨਾਮੁ ਦੀਆ.ਗੁਰਿ ਪਰਉਪਕਾਰੀ; ਧਨੁ ਧੰਨੁ ਗੁਰੂ ਕਾ ਪਿਤਾ ਮਾਤਾ॥ ਹੰਉ ਸਤਿਗੁਰ ਅਪੁਣੇ ਕੰਉ ਸਦਾ ਨਮਸਕਾਰੀ; ਜਿਤੁ ਮਿਲਿਐ.ਹਰਿ ਨਾਮੁ ਮੈ ਜਾਤਾ॥ ਵਿਸਮਾਦ ਕ੍ਰਿਪਾ ਕਰਕੇ ਗੁਰੂ ਜੀ ਦੇ ਨਾਮ ਬਖ਼ਸ਼ਣ ਤੋਂ, (ਸੋ) ਉਹ ਗੁਰਮੁਖਿ ਪਿਆਰੇ(ਜਨੁ) ਭਗਤ(ਨਿਰਮਲੁ) ਪ੍ਰਕਾਸ਼ ਸਰੂਪ ਉੱਜਲ ਬ੍ਰਹਮ ਹੀ(ਥੀਆ) ਹੋ ਗਏ॥ ੭॥ ਯਥਾ:- ਨਾਨਕ ਸੰਤ ਨਿਰਮਲ ਭਏ; ਜਿਨ ਮਨਿ ਵਸਿਆ ਸੋਇ॥) ਕਹੁ ਕਬੀਰ.ਜਨ ਭਏ ਖਾਲਸੇ; ਪ੍ਰੇਮ ਭਗਤਿ ਜਿਹ ਜਾਨੀ॥) ਜਿਨੀ ਨਾਮੁ ਧਿਆਇਆ; ਗਏ ਮਸਕਤਿ ਘਾਲਿ॥ ਨਾਨਕ.ਤੇ ਮੁਖ ਉਜਲੇ; ਕੇਤੀ ਛੁਟੀ ਨਾਲਿ॥

ਜਾ ਕੈ ਮਨਿ; ਗੁਰ ਕੀ ਪਰਤੀਤਿ॥ ਤਿਸੁ ਜਨ ਆਵੈ; ਹਰਿ ਪ੍ਰਭੁ ਚੀਤਿ॥) ਨਾਨਕ, ਸੇਵਕੁ ਸੋਈ ਆਖੀਐ; ਜੋ ਸਿਰੁ ਧਰੇ ਉਤਾਰਿ॥ ਅਨੁਸਾਰ ਗੁਰੂ ਪ੍ਰਮੇਸਰ ਜੀ ਤੋਂ ਕੁਰਬਾਨ ਹੋਣ ਵਾਲੇ, ਭਾਈ ਮਤੀਦਾਸ ਸਾਹਿਬ ਜੀ ਵਾਂਗ, (ਜਾ) ਜਿਸ ਗੁਰੂ ਪਿਆਰੇ ਗੁਰਸੇਵਕ ਜੀ(ਕੈ) ਦੇ ਮਨਿ 'ਚ,

ਰਾਮ; ਹਮ, ਸਤਿਗੁਰ ਪਾਰਬ੍ਰਹਮ ਕਰਿ ਮਾਨੇ॥) ਬਲਿਓ ਚਰਾਗੁ, ਅੰਧ੍ਯਾਰ ਮਹਿ; ਸਭ ਕਲ ਉਧਰੀ, ਇਕ ਨਾਮ ਧਰਮ॥ ਪ੍ਰਗਟੁ ਸਗਲ ਹਰਿ ਭਵਨ ਮਹਿ; ਜਨੁ ਨਾਨਕੁ ਗੁਰ ਪਾਰਬ੍ਰਹਮ॥ ਅਨੁਸਾਰ ਗੁਰ ਪ੍ਰਮੇਸਰ ਜੀ ਕੀ ਸ੍ਰਬ ਵਿਆਪੀ ਵਿਸਮਾਦ ਦ੍ਰਿੜ ਪ੍ਰਪੱਕ ਪਰਤੀਤਿ ਹੈ, ਕਿ ਸਤਿਗੁਰੂ ਸਾਹਿਬ ਜੀ ਗੁਰ ਨਾਨਕ ਦੇਵ ਗੋਵਿੰਦ ਰੂਪ॥ ਹਨ। ਤਿਸੁ ਗੁਰੂ(ਜਨ) ਪਿਆਰੇ (ਜਨ) ਭਗਤ ਜੀ ਨੂੰ, (ਪ੍ਰਭੁ) ਅਨਤ ਕਲਾਵਾਨ ਸਮ੍ਰੱਥ(ਹਰਿ) ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਸਾਹਿਬਾਨ ਜੀ, ਚੀਤਿ'ਚ ਪ੍ਰਗਟ ਹੋ(ਆਵੈ) ਆਉਂਦੇ ਹਨ। ਯਥਾ:- ਜਿਸ ਨੋ ਪਰਤੀਤਿ ਹੋਵੈ.ਤਿਸ ਕਾ ਗਾਵਿਆ ਥਾਇ ਪਵੈ; ਸੋ ਪਾਵੈ ਦਰਗਹ ਮਾਨੁ॥ ਜੋ ਬਿਨੁ ਪਰਤੀਤੀ. ਕਪਟੀ ਕੂੜੀ ਕੂੜੀ ਅਖੀ ਮੀਟਦੇ; ਉਨ ਕਾ.ਉਤਰਿ ਜਾਇਗਾ ਝੂਠੁ ਗੁਮਾਨੁ॥ ੩॥ ਜੇਤਾ ਜੀਉ ਪਿੰਡੁ ਸਭੁ ਤੇਰਾ; ਤੂੰ ਅੰਤਰਜਾਮੀ ਪੁਰਖੁ ਭਗਵਾਨੁ॥ ਦਾਸਨਿ ਦਾਸੁ ਕਹੈ ਜਨੁ ਨਾਨਕੁ; ਜੇਹਾ ਤੂੰ ਕਰਾਇਹਿ.ਤੇਹਾ ਹਉ ਕਰੀ ਵਖਿਆਨੁ॥) ਛੰਤੁ॥ ਸਗਲ ਇਛ ਮੇਰੀ ਪੁੰਨੀਆ; ਮਿਲਿਆ ਨਿਰੰਜਨ ਰਾਇ ਜੀਉ॥ ਅਨਦੁ ਭਇਆ ਵਡਭਾਗੀਹੋ; ਗ੍ਰਿਹਿ ਪ੍ਰਗਟੇ ਪ੍ਰਭ ਆਇ ਜੀਉ॥ ਗ੍ਰਿਹਿ ਲਾਲ ਆਏ.ਪੁਰਬਿ ਕਮਾਏ; ਤਾ ਕੀ ਉਪਮਾ.ਕਿਆ ਗਣਾ॥ ਬੇਅੰਤ ਪੂਰਨ ਸੁਖ ਸਹਜ ਦਾਤਾ; ਕਵਨ ਰਸਨਾ ਗੁਣ ਭਣਾ॥ ਆਪੇ ਮਿਲਾਏ.ਗਹਿ ਕੰਠਿ ਲਾਏ; ਤਿਸੁ ਬਿਨਾ.ਨਹੀ ਜਾਇ ਜੀਉ॥ ਬਲਿ ਜਾਇ ਨਾਨਕੁ ਸਦਾ ਕਰਤੇ; ਸਭ ਮਹਿ ਰਹਿਆ ਸਮਾਇ ਜੀਉ॥ ੪॥ ੪॥ ਜਿਵੇਂ ਗੁਰਮੁਖਿ ਪਿਆਰੇ ਪਰਮ ਸ਼ਹੀਦ ਭਾਈ ਮਤੀਦਾਸ ਸਾਹਿਬ ਜੀ ਦੇ ਸੀਸ'ਤੇ ਆਰਾ ਰੱਖਣ ਸਮੇਂ, ਸੰਤ ਦੋਖੀਆਂ ਨੇ ਭਾਈ ਸਾਹਿਬ ਜੀ ਨੂੰ ਕਿਹਾ, "ਤੂੰ ਵਾਹਿਗੁਰੂ ਸ੍ਰੀ ਗੁਰੂ ਤੇਗਬਹਾਦਰ ਸਾਹਿਬ ਜੀ ਦੀ ਸਿੱਖੀ ਤੋਂ ਕੀ ਖੱਟਿਆ ਹੈ?ਆਪਣੇ' ਤੇ ਤਰਸ ਕਿਉਂ ਨਹੀਂ ਕਰਦਾ?ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਤੇਗਬਹਾਦਰ ਸਾਹਿਬ ਜੀ ਦਾ ਅੰਗ ਪੱਖ ਛੱਡ ਕੇ, ਮਨ ਭਾਉਂਦੇ ਉੱਚੇ ਸਰਕਾਰੀ ਅਹੁਦੇ, ਬੇਗਮਾਂ ਦੇ ਸੁਖ ਕਿਉਂ ਨਹੀਂ ਮਾਣਦਾ?"ਭਾਈ ਸਾਹਿਬ ਜੀ ਨੇ ਉੱਤ੍ਰ ਦਿਤਾ, "ਦਾਸਨ ਦਾਸ'ਤੇ ਗੁਰੂ ਪ੍ਰਮੇਸਰ ਜੀ ਦੀ ਅਮਿਤ ਨਦਰ ਮੇਹਰ ਹੋ ਚੁੱਕੀ ਹੈ, ਰੋਮ ੨'ਚ ਪ੍ਰੀਤਮ; ਪ੍ਰੇਮ ਭਗਤਿ ਕੇ ਦਾਤੇ॥ ਵਾਹਿਗੁਰੂ ਮਹੱਲਾ ਨੌਵਾਂ ਜੀ ਵਸ ਚੁੱਕੇ ਹਨ। ਸਤਿਗੁਰੂ ਸਾਹਿਬ ਜੀ ਦੇ ਵਿਸਮਾਦ ਅਨੰਤ ਸਰਗੁਨ ਸਰੂਪ ਅੰਦਰ ਬਾਹਰ ਦਰਸ਼ਨ ਬਖ਼ਸ਼ ਰਹੇ ਹਨ। ਅਨਤਕਲਾਵਾਨ ਪੂਰਨ ਮੇਹਰਵਾਨ ਰਾਜਨ ਕੇ ਰਾਜਾ ਮਹਾਰਾਜਨ ਕੇ ਮਹਾਰਾਜਾ; ਅਨੰਤ ਪ੍ਰਕਾਸ਼ ਸਰੂਪ ਵਿਸਮਾਦ ਨਿਰਗੁਨ ਬ੍ਰਹਮ ਜੀ, ਆਪਣੇ ਸਰਗੁਨ ਸਰੂਪ ਦੇ ਅਨੰਤ ਬ੍ਰਹਮੰਡ ਦੇ ਸਾਰੇ ਅਕਾਰਾਂ, ਆਪਣੇ ਪਿਆਰੇ ਭਗਤਾਂ ਸ਼ਹੀਦਾਂ ਪ੍ਰੇਮੀਆਂ ਸਮੇਤ, ਹਰ ਸਮੇਂ ਗੁਰੂ ਸਾਹਿਬ ਜੀ ਦਾ ਨਾਮ ਜਪ ੨ ਕੇ ਨਮਸਕਾਰਾਂ ਹੀ ਨਮਸਕਾਰਾਂ ਕਰਦੇ ਰਹਿੰਦੇ ਹਨ। ਗੁਰੂ ਪ੍ਰਮੇਸਰ ਜੀ ਦਾਸਨ ਦਾਸ ਦੇ ਦਿਲ ਦਿਮਾਗ਼'ਚ, ਅੰਦਰ ਬਾਹਰ ਅਸੰਖ ਪ੍ਰਕਾਸ਼ ਨੂਰ ਨਿਰੰਕਾਰ ਗੁਰਬਾਣੀ ਜੀ ਭੇਜਦੇ ਰਹਿੰਦੇ ਹਨ, ਲੂੰ ੨'ਚ ਵਸ ਕੇ, ਦਾਸਨ ਦਾਸ ਦੇ ਅੰਗ ੨ ਨੂੰ ਸੁਖ ਦੇ ਕੇ ਤ੍ਰਿਪਤ ਰੱਖਦੇ ਹਨ। "ਯਥਾ:- ਅੰਗ ਅੰਗ ਸੁਖਦਾਈ.ਪੂਰਨ ਬ੍ਰਹਮਾਈ; ਥਾਨ ਥਾਨੰਤਰ ਦੇਸਾ॥) ਕਿਤੈ ਪ੍ਰਕਾਰਿ; ਨ ਤੂਟਉ ਪ੍ਰੀਤਿ॥ ਦਾਸ ਤੇਰੇ ਕੀ; ਨਿਰਮਲ ਰੀਤਿ॥ ਅਨੁਸਾਰ ਪੂਰਨ ਪ੍ਰੇਮ ਪ੍ਰੀਤ ਪ੍ਰਤੀਤ ਧੀਰਜ ਸਹਿਤ, ਭਾਈ ਸਾਹਿਬ ਜੀ ਇਉਂ ਬੋਲੇ:-

(ਕਰਵੱਤੁ) ਆਸਾ॥ ਕਰਵਤੁ ਭਲਾ; ਨ ਕਰਵਟ ਤੇਰੀ॥ ਲਾਗੁ ਗਲੇ; ਸੁਨੁ ਬਿਨਤੀ ਮੇਰੀ॥ ੧॥ ਹਉ ਵਾਰੀ; ਮੁਖੁ ਫੇਰਿ ਪਿਆਰੇ॥ ਕਰਵਟੁ ਦੇ; ਮੋਕਉ ਕਾਹੇ ਕਉ ਮਾਰੇ॥ ੧॥ ਰਹਾਉ॥ ਜਉ ਤਨੁ ਚੀਰਹਿ; ਅੰਗਿ ਨ ਮੋਰਉ॥ ਪਿੰਡੁ ਪਰੈ; ਤਉ.ਪ੍ਰੀਤਿ ਨ ਤੋਰਉ॥ ੨॥ ਹਮ ਤੁਮ ਬੀਚੁ; ਭਇਓ ਨਹੀ ਕੋਈ॥ ਤੁਮਹਿ ਸੁ ਕੰਤ; ਨਾਰਿ ਹਮ ਸੋਈ॥ ੩॥ ਕਹਤੁ ਕਬੀਰੁ; ਸੁਨਹੁ ਰੇ ਲੋਈ॥ ਅਬ ਤੁਮਰੀ; ਪਰਤੀਤਿ ਨ ਹੋਈ॥) "ਰੋਮ ਰੋਮ ਵਿੱਚ ਮੈਂਕੜੇ, ਵਸਿਆ ਪ੍ਰੀਤਮ ਆਪ। ਆਰਾ ਮੈਨੂੰ ਭਾਉਂਦਾ, ਧਰਮ ਛੱਡਣਾ ਪਾਪ। ਟੁਕੜੇ ਇਸ ਸਰੀਰ ਦੇ, ਕਰੋ ਜੇ ਲੱਖ ਕ੍ਰੋੜ। ਤਾਂ ਭੀ ਧਰਮ ਨਾ ਛੱਡ ਸਾਂ, ਦੀਨ ਤੇਰਾ ਨਹੀਂ ਲੋੜ। ਆਰਾ ਪਿਆਰਾ ਲਗਤ ਹੈ, ਕਾਰਾ ਕਰਉ ਬਨਾਇ। ਸਿਰ ਜਾਇ ਤ ਜਾਇ, ਮੇਰਾ ਸਿੱਖੀ ਸਿਦਕ ਨ ਜਾਇ। "ਇਸ ਤਰ੍ਹਾਂ ਬੇਅੰਤ ਗੁਰਮੁਖਿ ਗੁਰੂ ਪਿਆਰਿਆਂ ਨੂੰ, ਗੁਰੂ ਪ੍ਰਮੇਸਰ ਜੀ'ਤੇ ਪੂਰਨ ਪ੍ਰੀਤ ਸਹਿਤ ਪ੍ਰਤੀਤ ਸੀ, ਜਿਸ ਕਰਕੇ ਕੁਰਬਾਨ ਹੋਏ।

ਭਗਤੁ ਭਗਤੁ; ਸੁਨੀਐ ਤਿਹੁ ਲੋਇ॥ ਜਾ ਕੈ ਹਿਰਦੈ; ਏਕੋ ਹੋਇ॥ ਗੁਰੂ ਪ੍ਰੀਤਮ ਜੀ 'ਤੇ ਪ੍ਰਤੀਤ ਕਰਕੇ, ਗੁਰੂ ਜੀ ਤੋਂ ਕੁਰਬਾਨ ਹੋਣ ਵਾਲੇ, ਗੁਰੂ ਚਰਨ-ਕਮਲਾਂ'ਚ ਲੀਨ, (ਜਾ) ਜਿਸ ਗੁਰਮੁਖਿ ਪਿਆਰੇ ਭਗਤ ਜੀ (ਕੈ) ਦੇ ਹਿਰਦੈ 'ਚ, ਏਕੋ ਵਾਹਿਗੁਰੂ ਜੀ ਵਸੇ ਹੋਇ ਹਨ, ਭਾਵ ਸਾਖਿਆਤ ਹੋ ਰਹੇ ਹਨ। ਉਹ(ਤਿਹੁ) ਤਿੰਨ(ਲੋਇ) ਲੋਕਾਂ ਭਾਵ ਖੰਡ ਬ੍ਰਹਮੰਡ ਅੰਦਰ, ਧੰਨ ਵਾਹਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ, ਪੂਰਨ ਪ੍ਰੇਮੀ ਸਿਦਕਵਾਨ, ਪੂਰਨ ਭਗਤੁ ਭਗਤੁ ਜੀ, (ਸੁਨੀਐ) ਸੁਣੀਦੇ ਹਨ। ਯਥਾ:- ਮਹਲਾ ੫॥ ਗੋਬਿੰਦ ਗੋਬਿੰਦ ਗੋਬਿੰਦ ਸੰਗਿ; ਨਾਮਦੇਉ ਮਨੁ ਲੀਣਾ॥ ਆਢ ਦਾਮ ਕੋ ਛੀਪਰੋ; ਹੋਇਓ ਲਾਖੀਣਾ॥ ੧॥ ਰਹਾਉ॥ ਬੁਨਨਾ ਤਨਨਾ ਤਿਆਗਿ ਕੈ; ਪ੍ਰੀਤਿ ਚਰਨ ਕਬੀਰਾ॥ ਨੀਚ ਕੁਲਾ ਜੋਲਾਹਰਾ; ਭਇਓ ਗੁਨੀਯ ਗਹੀਰਾ॥ ੧॥ ਰਵਿਦਾਸੁ ਢੁਵੰਤਾ ਢੋਰ ਨੀਤਿ; ਤਿਨਿ ਤਿਆਗੀ ਮਾਇਆ॥ ਪਰਗਟੁ ਹੋਆ ਸਾਧਸੰਗਿ; ਹਰਿ ਦਰਸਨੁ ਪਾਇਆ॥ ੨॥ ਸੈਨੁ ਨਾਈ ਬੁਤਕਾਰੀਆ; ਓਹੁ ਘਰਿ ਘਰਿ ਸੁਨਿਆ॥ ਹਿਰਦੇ ਵਸਿਆ ਪਾਰਬ੍ਰਹਮੁ; ਭਗਤਾ ਮਹਿ ਗਨਿਆ॥ ੩॥ ਇਹ ਬਿਧਿ ਸੁਨਿ ਕੈ ਜਾਟਰੋ; ਉਠਿ ਭਗਤੀ ਲਾਗਾ॥ ਮਿਲੇ ਪ੍ਰਤਖਿ ਗੁਸਾਈਆ; ਧੰਨਾ ਵਡਭਾਗਾ॥ ੪॥

ਸਚੁ ਕਰਣੀ; ਸਚੁ ਤਾ ਕੀ ਰਹਤ॥ ਸਚੁ ਹਿਰਦੈ; ਸਤਿ ਮੁਖਿ ਕਹਤ॥ ਭਾਈ ਮਤੀਦਾਸ ਸਾਹਿਬ ਜੀ ਜੈਸੇ, ਅਮਰ ਸ਼ਹੀਦ ਗੁਰੂ ਭਗਤ ਪਿਆਰੇ ਸਵਾਰੇ ਪੂਰਨ ਬ੍ਰਹਮਗਿਆਨੀਆਂ ਦੀ, ਬ੍ਰਹਮਗਿਆਨੀ; ਪਰਉਪਕਾਰ ਉਮਾਹਾ॥ ਵਾਲੀ(ਕਰਣੀ) ਕਮਾਈ(ਕਰਣੀ) ਗੁਰੂ ਭਗਤੀ(ਸਚੁ) ਸੱਚੀ ਹੈ, (ਤਾ) ਤਿਨ੍ਹਾਂ(ਕੀ) ਦੀ(ਰਹਤ) ਰਹਿਣੀ ਭੀ(ਸਚੁ) ਸੱਚੀ ਹੈ। ਤਿਨ੍ਹਾਂ ਦੇ ਹਿਰਦੈ 'ਚ ਭੀ ਸਚੁ ਹੈ, ਮੁਖਿ ਤੋਂ ਭੀ(ਸਤਿ) ਸੱਚ ਹੀ(ਕਹਤ) ਕਹਿੰਦੇ ਹਨ। ਯਥਾ:- ਭਗਤਾ ਕੀ ਚਾਲ ਸਚੀ.ਅਤਿ ਨਿਰਮਲ; ਨਾਮੁ ਸਚਾ ਮਨਿ ਭਾਇਆ॥ ਨਾਨਕ ਭਗਤ.ਸੋਹਹਿ ਦਰਿ ਸਾਚੈ; ਜਿਨੀ ਸਚੋ ਸਚੁ ਕਮਾਇਆ॥ ੧॥) ਸਚੁ ਵੇਲਾ ਮੂਰਤੁ ਸਚੁ; ਜਿਤੁ ਸਚੇ ਨਾਲਿ ਪਿਆਰੁ॥ ਸਚੁ ਵੇਖਣਾ ਸਚੁ ਬੋਲਣਾ; ਸਚਾ ਸਭੁ ਆਕਾਰੁ॥

ਸਾਚੀ ਦ੍ਰਿਸਟਿ; ਸਾਚਾ ਆਕਾਰੁ॥ ਸਚੁ ਵਰਤੈ; ਸਾਚਾ ਪਾਸਾਰੁ॥ ਗੁਰਸੇਵਕ ਬ੍ਰਹਮਗਿਆਨੀਆਂ ਦੀ(ਦ੍ਰਿਸਟਿ) ਨਿਗ੍ਹਾ ਭੀ(ਸਾਚੀ) ਸੱਚੀ ਹੈ। ਉਨ੍ਹਾਂ ਦੇ ਮਹਾਂ ਪਾਕ ਸ੍ਰੀਰਾਂ ਦਾ ਆਕਾਰੁ ਭੀ(ਸਾਚਾ) ਸੱਚਾ ਬ੍ਰਹਮ ਸਰੂਪ ਹੀ ਹੈ। ਯਥਾ:- ਬ੍ਰਹਮ ਮਹਿ ਜਨੁ; ਜਨ ਮਹਿ ਪਾਰਬ੍ਰਹਮੁ॥ ਏਕਹਿ ਆਪਿ; ਨਹੀ ਕਛੁ ਭਰਮੁ॥ ਉਹ ਗੁਰਮੁਖਿ ਪਿਆਰੇ ਪੂਰਨ ਬ੍ਰਹਮਗਿਆਨੀ ਜੀ, ਰੋਮ ੨ ਕਰਕੇ ਸਚੁ 'ਚ(ਵਰਤੈ) ਵਰਤਦੇ ਹਨ, ਉਨ੍ਹਾਂ ਦਾ ਨਾਮ ਜਪਣ ਜਪਾਉਣ, ਗੁਰ ਸੇਵਾ ਕਰਨ ਕਰਾਉਣ, ਸੰਥਾ ਕਰਨ ਕਰਾਉਣ, ਗੁਰਬਾਣੀ ਕਥਾ ਕੀਰਤਨ ਸਿਖਾਉਣ, ਆਪ ਕਥਾ ਕੀਰਤਨ ਕਰਨ ਕਰਾਉਣ, (ਪਾਸਾਰੁ) ਵਿਸਤਾਰ(ਸਾਚਾ) ਸੱਚਾ ਹੈ। ਯਥਾ:- ਸਚੇ ਭਗਤ ਸੋਹਹਿ ਦਰਵਾਰੇ; ਸਚੋ ਸਚੁ ਵਖਾਣੇ ਰਾਮ॥ ਘਟ ਅੰਤਰੇ ਸਾਚੀ ਬਾਣੀ; ਸਾਚੋ ਆਪਿ ਪਛਾਣੇ ਰਾਮ॥ ਆਪੁ ਪਛਾਣਹਿ.ਤਾ ਸਚੁ ਜਾਣਹਿ; ਸਾਚੇ ਸੋਝੀ ਹੋਈ॥ ਸਚਾ ਸਬਦੁ ਸਚੀ ਹੈ ਸੋਭਾ; ਸਾਚੇ ਹੀ ਸੁਖੁ ਹੋਈ॥ ਸਾਚਿ ਰਤੇ ਭਗਤ ਇਕ ਰੰਗੀ; ਦੂਜਾ ਰੰਗੁ ਨ ਕੋਈ॥ ਨਾਨਕ ਜਿਸ ਕਉ ਮਸਤਕਿ ਲਿਖਿਆ; ਤਿਸੁ ਸਚੁ ਪਰਾਪਤਿ ਹੋਈ॥

ਪਾਰਬ੍ਰਹਮੁ; ਜਿਨਿ ਸਚੁ ਕਰਿ ਜਾਤਾ॥ ਨਾਨਕ ਸੋ ਜਨੁ; ਸਚਿ ਸਮਾਤਾ॥ ੮॥ ੧੫॥ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਹ ਹਰਿ॥ ਪਰਮਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ ਫ਼ੁਰਮਾਉਂਦੇ ਹਨ:- {ਵਾਹੁ ਵਾਹੁ ਬਾਣੀ ਨਿਰੰਕਾਰ ਹੈ; ਤਿਸੁ ਜੇਵਡੁ, ਅਵਰੁ ਨ ਕੋਇ॥ ਗੁਰਸ਼ਬਦ ਗੁਰਬਾਣੀ ਜੀ ਨਿਰੰਕਾਰ ਸਰੂਪ ਹਨ। ਸਤਿਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਸਰਗੁਨ ਸਰੂਪ ਹਨ। ਨਿਰਗੁਣੁ ਸਰਗੁਣੁ ਆਪੇ ਸੋਈ॥ }(ਜਿਨਿ) ਜਿਨ੍ਹਾਂ ਗੁਰਸੇਵਕਾਂ ਨੇ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ, (ਪਾਰਬ੍ਰਹਮੁ) ਨਿਰਗੁਨ ਨਿਰੰਕਾਰ ਸਰਗੁਨ ਸਚੁ ਸਰੂਪ(ਕਰਿ) ਕਰਕੇ, (ਜਾਤਾ) ਜਾਣੇ ਹਨ, ਭਾਵ ਗੁਰੂ ਜੀ ਜਿਤਨਾ ਉਪਦੇਸ਼ ਕਰਦੇ ਹਨ, ਉਸ ਨੂੰ ਕਮਾ ਕੇ, ਖਿਨ ੨ 'ਚ ਗੁਰੂ ਜੀ ਨੂੰ ਨਮਸਕਾਰ ਕਰਦੇ ਰਹਿੰਦੇ ਹਨ। (ਸੋ) ਉਹ(ਜਨੁ) ਪਿਆਰੇ ਗੁਰਭਗਤ ਗੁਰਸੇਵਕ ਜੀ(ਸਚਿ) ਸੱਚੇ ਬ੍ਰਹਮ'ਚ(ਸਮਾਤਾ) ਸਮਾ ਗਏ ਹਨ॥ ੮॥ ੧੫॥ ਯਥਾ:- ਵਡਹੰਸੁ ਮਹਲਾ ੩ ਅਸਟਪਦੀਆ ੧ੴ ਸਤਿਗੁਰ ਪ੍ਰਸਾਦਿ॥ ਸਚੀ ਬਾਣੀ ਸਚੁ ਧੁਨਿ; ਸਚੁ ਸਬਦੁ ਵੀਚਾਰਾ॥ ਅਨਦਿਨੁ ਸਚੁ ਸਲਾਹਣਾ; ਧਨੁ ਧਨੁ ਵਡਭਾਗ ਹਮਾਰਾ॥ ੧॥ ਮਨ ਮੇਰੇ; ਸਾਚੇ ਨਾਮ ਵਿਟਹੁ ਬਲਿ ਜਾਉ॥ ਦਾਸਨਿ ਦਾਸਾ ਹੋਇ ਰਹਹਿ; ਤਾ ਪਾਵਹਿ ਸਚਾ ਨਾਉ॥ ੧॥ ਰਹਾਉ॥ ਜਿਹਵਾ ਸਚੀ.ਸਚਿ ਰਤੀ; ਤਨੁ ਮਨੁ ਸਚਾ ਹੋਇ॥ ਬਿਨੁ ਸਾਚੇ.ਹੋਰੁ ਸਾਲਾਹਣਾ; ਜਾਸਹਿ ਜਨਮੁ ਸਭੁ ਖੋਇ॥ ੨॥ ਸਚੁ ਖੇਤੀ.ਸਚੁ ਬੀਜਣਾ; ਸਾਚਾ ਵਾਪਾਰਾ॥ ਅਨਦਿਨੁ ਲਾਹਾ ਸਚੁ ਨਾਮੁ ਧਨੁ; ਭਗਤਿ ਭਰੇ ਭੰਡਾਰਾ॥ ੩॥ ਸਚੁ ਖਾਣਾ ਸਚੁ ਪੈਨਣਾ; ਸਚੁ ਟੇਕ ਹਰਿ ਨਾਉ॥ ਜਿਸ ਨੋ ਬਖਸੇ.ਤਿਸੁ ਮਿਲੈ; ਮਹਲੀ ਪਾਏ ਥਾਉ॥ ੪॥ ਆਵਹਿ ਸਚੇ.ਜਾਵਹਿ ਸਚੇ; ਫਿਰਿ ਜੂਨੀ.ਮੂਲਿ ਨ ਪਾਹਿ॥ ਗੁਰਮੁਖਿ ਦਰਿ ਸਾਚੈ.ਸਚਿਆਰ ਹਹਿ; ਸਾਚੇ ਮਾਹਿ ਸਮਾਹਿ॥ ੫॥ ਅੰਤਰੁ ਸਚਾ.ਮਨੁ ਸਚਾ; ਸਚੀ ਸਿਫਤਿ ਸਨਾਇ॥ ਸਚੈ ਥਾਨਿ.ਸਚੁ ਸਾਲਾਹਣਾ; ਸਤਿਗੁਰ ਬਲਿਹਾਰੈ ਜਾਉ॥੬॥ ਸਚੁ ਵੇਲਾ.ਮੂਰਤੁ ਸਚੁ; ਜਿਤੁ ਸਚੇ ਨਾਲਿ ਪਿਆਰੁ॥ ਸਚੁ ਵੇਖਣਾ.ਸਚੁ ਬੋਲਣਾ; ਸਚਾ ਸਭੁ ਆਕਾਰੁ॥ ੭॥ ਨਾਨਕ ਸਚੈ ਮੇਲੇ ਤਾ

ਮਿਲੇ; ਆਪੇ ਲਏ ਮਿਲਾਇ॥ ਜਿਉ ਭਾਵੈ ਤਿਉ ਰਖਸੀ; ਆਪੇ ਕਰੇ ਰਜਾਇ॥ ੮॥ ੧॥) ਸਲੋਕੁ॥ ਮਨਿ ਸਾਚਾ; ਮੁਖਿ ਸਾਚਾ ਸੋਇ॥ ਅਵਰੁ ਨ ਪੇਖੈ; ਏਕਸੁ ਬਿਨੁ ਕੋਇ॥ ਨਾਨਕ ਇਹ ਲਛਣ; ਬ੍ਰਹਮਗਿਆਨੀ ਹੋਇ॥ ੧॥) ਜਿਨ ਸਚੁ ਜਾਤਾ; ਸੇ ਸਚਿ ਸਮਾਣੇ॥ ਹਰਿ ਗੁਣ ਗਾਵਹਿ; ਸਚੁ ਵਖਾਣੇ॥ ਨਾਨਕ ਨਾਮਿ ਰਤੇ ਬੈਰਾਗੀ; ਨਿਜ ਘਰਿ ਤਾੜੀ ਲਾਵਣਿਆ॥) ਭਗਤਾ ਕੀ; ਚਾਲ ਨਿਰਾਲੀ॥ ਚਾਲਾ ਨਿਰਾਲੀ.ਭਗਤਾਹ ਕੇਰੀ; ਬਿਖਮ ਮਾਰਗਿ ਚਲਣਾ॥ ਲਬੁ ਲੋਭੁ ਅਹੰਕਾਰੁ.ਤਜਿ ਤ੍ਰਿਸਨਾ; ਬਹੁਤੁ ਨਾਹੀ ਬੋਲਣਾ॥ ਖੰਨਿਅਹੁ ਤਿਖੀ.ਵਾਲਹੁ ਨਿਕੀ; ਏਤੁ ਮਾਰਗਿ ਜਾਣਾ॥ ਗੁਰ ਪਰਸਾਦੀ.ਜਿਨੀ ਆਪੁ ਤਜਿਆ; ਹਰਿ ਵਾਸਨਾ ਸਮਾਣੀ॥ ਕਹੈ ਨਾਨਕੁ.ਚਾਲ ਭਗਤਾ; ਜੁਗਹੁ ਜੁਗੁ ਨਿਰਾਲੀ॥ ਗੁਰਪ੍ਰਸਾਦਿ.

ਗਉੜੀ ਸੁਖਮਨੀ ਮਃ੫॥ ਸਲੋਕੁ॥) ਅਸਟਪਦੀ ਜੀ ਸੋਲ਼ਵੇਂ, ਆਦਿ ੨੮੩.

ਸਲੋਕੁ॥ ਰੂਪੁ ਨ ਰੇਖ.ਨ ਰੰਗੁ ਕਿਛੁ; ਤ੍ਰਿਹੁ ਗੁਣ ਤੇ ਪ੍ਰਭ ਭਿੰਨ॥ ਤਿਸਹਿ ਬੁਝਾਏ ਨਾਨਕਾ; ਜਿਸੁ ਹੋਵੈ ਸੁ ਪ੍ਰਸੰਨ॥ ੧॥

੬੬.ਰੂਪੁ ਨ ਰੇਖ, ਨ ਰੰਗੁ ਕਿਛੁ; ਤ੍ਰਿਹੁ ਗੁਣ ਤੇ, ਪ੍ਰਭ ਭਿੰਨ॥ ਤਿਸਹਿ ਬੁਝਾਏ ਨਾਨਕਾ; ਜਿਸੁ ਹੋਵੈ ਸੁ ਪ੍ਰਸੰਨ॥ ੧॥

{ਪ੍ਰੇਮ ਪ੍ਰਚਾਰ:- (ਰੂਪੁ) ਅਕਾਰ ਸਭ ਨਾਸਵੰਤ ਹਨ। ਅਕਾਰ, ਅਕਾਰ ਦੇ ਨਾਲ ਮੋਹ ਵੈਰ ਈਰਖਾ ਦ੍ਵੈਸ਼ ਖੋਹ ਖਿੱਚ ਕਰਦੇ ਹਨ। ਅਕਾਰ, ਅਕਾਰ ਨੂੰ ਕਤਲ ਭੀ ਕਰਦੇ ਹਨ। ਸ੍ਰੀਰਕ ਅਕਾਰ 'ਤੇ ਪੰਜ ਵਿਕਾਰ ਹਰ ਸਮੇਂ ਹਮਲਾ ਕਰਦੇ ਰਹਿੰਦੇ ਹਨ। ਅਕਾਰ ਘਟਦੇ ਵਧਦੇ ਮਿਲਦੇ ਵਿਛੁੜਦੇ, ਜੰਮਦੇ ਮਰਦੇ ਰਹਿੰਦੇ ਹਨ। ਅਕਾਰ ਕਾਲ਼ ਵੱਸ ਹੁੰਦੇ ਹਨ। ਇੱਕ ਅਕਾਰ ਦੂਜੇ ਅਕਾਰ ਦੇ ਮੋਹ'ਚ, ਖੱਚਤ ਹੋ ਕੇ, ਪਲਚ ੨ ਕੇ ਮਰ ਜਾਂਦਾ ਹੈ। ਇੱਕ ਅਕਾਰ ਦੂਜੇ ਅਕਾਰ'ਤੇ ਮੋਹਿਤ ਹੋ ਕੇ, ਵਿਕਾਰੀ ਹੋ ਜਾਂਦਾ ਹੈ। ਅਕਾਰ, ਅਕਾਰ ਨੂੰ ਖਾ ਰਿਹਾ ਹੈ। ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਮਹੱਲਾ ਪੰਜਵਾਂ ਜੀ, ਆਪਣੇ ਪਰਮਪੂਜਨੀਕ ਸੱਚੇ ਪਿਤਾ, ਪੂਰਨ ਪ੍ਰਮਾਤਮਾ ਮਹਿਮਾ ਅਨੂਪ, ਭੂਪਨ ਕੇ ਭੂਪ, ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੂੰ, ਅਫ਼ੁਰ ਸਮਾਧੀ ਅਜਪਾ ਜਾਪ 'ਚ ਲੀਨ ਬੈਠਿਆਂ ਤੱਕ ਕੇ, ਵਿਸਮਾਦ ਵਾਹਿਗੁਰੂ ਜੀ 'ਚ ਲੀਨ ਹੋ ਜਾਂਦੇ। ਸੱਚੇ ਪਿਤਾਜੀ ਦੇ ਪੂਰਨ ਪ੍ਰਪੱਕ ਧਿਆਨ ਪ੍ਰੇਮ'ਚ, ਲੂੰ ੨ ਕਰਕੇ ਵਿਸਮਾਦ ਰਹਿੰਦੇ। ਗੁਰਦੇਵ ਮਾਤਾ ਗੁਰਦੇਵ ਪਿਤਾ; ਗੁਰਦੇਵ ਸੁਆਮੀ ਪਰਮੇਸੁਰਾ॥ ਜੀ ਦੇ ਪਰਮ ਪਵਿੱਤ੍ਰ ਉੱਜਲ ਦਰਸ਼ਨ ਤੋਂ, ਨਿਰਮਲ ਨਿਰੰਕਾਰਜੀ ਦੀ ਲਖਤਾ ਪ੍ਰਾਪਤ ਕਰਕੇ ਫ਼ੁਰਮਾਉਂਦੇ ਹਨ:- ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ, (ਅਚੱਲ ਬੋਲੋ) ਅਚਲ ਮੂਰਤਿ.ਅਨਭਉ ਪ੍ਰਕਾਸ; ਅਮਿਤੋਜ ਕਹਿੱਜੈ॥ ਅਨੁਸਾਰ ਅਸੰਖ ਪ੍ਰਕਾਸ਼ ਹੀ ਪ੍ਰਕਾਸ਼ ਨਿਰਮਲ ਹੀ ਨਿਰਮਲ, ਸੱਚ ਹੀ ਸੱਚ, ਪੂਰਨ ਬ੍ਰਹਮ ਨਿਰਗੁਨ ਨਿਰੰਕਾਰਜੀ ਦੇ ਸਰਗੁਨ ਸਰੂਪ ਹਨ}

ਰੂਪੁ ਨ ਰੇਖ, ਨ ਰੰਗੁ ਕਿਛੁ; ਤ੍ਰਿਹੁ ਗੁਣ ਤੇ, ਪ੍ਰਭ ਭਿੰਨ॥ ਆਪ ਜੀ ਦੇ ਨਿਰਗੁਨ ਨਿਰੰਕਾਰ ਸਰੂਪ'ਚ, ਰਜੋ ਤਮੋ ਸਤੋ ਮਾਇਕੀ ਨਾਸਵੰਤ(ਰੂਪੁ) ਅਕਾਰ ਅਤੇ ਵਿਕਾਰ ਵੈਰ ਆਦਿ ਦੀ(ਰੇਖ) ਲਕੀਰ ਭੀ(ਨ) ਨਹੀਂ ਹੈ ਅਤੇ(ਕਿਛੁ) ਥੋੜੇ ਮਾਤ੍ਰ ਵਿਸ਼ੇ(ਰੰਗੁ) ਅਨੰਦ ਭੀ(ਨ) ਨਹੀਂ ਹੈ ਜੀ। ਯਥਾ:- ਜੇਤੇ ਮਾਇਆ ਰੰਗ; ਤੇਤ ਪਛਾਵਿਆ॥) ਮਾਇਆ ਕਾ ਰੰਗੁ.ਸਭੁ ਫਿਕਾ; ਜਾਤੋ ਬਿਨਸਿ ਨਿਦਾਨਿ॥) ਧਨੁ ਜੋਬਨੁ ਦੁਇ ਵੈਰੀ ਹੋਏ; ਜਿਨ੍ਹੀ ਰਖੇ ਰੰਗੁ ਲਾਇ॥ ਦੂਤਾ ਨੋ ਫੁਰਮਾਇਆ; ਲੈ ਚਲੇ ਪਤਿ ਗਵਾਇ॥ (ਪ੍ਰਭ) ਪਰਮਪੂਜਨੀਕ ਧੰਨ ਸੱਚੇ ਵਾਹਿਗੁਰੂ, ਨਿਰਗੁਨ ਨਿਰੰਕਾਰ ਅਨਤਕਲਾਵਾਨ ਪੂਰਨ ਮੇਹਰਵਾਨ ਜੀ, ਰਜੋ ਤਮੋ ਸਤੋ(ਤ੍ਰਿਹੁ) ਤਿੰਨਾਂ (ਗੁਣ) ਗੁਣਾਂ(ਤੇ) ਤੋਂ, (ਭਿੰਨ) ਰਹਿਤ ਨਿਰਲੇਪ ਹਨ, ਭਾਵ ਪੂਰਨ ਮੇਹਰਵਾਨ ਸੱਚੇ ਸਤਿਗੁਰੂ ਸਾਹਿਬਾਨ ਜੀ ਨੇ ਤ੍ਰੈ ਗੁਣ ਰਹਤ.ਰਹੈ ਨਿਰਾਰੀ; ਸਾਧਿਕ ਸਿਧ ਨ ਜਾਨੈ॥ ਨਿਰਮਲ ਨਿਰਲੇਪ ਨ੍ਰਿਵਿਕਾਰ ਪੂਰਨ ਧਰਮੀ ਵਿਸਮਾਦ ਅਵਸਥਾ ਕਮਾ ਕੇ ਦਿਖਾਈ ਹੈ।

{ਤਿੰਨ ਗੁਣ, ਰਜੋ ਗੁਣ:- ਮਾਇਆ ਲਈ ਰਾਤ ਦਿਨ ਭੱਜੇ ਫਿਰਨਾ, ਭਾਵੇਂ ਸ੍ਰੀਰ ਵਿਹਲਾ ਹੋਵੇ, ਹਰ ਵੇਲੇ ਮਾਇਆ ਦੀ ਚਿਤਵਣੀ ਅਤੇ ਪ੍ਰਾਪਤੀ ਦੀ ਗੱਲ ਕਰਦੇ ਰਹਿਣਾ। ਹਜ਼ਾਰਾਂ ਖੱਟਣੇ ਲੱਖਾਂ ਨੂੰ ਉੱਠ ਕੇ ਭੱਜਣਾ, ਫੇਰ ਭੀ ਤ੍ਰਿਪਤੀ ਨ ਹੋਣੀ। ਯਥਾ:- ਸਹਸ ਖਟੇ; ਲਖ ਕਉ ਉਠਿ ਧਾਵੈ॥ ਤ੍ਰਿਪਤਿ ਨ ਆਵੈ; ਮਾਇਆ ਪਾਛੈ ਪਾਵੈ॥) ਕੋਟਿ ਜੋਰੇ ਲਾਖ ਕ੍ਰੋਰੇ; ਮਨੁ ਨ ਹੋਰੇ॥ ਪਰੈ ਪਰੈ ਹੀ ਕਉ; ਲੁਝੀ ਹੇ॥ ੧॥) ਕਬਹੂ ਜੀਅੜਾ ਊਭਿ ਚੜਤੁ ਹੈ; ਕਬਹੂ ਜਾਇ ਪਇਆਲੇ॥ ਲੋਭੀ ਜੀਅੜਾ.ਥਿਰੁ ਨ ਰਹਤੁ ਹੈ; ਚਾਰੇ ਕੁੰਡਾ ਭਾਲੇ॥ ੨॥ ਅਨੁਸਾਰ ਲੋਭ ਦੇ ਹਲਕ ਕਰਕੇ, ਮਨ ਬਾਣੀ ਸ੍ਰੀਰ ਕਰਕੇ ਅਕਾਸ਼ ਪਤਾਲ'ਚ ਭੱਜੇ ਫਿਰਨਾ ਰਜੋ ਗੁਣ ਹੈ। ਤਮੋ ਗੁਣ:- ਤੇਜ਼ ਮਿੱਠਾ ਕਉੜਾ, ਸ਼ਰਾਬ ਤੰਬਾਕੂ ਡਰੱਗ ਭੈੜੇ ਨਸ਼ੇ ਵਰਤਣੇ, ਡਾਕੇ ਮਾਰਨੇ, ਨਿਰਦੋਸ਼ ਜੀਆਂ ਦੇ ਗਲ਼ ਵੱਢਣੇ। ਯਥਾ:- ਅਸੰਖ ਗਲ ਵਢ; ਹਤਿਆ ਕਮਾਹਿ॥ ਅਸੰਖ ਪਾਪੀ; ਪਾਪੁ ਕਰਿ ਜਾਹਿ॥ ਨਿੰਦਾ ਵੈਰ-ਭਾਵ ਦ੍ਰਿੜ ਹੋਣਾ, ਬੇਹਾ ਖਾਣਾ, ਜਾਂ ਸੌਣਾ ਨਾ, ਜਾਂ ਸੁੱਤੇ ਹੀ ਰਹਿਣਾ, ਕੌੜਾ ਬੋਲਣਾ ਕੁਸੰਗਤ ਕਰਨੀ, ਬੰਬ ਸੁੱਟ ਕੇ ਨਿਰਦੋਸ਼ ਜੀਆਂ ਨੂੰ ਫੂਕਣਾ ਆਦਿ ਦੈਂਤ ਕੁਕਰਮ ਤਮੋ ਗੁਣ ਹੈ, ਇਸ ਦਾ ਰੰਗ ਕਾਲ਼ਾ ਹੈ। ਸਤੋ ਗੁਣ:- ਹਲੀਮੀ ਗ੍ਰੀਬੀ ਨਿਮ੍ਰਤਾ ਸਹਿਤ ਸੱਚਾ ਮਿੱਠਾ ਬੋਲਣਾ, ਘੱਟ ਤੋਂ ਘੱਟ ਬੋਲਣਾ, ਕਲੇਸ਼ ਤਿਆਗਣਾ, ਸਾਫ਼ ਪਵਿੱਤ੍ਰ ਬਸਤ੍ਰ ਪਹਿਨਣੇ, ਕਿਸੇ ਨੂੰ ਦੁੱਖ ਨ ਦੇਣਾ ਜੂਠਾ ਨ ਖਾਣਾ, ਵਾਤਾਵਰਨ ਘਰ ਦੀ ਸਫ਼ਾਈ ਰੱਖਣੀ, ਅਹਾਰ ਸੰਜਮ ਦਾ ਛਕਣਾ, ਰਾਤ ਨੂੰ ਸੰਦੇਹਾ ਸੌਣਾ ਤੜਕੇ ਉੱਠਣਾ, ਸੱਜਰਾ ੨ ਛਕਣਾ, ਸੈਰ ਕਰਨੀ, ਜੀਆਂ'ਤੇ ਦਇਆ ਕਰਨੀ ਆਦਿ ਸ਼ੁਭ ਗੁਣ ਧਾਰਨੇ ਸਤੋ ਗੁਣ ਹੈ, ਇਸ ਦਾ ਰੰਗ ਚਿੱਟਾ ਹੈ। ਬਿਨੈ:- ਗੁਰੂ ਜੀ ਦੀ ਕ੍ਰਿਪਾ ਦੁਆਰਾ ਪੂਰਨ ਹੰਗਤਾ ਤਿਆਗ ਕੇ, ਤ੍ਰਿਗੁਣ ਅਤੀਤ ਰਹਿਤ ਨਿਰਲੇਪ ਉੱਚੀ ਅਵਸਥਾ'ਚ ਲੀਣਤਾ ਵਾਹਿਗੁਰੂ ਜੀ ਦੀ ਪ੍ਰਾਪਤੀ ਹੈ। }

੬੭.ਇੱਕ ਪਾਸੇ, ਰੂਪੁ ਨ ਰੇਖ, ਨ ਰੰਗੁ ਕਿਛੁ; ਤ੍ਰਿਹੁ ਗੁਣ ਤੇ, ਪ੍ਰਭ ਭਿੰਨ॥ ਦੂਜੇ ਪਾਸੇ ਸਰਬੀ ਰੰਗੀ ਰੂਪੀ ਤੂੰ ਹੈ; ਕਿਹਾ ਹੈ? ਉੱਤ੍ਰ:- ਪੂਰਨ ਮੇਹਰਵਾਨ ਧੰਨ ਵਾਹਿਗੁਰੂ ਮਹੱਲਾ ਪੰਜਵਾਂ ਜੀ ਪੂਰਨ

ਬ੍ਰਹਮ ਨ੍ਰਿਵਿਕਾਰ ਸਰੂਪ, ਵਿਕਾਰ ਦ੍ਰਿਸ਼ਟੀ ਨਾਲ ਨਹੀਂ ਦੇਖਦੇ, ਜਿਹੜਾ ਵਿਕਾਰ ਦ੍ਰਿਸ਼ਟੀ ਨਾਲ ਦੇਖਦਾ ਹੈ, ਉਸ ਦੇ ਦਿਲ'ਚ ਰੂਪ ਆਉਂਦਾ ਹੈ, ਜਿਸ ਨੂੰ ਦੇਖ ਕੇ ਮੋਹਿਤ ਹੋ ਜਾਂਦਾ ਹੈ। ਜਿਵੇਂ ਪਤੰਗਾ ਲਾਈਟ'ਤੇ ਸੜਦਾ ਹੈ, ਤਿਵੇਂ ਜੀਵ ਵਿਕਾਰ ਦ੍ਰਿਸ਼ਟੀ ਨਾਲ ਰੂਪ ਦੇਖ ਕੇ, ਸੜਦਾ ਰਹਿੰਦਾ ਹੈ। ਧੰਨ ਗੁਰੂ ਪ੍ਰਮੇਸਰ ਜੀ, ਕਰਨ ਨ ਸੁਨੈ; ਕਾਹੂ ਕੀ ਨਿੰਦਾ॥ ਸਭ ਤੇ ਜਾਨੈ; ਆਪਸ ਕਉ ਮੰਦਾ॥ ਅਨੁਸਾਰ ਮੰਦੇ ਬਚਨ ਆਪਣੇ ਕੰਨਾਂ 'ਚ ਨਹੀਂ ਪੈਣ ਦਿੰਦੇ, ਇਸ ਲਈ ਮੰਦੇ ਬਚਨ ਕਰਨ ਵਾਲੇ ਨੂੰ ਵਰਜ ਦਿੰਦੇ ਹਨ। ਯਥਾ:- ਹਉ ਤਿਸੁ.ਘੋਲਿ ਘੁਮਾਇਆ; ਪਰ ਨਿੰਦਾ ਸੁਣਿ.ਆਪੁ ਹਟਾਵੈ।) ਮੇਰੇ ਮੋਹਨ; ਸ੍ਰਵਨੀ ਇਹ ਨ ਸੁਨਾਏ॥ ਸਾਕਤ ਗੀਤ ਨਾਦ ਧੁਨਿ ਗਾਵਤ; ਬੋਲਤ ਬੋਲ ਅਜਾਏ॥ ਅਨੁਸਾਰ ਆਪਣੇ ਕੰਨਾਂ ਨਾਲ ਵਿਕਾਰੀ ਗਾਣੇ ਨਹੀਂ ਸੁਣਦੇ, ਨ ਹੀ ਵਿਕਾਰ ਦੀ ਗੱਲ ਕਰਦੇ ਹਨ। ਜਿਹੜਾ ਬੰਦਾ ਵਿਕਾਰ ਦੀ ਗੱਲ ਕਰਦਾ ਸੁਣਦਾ ਹੈ, ਉਸ ਦੇ ਦਿਲ ਦਿਮਾਗ਼ 'ਚ ਰੂਪ ਆਉਂਦਾ ਹੈ, ਰੂਪ ਨਾਸਵੰਤ ਹੈ। ਜਿਹੜਾ ਵੈਰੀ ਮਿੱਤ੍ਰ ਭਾਵ ਰੱਖਦਾ ਹੈ, ਉਸ ਦੇ ਦਿਲ'ਚ ਵੈਰੀ ਮਿੱਤ੍ਰ ਦਾ ਸਰੂਪ ਆਉਂਦਾ ਹੈ। ਜਿੱਥੇ ਵੈਰ ਵਿਕਾਰ ਦੀ(ਰੇਖ) ਲਕੀਰ ਹੈ, ਉੱਥੇ ਭੀ ਰੂਪ ਦਿਲ'ਚ ਆਉਂਦਾ ਹੈ। ਜਿੱਥੇ ਰਸਨਾ ਆਦਿ ਇੰਦ੍ਰਿਆਂ ਦੇ ਸੁਆਦ ਦਾ(ਰੰਗੁ) ਅਨੰਦ ਹੈ, ਉੱਥੇ ਰੋਗ ਕਸ਼ਟ ਤੇ ਪਿਆਰੇ ਵਾਹਿਗੁਰੂ ਜੀ ਦਾ ਵਿਜੋਗ ਹੈ ਜੀ। ਇਹ ਸੁਆਦ ਕਲੰਕ ਰੂਪ ਹਨ। ਯਥਾ:- (ਸੱਭਾ) ਜੇਤਾ; ਮੋਹੁ ਪਰੀਤਿ ਸੁਆਦ॥ ਸਭਾ; ਕਾਲਖ ਦਾਗਾ ਦਾਗ॥ ਇਸ ਲਈ ਗੁਰੂ ਪ੍ਰਮੇਸਰ ਜੀ ਨੇ ਫ਼ੁਰਮਾਇਆ ਹੈ, ਵਾਹਿਗੁਰੂ ਜੀ ਦੇ ਸਰੂਪ 'ਚ ਵਿਕਾਰੀ ਰੂਪ, ਸੁਆਦੀ ਰੰਗ, ਵੈਰ ਚੋਰੀ ਔਗੁਣਾਂ ਦੀ ਰੇਖ ਭੀ ਨਹੀਂ ਹੈ। ਸਮਝਣ ਲਈ ਗੁਰੂ ਪ੍ਰਮੇਸਰ ਜੀ ਦੇ ਸੱਚੇ ਚਰਨ-ਕਮਲਾਂ ਦਾ ਧਿਆਨ ਧਾਰਨਾ, ਵਾਹਿਗੁਰੂ ਮਹੱਲਾ ਪੰਜਵਾਂ ਜੀ ਹੁਣ ਉੱਬਲਦੀ ਦੇਗ਼'ਚ ਬੈਠ ਰਹੇ ਹਨ। ਦਾਸਨ ਦਾਸ ਗ੍ਰੀਬ ਅਨਿਕਬਾਰ ਡੰਡਉਤ ਬੰਦਨ ਨਮਸਕਾਰ ਕਰਦਾ ਹੈ ਜੀ, ਆਪ ਜੀ ਭੀ ਕਰੋ ਜੀ। ਗੁਰੂ ਪ੍ਰਮੇਸਰ ਜੀ ਦੀ ਕੁਰਬਾਨੀ ਜਪਣੇ ਧਿਆਉਣੇ ਪੂਜਣੇ ਕਰਕੇ ਪਰਮਪੂਜਨੀਕ ਸੱਚੇ ਸਤਿਗੁਰੂ ਵਾਹਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ, ਦਿਲ ਦਿਮਾਗ਼ ਸੁਰਤੀ ਬ੍ਰਿਤੀ 'ਚ, ਪਰਮਪਵਿੱਤ੍ਰ ਗੁਰਬਾਣੀ ਜੀ ਭੇਜ ਕੇ ਵੈਰੀ ਮਿੱਤ੍ਰ ਦਾ ਰੂਪ, ਵੈਰ ਵਿਕਾਰ ਔਗੁਣਾਂ ਦੀ ਰੇਖ, ਵਿਸ਼ੇ ਵਿਕਾਰ ਦੇ ਰੰਗ ਦਿਲ'ਚੋਂ ਕੱਢ ਕੇ, ਜਲਿ ਥਲਿ ਮਹੀਅਲਿ ਪੂਰਿਆ; ਸੁਆਮੀ ਸਿਰਜਨਹਾਰੁ॥ ਅਨਿਕ ਭਾਂਤਿ ਹੋਇ ਪਸਰਿਆ; ਨਾਨਕ ਏਕੰਕਾਰੁ॥ ਪੂਰਨ ਬ੍ਰਹਮ ਜੀ ਦੀ, ਅੰਦਰ ਬਾਹਰ ਪੂਰਨ ਸਾਖਿਆਤਤਾ ਬਖ਼ਸ਼ਦੇ ਹਨ। ਸੋ ਰੂਪੁ ਨ ਰੇਖ, ਨ ਰੰਗੁ ਕਿਛੁ; ਨਿਰਗੁਨ ਸਰੂਪ ਅਤੇ ਵਾਹਿਗੁਰੂ ਜੀ ਦੇ ਸਰਗੁਨ ਸਰੂਪ ਕੋਟਿ ਬ੍ਰਹਮੰਡ ਦੇ ਪਸਾਰੇ ਨੂੰ, ਜਾਪ ਕਰਦਿਆਂ ਤੱਕ ਕੇ, ਸਰਬੀ ਰੰਗੀ ਰੂਪੀ ਤੂੰ ਹੈ; ਫ਼ੁਰਮਾ ਰਹੇ ਹਨ। ਯਥਾ:- ਸਰਗੁਨ ਨਿਰਗੁਨ ਨਿਰੰਕਾਰ; ਸੁੰਨ ਸਮਾਧੀ ਆਪਿ॥ ਆਪਨ ਕੀਆ ਨਾਨਕਾ; ਆਪੇ ਹੀ ਫਿਰਿ ਜਾਪਿ॥ ੧॥) ਸਭੈ ਘਟ ਰਾਮੁ ਬੋਲੈ; ਰਾਮਾ ਬੋਲੈ॥ ਰਾਮ ਬਿਨਾ; ਕੋ ਬੋਲੈ ਰੇ॥

{ਪ੍ਰਸ਼ਨ:- ਜਿਨ੍ਹਾਂ ਦਾ ਰੂਪ ਰੰਗ ਰੇਖ ਭੇਖ ਨਹੀਂ ਹੈ, ਉਨ੍ਹਾਂ'ਤੇ ਨਿਸਚਾ ਭਰੋਸਾ ਕਿਵੇਂ ਬੱਝੇ?ਉਹ ਸਹਾਇਤਾ ਕਿਵੇਂ ਕਰਦੇ ਹਨ?ਉੱਤ੍ਰ:- ਪਰਮਪੂਜਨੀਕ ਗੁਰਤਾ ਬਿਰਾਜਮਾਨ ਸੱਚੇ

ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ, ਆਪਣੇ ਪ੍ਰੇਮੀ ਜੀ ਦੇ ਲੂੰ ੨'ਚ ਗੁਰਬਾਣੀ ਜੀ ਭੇਜ ਕੇ, ਰਿਦੇ'ਚੋਂ ਮੁਖ'ਚ ਅੰਮ੍ਰਿਤ ਰਸ ਬਖ਼ਸ਼ਦੇ ਹਨ। ਰਿਦੇ'ਚ ਅਜਪਾ ਜਾਪ, ਗੁਰਮੁਖਿ; ਰੋਮਿ ਰੋਮਿ ਹਰਿ ਧਿਆਵੈ॥) ਪ੍ਰਭ ਕੈ ਸਿਮਰਨਿ; ਅਨਹਦ ਝੁਨਕਾਰ॥ ਸੁਖੁ ਪ੍ਰਭ ਸਿਮਰਨ ਕਾ; ਅੰਤੁ ਨ ਪਾਰ॥ ਅਨਹਦ ਝੁਨਕਾਰ ਗੁਰਮੁਖਿ ਸਹਜ ਅਵਸਥਾ ਬਖ਼ਸ਼ ਕੇ, ਰੂਪ ਰੰਗ ਤੋਂ ਨਿਰਲੇਪ ਨਿਰਗੁਨ ਨਿਰੰਕਾਰ ਵਾਹਿਗੁਰੂ ਜੀ'ਤੇ ਨਿਸਚਾ ਭਰੋਸਾ ਬਖ਼ਸ਼ਦੇ ਹਨ ਅਤੇ ਹਰ ਪ੍ਰਕਾਰ ਦੀ ਸਹਾਇਤਾ ਰੱਖਿਆ ਕਰਦੇ ਹਨ। ਰੂਪ ਰੰਗ ਰੇਖ ਤੋਂ ਰਹਿਤ ਨਿਰਗੁਨ ਬ੍ਰਹਮ ਜੀ, ਆਪਣੇ ਪਿਆਰਿਆਂ ਦੀ ਸਹਾਇਤਾ ਲਈ, ਸਰਗੁਨ ਸਰੂਪ ਧਾਰ ਕੇ ਰੱਖਿਆ ਕਰਦੇ ਹਨ। ਪ੍ਰੇਮੀਆਂ ਨੂੰ ਸ਼ੁਭ ਸੱਚੇ ਦਰਸ਼ਨ ਕਰਕੇ ਨਾਨਕ ਭਗਤਾ; ਸਦਾ ਵਿਗਾਸੁ॥ ਅਨੁਸਾਰ ਸਰਬ ਵਿਆਪੀ ਵਿਸਮਾਦ ਖੁਸ਼ੀ ਖੇੜਾ ਚਾਅ ਉਤਸ਼ਾਹ ਉਮਾਹ ਨਿਸਚਾ ਭਰੋਸਾ ਹੁੰਦਾ ਹੈ। ਕਿਉਂ ਜੋ ਇਕ ਤਾਂ ਸ਼ੁਭ ਸੱਚੇ ਦਰਸ਼ਨ ਹੋਏ ਦੂਜਾ ਰੱਖਿਆ ਹੋਈ। ਯਥਾ:- ਹਰਿ ਜੁਗੁ ਜੁਗੁ.ਭਗਤ ਉਪਾਇਆ; ਪੈਜ ਰਖਦਾ ਆਇਆ.ਰਾਮ ਰਾਜੇ॥ ਹਰਣਾਖਸੁ ਦੁਸਟੁ.ਹਰਿ ਮਾਰਿਆ; ਪ੍ਰਹਲਾਦੁ ਤਰਾਇਆ॥ ਅਹੰਕਾਰੀਆ ਨਿੰਦਕਾ.ਪਿਠਿ ਦੇਇ; ਨਾਮਦੇਉ ਮੁਖਿ ਲਾਇਆ॥ ਜਨ ਨਾਨਕ.ਐਸਾ ਹਰਿ ਸੇਵਿਆ; ਅੰਤਿ ਲਏ ਛਡਾਇਆ॥ }

ਤਿਸਹਿ ਬੁਝਾਏ ਨਾਨਕਾ; ਜਿਸੁ ਹੋਵੈ ਸੁ ਪ੍ਰਸੰਨ॥ ੧॥ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ(ਨਾਨਕਾ) ਮਹੱਲਾ ਪੰਜਵਾਂ ਜੀ ਫ਼ੁਰਮਾਉਂਦੇ ਹਨ:- ਜਿਸੁ ਗੁਰਮੁਖਿ ਪਿਆਰੇ ਜੀ'ਤੇ, (ਸੁ) ਸ੍ਰੇਸ਼ਟ ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਸਾਹਿਬਾਨ ਜੀ, (ਸੁ) ਭਲੀ ਪ੍ਰਕਾਰ(ਪ੍ਰਸੰਨ) ਖੁਸ਼(ਹੋਵੈ) ਹੋਣ, (ਤਿਸਹਿ) ਤਿਸ ਨੂੰ ਰੂਪ ਰੰਗ ਰੇਖ, ਤਿੰਨਾਂ ਗੁਣਾਂ ਤੋਂ ਨਿਰਲੇਪ ਸੱਚੇ ਬ੍ਰਹਮ ਨੂੰ (ਬੁਝਾਏ) ਬੁੱਝਾ ਦਿੰਦੇ ਹਨ॥ ੧॥ ਯਥਾ:- (ਬੁੱਝਾਏ, ਬੁੱਝਸੀ) ਜਿਸੁ ਆਪਿ ਬੁਝਾਏ, ਸੋ ਬੁਝਸੀ; ਨਿਰਮਲ ਜਨ ਸੋਈ॥

੬੮.ਤਿਸਹਿ ਬੁਝਾਏ ਨਾਨਕਾ; 'ਤੇ ਸਾਖੀ:- ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗੋਬਿੰਦਸਿੰਘ ਸਾਹਿਬ ਮਹਾਰਾਜ ਜੀ ਦੇ ਗੁਰਦੁਆਰੇ ਸ੍ਰੀ ਲੱਖੀ ਜੰਗਲ ਸਾਹਿਬ ਜੀ ਪਿੰਡ ਮਹਿਮਾ ਸਰਜਾ ਨੇੜੇ ਹਨ। ਇਸ ਪਿੰਡ ਦੇ ਗੁਰੂ ਪਿਆਰੇ ਬਾਬਾ ਦਾਨ ਸਿੰਘ ਸਾਹਿਬ ਖ਼ਾਲਸਾ ਜੀ, ਮਾਲਵੇ ਦੀ ਟੁੱਟੀ ਗੰਢਾਉਣ ਵਾਲੇ ਮਹਾਨ ਸੂਰਬੀਰ ਬਹਾਦਰ ਯੋਧੇ ਹੋਏ ਹਨ। ਇਨ੍ਹਾਂ ਦੇ ਭਰਾਤਾ ਬੀਰ ਬਹਾਦਰ ਭਾਈ ਚੜ੍ਹਤਸਿੰਘ ਸਾਹਿਬ ਜੀ, ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਮਹੱਲੇ ਦਸਵੇਂ ਜੀ ਦੇ ਸੱਚੇ ਚਰਨ-ਕਮਲਾਂ'ਚ, ਸ੍ਰੀ ਅਨੰਦਪੁਰ ਸਾਹਿਬ ਜੀ ਵਿਖੇ ਸੇਵਾ'ਚ ਰਹੇ ਸਨ। ਜਿਸ ਸਮੇਂ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਨੇ ਮਾਲਵੇ'ਚ ਸੱਚੇ ਚਰਨਕਮਲ ਪਾਏ, ਪੂਰਨ ਯੋਧੇ ਬਾਬੇ ਦਾਨ ਸਿੰਘ ਸਾਹਿਬ ਜੀ ਆਪਣੇ ਪਿਆਰੇ ਨੌਜੁਆਨ ਬੱਚੇ ਤੇ ਬਿਰਾਦਰੀ ਸਮੇਤ ਸਦ ਬਖਸਿੰਦੁ ਸਦਾ ਮਿਹਰਵਾਨਾ; ਸਭਨਾ ਦੇਇ ਅਧਾਰੀ॥ ਸ੍ਰੀ ਗੁਰੂ ਜੀ ਦੀ ਪਰਮਪਵਿੱਤ੍ਰ ਸੱਚੀ ਸੇਵਾ'ਚ ਹਾਜ਼ਰ ਹੋਏ। ਭਾਈ ਸਾਹਿਬ ਜੀ ਦਾ ਮਨ ਬੜਾ ਨਿਸ਼ਕਪਟ ਨਿਰਛਲ, ਗੁਰੂ ਪ੍ਰਮੇਸਰ ਜੀ ਦੇ ਸੱਚੇ ਚਰਨਕਮਲਾਂ ਦਾ ਅਥਾਹ ਪ੍ਰੇਮੀ ਸੀ। ਇਨ੍ਹਾਂ ਨੇ ਸਾਚਾ ਨਾਵਣੁ; ਗੁਰ ਕੀ ਸੇਵਾ॥ ਅਨੁਸਾਰ ਤਨ ਮਨ ਧਨ ਸਿਰ

ਕਰਕੇ, ਪੂਰਨ ਪ੍ਰੇਮ ਪਿਆਰ ਅਦਬ ਸਤਿਕਾਰ ਨਮਸਕਾਰ ਸਹਿਤ, ਗੁਰੂ ਪ੍ਰਮੇਸਰ ਜੀ ਦੀ ਸੱਚੀ ਸੇਵਾ ਸਿਰ ਤੋੜ ਨਿਭਾਈ। ਗੁਰੂ ਪ੍ਰਮੇਸਰ ਜੀ ਦੀ ਪ੍ਰਸੰਨਤਾ ਲੈਣ ਲਈ, ਹਰ ਪ੍ਰਕਾਰ ਦੇ ਉੱਦਮ ਪ੍ਰਾਕਰਮ ਕੀਤੇ। ਸ੍ਰੀ ਮੁਕਤਸਰ ਸਾਹਿਬ ਜੀ ਦੇ ਧਰਮ ਜੰਗ'ਚ ਬੜੀ ਹੀ ਬਹਾਦਰੀ ਕੀਤੀ। ਗੁਰੂ ਪ੍ਰਮੇਸਰ ਜੀ ਇਨ੍ਹਾਂ'ਤੇ ਭਾਰੀ ਪ੍ਰਸੰਨ ਹੋ ਕੇ, ਪ੍ਰੇਮ ਦੇ ਵਸੀਕਾਰ ਹੋ ਗਏ। ਯਥਾ:- ਮੇਰੀ ਬਾਂਧੀ.ਭਗਤੁ ਛਡਾਵੈ; ਬਾਂਧੈ ਭਗਤੁ.ਨ ਛੂਟੈ ਮੋਹਿ॥ ਏਕ ਸਮੈ.ਮੋਕਉ ਗਹਿ ਬਾਂਧੈ; ਤਉ ਫੁਨਿ ਮੋ ਪੈ, ਜਬਾਬੁ ਨ ਹੋਇ॥

ਵਾਹਿਗੁਰੂ.ਗੁਰਦੁਆਰਾ ਸ੍ਰੀ ਗੁਪਤਸਰ ਸਾਹਿਬ ਜੀ ਛੱਤਿਆਣੇ ਪਿੰਡ ਵਿਖੇ, (ਮੁਕਤਸਰ.ਸਾਹਿਬ) ਖੰਡ ਬ੍ਰਹਮੰਡ ਬੇਅੰਤ; ਉਧਾਰਣਹਾਰਿਆ॥ ਤੇਰੀ ਸੋਭਾ ਤੁਧੁ; ਸਚੇ ਮੇਰੇ ਪਿਆਰਿਆ॥ ਵਾਹਿਗੁਰੂ ਬ੍ਰਹਮ ਜੀ ਦੇ ਪੂਰਨ ਸੱਚੇ ਅਵਤਾਰ ਸਤਿਗੁਰੂ ਨਾਨਕ ਦੇਵ ਸਾਹਿਬ ਜੀ, ਆਪਣੇ ਪਰਮਪਵਿੱਤ੍ਰ ਦਸਵੇਂ ਜਾਮੇ'ਚ ਪੂਰਨ ਬੀਰ-ਰਸ ਸਹਿਤ, ਸਜੀਲੇ ਫਬੀਲੇ ਉੱਚੀ ਧੌਣ ਵਾਲੇ ਬਲਵਾਨ ਘੋੜੇ 'ਤੇ ਅਸਵਾਰ ਹਨ। ਪ੍ਰਗਟੇ ਗੁਪਾਲ; ਮਹਾਂਤ ਕੈ ਮਾਥੇ॥ ਅਨੁਸਾਰ ਪੂਰਨਮਾਸ਼ੀ ਦੇ ਅਨੰਤ ਚੰਦ੍ਰਮਿਆਂ ਤੋਂ ਸੋਹਣਾ, ਦਗ ੨ ਕਰਦਾ ਜਗਮਗਾਉਂਦਾ ਨੂਰੋ ਨੂਰ ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਸਰੂਪ, ਆਪ ਜੀ ਦਾ ਸੁੰਦਰ ਸੋਹਣਾ ਮਸਤਕ, ਅਨੇਕ ਬ੍ਰਹਮੰਡਾਂ 'ਚ ਨੂਰ ਵੰਡ ਰਿਹਾ ਹੈ। ਝੜਿ ਝੜਿ ਪਵਦੇ.ਕਚੇ ਬਿਰਹੀ; ਜਿਨ੍ਹਾ ਕਾਰਿ ਨ ਆਈ॥ ਅਨੁਸਾਰ ਕੱਚਿਆਂ ਨੇ ਘੋੜੇ ਦੀਆਂ ਵਾਗਾਂ ਫੜ ਕੇ ਕਿਹਾ, "ਇੱਥੇ ਸਾਡੀ ਜੂਹ ਮੁੱਕ ਗਈ ਹੈ। ਹੇ ਸੱਚੇ ਸਾਹਿਬ ਜੀਓ!ਤਨਖ਼ਾਹਾਂ ਦੇਵੋ।" ਹਜ਼ੂਰ ਸੱਚੇ ਪਾਤਿਸ਼ਾਹ ਜੀ ਨੇ ਪੂਰਨ ਪ੍ਰੇਮ ਧੀਰਜ'ਚ ਢਲ ਕੇ ਕਿਹਾ, "ਹੇ ਪਿਆਰੇ ਖ਼ਾਲਸਾ ਜੀ!ਧੀਰਜ ਕਰੋ, ਦਾਸਨ ਦਾਸ ਨੇ ਆਪਜੀ ਤੋਂ ਕੁੱਝ ਭੀ ਛੁਪਾ ਕੇ ਨਹੀਂ ਰੱਖਿਆ, ਜੋ ਭੀ ਧਨ ਪਦਾਰਥ ਆਉਂਦਾ ਹੈ, ਸਭ ਕੁੱਝ ਆਪਜੀ ਨੂੰ ਹੀ ਦਿੰਦਾ ਹਾਂ। ਪਰਮਪੂਜਨੀਕ ਮਾਤਾ ਪਿਤਾ ਚਾਰੇ ਸਾਹਿਬਜ਼ਾਦੇ ਖ਼ਾਲਸਾ ਫ਼ੌਜ, ਸਭ ਕੁੱਝ ਕੁਰਬਾਨ ਕਰ ਚੁੱਕਾ ਹਾਂ। ਭਈ ਜੀਤ ਮੇਰੀ॥ ਕ੍ਰਿਪਾ ਕਾਲ ਕੇਰੀ॥ ਅਨੁਸਾਰ ਹੁਣੇ ਹੀ ਸ੍ਰੀ ਮੁਕਤਸਰ ਸਾਹਿਬ ਜੀ ਦਾ ਧਰਮਯੁੱਧ ਜਿੱਤ ਕੇ ਆਏ ਹਾਂ। ਖੁਸ਼ਕ ਟਿੱਬਿਆਂ'ਚ ਵਿਚਰ ਰਹੇ ਹਾਂ, ਗੁਰੂ ਸੰਗਤਾਂ ਆਉਣਗੀਆਂ ਸੁੰਦਰ ਦੀਵਾਨ ਸਜਣਗੇ। ਧੀਰਜ ਕਰੋ, ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਮੇਹਰਾਂ ਕਰਨਗੇ। "ਬੈਰਾੜਾਂ ਕਿਹਾ, "ਹੁਣ ਧੀਰਜ ਨਹੀਂ ਕਰਨਾ, ਅੱਗੇ ਭਾਈ ਡੱਲ ਸਿੰਘ ਜੀ ਦੀ ਹੱਦ ਹੈ, ਅੱਗੇ ਬਹੁਤ ਵਾਰੀ ਪੁੱਛਿਆ ਹੈ, ਆਪ ਜੀ ਹਮੇਸ਼ਾਂ ਧੀਰਜ ਕਰਨ ਨੂੰ ਹੀ ਕਹਿੰਦੇ ਹੋ। "ਪਰਮ ਪਿਆਰੇ ਗੁਰੂ ਪ੍ਰਮੇਸਰ ਜੀ ਨੇ ਕਿਹਾ, "ਯਥਾ:- ਪਿਆਰੇ ਮਹਾਂਸਿੰਘ ਸਾਹਿਬ ਜੀ ਤੇ ਉਸ ਦੇ ਪਿਆਰੇ ਸਾਥੀਆਂ ਤੋਂ ਸਿੱਖਿਆ ਲਵੋ, ਪਤੰਗੇ ਦੇ ਦੀਵੇ'ਤੇ ਸੜਨ ਵਾਂਗ, ਜਿਮੀ ਜਮਾਨ ਕੇ ਬਿਖੈ; ਸਮੱਸਤ ਏਕ ਜੋਤ ਹੈ॥ ਨ ਘਾਟ ਹੈ.ਨ ਬਾਢ ਹੈ; ਨ ਘਾਟ ਬਾਢ ਹੋਤ ਹੈ॥ ਅਨੁਸਾਰ ਜੋਤੀ ਸਰੂਪ ਗੁਰੂ ਪ੍ਰਮੇਸਰ ਜੀ ਤੋਂ ਆਪਣਾ ਅੰਗ ੨ ਕਟਵਾ ਕੇ ਸ਼ਹੀਦ ਹੋ ਕੇ, ਅਮਰ ਪਦਵੀ ਨੂੰ ਪ੍ਰਾਪਤ ਹੋਏ ਹਨ। ਇਹ ਮਾਇਆ ਕੀ ਸੋਭਾ.ਚਾਰਿ ਦਿਹਾੜੇ; ਜਾਦੀ ਬਿਲਮੁ ਨ ਹੋਇ॥ ਅਨੁਸਾਰ ਮਾਇਆ

ਨਾਗਣੀ ਦਾ ਪਿਆਰ ਨ ਕਰੋ।" ਅੱਗੋਂ ਕਿਹਾ, "ਮਹਾਰਾਜ!ਅਸੀਂ ਬਾਲ ਬੱਚੇਦਾਰ ਹਾਂ, ਜਦੋਂ ਅਸੀਂ ਤਨਖ਼ਾਹ ਮੰਗਦੇ ਹਾਂ, ਤਦੋਂ ਆਪ ਜੀ ਦੇਵਾਂਗੇ ਕਹਿ ਦਿੰਦੇ ਹੋਂ। ਅਸੀਂ ਤਾਂ ਆਪਣੀ ਹੱਦ ਦੇ ਅੰਦਰ ੨ ਹੀ ਤਨਖ਼ਾਹ ਲੈਣੀ ਹੈ। "

ਵਾਹਿਗੁਰੂ ਗੁਰੂ ਪ੍ਰੇਮਸਰ ਜੀ ਨੇ ਇੱਕ ਤੀਰ ਅਸਮਾਨ ਵੱਲ ਚਲਾਇਆ। ਡਾਢੀ ਵਰਖਾ ਹੋਈ, ਬੈਰਾੜ ਬ੍ਰਿਛਾਂ ਹੇਠ ਜਾ ਖਲੋਤੇ। ਪਿਆਰੇ ਦਇਆਸਿੰਘ ਸਾਹਿਬ ਜੀ ਆਦਿ ਪ੍ਰੇਮੀਆਂ ਨੇ ਗੁਰੂ ਪ੍ਰੇਮੇਸਰ ਜੀ ਉੱਪਰ ਕੰਬਲੀ ਤਾਣ ਦਿਤੀ। ਮਾਇਆ.ਮਨਹੁ ਨ ਵੀਸਰੈ; ਮਾਂਗੈ ਦੰਮਾ ਦੰਮ॥ ਸੋ ਪ੍ਰਭੁ.ਚਿਤਿ ਨ ਆਵਈ; ਨਾਨਕ.ਨਹੀ ਕਰੰਮਿ॥ ਅਨੁਸਾਰ ਫੇਰ ਤਨਖ਼ਾਹ ਮੰਗੀ, ਗੁਰੂ ਪ੍ਰੇਮੇਸਰ ਜੀ ਨੇ ਕਿਹਾ"ਸਿੱਖੀ ਜਾਂ ਰੁਪਏ?"ਤਾਂ ਅੱਗੋਂ ਕਿਹਾ, "ਸਲਾਹ ਕਰ ਲਈਏ। "ਇਕੱਠੇ ਹੋ ਕੇ ਸਲਾਹ ਕਰਨ ਲੱਗੇ। ਭਾਈ ਦਾਨ ਸਿੰਘ ਸਾਹਿਬ ਜੀ ਨੇ ਕਿਹਾ, "ਭਾਰੇ ਭੁਈ ਅਕ੍ਰਿਤਘਨ; ਮੰਦੀ ਹੂ ਮੰਦੇ॥ ਅਨੁਸਾਰ ਡੋਲੋ ਨ!ਪਿਆਰੀ ਸਿੱਖੀ ਨ ਤਿਆਗੋ। ਅਕ੍ਰਿਤਘਣਤਾ ਦਾ ਦੋਸ਼ ਲੱਗੇਗਾ। ਮਾਇਆ ਨਾਗਣੀ ਦੇ ਡੰਗ ਤੋਂ ਬਚੋ, ਗੁਰੂ ਪ੍ਰੇਮੇਸਰ ਜੀ ਤੋਂ ਬੇਮੁਖ ਨ ਹੋਵੋ। ਹਮਰੈ ਮਸਤਕਿ ਦਾਗੁ ਦਗਾਨਾ; ਹਮ ਕਰਜ ਗੁਰੂ ਬਹੁ ਸਾਢੇ॥ ਅਨੁਸਾਰ ਆਪਣੇ ਸਿਰ'ਤੇ ਗੁਰੂ ਸਾਹਿਬ ਜੀ ਦਾ ਬਹੁਤ ਵੱਡਾ ਕਰਜ਼ਾ ਹੈ। ਵਾਹਿਗੁਰੂ ਮਹੱਲਾ ਪੰਜਵਾਂ ਜੀ, ਮਹੱਲਾ ਨੌਂਵਾਂ ਤੇ ਦਸਵੇਂ ਪਾਤਿਸ਼ਾਹਜੀ ਨੇ ਬੇਹੱਦ ਕੁਰਬਾਨੀਆਂ ਦਿਤੀਆਂ ਹਨ। ਏਥੇ ਉਜਾੜ 'ਚ ਸਖ਼ਤ ਨ ਹੋਵੋ, ਸਨਮੁਖ ਰਹੋ ਸਦਾ ਮਾਲਾ-ਮਾਲ ਨਿਹਾਲ ਹੋਵੋਂਗੇ, ਸਿੱਖੀ ਰੱਖ ਲਵੋ, ਸਿੱਖੀ ਮਿਲ ਗਈ ਤਾਂ ਸਭ ਕੁੱਝ ਮਿਲ ਗਿਆ। "ਕਉੜਾ ਝਾਕ ਕੇ ਕਿਹਾ, "ਜੱਥੇਦਾਰਾ, ਇਹੀ ਤੂੰ ਕਹਿੰਦਾ ਆਉਂਦਾ ਹੈਂ, ਕੀ ਸਾਨੂੰ ਭੁੱਖੇ ਹੀ ਮਾਰਨਾ ਹੈ?ਜੇ ਤੂੰ ਸਾਡੇ ਕੰਮ'ਚ ਰੁਕਾਵਟ ਬਣਿਆਂ ਤਾਂ ਸਮਝ ਲਈਂ, ਜਿੱਥੇ ਧਨ ਦੀ ਲੋੜ ਹੈ, ਉੱਥੇ ਗੁਰੂ ਪ੍ਰੇਮ ਸ਼ਰਧਾ ਸੇਵਾ ਬ੍ਰਹਮਗਿਆਨ ਦੀਆਂ ਗੱਲਾਂ ਸੁਣਾ ਕੇ ਟਾਲ ਦਿੰਦਾ ਹੈਂ। "ਆਪੋ ਵਿੱਚੀਂ ਕਹਿੰਦੇ, "ਸਿੱਖ ਤਾਂ ਆਪਾਂ ਹਾਂ ਹੀ, ਤਨਖ਼ਾਹਾਂ ਦੂਣੀਆਂ ਲੈ ਲਈਏ। "ਗੁਰੂ ਪ੍ਰੇਮੇਸਰ ਜੀ ਦੇ ਪਾਸ ਆ ਕੇ ਕਿਹਾ, "ਅਸੀਂ ਘਰਾਂ'ਚ ਇੱਕ ੨ ਨੌਕਰ ਰੱਖ ਕੇ ਆਏ ਸਾਂ। ਬੱਚਿਆਂ ਦੀਆਂ ਸ਼ਾਦੀਆਂ ਭੀ ਕਰਨੀਆਂ ਹਨ। ਇਸ ਲਈ ਦੂਹਰੀਆਂ ਤਨਖ਼ਾਹਾਂ ਬਖ਼ਸ਼ੋ। "ਸੱਚੇ ਸਤਿਗੁਰਾਂ ਨੇ ਕਿਹਾ, "ਸਿੱਖੀ ਜਾਂ ਮਾਇਆ?"ਅੱਗੋਂ ਕਿਹਾ, "ਜੀ ਮਾਇਆ ਹੀ ਦੇਵੋ।" ਯਥਾ:- (ਜੱਗਦੀਸ) ਇਨਿ ਮਾਇਆ.ਜਗਦੀਸ ਗੁਸਾਈ; ਤੁਮਰੇ ਚਰਨ ਬਿਸਾਰੇ॥

ਇਤਨੇ ਨੂੰ ਕੀਰਤਨ ਕਰਦੀ ੨, ਗੁਰੂ ਜੀ ਦੀ ਅਤਿਅੰਤ ਪਿਆਰੀ ਸਤਿਸੰਗਤ ਆ ਗਈ। ਇੱਕ ਪ੍ਰੇਮੀ ਨੇ ਧਨ ਦੀ ਖੱਚਰ ਪ੍ਰੇਮ ਭੇਟਾ ਕੀਤੀ। ਸੱਚੇ ਪਾਤਿਸ਼ਾਹਜੀ ਭਾਰੀ ਪ੍ਰਸੰਨ ਹੋਏ। ਵਰ ਬਖ਼ਸ਼ੇ, "ਸਿੱਖਾ! ਨਿਹਾਲ!ਨਿਹਾਲ!ਨਿਹਾਲ!ਪ੍ਰਵਾਨ ਹੋਈ ਤੇਰੀ ਘਾਲ! "ਗੁਨ ਗਨ ਉਦਾਰ॥ ਮਹਿਮਾ ਅਪਾਰ॥) ਪਾਰਬ੍ਰਹਮ ਪਰਮੇਸੁਰ ਸਤਿਗੁਰ; ਸਭਨਾ ਕਰਤ ਉਧਾਰਾ॥ ਵਾਹਿਗੁਰੂ ਗੁਰੂ ਪ੍ਰੇਮੇਸਰ ਜੀ ਵਿਸਮਾਦ ਰੰਗ'ਚ ਬੋਲੇ:- "ਦਦਾ.ਦਾਤਾ ਏਕੁ ਹੈ; ਸਭ ਕਉ ਦੇਵਨਹਾਰ॥ ਦੇਂਦੇ.ਤੋਟਿ ਨ ਆਵਈ; ਅਗਨਤ ਭਰੇ ਭੰਡਾਰ॥ ਦੈਨਹਾਰੁ; ਸਦ ਜੀਵਨਹਾਰਾ॥ ਮਨ ਮੂਰਖ; ਕਿਉ ਤਾਹਿ

ਬਿਸਾਰਾ॥ ਦੋਸੁ ਨਹੀ; ਕਾਹੂ ਕਉ ਮੀਤਾ॥ ਮਾਇਆ ਮੋਹ; ਬੰਧੁ ਪ੍ਰਭਿ ਕੀਤਾ॥ ਦਰਦ ਨਿਵਾਰਹਿ; ਜਾ ਕੇ ਆਪੇ॥ ਨਾਨਕ; ਤੇ ਤੇ ਗੁਰਮੁਖਿ ਧ੍ਰਾਪੇ॥ ”ਪੜ੍ਹਦਿਆਂ ਦੂਣੀਆਂ ਤਨਖ਼ਾਹਾਂ ਵੰਡੀਆਂ। ਬੈਰਾੜਾਂ ਦੇ ਸਿੱਖੀ ਤਿਆਗਣ ਤੋਂ ਗੁਰੂ ਪ੍ਰਮੇਸਰ ਜੀ ਉਦਾਸ ਹੋਏ, ਜਿਵੇਂ ਬੱਚਿਆਂ ਦੀ ਨਲਾਇਕੀ'ਤੇ ਮਾਪੇ ਨੂੰ ਉਦਾਸੀ ਹੁੰਦੀ ਹੈ। ਭਾਈ ਦਾਨਸਿੰਘ ਸਾਹਿਬ ਜੀ ਨੂੰ ਕਿਹਾ, “ਲੈ ਬਈ ਜੱਥੇਦਾਰਾ, ਤੈਨੂੰ ਢਾਲੇ ਭਰ ੨ ਦੇਈਏ, ”“ਹੇ ਗ੍ਰੀਬ ਨਿਵਾਜ ਸੱਚੇ ਪਾਤਿਸ਼ਾਹ ਜੀ!ਆਪ ਜੀ ਦਾ ਬਖ਼ਸ਼ਿਆ ਦੂਧ ਪੂਤ ਜਾਇਦਾਦ ਘਰ ਬਾਰ ਪ੍ਰਾਪਤ ਹੈ ਜੀ। ਅਸੰਖ ਬ੍ਰਹਮੰਡ ਆਪ ਜੀ ਦਾ ਦਿਤਾ ਖਾ ਰਹੇ ਹਨ। ਅਨੇਕ ਜੂਨਾਂ'ਚ ਆਪ ਜੀ ਦਾ ਦਿਤਾ ਖਾਂਦੇ ਆਏ ਹਾਂਜੀ। ਆਪ ਜੀ ਦੀ ਪਰਮਪਵਿੱਤ੍ਰ ਜੋਤਿ ਨਾਲ ਸਾਹ ਆ ਰਿਹਾ ਹੈ, ਦੇਖ ਰਹੇ ਹਾਂ ਜੀ। ਆਪ ਜੀ ਨੇ ਪਰਮਪੂਜਨੀਕ ਪੰਜਵੇਂ ਜਾਮੇ ਅੰਦਰ ਉੱਬਲਦੀ ਦੇਗ਼'ਚ ਬੈਠਣਾ ਕੀਤਾ ਹੈ, ਪਰਮਪਵਿੱਤ੍ਰ ਨੌਵੇਂ ਜਾਮੇ ਅੰਦਰ ਸੀਸ ਕੁਰਬਾਨ ਕੀਤਾ ਹੈ। ਹੁਣ ਸਰਵੰਸ ਕੁਰਬਾਨ ਕਰ ਚੁੱਕੇ ਹੋਂ ਜੀ। ਤਿਸਹਿ ਬੁਝਾਏ ਨਾਨਕਾ; ਜਿਸੁ ਹੋਵੈ ਸੁ ਪ੍ਰਸੰਨ॥ ਅਨੁਸਾਰ ਦਾਸਨ ਦਾਸ ਗ੍ਰੀਬ'ਤੇ ਪਰਮਪ੍ਰਸੰਨ ਹੋ ਕੇ, ਆਪਣੇ ਸੱਚੇ ਚਰਨੀਂ ਲਾਉ, ਮੋਹਣਹਾਰੀ ਮਾਇਆ ਤੋਂ ਬਚਾਉ ਜੀ। ”

“ਪਿਆਰੇ ਦਾਨ ਸਿੰਘ ਸਾਹਿਬ ਜੀਓ!ਤੇਰੇ ਭਰਾ ਸਿੱਖੀ ਤਿਆਗ ਕੇ, ਧਨ ਲੈ ਗਏ ਹਨ। ਤੂੰ ਭੀ ਆਪਣੀ ਬਿਰਾਦਰੀ ਨਾਲ ਮਿਲ। ”“ਹੇ ਮਹਾਰਾਜ ਸੱਚੇ ਪਾਤਿਸ਼ਾਹਜੀਓ!ਸਦਾ ਸਦਾ ਇਹੁ ਭੂਲਨਹਾਰੁ॥ ਅਨੁਸਾਰ ਬੱਚੇ ਸਦਾ ਭੁੱਲਣਹਾਰ ਹਨ, ਉੱਜੜਿਆ ਦੇਸ਼ ਹੈ, ਪਾਣੀ ਦੀ ਬਹੁਤ ਹੀ ਘਾਟ ਹੈ। ਇਨ੍ਹਾਂ ਵਿਚਾਰਿਆਂ ਨੂੰ ਨਿੱਕੀ ਉਮਰ ਤੋਂ ਸਤਸੰਗਤ ਜੀ ਦੀ ਪ੍ਰਾਪਤੀ ਨਹੀਂ ਹੋਈ। ਲੰਮੇ ਸਮੇਂ ਤੋਂ ਗ਼ੁਲਾਮੀ ਅਨਪੜ੍ਹਤਾ ਭੁੱਖ ਦੇ ਕਾਰਣ, ਧਨ ਦੇ ਪਿਆਰ'ਚ ਆਪ ਜੀ ਨੂੰ ਪੂਰਨ ਬ੍ਰਹਮ ਸਰੂਪ ਨਹੀਂ ਪਛਾਣ ਸਕੇ। (ਭਾਂਤੀ) ਜੈਸਾ ਬਾਲਕੁ.ਭਾਇ ਸੁਭਾਈ; ਲਖ ਅਪਰਾਧ ਕਮਾਵੈ॥ ਕਰਿ ਉਪਦੇਸੁ.ਝਿੜਕੇ ਬਹੁ ਭਾਤੀ; ਬਹੁੜਿ ਪਿਤਾ ਗਲਿ ਲਾਵੈ॥ ਅਨੁਸਾਰ ਆਪਣੇ ਬੱਚਿਆਂ ਨੂੰ ਬਖ਼ਸ਼ ਲਵੋ ਜੀ, ਦੇਸ਼ ਟੁੱਟ ਚੁੱਕਾ ਹੈ। ਆਪ ਜੀ, ਟੂਟੀ; ਗਾਢਨਹਾਰ ਗੁੋਪਾਲ॥ ਸਰਬ ਜੀਆ; ਆਪੇ ਪ੍ਰਤਿਪਾਲ॥ ਹੋਂ ਜੀ।

(ਚੱਲੀ) ਅਬ ਹਮ ਚਲੀ; ਠਾਕੁਰ ਪਹਿ ਹਾਰਿ॥ ਜਬ ਹਮ.ਸਰਣਿ ਪ੍ਰਭੂ ਕੀ ਆਈ; ਰਾਖੁ ਪ੍ਰਭੂ.ਭਾਵੈ ਮਾਰਿ॥ ਅਨੁਸਾਰ ਬਖ਼ਸ਼ ਲਵੋ! ਬਖ਼ਸ਼ ਲਵੋ। ਬਖ਼ਸ਼ ਲਵੋ ਜੀ। ”ਇਹ ਸੁਣਕੇ ਸੱਚੇ ਸਤਿਗੁਰੂ ਦਾਤਾਰ ਜੀ ਮੁਸਕਰਾਏ, “ਵਾਹੁ ਵਾਹੁ ਪਿਆਰੇ ਦਾਨਸਿੰਘ ਸਾਹਿਬ ਜੀਓ!ਪੂਰਨ ਹੋਈ ਸੇਵਕ ਕੀ ਸੇਵ॥ ਅਨੁਸਾਰ ਆਪ ਜੀ ਦੀ ਘਾਲ ਕਮਾਈ ਪਰਵਾਨ ਹੋਈ। ਦਾਸਨ ਦਾਸ ਗ੍ਰੀਬ ਦੇ ਮਨ ਨੂੰ, ਪ੍ਰੇਮ ਠਗਉਰੀ ਪਾ ਕੇ ਪ੍ਰਸੰਨ ਕਰ ਲਿਆ ਹੈ। ਆਪ ਜੀ ਦੇ ਭੋਲੇ ਨਿਸ਼ਕਪਟ ਸੱਚ ਬੋਲਣ ਵਾਲੇ ਸੁਭਾਉ'ਤੇ, ਦਾਸਨ ਦਾਸ ਪਹਿਲਾਂ ਭੀ ਪ੍ਰਸੰਨ ਸੀ, ਹੁਣ ਪ੍ਰਸੰਨਤਾ ਦੀ ਹੱਦ ਨਹੀਂ ਰਹੀ। ਬਹੁਤ ਪ੍ਰੇਮੀ ਸਿੱਖ ਉੱਘੇ ਮਹਾਂਪੁਰਸ਼ ਪੈਦਾ ਹੋਣਗੇ। ਪਿਆਰੇ ਮਹਾਂਸਿੰਘ ਸਾਹਿਬ ਜੀ ਵਾਂਗ, ਆਪ ਜੀ ਨੇ ਮਾਲਵੇ ਦੀ ਪਿਆਰੀ ਸਿੱਖੀ ਰੱਖ ਲਈ ਹੈ। ”ਯਥਾ:- ਜਿਮ ਸਭ ਮਾਝੇ ਕੀ ਵਡਿਆਈ। ਮਹਾਂ ਸਿੰਘ ਨੇ ਰਾਖਿ ਦਿਖਾਈ। ਦੇਸ ਮਾਲਵੇ ਕੀ ਤੂੰ ਰਾਖੀ। ਉਪਜਹਿਂ ਸਿੱਖੀ ਕੇ ਅਭਿਲਾਖੀ। ਸੋ ਗੁਰੂ ਪ੍ਰਮੇਸਰ ਜੀ, ਜਿਸ ਆਪਣੇ ਪਿਆਰੇ 'ਤੇ ਪਰਮ ਪ੍ਰਸੰਨ ਹੋਣ, ਤਿਸ ਨੂੰ ਬੁੱਝਾਉਂਦੇ ਹਨ, ਕਿ ਗੁਰੂ ਪ੍ਰਮੇਸਰ ਜੀ ਰੂਪ ਰੰਗ

ਰੇਖ ਤਿੰਨਾਂ ਗੁਣਾਂ ਤੋਂ ਅਤੀਤ, ਨਿਰਗੁਨ ਬ੍ਰਹਮ ਜੀ ਦੇ ਸਰਗੁਨ ਅਵਤਾਰ ਪੂਰਨ ਪੁਰਖੁ ਅਕਾਲ ਸਰੂਪ ਹਨ। ਯਥਾ:- ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ; ਗੁਰਦੇਵ ਨਾਨਕ ਹਰਿ ਨਮਸਕਰਾ॥

(ਸੱਸੇ ਪੈਰ ਬਿੰਦੀ ਨ ਲਾਉ) (ਅਸਟਪਦੀ॥) ਪਰਮਪੂਜਨੀਕ ਦਸ ਤੁਕੀਆਂ, ਅੱਠ ਪਉੜੀਆਂ ਦੇ ਅਸਟਪਦੀ ਜੀ ਸੋਲਵੇਂ।

ਅਬਿਨਾਸੀ ਪ੍ਰਭੁ; ਮਨ ਮਹਿ ਰਾਖੁ॥) ਮਨ ਪਿਆਰਿਆ ਜੀਉ ਮਿਤ੍ਰਾ; ਗੋਬਿੰਦ ਨਾਮੁ ਸਮਾਲੇ॥ ਅਨੁਸਾਰ ਵਾਹਿਗੁਰੂ ਮਹੱਲਾ ਪੰਜਵਾਂ ਜੀ ਆਪਣੇ ਮਨ ਨੂੰ ਪ੍ਰਬੋਧਦੇ ਹਨ:- ਹੇ ਮਨ!(ਅਬਿਨਾਸੀ) ਨਾਸ ਤੋਂ ਰਹਿਤ(ਪ੍ਰਭੁ) ਸਮੱਰਥ ਸਭ ਤੇ ਵਡਾ ਸਤਿਗੁਰ ਨਾਨਕੁ; ਪਰਮਪੂਜਨੀਕ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਨੂੰ, ਆਪਣੇ(ਮਹਿ) ਅੰਦਰ ਵਸਾਈ(ਰਾਖੁ) ਰੱਖ।

ਮਾਨੁਖ ਕੀ; ਤੂ ਪ੍ਰੀਤਿ ਤਿਆਗੁ॥ {ਮਨੁੱਖੀ ਪ੍ਰੀਤ ਮੋਹ ਮਮਤਾ ਵਿਕਾਰਾਂ 'ਚ ਖੱਚਤ ਹੋ ਕੇ ਸੜ ਬਲ਼ ਜਾਂਦਾ ਹੈ। ਮਨੁੱਖੀ ਪ੍ਰੀਤ ਕਰਕੇ, ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ, ਆਪਣੇ ਦਿਲ ਦਿਮਾਗ਼'ਚ ਗੁਰਬਾਣੀ ਜੀ ਪ੍ਰਾਪਤ ਨਹੀਂ ਕਰ ਸਕਦਾ। ਮਨੁੱਖੀ ਪ੍ਰੀਤ'ਚ, ਆਪਣੇ ਧੜੇ ਦਾ ਪੱਖ ਲੈ ਕੇ ਕਤਲ ਕਰਦਾ ਹੈ। ਮਨੁੱਖੀ ਪ੍ਰੀਤ'ਚ, ਇਖ਼ਲਾਕ ਡਿੱਗ ਪੈਂਦਾ ਹੈ। ਯਥਾ:- ਇਸਤਰੀ ਪੁਰਖ.ਕਾਮਿ ਵਿਆਪੇ ਜੀਉ; ਰਾਮ ਨਾਮ ਕੀ ਬਿਧਿ ਨਹੀ ਜਾਣੀ॥ ਮਨੁੱਖੀ ਪ੍ਰੀਤ ਕਰਕੇ, ਸ੍ਰੀਰਾਂ ਦੇ ਵਿਛੁੜਨੇ ਤੋਂ ਇੱਕ ਦੂਜੇ ਨੂੰ ਚੇਤੇ ਕਰਕੇ ਰੋਂਦੇ ੨ ਮਰ ਜਾਂਦੇ ਹਨ। ਮਨੁੱਖੀ ਪ੍ਰੀਤ ਕਰਕੇ, ਜੱਗ'ਤੇ ਬੇਅੰਤ ਜੀਵ ਹਰ ਸਮੇਂ ਆਤਮ-ਘਾਤ ਕਰਕੇ ਮਰਦੇ ਰਹਿੰਦੇ ਹਨ। ਮਨੁੱਖੀ ਪ੍ਰੀਤੀ ਛੁੱਟਦਿਆਂ ਦੇਰੀ ਨਹੀਂ ਲੱਗਦੀ। ਯਥਾ:- ਇਸੁ ਪਰੀਤੀ ਤੁਟਦੀ.[੧]ਵਿਲਮੁ ਨ ਹੋਵਈ; ਇਤੁ ਦੋਸਤੀ, ਚਲਨਿ ਵਿਕਾਰ॥ ([੧]ਦੇਰੀ) }

ਮਾਨੁਖ ਕੀ; ਤੂ ਪ੍ਰੀਤਿ ਤਿਆਗੁ॥ (ਨਾਈ ਬਿੰਦੀ ਨ ਲਾਉ) ਵਾਹੁ ਵਾਹੁ ਸਚੇ ਪਾਤਿਸਾਹ; ਤੂ ਸਚੀ ਨਾਈ॥ ਵਾਹਿਗੁਰੂ ਮਹੱਲਾ ਪੰਜਵਾਂ ਜੀ ਆਪਣੇ ਮਨ ਨੂੰ ਉਪਦੇਸ਼ਦੇ ਹਨ:- ਹੇ ਪਿਆਰੇ ਮਨ!ਤੂ ਮਾਨੁਖ(ਕੀ) ਦੀ ਪ੍ਰੀਤਿ(ਤਿਆਗੁ) ਛੱਡਣਾ ਕਰ। ਮਨੁੱਖ ਦੀ ਪ੍ਰੀਤ ਕਰਕੇ, ਜੀਵ ਮਾਨਵਤਾ ਦੀ ਨਿਸ਼ਕਾਮ ਸੇਵਾ ਨਹੀਂ ਕਰ ਸਕਦਾ, ਇਸ ਲਈ, ਪ੍ਰੀਤਿ ਪ੍ਰੀਤਿ ਗੁਰੀਆ; ਮੋਹਨ ਲਾਲਨਾ॥ ਅਨੁਸਾਰ ਗੁਰੂ ਪ੍ਰਮੇਸਰ ਜੀ ਨਾਲ ਪੂਰਨ ਪ੍ਰੀਤ ਕਰਕੇ, ਮਨੁੱਖ ਤੋਂ ਨਫ਼ਰਤ ਕਰਨ ਦੀ ਬਜਾਏ, ਮਨੁੱਖ ਮਾਤ੍ਰ ਦੀ ਸੱਚੀ ਸੇਵਾ ਕਰਨ ਦਾ, ਸ਼ੁਭ ਸੱਚਾ ਪਿਆਰਾ ਸੱਚਿਆਰਾ ਉਪਦੇਸ਼ ਬਖ਼ਸ਼ ਰਹੇ ਹਨ।

ਤਿਸ ਤੇ ਪਰੈ; ਨਾਹੀ ਕਿਛੁ ਕੋਇ॥ ੧.{ਅਬਿਨਾਸੀ ਸਰਬ ਕਲਾ ਭਰਪੂਰ ਅਜਪਾ ਜਾਪ ਵਾਹਿਗੁਰੂ ਜੀ, ਤਿੰਨਾਂ ਗੁਣਾਂ ਦੇ ਰੂਪ ਰੰਗ ਰੇਖ ਭੇਖ ਤੋਂ(ਭਿੰਨ) ਨਿਰਲੇਪ ਹਨ। ਨਿਰਗੁਣੁ ਸਰਗੁਣੁ; ਆਪੇ ਸੋਈ॥ ਰੂਪ ਰੰਗ ਰੇਖ ਭੇਖ ਤੋਂ ਨਿਆਰੇ ਨਿਰੰਕਾਰ ਅਨਤ ਕਲਾਵਾਨ ਅਜਪਾ ਜਾਪ ਪੂਰਨ ਬ੍ਰਹਮ ਜੀ ਨੇ, ਕੀਤਾ ਪਸਾਉ; ਏਕੋ ਕਵਾਉ॥ ਅਨੁਸਾਰ ਆਪਣੇ ਅਨਤ ਕਲਾਵਾਨ ਇੱਕ ਵਾਕ ਨਾਲ, ਆਪਣੇ ਸਰੂਪ 'ਚੋਂ, ਅਨੰਤ ਬ੍ਰਹਮੰਡ ਪ੍ਰਗਟ ਕੀਤੇ ਹਨ, ਹੁਣ ਇਨ੍ਹਾਂ 'ਚ ਵਿਆਪਕ ਹਨ।

ਇਨ੍ਹਾਂ ਨੂੰ ਰਚਦਿਆਂ ਦੇਰ ਨਹੀਂ ਲਾਈ। ਯਥਾ:- ਏਹੁ ਆਕਾਰੁ; ਤੇਰਾ ਹੈ ਧਾਰਾ॥ ਖਿਨ ਮਹਿ ਬਿਨਸੈ; ਕਰਤ ਨ ਲਾਗੈ ਬਾਰਾ॥ ੨॥) ਖਿਨ ਮਹਿ ਥਾਪਿ ਉਥਾਪਨਹਾਰੇ; ਕੁਦਰਤਿ.ਕੀਮ ਨ ਪਹੀ॥ ਉਤਪਤੀ ਪਾਲਣਾ ਲੈਅਤਾ ਕਰਦਿਆਂ ਨਿਰਲੇਪ ਭੀ ਹਨ। ਯਥਾ:- ਓਪਤਿ ਪਰਲਉ; ਖਿਨ ਮਹਿ ਕਰਤਾ॥ ਆਪਿ ਅਲੇਪਾ; ਨਿਰਗੁਨੁ ਰਹਤਾ॥) ਜਹ ਦੇਖਾ; ਤਹ ਦੀਨ ਦਇਆਲਾ॥ ਆਇ ਨ ਜਾਈ; ਪ੍ਰਭੁ ਕਿਰਪਾਲਾ॥ ਜੀਆ ਅੰਦਰਿ ਜੁਗਤਿ ਸਮਾਈ; ਰਹਿਓ ਨਿਰਾਲਮੁ ਰਾਇਆ॥ ੧॥ ਅਨੰਤ ਸੂਰਜ ਚੰਦ ਤਾਰੇ ਮੰਡਲ, ਪਹਾੜ ਸਮੁੰਦ੍ਰ ਖਾਣੀਆਂ ਬਾਣੀਆਂ, ਅਨੰਤ ਬ੍ਰਹਮੰਡ, ਧਰਤੀਆਂ, ਪਹਾੜ ਸਮੁੰਦ੍ਰ ਅਕਾਸ਼ ਪਤਾਲ, ਪ੍ਰਕਾਸ਼ ਸਰੂਪ ਸਰਬ ਕਲਾ ਭਰਪੂਰ ਵਿਆਪਕ ਅਜਪਾ ਜਾਪ ਨਿਰਗੁਨ ਨਿਰੰਕਾਰਜੀ ਨੇ ਸਾਰੀ ਰਚਨਾ, ਆਪਣੀ ਅਨਤ ਕਲਾ ਦੇ ਆਸਰੇ, ਬਿਨਾ ਥੰਮ੍ਹਾਂ ਦੇ, ਮਰਯਾਦਾ'ਚ ਟਿਕਾਅ ਕੇ ਹੁਣ ਰੱਖੀ ਹੋਈ ਹੈ। ਯਥਾ:- ਸਿੰਧ ਪਰਬਤ ਮੇਦਨੀ; ਬਿਨੁ ਥੰਮ੍ਹਾ ਗਗਨਿ ਰਹਾਇਆ॥) ਆਪੇ ਜਲੁ ਆਪੇ ਥਲੁ ਥੰਮ੍ਹਨੁ; ਆਪੇ ਕੀਆ ਘਟਿ ਘਟਿ ਬਾਸਾ॥ ਆਪੇ ਨਰੁ ਆਪੇ ਫੁਨਿ ਨਾਰੀ; ਆਪੇ ਸਾਰਿ ਆਪ ਹੀ ਪਾਸਾ॥ ਗੁਰਮੁਖਿ ਸੰਗਤਿ ਸਭੈ ਬਿਚਾਰਹੁ; ਵਾਹੁ ਵਾਹੁ ਕਾ ਬਡਾ ਤਮਾਸਾ॥ ੨॥ ੧੨॥) ਕੇਤੇ ਇੰਦ ਚੰਦ.ਸੂਰ ਕੇਤੇ; ਇਹ ਸਾਰੇ ਅਕਾਰ ਹਰ ਸਮੇਂ ਭੱਜੇ ਫਿਰਦੇ ਹਨ। ਇਨ੍ਹਾਂ ਨੂੰ ਆਪਣੇ ਹੁਕਮ'ਚ ਨੱਥ ਕੇ ਰੱਖਦੇ ਹਨ। ਯਥਾ:- ਭੈ ਵਿਚਿ ਸੂਰਜੁ; ਭੈ ਵਿਚਿ ਚੰਦੁ॥ ਕੋਹ ਕਰੋੜੀ ਚਲਤ; ਨ ਅੰਤੁ॥) ਆਪਿ ਨਾਥੁ.ਨਾਥੀ ਸਭ ਜਾ ਕੀ; ਰਿਧਿ ਸਿਧਿ.ਅਵਰਾ ਸਾਦ॥ (ਨੱਕਿ, ਨੱਥਾਂ) ਧਰਤੀ ਉਪਰਿ ਕੋਟ ਗੜ; ਕੇਤੀ ਗਈ ਵਜਾਇ॥ ਜੋ.ਅਸਮਾਨਿ ਨ ਮਾਵਨੀ; ਤਿਨ ਨਕਿ ਨਥਾ ਪਾਇ॥ ਅਬਿਨਾਸੀ ਜੋਤੀ ਸਰੂਪ ਸਰਬ ਵਿਆਪੀ ਅਨੰਤ ਤੇਜ਼ ਹੀ ਤੇਜ਼, ਪ੍ਰਕਾਸ਼ ਹੀ ਪ੍ਰਕਾਸ਼ ਸਰੂਪ ਸੱਚੇ ਵਾਹਿਗੁਰੂ ਜੀ ਨੇ ਇਤਨੀ ਵੱਡੀ ਰਚਨਾ, ਆਪਣੇ ਆਸਰੇ ਆਪਣੇ 'ਚ ਟਿਕਾਈ ਹੋਈ ਹੈ। ਜਿਸ 'ਚ ਉਤਪਤੀ ਪਾਲਣਾ ਲੈਅਤਾ ਹੋ ਰਹੀ ਹੈ। }

ਤਿਸ ਤੇ ਪਰੈ; ਨਾਹੀ ਕਿਛੁ ਕੋਇ॥ ਸਰਬ ਨਿਰੰਤਰਿ; ਏਕੋ ਸੋਇ॥ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਆਪਣੇ ਨਿਰਗੁਨ ਸਰੂਪ ਦੁਆਰਾ, ਅਨੰਤ ਚੰਦ੍ਰਮਿਆਂ ਅਗਨੀਆਂ ਬਿਜਲੀਆਂ ਟਟਿਆਣਿਆਂ ਸੂਰਜਾਂ ਧਰਤੀਆਂ ਤਾਰੇ ਮੰਡਲਾਂ ਬ੍ਰਹਮੰਡਾਂ(ਸਰਬ) ਸਭਨਾ ਦੇ ਅੰਦਰ, (ਏਕੋ) ਇੱਕ ਅਦ੍ਵੈਤ ਸਰੂਪ ਪੂਰਨ ਬ੍ਰਹਮ ਜੀ, ਸੱਚੀ(ਸੋਇ) ਸੋਭਾ ਸਹਿਤ, (ਨਿਰੰਤਰਿ) ਇੱਕ ਰਸ ਪੂਰਨ ਸੰਪੂਰਨ ਹੋ ਰਹੇ ਹਨ। ਯਥਾ:- ਤੁਮ ਪੂਰਨ.ਪੂਰਿ ਰਹੇ ਸੰਪੂਰਨ; ਹਮ ਭੀ ਸੰਗਿ ਅਘਾਏ॥ (ਤਿਸ) ਤਿਨ੍ਹਾਂ ਦੀ ਜੋਤਿ ਪ੍ਰਕਾਸ਼(ਤੇ) ਤੋਂ(ਪਰੈ) ਦੂਰ, (ਕੋਇ) ਕੋਈ(ਕਿਛੁ) ਕੁੱਝ ਭੀ ਨਾਹੀ ਹੈ, ਭਾਵ ਸਾਰੀ ਰਚਨਾ ਦੇ ਕਰਤੇ, ਇਸ'ਚ ਵਿਆਪਕ ਪ੍ਰਕਾਸ਼ਕ ਹੋ ਰਹੇ ਹਨ। ਉਨ੍ਹਾਂ ਦੀ ਜੋਤਿ ਦੇ ਆਸਰੇ, ਸਾਰੇ ਜੀਵ ਜਿਉਂਦੇ ਜਾਗਦੇ ਹਨ। ਯਥਾ:- (ਜੱਗਜੀਵਨੁ, ਜੱਗਿ) ਸਭੁ ਜਗਜੀਵਨੁ ਜਗਿ ਆਪਿ ਹੈ; ਨਾਨਕ.ਜਲੁ ਜਲਹਿ ਸਮਾਇ॥ ਵਾ ਤਿਸ ਵਾਹਿਗੁਰੂ ਜੀ ਦੇ(ਪਰੈ) ਪਰੇ ਹੋਣ ਤੋਂ, ਭਾਵ ਆਪਣੀ ਜੋਤਿ ਖਿੱਚ ਲੈਣ(ਤੇ) ਤੋਂ, (ਕੋਇ) ਕੋਈ(ਕਿਛੁ) ਕੁੱਝ ਭੀ ਨਾਹੀ ਹੈ, ਭਾਵ ਸਭ ਮੁਰਦੇ ਹਨ। ਯਥਾ:- ਜਬ ਅਪੁਨੀ ਜੋਤਿ.ਖਿੰਚਹਿ ਤੂ ਸੁਆਮੀ; ਤਬ ਕੋਈ

ਕਰਉ ਦਿਖਾ ਵਖਿਆਨਾ॥) ਹਉ.ਤੁਧੁ ਆਖਾ ਮੇਰੀ ਕਾਇਆ; ਤੂੰ ਸੁਣਿ ਸਿਖ ਹਮਾਰੀ॥ ਨਿੰਦਾ ਚਿੰਦਾ ਕਰਹਿ ਪਰਾਈ; ਝੂਠੀ ਲਾਇਤਬਾਰੀ॥ ਵੇਲਿ ਪਰਾਈ. ਜੋਹਹਿ ਜੀਅੜੇ; ਕਰਹਿ ਚੋਰੀ ਬੁਰਿਆਰੀ॥ ਹੰਸੁ ਚਲਿਆ.ਤੂੰ ਪਿਛੈ ਰਹੀਏਹਿ; ਛੁਟੜਿ ਹੋਈਅਹਿ ਨਾਰੀ॥ ੨॥) ਸਿਰੀਰਾਗੁ ਮਹਲਾ ੫॥ ਤਿਚਰੁ ਵਸਹਿ ਸੁਹੇਲੜੀ; ਜਿਚਰੁ ਸਾਥੀ ਨਾਲਿ॥ ਜਾ ਸਾਥੀ ਉਠੀ ਚਲਿਆ; ਤਾ ਧਨ ਖਾਕੂ ਰਾਲਿ॥ ੧॥ ਮਨਿ ਬੈਰਾਗੁ ਭਇਆ; ਦਰਸਨੁ ਦੇਖਣੈ ਕਾ ਚਾਉ॥ ਧੰਨੁ ਸੁ ਤੇਰਾ ਥਾਨੁ॥ ੧॥ ਰਹਾਉ॥ ਜਿਚਰੁ ਵਸਿਆ ਕੰਤੁ ਘਰਿ; ਜੀਉ ਜੀਉ ਸਭਿ ਕਹਾਤਿ॥ ਜਾ ਉਠੀ ਚਲਸੀ ਕੰਤੜਾ; ਤਾ ਕੋਇ ਨ ਪੁਛੈ ਤੇਰੀ ਬਾਤ॥ ੨॥ ਪੇਈਅੜੈ ਸਹੁ ਸੇਵਿ ਤੂੰ; ਸਾਹੁਰੜੈ ਸੁਖਿ ਵਸੁ॥ ਗੁਰ ਮਿਲਿ ਚਜੁ ਅਚਾਰੁ ਸਿਖੁ; ਤੁਧੁ ਕਦੇ ਨ ਲਗੈ ਦੁਖੁ॥ ੩॥ ਸਭਨਾ ਸਾਹੁਰੈ ਵੰਞਣਾ; ਸਭਿ ਮੁਕਲਾਵਣਹਾਰ॥ ਨਾਨਕ.ਧੰਨੁ ਸੋਹਾਗਣੀ; ਜਿਨ ਸਹ ਨਾਲਿ ਪਿਆਰੁ॥

ਆਪੇ ਬੀਨਾ; ਆਪੇ ਦਾਨਾ॥ ਗਹਿਰ ਗੰਭੀਰੁ; ਗਹੀਰੁ ਸੁਜਾਨਾ॥ ਹੇ ਧੰਨ ਵਾਹਿਗੁਰੂ ਨਿਰਗੁਨ ਬ੍ਰਹਮ ਜੀ !ਆਪ ਜੀ ਨੇ ਆਪਣੇ ਸਰੂਪ ’ਚੋਂ, ਸਹਜੇ ਹੀ ਅਨੰਤ ਬ੍ਰਹਮੰਡ ਸੂਰਜ ਚੰਦ ਪ੍ਰਗਟ ਕੀਤੇ ਹਨ, ਇਨ੍ਹਾਂ ’ਚ ਆਪ ਹੁਣ ਪੂਰਨ ਹਨ। ਨਿਰਗੁਨ ਬ੍ਰਹਮ ਜੀ ਹੁਣ ਅਨੰਤ ਸੂਰਜਾਂ ਚੰਦ੍ਰਮਿਆਂ ਤਾਰਿਆਂ ਮੰਡਲਾਂ ਅਗਨੀਆਂ ਬਿਜਲੀਆਂ ਟਟਿਆਣਿਆਂ ਨੂੰ ਪ੍ਰਕਾਸ਼ ਰਹੇ ਹਨ। ਇਨ੍ਹਾਂ ਦਾ ਆਸਰਾ ਭੀ ਹੁਣ ਆਪ ਜੀ ਆਪ ਹੀ ਹਨ। ਅਨੰਤ ਧਰਤੀਆਂ ਸੂਰਜ ਚੰਦ ਤਾਰੇ ਮੰਡਲ ਸਮੁੰਦ੍ਰ ਪਹਾੜ, ਸਾਰੀ ਰਚਨਾ ਬਿਨਾ ਥੰਮ੍ਹਾਂ ਦੇ, ਨਿਰਗੁਨ ਬ੍ਰਹਮ ਜੀ ਨੇ ਆਪ ਹੀ ਹੁਣ ਆਪਣੇ ’ਚ ਟਿਕਾਈ ਹੋਈ ਹੈ। ਸਭ ਦੇ ਅੰਦਰ ਬਾਹਰ ਹਰ ਸਮੇਂ, ਮਹਾਂ ੩ ਵਿਸਮਾਦ ਆਪਣਾ ਜਾਪ ਆਪ ਕਰ ਰਹੇ, ਆਪੇ ਸਾਰਿਆਂ ਨੂੰ, (ਬੀਨਾ) ਦੇਖਣ ਵਾਲੇ ਹੋਂ ਜੀ। ਆਪੇ ਹੀ ਸਭ ਮਨਾਂ ਦੀ ਜਾਨਣ ਵਾਲੇ(ਦਾਨਾ) ਗਿਆਤੇ ਹੋਂ ਜੀ। ਯਥਾ:- ਹਟ ਪਟਣ ਬਿਜ ਮੰਦਰ ਭੰਨੈ; ਕਰਿ ਚੋਰੀ ਘਰਿ ਆਵੈ॥ ਅਗਹੁ ਦੇਖੈ ਪਿਛਹੁ ਦੇਖੈ; ਤੁਝ ਤੇ ਕਹਾ ਛਪਾਵੈ॥) ਸਦ ਸੁਣਦਾ ਸਦ ਵੇਖਦਾ; ਸਬਦਿ ਰਹਿਆ ਭਰਪੂਰਿ॥) ਅੰਤੁ ਨ ਵੇਖਣਿ; ਸੁਣਣਿ ਨ ਅੰਤੁ॥) ਤੂੰ ਦਾਨਾਂ ਤੂੰ ਬੀਨਾਂ; ਮੈ ਬੀਚਾਰੁ ਕਿਆ ਕਰੀ॥ ਨਾਮੇ ਚੇ ਸੁਆਮੀ; ਬਖਸੰਦ ਤੂੰ ਹਰੀ॥) (ਸਾਂਈ) ਸਲੋਕ ਮਃ੫॥ ਪ੍ਰੇਮ ਪਟੋਲਾ.ਤੈ ਸਹਿ ਦਿਤਾ; ਢਕਣ ਕੂ ਪਤਿ ਮੇਰੀ॥ ਦਾਨਾ ਬੀਨਾ ਸਾਈ ਮੈਡਾ; ਨਾਨਕ.ਸਾਰ ਨ ਜਾਣਾ ਤੇਰੀ॥ ਵਾ ਪਰਮਪੂਜਨੀਕ ਨਿਰਗੁਨ ਪ੍ਰਕਾਸ਼ ਹੀ ਪ੍ਰਕਾਸ਼ ਸਰੂਪ(ਗਹਿਰ) ਨਿਰਹੱਲ, ਅਸੰਖ ਪਤਾਲਾਂ ’ਚ ਵਿਆਪਕ ਤੇ ਇਨ੍ਹਾਂ ਤੋਂ ਭੀ(ਗੰਭੀਰੁ) ਡੂੰਘੇ, (ਸੁਜਾਨਾ) ਸ੍ਰੇਸ਼ਟ ਜਾਣੀ ਜਾਣ, ਐਸੇ (ਗਹੀਰੁ) ਖ਼ਜ਼ਾਨੇ ਹੋਂ, ਕਿ ਆਪ ਜੀ ’ਚ ਅਸੰਖ ਬ੍ਰਹਮੰਡ ਦੀ ਰਚਨਾ ਟਿਕੀ ਹੋਈ ਹੈ। ਇਸ ਰਚਨਾ ਦੇ ਭਾਰ ਨੂੰ ਸਹਾਰਦਿਆਂ(ਗਹਿਰ) ਨਿਰਹੱਲ ਤੋਂ ਭੀ(ਗੰਭੀਰੁ) ਨਿਰਹੱਲ ਹੋਂ। ਅਨੰਤ ਬ੍ਰਹਮੰਡ ਦੀ ਰਚਨਾ ਨੂੰ ਮਰਯਾਦਾ ’ਚ ਚਲਾਉਣ ਵਾਲੇ, ਸਰਬ-ਵਿਆਪੀ ਮਹਾਂ-ਵਿਸਮਾਦ ਅਜਪਾ ਜਾਪ ਨਿਰਗੁਨ ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਪੂਰਨ ਬ੍ਰਹਮ ਜੀ, ਅੰਤਰਿ ਬਸੇ; ਬਾਹਰਿ ਭੀ ਓਹੀ॥ ਅਨੁਸਾਰ ਸਭ ਦੇ ਅੰਦਰ ਬਾਹਰ ਹਰ ਸਮੇਂ ਆਪਣਾ ਜਾਪ ਆਪ ਕਰ ਰਹੇ, ਵਿਸਮਾਦ(ਸੁਜਾਨਾ) ਸਾਵਧਾਨ ਚਤੁਰ ਪੁਰਖ ਹੋਂ ਜੀ। ਯਥਾ:- ਸਰਗੁਨ

ਨਿਰਗੁਨ ਨਿਰੰਕਾਰ; ਸੁੰਨ ਸਮਾਧੀ ਆਪਿ॥ ਆਪਨ ਕੀਆ ਨਾਨਕਾ; ਆਪੇ ਹੀ ਫਿਰਿ ਜਾਪਿ॥ ੧॥) ਸੋ ਗਹਿਰ ਗਭੀਰਾ ਗਉਹਰੁ ਜੀਉ॥) ਪਉੜੀ॥ ਆਪੇ ਦਾਨਾਂ ਬੀਨਿਆ; ਆਪੇ ਪਰਧਾਨਾਂ॥ ਆਪੇ ਰੂਪ ਦਿਖਾਲਦਾ; ਆਪੇ ਲਾਇ ਧਿਆਨਾਂ॥ ਆਪੇ ਮੋਨੀ ਵਰਤਦਾ; ਆਪੇ ਕਥੈ ਗਿਆਨਾਂ॥ ਕਉੜਾ ਕਿਸੈ ਨ ਲਗਈ; ਸਭਨਾ ਹੀ ਭਾਨਾ॥ ਉਸਤਤਿ.ਬਰਨਿ ਨ ਸਕੀਐ; ਸਦ ਸਦ ਕੁਰਬਾਨਾ॥) ਘਰ ਭੀਤਰਿ ਘਰੁ.ਗੁਰੂ ਦਿਖਾਇਆ; ਸਹਜਿ ਰਤੇ ਮਨ ਭਾਈ॥ ਤੂ ਆਪੇ ਦਾਨਾ ਆਪੇ ਬੀਨਾ; ਤੂ ਦੇਵਹਿ ਮਤਿ ਸਾਈ॥ ੧॥ ਹੇ ਮਨ!ਵਾਹਿਗੁਰੂ ਜੀ ਹਰ ਵੇਲੇ ਦੇਖਦੇ ਹਨ। ਇਸ ਲਈ ਮੰਦ ਕਰਮ ਤਿਆਗ ਕੇ, ਸ਼ੁਭ ਕਰਮ ਕਰਕੇ, ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬਾਨ ਜੀ ਦੀਆਂ ਬਖ਼ਸ਼ੀਆਂ, ਲਖ ਖੁਸੀਆ ਪਾਤਿਸਾਹੀਆ; ਜੇ ਸਤਿਗੁਰੁ ਨਦਰਿ ਕਰੇਇ॥ ਅਨੁਸਾਰ ਖ਼ੁਸ਼ੀਆਂ ਦੀਆਂ ਲੱਖਾਂ ਪਾਤਿਸ਼ਾਹੀਆਂ ਪ੍ਰਾਪਤ ਕਰਕੇ ਨਿਹਾਲ ਹੋ।

ਪਾਰਬ੍ਰਹਮ; ਪਰਮੇਸੁਰ ਗੋਬਿੰਦ॥ ਕ੍ਰਿਪਾ ਨਿਧਾਨ; ਦਇਆਲ ਬਖਸੰਦ॥ ਪਰਮਪੂਜਨੀਕ ਧੰਨ ਅਜਪਾ-ਜਾਪ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ!(ਪਾਰਬ੍ਰਹਮ) (ਪਾਰ+ਬ੍ਰਹਮ) ਪਾਪਾਂ ਪੁੰਨਾਂ ਤੋਂ ਪਾਰ ਨਿਰਲੇਪ, (ਬ੍ਰਹਮ) ਵਿਆਪਕ ਵਾਹਿਗੁਰੂ(ਪਰਮੇਸੁਰ) ਅਕਾਲ ਪੁਰਖੁ, (ਗੋਬਿੰਦ) ਨਿਰਗੁਨ ਨਿਰੰਕਾਰ (ਗੋ+ਬਿੰਦ) (ਗੋ) ਇੰਦ੍ਰੀਆਂ ਦੇ(ਬਿੰਦ) ਪ੍ਰਕਾਸ਼ਕ, ਪੂਰਨ ਤੇਜ਼ ਹੀ ਤੇਜ਼ ਪ੍ਰਚੰਡ ਬ੍ਰਹਮ ਜੀ ਦੇ ਅਨਤ ਕਲਾਵਾਨ ਪੂਰਨ ਮੇਹਰਵਾਨ ਪੂਰਨ ਗੁਰੂ ਅਵਤਾਰ ਹਨ ਜੀ। ਵਾਹਿਗੁਰੂ ਮਹੱਲਾ ਪਹਿਲਾ ਜੀ ਕ੍ਰਿਪਾ ਦੇ(ਨਿਧਾਨ) ਖ਼ਜ਼ਾਨੇ ਹਨ, ਭਾਵ ਆਪ ਜੀ 'ਚ, ਅਮੁੱਕ ਕ੍ਰਿਪਾ ਹੀ ਕ੍ਰਿਪਾ ਹੈ। (ਦਇਆਲ) ਦਇਆ ਦੇ ਘਰ ਭਾਵ ਆਪ ਜੀ 'ਚ ਅਮੁੱਕ ਦਇਆ ਹੀ ਦਇਆ ਹੈ। ਸਭ ਦੇ ਔਗੁਣਾਂ ਨੂੰ ਬਖ਼ਸ਼ ਕੇ, ਸਭ ਨੂੰ ਰੋਜ਼ੀ ਜਿੰਦ ਜਾਨ ਜੋਤਿ, ਨਾਮ ਪ੍ਰੇਮ ਗੁਰਬਾਣੀ ਸਿਮਰਨ ਗੁਰੂ ਭਗਤੀ ਅਨੇਕਾਂ ਅਮੋਲਕ ਮਹਾਂ ਵਿਸਮਾਦ ਬਖ਼ਸ਼ਿਸ਼ਾਂ ਨੂੰ(ਬਖਸੰਦ) ਬਖ਼ਸ਼ਣ ਵਾਲੇ, ਬਖ਼ਸ਼ੰਦ ਪਰਮਪੂਜਨੀਕ ਧਰਮੀ ਸੱਚੇ ਪਿਤਾ ਜੀ ਹਨ। ਯਥਾ:- ਸਤਿਗੁਰੁ ਮੇਰਾ ਸਦਾ ਦਇਆਲਾ; ਮੋਹਿ ਦੀਨ ਕਉ ਰਾਖਿ ਲੀਆ॥) ਤੂੰ ਦਇਆਲੁ ਕ੍ਰਿਪਾਲੁ ਕ੍ਰਿਪਾ ਨਿਧਿ; ਮਨਸਾ ਪੂਰਣਹਾਰਾ॥ (ਗੋਸਾਂਈ ਬਿੰਦੀ ਲਾਉ) ਤੁਮ੍ ਦਇਆਲ ਕਿਰਪਾਲ ਕ੍ਰਿਪਾ ਨਿਧਿ; ਪਤਿਤ ਪਾਵਨ ਗੋਸਾਈ॥) ਅਤਿ ਪ੍ਰੀਤਮ ਮਨ ਮੋਹਨਾ.ਘਟ ਸੋਹਨਾ; ਪ੍ਰਾਨ ਅਧਾਰਾ ਰਾਮ॥ ਸੁੰਦਰ ਸੋਭਾ ਲਾਲ ਗੋਪਾਲ ਦਇਆਲ ਕੀ; ਅਪਰ ਅਪਾਰਾ ਰਾਮ॥ ਵਾ ਸੇਵਕ ਕਉ; ਗੁਰੁ ਸਦਾ ਦਇਆਲ॥) ਨਮਸਤੂੰ ਕ੍ਰਿਪਾਲੇ॥) ਸਦਾ ਸਦਾ; ਸਦਾ ਦਇਆਲ॥ ਸਤਿਗੁਰੂ ਸਾਹਿਬ ਜੀ, ਸਦਾ ਦਇਆਲ ਹੋਣੇ ਕਰਕੇ, ਆਪਣੇ ਪ੍ਰੇਮੀ ਸੇਵਕ ਜੀ ਦੇ ਦਿਲ ਦਿਮਾਗ਼ ਰੋਮ ੨ ਸੁਰਤੀ ਬ੍ਰਿਤੀ ਸੋਚਣੀ ਚਿਤਵਨੀ ਜਾਗ੍ਰਤ ਸੁਪਨ(ਸੁਖਪਤਿ) ਗਾੜ੍ਹੀ ਨੀਂਦ'ਚ, ਹਰ ਸਮੇਂ ਗੁਰਬਾਣੀ(ਬਖਸੰਦ) ਬਖ਼ਸ਼ਣ ਵਾਲੇ, ਪ੍ਰੇਮੀਆਂ ਦੇ ਅੰਦਰ ਬਾਹਰ ਹਰ ਸਮੇਂ ਅਜਪਾ ਜਾਪ ਕਰਦਿਆਂ, ਸਾਚ ਨਾਮ ਕੀ ਅੰਮ੍ਰਿਤ ਵਰਖਾ॥ ਕਰਕੇ, ਲੂੰ ੨'ਚ ਵਸਣ ਵਾਲੇ, ਪਾਰਬ੍ਰਹਮ ਪਰਮੇਸੁਰ ਗੋਬਿੰਦ॥ ਕ੍ਰਿਪਾ ਨਿਧਾਨ; ਦਇਆਲ ਬਖਸੰਦ॥ ਪਰਮਪੂਜਨੀਕ ਸੱਚੇ ਧਰਮੀ ਪਿਤਾ ਜੀ ਹਨ।

ਸਾਧ ਤੇਰੇ ਕੀ; ਚਰਨੀ ਪਾਉ॥ ਨਾਨਕ ਕੈ ਮਨਿ; ਇਹੁ ਅਨਰਾਉ॥ ੧॥ ੧.ਗੁਰਤਾ ਬਿਰਾਜਮਾਨ ਸੱਚੇ ਸਤਿਗੁਰੂ (ਨਾਨਕ) ਵਾਹਿਗੁਰੂ ਸਤਿਗੁਰੂ ਗ੍ਰੰਥ ਸਾਹਿਬ ਜੀ ਫ਼ੁਰਮਾਉਂਦੇ ਹਨ:- ਹੇ ਪਰਮਪੂਜਨੀਕ ਅਬਿਨਾਸੀ ਪ੍ਰਭੁ;) ਸਰਬ ਨਿਰੰਤਰਿ; ਏਕੋ ਸੋਇ॥) ਆਪੇ ਬੀਨਾ; ਆਪੇ ਦਾਨਾ॥ ਗਹਿਰ ਗੰਭੀਰੁ; ਗਹੀਰੁ ਸੁਜਾਨਾ॥ ਪਾਰਬ੍ਰਹਮ; ਪਰਮੇਸੁਰ ਗੋਬਿੰਦ॥ ਕ੍ਰਿਪਾ ਨਿਧਾਨ; ਦਇਆਲ ਬਖਸੰਦ॥) ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥) ਸਭਨਾ ਜੀਆ ਕਾ, ਇਕੁ ਦਾਤਾ; ਸੋ, ਮੈ ਵਿਸਰਿ ਨ ਜਾਈ॥ ਨਿਰਗੁਨ ਨਿਰੰਕਾਰ ਅਨਤਕਲਾਵਾਨ ਸਦ ਸਦਾ ਮੇਹਰਵਾਨ ਵਾਹਿਗੁਰੂ ਜੀ !ਦਾਸਨ ਦਾਸ ਗ੍ਰੀਬ ਕੂਕਰ(ਕੈ) ਦੇ ਮਨਿ ਅੰਦਰ, ਇਹੁ(ਅਨਰਾਉ) ਪ੍ਰੇਮ ਹੈ, ਕਿ ਦਾਸਨਦਾਸ ਆਪਣੇ ਆਪ ਨੂੰ, (ਤੇਰੇ) ਆਪ ਜੀ ਦੇ(ਸਾਧ) ਸਤਿਗੁਰੂ ਸਾਹਿਬ ਜੀ[੧](ਸਾਧ) ਗੁਰਮੁਖਿ ਪਿਆਰੇ ਸਨਮੁਖ ਗੁਰਸੇਵਕ ਜੀ(ਕੀ) ਦੇ ਪਰਮਪਵਿੱਤ੍ਰ ਸੱਚੇ ਮਹਾਨ ਪਰਉਪਕਾਰੀ(ਚਰਨੀ) ਚਰਨ-ਕਮਲਾਂ'ਤੇ(ਪਾਉ) ਪਾਉਣਾ ਕਰਦਾ ਹੈ॥ ੧॥ [੧](ਸਾਧ) ਜਿਹੜਾ ਗੁਰੂ ਪਿਆਰਾ ਪਰਮਪੂਜਨੀਕ ਦਸਾਂ ਪਾਤਿਸਾਹਾਂ ਨੂੰ ਇੱਕ ਜੋਤਿ ਮੰਨੇ, ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ, ਜਿਸ ਦੇ ਰੋਮ ੨'ਚ ਵਸ ਕੇ, ਅੱਠੇ ਪਹਿਰ ਅਜਪਾ ਜਾਪ ਕਰਨ, ਜਿਹੜਾ ਪ੍ਰੇਮੀ ਗੁਰਸੇਵਕ, ਵਾਹਿਗੁਰੂ ਨਾਮ ਨੂੰ ਮਾਤਾ ਪਿਤਾ ਸਖਾਈ ਮਿੱਤ੍ਰ ਅਤਿ ਪਿਆਰੀ ਸੰਗਤਿ ਸਭ ਕੁੱਝ ਮੰਨ ਕੇ, ਮਹਾਰਾਜ ਜੀ ਦੇ ਨਾਮ'ਚ ਦ੍ਰਿੜ ਲਿਵ ਲਾ ਕੇ, ਪਰਮ ਪੂਜਨੀਕ ਪਰਮ ਪਿਆਰੇ ਨਾਮ ਜੀ ਦਾ ਮੰਨਣ ਪੂਜਣ ਕਰਨ। ਯਥਾ:- ਪਉੜੀ॥ ਜਿਨ ਕੈ ਹਰਿ ਨਾਮੁ ਵਸਿਆ ਸਦ ਹਿਰਦੈ; ਹਰਿ ਨਾਮੋ.ਤਿਨ ਕੰਉ ਰਖਣਹਾਰਾ॥ ਹਰਿ ਨਾਮੁ ਪਿਤਾ.ਹਰਿ ਨਾਮੋ ਮਾਤਾ; ਹਰਿ ਨਾਮੁ ਸਖਾਈ ਮਿਤ੍ਰੁ ਹਮਾਰਾ॥ ਹਰਿ ਨਾਵੈ ਨਾਲਿ ਗਲਾ.ਹਰਿ ਨਾਵੈ ਨਾਲਿ ਮਸਲਤਿ; ਹਰਿ ਨਾਮੁ ਹਮਾਰੀ ਕਰਦਾ ਨਿਤ ਸਾਰਾ॥ ਹਰਿ ਨਾਮੁ ਹਮਾਰੀ ਸੰਗਤਿ ਅਤਿ ਪਿਆਰੀ; ਹਰਿ ਨਾਮੁ ਕੁਲੁ.ਹਰਿ ਨਾਮੁ ਪਰਵਾਰਾ॥ ਜਨ ਨਾਨਕ ਕੰਉ.ਹਰਿ ਨਾਮੁ ਹਰਿ ਗੁਰਿ ਦੀਆ; ਹਰਿ ਹਲਤਿ ਪਲਤਿ ਸਦਾ ਕਰੇ ਨਿਸਤਾਰਾ॥ ੧੫॥) ਅਠੇ ਪਹਰ ਇਕਤੈ ਲਿਵੈ; ਮੰਨੇਨਿ ਹੁਕਮੁ ਅਪਾਰੁ॥ ਜਿਹੜਾ ਹਰ ਵੇਲੇ ਅਜਪਾ ਜਾਪ'ਚ ਲੀਨ ਰਹੇ, ਜਿਸ ਦੇ ਲੂੰ ੨ ਨੂੰ, ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਆਪ, ਹਰ ਵੇਲੇ ਗੁਰਬਾਣੀ ਜੀ ਨਾਲ ਪ੍ਰਗਾਸਦੇ ਰਹਿਣ, ਸੋ ਗੁਰਦੇਵ ਮਾਤਾ ਗੁਰਦੇਵ ਪਿਤਾ; ਗੁਰਦੇਵ ਸੁਆਮੀ ਪਰਮੇਸੁਰਾ॥ ਅਨੁਸਾਰ ਪਰਮ ਪੂਜਨੀਕ ਪੂਰਨ ਧਰਮੀ ਗੁਰੂ ਪਿਤਾਜੀ ਦਾ ਸਪੂਤ, ਸਾਧ ਕੀ ਸੋਭਾ; ਸਾਧ ਬਨਿ ਆਈ॥ ਨਾਨਕ ਸਾਧ ਪ੍ਰਭ; ਭੇਦੁ ਨ ਭਾਈ॥ ਅਨੁਸਾਰ ਪੂਰਨ ਬ੍ਰਹਮ ਸਰੂਪ ਸਾਧ, ਹੈ। ਸ੍ਵੈ ਕਾਰਜ ਸਿਧਤੀ, ਪਰ ਕਾਰਜ ਧਾਇਤੀ ਸਾ ਸਾਧਾ॥ ਵਾਹਿਗੁਰੂ ਜੀ ਦੀ ਪ੍ਰਾਪਤੀ ਰੂਪੀ ਸ੍ਵੈ ਆਪਣਾ ਕਾਰਜ ਸਿੱਧ ਕੀਤਾ ਹੈ, ਪਰਉਪਕਾਰ ਲਈ ਧਾ ਕੇ ਜਾਂਦੇ ਹਨ।

ਮਨਸਾ ਪੂਰਨ; ਸਰਨਾ ਜੋਗ॥ ਜੋ ਕਰਿ ਪਾਇਆ; ਸੋਈ ਹੋਗੁ॥ ਜੋ ਭਗਤ ਜਨ ਹਨ, ਉਨ੍ਹਾਂ ਨੇ ਆਪਣੇ ਆਪ ਨੂੰ ਵਾਹਿਗੁਰੂ ਜੀ ਦੀ(ਸਰਨਾ) ਸ਼ਰਨੀ ਪਾਇਆ, ਸ਼ਰਨੀ ਪਾ(ਕਰਿ) ਕਰਕੇ, (ਮਨਸਾ) ਬੁੱਧੀ ਕਰਕੇ ਪੂਰਨ ਬ੍ਰਹਮ ਜੀ 'ਚ, (ਜੋਗ) ਜੁੜ ਭਾਵ ਲੀਣ ਹੋ ਕੇ, (ਸੋਈ) ਓਹੀ, ਹਰਨ

ਭਰਨ; ਜਾ ਕਾ ਨੇਤ੍ਰ ਫੋਰੁ॥ ਬ੍ਰਹਮ ਸਰੂਪ(ਹੋਗੁ) ਹੋ ਗਏ। ਯਥਾ:- ਬ੍ਰਹਮ ਮਹਿ ਜਨੁ; ਜਨ ਮਹਿ ਪਾਰਬ੍ਰਹਮੁ॥ ਏਕਹਿ ਆਪਿ; ਨਹੀ ਕਛੁ ਭਰਮੁ॥ ਵਾ ਸਰਣਿ ਪਰੇ ਕੀ ਰਾਖਤਾ; ਨਾਹੀ ਸਹਸਾਇਆ॥ ਅਨੁਸਾਰ ਵਾਹਿਗੁਰੂ ਮਹੱਲਾ ਪੰਜਵਾਂ ਜੀ, ਮਹੱਲੇ ਪਹਿਲੇ ਜੀ ਦਾ ਅਧਿਕ ਤੋਂ ਅਧਿਕ ਵਿਸਮਾਦ ਪਰਤਾਪ ਫ਼ੁਰਮਾ ਰਹੇ ਹਨ:- ਜਿਹੜਾ ਪ੍ਰੇਮੀ ਗੁਰੂ ਪ੍ਰਮੇਸਰ ਜੀ ਦੀ ਮਿੱਠੀ ਪਿਆਰੀ ਸੱਚੀ ਸੁੱਚੀ ਉੱਚੀ(ਸਰਨਾ) ਸ਼ਰਨ ਪੈਂਦਾ ਹੈ, ਮਨ ਕੀ ਇਛ.ਪੁਜਾਵਣਹਾਰਾ॥ ਅਨੁਸਾਰ ਗੁਰੂ ਪ੍ਰਮੇਸਰ ਜੀ ਉਸ ਦੀ ਸ਼ੁਭ (ਮਨਸਾ) ਇੱਛਾ ਪੂਰਨ ਕਰਨ ਦੇ(ਜੋਗ) ਲਾਇਕ ਹਨ। ਜੋ ਗੁਰੂ ਪ੍ਰਮੇਸਰ ਜੀ ਨੇ(ਕਰਿ) ਕਰਨਾ ਪਾਇਆ, (ਸੋਈ) ਓਹੀ(ਹੋਗੁ) ਹੁੰਦਾ ਹੈ, ਹੁੰਦਾ ਸੀ, ਹੋਵੇਗਾ, ਇਸ ਲਈ ਦਾਸਨ ਦਾਸ ਗ੍ਰੀਬ ਗੁਰੂ ਪ੍ਰਮੇਸਰ ਜੀ ਦੀ(ਸਰਨਾ) ਸ਼ਰਨੀ ਪੈਂਦਾ ਹੈ। ਯਥਾ:- ਅਪੁਨੇ ਠਾਕੁਰ ਕੀ; ਹਉ ਚੇਰੀ॥ ਚਰਨ ਗਹੇ. ਜਗਜੀਵਨ ਪ੍ਰਭ ਕੇ; ਹਉਮੈ ਮਾਰਿ ਨਿਬੇਰੀ॥) ਢਾਕਨ ਢਾਕਿ.ਗੋਬਿਦ ਗੁਰ ਮੇਰੇ; ਮੋਹਿ ਅਪਰਾਧੀ, ਸਰਨ ਚਰਨ॥

ਹਰਨ ਭਰਨ; ਜਾ ਕਾ ਨੇਤ੍ਰ ਫੋਰੁ॥ ਤਿਸ ਕਾ ਮੰਤ੍ਰੁ; ਨ ਜਾਨੈ ਹੋਰੁ॥ ੧.ਕੀਤਾ ਪਸਾਉ; ਏਕੋ ਕਵਾਉ॥ ਅਨੁਸਾਰ ਇੱਕ ਵਾਕ ਨਾਲ, ਅਨੰਤ ਬ੍ਰਹਮੰਡ ਦੀ ਰਚਨਾ ਨੂੰ, ਨੇਤ੍ਰ ਫੁਰਕਣ 'ਚ ਕਿਵੇਂ ਰਚਦੇ ਹਨ?ਤੇ ਅਕਸ ਮਾਤ੍ਰ 'ਚ ਕਿਵੇਂ ਲੈ ਕਰਦੇ ਹਨ? ਆਪ ਜੀ, ਬੇਵਜੀਰ ਬਡੇ ਧੀਰ, ਧਰਮ ਅੰਗ ਅਲਖ ਅਗਮ; ਖੇਲੁ ਕੀਆ ਆਪਣੈ ਉਛਾਹਿ ਜੀਉ॥ ਹਨ। ਇਸ ਲਈ(ਤਿਸ) ਤਿਨ੍ਹਾਂ (ਕਾ) ਦੇ(ਮੰਤ੍ਰੁ) ਬਲ ਨੂੰ, ਹੋਰੁ ਜੀਵ(ਜਾਨੈ) ਜਾਣ(ਨ) ਨਹੀਂ ਸਕਦਾ। (ਜਾ) ਜਿਹੜੇ ਵਾਹਿਗੁਰੂ ਜੀ (ਨੇਤ੍ਰ) ਅੱਖ (ਕਾ) ਦੇ(ਫੋਰੁ) ਫੁਰਕਣ'ਚ, ਅਨੰਤ ਬ੍ਰਹਮੰਡ ਨੂੰ(ਹਰਨ) ਨਾਸ ਕਰਨ ਤੇ(ਭਰਨ) ਰਚਨ ਨੂੰ ਸਮ੍ਰੱਥ ਹਨ। ਯਥਾ:- ਓਪਤਿ ਪਰਲਉ; ਖਿਨ ਮਹਿ ਕਰਤਾ॥ ਆਪਿ ਅਲੇਪਾ; ਨਿਰਗੁਨੁ ਰਹਤਾ॥) ਖਿਨ ਮਹਿ; ਥਾਪਿ ਉਥਾਪਨਹਾਰਾ॥ ਅੰਤੁ ਨਹੀ ਕਿਛੁ; ਪਾਰਾਵਾਰਾ॥) ਖਿਨ ਮਹਿ ਥਾਪਿ ਉਥਾਪਨਹਾਰੇ; ਕੁਦਰਤਿ. ਕੀਮ ਨ ਪਹੀ॥) ਪੁਛਿ ਨ ਸਾਜੇ, ਪੁਛਿ ਨ ਢਾਹੇ; ਪੁਛਿ ਨ ਦੇਵੈ ਲੇਇ॥ ਆਪਣੀ ਕੁਦਰਤਿ, ਆਪੇ ਜਾਣੈ; ਆਪੇ ਕਰਣੁ ਕਰੇਇ॥) ਜਲ ਤੇ ਥਲ ਕਰਿ, ਥਲ ਤੇ ਕੂਆ; ਕੂਪ ਤੇ.ਮੇਰੁ ਕਰਾਵੈ॥ ਧਰਤੀ ਤੇ.ਆਕਾਸ ਚਢਾਵੈ; ਚਢੇ ਅਕਾਸ ਗਿਰਾਵੈ॥

ਪੁਰਾਣਾਂ'ਚ ਹਰਨ ਭਰਨ ਬਾਰੇ ਇਉਂ ਲਿਖਿਆ ਹੈ:- ਸਤਜੁੱਗ ਤ੍ਰੇਤਾ ਦੁਆਪਰ ਕਲਜੁੱਗ, ਚੌਂਹਾਂ ਜੁੱਗਾਂ ਦੀ ਇੱਕ ਚੌਂਕੜੀ ਹੈ। ਚੌਂਹਾਂ ਜੁੱਗਾਂ ਦੀ ਦੋ ਹਜ਼ਾਰ ਚੌਂਕੜੀ ਬ੍ਰਹਮਾਜੀ ਦਾ ਇੱਕ ਦਿਨ ਰਾਤ ਹੈ। ੩੬0ਦਿਨ ਦਾ ਇੱਕ ਸਾਲ ਹੈ। ਕੁਲ ਉਮਰ ਸੌ ਸਾਲ ਹੈ। ੨੮੮000000 ਯੁੱਗ ਭੋਗ ਕੇ ਬ੍ਰਹਮਾ ਜੀ ਦੀ ਉਮਰ ਪੂਰੀ ਹੋ ਜਾਂਦੀ ਹੈ। ਬ੍ਰਹਮਾਜੀ ਦਾ ਇੱਕ ਸਾਲ ਤੇ ਵਿਸ਼ਨੂੰ ਜੀ ਦੀ ਇੱਕ ਰਾਤ ਦਿਨ ਹੈ, ਕੁੱਲ ਉਮਰ ਸੌ ਸਾਲ ਹੈ। ਵਿਸ਼ਨੂੰ ਜੀ ਦਾ ਇੱਕ ਸਾਲ, ਸ਼ਿਵਜੀ ਦੀ ਉਮਰ ਦਾ ਇੱਕ ਦਿਨ ਤੇ ਰਾਤ ਹੈ। ਕੁੱਲ ਉਮਰ ਸੌ ਸਾਲ ਹੈ। ਤਿੰਨਾ ਦੇਵਤਿਆਂ ਦੀ ਕੁੱਲ ਉਮਰ ਦਾ ਸਮਾਂ, ਸਿਰਜਨਹਾਰ ਜੀ ਦਾ ਅੱਖ ਖੋਲਣ ਮੀਚਣ ਦਾ ਸਮਾਂ ਹੈ। ਅੱਖ ਮੀਚਣ ਖੋਲ੍ਹਣ ਦਾ ਸਮਾਂ ਇਤਨਾ ਲੰਮਾ ਹੈ, ਅੱਖ ਐਨੀ ਹੋਲੀ ਤੋਂ ਹੋਲੀ ਮੀਚਦੇ ਖੋਲਦੇ ਹਨ ਇਹ ਭੀ ਨਿਊਣਤਾਈ ਹੈ। ਗਿਣਤੀ'ਚ

ਆ ਗਏ। ਬੇਸੁਮਾਰ ਅਥਾਹ; ਅਗਨਤ ਅਤੋਲੈ॥ ਜਿਉ ਬੁਲਾਵਹੁ; ਤਿਉ ਨਾਨਕ ਦਾਸ ਬੋਲੈ॥ ਅਨੁਸਾਰ ਵਿਸਮਾਦ ਵਾਹਿਗੁਰੂ ਜੀ ਬੇਸੁਮਾਰ ਅਗਨਤ ਅਥਾਹ ਅਤੋਲ ਹਨ। ਓਪਤਿ ਪਰਲਉ; ਖਿਨ ਮਹਿ ਕਰਤਾ॥ ਆਪਿ ਅਲੇਪਾ; ਨਿਰਗੁਨੁ ਰਹਤਾ॥ ਅਨੁਸਾਰ ਇੱਕ ਖਿਨ'ਚ ਉਤਪਤ ਪਰਲੌ ਕਰਦੇ, ਨਿਰਲੇਪ ਭੀ ਹਨ। ਸੋ ਉਪ੍ਰੋਕਤ ਗਿਣਤੀ ਗੁਰਮਤਿ ਕੁਸਉਟੀ'ਤੇ ਨਹੀਂ ਟਿਕਦੀ।

੬੯.ਹਰਨ ਭਰਨ; ਜਾ ਕਾ ਨੇਤ੍ਰ ਫੋਰੁ॥ ਤਿਸ ਕਾ ਮੰਤ੍ਰੁ; ਨ ਜਾਨੈ ਹੋਰੁ॥ ੨. ਪਰਮਪੂਜਨੀਕ ਸੱਚੇ ਸਤਿਗੁਰੂ ਦਸੇ ਪਾਤਿਸ਼ਾਹਜੀ, ਅਨਤਕਲਾਵਾਨ ਵਾਹਿਗੁਰੂ ਬ੍ਰਹਮ ਜੀ ਦੇ ਪੂਰਨ ਸੱਚੇ ਅਵਤਾਰ ਹਨ। (ਜਾ) ਜਿਨ੍ਹਾਂ (ਕਾ) ਦਾ, ਇੱਕ ਵਾਰ ਨੇਤ੍ਰ(ਫੋਰੁ) ਫਰਕਣ, ਜੀਵ ਦੇ ਸਮੂਹ ਪਾਪਾਂ ਨੂੰ(ਹਰਨ) ਨਾਸ ਕਰਨ ਵਾਲਾ ਹੈ। ਸਮੂਹ ਪਾਪਾਂ ਨੂੰ ਨਾਸ ਕਰਕੇ, ਚੜ੍ਹ ਕੇ ਆਏ ਦੁਸ਼ਮਣ ਨੂੰ ਭੀ ਸ਼ੁਭ ਗੁਣ ਬ੍ਰਹਮਾਨੰਦ ਰਸ ਸਹਿਤ, ਆਪਣੇ ਸ਼ੁਭ ਸੱਚੇ ਨੂਰੀ ਇਲਾਹੀ ਦਰਸ਼ਨਾਂ ਨਾਲ ਭਰਨ ਵਾਲਾ ਹੈ। (ਤਿਸ) ਅਨਤਕਲਾਵਾਨ ਵਾਹਿਗੁਰੂ ਗੁਰੂ ਪ੍ਰਮੇਸਰ ਜੀ(ਕਾ) ਦੇ ਅਨਤਕਲਾਵਾਨ ਵਾਹਿਗੁਰੂ ਮੰਤ੍ਰੁ ਗੁਰਬਾਣੀ ਨੂੰ, ਉਚਾਰਣਾ ਅੱਗੇ ਬਖ਼ਸ਼ਣਾ ਹੋਰੁ ਕੋਈ ਭੀ ਦੰਭੀ(ਨ) ਨਹੀਂ(ਜਾਨੈ) ਜਾਣਦਾ। ਯਥਾ:- ਸਤਿਗੁਰੁ ਦਾਤਾ.ਰਾਮ ਨਾਮ ਕਾ; ਹੋਰੁ ਦਾਤਾ.ਕੋਈ ਨਾਹੀ॥ ਜੀਅ ਦਾਨੁ ਦੇਇ.ਤ੍ਰਿਪਤਾਸੇ; ਸਚੈ ਨਾਮਿ ਸਮਾਹੀ॥ ਭਾਵ ਗੁਰੂ ਜੀ ਦੇ ਹਿਰਦੇ ਰੋਮਿ ੨'ਚ ਵਾਹਿਗੁਰੂ ਮੰਤ੍ਰ ਜੀ ਦਾ ਜਾਪ ਨਿਰਯਤਨ ਹੋ ਰਿਹਾ ਹੈ। ਇਹ ਦੰਭੀ ਨੂੰ ਪਰਾਪਤਿ ਨਹੀਂ ਜੀ ਪਿਆਰੇ।

ਸਾਖੀ ਸੈਦਖਾਂ ਜੀ:- "ਹੇ ਪਰਮ ਸਨਮਾਨ ਯੋਗ ਪੀਰ ਬੁੱਧੂ ਸ਼ਾਹ ਜੀਓ !ਆਪ ਜੀ ਨੂੰ ਬਹੁਤ ਦੁਨੀਆਂ ਪੀਰ ਮੰਨਦੀ ਹੈ। ਆਪ ਜੀ ਪਾਸ ਜਗੀਰ ਸੁੰਦਰ ਮਹਿਲ ਧਨ ਦੌਲਤ, ਦੋ ਲਾਇਕ ਬੱਚੇ ਹਨ, ਆਦਰ ਮਾਣ ਸਤਿਕਾਰ ਕਿਸੇ ਗੱਲ ਦੀ ਘਾਟ ਨਹੀਂ। ਸਰਕਾਰੇ ਦਰਬਾਰੇ ਭੀ ਬਹੁਤ ਸਤਿਕਾਰ ਹੈ। ਲੋਕਾਂ'ਚ ਬਦਨਾਮੀ ਹੁੰਦੀ ਹੈ, ਜੋ ਆਪ ਜੀ ਸਤਿਗੁਰੂ ਗੋਬਿੰਦਸਿੰਘ ਸਾਹਿਬ ਜੀ ਨੂੰ ਆਪਣਾ ਜ਼ਾਹਰ ਪੀਰ ਗੁਰੂ ਮੁਰਸ਼ਿਦ ਮੰਨ ਕੇ ਡੰਡਉਤਾਂ ਕਰਦੇ ਹੋਂ। ਇੱਕ ਮੇਰਾ ਭਾਈ, ਦੋ ਭਾਣਜੇ, ਇੱਕ ਆਪਣਾ ਭਰਾ ਤੇ ਆਪਣੇ ਮੁਰੀਦ ਭੰਗਾਣੀ ਦੇ ਯੁੱਧ'ਚ ਸ਼ਹੀਦ ਕਰਾ ਚੁੱਕੇ ਹੋਂ। ਬਹੁਤ ਸਾਰੀ ਦੌਲਤ ਭੀ ਖ਼ਰਚੀ। ਸਰਕਾਰ ਨਾਲ ਵੈਰ ਸਹੇੜ ਲਿਆ, ਕਿਸੇ ਨ ਕਿਸੇ ਦਿਨ ਸਾਰੇ ਪ੍ਰਵਾਰ ਨੂੰ ਮਾਰ ਕੇ, ਘਰ ਫੂਕ ਦੇਣਗੇ। ਸਭ ਕੁੱਝ ਬਰਬਾਦ ਕਰਨਾ ਬਦਨਾਮੀ ਕਰਾਉਣੀ, ਕੋਈ ਸਿਆਣਪ ਨਹੀਂ ਹੈ। "

ਪੀਰ ਬਾਬਾ ਬੁਧੂ ਸ਼ਾਹਜੀ:- "ਹੇ ਅਜ਼ੀਜ਼ ਪਿਆਰੇ ਜਿੰਦ ਜਾਨ ਜੀਓ !ਕਬੀਰ.ਮੇਰਾ ਮੁਝ ਮਹਿ ਕਿਛੁ ਨਹੀ; ਜੋ ਕਿਛੁ ਹੈ ਸੋ ਤੇਰਾ॥ ਤੇਰਾ ਤੁਝ ਕਉ ਸਉਪਤੇ; ਕਿਆ ਲਾਗੈ ਮੇਰਾ॥ ਅਨੁਸਾਰ ਸਭ ਕੁੱਝ ਪਰਮਪੂਜਨੀਕ ਵਾਹਿਗੁਰੂ ਸੱਚੇ ਪਾਤਿਸ਼ਾਹ ਸ੍ਰੀ ਗੁਰੂ ਗੋਬਿੰਦਸਿੰਘ ਸਾਹਿਬ ਮਹਾਰਾਜ ਜੀ ਦਾ ਹੀ ਹੈ। ਤੁਸੀਂ ਹਮਦਰਦੀ ਪਿਆਰ ਨਾਲ ਸਿੱਖਿਆ ਦੇ ਰਹੇ ਹੋਂ, ਪਰ ਇਹ ਜਿਉਂਦੇ ਜਾਗਦੇ ਸੂਰਬੀਰ ਮਰਦ ਬਹਾਦਰ ਨੂੰ, ਮੁਰਦਾ ਬਣਾ ਦੇਣ ਵਾਲੀ ਗੱਲ ਹੈ। ਖੰਡ ਬ੍ਰਹਮੰਡ ਦੇ ਉਧਾਰਣਹਾਰ ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਅੱਲਾ ਪਾਕ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਦਸਵੇਂ ਜਾਮੇ ਅੰਦਰ, ਮਾਤ ਲੋਕ'ਚ ਵਿਸਮਾਦ ਰੰਗਾਂ ੨ ਦੀ ਲੀਲਾ ਤੇ ਸਭ ਤੋਂ ਅੱਗੇ

ਹੋ ਕੇ ਧਰਮ ਜੁੱਧ ਜਿੱਤਦਿਆਂ, ਬ੍ਰਹਮਗਿਆਨ ਦੀ ਬਖ਼ਸ਼ਸ਼ ਵਾਲੇ, ਮਹਾਨ ਪਰਉਪਕਾਰੀ ਬੀਰ-ਰਸੀ ਧਰਮੀ ਕੌਤਕ ਕਰ ਰਹੇ ਹਨ। ਭਾਵੇਂ ਮੈਂ ਬਹੁਤ ਮੇਹਨਤ ਜੋਧੜੀ ਮਸੱਕਤ ਕੀਤੀ ਸੀ। ਖ਼ੁਦਾ ਦੀ ਪ੍ਰਾਪਤੀ ਦੀ ਬਜਾਏ, ਦਾਸਨ ਦਾਸ ਨੂੰ ਉਸ ਦੀ ਥਕਾਵਟ ਹੰਗਤਾ ਹੀ ਵਧਦੀ ਰਹੀ। ਪੂਜ ਲਗੈ.ਪੀਰੁ ਆਖੀਐ; ਸਭੁ ਮਿਲੈ ਸੰਸਾਰੁ॥ ਅਨੁਸਾਰ ਪੂਜਾ ਭੀ ਹੋਣ ਲੱਗ ਗਈ, ਮੁਰੀਦ ਭੀ ਬਣਾ ਲਏ ਪਰ ਮਨ ਨੂੰ ਸ਼ਾਂਤੀ ਇਕਾਗ੍ਰਤਾ ਖ਼ੁਦਾ ਦੀ ਪ੍ਰਾਪਤੀ ਨ ਹੋਈ। ਪਰ ਜਦੋਂ ਦਾਸਨ ਦਾਸ ਨੇ ਪਹਿਲੀ ਵਾਰ ਅਸੰਖ ਬ੍ਰਹਮੰਡ ਦੇ ਕਰਤੇ, ਨਿਰਾ ਨੂਰੋ ਨੂਰ ਜਲਵਾ ਪ੍ਰਕਾਸ਼ ਨਿਰਗੁਨ ਨਿਰੰਕਾਰ ਸਰਬ ਕਲਾ ਭਰਪੂਰ, ਹੀਏ ਕੋ ਪ੍ਰੀਤਮੁ; ਮਹੱਲੇ ਦਸਵੇਂ ਜੀ ਦੇ ਸੁੰਦਰ ਮਨੋਹਰ ਪਿਆਰੇ ਵਿਸਮਾਦ ਦਰਸ਼ਨ ਕੀਤੇ, ਕਾਮ ਕ੍ਰੋਧ ਹਉਮੈ ਸਭ ਅੱਗ ਨਵਿਰਤ ਹੋ ਗਈ। "ਯਥਾ:- ਸਤਿਗੁਰ ਦਰਸਨਿ; ਅਗਨਿ ਨਿਵਾਰੀ॥ ਸਤਿਗੁਰ ਭੇਟਤ; ਹਉਮੈ ਮਾਰੀ॥) ਜਾ ਕੀ ਦ੍ਰਿਸਟਿ.ਅੰਮ੍ਰਿਤ ਧਾਰ, ਕਾਲੁਖ ਖਨਿ ਉਤਾਰ; ਤਿਮਰ ਅਗ੍ਯਾਨ ਜਾਹਿ, ਦਰਸ ਦੁਆਰ॥

ਸੈਦਖਾਂ ਜੀ:- "ਸੱਚੇ ਖ਼ੁਦਾਜੀ ਦੇ ਪੂਰਨ ਸਨੇਹੀ ਪੀਰ ਸਾਹਿਬ ਜੀਓ!ਤੁਸੀਂ ਸ੍ਰੀ ਗੁਰੂ ਗੋਬਿੰਦਸਿੰਘ ਸਾਹਿਬ ਜੀ ਮਹਾਰਾਜ ਦੀ, ਬੇਸੁਮਾਰ ਅਥਾਹ ਅਗਨਤ ਅਤੋਲੈ॥ ਸਿਫ਼ਤ ਕਰ ਰਹੇ ਹੋਂ। ਲੋਭੀ ਕਾਮੀ ਕ੍ਰੋਧੀ ਹੰਕਾਰੀ ਜੰਗ ਕਰਦੇ ਹਨ। ਪਰ ਅੱਲਾ ਪਾਕ ਦੇ ਪ੍ਰਤੱਖ ਨੂਰ ਨੂੰ ਜੰਗ ਦੀ ਕੀ ਲੋੜ ਹੈ?"

ਅੱਲਾ ਤਾਰੇ ਪੀਰ ਜੀ:- "ਹੇ ਪਿਆਰੇ ਜੀਓ!ਪ੍ਰਗਟ ਖ਼ੁਦਾ ਅੱਲਾ ਜ਼ਾਹਰ ਜ਼ਹੂਰ, ਗੁਰੂ ਪ੍ਰਮੇਸਰ ਜੀ ਦੇ ਅਵਤਾਰ 'ਚ ਪ੍ਰਗਟ ਹੋ ਕੇ, ਇਸ ਸ਼ੁਭ ਇੱਛਾ ਆਸ਼ੇ ਨੂੰ ਲੈ ਕੇ, ਧਰਮ-ਯੁੱਧ ਜਿੱਤ ਰਹੇ ਹਨ। ਜਿਵੇਂ ਗਾਈਆਂ ਦੇ ਵੱਗ'ਤੇ ਜਰਵਾਣਾ ਸ਼ੇਰ ਹਮਲਾ ਕਰੇ, ਤਾਂ ਮਾਲਕ ਦਾ ਰੱਖਿਆ ਲਈ ਉੱਦਮ ਕਰਨਾ ਸੂਰਮਤਾਈ ਬਹਾਦਰੀ ਹੈ। "ਯਥਾ:- (ਵੱਗੈ) ਸਕਤਾ ਸੀਹੁ.ਮਾਰੇ ਪੈ ਵਗੈ; ਖਸਮੈ ਸਾ ਪੁਰਸਾਈ॥ ਸੰਤ ਦੋਖੀ ਔਰੰਗਾ ਹਿੰਦ ਦੇ ਬਾਈ ਸੂਬਿਆਂ ਦਾ ਮਾਲਕ ਹੈ। ਉਹ ਰਾਜ ਦੇ ਹੰਕਾਰ ਕਰਕੇ ਅੰਨ੍ਹਾ ਹੋ ਕੇ, ਅੰਨ੍ਹੇ ਜ਼ੁਲਮ ਕਰਦਾ ਹੈ। ਜਿਵੇਂ ਬਹੁ ਗਿਣਤੀ 'ਚ ਵਿਚਾਰੇ ਬੇਨਵਾ ਫ਼ਕੀਰਾਂ, ਸ਼ਰਮੱਦ ਮਹਾਂਪੁਰਸ਼ ਨੂੰ ਸ਼ਹੀਦ ਕਰਨਾ, ਹਿੰਦੂਆਂ ਦੇ ਮੰਦਰ ਢਾਹੁਣੇ, ਜਜੀਆ ਟੈਕਸ ਲਾਉਣਾ, ਮੁਲਖ 'ਚ ਥਾਂ ੨ ਪੁਲੀਸ ਚੌਂਕੀਆਂ ਬਿਠਾਉਣੀਆਂ, ਨਿਰਦੋਸ਼ ਬਹੂ ਬੇਟੀਆਂ ਚੁੱਕਣੀਆਂ, ਘੋਰ ਭਿਆਨਕ ਜ਼ੋਰ ਜ਼ੁਲਮ ਕਰਕੇ, ਹਿੰਦੋਸਤਾਨ ਦੀ ਧਰਤੀ ਖ਼ੂਨ ਨਾਲ ਰੰਗਣੀ ਆਦਿ। ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਤੇਗਬਹਾਦਰ ਸਾਹਿਬ ਜੀ, ਗੁਰੂ ਪ੍ਰਮੇਸਰ ਜੀ ਦੇ ਤਿੰਨਾਂ ਮੁਰੀਦਾਂ ਨੂੰ ਦਿੱਲੀ'ਚ, ਹੋਕਾ ਦੇ ਕੇ ਚਾਂਦਨੀ ਚੌਂਕ 'ਚ ਪਰਜਾ ਨੂੰ ਦਿਖਾ ਕੇ ਸ਼ਹੀਦ ਕਰਨਾ, ਜਿਸ ਦਾ ਸਭ ਤੋਂ ਵੱਡਾ ਸਬੂਤ ਹੈ। ਜਿਵੇਂ ਵਾਹਿਗੁਰੂ ਮਹੱਲੇ ਪੰਜਵੇਂ ਜੀ ਨੂੰ ਜ਼ਾਲਮ ਜਹਾਂਗੀਰ ਨੇ ਸ਼ਹੀਦ ਕੀਤਾ ਸੀ। ਵਾਹਿਗੁਰੂ.ਦਲ ਭੰਜਨ ਗੁਰੁ ਸੂਰਮਾ, ਵਡ ਜੋਧਾ ਬਹੁ ਪਰਉਪਕਾਰੀ॥ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਹਰਿਗੋਵਿੰਦ ਸਾਹਿਬ ਜੀ ਨੇ, ਭਾਰੀ ਬੀਰ-ਰਸ ਧਾਰ ਕੇ ਧਰਮਯੁੱਧ ਜਿੱਤੇ। ਤਿਵੇਂ ਵਾਹਿਗੁਰੂ ਮਹੱਲਾ ਨੌਵੇਂ ਜੀ ਦੀ ਸ਼ਹੀਦੀ ਤੋਂ ਮਗਰੋਂ, ਵਾਹਿਗੁਰੂ ਮਹੱਲੇ ਦਸਵੇਂ ਜੀ ਨੇ ਬੀਰ-ਰਸ ਧਾਰਿਆ ਹੈ।

ਮਹੱਲੇ ਨੌਵੇਂ ਜੀ ਦੀ ਸ਼ਹੀਦੀ ਸਬਰ ਦਾ ਪਿਆਲਾ ਸੀ। ਸਬਰ ਦਾ ਪਿਆਲਾ ਉੱਛਲ ਕੇ ਬੀਰ-ਰਸ ਧਾਰ ਲੈਂਦਾ ਹੈ। ਗੱਲਾਂ ਕਰਨੀਆਂ ਢੇਰ ਸੁੱਖਲੀਆਂ ਹਨ। ਜਿਵੇਂ ਜਹਾਂਗੀਰ ਦਾ ਆਸ਼ਾ, ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਛੇਵੇਂ ਪਾਤਿਸ਼ਾਹਜੀ ਨੂੰ ਸ਼ਹੀਦ ਕਰਨ ਦਾ ਸੀ, ਤਿਵੇਂ ਹੀ ਜ਼ਾਲਮ ਔਰੰਗਜ਼ੇਬ ਦਾ ਭ੍ਰਿਸ਼ਟਿਆ ਇਰਾਦਾ ਸੀ, ਕਿ ਸਤਿਗੁਰੂ ਨੌਵੇਂ ਪਾਤਿਸ਼ਾਹਜੀ ਨੂੰ ਸ਼ਹੀਦ ਕਰਕੇ, ਸਤਿਗੁਰੂ ਦਸਵੇਂ ਪਾਤਿਸ਼ਾਹਜੀ ਨੂੰ ਭੀ ਸ਼ਹੀਦ ਕਰਾਂ। ਜ਼ਾਲਮ ਔਰੰਗੇ ਦੀ ਕੁਟਿਲ ਨੀਤੀ ਨੂੰ ਦੇਖ ਕੇ, ਆਪਣੇ ਪਰਮਪੂਜਨੀਕ ਗੁਰੂ ਪਿਤਾਜੀ ਦੀ ਸ਼ਹੀਦੀ ਤੋਂ ਮਗਰੋਂ, ਵਾਹਿਗੁਰੂ ਮਹੱਲੇ ਦਸਵੇਂ ਜੀ ਨੇ ਭਾਰੀ ਬੀਰ-ਰਸ ਧਾਰ ਲਿਆ। ਗੁਰੂ ਪ੍ਰਮੇਸਰ ਜੀ ਦੁਨਿਆਵੀ ਰਾਜ ਲਾਲਚ ਹਿਰਸ ਵੈਰ ਵਿਰੋਧ ਹੰਕਾਰ ਕ੍ਰੋਧ ਦੇ ਵਸੀਕਾਰ ਹੋ ਕੇ ਜੰਗ ਨਹੀਂ ਕਰ ਰਹੇ। ਕੋਈ ਆਪਣਾ ਰਾਜ ਨਹੀਂ ਕਾਇਮ ਕਰ ਰਹੇ, ਆਪਣਾ ਸਿੱਕਾ ਨਹੀਂ ਚਲਾ ਰਹੇ। ਹਿੰਦੂ ਮੁਸਲਮਾਨ ਸਭ ਨੂੰ ਇਕੱਤ੍ਰ ਕਰਕੇ, ਏਕਤਾ ਦਾ ਉਪਦੇਸ਼ ਦੇ ਕੇ, ਜ਼ੁਲਮ ਨੂੰ ਨਾਸ ਕਰਨ ਲਈ, ਧਰਮਯੁੱਧ ਜਿੱਤਣ ਦਾ ਬਲ ਬਖ਼ਸ਼ ਰਹੇ ਹਨ।" ਯਥਾ:- ਹਿੰਦੂ ਤੁਰਕ ਕੋਊ, ਰਾਫਜੀ ਇਮਾਮਸਾਫੀ; ਮਾਨਸ ਕੀ ਜਾਤ ਸਭੈ.ਏਕੈ ਪਹਚਾਨਬੋ॥ ਐਸੇ ਪੂਰਨ ਦਾਤੇ ਗੁਰੂ ਪ੍ਰਮੇਸਰ ਜੀ ਦੇ ਪਰਉਪਕਾਰੀ ਸ਼ੁਭ ਸੱਚੇ ਚਰਨ-ਕਮਲਾਂ ਦਾ ਧਿਆਨ ਧਾਰ ਕੇ ਅਰਦਾਸ ਕਰੋ, ਰੋਮ ੨ ਕਰਕੇ ਅਨਿਕਬਾਰ ਨਮਸਕਾਰ ਡੰਡਉਤ ਕਰੋ ਬਲਿਹਾਰ ਜਾਉ।

ਸੈਦਖਾਂ ਜੀ:- "ਮੈਂ ਜਦੋਂ ਕਾਬਲ ਸਾਂ ਸੁਣਿਆਂ, ਸ੍ਰੀ ਅਨੰਦਪੁਰ ਸਾਹਿਬ ਜੀ ਬੈਠੇ, ਇੱਕ ਫਕੀਰ ਸਾਈਂ ਜੀ ਕਹਿ ਰਹੇ ਹਨ, ਕਿ ਮੈਂ ਆਪਣੇ ਇੱਕ ੨ ਮੁਰੀਦ ਨੂੰ, ਸਵਾ ੨ ਲੱਖ ਨਾਲ ਲੜਾਵਾਂਗਾ। ਇਹ ਸੁਣ ਕੇ ਮੈਂ ਹੱਸਿਆ ਸਾਂ। "

ਪੀਰਜੀ:- "ਹੇ ਪਿਆਰੇ ਜੀਓ!ਗੁਰੂ ਪ੍ਰਮੇਸਰ ਜੀ ਨੇ ਮੁਰਦਿਆਂ ਨੂੰ ਜਿਉਂਦੇ ਕਰਕੇ, ਖ਼ੁਦਾ ਦਾ ਸਿਮਰਨ ਬਖ਼ਸ਼ ਕੇ, ਨਿਰਮਲ ਨਿਰਵੈਰ ਨਿਰਭੈ ਬ੍ਰਹਮ 'ਚ ਐਸੀ ਲੀਨਤਾ ਬਖ਼ਸ਼ੀ ਹੈ, ਸ੍ਰੀਰ ਦੇ ਮਰ ਜਾਣ ਨਾਲ ਆਤਮਾ ਨਹੀਂ ਮਰਦੀ। ਅਬਿਨਾਸੀ ਸੁਖ; ਆਪਨ ਆਸਨ॥ ਤਹ ਜਨਮ ਮਰਨ; ਕਹੁ ਕਹਾ ਬਿਨਾਸਨ॥ ਅਨੁਸਾਰ ਗੁਰੂ ਪ੍ਰਮੇਸਰ ਜੀ ਦੀ ਕ੍ਰਿਪਾ-ਦ੍ਰਿਸ਼ਟੀ 'ਚ, ਬਿਸਮੇ ਬਿਸਮ ਬਿਸਮਾਦ ਅਲੌਕਿਕ ਬਖ਼ਸ਼ਸ਼ਾਂ ਹਨ। ਜਿਨ੍ਹਾਂ ਨੂੰ ਪ੍ਰਾਪਤ ਹੋ ਕੇ, ਨਿੱਕੀ ਕੀੜੀ ਹਾਥੀ ਨੂੰ ਜਿੱਤ ਸਕਦੀ ਹੈ। ਯਥਾ:- ਐਸੀ ਭਗਤਿ ਗੋਵਿੰਦ ਕੀ; ਕੀਟਿ ਹਸਤੀ ਜੀਤਾ॥ ਤੈਨੂੰ ਪਤਾ ਹੈ ਭਾਈ ਬਚਿੱਤ੍ਰਸਿੰਘ ਸਾਹਿਬ ਜੀ ਨੇ ਘੋੜੇ'ਤੇ ਅਸਵਾਰ ਹੋ ਕੇ, ਜਸਵਾਰੀਆਂ ਦੇ ਹਾਥੀ ਦੀਆਂ ਤਵੀਆਂ ਵਿੰਨ੍ਹੀਆਂ, ਪਿਆਰੇ ਭਾਈ ਮੋਹਕਮਸਿੰਘ ਸਾਹਿਬ ਜੀ ਨੇ ਸੁੰਡ ਵੱਢਿਆ। ਹਾਥੀ ਉਨ੍ਹਾਂ ਦੀ ਹੀ ਫ਼ੌਜ ਨੂੰ ਲਿਤਾੜਦਾ ਪਿੱਛੇ ਭੱਜਿਆ। ਹੁਣ ਤੱਕ ਲੋਕ ਕਹਾਵਤ ਹੈ, ਜਸਵਾਰੀਆਂ ਦਾ ਹਾਥੀ ਪੁੱਠਾ ਪੈ ਗਿਆ। ਦੁਨੀਆਂ ਭਰ'ਚ ਐਸੀ ਉਦਾਹਰਨ ਨਹੀਂ ਮਿਲਦੀ, ਕਿ ਆਪਣਾ ਸਭ ਕੁੱਝ ਕੁਰਬਾਨ ਕਰਕੇ ਰਾਜ ਭਾਗ ਦੀ ਇੱਛਾ ਦੇ ਤਿਆਗੀ ਹੋਣ। ਜ਼ਾਲਮ ਵੈਰੀ ਭਾਵੇਂ ਲੱਖਾਂ ਦੀ ਗਿਣਤੀ 'ਚ ਹੋਣ, ਗੁਰੂ ਪ੍ਰਮੇਸਰ ਜੀ ਦੇ ਸਿੰਘ ਸਵਾ ਲੱਖ ਨਾਲ ਲੜਕੇ ਸ਼ਹੀਦ ਹੁੰਦੇ ਹਨ। ਦੂਜਾ ਇਉਂ ਸਮਝੋ ਕਿ ਗੁਰੂ ਪ੍ਰਮੇਸਰ ਜੀ ਆਪਣੇ ਪ੍ਰੇਮੀ ਸਿੰਘ ਜੀ ਨੂੰ ਗੁਰੂ ਸਿਮਰਨ ਬਲ ਧੀਰਜ ਸੰਤੋਖ ਗਰੀਬੀ ਨਾਮ ਪ੍ਰੇਮ ਆਦਿ ਸ਼ੁਭ ਗੁਣ

ਬਖ਼ਸ਼ ਕੇ, ਔਗੁਣਾਂ ਰੂਪੀ ਲੱਖਾਂ ਵੈਰੀਆਂ ਨੂੰ ਮਾਰਨ ਦਾ ਬਲ ਬਖ਼ਸ਼ਦੇ ਹਨ। ਜ਼ਾਲਮ ਲੱਖਾਂ ਜ਼ੁਲਮ ਯਤਨ ਕਰਕੇ ਸਿੱਖ ਜੀ ਦੇ ਪਿਆਰ ਨੂੰ, ਗੁਰੂ ਪ੍ਰਮੇਸਰ ਜੀ ਨਾਲੋ ਤੋੜ ਨਹੀਂ ਸਕੇ। ਜਿਵੇਂ ਵਾਹਿਗੁਰੂ ਮਹੱਲੇ ਨੌਵੇਂ ਜੀ ਨਾਲੋਂ ਤੋੜਨ ਲਈ ਭਾਈ ਮਤੀਦਾਸ ਸਾਹਿਬ ਜੀ, ਭਾਈ ਸਤੀਰਾਮ ਸਾਹਿਬ ਜੀ, ਭਾਈ ਦਇਆਲਾ ਸਾਹਿਬ ਜੀ ਨੂੰ, ਬੜੇ ਲਾਲਚ ਡਰ ਅਕਹਿ ਅਸਹਿ ਕਸ਼ਟ ਦੇ ਕੇ ਚੀਰ ਉਬਾਲ਼ ਸਾੜ ਦਿਤਾ, ਪਰ ਟੁੱਟੇ ਨਹੀਂ।" ਯਥਾ:- ਕਿਤੈ ਪ੍ਰਕਾਰਿ; ਨ ਤੂਟਉ ਪ੍ਰੀਤਿ॥ ਦਾਸ ਤੇਰੇ ਕੀ; ਨਿਰਮਲ ਰੀਤਿ॥

ਸੈਦਖਾਂਜੀ:- "ਹੇ ਪੀਰ ਸਾਹਿਬ ਜੀਓ!ਮੈਨੂੰ ਬੜੀ ਹੀ ਹੈਰਾਨੀ ਹੁੰਦੀ ਹੈ, ਜੋ ਤੁਸੀਂ ਗੁਰੂ ਗੋਬਿੰਦਸਿੰਘ ਸਾਹਿਬ ਜੀ ਤੋਂ ਆਪਣਾ ਅੰਗ ੨ ਕਟਾਉਣ ਨੂੰ ਤਿਆਰ ਹੋਂ। ਗੁਰੂ ਪ੍ਰਮੇਸਰ ਜੀ ਲਈ ਮੇਰੇ ਦੋ ਭਾਣਜੇ ਸ਼ਹੀਦ ਕਰਵਾ ਚੁੱਕੇ ਹੋਂ। ਹੁਣ ਜੋ ਦੋ ਭਾਣਜੇ ਬਾਕੀ ਹਨ, ਉਨ੍ਹਾਂ ਨੂੰ ਸ਼ਹੀਦ ਨ ਕਰਾਉਣਾ, ਜਿਸ ਕਰਕੇ ਆਪ ਜੀ ਦੀ ਕੁਲ ਵਧੇ ਫੁੱਲੇਗੀ। ਮੇਰੇ ਭੈਣ ਜੀ ਪਹਿਲੇ ਬੱਚਿਆਂ ਦੇ ਵਿਜੋਗ 'ਚ, ਪਾਣੀ ਤੋਂ ਵਿਛੁੜੀ ਮੱਛੀ ਵਾਂਗ ਤੜਫ਼ ਰਹੇ ਹਨ। "

ਪੀਰਜੀ:- "ਹੇ ਪਿਆਰੇ!ਗੁਰੂ ਪ੍ਰਮੇਸਰ ਜੀ ਦੇ ਸੱਚੇ ਚਰਨ-ਕਮਲਾਂ ਦੇ ਪਰਮਪਵਿੱਤ੍ਰ ਧਿਆਨ ਦਾ ਜੋ ਅਨੰਦ ਹੈ, ਉਹ ਬਿਆਨ ਨਹੀਂ ਹੋ ਸਕਦਾ। ਯਥਾ:- ਕਬੀਰ.ਚਰਨ ਕਮਲ ਕੀ ਮਉਜ ਕੋ; ਕਹਿ ਕੈਸੇ ਉਨਮਾਨ॥ ਕਹਿਬੇ ਕਉ ਸੋਭਾ ਨਹੀ; ਦੇਖਾ ਹੀ ਪਰਵਾਨੁ॥ ਸੁਆਸਾਂ ਵਾਲੀ ਜ਼ਿੰਦਗੀ, ਜ਼ਿੰਦਗੀ ਹੀ ਨਹੀਂ। ਪਿਆਰੇ ਖ਼ੁਦਾਜੀ ਦੇ ਵਿਛੋੜੇ'ਚ ਜੀਵ ਹਰ ਵੇਲੇ ਤੜਫ਼ਦਾ ਹੈ। ਵਿਸ਼ੇ ਸੁਖ, ਸੁਖ ਨਹੀਂ। ਜਿਵੇਂ ੨ ਜੀਵ ਇਨ੍ਹਾਂ ਨੂੰ ਸੁਖ ਮੰਨ ਕੇ ਇਨ੍ਹਾਂ 'ਚ ਖੱਚਤ ਹੁੰਦਾ ਹੈ, ਤਿਵੇਂ ੨ ਦਿਲ ਮੈਲ਼ਾ ਹੋਣ ਤੋਂ ਖ਼ੁਦਾ ਨਾਲੋਂ ਵਿੱਥ ਵਧਦੀ ਜਾਂਦੀ ਹੈ। ਵੱਡੇ ੨ ਮਹਾਰਾਜੇ ਇਨ੍ਹਾਂ ਵਿਸ਼ਿਆਂ ਭੋਗਾਂ 'ਚ ਦੁੱਖ ਭੋਗ ਕੇ ਮਰੇ ਹਨ। ਨੂਰੋ ਨੂਰ ਨਿਰੇ ਨੂਰ, ਸੱਚੋ ਸੱਚ ਨਿਰੇ ਸੱਚ, ਨ੍ਰਿਵਿਕਾਰ ਨਿਰਹੰਕਾਰ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਗੋਬਿੰਦਸਿੰਘ ਸਾਹਿਬ ਜੀ, ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਸੱਚੇ ਸੁੱਚੇ ਮਹਾਨ ਉੱਚੇ, ਧੀਰਜਧਾਰੀ ਪਰਉਪਕਾਰੀ ਸਰਬ ਸਧਾਰੀ ਸੱਚੇ ਸੁੱਚੇ ਉੱਚੇ ਸਰਬੱਤ ਦੇ ਭਲੇ ਦੇ ਧਰਮ ਨੂੰ, ਦੁਨੀਆਂ'ਤੇ ਜੁੱਗੋ ਜੁੱਗ ਅਟੱਲ ਅਮਰ ਰੱਖਣ ਲਈ, ਹਰ ਤਰ੍ਹਾਂ ਦੀ ਕੁਰਬਾਨੀ ਦੇ ਰਹੇ ਹਨ। ਆਉਣ ਵਾਲੀ ਸ੍ਰਿਸ਼ਟੀ ਨੂੰ ਗੁਰਬਾਣੀ ਦੇ ਘਣੇ ਲਾਭ ਹੋਣਗੇ। ਰਾਜੇ ਸੀਹ; ਮੁਕਦਮ ਕੁਤੇ॥ ਜਾਇ ਜਗਾਇਨਿ; ਬੈਠੇ ਸੁਤੇ॥ ਚਾਕਰ ਨਹਦਾ; ਪਾਇਨ੍ਹਿ ਘਾਉ॥ ਰਤੁ ਪਿਤੁ; ਕੁਤਿਹੋ ਚਟਿ ਜਾਹੁ॥ ਅਨੁਸਾਰ ਹੁਣ ਦੇ ਸਮੇਂ ਦੇ ਜ਼ਾਲਮ ਰਾਜੇ ਅਮੀਰ ਘੋਰ ਭਿਆਨਕ ਜ਼ੁਲਮ ਕਰ ਰਹੇ ਹਨ, ਗ਼੍ਰੀਬ ਦੁਖੀ ਪਰਜਾ ਦਾ ਖ਼ੂਨ ਪੀ, ਹੱਡ ਚੰਮ ਖਾ ਰਹੇ ਹਨ। ਗੁਰੂ ਪ੍ਰਮੇਸਰ ਜੀ ਜੇਕਰ ਖ਼ੁਦਾ ਦੇ ਨਾਮ'ਤੇ ਆਪਣਾ ਸਭ ਕੁੱਝ ਕੁਰਬਾਨ ਕਰ ਰਹੇ ਹਨ, ਤਾਂ ਦਾਸਨ ਦਾਸ ਗਰੀਬ ਗ਼ੁਲਾਮ ਦਾ ਭੀ ਫਰਜ਼ ਬਣਦਾ ਹੈ, ਕਿ ਸਭ ਕੁੱਝ ਕੁਰਬਾਨ ਕਰੇ। ਤੁਸੀਂ ਜੋ ਆਪਣੇ ਭਾਣਜਿਆਂ ਬਾਰੇ ਬਾਰ ੨ ਕਹਿ ਰਹੇ ਹੋਂ। ਗੁਰੂ ਲਈ ਕੁਰਬਾਨ ਹੋਣਾ ਅਮਰ ਜ਼ਿੰਦਗੀ ਅਮਰ ਸ਼ਹੀਦੀ ਨੂੰ ਪ੍ਰਾਪਤ ਹੋਣਾ ਹੈ। ਜੋ ਜੋਗੀਆਂ ਤਪੀਸਰਾਂ ਜੋਧੜੀਆਂ ਕਰਨ ਵਾਲਿਆਂ ਨੂੰ ਪ੍ਰਾਪਤ ਹੋਣੀ ਬਹੁਤ ਕਠਨ ਹੈ। ਪਰਮ ਪਿਆਰੇ

ਸੱਚੇ ਖ਼ੁਦਾਜੀ ਦੇ ਵਿਛੋੜੇ'ਚ, ਜੀਵ ਬ੍ਰੀਕ ਤੋਂ ਬ੍ਰੀਕ, ਕਿਰਮ ਜੂਨਾਂ'ਚ ਕਸ਼ਟ ਭੋਗਦਾ ਆ ਰਿਹਾ ਹੈ ਤੇ ਕਸ਼ਟ ਭੋਗਦਾ ਰਹੇਗਾ। (ਮੁੱਲਾਂ) ਮਰਣਾ; ਮੁਲਾ ਮਰਣਾ॥ ਭੀ; ਕਰਤਾਰਹੁ ਡਰਣਾ॥ ਅਨੁਸਾਰ ਮਰਨਾ ਸਾਰਿਆਂ ਨੇ ਹੈ। ਇਕਨ੍ਹਾਂ ਨੇ ਗੁਰੂ ਜੀ ਲਈ ਤੇ ਧਰਮ ਅਤੇ ਸਰਬੱਤ ਦੇ ਭਲੇ ਹਿਤ ਮਰਨਾ ਹੈ। ਇਕਨ੍ਹਾਂ ਨੇ ਸੱਪ ਦੇ ਡੰਗ ਜਾਂ ਅਨੇਕ ਪ੍ਰਕਾਰ ਦੇ ਕਸ਼ਟ ਭੋਗ ੨ ਕੇ, ਜਾਂ ਸ੍ਰੀਰ ਦੇ ਵੱਢੇ ਟੁੱਕੇ ਜਾਣ ਤੋਂ ਮਰਨਾ ਹੈ। ਜਿਸ ਦਾ ਕੋਈ ਗੁਣ ਉਪਕਾਰ ਨਹੀਂ। ਹੇ ਅਜ਼ੀਜ਼ ਪਿਆਰੇ!ਖ਼ੁਦਾ ਦਾ ਧਿਆਨ ਧਰੋ। ਜੱਗ 'ਤੇ ਕੋਈ ਜਿਉਂ ਕੇ ਰੱਜਿਆ ਨਹੀਂ। ਯਥਾ:- ਰਜਿ.ਨ ਕੋਈ ਜੀਵਿਆ; ਕੂੜੇ ਭਰਵਾਸੇ। ਸਾਡੀ ਸੋਚਣੀ ਮ੍ਰਿਤਕ ਹੈ। ਇਸ ਅਨੁਸਾਰ ਅਸੀਂ ਜੱਗ'ਤੇ ਜਿਉਂਣ ਨੂੰ ਸੁਖ ਮੰਨਦੇ ਹਾਂ। ਜਿਹੜੇ ਪ੍ਰੇਮੀਂ ਗੁਰੂ ਜੀ ਦੇ ਆਗਿਆਕਾਰੀ ਮੁਰੀਦ ਗੋਲੇ ਬਣ ਕੇ, ਗੁਰੂ ਲਈ ਅੰਗ ੨ ਕਟਾਉਂਦੇ ਹਨ। ਆਮ ਬੰਦੇ ਨੂੰ ਦਿਸਦਾ ਹੈ, ਬਈ ਇਨ੍ਹਾਂ ਨੂੰ ਦੁੱਖ ਹੋਵੇਗਾ, ਪਰ ਬਹੁਤ ਡੂੰਘੀ ਰਮਜ਼ ਸਮਝੋ, ਗੁਰਬਾਣੀ ਸਰੂਪ ਗੁਰੂ ਪ੍ਰਮੇਸਰ ਜੀ ਆਪਣੇ ਪਿਆਰਿਆਂ'ਚ ਪ੍ਰਵੇਸ਼ ਹੋ ਕੇ, ਸਾਰੇ ਕਸ਼ਟ ਆਪਣੇ'ਤੇ ਸਹਾਰ ਲੈਂਦੇ ਹਨ। ਬਾਕੀ ਹਾਹਾਕਾਰ ਕਰਦਿਆਂ ਮਰ ਕੇ, ਜਮਾਂ ਜੂਨਾਂ ਦੇ ਕਸ਼ਟ ਸਹਾਰਦੇ ਹਨ। ਪ੍ਰੇਮੀਂ ਗੁਰਬਾਣੀ'ਚ ਲੀਣ ਵਿਸਮਾਦ ਇਕਾਗ੍ਰ ਹੋ ਕੇ, ਗੁਰੂ ਚਰਨ-ਕਮਲਾਂ'ਚ ਵਸਦੇ ਹਨ। ਜਿਹੜਾ ਤੁਸੀਂ ਦਾਸ ਨੂੰ ਬੱਚੇ ਕੁਰਬਾਨ ਕਰਨ ਤੋਂ ਵਰਜਦੇ ਹੋਂ, ਇਹ ਭੁੱਲ ਹੈ। ਗੁਰੂ ਪ੍ਰਮੇਸਰ ਜੀ ਦਾ ਮਹਾਨ ਗਹਿਰ ਗੰਭੀਰ ਆਸ਼ਾ, ਜ਼ੁਲਮ ਨੂੰ ਨਾਸ, ਧਰਮ ਨੂੰ ਪ੍ਰਕਾਸ਼ ਕਰਕੇ, ਸਦਾ ਲਈ ਸੰਸਾਰ'ਤੇ ਗੁਰਬਾਣੀ ਅਟੱਲ ਰੱਖਣ ਦਾ ਹੈ। ਜੋ ਕੁਰਬਾਨੀ ਬਿਨਾ ਸਫ਼ਲ ਨਹੀਂ ਹੋ ਸਕਦਾ। ਯਾਦ ਰਹੇ, ਜਦੋਂ ਆਪੇ ਲਾਇਓਿ; ਅਪਨਾ ਪਿਆਰੁ॥ ਅਨੁਸਾਰ ਆਪਣਾ ਪਿਆਰ ਆਪ ਲਾ ਦੇਣ, ਤਾਂ ਗੁਰੁ ਪ੍ਰੇਮੀ ਆਪਣੇ ਪਿਆਰੇ ਪਰਮਪੂਜਨੀਕ ਗੁਰੂ ਜੀ ਦੇ ਪ੍ਰੇਮ ਦੇ ਵਸੀਕਾਰ ਹੋ ਕੇ ਗੋਲਾ ਗ਼ੁਲਾਮ ਆਗਿਆਕਾਰੀ ਚਾਕਰ ਮੁਰਦਾ ਮੁਰੀਦ ਹੋ ਜਾਂਦਾ ਹੈ। ਯਥਾ:- ਮੁਰਦਾ ਹੋਇ ਮੁਰੀਦ; ਨ ਗਲੀ ਹੋਵਣਾ। ਸਾਬਰੁ ਸਿਦਕਿ ਸਹੀਦੁ, ਭਰਮ ਭਉ ਖੋਵਣਾ। ਗੋਲਾ ਮੁਲ ਖਰੀਦੁ, ਕਾਰੇ ਜੋਵਣਾ। ਨਾ ਤਿਸੁ ਭੁਖ.ਨ ਨੀਦ; ਨ ਖਾਣਾ ਸੋਵਣਾ। ਪੀਹਣਿ ਹੋਇ ਜਦੀਦ; ਪਾਣੀ ਢੋਵਣਾ। ਪਖੇ ਦੀ ਤਾਗੀਦ, ਪਗ ਮਲਿ ਧੋਵਣਾ। ਸੇਵਕ ਹੋਇ ਸੰਜੀਦੁ, ਨ ਹਸਣ ਰੋਵਣਾ। ਦਰ ਦਰਵੇਸ ਰਸੀਦ; ਪਿਰਮ ਰਸ ਭੋਵਣਾ। ਚੰਦ ਮੁਮਾਰਖ ਈਦ, ਪੁਗ ਖਲੋਵਣਾ॥ ੧੮॥ ਹੁਕਮ ਮੰਨਣ ਵਾਲਾ ਬੰਦਾ ਗੁਰੂ ਜੀ ਦਾ ਦਾਸਨ ਦਾਸ ਹੁੰਦਾ ਹੈ। ਇਸ ਉੱਚੀ ਅਵਸਥਾ'ਚ ਕੁਰਬਾਨੀ ਦਾ ਚਾਅ ਉਤਸ਼ਾਹ ਉਮਾਹ ਪ੍ਰਗਟ ਹੋ ਜਾਂਦਾ ਹੈ। ਇਸ ਪ੍ਰੇਮ ਪਿਆਰ ਦੇ ਵਸੀਕਾਰ ਹੋ ਕੇ, ਰੱਬ ਰੂਪ ਭਗਤ ਸ੍ਰੀ ਕਬੀਰ ਸਾਹਿਬ ਜੀ ਕੁਰਬਾਨੀ ਕਰਨ ਬਾਰੇ ਇਉਂ ਫ਼ੁਰਮਾਉਂਦੇ ਹਨ:- (ਕਰਵੱਤੁ) ਆਸਾ॥ ਕਰਵਤੁ ਭਲਾ; ਨ ਕਰਵਟ ਤੇਰੀ॥ ਲਾਗੁ ਗਲੇ; ਸੁਨੁ ਬਿਨਤੀ ਮੇਰੀ॥ ੧॥ ਹਉ ਵਾਰੀ; ਮੁਖੁ ਫੇਰਿ ਪਿਆਰੇ॥ ਕਰਵਟੁ ਦੇ; ਮੋਕਉ ਕਾਹੇ ਕਉ ਮਾਰੇ॥ ੧॥ ਰਹਾਉ॥ ਜਉ ਤਨੁ ਚੀਰਹਿ; ਅੰਗਿ ਨ ਮੋਰਉ॥ ਪਿੰਡੁ ਪਰੈ; ਤਉ.ਪ੍ਰੀਤਿ ਨ ਤੋਰਉ॥ ੨॥ ਹਮ ਤੁਮ ਬੀਚੁ; ਭਇਓ ਨਹੀ ਕੋਈ॥ ਤੁਮਹਿ ਸੁ ਕੰਤ; ਨਾਰਿ ਹਮ ਸੋਈ॥ ੩॥ ਕਹਤੁ ਕਬੀਰੁ; ਸੁਨਹੁ ਰੇ ਲੋਈ॥ ਅਬ ਤੁਮਰੀ; ਪਰਤੀਤਿ ਨ ਹੋਈ॥

ਹੇ ਪਿਆਰੇ ਸੈਦਖਾਂ ਜੀਓ!ਗੁਰੂ ਪ੍ਰਮੇਸਰ ਜੀ ਹੀਰੇ ਜੜਤ ਚੱਕਰੀ ਅਤੇ ਉੱਚੀ ਕਲਗੀ, ਮੋਤੀਆਂ ਦੇ ਗੁੱਛਿਆਂ ਸਹਿਤ ਸਜਾ ਕੇ, ਸਨੱਧ ਬੱਧ ਹੋ ਕੇ ਜਿਵੇਂ ਪੂਰਨ ਬੀਰਤਾ ਨਾਲ ਧਰਮਯੁੱਧ ਲੜਦੇ ਹਨ, ਤਿਵੇਂ ਗੁਰੂ ਪ੍ਰਮੇਸਰ ਜੀ ਤੋਂ ਬਿਨਾ, ਹੋਰ ਕੋਈ ਭੀ ਆਪਣੇ ਮੁਰੀਦਾਂ ਲਈ, ਆਪ ਸਭ ਤੋਂ ਅੱਗੇ ਹੋ ਕੇ, ਧਰਮ ਜੰਗ ਨਹੀਂ ਲੜਿਆ। ਸਤਜੁੱਗ ਤੋਂ ਲੈ ਕੇ ਸਾਰੀ ਦੁਨੀਆਂ ਦੇ ਇਤਿਹਾਸ'ਚ, ਗੁਰਾਂ ਦੀ ਗੁਰਬਾਣੀ ਅਤੇ ਕੁਰਬਾਨੀ ਪਰਉਪਕਾਰਾਂ ਦੇ ਤੁੱਲ ਹੋਰ ਕੋਈ ਭੀ ਦਿਸਣ'ਚ ਨਹੀਂ ਆਇਆ। ਗੱਲਾਂ ਕਹਿਣ ਸੁਣਨ ਦੀ ਬਜਾਏ ਜੋ ਸੁੰਦਰ ਪਾਕ ਨੂਰੀ ਵਿਸਮਾਦ ਸੱਚੇ ਦਰਸ਼ਨ ਕਰਨੇ ਹਨ, ਇਸ ਦੀ ਲੱਖਾਂ ਮਣਾਂ ਮਹਾਨਤਾ ਹੈ। ਜਾਹਰ ਪੀਰ ਜਗਤੁ ਗੁਰੁ ਬਾਬਾ॥ ੩॥ ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਗੋਬਿੰਦਸਿੰਘ ਜੀ ਮਹਾਰਾਜ ਦੇ ਜਦੋਂ ਦਰਸ਼ਨ ਕਰੇਂਗਾ, ਅਕਸ ਮਾਤ੍ਰ ਹੀ ਗੁੰਗਾ ਬਾਵਰਾ ਪਿੰਗਲਾ ਬਉਰਾ ਹੋ ਜਾਵੇਂਗਾ। ਯਥਾ:- ਕਬੀਰ.ਗੂੰਗਾ ਹੂਆ ਬਾਵਰਾ; ਬਹਰਾ ਹੂਆ ਕਾਨ॥ ਪਾਵਹੁ ਤੇ ਪਿੰਗੁਲ ਭਇਆ; ਮਾਰਿਆ ਸਤਿਗੁਰ ਬਾਨ॥ ੧੯੩॥ ਕਬੀਰ.ਸਤਿਗੁਰ ਸੂਰਮੇ; ਬਾਹਿਆ ਬਾਨੁ ਜੁ ਏਕੁ॥ ਲਾਗਤ ਹੀ ਭੁਇ ਗਿਰਿ ਪਰਿਆ; ਪਰਾ ਕਰੇਜੇ ਛੇਕੁ॥ ੧੯੪॥ ਦਾਸਨ ਦਾਸ ਗ੍ਰੀਬ ਰੋਮ ੨ ਕਰਕੇ, ਐਸੇ ਗੁਰੂ ਪ੍ਰਮੇਸਰ ਜੀ ਤੋਂ ਬਲਿਹਾਰ ਜਾਂਦਾ ਹੈ। ਲਾਖ ਜਿਹਵਾ ਦੁਆਰਾ ਸੱਚੇ ਚਰਨ-ਕਮਲਾਂ ਨੂੰ ਚੱਟਦਾ ਹੈ ਜੀ। ”

ਸੈਦਖਾਂ ਜ਼ਾਲਮ ਔਰੰਗਜ਼ੇਬ ਪਾਸ ਸਵਾ ਲੱਖ ਦਾ ਜਰਨੈਲ ਸੀ। ਆਪਣੇ ਜੀਜੇ ਪੂਰਨ ਬ੍ਰਹਮਗਿਆਨੀ ਜੀ ਦੁਆਰਾ, ਗੁਰੂ ਜੀ ਦੇ ਪਰਮਪੂਜਨੀਕ ਸੱਚੇ ਚਰਨ-ਕਮਲਾਂ ਦਾ ਪ੍ਰੇਮ ਤਾਂ ਲੱਗ ਗਿਆ, ਪਰ ਸਰਕਾਰੀ ਔਹੁਦੇ'ਤੇ ਹੋਣੇ ਕਰਕੇ, ਪਰਮਪੂਜਨੀਕ ਸੱਚੇ ਸਤਿਗੁਰੂ ਜੀ ਪਾਸ ਜਾਣੋ ਸੰਕੋਚਦਾ ਸੀ। ਮਹਾਂ ਪਾਪੀ ਔਰੰਗਜ਼ੇਬ ਨੂੰ ਪਤਾ ਸੀ, ਕਿ ਮੈਂ ਵਾਹਿਗੁਰੂ ਸ੍ਰੀ ਗੁਰੂ ਤੇਗਬਹਾਦਰ ਸਾਹਿਬ ਜੀ ਨੂੰ ਨਿਹੱਕ ਸ਼ਹੀਦ ਕੀਤਾ ਹੈ। ਆਪਣੇ ਪਰਮਪੂਜਨੀਕ ਪਿਤਾਜੀ ਦੀ ਸ਼ਹੀਦੀ ਤੋਂ ਮਗਰੋਂ, ਸ੍ਰੀ ਗੁਰੂ ਗੋਬਿੰਦਸਿੰਘ ਸਾਹਿਬ ਖ਼ਾਲਸਾ ਜੀ ਦਬਣ ਦੀ ਬਜਾਏ, ਪੂਰਨ ਬੀਰ-ਰਸ ਸਹਿਤ ਨਿਰਭਉ ਅਵਸਥਾ'ਚ, ਦੁਪਹਿਰ ਦੇ ਸੂਰਜ ਵਾਂਗ ਪ੍ਰਕਾਸ਼ ਰਹੇ ਹਨ। ਨਮੋ ਸੂਰਜ ਸੂਰਜੇ; ਨਮੋ ਚੰਦ੍ਰ ਚੰਦ੍ਰੇ॥ ਜਿਹੜਾ ਜੁਆਨ ਜਾ ਕੇ ਇੱਕ ਵਾਰ ਦਰਸ਼ਨ ਕਰਦਾ ਹੈ ਤੇ ਬੀਰ-ਰਸੀ ਪ੍ਰਚਾਰ ਸੁਣਦਾ ਹੈ, ਮੁੜ ਕੇ ਘਰ ਨਹੀਂ ਆਉਂਦਾ। ਗੁਰੂ ਪ੍ਰਮੇਸਰ ਜੀ ਦਾ ਮੁਰੀਦ ਬਣ ਜਾਂਦਾ ਹੈ, ਆਪਣਾ ਸੀਸ ਗੁਰੂ ਸਾਹਿਬ ਤੋਂ ਕੁਰਬਾਨ ਕਰ ਦਿੰਦਾ ਹੈ। ਔਰੰਗਜ਼ੇਬ ਦਾ ਜਰਨੈਲ ਸੈਦਬੇਗ ਗੁਰੂ ਜੀ'ਤੇ ਚੜ੍ਹ ਕੇ ਗਿਆ। ਉਲਟ ਕੇ ਗੁਰੂ ਜੀ ਦਾ ਮੁਰੀਦ ਬਣ ਕੇ, ਗੁਰੂ ਜੀ ਦੇ ਪੱਖ'ਚ ਲੜਿਆ। ਗੁਰੂ ਪ੍ਰਮੇਸਰ ਜੀ ਮੁਰਦਿਆਂ'ਚ ਨਵੀਂ ਜ਼ਿੰਦਗੀ ਭਰ ਰਹੇ ਹਨ। ਆਪਣੀ ਬੀਰ-ਰਸੀ ਬਾਣੀ ਲਿਖ ਰਹੇ ਹਨ। ਜਿਸ ਨੂੰ ਪੜ੍ਹ ਕੇ ਲੱਖਾਂ ਡਰਪੋਕ, ਨਿਰਭਉ ਕੇਹਰੀ ਸ਼ੇਰ ਬਣ ਚੁੱਕੇ ਹਨ। ”ਮਹਾਂ ਪਾਪੀ ਔਰੰਗੇ ਨੇ ਜਿਸ ਤਰ੍ਹਾਂ ਆਪਣੇ ਹੋਰ ਜਰਨੈਲ ਤੇ ਪਹਾੜੀ ਰਾਜੇ ਬਾਰ ੨ ਗੁਰੂ ਪ੍ਰਮੇਸਰ ਜੀ'ਤੇ ਚਾੜ੍ਹ ਕੇ ਭੇਜੇ, ਇਸ ਤਰ੍ਹਾਂ ਸੈਦਖਾਂ ਜੀ ਨੂੰ ਭੀ ਭੇਜਿਆ ਸੀ।

ਸੈਦਖਾਂ ਦੇ ਦਿਲ'ਚ, ਚੋਜੀ ਮੇਰੇ ਗੋਵਿੰਦਾ, ਚੋਜੀ ਮੇਰੇ ਪਿਆਰਿਆ; ਹਰਿ ਪ੍ਰਭੁ ਮੇਰਾ ਚੋਜੀ ਜੀਉ॥ ਦੇ ਅਵਿਸਮਾਦ ਨੂਰੀ ਸੱਚੇ ਸੁੱਚੇ ਉੱਚੇ ਸੁੰਦਰ ਦਰਸ਼ਨਾਂ ਦੀ ਉਮੰਗ ਸੀ। ੧੭ ਫੱਗਣ ੧੭੫੯

ਬਿਕ੍ਰਮੀ, ਸ੍ਰੀ ਅਨੰਦਪੁਰ ਸਾਹਿਬ ਚੜ੍ਹ ਕੇ ਆਇਆ। ਦੋਹਾਂ ਤਰਫਾਂ ਤੋਂ ਜੰਗ ਮੁਸਾਫ਼ੇ ਧੌਂਸੇ ਵੱਜੇ। ਯਥਾ:- ਜੰਗ ਮੁਸਾਫਾ ਬੱਜਿਆ; ਰਣ ਘੁਰੇ ਨਗਾਰੇ ਚਾਵਲੇ॥) ਰਣੁ ਦੇਖਿ; ਸੂਰੇ ਚਿਤ ਉਲਾਸ॥ ਯੋਧਿਆਂ ਨੂੰ ਬੀਰ -ਰਸੀ ਉਤਸ਼ਾਹ ਸਹਿਤ ਲਾਲੀਆਂ ਚੜ੍ਹੀਆਂ। ਆਹਮੋ ਸਾਹਮਣੇ ਮੁਕਾਬਲੇ ਜੰਗ'ਚ ਯੋਧੇ ਗੱਜਣ ਲੱਗੇ। ਤੀਰ ਗੋਲ਼ੀ ਗੋਲ਼ੇ ਚੱਲਣ ਲੱਗੇ। ਭਿਆਨਕ ਜੰਗ ਮੱਚ ਉੱਠਿਆ। ਗੁਰੂ ਸਾਹਿਬ ਜੀ'ਤੇ ਪਹਿਲਾਂ ਚੜ੍ਹ ਕੇ ਆਏ ਭਾਈ ਸੈਦਬੇਗ ਜੀ, ਗੁਰੂ ਸਾਹਿਬ ਜੀ ਦੇ ਮੁਰੀਦ ਬਣ ਚੁੱਕੇ ਸਨ। ਇਸ ਯੋਧੇ ਨੇ ਪਹਾੜੀ ਰਾਜੇ ਹਰੀਚੰਦ ਨੂੰ ਮਾਰਿਆ ਸੀ। ਵੈਰੀ ਦੀਨਬੇਗ ਨੇ, ਗੁਰੂ ਜੀ ਦੇ ਮੁਰੀਦ ਸੈਦਬੇਗ ਨੂੰ ਸ਼ਹੀਦ ਕਰ ਦਿਤਾ ਸੀ। ਧਰਤੀ ਖ਼ੂਨ ਨਾਲ ਰੰਗੀ ਗਈ। ਗੁਰੂ ਮਹਾਰਾਜ ਜੀ ਦਾ ਜੋਧਾ ਮੈਮੂਖਾਨ ਪਠਾਨ, ਮੱਚਦੇ ਜੰਗ'ਚ ਬੜੀ ਹੀ ਬਹਾਦਰੀ ਨਾਲ, ਯੋਧਿਆਂ ਨੂੰ ਲਲਕਾਰ ਕੇ ਸੁੱਟੀ ਜਾਂਦਾ ਸੀ। ਪ੍ਰੇਮੀ ਸੈਦਖਾਂ ਨੇ ਦਿਲ'ਚ ਗੁਰੂ ਪ੍ਰਮੇਸਰ ਜੀ ਦੇ ਸੁੰਦਰ ਦਰਸ਼ਨਾਂ ਦੀ ਸ਼ੁਭ ਇੱਛਾ ਕੀਤੀ। ਮੇਰਾ; ਅੰਤਰਜਾਮੀ ਹਰਿ ਰਾਇਆ॥ "ਜੇਕਰ ਅੱਲਾ ਪਾਕ ਹਨ? ਤਾਂ ਅਕਸ ਮਾਤ੍ਰ ਨੀਲੇ'ਤੇ ਅਸਵਾਰ ਹੋ ਕੇ ਦਰਸ਼ਨ ਬਖ਼ਸ਼ਣ?"ਗੁਰੂ ਪ੍ਰਮੇਸਰ ਜੀ ਨੇ ਆਪਣੇ ਪ੍ਰੇਮੀ ਦੇ ਦਿਲ ਦੀ ਜਾਣ ਕੇ ਸੱਚੇ ਦਰਸ਼ਨ ਬਖ਼ਸ਼ੇ। ਜਿਨ੍ਹਾਂ ਬਾਰੇ ਕਿਹਾ ਹੈ:- ਰੋਮ ਰੋਮ.ਕੋਟਿ ਬ੍ਰਹਮਾਂਡ ਕੋ ਨਿਵਾਸ ਜਾਸੁ; ਮਾਨਸ ਅਉਤਾਰ ਧਾਰਿ.ਦਰਸੁ ਦਿਖਾਏ ਹੈ॥) ਰਾਜਨ ਕੇ ਰਾਜਾ ਮਹਾਰਾਜਨ ਕੇ ਮਹਾਰਾਜਾ;) ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ;) ਸਜਣੁ ਸਚਾ ਪਾਤਿਸਾਹੁ; ਸਿਰਿ ਸਾਂਹਾਂ ਦੈ ਸਾਹੁ॥) ਰਾਜਾਨ ਰਾਜ॥ ਭਾਨਾਨ ਭਾਨ॥) ਗੁਨ ਗਨ ਉਦਾਰ॥ ਮਹਿਮਾ ਅਪਾਰ॥) ਅਚਲ ਮੂਰਤਿ ਅਨਭਉ ਪ੍ਰਕਾਸ; ਪੂਰਨ ਗੁਰੂ ਜੀ ਨੀਲੇ 'ਤੇ ਅਸਵਾਰ ਜੰਗੀ ਪੈਂਤੜਾ ਕੱਢਦਿਆਂ, ਦਰਸ਼ਨ ਦੇ ਰਹੇ ਹਨ। ਕੋਟਿ ਸੂਰਜਾਂ ਦੇ ਪ੍ਰਕਾਸ਼ਕ, ਜੋਬਨ ਕੇ ਜਾਲ ਹੋ.ਕਿ ਕਾਲ ਹੂੰ ਕੇ ਕਾਲ ਹੋ; ਕਿ ਸਤ੍ਰੁਨ ਕੇ ਸੂਲ ਹੋ.ਕਿ ਮਿਤ੍ਰਨ ਕੇ ਪ੍ਰਾਨ ਹੋ॥ ੯॥) ਅਤਿ ਪ੍ਰੀਤਮ, ਮਨ ਮੋਹਨਾ.ਘਟ ਸੋਹਨਾ; ਪ੍ਰਾਨ ਅਧਾਰਾ ਰਾਮ॥ ਸੁੰਦਰ ਸੋਭਾ.ਲਾਲ ਗੋਪਾਲ ਦਇਆਲ ਕੀ; ਅਪਰ ਅਪਾਰਾ ਰਾਮ॥ ਪਾਰਬ੍ਰਹਮ ਸੱਚ ਨਿਰਾ ਨੂਰੋ ਨੂਰ, ਬੀਰ-ਰਸ ਭਗਤੀ ਰਸ ਸ਼ਾਂਤ ਰਸ, ਅੱਲਾ ਪਾਕ ਦੇ ਦਰਸ਼ਨ ਕਰਕੇ, ਤਨ ਮਨ ਨਿਹਾਲ ਹੋ ਗਿਆ। ਯਥਾ:- ਅੰਦਰਿ ਸਚਾ ਨੇਹੁ; ਲਾਇਆ ਪ੍ਰੀਤਮ ਆਪਣੈ॥ ਤਨੁ ਮਨੁ ਹੋਇ ਨਿਹਾਲੁ; ਜਾ ਗੁਰੁ ਦੇਖਾ ਸਾਮ੍ਹਣੇ॥) ਸਤਿਗੁਰ ਦਰਸਨਿ; ਅਗਨਿ ਨਿਵਾਰੀ॥ ਸਤਿਗੁਰ ਭੇਟਤ; ਹਉਮੈ ਮਾਰੀ॥) (ਨੱਸੇ) ਦਰਸਨੁ ਦੇਖਤ; ਦੋਖ ਨਸੇ॥) ਦਰਸਨ ਦੇਖਤ ਹੀ.ਸੁਧਿ ਕੀ.ਨ ਸੁਧਿ ਰਹੀ; ਬੁਧਿ ਕੀ.ਨ ਬੁਧਿ ਰਹੀ, ਮਤਿ ਮੈ.ਨ ਮਤਿ ਹੈ। ਗੁਰੂ ਪ੍ਰਮੇਸਰ ਜੀ ਨੇ ਪ੍ਰੇਮ ਭਾਵਨਾ ਜਾਣ ਕੇ ਗੱਜ ਕੇ ਕਿਹਾ, "ਬਹਾਦਰ ਸੈਦਖਾਂ ਸਾਵਧਾਨ ਹੋ!ਸ਼ਸਤ੍ਰ ਸੰਭਾਲ ਆਪਣੇ ਮਾਲਕ ਦਾ ਲੂਣ ਹਲਾਲ ਕਰ। "ਯਥਾ:- ਖਾਧੇ ਲੂਣ.ਗੁਲਾਮ ਹੋਇ; ਪੀਹਿ ਪਾਣੀ ਢੋਵੈ। ਲੂਣ ਖਾਇ.ਕਰਿ ਚਾਕਰੀ; ਰਣਿ ਟੁਕ ਟੁਕ ਹੋਵੈ। ਲੂਣ ਖਾਇ.ਧੀ ਪੁਤੁ ਹੋਇ; ਸਭ ਲਜਾ ਧੋਵੈ॥ ਲੂਣੁ ਵਣੋਟਾ.ਖਾਇ ਕੈ; ਹਥ ਜੋੜਿ ਖੜੋਵੈ॥ ਵਾਟ ਵਟਾਊ ਲੂਣੁ ਖਾਇ; ਗੁਣੁ ਕੰਠਿ ਪਰੋਵੈ॥ ਲੂਣ ਹਰਾਮੀ ਗੁਨਹਗਾਰ; ਮਰਿ ਜਨਮੁ ਵਿਗੋਵੈ॥ ਇਹ ਸੁਣ ਕੇ, ਮੈ ਦੇਵਾਨਾ, ਭਇਆ ਅਤੀਤੁ॥ ਅਨੁਸਾਰ ਦਿਵਾਨਾ ਮਸਤਾਨਾ ਹੋ ਕੇ ਸਲਾਮ ਕੀਤੀ। ਹਰਨ ਭਰਨ; ਜਾ ਕਾ ਨੇਤ੍ਰ ਫੋਰੁ॥)

ਨਾਨਕ ਨਦਰੀ; ਨਦਰਿ ਨਿਹਾਲ॥) ਕ੍ਰਿਪਾ ਕਟਾਖ੍ਯ.ਅਵਲੋਕਨੁ ਕੀਨੋ; ਦਾਸ ਕਾ ਦੂਖੁ ਬਿਦਾਰਿਓ॥) ਦੀਦਨੇ ਦੀਦਾਰ ਸਾਹਿਬ; ਕਛੁ ਨਹੀ ਇਸ ਕਾ ਮੋਲੁ॥ ਅਨੁਸਾਰ ਆਪ ਜੀ ਦੇ ਪਰਮ ਮਨੋਹਰ ਸੁੰਦਰ ਰਸੀਲੇ ਨੇਤ੍ਰਾਂ ਦਾ ਵਾਰ ਹੋ ਚੁੱਕਾ ਹੈ। ਝੁਕ ਕੇ ਸਲਾਮ ਕਰਦਿਆਂ, ਪ੍ਰੇਮ ਜਲ ਨਾਲ ਨੇਤ੍ਰ ਭਰ ਆਏ, ਬੇਵੱਸ ਹੋ ਕੇ ਬੋਲੇ, "ਖ਼ੁਦਾ ਆਇਦ!ਖ਼ੁਦਾ ਆਇਦ!ਭਾਵ ਖ਼ੁਦਾ ਜੀ ਆਏ ਹਨ, ਖ਼ੁਦਾ ਜੀ ਆਏ ਹਨ!ਦਾਸਨ ਦਾਸ ਮੁਰਦੇ ਨੂੰ ਜਿਵਾ ਰਹੇ ਹਨ। "ਦੌੜ ਕੇ, ਰਕਾਬ'ਚ ਪਾਏ ਸੱਚੇ ਚਰਨ-ਕਮਲਾਂ ਨਾਲ ਆਪਣਾ ਮਸਤਕ ਲਾਇਆ। ਸਤਿਗੁਰੂ ਸੱਚੇ ਪਾਤਿਸਾਹ ਜੀ ਨੇ ਆਪਣੇ ਪ੍ਰੇਮੀ ਦੇ ਸਿਰ'ਤੇ ਆਪਣਾ ਹਸਤ ਕਮਲ ਰੱਖ ਦਿਤਾ। ਯਥਾ:- ਤਾਹਿ ਕਹਾ ਪਰਵਾਹ ਕਾਹੂ ਕੀ; ਜਾ ਕੈ ਬਸੀਸਿ ਧਰਿਓ ਗੁਰਿ ਹਥੁ॥) ਕ੍ਰਿਪਾ ਦ੍ਰਿਸਟਿ ਤੇ, ਧਰਿ ਸਿਰ ਹਾਥਾ। ਤਤਛਿਨ ਸੇਵਕ, ਕੀਨਿ ਸਨਾਥਾ।)

ਤਰਸੁ ਪਇਆ ਮਿਹਰਾਮਤਿ ਹੋਈ; ਸਤਿਗੁਰੁ ਸਜਣੁ ਮਿਲਿਆ॥ ਅਨੁਸਾਰ ਗੁਰੂ ਪ੍ਰਮੇਸਰ ਜੀ ਦੀ ਅਮਿਤ ਮੇਹਰ ਹੋਈ, ਲੂੰ ੨'ਚ ਸੱਚਾ ਨਾਮ ਪ੍ਰਵੇਸ਼ ਹੋ ਗਿਆ। ਪੂਰਨ ਵੈਰਾਗ ਹੋ ਗਿਆ। ਵਾਹਿਗੁਰੂ ਸੱਚੇ ਪਾਤਿਸ਼ਾਹਜੀ ਦੇ ਦਰਸ਼ਨਾਂ ਨੇ ਲੂੰ ੨ ਠੰਢਾ ਕਰ ਦਿਤਾ ਅੰਦਰ ਜਾਪ ਹੋਣ ਲੱਗਾ। ਮਹਾਂ ਵਿਸਮਾਦ ਅਸਚਰਜ ਰੰਗ'ਚ ਜਰਨੈਲੀ ਤਿਆਗ ਕੇ ਸਤਿਗੁਰੂ ਸਾਹਿਬ ਜੀ ਦੇ ਦਲ'ਚ ਚਲੇ ਗਏ। ਸਤਿਗੁਰੂ ਮਹਾਰਾਜ ਜੀ ਬੜੀ ਫ਼ੁਰਤੀ ਨਾਲ ਆਪਣੇ ਦਲ 'ਚ ਆ ਗਏ। ਚੜ੍ਹ ਕੇ ਆਏ ਤੁਰਕ ਸਰਦਾਰ ਹੈਰਾਨ ਰਹਿ ਗਏ, ਬਈ ਸਤਿਗੁਰੂ ਸਾਹਿਬ ਜੀ ਨੇ ਇਹ ਕੀ ਕੌਤਕ ਵਰਤਾਇਆ ਹੈ? ਸਾਡਾ ਜਰਨੈਲ ਹੀ ਮੁਰੀਦ ਬਣ ਗਿਆ ਹੈ, ਜੰਗ ਜਾਰੀ ਰਿਹਾ।

ਸਤਿਗੁਰੂ ਸਾਹਿਬ ਜੀ ਦੀ ਆਗਿਆ ਪਾ ਕੇ ਕਾਂਗੜੇ ਦੇ ਉਪਰਵਾਰ ਪਹਾੜਾਂ'ਚ ਜਾ ਕੇ ਰਾਤ ਦਿਨ ਬੰਦਗੀ ਕਰਨ ਲੱਗਾ। ਇਹ ਖ਼ਬਰ ਸਤਿਕਾਰ ਯੋਗ ਪੀਰ ਬਾਬਾ ਬੁੱਧੂ ਸਾਹ ਜੀ ਤੇ ਉਨ੍ਹਾਂ ਦੇ ਘਰੋਂ ਸਨਮਾਨ ਯੋਗ ਨਸੀਰਾਂ ਜੀ ਨੂੰ ਪਹੁੰਚੀ। ਸੁਣ ਕੇ ਗਦ ੨ ਨਿਹਾਲੋ ਨਿਹਾਲ ਬਹੁਤ ਹੀ ਪ੍ਰਸੰਨ ਹੋਏ। ਕੁੱਝ ਸਮੇਂ ਮਗਰੋਂ ਸੈਦਖਾਂ ਜੀ ਨੇ ਸ੍ਰੀ ਦਮਦਮੇ ਸਾਹਿਬ ਜੀ ਆ ਕੇ ਦਰਸ਼ਨ ਕੀਤੇ ਤੇ ਪ੍ਰਸੰਨਤਾ ਲਈ। ਸੋ ਗੁਰੂ ਪ੍ਰਮੇਸਰ ਜੀ ਕ੍ਰਿਪਾ ਭਰੇ ਰਸੀਲੇ ਨੇਤ੍ਰ ਨਾਲ ਤੱਕ ਕੇ, ਇੱਕ ਨਿਮਖ'ਚ ਚੜ੍ਹ ਕੇ ਆਏ ਦੁਸ਼ਮਣ ਨੂੰ ਨਿਹਾਲ ੩ ਕਰ ਦਿੰਦੇ ਹਨ। ਚੋਜੀ ਪ੍ਰੀਤਮ ਜੀ ਐਸੇ ਦਾਤੇ ਹਨ, (ਜਾ) ਜਿਨ੍ਹਾਂ ਕਾ ਇੱਕ ਵਾਰ ਨੇਤ੍ਰ (ਫੋਰੁ) ਫਰਕਣ, ਜੀਵ ਦੇ ਸਮੂਹ ਪਾਪਾਂ ਨੂੰ (ਹਰਨ) ਨਾਸ ਕਰਨ ਵਾਲਾ ਹੈ। ਸਮੂਹ ਪਾਪਾਂ ਨੂੰ ਨਾਸ ਕਰਕੇ, ਚੜ੍ਹ ਕੇ ਆਏ ਦੁਸ਼ਮਣ ਨੂੰ ਭੀ ਸ਼ੁਭ ਗੁਣ ਬ੍ਰਹਮਾਨੰਦ ਰਸ ਸਹਿਤ, ਆਪਣੇ ਸ਼ੁਭ ਸੱਚੇ ਨੂਰੀ ਇਲਾਹੀ ਦਰਸ਼ਨਾਂ ਨਾਲ ਭਰਨ ਵਾਲਾ ਹੈ।

ਅਨਦ ਰੂਪ; ਮੰਗਲ ਸਦ ਜਾ ਕੈ॥ ਸਰਬ ਥੋਕ; ਸੁਨੀਅਹਿ ਘਰਿ ਤਾ ਕੈ॥ (ਜਾ) ਜਿਨ੍ਹਾਂ ਸਤਿਗੁਰੂ ਸਾਹਿਬਾਨ ਜੀ(ਕੈ) ਦੇ(ਰੂਪ) ਸਰੂਪ'ਚ, (ਸਦ) ਸਦਾ ਅਨਦ(ਮੰਗਲ) ਖ਼ੁਸ਼ੀਆਂ ਹੀ ਖ਼ੁਸ਼ੀਆਂ ਹਨ। ਯਥਾ:- ਹਰਖ ਅਨੰਤ; ਸੋਗ ਨਹੀ ਬੀਆ॥ ਸੋ ਘਰੁ; ਗੁਰਿ ਨਾਨਕ ਕਉ ਦੀਆ॥) ਬੇਗਮਪੁਰਾ; ਸਹਰ ਕੋ ਨਾਉ॥ ਦੂਖੁ ਅੰਦੋਹੁ ਨਹੀ; ਤਿਹਿ ਠਾਉ॥ ਨਾਂ ਤਸਵੀਸ.ਖਿਰਾਜੁ ਨ ਮਾਲੁ॥

ਖਉਫੁ ਨ ਖਤਾ; ਨ ਤਰਸੁ ਜਵਾਲੁ॥ ੧॥ ਅਬ ਮੋਹਿ; ਖੂਬ ਵਤਨ ਗਹ ਪਾਈ॥ ਊਹਾਂ ਖੈਰਿ ਸਦਾ; ਮੇਰੇ ਭਾਈ॥ ੧॥ ਰਹਾਉ॥ ਕਾਇਮੁ ਦਾਇਮੁ; ਸਦਾ ਪਾਤਿਸਾਹੀ॥ ਦੋਮ ਨ ਸੇਮ; ਏਕ ਸੋ ਆਹੀ॥ ਆਬਾਦਾਨੁ.ਸਦਾ ਮਸਹੂਰ॥ ਊਹਾਂ ਗਨੀ ਬਸਹਿ; ਮਾਮੂਰ॥ ੨॥ ਤਿਉ ਤਿਉ ਸੈਲ ਕਰਹਿ; ਜਿਉ ਭਾਵੈ॥ ਮਹਰਮ ਮਹਲ; ਨ ਕੋ ਅਟਕਾਵੈ॥ ਕਹਿ ਰਵਿਦਾਸ; ਖਲਾਸ ਚਮਾਰਾ॥ ਜੋ ਹਮ ਸਹਰੀ; ਸੁ ਮੀਤੁ ਹਮਾਰਾ॥ ੩॥ ੨॥ (ਤਾ) ਤਿਨ੍ਹਾਂ(ਕੈ) ਦੇ(ਘਰਿ) ਸਤਿਸੰਗਤਜੀ, (ਘਰਿ) ਕੋਟਿ ਬ੍ਰਹਮੰਡ ਦੇ ਪਸਾਰੇ, ਨਿਰਗੁਨ ਬ੍ਰਹਮ'ਚ, ਧਰਮ ਅਰਥ ਕਾਮ ਮੋਖ, ਪ੍ਰੇਮ ਪਦਾਰਥ, ਨਾਮ ਪਦਾਰਥ, ਗਿਆਨ ਪਦਾਰਥ, ਮੁਕਤ ਪਦਾਰਥ ਆਦਿ(ਸਰਬ) ਸਾਰੇ(ਥੋਕ) ਪਦਾਰਥ(ਸੁਨੀਅਹਿ) ਸੁਣੀਂਦੇ ਹਨ। ਯਥਾ:- ਜਾ ਕੈ ਘਰਿ; ਸਰਬ ਨਿਧਾਨ॥) ਸਰਬ ਨਿਧਾਨ; ਜਾ ਕੀ ਦ੍ਰਿਸਟੀ ਮਾਹਿ॥) ਸਤਿਗੁਰ ਵਿਚਿ ਨਾਮੁ ਨਿਧਾਨੁ ਹੈ; ਕਰਮਿ ਪਰਾਪਤਿ ਹੋਇ॥) ਰਤਨ ਲਾਲ; ਜਾ ਕਾ ਕਛੂ ਨ ਮੋਲੁ॥ ਭਰੇ ਭੰਡਾਰ; ਅਖੂਟ ਅਤੋਲ॥

ਰਾਜ ਮਹਿ ਰਾਜੁ; ਜੋਗ ਮਹਿ ਜੋਗੀ॥ ੧.ਰਾਜਾ, ਰਾਜੇ ਨੂੰ ਮਾਰ ਕੇ, ਰਾਜ ਖੋਹ ਲੈਂਦਾ ਹੈ। ਦੁਨਿਆਵੀ ਰਾਜ, ਕੁਰਸੀ ਦੇ ਲਾਲਚ ਕਰਕੇ ਬੇਅੰਤ ਹੀ ਜੀਵ ਮਰੇ ਹਨ, ਹੁਣ ਭੀ ਮਰ ਰਹੇ ਹਨ। ਰਾਜ ਵਿਸ਼ੇ ਪਦਾਰਥ ਧਨ ਕਰਕੇ ਤ੍ਰਿਪਤੀ ਨਹੀਂ, ਸਗੋਂ ਭੁੱਖ ਵਧਦੀ ਹੈ। ਯਥਾ:- ਰਾਜਾ.ਰਾਜਿ ਨ ਤ੍ਰਿਪਤਿਆ; ਸਾਇਰ ਭਰੇ ਕਿਸੁਕ॥ ਹੇ ਵਾਹਿਗੁਰੂ ਮਹੱਲਾ ੪ ਜੀ !ਜਹ ਜੋਤਿ ਸਰੂਪੀ; ਜੋਤਿ ਸੰਗਿ ਸਮਾਵੈ॥ ਅਨੁਸਾਰ ਆਪ ਜੀ ਦੇ(ਰਾਜ) ਸ੍ਰਬ ਵਿਆਪੀ ਮਹਾਂ ਵਿਸਮਾਦ ਪ੍ਰਕਾਸ਼ ਅਜਪਾ ਜਾਪ ਨਿਰਗੁਨ ਪ੍ਰਕਾਸ਼(ਮਹਿ) 'ਚ, (ਰਾਜੁ) ਨਿਰਗੁਨ ਪ੍ਰਕਾਸ਼ ਹੀ, ਆਪ ਜੀ ਦਾ ਰਾਜੁ ਹੈ। ਜਿਸ'ਚ ਪ੍ਰੇਮ ਸੰਤੋਖ ਖਿਮਾ ਹਲੇਮੀ ਆਦਿ ਸ੍ਰਬ ਵਿਆਪੀ ਵਿਸਮਾਦ ਅਨਤ ਕਲਾਵਾਨ ਅਨਤ ਸ਼ੁਭ ਗੁਣ ਹਨ। ਯਥਾ:- ਸਭ ਸੁਖਾਲੀ ਵੁਠੀਆ; ਇਹੁ ਹੋਆ ਹਲੇਮੀ ਰਾਜੁ ਜੀਉ॥ ਵਿਸਮਾਦ ਨਿਰਗੁਨ ਬ੍ਰਹਮ ਜੀ ਆਪਣੇ ਪ੍ਰਕਾਸ਼ ਹੀ ਪ੍ਰਕਾਸ਼ (ਮਹਿ) 'ਚ, ਆਪ (ਜੋਗ) ਜੁੜੇ ਹੋਏ ਜੋਗੀ ਹਨ। ਯਥਾ:- ਜਬ ਆਪਨ ਆਪ; ਆਪਿ ਪਾਰਬ੍ਰਹਮ॥) ਜਬ ਨਿਰਗੁਨ ਪ੍ਰਭ; ਸਹਜ ਸੁਭਾਇ॥

ਰਾਜ ਮਹਿ ਰਾਜੁ; ੨.ਹਮਰਾ ਰਾਜਨੁ.ਸਦਾ ਸਲਾਮਤਿ; ਤਾ ਕੋ.ਸਗਲ ਘਟਾ ਜਸੁ ਗਾਇਓ॥) ਕੋਊ; ਹਰਿ ਸਮਾਨਿ ਨਹੀ ਰਾਜਾ॥) ਰਾਜਨ ਕੇ ਰਾਜਾ ਮਹਾਰਾਜਨ ਕੇ ਮਹਾਰਾਜਾ; ਅਨੁਸਾਰ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨਦੇਵ ਸਾਹਿਬ ਸੱਚੇ ਪਾਤਿਸ਼ਾਹ ਜੀ ਦਾ, ਗੁਰਸਿੱਖਾਂ ਦੇ ਮਨਾਂ ਇੰਦ੍ਰਿਆਂ'ਤੇ ਰਾਜ ਹੋ ਰਿਹਾ ਹੈ। ਜਿਵੇਂ ਰਾਜਾ ਸਿੰਘਾਸਨ'ਤੇ ਬੈਠਦਾ ਹੈ, ਤਿਵੇਂ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ, ਗੁਰਤਾ ਸਿੰਘਾਸਨ ਅਥਵਾ ਆਪਣੇ ਪ੍ਰੇਮੀ ਦੇ ਹਿਰਦੇ ਰੂਪੀ ਸਿੰਘਾਸਣ'ਤੇ ਬੈਠਦੇ ਹਨ। ਜਿਵੇਂ ਧਰਮੀ ਰਾਜਾ ਪਰਜਾ ਨੂੰ ਧਨ ਪਦਾਰਥ ਦੇ ਕੇ, ਜ਼ਾਲਮਾਂ ਤੋਂ ਰੱਖਿਆ ਕਰਕੇ ਸੁਖ ਦਿੰਦਾ ਹੈ। ਤਿਵੇਂ ਗੁਰੂ ਪ੍ਰਮੇਸਰ ਜੀ ਆਪਣੇ ਪਿਆਰੇ ਸਿੱਖਾਂ ਨੂੰ, ਦੂਧ ਪੂਤ ਸਭ ਪਦਾਰਥ ਬਖ਼ਸ਼ਦੇ ਹਨ। ਸਤਿਗੁਰੁ ਸਿਖ ਕਉ; ਨਾਮ ਧਨੁ ਦੇਇ॥ ਅਨੁਸਾਰ ਨਾਮ ਗੁਰਸਬਦ ਕਥਾ ਕੀਰਤਨ ਦੇ ਕੇ ਤ੍ਰਿਪਤ ਕਰਕੇ, ਕਾਮ ਕ੍ਰੋਧ ਜਮਾਂ ਵੈਰੀਆਂ, ਵਿਰੋਧੀ ਜੀਆਂ ਤੋਂ

ਰੱਖਿਆ ਕਰਦੇ ਹਨ। ਗੁਰੂ ਪ੍ਰਮੇਸਰ ਜੀ ਦਾ ਐਸਾ ਵਿਸਮਾਦ ਬ੍ਰਹਮਾਨੰਦ ਸੁਖ ਦੇਣ ਵਾਲਾ, ਰਾਜ(ਮਹਿ) 'ਚ, ਸ਼੍ਰੋਮਣੀ ਰਾਜੁ ਹੈ। ਜਿਸ ਰਾਜੁ 'ਚ ਰਾਣਾ ਰੰਕ ਦੀ ਬਰਾਬਰੀ ਹੈ। ਯਥਾ:- ਤੈਸਾ ਰੰਕੁ; ਤੈਸਾ ਰਾਜਾਨੁ॥) ਗੁਰ ਪ੍ਰਸਾਦਿ; ਨਾਨਕ ਸਮਦ੍ਰਿਸਟਾ॥ ਅਨੁਸਾਰ ਗੁਰੂ ਪ੍ਰਮੇਸਰ, ਗੁਰਸੇਵਕ ਜੀ ਦੀ ਪੂਰਨ ਅਗਮ ਵਿਸਮਾਦ ਬ੍ਰਹਮਦ੍ਰਿਸ਼ਟੀ'ਚ, ਤੈਸਾ ਕੰਗਾਲ, ਤੈਸਾ ਹੀ ਰਾਜਾਨ ਰਾਜ ਹੈ, ਭਾਵ ਰੰਕ ਦੀ ਨਿੰਦਾ ਕਰਕੇ, ਨਫ਼ਰਤ ਨਹੀਂ ਕਰਦੇ, ਰਾਜਿਆਂ ਦੇ ਰਾਜੇ ਦੀ ਖੁਸ਼ਾਮਦ ਸਿਫ਼ਤ ਨਹੀਂ ਕਰਦੇ, ਦੋਹਾਂ ਨੂੰ ਗੁਰਬਾਣੀ ਸਾਹਿਬ ਜੀ ਬਖ਼ਸ਼ ਕੇ, ਨਿਹਾਲ ਕਰਦੇ ਹਨ। ਯਥਾ:- ਕਬੀਰ.ਦਾਵੈ ਦਾਝਨੁ ਹੋਤੁ ਹੈ; ਨਿਰਦਾਵੈ ਰਹੈ ਨਿਸੰਕ॥ ਜੋ ਜਨੁ ਨਿਰਦਾਵੈ ਰਹੈ; ਸੋ ਗਨੈ ਇੰਦ੍ਰ.ਸੋ ਰੰਕ॥) ਰਾਣਾ ਰੰਕ ਬਰਾਬਰੀ; ਪੈਰੀ ਪਵਣਾ ਜਗਿ ਵਰਤਾਇਆ॥

ਜੋਗ ਮਹਿ ਜੋਗੀ੨.ਉੱਬਲਦੀ ਦੇਗ'ਚ ਬੈਠ ਕੇ.ਪੂਰਨ ਵਿਆਪਕ ਬ੍ਰਹਮ(ਮਹਿ) 'ਚ(ਜੋਗ) ਜੁੜੇ ਹੋਏ ਜੋਗੀ ਹਨ।

ਤਪ ਮਹਿ ਤਪੀਸਰੁ; ਗ੍ਰਿਹਸਤ ਮਹਿ ਭੋਗੀ॥ ੧.ਚਿੱਤ ਦੀ ਇਕਾਗ੍ਰਤਾ ਰੂਪੀ ਤਪ ਤਾ ਕੇ, (ਤਪ) ਚਿੱਤ ਦੀ ਇਕਾਗ੍ਰਤਾ (ਮਹਿ) 'ਚ, (ਤਪੀਸਰੁ) ਤਪੀਆਂ ਦੇ ਰਾਜੇ ਹਨ। ਵਾ ਜ਼ਾਲਮਾਂ ਦੇ ਘੋਰ ਭਿਆਨਕ ਅਤਿਆਚਾਰ ਜ਼ੁਲਮ ਕਰਨ ਤੋਂ, ਉੱਬਲਦੀ ਦੇਗ'ਚ ਬੈਠਣ ਤੱਤੇ ਰੇਤੇ 'ਤੇ ਬੈਠਣ ਰੂਪੀ ਤਪ ਤਾ ਕੇ, ਤੱਤੀ ਤਵੀ'ਤੇ ਖੜ੍ਹਨ ਰੂਪੀ ਤਪ(ਮਹਿ) 'ਚ, ਤਪੀਸਰੁ ਹਨ। ਗ੍ਰਿਹਸਤ(ਮਹਿ) 'ਚ ਨਿਰਲੇਪ ਰਹਿੰਦਿਆਂ, ਬ੍ਰਹਮਾਨੰਦ ਰਸ ਭੋਗਣ ਵਾਲੇ ਭੋਗੀ ਹਨ, ਭਾਵੇਂ ਆਪ ਜੀ ਦੇ ਸਾਹਿਬਜ਼ਾਦੇ ਮਹੱਲਾ ਛੇਵਾਂ ਜੀ ਹਨ, ਪਰ ਆਪ ਜੀ ਸਗਲ ਸੰਗਿ; ਆਤਮ ਉਦਾਸੁ॥ ਅਵਸਥਾ ਕਮਾਉਂਦਿਆਂ, ਗ੍ਰਿਹਸਤ'ਚ ਕਵਲ ਵਾਂਗ ਨਿਰਲੇਪ ਹਨ। ਯਥਾ:- ਬ੍ਰਹਮਗਿਆਨੀ; ਸਦਾ ਨਿਰਲੇਪ॥ ਜੈਸੇ ਜਲ ਮਹਿ; ਕਮਲ ਅਲੇਪ॥

ਤਪ ਮਹਿ ਤਪੀਸਰੁ; ੨.ਰਾਜ ਮਹਿ ਰਾਜੁ; ਜੋਗ ਮਹਿ ਜੋਗੀ॥ (ਰਾਜ) ਪ੍ਰਕਾਸ਼(ਰਾਜੁ) ਪ੍ਰਕਾਸ਼ ਹੀ ਪ੍ਰਕਾਸ਼(ਮਹਿ) 'ਚ, ਆਪਣੇ(ਮਹਿ) ਅੰਦਰ(ਜੋਗ) ਜੁੜੇ ਹੋਏ ਜੋਗੀ ਹੋ ਕੇ, ਵਿਸਮਾਦ ਨਿਰਗੁਨ ਪ੍ਰਕਾਸ਼(ਮਹਿ) 'ਚ ਤਪ ਕਰਕੇ, (ਤਪੀਸਰੁ) ਤਪੀਆਂ ਦੇ ਈਸਰ ਬਣ ਰਹੇ, ਤਪੀਸਰੁ ਹੋਂ ਜੀ। {ਉਹ ਤਪੀਸਰ ਅੱਗ ਨਾਲ ਤਪਦੇ ਹਨ, ਪਰ ਆਪ ਜੀ ਵਿਸਮਾਦ ਪ੍ਰਕਾਸ਼ ਸਰੂਪ ਅਜਪਾ ਜਾਪ ਮਹਾਂ ਵਿਸਮਾਦ ਬ੍ਰਹਮ ਜੀ 'ਚ ਦਗ਼ਦੇ ਲਾਲ ਲੋਹੇ ਵਾਂਗ ਤਪੇ ਹੋਏ, ਅਜਪਾ ਜਾਪ ਸਿਮਰਨ ਅਨਹਦ ਝੁਨਕਾਰ 'ਚ ਲੀਣ ਤਪੀਸਰੁ ਹੋਂ ਜੀ। }

ਗ੍ਰਿਹਸਤ ਮਹਿ ਭੋਗੀ॥ ੨.ਠਾਕੁਰੁ ਏਕੁ; ਸਬਾਈ ਨਾਰਿ॥) ਸਹੀਆ ਤਊ ਅਸੰਖ; ਮੰਞਹੁ ਹਭਿ ਵਧਾਣੀਆ॥ ਅਨੁਸਾਰ ਹੇ ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀਓ!ਆਪ ਜੀ ਦੀਆਂ ਅਸੰਖ ਸਹੀਆਂ ਹਨ। ਗਿਆਨ ਰਾਉ.ਜਬ ਸੇਜੈ ਆਵੈ; ਤ ਨਾਨਕ.ਭੋਗੁ ਕਰੇਈ॥ ਅਨੁਸਾਰ ਆਪਣੀਆਂ ਮਹਾਤਮਾਂ ਰੂਪੀ ਸਖੀਆਂ ਦੀ, ਸ਼ਰਧਾ ਰੂਪੀ ਸੇਜਾ'ਤੇ ਜਾ ਕੇ, ਆਪਣੇ'ਚ ਲੀਣ ਕਰਨ ਰੂਪੀ ਗ੍ਰਿਹਸਤ(ਮਹਿ) 'ਚ, ਬ੍ਰਹਮਾਨੰਦ ਰਸ ਭੋਗਣ ਰੂਪੀ ਭੋਗੀ ਹੋ ਰਹੇ ਹੋਂ ਜੀ।

ਧਿਆਇ ਧਿਆਇ; ਭਗਤਹ ਸੁਖੁ ਪਾਇਆ॥ ਨਾਨਕ.ਤਿਸੁ ਪੁਰਖ ਕਾ; ਕਿਨੈ ਅੰਤੁ ਨ ਪਾਇਆ॥ ੨॥ ਪਰਮਪੂਜਨੀਕ ਧੰਨ ਗੁਰੂ ਗੁਰ ਸਤਿਗੁਰੂ, ਸ੍ਰੀ ਗੁਰੂ ਨਾਨਕ ਦੇਵ ਸਾਹਿਬ ਸੱਚੇ ਸਤਿਗੁਰੂ ਵਾਹਿਗੁਰੂ ਮਹੱਲਾ ਪੰਜਵਾਂ ਜੀ ਫ਼ੁਰਮਾਉਂਦੇ ਹਨ:- ਪਰਮ ਪਿਆਰੇ ਭਗਤਹ ਮਹਾਂ ਪੁਰਖਾਂ ਜੀ ਨੇ, ਧਿਆਤਾ ਧਿਆਨ ਧੇਅ ਦੀ ਤ੍ਰਿਕੁਟੀ ਮੇਟ ਕੇ, ਵਾਹਿਗੁਰੂ ਜੀ ਨੂੰ(ਧਿਆਇ) ਧਿਆ(ਧਿਆਇ) ਧਿਆ ਕੇ, ਆਤਮ ਸੁਖੁ(ਪਾਇਆ) ਪਾਉਣਾ ਕੀਤਾ ਹੈ। ਯਥਾ:- ਕਬੀਰ.ਤੂੰ ਤੂੰ ਕਰਤਾ, ਤੂ ਹੂਆ; ਮੁਝ ਮਹਿ.ਰਹਾ ਨ ਹੂੰ॥ ਜਬ ਆਪਾ ਪਰ ਕਾ, ਮਿਟਿ ਗਇਆ; ਜਤ ਦੇਖਉ.ਤਤ ਤੂ॥) ਹਰਿ ਕੇ ਦਾਸ.ਹਰਿ ਧਿਆਇਦੇ; ਕਰਿ ਪ੍ਰੀਤਮ ਸਿਉ ਨੇਹੁ॥ ਧਿਆ ੨ ਕੇ ਆਤਮਨੰਦ ਸੁਖ ਪਾ ਕੇ, ਬ੍ਰਹਮ'ਚ ਲੀਣ ਤਾਂ ਹੋ ਗਏ, ਪਰ ਤਿਸੁ(ਪੁਰਖ) ਪੂਰਨ ਵਾਹਿਗੁਰੂ ਜੀ(ਕਾ) ਦਾ (ਕਿਨੈ) ਕਿਸੇ ਨੇ ਭੀ ਅੰਤੁ(ਨ) ਨਹੀਂ ਪਾਇਆ॥ ੨॥ ਯਥਾ:- ਪਉੜੀ॥ ਖੰਡਾ.ਪ੍ਰਿਥਮੈ ਸਾਜਿ ਕੈ; ਜਿਨ ਸਭ ਸੈਸਾਰੁ ਉਪਾਇਆ॥ ਬ੍ਰਹਮਾ ਬਿਸਨ ਮਹੇਸ ਸਾਜਿ; ਕੁਦਰਤੀ ਦਾ ਖੇਲੁ ਰਚਾਇ ਬਣਾਇਆ॥ ਸਿੰਧ ਪਰਬਤ ਮੇਦਨੀ; ਬਿਨੁ ਥੰਮ੍ਹਾ ਗਗਨਿ ਰਹਾਇਆ॥ ਸਿਰਜੇ ਦਾਨੋ ਦੇਵਤੇ; ਤਿਨ ਅੰਦਰਿ ਬਾਦੁ ਰਚਾਇਆ॥ ਤੈ ਹੀ.ਦੁਰਗਾ ਸਾਜਿ ਕੈ; ਦੈਤਾ ਦਾ ਨਾਸੁ ਕਰਾਇਆ॥ ਤੈਥੋ ਹੀ.ਬਲੁ ਰਾਮੁ ਲੈ; ਨਾਲ ਬਾਣਾ ਦਹਸਿਰੁ ਘਾਇਆ॥ ਤੈਥੋ ਹੀ.ਬਲੁ ਕ੍ਰਿਸਨ ਲੈ; ਕੰਸੁ ਕੇਸੀ ਪਕੜਿ ਗਿਰਾਇਆ॥ ਬਡੇ ਬਡੇ ਮੁਨਿ ਦੇਵਤੇ; ਕਈ ਜੁਗ ਤਿਨੀ ਤਨੁ ਤਾਇਆ॥ ਕਿਨੀ ਤੇਰਾ; ਅੰਤੁ ਨ ਪਾਇਆ॥) ਕਈ ਕੋਟਿ; ਖਾਣੀ ਅਰੁ ਖੰਡ॥ ਕਈ ਕੋਟਿ; ਅਕਾਸ ਬ੍ਰਹਮੰਡ॥ ਕਈ ਕੋਟਿ; ਹੋਏ ਅਵਤਾਰ॥ ਕਈ ਜੁਗਤਿ; ਕੀਨੋ ਬਿਸਥਾਰ॥ ਕਈ ਬਾਰ; ਪਸਰਿਓ ਪਾਸਾਰ॥ ਸਦਾ ਸਦਾ; ਇਕੁ ਏਕੰਕਾਰ॥ ਕਈ ਕੋਟਿ; ਕੀਨੇ ਬਹੁ ਭਾਤਿ॥ ਪ੍ਰਭ ਤੇ ਹੋਏ; ਪ੍ਰਭ ਮਾਹਿ ਸਮਾਤਿ॥ ਤਾ ਕਾ; ਅੰਤੁ ਨ ਜਾਨੈ ਕੋਇ॥ ਆਪੇ ਆਪਿ; ਨਾਨਕ ਪ੍ਰਭੁ ਸੋਇ॥ ੭॥) ਤਿਸ ਕਿਆ ਗੁਣਾ ਕਾ.ਅੰਤੁ ਨ ਪਾਇਆ; ਹਉ ਗਾਵਾ ਸਬਦਿ ਵੀਚਾਰੀ॥) ਅੰਤੁ ਨ ਸਿਫਤੀ; ਕਹਣਿ ਨ ਅੰਤੁ॥ ਅੰਤੁ ਨ ਕਰਣੈ; ਦੇਣਿ ਨ ਅੰਤੁ॥ ਅੰਤੁ ਨ ਵੇਖਣਿ; ਸੁਣਣਿ ਨ ਅੰਤੁ॥ ਅੰਤੁ ਨ ਜਾਪੈ; ਕਿਆ ਮਨਿ ਮੰਤੁ॥ ਅੰਤੁ ਨ ਜਾਪੈ; ਕੀਤਾ ਆਕਾਰੁ॥ ਅੰਤੁ ਨ ਜਾਪੈ; ਪਾਰਾਵਾਰੁ॥ ਅੰਤ ਕਾਰਣਿ; ਕੇਤੇ ਬਿਲਲਾਹਿ॥ ਤਾ ਕੇ ਅੰਤ; ਨ ਪਾਏ ਜਾਹਿ॥ ਏਹੁ ਅੰਤੁ; ਨ ਜਾਣੈ ਕੋਇ॥ ਬਹੁਤਾ ਕਹੀਐ; ਬਹੁਤਾ ਹੋਇ॥ ਵਡਾ ਸਾਹਿਬੁ; ਊਚਾ ਥਾਉ॥ ਊਚੇ ਉਪਰਿ; ਊਚਾ ਨਾਉ॥ ਏਵਡੁ ਊਚਾ; ਹੋਵੈ ਕੋਇ॥ ਤਿਸੁ ਊਚੇ ਕਉ; ਜਾਣੈ ਸੋਇ॥ ਜੇਵਡੁ ਆਪਿ; ਜਾਣੈ ਆਪਿ ਆਪਿ॥ ਨਾਨਕ ਨਦਰੀ; ਕਰਮੀ ਦਾਤਿ॥

ਜਾ ਕੀ ਲੀਲਾ ਕੀ; ਮਿਤਿ ਨਾਹਿ॥ {ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਫ਼ੁਰਮਾ ਰਹੇ ਹਨ:- ਧੰਨ ਵਾਹਿਗੁਰੂ ਮਹੱਲੇ ਪੰਜਵੇਂ ਜੀ ਦੇ ਅੰਦਰ ਬਾਹਰ ਸ੍ਰਬ ਵਿਆਪੀ ਅਨਤਕਲਾਵਾਨ ਮਹਾਂ ਵਿਸਮਾਦ ਅਜਪਾ ਜਾਪ ਬ੍ਰਹਮ ਸਦਾ ਅਜਪਾ ਜਾਪ ਕਰ ਰਹੇ ਹਨ। ਅੰਦਰ ਵਿਸਮਾਦ ਸੱਚ, ਬਾਹਰ ਵਿਸਮਾਦ ਸੱਚ, ਅਨੰਤ ਬ੍ਰਹਮੰਡ ਦੇ ਅੰਦਰ ਅਚੱਲ ਅਖੰਡ ਜੋਤੀ ਸਰੂਪ

ਵਾਹਿਗੁਰੂ ਜੀ ਦਾ, ਵਿਸਮਾਦ ਤੇਜ਼ ਪ੍ਰਕਾਸ਼ ਸਾਖਿਆਤ ਹੋ ਰਿਹਾ ਹੈ। ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਹ ਹਰਿ॥ ਪਰਮ ਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ, ਆਪਣੇ ਨਿਰਗੁਨ ਸਰੂਪ ਦੁਆਰਾ, ਅਨੰਤ ਬ੍ਰਹਮੰਡ ਦੀ ਰਚਨਾ'ਚ ਜੋਤੀ ਸਰੂਪ ਵਿਆਪਕ ਹੋ ਕੇ, ਰਚਨਾ ਸਮੇਤ ਹਰ ਸਮੇਂ ਅਜਪਾ ਜਾਪ ਜਪ ਰਹੇ ਹਨ। ਅਨੰਤ ਸੂਰਜਾਂ ਚੰਦ੍ਰਮਿਆਂ ਅਗਨੀਆਂ ਟਿਟਿਆਣਿਆਂ ਨੂੰ ਹਰ ਸਮੇਂ ਪ੍ਰਕਾਸ਼ਦੇ ਰਹਿੰਦੇ ਹਨ। ਅਨੰਤ ਤਾਰੇ ਮੰਡਲ ਸੂਰਜ ਚੰਦ ਧਰਤੀਆਂ ਵੱਡੇ ੨ ਅਕਾਰ, ਵਿਸਮਾਦ ਵਾਹਿਗੁਰੂ ਮਹੱਲੇ ਪੰਜਵੇਂ ਜੀ ਨੇ, ਆਪਣੇ ਨਿਰਗੁਨ ਸਰੂਪ ਦੇ ਆਸਰੇ, ਬਿਨ ਥੰਮ੍ਹਾਂ ਦੇ ਹੁਣ ਟਿਕਾਏ ਹੋਏ ਹਨ। ਇਹ ਸਾਰੇ ਅਕਾਰ ਰਾਤ ਦਿਨ, ਆਪ ਜੀ ਦੇ ਹੁਕਮ'ਚ, ਭੱਜੇ ਫਿਰਦੇ ਹਨ। ਨਿਯਮ ਨਾਲ ਸੂਰਜ ਚੜ੍ਹਦੇ ਛਿਪਦੇ ਹਨ। ਇਹ ਸਾਰੇ ਅਕਾਰ ਆਪੋ ਵਿੱਚੀਂ ਟਕਰਾਉਂਦੇ ਨਹੀਂ। ਯਥਾ:- ਭੈ ਵਿਚਿ ਸੂਰਜੁ; ਭੈ ਵਿਚਿ ਚੰਦੁ॥ ਕੋਹ ਕਰੋੜੀ ਚਲਤ; ਨ ਅੰਤੁ॥ ਅਨਤ ਕਲਾਵਾਨ ਵਾਹਿਗੁਰੂ ਮਹੱਲੇ ਪੰਜਵੇਂ ਜੀ ਦੀ ਵਿਸਮਾਦ ਲੀਲਾ ਹਰ ਵੇਲੇ ਵਰਤ ਰਹੀ ਹੈ। ਆਪ ਜੀ ਹਰ ਨਿਮਖ ੨'ਚ, ਅਸੰਖ ਤੇਜ਼ ਹਵਾਵਾਂ ਵਗਾ ਰਹੇ ਹਨ। ਅਨੰਤ ਉਤਪਤੀ ਪਾਲਣਾ ਲੈਅਤਾ ਕਰਦਿਆਂ ਨਿਰਲੇਪਤਾ ਦੀ ਵਿਸਮਾਦ ਲੀਲਾ ਕਰ ਰਹੇ ਹਨ। } (ਜਾ) ਜਿਨ੍ਹਾਂ ਭਾਵ ਵਾਹਿਗੁਰੂ ਮਹੱਲੇ ਪੰਜਵੇਂ ਜੀ(ਕੀ) ਦੀ, ਅਨੰਤ ਬ੍ਰਹਮੰਡ ਦੀ ਸੁੰਦਰ(ਲੀਲਾ) ਰਚਨਾ(ਕੀ) ਦੀ ਗਿਣਤੀ(ਮਿਤਿ) ਮਿਣਤੀ ਨਾਹਿ ਹੈ। ਅਨੰਤ ਬ੍ਰਹਮੰਡ ਨੂੰ ਕਿਵੇਂ ਕੋਈ ਮਿਣੇਗਾ? ਵਾ ਇਤਨੀ ਵੱਡੀ ਰਚੀ(ਲੀਲਾ) ਰਚਨਾ ਨੂੰ, (ਮਿਤਿ) ਮਰਯਾਦਾ'ਚ ਰੱਖਣ(ਕੀ) ਦੀ, (ਜਾ) ਜਿਨ੍ਹਾਂ(ਕੀ) ਦੀ ਗਿਣਤੀ(ਮਿਤਿ) ਮਿਣਤੀ ਨਾਹਿ ਹੈ, ਕਿਵੇਂ ਮਰਯਾਦਾ'ਚ ਰੱਖਦੇ ਹਨ?

ਸਗਲ ਦੇਵ; ਹਾਰੇ ਅਵਗਾਹਿ॥ ਪਰਮਪੂਜਨੀਕ ਪ੍ਰਕਾਸ਼ ਸਰੂਪ ਅਕਾਲ ਪੁਰਖੁ ਜੀ ਨੂੰ, (ਸਗਲ) ਸਾਰੇ (ਦੇਵ) ਦੇਵਤੇ(ਅਵਗਾਹਿ) ਖੋਜਦੇ ੨(ਹਾਰੇ) ਥੱਕ ਗਏ, ਪੂਰੇ ਗੁਰੂ ਪ੍ਰਮੇਸਰ ਜੀ ਤੋਂ ਬਿਨਾ ਪ੍ਰਾਪਤ ਨਹੀਂ ਕਰ ਸਕੇ। ਯਥਾ:- ਬਿਨੁ ਗੁਰ.ਨ ਪਾਵੈਗੋ; ਹਰਿ ਜੀ ਕੋ ਦੁਆਰ॥) ਸੰਕਰਾ; ਨਹੀ ਜਾਨਹਿ ਭੇਵ॥ ਖੋਜਤ ਹਾਰੇ ਦੇਵ॥ ਦੇਵੀਆ; ਨਹੀ ਜਾਨੈ ਮਰਮ॥ ਸਭ ਊਪਰਿ; ਅਲਖ ਪਾਰਬ੍ਰਹਮ॥

ਪਿਤਾ ਕਾ ਜਨਮੁ; ਕਿ ਜਾਨੈ ਪੂਤੁ॥) ਨਾ ਤਿਸੁ ਬਾਪੁ.ਨ ਮਾਇ; ਕਿਨਿ ਤੂ ਜਾਇਆ॥) ਅਜਨਮ ਹੈਂ॥ ਅਬਰਨ ਹੈਂ॥ ਅਨੁਸਾਰ ਅਜਨਮੇ(ਪਿਤਾ) ਅਕਾਲ ਪੁਰਖੁ ਜੀ ਕਾ ਜਨਮੁ, ਉਸ ਦਾ ਪੈਦਾ ਕੀਤਾ(ਪੂਤੁ) ਜਗਤ(ਕਿ) ਕਿਵੇਂ(ਜਾਨੈ) ਜਾਣ ਸਕਦਾ ਹੈ?ਜਦੋਂ ਪਰਮਪੂਜਨੀਕ ਪਿਤਾ ਵਾਹਿਗੁਰੂ ਜੀ ਦਾ ਜਨਮ ਹੀ ਨਹੀਂ ਹੋਇਆ, ਤਦੋਂ ਜਨਮ ਕਿਵੇਂ ਜਾਣੇ?

ਸਗਲ ਪਰੋਈ; ਅਪੁਨੈ ਸੂਤਿ॥) ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥) ਪਿਤਾ ਮੇਰੋ; ਬਡੋ ਧਨੀ ਅਗਮਾ॥ ਸ੍ਰਬ ਵਿਆਪੀ ਸ੍ਰਬ ਪ੍ਰਕਾਸ਼ਕ, ਸਾਡੇ ਅੰਦਰ ਬਾਹਰ ਹੁਣ ਅਜਪਾ ਜਾਪ ਕਰ ਰਹੇ, ਅਸੰਖ ਨੂਰੋ ਨੂਰ ਅਨੰਤ ਪ੍ਰਕਾਸ਼ ਹੀ ਪ੍ਰਕਾਸ਼, ਜੋਤੀ ਸਰੂਪ ਪੂਰਨ ਸੰਪੂਰਨ ਭਰਪੂਰ ਜਾਗਤ ਜੋਤਿ, ਗੁਰਦੇਵ ਮਾਤਾ ਗੁਰਦੇਵ ਪਿਤਾ; ਗੁਰਦੇਵ ਸੁਆਮੀ ਪਰਮੇਸੁਰਾ॥ ਪਰਮ ਪੂਜਨੀਕ

ਗਹਿਰ ਗੰਭੀਰ ਗਹੀਰ ਸੱਚੇ ਸੁੱਚੇ ਉੱਚੇ ਅਜਨਮੇ ਪਿਤਾ ਜੀ ਨੇ, ਕੋਟਿ ਬਿਸਨ; ਕੀਨੇ ਅਵਤਾਰ॥ ਕੋਟਿ ਬ੍ਰਹਮੰਡ; ਜਾ ਕੇ ਧ੍ਰਮਸਾਲ॥ (ਸਗਲ) ਸਾਰੀ ਅਨੰਤ ਬ੍ਰਹਮੰਡ ਦੀ ਰਚਨਾ, (ਅਪੁਨੈ) ਆਪਣੇ ਸ੍ਰਬ ਵਿਆਪੀ ਸੱਚ, ਨਾਮ, ਪ੍ਰੇਮ, ਹੁਕਮੁ ਤੇਰਾ ਖਰਾ ਭਾਰਾ; ਅਨੁਸਾਰ ਖਰੇ ਭਾਰੇ ਅਮੋੜ ਹੁਕਮ, ਭੈ ਰੂਪੀ(ਸੂਤਿ) ਧਾਗੇ ਨਾਲ, (ਸੂਤਿ) ਮਰਯਾਦਾ'ਚ ਪਰੋਈ ਹੋਈ ਹੈ। ਵਾ ਆਪੇ ਜਲੁ.ਆਪੇ ਥਲੁ ਥੰਮ੍ਨੁ; ਆਪੇ ਕੀਆ.ਘਟਿ ਘਟਿ ਬਾਸਾ॥ ਅਨੁਸਾਰ ਮਹਾਂ ਵਿਸਮਾਦ ਵਿਆਪਕ ਪ੍ਰਕਾਸ਼ਕ ਅਨਤ ਕਲਾਵਾਨ ਪ੍ਰਕਾਸ਼ ਹੀ ਪ੍ਰਕਾਸ਼ ਅਜਪਾ ਜਾਪ ਨਿਰਗੁਨ ਬ੍ਰਹਮ ਰੂਪੀ (ਸੂਤਿ) ਧਾਗੇ ਨਾਲ, (ਸੂਤਿ) ਮਰਯਾਦਾ'ਚ ਪਰੋਈ ਹੋਈ ਹੈ। ਯਥਾ:- ਜਾ ਕੈ ਸੂਤਿ.ਪਰੋਏ ਜੰਤਾ; ਤਿਸੁ ਪ੍ਰਭ ਕਾ ਜਸੁ ਗਾਵਹੁ॥) ਸਗਲ ਸਮਗ੍ਰੀ; ਤੁਮਰੈ ਸੂਤ੍ਰਿ ਧਾਰੀ॥ ਤੁਮ ਤੇ ਹੋਇ; ਸੁ ਆਗਿਆਕਾਰੀ॥) ਸਗਲ ਸਮਗ੍ਰੀ; ਅਪਨੈ ਸੂਤਿ ਧਾਰੈ॥ ਨਾਨਕ.ਜਿਸੁ ਜਿਸੁ ਭਾਵੈ; ਤਿਸੁ ਤਿਸੁ ਨਿਸਤਾਰੈ॥ ੩॥) ਨਾਮ ਕੇ ਧਾਰੇ; ਸਗਲੇ ਜੰਤ॥ ਨਾਮ ਕੇ ਧਾਰੇ; ਖੰਡ ਬ੍ਰਹਮੰਡ॥ ਨਾਮ ਕੇ ਧਾਰੇ; ਸਿਮ੍ਰਿਤਿ ਬੇਦ ਪੁਰਾਨ॥ ਨਾਮ ਕੇ ਧਾਰੇ; ਸੁਨਨ ਗਿਆਨ ਧਿਆਨ॥ ਨਾਮ ਕੇ ਧਾਰੇ; ਆਗਾਸ ਪਾਤਾਲ॥ ਨਾਮ ਕੇ ਧਾਰੇ; ਸਗਲ ਆਕਾਰ॥ ਨਾਮ ਕੇ ਧਾਰੇ; ਪੁਰੀਆ ਸਭ ਭਵਨ॥ ਨਾਮ ਕੈ ਸੰਗਿ ਉਧਰੇ; ਸੁਨਿ ਸ੍ਰਵਨ॥ ਕਰਿ ਕਿਰਪਾ ਜਿਸੁ; ਆਪਨੈ ਨਾਮਿ ਲਾਏ॥ ਨਾਨਕ ਚਉਥੇ ਪਦ ਮਹਿ; ਸੋ ਜਨੁ ਗਤਿ ਪਾਏ॥ ੫॥) ਹੁਕਮੀ ਹੋਵਨਿ ਆਕਾਰ; ਹੁਕਮੁ.ਨ ਕਹਿਆ ਜਾਈ॥ ਹੁਕਮੀ ਹੋਵਨਿ ਜੀਅ; ਹੁਕਮਿ ਮਿਲੈ ਵਡਿਆਈ॥ ਹੁਕਮੀ ਉਤਮੁ ਨੀਚੁ; ਹੁਕਮਿ ਲਿਖਿ.ਦੁਖ ਸੁਖ ਪਾਈਅਹਿ॥ ਇਕਨਾ ਹੁਕਮੀ ਬਖਸੀਸ; ਇਕਿ.ਹੁਕਮੀ ਸਦਾ ਭਵਾਈਅਹਿ॥ ਹੁਕਮੈ ਅੰਦਰਿ.ਸਭੁ ਕੋ; ਬਾਹਰਿ ਹੁਕਮ ਨ ਕੋਇ॥ ਨਾਨਕ.ਹੁਕਮੈ ਜੇ ਬੁਝੈ; ਤ ਹਉਮੈ ਕਹੈ ਨ ਕੋਇ॥ ੨॥) ਹੁਕਮ ਬਿਨਾ ਨਾ ਝੂਲੈ ਪਾਤਾ। ਹੋਵੈ ਸੋ ਜੋ ਕਰੈ ਬਿਧਾਤਾ।) ਸਗਲ ਸਮਗ੍ਰੀ; ਜਾ ਕੈ ਸੂਤਿ ਪਰੋਈ॥ ਘਟ ਘਟ ਅੰਤਰਿ; ਰਵਿਆ ਸੋਈ॥ ੨॥) ਭੈ ਵਿਚਿ ਸੂਰਜੁ; ਭੈ ਵਿਚਿ ਚੰਦੁ॥ ਕੋਹ ਕਰੋੜੀ ਚਲਤ; ਨ ਅੰਤੁ॥) ਸਭ ਪਰੋਈ; ਇਕਤੁ ਧਾਗੈ॥ ਜਿਸੁ ਲਾਇ ਲਏ; ਸੋ ਚਰਣੀ ਲਾਗੈ॥) ਜਾ ਕੈ ਸੂਤਿ.ਪਰੋਏ ਜੰਤਾ; ਤਿਸੁ ਪ੍ਰਭ ਕਾ ਜਸੁ ਗਾਵਹੁ॥

ਸੁਮਤਿ ਗਿਆਨੁ ਧਿਆਨੁ; ਜਿਨ ਦੇਇ॥ ਜਨ ਦਾਸ; ਨਾਮੁ ਧਿਆਵਹਿ ਸੇਇ॥ ਪਰਮਪੂਜਨੀਕ ਅਕਾਲ ਪੁਰਖੁ ਸੱਚ ਸਰੂਪ ਪੂਰਨ ਗੁਰੂ ਪਿਤਾਜੀ, (ਜਿਨ) ਜਿਨ੍ਹਾਂ ਪਿਆਰਿਆਂ ਨੂੰ, ਜਾ ਕਉ ਰਾਖਿ ਲੇਇ.ਮੇਰਾ ਸੁਆਮੀ; ਤਾ ਕਉ ਸੁਮਤਿ ਦੇਇ ਪੈ ਕਾਨੈ॥ ਅਨੁਸਾਰ(ਸੁਮਤਿ) ਸ੍ਰੇਸ਼ਟ ਮਤਿ, ਗੁਰੂ ਪ੍ਰੇਮਾ-ਭਗਤੀ ਸਹਿਤ ਨਿਰਗੁਨ ਸਰਗੁਨ ਦੀ ਏਕਤਾ ਦਾ ਗਿਆਨੁ ਧਿਆਨੁ ਵਾ ਗੁਰਤਾ ਬਿਰਾਜਮਾਨ ਵਾਹਿਗੁਰੂ ਧੰਨ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ, ਗੁਰਸਬਦ ਜੀ ਦੇ ਪੂਰਨ ਸ਼ੁੱਧ ਉਚਾਰਣ ਅਰਥਾਂ ਗੁਰ ਇਤਹਾਸ, ਗੁਰਸੇਵਾ ਦਾ ਗਿਆਨੁ ਧਿਆਨੁ(ਦੇਇ) ਬਖ਼ਸ਼ਦੇ ਹਨ। (ਸੇਇ) ਉਹ ਗੁਰੂ(ਜਨ) ਪਿਆਰੇ ਭਗਤ ਜਨ ਦਾਸਨ ਦਾਸ, (ਨਾਮੁ) ਵਾਹਿਗੁਰੂ ਸਰੂਪ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੱਖਰ ੨ ਨੂੰ, ਵਾਹਿਗੁਰੂ ਗੁਰੂ ਸਰੂਪ ਸਮਝ ਕੇ(ਧਿਆਵਹਿ) ਧਿਆਉਂਦੇ ਹਨ। ਯਥਾ:- ਹਰਿ ਕੇ ਦਾਸ.ਹਰਿ ਧਿਆਇਦੇ; ਕਰਿ ਪ੍ਰੀਤਮ ਸਿਉ ਨੇਹੁ॥) ਕਬੀਰ.ਤੂੰ

ਤੂੰ ਕਰਤਾ, ਤੂ ਹੂਆ; ਮੁਝ ਮਹਿ.ਰਹਾ ਨ ਹੂੰ॥ ਜਬ ਆਪਾ ਪਰ ਕਾ, ਮਿਟਿ ਗਇਆ; ਜਤ ਦੇਖਉ.ਤਤ ਤੂ॥

ਤਿਹੁ ਗੁਣ ਮਹਿ; ਜਾ ਕਉ ਭਰਮਾਏ॥ ਜਨਮਿ ਮਰੈ; ਫਿਰਿ ਆਵੈ ਜਾਏ॥ (ਜਾ) ਜਿਸ ਦੇ ਤਨ ਮਨ ਇੰਦ੍ਰਿਆਂ(ਕਉ) ਨੂੰ, ਰਜੋ ਤਮੋ ਸਤੋ(ਤਿਹੁ) ਤਿੰਨ ਗੁਣ, ਆਪਣੇ(ਮਹਿ) 'ਚ(ਭਰਮਾਏ) ਭਰਮਾ ਲੈਂਦੇ ਹਨ। (ਜਨਮਿ) ਜੰਮਦਾ(ਮਰੈ) ਮਰਦਾ, (ਫਿਰਿ) ਮੁੜ ੨, ਕੀੜੇ ਕ੍ਰਿਮ ਦੁੱਖਦਾਇਕ ਅਨੇਕ ਜੂਨਾਂ, ਚੌਰਾਸੀ ਦੇ ਗੇੜੇ'ਚ, (ਆਵੈ) ਆਉਂਦਾ(ਜਾਏ) ਜਾਂਦਾ ਹੈ। ਯਥਾ:- ਜਮਿ ਜਮਿ ਮਰੈ; ਮਰੈ ਫਿਰਿ ਜੰਮੈ॥ ਬਹੁਤੁ ਸਜਾਇ; ਪਇਆ ਦੇਸਿ ਲੰਮੈ॥) ਕਈ ਜਨਮ; ਭਏ ਕੀਟ ਪਤੰਗਾ॥ ਕਈ ਜਨਮ; ਗਜ ਮੀਨ ਕੁਰੰਗਾ॥ ਕਈ ਜਨਮ; ਪੰਖੀ ਸਰਪ ਹੋਇਓ॥ ਕਈ ਜਨਮ; ਹੈਵਰ ਬ੍ਰਿਖ ਜੋਇਓ॥) ਕਬਹੂ ਕੀਟ ਹਸਤਿ; ਪਤੰਗ ਹੋਇ ਜੀਆ॥ ਅਨਿਕ ਜੋਨਿ; ਭਰਮੈ ਭਰਮੀਆ॥

ਊਚ ਨੀਚ; ਤਿਸ ਕੇ ਅਸਥਾਨ॥ ਜੈਸਾ ਜਨਾਵੈ; ਤੈਸਾ ਨਾਨਕ ਜਾਨ॥ ੩॥ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਫ਼ੁਰਮਾ ਰਹੇ ਹਨ:- ਦਾਸਨ ਦਾਸ ਨੂੰ ਗੁਰ ਕਿਰਪਾ ਤੇ ਜਾਣਿਆ; ਜਿਥੈ.ਤੁਧੁ ਆਪੁ ਬੁਝਾਇਆ॥ ਅਨੁਸਾਰ ਪਰਮਪੂਜਨੀਕ ਵਾਹਿਗੁਰੂ ਜੀ ਆਪਣਾ, ਜੈਸਾ ਵਿਸਮਾਦ ਅਜਪਾ ਜਾਪ ਨਿਰਮਲ ਅਖੰਡ ਅਡੰਡ ਬੱਝਵਾਂ ਉਜੱਲ ਨਿਰਭਉ ਨਿਰਲੇਪ ਨ੍ਰਿਵਿਕਾਰ, ਸਰਬ ਵਿਆਪਕ ਸਰਬ ਪ੍ਰਕਾਸ਼ਕ ਸਰੂਪ(ਜਨਾਵੈ) ਜਣਾਉਂਦੇ ਹਨ, ਤੈਸਾ(ਜਾਨ) ਜਾਣਦਾ ਹੈ॥ ੩॥ ਯਥਾ:- ਤੂ ਜਾਣਾਇਹਿ; ਤਾ ਕੋਈ ਜਾਣੈ॥ ਤੇਰਾ ਦੀਆ; ਨਾਮੁ ਵਖਾਣੈ॥ ੧॥ ਵਾ ਅਨੰਤ ਅਕਾਸ਼ ਬ੍ਰਹਮੰਡ; ਆਗਾਸਾ ਆਗਾਸ (ਊਚ) ਉੱਚੇ, ਪਾਤਾਲਾ ਪਾਤਾਲ ਲਖ; (ਨੀਚ) ਨੀਵੇਂ, ਸਭ(ਤਿਸ) ਤਿਨ੍ਹਾਂ ਵਾਹਿਗੁਰੂ ਬ੍ਰਹਮ ਜੀ ਕੇ ਵਸਣ ਦੇ ਅਸਥਾਨ ਹਨ। ਯਥਾ:- ਖੰਡ ਬ੍ਰਹਮੰਡ ਪਾਤਾਲ ਦੀਪ; ਰਵਿਆ ਸਭ ਲੋਈ॥) ਸਭੈ ਘਟ ਰਾਮੁ ਬੋਲੈ; ਰਾਮਾ ਬੋਲੈ॥ ਵਾ (ਤਿਸ) ਤਿਨ੍ਹਾਂ(ਕੇ) ਦੇ(ਅਸਥਾਨ) ਸਤਸੰਗਤ ਜੀ 'ਚ, ਨੀਚ ਜੀਵ, (ਊਚ) ਉੱਚੇ ਹੋ ਜਾਂਦੇ ਹਨ। ਯਥਾ:- ਨੀਚਹ ਊਚ ਕਰੈ.ਮੇਰਾ ਗੋਬਿੰਦੁ; ਕਾਹੂ ਤੇ ਨ ਡਰੈ॥) ਜਿਸੁ ਨੀਚ ਕਉ; ਕੋਈ ਨ ਜਾਨੈ॥ ਨਾਮੁ ਜਪਤ; ਉਹੁ ਚਹੁ ਕੁੰਟ ਮਾਨੈ॥ ਵਾ (ਊਚ) ਉੱਚੇ ਸੁਰਗ(ਨੀਚ) ਨੀਵੇਂ ਨਰਕ, (ਊਚ) ਉੱਚੇ ਪੂਰਨ ਸੰਤ, (ਨੀਚ) ਨੀਵੇਂ ਜੀਵ, ਸਭ(ਤਿਸ) ਤਿਨ੍ਹਾਂ ਵਾਹਿਗੁਰੂ ਜੀ ਕੇ ਵਸਣ ਦੇ ਅਸਥਾਨ ਹਨ।

ਨਾਨਾ ਰੂਪ; ਨਾਨਾ ਜਾ ਕੇ ਰੰਗ॥ ਪਰਮਪੂਜਨੀਕ ਸੱਚੇ ਸਤਿਗੁਰੂ ਧੰਨ ਵਾਹਿਗੁਰੂ ਮਹੱਲਾ ਪੰਜਵਾਂ ਜੀ, ਅਕਾਲ ਪੁਰਖੁ ਜੀ ਦੇ ਵਿਸਮਾਦ ਰੂਪ ਰੰਗਾਂ ਭੇਖਾਂ ਵਿਸਥਾਰਾਂ ਚਲਿਤਾਂ ਨੂੰ ਤੱਕਦਿਆਂ ਫ਼ੁਰਮਾ ਰਹੇ ਹਨ:- ਹੇ ਪ੍ਰੇਮੀ ਜਨੋ!ਐਸੇ ਹਰੀ ਜੀ ਦੇ ਨਾਮ ਨੂੰ ਜਪ ੨ ਕੇ, ਦਾਸਨ ਦਾਸ ਜਿਉਂਦਾ ਹੈ। (ਜਾ) ਜਿਨ੍ਹਾਂ ਕੇ ਅਨੰਤ ਬ੍ਰਹਮੰਡਾਂ, ਸੂਰਜਾਂ ਚੰਦ੍ਰਮਿਆਂ ਤਾਰੇ ਮੰਡਲਾਂ ਪ੍ਰਿਥਵੀਆਂ ਅਗਨੀਆਂ ਪਾਣੀਆਂ ਆਦਿ ਦੇ(ਨਾਨਾ) ਬਹੁਤ(ਰੂਪ) ਅਕਾਰ ਹਨ ਅਤੇ ਕਾਲ਼ਾ ਚਿਟਾ ਪੀਲ਼ਾ ਨੀਲਾ ਹਰਾ ਲਾਲ ਆਦਿ(ਨਾਨਾ) ਬਹੁਤ ਰੰਗ ਹਨ। ਵਾ ਵਾਹਿਗੁਰੂ ਜੀ ਦੇ ਪਰਮਪਵਿੱਤ੍ਰ ਪਰਮਪੂਜਨੀਕ ਸਰਗੁਨ ਅਵਤਾਰ ਜੀ ਦੇ, (ਨਾਨਾ) ਬਹੁਤ(ਰੂਪ) ਸਰੂਪ ਹਨ, (ਜਾ) ਜਿਨ੍ਹਾਂ (ਕੇ) ਦੇ(ਨਾਨਾ) ਤਰ੍ਹਾਂ ੨ ਦੇ ਪਰਉਪਕਾਰੀ(ਰੰਗ) ਕੌਤਕ ਹਨ। ਜਿਨ੍ਹਾਂ ਦੁਆਰਾ ਆਪਣੇ ਪਿਆਰੇ ਸੱਚਿਆਰੇ ਭਗਤਾਂ ਨੂੰ, ਅਨਿਕ ਰੂਪ ਖਿਨ ਮਾਹਿ

ਕੁਦਰਤਿ ਧਾਰਦਾ॥ ਅਨੁਸਾਰ ਹਰ ਸਮੇਂ ਦਰਸ਼ਨ ਬਖ਼ਸ਼ਦੇ ਰਹਿੰਦੇ ਹਨ ਅਤੇ ਆਪਣੀ ਰਚੀ ਰਚਨਾ ਨੂੰ ਸਵਾਰਦੇ ਹਨ। ਵਾ ਕਈ ਕੋਟਿ; ਨਾਨਾ ਪ੍ਰਕਾਰ ਜੰਤ॥ ਅਨੁਸਾਰ ਕਰਤਾ ਪੁਰਖੁ ਜੀ ਦੇ ਰਚੇ ਜੀਵਾਂ ਦੇ(ਨਾਨਾ) ਬ੍ਰੀਕ ਤੋਂ(ਨਾਨਾ) ਬ੍ਰੀਕ(ਰੂਪ) ਅਕਾਰ ਹਨ, (ਜਾ) ਜਿਨ੍ਹਾਂ (ਕੇ) ਦੇ (ਨਾਨਾ) ਤਰ੍ਹਾਂ ੨ ਦੇ ਰੰਗ ਹਨ। ਜਿਵੇਂ ਹਾਥੀ ਦੇ ਅਕਾਰ'ਚ ਜਰਾਸੀਮ ਬ੍ਰੀਕ ਹਨ, ਅੱਗੇ ਉਨ੍ਹਾਂ'ਚ ਹੋਰ ਬ੍ਰੀਕ ਜਰਾਸੀਮ ਹਨ, ਇਉਂ ਅੱਗੇ ਤੋਂ ਅੱਗੇ ਬ੍ਰੀਕ ਤੋਂ ਬ੍ਰੀਕ ਜਰਾਸੀਮ ਹਨ। ਜਿਨ੍ਹਾਂ ਨੂੰ ਖੁਰਦਬੀਨਾਂ ਭੀ ਨਹੀਂ ਦੇਖ ਸਕਦੀਆਂ।

ਨਾਨਾ ਭੇਖ ਕਰਹਿ; ਇਕ ਰੰਗ॥) ਨਾਨਾ ਰੂਪੁ ਧਰੇ ਬਹੁ ਰੰਗੀ; ਸਭ ਤੇ ਰਹੇ ਨਿਆਰਾ॥ ਅਨੁਸਾਰ ਅਨੰਤ ਬ੍ਰਹਮੰਡ ਰੂਪ, (ਨਾਨਾ) ਬਹੁਤ ਭੇਖ(ਕਰਹਿ) ਕਰਕੇ, ਫੇਰ ਭੀ ਆਪ ਜੀ ਇਕ ਰੰਗ ਅਜਪਾ ਜਾਪ ਪਰਮ ਪਾਕ ਨਿਰਗੁਨ ਸਾਰੀ ਰਚਨਾ'ਚ ਵਿਆਪਕ ਹੋ ਰਹੇ ਹਨ। ਵਾ ਅਨੰਤ ਬ੍ਰਹਮੰਡ ਰੂਪ, ਨਾਨਾ ਭੇਖ ਨੂੰ(ਕਰਹਿ) ਕਰਦੇ ਹਨ, ਜਦੋਂ ਚਾਹੁਣ ਇਨਾਂ ਨੂੰ ਆਪਣੇ ਅਜਪਾ ਜਾਪ ਪਰਮ ਪਾਕ ਨਿਰਗੁਨ ਸਰੂਪ'ਚ ਲੀਣ ਕਰਕੇ ਇਕ ਰੰਗ ਹੋ ਜਾਂਦੇ ਹਨ। ਯਥਾ:- ਆਪੇ ਹਰਿ ਇਕ ਰੰਗੁ ਹੈ; ਆਪੇ ਬਹੁ ਰੰਗੀ॥ ਜੋ ਤਿਸੁ ਭਾਵੈ ਨਾਨਕਾ; ਸਾਈ ਗਲ ਚੰਗੀ॥

ਨਾਨਾ ਬਿਧਿ; ਕੀਨੋ ਬਿਸਥਾਰੁ॥ ਪ੍ਰਭੁ ਅਬਿਨਾਸੀ; ਏਕੰਕਾਰੁ॥ ਆਪਣੀ ਰਚਨਾ ਦਾ ਬਿਸਥਾਰੁ, (ਨਾਨਾ) ਬਹੁਤ (ਬਿਧਿ) ਤਰ੍ਹਾਂ ਦਾ(ਕੀਨੋ) ਕੀਤਾ ਹੈ। ਯਥਾ:- ਉਸਤਤਿ ਕਰਹਿ.ਅਨੇਕ ਜਨ; ਅੰਤੁ ਨ ਪਾਰਾਵਾਰ॥ ਨਾਨਕ.ਰਚਨਾ ਪ੍ਰਭਿ ਰਚੀ; ਬਹੁ ਬਿਧਿ ਅਨਿਕ ਪ੍ਰਕਾਰ॥ ਨ੍ਹਾਨ੍ਹਾ ਵਿਸਥਾਰ ਵਾਲੇ(ਪ੍ਰਭੁ) ਸਮ੍ਰੱਥ ਅਨਤ ਕਲਾਵਾਨ(ਅਬਿਨਾਸੀ) ਨਾਸ ਤੋਂ ਰਹਿਤ(ਏਕੰਕਾਰੁ) ਇੱਕ ਪ੍ਰਕਾਸ਼ ਹੀ ਪ੍ਰਕਾਸ਼ ਸਰੂਪ ਬ੍ਰਹਮ ਜੀ ਹਨ, ਰਚਨਾ ਤੋਂ ਪਹਿਲਾਂ, ਰਚਨਾ ਦੇ ਹੁੰਦਿਆਂ, ਰਚਨਾ ਨੂੰ ਲੈਅ ਕਰਨ ਤੋਂ ਮਗਰੋਂ ਭੀ ਪ੍ਰਭੁ ਅਬਿਨਾਸੀ ਏਕੰਕਾਰੁ ਜੀ ਵਿਆਪਕ ਪ੍ਰਕਾਸ਼ਕ ਨਿਰਲੇਪ ਇੱਕ ਰਸ ਹਨ। ਯਥਾ:- ਆਦਿ ਪੂਰਨ.ਮਧਿ ਪੂਰਨ; ਅੰਤਿ ਪੂਰਨ ਪਰਮੇਸੁਰਹ॥

ਨਾਨਾ ਚਲਿਤ ਕਰੇ; ਖਿਨ ਮਾਹਿ॥ ਪੂਰਿ ਰਹਿਓ; ਪੂਰਨੁ ਸਭ ਠਾਇ॥ ਅਸੰਖ ਬ੍ਰਹਮੰਡ ਦੀ ਰਚਨਾ ਦੀ ਸਭ (ਠਾਇ) ਜਗ੍ਹਾ'ਚ, ਪੂਰਨੁ ਵਾਹਿਗੁਰੂ ਜੀ(ਪੂਰਿ) ਪੂਰਨ(ਰਹਿਓ) ਹੋ ਰਹੇ ਹਨ। ਯਥਾ:- ਤੁਮ ਪੂਰਨ.ਪੂਰਿ ਰਹੇ ਸੰਪੂਰਨ; ਹਮ ਭੀ ਸੰਗਿ ਅਘਾਏ॥) ਸਭਨੀ ਥਾਂਈ; ਰਵਿਆ ਆਪਿ॥ ਆਦਿ ਜੁਗਾਦਿ; ਜਾ ਕਾ ਵਡ ਪਰਤਾਪੁ॥ ਸਭ ਥਾਂ ਭਰਪੂਰ(ਖਿਨ) ਅਕਸਮਾਤ੍ਰ(ਮਾਹਿ) 'ਚ ਹੀ, ਅਨੰਤ ਬ੍ਰਹਮੰਡ ਨੂੰ ਰਚਣ, ਲੈਅ ਕਰਨ ਦੇ ਨਾਨਾ(ਚਲਿਤ) ਕੌਤਕ ਹੁਣ(ਕਰੇ) ਕਰ ਰਹੇ ਹਨ। ਯਥਾ:- ਓਪਤਿ ਪਰਲਉ; ਖਿਨ ਮਹਿ ਕਰਤਾ॥ ਆਪਿ ਅਲੇਪਾ; ਨਿਰਗੁਨੁ ਰਹਤਾ॥) ਖਿਨ ਮਹਿ ਥਾਪਿ ਉਥਾਪਨਹਾਰੇ; ਕੁਦਰਤਿ.ਕੀਮ ਨ ਪਹੀ॥) ਖਿਨ ਮਹਿ; ਥਾਪਿ ਉਥਾਪਨਹਾਰਾ॥ ਅੰਤੁ ਨਹੀ ਕਿਛੁ; ਪਾਰਾਵਾਰਾ॥

ਨਾਨਾ ਬਿਧਿ ਕਰਿ; ਬਨਤ ਬਨਾਈ॥ ਅਪਨੀ ਕੀਮਤਿ; ਆਪੇ ਪਾਈ॥) ਨਾਨਕ.ਰਚਨਾ ਪ੍ਰਭਿ ਰਚੀ; ਬਹੁ ਬਿਧਿ ਅਨਿਕ ਪ੍ਰਕਾਰ॥ ਅਨੁਸਾਰ ਪਰਮਪੂਜਨੀਕ ਪਰਮ ਪਿਆਰੇ ਵਾਹਿਗੁਰੂ ਜੀ ਨੇ,

ਅਨੰਤ ਬ੍ਰਹਮੰਡ, ਖਾਣੀਆਂ ਸੂਰਜਾਂ ਚੰਦ੍ਰਮਿਆਂ, ਅਨੰਤ ਭਗਤਾਂ, ਰਾਜਸੀ ਤਾਮਸੀ ਸਾਂਤਕੀ ਰਚਨਾ ਰਚ(ਕਰਿ) ਕਰਕੇ, (ਨਾਨਾ) ਅਨੇਕ(ਬਿਧਿ) ਤਰ੍ਹਾਂ ਦੀ, (ਬਨਤ) ਬਨਾਵਟ ਬਨਾਈ ਹੈ। ਨਿਰਗੁਣੁ ਸਰਗੁਣੁ; ਆਪੇ ਸੋਈ॥ ਰੂਪ ਰੰਗ ਰੇਖ ਭੇਖ ਤੋਂ ਨਿਆਰੇ ਨਿਰੰਕਾਰ ਅਨਤਕਲਾਵਾਨ ਪੂਰਨ ਬ੍ਰਹਮ ਜੀ ਨੇ, ਕੀਤਾ ਪਸਾਉ; ਏਕੋ ਕਵਾਉ॥ ਅਨੁਸਾਰ ਆਪਣੇ ਅਨਤ ਕਲਾਵਾਨ ਇੱਕ ਵਾਕ ਨਾਲ, ਅਨੰਤ ਬ੍ਰਹਮੰਡ ਰਚੇ ਹਨ, ਜਿਨ੍ਹਾਂ ਨੂੰ ਰਚਦਿਆਂ ਦੇਰ ਨਹੀਂ ਲਾਈ। ਯਥਾ:- ਏਹੁ ਆਕਾਰੁ; ਤੇਰਾ ਹੈ ਧਾਰਾ॥ ਖਿਨ ਮਹਿ ਬਿਨਸੈ; ਕਰਤ ਨ ਲਾਗੈ ਬਾਰਾ॥ ੨॥) ਖਿਨ ਮਹਿ ਥਾਪਿ ਉਥਾਪਨਹਾਰੇ; ਕੁਦਰਤਿ.ਕੀਮ ਨ ਪਹੀ॥) ਓਪਤਿ ਪਰਲਉ; ਖਿਨ ਮਹਿ ਕਰਤਾ॥ ਆਪਿ ਅਲੇਪਾ; ਨਿਰਗੁਨੁ ਰਹਤਾ॥ ਅਨੰਤ ਸੂਰਜ ਚੰਦ ਤਾਰੇ ਮੰਡਲ, ਪਹਾੜ ਸਮੁੰਦ੍ਰ ਖਾਣੀਆਂ ਬਾਣੀਆਂ, ਅਨੰਤ ਬ੍ਰਹਮੰਡ, ਪ੍ਰਕਾਸ਼ ਸਰੂਪ ਸਰਬ ਕਲਾ ਭਰਪੂਰ ਵਿਆਪਕ ਨਿਰਗੁਨ ਨਿਰੰਕਾਰਜੀ ਨੇ, ਆਪਣੀ ਸ੍ਰਬ ਵਿਆਪੀ ਮਹਾਂ ਵਿਸਮਾਦ ਅਨਤ ਕਲਾਵਾਨ ਅਖੰਡ ਜੋਤਿ ਨਾਲ, ਮਰਯਾਦਾ'ਚ ਟਿਕਾਅ ਕੇ ਰੱਖੇ ਹੋਏ ਹਨ। ਸਭੁ ਜਗਜੀਵਨੁ ਜਗਿ ਆਪਿ ਹੈ; ਨਾਨਕ.ਜਲੁ ਜਲਹਿ ਸਮਾਇ॥ ਅਨੁਸਾਰ ਸਾਰੀ ਰਚਨਾ ਦੇ ਜੀਵਨ ਰੂਪ ਆਪ ਹਨ। ਉਤਪਤੀ ਪਾਲਣਾ ਲੈਅਤਾ ਕਰਦਿਆਂ ਨਿਰਲੇਪ ਭੀ ਹਨ।

ਸੋ, ਆਪੇ ਜਲੁ ਆਪੇ ਥਲੁ ਥੰਮ੍ਨੁ; ਆਪੇ ਕੀਆ.ਘਟਿ ਘਟਿ ਬਾਸਾ॥ ਆਪੇ ਨਰੁ ਆਪੇ ਫੁਨਿ ਨਾਰੀ; ਆਪੇ ਸਾਰਿ.ਆਪ ਹੀ ਪਾਸਾ॥ ਗੁਰਮੁਖਿ ਸੰਗਤਿ.ਸਭੈ ਬਿਚਾਰਹੁ; ਵਾਹੁ ਵਾਹੁ ਕਾ ਬਡਾ ਤਮਾਸਾ॥ ਅਨੁਸਾਰ ਸਾਰੀ ਰਚਨਾ ਆਪਣੀ ਅਨਤ ਕਲਾ ਦੇ ਆਸਰੇ ਥੰਮ੍ਹੀ ਹੋਈ ਹੈ। ਨਿਰਗੁਨ ਬ੍ਰਹਮ ਜੀ ਨੇ ਇਹ ਅਪਨੀ ਅਮੋਲਕ ਕੀਮਤਿ ਆਪੇ ਪਾਈ ਹੈ। ਵਾ ਗੁਰੂ ਅਵਤਾਰ'ਚ ਪ੍ਰਗਟ ਹੋ ਕੇ, ਇਹ ਅਪਨੀ ਅਮੋਲਕ ਕੀਮਤਿ ਆਪੇ ਪਾਈ॥ ਹੈ:- ਪਰਮਪੂਜਨੀਕ ਪਰਮਪਵਿੱਤ੍ਰ ਵਾਹਿਗੁਰੂ ਸੱਚੇ ਸਤਿਗੁਰੂ ਸਾਹਿਬਾਨ ਜੀ ਨੇ ਗੁਰਬਾਣੀ ਬਖ਼ਸ਼ੀ। ਜ਼ਾਲਮਾਂ ਦੇ ਘੋਰ ਭਿਆਨਕ ਅਤਿਆਚਾਰ ਜ਼ੁਲਮ ਕਰਨ ਤੋਂ, ਉੱਬਲਦੀ ਦੇਗ਼'ਚ ਬੈਠੇ, ਤੱਤੇ ਰੇਤੇ 'ਤੇ ਬੈਠੇ, ਤੱਤਾ ਰੇਤਾ ਆਪਣੇ ਪਰਮਪਵਿੱਤ੍ਰ ਸ਼ੁਭ ਸੱਚੇ ਸੁੱਚੇ ਉੱਚੇ ਮਹਾਨ ਪਰਉਪਕਾਰੀ ਸੀਸ'ਤੇ ਪੁਆਇਆ। ਪਰਮਪਵਿੱਤ੍ਰ ਨੌਂਵੇਂ ਜਾਮੇ ਅੰਦਰ ਲੋਹੇ ਦੇ ਤੰਗ ਪਿੰਜਰੇ'ਚ, ਤਿੱਖੇ ਕਿੱਲਾਂ ਵਿਚਕਾਰ ਬੈਠ ਕੇ, ਦੁੱਖ ਭੁੱਖ ਕਸ਼ਟ ਕੁਬੋਲ ਸਹਾਰ ਕੇ, ਵੈਰਾਗਮਈ ਬਾਣੀ ਉਚਾਰੀ। ਸ੍ਰੀ ਹੇਮਕੁੰਟ ਸਾਹਿਬ ਜੀ ਵਿਖੇ ਅਕਾਲ ਪੁਰਖੁ ਜੀ ਨੇ, ਮੈ ਅਪਨਾ ਸੁਤ; ਤੋਹਿ ਨਿਵਾਜਾ॥ ਪੰਥੁ ਪ੍ਰਚੁਰ; ਕਰਬੇ ਕਹੁ ਸਾਜਾ॥ ਆਦਿ ਵਰ ਬਖ਼ਸ਼ੇ। ਪਰਮਪਵਿੱਤ੍ਰ ਪਰਮਪੂਜਨੀਕ ਦਸਵੇਂ ਜਾਮੇ ਅੰਦਰ, ਪੰਜਾਂ ਪਿਆਰਿਆਂ ਦੇ ਸਿਰ ਲੈ ਕੇ, ਅੰਮ੍ਰਿਤ ਛਕਾ ਕੇ, ਫੇਰ ਆਪ ਛਕਣਾ, ਇਹ ਉਚਾਰਨਾ, ਰਹਣੀ ਰਹੈ, ਸੋਈ ਸਿੱਖ ਮੇਰਾ॥ ਉਹ ਠਾਕੁਰ, ਮੈ ਉਸ ਕਾ ਚੇਰਾ॥ ਖ਼ਾਲਸਾ ਪੰਥ ਸਾਜ ਕੇ ਧਰਮ-ਯੁੱਧ ਜਿੱਤਣੇ, ਆਪਣੇ ਨੇਤ੍ਰਾਂ ਦੇ ਸਾਹਮਣੇ ਪਿਆਰੇ ਸਾਹਿਬਜ਼ਾਦੇ, ਸਿੰਘ ਸਿੰਘਣੀਆਂ ਫ਼ੌਜਾਂ ਖ਼ਜ਼ਾਨੇ ਸਭ ਕੁੱਝ ਧਰਮ ਹਿਤ ਕੁਰਬਾਨ ਕਰਨਾ, ਇਹ ਅਮੋਲਕ ਸਲੋਕ ਕਮਾ ਕੇ ਪੜ੍ਹਨਾ:- ਕਬੀਰ.ਮੇਰਾ ਮੁਝ ਮਹਿ ਕਿਛੁ ਨਹੀ; ਜੋ ਕਿਛੁ ਹੈ ਸੋ ਤੇਰਾ॥ ਤੇਰਾ ਤੁਝ ਕਉ ਸਉਪਤੇ; ਕਿਆ ਲਾਗੈ ਮੇਰਾ॥ ਸ੍ਰੀ ਦਮਦਮੇ ਸਾਹਿਬ ਜੀ ਵਿਖੇ ਸਤਿਗੁਰੂ ਗ੍ਰੰਥ ਸਾਹਿਬ ਜੀ ਕੰਠੋਂ

ਉਚਾਰਨੇ, ਆਪਣੇ ਦਿਲ ਜਾਨ ਪਿਆਰਿਆਂ ਸੱਚਿਆਰਿਆਂ ਨੂੰ ਅਰਥ ਪੜ੍ਹਾਉਣੇ, ਸੱਚਖੰਡ ਸ੍ਰੀ ਹਜ਼ੂਰ ਸਾਹਿਬ ਜੀ ਵਿਖੇ ਸਤਿਗੁਰੂ ਗ੍ਰੰਥ ਸਾਹਿਬ ਸਬਦ ਗੁਰੂ ਜੀ ਨੂੰ ਜੁੱਗੋ ਜੁੱਗ ਅਟੱਲ ਗੁਰਤਾ ਬਖ਼ਸ਼ ਕੇ, ਆਪ ਤਿੰਨ ਪ੍ਰਕਰਮਾਂ ਕਰਕੇ ਮੱਥਾ ਟੇਕਣਾ ਆਦਿ। ਪਰਮਪੂਜਨੀਕ ਨੇਕ ਸਾਊ ਸੀਲ ਖ਼ਾਲਸਾ ਪੰਥ ਸਾਜ ਕੇ, ਅਕਾਲ ਪੁਰਖੁ ਜੀ  ਤੋਂ ਮਿਲੇ ਵਰਾਂ ਨੂੰ ਕਮਾ ਕੇ, ਜੈਸੇ ਪਰਉਪਕਾਰ ਗੁਰੂ ਜੀ ਨੇ ਕੀਤੇ ਹਨ, ਹੋਰ ਕੋਈ ਭੀ ਨਹੀਂ ਕਰ ਸਕਦਾ, ਇਹ ਅਪਨੀ ਮਹਾਂ ਵਿਸਮਾਦ ਅਮੋਲਕ ਕੀਮਤਿ; ਆਪੇ ਹੀ ਪਾਈ ਹੈ॥ ਯਥਾ:- ਤੇਰਾ ਸਰੀਕੁ.ਕੋ ਨਾਹੀ; ਜਿਸ ਨੋ ਲਵੈ ਲਾਇ ਸੁਣਾਇਆ॥) ਜੈਸਾ ਤੂ.ਤੈਸਾ ਤੁਹੀ; ਕਿਆ ਉਪਮਾ ਦੀਜੈ॥) ਗੁਰ ਨਾਲਿ ਤੁਲਿ.ਨ ਲਗਈ; ਖੋਜਿ ਡਿਠਾ ਬ੍ਰਹਮੰਡੁ॥ ਨਾਮੁ ਨਿਧਾਨੁ.ਸਤਿਗੁਰਿ ਦੀਆ; ਸੁਖੁ ਨਾਨਕ.ਮਨ ਮਹਿ ਮੰਡੁ॥

ਸਭ ਘਟ ਤਿਸ ਕੇ; ਸਭ ਤਿਸ ਕੇ ਠਾਉ॥ ਜਪਿ ਜਪਿ ਜੀਵੈ; ਨਾਨਕ ਹਰਿ ਨਾਉ॥ ੪॥ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਪੂਰਨ ਬ੍ਰਹਮ ਸਰੂਪ ਮਹੱਲਾ ਪੰਜਵਾਂ ਜੀ, ਆਪਣੇ ਅੰਦਰ ਬਾਹਰ ਅਜਪਾ ਜਾਪ ਕਰ ਰਹੇ ਵਿਸਮਾਦ ਨੂਰ ਪ੍ਰਕਾਸ਼ ਸੱਚੇ ਪੂਰਨ ਬ੍ਰਹਮ ਜੀ  ਨੂੰ ਤੱਕ ਕੇ ਫ਼ੁਰਮਾ ਰਹੇ ਹਨ:- ਚਾਰ ਖਾਣੀਆਂ ਦੇ ਸਭ(ਘਟ) ਸ੍ਰੀਰ, ਤਿਸ ਵਾਹਿਗੁਰੂ ਜੀ ਕੇ ਹਨ। ਤਿਸ ਵਾਹਿਗੁਰੂ ਜੀ ਕੇ ਵਸਣ ਦੇ ਸਭ(ਠਾਉ) ਅਸਥਾਨ ਅਨੰਤ ਬ੍ਰਹਮੰਡ ਹਨ। ਯਥਾ:- ਘਟਿ ਘਟਿ ਮੈ.ਹਰਿ ਜੂ ਬਸੈ; ਸੰਤਨ ਕਹਿਓ ਪੁਕਾਰਿ॥ ਐਸੇ ਵਿਸਮਾਦ(ਹਰਿ) ਸਰਬ ਪ੍ਰਕਾਸ਼ਕ ਬ੍ਰਹਮ ਜੀ  ਦੇ ਪਰਮਪਵਿੱਤ੍ਰ ਅਮੋਲਕ(ਨਾਉ) ਨਾਮ ਗੁਰਬਾਣੀ ਜੀ ਨੂੰ, ਦਾਸਨ ਦਾਸ ਜਪਿ ਜਪਿ ਕੇ(ਜੀਵੈ) ਜਿਉਂਦਾ ਹੈ॥ ੪॥ ਯਥਾ:- ਸਤਿਗੁਰ ਕੇ ਚਰਨ; ਧੋਇ ਧੋਇ ਪੀਵਾ॥ ਗੁਰ ਨਾਨਕ; ਜਪਿ ਜਪਿ ਸਦ ਜੀਵਾ॥

ਨਾਮ ਕੇ ਧਾਰੇ; ਸਗਲੇ ਜੰਤ॥ {(ਨਾਮ) ਪ੍ਰਸਿੱਧ ਪ੍ਰਕਾਸ਼ ਸਰੂਪ ਸੱਚੇ ਵਾਹਿਗੁਰੂ ਜੀ, ਅਨੰਤ ਬ੍ਰਹਮੰਡਾਂ ਦੇ ਕਰਤੇ ਤੇ ਇਨ੍ਹਾਂ 'ਚ ਹਰ ਸਮੇਂ ਵਿਆਪਕ ਪ੍ਰਕਾਸ਼ਕ ਪ੍ਰਤਿਪਾਲਕ ਹਨ। (ਨਾਮ) ਸੱਚੇ ਪ੍ਰਕਾਸ਼ ਸਰੂਪ ਪੂਰਨ ਬ੍ਰਹਮ ਜੀ, ਜੋ ਸਾਡੇ ਅੰਦਰ ਬਾਹਰ ਅਸੰਖ ਅਨੰਤ ਪ੍ਰਕਾਸ਼ ਹੀ ਪ੍ਰਕਾਸ਼ ਸੱਚ ਸਰੂਪ ਅਜਪਾ ਜਾਪ ਕਰ ਰਹੇ ਹਨ, ਪਰਮਪੂਜਨੀਕ ਪਿਆਰੇ ਵਾਹਿਗੁਰੂ ਅਕਾਲ ਪੁਰਖੁ ਜੀ, ਧੰਨ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਮੁਖਾਰਬਿੰਦ ਤੋਂ ਪ੍ਰਗਟ ਹੋਈ ਗੁਰਬਾਣੀ ਜੀ ਦੇ ਸਭ ਅੱਖਰ ਵਾਹਿਗੁਰੂ ਨਾਮ ਨਿਰੰਕਾਰ ਜੀ ਹਨ। ਨਾਮਿ ਰੰਗ, ਨਾਮਿ ਚੋਜ ਤਮਾਸੇ; ਨਾਉ ਨਾਨਕ.ਕੀਨੇ ਭੋਗਾ ਜੀਉ॥ ਅਨੁਸਾਰ ਵਿਸਮਾਦ ਬ੍ਰਹਮ ਸਰੂਪ ਪਰਮ ਪੂਜਨੀਕ ਧੰਨ ਸੱਚੇ ਸਤਿਗੁਰੂ, ਵਾਹਿਗੁਰੂ ਸ੍ਰੀ ਗੁਰੂ ਅਰਜਨਦੇਵ ਸਾਹਿਬ ਮਹਾਰਾਜ ਜੀ ਨੂੰ, ਵਿਸਮਾਦ ਬ੍ਰਹਮ ਜੀ  ਦੇ ਵਿਸਮਾਦ ਕੌਤਕ ਦਿਸ ਰਹੇ ਹਨ। ਇਸ ਲਈ ਵਾਹਿਗੁਰੂ ਨਾਮ, ਨਾਮੀ ਵਾਹਿਗੁਰੂ ਜੀ ਦੀ ਏਕਤਾ ਅਭੇਦਤਾ ਫ਼ੁਰਮਾ ਰਹੇ ਹਨ। ਪਰਮਪੂਜਨੀਕ ਅਨਤਕਲਾਵਾਨ ਪੂਰਨ ਸੱਚੇ ਸਤਿਗੁਰੂ ਸਾਹਿਬਾਨ ਜੀ ਦਾ ਬਖ਼ਸ਼ਿਆ ਨਾਮ ਹੀ, ਅਕਾਲ ਪੁਰਖੁ ਜੀ 'ਚ ਏਕਤਾ ਅਭੇਦਤਾ ਬਖ਼ਸ਼ਦਾ ਹੈ। ਸੋ ਨਾਮ ਦਾ ਅਧਿਕ ਤੋਂ ਅਧਿਕ ਮਹਾਂ ੜ ਵਿਸਮਾਦ  ਪ੍ਰਤਾਪ ਜਣਾ ਰਹੇ ਹਨ ਜੀ। }

ਨਾਮ ਕੇ ਧਾਰੇ; ਸਗਲੇ ਜੰਤ॥ (ਨਾਮ) ਵਿਆਪਕ ਪ੍ਰਕਾਸ਼ਕ ਵਿਸਮਾਦ ਜੋਤੀ ਸਰੂਪ, ਅਖੰਡ ਚੇਤਨ ਬੱਝਵੇਂ ਪ੍ਰਕਾਸ਼ ਹੀ ਪ੍ਰਕਾਸ਼, ਨਿਰਮਲ ਉੱਜਲ ਅਜਪਾ ਜਾਪ ਵਾਹਿਗੁਰੂ ਜੀ, ਜੋ ਸਭ ਦੇ ਅੰਦਰ ਬਾਹਰ ਹਰ ਸਮੇਂ ਜਾਪ ਕਰ ਰਹੇ ਹਨ, ਤਿਨ੍ਹਾਂ(ਕੇ) ਦੇ (ਧਾਰੇ) ਆਸਰੇ, ਅਸੰਖ ਬ੍ਰਹਮੰਡ ਦੇ(ਸਗਲੇ) ਸਾਰੇ(ਜੰਤ) ਜੀਵ ਹਨ। ਜਿਵੇਂ ਨਾਮ ਦੇ ਆਸਰੇ, ਮਾਤਾ ਜੀ ਦੇ ਉਦਰ'ਚ, ਰਕਤ ਬਿੰਦ ਤੋਂ ਪੈਦਾ ਹੋਇਆ ਬ੍ਰੀਕ ਤੋਂ ਬ੍ਰੀਕ ਕ੍ਰਿਮ, ਨਰ ਨਰਾਇਣੀ ਦੇਹ ਬਣ ਜਾਂਦਾ ਹੈ। ਇਸੇ ਤਰ੍ਹਾਂ ਹਰ ਸਮੇਂ ਮਿੱਟੀ'ਚ ਅਨੰਤ ਜੀਵ ਪੈਦਾ ਹੁੰਦੇ ਹਨ। ਅਨੰਤ ਹੀ ਪਾਣੀ'ਚ ਪੈਦਾ ਹੁੰਦੇ ਹਨ, ਖੁਸ਼ਕ ਪੱਥਰਾਂ'ਚ ਕੀੜੇ ਪੈਦਾ ਹੁੰਦੇ ਹਨ। ਜੀਆਂ ਦੇ ਪੈਦਾ ਹੋਣ, ਪਾਲਣਾ ਦੀਆਂ ਰੰਗਾਂ ੨ ਦੀਆਂ ਅਨੇਕਾਂ ਹੀ ਜੁਗਤੀਆਂ ਹਨ। ਯਥਾ:- ੧ਅੰਡਜ ੨ਜੇਰਜ ੩ਸੇਤਜ ੪ਉਤਭੁਜ; ਬਹੁ ਪਰਕਾਰੀ ਪਾਲਕਾ॥ ੧ਆਂਡੇ ੨ਜੇਰ ੩ਮੁੜਕਾ ੪ਬਨਾਸਪਤੀ। ਇੱਕ ੨ ਜੂਨ'ਚ ਕਿਤਨੇ ੨ ਜੀਵ ਹਨ, ਪੈਦਾ ਹੋ ਕੇ ਕਿਵੇਂ ਵਧਦੇ ਫੁੱਲਦੇ ਹਨ, ਇਹ ਸਾਰਾ ਕੰਟ੍ਰੋਲ ਵਾਹਿਗੁਰੂ ਜੀ ਆਪਣੇ ਆਸਰੇ ਕਰਦੇ ਹਨ। ਸਾਰੇ ਜੀਅ ਨਾਮ ਨਿਰਗੁਨ ਤੋਂ ਉਤਪਤ ਹੁੰਦੇ ਹਨ, ਨਾਮ ਨਿਰਗੁਨ ਦੇ ਆਸਰੇ ਵਧਦੇ ਫੁੱਲਦੇ ਹਨ, ਸਾਰੇ ਹੀ ਨਾਮ ਜਪਦੇ ਹਨ। ਯਥਾ:- ਸਭੈ ਘਟ ਰਾਮੁ ਬੋਲੈ; ਰਾਮਾ ਬੋਲੈ॥ ਰਾਮ ਬਿਨਾ; ਕੋ ਬੋਲੈ ਰੇ॥) ਚਾਤ੍ਰਿਕ ਮੋਰ ਬੋਲਤ ਦਿਨੁ ਰਾਤੀ; ਸੁਨਿ ਘਨਿਹਰ ਕੀ ਘੋਰ॥ ੨॥ ਜੋ ਬੋਲਤ ਹੈ.ਮ੍ਰਿਗ ਮੀਨ ਪੰਖੇਰੂ; ਸੁ ਬਿਨੁ ਹਰਿ.ਜਾਪਤ ਹੈ ਨਹੀ ਹੋਰ॥

ਨਾਮ ਕੇ ਧਾਰੇ; ਖੰਡ ਬ੍ਰਹਮੰਡ॥) ਹੀਏ ਕੋ ਪ੍ਰੀਤਮੁ; ਪਰਮਪੂਜਨੀਕ ਸੱਚੇ ਵਾਹਿਗੁਰੂ ਨਿਰਗੁਨ ਬ੍ਰਹਮ ਜੀ ਨੇ ਹਰਿ ਸਿਮਰਨਿ; ਕੀਓ ਸਗਲ ਅਕਾਰਾ॥ ਅਨੁਸਾਰ ਵਾਹਿਗੁਰੂ ਵਾਹਿਗੁਰੂ ਜਪ ਕੇ, ਆਪਣੇ'ਚੋਂ ਕੋਟਿ ਬ੍ਰਹਮੰਡ ਦਾ ਪਸਾਰਾ ਅਕਸ ਮਾਤ੍ਰ ਹੀ ਪ੍ਰਗਟ ਕੀਤਾ ਹੈ। ਇਹ ਆਪ ਜੀ ਦੇ ਸਰਗੁਨ ਸਰੂਪ ਜੀ ਹਨ। ਨਿਰਗੁਨ ਬ੍ਰਹਮ ਜੀ ਆਪਣੇ ਸਰਗੁਨ ਸਰੂਪ ਸਮੇਤ, ਆਪੈ ਜਪਹੁ; ਆਪਨਾ ਜਾਪੁ॥ ਅਨੁਸਾਰ ਹਰ ਸਮੇਂ ਵਾਹਿਗੁਰੂ ਵਾਹਿਗੁਰੂ ਜਪ ਰਹੇ ਹਨ। ਯਥਾ:- ਸਭੈ ਘਟ ਰਾਮੁ ਬੋਲੈ; ਰਾਮਾ ਬੋਲੈ॥ ਰਾਮ ਬਿਨਾ; ਕੋ ਬੋਲੈ ਰੇ॥) ਜੋ ਜੋ ਰਚਿਓ; ਸੁ ਤਿਸਹਿ ਧਿਆਤਿ॥) ਸਿਮਰੈ; ਧਰਤੀ ਅਰੁ ਆਕਾਸਾ॥ ਸਿਮਰਹਿ; ਚੰਦ ਸੂਰਜ ਗੁਣਤਾਸਾ॥ ਸੋ ਹਰ ਜੀਵ ਅਕਾਰ ਦੇ ਅੰਦਰ ਬਾਹਰ, ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥) ਤੁਮ ਪੂਰਨ.ਪੂਰਿ ਰਹੇ ਸੰਪੂਰਨ; ਹਮ ਭੀ ਸੰਗਿ ਅਘਾਏ॥ ਸਤਿ ਸੰਤੋਖ ਖਿਮਾ ਨਿਮ੍ਰਤਾ ਗਰੀਬੀ ਪ੍ਰੇਮ ਸਹਜ ਅਸੰਖ ਗੁਣਾਂ ਦੇ ਅਨਤ ਕਲਾਵਾਨ, ਪ੍ਰਕਾਸ਼ ਹੀ ਪ੍ਰਕਾਸ਼ ਸਤਿ ਸਰੂਪ ਵਿਸਮਾਦ ਨਾਮ ਨਿਰਗੁਨ ਵਾਹਿਗੁਰੂ ਜੀ ਭਰਪੂਰ, ਆਪਣੇ ਸਰਗੁਨ ਸਰੂਪ ਸਮੇਤ, ਹਰ ਸਮੇਂ ਅਜਪਾ ਜਾਪ ਕਰ ਰਹੇ ਹਨ। ਪਰਮਪੂਜਨੀਕ ਖੰਡ ਵਾਂਗ ਖ਼ੂਬ ਮਿੱਠੇ ਸੱਚੇ ਵਿਸਮਾਦ ਅਜਪਾ ਜਾਪ ਵਾਹਿਗੁਰੂ(ਨਾਮ) ਨਿਰਗੁਨ ਬ੍ਰਹਮ ਜੀ (ਕੇ) ਦੇ(ਧਾਰੇ) ਆਸਰੇ, ਬ੍ਰਹਮੰਡ(ਧਾਰੇ) ਟਿਕਾਏ ਹੋਏ ਜਾਪ ਕਰ ਰਹੇ ਹਨ। ਯਥਾ:- ਗਾਵਨਿ ਤੁਧਨੋ.ਖੰਡ ਮੰਡਲ ਬ੍ਰਹਮੰਡਾ; ਕਰਿ ਕਰਿ.ਰਖੇ ਤੇਰੇ ਧਾਰੇ॥

ਨਾਮ ਕੇ ਧਾਰੇ; ਸਿਮ੍ਰਿਤਿ ਬੇਦ ਪੁਰਾਨ॥) ਨਾਮੈ ਹੀ ਤੇ ਸਭੁ ਪਰਗਟੁ ਹੋਵੈ; ਅਨੁਸਾਰ ਅਸੰਖ ਬ੍ਰਹਮੰਡ ਦੀ ਉਤਪਤੀ, ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ ਪਰਮਪਵਿੱਤ੍ਰ ਸੱਚੇ ਅਮੋਲਕ ਨਾਮ ਤੋਂ ਹੋਈ ਹੈ। ਸਿਮ੍ਰਿਤਿ ਬੇਦ ਪੁਰਾਨ ਦੇ ਕਰਤੇ ਤੇ ਉਨ੍ਹਾਂ ਦੇ ਗੁਰੂ ਭੀ ਨਾਮ ਜੀ ਤੋਂ ਪੈਦਾ ਹੋਏ

ਹਨ। ਇਨ੍ਹਾਂ ਦੇ ਕਰਤਿਆਂ ਨੇ ਆਪਣੇ ਗੁਰੂਆਂ ਤੋਂ ਨਾਮ ਲੈ ਕੇ ਜਪਿਆ। ਨਾਮ ਦੇ ਪਰਤਾਪ ਕਰਕੇ ਇਹ ਗ੍ਰੰਥ ਪ੍ਰਗਟ ਹੋਏ। ਯਥਾ:- ਹਰਿ ਸਿਮਰਨਿ ਲਗਿ; ਬੇਦ ਉਪਾਏ॥ ਗੁਰੂ ਪ੍ਰਮੇਸਰ ਜੀ ਸ੍ਰਬ ਵਿਆਪੀ ਵਿਸਮਾਦ ਸੱਚੇ ਰੰਗ 'ਚ ਲੀਣ ਹੋ ਕੇ ਫ਼ੁਰਮਾਉਂਦੇ ਹਨ:- ਜਿਵੇਂ ਅਨੰਤ ਬ੍ਰਹਮੰਡ ਦੀ ਸਾਰੀ ਰਚਨਾ ਅਜਪਾ ਜਾਪ ਨਿਰਗੁਨ ਨਾਮ ਦੇ ਆਸਰੇ ਹੈ, ਤਿਵੇਂ ਕਈ ਕੋਟਿ; ਬੇਦ ਪੁਰਾਨ ਸਿਮ੍ਰਿਤਿ ਅਰੁ ਸਾਸਤ॥ ਅਨੁਸਾਰ ੪ ਵੇਦ ੬ ਸ਼ਾਸ਼ਤ੍ਰ ੨੭ ਸਿੰਮ੍ਰਤੀਆਂ ਦੀ ਕਿਹੜੀ ਗੱਲ ਹੈ?(ਕਈ ਕੋਟਿ) ਅਣਗਿਣਤ, ਬੇਦ ਪੁਰਾਨ(ਸਿਮ੍ਰਿਤਿ) ਸਿੰਮ੍ਰਿਤੀਆਂ ਪੁਰਾਨ(ਨਾਮ) ਵਿਆਪਕ ਬ੍ਰਹਮ ਜੀ (ਕੇ) ਦੇ(ਧਾਰੇ) ਆਸਰੇ ਹਨ, ਵਾਹਿਗੁਰੂ ਜੀ ਨੂੰ ਜਪ ਰਹੇ ਹਨ। ਯਥਾ:- ਤੁਧੁ ਧਿਆਇਨ੍ਹਿ; ਬੇਦ ਕਤੇਬਾ ਸਣੁ ਖੜੇ॥ ਗਣਤੀ.ਗਣੀ ਨ ਜਾਇ; ਤੇਰੈ ਦਰਿ ਪੜੇ॥ ਬ੍ਰਹਮੇ ਤੁਧੁ ਧਿਆਇਨ੍ਹਿ; ਇੰਦ੍ਰ ਇੰਦ੍ਰਾਸਣਾ॥ ਸੰਕਰ ਬਿਸਨ ਅਵਤਾਰ; ਹਰਿ ਜਸੁ ਮੁਖਿ ਭਣਾ॥) ਸਿਮ੍ਰਿਤਿ ਬੇਦ ਪੁਰਾਣ; ਪੁਕਾਰਨਿ ਪੋਥੀਆ॥ ਨਾਮ ਬਿਨਾ ਸਭਿ ਕੂੜੁ; ਗਾਲ੍ਹੀ ਹੋਛੀਆ॥

ਨਾਮ ਕੇ ਧਾਰੇ; ਸੁਨਨ ਗਿਆਨ ਧਿਆਨ॥ ਪਰਮਪੂਜਨੀਕ ਨਿਰਗੁਨ ਬ੍ਰਹਮ ਜੀ ਦੇ ਪੂਰਨ ਗੁਰ ਅਵਤਾਰ ਸੱਚੇ ਸਤਿਗੁਰੂ ਸਾਹਿਬਾਨ ਜੀ ਦੇ, ਪਰਮਪਵਿੱਤ੍ਰ ਉੱਚੇ ਸੁੱਚੇ ਸ਼ੁਭ ਵਿਸਮਾਦ ਵਿਆਪਕ ਅਜਪਾ ਜਾਪ(ਨਾਮ) ਨਿਰਗੁਨ ਬ੍ਰਹਮ ਗੁਰਬਾਣੀ ਕੇ (ਧਾਰੇ) ਆਸਰੇ, ਪ੍ਰੇਮੀ ਵਾਹਿਗੁਰੂ ਜੀ ਦੀ ਪ੍ਰਾਪਤੀ ਦੇ ਗੁਰਸਬਦਾਂ ਦਾ ਅਰਥ ਗਿਆਨ ਵੀਚਾਰ ਕਰਦੇ ਹਨ, ਸਰਬ ਵਿਆਪੀ ਵਾਹਿਗੁਰੂ ਜੀ ਦਾ ਧਿਆਨ ਲਾਉਂਦੇ ਹਨ। ਨਾਮ ਦੇ ਆਸਰੇ ਕੋਟਿ ਕਰਨ.ਦੀਜਹਿ ਪ੍ਰਭ ਪ੍ਰੀਤਮ; ਹਰਿ ਗੁਣ ਸੁਣੀਅਹਿ ਅਬਿਨਾਸੀ ਰਾਮ॥ ਅਨੁਸਾਰ ਕ੍ਰੋੜਾਂ ਕੰਨਾਂ ਦੁਆਰਾ ਸਾਰੀਆਂ ਘਟਾਂ'ਚੋਂ, ਵਾਹਿਗੁਰੂ ਜਸ ਪੂਰਨ ਪ੍ਰੇਮ ਸ਼ਰਧਾ ਨਾਲ(ਸੁਨਨ) ਸੁਣਦੇ ਹਨ। ਯਥਾ:- ਸਭੈ ਘਟ ਰਾਮੁ ਬੋਲੈ; ਰਾਮਾ ਬੋਲੈ॥ ਰਾਮ ਬਿਨਾ; ਕੋ ਬੋਲੈ ਰੇ॥) ਸਿਮਰੈ; ਧਰਤੀ ਅਰੁ ਆਕਾਸਾ॥ ਸਿਮਰਹਿ; ਚੰਦ ਸੂਰਜ ਗੁਣਤਾਸਾ॥ ਪਉਣ ਪਾਣੀ ਬੈਸੰਤਰ ਸਿਮਰਹਿ; ਸਿਮਰੈ ਸਗਲ ਉਪਾਰਜਨਾ॥ ਸਿਮਰਹਿ; ਖੰਡ ਦੀਪ ਸਭਿ ਲੋਆ॥ ਸਿਮਰਹਿ; ਪਾਤਾਲ ਪੁਰੀਆ ਸਚੁ ਸੋਆ॥ ਸਿਮਰਹਿ ਖਾਣੀ.ਸਿਮਰਹਿ ਬਾਣੀ; ਸਿਮਰਹਿ ਸਗਲੇ ਹਰਿ ਜਨਾ॥) ਚਾਤ੍ਰਿਕ ਮੋਰ ਬੋਲਤ ਦਿਨੁ ਰਾਤੀ; ਸੁਨਿ ਘਨਿਹਰ ਕੀ ਘੋਰ॥ ਜੋ ਬੋਲਤ ਹੈ.ਮ੍ਰਿਗ ਮੀਨ ਪੰਖੇਰੂ; ਸੁ ਬਿਨੁ ਹਰਿ.ਜਾਪਤ ਹੈ ਨਹੀ ਹੋਰ॥

ਨਾਮ ਕੇ ਧਾਰੇ; ਆਗਾਸ ਪਾਤਾਲ॥ ਪਰਮਪੂਜਨੀਕ ਵਾਹਿਗੁਰੂ ਜੀ ਨੇ ਪਾਤਾਲਾ ਪਾਤਾਲ ਲਖ; ਆਗਾਸਾ ਆਗਾਸ॥ ਅਨੁਸਾਰ ਅਨੰਤ ਆਗਾਸ ਅਕਾਸ਼ ਪਾਤਾਲ, ਆਪਣੇ ਪਰਮਪਵਿੱਤ੍ਰ ਸ਼ੁਭ ਸੱਚੇ ਸੁੱਚੇ ਉੱਚੇ ਨਾਮ ਜੀ ਕੇ(ਧਾਰੇ) ਆਸਰੇ ਟਿਕਾਏ ਹੋਏ ਹਨ। ਭੂ ਭੁਵ ਸ੍ਵ ਮਹ ਜਨ ਤਪ ਸਤਯ। ਇਹ ਸੱਤ ਅਕਾਸ਼ ਹਨ। ਅਤਲ ਸੁਤਲ ਵਿਤਲ ਤਲਾਤਲ ਮਹਾਤਲ ਰਸਾਤਲ ਪਤਾਲ। ਇਹ ਸੱਤ ਪਤਾਲ਼ ਹਨ, ਪਰ ਗੁਰੂ ਸਾਹਿਬ ਜੀ ਅਨੰਤ ਅਕਾਸ਼ ਪਤਾਲ਼ ਬਾਰੇ ਫ਼ੁਰਮਾ ਰਹੇ ਹਨ।

ਨਾਮ ਕੇ ਧਾਰੇ; ਸਗਲ ਆਕਾਰ॥ ਪਰਮਪੂਜਨੀਕ ਸੱਚੇ ਵਿਸਮਾਦ ਪ੍ਰਕਾਸ਼ ਸਰੂਪ, ਸਰਬ ਵਿਆਪੀ ਮਾਤਾ ਪਿਤਾ ਸਰੂਪ, ਪਰਮਪਵਿੱਤ੍ਰ ਸੱਚੇ ਨਾਮ ਜੀ ਦੇ ਦਾਤੇ, ਮੇਹਰਵਾਨ ਅਨਤ ਕਲਾਵਾਨ

ਵਾਹਿਗੁਰੂ ਜੀ ਨੇ, ਹੁਕਮੀ ਹੋਵਨਿ ਆਕਾਰ; ਅਨੁਸਾਰ ਆਪਣੇ ਹੁਕਮ'ਚ ਸਾਰੇ ਅਕਾਰ ਆਪ ਰਚੇ ਹਨ। ਇਹ(ਸਗਲ) ਸਾਰੇ ਆਕਾਰ ਆਪ ਜੀ ਨੇ ਆਪਣੇ ਨਾਮ ਕੇ(ਧਾਰੇ) ਆਸਰੇ ਟਿਕਾਏ ਹੋਏ ਹਨ। ਆਪ ਜੀ ਇਨ੍ਹਾਂ'ਚ ਵਿਆਪਕ ਹੋ ਰਹੇ ਹਨ। ਇਹ ਸਾਰੇ ਹਰ ਸਮੇਂ ਅਜਪਾ ਜਾਪ ਵਾਹਿਗੁਰੂ ਜੀ ਦਾ ਨਾਮ ਜਪਦੇ ਹਨ। ਯਥਾ:- ਸਿਮਰੈ; ਧਰਤੀ ਅਰੁ ਆਕਾਸਾ॥ ਸਿਮਰਹਿ; ਚੰਦ ਸੂਰਜ ਗੁਣਤਾਸਾ॥

ਨਾਮ ਕੇ ਧਾਰੇ; ਪੁਰੀਆ ਸਭ ਭਵਨ॥) {ਵਾਹੁ ਵਾਹੁ ਕਾ; ਬਡਾ ਤਮਾਸਾ॥ ਆਪੇ ਹਸੈ.ਆਪਿ ਹੀ ਚਿਤਵੈ; ਆਪੇ ਚੰਦੁ ਸੂਰੁ ਪਰਗਾਸਾ॥ ਆਪੇ ਜਲੁ.ਆਪੇ ਥਲੁ ਥੰਮ੍ਹਨੁ; ਆਪੇ ਕੀਆ ਘਟਿ ਘਟਿ ਬਾਸਾ॥ ਆਪੇ ਨਰੁ ਆਪੇ ਫੁਨਿ ਨਾਰੀ; ਆਪੇ ਸਾਰਿ.ਆਪ ਹੀ ਪਾਸਾ॥ ਗੁਰਮੁਖਿ ਸੰਗਤਿ ਸਭੈ ਬਿਚਾਰਹੁ; ਵਾਹੁ ਵਾਹੁ ਕਾ ਬਡਾ ਤਮਾਸਾ॥ ੨॥ ੧੨॥ ਅਨੁਸਾਰ ਪਰਮ ਪੂਜਨੀਕ ਵਾਹਿਗੁਰੂ ਜੀ ਸ੍ਰਬ ਵਿਆਪੀ ਅਨਤਕਲਾਵਾਨ ਵਿਸਮਾਦ ਬਹੁਤ ਵੱਡਾ ਤਮਾਸਾ ਹੈ, ਜੋ ਅਨਤ ਬ੍ਰਹਮੰਡਾਂ ਨੂੰ ਆਪਣੇ ਪਰਮ ਪਾਕ ਨਾਮ ਦੇ ਆਸਰੇ ਟਿਕਾਅ ਕੇ ਰੱਖਦੇ ਹਨ। ਵਿਸਮਾਦ ਅਜਪਾ ਜਾਪ ਸਰੂਪ ਨਿਰਗੁਨ ਨਿਰੰਕਾਰ ਵਾਹਿਗੁਰੂ ਜੀ, ਸਰਗੁਨ ਸਰੂਪ ਦੇ ਪਸਾਰੇ'ਚ, ਸਭਨੀ ਥਾਂਈ; ਰਵਿਆ ਆਪਿ॥ ਆਦਿ ਜੁਗਾਦਿ; ਜਾ ਕਾ ਵਡ ਪਰਤਾਪੁ॥ ਅਨੁਸਾਰ ਸਭਨੀ ਥਾਂਈ ਵਿਆਪਕ ਹੋ ਕੇ, ਅਫ਼ੁਰ ਸਮਾਧੀ'ਚ ਲਗਾਤਾਰ ਜਾਪਿ ਕਰ ਰਹੇ ਹਨ, ਭਾਵ ਨਿਰਗੁਨੁ ਆਪਿ; ਸਰਗੁਨੁ ਭੀ ਓਹੀ॥ ਕਲਾ ਧਾਰਿ ਜਿਨਿ ਸਗਲੀ ਮੋਹੀ॥ ਅਨੁਸਾਰ ਨਿਰਗੁਨ ਸਰਗੁਨ ਇੱਕ ਸੰਗ ਹਰ ਸਮੇਂ ਅਜਪਾ ਜਾਪ ਜਪ ਰਹੇ ਹਨ॥ ੧॥ ਯਥਾ:- ਸਭੈ ਘਟ ਰਾਮੁ ਬੋਲੈ; ਰਾਮਾ ਬੋਲੈ॥ ਰਾਮ ਬਿਨਾ; ਕੋ ਬੋਲੈ ਰੇ॥) ਸਿਮਰੈ; ਧਰਤੀ ਅਰੁ ਆਕਾਸਾ॥ ਸਿਮਰਹਿ; ਚੰਦ ਸੂਰਜ ਗੁਣਤਾਸਾ॥ ਪਉਣ ਪਾਣੀ ਬੈਸੰਤਰ ਸਿਮਰਹਿ; ਸਿਮਰੈ ਸਗਲ ਉਪਾਰਜਨਾ॥ ਸਿਮਰਹਿ; ਖੰਡ ਦੀਪ ਸਭਿ ਲੋਆ॥ ਸਿਮਰਹਿ; ਪਾਤਾਲ ਪੁਰੀਆ ਸਚੁ ਸੋਆ॥ ਸਿਮਰਹਿ ਖਾਣੀ.ਸਿਮਰਹਿ ਬਾਣੀ; ਸਿਮਰਹਿ ਸਗਲੇ ਹਰਿ ਜਨਾ॥ ੨॥) ਚਾਤ੍ਰਿਕ ਮੋਰ ਬੋਲਤ ਦਿਨੁ ਰਾਤੀ; ਸੁਨਿ ਘਨਿਹਰ ਕੀ ਘੋਰ॥ ੨॥ ਜੋ ਬੋਲਤ ਹੈ.ਮ੍ਰਿਗ ਮੀਨ ਪੰਖੇਰੂ; ਸੁ ਬਿਨੁ ਹਰਿ.ਜਾਪਤ ਹੈ ਨਹੀ ਹੋਰ॥) }

ਨਾਮ ਕੇ ਧਾਰੇ; ਪੁਰੀਆ ਸਭ ਭਵਨ॥) ਅਨਿਕ ਪੁਰੀਆ; ਅਨਿਕ ਤਹ ਖੰਡ॥ ਅਨਿਕ ਰੂਪ ਰੰਗ; ਬ੍ਰਹਮੰਡ॥ ਅਨੁਸਾਰ ਵਿਸ਼ਨਪੁਰੀ ਬ੍ਰਹਮਪੁਰੀ ਸ਼ਿਵਪੁਰੀ, ਕੁਮੇਰਪੁਰੀ ਇੰਦ੍ਰਪੁਰੀ, ਜਮਪੁਰੀ ਕਾਂਸੀਪੁਰੀ ਅਵੰਤਕਾਪੁਰੀ ਆਦਿ ਅਨੰਤ ਪੁਰੀਆ ਤੇ ਆਪਣੇ ਅਨੰਤ ਬ੍ਰਹਮੰਡ ਰੂਪੀ ਸਭ(ਭਵਨ) ਘਰ, ਅਕਾਲ ਪੁਰਖੁ ਵਾਹਿਗੁਰੂਜੀ ਨੇ, ਆਪਣੇ ਪਰਮਪਵਿੱਤ੍ਰ ਸ਼ੁਭ ਸੱਚੇ ਅਜਪਾ ਜਾਪ ਵਾਹਿਗੁਰੂ ਨਾਮ ਜੀ(ਕੇ) ਦੇ(ਧਾਰੇ) ਆਸਰੇ, ਟਿਕਾਏ ਹੋਏ ਹਨ। ਯਥਾ:- ਰਾਮਕਲੀ ਮਹਲਾ ੫॥ ਜੀਅ ਜੰਤ ਸਭਿ ਪੇਖੀਅਹਿ; ਪ੍ਰਭ ਸਗਲ ਤੁਮਾਰੀ ਧਾਰਨਾ॥ ੧॥ ਇਹੁ ਮਨੁ; ਹਰਿ ਕੈ ਨਾਮਿ ਉਧਾਰਨਾ॥

ਨਾਮ ਕੈ ਸੰਗਿ ਉਧਰੇ; ਸੁਨਿ ਸ੍ਰਵਨ॥ ਕੋਟਿ ਕਰਨ.ਦੀਜਹਿ ਪ੍ਰਭ ਪ੍ਰੀਤਮ; ਹਰਿ ਗੁਣ ਸੁਣੀਅਹਿ ਅਬਿਨਾਸੀ ਰਾਮ॥ ਅਨੁਸਾਰ ਰੋਮ ੨ ਦੇ(ਸ੍ਰਵਨ) ਕੰਨਾਂ ਨਾਲ, ਸ਼ਰਧਾ ਤੇ ਵਿਸ਼ਵਾਸ਼

ਸਹਿਤ, ਨਾਮ ਨੂੰ ਸੁਨਿ ੨ ਕੇ, ਨਾਮ(ਕੈ) ਦੇ (ਸੰਗਿ) ਨਾਲ, ਮਹਾਂ ਪਾਪਾਂ ਰੂਪੀ ਸਮੁੰਦ੍ਰ ਤੋਂ ਬੇਅੰਤ ਜੀਵ(ਉਧਰੇ) ਤਰੇ ਹਨ, ਵਾ ਚੌਰਾਸੀ ਦੇ ਗੇੜੇ ਤੋਂ ਤਰੇ ਹਨ।

ਕਰਿ ਕਿਰਪਾ ਜਿਸੁ; ਆਪਨੈ ਨਾਮਿ ਲਾਏ॥ ਨਾਨਕ.ਚਉਥੇ ਪਦ ਮਹਿ; ਸੋ ਜਨੁ ਗਤਿ ਪਾਏ॥ ੫॥) ਮਿਹਰਵਾਨੁ ਸਾਹਿਬੁ ਮਿਹਰਵਾਨੁ॥ ਸਾਹਿਬੁ ਮੇਰਾ ਮਿਹਰਵਾਨੁ॥ ਜੀਅ ਸਗਲ ਕਉ; ਦੇਇ ਦਾਨੁ॥ ਸਤਿਗੁਰੂ ਨਾਨਕ ਸਤਿਗੁਰੂ ਅਰਜਨਦੇਵ ਸਾਹਿਬ ਜੀ ਫ਼ੁਰਮਾਉਂਦੇ ਹਨ:- ਵਾਹਿਗੁਰੂ ਜੀ ਕਿਰਪਾ(ਕਰਿ) ਕਰਕੇ, ਜਿਸੁ ਪ੍ਰੇਮੀ ਨੂੰ ਆਪਨੈ ਪਰਮ ਪਵਿੱਤ੍ਰ ਅਚੱਲ ਅਬਿਨਾਸੀ ਨਿਰਮਲ ਅਛਲ ਨਾਮਿ ਜਪਣ ਜਪਾਉਣ'ਚ(ਲਾਏ) ਲਾਉਂਦੇ ਹਨ, (ਸੋ) ਉਹ(ਜਨੁ) ਪਿਆਰੇ ਰੋਮ ੨ ਕਰਕੇ, (ਚਉਥੇ ਪਦ) ਸਰਬ ਪ੍ਰਕਾਸ਼ਕ ਸਰਬ ਵਿਆਪੀ ਬ੍ਰਹਮ ਜੀ(ਮਹਿ) 'ਚ ਲੀਣ ਹੋ ਕੇ, (ਗਤਿ) ਕਲਿਆਣ ਕੈਵਲ ਮੋਖ ਪਾਏ ਲੈਂਦੇ ਹਨ॥ ੫॥ ਯਥਾ:- ਜਿਉ ਜਲ ਮਹਿ; ਜਲੁ ਆਇ ਖਟਾਨਾ॥ ਤਿਉ ਜੋਤੀ ਸੰਗਿ; ਜੋਤਿ ਸਮਾਨਾ॥ ਮਿਟਿ ਗਏ ਗਵਨ; ਪਾਏ ਬਿਸ੍ਰਾਮ॥ ਨਾਨਕ ਪ੍ਰਭ ਕੈ; ਸਦ ਕੁਰਬਾਨ॥) ਹਰਿ ਕੇ ਸੰਗ; ਬਸੇ ਹਰਿ ਲੋਕ॥ ਤਨੁ ਮਨੁ ਅਰਪਿ.ਸਰਬਸੁ ਸਭੁ ਅਰਪਿਓ; ਅਨਦ ਸਹਜ ਧੁਨਿ ਝੋਕ॥) ਅਬ ਤਉ ਜਾਇ ਚਢੇ ਸਿੰਘਾਸਨਿ; ਮਿਲੇ ਹੈ ਸਾਰਿੰਗ ਪਾਨੀ॥ ਰਾਮ ਕਬੀਰਾ.ਏਕ ਭਏ ਹੈ; ਕੋਇ ਨ ਸਕੈ ਪਛਾਨੀ॥

ਰੂਪੁ ਸਤਿ; ਜਾ ਕਾ ਸਤਿ ਅਸਥਾਨੁ॥ ਸਤਿ ਦੇ ਪਿਆਰੇ ਸਤਿ ਸਰੂਪ ਵਾਹਿਗੁਰੂ ਮਹੱਲੇ ਪੰਜਵੇਂ ਜੀ ਨੇ, ਆਪਣੇ ਪਰਮਪੂਜਨੀਕ ਪੂਰਨ ਪੁਰਖ ਅਚੁਤ ਅਵਿਨਾਸੀ ਪੂਰਨ ਧਰਮੀ ਸੱਚੇ ਪਿਤਾ, ਧੰਨ ਵਾਹਿਗੁਰੂ ਮਹੱਲੇ ਚੌਥੇ ਜੀ ਨੂੰ, ਅਫ਼ੁਰ ਸਮਾਧੀ 'ਚ, ਆਪੇ ਜਪਹੁ; ਆਪਨਾ ਜਾਪੁ॥ ਅਨੁਸਾਰ ਅਜਪਾ ਜਾਪ ਕਰਦਿਆਂ ਤੱਕ ਕੇ, ਸਤਿ ਸਰੂਪ ਪ੍ਰਕਾਸ਼ਕ ਵਿਸਮਾਦ ਅਜਪਾ ਜਾਪ ਪੂਰਨ ਬ੍ਰਹਮ ਜੀ 'ਚ, ਪੂਰਨ ਵਿਸਮਾਦ ਲੀਣਤਾ ਪਾ ਕੇ, ਸੁਖਦਾਇਕ ਸਤਿਨਾਮੁ ਦਾ ਭਰੋਸਾ ਪ੍ਰਾਪਤੀ, ਪੂਰਨ ਗੁਰਾਂ ਦੁਆਰਾ ਫ਼ੁਰਮਾਉਂਦੇ ਹਨ:- ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ(ਸਤਿ) ਨਾਸ ਤੋਂ ਰਹਿਤ, ਸੱਚੇ ਬ੍ਰਹਮ ਰੂਪੁ ਹਨ। (ਜਾ) ਜਿਨ੍ਹਾਂ ਕਾ ਪਰਮ ਪਾਕ(ਅਸਥਾਨੁ) ਸਾਧਸੰਗਤ, ਪ੍ਰੇਮੀਆਂ ਦਾ ਰੋਮ ੨, ਭੀ(ਸਤਿ) ਸੱਚਾ ਹੈ, ਕਿਉਂ ਜੋ ਪ੍ਰੇਮੀਆਂ ਦੇ ਰੋਮਿ ਰੋਮਿ'ਚ ਆਪ ਜੀ ਵਸਦੇ ਹਨ। ਯਥਾ:- ਸਾਧ ਸੰਗਤਿ ਅਸਥਾਨ; ਜਗਮਗ ਨੂਰ ਹੈ। ਲਖ ਲਖ ਸਸੀਅਰ ਭਾਨੁ; ਕਿਰਨ ਠਰੂਰ ਹੈ।

ਪੁਰਖੁ ਸਤਿ; ਕੇਵਲ ਪਰਧਾਨੁ॥ ਧੰਨ ਵਾਹਿਗੁਰੂ ਜੀ, (ਪੁਰਖੁ) ਪੂਰਨ ਵਿਸਮਾਦ ਪ੍ਰਕਾਸ਼ ਸਰੂਪ, (ਸਤਿ) ਸੱਚੇ ਸ਼ੁੱਧ ਸਰੂਪ, (ਕੇਵਲ) ਇਕੋ ਇੱਕ ਆਪੇ ਆਪ, (ਪਰਧਾਨੁ) ਮੁਖੀ ਮੰਨੇ ਪ੍ਰਮੰਨੇ ਹਨ, ਐਸੇ ਪੂਰਨ ਬ੍ਰਹਮ ਜੀ ਦੇ ਪੂਰਨ ਸੱਚੇ ਅਵਤਾਰ, ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਧੰਨ ਧੰਨ ਧੰਨ ਹਨ।

ਕਰਤੂਤਿ ਸਤਿ; ਸਤਿ ਜਾ ਕੀ ਬਾਣੀ॥ ਅਨੇਕ ਜੀਆਂ ਨੂੰ ਗੁਰਮੁਖਿ ਜੀਵਨ ਬਖ਼ਸ਼ ਕੇ ਤਾਰਨ ਦੀ, (ਜਾ) ਜਿਨ੍ਹਾਂ ਵਾਹਿਗੁਰੂ ਮਹੱਲੇ ਚੌਥੇ ਜੀ ਕੀ ਉੱਚੀ(ਕਰਤੂਤਿ) ਕਰਨੀ(ਸਤਿ) ਸੱਚੀ ਹੈ, ਧੁਰ ਕੇ

ਬਾਣੀ ਭੀ(ਸਤਿ) ਸੱਚੇ ਹਨ। ਯਥਾ:- ਸਾਚੀ ਬਾਣੀ; ਮੀਠੀ ਅੰਮ੍ਰਿਤ ਧਾਰ॥ ਜਿਨਿ ਪੀਤੀ; ਤਿਸੁ ਮੋਖ ਦੁਆਰ॥ ਜਦੋਂ ਆਪ ਜੀ ਸੱਚੇ ਗੁਰਬਾਣੀ ਜੀ ਉਚਾਰਦੇ, ਤਦੋਂ ਨੇਤ੍ਰਾਂ'ਚੋਂ ਨੀਰ ਵਹਿਣ ਲੱਗ ਜਾਂਦਾ। ਯਥਾ:- ਹਉ.ਰਹਿ ਨ ਸਕਾ, ਬਿਨੁ ਦੇਖੇ ਪ੍ਰੀਤਮਾ; ਮੈ ਨੀਰੁ ਵਹੇ ਵਹਿ ਚਲੈ ਜੀਉ॥

ਸਤਿ ਪੁਰਖ; ਸਭ ਮਾਹਿ ਸਮਾਣੀ॥ ਪਰਮਪੂਜਨੀਕ(ਸਤਿ) ਸੱਚੇ(ਪੁਰਖ) ਪੂਰਨ ਵਾਹਿਗੁਰੂ ਮਹੱਲੇ ਚੌਥੇ ਜੀ ਦੀ ਨਿਰਗੁਨ ਜੋਤਿ, ਸਭ(ਮਾਹਿ) 'ਚ(ਸਮਾਣੀ) ਸਮਾਈ ਹੈ। ਯਥਾ:- ਸਭ ਮਹਿ ਜੋਤਿ; ਜੋਤਿ ਹੈ ਸੋਇ॥ ਤਿਸ ਕੈ ਚਾਨਣਿ; ਸਭ ਮਹਿ ਚਾਨਣੁ ਹੋਇ॥

ਸਤਿ ਕਰਮੁ; ਜਾ ਕੀ ਰਚਨਾ ਸਤਿ॥ (ਜਾ) ਜਿਨ੍ਹਾਂ ਦੀ ਅਨੰਤ ਬ੍ਰਹਮੰਡ(ਕੀ) ਦੀ ਰਚਨਾ, (ਸਤਿ) ਸੱਚੀ ਹੈ। ਯਥਾ:- ਸਚੇ ਤੇਰੇ ਖੰਡ; ਸਚੇ ਬ੍ਰਹਮੰਡ॥ ਸਚੇ ਤੇਰੇ ਲੋਅ; ਸਚੇ ਆਕਾਰ॥ ਆਪਣੀ ਰਚਨਾ'ਤੇ(ਕਰਮੁ) ਬਖ਼ਸ਼ਿਸ਼ ਮੇਹਰ(ਸਤਿ) ਸੱਚੀ ਹੈ। ਸਚਾ ਤੇਰਾ ਕਰਮੁ; ਸਚਾ ਨੀਸਾਣੁ॥ ਅਨੁਸਾਰ ਗੁਰੂ ਅਵਤਾਰ'ਚ, ਹਰ (ਕਰਮੁ) ਕਰਤੱਵ ਕੌਤਕ(ਸਤਿ) ਸੱਚਾ ਪਰਉਪਕਾਰੀ ਹੈ।

ਮੂਲੁ ਸਤਿ; ਸਤਿ ਉਤਪਤਿ॥ ਸਾਰੀ ਰਚਨਾ ਦੇ(ਮੂਲੁ) ਕਾਰਣ ਰੂਪ ਬ੍ਰਹਮ ਜੀ (ਸਤਿ) ਸੱਚੇ ਹਨ। ਉਨ੍ਹਾਂ ਤੋਂ ਉਤਪਤਿ ਹੋਈ ਰਚਨਾ ਭੀ(ਸਤਿ) ਸੱਚੀ ਹੈ। ਸ਼ੰਕਾ:- ਆਪ ਤਾਂ ਸੱਚੇ ਹੀ ਹਨ, ਪਰ ਨਾਸਵੰਤ ਰਚਨਾ ਸੱਚੀ ਕਿਵੇਂ ਹੋਈ?ਜਿਸ ਦਾ ਮਨ, ਨਾਸਵੰਤ ਰਚਨਾ ਵਿਕਾਰ ਲਾਲਚ ਹੰਕਾਰ'ਚ ਹੈ, ਯਥਾ ਦ੍ਰਿਸਟੀ ਤਥਾ ਸ੍ਰਿਸਟੀ ਅਨੁਸਾਰ ਉਸ ਲਈ ਰਚਨਾ ਮਾਇਕੀ ਹੈ, ਪਰ ਸਤਿਗੁਰੂ ਸਾਹਿਬ ਜੀ ਵਿਆਪਕ'ਚ ਵਿਸਮਾਦ ਲੀਣ ਹਨ। ਸਤਿਗੁਰਾਂ ਦੀ ਸ੍ਰਬ ਵਿਆਪੀ ਵਿਸਮਾਦ ਬ੍ਰਹਮ ਦ੍ਰਿਸ਼ਟੀ'ਚ, ਸਾਰੀ ਰਚਨਾ ਇਉਂ ਸੱਚੀ ਹੈ। ਜਿਵੇਂ ਸੋਨੇ ਤੋਂ ਬਣੇ ਗਹਿਣੇ, ਸੋਨਾ ਹੀ ਹੁੰਦੇ ਹਨ। ਪਾਣੀ ਤੋਂ ਉਤਪਤਿ ਹੋਈਆਂ ਲਹਿਰਾਂ ਬੁਲਬਲੇ ਝੱਗ, ਪਾਣੀ ਹੀ ਹੁੰਦਾ ਹੈ। ਇਸ ਤਰ੍ਹਾਂ ਸਾਰੀ ਰਚਨਾ ਸੱਚੇ ਤੋਂ ਉਤਪਤ ਹੋਈ ਭੀ ਸੱਚੀ ਹੈ। ਸੱਚੇ ਵਾਹਿਗੁਰੂ ਜੀ ਇਸ'ਚ ਵਿਆਪਕ ਤੇ ਪ੍ਰਕਾਸ਼ਕ ਹਨ। ਸੱਚੇ ਦੇ ਆਸਰੇ ਸਾਰੀ ਰਚਨਾ ਪ੍ਰਫੁਲਤ ਹੋ ਰਹੀ ਹੈ। ਯਥਾ:- ਮਉਲੀ ਧਰਤੀ; ਮਉਲਿਆ ਅਕਾਸੁ॥ ਘਟਿ ਘਟਿ ਮਉਲਿਆ; ਆਤਮ ਪ੍ਰਗਾਸੁ॥ ੧॥ ਰਾਜਾ ਰਾਮੁ ਮਉਲਿਆ; ਅਨਤ ਭਾਇ॥ ਜਹ ਦੇਖਉ; ਤਹ ਰਹਿਆ ਸਮਾਇ॥

ਸਤਿ ਕਰਣੀ; ਨਿਰਮਲ ਨਿਰਮਲੀ॥ ੧.ਪਰਮਪੂਜਨੀਕ ਅਕਾਲ ਪੁਰਖੁ ਸਰੂਪ ਸੱਚੇ ਸਤਿਗੁਰੂ ਸਾਹਿਬ ਜੀ, ਦੀ(ਸਤਿ) ਸੱਚੀ(ਕਰਣੀ) ਪ੍ਰੇਮਾ-ਭਗਤੀ, (ਨਿਰਮਲ) ਉੱਜਲ ਤੋਂ ਭੀ(ਨਿਰਮਲੀ) ਉੱਜਲੀ ਹੈ। ਯਥਾ:- ਸਤਿਗੁਰਿ ਨਾਨਕਿ.ਭਗਤਿ ਕਰੀ ਇਕ ਮਨਿ; ਤਨੁ ਮਨੁ ਧਨੁ.ਗੋਬਿੰਦ ਦੀਅਉ॥) ਜਹ ਅਬਿਗਤੁ; ਭਗਤੁ ਤਹ ਆਪਿ॥ ਵਾ ਗੁਰੂ ਪ੍ਰਮੇਸਰ ਜੀ ਦੀ(ਕਰਣੀ) ਕਮਾਈ ਧੁਰ ਕੇ ਬਾਣੀ ਜੀ (ਸਤਿ) ਸੱਚੇ, (ਨਿਰਮਲ) ਉੱਜਲ ਤੋਂ ਭੀ(ਨਿਰਮਲੀ) ਉੱਜਲੇ ਹਨ। ਯਥਾ:- ਨਿਰਮਲ ਨਿਰਮਲ; ਨਿਰਮਲ ਤੇਰੀ ਬਾਣੀ॥ ਘਟਿ ਘਟਿ ਸੁਨੀ ਸ੍ਰਵਨ; ਬਖ੍ਯਾਣੀ॥ ਵਾ ਪਰਮਪੂਜਨੀਕ ਸੱਚੇ ਸਤਿਗੁਰੂ ਗੁਰੂ ਪ੍ਰਮੇਸਰ ਜੀ ਨੇ, ਜੋ ਪਰਮਪਵਿੱਤ੍ਰ ਸ਼ੁਭ ਸੱਚਾ ਉਪਦੇਸ਼ ਧੁਰ ਕੀ ਬਾਣੀ'ਚ ਫ਼ੁਰਮਾਇਆ ਹੈ, ਉਸ ਨੂੰ ਆਪ ਭੀ ਕਮਾਇਆ ਹੈ। ਪਿੱਛੇ ਜੀਆਂ ਨੂੰ ਤਾਰਿਆ ਹੈ, ਹੁਣ ਤਾਰ ਰਹੇ ਹਨ, ਅੱਗੇ ਨੂੰ ਭੀ ਤਾਰਨਗੇ, ਇਹ (ਸਤਿ) ਸੱਚੀ ਨਿਰਮਲ ਤੋਂ ਭੀ ਨਿਰਮਲੀ ਸੱਚੀ ਕਰਣੀ ਹੈ।

ਜਿਸਹਿ ਬੁਝਾਏ; ਤਿਸਹਿ ਸਭ ਭਲੀ॥ (ਜਿਸਹਿ) ਜਿਸ ਆਪਣੇ ਪਿਆਰੇ ਨੂੰ, ਗੁਰੂ ਪ੍ਰਮੇਸਰ ਜੀ ਆਪਣੀ ਨਿਰਮਲ ਨਿਰਮਲੀ ਨਿਰਮਲ ਸੱਚੀ ਭਗਤੀ(ਬੁਝਾਏ) ਬੁੱਝਾ ਦਿੰਦੇ ਹਨ। (ਤਿਸਹਿ) ਤਿਸ ਪਿਆਰੇ ਜੀ ਦੀ, ਸ੍ਰਬ ਵਿਆਪੀ ਵਿਸਮਾਦ ਬ੍ਰਹਮ ਦ੍ਰਿਸ਼ਟੀ'ਚ, ਸਭ ਸ੍ਰਿਸ਼ਟੀ ਭਲੀ ਹੈ। ਯਥਾ:- ਕਬੀਰ, ਸਭ ਤੇ ਹਮ ਬੁਰੇ; ਹਮ ਤਜਿ.ਭਲੋ ਸਭੁ ਕੋਇ॥ ਜਿਨਿ.ਐਸਾ ਕਰਿ ਬੂਝਿਆ; ਮੀਤੁ ਹਮਾਰਾ ਸੋਇ॥) ਹਮ ਨਹੀ ਚੰਗੇ; ਬੁਰਾ ਨਹੀ ਕੋਇ॥ ਪ੍ਰਣਵਤਿ ਨਾਨਕੁ; ਤਾਰੇ ਸੋਇ॥) ਤਉ ਦੇਵਾਨਾ ਜਾਣੀਐ; ਜਾ ਸਾਹਿਬ ਧਰੇ ਪਿਆਰੁ॥ ਮੰਦਾ ਜਾਣੈ ਆਪ ਕਉ; ਅਵਰੁ ਭਲਾ ਸੰਸਾਰੁ॥) ਸਭੁ ਕੋ ਮੀਤੁ.ਹਮ ਆਪਨ ਕੀਨਾ; ਹਮ ਸਭਨਾ ਕੇ ਸਾਜਨ॥ ਦੂਰਿ ਪਰਾਇਓ.ਮਨ ਕਾ ਬਿਰਹਾ; ਤਾ ਮੇਲੁ ਕੀਓ.ਮੇਰੈ ਰਾਜਨ॥

ਸਤਿਨਾਮੁ ਪ੍ਰਭ ਕਾ; ਸੁਖਦਾਈ॥ ਬਿਸ੍ਵਾਸੁ ਸਤਿ; ਨਾਨਕ ਗੁਰ ਤੇ ਪਾਈ॥ ੬॥ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਪੰਜਵੇਂ ਜਾਮੇ'ਚ, ਅਮੋਲਕ ਬਚਨ ਫ਼ੁਰਮਾ ਰਹੇ ਹਨ:- (ਪ੍ਰਭ) ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਸਤਿਗੁਰੂ ਗ੍ਰੰਥ ਸਾਹਿਬ ਜੀ(ਕਾ) ਦੇ ਸ੍ਰਬ ਵਿਆਪੀ ਵਿਸਮਾਦ ਅਨਤ ਕਲਾਵਾਨ ਸ਼ੁਭ(ਸਤਿਨਾਮੁ) ਸੱਚੇ ਨਾਮ ਜੀ, ਹਰਿ ਕੋ ਨਾਮੁ; ਸਦਾ ਸੁਖਦਾਈ॥ ਅਨੁਸਾਰ ਸਦਾ ਸੁਖਦਾਈ ਹਨ। ਗੁਰ ਪ੍ਰਮੇਸਰ ਜੀ ਤੇ, (ਬਿਸ੍ਵਾਸੁ) ਸਿਦਕ ਭਰੋਸਾ ਕਰਕੇ, ਸਤਿਨਾਮੁ ਜੀ(ਸਤਿ) ਨਿਸਚੇ ਕਰਕੇ (ਪਾਈ) ਪਾਈਦੇ ਹਨ, ਭਾਵ ਮੁਰਦਾ ਹੋਇ ਮੁਰੀਦ; ਅਨੁਸਾਰ ਪ੍ਰੇਮੀ, ਜੀਵਤ ਭਾਵ ਤੋਂ ਮਰ ਕੇ, ਸਤਿਗੁਰੂ ਗ੍ਰੰਥ ਸਾਹਿਬ ਜੀ ਤੋਂ ਆਪਣੇ ਦਿਲ'ਚ ਹਰ ਸਮੇਂ ਗੁਰਬਾਣੀ ਪ੍ਰਾਪਤ ਕਰਕੇ, ਨਿਹਾਲ ਹੁੰਦੇ ਰਹਿੰਦੇ ਹਨ। ਸਤਿਗੁਰੂ ਸਾਹਿਬ ਜੀ ਹੀ ਸਤਿਨਾਮੁ ਦੇ ਦਾਤੇ ਹਨ। ਹੋਰ ਕੋਈ ਨਾਮ ਦੀ ਦਾਤਿ ਨਹੀਂ ਦੇ ਸਕਦਾ।॥ ੬॥ ਯਥਾ:- ਸਤਿਗੁਰੁ ਦਾਤਾ.ਰਾਮ ਨਾਮ ਕਾ; ਹੋਰੁ ਦਾਤਾ ਕੋਈ ਨਾਹੀ॥ ਜੀਅ ਦਾਨੁ ਦੇਇ ਤ੍ਰਿਪਤਾਸੇ; ਸਚੈ ਨਾਮਿ ਸਮਾਹੀ॥ ਅਨਦਿਨੁ ਹਰਿ ਰਵਿਆ ਰਿਦ ਅੰਤਰਿ ਸਹਜਿ ਸਮਾਧਿ ਲਗਾਹੀ॥ ੨॥

ਸਤਿ ਬਚਨ; ਸਾਧੂ ਉਪਦੇਸ॥ ਸਤਿ ਤੇ ਜਨ; ਜਾ ਕੈ ਰਿਦੈ ਪ੍ਰਵੇਸ॥ (ਸਾਧੂ) ਸੰਤ ਮਹਾਂਪੁਰਸ਼, (ਸਾਧੂ) ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਰਮਪਵਿੱਤ੍ਰ ਸ਼ੁਭ ਉਪਦੇਸ, ਸ਼ੁਭ ਅਮੋਲਕ ਬਚਨ(ਸਤਿ) ਸੱਚੇ ਬ੍ਰਹਮ ਸਰੂਪ ਹਨ। ਯਥਾ:- ਅੰਮ੍ਰਿਤ ਬਚਨ; ਸਾਧ ਕੀ ਬਾਣੀ॥ ਜੋ ਜੋ ਜਪੈ.ਤਿਸ ਕੀ ਗਤਿ ਹੋਵੈ; ਹਰਿ ਹਰਿ ਨਾਮੁ ਨਿਤ ਰਸਨ ਬਖਾਨੀ॥ ੧॥) ਸਤਿ ਬਚਨ; ਸਾਧੂ ਉਪਦੇਸ॥, (ਜਾ) ਜਿਨ੍ਹਾਂ(ਕੈ) ਦੇ ਰਿਦੈ 'ਚ, (ਪ੍ਰਵੇਸ) ਵਸਦੇ ਹਨ, (ਤੇ) ਉਹ ਗੁਰਮੁਖਿ ਪਿਆਰੇ(ਜਨ) ਭਗਤ ਜੀ ਭੀ(ਸਤਿ) ਸੱਚੇ ਬ੍ਰਹਮ ਸਰੂਪ ਹੀ ਹਨ, ਜਿਵੇਂ ਮਾਲੀ ਟਰੜ ਬੂਟੇ ਨੂੰ ਕੱਟ ਕੇ, ਪਿਉਂਦ ਦਿੰਦਾ ਹੈ। ਤਿਵੇਂ ਮਾਲੀ ਰੂਪ ਸਤਿਗੁਰੂ ਸਾਹਿਬ ਜੀ, ਸਾਡੇ ਮਹਾਂ ਪਾਪੀ ਮਨ ਰੂਪੀ ਟਰੜ ਬੂੱਟੇ ਨੂੰ, ਪ੍ਰੇਮ ਰੂਪੀ ਛੁਰੇ ਨਾਲ, ਪਾਪਾਂ ਵੱਲੋਂ ਕੱਟ ਕੇ, ਸੰਤੋਖ ਰੂਪੀ ਬੰਦ ਪਾ ਕੇ, ਗੁਰੂ ਚਰਨ-ਕਮਲਾਂ'ਚ ਲਿਵ ਜੋੜਨ ਰੂਪੀ ਜੋੜ ਲਾ ਕੇ, ਸਾਨੂੰ ਜੰਮਣ ਮਰਨ ਵਾਲੇ ਟਰੜ ਬੂਟਿਆਂ ਨੂੰ, ਆਪਣੀ ਪ੍ਰੇਮਾ-ਭਗਤੀ ਰੂਪੀ ਪਿਉਂਦ ਚੜ੍ਹਾ ਦਿੰਦੇ ਹਨ।

ਸਤਿ ਨਿਰਤਿ; ਬੂਝੈ ਜੇ ਕੋਇ॥ ੧.ਜੇ (ਕੋਇ) ਕੋਈ ਗੁਰਮੁਖਿ ਪਿਆਰਾ, (ਸਤਿ) ਸੱਚ (ਨਿਰਤਿ) ਝੂੱਠ ਦਾ(ਨਿਰਤਿ) ਨਿਰਨਾ, ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦੁਆਰਾ, (ਬੂਝੈ) ਬੁੱਝ ਲਵੇ, ਕਿ ਜਿਉਣਾ ਝੂੱਠ, ਮਰਨਾ ਸੱਚ, ਬ੍ਰਹਮ ਜੀ ਸਤਿ ਹਨ, ਸਾਰੀ ਰਚਨਾ ਝੂੱਠ ਨਾਸਵੰਤ ਹੈ। ਵਾ ਪਰਮਪੂਜਨੀਕ ਸੱਚੇ ਗੁਰੂ ਪ੍ਰਮੇਸਰ ਜੀ, ਪਰਮਪਵਿੱਤ੍ਰ ਸ਼ੁਭ ਸੱਚਾ ਪਿਆਰਾ ਜੋ ਉਪਦੇਸ਼ ਬਖ਼ਸ਼ਦੇ ਹਨ, ਸੋ ਸਭ(ਸਤਿ) ਸੱਚ ਹੈ। ਜੋ ਤਿਆਗਣ ਨੂੰ ਕਹਿੰਦੇ ਹਨ, ਇਹ ਸਭ(ਨਿਰਤਿ) ਝੂੱਠ ਹੈ। ਵਾ (ਸਤਿ) ਸੱਚੇ(ਨਿਰਤਿ) ਅਬਿਨਾਸ਼, ਬੇਐਬ ਬ੍ਰਹਮ ਜੀ ਨੂੰ ਪੂਰੇ ਗੁਰਾਂ ਦੁਆਰਾ ਜੇ ਕੋਇ (ਬੂਝੈ) ਬੁੱਝ ਲਵੇ।

੪.ਸਿਧ ਸਾਧਿਕ.ਲਿਵ ਲਾਗੀ ਨਾਚੇ; ਜਿਨ ਗੁਰਮੁਖਿ ਬੁਧਿ ਵੀਚਾਰੀ॥ ੪॥ ਖੰਡ ਬ੍ਰਹਮੰਡ ਤ੍ਰੈ ਗੁਣ ਨਾਚੇ; ਜਿਨ ਲਾਗੀ ਹਰਿ ਲਿਵ ਤੁਮਾਰੀ॥ ਅਨੁਸਾਰ ਜੇ(ਕੋਇ) ਕੋਈ ਗੁਰਮੁਖਿ ਪਿਆਰਾ, (ਸਤਿ) ਸੱਚ ਸਰੂਪ ਬ੍ਰਹਮ ਜੀ ਦੇ (ਨਿਰਤਿ) ਨਾਚ ਨੂੰ, ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦੁਆਰਾ, (ਬੂਝੈ) ਬੁੱਝ ਲਵੇ ਕਿ ਦਾਸਨ ਦਾਸ ਦੇ ਅੰਦਰ ਬੇਅੰਤ ਕੀਟਾਣੂ, ਬਾਹਰ ਬੇਅੰਤ ਖਾਣੀਆਂ ਦੇ ਜੀਵ, ਬੇਅੰਤ ਸੂਰਜ ਚੰਦ੍ਰਮੇ ਧਰਤੀਆਂ ਤਾਰੇ ਮੰਡਲ ਬੜੀ ਹੀ ਤੇਜ਼ੀ ਨਾਲ, ਜੋ ਇਹ ਭੱਜ ਰਹੇ ਹਨ, ਇਹ ਅਜਪਾ ਜਾਪ ਪੂਰਨ ਬ੍ਰਹਮ ਜੀ ਆਪ ਹੀ(ਨਿਰਤਿ) ਨੱਚ ਰਹੇ ਹਨ। ਇਉਂ ਹਰ ਸਮੇਂ ਹਰ ਅਕਾਰ'ਚ, ਪੂਰਨ ਬ੍ਰਹਮ ਜੀ ਹਰਕਤ ਕਰਦੇ ਦਿਸਣ। ਯਥਾ:- ਸਭੁ ਗੋਬਿੰਦੁ ਹੈ; ਸਭੁ ਗੋਬਿੰਦੁ ਹੈ॥ ਗੋਬਿੰਦ ਬਿਨੁ; ਨਹੀ ਕੋਈ॥

ਨਾਮੁ ਜਪਤ; ਤਾ ਕੀ ਗਤਿ ਹੋਇ॥ ਪਹਿਲਾਂ ਖੰਡੇ ਬਾਟੇ ਦਾ ਅੰਮ੍ਰਿਤ ਪੰਜਾਂ ਪਿਆਰਿਆਂ ਤੋਂ ਛਕੇ। ਗੁਰਤਾ ਬਿਰਾਜਮਾਨ ਸਦਾ ੨ ਮੇਹਰਵਾਨ, ਅਨਤਕਲਾਵਾਨ ਪੂਰਨ ਦਇਆਵਾਨ ਗੁਰੂ ਪਿਤਾ ਭਗਵਾਨ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਆਪਣੇ ਸਿੱਖ ਦੇ ਦਿਲ ਦਿਮਾਗ਼ ਰੋਮ ੨'ਚ, ਹਰ ਸਮੇਂ ਗੁਰਬਾਣੀ ਭੇਜਦੇ ਰਹਿੰਦੇ ਹਨ। ਹਰ ਸਮੇਂ ਗੁਰਬਾਣੀ ਬਖ਼ਸ਼ ਕੇ, ਆਪਣੇ ਗ੍ਰੀਬ ਦਾਸਨ ਦਾਸ ਤੋਂ ਵਾਹਿਗੁਰੂ ੩ ਰੋਮ ੨ ਕਰਕੇ ਜਪਾਉਂਦੇ ਹਨ। ਆਪਿ ਜਪਾਏ; ਜਪੈ ਸੋ ਨਾਉ॥ ਅਨੁਸਾਰ ਪ੍ਰੇਮੀ ਨਿਰਯਤਨ ਉਮਾਹ ਨਾਲ ਨਾਮ ਜਪਦਾ ਹੈ, ਸੱਚੇ ਸਤਿਗੁਰਾਂ ਦਾ ਬਖ਼ਸ਼ਿਆ ਅੰਮ੍ਰਿਤ ਹਿਰਦੇ'ਚੋਂ ਉੱਠ ਕੇ ਮੁਖ'ਚ ਆਉਂਦਾ ਹੈ। ਨਾਨਕ ਭਗਤਾ; ਸਦਾ ਵਿਗਾਸੁ॥ ਅਨੁਸਾਰ ਸਦਾ ਵਿਗਾਸ ਖਿੜਾਵਟ ਨੂੰ ਪਾ ਕੇ, ਨਾਮੁ ਜਪਤ; ਤਾ ਕੀ ਗਤਿ ਹੋਇ॥ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਖ਼ਸ਼ੇ ਜਪਾਏ ਪਰਮਪਵਿੱਤ੍ਰ ਪਰਮਪੂਜਨੀਕ, ਸ਼ੁਭ ਸੱਚੇ ਸੁੱਚੇ ਉੱਚੇ ਨਿਰੇ ਨੂਰ ਪ੍ਰਕਾਸ਼, ਵਿਸਮਾਦ ਸੱਚੇ ਵਾਹਿਗੁਰੂ ਨਾਮੁ(ਜਪਤ) ਜਪਣੇ ਜਪਾਉਣੇ ਕਰਕੇ, (ਤਾ) ਤਿਸ ਗੁਰਮੁਖ ਜੀ ਕੀ(ਗਤਿ) ਕਲਿਆਣ(ਹੋਇ) ਹੁੰਦੀ ਹੈ।

ਆਪਿ ਸਤਿ; ਕੀਆ ਸਭੁ ਸਤਿ॥ ਆਪੇ ਜਾਨੈ; ਅਪਨੀ ਮਿਤਿ ਗਤਿ॥ ੧.ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਆਪਿ(ਸਤਿ) ਸੱਚੇ ਬ੍ਰਹਮ ਸਰੂਪ ਹਨ, ਆਪਣੇ ਨਿਰਗੁਨ ਸਰੂਪ'ਚੋਂ ਅਨੰਤ ਬ੍ਰਹਮੰਡ ਦਾ(ਕੀਆ) ਕੀਤਾ ਸਭੁ ਪਸਾਰਾ ਭੀ(ਸਤਿ) ਸੱਚਾ ਹੈ। ਅਪਨੀ ਰਚੀ ਅਸੰਖ ਬ੍ਰਹਮੰਡ ਦੀ ਰਚਨਾ ਨੂੰ, (ਮਿਤਿ) ਮਰਯਾਦਾ'ਚ ਰੱਖਣ ਦੀ(ਗਤਿ) ਵਿਵਸਥਾ ਨੂੰ, ਆਪੇ ਹੀ(ਜਾਨੈ)

ਜਾਣਦੇ ਹਨ। ਜਿਵੇਂ ਅਨੰਤ ਸੂਰਜ ਚੰਦ ਧਰਤੀਆਂ ਤਾਰੇ ਮੰਡਲ ਅਕਾਸ਼ ਆਪਣੇ ਨਿਰਗੁਨ ਅਜਪਾ ਜਾਪ ਪ੍ਰਕਾਸ਼ ਸਰੂਪ'ਚ ਟਿਕਾਅ ਕੇ ਰੱਖੇ ਹੋਏ ਹਨ। ਯਥਾ:- ਸਚੇ ਤੇਰੇ ਖੰਡ; ਸਚੇ ਬ੍ਰਹਮੰਡ॥ ਸਚੇ ਤੇਰੇ ਲੋਅ; ਸਚੇ ਆਕਾਰ॥ ਸਚੇ ਤੇਰੇ ਕਰਣੇ; ਸਰਬ ਬੀਚਾਰ॥ ਸਚਾ ਤੇਰਾ ਅਮਰੁ; ਸਚਾ ਦੀਬਾਣੁ॥ ਸਚਾ ਤੇਰਾ ਹੁਕਮੁ; ਸਚਾ ਫੁਰਮਾਣੁ॥ ਸਚਾ ਤੇਰਾ ਕਰਮੁ; ਸਚਾ ਨੀਸਾਣੁ॥ ਸਚੇ ਤੁਧੁ ਆਖਹਿ; ਲਖ ਕਰੋੜਿ॥ ਸਚੈ ਸਭਿ ਤਾਣਿ; ਸਚੈ ਸਭਿ ਜੋਰਿ॥ ਸਚੀ ਤੇਰੀ ਸਿਫਤਿ; ਸਚੀ ਸਾਲਾਹ॥ ਸਚੀ ਤੇਰੀ ਕੁਦਰਤਿ; ਸਚੇ ਪਾਤਿਸਾਹ॥ ਨਾਨਕ ਸਚੁ; ਧਿਆਇਨਿ ਸਚੁ॥ ਜੋ ਮਰਿ ਜੰਮੇ; ਸੁ ਕਚੁਨਿ ਕਚੁ॥ ੧॥

ਆਪਿ ਸਤਿ; ਕੀਆ ਸਭੁ ਸਤਿ॥ ਆਪੇ ਜਾਨੈ; ਅਪਨੀ ਮਿਤਿ ਗਤਿ॥ ੨.ਸਤਿਗੁਰੂ ਨਾਨਕ ਦੇਵ, ਗੁਰੂ ਗਰੰਥ ਜੀ ਮਾਨਿਓ; ਪਰਗਟ ਗੁਰਾਂ ਕੀ ਦੇਹ। ਜੀ ਫ਼ੁਰਮਾਉਂਦੇ ਹਨ:- ਪਰਮਪੂਜਨੀਕ ਸੱਚੇ ਸਤਿਗੁਰੂ ਮਹਲਾ ੧ ਸਾਹਿਬ ਜੀ ਆਪਿ(ਸਤਿ) ਸੱਚੇ ਬ੍ਰਹਮ ਸਰੂਪ ਹਨ, ਆਪ ਜੀ ਨੇ ਆਪਣੇ ਪਰਮ ਪਾਕ ਦਸਾਂ ਹੀ ਸਰੂਪਾਂ'ਚ, ਹੰਗਤਾ ਰਹਿਤ, ਜੋ ੨ ਭੀ ਪਰ- ਉਪਕਾਰੀ ਵਿਸਮਾਦ ਕੌਤਕ(ਕੀਆ) ਕੀਤਾ ਹੈ, ਸੋ ਸਭੁ ਸਤਿ ਹੈ। ਜਿਵੇਂ ਜ਼ਾਲਮਾਂ ਦੇ ਘੋਰ ਭਿਆਨਕ ਅਤਿਆਚਾਰ ਜ਼ੁਲਮ ਕਰਨ ਤੋਂ, ਪੰਜਵੇਂ ਪਾਕ ਜਾਮੇ 'ਚ, ਉੱਬਲਦੀ ਦੇਗ਼'ਚ ਬੈਠਣਾ, ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰਚਣੇ, ਸ੍ਰੀ ਹਰਿਮੰਦਰ ਸਾਹਿਬ ਜੀ ਰਚਣ ਸਮੇਂ, ਸਤਿਗੁਰੂ ਸਾਹਿਬ ਜੀ ਨੇ ਆਪ ਮਿੱਟੀ ਦੇ ਟੋਕਰੇ ਢੋਣੇ, ਸਤਿਸੰਗਤਜੀ ਦੀ ਆਪ ਸੇਵਾ ਕਰਨੀ, ਲੋਹੇ ਦੇ ਤੰਗ ਪਿੰਜਰੇ'ਚ ਬੈਠਣਾ, ਸੀਸ ਤੱਕ ਸਭ ਕੁੱਝ ਕੁਰਬਾਨ ਕਰਨਾ, ਪੰਜ ਪਿਆਰੇ ਸਾਜਣੇ, ਉਨ੍ਹਾਂ ਤੋਂ ਆਪ ਅੰਮ੍ਰਿਤ ਛਕਣਾ ਆਦਿ, ਆਪ ਜੀ ਦਾ ਕੀਤਾ ਸਭ ਕੁੱਝ ਸੱਚਾ ਬ੍ਰਹਮ ਸਰੂਪ ਹੀ ਹੈ। ਆਪੇ ਲਾਇਓ; ਅਪਨਾ ਪਿਆਰੁ॥ ਅਨੁਸਾਰ ਆਪਣੇ ਨਾਲ ਆਪਣਾ ਪਿਆਰ ਆਪ ਲਾ ਕੇ, ਸੱਚੇ ਪਾਤਿਸ਼ਾਹਜੀ ਆਪਣੇ ਸਿੱਖ ਦੀ(ਗਤਿ) ਕਲਿਆਣ ਕਰਨ ਦੀ ਅਪਨੀ ਜੋ(ਮਿਤਿ) ਮਰਯਾਦਾ ਹੈ, ਇਸ ਨੂੰ ਆਪੇ ਹੀ(ਜਾਨੈ) ਜਾਣਦੇ ਹਨ।

ਜਿਸ ਕੀ ਸ੍ਰਿਸਟਿ; ਸੁ ਕਰਣੈਹਾਰੁ॥ ਅਵਰ ਨ ਬੂਝਿ; ਕਰਤ ਬੀਚਾਰੁ॥) ਇਹੁ ਜਗੁ.ਸਚੈ ਕੀ ਹੈ ਕੋਠੜੀ; ਸਚੇ ਕਾ ਵਿਚਿ ਵਾਸੁ॥ ਵਾਹੁ ਵਾਹੁ ਇਹ ਜੱਗ ਇਤਨਾ ਵੱਡਾ ਹੈ। ਇਹ ਸੱਚੇ ਦੀ ਨਿੱਕੀ ਜਿਹੀ ਕੋਠੜੀ ਹੈ। ਇਸ ਲਈ ਸੱਚੇ ਦੀ ਸ੍ਰਿਸਟਿ ਖੰਡ ਬ੍ਰਹਮੰਡ ਦੀ ਰਚਨਾ ਹੈ। (ਜਿਸ) ਜਿਨ੍ਹਾਂ ਭਾਵ ਕਰਤਾ ਪੁਰਖੁ ਜੀ ਕੀ ਇਹ(ਸ੍ਰਿਸਟਿ) ਖੰਡ ਬ੍ਰਹਮੰਡ ਦੀ ਸਾਰੀ ਰਚਨਾ ਹੈ, (ਸੁ) ਉਹ ਆਪ ਹੀ ਇਸ ਨੂੰ ਪੈਦਾ (ਕਰਣੈਹਾਰੁ) ਕਰਨ ਵਾਲੇ ਹਨ। ਆਪਣੀ ਰਚੀ ਰਚਨਾ ਨੂੰ ਸਵਾਰਨ ਲਈ, ਸਤਿਗੁਰੂ ਸਾਹਿਬ ਜੀ ਦੇ ਅਵਤਾਰ'ਚ, ਸ਼ੁਭ ਸੱਚਾ ਉਪਦੇਸ਼(ਕਰਣੈਹਾਰੁ) ਕਰਨ ਵਾਲੇ ਹਨ। ਯਥਾ:- ਕਹੁ ਨਾਨਕ.ਕਰਣਹਾਰੁ ਹੈ ਆਪੇ; ਸਤਿਗੁਰਿ.ਭਰਮੁ ਚੁਕਾਇਆ॥) ਕਰਨ ਕਰਾਵਨ; ਕਰਨੈਹਾਰੁ॥ ਨਾਨਕ ਕਰਤੇ ਕਾ; ਨਾਹਿ ਸੁਮਾਰੁ॥ ਬੀਚਾਰੁ(ਕਰਤ) ਕਰਦਿਆਂ(ਅਵਰ) ਹੋਰ ਕੋਈ(ਬੂਝਿ) ਸਮਝ(ਨ) ਨਹੀਂ ਸਕਦਾ, ਬਈ ਇਹ ਰਚਨਾ ਕਿਵੇਂ ਰਚੀ ਹੈ?ਯਥਾ:- ਹਰਿ ਕੀ ਗਤਿ; ਨਹਿ ਕੋਊ ਜਾਨੈ॥ ਜੋਗੀ ਜਤੀ ਤਪੀ ਪਚਿਹਾਰੇ; ਅਰੁ ਬਹੁ ਲੋਗ ਸਿਆਨੇ॥ ੧॥) ਕਵਣੁ ਸੁ

ਵੇਲਾ.ਵਖਤੁ ਕਵਣੁ; ਕਵਣ ਥਿਤਿ.ਕਵਣੁ ਵਾਰੁ॥ ਕਵਣਿ ਸਿ ਰੁਤੀ.ਮਾਹੁ ਕਵਣੁ; ਜਿਤੁ ਹੋਆ ਆਕਾਰੁ॥ ਵੇਲ.ਨ ਪਾਈਆ ਪੰਡਤੀ; ਜਿ ਹੋਵੈ ਲੇਖੁ ਪੁਰਾਣੁ॥ ਵਖਤੁ.ਨ ਪਾਇਓ ਕਾਦੀਆ; ਜਿ ਲਿਖਨਿ ਲੇਖੁ ਕੁਰਾਣੁ॥ ਥਿਤਿ ਵਾਰੁ.ਨਾ ਜੋਗੀ ਜਾਣੈ; ਰੁਤਿ ਮਾਹੁ.ਨਾ ਕੋਈ॥ ਜਾ ਕਰਤਾ.ਸਿਰਠੀ ਕਉ ਸਾਜੇ; ਆਪੇ ਜਾਣੈ ਸੋਈ॥ ਕਿਵ ਕਰਿ ਆਖਾ.ਕਿਵ ਸਾਲਾਹੀ; ਕਿਉ ਵਰਨੀ.ਕਿਵ ਜਾਣਾ॥ ਨਾਨਕ.ਆਖਣਿ ਸਭੁ ਕੋ ਆਖੈ; ਇਕ ਦੂ ਇਕੁ ਸਿਆਣਾ॥ ਵਡਾ ਸਾਹਿਬੁ.ਵਡੀ ਨਾਈ; ਕੀਤਾ ਜਾ ਕਾ ਹੋਵੈ॥ ਨਾਨਕ.ਜੇ ਕੋ ਆਪੌ ਜਾਣੈ; ਅਗੈ ਗਇਆ ਨ ਸੋਹੈ॥ ੨੧॥ ੨.ਗੁਰੂ ਜੀ ਆਪਣੇ ਨਿੱਕੀ ਕੀੜੀ ਸਿੱਖ'ਤੇ ਬਖ਼ਸ਼ਿਸ਼ ਕਰਨ ਲੱਗਿਆਂ ਅਥਵਾ ਉਤਪਤੀ ਪਾਲਣਾ ਲੈਅਤਾ ਕਰਨ ਲੱਗਿਆਂ, (ਅਵਰ) ਹੋਰ ਕਿਸੇ ਨੂੰ(ਬੂਝਿ) ਪੁੱਛ ਕੇ, ਬੀਚਾਰੁ(ਨ) ਨਹੀਂ(ਕਰਤ) ਕਰਦੇ, ਕਿਉਂਕਿ ਗੁਰੂ ਪ੍ਰਮੇਸਰ ਜੀ ਸੁਤੰਤ੍ਰ ਬੇਵਜ਼ੀਰ ਵਡੇ ਧੀਰ ਹਨ। ਯਥਾ:- ਬੇਵਜੀਰ ਬਡੇ ਧੀਰ, ਧਰਮ ਅੰਗ ਅਲਖ ਅਗਮ; ਖੇਲੁ ਕੀਆ ਆਪਣੈ ਉਛਾਹਿ ਜੀਉ॥) ਪੁਛਿ ਨ ਸਾਜੇ, ਪੁਛਿ ਨ ਢਾਹੇ; ਪੁਛਿ ਨ ਦੇਵੈ ਲੇਇ॥ ਆਪਣੀ ਕੁਦਰਤਿ.ਆਪੇ ਜਾਣੈ; ਆਪੇ ਕਰਣੁ ਕਰੇਇ॥

ਕਰਤੇ ਕੀ ਮਿਤਿ; ਨ ਜਾਨੈ ਕੀਆ॥ {ਪਰਮਪੂਜਨੀਕ ਪੂਰਨ ਵਿਸਮਾਦ ਵਿਆਪਕ ਅਸੰਖ ਪ੍ਰਕਾਸ਼ ਸਰੂਪ ਸਰਬ ਪ੍ਰਕਾਸ਼ਕ ਅਜਪਾ ਜਾਪ ਵਾਹਿਗੁਰੂ ਜੀ, ਅਸੰਖ ਬ੍ਰਹਮੰਡ ਦੇ ਕਰਤੇ ਹਨ, ਅਸੰਖ ਬ੍ਰਹਮੰਡ'ਚ, ਹਰ ਜੀਵ ਹਰ ਅਕਾਰ ਦੇ ਅੰਦਰ ਬਾਹਰ, ਹਰ ਸਮੇਂ ਅਜਪਾ ਜਾਪ ਕਰ ਰਹੇ ਹਨ, ਭਾਵ ਨਿਰਗੁਨ ਬ੍ਰਹਮ ਜੀ ਆਪਣੇ ਸਰਗੁਨ ਸਰੂਪ ਸਮੇਤ, ਹਰ ਸਮੇਂ ਵਾਹਿਗੁਰੂ ਵਾਹਿਗੁਰੂ ਲਗਾਤਾਰ ਜਪ ਰਹੇ ਹਨ। ਅਨੰਤ ਸੂਰਜ ਚੰਦ ਧਰਤੀਆਂ ਤਾਰੇ ਮੰਡਲ ਖਾਣੀਆਂ ਬਾਣੀਆਂ ਕੀਤਾ ਪਸਾਉ ਏਕੋ ਕਵਾਉ॥ ਅਨੁਸਾਰ ਇੱਕ ਵਾਕ ਵਾਹਿਗੁਰੂ ਉਚਾਰ ਕੇ, ਅਕਸ ਮਾਤ੍ਰ ਹੀ ਰਚੀਆਂ ਹਨ। ਏਹੁ ਆਕਾਰੁ; ਤੇਰਾ ਹੈ ਧਾਰਾ॥ ਖਿਨ ਮਹਿ ਬਿਨਸੈ; ਕਰਤ ਨ ਲਾਗੈ ਬਾਰਾ॥ ੨॥ ਅਨੁਸਾਰ ਪੈਦਾ(ਕਰਤ) ਕਰਦਿਆਂ(ਵਾਰ) ਦੇਰੀ ਨਹੀਂ ਲੱਗੀ। ਜਦੋਂ ਚਾਹੁਣ ਇਨ੍ਹਾਂ ਨੂੰ ਆਪਣੇ'ਚ, ਲੀਨ ਕਰ ਲੈਂਦੇ ਹਨ। ਜਦੋਂ ਚਾਹੁਣ ਰਚ ਲੈਂਦੇ ਹਨ। ਹੁਣ ਅਸੰਖ ਸੂਰਜਾਂ ਚੰਦ੍ਰਮਿਆਂ ਅਗਨੀਆਂ ਟਟਿਆਣਿਆਂ ਬਿਜਲੀਆਂ ਨੂੰ ਪ੍ਰਕਾਸ਼ ਰਹੇ ਨਿਰਲੇਪ ਹਨ। } (ਕਰਤੇ) ਵਾਹਿਗੁਰੂ ਜੀ (ਕੀ) ਦੀ (ਮਿਤਿ) ਮਰਯਾਦਾ ਸ਼ਕਤੀ ਬਜ਼ੁਰਗੀ ਨੂੰ, ਪਿਤਾ ਕਾ ਜਨਮੁ; ਕਿ ਜਾਨੈ ਪੂਤੁ॥ ਅਨੁਸਾਰ (ਕੀਆ) ਕੀਤਾ ਜੀਵ(ਨ) ਨਹੀਂ (ਜਾਨੈ) ਜਾਣ ਸਕਦਾ। ਜਿਵੇਂ ਅਨੰਤ ਬ੍ਰਹਮੰਡਾਂ ਨੂੰ ਸਾਜ ਕੇ, ਆਪਣੀ ਅਨਤਕਲਾ ਦੇ ਆਸਰੇ, ਬਿਨਾ ਥੰਮ੍ਹਾਂ ਦੇ ਆਪਣੇ ਨਿਰਗੁਨ ਸਰੂਪ'ਚ, ਟਿਕਾਅ ਕੇ ਰੱਖਦੇ ਹਨ। ਭਾਵੇਂ ਅੱਗ ਪਾਣੀ ਦਾ ਵਿਰੋਧ ਹੈ। ਅੱਗ ਲੱਕੜੀ ਦਾ ਵਿਰੋਧ ਹੈ। ਪੰਜਾਂ ਤੱਤਾਂ ਨੂੰ ਇੱਕ ਸਥੂਲ ਸ੍ਰੀਰ, ਬਰੀਕ ਤੋਂ ਬਰੀਕ ਕ੍ਰਿਮ'ਚ, ਕਿਵੇਂ ਟਿਕਾਅ ਕੇ ਰੱਖਿਆ ਹੈ?ਐਡੀ ਵੱਡੀ ਰਚਨਾ, ਅਨੰਤ ਧਰਤੀਆਂ ਸੂਰਜ ਚੰਦ ਜਹਾਜ਼ ਗੱਡੀਆਂ ਜੀਵ ਹਰ ਸਮੇਂ ਭੱਜੇ ਫਿਰਦੇ ਹਨ। ਅਸੰਖ ਬ੍ਰਹਮੰਡ ਦੀ ਰਚਨਾ, ਪ੍ਰਕਾਸ਼ ਸਰੂਪ ਸੱਚੇ ਬ੍ਰਹਮ ਜੀ 'ਚ ਟਿਕੀ ਹੋਈ ਹੈ। ਇਸ ਲਈ ਫ਼ੁਰਮਾ ਰਹੇ ਹਨ:- ਕਰਤੇ ਦੀ ਮਰਯਾਦਾ ਨੂੰ ਕੀਤਾ ਜੀਵ ਨਹੀਂ ਜਾਣ ਸਕਦਾ, ਪਰ ਯਾਦ ਰਹੇ, ਗੁਰੂ ਸੂਰਮੇਂ ਜੀ ਜਾਣਦੇ ਹਨ। ਯਥਾ:- ਕਰਤੇ ਕੀ ਮਿਤਿ.ਕਰਤਾ ਜਾਣੈ; ਕੈ ਜਾਣੈ.ਗੁਰੁ ਸੂਰਾ॥

ਨਾਨਕ ਜੋ ਤਿਸੁ ਭਾਵੈ; ਸੋ ਵਰਤੀਆ॥ ੭॥ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਹ ਹਰਿ॥ ਪਰਮ ਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ, ਆਪਣੇ ਮਨ ਨੂੰ ਉਪਦੇਸ਼ਦੇ ਹਨ:- ਹੇ ਮਨ!ਜੋ(ਤਿਸੁ) ਪ੍ਰਕਾਸ਼ ਸਰੂਪ ਸਰਬ ਵਿਆਪੀ ਸਰਬ ਕੇ ਅਧਾਰ ਆਪ ਨਿਰਅਧਾਰ, ਆਪ ਸੁਤੇ ਪ੍ਰਕਾਸ਼ ਸੱਚੇ ਬ੍ਰਹਮ ਜੀ ਨੂੰ, ਜੋ ਕਰਨਾ(ਭਾਵੈ) ਭਾਉਂਦਾ ਹੈ, (ਸੋ) ਉਹ ਹੀ (ਵਰਤੀਆ) ਵਰਤ ਰਿਹਾ ਹੈ॥ ੭॥ ਯਥਾ:- ਜੋ ਤਿਸੁ ਭਾਣਾ; ਸੋਈ ਹੂਆ॥ ਅਵਰੁ ਨ ਕਰਣੈ ਵਾਲਾ ਦੂਆ॥ ੧॥ ਸ਼ੁਭ ਸਿੱਖਿਆ:- ਹੇ ਮਨ!ਪਰਮ ਪਿਆਰੇ ਸੱਚੇ ਅਕਾਲ ਜੀ, ਕਰਤਾ ਕਰ ਹੈਂ॥ ਹਰਤਾ ਹਰ ਹੈਂ॥ ਹਨ, ਇਸ ਲਈ ਆਪ ਨ ਕੁੱਝ ਬਣ, ਗੁਰੂ ਪ੍ਰਮੇਸਰ ਜੀ ਦਾ ਲਾਲਾ ਗੋਲਾ ਮੁਰੀਦ ਬਣ ਕੇ, ਰਜ਼ਾ ਮੰਨ, ਨਿਹਾਲ ਹੋ। ਯਥਾ:- ਮੁਰਦਾ ਹੋਇ ਮੁਰੀਦ; ਨ ਗਲੀ ਹੋਵਣਾ। ਸਾਬਰੁ ਸਿਦਕਿ ਸਹੀਦੁ, ਭਰਮ ਭਉ ਖੋਵਣਾ।

ਬਿਸਮਨ ਬਿਸਮ; ਭਏ ਬਿਸਮਾਦ॥ ਜਿਨਿ ਬੂਝਿਆ; ਤਿਸੁ ਆਇਆ ਸ੍ਵਾਦ॥) ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਹ ਹਰਿ॥ ਜੀ ਪੂਰੇ ਗੁਰੂ ਜੀ ਦੇ ਸਨਮੁਖ ਸੇਵਕ ਜਨਾ ਨੂੰ, ਪੂਰੇ ਗੁਰਾਂ ਦੁਆਰਾ ਜੋ ਸ੍ਰਬ ਵਿਆਪੀ ਮਹਾਂ ਵਿਸਮਾਦਤਾਈ ਪਰਉਪਕਾਰ ਪ੍ਰਾਪਤ ਹੈ, ਸੋ ਫੁਰਮਾ ਰਹੇ ਹਨ:- ਪਰਮ ਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸਾਹਿਬ ਜੀ ਦੇ ਪਰਮਪਵਿੱਤ੍ਰ ਸ਼ੁਭ ਸੱਚੇ ਉਪਦੇਸ਼ ਦੁਆਰਾ, ਨਾਮ ਜਪ ਕੇ, ਅੰਦਰ ਬਾਹਰ ਪ੍ਰਕਾਸ਼ ਸਰੂਪ ਅਜਪਾ-ਜਾਪ ਪੂਰਨ ਬ੍ਰਹਮ ਜੀ, (ਜਿਨਿ) ਜਿਨ੍ਹਾਂ ਗੁਰਮੁਖਿ ਪਿਆਰਿਆਂ ਨੇ, ਗੁਰਪ੍ਰਸਾਦਿ(ਬੂਝਿਆ) ਬੁੱਝ ਲਏ ਹਨ। (ਤਿਸੁ) ਤਿਨ੍ਹਾਂ ਗੁਰਮੁਖਿ ਜਨਾਂ ਨੂੰ, ਗੁਰੂ ਜੀ ਦਾ ਬਖ਼ਸ਼ਿਆ ਬ੍ਰਹਮਾਨੰਦ ਅੰਮ੍ਰਿਤ ਰਸ(ਸ੍ਵਾਦ) ਸੁਆਦ ਰਸ, ਹਿਰਦੇ'ਚੋਂ ਉੱਠ ਕੇ, ਮੁਖ'ਚ ਆਇਆ ਹੈ। ਅੰਮ੍ਰਿਤ ਰਸ ਦੇ ਸੁਆਦ'ਚ ਲੀਣ ਹੋ ਕੇ, (ਬਿਸਮਾਦ) ਅਸਚਰਜ ਤੋਂ(ਬਿਸਮ) ਅਸਚਰਜ ਹੋ ਕੇ, (ਬਿਸਮਨ) ਅਸਚਰਜ(ਭਏ) ਹੋ ਗਏ। ਯਥਾ:- ਨਾਨਕ ਅਚਰਜੁ.ਅਚਰਜ ਸਿਉ ਮਿਲਿਆ; ਕਹਣਾ ਕਛੂ ਨ ਜਾਏ॥) ਕਹੁ ਕਬੀਰ.ਗੂੰਗੈ ਗੁੜੁ ਖਾਇਆ; ਪੂਛੇ ਤੇ.ਕਿਆ ਕਹੀਐ॥) ਬਿਸਮਨ ਬਿਸਮ; ਰਹੇ ਬਿਸਮਾਦ॥ ਨਾਨਕ ਅਪਨੀ ਗਤਿ; ਜਾਨਹੁ ਆਪਿ॥ ੫॥

ਬ੍ਰਹਮਾਨੰਦ ਰਸ ਅੰਮ੍ਰਿਤ ਸੁਆਦ ਦੀ ਪ੍ਰਾਪਤੀ ਲਈ ਦ੍ਰਿਸਟਾਂਤ:- ਇੱਕ ਕੀੜੀ ਕੀੜੀਆਂ ਨੂੰ ਮਿਸ਼ਰੀ ਦੇ ਪਾਸ ਲੈ ਗਈ ਤੇ ਕਿਹਾ, "ਹੇ ਭੈਣੋਂ!ਇਹ ਬਹੁਤ ਹੀ ਸੁਆਦ ਹੈ। "ਉਨ੍ਹਾਂ ਨੇ ਮੂੰਹ ਲਾਏ ਤੇ ਕਿਹਾ, "ਹੇ ਭੈਣੇ!ਸਾਨੂੰ ਸੁਆਦ ਕਿਉਂ ਨਹੀਂ ਆਉਂਦਾ, "ਇਸ ਕਿਹਾ, "ਆਪਣੇ ਮੂੰਹਾਂ'ਚੋਂ ਲਿੱਦ ਦੇ ਡੱਕੇ ਕੱਢੋ। "ਕੱਢ ਕੇ ਮਿਸ਼ਰੀ ਦਾ ਅਨੰਦ ਮਾਣਿਆਂ। ਇਸ ਤਰ੍ਹਾਂ, ਸਾਚੀ ਬਾਣੀ; ਮੀਠੀ ਅੰਮ੍ਰਿਤ ਧਾਰ॥ ਅਨੁਸਾਰ ਸ੍ਰਬ ਵਿਆਪੀ ਵਿਸਮਾਦ ਮਿੱਠੇ ਮਿਸ਼ਰੀ ਗੁਰਬਾਣੀ ਜੀ ਹਨ। ਗੁਰਸਿੱਖ ਰੂਪੀ ਕੀੜੀ, ਵਿਸ਼ੇ ਵਾਸ਼ਨਾ ਰੂਪੀ ਲਿੱਦ ਦੇ ਡੱਕੇ, ਆਪਣੇ ਅੰਤਹਕਰਨ ਮੁਖ 'ਚੋਂ ਕੱਢ ਕੇ, ਗੁਰਬਾਣੀ ਰੂਪੀ ਮਿਸ਼ਰੀ ਨੂੰ ਪ੍ਰੀਤ ਰੂਪੀ ਰਸਨਾ ਨਾਲ ਖਾਂਦੀ ਹੈ। ਯਥਾ:- ਹਰਿ ਹੈ

ਖਾਂਡੁ.ਰੇਤੁ ਮਹਿ ਬਿਖਰੀ; ਹਾਥੀ.ਚੁਨੀ ਨ ਜਾਇ॥ ਕਹਿ ਕਬੀਰ.ਗੁਰਿ ਭਲੀ ਬੁਝਾਈ; ਕੀਟੀ ਹੋਇ ਕੈ ਖਾਇ॥

ਪ੍ਰਭ ਕੈ ਰੰਗਿ; ਰਾਚਿ ਜਨ ਰਹੇ॥ ਗੁਰੂ ਪ੍ਰਮੇਸਰ ਜੀ ਦੇ(ਜਨ) ਪਿਆਰੇ ਭਗਤ ਸਨਮੁਖ ਸੇਵਕ ਗੁਰਮੁਖਿ(ਪ੍ਰਭ) ਵਾਹਿਗੂਰੂ ਜੀ(ਕੈ) ਦੇ(ਰੰਗਿ) ਅਨੰਦ(ਰੰਗਿ) ਪ੍ਰੇਮ, ਰੰਗਿ'ਚ ਰਾਚਿ ਰਹੇ ਹਨ। ਯਥਾ:- ਮਨ ਤਨ ਰੰਗਿ; ਰਤੇ ਰੰਗ ਏਕੈ॥ ਨਾਨਕ ਜਨ ਕੈ; ਬਿਰਤਿ ਬਿਬੇਕੈ॥ ੫॥) ਮਨ ਤਨ ਨਾਮਿ ਰਤੇ; ਇਕ ਰੰਗਿ॥ ਸਦਾ ਬਸਹਿ; ਪਾਰਬ੍ਰਹਮ ਕੈ ਸੰਗਿ॥) ਅੰਮ੍ਰਿਤ ਰਸੁ; ਹਰਿ ਗੁਰ ਤੇ ਪੀਆ॥ ਹਰਿ ਪੈਨਣੁ ਨਾਮੁ ਭੋਜਨੁ ਥੀਆ॥ ਨਾਮਿ ਰੰਗ.ਨਾਮਿ ਚੋਜ ਤਮਾਸੇ; ਨਾਉ ਨਾਨਕ ਕੀਨੇ ਭੋਗਾ ਜੀਉ॥ ੪॥

ਗੁਰ ਕੈ ਬਚਨਿ; ਪਦਾਰਥ ਲਹੇ॥ ਗੁਰੂ ਜੀ ਦੇ ਪਿਆਰੇ ਸੇਵਕ ਭਗਤਾਂ ਨੇ, ਆਪਣੇ ਪੂਰੇ ਗੁਰ ਜੀ(ਕੈ) ਦੇ(ਬਚਨਿ) ਅਮੋਲਕ ਸ੍ਰੀ ਮੁਖਵਾਕ ਮੰਨ ਕੇ, ਪ੍ਰੇਮ ਪਦਾਰਥ, ਨਾਮ ਪਦਾਰਥ, ਗਿਆਨ ਪਦਾਰਥ, ਮੁਕਤ ਪਦਾਰਥ(ਲਹੇ) ਪ੍ਰਾਪਤ ਕੀਤੇ ਹਨ। ਯਥਾ:- ਗਉੜੀ ਮਹਲਾ ੫॥ ਗੁਰ ਕੈ ਬਚਨਿ; ਮੋਹਿ ਪਰਮ ਗਤਿ ਪਾਈ॥ ਗੁਰਿ ਪੂਰੈ; ਮੇਰੀ ਪੈਜ ਰਖਾਈ॥ ੧॥ ਗੁਰ ਕੈ ਬਚਨਿ; ਧਿਆਇਓ ਮੋਹਿ ਨਾਉ॥ ਗੁਰ ਪਰਸਾਦਿ; ਮੋਹਿ ਮਿਲਿਆ ਥਾਉ॥ ੧॥ ਰਹਾਉ॥ ਗੁਰ ਕੈ ਬਚਨਿ; ਸੁਣਿ ਰਸਨਿ ਵਖਾਣੀ॥ ਗੁਰ ਕਿਰਪਾ ਤੇ; ਅੰਮ੍ਰਿਤ ਮੇਰੀ ਬਾਣੀ॥ ੨॥ ਗੁਰ ਕੈ ਬਚਨਿ; ਮਿਟਿਆ ਮੇਰਾ ਆਪੁ॥ ਗੁਰ ਕੀ ਦਇਆ ਤੇ; ਮੇਰਾ ਵਡ ਪਰਤਾਪੁ॥ ੩॥ ਗੁਰ ਕੈ ਬਚਨਿ; ਮਿਟਿਆ ਮੇਰਾ ਭਰਮੁ॥ ਗੁਰ ਕੈ ਬਚਨਿ; ਪੇਖਿਓ ਸਭੁ ਬ੍ਰਹਮੁ॥ ੪॥ ਗੁਰ ਕੈ ਬਚਨਿ; ਕੀਨੋ ਰਾਜੁ ਜੋਗੁ॥ ਗੁਰ ਕੈ ਸੰਗਿ; ਤਰਿਆ ਸਭੁ ਲੋਗੁ॥ ੫॥ ਗੁਰ ਕੈ ਬਚਨਿ; ਮੇਰੇ ਕਾਰਜ ਸਿਧਿ॥ ਗੁਰ ਕੈ ਬਚਨਿ; ਪਾਇਆ ਨਾਉ ਨਿਧਿ॥ ੬॥ ਜਿਨਿ ਜਿਨਿ ਕੀਨੀ; ਮੇਰੇ ਗੁਰ ਕੀ ਆਸਾ॥ ਤਿਸ ਕੀ ਕਟੀਐ; ਜਮ ਕੀ ਫਾਸਾ॥ ੭॥ ਗੁਰ ਕੈ ਬਚਨਿ; ਜਾਗਿਆ ਮੇਰਾ ਕਰਮੁ॥ ਨਾਨਕ; ਗੁਰੁ ਭੇਟਿਆ ਪਾਰਬ੍ਰਹਮੁ॥ ੮॥ ੮॥

ਓਇ ਦਾਤੇ; ਦੁਖ ਕਾਟਨਹਾਰ॥ (ਓਇ) ਉਹ ਗੁਰੂ ਪ੍ਰਮੇਸਰ ਜੀ ਦੇ ਪ੍ਰੇਮੀ ਭਗਤ ਜਨ, ਜੀਆਂ ਦੇ ਮਨ ਬਾਣੀ ਸ੍ਰੀਰ ਵਿਕਾਰਾਂ ਔਗੁਣਾਂ ਮਹਾਂ ਪਾਪਾਂ ਜੰਮਣ ਮਰਨ ਕੁਸੰਗ, ਵਾਹਿਗੁਰੂ ਜੀ ਦੇ ਵਿਛੋੜੇ ਦੇ ਦੁਖ, (ਕਾਟਨਹਾਰ) ਕੱਟਣ ਵਾਲੇ, ਸਮੂਹ ਪਦਾਰਥ, ਵਾਹਿਗੁਰੂ ਜੀ ਦੀ ਪ੍ਰਾਪਤੀ ਦਾ ਦਾਨ ਦੇਣ ਵਾਲੇ ਦਾਤੇ ਹਨ। ਯਥਾ:- ਜੀਅ ਦਾਨੁ ਦੇ ਭਗਤੀ ਲਾਇਨਿ; ਹਰਿ ਸਿਉ ਲੈਨਿ ਮਿਲਾਏ॥

ਜਾ ਕੈ ਸੰਗਿ; ਤਰੈ ਸੰਸਾਰ॥ (ਜਾ) ਜਿਨ੍ਹਾਂ ਗੁਰਮੁਖਿ ਜਨਾ ਜੀ(ਕੈ) ਦਾ ਸੰਗਿ ਕਰਕੇ ਵਾ ਚਰਨ-ਕਮਲਾਂ(ਕੈ) ਦੇ ਸੰਗਿ ਲੱਗਣੇ ਕਰਕੇ ਸੰਸਾਰ(ਤਰੈ) ਤਰਦਾ ਹੈ। ਯਥਾ:- ਜੋ ਜਾਨੈ; ਤਿਸੁ ਸਦਾ ਸੁਖੁ ਹੋਇ॥ ਆਪਿ ਮਿਲਾਇ; ਲਏ ਪ੍ਰਭੁ ਸੋਇ॥ ਓਹੁ ਧਨਵੰਤੁ; ਕੁਲਵੰਤੁ ਪਤਿਵੰਤੁ॥ ਜੀਵਨ ਮੁਕਤਿ; ਜਿਸੁ ਰਿਦੈ ਭਗਵੰਤੁ॥ ਧੰਨੁ ਧੰਨੁ; ਧੰਨੁ ਜਨੁ ਆਇਆ॥ ਜਿਸੁ ਪ੍ਰਸਾਦਿ; ਸਭੁ ਜਗਤੁ ਤਰਾਇਆ॥ ਜਨ ਆਵਨ ਕਾ; ਇਹੈ ਸੁਆਉ॥ ਜਨ ਕੈ ਸੰਗਿ; ਚਿਤਿ ਆਵੈ ਨਾਉ॥ ਆਪਿ ਮੁਕਤੁ; ਮੁਕਤੁ ਕਰੈ ਸੰਸਾਰੁ॥ ਨਾਨਕ ਤਿਸੁ ਜਨ ਕਉ; ਸਦਾ ਨਮਸਕਾਰੁ॥ ੮॥

ਜਨ ਕਾ ਸੇਵਕੁ; ਸੋ ਵਡਭਾਗੀ॥ (ਜਨ) ਗੁਰੂ ਪ੍ਰਮੇਸਰ ਜੀ ਦੇ ਸਾਜੇ ਨਿਵਾਜੇ ਪਿਆਰੇ ਸਤਿਕਾਰੇ ਵੱਡਭਾਗੇ ਭਗਤ ਜਨਜੀ(ਕਾ) ਦਾ, ਨਾਨਕ, ਸੇਵਕੁ ਸੋਈ ਆਖੀਐ; ਜੋ ਸਿਰੁ ਧਰੇ ਉਤਾਰਿ॥ ਮਾਨ ਅਪਮਾਨ ਤੋਂ ਰਹਿਤ, ਜੋ ਸੇਵਕੁ ਜੀ ਹਨ, (ਸੋ) ਉਹ ਵਡਭਾਗੀ ਹਨ। ਯਥਾ:- ਗੁਰਮੁਖਿ ਸੇਵ ਲਗੇ.ਸੇ ਉਧਰੇ; ਵਡਭਾਗੀ ਸੇਵ ਕਰੰਦੇ॥ ਜਿਨ ਹਰਿ ਜਪਿਆ.ਤਿਨ ਫਲੁ ਪਾਇਆ; ਸਭਿ ਤੂਟੇ ਮਾਇਆ ਫੰਦੇ॥

ਜਨ ਕੈ ਸੰਗਿ; ਏਕ ਲਿਵ ਲਾਗੀ॥) ਬ੍ਰਹਮ ਮਹਿ ਜਨੁ; ਜਨ ਮਹਿ ਪਾਰਬ੍ਰਹਮੁ॥ ਏਕਹਿ ਆਪਿ; ਨਹੀ ਕਛੁ ਭਰਮੁ॥) ਹਰਿ ਹਰਿਜਨ ਦੁਈ.ਏਕ ਹੈ; ਬਿਬ ਬਿਚਾਰ ਕਛੁ ਨਾਹਿ॥ ਜਲ ਤੇ ਉਪਜ ਤਰੰਗ ਜਿਉ; ਜਲ ਹੀ ਬਿਖੈ ਸਮਾਹਿ॥) ਸੋ ਸੇਵਕੁ; ਜਿਸੁ ਕਿਰਪਾ ਕਰੀ॥ ਨਿਮਖ ਨਿਮਖ ਜਪਿ; ਨਾਨਕ ਹਰੀ॥ ਅਨੁਸਾਰ ਗੁਰੂ ਪ੍ਰਮੇਸਰ ਜੀ ਨੂੰ, ਤਨ ਮਨ ਧਨ ਸਿਰ ਸਰਵੰਸ ਅਰਪਣ ਵਾਲੇ ਬ੍ਰਹਮ ਸਰੂਪ, ਜਿਨ੍ਹਾਂ ਨੂੰ ਹਰੀ ਜੀ ਨਿਮਖ ੨ ਜਪਦੇ ਹਨ। ਐਸੇ ਗੁਰੂ ਪ੍ਰੇਮੀ(ਜਨ) ਗੁਰਸੇਵਕ ਭਗਤ ਜੀ (ਕੈ) ਦੇ ਸੰਗਿ, ਸੇਵਾ ਕਰਨ ਵਾਲੇ ਵੱਡਭਾਗੇ ਭਗਤ ਜਨ ਜੀ ਦੀ(ਏਕ) ਇੱਕ ਵਾਹਿਗੁਰੂ ਜੀ ਦੇ ਪਰਮਪੂਜਨੀਕ ਸੱਚੇ ਚਰਨ-ਕਮਲਾਂ'ਚ ਲਿਵ ਲਾਗੀ ਰਹਿੰਦੀ ਹੈ।

ਗੁਨ ਗੋਬਿਦੁ; ਕੀਰਤਨੁ ਜਨੁ ਗਾਵੈ॥) ਗੁਰ ਪ੍ਰਸਾਦਿ; ਨਾਨਕ ਫਲੁ ਪਾਵੈ॥ ੮॥ ੧੬॥ ਧੰਨ ਵਾਹਿਗੁਰੂ ਗੁਰੂ ਗੁਰ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਮਃ੫ ਸ਼ਹੀਦਾਂ ਦੇ ਸਿਰਤਾਜ ਜੀ ਫ਼ੁਰਮਾਉਂਦੇ ਹਨ:- ਗੁਰੂ ਪ੍ਰਮਸੇਰ ਜੀ ਦਾ, ਜਿਹੜਾ(ਜਨੁ) ਪਿਆਰਾ ਸੱਚਿਆਰਾ ਅਪਾਰਾ ਨਿਰਾਰਾ ਭਗਤ, (ਗੋਬਿਦੁ) ਅਕਾਲ ਪੁਰਖੁ ਵਾਹਿਗੁਰੂ ਸਰਬ ਪ੍ਰਕਾਸ਼ਕ, ਸਰਬ ਵਿਆਪਕ ਵਿਸਮਾਦ ਅਜਪਾ ਜਾਪ ਸਰੂਪ ਸੱਚੇ ਬ੍ਰਹਮ ਜੀ ਦੇ(ਗੁਨ) ਗੁਣਾਂ ਨੂੰ ਗੁਰਬਾਣੀ ਪੜ੍ਹ ਕੇ ਅਥਵਾ ਕਥਾ ਕੀਰਤਨੁ ਕਵੀਸ਼ਰੀ ਦੁਆਰਾ(ਗਾਵੈ) ਗਾਉਂਦਾ ਹੈ। ਯਥਾ:- ਗੁਰਮੁਖਿ ਨਿਰਮਲ; ਹਰਿ ਗੁਣ ਗਾਵੈ॥ (ਗੁਰ) ਗੁਰੂ ਪ੍ਰਮੇਸਰ ਜੀ ਦੀ ਵਿਸਮਾਦ ਸਰਬ ਵਿਆਪੀ ਪ੍ਰਕਾਸ਼ ਸਰੂਪ ਸੱਚੀ ਅਗਮ ਅਗਾਧ ਅਗਮ ਅਪਾਰ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਦੁਆਰਾ, (ਫਲੁ) ਬ੍ਰਹਮਗਿਆਨ ਰੂਪੀ ਵਾ ਰੋਮ ੨ ਕਰਕੇ ਸਿਮਰਨ ਕਰਦਿਆਂ ਅੰਦਰ ਬਾਹਰ ਅਬਿਨਾਸੀ ਬ੍ਰਹਮ'ਚ ਲੀਨ ਹੋ ਕੇ, ਰਿਦੇ'ਚੋਂ ਅੰਮ੍ਰਿਤ ਉੱਠ ਕੇ ਮੁਖ'ਚ ਆਉਣ ਰੂਪੀ ਅਮਰ ਫਲੁ(ਪਾਵੈ) ਪਾਉਂਦਾ ਹੈ ਜੀ॥ ੮॥ ੧੬॥ ਯਥਾ:- ਸਹਜ ਸੁਹੇਲਾ; ਫਲੁ ਮਸਕੀਨੀ॥ ਸਤਿਗੁਰ ਅਪੁਨੈ; ਮੋਹਿ ਦਾਨੁ ਦੀਨੀ॥

ਗਉੜੀ ਸੁਖਮਨੀ ਮਃ੫॥ ਸਲੋਕੁ॥) ਅਸਟਪਦੀ ਜੀ ਸਤਾਰਵੇਂ, ਆਦਿ ੨੮੫.

ਸਲੋਕੁ॥ ਆਦਿ ਸਚੁ; ਜੁਗਾਦਿ ਸਚੁ॥ ਹੈ ਭਿ ਸਚੁ; ਨਾਨਕ ਹੋਸੀ ਭਿ ਸਚੁ॥ ੧॥

੭੦.ਅਸਟਪਦੀ ਜੀ ਸਤਾਰਵੇਂ, ਸ੍ਰੀਚੰਦ ਜੀ ਨੇ ਉਚਾਰੇ ਨ ਕਹੋ?ਪੂਰਨ ਗੁਰੂ ਜੀ ਦੀ ਨਿੰਦਾ ਨ ਕਰੋ। {ਨਿੰਦਾ ਭਲੀ.ਕਿਸੈ ਕੀ ਨਾਹੀ; ਮਨਮੁਖ ਮੁਗਧ ਕਰੰਨਿ॥) ਗੁਰੁ ਪੂਰਾ ਨਮਸਕਾਰੇ॥ ਅਨੁਸਾਰ ਪਰਮਪੂਜਨੀਕ ਨਮਸਕਾਰ ਜੋਗ ਸੱਚੇ ਪੂਰਨ ਸਤਿਗੁਰੂ ਸਾਹਿਬਾਨ ਜੀ ਦੇ, ਜਤੀ ਸਤੀ ਨਿਰਮਲੇ ਲਾਡਲੇ ਅਤੀਰਥ ਯੋਧੇ ਸਿੰਘਾਂ ਦੇ ਸਿਰਾਂ ਦੇ ਮੁੱਲ ਪਏ, ਬੇਅੰਤ ਸਿੰਘ ਸਾਹਿਬਾਨ ਜੀ ਸ਼ਹੀਦ ਹੋਏ। ਐਸੇ ਜ਼ੋਰ ਜ਼ੁਲਮ ਦੇ ਭਿਆਨਕ ਸਮੇਂ, ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬਾਨ ਜੀ ਦੇ ਪਿਆਰੇ ਲਾਡਲੇ, ਭੁੱਖੇ ਤਿਹਾਏ ਜੰਗਲ਼ਾਂ'ਚ ਰਹਿਣ ਲੱਗੇ। ਤਦੋਂ ਗੁਰੂ ਇਤਿਹਾਸ'ਚ ਮਿਲਾਵਟ ਕੀਤੀ ਗਈ। ਗੁਰੂ

ਇਤਿਹਾਸ'ਚ, ਜਿਹੜੇ ਬਚਨ ਧੰਨ ੨ ਗੁਰਬਾਣੀ ਗੁਰੂ ਜੀ ਦੀ ਕਸੌਟੀ'ਤੇ ਨਹੀਂ ਟਿਕਦੇ, ਪਿਆਰੇ ਗੁਰੂ ਸੰਗਤ ਜੀ ਉਨ੍ਹਾਂ ਨੂੰ ਵਿਚਾਰ ਕੇ ਕੱਢ ਦੇਣ। ਕੂੜੁ ਬੋਲਿ; ਮੁਰਦਾਰੁ ਖਾਇ॥ ਅਨੁਸਾਰ ਗੁਰੂ ਸਾਹਿਬ ਜੀ ਦੇ ਨਿੰਦਕਾਂ ਨੇ ਅਣਹੋਈ ਨਿੰਦਾ ਲਿਖੀ ਹੈ, ਜਿਵੇਂ ਉੱਲੂ ਕਹਿੰਦਾ ਹੈ, "ਦੁਨੀਆਂ ਸੂਰਜ ੨ ਕਹਿੰਦੀ ਹੈ, ਪਰ ਮੇਰੇ ਦਾਦੇ ਪੜਦਾਦੇ ਨੇ ਸੂਰਜ ਨਹੀਂ ਦੇਖਿਆ। "ਸਰਬੱਤ ਦੇ ਭਲੇ ਹਿਤ ਗੁਰੂ ਪ੍ਰਮੇਸਰ ਜੀ ਉੱਬਲਦੀ ਦੇਗ'ਚ ਬੈਠੇ ਹਨ। ਸਾਨੂੰ ਕਲਜੁੱਗੀ ਜੀਆਂ ਨੂੰ ਗੁਰਬਾਣੀ ਜੀ ਬਖ਼ਸ਼ ਕੇ ਨਿਹਾਲ ਕੀਤਾ ਹੈ। ਨਿੰਦਕ ਨੇ ਕਿਹਾ, "ਗੁਰੂ ਜੀ ਨੂੰ ਸੋਲ਼ਵੀਂ ਅਸਟਪਦੀ ਤੋਂ ਮਗਰੋਂ ਗੁਰਬਾਣੀ ਜੀ ਹੀ ਨ ਫੁਰਨ, ਤਾਂ ਅੱਗੇ ੮ ਅਸਟਪਦੀਆਂ ਸ੍ਰੀ ਚੰਦ ਜੀ ਨੇ ਉਚਾਰੀਆਂ। "ਨਿਰਗੁਨ ਬ੍ਰਹਮ ਜੀ ਦੇ ਸਰਗੁਨ ਪੂਰਨ ਗੁਰ ਅਵਤਾਰ, ਵਾਹਿਗੁਰੂ ਮਹੱਲੇ ਪੰਜਵੇਂ ਜੀ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਰੂਪ ਦੁਆਰਾ, ਆਪਣੇ ਦਾਸਾਂ ਦੇ ਦਿਲ ਦਿਮਾਗ਼ 'ਚ ਹਰ ਸਮੇਂ ਗੁਰਬਾਣੀ ਜੀ ਭੇਜਦੇ ਰਹਿੰਦੇ ਹਨ। ਸਾਚ ਨਾਮ ਕੀ ਅੰਮ੍ਰਿਤ ਵਰਖਾ॥ ਕਰਦੇ ਰਹਿੰਦੇ ਹਨ। ਪੂਰਨ ਪ੍ਰੇਮ ਭਾਉ-ਭਗਤੀ ਅਜਪਾ ਜਾਪ ਸਹਿਤ, ਨਿਰਗੁਨ ਸਰਗੁਨ ਸਾਹਿਬ ਜੀ ਦੀ ਏਕਤਾ ਬਖ਼ਸ਼ ਕੇ, ਲੂੰ ੨'ਚ ਵਸ ਕੇ, ਦਾਸਾਂ ਦੇ ਰਿਦੇ'ਚੋਂ ਮੁਖ'ਚ ਅੰਮ੍ਰਿਤ ਬਖ਼ਸ ਕੇ ਨਿਹਾਲ ਕਰਦੇ ਰਹਿੰਦੇ ਹਨ। ਜ਼ਾਲਮਾਂ ਦੇ ਘੋਰ ਭਿਆਨਕ ਜ਼ੁਲਮ ਕਰਨ ਤੋਂ, ਆਪ ਜੀ ਉੱਬਲਦੀ ਦੇਗ'ਚ ਬੈਠ ਕੇ, ਤੇਰਾ ਕੀਆ ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ॥ ਅਨੁਸਾਰ ਭਾਣਾ ਮੰਨ ਕੇ, ਆਪਣਾ ਆਪ ਕੁਰਬਾਨ ਕਰਕੇ ਆਗਿਆਕਾਰੀ ਅਨੁਸਾਰੀ ਬਣੇ। ਜੋ ਸ਼ੁਭ ਅਮੋਲਕ ਬਚਨ ਫੁਰਮਾਏ, ਸੋ ਸ਼ਹੀਦੀ ਦੇ ਕੇ ਕਮਾਏ। ਨਾਰਾਇਨ ਨਰਪਤਿ; ਨਮਸਕਾਰੈ॥ ਐਸੇ ਗੁਰ ਕਉ.ਬਲਿ ਬਲਿ ਜਾਈਐ; ਆਪਿ ਮੁਕਤੁ.ਮੋਹਿ ਤਾਰੈ॥ ਅਨੁਸਾਰ ਐਸੇ ਗੁਰੂ ਪ੍ਰਮੇਸਰ ਜੀ ਤੋਂ, ਰੋਮ ੨ ਕਰਕੇ ਨਿਮਖ ੨ ਬਾਰ ੨ ਜੁੱਗੋ ਜੁੱਗ, ਨਮਸਕਾਰ ਕਰਦਿਆਂ, ਬਲਿਹਾਰ ਕੁਰਬਾਨ ਜਾਈਏ ਜੀ। ਯਥਾ:- ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ; ਗੁਰਦੇਵ ਨਾਨਕ ਹਰਿ ਨਮਸਕਰਾ॥

ਹਮਰੋ ਕਰਤਾ; ਰਾਮੁ ਸਨੇਹੀ॥ ਧੰਨ ਹਨ ਧੰਨ ਹਨ ਧੰਨ ਹਨ, ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨਦੇਵ ਸਾਹਿਬ ਜੀ ਧੰਨ ਹਨ, ਹੁਣ ਉੱਬਲਦੀ ਦੇਗ'ਚ ਚੌਂਕੜਾ ਲਾ ਰਹੇ ਹਨ। ਸ਼ਹੀਦਾਂ ਦੇ ਸਿਰਤਾਜ, ਹਮਰਾ ਰਾਜਨੁ.ਸਦਾ ਸਲਾਮਤਿ; ਤਾ ਕੋ.ਸਗਲ ਘਟਾ ਜਸੁ ਗਾਇਓ॥) ਤੁਮ ਹੋ; ਸਭ ਰਾਜਨ ਕੇ ਰਾਜਾ॥ ਆਪੇ ਆਪੁ; ਗਰੀਬ ਨਿਵਾਜਾ॥ ਸਭ ਪੀਰਾਂ ਦੇ ਪੀਰ, ਗੁਰੂਆਂ ਦੇ ਗੁਰੂ, ਗ੍ਰੀਬ ਨਿਵਾਜ, ਪਾਰਬ੍ਰਹਮ ਪਰਮੇਸੁਰ ਸਤਿਗੁਰ; ਸਭਨਾ ਕਰਤ ਉਧਾਰਾ॥ ਅਨੁਸਾਰ ਸਭਨਾ ਜੀਆਂ ਦਾ ਉਧਾਰ ਕਰਨ ਵਾਲੇ, ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨਦੇਵ ਸਾਹਿਬ ਜੀ ਮਹਾਰਾਜ ਸੱਚੇ ਪਾਤਿਸਾਹ ਜੀ, ਤੂ ਸਦਾ ਸਲਾਮਤਿ; ਨਿਰੰਕਾਰ॥ ਵਿਆਪਕ ਸੱਚੇ ਬ੍ਰਹਮ ਜੀ ਦੇ ਅਨੰਤ ਕਲਾਵਾਨ ਪੂਰਨ ਗੁਰੂ ਸੱਚੇ ਅਵਤਾਰ ਪੂਰਨ ਬ੍ਰਹਮ ਸਰੂਪ ਹਨ। ਯਥਾ:- ਸਤਿਗੁਰੁ ਮੇਰਾ; ਸਭਸ ਕਾ ਦਾਤਾ॥ ਸਤਿਗੁਰੁ ਮੇਰਾ; ਪੁਰਖੁ ਬਿਧਾਤਾ॥ ਆਪ ਜੀ ਨੇ ਆਪਣੇ ਨਿਰਗੁਨ ਸਰੂਪ

ਦੁਆਰਾ, ਹਰਿ ਸਿਮਰਨਿ; ਕੀਓ ਸਗਲ ਅਕਾਰਾ॥) ਕੀਤਾ ਪਸਾਉ; ਏਕੋ ਕਵਾਉ॥ ਅਨੁਸਾਰ ਅਜਪਾ ਜਾਪ ਵਾਹਿਗੁਰੂ ਵਾਹਿਗੁਰੂ ਇੱਕ(ਕਵਾਉ) ਵਾਕ ਨਾਲ ਕੋਟਾਨ ਕੋਟਿ ਬ੍ਰਹਮੰਡਾਂ ਦਾ ਪਸਾਰਾ ਰਚਿਆ ਹੈ। ਇਸ ਨੂੰ ਰਚਦਿਆਂ ਦੇਰੀ ਨਹੀਂ ਲਾਈ। ਯਥਾ:- ਖਿਨ ਮਹਿ; ਥਾਪਿ ਉਥਾਪਨਹਾਰਾ॥ ਅੰਤੁ ਨਹੀ ਕਿਛੁ; ਪਾਰਾਵਾਰਾ॥ ਆਪਣੇ ਰਚੇ ਇਸ ਪਸਾਰੇ'ਚ ਆਪਜੀ ਆਪ ਹੀ ਵਸ ਰਹੇ ਹਨ। ਯਥਾ:- ਕੁਦਰਤਿ ਕਰਿ ਕੈ; ਵਸਿਆ ਸੋਇ॥

ਨਾਨਕ; ਸੋਧੇ ਸਿੰਮ੍ਰਿਤਿ ਬੇਦ॥ ਪਾਰਬ੍ਰਹਮ ਗੁਰ; ਨਾਹੀ ਭੇਦ॥ ਅਨੁਸਾਰ ਪਾਰਬ੍ਰਹਮ ਗੁਰਦੇਵ ਜੀ !ਆਪਣੇ ਨਿਰਗੁਨ ਸਰੂਪ ਦੁਆਰਾ ਆਪ ਜੀ ਦੇ ਆਪਣੇ ਰਚੇ, ਕੋਟਾਨ ਕੋਟਿ ਬ੍ਰਹਮੰਡਾਂ'ਚ ਕੋਟਾਨ ਕੋਟਿ ਸੂਰਜ, ਹੁਕਮੁ ਤੇਰਾ.ਖਰਾ ਭਾਰਾ; ਗੁਰਮੁਖਿ ਕਿਸੈ ਬੁਝਾਏ॥ ਅਨੁਸਾਰ ਆਪ ਜੀ ਦੇ ਵਿਸਮਾਦ ਨਿਰਗੁਨ ਸਰੂਪ ਜੀ ਦੇ ਖ਼ਰੇ ਭਾਰੇ ਇਲਾਹੀ ਹੁਕਮ ਨਾਲ ਹੁਣ ਕ੍ਰੋੜਾਂ ਸੂਰਜ, ਕ੍ਰੋੜਾਂ ਕੋਹਾਂ ਚੱਲਦੇ ਆਪ ਜੀ ਦੇ ਪਾਕ ਨਿਰਗੁਨ ਸਰੂਪ ਜੀ ਤੋਂ ਪ੍ਰਕਾਸ਼ ਪਾ ਰਹੇ ਹਨ। ਇਨ੍ਹਾਂ ਸੂਰਜਾਂ ਨੂੰ ਸਾਜਣ, ਇਨ੍ਹਾਂ ਦਾ ਆਸਰਾ ਨਮੋ ਰਾਜ ਰਾਜੇ; ਅਨੁਸਾਰ ਇਨ੍ਹਾਂ ਦੇ ਪ੍ਰਕਾਸ਼ਕ ਭੀ ਆਪ ਜੀ ਦੇ ਖਰੇ ਨਿਰਮਲ ਨਿਰਗੁਨ ਸਰੂਪ ਜੀ ਹੀ ਹਨ। ਹੇ ਸਭ ਤੇ ਵਡ ਸਮਰਥ ਗੁਰਦੇਵ॥) ਕਰਨ ਕਰਾਵਨ ਸਗਲ ਬਿਧਿ; ਸੋ ਸਤਿਗੁਰੂ ਹਮਾਰਾ॥) ਅਨੁਸਾਰ ਕਰਨ ਕਰਾਵਨ ਸਮ੍ਰੱਥ ਗੁਰਦੇਵ ਜੀ !ਆਪ ਜੀ ਜਦੋਂ ਚਾਹੋਂ ਇਨ੍ਹਾਂ ਸੂਰਜਾਂ ਖੰਡ ਬ੍ਰਹਮੰਡ ਦੇ ਪਸਾਰੇ ਨੂੰ ਆਪਣੇ ਸਤਿਨਾਮੁ ਨਿਰਗੁਨ ਸਰੂਪ'ਚ ਲੀਣ ਕਰ ਲੈਂਦੇ ਹੋਂ ਜੀ। ਯਥਾ:- ਜਬ ਆਕਰਖ; ਕਰਤ ਹੋ ਕਬਹੂੰ॥ ਤੁਮ ਮੈਂ ਮਿਲਤ; ਦੇਹ ਧਰ ਸਭਹੂੰ॥

ਉਪ੍ਰੋਕਤ ਸਰੂਜਾਂ ਤੇ ਇਨ੍ਹਾਂ ਦੀਆਂ ਬੇਅੰਤ ਕਿਰਨਾਂ ਧੁੱਪਾਂ ਸਮੇਤ, ਕ੍ਰੋੜਾਂ ਬ੍ਰਹਮੰਡਾਂ ਦੇ ਪਸਾਰੇ ਆਪਣੇ ਸਰਗੁਨ ਸਰੂਪ ਜੀ 'ਚ ਵਸ ਕੇ, ਇਸ ਨੂੰ ਆਪਣੇ ਆਸਰੇ ਟਿਕਾਅ ਕੇ, ਇਸ ਸਰਗੁਨ ਸਰੂਪ ਜੀ ਸਮੇਤ, ; ਪੂਰਨ ਪੂਰਿ ਰਹਿਓ ਸਰਬ ਠਾਈ॥ ਨਿਰਗੁਨ ਬ੍ਰਹਮ ਜੀ, ਤਿਸੁ ਗੁਰ ਕਉ; ਸਦ ਕਰੀ ਨਮਸਕਾਰ॥ ਤਿਸੁ ਗੁਰ ਕਉ; ਸਦ ਜਾਉ ਬਲਿਹਾਰ॥ ਅਨੁਸਾਰ ਹਰ ਸਮੇਂ ਨਮਸਕਾਰਦਿਆਂ ਪੂਰਨ ਪ੍ਰੇਮ ਸਹਿਤ ਜਪਦੇ ਹਨ, ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸਾਹਾਨ ਸਾਹੁ॥ ਧੰਨ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨਦੇਵ ਸਾਹਿਬ ਜੀ ਧੰਨ ਹਨ। ਹੁਣ ਉੱਬਲਦੀ ਦੇਗ਼'ਚ ਹਰਖ ਸੋਗ ਤੋਂ ਨਿਰਾਲੀ ਅਵਸਥਾ'ਚ ਚੌਂਕੜਾ ਲਾ ਰਹੇ ਹਨ। ਯਥਾ:- ਹਰਖ ਸੋਗ ਦੁਹੁ ਮਾਹਿ ਨਿਰਾਲਾ; ਕਰਣੈਹਾਰੁ ਪਛਾਤਾ॥) ਹਰਖ ਸੋਗ.ਜਾ ਕੈ ਨਹੀ; ਬੈਰੀ ਮੀਤ ਸਮਾਨ॥ ਕਹੁ ਨਾਨਕ.ਸੁਨਿ ਰੇ ਮਨਾ; ਮੁਕਤਿ ਤਾਹਿ ਤੈ ਜਾਨ॥) ਹਰਖ ਅਨੰਤ; ਸੋਗ ਨਹੀ ਬੀਆ॥ ਸੋ ਘਰੁ; ਗੁਰਿ ਨਾਨਕ ਕਉ ਦੀਆ॥

ਸਤਿਗੁਰੁ ਦਇਆ ਨਿਧਿ.ਮਹਿਮਾ ਅਗਾਧਿ ਬੋਧਿ; ਨਮੋ ਨਮੋ ਨਮੋ ਨਮੋ.ਨੇਤਿ ਨੇਤਿ ਨੇਤਿ ਹੈ॥ ਅਨੁਸਾਰ ਪਰਮਪੂਜਨੀਕ ਹਰੀ ਰੂਪ ਸੱਚੇ ਸਤਿਗੁਰੂ ਸਾਹਿਬ ਜੀ ਦੀ ਮਹਿਮਾ ਅਗਾਧ ਬੋਧ ਹੈ। ਤੈ ਜਨਮਤ; ਗੁਰਮਤਿ ਬ੍ਰਹਮੁ ਪਛਾਣਿਓ॥ ਅਨੁਸਾਰ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ

ਅਰਜਨਦੇਵ ਸਾਹਿਬ ਮਹਾਰਾਜ ਜੀ ਨੇ, ਗੁਰਤਾ ਮਿਲਣ ਤੋਂ ਪਹਿਲਾਂ ਹੀ ਇਹ ਗੁਰਬਾਣੀ ਜੀ ਉਚਾਰੇ:- ਮੇਰਾ ਮਨੁ ਲੋਚੈ; ਗੁਰ ਦਰਸਨ ਤਾਈ॥ ਜਿਵੇਂ ਬਰੜਾਉਣ ਵਾਲਾ ਨਿਰਯਤਨ ਬੋਲਦਾ ਹੈ, ਤਿਵੇਂ ਪਰਮਪੂਜਨੀਕ ਬ੍ਰਹਮ ਸਰੂਪ ਸੱਚੇ ਸਤਿਗੁਰੂ ਸਾਹਿਬ ਜੀ ਨੇ, ਕਲਜੁੱਗੀ ਜੀਆਂ'ਤੇ ਅਪਾਰ ਅਥਾਹ ਕ੍ਰਿਪਾ ਕਰਕੇ, ਸਹਜ ਸੁਭਾਇ ਨਿਰਯਤਨ ਹੀ ਗੁਰਬਾਣੀ ਜੀ ਉਚਾਰੇ ਹਨ। ਯਥਾ:- ਜੈਸੀ ਮੈ ਆਵੈ.ਖਸਮ ਕੀ ਬਾਣੀ; ਤੈਸੜਾ ਕਰੀ ਗਿਆਨੁ.ਵੇ ਲਾਲੋ॥) ਹਉ ਆਪਹੁ.ਬੋਲਿ ਨ ਜਾਣਦਾ; ਮੈ ਕਹਿਆ ਸਭੁ ਹੁਕਮਾਉ ਜੀਉ॥) ਧੁਰ ਕੀ ਬਾਣੀ ਆਈ॥ ਤਿਨਿ ਸਗਲੀ ਚਿੰਤ ਮਿਟਾਈ॥ ਦਇਆਲ ਪੁਰਖ ਮਿਹਰਵਾਨਾ॥ ਹਰਿ ਨਾਨਕ.ਸਾਚੁ ਵਖਾਨਾ॥) ਬੇਸੁਮਾਰ ਅਥਾਹ.ਅਗਨਤ ਅਤੋਲੈ॥ ਜਿਉ ਬੁਲਾਵਹੁ; ਤਿਉ ਨਾਨਕ ਦਾਸ ਬੋਲੈ॥) ਸਹਜਿ ਸੁਭਾਇ; ਬੋਲੈ ਹਰਿ ਬਾਣੀ॥) ਕਲਜੁਗਿ.ਜਹਾਜੁ ਅਰਜੁਨੁ ਗੁਰੂ; ਸਗਲ ਸ੍ਰਿਸ੍ਰਿ ਲਗਿ.ਬਿਤਰਹੁ॥) ਪਰਤਛਿ ਰਿਦੈ.ਗੁਰ ਅਰਜੁਨ ਕੈ; ਹਰਿ ਪੂਰਨ ਬ੍ਰਹਮਿ.ਨਿਵਾਸੁ ਲੀਅਉ॥) ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਯ ਹਰਿ॥) ਜਪ੍ਯਉ ਜਿਨ੍ ਅਰਜੁਨ ਦੇਵ ਗੁਰੂ; ਫਿਰਿ ਸੰਕਟ ਜੋਨਿ ਗਰਭ ਨ ਆਯਉ॥ ਪਰਮਪੂਜਨੀਕ ਅਸਚਰਜ ਗੁਰੂ ਸੱਚੇ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਨੂੰ, ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਤੀਜੇ ਪਾਤਿਸਾਹ ਜੀ ਤੋਂ ਇਹ ਸ਼ੁਭ ਸੱਚੇ ਵਰ ਮਿਲੇ:- "ਪਹਿਲਾਂ ਗੁਰਤਾ ਆਪ ਜੀ ਦੇ ਪਰਮਪੂਜਨੀਕ ਪਿਤਾ ਜੀ ਨੂੰ ਮਿਲੇਗੀ, ਫੇਰ ਆਪ ਜੀ ਨੂੰ ਮਿਲੇਗੀ। "ਅਤੇ, "ਦੋਹਿਤਾ ਬਾਣੀ ਕਾ ਬੋਹਿਥਾ॥ "ਸੋ ਗੁਰੂ ਪ੍ਰਮੇਸਰ ਜੀ ਨੇ ਆਪਣੇ ਨਿਰਗੁਨ ਸਰੂਪ'ਚੋਂ, ਖੰਡਾਂ ਬ੍ਰਹਮੰਡਾਂ, ਅਨੇਕ ਪ੍ਰਕਾਰ ਦੀ ਰਚਨਾ, ਬੇਅੰਤ ਖਾਣੀਆਂ ਬੇਅੰਤ ਬਾਣੀਆਂ ਰਚੀਆਂ ਹਨ। ਯਥਾ:- ਹਮ ਚਾਕਰ.ਗੋਬਿੰਦ ਕੇ; ਠਾਕੁਰੁ ਮੇਰਾ ਭਾਰਾ॥ ਕਰਨ ਕਰਾਵਨ ਸਗਲ ਬਿਧਿ; ਸੋ ਸਤਿਗੁਰੂ ਹਮਾਰਾ॥ ਰਾਗੀ ਸੱਤੇ ਬਲਵੰਡ ਜੀ ਨੂੰ ਆਪ ਜੀ ਨੇ ਬਖ਼ਸ਼ਦਿਆਂ ਕਿਹਾ"ਜਿਸ ਜ਼ਬਾਨ ਨਾਲ ਨਿੰਦਾ ਕੀਤੀ ਹੈ, ਉਸੇ ਨਾਲ ਹੀ ਗੁਰੂ ਪ੍ਰਮੇਸਰ ਜੀ ਦੀ ਉਸਤਤ ਕਰੋ। ਉਨ੍ਹਾਂ'ਤੇ ਕ੍ਰਿਪਾ'ਚ ਢਲ਼ ਕੇ, ਉਨ੍ਹਾਂ ਨੂੰ ਸ੍ਰੀ ਗੁਰੂ ਸਾਹਿਬ ਜੀ ਨੇ ਗੁਰਬਾਣੀ ਜੀ ਉਚਾਰਨ ਦਾ ਬਲ ਬਖ਼ਸ਼ ਦਿਤਾ। ਪਰਮਪੂਜਨੀਕ ਨਿਰੰਕਾਰ ਗੁਰਬਾਣੀ ਜੀ ਦੇ ਅਵਤਾਰ, ਕਲਜੁਗਿ.ਜਹਾਜੁ ਅਰਜੁਨੁ ਗੁਰੂ; ਸਗਲ ਸ੍ਰਿਸ੍ਰਿ ਲਗਿ.ਬਿਤਰਹੁ॥ ਸਾਹਿਬ ਜੀ ਧੰਨ ਹਨ, ਜਿਨ੍ਹਾਂ ਨੇ ਕੋੜ੍ਹੀਆਂ ਦੇ ਕੋੜ੍ਹ ਮੇਟ ਕੇ, ਉਨ੍ਹਾਂ ਤੋਂ ਗੁਰਬਾਣੀ ਉਚਰਵਾ ਦਿਤੀ। ਸੋ ਨਿਮ੍ਰਤਾ ਹਲੀਮੀ ਗ੍ਰੀਬੀ ਨ੍ਰਿਵਿਕਾਰਤਾ, ਧੀਰਜ ਸਤਿ ਸੰਤੋਖ ਦਇਆ ਧਰਮ ਵੀਚਾਰ, ਨਿਵਣ ਖਵਣ ਆਦਿ ਅਸੰਖ ਗੁਣਾਂ ਦੀਆਂ ਅਨੰਤ ਕਲਾਂ ਦੇ ਮਾਲਕ, ਦਾਤੇ ਦਾਤਾਰ ਗੁਰੂ ਪ੍ਰਮੇਸਰ ਜੀ ਦੇ ਨਿੰਦਕਾਂ ਤੋਂ ਦੂਰ ਹੀ ਰਹੋ ਜੀ। ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ; ਗੁਰਦੇਵ ਨਾਨਕ ਹਰਿ ਨਮਸਕਰਾ॥ ੧॥ ਅਨੁਸਾਰ ਹੇ ਗ੍ਰੀਬ ਨਿਵਾਜ ਪਰਮਪੂਜਨੀਕ ਸੱਚੇ ਸਤਿਗੁਰੂ ਧੰਨ ਸ੍ਰੀ ਗੁਰੂ ਅਰਜਨਦੇਵ ਸਾਹਿਬ ਜੀ !ਆਪ ਜੀ ਨੂੰ ਰੋਮ ੨ ਕਰਕੇ ਨਿਮਖ ੨ ਨਮਸਕਾਰ ਪ੍ਰਵਾਨ ਹੋਵੇ ਜੀ। ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਯ ਹਰਿ॥ ਪਰਮ ਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ ਦੇ, ਸੂਬ

ਵਿਆਪੀ ਮਹਾਂ ਵਿਸਮਾਦਿ ਸੁੰਦਰ ਦਰਸ਼ਨ ਕਰਕੇ ਕੋਹੜ ਕਰਕੇ ਗਲ਼ੇ ਸੜੇ ਸਤੇ, ਬਲਵੰਡ ਜੀ ਨੂੰ ਗੁਰਬਾਣੀ ਸਫੁਰਨ ਹੋਈ। ਗੁਰੂ ਜੀ ਦੇ ਪ੍ਰੇਮੀ ਜਦੋਂ ਦਰਸ਼ਨ ਕਰਦੇ ਵਿਸਮਾਦ ਇਕਾਗ੍ਰ ਅਜਪਾ ਜਾਪ ਬ੍ਰਹਮ'ਚ ਲੀਣ ਹੋ ਜਾਂਦੇ। ਸਤਿਗੁਰੂ ਸਾਹਿਬ ਜੀ ਨੇ ਆਪਣੇ ਨਿਰਗੁਨ ਸਰੂਪ'ਚੋਂ ਕ੍ਰੋੜਾਂ ਬ੍ਰਹਮੰਡ ਪ੍ਰਗਟ ਕੀਤੇ ਹਨ। ਬ੍ਰਹਮਗਿਆਨੀ; ਸਗਲ ਕੀ ਰੀਨਾ॥ ਅਨੁਸਾਰ ਅਨੇਕਾਂ ਹੀ ਸਭ ਦੀ ਚਰਨ-ਧੂੜ ਪੂਰਨ ਬ੍ਰਹਮਗਿਆਨੀ ਪੈਦਾ ਕੀਤੇ ਹਨ। ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਹ ਹਰਿ॥ ਪਰਮ ਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ ਦੀ ਅਮੋਲਕ ਗੁਰਬਾਣੀ ਨਾਲ ਪ੍ਰੇਮੀਆਂ ਦੀ ਸੰਤੁਸਟੀ ਹੁੰਦੀ ਹੈ। ਗੁਰੂ ਪ੍ਰੀਤਮਜੀ ਨੂੰ ਰੋਮ ੨ ਕਰਕੇ ਨਿਮਖ ੨ ਨਮਸਕਾਰਾਂ ਹੀ ਨਮਸਕਾਰਾਂ ਕਰਦੇ ਰਹਿੰਦੇ ਹਨ। ਸੋ ਹੇ ਗੁਰੂ ਪਿਆਰੀ ਸੱਚਿਆਰੀ ਸਵਾਰੀ ਸਤਿਕਾਰੀ ਗੁਰੂ ਖ਼ਾਲਸਾ ਸਾਧਸੰਗਤਜੀਓ!ਵਾਹਿਗੁਰੂ ਗੁਰੂ ਪ੍ਰਮੇਸਰ ਜੀ ਨੇ ਇੱਕੇ ਚੌਂਕੜੇ ਸੰਪੂਰਨ ਸ੍ਰੀ ਸੁਖਮਨੀ ਸਾਹਿਬ ਜੀ ਉਚਾਰੇ ਹਨ ਜੀ। ਹੁਣ ਸਰਗੁਨ ਸਰੂਪ ਗੁਰਤਾ ਬਿਰਾਜਮਾਨ ਹੋ ਰਹੇ ਹਨ, ਹੁਣ ਨਿਰਗੁਨ ਨਿਰੰਕਾਰ ਸਰੂਪ, ਸਭ ਦੇ ਅੰਦਰ ਬਾਹਰ ਅਨੰਤ ਅਸੰਖ ਵਿਸਮਾਦ ਪ੍ਰਕਾਸ਼, ਨੂਰੋ ਨੂਰ ਨੂਰੋ ਨੂਰ, ਨੂਰ ਹੀ ਨੂਰ ਵਿਆਪਕ ਪ੍ਰਕਾਸ਼ਕ ਹੋ ਕੇ ਅਜਪਾ ਜਾਪ ਕਰ ਰਹੇ ਹਨ। ਯਥਾ:- ਤੁਮ ਪੂਰਨ.ਪੂਰਿ ਰਹੇ ਸੰਪੂਰਨ; ਹਮ ਭੀ ਸੰਗਿ ਅਘਾਏ॥ ਹੇ ਮਨ!ਤੁਮ ਦਾਤੇ ਠਾਕੁਰ ਪ੍ਰਤਿਪਾਲਕ; ਨਾਇਕ ਖਸਮ ਹਮਾਰੇ॥ ਅਨੁਸਾਰ ਗੁਰੂ ਪ੍ਰਮੇਸਰ ਜੀ ਨੂੰ, ਆਪਣੇ ਪ੍ਰੀਤਮ ਪਿਆਰੇ ਖਸਮ ਕਰਤੇ ਰਾਮ ਭਗਵਾਨ ਵਾਹਿਗੁਰੂ ਜੀ ਮੰਨ ਕੇ, ਨਿੰਦਾ ਤਿਆਗ ਕੇ ਨਿਮਖ ੨ ਨਮਸਕਾਰ ਕਰਕੇ ਨਿਹਾਲ ਹੋ। {ਪ੍ਰੇਮ ਪ੍ਰਚਾਰ:- ਸੱਚ ਦਾ ਅਰਥ ਸਮਝਣ, ਸੱਚ ਸਰੂਪ ਬ੍ਰਹਮ ਜੀ ਦੀ ਪ੍ਰਾਪਤੀ ਪ੍ਰਸੰਨਤਾ ਲਈ, ਪਰਮਪੂਜਨੀਕ ਦਸਾਂ ਪਾਤਿਸਾਹਾਂਜੀ ਦੇ ਮਹਾਨ ਪਰਉਪਕਾਰੀ ਨਿਰੰਕਾਰੀ ਧੀਰਜਧਾਰੀ ਅਸਚਰਜ ਵਿਸਮਾਦ ਕੌਤਕ ਚੇਤੇ ਕਰਕੇ ਅੱਗੇ ਸੁਣਾਉ ਜੀ। ਮਹਾਂ ਪਾਪ ਧੋਣ ਰੋਗ ਮੇਟਣ ਨੂੰ ਸਮ੍ਰੱਥ, ਪਰਮਪੂਜਨੀਕ ਖ਼ਰੇ ਸੱਚਿਆਰੇ ਖ਼ਰੇ ਪਿਆਰੇ ਸਭਨਾ ਦੇ ਖ਼ਸਮ ਦਸੇ ਪਾਤਿਸਾਹਜੀ, ਅਨਤਕਲਾਵਾਨ ਪੂਰਨ ਮੇਹਰਵਾਨ ਵਾਹਿਗੁਰੂ ਜੀ ਦੇ ਪੂਰਨ ਸੱਚੇ ਗੁਰੂ ਅਵਤਾਰ ਜੀ ਹਨ, ਜਿਨ੍ਹਾਂ ਨੂੰ ਸੱਚੇ ਅਕਾਲ ਪੁਰਖੁ ਜੀ ਵੱਲੋਂ, ਧੁਰ ਕੀ ਬਾਣੀ ਆਈ॥ ਅਨੁਸਾਰ ਗੁਰਬਾਣੀ ਜੀ ਧੁਰੋਂ ਉੱਤਰੇ ਹਨ, ਸੋ ਸਭ ਸੱਚ ਸੱਚ ਸੱਚ ਹਨ। ਪਰਮਪੂਜਨੀਕ ਧੰਨ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨਦੇਵ ਸਾਹਿਬ ਜੀ, ਹੁਣ ਉੱਬਲਦੀ ਦੇਗ਼'ਚ ਬੈਠ ਰਹੇ ਹਨ। ਹੁਣ ਮੱਚਦੇ ੨ ਰੇਤੇ 'ਤੇ ਬੈਠ ਕੇ, ਮੱਚਦਾ ੨ ਰੇਤਾ ਆਪਣੇ ਪਰਮਪੂਜਨੀਕ ਸ਼ੁਭ ਸੱਚੇ ਸੁੱਚੇ ਉੱਚੇ ਮਹਾਨ ਪਰਉਪਕਾਰੀ ਧੀਰਜਧਾਰੀ ਨਿਰੰਕਾਰੀ ਸੀਸ'ਤੇ ਪੁਆ ਰਹੇ ਹਨ। ਹੁਣ ਸੜਦੀ ਬਲਦੀ ਮੱਚਦੀ ਲੋਹ'ਤੇ ਖੜ੍ਹ ਰਹੇ ਹਨ। ਅਕਹਿ ਅਸਹਿ ਕਸ਼ਟਾਂ ਨੂੰ ਸਹਾਰਦਿਆਂ, ਸੱਚ ਨੂੰ ਰੋਮ ੨ ਕਰਕੇ ਜਪ, ਧਿਆ ਕਮਾ ਰਹੇ ਹਨ। ਸੱਚ ਨੂੰ ਧਿਆਉਣ ਕਮਾਉਣ ਦਾ ਸਬਕ ਸਿਖਾਅ ਰਹੇ ਹਨ। ਪਰਮਪੂਜਨੀਕ ਧੰਨ ਵਾਹਿਗੁਰੂ ਮਹੱਲਾ ਪੰਜਵਾਂ ਜੀ ਸਰੂਪ, ਗੁਰਤਾ ਬਿਰਾਜਮਾਨ ਸਤਿਗੁਰੂ ਗ੍ਰੰਥ ਸਾਹਿਬ ਜੀ ਆਪਣੇ ਪ੍ਰੇਮੀਆਂ ਦੇ ਦਿਲ ਦਿਮਾਗ਼ ਰੋਮ ੨'ਚ, ਹਰ ਸਮੇਂ ਗੁਰਬਾਣੀ ਜੀ ਭੇਜ ਰਹੇ ਹਨ। ਆਪਣੇ ਦਾਸਾਂ ਗੁਲਾਮਾਂ

ਸੇਵਕਾਂ ਦੇ ਦਿਲ ਦਿਮਾਗ਼'ਚ ਮਹਾਨ ਕ੍ਰਿਪਾ ਕਰਕੇ, ਜੋ ਗੁਰਬਾਣੀ ਜੀ ਭੇਜਦੇ ਹਨ, ਸੋ ਸਭ ਸੱਚ ਸੱਚ ਸੱਚ ਹਨ। ਪਰਮਪੂਜਨੀਕ ਗੁਰ ਪਾਰਬ੍ਰਹਮ ਸੱਚੇ ਪਾਤਿਸਾਹਜੀ ਨੂੰ ਸੱਚ ਖ਼ਰਾ ਪਿਆਰਾ ਹੈ ਲੂੰ ੨ ਕਰਕੇ ਵਿਸਮਾਦ ਸੱਚ'ਚ ਲੀਣ, ਵੇਪਰਵਾਹ ਗੁਰੂ ਪ੍ਰਮੇਸਰ ਜੀ ਉੱਬਲਦੀ ਦੇਗ਼'ਚ ਬੈਠ ਕੇ, ਇਹ ਦਰਸਾ ਰਹੇ ਹਨ। ਸੱਚ ਧਰਮ-ਹਿਤ ਕੁਰਬਾਨੀ ਦੇਣ ਵਾਲੇ, ਨਿਰਭਉ ਹੋ ਕੇ, ਸੱਚ ਦੀ ਸ਼ਮਾ'ਤੇ ਪਤੰਗੇ ਵਾਂਗ ਸੜਦਿਆਂ ਪ੍ਰਵਾਹ ਨਹੀਂ ਕਰਦੇ, ਸੱਚ ਲਈ ਕੁਰਬਾਨ ਹੋਣ ਦਾ ਬੇਹੱਦ ਚਾਅ ਉਤਸ਼ਾਹ ਕਰਦੇ ਹਨ। ਸੱਚ ਇਤਨਾ ਖ਼ਰਾ ਮਿੱਠਾ ਹੈ, ਜੋ ਭੁੱਖ ਉਨੀਂਦ੍ਰੇ ਤ੍ਰੇਹ ਤੇ ਅੱਗ ਵਰਗੇ ਤੱਤੇ ਤਸੀਹਿਆਂ'ਚ, ਸੁਮੇਰ ਪਰਬਤ ਵਾਂਗ ਅਡੋਲ ਨਿਰਭੈ ਹੈ। ਸੋ ਸੱਚ ਹਿਤ ਕੁਰਬਾਨ ਹੋਣ ਵਾਲੇ ਪ੍ਰੇਮੀ, ਅੰਗ ੨ ਕਟਾਉਂਦੇ, ਖੋਪਰੇ ਲੁਹਾਉਂਦੇ, ਚਰਖੜੀਆਂ'ਤੇ ਚੜ੍ਹਦੇ, ਚੰਦੂ ਦੇ ਨੱਕ'ਚ ਨਕੇਲ ਪਾਉਂਦੇ, ਸਰਹੰਦ ਦੀ ਇੱਟ ਨਾਲ ਇੱਟ ਖੜਕਾਉਂਦੇ, ਝੁੱਠੇ ਨੰਦ ਨੂੰ ਘੱਗਰੀ ਪਾ ਕੇ ਨੱਚਾਉਂਦੇ, ਹੰਕਾਰੀ ਵਜ਼ੀਦੇ ਦੀਆਂ ਬੋਟੀਆਂ ਉਡਾਉਂਦੇ, ਗੁਰੂ ਚਰਨ-ਕਮਲਾਂ'ਚ ਲੀਣ, ਸ਼ਹੀਦੀਆਂ ਪਾਉਂਦੇ ਹਨ। ਸੋ ਸਾਚੇ ਸੱਚਿਆਰ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬਾਨ ਜੀ ਦੇ ਬਖ਼ਸ਼ੇ ਸੱਚੇ ਨਾਮ ਧੁਰ ਦੇ ਬਾਣੀ ਜੀ, ਸਭ ਸੱਚੋ ਸੱਚ ਸੱਚੋ ਸੱਚ ਹਨ। ਸੱਚ ਦੀ ਪ੍ਰਾਪਤੀ ਲਈ, ਪਰਮਪੂਜਨੀਕ ਧੰਨ ਵਾਹਿਗੁਰੂ ਗੁਰਤਾ ਬਿਰਾਜਮਾਨ ਸੱਚੇ ਸਤਿਗੁਰੂ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਲ ਜੁੜੋ ਤੇ ਅੱਗੇ ਪ੍ਰੇਮੀਆਂ ਨੂੰ ਜੋੜੋ ਜੀ।}

(ਜੁੱਗਾਦਿ) ਆਦਿ ਸਚੁ; ਜੁਗਾਦਿ ਸਚੁ॥ ੧.ਨਾਨਕ ਜੁਗਿ ਜੁਗਿ; ਗੁਰ ਗੋਪਾਲਾ॥ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ, ਅਪਣੇ ਨਿਰਗੁਨ ਸਰੂਪ ਜੀ ਦੁਆਰਾ ਅਨੰਤ ਬ੍ਰਹਮੰਡ ਦੀ, ਸੱਚੀ ਰਚਨਾ ਰਚੀ ਹੈ। ਇਸ ਦੇ(ਆਦਿ) ਪਹਿਲਾਂ ਭੀ(ਸਚੁ) ਸੱਚੇ ਨਿਰਗੁਨ ਨਿਰੰਕਾਰ ਅਜਪਾ ਜਾਪ ਜੀ ਹਨ। ਯਥਾ:- ਸਾਚਾ ਸਚੁ ਸੋਈ; ਅਵਰੁ ਨ ਕੋਈ॥ ਜਿਨਿ ਸਿਰਜੀ; ਤਿਨ ਹੀ ਫੁਨਿ ਗੋਈ॥ ਜਿਉ ਭਾਵੈ.ਤਿਉ ਰਾਖਹੁ ਰਹਣਾ; ਤੁਮ ਸਿਉ.ਕਿਆ ਮੁਕਰਾਈ ਹੇ॥ ੧॥ ਅਨੰਤ ਬ੍ਰਹਮੰਡ ਦੀ ਰਚਨਾ ਰਚ ਕੇ, ਸਤਜੁੱਗ ਤ੍ਰੇਤਾ ਦੁਆਪਰ ਕਲਜੁੱਗ ਰਚੇ। ਇਨ੍ਹਾਂ(ਜੁਗਾਦਿ) (ਜੁਗ+ਆਦਿ) (ਜੁਗ) ਜੁੱਗਾਂ (ਆਦਿ) ਆਦਿਕਾਂ'ਚ ਭੀ ਸਚੁ ਸਰੂਪ ਹਨ। ਯਥਾ:- ਸਭ ਜੁਗ ਮਹਿ; ਸਾਚਾ ਏਕੋ ਸੋਈ॥) ਜੁਗਿ ਜੁਗਿ ਸਾਚਾ; ਏਕੋ ਦਾਤਾ॥) ਜੁਗਿ ਜੁਗਿ ਏਕੋ ਸਚਾ ਸੋਈ; ਬੂਝੈ ਗੁਰ ਬੀਚਾਰੇ॥ ਵਾ ਵਾਹਿਗੁਰੂ ਜੀ(ਆਦਿ ਜੁਗਾਦਿ) ਸਦਾ ਸਦਾ ਸਚੁ ਸਚੁ ਹਨ।

ਹੈ ਭਿ ਸਚੁ; ਨਾਨਕ ਹੋਸੀ ਭਿ ਸਚੁ॥ ੧॥ ਪਰਮਪੂਜਨੀਕ ਧੰਨ ਵਾਹਿਗੁਰੂ ਨਾਨਕ ਸਤਿਗੁਰੂ ਅਰਜਨਦੇਵ ਸਾਹਿਬ ਜੀ ਫ਼ੁਰਮਾਉਂਦੇ ਹਨ:- ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਜੁੱਗੋ ਜੁੱਗ ਅਟੱਲ ਗੁਰਤਾ ਬਿਰਾਜਮਾਨ, ਵਰਤਮਾਨ ਸਮੇਂ'ਚ ਹੁਣ(ਭਿ) ਭੀ ਸਚੁ ਸਰੂਪ(ਹੈ) ਹਨ। ਆਉਣ ਵਾਲੇ ਸਮੇਂ ਨੂੰ(ਭਿ) ਭੀ, ਸਚੁ ਸਰੂਪ (ਹੋਸੀ) ਹੋਣਗੇ। ਯਥਾ:- ਜੁਗੁ ਜੁਗੁ ਸਾਚਾ; ਹੈ ਭੀ ਹੋਸੀ॥ ਕਉਣੁ ਨ ਮੂਆ; ਕਉਣੁ ਨ ਮਰਸੀ॥ ਨਾਨਕੁ ਨੀਚੁ.ਕਹੈ ਬੇਨੰਤੀ; ਦਰਿ ਦੇਖਹੁ ਲਿਵ ਲਾਈ ਹੇ॥ ੧੬॥ ੨॥) ਅਕੁਲ ਨਿਰੰਜਨ ਪੁਰਖੁ; ਅਗਮ ਅਪਾਰੀਐ॥ ਸਚੋ ਸਚਾ ਸਚੁ; ਸਚੁ ਨਿਹਾਰੀਐ॥ ਐਸੇ

ਵਿਸਮਾਦ ਸੱਚ ਸਰੂਪ ਹਨ, ਖੰਡਾਂ ਬ੍ਰਹਮੰਡਾਂ ਨੂੰ ਸੱਚਖੰਡ ਬਨਾਉਣ, ਸਰਬੱਤ ਦੇ ਭਲੇ ਲਈ ਸਭ ਨੂੰ ਸੱਚਾ ਨਾਮ ਬਖ਼ਸ਼ਣ ਵਾਲੇ, ਸੱਚੇ ਨਾਮ ਦੇ ਦਾਤੇ ਹਨ। ਯਥਾ:- ਸਤਿਗੁਰੁ ਦਾਤਾ.ਰਾਮ ਨਾਮ ਕਾ; ਹੋਰੁ ਦਾਤਾ.ਕੋਈ ਨਾਹੀ॥ ਜੀਅ ਦਾਨੁ ਦੇਇ.ਤ੍ਰਿਪਤਾਸੇ; ਸਚੈ ਨਾਮਿ ਸਮਾਹੀ॥) ਸਾਚੇ ਸਤਿਗੁਰੂ; ਦਾਤਾਰਾ॥ ਜੀ ਗੁਰਤਾ ਬਿਰਾਜਮਾਨ ਹੋ ਕੇ ਹਰ ਸਮੇਂ ਸਾਚ ਨਾਮ ਕੀ ਅੰਮ੍ਰਿਤ ਵਰਖਾ॥ ਕਰਦੇ ਰਹਿੰਦੇ ਹਨ॥ ੧॥

(ਸੱਸੇ ਪੈਰ ਬਿੰਦੀ ਨ ਲਾਉ) (ਅਸਟਪਦੀ॥) ਪਰਮਪੂਜਨੀਕ ਦਸ ਤੁਕੀਆਂ ਅੱਠ ਪਉੜੀਆਂ ਦੇ ਅਸਟਪਦੀ ਜੀ ਸਤਾਰਵੇਂ।

ਚਰਨ ਸਤਿ; ਸਤਿ ਪਰਸਨਹਾਰ॥ ੧{ਜਿਨ੍ਹਾਂ ਪਿਆਰੇ ਮਿੱਠੇ ਚਰਨ-ਕਮਲਾਂ ਨਾਲ ਸੜਦੀ ਬਲਦੀ ਲੋਹ'ਤੇ ਖੜ੍ਹ ਰਹੇ ਹਨ, ਸੋ ਸੱਚੇ ਹਨ। ਜਿਨ੍ਹਾਂ ਸੱਚੇ ਪਿਆਰੇ ਚਰਨ-ਕਮਲਾਂ ਨਾਲ ਮੱਚਦੇ ੨ ਰੇਤੇ 'ਤੇ ਖੜ੍ਹ ਰਹੇ ਹਨ, ਸੋ ਸੱਚੇ ਹਨ। ਉੱਬਲਦੀ ਦੇਗ਼'ਚ ਬੈਠਣ ਪਿੱਛੋਂ, ਰਾਵੀ'ਚ ਇਸ਼ਨਾਨ ਕਰਨ ਨੂੰ ਤੁਰਨ ਸਮੇਂ, ਆਪਣੇ ਪਿਆਰੇ ਆਗਿਆਕਾਰੀ ਸੇਵਕ ਭਾਈ ਪਿਰਾਣੇ ਜੀ ਦੇ ਮੋਢੇ'ਤੇ ਹੱਥ ਰੱਖ ਕੇ, ਜਿਨ੍ਹਾਂ ਸੱਚੇ ਪਿਆਰੇ ਚਰਨ-ਕਮਲਾਂ ਨਾਲ ਤੁਰ ਰਹੇ ਹਨ, ਸੋ ਸੱਚੇ ਹਨ। ਜਿਨ੍ਹਾਂ ਸੱਚੇ ਚਰਨਕਮਲਾਂ ਨਾਲ ਆਪਣੀ ਉੱਮਤ ਸਿੱਖੀ ਲਈ, ਪਰਮ ਪੂਜਨੀਕ ਮਹੱਲਾ ਛੇਵੇਂ ਤੇ ਮਹੱਲੇ ਦਸਵੇਂ ਜੀ, ਸਭ ਤੋਂ ਅੱਗੇ ਹੋ ਕੇ ਧਰਮਯੁੱਧ ਲੜ ਕੇ ਜਿੱਤ ਰਹੇ ਹਨ, ਸੋ ਸੱਚੇ ਹਨ। ਸਤਿਜੁੱਗ ਤੋਂ ਲੈ ਕੇ, ਆਪਣੇ ਪਿਆਰੇ ਭਗਤਾਂ ਦੇ ਪ੍ਰੇਮ ਦੇ ਵਸੀਕਾਰ ਹੋ ਕੇ ਦਰਸ਼ਨ ਬਖ਼ਸ਼ਦੇ ਹਨ, ਭਗਤ ਜਨ ਸੱਚੇ ਚਰਨਕਮਲਾਂ'ਤੇ ਮੱਥਾ ਰੱਖਦੇ ਹਨ, ਸੋ ਸੱਚੇ ਚਰਨ-ਕਮਲ ਭੀ ਸੱਚੇ ਹਨ। ਜਿਥੈ ਬਾਬਾ ਪੈਰ ਧਰਿ; ਪੂਜਾ ਆਸਣੁ ਥਾਪਣਿ ਸੋਆ॥ ਅਨੁਸਾਰ ਜਿੱਥੇ ੨ ਕਮਲ ਵਾਂਗ ਅਤਿ ਸੋਹਣੇ, ਮਹਾਂ ਪਾਪਾਂ ਵਿਕਾਰਾਂ ਪਦਾਰਥਾਂ ਤੋਂ ਨਿਰਲੇਪ, ਪਰਮਪੂਜਨੀਕ ਸੱਚੇ ਚਰਨ-ਕਮਲ ਰੱਖੇ ਹਨ, ਤਿੱਥੇ ੨ ਗੁਰੂ ਘਰ ਬਣੇ ਹਨ। ਮਾਈ; ਚਰਨ ਗੁਰ ਮੀਠੇ॥ ਅਨੁਸਾਰ ਗੁਰੂ ਮਹਾਰਾਜ ਸਾਹਿਬ ਜੀ ਦੇ ਮਿੱਠੇ ਸੱਚੇ ਚਰਨ-ਕਮਲ, ਅੰਮ੍ਰਿਤ ਬ੍ਰਹਮਾਨੰਦ ਰਸ ਬਖ਼ਸ਼ਣ ਵਾਲੇ ਹਨ। ਯਥਾ:- ਚਰਣ ਚਰਣ.ਚਰਣ ਗੁਰ ਸੇਵੇ; ਅਘੜੁ ਘੜਿਓ.ਰਸੁ ਪਾਇਆ ਥਾ॥) ਨਾ ਮੇਟੀਆਂ ਮਿਟਣਗੀਆਂ.ਗੁਰੁ ਚਰਨਨ ਦੀਆਂ ਪੈੜਾਂ। }

ਚਰਨ ਸਤਿ; ਸਤਿ ਪਰਸਨਹਾਰ॥ ਸਰਬ ਵਿਆਪੀ ਸਰਬ ਪ੍ਰਕਾਸ਼ਕ, ਨਿਰੇ ਚਾਨਣ ਹੀ ਚਾਨਣ, ਮਹਾਂ ਚਾਨਣਾਂ ਦੇ ਮਹਾਂ ਚਾਨਣ, ਵਾਹਿਗੁਰੂ ਅਕਾਲ ਪੁਰਖੁ ਜੀ ਦੇ ਸਰਗੁਨ ਅਵਤਾਰ, ਪਰਮਪੂਜਨੀਕ ਦਸਾਂ ਪਾਤਿਸ਼ਾਹਾਂ ਦੇ ਸੁੰਦਰ ਮਿੱਠੇ ਚਰਨ-ਕਮਲ, ਨਿਰਲੇਪ(ਸਤਿ) ਸੱਚੇ ਅਬਿਨਾਸੀ ਹਨ। (ਸਤਿ) ਸੱਚੇ ਅਬਿਨਾਸੀ ਸੁੰਦਰ ਮਿੱਠੇ ਨਿਰਲੇਪ ਚਰਨ-ਕਮਲਾਂ ਨੂੰ(ਪਰਸਨਹਾਰ) (ਪਰਸਨ+ਹਾਰ) (ਪਰਸਨ) ਛੋਹਣ(ਹਾਰ) ਵਾਲੇ, ਗੁਰਮੁਖਿ ਪਿਆਰੇ ਸੱਚਿਆਰੇ ਗੁਰੂ ਜੀ ਦੇ ਤਾਰੇ ਭੀ(ਸਤਿ) ਸੱਚੇ ਬ੍ਰਹਮ ਅਬਿਨਾਸੀ ਸਰੂਪ ਹਨ। ਯਥਾ:- ਨਿਹਚਲੁ ਸਚੁ ਖੁਦਾਇ ਏਕੁ; ਖੁਦਾਇ ਬੰਦਾ ਅਬਿਨਾਸੀ॥) ਪਾਤਿਸਾਹੀ ਭਗਤ ਜਨਾ ਕਉ ਦਿਤੀਅਨੁ; ਸਿਰਿ ਛਤੁ ਸਚਾ ਹਰਿ ਬਣਾਇ॥)

ਪਾਂਚ ਬਰਖ ਕੋ.ਅਨਾਥੁ ਧ੍ਰੂ ਬਾਰਿਕੁ; ਹਰਿ ਸਿਮਰਤ.ਅਮਰ ਅਟਾਰੇ॥ ਸੱਚੇ ਚਰਨ-ਕਮਲਾਂ ਨੂੰ ਪਰਸਣ ਦਾ ਭਾਵ ਹੈ, ਮਹਾਂ ਪਾਪਾਂ ਔਗੁਣਾਂ ਵੱਲੋਂ ਮਰ ਕੇ, ਗੁਰ ਉਪਦੇਸ਼ ਨੂੰ ਸੁਨਣਾ ਮੰਨਣਾ ਲੂੰ ੨'ਚ ਵਸਾਉਣਾ, ਆਗਿਆਕਾਰੀ ਗੁਰਸੇਵਕ ਬਣ ਕੇ, ਹਰ ਸਮੇਂ ਚਰਨ-ਕਮਲਾਂ ਦਾ ਧਿਆਨ ਧਾਰਨਾ ਸਿਮਰਨੇ ਪੂਜਣੇ, ਚਰਨ-ਧੂੜ'ਚ, ਇਸ਼ਨਾਨ ਕਰਨਾ, ਚੱਟਣੇ ਨੇਤ੍ਰਾਂ'ਚ ਵਸਾਉਣੇ, ਆਪਣੇ ਕੇਸਾਂ ਨਾਲ ਝਾੜ੍ਹਨੇ, ਧੋ ੨ ਕੇ ਪੀਣੇ, ਇਨ੍ਹਾਂ ਤੋਂ ਸਿਰ ਸਭ ਕੁੱਝ ਕੁਰਬਾਨ ਕਰਨਾ, ਇਨ੍ਹਾਂ ਨੂੰ ਸੁਆਸ ੨ ਜਪਣਾ, ਪਾਵ ਮਲੋਵਉ.ਸੰਗਿ ਨੈਨ ਭਤੀਰੀ॥ ਅਨੁਸਾਰ ਆਪਣੇ ਨੇਤ੍ਰਾਂ ਦੀਆਂ ਧੀਰੀਆਂ ਨਾਲ ਪਲੋਸਣੇ, ਆਪਣੇ ਮੱਥੇ'ਤੇ ਰੱਖਣੇ, ਅੰਦਰ ਬਾਹਰ ਸਾਖਿਆਤ ਕਰਕੇ ਲੀਨਤਾ ਪ੍ਰਾਪਤ ਕਰਨੀ।

੨. ;ਤ੍ਰਿਹੁ ਗੁਣ ਤੇ.ਪ੍ਰਭ ਭਿੰਨ॥) ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥) ਜਲਿ ਥਲਿ ਮਹੀਅਲਿ ਪੂਰਿਆ; ਸੁਆਮੀ ਸਿਰਜਨਹਾਰੁ॥ ਸੱਚ ਸਰੂਪ ਸਤਿਗੁਰੂ ਸੱਚੇ ਪਾਤਿਸਾਹਜੀ, ਜੋਤੀ ਸਰੂਪ ਪ੍ਰਕਾਸ਼ ਸਰੂਪ ਅਸੰਖ ਨੂਰਾਂ ਪ੍ਰਕਾਸ਼ਾਂ ਦੇ ਪ੍ਰਕਾਸ਼ਕ, ਅਸੰਖ ਨੂਰਾਂ ਦੇ ਨੂਰ ਨਿਰੇ ਨੂਰੋ ਨੂਰ ਲਬਾ ਲਬ ਭਰਪੂਰ, ਏਕੰਕਾਰ ਸੱਚ ਸਰੂਪ, ਅਜਪਾ ਜਾਪ ਨਿਰਗੁਨ ਨਿਰੰਕਾਰ ਸੱਚੇ ਬ੍ਰਹਮ ਜੀ ਦੇ ਸੱਚੇ ਚਰਨ-ਕਮਲ ਭੀ ਨਿਰੇ ਨੂਰ ਪ੍ਰਕਾਸ਼ ਹੀ ਪ੍ਰਕਾਸ਼ ਸਰੂਪ ਹਨ। ਇਸ ਲਈ ਮਹਾਰਾਜ ਸਾਹਿਬ ਨਿਰਗੁਨ ਸਰੂਪ ਜੀ ਦੇ ਸੱਚੇ ਚਰਨ-ਕਮਲ ਜੀ ਖੰਡਾਂ ਬ੍ਰਹਮੰਡਾਂ'ਚ ਵਿਆਪਕ, ਅਸੰਖ ਤਾਰੇ ਮੰਡਲਾਂ ਅਗਨੀਆਂ ਬਿਜਲੀਆਂ ਨੂੰ ਹਰ ਸਮੇਂ ਪ੍ਰਕਾਸ਼ਦੇ ਰਹਿੰਦੇ ਹਨ। ਅਕਾਲ ਸਰੂਪ ਮਹਾਰਾਜ ਸਾਹਿਬ ਜੀ ਦੇ ਸੱਚੇ ਚਰਨ-ਕਮਲਾਂ ਦੇ ਆਸਰੇ, ਸਾਡੇ ਨੇਤ੍ਰ ਖੁਲ੍ਹਦੇ ਮਿਚਦੇ ਹਨ। ਸਾਡਾ ਉੱਠਣਾ ਬੈਠਣਾ ਖਾਣਾ ਪੀਣਾ ਨਹਾਉਣਾ ਸੌਣਾ ਪਹਿਨਣਾ, ਸਾਰਾ ਜੀਵਨ ਹੀ ਸੱਚੇ ਚਰਨ-ਕਮਲਾਂ ਦੇ ਆਸਰੇ ਹੈ। ਇਸ ਲਈ ਅਸੰਖ ਬ੍ਰਹਮੰਡ ਦੇ ਅਧਾਰ ਭੀ, ਨਿਰਗੁਨ ਨਿਰੰਕਾਰ ਸੱਚੇ ਚਰਨਕਮਲ ਜੀ ਹੀ ਹਨ। }(ਸਤਿ) ਸੱਚੇ ਸਰਬ ਵਿਆਪਕ ਸਰਬ ਪ੍ਰਕਾਸ਼ਕ ਵਿਸਮਾਦ ਨਿਰਗੁਨ ਬ੍ਰਹਮ ਜੀ ਦੇ ਸੱਚੇ ਚਰਨ-ਕਮਲ ਭੀ ਨਿਰਗੁਨ ਨਿਰੰਕਾਰ ਪ੍ਰਕਾਸ਼ ਹੀ ਪ੍ਰਕਾਸ਼ ਸਰੂਪ (ਸਤਿ) ਸੱਚੇ ਹਨ। ਇਨ੍ਹਾਂ ਨੂੰ ਹਰ ਸਮੇਂ ਅੰਦਰ ਬਾਹਰ ਸਾਖਿਆਤ ਕਰਕੇ, ਲੀਣ ਹੋਣ ਰੂਪ(ਪਰਸਨਹਾਰ) ਛੋਹਣ ਵਾਲੇ ਗੁਰਸੇਵਕ ਜੀ ਭੀ(ਸਤਿ) ਸੱਚੇ ਬ੍ਰਹਮ ਸਰੂਪ ਹੀ ਹਨ। ਜਿਵੇਂ ਹਿੰਦ ਮਹਾਂਸਾਗਰ'ਚ ੯੯੯ ਨਦੀਆਂ ਮਿਲ ਕੇ ਸਮੁੰਦ੍ਰ ਰੂਪ ਹੀ ਹੋ ਜਾਂਦੀਆਂ ਹਨ। ਜਿਵੇਂ ਸੋਨੇ ਦੇ ਗਹਿਣੇ ਢਾਲਣ ਤੋਂ, ਸੋਨਾ ਹੋ ਜਾਂਦੇ ਹਨ। ਜਿਵੇਂ ਬੂੰਦ ਸਮੁੰਦ੍ਰ'ਚ ਮਿਲ ਕੇ ਸਮੁੰਦ੍ਰ ਰੂਪ ਹੀ ਹੋ ਜਾਂਦੀ ਹੈ। ਯਥਾ:- ਜਿਉ ਜਲ ਮਹਿ; ਜਲੁ ਆਇ ਖਟਾਨਾ॥ ਤਿਉ ਜੋਤੀ ਸੰਗਿ; ਜੋਤਿ ਸਮਾਨਾ॥ ਮਿਟਿ ਗਏ ਗਵਨ; ਪਾਏ ਬਿਸ੍ਰਾਮ॥ ਨਾਨਕ ਪ੍ਰਭ ਕੈ; ਸਦ ਕੁਰਬਾਨ॥) ਹਰਿ ਕੇ ਸੰਗ; ਬਸੇ ਹਰਿ ਲੋਕ॥ ਤਨੁ ਮਨੁ ਅਰਪਿ.ਸਰਬਸੁ ਸਭੁ ਅਰਪਿਓ; ਅਨਦ ਸਹਜ ਧੁਨਿ ਝੋਕ॥) ਅਬ ਤਉ ਜਾਇ ਚਢੇ ਸਿੰਘਾਸਨਿ; ਮਿਲੇ ਹੈ ਸਾਰਿੰਗ ਪਾਨੀ॥ ਰਾਮ ਕਬੀਰਾ.ਏਕ ਭਏ ਹੈ; ਕੋਇ ਨ ਸਕੈ ਪਛਾਨੀ॥) ਨਾਨਕ ਸਾਧ ਪ੍ਰਭ; ਭੇਦੁ ਨ ਭਾਈ॥

੩.ਪਰਮਪੂਜਨੀਕ ਪਰਮਪਵਿੱਤ੍ਰ ਸੱਚੀ ਗੁਰਬਾਣੀ ਜੀ'ਚ, ਸੱਚੇ ਗੁਰਸਬਦ ਜੀ ਨੂੰ ਸੱਚੇ ਚਰਨਕਮਲ ਕਿਹਾ ਹੈ। ਯਥਾ:- ਹਿਰਦੈ.ਚਰਣ ਸਬਦੁ ਸਤਿਗੁਰ ਕੋ; ਨਾਨਕ.ਬਾਂਧਿਓ ਪਾਲ॥ ਸੋ

ਪਰਮਪੂਜਨੀਕ ਦਸਾਂ ਪਾਤਿਸਾਹਾਂ ਜੀ ਦੇ ਸੱਚੇ ਚਰਨ ਗੁਰਸਬਦ ਜੀ ਭੀ(ਸਤਿ) ਸੱਚੇ ਅਬਿਨਾਸ ਬ੍ਰਹਮ ਹਨ। ਗੁਰਸਬਦ ਰੂਪੀ ਸੱਚੇ ਚਰਨ-ਕਮਲਾਂ ਦੇ ਅਰਥ ਵੀਚਾਰ ੨ ਕੇ, ਕਥਾ ਕੀਰਤਨ ਕਰਕੇ ਆਪਣੇ ਅੰਦਰ ਬਾਹਰ ਅਰਥਾਂ ਸਹਿਤ ਤੱਕ ਕੇ, ਆਪਣੇ ਅੰਦਰ ਵਸਾਉਣ ਰੂਪ(ਪਰਸਨਹਾਰ) ਛੋਹਣ ਵਾਲੇ ਗੁਰਸੇਵਕ ਜੀ ਭੀ(ਸਤਿ) ਸੱਚੇ ਹਨ। ਵਾਹੁ!ਵਾਹੁ!ਗੁਰੂ ਪ੍ਰਮੇਸਰ ਜੀ, ਸੱਚੇ ਚਰਨਕਮਲਾਂ ਗੁਰਸਬਦਾਂ ਜੀ ਦੀ ਪ੍ਰੇਮਾ-ਭਗਤੀ ਦ੍ਰਿੜ ਕਰਵਾ ਰਹੇ ਹਨ।

ਪੂਜਾ ਸਤਿ; ਸਤਿ ਸੇਵਦਾਰ॥) ਹਰਿ ਰਾਮ ਰਾਮ; ਰਾਮ ਰਾਮਾ॥ ਪੂਰਨ ਸੱਚੇ ਬ੍ਰਹਮ ਸਰੂਪ, ਪਰਮਪੂਜਨੀਕ ਵਾਹਿਗੁਰੂ ਗੁਰੂ ਪ੍ਰਮੇਸਰ ਜੀ ਦੇ ਸੱਚੇ ਪ੍ਰਕਾਸ਼ ਅਨੰਦ ਸਰੂਪ, ਮਹਾਨ ਪਰਉਪਕਾਰੀ ਧੀਰਜਧਾਰੀ ਨ੍ਰਿਬਿਕਾਰੀ ਨਿਰਹੰਕਾਰੀ ਸੁੰਦਰ ਸੱਚੇ ਚਰਨ-ਕਮਲਾਂ 'ਚ, ਆਪਣਾ ਤਨ ਮਨ ਧਨ ਸਿਰ ਅਰਪਣ, ਅੱਠੇ ਪਹਿਰ ਅਜਪਾ ਜਾਪ ਨਾਮ ਜਪਣ ਧਿਆਉਣ ਰੂਪ, ਸੱਚੇ ਚਰਨ-ਕਮਲਾਂ ਦੀ ਪੂਜਾ(ਸਤਿ) ਸੱਚੀ ਸੱਚੀ ਸੱਚੀ ਹੈ। ਯਥਾ:- ਤਨੁ ਮਨੁ ਅਰਪਉ; ਪੂਜ ਚਰਾਵਉ॥ ਗੁਰਪਰਸਾਦਿ; ਨਿਰੰਜਨੁ ਪਾਵਉ॥) ਪੂਜਾ ਕੀਚੈ.ਨਾਮੁ ਧਿਆਈਐ; ਬਿਨੁ ਨਾਵੈ.ਪੂਜ ਨ ਹੋਇ॥) ਸਤਿਗੁਰੁ ਪੂਜਉ; ਸਦਾ ਸਦਾ ਮਨਾਵਉ॥ ਐਸੀ ਸੇਵ; ਦਰਗਹ ਸੁਖੁ ਪਾਵਉ॥)

ਨਾਨਕ, ਸੇਵਕੁ ਸੋਈ ਆਖੀਐ; ਜੋ ਸਿਰੁ ਧਰੇ ਉਤਾਰਿ॥ ਅਨੁਸਾਰ ਸੱਚੇ ਚਰਨ-ਕਮਲਾਂ 'ਚ ਆਪਣਾ ਸਿਰ ਅਰਪਣ ਵਾਲੇ, ਸੱਚੇ ਚਰਨ-ਕਮਲਾਂ ਦੇ ਗੁਰੂ ਪਿਆਰੇ ਸੇਵਦਾਰ ਜੀ, (ਸਤਿ) ਸੱਚੇ ਅਬਿਨਾਸੀ ਬ੍ਰਹਮ ਸਰੂਪ ਹਨ। ਯਥਾ:- ਨਿਹਚਲੁ ਸਚੁ.ਖੁਦਾਇ ਏਕੁ; ਖੁਦਾਇ ਬੰਦਾ ਅਬਿਨਾਸੀ॥) ਮਾਰੂ ਮਹਲਾ ੫॥ ਮਾਨ ਮੋਹ ਅਰੁ ਲੋਭ ਵਿਕਾਰਾ; ਬੀਓ.ਚੀਤਿ ਨ ਘਾਲਿਓ॥ ਨਾਮ ਰਤਨੁ ਗੁਣਾ ਹਰਿ ਬਣਜੇ; ਲਾਦਿ ਵਖਰੁ ਲੈ ਚਾਲਿਓ॥ ੧॥ ਸੇਵਕ ਕੀ; ਓੜਕਿ ਨਿਬਹੀ ਪ੍ਰੀਤਿ॥ ਜੀਵਤ ਸਾਹਿਬੁ ਸੇਵਿਓ ਅਪਨਾ; ਚਲਤੇ ਰਾਖਿਓ ਚੀਤਿ॥ ੧॥ ਰਹਾਉ॥ ਜੈਸੀ ਆਗਿਆ ਕੀਨੀ ਠਾਕੁਰਿ; ਤਿਸ ਤੇ ਮੁਖੁ ਨਹੀ ਮੋਰਿਓ॥ ਸਹਜੁ ਅਨੰਦੁ ਰਖਿਓ ਗ੍ਰਿਹ ਭੀਤਰਿ; ਉਠਿ ਉਆਹੂ ਕਉ ਦਉਰਿਓ॥ ੨॥ ਆਗਿਆ ਮਹਿ ਭੂਖ.ਸੋਈ ਕਰਿ ਸੂਖਾ; ਸੋਗ ਹਰਖ.ਨਹੀ ਜਾਨਿਓ॥ ਜੋ ਜੋ ਹੁਕਮੁ ਭਇਓ ਸਾਹਿਬ ਕਾ; ਸੋ ਮਾਥੈ ਲੇ ਮਾਨਿਓ॥ ੩॥ ਭਇਓ ਕ੍ਰਿਪਾਲੁ ਠਾਕੁਰੁ.ਸੇਵਕ ਕਉ; ਸਵਰੇ ਹਲਤ ਪਲਾਤਾ॥ ਧੰਨੁ ਸੇਵਕੁ.ਸਫਲੁ ਓਹੁ ਆਇਆ; ਜਿਨਿ ਨਾਨਕ.ਖਸਮੁ ਪਛਾਤਾ॥) ਸੋ ਸੇਵਕੁ; ਜੋ ਲਾਇਆ ਸੇਵ॥ ਤਿਨ ਹੀ ਪਾਏ; ਨਿਰੰਜਨ ਦੇਵ॥) ਜਿਥੈ ਓਹੁ ਜਾਇ.ਤਿਥੈ ਓਹੁ ਸੁਰਖਰੂ; ਉਸ ਕੈ ਮੁਹਿ ਡਿਠੈ.ਸਭ ਪਾਪੀ ਤਰਿਆ॥) ਜੋ ਕਿਛੁ ਠਾਕੁਰ ਕਾ.ਸੋ ਸੇਵਕ ਕਾ; ਸੇਵਕੁ.ਠਾਕੁਰ ਹੀ ਸੰਗਿ ਜਾਹਰੁ ਜੀਉ॥

ਦਰਸਨੁ ਸਤਿ; ਸਤਿ ਪੇਖਨਹਾਰ॥ ਗੁਰੂ ਪ੍ਰਮੇਸਰ ਜੀ ਦੇ ਸੁੰਦਰ ਸੱਚੇ ਚਰਨ-ਕਮਲਾਂ ਜੀ ਦੇ ਦਰਸਨੁ(ਸਤਿ) ਸੱਚੇ ਪਿਆਰੇ ਹਨ। ਸੁੰਦਰ ਸੱਚੇ ਚਰਨ-ਕਮਲਾਂ ਦੇ ਸੱਚੇ ਦਰਸ਼ਨਾਂ ਨੂੰ(ਪੇਖਨਹਾਰ) ਦੇਖਣ ਵਾਲੇ ਗੁਰਸੇਵਕ ਜੀ ਭੀ(ਸਤਿ) ਸੱਚੇ ਹਨ। ਯਥਾ:- ਦਰਸਨ ਪਰਸਨ.ਸਰਸਨ ਹਰਸਨ; ਰੰਗਿ ਰੰਗੀ.ਕਰਤਾਰੀ ਰੇ॥ ੧॥ ਖਿਨੁ ਰਮ ਗੁਰ ਗਮ.ਹਰਿ ਦਮ ਨਹ ਜਮ; ਹਰਿ ਕੰਠਿ ਨਾਨਕ.ਉਰਿ ਹਾਰੀ ਰੇ॥) ਜਿਨੀ ਡਿਠਾ.ਮੇਰਾ ਸਤਿਗੁਰੁ ਭਾਉ ਕਰਿ; ਤਿਨ ਕੇ.ਸਭਿ ਪਾਪ ਗਵਾਈ॥ ਹਰਿ

ਦਰਗਹ.ਤੇ ਮੁਖ ਉਜਲੇ; ਬਹੁ ਸੋਭਾ ਪਾਈ॥ ਜਨੁ ਨਾਨਕੁ ਮੰਗੈ ਧੂੜਿ ਤਿਨ; ਜੋ ਗੁਰ ਕੇ ਸਿਖ ਮੇਰੇ ਭਾਈ॥ ੨॥) ਮਗਨੁ ਭਇਓ.ਪ੍ਰਿਅ ਪ੍ਰੇਮ ਸਿਉ; ਸੂਧ ਨ ਸਿਮਰਤ ਅੰਗ॥ ਪ੍ਰਗਟਿ ਭਇਓ.ਸਭ ਲੋਅ ਮਹਿ; ਨਾਨਕ.ਅਧਮ ਪਤੰਗ॥) ਹਰਿ ਕੇ ਸੰਗ; ਬਸੇ ਹਰਿ ਲੋਕ॥ ਤਨੁ ਮਨੁ ਅਰਪਿ.ਸਰਬਸੁ ਸਭੁ ਅਰਪਿਓ; ਅਨਦ ਸਹਜ ਧੁਨਿ ਝੋਕ॥

ਨਾਮੁ ਸਤਿ; ਸਤਿ ਧਿਆਵਨਹਾਰ॥ (ਨਾਮੁ) ਪਰਮਪੂਜਨੀਕ ਪਰਮਪਵਿੱਤ੍ਰ ਪੂਰਨ ਵਿਸਮਾਦ ਬ੍ਰਹਮ ਅਜਪਾ ਜਾਪ ਕਰਤਾਰ ਜੀ, ਹਰ ਸਮੇਂ ਸਾਡੇ ਅੰਦਰ ਬਾਹਰ ਜਾਪ ਕਰ ਰਹੇ, ਸ਼ੁਭ ਸੱਚੇ ਅਸੰਖ ਅਨੰਤ ਪ੍ਰਕਾਸ਼ ਹੀ ਪ੍ਰਕਾਸ਼ ਸਰੂਪ(ਸਤਿ) ਸੱਚੇ ਅਬਿਨਾਸੀ ਹਨ। ਉਨ੍ਹਾਂ ਨੂੰ(ਧਿਆਵਨਹਾਰ) ਧਿਆਉਣ ਵਾਲੇ ਪ੍ਰੇਮੀ ਸੇਵਾਦਾਰ ਜੀ ਭੀ(ਸਤਿ) ਸੱਚੇ ਅਬਿਨਾਸੀ ਬ੍ਰਹਮ ਸਰੂਪ ਹਨ। ਯਥਾ:- ਬ੍ਰਹਮਗਿਆਨੀ ਸਦ ਜੀਵੈ; ਨਹੀ ਮਰਤਾ॥) ਨਿਹਚਲੁ ਸਚੁ ਖੁਦਾਇ ਏਕੁ; ਖੁਦਾਇ ਬੰਦਾ ਅਬਿਨਾਸੀ॥

ਆਪਿ ਸਤਿ; ਸਤਿ ਸਭ ਧਾਰੀ॥ ਪ੍ਰਗਟੁ ਸਗਲ ਹਰਿ ਭਵਨ ਮਹਿ; ਜਨੁ ਨਾਨਕੁ ਗੁਰ ਪਾਰਬ੍ਰਹਮ॥ ਅਨੁਸਾਰ ਪਰਮਪੂਜਨੀਕ ਪਰਮਪਵਿੱਤ੍ਰ ਗੁਰੂ ਪ੍ਰਮੇਸਰ ਜੀ, ਆਪਿ ਵਿਸਮਾਦ(ਸਤਿ) ਸੱਚੇ ਅਬਿਨਾਸੀ ਬ੍ਰਹਮ ਸਰੂਪ ਹਨ, ਜਿਨ੍ਹਾਂ ਨੇ ਆਪਣੇ ਆਸਰੇ ਅਨੰਤ ਬ੍ਰਹਮੰਡ ਦੀ ਸਭ ਰਚਨਾ(ਧਾਰੀ) ਟਿਕਾਈ ਹੋਈ ਹੈ, ਸੋ(ਸਤਿ) ਸੱਚੀ ਹੈ। ਯਥਾ:- ਸਚੇ ਤੇਰੇ ਖੰਡ; ਸਚੇ ਬ੍ਰਹਮੰਡ॥ ਸਚੇ ਤੇਰੇ ਲੋਅ; ਸਚੇ ਆਕਾਰ॥ ਸਚੇ ਤੇਰੇ ਕਰਣੇ; ਸਰਬ ਬੀਚਾਰ॥ ਸਚਾ ਤੇਰਾ ਅਮਰੁ; ਸਚਾ ਦੀਬਾਣੁ॥ ਸਚਾ ਤੇਰਾ ਹੁਕਮੁ; ਸਚਾ ਫੁਰਮਾਣੁ॥ ਸਚਾ ਤੇਰਾ ਕਰਮੁ; ਸਚਾ ਨੀਸਾਣੁ॥ ਸਚੇ ਤੁਧੁ ਆਖਹਿ; ਲਖ ਕਰੋੜਿ॥ ਸਚੈ ਸਭਿ ਤਾਣਿ; ਸਚੈ ਸਭਿ ਜੋਰਿ॥ ਸਚੀ ਤੇਰੀ ਸਿਫਤਿ; ਸਚੀ ਸਾਲਾਹ॥ ਸਚੀ ਤੇਰੀ ਕੁਦਰਤਿ; ਸਚੇ ਪਾਤਿਸਾਹ॥ ਨਾਨਕ ਸਚੁ; ਧਿਆਇਨਿ ਸਚੁ॥ ਜੋ ਮਰਿ ਜੰਮੇ; ਸੁ ਕਚੁਨਿ ਕਚੁ॥ ੧॥

ਆਪੇ ਗੁਣ; ਆਪੇ ਗੁਣਕਾਰੀ॥ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਆਪੇ ਹੀ(ਗੁਣ) ਬ੍ਰਹਮਗਿਆਨ ਸਤ ਸੰਤੋਖ ਦਇਆ ਧਰਮ ਵੀਚਾਰ ਨਿਮ੍ਰਤਾ ਹਲੀਮੀ ਆਦਿ ਸ੍ਰਬ ਵਿਆਪੀ ਵਿਸਮਾਦ ਅਨਤਕਲਾਵਾਨ ਸ਼ੁਭ ਗੁਣ ਸਰੂਪ ਹਨ। ਪਸ਼ੂ ਪ੍ਰੇਤਾਂ ਪੱਥਰਾਂ ਨਿਰਗੁਣਾਂ 'ਤੇ ਆਪੇ(ਗੁਣ) ਪਰਉਪਕਾਰ ਕਰਕੇ, ਤਾਰਨ ਵਾਲੇ(ਗੁਣਕਾਰੀ) ਪਰਉਪਕਾਰੀ ਆਪੇ ਹਨ। ਯਥਾ:- ਨਾਨਕ.ਨਿਰਗੁਣਿ ਗੁਣੁ ਕਰੇ; ਗੁਣਵੰਤਿਆ.ਗੁਣੁ ਦੇ॥) ਆਪੇ ਗੁਣ.ਆਪੇ ਕਥੈ; ਆਪੇ ਸੁਣਿ ਵੀਚਾਰੁ॥) ਮਨ ਰੇ.ਕਿਉ ਛੂਟਸਿ; ਦੁਖੁ ਭਾਰੀ॥ ਕਿਆ ਲੇ ਆਵਸਿ.ਕਿਆ ਲੇ ਜਾਵਸਿ; ਰਾਮ ਜਪਹੁ ਗੁਣਕਾਰੀ॥ ੧॥

ਸਬਦੁ ਸਤਿ; ਸਤਿ ਪ੍ਰਭੁ ਬਕਤਾ॥ (ਸਬਦੁ) ਬ੍ਰਹਮ ਸਰੂਪ ਗੁਰਤਾ ਬਿਰਾਜਮਾਨ ਗੁਰੂ ਪ੍ਰਮੇਸਰ ਜੀ ਦਾ, ਸਰਬੱਤ ਦੇ ਭਲੇ ਹਿਤ(ਸਬਦੁ) ਗੁਰਸ਼ਬਦ ਉਪਦੇਸ਼(ਸਤਿ) ਸੱਚਾ ਹੈ। ਗੁਰਸ਼ਬਦ ਜੀ ਨੂੰ(ਬਕਤਾ) ਉਚਾਰਨ ਵਾਲੇ(ਪ੍ਰਭੁ) ਸਮ੍ਰੱਥ ਪ੍ਰਕਾਸ਼ ਸਰੂਪ ਨੂਰੋ ਨੂਰ, ਸਰਬ ਕਲਾ ਭਰਪੂਰ ਪ੍ਰਭ;

ਬਿਰਥਾ ਜਾਨਨਹਾਰ॥ ਗੁਰੂ ਪ੍ਰਮੇਸਰ ਵਾਹਿਗੁਰੂ ਮਹੱਲਾ ਪੰਜਵਾਂ ਜੀ ਭੀ(ਸਤਿ) ਸੱਚੇ ਹਨ, ਜਿਨ੍ਹਾਂ ਨੇ ਮਹਾਨ ਕ੍ਰਿਪਾ ਕਰਕੇ, ਪਰਮਪੂਜਨੀਕ ਧੁਰ ਕੀ ਬਾਣੀ, ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਪਣੇ ਕੰਠੋਂ ਉਚਾਰੇ, ਆਪਣੇ ਪਿਆਰੇ ਗੁਰਮੁਖਿ ਮਾਮੇ ਭਾਈ ਗੁਰਦਾਸ ਸਾਹਿਬ ਜੀ ਤੋਂ ਲਿਖਵਾਏ ਨਮਸਕਾਰ।

ਸੁਰਤਿ ਸਤਿ; ਸਤਿ ਜਸੁ ਸੁਨਤਾ॥ ਜਿਹੜੇ ਪ੍ਰੇਮੀ ਜੀ, ਗੁਰੂ ਪ੍ਰਮੇਸਰ ਜੀ ਦਾ(ਸਤਿ) ਸੱਚਾ ਜਸੁ, (ਸਤਿ) ਸੱਚੀ(ਸੁਰਤਿ) ਪ੍ਰੀਤ, ਗਿਆਤ, ਸੁਰਤਿ ਨਾਲ, ਕੋਟਿ ਕਰਨ.ਦੀਜਹਿ ਪ੍ਰਭ ਪ੍ਰੀਤਮ; ਹਰਿ ਗੁਣ ਸੁਣੀਅਹਿ ਅਬਿਨਾਸੀ ਰਾਮ॥ ਅਨੁਸਾਰ ਆਪਣੇ ਰੋਮ ੨ ਦੇ ਕੰਨਾਂ ਨਾਲ ਪੂਰਨ ਸ਼ਰਧਾ ਵਿਸ਼ਵਾਸ਼ ਸਹਿਤ(ਸੁਨਤਾ) ਸੁਣਦੇ ਹਨ, ਉਹ(ਸਤਿ) ਸੱਚੇ ਹਨ। ਯਥਾ:- ਹਉਮੈ ਛੋਡਿ.ਭਈ ਬੈਰਾਗਨਿ; ਤਬ ਸਾਚੀ ਸੁਰਤਿ ਸਮਾਨੀ॥

(ਬੁੱਝਨਹਾਰ) ਬੁਝਨਹਾਰ ਕਉ; ਸਤਿ ਸਭ ਹੋਇ॥ ਨਾਨਕ ਸਤਿ; ਸਤਿ ਪ੍ਰਭੁ ਸੋਇ॥ ੧॥ ਪਰਮਪੂਜਨੀਕ ਸੱਚੇ ਸਤਿਗੁਰੂ ਨਾਨਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਫ਼ੁਰਮਾਉਂਦੇ ਹਨ:- ਆਦਿ ਸਚੁ; ਜੁਗਾਦਿ ਸਚੁ॥ ਹੈ ਭੀ ਸਚੁ; ਨਾਨਕ ਹੋਸੀ ਭੀ ਸਚੁ॥ ੧॥) ਜੁਗੁ ਜੁਗੁ ਸਾਚਾ; ਹੈ ਭੀ ਹੋਸੀ॥ ਗੁਰੂ ਪ੍ਰਮੇਸਰ ਜੀ ਨੂੰ ਪਾਰਬ੍ਰਹਮ ਕਰਤਾਰ ਸੱਚ ਸਰੂਪ(ਬੁਝਨਹਾਰ) ਬੁੱਝਣ ਮੰਨਣ ਵਾਲੇ ਆਗਿਆਕਾਰੀ ਸਨਮੁਖ ਗੁਰਮੁਖਿ ਪਿਆਰੇ ਜੀ(ਕਉ) ਨੂੰ, ਸਭ(ਸਤਿ) ਸੱਚ ਸੱਚ ਸੱਚ ਹੋਇ ਜਾਂਦਾ ਹੈ, ਭਾਵ ਵਿਸਮਾਦ ਵਿਆਪਕ ਸੱਚੇ ਦੀ ਸਾਖਿਆਤਤਾ ਹੋ ਜਾਂਦੀ ਹੈ। ਯਥਾ:- ਸਭੁ ਜਗੁ ਸਾਚਾ; ਜਾ ਸਚ ਮਹਿ ਰਾਤੇ॥ ਸੀਤਲ ਸਾਤਿ; ਗੁਰ ਤੇ.ਪ੍ਰਭ ਜਾਤੇ॥ ੧॥) ਮਨਿ ਸਾਚਾ; ਮੁਖਿ ਸਾਚਾ ਸੋਇ॥ ਅਵਰੁ ਨ ਪੇਖੈ; ਏਕਸੁ ਬਿਨੁ ਕੋਇ॥ ਨਾਨਕ ਇਹ ਲਛਣ; ਬ੍ਰਹਮਗਿਆਨੀ ਹੋਇ॥ ੧॥) ਪਾਰਬ੍ਰਹਮੁ ਜਿਨਿ; ਸਚੁ ਕਰਿ ਜਾਤਾ॥ ਨਾਨਕ ਸੋ ਜਨੁ; ਸਚਿ ਸਮਾਤਾ॥)

ਨਾਨਕ ਸਤਿ; ਸਤਿ ਪ੍ਰਭੁ ਸੋਇ॥ ੧॥) ਮਿਹਰਵਾਨੁ ਸਾਹਿਬੁ ਮਿਹਰਵਾਨੁ॥ ਸਾਹਿਬੁ ਮੇਰਾ ਮਿਹਰਵਾਨੁ॥ ਜੀਅ ਸਗਲ ਕਉ; ਦੇਇ ਦਾਨੁ॥ ਸੱਚੇ ਸਤਿਗੁਰੂ ਧੰਨ ਵਾਹਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, (ਸਤਿ) ਨਿਸਚੇ ਕਰਕੇ(ਸਤਿ) ਸੱਚੇ ਵਿਸਮਾਦ ਬ੍ਰਹਮ(ਪ੍ਰਭੁ) ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਵਾਹਿਗੁਰੂ ਸ੍ਰੀ ਅਕਾਲ ਪੁਰਖੁ ਜੀ(ਸਤਿ) ਸੱਚੀ(ਸੋਇ) ਸੋਭਾ ਵਾਲੇ ਹਨ, ਭਾਵ ਸੱਚੇ ਨਿਰਗੁਨ ਵਾਹਿਗੁਰੂ ਜੀ ਆਪਣੇ ਕੋਟਿ ਬ੍ਰਹਮੰਡ ਸੂਰਜ ਚੰਦ ਧਰਤੀਆਂ ਅਕਾਸਾਂ ਸਰਗੁਨ ਦੇ ਪਸਾਰੇ ਸਮੇਤ, ਹਰ ਸਮੇਂ ਮਹੱਲੇ ਪਹਿਲੇ ਜੀ ਨੂੰ ਹਰ ਸਮੇਂ ਜਪ ਰਹੇ ਹਨ। ਯਥਾ:- ਜਲ ਥਲ ਮਾਹੇ; ਆਪਹਿ ਆਪ॥ ਆਪੈ ਜਪਹੁ; ਆਪਨਾ ਜਾਪੁ॥) ਸਭੈ ਘਟ ਰਾਮੁ ਬੋਲੈ; ਰਾਮਾ ਬੋਲੈ॥ ਰਾਮ ਬਿਨਾ; ਕੋ ਬੋਲੈ ਰੇ॥) ਸਿਮਰੈ; ਧਰਤੀ ਅਰੁ ਆਕਾਸਾ॥ ਸਿਮਰਹਿ; ਚੰਦ ਸੂਰਜ ਗੁਣਤਾਸਾ॥

ਸਤਿ ਸਰੂਪੁ; ਰਿਦੈ ਜਿਨਿ ਮਾਨਿਆ॥ (ਜਿਨਿ) ਜਿਨ੍ਹਾਂ ਗੁਰਮੁਖਾਂ ਨੇ ਆਪਣੇ ਰਿਦੈ ਅੰਦਰ, ਸਭਨਾ ਜੀਆ ਕਾ, ਇਕੁ ਦਾਤਾ; ਸੋ, ਮੈ ਵਿਸਰਿ ਨ ਜਾਈ॥ ਗੁਰੂ ਪ੍ਰਮੇਸਰ ਜੀ(ਸਤਿ) ਸੱਚੇ ਨਿਸਚੇ ਕਰਕੇ(ਸਤਿ) ਨਾਸ ਰਹਿਤ(ਸਤਿ) ਸੱਚੇ ਬ੍ਰਹਮ ਸਰੂਪੁ(ਮਾਨਿਆ) ਮੰਨੇ ਹਨ। ਯਥਾ:- ਰਾਮ; ਹਮ, ਸਤਿਗੁਰ ਪਾਰਬ੍ਰਹਮ ਕਰਿ ਮਾਨੇ॥

ਕਰਨ ਕਰਾਵਨ; ਤਿਨਿ ਮੂਲੁ ਪਛਾਨਿਆ॥ (ਤਿਨਿ) ਤਿਨ੍ਹਾਂ ਗੁਰਮੁਖਾਂ ਨੇ, ਆਪਣੇ ਨਿਰਗੁਣ ਸਰੂਪ ਦੁਆਰਾ ਅਸੰਖ ਬ੍ਰਹਮੰਡਾਂ ਨੂੰ(ਕਰਨ) ਰਚਨ, ਆਪਣੀ ਸ੍ਰਬ ਵਿਆਪੀ ਮਹਾਂ ਵਿਸਮਾਦ ਅਨਤ ਕਲਾਵਾਨ ਅਖੰਡ ਜੋਤਿ ਨਾਲ, ਸਭ ਜੀਆਂ ਅਨੰਤ ਸੂਰਜਾਂ ਚੰਦ੍ਰਮਿਆਂ ਤਾਰਿਆਂ ਧਰਤੀਆਂ ਦੀ ਹਰਕਤ(ਕਰਾਵਨ) ਕਰਾਉਣ ਵਾਲੇ(ਮੂਲੁ) ਕਾਰਣ ਰੂਪ ਗੁਰੂ ਪ੍ਰਮੇਸਰ ਜੀ(ਪਛਾਨਿਆ) ਪਛਾਣੇ ਹਨ। ਜਿਵੇਂ ਬਿਜਲੀ ਨਾਲ ਤਸਵੀਰਾਂ ਨੱਚਦੀਆਂ ਹਨ, ਤਿਵੇਂ ਗੁਰੂ ਪ੍ਰਮੇਸਰ ਜੀ ਆਪਣੀ ਨਿਰਗੁਣ ਜੋਤਿ ਨਾਲ ਬ੍ਰੀਕ ਤੋਂ ਬ੍ਰੀਕ ਕ੍ਰਿਮਾਂ, ਸੂਰਜਾਂ ਚੰਦ੍ਰਮਿਆਂ ਧਰਤੀਆਂ ਵੱਡੇ ਤੋਂ ਵੱਡੇ ਅਕਾਰਾਂ ਨੂੰ ਨਚਾ ਰਹੇ ਹਨ। ਯਥਾ:- ਖੰਡ ਬ੍ਰਹਮੰਡ ਤ੍ਰੈ ਗੁਣ ਨਾਚੇ; ਜਿਨ ਲਾਗੀ ਹਰਿ ਲਿਵ ਤੁਮਾਰੀ॥ ਜੀਅ ਜੰਤ ਸਭੇ ਹੀ ਨਾਚੇ; ਨਾਚਹਿ ਖਾਣੀ ਚਾਰੀ॥) ਹਮ ਚਾਕਰ.ਗੋਬਿੰਦ ਕੇ; ਠਾਕੁਰੁ ਮੇਰਾ ਭਾਰਾ॥ ਕਰਨ ਕਰਾਵਨ. ਸਗਲ ਬਿਧਿ; ਸੋ ਸਤਿਗੁਰੂ ਹਮਾਰਾ॥

ਜਾ ਕੈ ਰਿਦੈ; ਬਿਸ੍ਵਾਸੁ ਪ੍ਰਭ ਆਇਆ॥ ਤਤੁ ਗਿਆਨੁ; ਤਿਸੁ ਮਨਿ ਪ੍ਰਗਟਾਇਆ॥ (ਜਾ) ਜਿਸ ਗੁਰਮੁਖਿ ਪਿਆਰੇ ਜੀ(ਕੈ) ਦੇ ਰਿਦੈ ਅੰਦਰ, (ਪ੍ਰਭ) ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ'ਤੇ ਪੂਰਨ ਬਿਸ੍ਵਾਸੁ ਆਇਆ ਹੈ, ਕਿ ਰਾਮ; ਹਮ, ਸਤਿਗੁਰ ਪਾਰਬ੍ਰਹਮ ਕਰਿ ਮਾਨੇ॥ ਅਨੁਸਾਰ ਪੂਰਨ ਬ੍ਰਹਮ ਸਰੂਪ ਜੀ ਹਨ। ਤਿਸੁ ਗੁਰਮੁਖਿ ਪਿਆਰੇ ਜੀ ਦੇ ਮਨਿ'ਚ, ਸਤਿਗੁਰੂ ਸਾਹਿਬਾਨ ਜੀ ਨੇ ਪੂਰਨ(ਤਤੁ) ਬ੍ਰਹਮ ਗਿਆਨੁ ਚਾਨਣਾਂ ਦੇ ਮਹਾਂ ਚਾਨਣ(ਪ੍ਰਗਟਾਇਆ) ਪ੍ਰਗਟ ਕਰ ਦਿਤੇ ਹਨ। ਯਥਾ:- ਅਗਿਆਨੁ ਅੰਧੇਰਾ ਕਟਿਆ; ਗੁਰ ਗਿਆਨੁ ਪ੍ਰਚੰਡੁ ਬਲਾਇਆ॥ ਬਲਿਆ ਗੁਰ ਗਿਆਨੁ ਅੰਧੇਰਾ ਬਿਨਸਿਆ; ਹਰਿ ਰਤਨੁ ਪਦਾਰਥੁ ਲਾਧਾ॥

ਭੈ ਤੇ; ਨਿਰਭਉ ਹੋਇ ਬਸਾਨਾ॥ ਜਿਸ ਤੇ ਉਪਜਿਆ; ਤਿਸੁ ਮਾਹਿ ਸਮਾਨਾ॥ ਗੁਰੂ ਪਿਆਰੇ ਜੀ ਸਭ ਤਰ੍ਹਾਂ ਦੇ ਭੈ (ਤੇ) ਤੋਂ ਨਿਰਭਉ ਹੋਇ ਕੇ, ਗੁਰੂ ਪ੍ਰਮੇਸਰ ਜੀ ਦੇ ਸੱਚੇ ਚਰਨ-ਕਮਲਾਂ'ਚ (ਬਸਾਨਾ) ਵਸਦੇ ਹਨ। ਯਥਾ:- ਗੁਰ ਕੀ ਸਰਣਿ ਪਏ.ਭੈ ਨਾਸੇ; ਸਾਚੀ ਦਰਗਹ ਮਾਨੇ॥) ਜਾ ਕੀ ਬਖਸ; ਨ ਮੇਟੈ ਕੋਇ॥ ਸਿਮਰਿ ਸਿਮਰਿ ਪ੍ਰਭੁ; ਨਿਰਭਉ ਹੋਇ॥ ੨॥) ਰੋਗ ਸੋਗ ਦੁਖ ਜਰਾ ਮਰਾ; ਹਰਿ ਜਨਹਿ.ਨਹੀ ਨਿਕਟਾਨੀ॥ ਨਿਰਭਉ ਹੋਇ ਰਹੇ ਲਿਵ ਏਕੈ; ਨਾਨਕ ਹਰਿ ਮਨੁ ਮਾਨੀ॥ (ਜਿਸ) ਜਿਨ੍ਹਾਂ ਨਿਰਗੁਨ ਬ੍ਰਹਮ ਜੀ(ਤੇ) ਤੋਂ (ਉਪਜਿਆ) ਪੈਦਾ ਹੋਏ ਸਨ, ਵਾ (ਜਿਸ) ਜਿਨ੍ਹਾਂ ਸੱਚੇ ਸਤਿਗੁਰੂ ਸਾਹਿਬਾਨ ਜੀ(ਤੇ) ਤੋਂ ਸੱਚਾ ਉਪਦੇਸ਼ ਲੈ ਕੇ, ਸਤਿਗੁਰ ਕੈ ਜਨਮੇ; ਗਵਨੁ ਮਿਟਾਇਆ॥ ਅਨੁਸਾਰ ਗੁਰਸਿੱਖ ਗੁਰੂ ਘਰ'ਚ (ਉਪਜਿਆ) ਪ੍ਰਗਟੇ ਸਨ, (ਤਿਸੁ) ਤਿਨ੍ਹਾਂ ਸਤਿਗੁਰੂ ਸਾਹਿਬਾਨ ਜੀ ਦੇ ਸੱਚੇ ਵਿਆਪਕ ਨਿਰਗੁਨ ਸਰੂਪ(ਮਾਹਿ) 'ਚ (ਸਮਾਨਾ) ਸਮਾ ਗਏ। ਯਥਾ:- ਮਗਨੁ ਭਇਓ.ਪ੍ਰਿਅ ਪ੍ਰੇਮ ਸਿਉ; ਸੂਧ ਨ ਸਿਮਰਤ ਅੰਗ॥ ਪ੍ਰਗਟਿ ਭਇਓ.ਸਭ ਲੋਅ ਮਹਿ; ਨਾਨਕ.ਅਧਮ ਪਤੰਗ॥) ਹਰਿ ਕੇ ਸੰਗ; ਬਸੇ ਹਰਿ ਲੋਕ॥ ਤਨੁ ਮਨੁ ਅਰਪਿ.ਸਰਬਸੁ ਸਭੁ ਅਰਪਿਓ; ਅਨਦ ਸਹਜ ਧੁਨਿ ਝੋਕ॥

ਬਸਤੁ ਮਾਹਿ; ਲੇ ਬਸਤੁ ਗਡਾਈ॥ ਤਾ ਕਉ; ਭਿੰਨ ਨ ਕਹਨਾ ਜਾਈ॥ ਹਵਾ ਦੇ ਹਵਾ ਚ। ਦੁੱਧ,

ਦੁੱਧ ਚ। ਸੋਨਾ, ਸੋਨੇ ਚ। ਪਾਣੀ, ਪਾਣੀ'ਚ ਮਿਲਾਉਣ ਵਾਂਗ, ਜਿਵੇਂ ਇੱਕ(ਬਸਤੁ) ਵਸਤੂ(ਲੇ) ਲੈ ਕੇ, ਦੂਜੀ(ਬਸਤੁ) ਵਸਤੂ(ਮਾਹਿ) 'ਚ (ਗਡਾਈ) ਮਿਲਾਈ ਜਾਵੇ, ਤਿਵੇਂ ਸੱਚੇ ਬ੍ਰਹਮ ਜੀ'ਚ ਲੀਣ ਹੋ ਗਏ। (ਤਾ) ਤਿਸ ਗੁਰਮੁਖਿ ਪਿਆਰੇ ਸੱਚਿਆਰੇ ਅਪਾਰੇ ਨਿਰਾਰੇ(ਕਉ) ਨੂੰ, ਵਾਹਿਗੁਰੂ ਜੀ ਤੋਂ (ਭਿੰਨ) ਵੱਖਰਾ(ਕਹਨਾ) ਕਿਹਾ(ਨ) ਨਹੀਂ(ਜਾਈ) ਜਾਂਦਾ। ਜਿਵੇਂ ਹਿੰਦ ਮਹਾਂਸਾਗਰ'ਚ ੯੯੯ ਨਦੀਆਂ ਮਿਲ ਕੇ, ਸਮੁੰਦ੍ਰ ਰੂਪ ਹੀ ਹੋ ਜਾਂਦੀਆਂ ਹਨ। ਜਿਵੇਂ ਸੋਨੇ ਦੇ ਗਹਿਣੇ ਢਾਲਣ ਤੋਂ, ਸੋਨਾ ਹੋ ਜਾਂਦੇ ਹਨ। ਜਿਵੇਂ ਬੂੰਦ ਸਮੁੰਦ੍ਰ'ਚ ਮਿਲ ਕੇ ਸਮੁੰਦ੍ਰ ਰੂਪ ਹੀ ਹੋ ਜਾਂਦੀ ਹੈ। ਤਿਵੇਂ ਸੱਚੇ ਬ੍ਰਹਮ ਜੀ'ਚ ਲੀਣ ਹੋ ਗਏ। ਯਥਾ:- ਜਿਉ ਜਲ ਮਹਿ; ਜਲੁ ਆਇ ਖਟਾਨਾ॥ ਤਿਉ ਜੋਤੀ ਸੰਗਿ; ਜੋਤਿ ਸਮਾਨਾ॥ ਮਿਟਿ ਗਏ ਗਵਨ; ਪਾਏ ਬਿਸ੍ਰਾਮ॥ ਨਾਨਕ ਪ੍ਰਭ ਕੈ; ਸਦ ਕੁਰਬਾਨ॥) ਹਰਿ ਕੇ ਸੰਗ; ਬਸੇ ਹਰਿ ਲੋਕ॥ ਤਨੁ ਮਨੁ ਅਰਪਿ.ਸਰਬਸੁ ਸਭੁ ਅਰਪਿਓ; ਅਨਦ ਸਹਜ ਧੁਨਿ ਝੋਕ॥) ਅਬ ਤਉ ਜਾਇ ਚਢੇ ਸਿੰਘਾਸਨਿ; ਮਿਲੇ ਹੈ ਸਾਰਿੰਗ ਪਾਨੀ॥ ਰਾਮ ਕਬੀਰਾ.ਏਕ ਭਏ ਹੈ; ਕੋਇ ਨ ਸਕੈ ਪਛਾਨੀ॥) ਨਾਨਕ ਸਾਧ ਪ੍ਰਭ; ਭੇਦੁ ਨ ਭਾਈ॥) ਬ੍ਰਹਮ ਮਹਿ ਜਨੁ; ਜਨ ਮਹਿ ਪਾਰਬ੍ਰਹਮੁ॥ ਏਕਹਿ ਆਪਿ; ਨਹੀ ਕਛੁ ਭਰਮੁ॥) ਸੂਰਜ ਕਿਰਣਿ ਮਿਲੇ; ਜਲ ਕਾ ਜਲੁ ਹੂਆ ਰਾਮ॥ ਜੋਤੀ ਜੋਤਿ ਰਲੀ; ਸੰਪੂਰਨੁ ਥੀਆ ਰਾਮ॥

ਬੂਝੈ ਬੂਝਨਹਾਰੁ.ਬਿਬੇਕ॥ ਨਾਰਾਇਨ ਮਿਲੇ.ਨਾਨਕ ਏਕ॥ ੨॥ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਮਹੱਲਾ ਪੰਜਵਾਂ ਜੀ ਫ਼ੁਰਮਾਉਂਦੇ ਹਨ:- ਆਪਿ ਨਰਾਇਣੁ.ਕਲਾ ਧਾਰਿ; ਜਗ ਮਹਿ.ਪਰਵਰਿਯਉ॥ ਅਨੁਸਾਰ ਨਾਰਾਇਨ, ਵਾਹਿਗੁਰੂ(ਏਕ) ਇੱਕ ਅਦ੍ਵੈਤ ਸਰੂਪ ਪੂਰਨ ਬ੍ਰਹਮ, ਸਭ ਤੇ ਵਡਾ ਸਤਿਗੁਰੁ ਨਾਨਕੁ; ਸਤਿਗੁਰੂ ਨਾਨਕ ਦੇਵ ਸਾਹਿਬ ਜੀ, ਦਾਸਨ ਦਾਸ ਨੂੰ ਪੂਰੇ ਗੁਰੂ ਪ੍ਰਮੇਸਰ ਜੀ ਮਿਲੇ ਹਨ। (ਬੂਝਨਹਾਰੁ) ਬੁੱਝਣ ਵਾਲੇ ਗੁਰਸਿੱਖ ਜੀ, ਇਸ ਬ੍ਰਹਮ(ਬਿਬੇਕ) ਵੀਚਾਰ ਨੂੰ(ਬੂਝੈ) ਬੁੱਝਣ, ਕਿ ਵਾਹਿਗੁਰੂ ਮਹੱਲਾ ਪਹਿਲਾ ਜੀ ਪੂਰਨ ਬ੍ਰਹਮ ਜੀ ਸਰੂਪ ਹਨ, ਬੁੱਝ ਕੇ ਨਿਹਾਲ ਹੋਣ॥ ੨॥ ਯਥਾ:- ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ; ਗੁਰਦੇਵ ਨਾਨਕ ਹਰਿ ਨਮਸਕਰਾ॥ ਵਾ ਉਪ੍ਰੋਕਤ ਪਉੜੀ'ਚ ਆਏ(ਬਿਬੇਕ) ਸਤਿ ਸਰੂਪ ਬ੍ਰਹਮ ਬੀਚਾਰ ਨੂੰ, ਬੂਝਨਹਾਰੁ ਪ੍ਰੇਮੀ ਗੁਰਸੇਵਕ ਜੀ, ਪੂਰੇ ਗੁਰਾਂ ਦੁਆਰਾ ਸਤਿ ਬ੍ਰਹਮ ਸਰੂਪ ਕਰਕੇ(ਬੂਝੈ) ਬੁੱਝਣ। ਬੁੱਝਣ ਵਾਲੇ ਏਕ ਨਾਰਾਇਨ ਜੀ ਨਾਲ ਮਿਲੇ ਹਨ।

ਠਾਕੁਰ ਕਾ ਸੇਵਕੁ; ਆਗਿਆਕਾਰੀ॥ {ਪ੍ਰੇਮ ਪ੍ਰਚਾਰ:- ਪਰਮਪੂਜਨੀਕ ਪਾਰਬ੍ਰਹਮ ਅਸਚਰਜ ਗੁਰਦੇਵ ਗੁਰੂ ਸਾਹਿਬ ਜੀ, ਪਿਆਰੇ ਗੁਰੂ ਸੇਵਕ ਜੀ ਦੇ ਅਤਿਅੰਤ ਉੱਚੇ ਗੁਣ ਅਤੇ, ਪਾਰਬ੍ਰਹਮ ਪਰਮੇਸੁਰ ਗੋਬਿੰਦ॥ ਕ੍ਰਿਪਾ ਨਿਧਾਨ ਦਇਆਲ ਬਖਸੰਦ॥) ਪੂਰਨ ਠਾਕੁਰ ਜੀ ਦੀ ਬਖ਼ਸ਼ਿਸ਼ ਫ਼ੁਰਮਾ ਰਹੇ ਹਨ:- ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਗ੍ਰੀਬ ਨਿਮਾਣਾ ਭਿਖਾਰੀ ਦੀਨ ਸੇਵਕ ਬਨਣ ਦੇ ਅਸੰਖ ਲਾਹੇ ਹਨ। ਨਿਮਾਣਾ ਗੁਰਸੇਵਕ ਬਣ ਕੇ, ਗੁਰੂ ਪ੍ਰਮੇਸਰ ਜੀ ਤੋਂ ਗੁਰਬਾਣੀ ਦੈਵੀ ਗੁਣ ਪ੍ਰਾਪਤ ਕਰਕੇ, ਗੁਰਸੇਵਕ ਜੀ ਸਦਾ ਲਈ ਨਿਹਾਲ ਨਿਹਾਲ ਨਿਹਾਲ ਹੁੰਦੇ ਹਨ। ਗੁਰਬਾਣੀ ਜੀ 'ਚ, ਗੁਰਸੇਵਕ ਜੀ ਦੀ ਬੇਅੰਤ ਹੀ ਮਹਿਮਾ ਲਿਖੀ ਹੈ। ਯਥਾ:- ਮਾਨ ਅਭਿਮਾਨ ਮੰਧੇ; ਸੋ ਸੇਵਕੁ ਨਾਹੀ॥

ਤਤ ਸਮਦਰਸੀ ਸੰਤਹੁ; ਕੋਈ ਕੋਟਿ ਮੰਧਾਹੀ॥) ਸੇਵਕ ਕੀ; ਓੜਕਿ ਨਿਬਹੀ ਪ੍ਰੀਤਿ॥ ਜੀਵਤ ਸਾਹਿਬੁ ਸੇਵਿਓ ਅਪਨਾ; ਚਲਤੇ ਰਾਖਿਓ ਚੀਤਿ॥) ਸੇਵਕ ਦਰਗਹ ਸੁਰਖਰੂ; ਵੇਮੁਖੁ ਮੁਹ ਕਾਲਾ॥) ਸੇਵਕ ਕੈ ਭਰਪੂਰ ਜੁਗੁ ਜੁਗੁ; ਵਾਹਗੁਰੂ ਤੇਰਾ ਸਭੁ ਸਦਕਾ॥ }(ਠਾਕੁਰ) ਪਰਮਪੂਜਨੀਕ ਧੰਨ ਵਾਹਿਗੁਰੂ, ਗੁਰਤਾ ਬਿਰਾਜਮਾਨ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ(ਕਾ) ਦੇ, ਨਾਨਕ, ਸੇਵਕੁ ਸੋਈ ਆਖੀਐ; ਜੋ ਸਿਰੁ ਧਰੇ ਉਤਾਰਿ॥ ਅਨੁਸਾਰ ਸਿਰ ਅਰਪਣ ਵਾਲੇ ਗੁਰਮੁਖਿ ਪਿਆਰੇ ਪ੍ਰੇਮੀ ਕੀੜੀ ਸੇਵਕੁ ਜੀ, ਪੂਰਨ ਗੁਰੂ ਜੀ ਦੀ(ਆਗਿਆਕਾਰੀ) ਆਗਿਆ ਮੰਨਣ ਵਾਲੇ ਹਨ। ਯਥਾ:- ਮੀਠੀ ਆਗਿਆ; ਪਿਰ ਕੀ ਲਾਗੀ॥ ਬੜੀ ਹੀ ਵਿਸਮਾਦ ਪ੍ਰੀਤੀ ਹੈ। ਗੁਰਤਾ ਬਿਰਾਜਮਾਨ ਗੁਰੂ ਪ੍ਰਮੇਸਰ ਜੀ, ਆਪਣੇ ਪਿਆਰੇ ਸੇਵਕੁ ਜੀ ਦੇ ਦਿਲ ਦਿਮਾਗ਼'ਚ, ਹਰ ਸਮੇਂ ਨਿਰਮਲ ਸੱਚੇ ਗੁਰਬਾਣੀ ਜੀ ਭੇਜਦੇ ਰਹਿੰਦੇ ਹਨ। ਗੁਰੂ ਪਿਆਰੇ ਸੱਚਿਆਰੇ ਗੁਰਸੇਵਕ ਜੀ, ਗੁਰੂ ਪ੍ਰਮੇਸਰ ਜੀ ਨੂੰ ਪੂਰਨ ਵਿਸਮਾਦਤਾਈ ਸਹਿਤ, ਨਿਮਖ ੨ ਨਮਸਕਾਰ ਕਰਕੇ, ਆਗਿਆਕਾਰੀ ਅਨੁਸਾਰੀ ਹੋ ਕੇ ਖਿੜੇ ਮੱਥੇ ਹੁਕਮ ਮੰਨਦੇ ਹਨ। ਯਥਾ:- ਆਗਿਆ ਮਹਿ ਭੂਖ.ਸੋਈ ਕਰਿ ਸੂਖਾ; ਸੋਗ ਹਰਖ.ਨਹੀ ਜਾਨਿਓ॥ ਜੋ ਜੋ ਹੁਕਮੁ ਭਇਓ ਸਾਹਿਬ ਕਾ; ਸੋ ਮਾਥੈ ਲੇ ਮਾਨਿਓ॥ ਜਿੱਥੇ ਅਗਿਆਨ ਹੰਕਾਰ ਦਾ ਅੰਧੇਰਾ ਹੈ, ਉੱਥੇ ਹੀ ਜੀਵ ਠਾਕੁਰ ਬਣ ਕੇ ਹੰਕਾਰ ਕਰਕੇ ਮਰਦਾ ਹੈ। ਗੁਰਸੇਵਕ ਜੀ ਸੱਚੀ ਗੁਰਬਾਣੀ ਜੀ ਦੇ ਪ੍ਰਕਾਸ਼ 'ਚ ਲੀਨ ਵਿਸਮਾਦ ਰਹਿੰਦੇ ਹਨ। ਜਿਵੇਂ ਦੁੱਧ ਦੰਦੀਆਂ ਵਾਲਾ ਬੱਚਾ ਮਾਂ ਦੇ ਦੁੱਧ ਦੇ ਆਸਰੇ ਹੁੰਦਾ ਹੈ। ਜਿਵੇਂ ਮੱਛੀ ਦਾ ਜੀਵਨ ਪਾਣੀ ਹੈ। ਗੁਰਸੇਵਕ ਜੀ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਤੋਂ ਸੱਚੇ ਗੁਰਬਾਣੀ ਜੀ ਪ੍ਰਾਪਤ ਕਰਕੇ, ਹਰ ਸਮੇਂ ਵਿਸਮਾਦ ਰੰਗ ਮਾਣਦੇ ਰਹਿੰਦੇ ਹਨ। ਪੂਰੇ ਗੁਰੂ ਜੀ ਦਾ ਗ੍ਰੀਬ ਸੇਵਕੁ ਬਨਣ ਦਾ ਹੀ ਸ੍ਰਬ ਵਿਆਪੀ ਮਹਾਂ ਵਿਸਮਾਦ ਅਨੰਦ ਹੀ ਅਨੰਦ ਹੈ। ਗੁਰਸੇਵਕ ਬਨਣੇ ਕਰਕੇ ਹੀ ਗੁਰੂ ਪ੍ਰਮੇਸਰ ਜੀ ਗੁਰਬਾਣੀ ਬਖ਼ਸ਼ਦੇ ਹਨ। ਕ੍ਰਿਮ ਜੰਤ, ਠਾਕੁਰ ਬਣ ਕੇ ਬਹੁਤੀਆਂ ਸਜ਼ਾਵਾਂ ਭੋਗਦਾ ਹੈ।

੭੧.ਸਾਖੀ:- ਠਾਕੁਰ ਕਾ ਸੇਵਕੁ; ਆਗਿਆਕਾਰੀ॥ ਠਾਕੁਰ ਕਾ ਸੇਵਕੁ; ਸਦਾ ਪੂਜਾਰੀ॥ ਵਾਹਿਗੁਰੂ ਗੁਰੂ ਪ੍ਰਮੇਸਰ ਜੀ ਦੇ ਆਗਿਆਕਾਰੀ ਅਨੁਸਾਰੀ, ਗੁਰਮੁਖਿ ਸਨਮੁਖ ਸਿੰਘ ਸਾਹਿਬਾਨ ਭਾਈ ਵੀਰ ਸਿੰਘ ਭਾਈ ਧੀਰ ਸਿੰਘ ਜੀ:- ਰਾਜਨ ਕੇ ਰਾਜਾ ਮਹਾਰਾਜਨ ਕੇ ਮਹਾਰਾਜਾ; ਪਰਮਪੂਜਨੀਕ ਮਹੱਲੇ ਦਸਵੇਂ ਜੀ ਨੇ ੧੭੬੨.ਬਿਕ੍ਰਮੀ ਨੂੰ, ਸ੍ਰੀ ਦਮਦਮੇ ਸਾਹਿਬ ਜੀ ਵਿਖੇ ਆਪਣੇ ਪਰਮਪਵਿੱਤ੍ਰ ਸ਼ੁਭ ਸੱਚੇ ਚਰਨ-ਕਮਲ ਪਾਏ। ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਜੀ ਗੁਰਤਾ ਸਿੰਘਾਸਣ 'ਤੇ ਸਜ ਕੇ, ਸਜੇ ਦੀਵਾਨ'ਚ ਦਰਸ਼ਨ ਬਖ਼ਸ਼ ਰਹੇ ਹਨ। ਭਾਈ ਡੱਲ ਸਿੰਘ ਜੀ ਨੇ ਆਪਣੀ ਬਿਰਾਦਰੀ ਦੇ ਚਾਰ ਸੌ ਸ਼ਸਤ੍ਰਧਾਰੀ ਨੌਜੁਆਨਾਂ ਸਮੇਤ ਆ ਕੇ, ਪੂਰਨ ਅਦਬ ਸਤਿਕਾਰ ਨਾਲ ਸੱਚੇ ਚਰਨ-ਕਮਲਾਂ'ਤੇ ਮੱਥਾ ਟੇਕ ਕੇ ਕਿਹਾ, "ਹੇ ਗ਼੍ਰੀਬ ਨਿਵਾਜ ਮਹਾਰਾਜ ਸੱਚੇ ਪਾਤਿਸਾਹਜੀਓ!ਜ਼ਾਲਮ ਤੁਰਕਾਂ ਨੇ ਆਪ ਜੀ'ਤੇ ਹਮਲਾ ਕਰਕੇ, ਬੜਾ ਹੀ ਜ਼ੁਲਮ ਕੀਤਾ ਹੈ, ਜਿਸ'ਚ ਬੇਅੰਤ ਹੀ ਸਿੰਘ ਸਿੰਘਣੀਆਂ ਚਾਰੇ ਸਾਹਿਬਜ਼ਾਦੇ ਸ਼ਹੀਦ ਹੋ ਚੁੱਕੇ ਹਨ। ਹੇ ਮਹਾਰਾਜ

ਸਾਹਿਬ ਜੀਓ!ਜੇਕਰ ਆਪ ਜੀ ਦਾਸਨ ਦਾਸ ਨੂੰ ਪਰਮਪਵਿੱਤ੍ਰ ਹੁਕਮਨਾਮਾ ਭੇਜਦੇ, ਤਾਂ ਦਾਸ ਬੜਾ ਭਾਰੀ ਬਲ ਧਾਰ ਕੇ ਯੁੱਧ ਮਚਾਉਂਦਾ। ”{ਇਸ ਵਿਚਾਰੇ ਨੇ ਸਤਸੰਗਤ ਨਹੀਂ ਕੀਤੀ ਸੀ, ਜਿਸ ਕਰਕੇ ਆਪਣੇ ਬਲ ਤੇ ਬਿਰਾਦਰੀ ਦੇ ਲੋਕਾਂ'ਤੇ ਮਾਣ ਕਰ ਰਿਹਾ ਹੈ। }

ਗੁਰਪ੍ਰਮੇਸਰ ਜੀ ਪੂਰਨ ਪਿਆਰ ਸਤਿਕਾਰ ਨਾਲ ਬੋਲੇ, “ਹਾਂ ਭਾਈ!ਮੁਗ਼ਲ ਔਰੰਗਾ ਚੱਕ੍ਰਵਰਤੀ ਰਾਜ ਦੇ ਹੰਕਾਰ'ਚ ਅੰਨ੍ਹਾ ਬੋਲ਼ਾ ਹੋ ਕੇ, ਹਿੰਦੂ ਮੁਸਲਮਾਨ ਗ਼ਰੀਬ ਜਨਤਾ ਫ਼ਕੀਰ ਸੰਤਾਂ'ਤੇ ਬੜੇ ਭਾਰੀ ਜ਼ੁਲਮ ਕਰ ਰਿਹਾ ਹੈ। ਇਸ ਜ਼ਾਲਮ ਹਤਿਆਰੇ ਸੰਤ ਦੋਖੀ ਨੇ ਭਾਈ ਮਤੀਦਾਸ ਸਾਹਿਬ ਜੀ, ਭਾਈ ਸਤੀਰਾਮ ਸਾਹਿਬ ਜੀ, ਭਾਈ ਦਿਆਲ ਦਾਸ ਸਾਹਿਬ ਜੀ ਅਤੇ ਪਰਮਪੂਜਨੀਕ ਧਰਮੀ ਪਿਤਾ ਸੱਚੇ ਸਤਿਗੁਰੂ ਸ੍ਰੀ ਗੁਰੂ ਤੇਗਬਹਾਦਰ ਸਾਹਿਬ ਜੀ, ਮਹਾਂਪੁਰਸ਼ ਸ਼ਰਮੱਦ ਜੀ ਅਤੇ ਹੋਰ ਖ਼ਰੇ ਸੱਚੇ ਬੇਨਵੇ ਫ਼ਕੀਰਾਂ ਸਾਧੂਆਂ ਨੂੰ ਬੜੇ ਭਾਰੀ ਕਸ਼ਟ ਤਸੀਹੇ ਦੇ ਕੇ ਸ਼ਹੀਦ ਕੀਤਾ ਹੈ। ਦਾਸਨ ਦਾਸ ਦੇ ਪੜਦਾਦੇ ਧੰਨ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨਦੇਵ ਸਾਹਿਬ ਜੀ, ਪਰਮਪੂਜਨੀਕ ਮਾਤਾ ਪਿਤਾ ਜੀ ਅਤੇ ਮਸੂਮ ਸਾਹਿਬਜ਼ਾਦਿਆਂ ਅਤੇ ਸਿੱਖ ਸਿੱਖਣੀਆਂ ਜੀ ਦੀ ਸ਼ਹੀਦੀ ਰੰਗ ਲਿਆਵੇਗੀ, ਜ਼ਾਲਮ ਰਾਜ ਦੀਆਂ ਜੜਾਂ ਪੁੱਟੀਆਂ ਜਾਣਗੀਆਂ। ਗੁਰੂ ਜੀ ਹਿਤ ਕੁਰਬਾਨੀ ਦੇਣ ਵਾਲਿਆਂ ਪ੍ਰੇਮੀਆਂ ਨੇ ਕੁਰਬਾਨੀ ਦੇਣ ਦੀ ਕਮਾਲ ਕਰ ਦਿਤੀ ਹੈ, ਜਿਸ ਦੀ ਮਿਸਾਲ ਜੱਗ'ਚ ਮਿਲਣੀ ਬੜੀ ਹੀ ਕਠਨ ਹੈ। ”

ਭਾਈ ਸਾਹਿਬ ਜੀ ਫੇਰ ਬੋਲੇ, “ਹਾਂ ਮਹਾਰਾਜ ਜੀ!ਅਸੀਂ ਆਪ ਜੀ ਦੇ ਸਿੱਖ ਹਾਂ, ਜੇਕਰ ਆਪ ਜੀ ਹੁਕਮਨਾਮਾ ਭੇਜਦੇ, ਤਾਂ ਦਾਸ ਬਹੁਤ ਲੜਾਕੇ ਸੂਰਬੀਰ ਨਾਲ ਲੈ ਕੇ, ਆਪ ਜੀ ਦੇ ਸ਼ੁਭ ਸੱਚੇ ਸੁੱਚੇ ਉੱਚੇ ਮਹਾਨ ਪਰਉਪਕਾਰੀ ਧੀਰਜਧਾਰੀ ਨਿਰੰਕਾਰੀ ਮਿੱਠੇ ਚਰਨ-ਕਮਲਾਂ'ਚ ਹਾਜ਼ਰ ਹੁੰਦਾ, ਮਾਰ ੨ ਕੇ ਜ਼ਾਲਮਾਂ ਦੇ ਸਿਰ ਭੰਨ ਦਿੰਦੇ। ਪਰਮਪੂਜਨੀਕ ਚਾਰੇ ਸਾਹਿਬਜ਼ਾਦੇ ਸਤਿਕਾਰ ਯੋਗ ਬਜ਼ੁਰਗ ਮਾਤਾ ਜੀ ਅਤੇ ਹੋਰ ਭੀ ਸਿੰਘ ਸਿੰਘਣੀਆਂ ਸ਼ਹੀਦ ਨ ਹੁੰਦੇ, ਨਾ ਹੀ ਆਪ ਜੀ ਨੂੰ ਇਤਨੀ ਖੇਚਲ ਹੁੰਦੀ। ”{ਗਲੀ.ਹਉ ਸੋਹਾਗਣਿ ਭੈਣੇ; ਕੰਤੁ.ਨ ਕਬਹੂੰ ਮੈਂ ਮਿਲਿਆ॥ ਅਨੁਸਾਰ ਭਾਈ ਸਾਹਿਬ ਜੀ ਬਿਨਾ ਲੜੇ ਮਰੇ ਤੋਂ, ਗੱਲਾਂ ਬਾਤਾਂ ਨਾਲ ਆਪਣੇ ਆਪ ਗੁਮਾਨ ਕਰੀ ਜਾ ਰਹੇ ਹਨ। ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬਾਨ ਜੀ, ਮਹਾਂਪੁਰਖਾਂ ਦੇ ਪਾਸ ਜਾ ਕੇ, ਇਸ ਤਰ੍ਹਾਂ ਹੰਗਤਾ ਦੇ ਬਚਨ ਨਹੀਂ ਕਰਨੇ ਚਾਹੀਦੇ। ਸੇਵਾ ਕੁਰਬਾਨੀ ਕਰਕੇ ਭੀ ਆਪਾ ਨਹੀਂ ਜਨਾਉਣਾ ਚਾਹੀਦਾ। ਯਥਾ:- ਮੁਰਦਾ ਹੋਇ ਮੁਰੀਦ; ਨ ਗਲੀ ਹੋਵਣਾ। ਸਾਬਰੁ ਸਿਦਕਿ ਸਹੀਦੁ, ਭਰਮ ਭਉ ਖੋਵਣਾ। ਗੋਲਾ ਮੁਲ ਖਰੀਦੁ, ਕਾਰੇ ਜੋਵਣਾ। ਨਾ ਤਿਸੁ ਭੁਖ.ਨ ਨੀਦ; ਨ ਖਾਣਾ ਸੋਵਣਾ। ਪੀਹਣਿ ਹੋਇ ਜਦੀਦ; ਪਾਣੀ ਢੋਵਣਾ। ਪਖੇ ਦੀ ਤਾਗੀਦ, ਪਗ ਮਲਿ ਧੋਵਣਾ। ਸੇਵਕ ਹੋਇ ਸੰਜੀਦੁ, ਨ ਹਸਣ ਰੋਵਣਾ। ਦਰ ਦਰਵੇਸ ਰਸੀਦ; ਪਿਰਮ ਰਸ ਭੋਵਣਾ। ਚੰਦ ਮੁਮਾਰਖ ਈਦ, ਪੁਗ ਖਲੋਵਣਾ॥ ੧੮॥

ਕਬੀਰ.ਚੋਟ ਸੁਹੇਲੀ ਸੇਲ ਕੀ; ਲਾਗਤ ਲੇਇ ਉਸਾਸ॥ ਚੋਟ ਸਹਾਰੈ ਸਬਦ ਕੀ; ਤਾਸੁ

ਗੁਰੂ.ਮੈ ਦਾਸ॥) ਆਪੁ ਗਵਾਇ.ਸੇਵਾ ਕਰੇ; ਤਾ ਕਿਛੁ ਪਾਏ ਮਾਨੁ, ਅਨੁਸਾਰ ਸ੍ਰੀਰ'ਚ ਬਰਛਾ ਗੱਡੇ ਜਾਣ ਤੋਂ ਭੀ ਹਾਹੁਕਾ ਲਿਆ ਜਾ ਸਕਦਾ ਹੈ, ਪਰ ਗੁਰਸਬਦ ਜੀ ਦੀ ਚੋਟ, ਜਿਉਂਦੇ ਮਰ ਕੇ ਹੀ ਸਹਾਰ ਸਕਦਾ ਹੈ, ਭਾਵ ਕੁਰਬਾਨੀ ਦੇਣ ਲੱਗਿਆਂ, ਹਾਏ ਸੀ ਨਹੀਂ ਉਚਾਰਨੀ।॥ ਸਿਰ ਦੇ ਕੇ ਆਪ ਗਵਾਵੇ, ਤਾਂ ਹੀ ਵਾਹਿਗੁਰੂ ਜੀ ਦੇ ਮਨ ਨੂੰ ਭਾਵੇ}

ਗੁਰਪ੍ਰਮੇਸਰ ਜੀ ਨੇ ਬੜੇ ਹੀ ਧੀਰਜ ਸਹਿਤ ਉੱਤ੍ਰ ਦਿਤਾ, "ਭਾਈ!ਪਰਮ ਪੂਜਨੀਕ ਸੱਚੇ ਸਤਿਗੁਰੂ ਵਾਹਿਗੁਰੂ, ਧੰਨ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਪਰਮਪਵਿੱਤ੍ਰ ਹੁਕਮ ਅਨੁਸਾਰ ਜਿਤਨੇ ਭੀ ਸਿੰਘ ਸਿੰਘਣੀਆਂ ਸ਼ਹੀਦ ਹੋਏ ਹਨ, ਉਹ ਸਦਾ ਅਮਰ ਹਨ। ਉਨ੍ਹਾਂ ਨੇ ਆਪਣੇ ਜਨਮ ਸਫ਼ਲ ਕਰ ਲਏ ਹਨ। ਇਸ ਲਈ ਅਰਦਾਸ'ਚ ਓਨ੍ਹਾਂ ਦੇ ਨਾਮ ਲਏ ਜਾਂਦੇ ਹਨ। ਉਨ੍ਹਾਂ ਧਰਮੀ ਪ੍ਰਵਾਨਿਆਂ ਦਾ ਜਸ, ਢਾਡੀ ਕਵੀਸ਼ਰ ਕਥਾਕਾਰ ਕੀਰਤਨੀਏ ਸਦਾ ਲਈ ਕਰਦੇ ਰਹਿਣਗੇ। "

ਇਤਨੇ ਨੂੰ ਲਹੌਰ ਦੇ ਪ੍ਰੇਮੀ ਸਿੱਖ ਨੇ ਬੜੀ ਹੀ ਕੀਮਤੀ ਰਾਈਫ਼ਲ ਪ੍ਰੇਮ ਭੇਟਾ ਕੀਤੀ। ਗੁਰੂ ਜੀ ਨੇ ਰਾਈਫ਼ਲ ਨੂੰ ਗਹੁ ਨਾਲ ਤੱਕਿਆ, ਭਾਰੀ ਬੀਰ-ਰਸ ਸਹਿਤ ਗੱਜ ਕੇ ਬੋਲੇ, "ਭਾਈ ਡੱਲ ਸਿੰਘ ਜੀ!ਆਪਣੇ ਦੋ ਬਹਾਦਰ ਸਾਹਮਣੇ ਖੜ੍ਹੇ ਕਰੋ, ਪਰਖੀਏ, ਕਿੰਨੀ ਕੁ ਮਾਰ ਕਰਦੀ ਹੈ?"ਗੁਰੂ ਜੀ ਦੇ ਇਸ ਹੁਕਮ ਸੁਣਕੇ, ਸਭ ਨੂੰ ਕੰਬਣੀ ਛਿੜ ਗਈ, ਨੀਵੀਆਂ ਪਾ ਲਈਆਂ। ਫੇਰ ਗੱਜ ਕੇ ਬੋਲੇ, "ਲਿਆ ਭਾਈ, ਰਾਈਫ਼ਲ ਪਰਖੀਏ। "ਸਤਿਗੁਰ ਅਗਮ ਅਗਾਧਿ ਪੁਰਖੁ; ਕੇਹੜਾ ਝਲੇ ਗੁਰੂ ਦੀ ਝਾਲਾ॥

ਇਨ੍ਹਾਂ ਦੀ ਬਿਰਾਦਰੀ ਦੇ ਦੋ ਸੌ ਨੌਜੁਆਨ ਅੱਖ ਬਚਾਅ ਕੇ ਖਿਸਕ ਗਏ। ਆਪੋ ਵਿੱਚੀਂ ਕਹਿੰਦੇ, "ਮਹਾਰਾਜ ਸਾਹਿਬ ਜੀ ਦਾ ਬੜਾ ਹੀ ਸਿਰੜ ਹੈ, ਰਾਈਫ਼ਲ ਪਰਖਣ ਵਾਸਤੇ ਬੰਦੇ ਮਾਰਨ ਲੱਗੇ ਹਨ। "ਆਪਣੀ ਬਿਰਾਦਰੀ ਬਹਾਦਰੀ ਦਾ ਦਾਅਵਾ ਕਰਨ ਵਾਲੇ ਭਾਈ ਡੱਲ ਸਿੰਘ ਜੀ ਨੀਵੀਂ ਪਾ ਕੇ ਬੈਠ ਗਏ। ਗੁਰਪ੍ਰਮੇਸਰ ਜੀ ਰਾਈਫ਼ਲ ਨੂੰ ਦੇਖਣ ਦੇ ਖ਼ਿਆਲ'ਚ ਪਰਚੇ ਰਹੇ। ਗੋਲ਼ੀ ਪਾ ਕੇ ਰਾਈਫ਼ਲ ਤਿਆਰ ਕਰ ਲਈ। ਤੀਜੀ ਵਾਰ ਕਹਿਣ ਤੋਂ ਭਾਈ ਡੱਲ ਸਿੰਘ ਜੀ ਚੁੱਪ ਹੀ ਰਹੇ। ਗੁਰਪ੍ਰਮੇਸਰ ਜੀ ਨੇ ਆਪਣੇ ਗੜਵਈ ਸਿੰਘ ਜੀ ਨੂੰ ਕਿਹਾ, "ਓਹ ਸਾਹਮਣੇ ਦੋ ਰੰਗਰੇਟੇ ਸਿੰਘ ਬ੍ਰਿਛ ਹੇਠਾਂ ਖੜ੍ਹੇ ਹਨ। ਉਨ੍ਹਾਂ ਨੂੰ ਕਹੁ, ਤੁਹਾਡੇ ਸ੍ਰੀਰ'ਤੇ ਗੋਲ਼ੀ ਮਾਰ ਕੇ ਰਾਈਫ਼ਲ ਪਰਖਣੀ ਹੈ। ਦੋਹਾਂ'ਚੋਂ ਇੱਕ ਸਿੰਘ ਦੌੜ ਕੇ ਸਾਹਮਣੇ ਆਵੇ, ਕਿਸੇ ਦਾ ਨਾਮ ਨਹੀਂ ਲੈਣਾ ਜੀ। " ਪ੍ਰੇਮੀ ਗੜਵਈ ਸਿੰਘ ਨੇ ਇਸੇ ਤਰ੍ਹਾਂ ਹੀ ਕਿਹਾ, ਦੋਵੇਂ ਸਿੰਘ ਦਸਤਾਰਾਂ ਸਜਾਉਂਦੇ ੨ ਉਸੇ ਤਰ੍ਹਾਂ ਹੀ ਭੱਜੇ ੨ ਆਏ। ਜੋ ਤੁਮ ਕਰਹੁ.ਸੋਈ ਭਲ ਹਮਰੈ; ਪੇਖਿ ਨਾਨਕ.ਸੁਖ ਚਰਨਾਰੈ॥ ਅਨੁਸਾਰ ਇੱਕ ਕਹੇ, "ਜੀ ਦਾਸਨ ਦਾਸ ਦਾ ਨਿਸ਼ਾਨਾ ਬਣਾਉ। "ਦੂਜਾ ਕਹੇ, "ਜੀ ਦਾਸਨ ਦਾਸ ਦਾ ਨਿਸ਼ਾਨਾ ਬਣਾਉ। "ਗੁਰਪ੍ਰਮੇਸਰ ਜੀ ਨੇ ਕਿਹਾ, "ਭਾਈ ਇੱਕ ਸਿੰਘ ਦੀ ਲੋੜ ਹੈ, ਤੁਸੀਂ ਦੋਵੇਂ ਕਿਉਂ ਆਏ ਹੋਂ?"ਉਨ੍ਹਾਂ ਪਿਆਰਿਆਂ ਨੇ ਉੱਤ੍ਰ ਦਿੱਤਾ, "ਹੇ ਗੁਰਦੇਵ ਮਾਤਾ ਗੁਰਦੇਵ ਪਿਤਾ; ਗੁਰਦੇਵ ਸੁਆਮੀ ਪਰਮੇਸੁਰਾ॥ ਜੀਓ!ਸਾਡਾ ਇੱਕ ਦਾ ਨਾਮ ਨਹੀਂ ਲਿਆ। ਇਸ ਲਈ ਦੋਵੇਂ ਭੱਜੇ ੨ ਆਏ ਹਾਂ ਜੀ। "ਆਗਿਆਕਾਰੀ ਪ੍ਰੇਮੀ

ਸੇਵਕਾਂ ਦੇ ਉੱਪਰ ਦੀ ਗੋਲ਼ੀ ਲੰਘਾ ਦਿਤੀ। ਰਾਜਨ ਕੇ ਰਾਜਾ ਮਹਾਰਾਜਨ ਕੇ ਮਹਾਰਾਜਾ; ਆਪਣੇ ਪਿਆਰਿਆਂ'ਤੇ ਲੂੰ ੨ ਕਰਕੇ ਅਤਿਅੰਤ ਹੀ ਪ੍ਰਸੰਨ ਹੋਏ। ਨਾਨਕ ਨਦਰੀ; ਨਦਰਿ ਨਿਹਾਲ॥ ਅਨੁਸਾਰ ਪੂਰਨ ਨਦਰ ਮੇਹਰ ਕਰਕੇ ਵਾਹੁ ਵਾਹੁ ਸ਼ਾਬਾਸ਼ ਕਿਹਾ। ਯਥਾ:- ਧੰਨੁ ਸੇਵਾ; ਸੇਵਕੁ ਪਰਵਾਨੁ॥ ਅੰਤਰਜਾਮੀ; ਪੁਰਖੁ ਪ੍ਰਧਾਨੁ॥

ਭਾਈ ਡੱਲ ਸਿੰਘ ਜੀ ਨੂੰ ਸੰਬੋਧਨ ਕਰਕੇ ਕਿਹਾ, "ਹੇ ਭਾਈ!ਦੇਖ ਲੈ, ਦਾਸਨ ਦਾਸ ਦੇ ਨਾਲ ਐਸੇ ਸਿਰਲੱਥ ਸੂਰਬੀਰ ਬਹਾਦਰ ਯੋਧੇ, ਦਾਸਨ ਦਾਸ ਦੇ ਇੱਕ ੨ ਇਸ਼ਾਰੇ'ਤੇ ਧਰਮਯੁੱਧ ਲੜਨ ਲਈ ਹਰ ਸਮੇਂ ਮਰਨ ਨੂੰ ਤਿਆਰ ਰਹਿੰਦੇ ਹਨ। ਸਾਢੇ ਸੱਤ ਮਹੀਨੇ ਦੇ ਘੇਰੇ'ਚ, ਉਨੀਂਦ੍ਰਾ ਭੁੱਖ ਤ੍ਰੇਹ ਸਹਾਰਦਿਆਂ, ਬਿਨਾ ਕਿਸੇ ਤਨਖ਼ਾਹ ਦੇ ਹੱਸ ੨ ਕੇ ਕੁਰਬਾਨ ਹੋਏ। ਇੱਕ ੨ ਸਿੰਘ, ਸਵਾ ੨ ਲੱਖ ਵੈਰੀ ਨਾਲ ਮਹਾਨ ਬਹਾਦਰੀ ਨਾਲ ਜੂਝਿਆ ਹੈ। ਸ੍ਰੀ ਚਮਕੌਰ ਸਾਹਿਬ ਜੀ ਦੇ ਸੂਰਬੀਰ ਬਹਾਦਰ ਅਤੀਰਥ ਯੋਧਿਆਂ ਦੀ ਬਹਾਦਰੀ ਕੁਰਬਾਨੀ ਵੱਲ ਨਿਗ੍ਹਾ ਮਾਰ। ਸੂਰਾ ਸੋ ਪਹਿਚਾਨੀਐ; ਜੁ ਲਰੈ.ਦੀਨ ਕੇ ਹੇਤ॥ ਪੁਰਜਾ ਪੁਰਜਾ.ਕਟਿ ਮਰੈ; ਕਬਹੂ ਨ ਛਾਡੈ ਖੇਤੁ॥ ਅਨੁਸਾਰ ਲੱਖਾਂ ਜ਼ਾਲਮਾਂ ਦਾ ਪੁਰਜਾ ੨ ਕੱਟ ੨ ਕੇ ਸ਼ਹੀਦ ਹੋਏ। ਦੇਖ ਭਾਈ!ਤੇਰੇ ਬਹਾਦਰ ਸਭ ਟਲ਼ ਗਏ ਹਨ। ਦਾਸਨ ਦਾਸ ਦੇ ਹਿਤ'ਚ ਪ੍ਰੇਮੀ ਸਿੰਘ ਸਦਾ ੨ ਜਿੰਦ ਜਾਨ ਕੁਰਬਾਨ ਕਰਦੇ ਹਨ। ਇਸ ਲਈ ਐਸੇ ਸੂਰਵੀਰ ਬਹਾਦਰਾਂ ਦੀ ਬੇਹੱਦ ਮਹਿਮਾ, ਪਰਮਪੂਜਨੀਕ ਗੁਰੂਪ੍ਰਮੇਸਰ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਮਹਾਰਾਜ ਸਾਹਿਬ ਜੀ ਨੇ ਦਾਸਨ ਦਾਸ ਤੋਂ ਇਉਂ ਕਰਵਾਈ ਹੈ:- ਖ਼ਾਲਸਾ ਮੇਰੋ; ਰੂਪ ਹੈ ਖ਼ਾਸ॥ ਖ਼ਾਲਸੇ ਮਹਿ; ਹੌ ਕਰੌ ਨਿਵਾਸ॥ ਖ਼ਾਲਸਾ ਮੇਰੋ; ਮੁਖ ਹੈ ਅੰਗਾ॥ ਖ਼ਾਲਸੇ ਕੇ ਹੌਂ; ਸਦ ਸਦ ਸੰਗਾ॥ ਖ਼ਾਲਸਾ ਮੇਰੋ; ਇਸ਼੍ਰ ਸੁਹਿਰਦ॥ ਖ਼ਾਲਸਾ ਮੇਰੋ; ਕਹੀਅਤ ਬਿਰਦ॥ ਖ਼ਾਲਸਾ ਮੇਰੋ; ਪਛ ਅਰ ਪਾਤਾ॥ ਖ਼ਾਲਸਾ ਮੇਰੋ; ਸੁਖ ਅਹਿਲਾਦਾ॥ ਖ਼ਾਲਸਾ ਮੇਰੋ; ਮਿੱਤਰ ਸਖਾਈ॥ ਖ਼ਾਲਸਾ ਮਾਤ ਪਿਤਾ; ਸੁਖਦਾਈ॥ "ਨਦਰ ਮੇਹਰ ਕਰਕੇ ਭਾਈ ਡੱਲ ਸਿੰਘ ਜੀ ਦਾ ਮਾਣ ਮੇਟਿਆ। ਤਮਾਮ ਗੁਰੂ ਸੰਗਤ ਜੀ ਨੇ ਰੋਮ ੨ ਕਰਕੇ ਵਿਸਮਾਦ ਹੋ ਕੇ, ਧੰਨ ਗੁਰੂਪ੍ਰਮੇਸਰ ਜੀ!ਧੰਨ ਗੁਰੂਪ੍ਰਮੇਸਰ ਜੀ!ਕਹਿ ਕੇ ਮੱਥਾ ਟੇਕਿਆ। ਭਾਈ ਡੱਲ ਸਿੰਘ ਜੀ ਦੇ ਐਸੇ ਭਾਗ ਜਾਗੇ, ਮਾਨੁ ਤਿਆਗਿ.ਹਰਿ ਚਰਨੀ ਲਾਗਉ; ਤਿਸੁ ਪ੍ਰਭ ਅੰਚਲੁ ਗਹੀਐ॥) ਦ੍ਰਿੜੁ ਕਰਿ.ਚਰਣ ਗਹੇ ਪ੍ਰਭ ਤੁਮ੍ਰੇ; ਸਹਜੇ.ਬਿਖਿਆ ਭਈ ਖੀਓ॥ ਅਨੁਸਾਰ ਮਾਣ ਤਿਆਗ ਕੇ, ਹੀਏ ਕੋ ਪ੍ਰੀਤਮੁ; ਗੁਰੂ ਪ੍ਰਮੇਸਰ ਜੀ ਦੇ ਪਰਮਪਵਿੱਤ੍ਰ ਸੁਖਦਾਈ ਮਿੱਠੇ ਸੱਚੇ ਚਰਨ-ਕਮਲਾਂ ਨਾਲ ਲੱਗ ਕੇ ਮੁਆਫ਼ੀ ਮੰਗੀ, ਬਿਨਵੰਤਿ ਨਾਨਕੁ.ਗੁਰ ਚਰਣ ਲਾਗੇ; ਵਾਜੇ ਅਨਹਦ ਤੂਰੇ॥ ਅਨੁਸਾਰ ਗੁਰ ਚਰਨਕਮਲਾਂ ਨਾਲ ਲੱਗਣ ਦਾ ਮਹਾਂ ਅਨੰਦ ਮਾਣਿਆਂ, ਸੇਵਕ ਕਉ.ਗੁਰੁ ਸਦਾ ਦਇਆਲ॥ ਅਨੁਸਾਰ ਗੁਰੂ ਪ੍ਰਮੇਸਰ ਜੀ ਦੀ ਵਿਸਮਾਦ ਦਇਆਲਤਾ ਹੋਈ, ਜਿਸ ਕਰਕੇ ਨਿਹਾਲ ਨਿਹਾਲ ਨਿਹਾਲ ਹੋਏ ਜੀ। ਸੋ, ਠਾਕੁਰ ਕਾ ਸੇਵਕੁ; ਆਗਿਆਕਾਰੀ॥ ਠਾਕੁਰ ਕਾ ਸੇਵਕੁ; ਸਦਾ ਪੂਜਾਰੀ॥ ਅਨੁਸਾਰ ਗੁਰੂਪ੍ਰਮੇਸਰ ਜੀ ਦੇ ਪਿਆਰੇ ਆਗਿਆ- ਕਾਰੀ ਅਨੁਸਾਰੀ

ਪੂਜਾਰੀ ਐਸੇ ਵਿਸਮਾਦ ਪ੍ਰੇਮੀ ਅੰਗ ੨ ਕਟਾਉਂਣ ਵਾਲੇ ਬੇਅੰਤ ਸੂਰਬੀਰ ਬਹਾਦਰ ਸਿੰਘ ਸਿੰਘਣੀਆਂ ਹੋਏ ਹਨ।

ਠਾਕੁਰ ਕਾ ਸੇਵਕੁ; ਸਦਾ ਪੂਜਾਰੀ॥ (ਠਾਕੁਰ) ਪਰਮਪੂਜਨੀਕ ਗੁਰਤਾ ਬਿਰਾਜਮਾਨ ਅਨਤਕਲਾਵਾਨ ਪੂਰਨ ਮੇਹਰਵਾਨ ਸੱਚੇ ਭਗਵਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ(ਕਾ) ਦੇ ਪ੍ਰੇਮੀ ਕੀੜੀ ਗੁਰ ਸੇਵਕੁ ਜੀ, ਆਪਣੇ ਮਾਲਕ ਜੀ ਨੂੰ ਨਿਮਖ ਨਿਮਖ, ਠਾਕੁਰ ਨਮਸਕਾਰੈ॥ ਅਨੁਸਾਰ ਨਿਮਖ ੨ ਸਦਾ ੨ ਨਮਸਕਾਰ ਕਰਕੇ, ਤਨ ਮਨ ਧਨ ਸਿਰ ਅਰਪ ਕੇ ਪੂਜਾ ਕਰਨ ਵਾਲੇ ਪੂਜਾਰੀ ਹਨ। ਯਥਾ:- ਤਨੁ ਮਨੁ ਅਰਪਉ; ਪੂਜ ਚਰਾਵਉ॥ ਗੁਰਪਰਸਾਦਿ; ਨਿਰੰਜਨੁ ਪਾਵਉ॥) ਬਾਹਰਿ ਢੂਢਨ ਤੇ.ਛੂਟਿ ਪਰੇ; ਗੁਰਿ.ਘਰ ਹੀ ਮਾਹਿ ਦਿਖਾਇਆ ਥਾ॥ ਅਨੁਸਾਰ ਗੁਰਸੇਵਕ ਜੀ ਅੰਤਰਮੁਖ ਹੋ ਕੇ, ਠਾਕੁਰ ਗੁਰੂ ਪ੍ਰਮੇਸਰ ਜੀ ਨੂੰ ਆਪਣੀ ਅੰਤਹਕਰਨ ਰੂਪੀ ਸੇਜਾ 'ਤੇ ਬਿਠਾ ਕੇ, ਸੱਚੇ ਚਰਨ-ਕਮਲਾਂ ਨੂੰ ਪ੍ਰੀਤ ਰੂਪੀ ਰਸਨਾ ਨਾਲ ਪੂਰਨ ਪ੍ਰੇਮ ਸ਼ਰਧਾ ਸਹਿਤ ਚੱਟਦੇ ਹਨ। ਯਥਾ:- ਗੁਰਸਿਖ ਪ੍ਰੀਤਿ; ਗੁਰੁ ਮਿਲੈ ਗਲਾਟੇ॥ ਜਨ ਨਾਨਕ ਪ੍ਰੀਤਿ; ਸਾਧ ਪਗ ਚਾਟੇ॥) ਮਾਈ; ਚਰਨ ਗੁਰ ਮੀਠੇ॥ ਅਨੁਸਾਰ ਸੱਚੇ ਮਿੱਠੇ ਚਰਨ-ਕਮਲਾਂ ਨੂੰ ਅਪਣੇ ਕੇਸਾਂ ਨਾਲ ਝਾੜ੍ਹਦੇ ਹਨ। ਯਥਾ:- ਨੈਨਹੁ ਸੰਗਿ.ਸੰਤਨ ਕੀ ਸੇਵਾ; ਚਰਨ ਝਾਰੀ ਕੇਸਾਇਓ॥ ਪਰਮਪੂਜਨੀਕ ਸੱਚੇ ਚਰਨ-ਕਮਲਾਂ ਨੂੰ ਧੋ ੨ ਕੇ ਪੀਂਦੇ ਹਨ। ਯਥਾ:- ਚਰਣ ਕਮਲ ਤੇਰੇ.ਧੋਇ ਧੋਇ ਪੀਵਾ; ਮੇਰੇ ਸਤਿਗੁਰ ਦੀਨ ਦਇਆਲਾ॥ ਪੂਰਨ ਗੁਰੂ ਜੀ ਦੇ ਸਾਹਮਣੇ ਡੰਡਉਤ ਬੰਦਨਾ ਕਰਦੇ ਹਨ। ਯਥਾ:- ਡੰਡਉਤਿ ਬੰਦਨ ਅਨਿਕਬਾਰ; ਸਰਬ ਕਲਾ ਸਮਰਥ॥ ਡੋਲਨ ਤੇ.ਰਾਖਹੁ ਪ੍ਰਭੂ; ਨਾਨਕ.ਦੇ ਕਰਿ ਹਥ॥ ਪੂਰਨ ਗੁਰੂ ਜੀ ਨੂੰ ਲੱਖ ਵਾਰ ਨਮਸਕਾਰ ਕਰਦੇ ਹਨ। ਯਥਾ:- ਨਮਸਕਾਰ.ਤਾ ਕਉ ਲਖ ਬਾਰ॥ ਇਹੁ ਮਨੁ ਦੀਜੈ; ਤਾ ਕਉ ਵਾਰਿ॥ ਸੋ ਇਸ ਤਰ੍ਹਾਂ, ਸਭ ਤੇ ਵਡ ਸਮਰਥ ਗੁਰਦੇਵ॥ ਠਾਕੁਰ ਜੀ(ਕਾ) ਦੇ ਸੇਵਕੁ ਜੀ ਸਦਾ ਆਗਿਆਕਾਰੀ, ਰੰਗਾਂ ੨ ਦੇ ਪ੍ਰੇਮ ਨਾਲ ਪੂਜਾ ਕਰਨ ਵਾਲੇ ਪੂਜਾਰੀ ਹਨ।

੭੨.ਠਾਕੁਰ ਕੇ ਸੇਵਕ ਕੈ; ਮਨਿ ਪਰਤੀਤਿ॥ (ਠਾਕੁਰ) ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ(ਕੇ) ਦੇ ਖ਼ਰੇ ਪਿਆਰੇ ਸਤਿਕਾਰੇ ਪ੍ਰੇਮੀ ਗੁਰ ਸੇਵਕ ਜੀ(ਕੈ) ਦੇ ਮਨਿ 'ਚ, ਆਪਣੇ ਕਰਤੇ ਖਸਮ ਗੁਰੂ ਜੀ ਦੀ(ਪਰਤੀਤਿ) ਸਾਖਿਆਤਤਾ, ਸਿਦਕ ਭਰੋਸਾ ਸੱਚੀ ਆਸ਼ਕੀ ਹੈ। ਯਥਾ:- ਗੁਰਮੁਖਿ ਸਚੀ ਆਸਕੀ; ਜਿਤੁ ਪ੍ਰੀਤਮੁ ਸਚਾ ਪਾਈਐ॥) ਗੁਰਮੁਖਿ ਪਰਤੀਤਿ ਭਈ.ਮਨੁ ਮਾਨਿਆ; ਅਨਦਿਨੁ ਸੇਵਾ ਕਰਤ ਸਮਾਇ॥ ਅੰਤਰਿ ਸਤਿਗੁਰੁ.ਗੁਰੂ ਸਭ ਪੂਜੇ; ਸਤਿਗੁਰ ਕਾ ਦਰਸੁ ਦੇਖੈ ਸਭ ਆਇ॥ ਮੰਨੀਐ ਸਤਿਗੁਰ ਪਰਮ ਬੀਚਾਰੀ; ਜਿਤੁ ਮਿਲਿਐ ਤਿਸਨਾ ਭੁਖ ਸਭ ਜਾਇ॥ ਹਉ ਸਦਾ ਸਦਾ ਬਲਿਹਾਰੀ ਗੁਰ ਅਪੁਨੇ; ਜੋ ਪ੍ਰਭੁ ਸਚਾ ਦੇਇ ਮਿਲਾਇ॥ ਨਾਨਕ ਕਰਮੁ ਪਾਇਆ ਤਿਨ ਸਚਾ; ਜੋ ਗੁਰ ਚਰਣੀ ਲਗੇ ਆਇ॥

ਸਾਖੀ ਗੁਰਮੁਖਿ ਸਚੀ ਆਸਕੀ; ਜਿਤੁ ਪ੍ਰੀਤਮੁ ਸਚਾ ਪਾਈਐ॥ ਅਨੁਸਾਰ ਸਰਦਾਰ ਮੁਹੰਮਦਬਖ਼ਸ਼ ਜੀ ਨੇ ਅਥਾਹ ਸ਼ਰਧਾ ਸੇਵਾ ਕੁਰਬਾਨੀ ਕਰਕੇ, ਪਰਮ ਪੂਜਨੀਕ ਮਹੱਲੇ ਨੌਵੇਂ ਜੀ ਦੀ

ਮਹਾਂ ਵਿਸਮਾਦ ਪ੍ਰਸੰਨਤਾ ਲੈਣੀ:- ਪਰਮਪੂਜਨੀਕ ਤੇਗਬਹਾਦਰ ਸਿਮਰਿਐ; ਘਰ ਨਉਨਿਧਿ ਆਵੈ ਧਾਇ॥) ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਤੇਗਬਹਾਦਰ ਸਾਹਿਬ ਜੀ ਨੇ, ਆਪਣਾ ਪਰਮਪਵਿੱਤ੍ਰ ਸ਼ੁਭ ਸੱਚਾ ਸੀਸ ਕੁਰਬਾਨ ਕਰਨ ਲਈ, ਦਿੱਲੀ ਨੂੰ ਜਾਣ ਸਮੇਂ ਸਮਾਣੇ ਸ਼ਹਿਰ ਡੇਰਾ ਕੀਤਾ। ਸੀਸ ਕੁਰਬਾਨ ਕਰਨ ਲਈ, ਜ਼ਾਲਮ ਹਤਿਆਰੇ ਸੰਤ ਦੋਖੀ ਦੁਸ਼ਟ ਹੰਕਾਰੀ ਔਰੰਗਜ਼ੇਬ ਪਾਸ ਚੱਲ ਕੇ ਜਾਣਾ ਬਹੁਤ ਵੱਡੀ ਉੱਚ ਕਰਨੀ ਕਮਾਈ ਹੈ। ਇਸ ਲਈ ਪ੍ਰੇਮੀ ਸ਼ਾਇਰ ਨੇ ਇਹ ਭਾਰੀ ਉਪਮਾ ਕਹੀ ਹੈ:- ਯਹ ਤੋ ਹੂਆ ਹੈ.ਕਿ ਕਾਤਲ.ਮਕਤੂਲ ਕੇ ਪਾਸ ਜਾਏ। ਪਰ ਯਹ ਨਹੀਂ ਹੂਆ.ਕਿ ਮਕਤੂਲ.ਕਾਤਲ ਪਾਸ ਜਾਏ। ਗੁਰੂ ਪ੍ਰਮੇਸਰ ਜੀ ਦਾ ਸ਼ੁਭ ਸੱਚਾ ਪਰਮਪਵਿੱਤ੍ਰ ਭਾਗਾਂ ਭਰਿਆ ਆਗਮਨ ਸੁਣ ਕੇ, ਗੁਰੂ ਪ੍ਰੇਮੀ ਵੱਡਭਾਗੇ ਮੁਹੰਮਦਬਖ਼ਸ਼ ਜੀ ਨੇ ਆਪਣੇ ਮਿੱਤ੍ਰਾਂ ਸਮੇਤ ਆ ਕੇ ਮੱਥਾ ਟੇਕ ਕੇ, ਪੂਰਨ ਪ੍ਰੇਮ ਸਹਿਤ ਪ੍ਰੇਮ ਬੇਨਤੀ ਕੀਤੀ, "ਆਪ ਜੀ ਅੱਲਹਪਾਕ ਜੀ ਦੇ ਜ਼ਾਹਰ ਨੂਰ ਭਰਪੂਰ ਸੱਚ ਸਰੂਪ ਹੋਂ ਜੀ। ਆਪ ਜੀ ਦੇ ਸੁੰਦਰ ਇਲਾਹੀ ਦਰਸ਼ਨ ਕਰਕੇ, ਸਭ ਭੁੱਖਾਂ ਲਹਿ ਗਈਆਂ ਹਨ। ਜਿਵੇਂ ਆਪ ਜੀ ਮਹਾਨ ਕ੍ਰਿਪਾ ਕਰਕੇ, ਪਿਆਰੇ ਮਿੱਤ੍ਰ ਸੈਫ਼ਦੀਨ ਜੀ ਦੇ ਘਰ, ਸੈਫ਼ਾਬਾਦ ਚਾਰ ਮਹੀਨੇ ਰਹੇ ਹੋਂ, ਤਿਵੇਂ ਦਾਸਨ ਦਾਸ ਗ੍ਰੀਬ ਨੂੰ.ਆਪ ਜੀ ਨੇ ਘਰ ਬਖ਼ਸ਼ਿਆ ਹੈ, ਉਸ'ਚ ਆਪਣੇ ਪਰਮਪਵਿੱਤ੍ਰ ਸੱਚੇ ਚਰਨ-ਕਮਲ ਪਾਉ ਸਦਾ ਹੀ ਰਹੋ ਜੀ। "ਸੱਚੇ ਸਤਿਗੁਰੂ ਸਾਹਿਬ ਜੀ ਨੇ ਫ਼ੁਰਮਾਇਆ, "ਹੇ ਖ਼ਾਨ ਬਹਾਦਰ! ਖ਼ੁਦਾ ਜੀ ਆਪ ਜੀ ਨੂੰ ਬਹੁਤ ੨ ਹੀ ਪ੍ਰੇਮ ਬਖ਼ਸ਼ਣ। ਦਾਸਨ ਦਾਸ ਦਾ ਆਗਮਨ ਸੁਣ ਕੇ, ਚਾਅ ਪ੍ਰੇਮ ਨਾਲ ਦਰਸ਼ਨ ਦੇਣ ਆਏ ਹੋਂ। ਆਪਣੇ ਘਰੇ ਲਿਜਾਣ ਦਾ ਅਧਿਕ ਫ਼ਲ, ਲੋਕ ਪ੍ਰਲੋਕ'ਚ ਸਦਾ ਆਦਰ ਸਤਿਕਾਰ ਪਾਵੋਂਗੇ। ਇੱਥੋਂ ਛੇਤੀ ਅੱਗੇ ਜਾਣਾ ਹੈ। "ਇਸ ਪ੍ਰੇਮੀ ਨੇ ਵੀਚਾਰਿਆ, ਘਰੋਂ ਲੋੜੀਂਦੀਆਂ ਵਸਤੂਆਂ ਲਿਆਵਾਂ, ਸੱਚੀ ਸੇਵ ਕਮਾਵਾਂ ਖ਼ੁਸ਼ੀਆਂ ਪਾਵਾਂ, ਬਲਿ ਬਲਿ ਜਾਵਾਂ, ਚਰਨ ਧਿਆਵਾਂ, ਸੱਚਖੰਡ ਨੂੰ ਜਾਵਾਂ। ਸੁੰਦਰ ਸੱਚੇ ਦਰਸ਼ਨ ਕਰਕੇ, ਅਮੋਲਕ ਬਚਨ ਸੁਣ ਕੇ, ਘਰ ਨੂੰ ਵਾਪਿਸ ਆਉਂਦਿਆਂ ਸਿਪਾਹੀ ਮਿਲੇ, ਉਨ੍ਹਾਂ ਤੋਂ ਪਤਾ ਲੱਗਾ, ਜੋ ਸੱਚੇ ਸਤਿਗੁਰੂ ਸਾਹਿਬ ਜੀ ਨੂੰ ਗ੍ਰਿਫ਼ਤਾਰ ਕਰਨਾ ਚਾਹੁੰਦੇ ਹਨ। ਪੂਰਨ ਪ੍ਰੇਮ ਅਦਬ ਸਤਿਕਾਰ 'ਚ, ਲੂੰ ਕੰਡੇ ਖੜ੍ਹੇ ਹੋ ਗਏ, ਤਨ ਮਨ ਡਰ ਗਿਆ। ਇਸ ਨੇ ਵਾਪਿਸ ਆ ਕੇ ਸੱਚੇ ਸਤਿਗੁਰੂ ਸਾਹਿਬ ਜੀ ਦੇ ਘੋੜੇ 'ਤੇ ਕਾਠੀ ਪਾ ਕੇ, ਪ੍ਰੇਮ ਬੇਨਤੀ ਕੀਤੀ, "ਹੇ ਗ੍ਰੀਬ ਨਿਵਾਜ ਜੀ!ਛੇਤੀ ਤੋਂ ਛੇਤੀ ਚੱਲੋ ਜੀ। "ਇਸ ਪ੍ਰੇਮੀ ਦਾ ਪ੍ਰੇਮ ਦੇਖ ਕੇ, ਇਸ ਦੀ ਗੜ੍ਹੀ'ਚ ਸੱਚੇ ਚਰਨ-ਕਮਲ ਪਾਏ। ਇਸ ਪ੍ਰੇਮੀ ਨੇ ਆਪਣੇ ਪਹਿਰੇਦਾਰ ਨੂੰ ਸਮਝਾਇਆ, "ਜੇ ਕੋਈ ਪੁੱਛੇ ਤਾਂ ਸਤਿਗੁਰੂ ਸਾਹਿਬ ਜੀ ਬਾਰੇ ਨ ਦੱਸੀਂ ਤੇ ਨ ਹੀ ਡਰੀਂ, ਦਾਸਨ ਦਾਸ ਨੂੰ ਬੁਲਾ ਲਵੀਂ। ਆਪਾਂ ਰਲ਼ ਮਿਲ਼ ਕੇ ਅੱਲਹਪਾਕ ਸਰੂਪ ਸਤਿਗੁਰੂ ਸਾਹਿਬ ਜੀ ਦੀਆਂ ਖ਼ੁਸ਼ੀਆਂ ਪ੍ਰਾਪਤ ਕਰਨੀਆਂ ਹਨ। "

ਅਗਲੇ ਦਿਨ ਸਿਪਾਹੀਆਂ ਗੜ੍ਹੀ ਘੇਰ ਕੇ, ਕਿਹਾ, "ਤੂੰ ਸਤਿਗੁਰਾਂ ਨੂੰ ਛੁਪਾਈ ਬੈਠਾਂ ਹੈਂ। "ਇਸ ਨੇ ਗੁੱਸੇ ਨਾਲ ਸ਼ੇਰ ਵਾਂਗ ਗੱਜ ਕੇ ਉੱਤ੍ਰ ਦਿੱਤਾ, "ਤੁਸੀਂ ਮੇਰੇ'ਤੇ ਝੂਠੀ ਤੁਹਮਤ ਲਾਉਂਦੇ ਹੋਂ,

ਮੇਰੀ ਬਿਰਾਦਰੀ'ਚ ਮੇਰੀ ਬੇਇਜ਼ਤੀ ਕਰਦੇ ਹੋਂ, ਅਸੀਂ ਪਠਾਣ ਪੁੱਤ੍ਰ ਹਾਂ, ਜਨਾਨੀਆਂ ਨੂੰ ਪੜਦੇ'ਚ ਰੱਖਦੇ ਹਾਂ। ਜੇ ਫੇਰ ਐਸੀ ਝੂੱਠੀ ਗੱਲ ਕਹੀ ਤਾਂ ਸਿਰ ਵੱਢੇ ਜਾਣਗੇ। "ਸਰਕਾਰੀ ਲੋਕ ਸੁਣ ਕੇ ਡਰ ਗਏ, ਬਈ ਇਹ ਸੱਚਾ ਹੈ, ਤਾਂ ਹੀ ਨਿਰਭੈ ਬੋਲ ਰਿਹਾ ਹੈ। ਸ੍ਰਕਾਰੀ ਲੋਕਾਂ ਨੂੰ ਵਾਪਿਸ ਕਰਕੇ, ਇਸ ਸ਼ੇਰ ਦਲੇਰ ਬਹਾਦਰ ਨੇ, ਪਰਮ ਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਨੂੰ ਨਮਸਕਾਰ ਕਰਕੇ, ਪ੍ਰੇਮ ਬੇਨਤੀ ਕੀਤੀ, "ਗਰੀਬ ਨਿਵਾਜੁ.ਗੁਸਈਆ ਮੇਰਾ; ਮਾਥੈ ਛਤ੍ਰੁ ਧਰੈ॥ ਅਨੁਸਾਰ ਹੇ ਗ੍ਰੀਬ ਨਿਵਾਜ ਸੱਚੇ ਪਾਤਿਸਾਹ ਜੀਓ!ਜੋ ਕੁੱਝ ਭੀ ਕੀਤਾ ਹੈ, ਸੋ ਆਪ ਜੀ ਨੇ ਆਪ ਹੀ ਕੀਤਾ ਹੈ, ਜੇਕਰ ਇੱਥੇ ਆਪ ਜੀ ਦੀ ਗ੍ਰਿਫ਼ਤਾਰੀ ਹੁੰਦੀ ਤਾਂ ਸਾਨੂੰ ਕਲੰਕ ਲੱਗਣਾ ਸੀ, ਅੱਗੇ ਜਿਵੇਂ ਆਪ ਜੀ ਨੂੰ ਭਾਵੇ।" ਲਖ ਖੁਸੀਆ ਪਾਤਿਸਾਹੀਆ; ਜੇ ਸਤਿਗੁਰੁ ਨਦਰਿ ਕਰੇਇ॥ ਅਨੁਸਾਰ ਸ਼੍ਰੀ ਗੁਰੂ ਸੱਚੇ ਪਾਤਿਸਾਹ ਜੀ ਹੱਸੇ ਤੇ ਬਾਰ ੨ ਸ਼ਾਬਾਸ਼ ੨ ਕਿਹਾ, "ਸਾਰੀ ਜ਼ਿੰਦਗੀ ਬੰਦਗੀ ਦਾ ਸੁਖ ਭੋਗੋਂਗੇ, ਤੇ; ਜਮੁ ਨ ਪੇਖਹ ਨੈਨ॥ ਅਨੁਸਾਰ ਜਮ ਨਹੀਂ ਦੇਖੋਂਗੇ, ਖ਼ੁਦਾ ਜੀ ਦੀ ਦਰਗਾਹ'ਚ ਆਦਰ ਸਤਿਕਾਰ ਪਾਵੋਂਗੇ।" ਇਤ ਆਦਿ ਬਹੁਤ ਪਿਆਰੀਆਂ ਅਸੀਸਾਂ ਦਿਤੀਆਂ, ਸੱਚੇ ਸਤਿਗੁਰੂ ਸਾਹਿਬ ਜੀ ਦੀ ਅਪਾਰ ਖ਼ੁਸ਼ੀ ਪਾ ਕੇ, ਗੁਰੂ ਪ੍ਰੇਮੀ ਖ਼ਾਨ ਜੀ ਨਿਹਾਲ ਹੋ ਗਏ। ਗੁਰਮੁਖਿ ਸਚੀ ਆਸਕੀ; ਜਿਤੁ ਪ੍ਰੀਤਮੁ ਸਚਾ ਪਾਈਐ॥ ਅਨੁਸਾਰ ਸਰਦਾਰ ਮੁਹੰਮਦਬਖ਼ਸ਼ ਜੀ ਦੀ ਗੁਰੂ ਜੀ'ਤੇ ਅਥਾਹ ਸ਼ਰਧਾ ਪ੍ਰਤੀਤ ਹੈ। ਐਸੇ ਪ੍ਰੇਮੀਆਂ ਦੀ ਉੱਚ ਕਰਨੀ, ਗੁਰੂ ਪ੍ਰੇਮੀ ਸਿੱਖ ਦੇ ਮਨ ਨੂੰ ਹਲੂਣ ਦਿੰਦੀ ਹੈ। ਜਿਨ੍ਹਾਂ ਨੇ ਦੂਜੀ ਜ਼ਾਤੀ'ਚੋਂ, ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਨੂੰ ਖ਼ੁਦਾ ਅੱਲਹਪਾਕ ਸਰੂਪ ਸਮਝ ਕੇ ਮੰਨਿਆ ਪੂਜਿਆ ਪੁਜਾਇਆ, ਸ਼ੁਭ ਸੱਚੀ ਸੇਵਾ ਕਰਕੇ ਪਰਮ ਪ੍ਰਸੰਨਤਾ ਲਈ। ਐਸੇ ਪ੍ਰੇਮੀਆਂ ਨੂੰ ਰੋਮ ੨ ਕਰਕੇ ਡੰਡਉਤ ਬੰਦਨ ਨਮਸਕਾਰ ਹੈ ਜੀ।

ਠਾਕੁਰ ਕੇ ਸੇਵਕ ਕੀ; ਨਿਰਮਲ ਰੀਤਿ॥ (ਠਾਕੁਰ) ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ(ਕੇ) ਦੇ ਖ਼ਰੇ ਪਿਆਰੇ ਪ੍ਰੇਮੀ ਅਨਿੰਨ ਗੁਰ ਸੇਵਕ ਜੀ(ਕੀ) ਦੀ(ਰੀਤਿ) ਮਰਯਾਦਾ, ਵੈਰ ਈਰਖਾ ਵਿਕਾਰਾਂ ਮਹਾਂ ਪਾਪਾਂ ਔਗੁਣਾਂ ਮਾਨ ਅਭਿਮਾਨ ਦੀ ਮੈਲ਼ ਤੋਂ(ਨਿਰਮਲ) ਉੱਜਲ ਹੈ। ਯਥਾ:- ਕਿਤੈ ਪ੍ਰਕਾਰਿ; ਨ ਤੂਟਉ ਪ੍ਰੀਤਿ॥ ਦਾਸ ਤੇਰੇ ਕੀ; ਨਿਰਮਲ ਰੀਤਿ॥

ਠਾਕੁਰ ਕਉ; ਸੇਵਕੁ ਜਾਨੈ ਸੰਗਿ॥ ਗੁਰੂ ਜੀ ਦੇ ਖ਼ਰੇ ਪਿਆਰੇ ਸੱਚਿਆਰੇ ਅਨਿੰਨ ਪ੍ਰੇਮੀ ਗੁਰ ਸੇਵਕੁ ਜੀ, (ਠਾਕੁਰ) ਗੁਰੂ ਪ੍ਰਮੇਸਰ ਜੀ(ਕਉ) ਨੂੰ ਆਪਣੇ ਸੰਗਿ(ਜਾਨੈ) ਜਾਣਦੇ ਹਨ। ਯਥਾ:- ਗੁਰੁ ਮੇਰੈ ਸੰਗਿ; ਸਦਾ ਹੈ ਨਾਲੇ॥ ਸਿਮਰਿ ਸਿਮਰਿ; ਤਿਸੁ ਸਦਾ ਸਮ੍ਹਾਲੇ॥) ਨਾਮਦੇਵ; ਹਰਿ ਜੀਉ ਬਸਹਿ ਸੰਗਿ॥) ਸਰਬੇ ਏਕੁ.ਅਨੇਕੈ ਸੁਆਮੀ; ਸਭ ਘਟ ਭੋੁਗਵੈ ਸੋਈ॥ ਕਹਿ ਰਵਿਦਾਸ.ਹਾਥ ਪੈ ਨੇਰੈ; ਸਹਜੇ ਹੋਇ ਸੁ ਹੋਈ॥) ਆਠ ਪਹਰ; ਨਿਕਟਿ ਕਰਿ ਜਾਨੈ॥ ਪ੍ਰਭ ਕਾ ਕੀਆ; ਮੀਠਾ ਮਾਨੈ॥ ਏਕੁ ਨਾਮੁ ਸੰਤਨ ਆਧਾਰੁ॥ ਹੋਇ ਰਹੇ; ਸਭ ਕੀ ਪਗ ਛਾਰੁ॥ ਸੰਗ ਜਾਨਣਾ ਖ਼ੂਬ ਮਿੱਠਾ ਪਿਆਰਾ ਗੁਣ ਹੈ। ਜਿਵੇਂ ਅਸੀਂ ਆਪਣੇ ਬਜ਼ੁਰਗਾਂ ਦੇ ਦੇਖਦਿਆਂ, ਬੁਰਾ ਕੰਮ ਕਰਨ ਤੋਂ ਲੱਜਿਆ ਮੰਨਦੇ ਹਾਂ, ਤਿਵੇਂ

ਗੁਰੂ ਸੇਵਕੁ ਜੀ, ਪਰਮਪੂਜਨੀਕ ਗੁਰੂ ਜੀ ਨੂੰ, ਸਭੁ ਕਿਛੁ ਸੁਣਦਾ ਵੇਖਦਾ; ਕਿਉ ਮੁਕਰਿ ਪਇਆ ਜਾਇ॥ ਅਨੁਸਾਰ ਆਪਣੇ ਸੰਗ ਸਮਝ ਕੇ, ਬੁਰਾ ਕੰਮ ਕਰਨ ਤੋਂ ਲੱਜਿਆ ਕਰਦੇ ਹਨ। ਯਥਾ:- ਨਿਕਟਿ ਬੁਝੈ; ਸੋ ਬੁਰਾ ਕਿਉ ਕਰੈ॥

ਪ੍ਰਭ ਕਾ ਸੇਵਕੁ; ਨਾਮ ਕੈ ਰੰਗਿ॥ (ਪ੍ਰਭ) ਮਿਹਰਵਾਨੁ.ਸਾਹਿਬੁ ਮਿਹਰਵਾਨੁ॥ ਸਾਹਿਬੁ ਮੇਰਾ.ਮਿਹਰਵਾਨੁ॥ ਜੀਅ ਸਗਲ ਕਉ; ਦੇਇ ਦਾਨੁ॥ ਵਾਹਿਗੁਰੂ ਜੀ(ਕਾ) ਦੇ ਪਿਆਰੇ ਸੱਚਿਆਰੇ ਗੁਰ ਸੇਵਕੁ ਜੀ, ਨਾਮ ਬਾਣੀ ਜੀ(ਕੈ) ਦੇ ਰੰਗਿ'ਚ ਰੰਗੇ ਰਹਿੰਦੇ ਹਨ। ਯਥਾ:- ਨਾਮੁ ਧਨੁ; ਨਾਮੋ ਰੂਪੁ ਰੰਗੁ॥ ਨਾਮੋ ਸੁਖੁ; ਹਰਿ ਨਾਮ ਕਾ ਸੰਗੁ॥ ਨਾਮ ਰਸਿ; ਜੋ ਜਨ ਤ੍ਰਿਪਤਾਨੇ॥ ਮਨ ਤਨ; ਨਾਮਹਿ ਨਾਮਿ ਸਮਾਨੇ॥ ਊਠਤ ਬੈਠਤ; ਸੋਵਤ ਨਾਮ॥ ਕਹੁ ਨਾਨਕ; ਜਨ ਕੈ ਸਦ ਕਾਮ॥ ਵਾ ਨਾਮ ਦੇ(ਰੰਗਿ) ਪ੍ਰੇਮ(ਰੰਗਿ) ਅਨੰਦ'ਚ ਲੀਣ ਰਹਿੰਦੇ ਹਨ।

ਸੇਵਕ ਕਉ; ਪ੍ਰਭ ਪਾਲਨਹਾਰਾ॥ (ਪ੍ਰਭ) ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਪਣੇ ਪਿਆਰੇ ਸੇਵਕ ਜੀ(ਕਉ) ਨੂੰ, ਪੂਰਨ ਆਦਰ ਸਤਿਕਾਰ ਚਾਰ ਪਦਾਰਥ ਸਿਮਰਨ ਕਥਾ ਕੀਰਤਨ ਸੱਚੇ ਗੁਰਬਾਣੀ ਜੀ ਦੁਆਰਾ, ਦੁੱਧ ਦੰਦੀਆਂ ਵਾਲੇ ਬੱਚੇ ਦੀ ਪਾਲਣਾ ਤੋਂ ਭੀ ਵੱਧ ਪ੍ਰੇਮ ਨਾਲ(ਪਾਲਨਹਾਰਾ) ਪਾਲਣ ਵਾਲੇ ਹਨ, ਐਸੇ ਵਿਆਪਕ ਵਿਸਮਾਦ ਰੰਗਾਂ ੨ ਦੇ ਢੰਗ ਨਾਲ ਪਾਲਦੇ ਹਨ, ਆਪਣੇ ਸੇਵਕ ਦੇ ਦਿਲ ਦਿਮਾਗ਼'ਚ ਗੁਰਬਾਣੀ ਜੀ ਭੇਜਦੇ ਰਹਿੰਦੇ ਹਨ। ਹਿਰਦੇ'ਚੋਂ ਮੁਖ'ਚ ਅੰਮ੍ਰਿਤ ਭੇਜਦੇ ਹਨ। ਲੂੰ ੨'ਚ ਵਸ ਕੇ ਆਪਣੇ ਅਨੇਕਾਂ ਸਰਗੁਨ ਸਰੂਪ ਦੇ ਦਰਸ਼ਨ, ਨਿਰਗੁਨ 'ਚ ਲੀਣਤਾ, ਪ੍ਰਭ ਕੈ ਸਿਮਰਨਿ; ਅਨਹਦ ਝੁਨਕਾਰ॥ ਸੁਖੁ ਪ੍ਰਭ ਸਿਮਰਨ ਕਾ; ਅੰਤੁ ਨ ਪਾਰ॥ ਸਹਿਤ, ਤੱਤਾਂ 'ਚੋਂ ਜਾਪ ਸੁਣਾਉਂਦੇ ਹਨ। ਨਿਰਗੁਨ ਸਰਗੁਨ ਜੀ, ਆਪ ਜਾਪ ਕਰਦਿਆਂ ਦਰਸ਼ਨ ਬਖ਼ਸ਼ਦੇ ਹਨ। ਯਥਾ:- ਅਪਨਾ ਸਿਮਰਨੁ ਦੇ ਪ੍ਰਤਿਪਾਲਿਆ; ਓਹੁ ਸਗਲ ਘਟਾ ਕਾ ਮਾਲਕਾ॥) ਸਾਰਗ ਮਹਲਾ ੫॥ ਪ੍ਰਭੁ ਮੇਰੋ; ਇਤ ਉਤ ਸਦਾ ਸਹਾਈ॥ ਮਨ ਮੋਹਨੁ ਮੇਰੇ ਜੀਅ ਕੋ ਪਿਆਰੋ; ਕਵਨ ਕਹਾ ਗੁਨ ਗਾਈ॥ ੧॥ ਰਹਾਉ॥ ਖੇਲਿ ਖਿਲਾਇ ਲਾਡ ਲਾਡਾਵੈ; ਸਦਾ ਸਦਾ ਅਨਦਾਈ॥ ਪ੍ਰਤਿਪਾਲੈ ਬਾਰਿਕ ਕੀ ਨਿਆਈ; ਜੈਸੇ ਮਾਤ ਪਿਤਾਈ॥ ੧॥ ਤਿਸੁ ਬਿਨੁ.ਨਿਮਖ ਨਹੀ ਰਹਿ ਸਕੀਐ; ਬਿਸਰਿ ਨ ਕਬਹੂ ਜਾਈ॥ ਕਹੁ ਨਾਨਕ.ਮਿਲਿ ਸੰਤਸੰਗਤਿ ਤੇ; ਮਗਨ ਭਏ ਲਿਵ ਲਾਈ॥

ਸੇਵਕ ਕੀ; ਰਾਖੈ ਨਿਰੰਕਾਰਾ॥ ਅਨੰਤ ਬ੍ਰਹਮੰਡ ਦੇ ਰਚਨਹਾਰ, ਅਨੰਤ ਬ੍ਰਹਮੰਡ'ਚ ਲਬਾ ਲਬ ਭਰਪੂਰ, ਅਨੰਤ ਸੂਰਜਾਂ ਚੰਦ੍ਰਮਿਆਂ ਦੇ ਪ੍ਰਕਾਸ਼ਕ, ਅਨੰਤ ਧਰਤੀਆਂ ਤਾਰਿਆਂ ਮੰਡਲਾਂ ਦੇ ਆਸਰੇ, ਸਰਬ ਜੀਆਂ ਨੂੰ ਆਪਣੀ ਸ੍ਰਬ ਵਿਆਪੀ ਮਹਾਂ ਵਿਸਮਾਦ ਅਨਤ ਕਲਾਵਾਨ ਅਖੰਡ ਜੋਤਿ ਦੇ ਆਸਰੇ, ਹਰਕਤ ਹਰਕਤ ਕਰਾਉਣ ਵਾਲੇ, ਅਨੰਤ ਸੂਰਜਾਂ ਚੰਦ੍ਰਮਿਆਂ ਤਾਰਿਆਂ ਹਵਾਵਾਂ ਪਾਣੀਆਂ ਨੂੰ, ਆਪਣੀ ਸ਼ਕਤੀ ਨਾਲ ਹਰ ਸਮੇਂ ਖ਼ੂਬ ਤੇਜ਼ ਭਜਾਉਣ ਵਾਲੇ, ਸਾਰਿਆਂ'ਚ ਭਰਪੂਰ, ਇੱਕ ਖਿਨ'ਚ ਅਨੇਕ ਉਤਪਤੀ ਲੈਅਤਾ ਕਰਦਿਆਂ ਨਿਰਲੇਪ, ਸਭ ਦੇ ਅੰਦਰ ਬਾਹਰ ਹਰ ਸਮੇਂ ਜਾਪ ਕਰ ਰਹੇ ਅਜਪਾ ਜਾਪ ਵਾਹਿਗੁਰੂ ਨਿਰੰਕਾਰਾ ਜੀ, ਆਪਣੇ ਪਿਆਰੇ ਦਿਲ ਜਾਨ ਗੁਰ ਸੇਵਕ ਜੀ(ਕੀ) ਦੀ ਹਰ ਪ੍ਰਕਾਰ ਦੀ

ਲਾਜ ਪਤਿ, ਆਪ(ਰਾਖੈ) ਰੱਖਦੇ ਹਨ। ਯਥਾ:- ਆਸਾ ਮਹਲਾ ੫॥ ਅਪੁਨੇ ਸੇਵਕ ਕੀ.ਆਪੇ ਰਾਖੈ; ਆਪੇ ਨਾਮੁ ਜਪਾਵੈ॥ ਜਹ ਜਹ ਕਾਜ ਕਿਰਤਿ.ਸੇਵਕ ਕੀ; ਤਹਾ ਤਹਾ ਉਠਿ ਧਾਵੈ॥

ਸੋ ਸੇਵਕੁ; ਜਿਸੁ ਦਇਆ ਪ੍ਰਭੁ ਧਾਰੈ॥ ਨਾਨਕ ਸੋ ਸੇਵਕੁ; ਸਾਸਿ ਸਾਸਿ ਸਮਾਰੈ॥ ੩॥ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਨਾਨਕ ਮਹੱਲਾ ਪੰਜਵਾਂ ਜੀ ਫ਼ੁਰਮਾ ਰਹੇ ਹਨ:- ਵਾਹਿਗੁਰੂ ਜੀ ਦੇ ਸਨੇਹੀ ਗੁਰਸੇਵਕ ਜੀ ਦਾ ਰੁੱਤਬਾ ਬਹੁਤ ਹੀ ਉੱਚਾ ਹੈ। ਗੁਰੂ ਸੇਵਕ ਜੀ ਵਾਲੇ ਗੁਣ ਬਹੁਤ ਹੀ ਅਮੋਲਕ ਹਨ। ਇਸ ਲਈ ਫ਼ੁਰਮਾ ਰਹੇ ਹਨ:- ਜਿਸੁ ਆਪਣੇ ਪਿਆਰੇ ਗੁਰਸੇਵਕ ਜੀ 'ਤੇ, (ਪ੍ਰਭੁ) ਅਨਤਕਲਾਵਾਨ ਸਮ੍ਰੱਥ ਨਿਰਾ ਪ੍ਰਕਾਸ਼ ਹੀ ਪ੍ਰਕਾਸ਼ ਸਰੂਪ, ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦਇਆ(ਧਾਰੈ) ਧਾਰਦੇ ਹਨ, (ਸੋ) ਉਹ ਹੀ ਪ੍ਰੇਮੀ ਗੁਰੂ ਪ੍ਰਮੇਸਰ ਜੀ ਨੂੰ ਸਿਰ ਅਰਪਣ ਵਾਲੇ ਖ਼ਰੇ ਪਿਆਰੇ ਸੱਚਿਆਰੇ ਅਪਾਰੇ ਨਿਰਾਰੇ ਕੀੜੀ ਗੁਰੂ ਸੇਵਕੁ ਜੀ ਹਨ। (ਸੋ) ਉਹ ਗੁਰ ਸੇਵਕੁ ਜੀ(ਸਾਸਿ) ਸੁਆਸ ਸਾਸਿ ਗੁਰੂ ਪ੍ਰਮੇਸਰ ਜੀ ਨੂੰ (ਸਮਾਰੈ) ਯਾਦ ਕਰਦੇ ਹਨ। ਯਥਾ:- ਸੋ ਸੇਵਕੁ; ਜਿਸੁ ਕਿਰਪਾ ਕਰੀ॥ ਨਿਮਖ ਨਿਮਖ; ਜਪਿ ਨਾਨਕ ਹਰੀ॥) ਹਾਥੀ ਕੀ ਪੁਕਾਰ, ਪਲ ਪਾਛੈ ਪਹੁਚਤ ਤਾਹਿ; ਚੀਟੀ ਕੀ ਚਿੰਘਾਰ.ਪਹਿਲੇ ਹੀ ਸੁਨੀਅਤੁ ਹੈਂ॥

ਅਪੁਨੇ ਜਨ ਕਾ; ਪਰਦਾ ਢਾਕੈ॥ ਪ੍ਰਮੇਸਰ ਜੀ ਅਪੁਨੇ ਪਿਆਰੇ(ਜਨ) ਭਗਤ ਜੀ ਕਾ(ਪਰਦਾ) ਪੜਦਾ (ਢਾਕੈ) ਢਕਦੇ ਹਨ, ਭਾਵ ਔਗੁਣ ਵਿਕਾਰ ਬੇਪੜਦ ਕਰਦੇ ਹਨ, ਇਨ੍ਹਾਂ ਨੂੰ ਨਿਵਿਰਤ ਕਰਕੇ, ਕੀਤੇ ਗੁਨਾਹਾਂ ਨੂੰ ਮੁਆਫ਼ ਕਰਕੇ ਪੜਦਾ ਢਕਦੇ ਹਨ, ਭਾਵ ਕਿਸੇ ਨੂੰ ਦੱਸਦੇ ਨਹੀਂ। ਜੇ ਕੋਈ ਹੰਕਾਰੀ ਬੇਪੜਦ ਕਰਨਾ ਚਾਹੇ, ਤਾਂ ਭੀ ਪੜਦਾ ਢਕਦੇ ਹਨ, ਜਿਵੇਂ ਦ੍ਰੋਪਤੀਜੀ ਦਾ ਢਕਿਆ। ਯਥਾ:- ਸਤਿਗੁਰਿ ਢਾਕਿ ਲੀਆ; ਮੋਹਿ ਪਾਪੀ ਪੜਦਾ॥) ਢਾਕਨ ਢਾਕਿ.ਗੋਬਿਦ ਗੁਰ ਮੇਰੇ; ਮੋਹਿ ਅਪਰਾਧੀ.ਸਰਨ ਚਰਨ॥) ਜਿਹ ਪ੍ਰਸਾਦਿ; ਤੇਰੇ ਸਗਲ ਛਿਦ੍ਰ ਢਾਕੇ॥ ਮਨ ਸਰਨੀ ਪਰੁ; ਠਾਕੁਰ ਪ੍ਰਭ ਤਾ ਕੈ॥

ਅਪਨੇ ਸੇਵਕ ਕੀ; ਸਰਪਰ ਰਾਖੈ॥ ਠਾਕੁਰ ਗੁਰੂ ਪ੍ਰਮੇਸਰ ਜੀ ਅਪਨੇ ਖ਼ਰੇ ਪਿਆਰੇ ਸੱਚਿਆਰੇ ਸੇਵਕ ਜੀ(ਕੀ) ਦੀ ਇੱਜ਼ਤ, ਪੰਜਾਂ ਵਿਕਾਰਾਂ ਜਮਾਂ ਔਗੁਣਾਂ ਤੋਂ(ਸਰਪਰ) ਜ਼ਰੂਰ ਬਰ ਜ਼ਰੂਰ(ਰਾਖੈ) ਰੱਖਦੇ ਹਨ। ਯਥਾ:- ਅਪੁਨੇ ਸੇਵਕ ਕੀ.ਆਪੇ ਰਾਖੈ; ਆਪੇ ਨਾਮੁ ਜਪਾਵੈ॥ ਜਹ ਜਹ ਕਾਜ ਕਿਰਤਿ.ਸੇਵਕ ਕੀ; ਤਹਾ ਤਹਾ ਉਠਿ ਧਾਵੈ॥

ਅਪਨੇ ਦਾਸ ਕਉ; ਦੇਇ ਵਡਾਈ॥ ਅਪਨੇ ਖ਼ਰੇ ਪਿਆਰੇ ਸੱਚਿਆਰੇ(ਦਾਸ) ਗੁਰਸੇਵਕ ਜੀ (ਕਉ) ਨੂੰ, (ਵਡਾਈ) ਵਡਿਆਈ(ਦੇਇ) ਬਖ਼ਸ਼ਦੇ ਹਨ। ਯਥਾ:- ਨਾਨਕ ਬ੍ਰਹਮਗਿਆਨੀ ਆਪਿ ਪਰਮੇਸੁਰ॥) ਪਾਤਿਸਾਹੀ.ਭਗਤ ਜਨਾ ਕਉ ਦਿਤੀਅਨੁ; ਸਿਰਿ ਛਤੁ ਸਚਾ ਹਰਿ ਬਣਾਇ॥) ਬ੍ਰਹਮਗਿਆਨੀ ਕੈ; ਗਰੀਬੀ ਸਮਾਹਾ॥ ਬ੍ਰਹਮਗਿਆਨੀ. ਪਰਉਪਕਾਰ ਉਮਾਹਾ॥

ਅਪਨੇ ਸੇਵਕ ਕਉ; ਨਾਮੁ ਜਪਾਈ॥ ਗੁਰਤਾ ਬਿਰਾਜਮਾਨ ਪੂਰਨ ਮੇਹਰਵਾਨ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਅਪਨੇ ਪਿਆਰੇ ਸੱਚਿਆਰੇ ਨਿਰਾਰੇ ਸੇਵਕ ਜੀ ਦੇ ਲੂੰ ੨ 'ਚ

ਗੁਰਬਾਣੀ ਜੀ ਭੇਜ ਕੇ, ਲੂੰ ੨'ਚ ਵਸ ਕੇ, ਅਪਨੇ ਪਿਆਰੇ ਸੇਵਕ ਜੀ(ਕਉ) ਨੂੰ ਰੋਮ ੨ ਕਰਕੇ, ਵਾਹਿਗੁਰੂ ੩ ਸੱਚਾ ਨਾਮੁ ਨਿਰਯਤਨ (ਜਪਾਈ) ਜਪਾਉਂਦੇ ਹਨ। ਯਥਾ:- ਅਪੁਨੇ ਸੇਵਕ ਕੀ.ਆਪੇ ਰਾਖੈ; ਆਪੇ ਨਾਮੁ ਜਪਾਵੈ॥ ਪ੍ਰੇਮ ਮਈ ਸ਼ੁਭ ਸਿਖਿਆ:- ਹੇ ਵਾਹਿਗੁਰੂ ਪ੍ਰੀਤਮ ਗੁਰੂ ਜੀ!ਐਸੀ ਕਿਰਪਾ; ਮੋਹਿ ਕਰਹੁ॥ ਸੰਤਹ ਚਰਣ.ਹਮਾਰੋ ਮਾਥਾ; ਨੈਨ ਦਰਸੁ.ਤਨਿ ਧੂਰਿ ਪਰਹੁ॥ ੧॥ ਅਨੁਸਾਰ ਐਸੀ ਸ੍ਰਬ ਵਿਆਪੀ ਵਿਸਮਾਦ ਕ੍ਰਿਪਾ ਕਰੋ ਜੀ, ਦਾਸਾਂ ਦਾ ਮੱਥਾ ਆਪ ਜੀ ਦੇ ਚਰਨ-ਕਮਲਾਂ'ਤੇ ਹਰ ਸਮੇਂ ਟਿਕਿਆ ਰਹੇ। ਆਪ ਜੀ ਦੀ ਚਰਨ-ਧੂੜ'ਚ ਇਸਨਾਨ ਕਰਦੇ ਰਹੀਏ। ਗੁਰਸੇਵਕ ਬਣਾਉ, ਹਰ ਸਮੇਂ ਰੋਮ ੨ ਕਰਕੇ, ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਜਪਾਉ ਜੀ।

ਅਪਨੇ ਸੇਵਕ ਕੀ; ਆਪਿ ਪਤਿ ਰਾਖੈ॥ ਗੁਰੂ ਪ੍ਰਮੇਸਰ ਜੀ ਅਪਨੇ ਪਿਆਰੇ ਸੱਚਿਆਰੇ ਸੇਵਕ ਜੀ ਕੀ, ਵਿਕਾਰਾਂ ਹੰਕਾਰੀਆਂ ਜਮਾਂ ਤੋਂ(ਪਤਿ) ਇਜ਼ਤ ਆਪਿ(ਰਾਖੈ) ਰੱਖਦੇ ਹਨ। ਯਥਾ:- ਜੋ ਸਰਣਿ ਪਰੈ.ਤਿਸ ਕੀ ਪਤਿ ਰਾਖੈ; ਜਾਇ ਪੂਛਹੁ.ਵੇਦ ਪੁਰਾਣੀ ਹੇ॥) ਸਾਰਗ ਮਹਲਾ ੫॥ ਹਰਿ ਹਰਿ ਦੀਓ; ਸੇਵਕ ਕਉ ਨਾਮ॥ ਮਾਨਸੁ ਕਾ ਕੋ ਬਪੁਰੋ ਭਾਈ; ਜਾ ਕੋ ਰਾਖਾ ਰਾਮ॥ ੧॥ ਰਹਾਉ॥ ਆਪਿ ਮਹਾ ਜਨੁ.ਆਪੇ ਪੰਚਾ; ਆਪਿ ਸੇਵਕ ਕੈ ਕਾਮ॥ ਆਪੇ ਸਗਲੇ ਦੂਤ ਬਿਦਾਰੇ; ਠਾਕੁਰ ਅੰਤਰਜਾਮ॥ ੧॥ ਆਪੇ ਪਤਿ ਰਾਖੀ.ਸੇਵਕ ਕੀ; ਆਪਿ ਕੀਓ ਬੰਧਾਨ॥ ਆਦਿ ਜੁਗਾਦਿ.ਸੇਵਕ ਕੀ ਰਾਖੈ; ਨਾਨਕ ਕੋ ਪ੍ਰਭੁ ਜਾਨ॥ ੨॥

ਤਾ ਕੀ ਗਤਿ ਮਿਤਿ; ਕੋਇ ਨ ਲਾਖੈ॥ (ਤਾ) ਤਿਨ੍ਹਾਂ ਭਾਵ ਵਾਹਿਗੁਰੂ ਜੀ ਕੀ(ਗਤਿ) ਪ੍ਰਾਪਤੀ ਦੀ(ਮਿਤਿ) ਮਰਯਾਦਾ, ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਬਿਨਾ, (ਕੋਇ) ਕੋਈ ਭੀ(ਨ) ਨਹੀਂ (ਲਾਖੈ) ਜਾਣਦਾ। ਯਥਾ:- ਤੁਮਰੀ ਗਤਿ ਮਿਤਿ; ਤੁਮ ਹੀ ਜਾਨੀ॥ ਨਾਨਕ ਦਾਸ; ਸਦਾ ਕੁਰਬਾਨੀ॥

ਵਾ ਗੁਰੂ ਪ੍ਰਮੇਸਰ ਜੀ ਨੂੰ ਆਪਣਾ ਸਿਰ ਅਰਪਣ ਵਾਲੇ, (ਤਾ) ਤਿਸ ਅਗਮ ਅਪਾਰੇ ਪਿਆਰੇ ਨਿਰਾਰੇ ਸੱਚਿਆਰੇ ਗੁਰਸੇਵਕ ਜੀ ਕੀ(ਗਤਿ) ਵਿਵਸਥਾ, ਗੁਰਮੁਖਿ ਚਾਲ, ਗੁਰੂ (ਮਿਤਿ) ਮਰਯਾਦਾ, ਜਿਸ ਨੂੰ ਉਹ ਕਮਾਉਂਦੇ ਹਨ, (ਕੋਇ) ਕੋਈ ਭੀ(ਨ) ਨਹੀਂ(ਲਾਖੈ) ਜਾਣਦਾ। ਯਥਾ:- ਬ੍ਰਹਮਗਿਆਨੀ ਕੀ ਮਿਤਿ; ਕਉਨੁ ਬਖਾਨੈ॥ ਬ੍ਰਹਮਗਿਆਨੀ ਕੀ ਗਤਿ; ਬ੍ਰਹਮਗਿਆਨੀ ਜਾਨੈ॥

ਪ੍ਰਭ ਕੇ ਸੇਵਕ ਕਉ; ਕੋ ਨ ਪਹੂਚੈ॥ (ਪ੍ਰਭ) ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ(ਕੇ) ਦੇ, ਮਾਨ ਅਭਿਮਾਨ ਮੰਧੇ; ਸੋ ਸੇਵਕੁ ਨਾਹੀ॥) ਨਾਨਕ. ਸੇਵਕੁ ਸੋਈ ਆਖੀਐ; ਜੋ ਸਿਰੁ ਧਰੇ ਉਤਾਰਿ॥ ਮਾਨ ਅਭਿਮਾਨ ਤੋਂ ਰਹਿਤ, ਆਪਣੇ ਖ਼ਰੇ ਪਿਆਰੇ ਗੁਰੂ ਜੀ ਨੂੰ ਸਿਰ ਅਰਪਣ ਵਾਲੇ ਪ੍ਰੇਮੀ ਸੇਵਕ ਜੀ ਦੇ ਅਤਿਅੰਤ ਉੱਚੇ ਰੁੱਤਬੇ(ਕਉ) ਨੂੰ, (ਕੋ) ਕੋਈ ਭੀ ਹੰਕਾਰੀ(ਪਹੂਚੈ) ਪਹੁੰਚ(ਨ) ਨਹੀਂ ਸਕਦਾ। ਯਥਾ:- ਪੰਡਿਤ ਸੂਰ.ਛਤ੍ਰਪਤਿ ਰਾਜਾ; ਭਗਤ ਬਰਾਬਰਿ ਅਉਰੁ ਨ ਕੋਇ॥ ਵਾ ਦੁੱਖ ਦੇਣ ਦੀ (ਕੋ) ਕੋਈ ਭੀ(ਪਹੂਚੈ) ਪਹੁੰਚ(ਨ) ਨਹੀਂ ਰੱਖਦਾ। ਯਥਾ:- ਅਨਿਕ ਦੂਖ; ਦੇਵਹਿ ਅਵਰਾ ਕਉ॥ ਪਹੁਚਿ.ਨ ਸਾਕਹਿ; ਜਨ ਤੇਰੇ ਕਉ॥ ੨॥

ਪ੍ਰਭ ਕੇ ਸੇਵਕ; ਊਚ ਤੇ ਊਚੇ॥ (ਪ੍ਰਭ) ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ(ਕੇ) ਦੇ ਪਿਆਰੇ ਸੱਚਿਆਰੇ ਅਪਾਰੇ ਨਿਰਾਰੇ ਸੇਵਕ ਜੀ, (ਊਚ) ਉੱਚਿਆਂ(ਤੇ) ਤੋਂ ਭੀ ਊਚੇ ਹਨ। ਯਥਾ:- ਜਿਸ ਨੋ ਬਖਸੇ; ਸਿਫਤਿ ਸਾਲਾਹ॥ ਨਾਨਕ; ਪਾਤਿਸਾਹੀ ਪਾਤਿਸਾਹੁ॥) ਜਿਸੁ ਨਾਮੁ ਰਿਦੈ; ਸੋਈ ਵਡ ਰਾਜਾ॥) ਨਾਨਕ.ਹੋਰਿ ਪਤਿਸਾਹੀਆ ਕੂੜੀਆ; ਨਾਮਿ ਰਤੇ ਪਾਤਸਾਹ॥ ੧੧॥ ਓਹੁ ਸਭ ਤੇ ਊਚਾ.ਸਭ ਤੇ ਸੂਚਾ; ਜਾ ਕੈ ਹਿਰਦੈ ਵਸਿਆ ਭਗਵਾਨੁ॥

ਜੋ ਪ੍ਰਭਿ; ਅਪਨੀ ਸੇਵਾ ਲਾਇਆ॥ ਨਾਨਕ.ਸੋ ਸੇਵਕੁ; ਦਹ ਦਿਸਿ ਪ੍ਰਗਟਾਇਆ॥ ੪॥ ਪਰਮਪੂਜਨੀਕ ਗੁਰੂ ਗੁਰ ਸੱਚੇ ਸਤਿਗੁਰੂ ਨਾਨਕ ਸਤਿਗੁਰੂ ਅਰਜਨਦੇਵ ਸਾਹਿਬ ਜੀ ਫ਼ੁਰਮਾਉਂਦੇ ਹਨ:- (ਪ੍ਰਭਿ) ਗੁਰਤਾ ਬਿਰਾਜਮਾਨ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੇ(ਜੋ) ਜਿਹੜੇ ਪਿਆਰੇ ਸੱਚਿਆਰੇ ਗੁਰਸੇਵਕ ਜੀ ਅਪਨੀ ਸੱਚੀ ਸੁੱਚੀ ਉੱਚੀ ਵਿਸਮਾਦ ਸੇਵਾ 'ਚ(ਲਾਇਆ) ਲਾਏ ਹਨ, (ਸੋ) ਉਹ ਗੁਰ ਸੇਵਕੁ ਜੀ, ਗੁਰੂ ਜੀ ਨੇ ਉੱਤ੍ਰ ਦੱਖਣ ਪੂਰਬ ਪੱਛਮ, ਉੱਤ੍ਰ ਪੂਰਬ ਵਿਚਾਲੇ ਈਸਾਨ ਕੋਣ, ਪੂਰਬ ਦੱਖਣ ਦੇ ਵਿਚਾਲੇ ਅਗਨਿ ਕੋਣ, ਦੱਖਣ ਪੱਛਮ ਵਿਚਾਲੇ ਨੈਰਿਤੀ ਕੋਣ, ਪੱਛਮ ਉੱਤ੍ਰ ਵਿਚਾਲੇ ਵਾਇਵੀ ਕੋਣ। ਧਰਤੀ ਤੇ ਅਸਮਾਨ(ਦਹ) ਦਸ(ਦਿਸਿ) ਦਿਸ਼ਾਂ, ਕੋਟਿ ਬ੍ਰਹਮੰਡ'ਚ(ਪ੍ਰਗਟਾਇਆ) ਪ੍ਰਗਟ ਕਰ ਦਿਤੇ ਹਨ॥ ੪॥ ਯਥਾ:- ਮਹਲਾ ੫॥ ਗੋਬਿੰਦ ਗੋਬਿੰਦ ਗੋਬਿੰਦ ਸੰਗਿ; ਨਾਮਦੇਉ ਮਨੁ ਲੀਣਾ॥ ਆਢ ਦਾਮ ਕੋ ਛੀਪਰੋ; ਹੋਇਓ ਲਾਖੀਣਾ॥ ੧॥ ਰਹਾਉ॥ ਬੁਨਨਾ ਤਨਨਾ ਤਿਆਗਿ ਕੈ; ਪ੍ਰੀਤਿ ਚਰਨ ਕਬੀਰਾ॥ ਨੀਚ ਕੁਲਾ ਜੋਲਾਹਰਾ; ਭਇਓ ਗੁਨੀਯ ਗਹੀਰਾ॥ ੧॥ ਰਵਿਦਾਸੁ ਢੁਵੰਤਾ ਢੋਰ ਨੀਤਿ; ਤਿਨਿ੍ ਤਿਆਗੀ ਮਾਇਆ॥ ਪਰਗਟੁ ਹੋਆ ਸਾਧਸੰਗਿ; ਹਰਿ ਦਰਸਨੁ ਪਾਇਆ॥ ੨॥ ਸੈਨੁ ਨਾਈ ਬੁਤਕਾਰੀਆ; ਓਹੁ ਘਰਿ ਘਰਿ ਸੁਨਿਆ॥ ਹਿਰਦੇ ਵਸਿਆ ਪਾਰਬ੍ਰਹਮੁ; ਭਗਤਾ ਮਹਿ ਗਨਿਆ॥ ੩॥ ਇਹ ਬਿਧਿ ਸੁਨਿ ਕੈ ਜਾਟਰੋ; ਉਠਿ ਭਗਤੀ ਲਾਗਾ॥ ਮਿਲੇ ਪ੍ਰਤਖਿ ਗੁਸਾਈਆ; ਧੰਨਾ ਵਡਭਾਗਾ॥ ੪॥ ੨॥

ਨੀਕੀ ਕੀਰੀ ਮਹਿ; ਕਲ ਰਾਖੈ॥ ਭਸਮ ਕਰੈ; ਲਸਕਰ ਕੋਟਿ ਲਾਖੈ॥ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਮਹੱਲਾ ਪੰਜਵਾਂ ਜੀ, ਜ਼ਾਲਮਾਂ ਦੇ ਘੋਰ ਭਿਆਨਕ ਜ਼ੁਲਮ ਕਰਨ ਤੋਂ, ਹੁਣ ਉੱਬਲਦੀ ਦੇਗ਼'ਚ ਬੈਠ ਰਹੇ ਹਨ, ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੂੰ, ਰੋਮ ੨ ਕਰਕੇ ਜਪਦਿਆਂ ਧਿਆਉਂਦਿਆਂ ਵਿਸਮਾਦ ਰੰਗ 'ਚ, ਸੱਚੇ ਸਤਿਗੁਰੂ ਸਾਹਿਬ ਜੀ ਦਾ ਸ੍ਰਬ ਵਿਆਪੀ ਅਨਤ ਕਲਾਵਾਨ ਮਹਾਂ ਵਿਸਮਾਦ ਅਧਿਕ ਪ੍ਰਗਟ ਪ੍ਰਤਾਪ ਫ਼ੁਰਮਾ ਰਹੇ ਹਨ ਜੀ:- ਧੰਨ ਗੁਰੂ ਨਾਨਕ ਦੇਵ ਸਾਹਿਬ ਜੀ, ਹਮ ਕੀਰੇ ਕਿਰਮ.ਸਤਿਗੁਰ ਸਰਣਾਈ;) ਛਛਾ; ਛੋਹਰੇ ਦਾਸ ਤੁਮਾਰੇ॥ ਦਾਸ ਦਾਸਨ ਕੇ; ਪਾਨੀਹਾਰੇ॥ ਅਨੁਸਾਰ(ਨੀਕੀ) ਨਿੱਕੀ(ਕੀਰੀ) ਕੀੜੀ ਆਪਣੇ ਪ੍ਰੇਮੀ ਸੇਵਕ(ਮਹਿ) 'ਚ, ਆਪਣੀ(ਕਲ) ਅਨੰਤਕਲਾ (ਕਲ) ਸ਼ਾਂਤੀ ਜੋਤਿ ਪ੍ਰਕਾਸ਼ ਜਦੋਂ(ਰਾਖੈ) ਰੱਖਦੇ ਹਨ, ਤਦੋਂ ਨਿੱਕੀ ਕੀੜੀ ਗੁਰਸੇਵਕ ਜੀ ਆਪਣੇ ਅੰਦਰ ਬਾਹਰ ਵਾਤਾਵਰਣ 'ਚੋਂ, (ਲਾਖੈ) ਲੱਖਾਂ(ਕੋਟਿ) ਕ੍ਰੋੜਾਂ ਪਾਪਾਂ ਔਗੁਣਾਂ ਬਿਮਾਰੀਆਂ ਦੇ ਕ੍ਰਿਮਾਂ ਦੀ (ਲਸਕਰ)

ਫ਼ੌਜ ਨੂੰ, (ਭਸਮ) ਸੁਆਹ(ਕਰੈ) ਕਰ ਦਿੰਦੇ ਹਨ। ਵਾ ਨਿੱਕੀ ਕੀੜੀ ਗੁਰੂ ਸੇਵਕ ਜੀ, ਗੁਰੂ ਪ੍ਰਮੇਸਰ ਜੀ ਦੀ ਕਲਾ ਨੂੰ ਪ੍ਰਾਪਤ ਹੋ ਕੇ, (ਲਾਖੈ) ਲੱਖਾਂ(ਕੋਟਿ) ਕ੍ਰੋੜਾਂ ਜੀਆਂ ਦੇ ਮਹਾਂ ਪਾਪਾਂ ਵਿਕਾਰਾਂ ਔਗੁਣਾਂ ਬੀਮਾਰੀਆਂ ਦੇ ਜਿਰਮਾਂ, ਵਾਤਾਵਰਣ ਦੇ ਜਿਰਮਾਂ ਰੂਪੀ(ਲਸਕਰ) ਫ਼ੌਜ ਨੂੰ ਭਸਮ(ਕਰੈ) ਕਰ ਦਿੰਦੇ ਹਨ। ਯਥਾ:- ਨਦੀਆ ਵਿਚਿ.ਟਿਬੇ ਦੇਖਾਲੇ; ਥਲੀ ਕਰੇ ਅਸਗਾਹ॥ ਕੀੜਾ ਥਾਪਿ ਦੇਇ ਪਾਤਿਸਾਹੀ; ਲਸਕਰ ਕਰੇ ਸੁਆਹ॥ ਜਿਵੇਂ ਵਾਹਿਗੁਰੂ ਮਹੱਲੇ ਪਹਿਲੇ ਜੀ ਨੇ ਆਪਣੇ ਪਿਆਰੇ ਸੱਚਿਆਰੇ ਅਪਾਰੇ ਨਿਰਾਰੇ ਪਰਮ ਪੂਰੇ ਸੂਰੇ ਸੱਚੇ ਨਿੱਕੀ ਕੀੜੀ ਬਣੇ ਸੇਵਕ ਮਹੱਲੇ ੨ ਜੀ ਦੇ ਅੰਦਰ, ਆਪਣੀ ਸ੍ਰਬ ਵਿਆਪੀ ਅਨਤ ਕਲਾਵਾਨ ਮਹਾਂ ਵਿਸਮਾਦ ਪ੍ਰੇਮਾ-ਭਗਤੀ ਰੂਪੀ(ਕਲ) ਸ਼ਕਤੀ ਰੱਖੀ, ਨਿੱਕੀ ਕੀੜੀ ਗੁਰਸੇਵਕ ਜੀ ਦੇ ਲੱਖਾਂ ਕ੍ਰੋੜਾਂ ਦੋਸ਼ਾਂ ਵਿਕਾਰਾਂ ਦੇ ਜਿਰਮਾਂ ਦੇ ਲਸਕਰ ਭਸਮ ਕਰ ਦਿਤੇ। ਆਪਣੇ ਨਿੱਕੀ ਕੀੜੀ ਸੇਵਕ ਜੀ ਤੋਂ ਆਪ ਗੁਰਬਾਣੀ ਉੱਚਰਵਾ ਕੇ, ਲੱਖਾਂ ਕ੍ਰੋੜਾਂ ਜੀਆਂ ਦੇ ਲੱਖਾਂ ਕ੍ਰੋੜਾਂ ਮਹਾਂ ਪਾਪਾਂ, ਬੀਮਾਰੀਆਂ ਦੇ ਜ਼ਿਰਮਾਂ ਰੂਪੀ ਫ਼ੌਜ ਨੂੰ ਭਸਮ ਕਰਾ ਦਿਤਾ। ਹੁਣ ਗੁਰਤਾ ਬਿਰਾਜਮਾਨ ਹੋ ਕੇ ਸਦਾ ਲਈ ਕਰ ਰਹੇ ਹਨ। ਆਪਣੇ ਜਿੰਦ ਜਾਨ ਖਰੇ ਪਿਆਰੇ ਸੇਵਕ ਜੀ ਤੋਂ ਸੰਸਾਰ'ਤੇ ਗੁਰਸਿੱਖੀ ਗੁਰਬਾਣੀ ਗੁਰਤਾ ਸਦਾ ਲਈ ਰਖਵਾ ਲਏ। ਯਥਾ:- ਗੁਰਮੁਖਿ ਕੋਟਿ ਉਧਾਰਦਾ ਭਾਈ; ਦੇ ਨਾਵੈ ਏਕ ਕਣੀ॥ {ਤਨ 'ਚ ਬਿਮਾਰੀਆਂ, ਵਿਕਾਰਾਂ ਚੋਰੀ, ਵੈਰ ਨਿੰਦਾ ਮੰਦ ਕਰਮਾਂ ਦੇ ਨੀਲ ਪਦਮ ਅਣਗਿਣਤ ਜਿਰਮ ਪੈਦਾ ਹੋ ਜਾਂਦੇ ਹਨ। ਜਿਸ ਕਰਕੇ ਨਿਗੁਰਾ ਜੀਵ, ਜ਼ੋਰ ਜ਼ੁਲਮ ਨੀਚ ਤੋਂ ਨੀਚ ਖੋਟੇ ਕਰਮ ਕਰਦਾ ਹੈ, ਗੁਰੂ ਸੇਵਾ ਪ੍ਰੇਮਾ-ਭਗਤੀ ਵਾਹਿਗੁਰੂ ਨਾਮ ਜਪੇ ਬਿਨਾ, ਇਹ ਜਿਰਮ ਨਹੀਂ ਮਰਦੇ ਜੀ ਪਿਆਰੇ ਸੱਚਿਆਰੇ ਗੁਰੂ ਤਾਰੇ, ਗੁਰੂ ਨਾਮ ਸਿਮਰਨ ਬਿਨਾ, ਜੀਵ ਨੂੰ ਮ੍ਰਿਤਕ ਧ੍ਰਿਗੁ ਧ੍ਰਿਗੁ ਕਿਹਾ ਹੈ ਜੀ। ਯਥਾ:- ਅਤਿ ਸੁੰਦਰ.ਕੁਲੀਨ ਚਤੁਰ; ਮੁਖਿ ਙਿਆਨੀ ਧਨਵੰਤ॥ ਮਿਰਤਕ ਕਹੀਅਹਿ.ਨਾਨਕਾ; ਜਿਹ ਪ੍ਰੀਤਿ ਨਹੀ. ਭਗਵੰਤ॥ }ਗਉੜੀ ਮਹਲਾ ੫॥ ਬਿਨੁ ਸਿਮਰਨ; ਜੈਸੇ ਸਰਪ ਆਰਜਾਰੀ॥ ਤਿਉ ਜੀਵਹਿ ਸਾਕਤ; ਨਾਮੁ ਬਿਸਾਰੀ॥ ੧॥ ਏਕ ਨਿਮਖ; ਜੋ ਸਿਮਰਨ ਮਹਿ ਜੀਆ॥ ਕੋਟਿ ਦਿਨਸ ਲਾਖ; ਸਦਾ ਥਿਰੁ ਥੀਆ॥ ੧॥ ਰਹਾਉ॥ ਬਿਨੁ ਸਿਮਰਨ; ਧ੍ਰਿਗੁ ਕਰਮ ਕਰਾਸ॥ ਕਾਗ ਬਤਨ; ਬਿਸਟਾ ਮਹਿ ਵਾਸ॥ ੨॥ ਬਿਨੁ ਸਿਮਰਨ; ਭਏ ਕੂਕਰ ਕਾਮ॥ ਸਾਕਤ. ਬੇਸੁਆ ਪੂਤ; ਨਿਨਾਮ॥ ੩॥ ਬਿਨੁ ਸਿਮਰਨ; ਜੈਸੇ ਸੀਙ ਛਤਾਰਾ॥ ਬੋਲਹਿ ਕੂਰੁ; ਸਾਕਤ ਮੁਖੁ ਕਾਰਾ॥ ੪॥ ਬਿਨੁ ਸਿਮਰਨ; ਗਰਧਭ ਕੀ ਨਿਆਈ॥ ਸਾਕਤ; ਥਾਨ ਭਰਿਸਟ ਫਿਰਾਹੀ॥ ੫॥ ਬਿਨੁ ਸਿਮਰਨ; ਕੂਕਰ ਹਰਕਾਇਆ॥ ਸਾਕਤ ਲੋਭੀ; ਬੰਧੁ ਨ ਪਾਇਆ॥ ੬॥ ਬਿਨੁ ਸਿਮਰਨ ਹੈ ਆਤਮ ਘਾਤੀ॥ ਸਾਕਤ ਨੀਚ; ਤਿਸੁ ਕੁਲੁ ਨਹੀ ਜਾਤੀ॥ ੭॥ ਜਿਸੁ ਭਇਆ ਕ੍ਰਿਪਾਲੁ; ਤਿਸੁ ਸਤਸੰਗਿ ਮਿਲਾਇਆ॥ ਕਹੁ ਨਾਨਕ; ਗੁਰਿ ਜਗਤੁ ਤਰਾਇਆ॥ ੮॥ ੭॥) ਗਉੜੀ ਮਹਲਾ ੫॥ ਮਿਲੁ ਮੇਰੇ ਗੋਬਿੰਦ; ਅਪਨਾ ਨਾਮੁ ਦੇਹੁ॥ ਨਾਮ ਬਿਨਾ; ਧ੍ਰਿਗੁ ਧ੍ਰਿਗੁ ਅਸਨੇਹੁ॥ ੧॥ ਰਹਾਉ॥ ਨਾਮ ਬਿਨਾ; ਜੋ ਪਹਿਰੈ ਖਾਇ॥ ਜਿਉ ਕੂਕਰੁ; ਜੂਠਨ ਮਹਿ ਪਾਇ॥ ੧॥ ਨਾਮ ਬਿਨਾ; ਜੇਤਾ ਬਿਉਹਾਰੁ॥ ਜਿਉ ਮਿਰਤਕ; ਮਿਥਿਆ ਸੀਗਾਰੁ॥ ੨॥ ਨਾਮੁ ਬਿਸਾਰਿ; ਕਰੇ ਰਸ ਭੋਗ॥ ਸੁਖੁ ਸੁਪਨੈ ਨਹੀ; ਤਨ

ਮਹਿ ਰੋਗ॥ ੩॥ ਨਾਮੁ ਤਿਆਗਿ; ਕਰੇ ਅਨ ਕਾਜ॥ ਬਿਨਸਿ ਜਾਇ; ਝੂਠੇ ਸਭਿ ਪਾਜ॥ ੪॥ ਨਾਮ ਸੰਗਿ; ਮਨਿ. ਪ੍ਰੀਤਿ ਨ ਲਾਵੈ॥ ਕੋਟਿ ਕਰਮ ਕਰਤੋ; ਨਰਕਿ ਜਾਵੈ॥ ੫॥ ਹਰਿ ਕਾ ਨਾਮੁ; ਜਿਨਿ ਮਨਿ ਨ ਆਰਾਧਾ॥ ਚੋਰ ਕੀ ਨਿਆਈ; ਜਮਪੁਰਿ ਬਾਧਾ॥ ੬॥ ਲਾਖ ਅਡੰਬਰ; ਬਹੁਤੁ ਬਿਸਥਾਰਾ॥ ਨਾਮ ਬਿਨਾ; ਝੂਠੇ ਪਾਸਾਰਾ॥ ੭॥ ਹਰਿ ਕਾ ਨਾਮੁ; ਸੋਈ ਜਨੁ ਲੇਇ॥ ਕਰਿ ਕਿਰਪਾ; ਨਾਨਕ ਜਿਸੁ ਦੇਇ॥ ੮॥

ਜਿਸ ਕਾ ਸਾਸੁ; ਨ ਕਾਢਤ ਆਪਿ॥ ਤਾ ਕਉ ਰਾਖਤ; ਦੇ ਕਰਿ ਹਾਥ॥ ਜਿਸ ਖ਼ਰੇ ਪਿਆਰੇ ਨਿੱਕੀ ਕੀੜੀ ਗੁਰਸੇਵਕ ਜੀ(ਕਾ) ਦਾ(ਸਾਸੁ) ਸੁਆਸ ਆਪਿ(ਨ) ਨਹੀਂ(ਕਾਢਤ) ਕੱਢਦੇ, (ਤਾ) ਤਿਸ(ਕਉ) ਨੂੰ ਆਪਣਾ ਜਾਣ ਕੇ, ਮਰਨ ਦੇ ਕਸ਼ਟ ਜਮਾਂ ਜੂਨਾਂ ਵਿਕਾਰਾਂ ਦੁਸ਼ਮਣਾਂ ਤੋਂ, ਪ੍ਰਤਖ ਹਾਥ ਜਾਂ ਕ੍ਰਿਪਾ ਰੂਪੀ ਹਾਥ ਦੇ ਕਰਿ(ਰਾਖਤ) ਰੱਖਦੇ ਹਨ। ਯਥਾ:- ਹਾਥ ਦੇਇ.ਰਾਖੈ ਅਪਨੇ ਕਉ; ਸਾਸਿ ਸਾਸਿ ਪ੍ਰਤਿਪਾਲੇ॥) ਰੋਗਨ ਤੇ ਅਰ ਸੋਗਨ ਤੇ; ਜਲ ਜੋਗਨ ਤੇ.ਬਹੁ ਭਾਂਤ ਬਚਾਵੈ॥ ਸੱਤ੍ਰ ਅਨੇਕ ਚਲਾਵਤ ਘਾਵ; ਤਊ ਤਨ, ਏਕ ਨ ਲਾਗਨ ਪਾਵੈ॥ ਰਾਖਤ ਹੈ.ਅਪਨੋ ਕਰ ਦੈ ਕਰ; ਪਾਪ ਸਬੂਹ.ਨ ਭੇਟਨ ਪਾਵੈ॥ ਔਰ ਕੀ ਬਾਤ.ਕਹਾ ਕਹ ਤੋ ਸੌਂ; ਸੁ ਪੇਟ ਹੀ ਕੇ.ਪਟ ਬੀਚ ਬਚਾਵੈ॥

ਸਾਖੀ ਸੰਤ ਬਾਬਾ ਦਿਵਾਨ ਸਿੰਘ ਜੀ, ਸੰਤ ਬਾਬਾ ਖਜਾਨ ਸਿੰਘ ਜੀ:- ਭੁਚਾਲ ਕਰਕੇ ਕੋਇਟੇ ਸ਼ਹਿਰ'ਚ ਆਪ ਜੀ ਦੇ ਮਾਤਾ ਪਿਤਾਜੀ ਚੜ੍ਹਾਈ ਕਰ ਗਏ। ਦੋਵੇਂ ਭਾਈ ਮਕਾਨ ਦੇ ਖੂੰਜੇ ਬੈਠੇ ਬਚ ਗਏ। ਮਲਵਾ ਚੁੱਕ ਕੇ ਕੱਢ ਲਏ। ਪੂਰਨ ਬ੍ਰਹਮਗਿਆਨੀ ਗੁਰੂ ਸੇਵਾ ਦੇ ਸੂਰਜ ਪੂਰਨ ਸੰਤ ਪਰਮਪੂਜਨੀਕ ਬਾਬਾ ਗੁਰਮੁਖਿ ਸਿੰਘ ਸਾਹਿਬ ਜੀ ਪਟਿਆਲੇ ਵਾਲਿਆਂ ਜੀ ਦੇ ਪਿਆਰੇ ਚਰਨ-ਕਮਲਾਂ'ਚ ਲਿਆਂਦੇ ਗਏ। ਦੋਹਾਂ ਨੇ ਸਾਰੀ ਜ਼ਿੰਦਗੀ ਗੁਰਦੁਆਰਿਆਂ ਦੀ ਉਸਾਰੀ ਦੀ ਸ਼ੁਭ ਸੱਚੀ ਮਿੱਠੀ ਪਿਆਰੀ ਅਮੋਲਕ ਸੇਵਾ ਬੰਦਗੀ ਕੀਤੀ। ਇਸ ਤਰ੍ਹਾਂ ਹਰੇਕ ਜ਼ਿੰਦਗੀ ਨੂੰ ਅਕਾਲ ਪੁਰਖੁ ਜੀ ਬਿਘਨਾਂ ਤੋਂ ਰੱਖਦੇ ਹਨ। ਗੁਰੂ ਪ੍ਰਮੇਸਰ ਜੀ ਦਾ ਨਾਮ ਜਪਣ ਸੁਨਣ ਨਾਲ, ਸ੍ਰੀਰ ਦੀ ਰੱਖਿਆ ਹੁੰਦੀ ਹੈ। ਜੇਕਰ ਗੁਰਸੇਵਕ ਜੀ ਆਪਣੇ ਹੀਏ ਕੋ ਪ੍ਰੀਤਮੁ; ਗੁਰੂ ਪ੍ਰਮੇਸਰ ਜੀ ਲਈ ਸ਼ਹੀਦ ਹੋ ਜਾਵੇ, ਤਾਂ ਗੁਰੂ ਪ੍ਰਮੇਸਰ ਜੀ ਉਸ ਨੂੰ, ਅਕਾਲ ਮੂਰਤਿ.ਵਰੁ ਪਾਇਆ ਅਬਿਨਾਸੀ; ਨਾ ਕਦੇ ਮਰੈ.ਨ ਜਾਇਆ॥ ਅਨੁਸਾਰ ਅਚੱਲ ਅਖੰਡ ਵਿਆਪਕ ਅਨੰਤ ਪ੍ਰਕਾਸ਼ ਹੀ ਪ੍ਰਕਾਸ਼, ਅਵਿਨਾਸੀ ਵਿਸਮਾਦ ਬ੍ਰਹਮ'ਚ ਮਿਲਾ ਲੈਂਦੇ ਹਨ। ਆਪ ਉਨ੍ਹਾਂ ਦੇ ਲੂੰ ੨'ਚ ਲੀਣ ਹੋ ਜਾਂਦੇ ਹਨ। ਸ੍ਰੀਰ ਦੇ ਸ਼ਹੀਦ ਹੋਣ ਤੋਂ, ਉਨ੍ਹਾਂ ਦੀ ਜ਼ਿੰਦਗੀ ਖ਼ਤਮ ਨਹੀਂ ਹੁੰਦੀ। ਸ਼ਹੀਦੀ ਲੈ ਕੇ, ਉਨ੍ਹਾਂ ਨੂੰ ਅਮਰ ਜ਼ਿੰਦਗੀ ਬਖ਼ਸ਼ਦੇ ਹਨ। ਸ਼ਹੀਦੀ ਵਾਲੇ ਦਿਨ ਤੋਂ, ਉਨ੍ਹਾਂ ਦੀ ਅਮਰ ਜ਼ਿੰਦਗੀ ਦਾ ਆਰੰਭ ਹੁੰਦਾ ਹੈ, ਗੁਰੂ ਪ੍ਰਮੇਸਰ ਜੀ ਦੇ ਸਨਮੁਖ, ਬੰਦ ੨ ਕਟਵਾ ਕੇ ਧਰਮ ਹਿਤ ਸ਼ਹੀਦ ਹੋਣ ਵਾਲੇ, ਨਮਸਕਾਰ ਯੋਗ ਸਦ ਸਦਾ ਅਮਰ ਹਨ। ਗੁਰੂ ਪ੍ਰਮੇਸਰ ਜੀ ਦੇ ਢਾਢੀ ਤੇ ਲੋਕ, ਉਨ੍ਹਾਂ ਦਾ ਜਸ ਗਾਉਂਦੇ ਹਨ, ਜਿਨ੍ਹਾਂ ਨੂੰ ਸੁਣ ਕੇ ਦਿਲ ਖ਼ੂਨ ਸਾਫ਼ ਹੋ ਜਾਂਦੇ ਹਨ, ਬੀਰ-ਰਸ ਜਾਗਦਾ ਹੈ, ਮੁਰਦੇ ਭੀ ਅਮਰ ਹੋ ਜਾਂਦੇ ਹਨ। }

ਪ੍ਰੇਮ ਬਿਨੈ ਸ਼ੁਭ ਸਿਖਿਆ:- ਕਾਹੇ ਸੋਚ ਕਰਹਿ; ਰੇ ਪ੍ਰਾਣੀ॥ ਜਪਿ ਨਾਨਕ; ਪ੍ਰਭ ਅਲਖ ਵਿਡਾਣੀ॥ ੫॥ ਅਨੁਸਾਰ ਮਰਨ ਦਾ ਡਰ ਅਨੇਕ ਪ੍ਰਕਾਰ ਦੀ ਸੋਚ ਛੱਡ ਕੇ, ਸੁਆਸ ੨ ਵਾਹਿਗੁਰੂ ਵਾਹਿਗੁਰੂ ਜਪਣ ਦਾ ਸ਼ੁਭ ਸੱਚਾ ਉਪਦੇਸ਼ ਬਖ਼ਸ਼ ਰਹੇ ਹਨ। {ਅਬਿਨਾਸੀ ਬ੍ਰਹਮ ਵਾਹਿਗੁਰੂ ਮਹੱਲਾ ਪਹਿਲਾ ਜੀ, ਨੀਕੀ ਕੀੜੀ ਗੁਰਸੇਵਕ ਜੀ'ਚ, ਆਪਣੀ ਸਰਬ ਵਿਆਪੀ ਅਨਤਕਲਾ ਰੱਖ ਦਿੰਦੇ ਹਨ। ਉਸ ਦੇ ਲੱਖਾਂ ਕ੍ਰੋੜਾਂ ਪਾਪ, ਵਿਰੋਧੀ ਭਾਵ ਵਿਕਾਰਾਂ ਵੈਰੀਆਂ ਬਿਮਾਰੀ ਦੇ ਕਿਟਾਣੂਆਂ ਨੂੰ ਨਾਸ ਕਰ ਦਿੰਦੇ ਹਨ। ਅਬਿਨਾਸੀ ਕੋਟਿ ਬ੍ਰਹਮੰਡ ਦੇ ਮਾਲਕ, ਆਪਣੇ ਪਿਆਰੇ ਨਿੱਕੀ ਕੀਰੀ ਸੇਵਕ ਜੀ ਦੇ ਲੂੰ ੨ 'ਚ ਵਸ ਜਾਂਦੇ ਹਨ। ਉਸ ਨੂੰ ਆਪਣੇ ਸਰੂਪ 'ਚ ਲੀਣ ਕਰ ਲੈਂਦੇ ਹਨ। ਮੈ ਦੇਵਾਨਾ; ਭਇਆ ਅਤੀਤੁ॥) ਭਇਆ ਦਿਵਾਨਾ ਸਾਹ ਕਾ; ਨਾਨਕੁ ਬਉਰਾਨਾ॥ ਅਨੁਸਾਰ ਨੀਕੀ ਕੀੜੀ ਸੇਵਕ ਜੀ, ਵਾਹਿਗੁਰੂ ਜੀ 'ਚ ਲੀਣ ਹੋ ਕੇ, ਦਿਵਾਨੇ ਮਸਤਾਨੇ ਹੋ ਜਾਂਦੇ ਹਨ, ਜਿਵੇਂ ਬੇਹੋਸ਼ੀ ਦਾ ਟੀਕਾ ਲਾਉਣ ਤੋਂ ਦੇਹ ਦਾ ਚੇਤਾ ਨਹੀਂ ਰਹਿੰਦਾ, ਇਸ ਤਰ੍ਹਾਂ ਗੁਰਸੇਵਕ ਜੀ ਨੂੰ ਆਪਣੀ ਦੇਹ ਦਾ ਚੇਤਾ ਹੀ ਨਹੀਂ ਰਹਿੰਦਾ, ਹੰਗਤਾ ਮਿਟ ਜਾਂਦੀ ਹੈ। ਸੰਸਾਰ'ਤੇ ਜਿਉਣ ਦੀ ਇੱਛਾ, ਮਰਣ ਦੀ ਚਿੰਤਾ ਨਹੀਂ ਰਹਿੰਦੀ। ਯਥਾ:- ਮਰਣੈ ਕੀ ਚਿੰਤਾ ਨਹੀ; ਜੀਵਣ ਕੀ ਨਹੀ ਆਸ॥ ਨਿੱਕੀ ਕੀੜੀ ਗੁਰਸੇਵਕ ਜੀ ਦੇ ਲੂੰ ੨'ਚ, ਕੋਟਿ ਸੂਰਜਾਂ ਦੇ ਪ੍ਰਕਾਸ਼ਕ, ਅਵਿਨਾਸੀ ਕਰਤਾ ਪੁਰਖੁ ਜੀ ਵਸਣੇ, ਬਹੁਤ ਹੀ ਵੱਡੀ ਗੱਲ ਹੈ। ਜਿਵੇਂ ਭਾਈ ਮਤੀਦਾਸ ਸਾਹਿਬ ਜੀ ਦੇ ਸ੍ਰੀਰ'ਤੇ ਆਰਾ ਵਗ ਰਿਹਾ ਹੈ, ਸ੍ਰੀ ਜਪੁ ਜੀ ਸਾਹਿਬ ਜੀ ਦਾ ਪਰਮਪਵਿੱਤ੍ਰ ਅੰਮ੍ਰਿਤ ਰੂਪ ਪਾਠ ਕਰੀ ਜਾ ਰਹੇ ਹਨ। ਅਖੰਡ ਜੋਤੀ ਸਰੂਪ ਸਰਬ ਵਿਆਪੀ ਵਿਸਮਾਦ ਅਜਪਾ ਜਾਪ ਬ੍ਰਹਮ ਜੀ ਦੇ ਪੂਰਨ ਗੁਰੂ ਅਵਤਾਰ, ਵਾਹਿਗੁਰੂ ਮਹੱਲੇ ਨੌਵੇਂ ਜੀ ਨੇ ਆਪਣੇ ਨਿਰਮਲ ਸੱਚੇ ਸੁੱਚੇ ਉੱਚੇ, ਨੀਕੀ ਕੀੜੀ ਸੇਵਕ ਜੀ ਦੇ ਸੀਸ ਉੱਤੇ ਕ੍ਰਿਪਾ ਭਰਿਆ ਹੱਥ ਰੱਖਿਆ। ਆਪਣੇ ਖ਼ਾਸ ਪ੍ਰੇਮੀ ਸਨਮੁਖ ਸਿੱਖ ਸੇਵਕ ਜੀ ਦੇ ਲੂੰ ੨'ਚ ਵਸ ਕੇ, ਕਸ਼ਟ ਆਪ ਸਹਾਰ ਲਏ।

(ਭਾਂਤਿ) ਮਾਨਸ ਜਤਨ ਕਰਤ; ਬਹੁ ਭਾਤਿ॥ ਤਿਸ ਕੇ ਕਰਤਬ; ਬਿਰਥੇ ਜਾਤਿ॥ ੧.ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਹਰਿਕ੍ਰਿਸ਼ਨ ਸਾਹਿਬ ਸੱਚੇ ਪਾਤਿਸਾਹ ਜੀ ਤੋਂ ਵਰੋਸਾਇ, ਧੰਨ ਵਾਹਿਗੁਰੂ ਸੱਚੇ ਸਤਿਗੁਰੂ ਮਹੱਲਾ ਨੌਵੇਂ ਜੀ ਦੀ ਮਹਿਮਾ ਵਡਿਆਈ ਤੇਜ਼ ਪ੍ਰਤਾਪ ਦੇਖ ਕੇ, ਦੰਭੀ (ਮਾਨਸ) ਮਨੁੱਖ(ਬਹੁ) ਬਹੁਤ(ਭਾਤਿ) ਤਰ੍ਹਾਂ ੨ ਦੇ ਜਤਨ(ਕਰਤ) ਕਰਦਾ ਹੈ, ਕਿ ਮੈਂ ਭੀ ਪ੍ਰਮੇਸਰ ਜੀ ਬਣ ਜਾਵਾਂ, ਪਰ ਤਿਸ(ਕੇ) ਦੇ ਕੀਤੇ (ਕਰਤਬ) ਕੰਮ, ਜਤਨ ਪ੍ਰਯਤਨ ਸਾਰੇ ਬਿਰਥੇ(ਜਾਤਿ) ਜਾਂਦੇ ਹਨ, ਕਿਉਂਕਿ ਉਹ ਹੰਕਾਰ ਵਿਕਾਰ ਔਗੁਣ ਦੋਸ਼ ਨਹੀਂ ਛੱਡ ਸਕਦਾ। ਜਿਵੇਂ ਹੰਕਾਰੀ ਧੀਰਮੱਲ ਨੇ, ਪਰਮ-ਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਤੇਗਬਹਾਦਰ ਸਾਹਿਬ ਜੀ 'ਤੇ ਦੋ ਵਾਰ ਗੋਲ਼ੀ ਚਲਾਈ। ਯਥਾ:- ਸਤਿਗੁਰ ਕੀ ਰੀਸੈ.ਹੋਰਿ ਕਚੁ ਪਿਚੁ ਬੋਲਦੇ; ਸੇ ਕੂੜਿਆਰ ਕੂੜੇ ਝੜਿ ਪੜੀਐ॥

ਵਾ (ਮਾਨਸ) ਮਾਣ ਸਹਿਤ ਮਨੁੱਖ, ਨਾਗਣੀ ਮਾਇਆ ਦੀ ਪ੍ਰਾਪਤੀ ਲਈ, ਜੀਆਂ ਨੂੰ ਮਾਰਨ ਖੋਹਣ ਜੋਰ ਜ਼ੁਲਮ, (ਬਹੁ) ਬਹੁਤ(ਭਾਤਿ) ਤਰ੍ਹਾਂ ਦੇ ਜਤਨ(ਕਰਤ) ਕਰਦਾ ਹੈ। ਪਰ ਮਾਇਆ ਨਾਲ

ਨਹੀਂ ਜਾਂਦੀ। ਕਤਲ ਮਹਾਂ ਪਾਪ ਨਾਲ ਜਾਂਦੇ ਹਨ। ਤਿਸ ਲਾਲਚੀ(ਕੇ) ਦੇ ਜੋਰ ਜ਼ੁਲਮ ਦੇ(ਕਰਤਬ) ਕੰਮ, ਬਿਰਥੇ(ਜਾਤਿ) ਜਾਂਦੇ ਹਨ। ਨੰਗਾ ਹੀ ਜਾਂਦਾ ਹੈ। ਯਥਾ:- ਕਬੀਰ.ਇਹੁ ਤਨੁ ਜਾਇਗਾ; ਸਕਹੁ ਤ ਲੇਹੁ ਬਹੋਰਿ॥ ਨਾਂਗੇ ਪਾਵਹੁ ਤੇ ਗਏ; ਜਿਨ ਕੇ ਲਾਖ ਕਰੋਰਿ॥ ੨੭॥) ਨੰਗਾ ਦੋਜਕਿ ਚਾਲਿਆ; ਤਾ ਦਿਸੈ ਖਰਾ ਡਰਾਵਣਾ॥ ਕਰਿ ਅਉਗਣ; ਪਛੋਤਾਵਣਾ॥ ੧੪॥) ਗੋਬਿਦ ਭਜਨ ਬਿਨੁ; ਬ੍ਰਿਥੇ ਸਭ ਕਾਮ॥ ਜਿਉ ਕਿਰਪਨ ਕੇ; ਨਿਰਾਰਥ ਦਾਮ॥

ਵਾ ਸ਼ਾਹ ਸਿਕੰਦਰ ਦੇ ਵਜ਼ੀਰ ਅਫ਼ਲਾਤੂ ਜੀ, ਮਰਨ ਤੋਂ ਡਰਦਿਆਂ, ਬਹੁਤੀ ਸਿਆਣਪ ਨਾਲ, ਆਪਣੇ ਵਰਗੇ ਕਾਗਜ਼ ਦੇ ਬੁੱਤ ਬਣਾ ਕੇ, ਇੱਕ'ਚ ਲੁਕ ਕੇ ਬੈਠ ਗਏ। ਮੌਤ ਨੇ ਕਿਹਾ, "ਸ਼ਾਬਾਸ਼ ਬੁੱਤ ਬਨਾਉਣ ਵਾਲੇ ਦੇ। "ਇਉਂ ਕਹਿੰਦੀ ੨ ਤੁਰੀ ਗਈ। ਅੱਗੇ ਜਾ ਕੇ ਕਿਹਾ, "ਇਸ ਦਾ ਕੰਨ ਵਿੰਗਾ ਹੈ। "ਅਫ਼ਲਾਤੂ ਨੇ ਕਿਹਾ, "ਤੂੰ ਕੌਣ ਹੈਂ, ਨੁਕਸ ਕੱਢ ਰਹੀ ਹੈਂ?"ਜਦੋਂ ਬੋਲਿਆ, ਮੌਤ ਨੇ ਝੱਟ ਹੀ ਗਰਦਣ ਮ੍ਰੋੜ ਲਈ। (ਮਾਨਸ) ਮਨੁੱਖ ਮੌਤ ਤੋਂ ਬਚਣ ਦੇ(ਬਹੁ) ਬਹੁਤ(ਭਾਤਿ) ਤਰ੍ਹਾਂ ੨ ਦੇ ਜਤਨ ਪ੍ਰਯਤਨ(ਕਰਤ) ਕਰਦਾ ਹੈ, ਪਰ ਤਿਸ(ਕੇ) ਦੇ ਕੀਤੇ(ਕਰਤਬ) ਯਤਨ ਬਿਰਥੇ(ਜਾਤਿ) ਜਾਂਦੇ ਹਨ, ਬਚ ਨਹੀਂ ਸਕਦਾ। ਜੋ ਜੰਮਿਆ ਹੈ, ਤਿਸ ਨੇ ਇੱਕ ਦਿਨ ਤਾਂ ਮਰਨਾ ਹੀ ਹੈ। ਯਥਾ:- ਜੋ ਜਨਮੈ; ਸੋ ਜਾਨਹੁ ਮੂਆ॥ ਗੋਵਿੰਦ ਭਗਤੁ; ਅਸਥਿਰੁ ਹੈ ਥੀਆ॥ ੧॥) ਰਾਣਾ ਰਾਉ.ਨ ਕੋ ਰਹੈ; ਰੰਗੁ ਨ ਤੁੰਗੁ ਫਕੀਰੁ॥ ਵਾਰੀ ਆਪੋ ਆਪਣੀ; ਕੋਇ ਨ ਬੰਧੈ ਧੀਰ॥ ਸੋ ਗੁਰੂ ਜੀ ਸ੍ਰਬ ਵਿਆਪੀ ਵਿਸਮਾਦ ਪੂਰਨ ਕ੍ਰਿਪਾ ਕਰਕੇ ਨਾਮ ਸਿਮਰਨ, ਪ੍ਰਭ ਕੈ ਸਿਮਰਨਿ; ਅਨਹਦ ਝੁਨਕਾਰ॥ ਸਾਧਸੰਗਤ ਬਖ਼ਸ਼ ਕੇ ਆਪਣੇ'ਚ ਸਦਾ ਲਈ ਲੀਣ ਕਰਕੇ ਅਬਿਨਾਸੀ ਪਦ ਬਖ਼ਸ਼ ਦਿੰਦੇ ਹਨ। ਯਥਾ:- ਬ੍ਰਹਮਗਿਆਨੀ ਸਦ ਜੀਵੈ; ਨਹੀ ਮਰਤਾ॥) ਨਿਹਚਲੁ ਸਚੁ ਖੁਦਾਇ ਏਕੁ; ਖੁਦਾਇ ਬੰਦਾ ਅਬਿਨਾਸੀ॥

ਮਾਰੈ ਨ ਰਾਖੈ; ਅਵਰੁ ਨ ਕੋਇ॥ ਸਰਬ ਜੀਆ ਕਾ; ਰਾਖਾ ਸੋਇ॥ ੧.ਵਾਹਿਗੁਰੂ ਮਹੱਲਾ ਪੰਜਵਾਂ ਜੀ, ਮੌਤ ਦਾ ਡਰ ਦੂਰ ਕਰਨ ਲਈ, ਪਰਮਪੂਜਨੀਕ ਸ਼ੁਭ ਸੱਚਾ ਸੁੱਚਾ ਉੱਚਾ ਖ਼ਰਾ ਪਿਆਰਾ ਸੱਚਿਆਰਾ ਉਪਦੇਸ਼ ਬਖ਼ਸ਼ਦੇ ਹਨ:- ਹੇ ਪ੍ਰਾਣੀ!ਗੁਰੂ ਅਕਾਲ ਪੁਰਖੁ ਜੀ ਤੋਂ ਬਿਨਾ, (ਅਵਰੁ) ਹੋਰ ਕੋਇ ਨ(ਮਾਰੈ) ਮਾਰਦਾ ਹੈ, ਨ ਹੀ(ਰਾਖੈ) ਰੱਖਦਾ ਹੈ। (ਸੋਇ) ਉਹ ਵਾਹਿਗੁਰੂ ਜੀ(ਸਰਬ) ਸਾਰੇ(ਜੀਅ) ਜੀਆਂ(ਕਾ) ਦੇ(ਰਾਖਾ) ਰਾਖੇ ਹਨ। ਯਥਾ:- ਬਿਨੁ ਭਗਵੰਤ; ਨਾਹੀ ਅਨ ਕੋਇ॥ ਮਾਰੈ ਰਾਖੈ; ਏਕੋ ਸੋਇ॥) ਹਰਿ ਬਿਨੁ.ਕੋਈ ਮਾਰਿ ਜੀਵਾਲਿ ਨ ਸਕੈ; ਮਨ ਹੋਇ ਨਿਚਿੰਦ.ਨਿਸਲੁ ਹੋਇ ਰਹੀਐ॥ ਅਕਾਲ ਪੁਰਖੁ ਨਿਰਭਉ ਗੁਰੂ ਪ੍ਰਮੇਸਰ ਜੀ'ਤੇ ਨਿਸਚਾ ਕਰੋ, ਆਪ ਹੀ ਮਾਰਦੇ, ਆਪ ਹੀ ਰੱਖਦੇ ਹਨ। ਸਮ੍ਰੱਥ ਨਿਰਭਉ ਮੰਨ ਕੇ ਜਪੋ, ਮਰਨ ਦਾ ਡਰ ਮਿਟੇਗਾ। ਯਥਾ:- ਨਿਰਭਉ ਜਪੈ; ਸਗਲ ਭਉ ਮਿਟੈ॥ ਪ੍ਰਭ ਕਿਰਪਾ ਤੇ; ਪ੍ਰਾਣੀ ਛੁਟੈ॥

੨.ਮੌਤ ਕਾਮ ਔਗੁਣ ਸੰਸਾਰੀ ਦੁਸ਼ਮਣ ਸੁਆਦ ਰੋਗ ਨਸ਼ੇ ਹਰ ਵੇਲੇ(ਮਾਰੈ) ਮਾਰਦੇ ਹਨ। ਰਾਤ ਦਿਨ ਹਮਲਾ ਹੁੰਦਾ ਰਹਿੰਦਾ ਹੈ। ਗੁਰਤਾ ਬਿਰਾਜਮਾਨ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ

ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਬਿਨਾ, (ਅਵਰੁ) ਹੋਰ(ਕੋਇ) ਕੋਈ ਭੀ(ਨ) ਨਹੀਂ (ਨ) ਨਹੀਂ(ਰਾਖੈ) ਰੱਖਦਾ। ਪ੍ਰਾਣੀਆਂ ਦੇ ਦਿਲ ਦਿਮਾਗ਼'ਚ, ਅਕਾਲ ਪੁਰਖੁ ਜੀ ਦੀ ਸੋਭਾ ਗੁਰਬਾਣੀ ਬਖ਼ਸ਼ ਕੇ, (ਸੋਇ) ਗੁਰੂ ਪ੍ਰਮੇਸਰ ਜੀ(ਸਰਬ) ਸਾਰੇ ਜੀਆ(ਕਾ) ਦੇ, ਜਮਾਂ ਵਿਕਾਰਾਂ ਤੋਂ, ਲੋਕ ਪ੍ਰਲੋਕ ਦੇ(ਰਾਖਾ) ਰਾਖੇ ਹਨ। ਯਥਾ:- ਉਨ ਤੇ ਰਾਖੈ; ਬਾਪੁ ਨ ਮਾਈ॥ ਉਨ ਤੇ ਰਾਖੈ; ਮੀਤੁ ਨ ਭਾਈ॥ ਦਰਬਿ ਸਿਆਣਪ; ਨਾ ਓਇ ਰਹਤੇ॥ ਸਾਧਸੰਗਿ; ਓਇ ਦੁਸਟ ਵਸਿ ਹੋਤੇ॥) ਗੁਰਿ ਪੂਰੈ; ਮੇਰੀ ਰਾਖਿ ਲਈ॥ ਅੰਮ੍ਰਿਤ ਨਾਮੁ.ਰਿਦੇ ਮਹਿ ਦੀਨੋ; ਜਨਮ ਜਨਮ ਕੀ ਮੈਲੁ ਗਈ॥) ਧਨੁ ਮਾਲੁ ਜੋਬਨੁ ਜੁਗਤਿ ਗੋਪਾਲ॥ ਜੀਅ ਪ੍ਰਾਣ ਨਿਤ ਸੁਖ ਪ੍ਰਤਿਪਾਲ॥ ਅਪਨੇ ਦਾਸ ਕਉ; ਦੇ ਰਾਖੈ ਹਾਥ॥ ਨਿਮਖ ਨ ਛੋਡੈ; ਸਦ ਹੀ ਸਾਥ॥ ੨॥ ਸਰਣਿ ਪਰੇ ਕੀ ਰਾਖਤਾ; ਨਾਹੀ ਸਹਸਾਇਆ॥) ਗੁਣੁ ਅਵਗੁਣੁ ਮੇਰਾ, ਕਿਛੁ ਨ ਬੀਚਾਰਿਆ; ਬਖਸਿ ਲੀਆ ਖਿਨ ਮਾਹੀ॥) ਸਤਿਗੁਰੁ ਮੇਰਾ ਸਦਾ ਦਇਆਲਾ; ਮੋਹਿ ਦੀਨ ਕਉ ਰਾਖਿ ਲੀਆ॥) ਆਪਣੇ ਬਾਲਕ.ਆਪਿ ਰਖਿਅਨੁ; ਪਾਰਬ੍ਰਹਮ ਗੁਰਦੇਵ॥

ਕਾਹੇ ਸੋਚ ਕਰਹਿ; ਰੇ ਪ੍ਰਾਣੀ॥ ਜਪਿ ਨਾਨਕ; ਪ੍ਰਭ ਅਲਖ ਵਿਡਾਣੀ॥ ੫॥ ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖੵ ਹਰਿ॥ ਪਰਮ ਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ ਫ਼ੁਰਮਾ ਰਹੇ ਹਨ:- (ਰੇ) ਹੇ ਪ੍ਰਾਣੀ!ਮਰਨ ਜਮਾਂ ਜੂਨਾਂ ਮਾਇਆ ਅਨੇਕ ਪ੍ਰਕਾਰ ਦੀ(ਸੋਚ) ਚਿੰਤਾ, (ਕਾਹੇ) ਕਿਉਂ(ਕਰਹਿ) ਕਰਦਾ ਹੈਂ?ਚਿੰਤਾ ਤਿਆਗ ਕੇ, (ਅਲਖ) (ਅ+ਲਖ) (ਲਖ) ਜਾਨਣ ਤੋਂ(ਅ) ਰਹਿਤ, (ਵਿਡਾਣੀ) ਵਿਸਮਾਦੀ, ਭਾਵ ਇਤਨੀ ਵਿਸਮਾਦਤਾਈ ਹੈ ਜੋ ਜਾਣੀ ਨਹੀਂ ਜਾਂਦੀ। ਵਾ ਸਭ ਦੇ ਅੰਦਰ ਬਾਹਰ ਹਰ ਸਮੇਂ ਅਜਪਾ ਜਾਪ ਜਪਿ ਰਹੇ, (ਅ+ਲਖ) (ਅ) ਵਿਸ਼ੇਸ਼ ਕਰਕੇ ਸਭ ਦੇ ਅੰਦਰ ਬਾਹਰ ਦੀ(ਲਖ) ਜਾਣ ਰਹੇ(ਵਿਡਾਣੀ) ਵਿਸਮਾਦੀ (ਪ੍ਰਭ) ਇੱਕ ਰਸ ਬੱਝਵੇਂ ਪ੍ਰਕਾਸ਼ ਹੀ ਪ੍ਰਕਾਸ਼ ਨੂਰੋ ਨੂਰ ਅਨਤ ਕਲਾਵਾਨ ਪੂਰਨ ਮੇਹਰਵਾਨ ਬ੍ਰਹਮ ਸਮ੍ਰੱਥ ਨ੍ਰਿਵਿਕਾਰ ਅਜਪਾ ਜਾਪ ਨਿਰੰਕਾਰ ਜੀ ਨੂੰ ਮਨ ਬਾਣੀ ਸ੍ਰੀਰ ਕਰਕੇ, ਹਰ ਸਮੇਂ ਰੋਮ ੨ ਕਰਕੇ, ਪੂਰਨ ਪ੍ਰੀਤ ਸਹਿਤ ਜਪਿ, ਜੋ ਸਭ ਦੇ ਅੰਦਰ ਬਾਹਰ ਹਰ ਸਮੇਂ ਅਜਪਾ ਜਾਪ ਕਰ ਰਹੇ ਹਨ॥ ੫॥ ਯਥ:- ਕਿਉ ਨ ਜਪੋ; ਤਾ ਕੋ ਤੁਮ ਭਾਈ॥ ਅੰਤਿ ਕਾਲ; ਜੋ ਹੋਇ ਸਹਾਈ॥) ਡਖਣੇ ਮਃ੫॥ ਪਰਭਾਤੇ ਪ੍ਰਭ ਨਾਮੁ ਜਪਿ; ਗੁਰ ਕੇ ਚਰਣ ਧਿਆਇ॥ ਜਨਮ ਮਰਣ ਮਲੁ ਉਤਰੈ; ਸਚੇ ਕੇ ਗੁਣ ਗਾਇ॥

ਬਾਰੰਬਾਰ ਬਾਰ; ਪ੍ਰਭੁ ਜਪੀਐ॥ ਪੀ ਅੰਮ੍ਰਿਤੁ; ਇਹੁ ਮਨੁ ਤਨੁ ਧ੍ਰਪੀਐ॥ ੧.ਵਾਹਿਗੁਰੂ ਜੀ ਫ਼ੁਰਮਾ ਰਹੇ ਹਨ, ਊਠਤ ਬੈਠਤ; ਸੋਵਤ ਨਾਮ॥ ਕਹੁ ਨਾਨਕ; ਜਨ ਕੈ ਸਦ ਕਾਮ॥ ੬॥ ਅਨੁਸਾਰ ਸਨਮੁਖ ਗੁਰਮੁਖਿ ਗੁਰਸੇਵਕ ਜੀ ਹਰ ਸਮੇਂ ਵਾਹਿਗੁਰੂ ਵਾਹਿਗੁਰੂ ਜਪਦੇ ਹਨ। ਵਾਹਿਗੁਰੂ ਵਾਹਿਗੁਰੂ ਜਪ ਕੇ ਤ੍ਰਿਪਤ ਰਹਿੰਦੇ ਹਨ। ਹੇ ਗੁਰਮੁਖਿ ਜਨ ਜੀਓ! (ਬਾਰੰਬਾਰ) (ਬਾਰੰ+ਬਾਰ) (ਬਾਰੰ) ਮੁੜ(ਬਾਰ) ਮੁੜ (ਬਾਰ) ਕੁਰਬਾਨ ਹੋ ਕੇ, ਵਾ ਬਾਰੰਬਾਰ(ਬਾਰੰ) ਰੋਮ(ਬਾਰ) ਰੋਮ ਕਰਕੇ, ਆਪਣਾ

ਆਪ ਗੁਰੂ ਜੀ ਤੋਂ(ਬਾਰ) ਕੁਰਬਾਨ ਕਰਕੇ, ਵਾ ਹਰੇਕ(ਬਾਰੰ) ਦਿਨ(ਬਾਰ) ਦਿਨ'ਚ, ਗੁਰੂ ਜੀ ਤੋਂ (ਬਾਰ) ਕੁਰਬਾਨ ਹੋ ਕੇ, ਜਿਹੜੇ ਪ੍ਰੇਮੀ ਗੁਰੂ ਜੀ ਤੋਂ(ਬਾਰੰ) ਕੁਰਬਾਨ ਜਾਂਦੇ ਹਨ, ਉਨ੍ਹਾਂ ਤੋਂ ਆਪਣੇ ਆਪ ਨੂੰ, ਬਾਰ ੨(ਬਾਰ) ਕੁਰਬਾਨ ਕਰਕੇ, ਗੁਰੂ ਜੀ ਦੇ(ਬਾਰੰ) ਦਰ'ਤੇ(ਪ੍ਰਭੁ) ਜਾਗਤ ਜੋਤਿ ਵਾਹਿਗੁਰੂ ਜੀ ਨੂੰ, ਸਤਿਸੰਗਤਜੀ'ਚ, ਅਵਿਲੋਕਉ; ਰਾਮ ਕੋ ਮੁਖਾਰਬਿੰਦ॥ ਅਨੁਸਾਰ ਗੁਰਤਾ ਬਿਰਾਜਮਾਨ ਗੁਰੂ ਜੀ ਦੇ ਸੁੰਦਰ ਵਿਸਮਾਦ ਦਰਸ਼ਨ ਕਰਦਿਆਂ, ਗੁਰਮੁਖਿ; ਰੋਮਿ ਰੋਮਿ ਹਰਿ ਧਿਆਵੈ॥ ਅਨੁਸਾਰ ਮਨ ਬਾਣੀ ਰੋਮ ੨ ਕਰਕੇ ਬਾਰੰਬਾਰ (ਜਪੀਐ) ਜਪੀਏ। ਬਾਰ ੨ ਗੁਰਾਂ ਦੁਆਰਾ ਜਪਣੇ ਕਰਕੇ, ਪੀ ਅੰਮ੍ਰਿਤੁ; ਸੰਤਨ ਪਰਸਾਦਿ॥ ਅਨੁਸਾਰ ਗੁਰੂ ਪ੍ਰਮੇਸਰ ਜੀ ਦੇ ਬਖ਼ਸ਼ੇ ਰਿਦੇ'ਚੋਂ ਮੁਖ'ਚ ਆਏ, ਅਮਰ ਕਰਨ ਵਾਲੇ ਅੰਮ੍ਰਿਤੁ ਜੀ ਨੂੰ ਪੀ ਕੇ, ਅਥਵਾ ਪੰਜਾਂ ਪਿਆਰਿਆਂ ਦੁਆਰਾ ਖੰਡੇ ਬਾਟੇ ਦਾ ਪਰਮਪਵਿੱਤ੍ਰ ਅੰਮ੍ਰਿਤੁ ਪੀ ਕੇ, ਇਹੁ ਮਨੁ ਤਨੁ ਕਰਕੇ(ਧ੍ਰਪੀਐ) ਰੱਜੀਏ। ਯਥ:- ਇਹੁ ਹਰਿ ਰਸੁ; ਪਾਵੈ ਜਨੁ ਕੋਇ॥ ਅੰਮ੍ਰਿਤੁ ਪੀਵੈ; ਅਮਰੁ ਸੋ ਹੋਇ॥) ਹਰਿ ਰਸੁ ਪਾਇ ਪਲੈ, ਪੀਐ ਹਰਿ ਰਸੁ; ਬਹੁੜਿ.ਨ ਤ੍ਰਿਸਨਾ ਲਾਗੈ ਆਇ॥) ਪੀ ਅੰਮ੍ਰਿਤੁ. ਆਘਾਨਿਆ; ਗੁਰਿ.ਅਮਰ ਕਰਾਇਆ॥

ਨਾਮ ਰਤਨੁ; ਜਿਨਿ ਗੁਰਮੁਖਿ ਪਾਇਆ॥ ਤਿਸੁ ਕਿਛੁ ਅਵਰੁ; ਨਾਹੀ ਦ੍ਰਿਸਟਾਇਆ॥ ਪਰਮਪੂਜਨੀਕ ਸੱਚੇ ਵਾਹਿਗੁਰੂ ਸਤਿਗੁਰੂ ਗ੍ਰੰਥ ਸਾਹਿਬ ਜੀ ਦੀ ਸ਼ੁਭ ਸੱਚੀ ਮਿੱਠੀ ਪਿਆਰੀ ਸੇਵਾ ਕਰਕੇ, (ਜਿਨਿ) ਜਿਨ੍ਹਾਂ ਗੁਰਮੁਖਿ ਪਿਆਰਿਆਂ ਨੇ, ਰਤਨ ਲਾਲ; ਜਾ ਕਾ.ਕਛੂ ਨ ਮੋਲੁ॥ ਭਰੇ ਭੰਡਾਰ; ਅਖੂਟ ਅਤੋਲ॥ ਅਨੁਸਾਰ (ਰਤਨੁ) ਪ੍ਰਕਾਸ਼ ਸਰੂਪ ਅਮੋਲਕ ਵਾਹਿਗੁਰੂ ਨਾਮ ਅਜਪਾ ਜਾਪ, ਨਾਮੁ ਅਮੋਲਕੁ ਰਤਨੁ ਹੈ; ਪੂਰੇ ਸਤਿਗੁਰ ਪਾਸਿ॥ ਸਤਿਗੁਰ ਸੇਵੈ ਲਗਿਆ; ਕਢਿ ਰਤਨੁ ਦੇਵੈ ਪਰਗਾਸਿ॥ ਅਨੁਸਾਰ ਪੂਰਨ ਗੁਰੂ ਜੀ ਤੋਂ(ਪਾਇਆ) ਪ੍ਰਾਪਤ ਕੀਤੇ ਹਨ। ਤਿਨ੍ਹਾਂ ਗੁਰਮੁਖਾਂ ਦੀ ਤਿਸੁ ਗੁਰਮੁਖਿ ਨਿਰਵੈਰ ਬ੍ਰਹਮ ਦ੍ਰਿਸ਼ਟੀ 'ਚ, ਵਾਹਿਗੁਰੂ ਜੀ ਤੋਂ ਬਿਨਾ(ਅਵਰੁ) ਹੋਰ ਕਿਛੁ ਨਾਹੀ(ਦ੍ਰਿਸਟਾਇਆ) ਦਿਸਿਆ। ਯਥਾ:- ਬ੍ਰਹਮੁ ਦੀਸੈ.ਬ੍ਰਹਮੁ ਸੁਣੀਐ; ਏਕੁ ਏਕੁ ਵਖਾਣੀਐ॥ ਆਤਮ ਪਸਾਰਾ ਕਰਣਹਾਰਾ; ਪ੍ਰਭ ਬਿਨਾ.ਨਹੀ ਜਾਣੀਐ॥) ਮਃ੫॥ ਪਾਰਬ੍ਰਹਮੁ ਪ੍ਰਭੁ ਦ੍ਰਿਸਟੀ ਆਇਆ; ਪੂਰਨ ਅਗਮ ਬਿਸਮਾਦ॥ ਨਾਨਕ.ਰਾਮ ਨਾਮੁ ਧਨੁ ਕੀਤਾ; ਪੂਰੇ ਗੁਰ ਪਰਸਾਦਿ॥ ੨॥) ਬਿਨਸਿਓ ਢੀਠਾ.ਅੰਮ੍ਰਿਤੁ ਵੂਠਾ; ਸਬਦੁ ਲਗੋ ਗੁਰ ਮੀਠਾ॥ ਜਲਿ ਥਲਿ ਮਹੀਅਲਿ.ਸਰਬ ਨਿਵਾਸੀ; ਨਾਨਕ ਰਮਈਆ ਡੀਠਾ॥ ੪॥ ੩॥) ਸਭ ਮਹਿ.ਰਵਿ ਰਹਿਆ ਪ੍ਰਭੁ ਏਕੈ; ਪੇਖਿ ਪੇਖਿ ਨਾਨਕ ਬਿਗਸਾਈ॥ ੩॥ ੮॥

ਨਾਮੁ ਧਨੁ; ਨਾਮੋ ਰੂਪੁ ਰੰਗੁ॥ ਉਨ੍ਹਾਂ ਗੁਰਮੁਖਾਂ ਦੇ ਪਾਸ ਅਮੋਲਕ(ਨਾਮੁ) ਪ੍ਰਕਾਸ਼ ਸਰੂਪ ਬ੍ਰਹਮ ਜੀ ਹੀ ਪਰਮਪਵਿੱਤ੍ਰ ਪਰਮਪੂਜਨੀਕ ਸੱਚਾ ਧਨੁ ਹਨ। ਯਥਾ:- ਹਰਿ ਹਰਿ ਨਾਮੁ ਕਮਾਵਨਾ; ਨਾਨਕ.ਇਹੁ ਧਨੁ ਸਾਰੁ॥) ਮਾਈ.ਮੈ ਧਨੁ ਪਾਇਓ; ਹਰਿ ਨਾਮੁ॥ ਮਨੁ ਮੇਰੋ.ਧਾਵਨ ਤੇ ਛੂਟਿਓ; ਕਰਿ ਬੈਠੋ ਬਿਸਰਾਮੁ॥) ਇਹੁ ਧਨੁ ਮੇਰੇ; ਹਰਿ ਕੋ ਨਾਉ॥ ਗਾਂਠਿ ਨ ਬਾਧਉ; ਬੇਚਿ ਨ ਖਾਉ॥ ੧॥)

ਹਮਰਾ ਧਨੁ.ਮਾਧਉ ਗੋਬਿੰਦੁ ਧਰਣੀਧਰੁ; ਇਹੈ ਸਾਰ ਧਨੁ ਕਹੀਐ॥ ਜੋ ਸੁਖੁ.ਪ੍ਰਭ ਗੋਬਿੰਦ ਕੀ ਸੇਵਾ; ਸੋ ਸੁਖੁ.ਰਾਜਿ ਨ ਲਹੀਐ॥ ੧॥) ਨਾਮੁ ਭਗਤ ਕੈ; ਪ੍ਰਾਨ ਅਧਾਰੁ॥ ਨਾਮੋ ਧਨੁ; ਨਾਮੋ ਬਿਉਹਾਰੁ॥ ੧॥) (ਨਾਮੋ) ਪ੍ਰਕਾਸ਼ ਸਰੂਪ ਬ੍ਰਹਮ ਜੀ ਹੀ ਗੁਰਮੁਖਾਂ ਦਾ(ਰੰਗੁ) ਪ੍ਰੇਮ(ਰੰਗੁ) ਅਨੰਦ ਤੇ ਰੰਗੁ ਰੂਪੁ ਹੈ। ਵਾ ਦਿਲ ਦੀ ਸਫ਼ਾਈ ਰੂਪ ਸੁੰਦਰ ਰੰਗੁ ਰੂਪੁ ਹੈ। ਯਥ:- ਨਾਮਿ ਰੰਗ, ਨਾਮਿ ਚੋਜ ਤਮਾਸੇ; ਨਾਉ ਨਾਨਕ.ਕੀਨੇ ਭੋਗਾ ਜੀਉ॥) ਹਰਿ ਕਾ ਨਾਮੁ; ਜਨ ਕਾ ਰੂਪ ਰੰਗੁ॥

ਨਾਮੋ ਸੁਖੁ; ਹਰਿ ਨਾਮ ਕਾ ਸੰਗੁ॥ ਗੁਰਮੁਖਿ ਪਿਆਰਿਆਂ ਸੱਚਿਆਰਿਆਂ ਗੁਰੂ ਜੀ ਦੇ ਤਾਰਿਆਂ ਨੂੰ, ਅੰਦਰ ਬਾਹਰ (ਨਾਮੋ) ਪਰਮਪਵਿੱਤ੍ਰ ਸ਼ੁਭ ਸੱਚੇ ਪ੍ਰਕਾਸ਼ ਸਰੂਪ ਬ੍ਰਹਮ ਜੀ ਦੇ, ਅਸੰਖ ਪ੍ਰਕਾਸ਼ ਹੀ ਪ੍ਰਕਾਸ਼ ਦਾ ਹਰ ਸਮੇਂ ਸਰਬ ਵਿਆਪੀ ਵਿਸਮਾਦ ਅਨਤ ਕਲਾਵਾਨ ਆਤਮ ਸੁਖੁ ਹੈ। ਉਨ੍ਹਾਂ ਨੂੰ(ਹਰਿ) ਸਭ ਨੂੰ ਹਰਾ ਭਰਾ ਕਰਨ ਵਾਲੇ, ਵਾਹਿਗੁਰੂ ਜੀ ਦੇ ਪਰਮਪਵਿੱਤ੍ਰ ਸ਼ੁਭ ਸੱਚੇ ਅਜਪਾ ਜਾਪ ਵਾਹਿਗੁਰੂ ਨਾਮ ਜੀ ਕਾ ਹੀ ਸੰਗੁ ਹੈ। ਯਥ:- ਜਿਹ ਪੈਡੈ; ਮਹਾ ਅੰਧ ਗੁਬਾਰਾ॥ ਹਰਿ ਕਾ ਨਾਮੁ; ਸੰਗਿ ਉਜੀਆਰਾ॥

ਨਾਮ ਰਸਿ; ਜੋ ਜਨ ਤ੍ਰਿਪਤਾਨੇ॥ ਮਨ ਤਨ; ਨਾਮਹਿ ਨਾਮਿ ਸਮਾਨੇ॥) ਹਰਿ ਹਰਿਜਨ ਦੁਈ.ਏਕ ਹੈ; ਬਿਬ ਬਿਚਾਰ ਕਛੁ ਨਾਹਿ॥ ਜਲ ਤੇ ਉਪਜ ਤਰੰਗ ਜਿਉ; ਜਲ ਹੀ ਬਿਖੈ ਸਮਾਹਿ॥) ਧੰਨੁ ਧੰਨੁ; ਧੰਨੁ ਜਨੁ ਆਇਆ॥ ਜਿਸੁ ਪ੍ਰਸਾਦਿ; ਸਭੁ ਜਗਤੁ ਤਰਾਇਆ॥ ਅਨੁਸਾਰ ਜੋ ਧੰਨਤਾ ਯੋਗ ਵੱਡਭਾਗੇ ਗੁਰਮੁਖਿ ਜਨ, ਸੱਚੇ ਸਤਿਗੁਰੂ ਸਾਹਿਬਾਨ ਜੀ ਦੇ ਬਖ਼ਸ਼ੇ, ਪਰਮਪਵਿੱਤ੍ਰ ਨਾਮ ਜੀ ਦਾ ਖ਼ੂਬ ਅਭਿਆਸ ਕਰਕੇ, (ਰਸਿ) ਬ੍ਰਹਮਾਨੰਦ ਰਸ ਪੀ ਕੇ(ਤ੍ਰਿਪਤਾਨੇ) ਰੱਜੇ ਹਨ। ਯਥਾ:- ਤ੍ਰਿਪਤਿ ਭਈ; ਸਚੁ ਭੋਜਨੁ ਖਾਇਆ॥ ਮਨਿ ਤਨਿ ਰਸਨਾ; ਨਾਮੁ ਧਿਆਇਆ॥) ਹਰਿ ਕੈ ਨਾਮਿ; ਜਨ ਕਉ ਤ੍ਰਿਪਤਿ ਭੁਗਤਿ॥) ਮੈ.ਬਹੁੜਿ ਨ ਤ੍ਰਿਸਨਾ ਭੁਖੜੀ; ਹਉ ਰਜਾ.ਤ੍ਰਿਪਤਿ ਅਘਾਇ ਜੀਉ॥ ਜੋ ਗੁਰ ਦੀਸੈ ਸਿਖੜਾ; ਤਿਸੁ.ਨਿਵਿ ਨਿਵਿ ਲਾਗਉ ਪਾਇ ਜੀਉ॥) ਤ੍ਰਿਪਤਿ ਆਘਾਏ; ਸੰਤਾ॥ ਗੁਰ ਜਾਨੇ; ਜਿਨ ਮੰਤਾ॥ ਓਹੁ ਪਿਆਰੇ ਮਨ ਕਰਕੇ, (ਨਾਮਹਿ) ਪਰਮਪਵਿੱਤ੍ਰ ਸ਼ੁਭ ਸੱਚੇ ਪ੍ਰਕਾਸ਼ ਸਰੂਪ ਬ੍ਰਹਮ ਜੀ ਦੇ, ਅਸੰਖ ਪ੍ਰਕਾਸ਼ ਹੀ ਪ੍ਰਕਾਸ਼ 'ਚ(ਤਨ) ਰੋਮ ੨ ਕਰਕੇ, (ਨਾਮਿ) ਵਾਹਿਗੁਰੂ ਬ੍ਰਹਮ ਵਿਆਪਕ ਸਰਬ ਪ੍ਰਕਾਸ਼ਕ'ਚ(ਸਮਾਨੇ) ਸਮਾ ਗਏ। ਯਥਾ:- ਹਰਿ ਕੇ ਸੰਗ; ਬਸੇ ਹਰਿ ਲੋਕ॥ ਤਨੁ ਮਨੁ ਅਰਪਿ.ਸਰਬਸੁ ਸਭੁ ਅਰਪਿਓ; ਅਨਦ ਸਹਜ ਧੁਨਿ ਝੋਕ॥) ਅਬ ਤਉ ਜਾਇ ਚਢੇ ਸਿੰਘਾਸਨਿ; ਮਿਲੇ ਹੈ ਸਾਰਿੰਗ ਪਾਨੀ॥ ਰਾਮ ਕਬੀਰਾ.ਏਕ ਭਏ ਹੈ; ਕੋਇ ਨ ਸਕੈ ਪਛਾਨੀ॥

ਊਠਤ ਬੈਠਤ ਸੋਵਤ ਨਾਮ॥ ਕਹੁ ਨਾਨਕ; ਜਨ ਕੈ ਸਦ ਕਾਮ॥ ੬॥ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਹ ਹਰਿ॥ ਪਰਮ ਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ(ਕਹੁ) ਫ਼ੁਰਮਾਉਂਦੇ ਹਨ:- ਗੁਰਤਾ ਬਿਰਾਜਮਾਨ ਗੁਰੂ ਪ੍ਰਮੇਸਰ ਜੀ, ਜਿਸ ਆਪਣੇ ਪਿਆਰੇ ਜੀ ਦੇ ਅੰਦਰ ਬਾਹਰ ਹਰ ਸਮੇਂ, ਅਸੰਖ ਵਿਸਮਾਦ ਪ੍ਰਕਾਸ਼ ਹੀ ਪ੍ਰਕਾਸ਼ ਪ੍ਰਕਾਸ਼ਦੇ ਹਨ, ਸੋ

ਓਹੁ ਗੁਰੂ ਜੀ ਦੇ ਜਨ ਜੀ (ਕੈ) ਦਾ (ਸਦ) ਸਦਾ ਲਈ, ਸਗਲ ਉਦਮ ਮਹਿ; ਉਦਮੁ ਭਲਾ॥ ਹਰਿ ਕਾ ਨਾਮੁ; ਜਪਹੁ ਜੀਅ ਸਦਾ॥ ਅਨੁਸਾਰ ਇਹ ਸ਼ੁਭ ਸੱਚਾ(ਕਾਮ) ਕੰਮ ਹੈ, ਜੋ(ਊਠਤ) ਉੱਠਦਿਆਂ (ਬੈਠਤ) ਬੈਠਦਿਆਂ(ਸੋਵਤ) ਸੁੱਤਿਆਂ(ਨਾਮ) ਕਰਤਾਰ ਪ੍ਰਕਾਸ਼ ਸਰੂਪ, ਵਿਸਮਾਦ ਵਾਹਿਗੁਰੂ ੩ ਜੀ ਹੀ ਜਪਦੇ ਰਹਿੰਦੇ ਹਨ। ਯਥ:- ਸੁਤਿਆ.ਗੁਰੁ ਸਾਲਾਹੀਐ; ਉਠਦਿਆ ਭੀ.ਗੁਰੁ ਆਲਾਉ॥ ਕੋਈ ਐਸਾ ਗੁਰਮੁਖਿ.ਜੇ ਮਿਲੈ; ਹਉ ਤਾ ਕੇ.ਧੋਵਾ ਪਾਉ॥) ਹਰਿ ਹਰਿ; ਸੰਤ ਜਨਾ ਕੀ ਜੀਵਨਿ॥ ਬਿਖੈ ਰਸ ਭੋਗ.ਅੰਮ੍ਰਿਤ ਸੁਖ ਸਾਗਰ; ਰਾਮ ਨਾਮ ਰਸੁ ਪੀਵਨਿ॥ ੧॥

ਵਾ ਸੇਵਕ ਜਨ(ਕੈ) ਦਾ(ਸਦ) ਸਦਾ ਲਈ ਇਹੋ ਸ਼ੁਭ(ਕਾਮ) ਕੰਮ ਹੈ, ਜੋ ਸੰਸਾਰ ਵੱਲੋਂ(ਊਠਤ) ਉੱਠਦਿਆਂ ਭਾਵ ਵੈਰਾਗ ਧਾਰਦਿਆਂ, ਸਮਾਧੀ 'ਚ(ਬੈਠਤ) ਬੈਠਦਿਆਂ, ਨਿਰਵਿਕਲਪ ਅਵਸਥਾ'ਚ(ਸੋਵਤ) ਸੌਂਦਿਆਂ (ਨਾਮ) ਵਾਹਿਗੁਰੂ ੩ ਜਪਦੇ ਹਨ॥ ੬॥ ਯਥਾ:- ਗੋਂਡ ਮਹਲਾ ੫॥ ਨਾਮ ਸੰਗਿ; ਕੀਨੋ ਬਿਉਹਾਰੁ॥ ਨਾਮੋੁ ਹੀ; ਇਸੁ ਮਨ ਕਾ ਅਧਾਰੁ॥ ਨਾਮੋ ਹੀ; ਚਿਤਿ ਕੀਨੀ ਓਟ॥ ਨਾਮੁ ਜਪਤ; ਮਿਟਹਿ ਪਾਪ ਕੋਟਿ॥ ੧॥ ਰਾਸਿ ਦੀਈ; ਹਰਿ ਏਕੋ ਨਾਮੁ॥ ਮਨ ਕਾ ਇਸਟੁ; ਗੁਰ ਸੰਗਿ ਧਿਆਨੁ॥ ੧॥ ਰਹਾਉ॥ ਨਾਮੁ; ਹਮਾਰੇ ਜੀਅ ਕੀ ਰਾਸਿ॥ ਨਾਮੋ ਸੰਗੀ; ਜਤ ਕਤ ਜਾਤ॥ ਨਾਮੋ ਹੀ; ਮਨਿ ਲਾਗਾ ਮੀਠਾ॥ ਜਲਿ ਥਲਿ ਸਭ ਮਹਿ; ਨਾਮੋ ਡੀਠਾ॥ ੨॥ ਨਾਮੇ; ਦਰਗਹ ਮੁਖ ਉਜਲੇ॥ ਨਾਮੇ; ਸਗਲੇ ਕੁਲ ਉਧਰੇ॥ ਨਾਮਿ; ਹਮਾਰੇ ਕਾਰਜ ਸੀਧ॥ ਨਾਮ ਸੰਗਿ; ਇਹੁ ਮਨੂਆ ਗੀਧ॥ ੩॥ ਨਾਮੇ ਹੀ; ਹਮ ਨਿਰਭਉ ਭਏ॥ ਨਾਮੇ; ਆਵਨ ਜਾਵਨ ਰਹੇ॥ ਗੁਰਿ ਪੂਰੈ; ਮੇਲੇ ਗੁਣਤਾਸ॥ ਕਹੁ ਨਾਨਕ; ਸੁਖਿ ਸਹਜਿ ਨਿਵਾਸੁ॥ ੪॥ ੨॥ ੪॥

ਬੋਲਹੁ ਜਸੁ ਜਿਹਬਾ; ਦਿਨੁ ਰਾਤਿ॥ ਪਰਮਪੂਜਨੀਕ ਗੁਰਤਾ ਬਿਰਾਜਮਾਨ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਮਹਾਨ ਕ੍ਰਿਪਾ ਕਰਕੇ ਸੱਚੇ ਸਤਿਗੁਰੂ ਸਾਹਿਬਾਨ ਜੀ ਦੀ ਪ੍ਰੇਮਾ-ਭਗਤੀ ਦ੍ਰਿੜ ਕਰਵਾ ਰਹੇ ਹਨ। ਹੇ ਗੁਰੂ ਪਿਆਰੇ ਸੰਤ ਜਨੋ!ਲਾਖ ਜਿਹਵਾ.ਦੇਹੁ ਮੇਰੇ ਪਿਆਰੇ; ਮੁਖੁ.ਹਰਿ ਆਰਾਧੇ ਮੇਰਾ ਰਾਮ॥ ਅਨੁਸਾਰ ਆਪਣੀ(ਜਿਹਬਾ) ਜ਼ਬਾਨ ਨਾਲ, ਦਿਨੁ ਰਾਤਿ ਪਰਮਪੂਜਨੀਕ ਦਸਾਂ ਪਾਤਿਸਾਹਾਂ ਜੀ ਦਾ ਜਸੁ, ਗੁਰ ਇਤਿਹਾਸ ਗੁਰਬਾਣੀ ਕਥਾ ਕੀਰਤਨ ਪਰਉਪਕਾਰ(ਬੋਲਹੁ) ਬੋਲਣਾ ਕਰੋ। ਯਥਾ:- ਗੁਰਸਿਖ; ਹਰਿ ਬੋਲਹੁ.ਮੇਰੇ ਭਾਈ॥ ਹਰਿ ਬੋਲਤ; ਸਭ ਪਾਪ ਲਹਿ ਜਾਈ॥) ਦਿਨੁ ਰਾਤੀ ਆਰਾਧਹੁ ਪਿਆਰੋ; ਨਿਮਖ.ਨ ਕੀਜੈ ਢੀਲਾ॥ ਸੰਤ ਸੇਵਾ ਕਰਿ, ਭਾਵਨੀ ਲਾਈਐ; ਤਿਆਗਿ ਮਾਨੁ ਹਾਠੀਲਾ॥) ਕਬੀਰ.ਕੇਸੋ ਕੇਸੋ ਕੂਕੀਐ; ਨ ਸੋਈਐ ਅਸਾਰ॥ ਰਾਤਿ ਦਿਵਸ ਕੇ ਕੂਕਨੇ; ਕਬਹੂ ਕੇ ਸੁਨੈ ਪੁਕਾਰ॥

ਪ੍ਰਭਿ ਅਪਨੈ ਜਨ; ਕੀਨੀ ਦਾਤਿ॥ ਪਰਮਪੂਜਨੀਕ(ਪ੍ਰਭਿ) ਸਮ੍ਰੱਥ ਅਨਤ ਕਲਾਵਾਨ ਪੂਰਨ ਮੇਹਰਵਾਨ, ਸਰਬ ਵਿਆਪੀ ਨਿਰਾ ਨੂਰੋ ਨੂਰ ਅਸੰਖ ਚਾਨਣਾਂ ਦੇ ਮਹਾਂ ਚਾਨਣ, ਤਿਸ ਦੈ ਚਾਨਣਿ; ਸਭ ਮਹਿ.ਚਾਨਣੁ ਹੋਇ॥ ਅਨੁਸਾਰ ਸਰਬ ਪ੍ਰਕਾਸ਼ਕ ਕਰਤਾ ਕਾਰਣ ਕਰਣ.ਕਰੀਮ॥ ਕਿਰਪਾ ਧਾਰਿ.ਰਹੀਮ॥ ਅਕਾਲ ਪੁਰਖੁ, ਪ੍ਰਭ ਦਾਤਉ ਦਾਤਾਰ; ਮਹੱਲੇ ਚੌਥੇ ਜੀ ਨੇ ਵੱਡੀ ਕਮਾਈ ਵੱਡੀ

ਕੁਰਬਾਨੀ ਕਰਕੇ, ਅਪਨੈ ਅਤੀ(ਜਨ) ਪਿਆਰੇ ਧੰਨ ਵਾਹਿਗੁਰੂ ਮਹੱਲੇ ਪੰਜਵੇਂ ਜੀ ਨੂੰ, ਇਲਾਹੀ ਗੁਰਬਾਣੀ ਗੁਰਤਾ ਦੀ ਮਹਾਨ ਅਮੋਲਕ ਦਾਤਿ ਬਖ਼ਸ਼ਣਾ(ਕੀਨੀ) ਕੀਤੀ ਹੈ। ਯਥ:- ਗੁਝੀ ਛੰਨੀ; ਨਾਹੀ ਬਾਤ॥ ਗੁਰੁ ਨਾਨਕੁ ਤੁਠਾ; ਕੀਨੀ ਦਾਤਿ॥ ਵਾ (ਪ੍ਰਭਿ) ਗੁਰੂ ਪ੍ਰਮੇਸਰ ਜੀ ਨੇ, ਅਪਨੈ (ਜਨ) ਭਗਤ ਗੁਰਸਿੱਖ ਜੀ ਨੂੰ, ਸੱਚੀ ਗੁਰਬਾਣੀ ਜੀ ਦੀ ਅਮੋਲਕ ਇਲਾਹੀ ਦਾਤਿ ਬਖ਼ਸ਼ਣਾ(ਕੀਨੀ) ਕੀਤੀ ਹੈ।

ਕਰਹਿ ਭਗਤਿ; ਆਤਮ ਕੈ ਚਾਇ॥ ਪ੍ਰਭ ਅਪਨੇ ਸਿਉ; ਰਹਹਿ ਸਮਾਇ॥) ਹਰਿ ਹਰਿ ਭਗਤਿ ਦ੍ਰਿੜੀ.ਮਨਿ ਭਾਈ; ਹਰਿ ਹਰਿ ਨਾਮੁ ਉਮਾਹਾ ਰਾਮ॥ (ਹੱਸਿਆ) ਹਰਿ ਜਨੁ; ਗੁਨ ਗਾਵਤ ਹਸਿਆ॥ ਅਨੁਸਾਰ ਪਿਆਰੇ ਭਗਤ ਜਨ ਜੀ(ਆਤਮ) ਮਨ(ਕੈ) ਦੇ ਚਾਇ ਨਾਲ, ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਅਸਚਰਜ ਪਾਤਿਸਾਹ ਸੱਚੇ ਸਤਿਗੁਰੂ ਸ੍ਰੀ ਗੁਰੂ ਹਰਿਰਾਇ ਅਕਾਲ ਪੁਰਖੁ ਸਾਹਿਬ ਜੀ ਦੀ ਪ੍ਰੇਮਾ(ਭਗਤਿ) ਭਗਤੀ, ਆਪੈ ਜਪਹੁ; ਆਪਨਾ ਜਾਪੁ॥ ਅਵਸਥਾ'ਚ ਲੀਣ ਹੋ ਕੇ(ਕਰਹਿ) ਕਰਦੇ ਹਨ। ਯਥ:- ਗੁਰਸਿਖ ਪ੍ਰੀਤਿ; ਗੁਰੁ ਮਿਲੈ ਗਲਾਟੇ॥ ਜਨ ਨਾਨਕ ਪ੍ਰੀਤਿ; ਸਾਧ ਪਗ ਚਾਟੇ॥) ਅਪਨੇ(ਪ੍ਰਭ) ਅਨਤ ਕਲਾਵਾਨ ਪੂਰਨ ਮੇਹਰਵਾਨ ਵਾਹਿਗੁਰੂ ਮਹੱਲੇ ਪਹਿਲੇ ਜੀ ਦੇ, ਨਿਰਗੁਨ ਨਿਰੰਕਾਰ ਸਰਬ ਵਿਆਪੀ ਨੂਰੋ ਨੂਰ ਪ੍ਰਕਾਸ਼ ਸਰੂਪ(ਸਿਉ) ਨਾਲ, ਪਤਾਸੇ ਦੇ ਪਾਣੀ'ਚ ਘੁਲਣ ਵਾਂਗ, ਰੋਮ ੨ ਕਰਕੇ(ਸਮਾਇ) ਲੀਣ, ਮਸਤ (ਰਹਹਿ) ਰਹਿੰਦੇ ਹਨ। ਯਥ:- ਹਰਿ ਕੇ ਸੰਗ; ਬਸੇ ਹਰਿ ਲੋਕ॥ ਤਨੁ ਮਨੁ ਅਰਪਿ.ਸਰਬਸੁ ਸਭੁ ਅਰਪਿਓ; ਅਨਦ ਸਹਜ ਧੁਨਿ ਝੋਕ॥

ਜੋ ਹੋਆ; ਹੋਵਤ ਸੋ ਜਾਨੈ॥ ਪ੍ਰਭ ਅਪਨੇ ਕਾ; ਹੁਕਮੁ ਪਛਾਨੈ॥) ਜੋ ਹਰਿ ਕਾ ਪਿਆਰਾ, ਸੋ ਸਭਨਾ ਕਾ ਪਿਆਰਾ; ਅਨੁਸਾਰ ਗੁਰੂ ਜੀ ਦੇ ਪਿਆਰੇ ਸੇਵਕ ਜੀ, ਪਿਛਲੇ ਸਮੇਂ ਜੋ(ਹੋਆ) ਹੋਇਆ, ਵਰਤਮਾਨ ਸਮੇਂ(ਹੋਵਤ) ਹੋ ਰਿਹਾ ਹੈ, ਆਉਣ ਵਾਲੇ ਸਮੇਂ ਨੂੰ ਹੋਵੇਗਾ, (ਸੋ) ਉਹ ਹੁਕਮ(ਜਾਨੈ) ਜਾਣਦੇ ਹਨ। ਹਰ ਹਾਲਤ'ਚ ਅਪਨੇ(ਪ੍ਰਭ) ਸਮ੍ਰੱਥ ਪ੍ਰਕਾਸ਼ ਸਰੂਪ ਮਾਲਕ ਵਾਹਿਗੁਰੂ ਜੀ ਕਾ ਹੁਕਮੁ, ਮਿੱਠਾ ਕਰਕੇ (ਪਛਾਨੈ) ਪਛਾਣਦੇ ਭਾਵ ਮੰਨਦੇ ਹਨ। ਯਥਾ:- ਜੌ ਰਾਜੁ ਦੇਹਿ; ਤ ਕਵਨ ਬਡਾਈ॥ ਜੌ ਭੀਖ ਮੰਗਾਵਹਿ; ਤ ਕਿਆ ਘਟਿ ਜਾਈ॥) ਆਗਿਆ ਮਹਿ ਭੂਖ.ਸੋਈ ਕਰਿ ਸੂਖਾ; ਸੋਗ ਹਰਖ.ਨਹੀ ਜਾਨਿਓ॥ ਜੋ ਜੋ ਹੁਕਮੁ ਭਇਓ ਸਾਹਿਬ ਕਾ; ਸੋ ਮਾਥੈ ਲੇ ਮਾਨਿਓ॥) ਆਠ ਪਹਰ; ਨਿਕਟਿ ਕਰਿ ਜਾਨੈ॥ ਪ੍ਰਭ ਕਾ ਕੀਆ; ਮੀਠਾ ਮਾਨੈ॥ ਏਕੁ ਨਾਮੁ; ਸੰਤਨ ਆਧਾਰੁ॥ ਹੋਇ ਰਹੇ; ਸਭ ਕੀ ਪਗ ਛਾਰੁ॥) ਤੇਰਾ ਕੀਆ; ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ; ਨਾਨਕੁ ਮਾਂਗੈ॥) ਇੱਕ ਦਿਨ ਬਾਜਾਂ ਵਾਲੇ ਪਾਸੋਂ, ਪ੍ਰੇਮ ਸੁਰਾਹੀ ਪੀਤੀ। ਪਿਛਲੀ ਉਮਰ ਗੁਨਾਹੀ ਬੀਤੀ, ਹਰਿ ਕੀ ਭਗਤਿ ਨ ਕੀਤੀ। ਆਗੈ ਸਮਝ ਚਲਹੁ ਨੰਦ ਲਾਲਾ, ਜੋ ਬੀਤੀ ਸੋ ਬੀਤੀ।

ਤਿਸ ਕੀ ਮਹਿਮਾ; ਕਉਨ ਬਖਾਨਉ॥ ਤਿਸ ਕਾ ਗੁਨੁ ਕਹਿ; ਏਕ ਨ ਜਾਨਉ॥ ਹੁਣ ਗੁਰਤਾ ਬਿਰਾਜਮਾਨ ਫ਼ੁਰਮਾ ਰਹੇ ਹਨ:- ਤਿਸ ਸਨਮੁਖ ਗੁਰਸੇਵਕ ਜੀ(ਕੀ) ਦੀ(ਮਹਿਮਾ) ਵਡਿਆਈ,

ਜਿਹਬਾ ਏਕ; ਉਸਤਤਿ ਅਨੇਕ॥ ਹੈ ਜੀ, ਇਸ ਲਈ ਦਾਸਨ ਦਾਸ ਇੱਕ ਜ਼ਬਾਨ ਨਾਲ(ਕਉਨ) ਕਿਹੜੀ ਮਹਿਮਾ(ਬਖਾਨਉ) ਦੱਸੇ?ਵਾ (ਕਉਨ) ਕਿਹੜਾ ਹੈ ਜੋ ਮਹਿਮਾ(ਬਖਾਨਉ) ਕਥਨ ਕਰੇ? ਭਾਵ ਨਹੀਂ ਕਰ ਸਕਦਾ। ਯਥ:- ਜਨ ਕੀ ਮਹਿਮਾ.ਕੇਤਕ ਬਰਨਉ; ਜੋ ਪ੍ਰਭ ਅਪਨੇ ਭਾਣੇ॥ ਕਹੁ ਨਾਨਕ.ਜਿਨ ਸਤਿਗੁਰੁ ਭੇਟਿਆ; ਸੇ ਸਭ ਤੇ ਭਏ ਨਿਕਾਣੇ॥ ਤਿਸ ਗੁਰਮੁਖਿ ਪਿਆਰੇ ਜੀ(ਕਾ) ਦਾ, ਦਾਸਨ ਦਾਸ ਏਕ ਗੁਨੁ ਭੀ(ਕਹਿ) ਕਹਿਣਾ, (ਨ) ਨਹੀਂ (ਜਾਨਉ) ਜਾਣਦਾ, ਭਾਵ ਕਿਸ ਉੱਚੀ ਸੁੱਚੀ, ਸੂਖ ਦੂਖ; ਜਨ ਸਮ ਦ੍ਰਿਸਟੇਤਾ॥ ਨਾਨਕ; ਪਾਪ ਪੁੰਨ ਨਹੀ ਲੇਪਾ॥ ਗੁਰਮੁਖਿ ਅਵਸਥਾ 'ਚ ਬੰਦ ੨ ਕਟਾਉਂਦੇ ਹਨ, ਖੋਪਰੇ ਲੁਹਾਉਂਦੇ ਹਨ, ਚਰਖ਼ੜੀਆਂ'ਤੇ ਚੜ੍ਹਦੇ ਹਨ, ਉੱਬਲ਼ਦੀਆਂ ਦੇਗ਼ਾਂ'ਚ ਬੈਠਦੇ ਹਨ?ਨਮਸਕਾਰ।

ਆਠ ਪਹਰ; ਪ੍ਰਭ ਬਸਹਿ ਹਜੂਰੇ॥ ਕਹੁ ਨਾਨਕ; ਸੇਈ ਜਨ ਪੂਰੇ॥ ੭॥ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਸਤਿਗੁਰੂ ਗ੍ਰੰਥ ਸਾਹਿਬ ਜੀ(ਕਹੁ) ਫ਼ੁਰਮਾਉਂਦੇ ਹਨ:- ਜੋ ਗੁਰਮੁਖਿ ਜਨ, ਬ੍ਰਹਮ ਮਹਿ ਜਨੁ; ਜਨ ਮਹਿ ਪਾਰਬ੍ਰਹਮੁ॥ ਅਨੁਸਾਰ(ਆਠ) ਅੱਠੇ ਪਹਰ, (ਪ੍ਰਭ) ਵਾਹਿਗੁਰੂ ਗੁਰੂ ਪ੍ਰਮੇਸਰ ਜੀ ਦੇ(ਹਜੂਰੇ) ਪਾਸ (ਬਸਹਿ) ਵਸਦੇ ਹਨ। ਯਥਾ:- ਹਰਿ ਕੇ ਸੰਗ; ਬਸੇ ਹਰਿ ਲੋਕ॥ ਤਨੁ ਮਨੁ ਅਰਪਿ.ਸਰਬਸੁ ਸਭੁ ਅਰਪਿਓ; ਅਨਦ ਸਹਜ ਧੁਨਿ ਝੋਕ॥) ਆਠ ਪਹਰ; ਨਿਕਟਿ ਕਰਿ ਜਾਨੈ॥ ਪ੍ਰਭ ਕਾ ਕੀਆ; ਮੀਠਾ ਮਾਨੈ॥ ਏਕੁ ਨਾਮੁ; ਸੰਤਨ ਆਧਾਰੁ॥ ਹੋਇ ਰਹੇ; ਸਭ ਕੀ ਪਗ ਛਾਰੁ॥ ਵਾ ਜਿਨ੍ਹਾਂ ਦੇ ਪ੍ਰਭ ਵਾਹਿਗੁਰੂਜੀ, ਪਾਛੈ ਲਾਗੋ ਹਰਿ ਫਿਰੈ; ਕਹਤ ਕਬੀਰ ਕਬੀਰ॥ ਅਨੁਸਾਰ ਆਠ ਪਹਰ(ਹਜੂਰੇ) ਪਾਸ(ਬਸਹਿ) ਵਸਦੇ ਹਨ। ਯਥ:- ਨਾਮਦੇਵ; ਹਰਿ ਜੀਉ ਬਸਹਿ ਸੰਗਿ॥ (ਸੇਈ) ਓਹੁ(ਜਨ) ਭਗਤ ਪਿਆਰੇ ਗੁਰੂ ਜੀ ਦੇ ਤਾਰੇ, ਪੰਜਾਂ ਵਿਕਾਰਾਂ ਨੂੰ ਮਾਰ ਕੇ, ਮਨ ਨੂੰ ਜਿੱਤਣ ਵਾਲੇ ਪੂਰੇ ਸੂਰਮੇਂ ਬਹਾਦਰ ਹਨ॥ ੭॥ ਯਥਾ:- ਜਿਨਿ ਮਿਲਿ.ਮਾਰੇ ਪੰਚ ਸੂਰਬੀਰ; ਐਸੋ ਕਉਨੁ.ਬਲੀ ਰੇ॥ ਜਿਨਿ ਪੰਚ ਮਾਰਿ.ਬਿਦਾਰ ਗੁਦਾਰੇ; ਸੋ ਪੂਰਾ.ਇਹ ਕਲੀ ਰੇ॥) ਜਿਨਾ ਸਾਸਿ ਗਿਰਾਸਿ.ਨ ਵਿਸਰੈ; ਸੇ ਹਰਿ ਜਨ ਪੂਰੇ ਸਹੀ ਜਾਣਿ॥

ਮਨ ਮੇਰੇ; ਤਿਨ ਕੀ ਓਟ ਲੇਹਿ॥ ਧੰਨ ਗੁਰੂ ਪ੍ਰਮੇਸਰ ਜੀ ਨਿਮ੍ਰਤਾ ਦੀ ਕਮਾਲ ਕਰ ਰਹੇ ਹਨ:- ਹੇ ਮੇਰੇ ਮਨ!(ਤਿਨ) ਤਿਨ੍ਹਾਂ ਅੱਠੇ ਪਹਰ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬਾਨ ਜੀ ਦੀ ਹਜ਼ੂਰੀ'ਚ ਵਸਣ ਵਾਲਿਆਂ, ਗੁਰੂ ਜੀ ਤੋਂ ਅੰਗ ੨ ਕਟਾਉਣ ਵਾਲਿਆਂ ਗੁਰਮੁਖਿ ਪਿਆਰਿਆਂ ਜੀ(ਕੀ) ਦੀ ਓਟ(ਲੇਹਿ) ਲੈਣਾ ਕਰ। ਯਥਾ:- ਹਮ ਅਵਗੁਣਿ ਭਰੇ.ਏਕੁ ਗੁਣੁ ਨਾਹੀ; ਅੰਮ੍ਰਿਤੁ ਛਾਡਿ.ਬਿਖੈ ਬਿਖੁ ਖਾਈ॥ ਮਾਯਾ ਮੋਹ ਭਰਮ ਪੈ ਭੂਲੇ; ਸੁਤ ਦਾਰਾ ਸਿਉ ਪ੍ਰੀਤਿ ਲਗਾਈ॥ ਇਕੁ ਉਤਮ ਪੰਥੁ.ਸੁਨਿਓ ਗੁਰ ਸੰਗਤਿ; ਤਿਹ ਮਿਲੰਤ.ਜਮ ਤ੍ਰਾਸ ਮਿਟਾਈ॥ ਇਕ ਅਰਦਾਸਿ.ਭਾਟ ਕੀਰਤਿ ਕੀ; ਗੁਰ ਰਾਮਦਾਸ.ਰਾਖਹੁ ਸਰਣਾਈ॥

ਮਨੁ ਤਨੁ ਅਪਨਾ; ਤਿਨ ਜਨ ਦੇਹਿ॥) ਹਉ ਮਨੁ ਅਰਪੀ.ਸਭੁ ਤਨੁ ਅਰਪੀ; ਅਰਪੀ ਸਭਿ ਦੇਸਾ॥ ਹਉ ਸਿਰੁ ਅਰਪੀ.ਤਿਸੁ ਮੀਤ ਪਿਆਰੇ; ਜੋ ਪ੍ਰਭ ਦੇਇ ਸਦੇਸਾ॥) ਮਨੁ ਤਨੁ ਅਰਪੀ.ਸਿਰੁ ਦੇਈ; ਤਿਨ ਕੈ ਲਾਗਾ ਪਾਇ॥ ਜਿਨੀ ਇਕੁ ਪਛਾਣਿਆ; ਦੂਜਾ ਭਾਉ ਚੁਕਾਇ॥ ਗੁਰਮੁਖਿ ਨਾਮੁ

ਪਛਾਣੀਐ; ਨਾਨਕ ਸਚਿ ਸਮਾਇ॥ ਅਨੁਸਾਰ ਹੇ ਮਨ! (ਤਿਨ) ਤਿਨ੍ਹਾਂ ਗੁਰਮੁਖਿ(ਜਨ) ਭਗਤਾਂ ਮਹਾਂਪੁਰਸ਼ਾਂ ਨੂੰ, ਅਪਨਾ ਮਨੁ ਤਨੁ (ਦੇਹਿ) ਅਰਪਣਾ ਕਰ। ਯਥਾ:- ਤੈ ਸਾਹਿਬ ਕੀ ਬਾਤ ਜਿ ਆਖੈ; ਕਹੁ ਨਾਨਕ.ਕਿਆ ਦੀਜੈ॥ ਸੀਸੁ ਵਢੇ ਕਰਿ.ਬੈਸਣੁ ਦੀਜੈ; ਵਿਣੁ ਸਿਰ.ਸੇਵ ਕਰੀਜੈ॥ ਕਿਉ ਨ ਮਰੀਜੈ.ਜੀਅੜਾ ਨ ਦੀਜੈ; ਜਾ ਸਹੁ ਭਇਆ ਵਿਡਾਣਾ॥) ਤਨੁ ਮਨੁ ਕਾਟਿ ਕਾਟਿ.ਸਭੁ ਅਰਪੀ; ਵਿਚਿ ਅਗਨੀ.ਆਪੁ ਜਲਾਈ॥) ਤਿਸੁ ਕਿਆ ਦੀਜੈ; ਜਿ ਸਬਦੁ ਸੁਣਾਏ॥ ਕਰਿ ਕਿਰਪਾ; ਨਾਮੁ ਮੰਨਿ ਵਸਾਏ॥ ਇਹੁ ਸਿਰੁ ਦੀਜੈ; ਆਪੁ ਗਵਾਏ॥ ਹੁਕਮੈ ਬੂਝੈ; ਸਦਾ ਸੁਖੁ ਪਾਏ॥

ਜਿਨਿ ਜਨਿ; ਅਪਨਾ ਪ੍ਰਭੂ ਪਛਾਤਾ॥ ਸਤਿਕਾਰ ਨਾਲ ਜਿਨਿ ਬਹੁ ਬਚਨ ਕਿਹਾ ਹੈ। (ਜਿਨਿ) ਜਿਨ੍ਹਾਂ(ਜਨਿ) ਪਿਆਰੇ ਭਗਤਾਂ ਸੰਤਾਂ ਜੀ ਨੇ, ਪਰਮਪੂਜਨੀਕ ਮਹਾਂ ਸੂਰਵੀਰ, ਰਾਜਨ ਕੇ ਰਾਜਾ.ਮਹਾਰਾਜਨ ਕੇ ਮਹਾਰਾਜਾ; ਸੱਚੇ ਪਾਤਿਸਾਹ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਖ਼ਾਲਸਾ ਜੀ(ਅਪਨਾ) ਆਪਣੇ(ਪ੍ਰਭੂ) ਸਮ੍ਰੱਥ, ਨਿਰਾ ਨੂਰੋ ਨੂਰ ਅਸੰਖ ਚੰਦ੍ਰਮਿਆਂ ਸੂਰਜਾਂ ਤਾਰੇ ਮੰਡਲਾਂ ਅਗਨੀਆਂ ਟਟਿਆਣਿਆਂ ਦੇ ਪ੍ਰਕਾਸ਼ਕ, ਪਾਰਬ੍ਰਹਮ ਕਰਕੇ(ਪਛਾਤਾ) ਪਛਾਣੇ ਹਨ। ਯਥ:- ਰਾਮ; ਹਮ, ਸਤਿਗੁਰ ਪਾਰਬ੍ਰਹਮ ਕਰਿ ਮਾਨੇ॥) ਹਮ ਚਾਕਰ.ਗੋਬਿੰਦ ਕੇ; ਠਾਕੁਰੁ ਮੇਰਾ ਭਾਰਾ॥ ਕਰਨ ਕਰਾਵਨ ਸਗਲ ਬਿਧਿ; ਸੋ ਸਤਿਗੁਰੂ ਹਮਾਰਾ॥

ਸੋ ਜਨੁ; ਸਰਬ ਥੋਕ ਕਾ ਦਾਤਾ॥) ਗੁਰਮੁਖਿ; ਰੋਮਿ ਰੋਮਿ ਹਰਿ ਧਿਆਵੈ॥ ਅਨੁਸਾਰ ਰੋਮ ੨ ਕਰਕੇ ਧਿਆਉਣ ਵਾਲੇ(ਸੋ) ਉਹ(ਜਨੁ) ਗੁਰਮੁਖਿ ਪਿਆਰੇ, ਪ੍ਰੇਮ ਪਦਾਰਥ, ਬ੍ਰਹਮਗਿਆਨ ਪਦਾਰਥ, ਨਾਮ ਪਦਾਰਥ, ਮੁਕਤ ਪਦਾਰਥ, ਦੂਧ ਪੂਤ ਆਦਿ(ਸਰਬ) ਸਾਰੇ(ਥੋਕ) ਪਦਾਰਥਾਂ(ਕਾ) ਦੇ(ਦਾਤਾ) ਦਾਤੇ ਹਨ। ਯਥਾ:- ਜਨਮ ਮਰਣ ਦੁਹਹੂ ਮਹਿ ਨਾਹੀ; ਜਨ ਪਰਉਪਕਾਰੀ ਆਏ॥ ਜੀਅ ਦਾਨੁ ਦੇ ਭਗਤੀ ਲਾਇਨਿ; ਹਰਿ ਸਿਉ ਲੈਨਿ ਮਿਲਾਏ॥) ਓਇ ਦਾਤੇ; ਦੁਖ ਕਾਟਨਹਾਰ॥ ਜਾ ਕੈ ਸੰਗਿ; ਤਰੈ ਸੰਸਾਰ॥

ਤਿਸ ਕੀ ਸਰਨਿ; ਸਰਬ ਸੁਖ ਪਾਵਹਿ॥ ਹੇ ਪਿਆਰੇ ਮਨ!ਸਰਬ ਕੀ ਰੇਣ ਹੋਵੀਜੈ॥ ਅਨੁਸਾਰ ਸਾਰਿਆਂ ਦੀ ਚਰਨ-ਧੂੜ ਬਣ ਕੇ, ਤਿਸ ਗੁਰੂ ਪਿਆਰੇ ਸਵਾਰੇ ਸਤਿਕਾਰੇ ਜਨ ਜੀ(ਕੀ) ਦੀ, ਪਰਮਪਵਿੱਤ੍ਰ ਸ਼ੁਭ ਸੱਚੀ ਸੁੱਚੀ ਉੱਚੀ ਸਰਨਿ ਪੈ ਕੇ, (ਸਰਬ) ਸਾਰੇ ਸੁਖ(ਪਾਵਹਿ) ਪਾ ਲਵੇਂਗਾ। ਯਥਾ:- ਸੂਹੀ ਮਹਲਾ ੫॥ ਜੋ ਕਿਛੁ ਕਰੈ.ਸੋਈ ਪ੍ਰਭ ਮਾਨਹਿ; ਓਇ ਰਾਮ ਨਾਮ ਰੰਗਿ ਰਾਤੇ॥ ਤਿਨ੍ ਕੀ ਸੋਭਾ.ਸਭਨੀ ਥਾਈ; ਜਿਨ੍.ਪ੍ਰਭ ਕੇ ਚਰਣ ਪਰਾਤੇ॥ ੧॥ ਮੇਰੇ ਰਾਮ; ਹਰਿ ਸੰਤਾ ਜੇਵਡੁ.ਨ ਕੋਈ॥ ਭਗਤਾ ਬਨਿ ਆਈ.ਪ੍ਰਭ ਅਪਨੇ ਸਿਉ; ਜਲਿ ਥਲਿ ਮਹੀਅਲਿ ਸੋਈ॥ ੧॥ ਰਹਾਉ॥ ਕੋਟਿ ਅਪ੍ਰਾਧੀ.ਸੰਤ ਸੰਗਿ ਉਧਰੈ; ਜਮੁ ਤਾ ਕੈ ਨੇੜਿ ਨ ਆਵੈ॥ ਜਨਮ ਜਨਮ ਕਾ; ਬਿਛੁੜਿਆ ਹੋਵੈ; ਤਿਨ੍ ਹਰਿ ਸਿਉ ਆਣਿ ਮਿਲਾਵੈ॥ ੨॥ ਮਾਇਆ ਮੋਹ.ਭਰਮੁ ਭਉ ਕਾਟੈ; ਸੰਤ ਸਰਣਿ ਜੋ ਆਵੈ॥ ਜੇਹਾ ਮਨੋਰਥੁ ਕਰਿ ਆਰਾਧੇ; ਸੋ ਸੰਤਨ ਤੇ ਪਾਵੈ॥ ੩॥ ਜਨ ਕੀ ਮਹਿਮਾ.ਕੇਤਕ ਬਰਨਉ; ਜੋ ਪ੍ਰਭ ਅਪਨੇ ਭਾਣੇ॥ ਕਹੁ ਨਾਨਕ.ਜਿਨ ਸਤਿਗੁਰੁ ਭੇਟਿਆ; ਸੇ ਸਭ ਤੇ ਭਏ ਨਿਕਾਣੇ॥

ਤਿਸ ਕੈ ਦਰਸਿ; ਸਭ ਪਾਪ ਮਿਟਾਵਹਿ॥) ਜਨ ਕੀ ਮਹਿਮਾ.ਕੇਤਕ ਬਰਨਉ; ਜੋ ਪ੍ਰਭ ਅਪਨੇ ਭਾਣੇ॥ ਕਹੁ ਨਾਨਕ.ਜਿਨ ਸਤਿਗੁਰੁ ਭੇਟਿਆ; ਸੇ ਸਭ ਤੇ ਭਏ ਨਿਕਾਣੇ॥ ਅਨੁਸਾਰ ਹੇ ਪਿਆਰੇ ਮਨ!ਵਾਹਿਗੁਰੂ ਜੀ ਦੇ ਪਿਆਰੇ ਤਿਸ ਜਨ ਜੀ ਅਥਵਾ ਗੁਰੂ ਜੀ(ਕੈ) ਦੇ ਪਰਮਪਵਿੱਤ੍ਰ ਸ਼ੁਭ ਸੱਚੇ ਮਹਾਨ ਸੁੰਦਰ(ਦਰਸਿ) ਦਰਸ਼ਨ ਕਰਕੇ, ਤੂੰ ਆਪਣੇ ਸਭ ਪਾਪ(ਮਿਟਾਵਹਿ) ਮਿਟਾ ਲਵੇਂਗਾ। ਯਥਾ:- ਤਾ ਕਾ ਦਰਸੁ; ਪਾਈਐ ਵਡਭਾਗੀ॥ ਜਾ ਕੀ; ਰਾਮ ਨਾਮਿ ਲਿਵ ਲਾਗੀ॥) ਸਤਿਗੁਰ ਦਰਸਨਿ; ਅਗਨਿ ਨਿਵਾਰੀ॥ ਸਤਿਗੁਰ ਭੇਟਤ; ਹਉਮੈ ਮਾਰੀ॥ ਸਤਿਗੁਰ ਸੰਗਿ; ਨਾਹੀ ਮਨੁ ਡੋਲੈ॥ ਅੰਮ੍ਰਿਤ ਬਾਣੀ; ਗੁਰਮੁਖਿ ਬੋਲੈ॥ ੧॥) ਜਾ ਕੈ ਦਰਸਿ; ਪਾਪ ਕੋਟਿ ਉਤਾਰੇ॥ ਭੇਟਤ ਸੰਗਿ; ਇਹੁ ਭਵਜਲੁ ਤਾਰੇ॥ ੧॥

ਅਵਰ ਸਿਆਨਪ; ਸਗਲੀ ਛਾਡੁ॥ ਤਿਸੁ ਜਨ ਕੀ; ਤੂ ਸੇਵਾ ਲਾਗੁ॥) ਛਾਡਿ ਸਿਆਨਪ; ਸਗਲੀ ਮਨਾ॥ ਅਨੁਸਾਰ ਹੇ ਮਨ!ਆਪਣੀ(ਅਵਰ) ਹੋਰ(ਸਗਲੀ) ਸਾਰੀ ਸਿਆਨਪ(ਛਾਡੁ) ਛੱਡਣਾ ਕਰ। ਤੂ ਤਿਸੁ(ਜਨ) ਧੰਨੁ ਧੰਨੁ; ਧੰਨੁ ਜਨੁ ਆਇਆ॥ ਜਿਸੁ ਪ੍ਰਸਾਦਿ; ਸਭੁ ਜਗਤੁ ਤਰਾਇਆ॥ ਜਨ ਆਵਨ ਕਾ; ਇਹੈ ਸੁਆਉ॥ ਜਨ ਕੈ ਸੰਗਿ; ਚਿਤਿ ਆਵੈ ਨਾਉ॥ ਗੁਰਮੁਖਿ ਪਿਆਰੇ ਸਤਿਕਾਰੇ ਸੱਚਿਆਰੇ ਭਗਤ ਜੀ(ਕੀ) ਦੀ ਸ਼ੁਭ ਸੱਚੀ ਸੁੱਚੀ ਉੱਚੀ, ਸਾਧ ਕੀ ਸੇਵਾ; ਸਦਾ ਸੁਹੇਲੀ॥ ਅਨੁਸਾਰ ਸੁਖਦਾਇਕ ਸੇਵਾ 'ਚ(ਲਾਗੁ) ਲੱਗਣਾ ਕਰ। ਯਥਾ:- ਆਉ ਸਖੀ.ਸੰਤ ਪਾਸਿ; ਸੇਵਾ ਲਾਗੀਐ॥ ਪੀਸਉ.ਚਰਣ ਪਖਾਰਿ; ਆਪੁ ਤਿਆਗੀਐ॥) ਪਾਣੀ ਪਖਾ ਪੀਸੁ.ਦਾਸ ਕੈ; ਤਬ ਹੋਹਿ ਨਿਹਾਲੁ॥ ਰਾਜ ਮਿਲਖ ਸਿਕਦਾਰੀਆ; ਅਗਨੀ ਮਹਿ ਜਾਲੁ॥ ੧॥

੭੩.ਆਵਨੁ ਜਾਨੁ; ਨ ਹੋਵੀ ਤੇਰਾ॥ ਨਾਨਕ.ਤਿਸੁ ਜਨ ਕੇ; ਪੂਜਹੁ ਸਦ ਪੈਰਾ॥ ੮॥ ੧੭॥ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਹ ਹਰਿ॥ ਪਰਮ ਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ ਫ਼ੁਰਮਾਉਂਦੇ ਹਨ:- ਜਿਹੜੇ ਸੱਚੇ ਸਤਿਗੁਰੂ ਜੀ, ਵਾ ਜਨ ਅੱਠੇ ਪਹਿਰ ਮਹਾਰਾਜ ਸਾਹਿਬ ਜੀ'ਚ ਲੀਣ ਰਹਿੰਦੇ ਹਨ, ਵਾਹਿਗੁਰੂ ਜੀ ਦੇ ਹੁਕਮ ਨੂੰ ਪਛਾਣਦੇ ਹਨ, ਉਨ੍ਹਾਂ ਦੀ ਓਟ ਲੈਣੇ ਕਰਕੇ, ਉਨ੍ਹਾਂ ਨੂੰ ਤਨ ਮਨ ਦੇਣੇ ਕਰਕੇ, ਉਨ੍ਹਾਂ ਦੀ ਸੇਵਾ'ਚ ਲੱਗਣੇ ਕਰਕੇ ਹੇ ਪਿਆਰੇ ਮਨ!ਤੇਰਾ ਵਾਸ਼ਨਾ ਕਰਕੇ ਜੰਮ ਕੇ(ਆਵਨੁ) ਆਉਣਾ ਤੇ ਮਰ ਕੇ(ਜਾਨੁ) ਜਾਣਾ(ਨ) ਨਹੀਂ(ਹੋਵੀ) ਹੋਵੇਗਾ। ਯਥ:- ਕਹੁ ਨਾਨਕ ਗੁਰੁ ਪੂਰਾ ਭੇਟਿਓ ਆਵਨ ਜਾਨ ਰਹੇ॥) ਵਾ ਹੇ ਪਿਆਰੇ ਮਨ! ਤੇਰਾ ਵਿਸ਼ੇ ਵਿਕਾਰਾਂ ਮਾਇਕੀ ਪਦਾਰਥਾਂ ਕੁਸੰਗਤ ਮੰਦ ਵਾਸ਼ਨਾ'ਚ (ਆਵਨੁ) ਆਉਣਾ(ਜਾਨੁ) ਜਾਣਾ(ਨ) ਨਹੀਂ(ਹੋਵੀ) ਹੋਵੇਗਾ। ਯਥ:- ਆਵਣ ਜਾਣ ਰਹੇ; ਮਿਲੇ ਸਾਧਾ॥ ਜਿਸ ਜਨ ਦੀ ਸੇਵਾ ਕਰਕੇ ਆਉਣਾ ਜਾਣਾ ਮਿਟਦਾ ਹੈ, ਹੇ ਪਿਆਰੇ ਮਨ!ਤਿਸੁ (ਜਨ) ਭਗਤ ਸਾਧ ਜੀ ਕੇ(ਪੈਰਾ) ਸੱਚੇ ਚਰਨ-ਕਮਲਾਂ ਨੂੰ ਸਦ(ਪੂਜਹੁ) ਪੂਜਣਾ ਕਰ॥ ੮॥ ॥ ੧੭॥ ਯਥਾ:- ਤਿਸੁ ਜਨ ਕੇ ਪਗ.ਨਿਤ ਪੂਜੀਅਹਿ, ਮੇਰੀ ਜਿੰਦੁੜੀਏ; ਜੋ ਮਾਰਗਿ ਧਰਮ ਚਲੇਸਹਿ ਰਾਮ॥) ਜੋ ਗੁਰਮੁਖਿ ਨਾਮੁ

ਧਿਆਇਦੇ; ਤਿਨ ਦਰਸਨੁ ਦੀਜੈ॥ ਹਮ ਤਿਨ ਕੇ ਚਰਣ ਪਖਾਲਦੇ; ਧੂੜਿ ਘੋਲਿ ਘੋਲਿ ਪੀਜੈ॥) ਮੇਰੇ ਰਾਮ.ਹਰਿ ਜਨ ਕੈ; ਹਉ ਬਲਿ ਜਾਈ॥ ਕੇਸਾ ਕਾ ਕਰਿ ਚਵਰੁ ਢੁਲਾਵਾ; ਚਰਣ ਧੂੜਿ.ਮੁਖਿ ਲਾਈ॥) ਕੇਸਾ ਕਾ ਕਰਿ ਬੀਜਨਾ; ਸੰਤ ਚਉਰੁ ਢੁਲਾਵਉ॥ ਸੀਸੁ ਨਿਹਾਰਉ; ਚਰਣ ਤਲਿ ਧੂਰਿ ਮੁਖਿ ਲਾਵਉ॥

ਵਾਹਿਗੁਰੂ ਪ੍ਰੇਮ ਪ੍ਰਚਾਰ ਨਿਮ੍ਰਤਾ ਸਹਿਤ ਬ੍ਰਹਮ ਵੀਚਾਰ:- ਧੰਨ ਗੁਰੂ ਪ੍ਰਮੇਸਰ ਜੀ, ਸ੍ਰੀ ਹਰਿਮੰਦਰ ਸਾਹਿਬ ਜੀ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਥਾ ਕੀਰਤਨ ਗੁਰੂ ਮਰਯਾਦਾ ਸੰਸਾਰ ਨੂੰ ਬਖ਼ਸ਼ ਕੇ, ਆਪ ਉੱਬਲਦੀ ਦੇਗ਼'ਚ ਬੈਠ ਰਹੇ ਹਨ। ਅਤਿਅੰਤ ਘਣੀ ਨਿਮ੍ਰਤਾ ਹੀ ਨਿਮ੍ਰਤਾ ਗ਼੍ਰੀਬੀ ਹੀ ਗ਼੍ਰੀਬੀ ਕਮਾਉਂਦਿਆਂ ਫ਼ੁਰਮਾ ਰਹੇ ਹਨ:- ਹੇ ਪਿਆਰੇ ਮਨ!ਜਿਨ੍ਹਾਂ ਪਿਆਰਿਆਂ ਨੂੰ, ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕਦੇਵ ਸਾਹਿਬ ਜੀ ਦੀ ਸਾਖਿਆਤਤਾ ਹੈ, ਉਨ੍ਹਾਂ ਨੂੰ ਆਪਣਾ ਤਨ ਮਨ ਧਨ ਸਿਰ ਰੋਮ ੨ ਸਭ ਕੁੱਝ ਅਰਪਣਾ ਕਰ। ਐਸੇ ਮਹਾਂਪੁਰਸ਼ ਸਾਰਿਆਂ ਪਦਾਰਥਾਂ ਦੇ ਦਾਤੇ ਹਨ। ਤਿਨ੍ਹਾਂ ਦੇ ਦਰਸ਼ਨਾਂ ਨਾਲ ਸਾਰੇ ਮਹਾਂ ਪਾਪ ਮੇਟ ਲੈ। ਹੋਰ ਸਭ ਸਿਆਣਪ ਛੱਡ ਕੇ, ਉਨ੍ਹਾਂ ਪਿਆਰਿਆਂ ਦੀ ਸੱਚੀ ਸੇਵਾ'ਚ ਲੱਗਣਾ ਕਰ। ਸਦਾ ਹੀ ਉਨ੍ਹਾਂ ਦੇ ਚਰਨ-ਕਮਲ ਰੋਮ ੨ ਦੇ ਪਿਆਰ ਸਤਿਕਾਰ ਨਾਲ ਪੂਜਣੇ ਕਰਕੇ ਤੇਰਾ ਆਵਣ ਜਾਣ ਮਿਟ ਜਾਵੇ। ਕਲਜੁੱਗੀ ਜੀਆਂ ਨੂੰ ਬ੍ਰਹਮਗਿਆਨ ਦੀ ਦਾਤ ਬਖ਼ਸ਼ਦਿਆਂ, ਪਾਰਬ੍ਰਹਮ ਪਰਮੇਸੁਰ ਸਤਿਗੁਰ; ਸਭਨਾ ਕਰਤ ਉਧਾਰਾ॥ ਅਨੁਸਾਰ ਸਭ ਦਾ ਉਧਾਰ ਕਰਨ ਲਈ, ਵਾਹਿਗੁਰੂ ਮਹੱਲੇ ਪਹਿਲੇ ਜੀ ਦੀ ਅਤਿ ਅਗਮ ਅਤਿ ਵਿਸਮਾਦ ਪ੍ਰੇਮਾ-ਭਗਤੀ ਦ੍ਰਿੜ ਕਰਵਾ ਰਹੇ ਹਨ। ਐਸੇ ਦਾਤੇ ਪਾਰਬ੍ਰਹਮ ਪ੍ਰਮੇਸਰ ਸੱਚੇ ਸਤਿਗੁਰੂ ਸਾਹਿਬ ਜੀ ਨੂੰ, ਅਨੰਤ ਬਾਰ ਡੰਡਉਤ ਬੰਦਨਾ ਨਮਸਕਾਰ ਪ੍ਰਵਾਨ ਹੋਵੇ ਜੀ। ਯਥਾ:- ਨਮਸਕਾਰ; ਤਾ ਕਉ ਲਖ ਬਾਰ॥ ਇਹੁ ਮਨੁ ਦੀਜੈ; ਤਾ ਕਉ ਵਾਰਿ॥) ਸੰਤਹ ਚਰਨ; ਮਾਥਾ ਮੇਰੋ ਪਉਤ॥ ਅਨਿਕ ਬਾਰ; ਸੰਤਹ ਡੰਡਉਤ॥ ੧॥

ਗੁਰੂ ਹਿਤ ਕੁਰਬਾਨ ਹੋਣ ਵਾਲੇ ਸੱਚਿਆਰੇ ਪਿਆਰੇ ਗੁਰਸੇਵਕਾਂ ਪ੍ਰੇਮੀਆਂ'ਚੋਂ, ਬੀਬੀ ਸ਼ਰਨ ਕੌਰ ਜੀ ਦੀ ਮਹਾਨ ਕੁਰਬਾਨੀ ਨੂੰ ਪੂਰਨ ਬ੍ਰਹਮਗਿਆਨੀ ਪਦਮ ਭੂਸ਼ਨ ਭਾਈ ਸਾਹਿਬ ਭਾਈ ਵੀਰ ਸਿੰਘ ਸਾਹਿਬ ਜੀ ਇਉਂ ਲਿਖਦੇ ਹਨ:- ਜਦੋਂ ਜੰਗ ਚਮਕੌਰ ਦਾ ਮੁੱਕ ਚੁੱਕਾ, ਤੁਰਕਾਂ ਸਮਝਿਆ ਗੁਰੂ ਜੀ ਸ਼ਹੀਦ ਹੋਏ, ਰਹੇ ਦੇਹੁੰ ਸਾਰਾ ਦੱਬਦੇ ਮੁਰਦਿਆਂ ਨੂੰ, ਨੈਣਾਂ ਨਾਲ ਹੀ ਦਿਲੇ ਦੇ ਦੁੱਖ ਰੋਏ। ਤੁਰਕ ਥੱਕ ਕੇ ਅੱਕ ਕੇ ਜਾਇ ਸੁੱਤੇ, ਸੁੱਤੇ ਭਾਸਦੇ ਜਿਵੇਂ ਹਨ ਹੁਣੇ ਮੋਏ, ਗੜ੍ਹੀ ਬਾਹਰ ਚਮਕੌਰ ਦੇ ਢੇਰ ਲੱਗੇ, ਲੋਥਾਂ ਖਿਲਰੀਆਂ ਟਿੱਬੀਆਂ ਵਿੱਚ ਟੋਏ। ਅੱਧੀ ਰਾਤ ਦੇ ਬਾਦ ਇੱਕ ਨਾਰਿ ਆਈ, ਦੀਵਾ ਹੱਥ ਤੇ ਭੇਸ ਤੁਰਕਾਨ ਵਾਲਾ, ਫਿਰਦੀ ਮਲਕੜੇ ਗੜ੍ਹੀ ਦੇ ਬਾਹਰ ਅੰਦਰ, ਲੋਥਾਂ ਵਿੱਚ ਝੁਕਦੀ ਕਰਦੀ ਢੂੰਡ ਭਾਲਾ। ਮੂੰਹ ਦੇਖਦੀ ਸਿਰੇ'ਤੇ ਕੇਸ ਤੱਕੇ, ਸਿੱਖ ਸਜਾਣਦੀ ਚੁੱਕਦੀ ਆਪ ਬਾਲਾ, ਲੈ ਕੇ ਮਲਕੜੇ ਜਾਂਵਦੀ ਇੱਕ ਪਾਸੇ, ਰੱਖਦੀ ਹੇਠ ਉੱਪਰ ਅਤੇ ਨਾਲ ਨਾਲਾ। ਇੱਕੁਰ ਭਾਲਦੀ ਟੋਲਦੀ ਲੱਭਦੀ ਨੇ, ਤੀਹੋਂ ਵੱਧ ਨੂੰ ਆਂਦੜਾ ਓਸ ਪਾਸੇ। ਰਾਤ ਬੀਤ ਚੱਲੀ ਵੱਧ ਅੱਧ ਕੋਲੋਂ ਅਜੇ ਜਿੰਦ ਦੇ

ਖੇਡਦੀ ਨਾਰਿ ਪਾਸੇ। ਨਜ਼ਰ ਗਈ ਭੌਂਤਲ, ਹਾਰ ਗਈ ਹਿੰਮਤ, ਦੁਖਣ ਲੱਗ ਪਏ ਅੰਗ ਤੇ ਸਭ ਪਾਸੇ। ਸੇਵਾ ਕਰਨ ਦਾ ਸ਼ੌਂਕ ਨਾ ਮੂਲ ਢੱਠਾ, ਫੜੀ ਗਈ ਜੇ ਜਾਣਦੀ ਮਿਲੂ ਫਾਂਸੇ। ਢੇਰ ਲੱਗਿਆਂ ਦੇਹੀਆਂ ਸੁਹਣੀਆਂ ਦਾ, ਦੀਵੇ ਧਰਮ'ਤੇ ਹੋ ਪਤੰਗ ਮੋਈਆਂ, ਜਿਨ੍ਹਾਂ ਵਾਰਿਆ ਗੁਰੂ ਤੋਂ ਆਪ ਤਾਈਂ, ਦੇਖ ਦੇਸ਼ ਦੇ ਦੁੱਖ ਨੂੰ ਅਤਿ ਰੋਈਆਂ, ਖੇਡ ਜਿੰਦ'ਤੇ ਗਈਆਂ ਸੰਸਾਰ ਉੱਤੋਂ, ਘੱਟੇ ਰੁਲ਼ਦੀਆਂ ਸਦਾ ਦੀ ਨੀਂਦ ਸੋਈਆਂ। ਏਸ ਭੈਣ ਨੇ ਆ ਹੁਣ ਸਾਰ ਲੀਤੀ, ਕਹਿੰਦੀ "ਵਾਰਨੇ ਤੁਸਾਂ ਤੋਂ ਅੱਜ ਹੋਈਆਂ, ਤੁਸਾਂ ਪਾਲ਼ਿਆ ਸਿਦਕ ਨਿਬਾਹ ਦਿੱਤਾ, ਧਰਮ ਰੱਖਿਆ, ਧਰਮ ਦੀ ਲਾਜ ਭਾਰੀ। ਜਦੋਂ ਹੋਰਨਾਂ ਹਾਰਿਆ ਧਰਮ ਤਾਈਂ, ਤੁਸਾਂ ਸਿਦਕ ਦੀ ਡੋਲਦੀ ਨਾਉ ਤਾਰੀ। ਰਣ ਤੱਤਿਆਂ ਸਨਮੁਖੀ ਹੋਏ ਵੀਰੋ!ਦੇਹਿ ਤੂੰਬਿਆਂ ਵਾਂਙ ਹੈ ਤੁਸਾਂ ਵਾਰੀ। ਸੇਵਾ ਕਰਾਂ ਸ੍ਰੀਰਾਂ ਪਵਿੱਤਰਾਂ ਦੀ, ਜਿੰਦ ਸੇਵ ਤੁਹਾਡੀ ਵਿਚ ਜਾਇ ਵਾਰੀ। ਏਹੋ ਲੋਚਦੀ ਆਈ ਹਾਂ ਏਸ ਥਾਂ'ਤੇ, ਲਾਵਾਂ ਹੱਥ ਪਵਿੱਤਰਾਂ ਦੇਹੀਆਂ ਨੂੰ, ਜਾਵਾਂ ਹੋਇ ਪਵਿੱਤ੍ਰ ਮੈਂ ਸੇਵ ਕਰਦੀ, ਕਰਦਾ ਠਾਰ ਹੈ ਧਰਮ ਸਨੇਹੀਆਂ ਨੂੰ, ਸਸਕਾਰ ਇਹ ਅੰਤ ਦਾ ਕਰਾਂ ਹੱਥੀਂ, ਦਿਆਂ ਦਾਹ ਮੈਂ ਤੁਸਾਂ ਵਿਦੇਹੀਆਂ ਨੂੰ। "ਕਰੇ ਵੀਰਾਂ ਦੇ ਭੈਣ ਸਸਕਾਰ ਲੋਕੋ!ਦੇਖੋ ਹੋਣੀਆਂ ਅਟੱਲ ਅਸੇਹੀਆਂ ਨੂੰ। ਲੋਥਾਂ ਉੱਪਰੇ ਛਾਪਿਆਂ ਢੇਰ ਕਰਦੀ, ਢਕ ਦਿੱਤੜਾ ਪਾਸਿਆਂ ਸਾਰਿਆਂ ਤੋਂ। ਮੋੜ੍ਹੇ ਬੀੜਦੀ ਸ਼ੇਰਨੀ ਢੇਰ ਸਾਰੇ, ਵੀਰ ਕੱਜਦੀ ਰੱਬ ਦੇ ਮਾਰਿਆਂ ਤੋਂ। ਮਲੇਛ ਹੱਥ ਨਾ ਲਾਣ ਪਿਆਰਿਆਂ ਨੂੰ, ਲੋਥਾਂ ਸਾਂਭਦੀ ਧਰਮ ਹੱਤਯਾਰਿਆਂ ਤੋਂ, ਜਿਹੜੇ ਮੋਇਆਂ ਦਾ ਕਰਨ ਅਪਮਾਨ ਭਾਰੀ, ਧਰਮ ਬੀਰਤਾ ਵਾਲੜਾ ਹਾਰਿਆਂ ਤੋਂ, ਸੋਧ ਲਿਆ ਅਰਦਾਸੜਾ ਸ਼ੇਰਨੀ ਨੇ, ਗਲ ਪੱਲੜਾ ਘੱਤਿਆ ਨੈਣ ਰੋਂਦੇ। ਦਸਾਂ ਗੁਰਾਂ ਦਾ ਨਾਮ ਧਿਆਂਵਦੀ ਹੈ, ਨਾਲ ਨੈਣਾਂ ਤੋਂ ਹੰਝੂ ਰੱਤ ਚੋਂਦੇ। "ਵੀਰਾਂ ਪਿਆਰਿਆਂ ਰੱਬਜੀ ਵਾਸ ਦੇਵੋਂ, ਚਰਨੀਂ ਆਪਦੀ ਲੱਗ ਏ ਲਾਲ ਸੋਂਹਦੇ। ਥਿਰ ਆਪ ਹੈ ਜਗਤ ਦੇ ਰਚਨਹਾਰਾ, ਥਿਰ ਦਾਸ ਤੇਰੇ ਪਾ ਕੇ ਸ਼ਰਨ ਹੋਂਦੇ। ਥਿਰ ਕਰੀਂ, ਦੇ ਚਰਨ ਸ਼ਰੰਨ ਸਾਈਆਂ, ਭਾਰਥ ਭੂੰਮਿ ਦੇ ਲਾਲ ਏ ਤੁਸਾਂ ਜਾਏ। ਹੁਕਮ ਆਪਦਾ ਮੰਨਿਆਂ ਇਨ੍ਹਾਂ ਸਾਰਾ, ਰੱਖ ਕੁੱਛੜੇ ਜਗਤ ਦੀ ਰੱਬ ਮਾਏ!ਖੇਡਨ ਗੋਦ ਏ ਤੋਰੜੀ ਪਿਤਾ ਪਿਯਾਰੇ, ਬੰਧਪ ਤੂਹੀਂ ਹੈ ਤੇਰੀ ਏ ਸ਼ਰਨ ਆਏ। ਬਖਸ਼ ਅਸਾਂ ਸੁਮਤਿ ਇਨ੍ਹਾਂਹ ਵਾਲੀ, ਸਨਮੁਖ ਜੂਝੀਏ ਭਉਜਲੋਂ ਪਾਰ ਪਾਏ। "ਏਹ ਆਖਕੇ ਚੰਡਿ ਪ੍ਰਚੰਡ ਕੀਤੀ, ਸਾਰੇ ਲਾਂਭਿਓਂ ਅੱਗ ਭੜਕਾ ਦਿਤੀ। ਭੜਕ ਉੱਠਿਆ ਜਦੋਂ ਪ੍ਰਚੰਡ ਭਾਰਾ, ਤੁਰਕਾਂ ਸੁਤਿਆਂ ਬੀ ਕਨਸੋਅ ਲਿੱਤੀ। ਘਾਬਰ ਦੇਖਦੇ ਅੱਗ ਕੀ ਭੜਕ ਉੱਠੇ, ਲੱਗ ਗਈ ਸੀ ਦਿਲਾਂ ਨੂੰ ਭਰਮ ਚਿੱਤੀ। ਧਾਇ ਆ ਗਿਆ ਦਸਤੜਾ ਇੱਕ ਤੁਰਕੀ, ਦੇਖੀ ਨਾਰ ਹੈ ਬੈਠੜੀ ਭਰੀ ਪਿੱਤੀ। ਕੜਕ ਪੁੱਛਦੇ ਦੱਸ ਦੇਹ ਅੱਗ ਕੇਹੀ, ਕਿਸ ਅਰਥ ਤਾਈਂ ਬਲੇ ਭਾਂਬੜਾ ਏ?ਨਾਰਿ ਬੋਲਦੀ ਨਹੀਂ, ਏ ਜਾਣਦੀ ਹੈ, ਮਤਾਂ ਦੱਸਿਆਂ ਬੁਝੂ ਅਲਾਂਬੜਾ ਏ। ਝੂਠ ਬੋਲਣਾ ਧਰਮ ਨਾਂ ਸਿੱਖ ਦਾ ਹੈ, ਮੌਤ ਚੱਖਣੋਂ ਸੂਲ ਨਾ ਕਾਂਬੜਾ ਏ। ਖਿਝੇ ਤੁਰਕ ਚੁੱਪ ਓਸ ਦੀ ਵੱਲ ਤੱਕਦੇ, ਭਖ ਉੱਠੇ ਜਿਉਂ ਅੱਗ ਤੇ ਤਾਂਬੜਾ ਏ। ਅੰਤ ਕੜਕ ਕੇ ਧ੍ਰੀਕਿਆ ਪਕੜ ਬਾਹੋਂ, ਧੂਹ ਖਿੱਚ ਕੇ ਪਰੇ ਸੱਟ ਪਾਇਆ ਨੇ। ਬਿੱਲੀ ਚੂਹੇ ਨੂੰ ਜਿਵੇਂ ਧਰੀਕਦੀ ਏ, ਤਿਵੇਂ ਖਿੱਚ ਕੇ ਸ੍ਰੀਰ ਖਟਕਾਇਆ ਨੇ। ਜਦੋਂ ਮੂਲ ਨਾ ਬੋਲੜੀ ਧਰਮ ਬੀਰਾ, ਵਿੰਨ੍ਹ ਨੇਜ਼ੜੇ ਨਾਲ ਪਟਕਾਇਆ ਨੇ। ਦਿੱਤਾ ਵਿੱਚ ਪ੍ਰਚੰਡ ਦੇ ਸੁੱਟ ਉਸ ਨੂੰ, ਜਿਸ ਦਾ ਸਿਦਕ ਨਾਂ ਮੂਲ ਸਟਕਾਇਆ ਨੇ। ਜਿਉਂਦੀ ਭੈਣ ਸ਼ਹੀਦ ਹੋ ਗਈ ਲੋਕੋ!ਮੋਏ

ਵੀਰਾਂ ਦੀ ਦੇਹ ਸੰਭਾਲਦੀ ਸੀ। ਇੱਕ ਕੁੱਖ ਦੀ ਭੈਣ ਨਾ ਜਾਣਨੀ ਏ, ਇੱਕ ਗੁਰਾਂ ਦੇ ਧਰਮ ਨੂੰ ਪਾਲਦੀ ਸੀ। ਅੰਮ੍ਰਿਤ ਪਾਇਕੇ ਵੀਰ ਏ ਜਾਣਦੀ ਸੀ, ਪਿੱਛੇ ਜਿਨ੍ਹਾਂ ਦੇ ਜਿੰਦ ਨੂੰ ਘਾਲਦੀ ਸੀ। ਧਰਮ ਵੀਰ ਤੇ ਧਰਮ ਦੀ ਭੈਣ ਸੁਹਣੀ, ਪਿੱਛੇ ਰਹੀ ਨ ਗਈ ਏ ਨਾਲ ਹੀ ਸੀ। ਸ਼ਰਨ ਕੌਰ ਸੀ ਬੀਰਾ ਦਾ ਨਾਮ ਸੁੰਦਰ, ਸੁੰਦਰ ਪ੍ਰਭੂ ਦੀ ਸ਼ਰਨ ਸੰਭਾਲ ਲੀਤੀ। ਕੀਤੀ ਘਾਲ.ਜੋ ਮਰਦ ਨਾ ਸਕਣ ਕਰਨੀ, ਧਰਮ ਆਪਣੇ ਦੀ ਪੂਰੀ ਪਾਲ ਕੀਤੀ। ਸੇਵਾ, ਸਿਦਕ ਤੇ ਪਿਆਰ ਦੇ ਮਹਿਲ ਉੱਤੋਂ, ਹੋਈ ਵਾਰਨੇ, ਦੇਹੁੜੀ ਜਾਲ ਲੀਤੀ। ਬੀਤੀ ਸਿਰੇ'ਤੇ ਕਸ਼ਟਣੀ ਅੱਤਿ ਭਾਰੀ, ਐਪਰ ਝੱਲ ਲੀਤੀ, 'ਸੀ'ਨਹੀਂ ਕੀਤੀ।

ਗਉੜੀ ਸੁਖਮਨੀ ਮਃ੫॥ ਸਲੋਕੁ॥) ਅਸਟਪਦੀ ਜੀ ਅਠਾਰਵੇਂ, ਆਦਿ ੨੯੬.

ਸਲੋਕੁ॥ ਸਤਿ ਪੁਰਖੁ.ਜਿਨਿ ਜਾਨਿਆ; ਸਤਿਗੁਰੁ.ਤਿਸ ਕਾ ਨਾਉ॥ ਤਿਸ ਕੈ ਸੰਗਿ.ਸਿਖੁ ਉਧਰੈ; ਨਾਨਕ. ਹਰਿ ਗੁਨ ਗਾਉ॥ ੧॥

ਸਤਿ ਪੁਰਖੁ.ਜਿਨਿ ਜਾਨਿਆ; ਸਤਿਗੁਰੁ.ਤਿਸ ਕਾ ਨਾਉ॥) ਖੰਡ ਬ੍ਰਹਮੰਡ ਬੇਅੰਤ; ਉਧਾਰਣਹਾਰਿਆ॥ ਪਰਮ ਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨਦੇਵ ਸਾਹਿਬ ਜੀ ਮਹਾਰਾਜ, ਆਪਣੇ ਪਰਮਪੂਜਨੀਕ ਪੂਰਨ ਧਰਮੀ ਸੱਚੇ ਪਿਤਾ, ਸੱਚੇ ਸਤਿਗੁਰੂ ਮਹੱਲੇ ਚੌਥੇ ਜੀ ਦੀ ਵਿਸਮਾਦ ਮਹਿਮਾ ਫ਼ੁਰਮਾ ਰਹੇ ਹਨ:- ਹੇ ਪਿਆਰੇ ਮਨ!(ਜਿਨਿ) ਜਿਨ੍ਹਾਂ ਅੱਲਾਪਾਕ ਸਰੂਪ, ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਪੂਰਨ ਧਰਮੀ ਪਿਤਾ ਜੀ ਨੇ, (ਸਤਿ) ਨਿਸਚੇ ਕਰਕੇ(ਸਤਿ) ਸੱਚੇ(ਪੁਰਖੁ) ਪੂਰਨ ਵਿਆਪਕ ਸਰਬ ਪ੍ਰਕਾਸ਼ਕ ਨੂਰੋ ਨੂਰ ਸਰਬ ਕਲਾ ਭਰਪੂਰ ਵਿਸਮਾਦ ਅਜਪਾ ਜਾਪ ਵਾਹਿਗੁਰੂ ਨਿਰਗੁਨ ਸੱਚੇ ਬ੍ਰਹਮ ਜੀ, ਆਪਣੇ ਅੰਦਰ ਬਾਹਰ(ਜਾਨਿਆ) ਜਾਣ ਲਏ ਹਨ। ਪੂਰਨ ਪ੍ਰਕਾਸ਼ ਸਰੂਪ ਸੱਚੇ ਬ੍ਰਹਮ ਜੀ ਨੂੰ ਜਾਨਣੇ ਜਨਾਉਣੇ ਕਰਕੇ, (ਤਿਸ) ਤਿਨ੍ਹਾਂ(ਕਾ) ਦਾ ਪਰਮਪੂਜਨੀਕ ਸ਼ੁਭ ਸੱਚਾ ਪਰਮ ਪਿਆਰਾ(ਨਾਉ) ਨਾਮ, ਕਲਜੁੱਗ ਦੇ ਤਾਰਨਹਾਰ ਵਾਹਿਗੁਰੂ ਜੀ ਦੇ ਸਰਗੁਨ ਅਵਤਾਰ ਪੂਰਨ ਸਤਿਗੁਰੁ ਪ੍ਰਮੇਸਰ ਜੀ ਹੈ। ਯਥਾ:- ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ; ਗੁਰਦੇਵ ਨਾਨਕ ਹਰਿ ਨਮਸਕਰਾ॥) ਜਿਸੁ ਮਿਲਿਐ.ਮਨਿ ਹੋਇ ਅਨੰਦੁ; ਸੋ ਸਤਿਗੁਰੁ ਕਹੀਐ॥ ਮਨ ਕੀ ਦੁਬਿਧਾ.ਬਿਨਸਿ ਜਾਇ; ਹਰਿ ਪਰਮਪਦੁ ਲਹੀਐ॥) ਹਮ ਚਾਕਰ.ਗੋਬਿੰਦ ਕੇ; ਠਾਕੁਰੁ ਮੇਰਾ ਭਾਰਾ॥ ਕਰਨ ਕਰਾਵਨ ਸਗਲ ਬਿਧਿ; ਸੋ ਸਤਿਗੁਰੂ ਹਮਾਰਾ॥) ਬਲਿਓ ਚਰਾਗੁ, ਅੰਧ੍ਯਾਰ ਮਹਿ; ਸਭ ਕਲ ਉਧਰੀ, ਇਕ ਨਾਮ ਧਰਮ॥ ਪ੍ਰਗਟੁ ਸਗਲ ਹਰਿ ਭਵਨ ਮਹਿ; ਜਨੁ ਨਾਨਕੁ ਗੁਰ ਪਾਰਬ੍ਰਹਮ॥) ਰਾਮ; ਹਮ, ਸਤਿਗੁਰ ਪਾਰਬ੍ਰਹਮ ਕਰਿ ਮਾਨੇ॥) ਗੁਰ ਨਾਨਕ ਦੇਵ ਗੋਵਿੰਦ ਰੂਪ॥) ਗੋਸਾਈ. ਮਿਹੰਡਾ ਇਠੜਾ॥ ਅੰਮ ਅਬੇ ਥਾਵਹੁ.ਮਿਠੜਾ॥ ਭੈਣ ਭਾਈ ਸਭਿ ਸਜਣਾ; ਤੁਧੁ ਜੇਹਾ ਨਾਹੀ ਕੋਇ ਜੀਉ॥ ੧॥) ਪ੍ਰਗਟੁ ਸਗਲ ਹਰਿ ਭਵਨ ਮਹਿ; ਜਨੁ ਨਾਨਕੁ ਗੁਰ ਪਾਰਬ੍ਰਹਮ॥) ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਸੋ ਬ੍ਰਹਮ ਜੀ ਨੂੰ ਜਾਨਣਾ ਜਨਾਉਣਾ, ਅਨਤ ਕਲਾਵਾਨ ਸਦ ਸਦਾ ਮੇਹਰਵਾਨ ਪੂਰਨ ਭਗਵਾਨ, ਧੰਨ ਵਾਹਿਗੁਰੂ ਸੱਚੇ

ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਸੱਚੇ ਪਾਤਿਸਾਹਜੀ ਦਾ ਬਹੁਤ ਵੱਡਾ ਪਰਉਪਕਾਰ ਹੈ, ਜੋ ਆਪ ਜੀ ਪਰਮਪੂਜਨੀਕ ਆਪਣੇ ਪੰਜਵੇਂ ਸਰੂਪ'ਚ, ਉੱਬਲਦੀ ਦੇਗ਼'ਚ ਬੈਠ ਰਹੇ ਹਨ, ਸੜਦੀ ਬਲਦੀ ਮੱਚਦੀ ਲੋਹ ਤੇ ਖੜ੍ਹ ਰਹੇ ਹਨ। ਨੌਵੇਂ ਸਰੂਪ'ਚ, ਲੋਹੇ ਦੇ ਤੰਗ ਪਿੰਜਰੇ'ਚ, ਤਿੱਖੇ ਕਿੱਲਾਂ ਵਿਚਕਾਰ ਬੈਠ ਕੇ, ਰੋਮ ੨ ਕਰਕੇ ਵਾਹਿਗੁਰੂ ਵਾਹਿਗੁਰੂ ਜਪ ਰਹੇ ਹਨ। ਦਸਵੇਂ ਜਾਮੇਂ'ਚ, ਪਰਮਪੂਜਨੀਕ ਮਾਤਾ ਪਿਤਾ ਚਾਰੇ ਸਾਹਿਬਜ਼ਾਦੇ ਸਿੰਘ ਸਿੰਘਣੀਆਂ ਫ਼ੌਜ਼ਾਂ ਖਜ਼ਾਨੇ, ਆਪਣਾ ਆਪ ਸਭ ਕੁੱਝ ਕੁਰਬਾਨ ਕਰਕੇ ਸਾਨੂੰ, ਅਕ੍ਰਿਤਘਣਾ ਨੂੰ ਗੁਰਬਾਣੀ ਜੀ ਬਖ਼ਸ਼ ਰਹੇ ਹਨ। ਯਥਾ:- ਪਉੜੀ॥ ਧਨੁ ਧਨੁ ਸਤ ਪੁਰਖੁ, ਸਤਿਗੁਰੂ ਹਮਾਰਾ; ਜਿਤੁ ਮਿਲਿਐ, ਹਮ ਕਉ ਸਾਂਤਿ ਆਈ॥ ਧਨੁ ਧਨੁ ਸਤ ਪੁਰਖੁ, ਸਤਿਗੁਰੂ ਹਮਾਰਾ; ਜਿਤੁ ਮਿਲਿਐ, ਹਮ ਹਰਿ ਭਗਤਿ ਪਾਈ॥ ਧਨੁ ਧਨੁ ਹਰਿ ਭਗਤੁ. ਸਤਿਗੁਰੂ ਹਮਾਰਾ; ਜਿਸ ਕੀ ਸੇਵਾ ਤੇ.ਹਮ ਹਰਿ ਨਾਮਿ ਲਿਵ ਲਾਈ॥ ਧਨੁ ਧਨੁ ਹਰਿ ਗਿਆਨੀ, ਸਤਿਗੁਰੂ ਹਮਾਰਾ; ਜਿਨਿ ਵੈਰੀ ਮਿਤ੍ਰੁ, ਹਮ ਕਉ ਸਭ ਸਮ ਦ੍ਰਿਸਟਿ ਦਿਖਾਈ॥ ਧਨੁ ਧਨੁ ਸਤਿਗੁਰੂ, ਮਿਤ੍ਰੁ ਹਮਾਰਾ; ਜਿਨਿ ਹਰਿ ਨਾਮ ਸਿਉ; ਹਮਾਰੀ ਪ੍ਰੀਤਿ ਬਣਾਈ॥ ੧੯॥) ਹਰਿ ਨਾਮੁ ਦੀਆ ਗੁਰਿ ਪਰਉਪਕਾਰੀ; ਧਨੁ ਧੰਨੁ ਗੁਰੂ ਕਾ ਪਿਤਾ ਮਾਤਾ॥ ਹੰਉ ਸਤਿਗੁਰ ਅਪੁਣੇ ਕੰਉ, ਸਦਾ ਨਮਸਕਾਰੀ; ਜਿਤੁ ਮਿਲਿਐ, ਹਰਿ ਨਾਮੁ ਮੈ ਜਾਤਾ॥ ੧੬॥

ਤਿਸ ਕੈ ਸੰਗਿ.ਸਿਖੁ ਉਧਰੈ; ਨਾਨਕ.ਹਰਿ ਗੁਨ ਗਾਉ॥ ੧॥ ਸਤਿਗੁਰੂ ਨਾਨਕ ਦੇਵ ਸਾਹਿਬ ਮਹੱਲਾ ਪੰਜਵਾਂ ਜੀ ਫ਼ੁਰਮਾਉਂਦੇ ਹਨ:- (ਤਿਸ) ਤਿਨ੍ਹਾਂ ਸਤਿ ਪੁਰਖੁ ਪੂਰਨ ਬ੍ਰਹਮ ਅਨਤ ਕਲਾਵਾਨ ਗੁਰੂ ਪ੍ਰਮੇਸਰ ਜੀ ਦੇ ਸੱਚੇ ਚਰਨ-ਕਮਲਾਂ(ਕੈ) ਦੇ (ਸੰਗਿ) ਨਾਲ ਲੱਗ ਕੇ, ਤਿਨ੍ਹਾਂ ਦੀ ਅਤੀ ਪਿਆਰੀ (ਸੰਗਿ) ਸਤਿਸੰਗਤਜੀ ਦੁਆਰਾ, ਗੁਰੂ ਪਿਆਰੇ ਸਿਖੁ ਜੀ(ਉਧਰੈ) ਤਰ ਜਾਂਦੇ ਹਨ, ਕਿਉਂਕਿ ਗੁਰੂ ਪ੍ਰਮੇਸਰ ਜੀ ਬਾਹੋਂ ਫੜ ਕੇ, ਅਗਨ ਸਾਗਰ ਸੰਸਾਰ ਤੋਂ ਕੱਢ ਲੈਂਦੇ ਹਨ। ਯਥਾ:- ਅਗਨਿ ਸਾਗਰ; ਬੂਡਤ ਸੰਸਾਰਾ॥ ਨਾਨਕ.ਬਾਹ ਪਕਰਿ; ਸਤਿਗੁਰਿ ਨਿਸਤਾਰਾ॥) ਬਾਹ ਪਕੜਿ.ਗੁਰਿ ਕਾਢਿਆ; ਸੋਈ ਉਤਰਿਆ ਪਾਰਿ॥) ਨਾਰਾਇਨ ਨਰਪਤਿ; ਨਮਸਕਾਰੈ॥ ਐਸੇ ਗੁਰ ਕਉ.ਬਲਿ ਬਲਿ ਜਾਈਐ; ਆਪਿ ਮੁਕਤੁ.ਮੋਹਿ ਤਾਰੈ॥ ਵਿਸਮਾਦ ਨਿਰਗੁਨ ਪੂਰਨ ਬ੍ਰਹਮ ਜੀ ਦੇ ਸਰਗੁਨ ਸਰੂਪ ਗੁਰੂ ਪ੍ਰਮੇਸਰ ਜੀ ਨੂੰ, (ਹਰਿ) ਸਰਬ ਪ੍ਰਕਾਸ਼ਕ ਨਿਰਮਲ ਬ੍ਰਹਮ ਸਰੂਪ ਜਾਣ ਕੇ, ਦਾਸਨ ਦਾਸ ਗੁਰੂ ਪ੍ਰਮੇਸਰ ਜੀ ਦੇ ਬੇਸੁਮਾਰ ਅਥਾਹ ਅਗਨਤ ਗੁਨ(ਗਾਉ) ਗਾਉਂਦਾ ਹੈ ਗੁਰਪ੍ਰਸਾਦਿ॥ ੧॥ ਯਥਾ:- ਗਉੜੀ ਮਹਲਾ ੫॥ ਤਿਸੁ ਗੁਰ ਕਉ; ਸਿਮਰਉ ਸਾਸਿ ਸਾਸਿ॥ ਗੁਰੁ ਮੇਰੇ ਪ੍ਰਾਣ; ਸਤਿਗੁਰੁ ਮੇਰੀ ਰਾਸਿ॥ ੧॥ ਰਹਾਉ॥ ਗੁਰ ਕਾ ਦਰਸਨੁ; ਦੇਖਿ ਦੇਖਿ ਜੀਵਾ॥ ਗੁਰ ਕੇ ਚਰਣ; ਧੋਇ ਧੋਇ ਪੀਵਾ॥ ੧॥ ਗੁਰ ਕੀ ਰੇਣੁ; ਨਿਤ ਮਜਨੁ ਕਰਉ॥ ਜਨਮ ਜਨਮ ਕੀ; ਹਉਮੈ ਮਲੁ ਹਰਉ॥ ੨॥ ਤਿਸੁ ਗੁਰ ਕਉ; ਝੂਲਾਵਉ ਪਾਖਾ॥ ਮਹਾ ਅਗਨਿ ਤੇ; ਹਾਥੁ ਦੇ ਰਾਖਾ॥ ੩॥ ਤਿਸੁ ਗੁਰ ਕੈ ਗ੍ਰਿਹਿ; ਢੋਵਉ ਪਾਣੀ॥ ਜਿਸੁ ਗੁਰ ਤੇ; ਅਕਲ ਗਤਿ ਜਾਣੀ॥ ੪॥ ਤਿਸੁ ਗੁਰ ਕੈ ਗ੍ਰਿਹਿ; ਪੀਸਉ ਨੀਤ॥ ਜਿਸ ਪ੍ਰਸਾਦਿ; ਵੈਰੀ ਸਭ ਮੀਤ॥ ੫॥ ਜਿਨਿ ਗੁਰਿ; ਮੋ ਕਉ ਦੀਨਾ ਜੀਉ॥ ਆਪੁਨਾ ਦਾਸਰਾ; ਆਪੇ ਮੁਲਿ ਲੀਉ॥ ੬॥ ਆਪੇ

ਲਾਇਓ; ਅਪਨਾ ਪਿਆਰੁ॥ ਸਦਾ ਸਦਾ; ਤਿਸੁ ਗੁਰ ਕਉ ਕਰੀ ਨਮਸਕਾਰੁ॥ ੭॥ ਕਲਿ ਕਲੇਸ; ਭੈ ਭ੍ਰਮ ਦੁਖ ਲਾਥਾ॥ ਕਹੁ ਨਾਨਕ; ਮੇਰਾ ਗੁਰੁ ਸਮਰਾਥਾ॥ ੮॥ ੯॥) ਵਿਸਰੁ ਨਾਹੀ ਦਾਤਾਰ; ਆਪਣਾ ਨਾਮੁ ਦੇਹੁ॥ ਗੁਣ ਗਾਵਾ ਦਿਨੁ ਰਾਤਿ; ਨਾਨਕ ਚਾਉ ਏਹੁ॥) ਅੰਤਰਿ ਗੁਰੁ ਆਰਾਧਣਾ; ਜਿਹਵਾ ਜਪਿ ਗੁਰ ਨਾਉ॥ ਨੇਤ੍ਰੀ ਸਤਿਗੁਰੁ ਪੇਖਣਾ; ਸ੍ਰਵਣੀ ਸੁਨਣਾ ਗੁਰ ਨਾਉ॥ ਸਤਿਗੁਰ ਸੇਤੀ ਰਤਿਆ; ਦਰਗਹ ਪਾਈਐ ਠਾਉ॥ ਕਹੁ ਨਾਨਕ ਕਿਰਪਾ ਕਰੇ; ਜਿਸ ਨੋ ਏਹ ਵਥੁ ਦੇਇ॥ ਜਗ ਮਹਿ ਉਤਮ ਕਾਢੀਅਹਿ; ਵਿਰਲੇ ਕੇਈ ਕੇਇ॥ ੧॥) ਸੁਤਿਆ.ਗੁਰੁ ਸਾਲਾਹੀਐ; ਉਠਦਿਆ ਭੀ.ਗੁਰੁ ਆਲਾਉ॥ ਕੋਈ ਐਸਾ ਗੁਰਮੁਖਿ ਜੇ ਮਿਲੈ; ਹਉ ਤਾ ਕੇ ਧੋਵਾ ਪਾਉ॥

(ਸੱਸੇ ਪੈਰ ਬਿੰਦੀ ਨ ਲਾਉ) (ਅਸਟਪਦੀ॥) ਪਰਮਪੂਜਨੀਕ ਦਸ ਤੁਕੀਆਂ, ਅੱਠ ਪਉੜੀਆਂ ਦੇ ਅਸਟਪਦੀ ਜੀ ਅਠਾਰਵੇਂ।

ਸਤਿਗੁਰੁ ਸਿਖ ਕੀ; ਕਰੈ ਪ੍ਰਤਿਪਾਲ॥) ਅਪਨਾ ਸਿਮਰਨੁ ਦੇ.ਪ੍ਰਤਿਪਾਲਿਆ; ਓਹੁ ਸਗਲ ਘਟਾ ਕਾ ਮਾਲਕਾ॥ ਅਨੁਸਾਰ ਅਨੰਤ ਬ੍ਰਹਮੰਡ ਦੇ ਪ੍ਰਤਿਪਾਲਕ (ਸਤਿਗੁਰੁ) (ਸਤਿ+ਗੁਰੁ) (ਸਤਿ) ਸੱਚੇ ਬ੍ਰਹਮ ਸਰੂਪ ਗੁਰੁ ਪ੍ਰਮੇਸਰ ਜੀ, ਆਪਣੇ ਪਿਆਰੇ ਸਿਖ ਜੀ (ਕੀ) ਦੀ, ਦੁੱਧ ਦੰਦੀਆਂ ਵਾਲੇ ਬੱਚੇ ਦੀ ਪ੍ਰਤਿਪਾਲਣਾ ਤੋਂ ਭੀ ਵੱਧ ਪ੍ਰੇਮ ਨਾਲ, ਆਪਣਾ ਨਾਮ ਸਿਮਰਨ ਰੂਪੀ ਦੁੱਧ ਬਖ਼ਸ਼ ਕੇ (ਪ੍ਰਤਿਪਾਲ) ਪ੍ਰਤਿਪਾਲਣਾ (ਕਰੈ) ਕਰਦੇ ਰਹਿੰਦੇ ਹਨ। ਯਥਾ:- ਆਸਾ ਮਹਲਾ ੫॥ ਬੰਧਨ ਕਾਟਿ.ਬਿਸਾਰੇ ਅਉਗਨ; ਅਪਨਾ ਬਿਰਦੁ ਸਮ੍ਾਰਿਆ॥ ਹੋਏ ਕ੍ਰਿਪਾਲ.ਮਾਤ ਪਿਤ ਨਿਆਈ; ਬਾਰਿਕ ਜਿਉ ਪ੍ਰਤਿਪਾਰਿਆ॥ ੧॥ ਗੁਰਸਿਖ ਰਾਖੇ; ਗੁਰ ਗੋਪਾਲਿ॥ ਕਾਢਿ ਲੀਏ ਮਹਾ ਭਵਜਲ ਤੇ; ਅਪਨੀ ਨਦਰਿ ਨਿਹਾਲਿ॥ ੧॥) ਗੁਰਦੇਵ ਮਾਤਾ ਗੁਰਦੇਵ ਪਿਤਾ; ਗੁਰਦੇਵ ਸੁਆਮੀ ਪਰਮੇਸੁਰਾ॥ ਪੂਰਨ ਬ੍ਰਹਮ ਸੱਚੇ ਗੁਰੂ ਪ੍ਰਮੇਸਰ ਜੀ, ਆਪਣੇ ਪ੍ਰੇਮੀ ਸਿੱਖ ਜੀ ਦੇ ਰੋਮਿ ਰੋਮਿ, ਅੰਦਰ ਬਾਹਰ ਹਰ ਸਮੇਂ ਵਾਹਿਗੁਰੂ ੩ ਅਜਪਾ ਜਾਪ ਆਪ ਕਰਦੇ ਰਹਿੰਦੇ ਹਨ। ਆਪਣੇ ਪ੍ਰੇਮੀ ਜੀ ਦੇ ਦਿਲ ਦਿਮਾਗ਼ ਰੋਮ ੨'ਤੇ, ਗੁਰਸਬਦ ਜੀ ਦੀ ਸੱਚੀ ਅੰਮ੍ਰਿਤ ਵਰਖਾ ਹਰ ਸਮੇਂ ਕਰਦੇ ਰਹਿੰਦੇ ਹਨ। ਗੁਰਸੇਵਕ ਜੀ ਮਨ ਰੋਮ ੨ ਕਰਕੇ ਸ਼ਾਂਤ ਵਿਸਮਾਦ ਹੋ ਜਾਂਦੇ ਹਨ। ਗੁਰੂਪ੍ਰਮੇਸਰ ਜੀ ਕ੍ਰਿਪਾ ਕਰਕੇ, ਆਪੇ ਲਾਇਓ; ਅਪਨਾ ਪਿਆਰੁ॥ ਅਨੁਸਾਰ ਆਪਣਾ ਪਿਆਰ ਆਪ ਹੀ ਲਾਉਂਦੇ ਹਨ। ਆਪ ਜੀ ਆਪ ਹੀ ਆਪਣੇ ਪ੍ਰੇਮੀ ਦੇ ਦਿਲ ਦਿਮਾਗ਼ ਰੋਮ ੨'ਚ, ਹਰ ਸਮੇਂ ਗੁਰਬਾਣੀ ਭੇਜਦੇ ਰਹਿੰਦੇ ਹਨ, ਬ੍ਰਹਮਾਨੰਦ ਰਸ ਪ੍ਰੇਮੀ ਦੇ ਰਿਦੇ'ਚੋਂ, ਮੁਖ'ਚ ਹਰ ਸਮੇਂ ਭੇਜਦੇ ਰਹਿੰਦੇ ਹਨ। ਗੁਰੂ ਜੀ ਦੇ ਭੇਜੇ ਮਿੱਠੇ ਅੰਮ੍ਰਿਤ, ਉਨ੍ਹਾਂ ਦੇ ਰਿਦੇ'ਚੋਂ ਉੱਠ ਕੇ ਮੁਖ'ਚ, ਹਰ ਸਮੇਂ ਆਉਂਦੇ ਰਹਿੰਦੇ ਹਨ। ਵਿਸਮਾਦ ਅੰਮ੍ਰਿਤ ਬ੍ਰਹਮਾਨੰਦ ਸਿਮਰਨ ਗੁਰਬਾਣੀ, ਰਿਜ਼ਕ ਹਵਾ ਪਾਣੀ ਦੂਧ ਪਦਾਰਥ ਲਾਡ ਪਿਆਰ ਬਖ਼ਸ਼ ਕੇ, ਆਪਣੇ ਅਤੀ ਪਿਆਰੇ ਸਿੱਖ ਬੱਚੇ ਜੀ ਦੀ ਪ੍ਰਤਿਪਾਲਣਾ ਹਰ ਸਮੇਂ ਕਰਦੇ ਰਹਿੰਦੇ ਹਨ। ਯਥਾ:- ਪ੍ਰਤਿਪਾਲੈ.ਬਾਰਿਕ ਕੀ ਨਿਆਈ; ਜੈਸੇ ਮਾਤ ਪਿਤਾਈ॥) ਮਲਾਰ ਮਹਲਾ ੫॥ ਖੀਰ ਅਧਾਰਿ.ਬਾਰਿਕੁ ਜਬ ਹੋਤਾ; ਬਿਨੁ ਖੀਰੈ, ਰਹਨੁ ਨ ਜਾਈ॥ ਸਾਰਿ ਸਮ੍ਾਲਿ.ਮਾਤਾ ਮੁਖਿ ਨੀਰੈ; ਤਬ

ਓਹੁ ਤ੍ਰਿਪਤਿ ਅਘਾਈ॥ ੧॥ ਹਮ ਬਾਰਿਕ; ਪਿਤਾ ਪ੍ਰਭੁ ਦਾਤਾ॥ ਭੂਲਹਿ ਬਾਰਿਕ.ਅਨਿਕ ਲਖ ਬਰੀਆ; ਅਨ ਠਉਰ ਨਾਹੀ.ਜਹ ਜਾਤਾ॥ ੧॥ ਰਹਾਉ॥ ਚੰਚਲ ਮਤਿ.ਬਾਰਿਕ ਬਪੁਰੇ ਕੀ; ਸਰਪ ਅਗਨਿ ਕਰ ਮੇਲੈ॥ ਮਾਤਾ ਪਿਤਾ ਕੰਠਿ ਲਾਇ ਰਾਖੈ; ਅਨਦ ਸਹਜਿ ਤਬ ਖੇਲੈ॥ ੨॥ ਜਿਸ ਕਾ ਪਿਤਾ.ਤੂ ਹੈ ਮੇਰੇ ਸੁਆਮੀ; ਤਿਸੁ ਬਾਰਿਕ.ਭੂਖ ਕੈਸੀ॥ ਨਵ ਨਿਧਿ ਨਾਮੁ ਨਿਧਾਨੁ.ਗ੍ਰਿਹਿ ਤੇਰੈ; ਮਨਿ ਬਾਂਛੈ ਸੋ ਲੈਸੀ॥ ੩॥ ਪਿਤਾ ਕ੍ਰਿਪਾਲਿ. ਆਗਿਆ ਇਹ ਦੀਨੀ; ਬਾਰਿਕੁ ਮੁਖਿ ਮਾਂਗੈ.ਸੋ ਦੇਨਾ॥ ਨਾਨਕ ਬਾਰਿਕੁ.ਦਰਸੁ ਪ੍ਰਭ ਚਾਹੈ; ਮੋਹਿ ਹ੍ਰਿਦੈ ਬਸਹਿ.ਨਿਤ ਚਰਨਾ॥ ੪॥ ੨॥

ਪੂਰਨ ਪ੍ਰੇਮ ਰਸਮਈ ਹਿਤੋਮਈ ਪ੍ਰੇਮ ਬਿਨੈ:- ਨਿੱਕੀ.ਉਮਰ ਤੋਂ ਹਰ ਸਿੱਖ ਬੱਚਿਆਂ ਨੂੰ ਮੁਹਾਰਨੀ ਦਾ ਅਭਿਆਸ ਕਰਾ ਕੇ, ਗੁਰਬਾਣੀ ਸੰਥਾ ਕਥਾ ਕੀਰਤਨ ਸਿਖਾ ਕੇ, ਨਿਪੁੰਨ ਕੀਤਾ ਜਾਵੇ। ਹਰ ਘਰ'ਚ ਸਤਿਗੁਰੂ ਗ੍ਰੰਥ ਸਾਹਿਬ ਜੀ ਦਾ ਪਰਮਪਵਿੱਤ੍ਰ ਪ੍ਰਕਾਸ਼ ਹੋਵੇ। ਨਿਤਾਪ੍ਰਤੀ ਦੋ ਵੇਲੇ ਕਥਾ ਵੀਚਾਰ ਕੀਰਤਨ ਹੋਵੇ। ਸ੍ਰੀ ਸਟੀਕ ਸਾਹਿਬ ਜੀ ਤੋਂ ਕਥਾ ਕਰਨੀ ਬਹੁਤ ਹੀ ਸੌਖੀ ਲਾਹੇਵੰਦ ਹੈ। ਨਿੱਕੀ ਉਮਰ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਨਾਲ ਜੋੜਿਆ ਜਾਵੇ, ਜਿਸ ਕਰਕੇ ਮਹਾਰਾਜ ਜੀ ਦਿਲ ਦਿਮਾਗ ਸੁਰਤ'ਚ ਗੁਰਬਾਣੀ ਭੇਜਦੇ ਰਹਿਣ, ਹਿਰਦੇ 'ਚੋਂ ਮੁਖ'ਚ ਅੰਮ੍ਰਿਤ ਬ੍ਰਹਮਾਨੰਦ ਭੇਜਣ, ਲੂੰ ੨'ਚ ਵਸਣ, ਲੱਖ ਖੁਸ਼ੀਆਂ ਪਾਤਿਸ਼ਾਹੀਆਂ ਬਖ਼ਸ਼ਣ। ਮਹਾਰਾਜ ਜੀ ਦੇ ਚਰਨ-ਕਮਲਾਂ ਦਾ ਲਾਲ ਰੰਗ ਲੱਗੇ, ਜੀਵਨ ਸਫ਼ਲ ਸੂਰਾ ਬਣੇ। ਯਥਾ:- ਜਾ ਕਉ ਹਰਿ ਰੰਗੁ ਲਾਗੋ, ਇਸੁ ਜੁਗ ਮਹਿ; ਸੋ ਕਹੀਅਤ ਹੈ ਸੂਰਾ॥ ਆਤਮ ਜਿਣੈ.ਸਗਲ ਵਸਿ ਤਾ ਕੈ; ਜਾ ਕਾ ਸਤਿਗੁਰੁ ਪੂਰਾ॥) ਸਫਲ ਜੀਵਨੁ; ਸਫਲੁ ਤਾ ਕਾ ਸੰਗੁ॥ ਜਾ ਕੈ ਮਨਿ; ਲਾਗਾ ਹਰਿ ਰੰਗੁ॥

ਸੇਵਕ ਕਉ; ਗੁਰੁ ਸਦਾ ਦਇਆਲ॥ ਗੁਰਤਾ ਬਿਰਾਜਮਾਨ ਵਾਹਿਗੁਰੂ ਗੁਰੁ ਪ੍ਰਮੇਸਰ ਜੀ, ਆਪਣੇ ਪਿਆਰੇ ਸੇਵਕ ਜੀ (ਕਉ) ਨੂੰ ਬਖ਼ਸ਼ਸ਼ਾਂ ਬਖ਼ਸ਼ਣ ਲਈ, ਨਮਸਤੂੰ ਕ੍ਰਿਪਾਲੇ॥) ਸਦਾ ਸਦਾ; ਸਦਾ ਦਇਆਲ॥ ਅਨੁਸਾਰ ਸਦਾ ਦਇਆਲ ਹਨ। ਸਦਾ ਦਇਆਲ ਹੋਣੇ ਕਰਕੇ, ਆਪਣੇ ਪ੍ਰੇਮੀ ਸੇਵਕ ਜੀ ਦੇ ਦਿਲ ਦਿਮਾਗ਼'ਚ ਹਰ ਸਮੇਂ ਗੁਰਬਾਣੀ ਭੇਜਦੇ ਰਹਿੰਦੇ ਹਨ। ਯਥਾ:- ਤੂੰ ਦਇਆਲੁ ਕ੍ਰਿਪਾਲੁ ਕ੍ਰਿਪਾ ਨਿਧਿ; ਮਨਸਾ ਪੂਰਣਹਾਰਾ॥ (ਗੋਸਾਈ ਬਿੰਦੀ ਲਾ ਕੇ ਬੋਲੋ) ਤੁਮ੍ ਦਇਆਲ ਕਿਰਪਾਲ ਕ੍ਰਿਪਾ ਨਿਧਿ; ਪਤਿਤ ਪਾਵਨ ਗੋਸਾਈ॥) ਆਸਾ ਮਹਲਾ ੫॥ ਆਗੈ ਹੀ ਤੇ ਸਭੁ ਕਿਛੁ ਹੂਆ; ਅਵਰੁ ਕਿ ਜਾਣੈ ਗਿਆਨਾ॥ ਭੂਲ ਚੂਕ.ਅਪਨਾ ਬਾਰਿਕੁ ਬਖਸਿਆ; ਪਾਰਬ੍ਰਹਮ ਭਗਵਾਨਾ॥ ੧॥ ਸਤਿਗੁਰੁ ਮੇਰਾ ਸਦਾ ਦਇਆਲਾ; ਮੋਹਿ ਦੀਨ ਕਉ ਰਾਖਿ ਲੀਆ॥ ਕਾਟਿਆ ਰੋਗੁ.ਮਹਾ ਸੁਖੁ ਪਾਇਆ; ਹਰਿ ਅੰਮ੍ਰਿਤੁ ਮੁਖਿ ਨਾਮੁ ਦੀਆ॥ ੧॥ ਰਹਾਉ॥ ਅਨਿਕ ਪਾਪ ਮੇਰੇ ਪਰਹਰਿਆ; ਬੰਧਨ ਕਾਟੇ ਮੁਕਤ ਭਏ॥ ਅੰਧ ਕੂਪ ਮਹਾ ਘੋਰ ਤੇ; ਬਾਹ ਪਕਰਿ.ਗੁਰਿ ਕਾਢਿ ਲੀਏ॥ ੨॥ ਨਿਰਭਉ ਭਏ.ਸਗਲ ਭਉ ਮਿਟਿਆ; ਰਾਖੇ ਰਾਖਨਹਾਰੇ॥ ਐਸੀ ਦਾਤਿ ਤੇਰੀ.ਪ੍ਰਭ ਮੇਰੇ; ਕਾਰਜ ਸਗਲ ਸਵਾਰੇ॥ ੩॥ ਗੁਣ ਨਿਧਾਨ ਸਾਹਿਬ ਮਨਿ ਮੇਲਾ॥ ਸਰਣਿ ਪਇਆ; ਨਾਨਕ ਸੋੁਹੇਲਾ॥ ੪॥ ੯॥

ਸਿਖ ਕੀ ਗੁਰੁ; ਦੁਰਮਤਿ ਮਲੁ ਹਿਰੈ॥ ਗੁਰਬਚਨੀ; ਹਰਿ ਨਾਮੁ ਉਚਰੈ॥ ਪਰਮਪੂਜਨੀਕ ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖੵ ਹਰਿ॥ ਵਾਹਿਗੁਰੂ ਮਹੱਲਾ ਪੰਜਵਾਂ ਜੀ, ਹੁਣ ਉਬਲਦੀ ਦੇਗ਼'ਚ ਬੈਠ ਰਹੇ ਹਨ, ਹੁਣ ਮੱਚਦੇ ੨ ਰੇਤੇ 'ਤੇ ਬੈਠ ਕੇ ਮੱਚਦਾ ੨ ਰੇਤਾ ਆਪਣੇ ਪਰਮਪਵਿਤ੍ਰ ਸ਼ੁਭ ਸੱਚੇ ਮਹਾਨ ਪਰਉਪਕਾਰੀ ਸੀਸ'ਤੇ ਪੁਆ ਰਹੇ ਹਨ, ਹੁਣ ਸੜਦੀ ਬਲਦੀ ਮੱਚਦੀ ਲੋਹ'ਤੇ ਖੜ੍ਹ ਰਹੇ ਹਨ। ਸਭ ਕੋ ਮਾਤ ਪਿਤਾ ਪ੍ਰਤਿਪਾਲਕ; ਜੀਅ ਪ੍ਰਾਨ ਸੁਖ ਸਾਗਰੁ ਰੇ॥ ਦੇਂਦੇ ਤੋਟਿ ਨਾਹੀ.ਤਿਸੁ ਕਰਤੇ; ਪੂਰਿ ਰਹਿਓ ਰਤਨਾਗਰੁ ਰੇ॥ ੩॥) ਖੰਡ ਬ੍ਰਹਮੰਡ ਬੇਅੰਤ; ਉਧਾਰਣਹਾਰਿਆ॥ ਤੇਰੀ ਸੋਭਾ ਤੁਧੁ; ਸਚੇ ਮੇਰੇ ਪਿਆਰਿਆ॥ ਅਨੁਸਾਰ ਪਰਮਪੂਜਨੀਕ ਵਾਹਿਗੁਰੂ ਅਸੰਖ ਬ੍ਰਹਮੰਡ ਦੇ ਕਰਤੇ, ਬ੍ਰਹਮ ਸਰੂਪ ਧੰਨ ਵਾਹਿਗੁਰੂ ਸੱਚੇ ਸਤਿਗੁਰੂ, ਸ੍ਰੀ ਗੁਰੂ ਅਰਜਨਦੇਵ ਸਾਹਿਬ ਮਹਾਰਾਜ ਜੀ, ਆਪਣੇ ਅਸੰਖ ਪ੍ਰਕਾਸ਼ ਨੂਰ ਹੀ ਨੂਰ, ਚਾਨਣ ਹੀ ਚਾਨਣ, ਚਾਨਣਾਂ ਦੇ ਮਹਾਂ ਚਾਨਣ, ਵਿਸਮਾਦ ਅਨਤ ਕਲਾਵਾਨ ਮਹਾਂ ਵਿਸਮਾਦ ਪੂਰਨ ਮੇਹਰਵਾਨ, ਅਜਪਾ ਜਾਪ ਨਿਰਗੁਨ ਸਰੂਪ ਜੀ ਦੁਆਰਾ, ਅਸੰਖ ਸੂਰਜਾਂ ਚੰਦ੍ਰਮਿਆਂ ਤਾਰਿਆਂ ਮੰਡਲਾਂ ਬਿਜਲੀਆਂ ਟਟਿਆਣਿਆਂ ਅਗਨੀਆਂ, ਸਭ ਦੇਹਾਂ ਇੰਦ੍ਰਿਆਂ, ਅਨੰਤ ਬ੍ਰਹਮੰਡਾਂ ਨੂੰ ਹੁਣ ਪ੍ਰਕਾਸ਼ ਰਹੇ ਹਨ। ਆਪਣੇ ਨਿਰਗੁਨ ਅਤੇ ਅਨੰਤ ਬ੍ਰਹਮੰਡ ਦੇ ਪਸਾਰੇ ਸਰਗੁਨ ਸਰੂਪ ਜੀ ਦੇ ਸਭ ਅਕਾਰਾਂ ਸਮੇਤ, ਸਭ ਅਕਾਰਾਂ ਦੇ ਅੰਦਰ ਬਾਹਰ, ਹਰ ਸਮੇਂ ਅਜਪਾ ਜਾਪ ਕਰ ਰਹੇ ਹਨ। ਸੱਚੇ ਸਤਿਗੁਰੂ ਮਹੱਲਾ ਪੰਜਵਾਂ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੁਣ, ਪ੍ਰਗਟ ਪ੍ਰਤੱਖ ਗੁਰਤਾ ਬਿਰਾਜਮਾਨ ਹਨ। ਐਸੇ ਵਿਸਮਾਦ ਅਡੋਲ ਅਛੇਦ ਅਭੇਦ ਪਾਰਬ੍ਰਹਮ ਪੁਰਖ ਦਾਤਾਰਹ; ਪੂਰਨ ਗੁਰੂ ਜੀ ਦੇ(ਗੁਰਬਚਨੀ) (ਗੁਰ+ਬਚਨੀ) (ਗੁਰ) ਪਰਮਪੂਜਨੀਕ ਅਮੋਲਕ(ਬਚਨੀ) ਬਚਨਾਂ ਗੁਰਸ਼ਬਦਾਂ ਦੁਆਰਾ, ਜਿਹੜੇ ਪ੍ਰੇਮੀ ਸਿੱਖ ਜੀ, (ਹਰਿ) ਸਰਬ ਪ੍ਰਕਾਸ਼ਕ ਵਾਹਿਗੁਰੂ ਜੀ ਦੇ ਪਰਮਪਵਿੱਤ੍ਰ ਸ਼ੁਭ ਸੱਚੇ ਨਾਮੁ ਜੀ ਨੂੰ, ਉਚਰਹੁ; ਰਾਮ ਨਾਮੁ ਲਖ ਬਾਰੀ॥ ਅਨੁਸਾਰ ਰੋਮ ੨ ਦੇ ਪਿਆਰ ਨਾਲ ਰੋਮ ੨ ਕਰਕੇ(ਉਚਰੈ) ਉਚਾਰਦੇ ਹਨ। ਐਸੇ ਪਿਆਰੇ ਸਿਖ ਜੀ(ਕੀ) ਦੀ, ਪਰ ਗ੍ਰਿਹ ਵਿਕਾਰੀ ਤੰਬਾਕੂ ਸੁੱਖਾ ਜ਼ਰਦਾ ਡਰੱਗ ਸ਼ਰਾਬ ਮੀਟ ਬੀਅਰ ਚਾਹ ਕੌਫ਼ੀ ਆਦਿ ਨਸ਼ੇ ਵਰਤਣ ਦੀ(ਮਲੁ) ਮੈਲ਼ ਵਾਲੀ(ਦੁਰਮਤਿ) ਖੋਟੀ ਮਤਿ ਨੂੰ, ਗੁਰੁ ਪ੍ਰਮੇਸਰ ਜੀ(ਹਿਰੈ) ਚੁਰਾ ਲੈਂਦੇ ਹਨ। ਜਿਵੇਂ ਬੱਚੇ ਪਾਸ ਐਸੀ ਚੀਜ਼ ਹੋਵੇ, ਜਿਸ ਨੂੰ ਖਾ ਕੇ ਬਿਮਾਰ ਜਾਂ ਮਰਦਾ ਹੋਵੇ, ਤਿਆਗਣਾ ਭੀ ਨ ਚਾਹੇ। ਸੱਚਿਆਰੇ ਮਾਪੇ ਢੰਗ ਨਾਲ ਉਸ ਦੀ ਚੀਜ਼ ਚੋਰੀ ਕਰ ਲੈਂਦੇ ਹਨ। ਇਉਂ ਅਸੀਂ ਦੁਰਮਤਿ ਛੱਡਣੀ ਨਹੀਂ ਚਾਹੁੰਦੇ ਸਤਿਗੁਰ ਕੀਨੋ ਪਰਉਪਕਾਰੁ॥ ਅਨੁਸਾਰ ਤੁਮ ਗੰਭੀਰ ਧੀਰ ਉਪਕਾਰੀ; ਗੁਰੂ ਪ੍ਰਮੇਸਰ ਜੀ, ਆਪਣੇ ਸਿੱਖ ਦੀ ਦੁਰਮਤਿ ਮੈਲ਼ ਨੂੰ ਚੁਰਾ ਕੇ, ਸੰਸਾਰ ਤੋਂ ਭੀ(ਹਿਰੈ) ਚੁਰਾ ਛੁਪਾ ਕੇ ਰੱਖਦੇ ਹਨ। ਪ੍ਰਗਟ ਨਹੀਂ ਕਰਦੇ ਕਿ ਅਸੀਂ ਸਿੱਖ ਦੀ ਦੁਰਮਤਿ ਮੈਲ ਚੁਰਾਈ ਹੈ। ਸੰਸਾਰ ਤੋਂ ਛੁਪਾਉਣ ਦਾ ਭਾਵ ਹੈ ਕਿ ਸਿੱਖ ਨੂੰ ਸ਼ਰਮਿੰਦਗੀ ਨ ਹੋਵੇ, ਆਪਣੇ ਸਿੱਖ ਦਾ ਪੜਦਾ ਢਕਦੇ ਹਨ। ਜਿਹ ਪ੍ਰਸਾਦਿ; ਤੇਰੇ ਸਗਲ ਛਿਦ੍ਰ ਢਾਕੇ॥ ਅਨੁਸਾਰ ਤੇਰੇ(ਸਗਲ) ਸਾਰੇ(ਛਿਦ੍ਰ) ਨੁਕਸ, ਗੁਨਾਹ (ਢਾਕੇ) ਢਕੇ ਹਨ, ਭਾਵ ਗੁਨਾਹ

ਦੇਖ ਕੇ ਕਿਸੇ ਨੂੰ ਦੱਸੇ ਨਹੀਂ, ਨਫ਼ਰਤ ਕਰਕੇ ਤਿਆਗਿਆ ਨਹੀਂ, ਗੁਨਾਹ ਮੇਟ ਕੇ ਸਵਾਰ ਲਿਆ, ਜਿਵੇਂ ਪਰਮਪੂਜਨੀਕ ਮਾਤਾ ਜੀ, ਗੰਦਗੀ 'ਚ ਲਿੱਬੜੇ ਆਪਣੇ ਬਾਲਕ ਨੂੰ ਉੱਜਲ ਕਰਕੇ, ਉਸ ਨੂੰ ਹਸਾਉਂਦੀ ਹੱਸਦੀ ਹੈ। ਯਥਾ:- ਮਾਟੀ ਤੇ ਜਿਨਿ ਸਾਜਿਆ; ਕਰਿ ਦੁਰਲਭ ਦੇਹ॥ ਅਨਿਕ ਛਿਦ੍ਰ ਮਨ ਮਹਿ ਢਕੇ; ਨਿਰਮਲ ਦ੍ਰਿਸਟੇਹ॥) ਅਪੁਨੇ ਜਨ ਕਾ; ਪਰਦਾ ਢਾਕੈ॥ ਅਪਨੇ ਸੇਵਕ ਕੀ; ਸਰਪਰ ਰਾਖੈ॥) ਢਾਕਨ ਢਾਕਿ.ਗੋਬਿਦ ਗੁਰ ਮੇਰੇ; ਮੋਹਿ ਅਪਰਾਧੀ. ਸਰਨ ਚਰਨ॥ ੧॥) ਨਿਰਗੁਣੁ ਰਾਖਿ ਲੀਆ; ਸੰਤਨ ਕਾ ਸਦਕਾ॥ ਸਤਿਗੁਰਿ.ਢਾਕਿ ਲੀਆ; ਮੋਹਿ ਪਾਪੀ ਪੜਦਾ॥

੭੪.ਸਤਿਗੁਰੁ; ਸਿਖ ਕੇ ਬੰਧਨ ਕਾਟੈ॥ ਗੁਰ ਕਾ ਸਿਖੁ; ਬਿਕਾਰ ਤੇ ਹਾਟੈ॥) ਪ੍ਰਭ ਜੀ; ਤੂ ਮੇਰੋ ਸੁਖ ਦਾਤਾ॥ ਬੰਧਨ ਕਾਟਿ. ਕਰੇ ਮਨੁ ਨਿਰਮਲੁ; ਪੂਰਨ ਪੁਰਖੁ ਬਿਧਾਤਾ॥ ਅਨੁਸਾਰ ਸਤਿਗੁਰੁ ਪ੍ਰਮੇਸਰ ਜੀ ਆਪਣੇ ਪਿਆਰੇ ਸਿਖ ਜੀ(ਕੇ) ਦੇ, ਹਉਮੈ ਕਾਮ ਆਦਿ ਔਗੁਣਾਂ ਦੇ ਬੰਧਨ, (ਕਾਟੈ) ਕੱਟ ਦਿੰਦੇ ਹਨ। ਗੁਰੂ ਪ੍ਰਮੇਸਰ ਜੀ ਦੀ ਕ੍ਰਿਪਾ ਦਾ ਸਦਕਾ, ਗੁਰ ਜੀ(ਕਾ) ਦੇ ਪ੍ਰੇਮੀ ਸਿਖੁ ਜੀ, (ਬਿਕਾਰ) ਖੋਟੀ ਕਾਰ, ਕਾਮ ਕ੍ਰੋਧ ਲੋਭ ਮੋਹ ਹੰਕਾਰ(ਤੇ) ਤੋਂ(ਹਾਟੈ) ਹਟ ਜਾਂਦੇ ਹਨ। ਸਿੱਖ ਕੀ ਤੇ ਵਿਕਾਰ ਕੀ?ਸੋ ਜੇਕਰ ਬਿਕਾਰ ਤੋਂ ਹਾਟੈ ਤਾਂ ਗੁਰ ਕਾ ਸਿਖੁ ਹੈ। ਹੇ ਬੇਸਮਝ ਮਨ!ਕੀ ਤੂੰ ਬਿਕਾਰ ਤੋਂ ਹਟ ਗਿਆ ਹੈਂ?

ਸਾਖੀ:- ਗੁਰ ਕਾ ਸਿਖੁ; ਬਿਕਾਰ ਤੇ ਹਾਟੈ॥ ਪਰਮਪੂਜਨੀਕ ਪਰਮ ਸ਼ਹੀਦ ਭਾਈ ਸੰਤ ਰਾਮ ਸਾਹਿਬ ਜੀ। (ਜੀਵਨ ਚਰਿਤ੍ਰ ਪੰਡਿਤ ਹਰੀ ਸਿੰਘ ਜੀ ਮੁਲਤਾਨ) ਸਹਣ ਸੀਲ ਸੰਤੰ; ਸਮ ਮਿਤ੍ਰਸ੍ਯ ਦੁਰਜਨਹ॥ ਅਨੁਸਾਰ ਸ਼ਹਿਨਸ਼ੀਲ ਸਾਧ ਕੀ ਸੋਭਾ; ਅਤਿ ਮਸਕੀਨੀ॥ ਅਨੁਸਾਰ ਨੇਕ ਸਾਊ ਅਤਿ ਮਸਕੀਨ ਗੁਰੂ ਪ੍ਰਮੇਸਰ ਜੀ ਦੇ ਅਨਿੰਨ ਭਗਤ ਗੁਰਮੁਖਿ ਪਿਆਰੇ ਭਾਈ ਸੰਤਰਾਮ ਸਾਹਿਬ ਜੀ ਨੇ, ਪਰਮਪੂਜਨੀਕ ਸੱਚੇ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਤੋਂ, ਪੂਰਨ ਪ੍ਰੇਮ ਸਹਿਤ ਨਿਰਮਲ ਸਿੱਖੀ ਪ੍ਰਾਪਤ ਕੀਤੀ। ਇਹ ਗੁਰਮੁਖਿ ਪਿਆਰੇ ਜੀ ਹਰ ਸਮੇਂ ਸ੍ਰੀ ਸੁਖਮਨੀ ਸਾਹਿਬ ਜੀ ਦੇ ਅੰਮ੍ਰਿਤਮਈ ਸ਼ੁੱਧ ਪਾਠ ਕਰਿਆ ਕਰਦੇ, ਬੜੇ ਹੀ ਸੁਧਰਮੀ ਅਤਿਅੰਤ ਹੀ ਦਿਲ ਦੀ ਸਫਾਈ ਸਹਿਤ, ਸੁੰਦਰ ਸਾਊ ਪ੍ਰੇਮੀ ਗੁਰਮੁਖਿ ਸਨ। ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬਾਨ ਜੀ ਦੀ ਕ੍ਰਿਪਾ ਦਾ ਸਦਕਾ, ਰੋਮ ੨ ਕਰਕੇ ਹਜ਼ੂਰ ਸੱਚੇ ਪਾਤਿਸਾਹਜੀ ਦੇ ਪਰਮਪਵਿੱਤ੍ਰ ਸੱਚੇ ਸੁੱਚੇ ਉੱਚੇ ਮਹਾਨ ਪਰਉਪਕਾਰੀ ਧੀਰਜਧਾਰੀ ਚਰਨ-ਕਮਲਾਂ'ਚ ਰੰਗੇ ਗਏ। ਲਾਲ ਰੰਗੁ ਤਿਸ ਕਉ ਲਗਾ; ਜਿਸ ਕੇ ਵਡਭਾਗਾ॥ ਮੈਲਾ.ਕਦੇ ਨ ਹੋਵਈ; ਨਹ ਲਾਗੈ ਦਾਗਾ॥ ਅਨੁਸਾਰ ਆਪ ਜੀ ਸਿੱਖੀ'ਚ ਪ੍ਰਪੱਕ ਦ੍ਰਿੜ ਹੋ ਗਏ। ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਫਿਟਕਾਰੇ ਜ਼ਾਲਮ ਦੈਂਤ ਚੰਡਾਲ ਮਕਾਰ ਧੋਖੇਬਾਜ਼ ਜਹਾਂਗੀਰ ਬਾਦਸ਼ਾਹ ਦੀ ਡਿਉੜੀ'ਤੇ ਪਹਿਰੇਦਾਰੀ ਕਰਦੇ ਸਨ। ਗੁਰਮੁਖਿ ਪਿਆਰੇ ਸੱਚਿਆਰੇ ਜੀ ਪਹਿਰੇ'ਤੇ ਖੜ੍ਹੇ ਸਨ। ਜ਼ਾਲਮ ਜਹਾਂਗੀਰ ਦੀ ਬੇਟੀ ਨੇ, ਆਪ ਜੀ ਦੇ ਵਿਸਮਾਦੀ ਸੁੰਦਰ ਸਰੂਪ ਨੂੰ ਵੇਖਿਆ, ਚਿੱਤ ਡੋਲ ਗਿਆ, ਮੋਹਿਤ ਹੋ ਗਈ। ਇਸ ਨੇ ਆਪਣੀ ਮਾਤਾ ਨੂੰ ਕਿਹਾ, "ਮੈਂ ਤਾਂ ਉਨ੍ਹਾਂ ਨਾਲ ਹੀ ਨਿਕਾਹ ਕਰਾਉਣਾ ਹੈ, ਨਹੀਂ ਤਾਂ ਕਰਾਉਣਾ ਹੀ ਨਹੀਂ।

”ਮਾਤਾ ਨੇ ਕਿਹਾ, “ਬੇਟੀ ਹਠ ਨ ਕਰ, ਹੋਰ ਸੁੰਦਰ ਸੋਹਣੇ ਰਾਜੇ ਨਾਲ ਤੇਰਾ ਨਿਕਾਹ ਕਰਾ ਦਿਆਂਗੇ। ”ਕਿਹਾ, “ਨਹੀਂ, ਮੈਂ ਤਾਂ ਇਨ੍ਹਾਂ ਨਾਲ ਹੀ ਸ਼ਾਦੀ ਕਰਾਉਣੀ ਹੈ।” ਇੱਕ ਦਿਨ ਜ਼ਾਲਮ ਜਹਾਂਗੀਰ ਦੇ ਕੋਲ਼ ਬੇਗ਼ਮ ਨੇ ਦੱਸਿਆ। ਬਾਦਸ਼ਾਹ ਕਿਹਾ, “ਆਪਾਂ ਇਸ ਕਾਫ਼ਰ ਨੂੰ ਮੁਸਲਮਾਨ ਬਣਾ ਕੇ, ਨਿਕਾਹ ਕਰਕੇ ਸੂਬੇ ਦਾ ਮਾਲਕ ਬਣਾ ਦੇਵਾਂਗੇ। ”

ਬੇਗ਼ਮ ਦੀ ਗੋਲੀ ਨੇ, ਇਹ ਸਾਰੀ ਵਾਰਤਾ ਸੁਣ ਕੇ, ਆਪਣੇ ਪਤੀ ਨੂੰ ਦੱਸੀ। ਜੋ ਭਾਈ ਸਾਹਿਬ ਜੀ ਦਾ ਸ਼ਰਧਾਲੂ ਪ੍ਰੇਮੀ ਸੀ, ਇਹ ਭੀ ਪਹਿਰੇਦਾਰੀ ਕਰਦਾ ਸੀ। ਇਸ ਨੇ ਖ਼ੁਸ਼ੀ ੨ ਕਿਹਾ, “ਭਾਈ ਸਾਹਿਬ ਜੀ, ਆਪ ਜੀ ਨੂੰ ਮੁਬਾਰਕਾਂ ਹੋਣ, ਜਿਹੜੇ ਸਤਿਕਾਰ ਨੂੰ ਵੱਡੇ ੨ ਰਾਜੇ ਚਾਹੁੰਦੇ ਹਨ, ਉਨ੍ਹਾਂ ਨੂੰ ਨਹੀਂ ਮਿਲਦਾ, ਆਪ ਜੀ ਨੂੰ ਪ੍ਰਾਪਤ ਹੋਣਾ ਹੈ ਜੀ। ਕੱਲ੍ਹ ਨੂੰ ਆਪ ਜੀ ਦਾ ਜਹਾਂਗੀਰ ਦੀ ਬੇਟੀ ਨਾਲ ਨਿਕਾਹ ਪੜ੍ਹਾਇਆ ਜਾਣਾ ਹੈ। ”ਆਪ ਜੀ ਸੁਣ ਕੇ ਹੈਰਾਨ ਹੋ ਗਏ। ਕਿਹਾ, “ਇਹ ਗੱਲ ਕਿਵੇਂ ਹੋ ਸਕਦੀ ਹੈ?”ਤਾਂ ਸਾਰੀ ਗੱਲ ਉਸ ਨੇ ਨਿਸਚੇ ਨਾਲ ਦੱਸੀ। ਇਹ ਸੁਣ ਕੇ ਕਿਹਾ, “ਸਤਿਗੁਰੂ ਸੱਚੇ ਪਾਤਿਸਾਹਜੀ ਨੇ ਦਾਸਨ ਦਾਸ ਨੂੰ ਸਿੱਖੀ ਧਰਮ ਬਖ਼ਸ਼ਿਆ ਹੈ, ਜਿਸ ਨੂੰ, ਜਉ ਤਨੁ ਚੀਰਹਿ; ਅੰਗਿ ਨ ਮੋਰਉ॥ ਪਿੰਡੁ ਪਰੈ; ਤਉ.ਪ੍ਰੀਤਿ ਨ ਤੋਰਉ॥ ਅਨੁਸਾਰ ਦਾਸਨ ਦਾਸ ਕਦੇ ਭੀ ਨਹੀਂ ਛੱਡ ਸਕਦਾ। ਸਿਰ ਜਾਏ ਤਾਂ ਜਾਏ ਮੇਰਾ ਸਿੱਖੀ ਸਿਦਕ ਨਾ ਜਾਏ। ”ਆਪ ਜੀ ਦਿਨੇ ਟਿਕਦੇ, ਰਾਤ ਨੂੰ ਅੱਗੇ ਚੱਲਦੇ, ਇਓਂ ਪਸ਼ੌਰ ਪਹੁੰਚ ਗਏ। ਬਾਦਸ਼ਾਹ ਨੇ ਇਨ੍ਹਾਂ ਦਾ ਹੁਲੀਆ ਸਾਰੇ ਦੇਸ਼’ਚ ਭੇਜ ਦਿਤਾ, ਨਾਲ ਪ੍ਰਵਾਨੇ ਭੀ ਭੇਜੇ, “ਜੇ ਸਿੱਖ ਮੇਰੀ ਲੜਕੀ ਦੀ ਸ਼ਾਦੀ ਪ੍ਰਵਾਨ ਕਰੇ ਤਾਂ ਉਸ ਨੂੰ ਪਾਲਕੀ’ਚ ਚੜ੍ਹਾ ਕੇ, ਸ਼ਾਹੀ ਠਾਠ ਬਾਠ ਨਾਲ ਲਹੌਰ ਲਿਆਉ, ਜੇ ਨ ਮੰਨੇ ਤਾਂ ਸਿਰ ਕਤਲ ਕਰਕੇ ਮੇਰੇ ਪਾਸ ਪਹੁੰਚਾਉ!”

ਸਿਪਾਹੀਆਂ ਨੇ ਹੁਲੀਆ ਪਛਾਣ ਕੇ, ਪਸ਼ੌਰ ਧਰਮਸਾਲਾ’ਚ ਪ੍ਰਵੇਸ਼ ਹੁੰਦੇ ਪਕੜ ਲਏ। ਪਸ਼ੌਰੀਏ ਸੂਬੇ ਨੇ ਕਿਹਾ, “ਹੇ ਸਿੱਖਾ!ਜੇਹੜੀ ਗੱਲ ਵੱਡੇ ੨ ਸੂਬਿਆਂ ਨੂੰ ਨਸੀਬ ਨਹੀਂ ਹੈ, ਉਹ ਤੈਨੂੰ ਬਾਦਸ਼ਾਹ ਦੀ ਪੁੱਤ੍ਰੀ ਮਿਲਣ ਲੱਗੀ ਹੈ, ਤੂੰ ਆਪਣੇ ਧੰਨ ਭਾਗ ਸਮਝ। ਉਸ ਨਾਲ ਨਿਕਾਹ ਕਰਵਾ ਕੇ ਸੂਬੇਦਾਰ ਬਣ ਕੇ ਏਥੇ ਹੀ ਸੁਰਗ ਭੋਗਣਾ ਕਰ। ਜੇ ਪ੍ਰਵਾਨ ਕਰੇਂਗਾ ਤਾਂ ਤੈਨੂੰ ਪਾਲਕੀ’ਚ ਬਿਠਾ ਕੇ ਭੇਜਿਆ ਜਾਵੇਗਾ, ਪ੍ਰਵਾਨ ਨਹੀਂ ਕਰੇਂਗਾ, ਤਾਂ ਤੇਰਾ ਸਿਰ ਕੱਟ ਕੇ ਬਾਦਸ਼ਾਹ ਪਾਸ ਲਹੌਰ ਭੇਜਿਆ ਜਾਵੇਗਾ। ”ਭਾਈ ਸਾਹਿਬ ਜੀ ਨੇ ਕਿਹਾ, ਕਹਾ ਭਇਓ; ਜਉ ਤਨੁ ਭਇਓ ਛਿਨੁ ਛਿਨੁ॥ ਪ੍ਰੇਮੁ ਜਾਇ; ਤਉ ਡਰਪੈ ਤੇਰੋ ਜਨੁ॥ “ਦਾਸਨ ਦਾਸ ਨੇ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦੀ ਬਖ਼ਸ਼ੇ ਹੋਏ ਸਿੱਖੀ ਧਰਮ’ਚ ਦ੍ਰਿੜ ਪ੍ਰਪੱਕ ਰਹਿਣਾ ਹੈ ਜੀ, ਦਾਸਨ ਦਾਸ ਦਾ ਸਿਰ ਹਾਜ਼ਰ ਹੈ ਭਾਵੇਂ ਕੱਟ ਲਵੋ। ” ਦਰਿਆ ਕਿਨਾਰੇ ਲੈ ਗਏ, ਇਸ਼ਨਾਨ ਤੋਂ, ਮਗਰੋਂ ਸ੍ਰੀ ਜਪੁ ਜੀ ਸਾਹਿਬ ਜੀ ਦਾ ਅੰਮ੍ਰਿਤ ਰੂਪ ਪਾਠ ਕੀਤਾ। ਜਿਨੀ ਨਾਮੁ ਧਿਆਇਆ; ਗਏ ਮਸਕਤਿ ਘਾਲਿ॥ ਨਾਨਕ.ਤੇ ਮੁਖ ਉਜਲੇ; ਕੇਤੀ ਛੁਟੀ ਨਾਲਿ॥ ੧॥ ਸਿਰ ਝੁਕਾਉਣ ਤੋਂ, ਤਲਵਾਰ ਨਾਲ ਜ਼ਾਲਮ ਨੇ ਸੀਸ ਕੱਟ ਦਿਤਾ। ਪੂਰਨ ਧਰਮੀ ਭਾਈ ਸਾਹਿਬ ਜੀ ਸ਼ਹੀਦੀ ਪਾ ਗਏ, ਪਰ ਪਰਮਪੂਜਨੀਕ ਸੱਚੇ ਸਤਿਗੁਰੂ

ਸਾਹਿਬਾਨ ਜੀ ਦਾ ਬਖ਼ਸ਼ਿਆ ਧਰਮ ਨਹੀਂ ਛੱਡਿਆ। ਧੰਨ ਸਤਿਗੁਰੂ ਸਾਹਿਬਾਨ ਜੀ ਤੇ ਧੰਨ ਗੁਰੂ ਜੀ ਦੇ ਸਿੱਖ, ਜਿਨ੍ਹਾਂ ਨੇ ਸਿਰ ਦੇਣ ਤੱਕ, ਕੁਰਬਾਨੀਆਂ ਕੀਤੀਆਂ ਪਰ ਮੁਖੋਂ ਸੀ ਨਹੀਂ ਉਚਾਰੀ, ਧੰਨ ਕਮਾਈ। ਨਾਨਕ, ਸੇਵਕੁ ਸੋਈ ਆਖੀਐ; ਜੋ ਸਿਰੁ ਧਰੇ ਉਤਾਰਿ॥) ਸੀਸ ਕਟਾਉਣਾ ਧਰਮ ਹੈ; ਧਰਮ ਛੱਡਣਾ ਪਾਪ। ਪਾਈ ਸ਼ਹੀਦੀ ਸੂਰਮੇ; ਪੂਰੇ ਗੁਰ ਪਰਤਾਪ। (ਦਾਸਨ ਦਾਸ) ਆਪ ਜੀ ਦਾ ਪਰਮਪਵਿੱਤ੍ਰ ਪਰਮਪੂਜਨੀਕ ਸ੍ਰੀਰ ਦਰਿਆ'ਚ ਰੋਹੜ ਦਿਤਾ, ਸੀਸ ਨੂੰ ਥਾਲ'ਚ ਰੱਖ ਕੇ, ਮਹਾਂ ਪਾਪੀ ਜਹਾਂਗੀਰ ਪਾਸ ਲੈ ਗਏ। ਉਸ ਆਪਣੀ ਬੇਟੀ ਨੂੰ ਕਿਹਾ, "ਇਹ ਐਡੇ ਕਾਫ਼ਰ ਹਨ, ਇਸ ਸਿੱਖ ਨੇ ਦੀਨ ਕਬੂਲ ਨਹੀਂ ਕੀਤਾ। "ਬੇਟੀ ਭੈ ਭੀਤ ਹੋਈ, ਸਿਰ ਨੂੰ ਹੱਥ ਪਾਉਣ ਲੱਗੀ, ਤਾਂ ਸੀਸ ਥਾਲ'ਚੋਂ ਸਵਾ ਗਿੱਠ ਉੱਚਾ ਉੱਠਿਆ। ਯਥਾ:- ਸਵਾ ਗਲਿਸਟ ਸਿਰ ਊਠਿਓ; ਤਊ.ਨ ਕਬੂਲੀ ਨਾਰ। ਬਾਦਸ਼ਾਹ ਨੇ ਕਿਹਾ, "ਯਾ ਖ਼ੁਦਾ!ਇਨ੍ਹਾਂ ਸਿੱਖਾਂ'ਚ ਕਿੰਨੀ ਤਾਕਤ ਹੈ?"ਬੇਟੀ ਨੇ ਕਿਹਾ, "ਹੇ ਪਿਤਾ ਜੀ!ਇਸ ਸਿੱਖ ਦਾ ਸਿਰ ਮਹਾਨ ਪਵਿੱਤ੍ਰ ਹੈ, ਮੇਰੇ ਹੱਥ ਮਹਾਨ ਅਪਵਿੱਤ੍ਰ ਹਨ। ਖ਼ੁਦਾ ਜੀ ਇਸ ਸ਼ਹੀਦ ਸਿੱਖ ਦਾ ਭੀ ਧਰਮ ਰੱਖ ਰਹੇ ਹਨ, ਇਸ ਲਈ ਮੇਰੇ ਅਪਵਿੱਤ੍ਰ ਹੱਥ ਇਸ ਨੂੰ ਨਹੀਂ ਲੱਗਣ ਦਿਤੇ। "ਸ਼ਹੀਦ ਭਾਈ ਸੰਤਰਾਮ ਜੀ ਜੈਸਾ ਬ੍ਰਤ ਰੱਖਣਾ ਚਾਹੀਦਾ ਹੈ ਜੀ। ਹੋ, ਪਰ ਧਨ ਪਾਹਨ ਤੁਲਿ; ਤ੍ਰਿਯਾ ਪਰ, ਮਾਤ ਹਮਾਰੈ॥ ਪਰਮਪੂਜਨੀਕ ਸੱਚੇ ਸਤਿਗੁਰੂ ਦਸਵੇਂ ਪਾਤਿਸਾਹਜੀ ਫ਼ੁਰਮਾਉਂਦੇ ਹਨ:- ਹੇ ਭਾਈ !ਪਰਾਇਆ ਧਨ ਮੈਨੂੰ ਪੱਥਰ ਵਾਂਗ ਹੈ, ਪਰ ਇਸਤ੍ਰੀ ਮਾਤਾ ਜੀ ਵਾਂਗ ਹੈ। ਯਥਾ:- ਛੰਦ॥ ਸੁਧਿ ਜਬ ਤੇ ਹਮ ਧਰੀ; ਬਚਨ ਗੁਰ ਦਏ ਹਮਾਰੇ॥ ਪੂਤ ਇਹੈ ਪ੍ਰਨ ਤੋਹਿ; ਪ੍ਰਾਨ ਜਬ ਲਗ ਘਟ ਥਾਰੇ॥ ਨਿਜ ਨਾਰੀ ਕੇ ਸਾਥ; ਨੇਹੁ ਤੁਮ ਨਿੱਤ ਬਢੈਯਹੁ॥ ਪਰ ਨਾਰੀ ਕੀ ਸੇਜ; ਭੂਲਿ ਸੁਪਨੇ ਹੂੰ ਨ ਜੈਯਹੁ॥ ੫੧॥ ਪਰ ਨਾਰੀ ਕੇ ਭਜੇ; ਸਹਸ ਬਾਸਵ ਭਗ ਪਾਏ॥ ਪਰ ਨਾਰੀ ਕੇ ਭਜੇ; ਚੰਦ੍ਰ ਕਾਲੰਕ ਲਗਾਏ॥ ਪਰ ਨਾਰੀ ਕੇ ਹੇਤ; ਸੀਸ ਦਸ ਸੀਸ ਗਵਾਯੋ॥ ਹੋ, ਪਰ ਨਾਰੀ ਕੇ ਹੇਤ; ਕਟਕ ਕਵਰਨ ਕੌ ਘਾਯੋ॥ ੫੨॥ ਪਰ ਨਾਰੀ ਸੌ ਨੇਹੁ; ਛੁਰੀ ਪੈਨੀ ਕਰਿ ਜਾਨਹੁ॥ ਪਰ ਨਾਰੀ ਕੇ ਭਜੇ; ਕਾਲ ਬਜਾਪਯੋ ਤਨ ਮਾਨਹੁ॥ ਅਧਿਕ ਹਰੀਫੀ ਜਾਨਿ; ਭੋਗ ਪਰ ਤ੍ਰਿਯ ਜੋ ਕਰਹੀ॥ ਹੋ, ਅੰਤ ਸ੍ਵਾਨ ਕੀ ਮ੍ਰਿਤੁ; ਹਾਥ ਲੇਂਡੀ ਕੇ ਮਰਹੀ॥ ੫੩॥ ਬਾਲ ਹਮਾਰੇ ਪਾਸ; ਦੇਸ ਦੇਸਨ ਤ੍ਰਿਯ ਆਵਹਿ॥ ਮਨ ਬਾਂਛਤ ਬਰ ਮਾਂਗਿ; ਜਾਨਿ ਗੁਰ.ਸੀਸ ਝੁਕਾਵਹਿ॥ ਸਿੱਖਜ ਪੁੱਤ੍ਰ ਤ੍ਰਿਯ.ਸੁਤਾ ਜਾਨਿ; ਅਪਨੇ ਚਿਤ ਧਰਿਯੈ॥ ਹੋ, ਕਹੁ ਸੁੰਦਰਿ ਤਿਹ ਸਾਥ; ਗਵਨ ਕੈਸੇ ਕਰ ਕਰਿਯੈ॥ ੫੪॥ ਪਰਮਪੂਜਨੀਕ ਸੱਚੇ ਸਤਿਗੁਰੂ ਜੀ ਨੇ, ਪਰ ਇਸਤ੍ਰੀ ਦੇ ਤਿਆਗ ਦਾ ਸ਼ੁਭ ਉਪਦੇਸ਼ ਦਿਤਾ ਹੈ, ਜੋ ਨਹੀਂ ਮੰਨਦੇ:- ਘਰ ਕੀ ਨਾਰਿ ਤਿਆਗੈ ਅੰਧਾ॥ ਪਰ ਨਾਰੀ ਸਿਉ ਘਾਲੈ ਧੰਧਾ॥ ਜੈਸੇ ਸਿੰਬਲੁ ਦੇਖਿ ਸੂਆ ਬਿਗਸਾਨਾ॥ ਅੰਤ ਕੀ ਬਾਰ ਮੂਆ ਲਪਟਾਨਾ॥

ਸਤਿਗੁਰੁ ਸਿਖ ਕਉ; ਨਾਮ ਧਨੁ ਦੇਇ॥) ਸਬਦੁ ਅਖੁਟੁ.ਬਾਬਾ ਨਾਨਕਾ; ਖਾਹਿ ਖਰਚਿ.ਧਨੁ ਮਾਲੁ॥) ਤੁਸਿ ਦਿਤਾ ਪੂਰੈ ਸਤਿਗੁਰੂ; ਹਰਿ ਧਨੁ ਸਚੁ ਅਖੁਟੁ॥ ਸਭਿ ਅੰਦੇਸੇ ਮਿਟ ਗਏ; ਜਮ ਕਾ ਭਉ ਛੁਟੁ॥ ਅਨੁਸਾਰ(ਸਤਿਗੁਰੁ) ਪਰਮਪੂਜਨੀਕ ਸੱਚੇ ਸਤਿਗੁਰੂ ਪ੍ਰਕਾਸ਼ ਸਰੂਪ ਸ੍ਰੀ ਗੁਰੂ ਗ੍ਰੰਥ

ਸਾਹਿਬ ਜੀ, ਆਪਣੇ ਖ਼ਰੇ ਪਿਆਰੇ ਗ੍ਰੀਬ ਸਿਖ(ਕਉ) ਨੂੰ, ਪਰਮਪੂਜਨੀਕ ਸ਼ੁਭ ਸੱਚੇ ਨੂਰੋ ਨੂਰ ਪ੍ਰਕਾਸ਼ ਸਰੂਪ ਅਜਪਾ ਜਾਪ ਨਾਮ ਧਨੁ, ਦੁਨਿਆਵੀ ਧਨ ਭੀ(ਦੇਇ) ਬਖ਼ਸ਼ਦੇ ਹਨ, ਭਾਵ, ਸਤਿਗੁਰੁ ਸਿਖ ਕੀ; ਕਰੈ ਪ੍ਰਤਿਪਾਲ॥) ਅਪਨਾ ਸਿਮਰਨੁ ਦੇ.ਪ੍ਰਤਿਪਾਲਿਆ; ਓਹੁ ਸਗਲ ਘਟਾ ਕਾ ਮਾਲਕਾ॥ ਅਨੁਸਾਰ ਅਨੰਤ ਬ੍ਰਹਮੰਡ ਦੇ ਪ੍ਰਤਿਪਾਲਕ, ਸੱਚੇ ਬ੍ਰਹਮ ਸਰੂਪ ਗੁਰੁ ਪ੍ਰਮੇਸਰ ਜੀ, ਆਪਣੇ ਪਿਆਰੇ ਸਿਖ ਜੀ ਦੀ, ਦੁੱਧ ਦੰਦੀਆਂ ਵਾਲੇ ਬੱਚੇ ਦੀ ਪ੍ਰਤਿਪਾਲਣਾ ਤੋਂ ਭੀ ਵੱਧ ਪ੍ਰੇਮ ਨਾਲ, ਆਪਣਾ ਨਾਮ ਸਿਮਰਨ ਰੂਪੀ ਦੁੱਧ ਸਦਾ ਲਈ ਬਖ਼ਸ਼ ਕੇ, ਪ੍ਰਤਿਪਾਲਣਾ ਕਰਦੇ ਰਹਿੰਦੇ ਹਨ। ਗੁਰਦੇਵ ਮਾਤਾ ਗੁਰਦੇਵ ਪਿਤਾ; ਗੁਰਦੇਵ ਸੁਆਮੀ ਪਰਮੇਸੁਰਾ॥ ਪੂਰਨ ਬ੍ਰਹਮ ਸੱਚੇ ਗੁਰੂ ਪ੍ਰਮੇਸਰ ਜੀ, ਆਪਣੇ ਪ੍ਰੇਮੀ ਸਿੱਖ ਜੀ ਦੇ ਦਿਲ ਦਿਮਾਗ਼ ਰੋਮ ੨'ਤੇ, ਗੁਰ ਸਬਦਜੀ ਦੀ ਸੱਚੀ ਅੰਮ੍ਰਿਤ ਵਰਖਾ ਹਰ ਸਮੇਂ ਕਰਨ ਤੋਂ, ਗੁਰਸੇਵਕ ਜੀ ਮਨ ਰੋਮ ੨ ਕਰਕੇ ਸ਼ਾਂਤ ਹੋ ਜਾਂਦੇ ਹਨ। ਗੁਰੂ ਜੀ ਦੇ ਭੇਜੇ ਮਿੱਠੇ ਅੰਮ੍ਰਿਤ, ਉਨ੍ਹਾਂ ਦੇ ਰਿਦੇ'ਚੋਂ ਉੱਠ ਕੇ ਮੁਖ'ਚ, ਹਰ ਸਮੇਂ ਆਉਂਦੇ ਰਹਿੰਦੇ ਹਨ। ਵਿਸਮਾਦ ਅੰਮ੍ਰਿਤ ਬ੍ਰਹਮਾਨੰਦ ਸਿਮਰਨ ਗੁਰਬਾਣੀ, ਰਿਜ਼ਕ ਹਵਾ ਪਾਣੀ ਦੂਧ ਪਦਾਰਥ ਲਾਡ ਪਿਆਰ ਬਖ਼ਸ਼ ਕੇ, ਆਪਣੇ ਅਤੀ ਪਿਆਰੇ ਸਿੱਖ ਬੱਚੇ ਜੀ ਦੀ ਪ੍ਰਤਿਪਾਲਣਾ ਹਰ ਸਮੇਂ ਕਰਦੇ ਰਹਿੰਦੇ ਹਨ। ਯਥਾ:- ਪ੍ਰਤਿਪਾਲੈ.ਬਾਰਿਕ ਕੀ ਨਿਆਈ; ਜੈਸੇ ਮਾਤ ਪਿਤਾਈ॥) ਮਲਾਰ ਮਹਲਾ ੫॥ ਖੀਰ ਅਧਾਰਿ.ਬਾਰਿਕੁ ਜਬ ਹੋਤਾ; ਬਿਨੁ ਖੀਰੈ. ਰਹਨੁ ਨ ਜਾਈ॥ ਸਾਰਿ ਸਮ੍ਾਲਿ.ਮਾਤਾ ਮੁਖਿ ਨੀਰੈ; ਤਬ ਓਹੁ ਤ੍ਰਿਪਤਿ ਅਘਾਈ॥ ੧॥ ਹਮ ਬਾਰਿਕ; ਪਿਤਾ ਪ੍ਰਭੁ ਦਾਤਾ॥ ਭੂਲਹਿ ਬਾਰਿਕ.ਅਨਿਕ ਲਖ ਬਰੀਆ; ਅਨ ਠਉਰ ਨਾਹੀ.ਜਹ ਜਾਤਾ॥ ੧॥ ਰਹਾਉ॥ ਚੰਚਲ ਮਤਿ.ਬਾਰਿਕ ਬਪੁਰੇ ਕੀ; ਸਰਪ ਅਗਨਿ ਕਰ ਮੇਲੈ॥ ਮਾਤਾ ਪਿਤਾ ਕੰਠਿ ਲਾਇ ਰਾਖੈ; ਅਨਦ ਸਹਜਿ ਤਬ ਖੇਲੈ॥ ੨॥ ਜਿਸ ਕਾ ਪਿਤਾ.ਤੂ ਹੈ ਮੇਰੇ ਸੁਆਮੀ; ਤਿਸੁ ਬਾਰਿਕ ਭੂਖ ਕੈਸੀ॥ ਨਵ ਨਿਧਿ ਨਾਮੁ ਨਿਧਾਨੁ.ਗ੍ਰਿਹਿ ਤੇਰੈ; ਮਨਿ ਬਾਂਛੈ ਸੋ ਲੈਸੀ॥ ੩॥ ਪਿਤਾ ਕ੍ਰਿਪਾਲਿ.ਆਗਿਆ ਇਹ ਦੀਨੀ; ਬਾਰਿਕੁ ਮੁਖਿ ਮਾਂਗੈ ਸੋ ਦੇਨਾ॥ ਨਾਨਕ ਬਾਰਿਕੁ.ਦਰਸੁ ਪ੍ਰਭ ਚਾਹੈ; ਮੋਹਿ ਹ੍ਰਿਦੈ ਬਸਹਿ.ਨਿਤ ਚਰਨਾ॥ ੪॥

ਗੁਰ ਕਾ ਸਿਖੁ; ਵਡਭਾਗੀ ਹੇ॥ ਗੁਰ ਪ੍ਰਮੇਸਰ ਜੀ(ਕਾ) ਦੇ ਗ੍ਰੀਬ ਸਿਖੁ ਜੀ, ਗੁਰੂ ਪ੍ਰਮੇਸਰ ਜੀ ਤੋਂ ਨਾਮ ਧਨ ਪ੍ਰਾਪਤ ਕਰਕੇ, (ਵਡਭਾਗੀ) ਵੱਡਿਆਂ ਭਾਗਾਂ ਵਾਲੇ(ਹੇ) ਹਨ। ਵੱਡਭਾਗੇ ਬਾਰੇ ਪ੍ਰੇਮ ਬੇਨਤੀ:- ਧਨੀ ਵੱਡਭਾਗਾ ਨਹੀਂ, ਗੁਰੂ ਪ੍ਰਮੇਸਰ ਜੀ, ਜਿਸ ਦੇ ਲੋਕ ਪ੍ਰਲੋਕ ਨੂੰ ਸਵਾਰਨ, ਜਿਸ ਨੂੰ ਆਪਣੇ ਜੀਅ'ਚ ਪਿਆਰ ਨਾਲ ਚੇਤੇ ਕਰਨ, ਜੋ ਜੀਵਤ ਭਾਵ ਤੋਂ ਮਰ ਕੇ, ਗੁਰੂ ਘਰ ਗੁਰੂ ਸੰਗਤ ਨਿਰਗੁਨ ਬ੍ਰਹਮ'ਚ ਲੀਣ ਰਹਿਣ, ਗੁਰੂ ਜੀ ਦੀ ਆਗਿਆ ਮਨ'ਚ ਸਹਾਰਨ, ਆਪਣੇ ਆਪ ਨੂੰ ਕੁੱਝ ਨ ਜਣਾਉਣ, ਹਰਿ ਹਰਿ ਨਾਮ ਧਿਆਉਣ, ਆਪਣਾ ਤਨ ਮਨ ਧਨ ਸੱਚੇ ਸਤਿਗੁਰੂ ਸਾਹਿਬਾਨ ਜੀ ਪਾਸ ਵੇਚਣ, ਗੁਰੂ ਪ੍ਰਮੇਸਰ ਜੀ ਜਿਸ'ਤੇ ਕ੍ਰਿਪਾ ਕਰਕੇ, ਗੁਰਮਤਿ ਰੋਮ ੨'ਚ ਵਸਾਉਣ, ਐਸੇ ਵਿਸਮਾਦ ਗੁਣਾਂ ਨੂੰ ਧਾਰਨ ਕਮਾਉਣ ਵਾਲੇ ਨੂੰ, ਗੁਰ ਕਾ ਸਿਖੁ ਵਡਭਾਗੀ ਹੇ॥ ਫ਼ੁਰਮਾ ਰਹੇ ਹਨ। ਯਥਾ:- ਨਾਮ ਧਨੁ ਜਿਸੁ ਜਨ ਕੈ ਪਾਲੈ; ਸੋਈ ਪੂਰਾ ਸਾਹਾ॥ ਨਾਮੁ ਬਿਉਹਾਰਾ ਨਾਨਕ ਆਧਾਰਾ; ਨਾਮੁ ਪਰਾਪਤਿ ਲਾਹਾ॥ ੨॥

ਸਤਿਗੁਰੁ ਸਿਖ ਕਾ; ਹਲਤੁ ਪਲਤੁ ਸਵਾਰੈ॥ (ਸਤਿਗੁਰੁ) ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਪ੍ਰਮੇਸਰ ਜੀ, ਆਪਣੇ ਖ਼ਰੇ ਪਿਆਰੇ ਸੱਚਿਆਰੇ ਅਪਾਰੇ ਨਿਰਾਰੇ ਪ੍ਰੇਮੀ ਗ੍ਰੀਬ ਸਿਖ ਜੀ(ਕਾ) ਦਾ, (ਹਲਤੁ) ਇਹ ਲੋਕ(ਪਲਤੁ) ਪ੍ਰਲੋਕ(ਸਵਾਰੈ) ਸਵਾਰਦੇ ਹਨ ਜੀ। ਯਥਾ:- ਭਇਓ ਕ੍ਰਿਪਾਲੁ ਠਾਕੁਰੁ.ਸੇਵਕ ਕਉ; ਸਵਰੇ ਹਲਤ ਪਲਾਤਾ॥ ਧੰਨੁ ਸੇਵਕੁ.ਸਫਲੁ ਓਹੁ ਆਇਆ; ਜਿਨਿ ਨਾਨਕ.ਖਸਮੁ ਪਛਾਤਾ॥) ਹਲਤੁ ਪਲਤੁ.ਪ੍ਰਭ ਦੋਵੈ ਸਵਾਰੇ; ਹਮਰਾ ਗੁਣੁ ਅਵਗੁਣੁ ਨ ਬੀਚਾਰਿਆ॥

ਨਾਨਕ.ਸਤਿਗੁਰੁ ਸਿਖ ਕਉ; ਜੀਅ ਨਾਲਿ ਸਮਾਰੈ॥ ੧॥ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਮਹੱਲਾ ਪੰਜਵਾਂ ਸਤਿਗੁਰੂ ਗਰੰਥ ਸਾਹਿਬ ਜੀ ਫ਼ੁਰਮਾਉਂਦੇ ਹਨ:- ਪਾਰਬ੍ਰਹਮ ਪਰਮੇਸੁਰ ਸਤਿਗੁਰ; ਸਭਨਾ ਕਰਤ ਉਧਾਰਾ॥ ਅਨੁਸਾਰ ਪਾਰਬ੍ਰਹਮ ਸਤਿਗੁਰੂ ਗੁਰੂ ਪ੍ਰਮੇਸਰ ਜੀ, ਆਪਣੇ ਪਿਆਰੇ ਸੱਚਿਆਰੇ ਪ੍ਰੇਮੀ ਨਿੱਕੀ ਕੀੜੀ ਬਣੇ ਗ੍ਰੀਬ ਸਿਖ ਜੀ(ਕਉ) ਨੂੰ, ਆਪਣੇ(ਜੀਅ) ਰਿਦੇ ਦੇ ਅਥਾਹ ਅਪਾਰ ਪ੍ਰੇਮ ਨਾਲਿ, ਹਰ ਸਮੇਂ(ਸਮਾਰੈ) ਯਾਦ ਕਰਦੇ ਰਹਿੰਦੇ ਹਨ। ਜਿਵੇਂ ਕੂੰਜਾਂ ਆਪਣੇ ਪਿਆਰੇ ਬੱਚਿਆਂ ਨੂੰ ਚੇਤੇ ਕਰਦੀਆਂ ਹਨ॥ ੧॥ ਯਥਾ:- ਊਡੇ.ਊਡਿ ਆਵੈ ਸੈ ਕੋਸਾ; ਤਿਸੁ ਪਾਛੈ ਬਚਰੇ ਛਰਿਆ॥ ਤਿਨ ਕਵਣੁ ਖਲਾਵੈ.ਕਵਣੁ ਚੁਗਾਵੈ; ਮਨ ਮਹਿ.ਸਿਮਰਨੁ ਕਰਿਆ॥) ਜੈਸੀ ਗਗਨਿ ਫਿਰੰਤੀ ਊਡਤੀ; ਕਪਰੇ ਬਾਗੇ ਵਾਲੀ॥ ਓਹ ਰਾਖੈ ਚੀਤੁ ਪੀਛੈ.ਬਿਚਿ ਬਚਰੇ; ਨਿਤ ਹਿਰਦੈ ਸਾਰਿ ਸਮਾਲੀ॥) ਕਹਤ ਨਾਮਦੇਉ.ਸੁਨਹੁ ਤਿਲੋਚਨ; ਬਾਲਕੁ ਪਾਲਨ ਪਉਢੀਅਲੇ॥ ਅੰਤਰਿ ਬਾਹਰਿ ਕਾਜ ਬਿਰੂਧੀ; ਚੀਤੁ ਸੁ ਬਾਰਿਕ ਰਾਖੀਅਲੇ॥

੭੫.ਨਾਨਕ.ਸਤਿਗੁਰੁ ਸਿਖ ਕਉ; ਜੀਅ ਨਾਲਿ ਸਮਾਰੈ॥ ੧॥ ਅਮੋਲਕ ਦ੍ਰਿਸ਼ਟਾਂਤ ਮਹੱਲਾ ਦਸਵਾਂ ਜੀ; -ਜਹ ਝਿਲਿਮਿਲਿਕਾਰੁ ਦਿਸੰਤਾ॥ ਤਹ; ਅਨਹਦ ਸਬਦ ਬਜੰਤਾ॥) ਇਕ ਦੂ ਜੀਭੌ, ਲਖ ਹੋਹਿ; ਲਖ ਹੋਵਹਿ, ਲਖ ਵੀਸ॥ ਲਖੁ ਲਖੁ ਗੇੜਾ, ਆਖੀਅਹਿ; ਏਕੁ ਨਾਮੁ ਜਗਦੀਸ॥ ਅਨੁਸਾਰ ਰੋਮ ੨ ਕਰਕੇ ਵਿਸਮਾਦ ਅਨਹਦ ਝੁਨਕਾਰ ਸਿਮਰਨ ਸਰਬ ਵਿਆਪੀ ਵਿਸਮਾਦ ਪ੍ਰੇਮ ਪਰਮਸੁਖ 'ਚ ਲੀਣ, ਨਿਰਗੁਨ ਸਰਗੁਨ ਜੀ ਨੂੰ, ਅਜਪਾ ਜਾਪ ਕਰਦਿਆਂ ਤੱਕ ਕੇ, ਪਰਮਪੂਜਨੀਕ ਅਨਤਕਲਾਵਾਨ ਸਦ ਸਦਾ ਮੇਹਰਵਾਨ ਸੱਚੇ ਸਤਿਗੁਰੂ ਸ੍ਰੀ ਗੁਰੂ ਦਸਵੇਂ ਪਾਤਿਸਾਹਜੀ, ਇੱਕ ਦਿਨ ਇਲਾਹੀ ਰੰਗ'ਚ, ਆਪਣੇ ਸੁੰਦਰ ਸੋਹਣੇ ਵਿਸਮਾਦ ਪੋਟਿਆਂ 'ਤੇ ਗਿਣਦਿਆਂ ਸਿਮਰਨ ਕਰ ਰਹੇ ਹਨ। ਪੂਰਨ ਅਗਮ ਵਿਸਮਾਦ ਕੌਤਕ ਦੇਖ ਕੇ, ਗੁਰਮੁਖਿ ਪਿਆਰੇ ਭਾਈ ਦਇਆ ਸਿੰਘ ਸਾਹਿਬ ਜੀ ਨੇ, ਮਿਸਟ ਬਚਨ ਬੇਨਤੀ ਕਰਉ; ਦੀਨ ਕੀ ਨਿਆਈ॥ ਅਨੁਸਾਰ ਦੋਵੇਂ ਹੱਥ ਜੋੜ ਕੇ, ਸਿਰ ਝੁਕਾ ਕੇ, ਨਮਸਕਾਰ; ਤਾ ਕਉ ਲਖ ਬਾਰ॥ ਅਨੁਸਾਰ ਰੋਮ ੨ ਕਰਕੇ ਨਮਸਕਾਰ ਕਰਕੇ ਪੁੱਛਿਆ, "ਹੇ ਰਾਜਨ ਕੇ ਰਾਜਾ.ਮਹਾਰਾਜਨ ਕੇ ਮਹਾਰਾਜਾ; ਦੀਨ ਦਇਆਲ ਸੱਚੇ ਮੇਰੇ ਸਾਹਿਬ ਜੀਓ!ਪੂਰਨ ਅਗਮ ਵਿਸਮਾਦ ਅਜਪਾ ਜਾਪ ਅਨਤਕਲਾਵਾਨ ਪ੍ਰਕਾਸ਼ ਸਰੂਪ ਨਿਰਗੁਨ ਬ੍ਰਹਮ ਜੀ, ਆਪਣੇ ਸਰਗੁਨ ਸਰੂਪ ਕੋਟਿ ਬ੍ਰਹਮੰਡਾਂ ਵਣਾਂ ਤ੍ਰਿਣਾਂ ਤੱਤਾਂ, ਸੂਰਜਾਂ ਚੰਦ੍ਰਮਿਆਂ ਭਗਤਾਂ ਸੰਤਾਂ ਖਾਣੀਆਂ ਬਾਣੀਆਂ ਅਵਤਾਰਾਂ ਪੈਗੰਬਰਾਂ ਧਰਤੀਆਂ ਅਕਾਸ਼ਾਂ ਪਤਾਲ਼ਾਂ ਦੇਵਤਿਆਂ ਦੈਂਤਾਂ ਜੀਅ ਜੰਤਾਂ ਸਹਿਤ,

ਆਪ ਜੀ ਦਾ ਧਿਆਨ ਧਾਰਦਿਆਂ, ਨਮਸਕਾਰਦਿਆਂ, ਪੂਰਨ ਅਦਬ ਸਤਿਕਾਰ ਪ੍ਰੇਮ ਨਾਲ, ਆਪ ਜੀ ਦਾ ਸਿਮਰਨ ਕਰਦੇ ਹਨ ਜੀ। ਆਪ ਜੀ ਪੋਟਿਆਂ 'ਤੇ ਕੀ ਗਿਣ ਰਹੇ ਹੋਂ ਜੀ? "ਪਾਰਬ੍ਰਹਮ ਪੁਰਖ ਦਾਤਾਰਹ;) ਗੁਰ ਗੋਵਿੰਦੁ.ਗੁੋਵਿੰਦੁ ਗੁਰੂ ਹੈ; ਨਾਨਕ.ਭੇਦੁ ਨ ਭਾਈ॥ ਗੁਰੂ ਪ੍ਰਮੇਸਰ ਜੀ ਬੋਲੇ, "ਹੇ ਦਿਲ ਜਾਨ ਤੋਂ ਭੀ ਪਿਆਰੇ ਜੀਓ!ਜਿਹੜੇ ਪ੍ਰੇਮੀ ਦਾਸਨ ਦਾਸ ਨੂੰ ਪੂਰਨ ਪ੍ਰੇਮ ਨਾਲ ਚੇਤੇ ਕਰਦੇ ਹਨ, ਦਾਸਨ ਦਾਸ ਉਨ੍ਹਾਂ ਨੂੰ ਪੂਰਨ ਪ੍ਰੇਮ ਨਾਲ ਚੇਤੇ ਕਰ ਰਿਹਾ ਹੈ। "ਏਕ ਬਾਰ.ਸਤਿਗੁਰ ਮੰਤ੍ਰ ਸਿਮਰਨ ਮਾਤ੍ਰ; ਸਿਮਰਨ ਤਾਹਿ, ਬਾਰੰਬਾਰ ਗੁਰ ਹੇਤ ਹੈ॥ ਸੋ ਇਸ ਪ੍ਰਕਾਰ ਵਾਹਿਗੁਰੂ ਗੁਰੂ ਪ੍ਰਮੇਸਰ ਜੀ, ਖ਼ਾਲਸਾ ਮੇਰੋ ਪਿੰਡ ਪਰਾਨ॥ ਖ਼ਾਲਸਾ ਮੇਰੀ ਜਾਨ ਕੀ ਜਾਨ॥ ਅਨੁਸਾਰ ਦਿਲ ਜਾਨ ਸਪੁੱਤ੍ਰਾਂ ਤੋਂ ਭੀ ਪਿਆਰੇ ਸਿੱਖਾਂ ਨੂੰ, ਹਰ ਸਮੇਂ ਆਪਣੇ ਜੀਅ ਪ੍ਰੇਮ ਨਾਲ ਯਾਦ ਕਰਦੇ ਹਨ। ਕੇਵਲ ਯਾਦ ਹੀ ਨਹੀਂ ਕਰਦੇ, ਬਲਕਿ ਆਪਣੇ ਅਤੀ ਪਿਆਰੇ ਬਾਲਕ ਜੀ ਦੀ, ਸੂਬ ਵਿਆਪੀ ਅਨਤ ਕਲਾਵਾਨ ਮਹਾਂ ਵਿਸਮਾਦ ਮਹਿਮਾ ਕਰ ਰਹੇ ਹਨ:ਯਥਾ:- ਖ਼ਾਲਸਾ ਮੇਰੋ; ਰੂਪ ਹੈ ਖ਼ਾਸ॥ ਖ਼ਾਲਸੇ ਮਹਿ; ਹੌ ਕਰੌ ਨਿਵਾਸ॥ ਖ਼ਾਲਸਾ ਮੇਰੋ; ਮੁਖ ਹੈ ਅੰਗਾ॥ ਖ਼ਾਲਸੇ ਕੇ ਹੌਂ; ਸਦ ਸਦ ਸੰਗਾ॥ ਖ਼ਾਲਸਾ ਮੇਰੋ; ਇਸ਼੍ਰ ਸੁਹਿਰਦ॥ ਖ਼ਾਲਸਾ ਮੇਰੋ; ਕਹੀਅਤ ਬਿਰਦ॥ ਖ਼ਾਲਸਾ ਮੇਰੋ; ਪਛ ਅਰ ਪਾਤਾ॥ ਖ਼ਾਲਸਾ ਮੇਰੋ; ਸੁਖ ਅਹਿਲਾਦਾ॥ ਖ਼ਾਲਸਾ ਮੇਰੋ; ਮਿੱਤਰ ਸਖਾਈ॥ ਖ਼ਾਲਸਾ ਮਾਤ ਪਿਤਾ; ਸੁਖਦਾਈ॥ ਖ਼ਾਲਸਾ ਮੇਰੀ; ਸੋਭਾ ਸੀਲਾ॥ ਖ਼ਾਲਸਾ ਬੰਧ ਸਖਾ; ਸਦ ਡੀਲਾ॥ ਖ਼ਾਲਸਾ ਮੇਰੀ; ਜਾਤ ਅਰ ਪਤ॥ ਖ਼ਾਲਸਾ ਸੋ; ਮਾ ਕੋ ਉਤਪਤ॥ ਖ਼ਾਲਸਾ ਮੇਰੋ; ਭਵਨ ਭੰਡਾਰਾ॥ ਖ਼ਾਲਸੇ ਕਰ; ਮੇਰੋ ਸਤਿਕਾਰਾ॥ ਖ਼ਾਲਸਾ ਮੇਰੋ; ਸ੍ਵਜਨ ਪ੍ਰਵਾਰਾ॥ ਖ਼ਾਲਸਾ ਮੇਰੋ; ਕਰਤ ਉਧਾਰਾ॥ ਖ਼ਾਲਸਾ ਮੇਰੋ; ਪਿੰਡ ਪਰਾਨ॥ ਖ਼ਾਲਸਾ ਮੇਰੀ; ਜਾਨ ਕੀ ਜਾਨ॥ ਮਾਨ ਮਹਤ ਮੇਰੀ; ਖ਼ਾਲਸਾ ਸਹੀ॥ ਖ਼ਾਲਸਾ ਮੇਰੋ; ਸ੍ਵਾਰਥ ਸਹੀ॥ ਖ਼ਾਲਸਾ ਮੇਰੋ; ਕਰੇ ਨਿਰਬਾਹ॥ ਖ਼ਾਲਸਾ ਮੇਰੋ; ਦੇਹ ਅਰ ਸਾਹ॥ ਖ਼ਾਲਸਾ ਮੇਰੋ; ਧਰਮ ਅਰ ਕਰਮ॥ ਖ਼ਾਲਸਾ ਮੇਰੋ; ਭੇਦ ਨਿਜ ਮਰਮ॥ ਖ਼ਾਲਸਾ ਮੇਰੋ; ਸਤਿਗੁਰ ਪੂਰਾ॥ ਖ਼ਾਲਸਾ ਮੇਰੋ; ਸੱਜਨ ਸੂਰਾ॥ ਖ਼ਾਲਸਾ ਮੇਰੋ; ਬੁਧ ਅਰ ਗਿਆਨ॥ ਖ਼ਾਲਸੇ ਕਾ; ਹਉ ਧਰੋ ਧਿਆਨ॥ ਉਪਮਾ ਖ਼ਾਲਸੇ; ਜਾਤ ਨ ਕਹੀ॥ ਜਿਹਵਾ ਏਕ; ਪਾਰ ਨਹਿ ਲਹੀ॥ ਸੇਸ ਰਸਨ; ਸਾਰਦ ਸੀ ਬੁੱਧ॥ ਤਦਪ; ਨ ਉਪਮਾ ਬਰਨਤ ਸੁਧ॥ ਯਾ ਮੈ; ਰੰਚ ਨ ਮਿਥਿਆ ਭਾਖੀ॥ ਪਾਰਬ੍ਰਹਮ ਗੁਰ ਨਾਨਕ ਸਾਖੀ॥ ਰੋਮ ਰੋਮ; ਜੇ ਰਸਨਾ ਪਾਂਊਂ॥ ਤਦਪ ਖ਼ਾਲਸਾ ਜਸ; ਤਹਿ ਗਾਊਂ॥ ਹੌ ਖ਼ਾਲਸੇ ਕਾ; ਖ਼ਾਲਸਾ ਮੇਰੋ॥ ਓਤ ਪੋਤ; ਸਾਗਰ ਬੂੰਦੇਰੋ॥ ਖ਼ਾਲਸਾ; ਅਕਾਲ ਪੁਰਖ ਕੀ ਫ਼ੌਜ॥ ਪ੍ਰਗਟਿਓ ਖ਼ਾਲਸਾ; ਪ੍ਰਮਾਤਮ ਕੀ ਮੌਜ॥ ਜਬ ਲਗ ਖ਼ਾਲਸਾ; ਰਹੇ ਨਿਆਰਾ॥ ਤਬ ਲਗ; ਤੇਜ ਦੀਉ ਮੈਂ ਸਾਰਾ॥ ਜਬ ਇਹ ਗਹੈ; ਬਿਪਰਨ ਕੀ ਰੀਤ॥ ਮੈਂ ਨ ਕਰੋਂ; ਇਨ ਕੀ ਪ੍ਰਤੀਤ॥ ਖ਼ਾਲਸੇ ਕੇ ਪ੍ਰਸਾਦ ਕਰ; ਸੁਤ ਬਿਤ ਕੋਸ਼ ਭੰਡਾਰ॥ ਰਾਜ ਮਾਲ ਸਾਦਨ ਸਕਲ; ਪੁਤ੍ਰ ਕਲਿਤ੍ਰ ਬਿਵਹਾਰ॥ ਲਸ਼ਕਰ ਨੇਬ ਖ੍ਵਾਸ ਭ੍ਰਿਤ; ਅਨੁਚਰ ਦਾਸੀ ਦਾਸ॥ ਮਿਤ੍ਰ ਕੁਟੰਬ ਧਨ ਭਵਨ ਮਮ ਸਮ੍ਰਿਧਿ; ਕਿਰਪਾ ਕਰ ਤਾਸ॥ ਗਿਰੰ ਬਾਰੀ ਅਰੁ ਸਾਹਿਬੀ; ਤਨ ਮਨ ਪਿੰਡ ਪ੍ਰਾਨ॥

ਪ੍ਰਸਾਦਿ ਖ਼ਾਲਸੇ ਕਰ ਮਿਲਿਓ; ਦਾਨ ਮਾਨ ਸਨਮਾਨ॥ ਕ੍ਰਿਪਾਵੰਤ ਖ਼ਾਲਸ ਸਗਲ; ਤਹ ਪ੍ਰਸਾਦਿ ਭਯੋ ਗੌਰ॥ ਮੋਹਿ ਸੇ ਰੰਕ ਅਨਾਥ ਜਗ; ਭਟਕਤ ਫਿਰਤ ਕਰੋਰ॥ ਆਨ ਸੇਵ ਨਹਿ ਸਫਲ ਕਛੁ; ਈਤ ਊਤ ਪਰਲੋਕ॥ ਨਿਹਫਲ ਸੇਵਾ ਤਿਸ ਬਿਨਾ; ਕਬੀ ਹਰਖ ਕਬਿ ਸੋਗ॥ ਜਜਨ ਭਜਨ ਮਮ ਖ਼ਾਲਸਾ; ਖ਼ਾਲਸਾ ਪੂਜਬ ਜੋਗ॥ ਦਾਸ ਗੋਬਿੰਦ ਫ਼ਤਹ ਖ਼ਾਲਸਾ; ਦਰਸ ਪਰਸ ਮਿਟੇ ਸੋਗ॥ ਮੇਰੋ ਇਸ਼ਟ ਅਰ ਨੇਸ਼ਠਾ; ਖ਼ਾਲਸਾ ਪੂਜਨ ਧਿਆਨ॥ ਦਰਸਨ ਪਰਸਨ ਖ਼ਾਲਸਾ; ਮੁਕਤ ਰੂਪ ਸਤ ਜਾਨ॥ ਆਤਮ ਰਸ ਜਿਹ ਜਾਨਹੀ; ਸੋ ਹੈ ਖ਼ਾਲਸ ਦੇਵ॥ ਪ੍ਰਭ ਮਹਿ.ਮੋ ਮਹਿ.ਤਾਸ ਮਹਿ; ਰੰਚਕ ਨਾਹਨ ਭੇਵ॥) ਰਹਿਣੀ ਰਹੈ; ਸੋਈ ਸਿਖ ਮੇਰਾ। ਓਹੁ ਠਾਕੁਰੁ; ਮੈ ਉਸ ਕਾ ਚੇਰਾ। (ਜਿੱਤੇ.ਬੋਲ) ਸ੍ਵੈਯਾ॥ ਜੁੱਧ ਜਿਤੇ.ਇਨ ਹੀ ਕੇ ਪ੍ਰਸਾਦਿ; ਇਨ ਹੀ ਕੇ ਪ੍ਰਸਾਦਿ.ਸੁ ਦਾਨ ਕਰੇ॥ ਅਘ ਅਉਘ ਟਰੈ, ਇਨ ਹੀ ਕੇ ਪ੍ਰਸਾਦਿ; ਇਨ ਹੀ ਕੀ ਕ੍ਰਿਪਾ.ਫੁਨ ਧਾਮ ਭਰੇ॥ ਇਨ ਹੀ ਕੇ ਪ੍ਰਸਾਦਿ.ਸੁ ਬਿਦਿਆ ਲਈ; ਇਨ ਹੀ ਕੀ ਕ੍ਰਿਪਾ ਸਭ ਸਤ੍ਰ ਮਰੇ॥ ਇਨ ਹੀ ਕੀ ਕ੍ਰਿਪਾ ਕੇ.ਸਜੇ ਹਮ ਹੈ; ਨਹੀ ਮੋ ਸੇ ਗਰੀਬ.ਕਰੋਰ ਪਰੇ॥ ੨॥ ਪੂਰਨ ਗੁਰੂ ਜੀ ਨੇ ਆਪਣਾ ਸੂਬੰਸ, ਆਪਣਾ ਆਪ ਕੁਰਬਾਨ ਕਰਕੇ, ਐਸਾ ਸੂਬ ਵਿਆਪੀ ਮਹਾਂ ਵਿਸਮਾਦ ਆਦਰ ਮਾਣ ਸਤਿਕਾਰ, ਆਪਣੇ ਸਾਜੇ ਨਿਵਾਜੇ ਖਾਲਸੇ ਜੀ ਨੂੰ ਬਖ਼ਸ਼ਿਆ ਹੈ ਜੋ ਭੰਗ ਨ ਹੋ ਸਕੇ। ਚੌਂਹ ਜੁੱਗਾਂ 'ਚ, ਹੋਰ ਕਿਸੇ ਨੇ ਭੀ ਆਪਣੇ ਸੇਵਕਾਂ ਨੂੰ ਨਹੀਂ ਬਖ਼ਸ਼ਿਆ ਜੀ। ਯਥਾ:- ਹਰਿ ਜੀਉ; ਨਿਮਾਣਿਆ ਤੂ ਮਾਣੁ॥ ਨਿਚੀਜਿਆ.ਚੀਜ ਕਰੇ ਮੇਰਾ ਗੋਵਿੰਦੁ; ਤੇਰੀ ਕੁਦਰਤਿ ਕਉ ਕੁਰਬਾਣੁ॥

ਗੁਰ ਕੈ ਗ੍ਰਿਹਿ; ਸੇਵਕੁ ਜੋ ਰਹੈ॥ ਗੁਰ ਕੀ ਆਗਿਆ; ਮਨ ਮਹਿ ਸਹੈ॥ (ਗੁਰ) ਵਾਹਿਗੁਰੂ ਗੁਰਤਾ ਬਿਰਾਜਮਾਨ ਗੁਰੂ ਪ੍ਰਮੇਸਰ ਜੀ(ਕੈ) ਦੇ(ਗ੍ਰਿਹਿ) ਘਰ ਸਤਸੰਗਤ ਜੀ 'ਚ, (ਜੋ) ਜਿਹੜੇ ਪ੍ਰੇਮੀ ਸੇਵਕੁ ਜੀ, (ਰਹੈ) ਰਹਿ ਰਹੇ ਹਨ। ਗੁਰ ਪ੍ਰਮੇਸਰ ਜੀ ਕੀ ਨੂਰੀ, ਸੂਬ ਵਿਆਪੀ ਮਹਾਂ ਵਿਸਮਾਦ ਸੱਚੀ ਸੁੱਚੀ ਉੱਚੀ ਆਗਿਆ ਨੂੰ, ਅਤਿਅੰਤ ਪਿਆਰੀ ਮੀਠੀ ਮੰਨ ਕੇ, ਆਪਣੇ ਮਨ(ਮਹਿ) 'ਚ(ਸਹੈ) ਸਹਾਰਨਾ ਕਰਨ, ਭਾਵ ਸਿਰ ਮੱਥੇ 'ਤੇ ਸਤਿ ਮਿੱਠੀ ਕਰਕੇ ਮੰਨਣ। ਯਥਾ:- ਮੀਠੀ ਆਗਿਆ; ਪਿਰ ਕੀ ਲਾਗੀ॥ ਪੂਰਨ ਗੁਰੂ ਜੀ ਜੇ ਸਿਰ ਮੰਗਣ ਤਾਂ ਹੱਸ ਕੇ ਅਰਪਣ। ਜਿਵੇਂ ਪੰਜਾਂ ਪਿਆਰਿਆਂ ਗੁਰਮੁਖਿ ਸ਼ਹੀਦਾਂ ਮਹਾਂਪੁਰਸ਼ਾਂ ਨੇ ਹੱਸ ੨ ਕੇ ਅਰਪੇ। ਗੁਰਸੇਵਕ ਜੀ ਗੁਰੂ ਜੀ ਦੀ ਆਗਿਆ ਅਨੁਸਾਰ ਪਰਾਇਆ ਰੂਪ ਨ ਦੇਖਣ, ਵਿਕਾਰੀ ਤਸਵੀਰਾਂ ਨ ਦੇਖਣ, ਵਿਕਾਰੀ ਗਾਣੇ ਨਿੰਦਾ ਹੰਕਾਰ ਕੁਸੰਗਤ ਵਿਕਾਰ ਤਿਆਗਣ। ਆਪ ਕੁੱਝ ਨ ਬਨਣ, ਗੁਰੂ ਘਰ ਦੇ ਲਾਲੇ ਗੋਲੇ ਕੂਕਰ ਬਨਣ, ਖੀਰਾਂ ਪੂੜੇ ਤੜਕੇ ਤਲ਼ੇ ਪਦਾਰਥ ਮਾਇਆ ਤਿਆਗਣ, ਸਤਿਸੰਗਤ ਜੀ 'ਚ ਰਹਿੰਦਿਆਂ ਅੱਡ ਤੜਕਾ ਲਾ ਕੇ ਨ ਛਕਣ, ਸਾਵਧਾਨ ਹੋਣ, ਰੋਗ ਤੋਂ ਨਿਸਚੇ ਬਚਣ। ਆਪਣੇ ਆਪ ਨੂੰ ਮੱਥਾ ਟਿਕਾਉਣ ਦੀ ਬਜਾਏ, ਗੁਰਬਾਣੀ ਸਤਿਗੁਰੂ ਗ੍ਰੰਥ ਸਾਹਿਬ ਜੀ, ਸ੍ਰੀ ਗੁਟਕੇ ਪੋਥੀਆਂ ਸਾਹਿਬ ਜੀ ਨੂੰ ਮੱਥਾ ਟੇਕਣ ਟਿਕਾਉਣ। ਯਥਾ:- ਮੁਲ ਖਰੀਦੀ.ਲਾਲਾ ਗੋਲਾ; ਮੇਰਾ ਨਾਉ ਸਭਾਗਾ॥ ਗੁਰ ਕੀ ਬਚਨੀ.ਹਾਟਿ ਬਿਕਾਨਾ; ਜਿਤੁ ਲਾਇਆ.ਤਿਤੁ ਲਾਗਾ॥) ਜਨ ਨਾਨਕੁ.ਹਾਟਿ ਵਿਹਾਝਿਆ;

ਹਰਿ.ਗੁਲਮ ਗੁਲਾਮੀ॥) ਨਾਨਕ, ਸੇਵਕੁ ਸੋਈ ਆਖੀਐ; ਜੋ ਸਿਰੁ ਧਰੇ ਉਤਾਰਿ॥) ਮੁਰਦਾ ਹੋਇ ਮੁਰੀਦ; ਨ ਗਲੀ ਹੋਵਣਾ। ਸਾਬਰੁ ਸਿਦਕਿ ਸਹੀਦੁ, ਭਰਮ ਭਉ ਖੋਵਣਾ। ਗੋਲਾ ਮੁਲ ਖਰੀਦੁ, ਕਾਰੇ ਜੋਵਣਾ। ਨਾ ਤਿਸੁ ਭੁਖ.ਨ ਨੀਦ; ਨ ਖਾਣਾ ਸੋਵਣਾ। ਪੀਹਣਿ ਹੋਇ ਜਦੀਦ; ਪਾਣੀ ਢੋਵਣਾ। ਪਖੇ ਦੀ ਤਾਗੀਦ, ਪਗ ਮਲਿ ਧੋਵਣਾ। ਸੇਵਕ ਹੋਇ ਸੰਜੀਦੁ, ਨ ਹਸਣ ਰੋਵਣਾ। ਦਰ ਦਰਵੇਸ ਰਸੀਦ; ਪਿਰਮ ਰਸ ਭੋਵਣਾ। ਚੰਦ ਮੁਮਾਰਖ ਈਦ, ਪੁਗ ਖਲੋਵਣਾ॥ ੧੮॥) ਕਬੀਰ ਕੂਕਰੁ.ਰਾਮ ਕੋ; ਮੁਤੀਆ ਮੇਰੋ ਨਾਉ॥ ਗਲੇ ਹਮਾਰੇ ਜੇਵਰੀ; ਜਹ ਖਿੰਚੈ ਤਹ ਜਾਉ॥) ਹਮ ਕੂਕਰ; ਤੇਰੇ ਦਰਬਾਰਿ॥ ਭਉਕਹਿ ਆਗੈ; ਬਦਨੁ ਪਸਾਰਿ॥) ਮਨ ਤੁਆਨਾ; ਤੂ ਕੁਦਰਤੀ ਆਇਆ॥ ਸਗ ਨਾਨਕ.ਦੀਬਾਨ ਮਸਤਾਨਾ; ਨਿਤ ਚੜੈ ਸਵਾਇਆ॥) ਮਾਗਉ ਦਾਨੁ.ਕ੍ਰਿਪਾਲ ਕ੍ਰਿਪਾ ਨਿਧਿ; ਮੇਰਾ ਮੁਖੁ, ਸਾਕਤ ਸੰਗਿ.ਨ ਜੁਟਸੀ ਰੇ॥ ਜਨ ਨਾਨਕ.ਦਾਸ ਦਾਸ ਕੋ ਕਰੀਅਹੁ; ਮੇਰਾ ਮੂੰਡੁ.ਸਾਧ ਪਗਾ ਹੇਠਿ ਰੁਲਸੀ ਰੇ॥) ਹਮ ਅੰਧੁਲੇ ਅੰਧ.ਬਿਖੈ ਬਿਖੁ ਰਾਤੇ; ਕਿਉ ਚਾਲਹ. ਗੁਰ ਚਾਲੀ॥ ਸਤਗੁਰੁ ਦਇਆ ਕਰੇ ਸੁਖ ਦਾਤਾ; ਹਮ ਲਾਵੈ ਆਪਨ ਪਾਲੀ॥ ੧॥

ਆਪਸ ਕਉ; ਕਰਿ ਕਛੁ ਨ ਜਨਾਵੈ॥ ਲਾਲੇ ਗੋਲੇ ਗੁਰਸੇਵਕ ਜੀ ਨੂੰ, ਜੱਗ ਬ੍ਰਹਮਗਿਆਨੀ ਕਹਿ ਕੇ ਮੰਨਣ ਪੂਜਣ ਲੱਗ ਜਾਵੇ, ਲੱਖ ੨ ਬੰਦੇ ਮੂੰਹ'ਤੇ ਲੱਖ ੨ ਵਡਿਆਈਆਂ ਕਰਨ। ਆਪਣੀ ਮੰਨਤਾ ਪੂਜਾ ਸਿਫ਼ਤ ਸੁਣ ਕੇ ਭੀ(ਆਪਸ) ਆਪਣੇ ਆਪ(ਕਉ) ਨੂੰ, ਕਛੁ(ਕਰਿ) ਕਰਕੇ ਭੀ ਨ(ਜਨਾਵੈ) ਜਣਾਉਣ। ਯਥਾ:- ਮਤਿ ਹੋਦੀ; ਹੋਇ ਇਆਣਾ॥ ਤਾਣ ਹੋਦੇ; ਹੋਇ ਨਿਤਾਣਾ॥ ਅਣਹੋਦੇ; ਆਪੁ ਵੰਡਾਏ॥ ਕੋ ਐਸਾ ਭਗਤੁ; ਸਦਾਏ॥ ੧੨੮॥ ਇਕੁ ਫਿਕਾ.ਨ ਗਾਲਾਇ; ਸਭਨਾ ਮੈ ਸਚਾ ਧਣੀ॥ ਹਿਆਉ.ਨ ਕੈਹੀ ਠਾਹਿ; ਮਾਣਕ ਸਭ ਅਮੋਲਵੇ॥ ੧੨੯॥ ਸਭਨਾ ਮਨ ਮਾਣਿਕ; ਠਾਹਣੁ ਮੂਲਿ ਮਚਾਂਗਵਾ॥ ਜੇ ਤਉ.ਪਿਰੀਆ ਦੀ ਸਿਕ; ਹਿਆਉ.ਨ ਠਾਹੇ ਕਹੀ ਦਾ॥ ੧੩੦॥ ਸਗੋਂ ਗ੍ਰੀਬੀ ਨਾਲ ਇਹ ਕਹਿਣ:- ਬੈ ਖਰੀਦੁ; ਹਉ ਦਾਸਰੋ ਤੇਰਾ॥ ਤੂੰ ਭਾਰੋ ਠਾਕੁਰੁ; ਗੁਣੀ ਗਹੇਰਾ॥) ਕਹਿ ਕਬੀਰ ਗੁਲਾਮੁ ਘਰ ਕਾ; ਜੀਆਇ ਭਾਵੈ ਮਾਰਿ॥) ਪ੍ਰਭ ਜੀ; ਮੋਹਿ ਕਵਨੁ ਅਨਾਥੁ ਬਿਚਾਰਾ॥ ਕਵਨ ਮੂਲ ਤੇ.ਮਾਨੁਖੁ ਕਰਿਆ; ਇਹੁ ਪਰਤਾਪੁ ਤੁਹਾਰਾ॥) ਰੂਪ ਹੀਨ.ਬੁਧਿ ਬਲ ਹੀਨੀ; ਮੋਹਿ ਪਰਦੇਸਨਿ.ਦੂਰ ਤੇ ਆਈ॥ ਨਾਹਿਨ ਦਰਬੁ.ਨ ਜੋਬਨ ਮਾਤੀ; ਮੋਹਿ ਅਨਾਥ ਕੀ.ਕਰਹੁ ਸਮਾਈ॥) ਹਮ ਨੀਚ ਸੇ.ਊਤਮ ਭਏ; ਹਰਿ ਕੀ ਸਰਣਾਈ॥ ਪਾਥਰੁ ਡੁਬਦਾ.ਕਾਢਿ ਲੀਆ; ਸਾਚੀ ਵਡਿਆਈ॥ ੪॥ ਬਿਖੁ ਸੇ.ਅੰਮ੍ਰਿਤ ਭਏ; ਗੁਰਮਤਿ ਬੁਧਿ ਪਾਈ॥ ਅਕਹੁ.ਪਰਮਲ ਭਏ; ਅੰਤਰਿ ਵਾਸਨਾ ਵਸਾਈ॥) ਜੋ ਹਮਰੀ ਬਿਧਿ ਹੋਤੀ.ਮੇਰੇ ਸਤਿਗੁਰਾ; ਸਾ ਬਿਧਿ.ਤੁਮ ਹਰਿ ਜਾਣਹੁ ਆਪੇ॥ ਹਮ ਰੁਲਤੇ ਫਿਰਤੇ.ਕੋਈ ਬਾਤ ਨ ਪੂਛਤਾ; ਗੁਰ ਸਤਿਗੁਰ ਸੰਗਿ.ਕੀਰੇ ਹਮ ਥਾਪੇ॥ ਧੰਨੁ ਧੰਨੁ ਗੁਰੂ ਨਾਨਕ.ਜਨ ਕੇਰਾ; ਜਿਤੁ ਮਿਲਿਐ.ਚੂਕੇ ਸਭਿ ਸੋਗ ਸੰਤਾਪੇ॥

ਹਰਿ ਹਰਿ ਨਾਮੁ; ਰਿਦੈ ਸਦ ਧਿਆਵੈ॥ ਨਿੱਕੀ ਕੀੜੀ ਗੁਰ ਸੇਵਕ ਜੀ, (ਹਰਿ ਹਰਿ) ਸਰਬ ਪ੍ਰਕਾਸ਼ਕ ਅਸੰਖ ਬ੍ਰਹਮੰਡ'ਚ ਵਿਆਪਕ, ਸੋਈ ਮਉਲਾ.ਜਿਨਿ ਜਗੁ ਮਉਲਿਆ; ਹਰਿਆ ਕੀਆ

ਸੰਸਾਰੋ॥ ਅਨੁਸਾਰ ਸਭ ਨੂੰ(ਹਰਿ) ਹਰਾ ਭਰਾ ਕਰਨ ਵਾਲੇ, ਸਭ ਦੇ ਅੰਦਰ ਬਾਹਰ ਹਰ ਸਮੇਂ ਅਜਪਾ ਜਾਪ ਕਰ ਰਹੇ(ਹਰਿ) ਅਕਾਲ ਪੁਰਖੁ(ਹਰਿ) ਵਾਹਿਗੁਰੂ ਜੀ ਦੇ ਪਰਮਪਵਿੱਤ੍ਰ ਸ਼ੁਭ ਸੱਚੇ ਨਿਰਮਲ ਉੱਚੇ ਅਤਿ ਸੁੱਚੇ ਨਾਮੁ ਨੂੰ, ਪੂਰਨ ਪ੍ਰੇਮ ਸਹਿਤ ਮੁਰਦਾ ਮੁਰੀਦ ਸੰਜੀਦ ਬਣ ਕੇ, ਆਪਣੇ ਰਿਦੈ ਅੰਦਰ ਗੁਰਾਂ ਦੁਆਰਾ, (ਸਦ) ਸਦਾ ਪੂਰਨ ਪ੍ਰਪੱਕ ਧਿਆਨ ਦ੍ਰਿੜਤਾ ਨਾਲ(ਧਿਆਵੈ) ਧਿਆਉਣਾ ਕਰਨ। ਜਿਵੇਂ ਗੁਰੂ ਪਿਆਰੇ ਸਨਮੁਖ ਗੁਰਮੁਖਿ ਸ਼ਹੀਦਾਂ ਨੇ ਹਰਿ ਹਰਿ ਨਾਮੁ; ਜੀ ਧਿਆਉਣਾ ਕੀਤੇ। ਜਿਵੇਂ ਧੰਨ ਬਾਬਾ ਮਤੀਦਾਸ ਸਾਹਿਬ ਜੀ! ਚਾਂਦਨੀ ਚੌਂਕ ਦਿੱਲੀ ਵਿਖੇ, ਸੰਤ ਦੋਖੀ ਜ਼ਾਲਮ, ਆਪ ਜੀ ਨੂੰ ਹੁਣ ਤਿੱਖੇ ਆਰੇ ਨਾਲ ਚੀਰ ਰਹੇ ਹਨ। ਪਿਆਰੀ ਸਿੱਖੀ ਤੇ ਸੱਚੇ ਸਤਿਗੁਰਾਂ ਲਈ, ਆਪਣਾ ਤਨ ਹੁਣ ਚਿਰਵਾ ਰਹੇ ਹਨ। ਤਿਵੇਂ ਧੰਨ ਬਾਬਾ ਦਿਆਲਾ ਸਾਹਿਬ ਜੀ! ਚਾਂਦਨੀ ਚੌਂਕ ਦਿੱਲੀ ਵਿਖੇ, ਸੰਤ ਦੋਖੀ ਜ਼ਾਲਮ, ਆਪ ਜੀ ਨੂੰ ਹੁਣ, ਦੇਗ਼'ਚ ਉਬਾਲ਼ ਰਹੇ ਹਨ। ਤਿਵੇਂ ਧੰਨ ਬਾਬਾ ਸਤੀਰਾਮ ਸਾਹਿਬ ਜੀ !ਚਾਂਦਨੀ ਚੌਂਕ ਦਿੱਲੀ ਵਿਖੇ, ਸੰਤ ਦੋਖੀ ਜ਼ਾਲਮ, ਆਪ ਜੀ ਨੂੰ ਹੁਣ, ਰੂੰ 'ਚ ਲਪੇਟ ਕੇ ਸਾੜ ਰਹੇ ਹਨ। ਆਪ ਜੀ ਨੇ ਪੂਰਨ ਪ੍ਰੇਮ ਸਹਿਤ ਰੋਮਿ ੨ ਕਰਕੇ ਧਿਆਉਣਾ ਕੀਤੇ। ਯਥਾ:- ਕਬੀਰ.ਤੂੰ ਤੂੰ ਕਰਤਾ, ਤੂ ਹੂਆ; ਮੁਝ ਮਹਿ.ਰਹਾ ਨ ਹੂੰ॥ ਜਬ ਆਪਾ ਪਰ ਕਾ, ਮਿਟਿ ਗਇਆ; ਜਤ ਦੇਖਉ.ਤਤ ਤੂ॥

ਮਨੁ ਬੇਚੈ; ਸਤਿਗੁਰ ਕੈ ਪਾਸਿ॥ ਤਿਸੁ ਸੇਵਕ ਕੇ; ਕਾਰਜ ਰਾਸਿ॥ {ਹੇ ਗੁਰੂ ਪਿਆਰੀ ਸਵਾਰੀ ਸਤਿਕਾਰੀ ਸਾਧ ਸੰਗਤ ਜੀ !ਮਨ ਅਰਪਣ ਦਾ ਬੜਾ ਹੀ ਡੂੰਘਾ ਭਾਵ ਹੈ। ਮਨ ਗੁਰੂ ਪ੍ਰਮੇਸਰ ਜੀ ਨੂੰ ਅਰਪ ਕੇ, ਹੰਗਤਾ ਵਿਕਾਰ ਦਾ ਸੰਕਲਪ ਨਹੀਂ ਉਠਾ ਸਕਦੇ। ਵਾਹਿਗੁਰੂ ਮਹੱਲਾ ਨੌਵਾਂ ਜੀ, ਹੁਣ ਸੀਸ ਸਾਹਿਬ ਜੀ ਕੁਰਬਾਨ ਕਰ ਰਹੇ ਹਨ, ਆਪ ਜੀ ਦੇ ਸ਼ਹੀਦ ਹੋਏ ਪਰਮਪਵਿੱਤ੍ਰ ਪਰਮਪੂਜਨੀਕ ਸ਼ੁਭ ਸੱਚੇ ਸ੍ਰੀ ਸੀਸ ਸਾਹਿਬ ਜੀ ਹੁਣ ਦਾਸਨਦਾਸੀ ਦੇ ਸਿਰ'ਤੇ ਸਜ ਰਹੇ ਹਨ। ਯਥਾ:- ਸਿਰ ਊਪਰਿ; ਠਾਢਾ ਗੁਰੁ ਸੂਰਾ॥ ਨਾਨਕ; ਤਾ ਕੇ ਕਾਰਜ ਪੂਰਾ॥ ੭॥ }ਪ੍ਰੇਮੀ ਗ੍ਰੀਬ ਨਿੱਕੀ ਕੀੜੀ ਸਿੱਖ ਸੇਵਕ ਜੀ ਆਪਣਾ ਮਨੁ, ਪੂਰੇ ਸਤਿਗੁਰ ਸਾਹਿਬ ਜੀ (ਕੈ) ਦੇ ਪਾਸਿ, (ਬੇਚੈ) ਵੇਚਣਾ ਕਰਨ। ਯਥਾ:- ਹਉ ਮਨੁ ਅਰਪੀ.ਸਭੁ ਤਨੁ ਅਰਪੀ; ਅਰਪੀ ਸਭਿ ਦੇਸਾ॥ ਹਉ ਸਿਰੁ ਅਰਪੀ.ਤਿਸੁ ਮੀਤ ਪਿਆਰੇ; ਜੋ ਪ੍ਰਭ ਦੇਇ ਸਦੇਸਾ॥ ਜੋ ਸਤਿਗੁਰਾਂ ਨੂੰ ਆਪਣਾ ਮਨ ਅਰਪਣ ਵਾਲਾ ਹੈ, ਤਿਸੁ ਗੁਰੂ ਪਿਆਰੇ ਸੱਚਿਆਰੇ ਲਾਲੇ ਗੋਲੇ ਗਹਿਰ ਗੰਭੀਰ ਧੀਰ ਗੁਰ ਸੇਵਕ ਜੀ(ਕੇ) ਦੇ ਪ੍ਰਮਾਰਥਕ ਤੇ ਵਿਵਹਾਰਕ ਸਾਰੇ ਕਾਰਜ(ਰਾਸਿ) ਸੰਪੂਰਨ ਹੋ ਜਾਂਦੇ ਹਨ। ਯਥਾ:- ਕਾਜ ਹਮਾਰੇ; ਪੂਰੇ ਸਤਗੁਰ॥ ਬਾਜੇ ਅਨਹਦ ਤੂਰੇ; ਸਤਗੁਰ॥) ਥਿਰੁ ਘਰਿ ਬੈਸਹੁ; ਹਰਿ ਜਨ ਪਿਆਰੇ॥ ਸਤਿਗੁਰਿ; ਤੁਮਰੇ ਕਾਜ ਸਵਾਰੇ॥ ੧॥) ਸਭੇ ਕਾਜ.ਸੁਹੇਲੜੇ ਥੀਏ; ਗੁਰੁ ਨਾਨਕੁ ਸਤਿਗੁਰੁ ਤੁਠਾ॥

੮੦.ਸੇਵਾ ਕਰਤ; ਹੋਇ ਨਿਹਕਾਮੀ॥) ਪੂਜਹੁ ਰਾਮੁ; ਏਕੁ ਹੀ ਦੇਵਾ॥ ਸਾਚਾ ਨਾਵਣੁ; ਗੁਰ ਕੀ ਸੇਵਾ॥) ਗੁਰ ਸੇਵਾ; ਤਪਾਂ ਸਿਰਿ ਤਪੁ ਸਾਰੁ॥) ਗੁਰ ਸੇਵਾ ਕਰਉ; ਫਿਰਿ ਕਾਲੁ ਨ ਖਾਇ॥) ਨਾਨਕ, ਸੇਵਕੁ ਸੋਈ ਆਖੀਐ; ਜੋ ਸਿਰੁ ਧਰੇ ਉਤਾਰਿ॥ ਅਨੁਸਾਰ ਮੁੱਲ ਖ਼ਰੀਦੀ ਲਾਲੇ ਗੋਲੇ

ਨਿਮਾਣੇ ਨਿਤਾਣੇ ਕੀਟ ਕੂਕਰ ਗੁਰਸੇਵਕ ਜੀ, ਸਰਬ ਕੀ ਰੇਣ ਹੋਵੀਜੈ॥ ਅਨੁਸਾਰ ਸਾਰਿਆਂ ਦੀ ਚਰਨ-ਧੂੜ ਬਣ ਕੇ, ਸਤਿਗੁਰ ਕੀ ਸੇਵਾ ਸਫਲ ਹੈ; ਜੇ ਕੋ ਕਰੇ ਚਿਤੁ ਲਾਇ॥ ਅਨੁਸਾਰ ਦੁਲੱਭ ਨੀਕੀ ਸੱਚੀ ਵਿਸਮਾਦ ਗੁਰੂ ਸੇਵਾ, ਪ੍ਰੇਮ ਭਾਵਨਾ ਨਾਲ ਚਿੱਤ ਲਾ ਕੇ(ਕਰਤ) ਕਰਦਿਆਂ, (ਨਿਹਕਾਮੀ) ਕਾਮਨਾ ਤੋਂ ਰਹਿਤ(ਹੋਇ) ਹੋਣ। ਯਥਾ:- ਕਰਮ ਕਰਤ; ਹੋਵੈ ਨਿਹਕਰਮ॥ ਤਿਸੁ ਬੈਸਨੋ ਕਾ; ਨਿਰਮਲ ਧਰਮ॥) ਕਾਹੂ ਫਲ ਕੀ; ਇਛਾ ਨਹੀ ਬਾਛੈ॥ ਕੇਵਲ ਭਗਤਿ; ਕੀਰਤਨ ਸੰਗਿ ਰਾਚੈ॥) ਬਰਤੀ ਬਰਤ ਰਹੈ ਨਿਹਕਾਮ॥ ਅਜਪਾ ਜਾਪੁ; ਜਪੈ ਮੁਖਿ ਨਾਮ॥ ਵਾ ਗੁਰੂ ਸੇਵਾ(ਕਰਤ) ਕਰਦਿਆਂ ੨ ਨਿਹਕਾਮੀ ਹੋਇ ਜਾਣ, ਭਾਵ ਸੇਵਾ ਦਾ ਫ਼ਲ ਹੀ ਨਿਹਕਾਮ ਹੋਣਾ, ਸ੍ਰਬ ਵਿਆਪੀ ਵਿਸਮਾਦ ਅਮਰ ਫ਼ਲ, ਅਜਪਾ ਜਾਪ ਪੂਰਨ ਵਾਹਿਗੁਰੂ ਜੀ ਦੀ ਪ੍ਰਾਪਤੀ ਹੈ, ਕਾਮਨਾ ਮੈਲ਼ ਵਿਛੋੜਾ ਦੁੱਖ ਹੈ।

ਤਿਸ ਕਉ; ਹੋਤ ਪਰਾਪਤਿ ਸੁਆਮੀ॥ ਜੀਵਤ ਮਰੇ ਮੁੱਲ ਖ਼ਰੀਦੀ ਲਾਲੇ ਗ਼ੋਲੇ ਗ਼ੁਲਮ ਗ਼ੁਲਾਮੀ ਨਿਹਕਾਮੀ ਤਿਸ ਗੁਰਸੇਵਕ ਜੀ(ਕਉ) ਨੂੰ, (ਸੁਆਮੀ) ਮਾਲਕ ਸਤਿਪੁਰਖੁ ਅਨਤ ਕਲਾਵਾਨ ਪੂਰਨ ਮੇਹਰਵਾਨ ਕਰਤਾ ਪੁਰਖੁ ਜੀ ਪਰਾਪਤਿ(ਹੋਤ) ਹੁੰਦੇ ਹਨ। ਯਥਾ:- ਨਾਨਕ.ਸੁਆਮੀ ਗਰਿ ਮਿਲੇ; ਹਉ.ਗੁਰ ਮਨਾਵਉਗੀ॥) ਹਰਿ ਜਨ ਕਉ ਹਰਿ ਮਿਲਿਆ, ਹਰਿ ਸਰਧਾ ਤੇ ਮਿਲਿਆ; ਗੁਰਮੁਖਿ ਹਰਿ ਮਿਲਿਆ॥ ਮੇਰੈ ਮਨਿ ਤਨਿ ਆਨੰਦ ਭਏ; ਮੈ ਦੇਖਿਆ ਹਰਿ ਰਾਉ॥

੭੬. ਸੇਵਾ ਕਰਤ; ਹੋਇ ਨਿਹਕਾਮੀ॥ ਤਿਸ ਕਉ; ਹੋਤ ਪਰਾਪਤਿ ਸੁਆਮੀ॥ 'ਤੇ ਸਾਖੀ ਪਰਮਪੂਜਨੀਕ ਪਰਮਵੀਰ ਪਰਮ ਸ਼ਹੀਦ ਭਾਈ ਮੋਹਨ ਤੇ ਗੋਪਾਲਾ ਸਾਹਿਬ ਜੀ:- ਪਰਮਪੂਜਨੀਕ ਸੱਚੇ ਸਤਿਗੁਰੂ ਵਾਹਿਗੁਰੂ ਮਹੱਲੇ ਛੇਵੇਂ ਜੀ ਦੇ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਵਿਖੇ, ਪਹਿਲੇ ਧਰਮਯੁੱਧ ਸਮੇਂ, ਸੱਚੇ ਚਰਨਕਮਲਾਂ ਦੇ ਖ਼ਾਸ ਪ੍ਰੇਮੀ ਨਿਸ਼ਕਾਮੀ, ਕਿਲਾ ਲੋਹਗੜ੍ਹ ਸਾਹਿਬ ਜੀ ਦੇ ਅਮਰ ਸ਼ਹੀਦ ਗੁਰਮੁਖਿ ਪਿਆਰੇ ਭਾਈ ਮੋਹਨ ਜੀ, ਗੋਪਾਲਾ ਜੀ ਦੇ ਪਰਉਪਕਾਰੀ ਧੀਰਜਧਾਰੀ ਪਰਮਪਵਿੱਤ੍ਰ ਸ੍ਰੀਰਾਂ 'ਤੇ ਫੱਟ ਲੱਗੇ ਹੋਏ ਸਨ, ਸ੍ਰੀਰ ਖ਼ੂਨ ਨਾਲ ਲੱਥ ਪੱਥ ਹੋਏ ਸਹਿਕ ਰਹੇ ਸਨ, ਪ੍ਰੇਮੀ ਸਿੱਖ ਚੁੱਕ ਕੇ ਸੱਚੇ ਸਤਿਗੁਰੂ ਸਾਹਿਬ ਜੀ ਪਾਸ ਲਿਆਏ, ਸੱਚੇ ਸਤਿਗੁਰੂ ਸਾਹਿਬ ਜੀ ਨੇ ਮਿਹਰ ਦੀ ਨਿਗ੍ਹਾ ਪਾ ਕੇ, ਨਿਹਾਲ ੩ ਕਰ ਦਿਤੇ। ਯਥਾ:- ਨਾਨਕ ਨਦਰੀ; ਨਦਰਿ ਨਿਹਾਲ॥) ਕ੍ਰਿਪਾ ਕਟਾਖ੍ਯ.ਅਵਲੋਕਨੁ ਕੀਨੋ; ਦਾਸ ਕਾ ਦੂਖੁ ਬਿਦਾਰਿਓ॥ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਨੇ ਆਪਣੇ ਰੁਮਾਲ ਨਾਲ, ਇਨ੍ਹਾਂ ਦੇ ਸੁੰਦਰ ਸੋਹਣੇ ਸਨਮੁਖ ਸੱਚੇ ਚੇਹਰੇ ਪੂੰਝੇ, ਪੂਰਨ ਅਗਮ ਵਿਸਮਾਦ ਪਿਆਰ ਦੇ ਕੇ, ਪੂਰਨ ਪ੍ਰੇਮ 'ਚ ਢਲ਼ ਕੇ ਕਿਹਾ, "ਨਿਹਾਲ ਨਿਹਾਲ ਨਿਹਾਲ!ਭਾਈ ਸਿੱਖੋ!ਵਰ ਮੰਗੋ। "ਪ੍ਰੇਮੀਆਂ ਕਿਹਾ, "ਆਪ ਜੀ ਦੇ ਦਾਸ ਆਪੋ ਵਿੱਚੀਂ ਬਚਨ ਕਰਦੇ ਹੁੰਦੇ ਸਾਂ, ਗੁਰੂ ਪ੍ਰਮੇਸਰ ਜੀ ਲਈ ਸ਼ਹੀਦ ਹੋਈਏ ਤੇ ਅੰਤਮ ਸਮੇਂ ਸੱਚੇ ਸਤਿਗੁਰੂ ਸਾਹਿਬ ਜੀ ਦਰਸ਼ਨ ਬਖ਼ਸ਼ਣ। ਆਪ ਜੀ ਅੰਤਰਜਾਮੀ ਹੋਂ, ਆਪ ਜੀ ਨੇ ਮਹਾਨ ਕ੍ਰਿਪਾ ਕਰਕੇ ਦਾਸਾਂ ਦੀ ਇਹ ਸ਼ੁਭ ਇੱਛਾ ਪੂਰੀ ਕਰ ਦਿਤੀ ਹੈ। ਜਦੋਂ ੨ ਭੀ ਆਪ ਜੀ ਆਪਣੇ ਸ਼ੁਭ ਸੱਚੇ ਪੂਰਨ ਅਵਤਾਰ ਧਾਰੋਂ, ਤਦੋਂ ੨ ਦਾਸਾਂ ਗ੍ਰੀਬਾਂ ਨੂੰ ਭੀ ਆਪਣੇ ਨਾਲ

ਲਿਆਇਆ ਕਰੋ ਜੀ। ਬਾਰ ੨ ਆਪ ਜੀ ਤੋਂ ਆਪਣੇ ਸਿਰ ਵਾਰਦੇ ਰਹੀਏ ਜੀ। ਜਿਤਨੇ ਸਿੱਖ ਮੱਚਦੇ ਧਰਮ ਜੰਗ 'ਚ ਸ਼ਹੀਦ ਹੋਏ ਹਨ, ਸਮੂਹ ਪਿਆਰਿਆਂ ਨੂੰ ਆਪਣੇ ਸੱਚੇ ਚਰਨ-ਕਮਲਾਂ 'ਚ ਰੱਖਣਾ ਜੀ। " ਇਹ ਪ੍ਰੇਮ ਬਿਨੰਤੀ ਸੁਣ ਕੇ, ਗੁਰੂ ਪਿਤਾ ਜੀ ਰੋਮ ੨ ਕਰਕੇ ਭਾਰੀ ਪ੍ਰਸੰਨ ਹੋਏ, ਫ਼ੁਰਮਾਇਆ, "ਚੰਗਾ ਭਾਈ!ਅਕਾਲ ਪੁਰਖੁ ਜੀ ਇਹ ਸ਼ੁਭ ਕਾਮਨਾ ਪੂਰੀ ਕਰਨ। "ਸੋ ਐਸੇ ਵਿਸਮਾਦ ਨਿਸ਼ਕਾਮੀ, ਗੁਰੂ ਪ੍ਰਮੇਸਰ ਜੀ ਦੇ ਸੱਚੇ ਚਰਨਕਮਲਾਂ ਦੇ ਖ਼ਾਸ ਪ੍ਰੇਮੀ ਜੀਵਨ ਮੁਕਤ ਮਹਾਂਪੁਰਸ਼ਾਂ ਨੇ ਸੇਵਾ ਕਰਤ; ਹੋਇ ਨਿਹਕਾਮੀ॥ ਤਿਸ ਕਉ; ਹੋਤ ਪਰਾਪਤਿ ਸੁਆਮੀ॥ ਇਹ ਸ਼ੁਭ ਅਮੋਲਕ ਬਚਨ ਕਮਾਏ।

ਅਪਨੀ ਕ੍ਰਿਪਾ; ਜਿਸੁ ਆਪਿ ਕਰੇਇ॥ ਨਾਨਕ.ਸੋ ਸੇਵਕੁ; ਗੁਰ ਕੀ ਮਤਿ ਲੇਇ॥ ੨॥ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਮਹੱਲਾ ਪੰਜਵਾਂ ਜੀ ਫ਼ੁਰਮਾਉਂਦੇ ਹਨ:- ਹੰਗਤਾ ਦੇ ਤਿਆਗੀ ਪੂਰਨ ਵੈਰਾਗੀ ਨਿਰਲੋਭ ਨ੍ਰਿਵਿਕਾਰ, ਆਪਣੇ ਜਿਸੁ ਸਨੇਹੀ ਪ੍ਰੇਮੀ ਗੁਰਸੇਵਕ ਜੀ, 'ਤੇ ਆਪਿ ਅਪਨੀ ਅਗਮ ਅਪਾਰ ਅਨਤ ਕਲਾਵਾਨ ਸ਼ੁਭ ਸੱਚੀ ਸੁੱਚੀ ਉੱਚੀ ਪਿਆਰੀ ਨਿਰਾਰੀ ਅਪਾਰੀ ਪ੍ਰਕਾਸ਼ ਸਰੂਪ ਵਿਸਮਾਦ ਵਿਆਪਕ ਕ੍ਰਿਪਾ(ਕਰੇਇ) ਕਰਦੇ ਹਨ, (ਸੋ) ਉਹ ਵਿਸਮਾਦੀ ਗੁਰ ਸੇਵਕੁ ਜੀ, ਪੂਰੇ ਗੁਰ ਜੀ(ਕੀ) ਦੀ, ਰੋਮ ੨ ਕਰਕੇ ਨਾਮ ਜਪਣ ਜਪਾਉਣ ਵਾਲੀ, ਨਿਰਮਲ ਭਾਉ-ਭਗਤੀ ਪ੍ਰੇਮ ਗ੍ਰੀਬੀ ਵਾਲੀ ਇਲਾਹੀ(ਮਤਿ) ਗੁਰਮਤਿ(ਲੇਇ) ਲੈਂਦੇ ਹਨ॥ ੨॥ ਯਥਾ:- ਭਾਉ ਭਗਤਿ ਕਰਿ; ਨੀਚੁ ਸਦਾਏ॥ ਤਉ ਨਾਨਕ; ਮੋਖੰਤਰੁ ਪਾਏ॥) ਆਪਸ ਕਉ.ਜੋ ਜਾਣੈ ਨੀਚਾ॥ ਸੋਊ ਗਨੀਐ; ਸਭ ਤੇ ਊਚਾ॥) ਆਪੁ ਤਿਆਗਿ.ਹੋਈਐ ਸਭ ਰੇਣਾ; ਜੀਵਤਿਆ ਇਉ ਮਰੀਐ॥) ਸਭੁ ਦਿਨਸੁ ਰੈਣਿ.ਦੇਖਉ ਗੁਰੁ ਅਪੁਨਾ; ਵਿਚਿ ਅਖੀ.ਗੁਰ ਪੈਰ ਧਰਾਈ॥) ਨੈਨਹੁ ਸੰਗਿ.ਸੰਤਨ ਕੀ ਸੇਵਾ; ਚਰਨ ਝਾਰੀ ਕੇਸਾਇਓ॥) ਗੁਰ ਸੇਵਉ. ਕਰਿ ਨਮਸਕਾਰ॥ ਆਜੁ ਹਮਾਰੈ ਮੰਗਲਚਾਰ॥) ਤਨੁ ਮਨੁ ਧਨੁ ਸਭੁ.ਸਉਪਿ ਗੁਰ ਕਉ; ਹੁਕਮਿ ਮੰਨਿਐ ਪਾਈਐ॥

ਬੀਸ ਬਿਸਵੇ; ਗੁਰ ਕਾ ਮਨੁ ਮਾਨੈ॥ ਸੋ ਸੇਵਕੁ; ਪਰਮੇਸੁਰ ਕੀ ਗਤਿ ਜਾਨੈ॥ {ਵੀਹ ਬਿਸਵੇ ਮੁਹਾਵਰੇ ਦਾ ਅਰਥ ਪੂਰਨ ਪ੍ਰਪੱਕ ਨਿਸਚੇ ਭਰੋਸੇ ਦ੍ਰਿੜਤਾ ਨਾਲ ਇਹ ਗੱਲ ਪੱਕੀ ਹੈ। }ਆਪੇ ਲਾਇਓ; ਅਪਨਾ ਪਿਆਰੁ॥ ਅਨੁਸਾਰ ਗੁਰੂ ਜੀ ਦੇ ਲਾਏ ਪਿਆਰ ਵਾਲੇ, ਮਾਨ ਅਪਮਾਨ ਤੋਂ ਰਹਿਤ, ਹੰਕਾਰ ਵਿਕਾਰ ਦੇ ਤਿਆਗੀ, ਆਪਣੇ ਮੇਹਰਵਾਨ ਗੁਰੂ ਜੀ ਤੋਂ ਆਪਣਾ ਸਰਵੰਸ ਕੁਰਬਾਨ ਕਰਨ ਵਾਲੇ, ਸਭ ਦੀ ਚਰਨ-ਧੂੜ ਬਣੇ, ਜੀਵਤ ਭਾਵ ਤੋਂ ਮਰੇ, ਜਿਸ ਗੁਰੂ ਪਿਆਰੇ ਸੱਚਿਆਰੇ ਮੁਰੀਦ ਸਿੱਖ ਗੁਰਸੇਵਕ ਜੀ 'ਤੇ, ਪਰਮਪੂਜਨੀਕ ਗੁਰ ਪ੍ਰਮੇਸਰ ਜੀ(ਕਾ) ਦਾ ਮਨੁ(ਬੀਸ ਬਿਸਵੇ) ਪੂਰਨ ਪ੍ਰਪੱਕ ਨਿਸਚੇ ਭਰੋਸੇ ਦ੍ਰਿੜਤਾ ਨਾਲ ਪੱਕੀ ਤਰ੍ਹਾਂ(ਮਾਨੈ) ਮੰਨ ਭਾਵ ਪ੍ਰਸੰਨ ਹੋ ਜਾਂਦਾ ਹੈ। (ਸੋ) ਉਹ ਪ੍ਰੇਮੀ ਗੁਰ ਸੇਵਕੁ ਗੁਰਮੁਖਿ ਪਿਆਰੇ ਜੀ, (ਪਰਮੇਸੁਰ) ਸੱਚੇ ਵਾਹਿਗੁਰੂ ਅਨਤ ਕਲਾਵਾਨ ਪੂਰਨ ਮੇਹਰਵਾਨ ਜੀ(ਕੀ) ਦੀ(ਗਤਿ) ਪ੍ਰਾਪਤੀ(ਜਾਨੈ) ਜਾਣਦੇ ਹਨ, ਭਾਵ ਆਪ ਪ੍ਰਾਪਤ ਹਨ, ਅੱਗੇ ਪ੍ਰਾਪਤੀ ਕਰਾਉਂਦੇ ਹਨ। ਵਾ ਵਾਹਿਗੁਰੂ ਜੀ ਦੀ(ਗਤਿ) ਵਿਵਸਥਾ ਜਾਣ ਲੈਂਦੇ ਹਨ, ਕਿ ਸਰਬ ਕਲਾ ਭਰਪੂਰ ਪੂਰਨ ਮੇਹਰਵਾਨ, ਜ਼ਮੀਨ ਅਸਮਾਨ 'ਚ ਨਿਰਾ ਪ੍ਰਕਾਸ਼ ਹੀ ਪ੍ਰਕਾਸ਼, ਸਭ ਦੇ ਅੰਦਰ ਬਾਹਰ ਲੱਭਾ ਲੱਭ

ਭਰਪੂਰ ਪੂਰਨ ਹੋ ਕੇ, ਹਰ ਸਮੇਂ ਅਜਪਾ ਜਾਪ ਕਰ ਰਹੇ ਹਨ। ਯਥਾ:- ਜਿਮੀ ਜਮਾਨ ਕੇ ਬਿਖੈ; ਸਮੱਸਤ ਏਕ ਜੋਤ ਹੈ॥ ਨ ਘਾਟ ਹੈ.ਨ ਬਾਢ ਹੈ; ਨ ਘਾਟ ਬਾਢ ਹੋਤ ਹੈ॥) ਜਲਿ ਥਲਿ ਮਹੀਅਲਿ ਪੂਰਿਆ; ਸੁਆਮੀ ਸਿਰਜਨਹਾਰੁ॥ ਅਨਿਕ ਭਾਂਤਿ ਹੋਇ ਪਸਰਿਆ; ਨਾਨਕ ਏਕੰਕਾਰੁ॥) ਸਭ ਮਹਿ ਰਵਿ ਰਹਿਆ ਪ੍ਰਭੁ ਏਕੈ; ਪੇਖਿ ਪੇਖਿ ਨਾਨਕ ਬਿਗਸਾਈ॥) ਸਭਨੀ ਥਾਂਈ; ਰਵਿਆ ਆਪਿ॥ ਆਦਿ ਜੁਗਾਦਿ; ਜਾ ਕਾ ਵਡ ਪਰਤਾਪੁ॥

ਸੋ ਸਤਿਗੁਰੁ; ਜਿਸੁ ਰਿਦੈ ਹਰਿ ਨਾਉ॥ (ਸੋ) ਓਹ(ਸਤਿਗੁਰੁ) (ਸਤਿ+ਗੁਰੁ) (ਸਤਿ) ਸੱਚੇ(ਗੁਰੁ) ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ; ਗੁਰਦੇਵ ਨਾਨਕ ਹਰਿ ਨਮਸਕਰਾ॥ ਪਾਰਬ੍ਰਹਮ ਗੁਰਦੇਵ ਜੀ ਹਨ। (ਜਿਸੁ) ਜਿਨ੍ਹਾਂ ਦੇ(ਰਿਦੈ) ਰਿਦੇ'ਚ(ਹਰਿ) ਸਭ ਨੂੰ ਹਰਾ ਭਰਾ ਕਰਨ ਵਾਲੇ ਸਰਬ ਵਿਆਪਕ ਸਰਬ ਪ੍ਰਕਾਸ਼ਕ, ਅਨਤਕਲਾਵਾਨ ਸਦ ਸਦਾ ਮੇਹਰਵਾਨ ਵਾਹਿਗੁਰੂ ਜੀ ਦੇ ਪਰਮਪਵਿੱਤ੍ਰ ਅੰਮ੍ਰਿਤ(ਨਾਉ) ਪ੍ਰਕਾਸ਼ ਹੀ ਪ੍ਰਕਾਸ਼ ਸੱਚ ਹੀ ਸੱਚ, ਪੂਰਨ ਵਿਸਮਾਦ ਨਾਮ ਜੀ ਹਨ। ਯਥਾ:- ਨਾਨਕ ਕੈ ਘਰਿ; ਕੇਵਲ ਨਾਮੁ॥

ਅਨਿਕ ਬਾਰ; ਗੁਰ ਕਉ ਬਲਿ ਜਾਉ॥ ਦਾਸਨ ਦਾਸ, (ਗੁਰ) ਪਰਮਪੂਜਨੀਕ ਧੰਨ ਵਾਹਿਗੁਰੂ ਪੂਰਨ ਧਰਮੀ ਪਿਤਾ, ਸੱਚੇ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਮਹਾਰਾਜ ਜੀ(ਕਉ) ਤੋਂ, ਅਨਿਕ ਬਾਰ(ਬਲਿ) ਬਲਿਹਾਰ ਕੁਰਬਾਨ(ਜਾਉ) ਜਾਂਦਾ ਹੈ ਜੀ। ਯਥਾ:- ਗੁਰ ਕਉ; ਕੁਰਬਾਨੁ ਜਾਉ ਹਾਂ॥) ਨਾਰਾਇਨ ਨਰਪਤਿ; ਨਮਸਕਾਰੈ॥ ਐਸੇ ਗੁਰ ਕਉ.ਬਲਿ ਬਲਿ ਜਾਈਐ; ਆਪਿ ਮੁਕਤੁ, ਮੋਹਿ ਤਾਰੈ॥) ਨਾਨਕ ਦਾਸ; ਸਦਾ ਕੁਰਬਾਨੀ॥) ਗੁਰ ਅਪੁਨੇ ਊਪਰਿ; ਬਲਿ ਜਾਈਐ॥ {ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਮਹੱਲਾ ਪੰਜਵਾਂ ਜੀ, ਗੁਰੂ ਪ੍ਰਮੇਸਰ ਜੀ ਤੋਂ ਬਾਰ ੨ ਕੁਰਬਾਨ ਹੋਣ ਬਾਰੇ ਇਉਂ ਸ਼ਰਧਾ ਰੱਖਦੇ ਹਨ ਜੀ:- ਹੇ ਗੁਰੂ ਪ੍ਰਮੇਸਰ ਜੀ !ਦਾਸਨ ਦਾਸ ਦੇ ਸ੍ਰੀਰ ਦੇ ਜਿਤਨੇ ਰੋਮ ਹਨ, ਉਤਨੇ ਸ੍ਰੀਰ ਧਾਰ ਲਵੇ। ਦਾਸਨ ਦਾਸ ਦੇ ਰੋਮਾਂ ਜਿਤਨੇ ਸ੍ਰੀਰਾਂ ਦੇ, ਜਿਤਨੇ ਰੋਮ ਹੋਣ, ਤਿਤਨੇ ਹੋਰ ਸ੍ਰੀਰ ਧਾਰ ਲਵੇ। ਇਸ ਤਰ੍ਹਾਂ ਬਾਰ ੨ ਹੋਰ ਸ੍ਰੀਰ ਧਾਰੀ ਜਾਵੇ। ਗੁਰੂ ਪ੍ਰਮੇਸਰ ਜੀ ਨੂੰ ਆਪਣੇ ਸਿਰ ਅਰਪੀ ਜਾਵੇ, ਸ੍ਰੀਰ ਵਧਦਿਆਂ ੨ ਅਨੰਤ ਬ੍ਰਹਮੰਡਾਂ'ਚ ਸ੍ਰੀਰ ਹੀ ਸ੍ਰੀਰ ਹੋ ਜਾਣ, ਸਭ ਸ੍ਰੀਰਾਂ ਦੇ ਸਿਰ ਵਾਰੀ ਜਾਵੇ, ਸਿਰਾਂ ਦੀ ਗਿਣਤੀ ਹੀ ਨ ਰਹੇ, ਤਾਂ ਭੀ ਆਪ ਜੀ ਦਾ ਕਰਜ਼ਾ ਨਹੀਂ ਲਹਿ ਸਕਦਾ। ਯਥਾ:- ਹਮਰੈ ਮਸਤਕਿ ਦਾਗੁ ਦਗਾਨਾ; ਹਮ ਕਰਜ ਗੁਰੂ ਬਹੁ ਸਾਢੇ॥ }

ਸਰਬ ਨਿਧਾਨ; ਜੀਅ ਕਾ ਦਾਤਾ॥ ਸਦਾ ੨ ਗੁਰਤਾ ਬਿਰਾਜਮਾਨ ਗੁਰੂ ਜੀ, ਛੱਤੀ ਪ੍ਰਕਾਰ ਭੋਜਨ ਦੂਧ ਪੂਤ ਹਵਾ ਪਾਣੀ ਆਦਿ, ਸਤ ਸੰਤੋਖ ਦਇਆ ਧਰਮ ਵੀਚਾਰ ਨਿਮ੍ਰਤਾ ਭਾਉ-ਭਗਤੀ ਸਹਿਨਸ਼ੀਲਤਾ, ਖਿਮਾ ਧੀਰਜ ਜਤ ਬ੍ਰਹਮ ਵਿੱਦਿਆ, ਨਿਰਗੁਨ ਸਰਗੁਨ ਜੀ ਦੀ ਏਕਤਾ ਸਹਿਤ ਪੂਰਨ ਬ੍ਰਹਮਗਿਆਨ ਆਦਿ, ਸ੍ਰਬ ਵਿਆਪਕ ਵਿਸਮਾਦ ਅਨੰਤ ਸ਼ੁਭ ਗੁਣਾਂ ਗੁਰਸ਼ਬਦਾਂ ਦੇ(ਸਰਬ) ਸਾਰੇ(ਨਿਧਾਨ) ਖ਼ਜ਼ਾਨੇ, (ਜੀਅ) ਜੀਵਨ ਮੁਕਤੀ(ਕਾ) ਦੇ(ਦਾਤਾ) ਦਾਤੇ ਹਨ। ਯਥਾ:- ਸਰਬ ਨਿਧਾਨ; ਜਾ ਕੀ ਦ੍ਰਿਸਟੀ ਮਾਹਿ॥) ਦ੍ਰਿਸਟਿ ਤੇਰੀ.ਸੁਖੁ ਪਾਈਐ; ਮਨ ਮਾਹਿ ਨਿਧਾਨਾ॥ ਜਾ ਕਉ

ਤੁਮ ਕਿਰਪਾਲ ਭਏ; ਸੇਵਕ ਸੇ ਪਰਵਾਨਾ॥) ਸਰਬ ਨਿਧਾਨ; ਪ੍ਰਭ ਤੇਰੀ ਮਇਆ॥ ਆਪਹੁ ਕਛੂ; ਨ ਕਿਨਹੂ ਲਇਆ॥) ਸਰਬ ਨਿਧਾਨ; ਰਾਖੇ ਜਨ ਮਾਹਿ॥ ਤਾ ਕੈ ਸੰਗਿ;ਕਿਲਵਿਖ ਦੁਖ ਜਾਹਿ॥੨॥

ਆਠ ਪਹਰ; ਪਾਰਬ੍ਰਹਮ ਰੰਗਿ ਰਾਤਾ॥) ਲਾਲ ਰੰਗ; ਪੂਰਨ ਪੁਰਖੁ ਬਿਧਾਤਾ॥ ੧॥ ਵਾਹਿਗੁਰੂ ਗੁਰੂ ਪ੍ਰਮੇਸਰ ਜੀ(ਆਠ) ਅੱਠੇ ਪਹਰ, (ਪਾਰਬ੍ਰਹਮ) ਸਭ ਕੋ ਕਾਲ; ਸਭਨ ਕੋ ਕਰਤਾ॥ ਰੋਗ ਸੋਗ; ਦੋਖਨ ਕੋ ਹਰਤਾ॥ ਅਕਾਲ ਪੁਰਖੁ ਵਾਹਿਗੁਰੂ ਜੀ ਦੇ ਰੰਗਿ, (ਰੰਗਿ) ਪ੍ਰੇਮ(ਰੰਗਿ) ਅਨੰਦ 'ਚ(ਰਾਤਾ) ਰੰਗੇ ਹਨ। ਯਥਾ:- ਦਰਸਨ ਪਰਸਨ.ਸਰਸਨ ਹਰਸਨ; ਰੰਗਿ ਰੰਗੀ ਕਰਤਾਰੀ ਰੇ॥

ਬ੍ਰਹਮ ਮਹਿ ਜਨੁ; ਜਨ ਮਹਿ ਪਾਰਬ੍ਰਹਮੁ॥ ਏਕਹਿ ਆਪਿ; ਨਹੀ ਕਛੁ ਭਰਮੁ॥ (ਬ੍ਰਹਮ) ਸਰਬ ਪ੍ਰਕਾਸ਼ਕ ਨਿਰਾ ਨੂਰ ਹੀ ਨੂਰ, ਨਿਰੰਕਾਰ ਨ੍ਰਿਵਿਕਾਰ ਵਿਸਮਾਦ ਅਜਪਾ ਜਾਪ ਬ੍ਰਹਮ ਜੀ(ਮਹਿ) 'ਚ, (ਜਨੁ) ਗੁਰਪ੍ਰਮੇਸਰ ਜੀ, ਰੋਮ ੨ ਕਰਕੇ ਲੀਣ ਹਨ। (ਪਾਰਬ੍ਰਹਮੁ) ਸਭਨਾ ਜੀਆ ਕਾ, ਇਕੁ ਦਾਤਾ; ਸੋ, ਮੈ ਵਿਸਰਿ ਨ ਜਾਈ॥ ਖੰਡ ਬ੍ਰਹਮੰਡ ਦੇ ਕਰਤੇ, ਸਰਬ ਵਿਆਪੀ ਵਾਹਿਗੁਰੂ ਜੀ, ਆਪਣੇ ਸਰੂਪ(ਜਨ) ਗੁਰੂ ਪ੍ਰਮੇਸਰ ਜੀ ਦੇ ਰੋਮ ੨(ਮਹਿ) 'ਚ ਵਸਦੇ ਹਨ। ਗੁਰੂ ਪ੍ਰਮੇਸਰ ਜੀ, ਆਪਿ ਹੀ(ਏਕਹਿ) ਇੱਕ ਦ੍ਵੈਤ ਰਹਿਤ ਬ੍ਰਹਮ ਸਰੂਪ ਹਨ। ਇਸ'ਚ ਕਛੁ ਭੀ(ਭਰਮੁ) ਸ਼ੰਕਾ, ਸੰਸਾ ਨਹੀ ਹੈ। ਯਥਾ:- ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ; ਗੁਰਦੇਵ ਨਾਨਕ ਹਰਿ ਨਮਸਕਰਾ॥ ੧॥) ਗੁਰੁ ਪਰਮੇਸਰੁ ਏਕੁ ਹੈ; ਸਭ ਮਹਿ ਰਹਿਆ ਸਮਾਇ॥) ਗੁਰ ਮਹਿ.ਆਪੁ ਸਮੋਇ; ਸਬਦੁ ਵਰਤਾਇਆ॥ ਅਨੁਸਾਰ ਵਾਹਿਗੁਰੂ ਜੀ ਐਸੇ ਰੋਮ ੨'ਚ ਵਸੇ ਹਨ, ਜਿਸ ਕਰਕੇ ਸੜਦੀ ਮੱਚਦੀ ਬਲਦੀ ਲੋਹ'ਤੇ ਅਡੋਲ ਖੜ੍ਹੇ, ਭਾਣਾ ਮੰਨਣ ਕੁਰਬਾਨੀ ਦੇਣ ਦਾ ਸਬਕ ਸਿਖਾਅ ਰਹੇ ਹਨ। ਇਸ ਵਿਸਮਾਦ ਲੀਣਤਾ'ਚ, ਤੱਤੇ ਰੇਤੇ 'ਤੇ ਬੈਠ ਕੇ, ਤੱਤਾ ਰੇਤਾ ਆਪਣੇ ਪਰਮਪਵਿੱਤ੍ਰ ਸ਼ੁਭ ਸੱਚੇ ਸੁੱਚੇ ਉੱਚੇ ਮਹਾਨ ਪਰਉਪਕਾਰੀ ਧੀਰਜਧਾਰੀ ਸੀਸ'ਤੇ ਪੁਆ ਰਹੇ ਹਨ।

ਸਹਸ ਸਿਆਨਪ; ਲਇਆ ਨ ਜਾਈਐ॥ ਨਾਨਕ.ਐਸਾ ਗੁਰੁ; ਬਡਭਾਗੀ ਪਾਈਐ॥ ੩॥) ਪਾਰਬ੍ਰਹਮ ਪਰਮੇਸੁਰ ਸਤਿਗੁਰ; ਸਭਨਾ ਕਰਤ ਉਧਾਰਾ॥ ਅਨੁਸਾਰ ਅਕਾਲ ਪੁਰਖੁ ਗੁਰੂ ਪ੍ਰਮੇਸਰ ਜੀ, (ਸਹਸ) ਹਜ਼ਾਰ ਸਿਆਨਪ ਨਾਲ, (ਲਇਆ) ਪ੍ਰਾਪਤ (ਨ) ਨਹੀਂ ਕੀਤੇ(ਜਾਈਐ) ਜਾ ਸਕਦੇ। ਯਥਾ:- ਹਉ ਵਿਚਿ ਮੂਰਖੁ; ਹਉ ਵਿਚਿ ਸਿਆਣਾ॥ ਮੋਖ ਮੁਕਤਿ ਕੀ; ਸਾਰ ਨ ਜਾਣਾ॥) ਸਹਸ ਸਿਆਣਪ.ਨਹ ਮਿਲੈ, ਮੇਰੀ ਜਿੰਦੁੜੀਏ; ਜਨ ਨਾਨਕ.ਗੁਰਮੁਖਿ ਜਾਤਾ ਰਾਮ॥) ਸਹਸ ਸਿਆਣਪਾ ਲਖ ਹੋਹਿ; ਤ ਇਕ ਨ ਚਲੈ ਨਾਲਿ॥) ਅਮਰੁ ਵੇਪਰਵਾਹੁ ਹੈ, ਤਿਸੁ ਨਾਲਿ ਸਿਆਣਪ.ਨ ਚਲਈ; ਨ ਹੁਜਤਿ ਕਰਣੀ ਜਾਇ॥ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਮਹੱਲਾ ਪੰਜਵਾਂ ਜੀ ਫ਼ੁਰਮਾਉਂਦੇ ਹਨ:- ਹੇ ਮਨ!ਅਕਾਲ ਪੁਰਖੁਜੀ ਦੀ ਕ੍ਰਿਪਾ ਦੁਆਰਾ, ਜੇਕਰ(ਐਸਾ) ਐਸੇ ਵਿਸਮਾਦ ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਬਡਭਾਗੀ ਗੁਰੁ ਪ੍ਰਮੇਸਰ ਜੀ ਪਾਈਐ, ਤਾਂ(ਬਡਭਾਗੀ) ਵੱਡਿਆਂ ਭਾਗਾਂ ਵਾਲੇ ਬਣ ਜਾਈਏ। ਪਰਮਪੂਜਨੀਕ ਗੁਰੁ ਪ੍ਰਮੇਸਰ ਜੀ ਹੀ ਬਡਭਾਗੀ ਹਨ, ਜਿਨ੍ਹਾਂ ਦੇ ਪਰਮ ਪਵਿੱਤ੍ਰ ਸ਼ੁਭ ਸੱਚੇ

ਚਰਨੀਂ ਪੈ ਕੇ, ਮੰਦਭਾਗੀ ਭੀ ਵੱਡਭਾਗੇ ਬਣਦੇ ਹਨ, ਅਜਪਾ ਜਾਪ ਅਨਹਦ ਵਾਜੇ ਵੱਜਦੇ ਹਨ। ਯਥਾ:- ਅਨਦੁ ਸੁਣਹੁ ਵਡਭਾਗੀਹੋ; ਸਗਲ ਮਨੋਰਥ ਪੂਰੇ॥ ਪਾਰਬ੍ਰਹਮੁ ਪ੍ਰਭੁ ਪਾਇਆ; ਉਤਰੇ ਸਗਲ ਵਿਸੂਰੇ॥ ਦੂਖ ਰੋਗ ਸੰਤਾਪ ਉਤਰੇ; ਸੁਣੀ ਸਚੀ ਬਾਣੀ॥ ਸੰਤ ਸਾਜਨ ਭਏ ਸਰਸੇ; ਪੂਰੇ ਗੁਰ ਤੇ ਜਾਣੀ॥ ਸੁਣਤੇ ਪੁਨੀਤ ਕਹਤੇ ਪਵਿਤੁ; ਸਤਿਗੁਰੁ ਰਹਿਆ ਭਰਪੂਰੇ॥ ਬਿਨਵੰਤਿ ਨਾਨਕੁ.ਗੁਰ ਚਰਣ ਲਾਗੇ; ਵਾਜੇ ਅਨਹਦ ਤੂਰੇ॥ ੪੦॥ ੧॥) ਵਾ ਐਸਾ ਗੁਰੁ; (ਬਡਭਾਗੀ) ਵੱਡਿਆਂ ਭਾਗਾਂ ਕਰਕੇ (ਪਾਈਐ) ਪਾਈਦੇ ਹਨ॥ ੩॥ ਯਥਾ:- ਭੂਲੇ ਮਾਰਗੁ; ਜਿਨਹਿ ਬਤਾਇਆ॥ ਐਸਾ ਗੁਰੁ; ਵਡਭਾਗੀ ਪਾਇਆ॥) ਗੁਰੁ ਪੂਰਾ; ਪਾਈਐ ਵਡਭਾਗੀ॥ ਗੁਰ ਕੀ ਸੇਵਾ; ਦੂਖੁ ਨ ਲਾਗੀ॥

ਸਫਲ ਦਰਸਨੁ; ਪੇਖਤ ਪੁਨੀਤ॥) ਪਵਿਤ੍ਰ ਪਵਿਤ੍ਰ; ਪਵਿਤ੍ਰ ਪੁਨੀਤ॥ ਵਾਹਿਗੁਰੂ ਗੁਰੂ ਪ੍ਰਮੇਸਰ ਜੀ ਦੇ ਬ੍ਰਹਮਗਿਆਨ ਰੂਪੀ ਫ਼ਲ ਸਹਿਤ ਸਫਲ, ਸੁੰਦਰ ਪਰਮਪਵਿੱਤ੍ਰ ਦਰਸਨੁ(ਪੇਖਤ) ਦੇਖਦਿਆਂ, ਦੇਖਣ ਵਾਲੇ ਪ੍ਰੇਮੀ ਗੁਰਸੇਵਕ ਜੀ ਮਨ ਬਾਣੀ ਰੋਮ ੨ ਕਰਕੇ (ਪੁਨੀਤ) ਪਵਿੱਤ੍ਰ ਪਵਿੱਤ੍ਰ ਹੀ ਪਵਿੱਤ੍ਰ ਹੋ ਜਾਂਦੇ ਹਨ। ਯਥਾ:- ਸਤਿਗੁਰ ਦਰਸਨਿ; ਅਗਨਿ ਨਿਵਾਰੀ॥ ਸਤਿਗੁਰ ਭੇਟਤ; ਹਉਮੈ ਮਾਰੀ॥ ਸਤਿਗੁਰ ਸੰਗਿ; ਨਾਹੀ ਮਨੁ ਡੋਲੈ॥ ਅੰਮ੍ਰਿਤ ਬਾਣੀ; ਗੁਰਮੁਖਿ ਬੋਲੈ॥ ੧॥) ਦਰਸਨਿ ਤੇਰੈ; ਭਵਨ ਪੁਨੀਤਾ॥ ਆਤਮ ਗੜੁ ਬਿਖਮੁ; ਤਿਨਾ ਹੀ ਜੀਤਾ॥ ਤੁਮ ਦਾਤੇ.ਤੁਮ ਪੁਰਖ ਬਿਧਾਤੇ; ਤੁਧੁ ਜੇਵਡੁ, ਅਵਰੁ ਨ ਸੂਰਾ ਜੀਉ॥ ੩॥) ਦਰਸਨੁ ਪੇਖਤ; ਭਏ ਪੁਨੀਤਾ॥ ਸਗਲ ਉਧਾਰੇ; ਭਾਈ ਮੀਤਾ॥ ਅਗਮ ਅਗੋਚਰੁ ਸੁਆਮੀ ਅਪੁਨਾ; ਗੁਰ ਕਿਰਪਾ ਤੇ ਸਚੁ ਧਿਆਈ ਜੀਉ॥ ੨॥) ਦਰਸਨੁ ਦੇਖਤ; ਦੋਖ ਨਸੇ॥ ਕਬਹੁ ਨ ਹੋਵਹੁ; ਦ੍ਰਿਸਟਿ ਅਗੋਚਰ.ਜੀਅ ਕੈ ਸੰਗਿ ਬਸੇ॥ ੧॥) ਅੰਦਰਿ ਸਚਾ ਨੇਹੁ; ਲਾਇਆ ਪ੍ਰੀਤਮ ਆਪਣੈ॥ ਤਨੁ ਮਨੁ ਹੋਇ ਨਿਹਾਲੁ; ਜਾ ਗੁਰੁ ਦੇਖਾ ਸਾਮ੍ਹਣੇ॥) ਸਫਲ ਦਰਸੁ ਤੇਰਾ ਪਾਰਬ੍ਰਹਮ; ਗੁਣ ਨਿਧਿ ਤੇਰੀ ਬਾਣੀ॥ ਪਾਵਉ ਧੂਰਿ.ਤੇਰੇ ਦਾਸ ਕੀ; ਨਾਨਕ ਕੁਰਬਾਣੀ॥) ਦਰਸਨ ਦੇਖਤ ਹੀ, ਸੁਧਿ ਕੀ.ਨ ਸੁਧਿ ਰਹੀ; ਬੁਧਿ ਕੀ.ਨ ਬੁਧਿ ਰਹੀ, ਮਤਿ ਮੈ.ਨ ਮਤਿ ਹੈ।

ਪਰਸਤ ਚਰਨ ਗਤਿ; ਨਿਰਮਲ ਰੀਤਿ॥ ਗੁਰੂ ਜੀ ਦੇ ਸੱਚੇ ਚਰਨ-ਕਮਲਾਂ ਨੂੰ(ਪਰਸਤ) ਪਰਸਦਿਆਂ ਹੀ, ਗੁਰਸੇਵਕ ਜੀ ਨੂੰ(ਨਿਰਮਲ) ਉੱਜਲ ਗੁਰ(ਰੀਤਿ) ਮਰਯਾਦਾ ਦੀ(ਗਤਿ) ਪ੍ਰਾਪਤੀ ਹੋਣ ਤੋਂ, (ਗਤਿ) ਕਲਿਆਣ ਹੁੰਦੀ ਹੈ। ਯਥਾ:- ਕਿਤੈ ਪ੍ਰਕਾਰਿ; ਨ ਤੂਟਉ ਪ੍ਰੀਤਿ॥ ਦਾਸ ਤੇਰੇ ਕੀ; ਨਿਰਮਲ ਰੀਤਿ॥) ਠਾਕੁਰ ਕੇ ਸੇਵਕ ਕੈ; ਮਨਿ ਪਰਤੀਤਿ॥ ਠਾਕੁਰ ਕੇ ਸੇਵਕ ਕੀ; ਨਿਰਮਲ ਰੀਤਿ॥

ਭੇਟਤ ਸੰਗਿ; ਰਾਮ ਗੁਨ ਰਵੇ॥ ਵਾਹਿਗੁਰੂ ਸਰੂਪ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦੇ (ਸੰਗਿ) ਨਾਲ(ਭੇਟਤ) ਮਿਲਦਿਆਂ ਹੀ, ਪ੍ਰੇਮੀ ਗੁਰਸੇਵਕ ਜੀ(ਰਾਮ) ਸਰਬ ਵਿਆਪੀ ਕਰਤਾ ਪੁਰਖੁਜੀ ਦੇ(ਗੁਨ) ਗੁਣਾਂ ਨੂੰ ਵਾਹੁ!ਵਾਹੁ! ਕਰਕੇ, (ਰਵੇ) ਉਚਾਰਨ ਲੱਗ ਜਾਂਦੇ ਹਨ, ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਸਿਮਰਨ'ਚ ਲੀਨ ਹੋ ਜਾਂਦੇ ਹਨ। ਯਥਾ:- ਸੋਰਠਿ ਮਹਲਾ ੫॥ ਸਰਬ ਸੁਖਾ ਕਾ ਦਾਤਾ ਸਤਿਗੁਰੁ; ਤਾ ਕੀ ਸਰਨੀ ਪਾਈਐ॥ ਦਰਸਨੁ ਭੇਟਤ ਹੋਤ ਅਨੰਦਾ; ਦੂਖੁ ਗਇਆ ਹਰਿ

ਗਾਈਐ॥ ੧) ਸਭ ਕਿਛੁ ਤੁਮ੍ ਹੀ ਤੇ ਹੋਆ; ਆਪਿ ਬਣਤ ਬਣਾਈ॥ ਦਰਸਨੁ ਭੇਟਤ ਸਾਧ ਕਾ; ਨਾਨਕ  ਗੁਣ ਗਾਈ॥

ਪਾਰਬ੍ਰਹਮ ਕੀ; ਦਰਗਹ ਗਵੇ॥ ਪ੍ਰੇਮੀ ਗੁਰਸੇਵਕ ਜੀ ਦੀ, (ਪਾਰਬ੍ਰਹਮ) ਸਰਬ ਵਿਆਪਕ ਸਰਬ ਪ੍ਰਕਾਸ਼ਕ, ਸਭ ਦੇ ਅੰਦਰ ਬਾਹਰ ਹਰ ਸਮੇਂ ਜਾਪ ਕਰ ਰਹੇ, ਅਜਪਾ ਜਾਪ ਵਾਹਿਗੁਰੂ ਜੀ(ਕੀ) ਦੀ (ਦਰਗਹ) ਜਾਗਤ ਜੋਤਿ ਨੂਰੋ ਨੂਰ ਚਾਨਣਾਂ ਦੇ ਮਹਾਂ ਚਾਨਣ ਨਿਰਗੁਨ ਨਿਰੰਕਾਰ, ਅਚਲ ਮੂਰਤਿ ਅਨਭਉ ਪ੍ਰਕਾਸ; ਚ, (ਗਵੇ) ਪਹੁੰਚ ਲੀਨਤਾ ਏਕਤਾ ਅਭੇਦਤਾ ਹੋ ਜਾਂਦੀ ਹੈ। ਯਥਾ:- ਹਰਿ ਕੇ ਸੰਗ; ਬਸੇ ਹਰਿ ਲੋਕ॥ ਤਨੁ ਮਨੁ ਅਰਪਿ.ਸਰਬਸੁ ਸਭੁ ਅਰਪਿਓ; ਅਨਦ ਸਹਜ ਧੁਨਿ ਝੋਕ॥

ਸੁਨਿ ਕਰਿ ਬਚਨ; ਕਰਨ ਆਘਾਨੇ॥) ਪ੍ਰਗਟੁ ਸਗਲ ਹਰਿ ਭਵਨ ਮਹਿ; ਜਨੁ ਨਾਨਕੁ ਗੁਰ ਪਾਰਬ੍ਰਹਮ॥ ਗੁਰੂ ਪ੍ਰਮੇਸਰ ਜੀ ਦੇ ਸੁੰਦਰ ਦਰਸ਼ਨ ਕਰਕੇ, ਪਰਮਪਵਿੱਤ੍ਰ ਮਨੋਹਰ(ਬਚਨ) ਗੁਰਬਾਣੀ ਕਥਾ ਕੀਰਤਨ ਜੀ, ਕੋਟਿ ਕਰਨ ਦੀਜਹਿ.ਪ੍ਰਭ ਪ੍ਰੀਤਮ; ਹਰਿ ਗੁਣ ਸੁਣੀਅਹਿ ਅਬਿਨਾਸੀ ਰਾਮ॥ ਅਨੁਸਾਰ ਰੋਮ ੨ ਦੇ ਕੰਨਾਂ ਨਾਲ ਸੁਨਿ(ਕਰਿ) ਕਰਕੇ, ਪ੍ਰੇਮੀ ਗੁਰਸੇਵਕ ਜੀ ਦੇ(ਕਰਨ) ਕੰਨ, (ਆਘਾਨੇ) ਰੱਜ ਜਾਂਦੇ ਹਨ। ਯਥਾ:- ਸ੍ਰਵਣ ਸ੍ਰੋਤ ਰਜੇ.ਗੁਰਬਾਣੀ; ਜੋਤੀ ਜੋਤਿ ਮਿਲਾਈ ਹੇ॥

ਮਨਿ ਸੰਤੋਖੁ; ਆਤਮ ਪਤੀਆਨੇ॥ ਸੱਚੇ ਗੁਰਬਾਣੀ ਜੀ ਸੁਣ ਕੇ, ਗੁਰਸੇਵਕ ਜੀ ਮਨਿ ਅਤੇ (ਆਤਮ) ਰੂਹ ਕਰਕੇ, ਪੂਰਨ ਸੰਤੋਖੁ ਸਹਿਤ(ਪਤੀਆਨੇ) ਪ੍ਰਸੰਨ ਹੋ ਗਏ।

ਪੂਰਾ ਗੁਰੁ; ਅਖ੍ਹਉ ਜਾ ਕਾ ਮੰਤ੍ਰ॥) ਜਿਨਿ ਪੰਚ ਮਾਰਿ.ਬਿਦਾਰ ਗੁਦਾਰੇ; ਸੋ ਪੂਰਾ ਇਹ ਕਲੀ ਰੇ॥ ਅਨੁਸਾਰ ਪੰਜਾਂ ਵਿਕਾਰਾਂ ਨੂੰ ਜਿੱਤਣ ਵਾਲੇ ਗੁਰੂ ਪ੍ਰਮੇਸਰ ਜੀ(ਪੂਰਾ) ਪੂਰੇ ਗੁਰੁ ਜੀ ਹਨ। (ਜਾ) ਜਿਨ੍ਹਾਂ ਕਾ(ਮੰਤ੍ਰ) ਉਪਦੇਸ਼, ਵਾਹਿਗੁਰੂ ਮੰਤ੍ਰ, ਗੁਰਬਾਣੀ ਜੀ, (ਅਖ੍ਹਉ) ਨਾਸ ਤੋਂ ਰਹਿਤ, ਅਬਿਨਾਸ ਨਿਰੰਕਾਰ ਸਰੂਪ ਹਨ। ਯਥਾ:- ਬਾਣੀ ਮੰਤ੍ਰ.ਮਹਾ ਪੁਰਖਨ ਕੀ; ਮਨਹਿ ਉਤਾਰਨ ਮਾਨ ਕਉ॥) ਵਾਹੁ ਵਾਹੁ ਬਾਣੀ ਨਿਰੰਕਾਰ ਹੈ; ਤਿਸੁ ਜੇਵਡੁ, ਅਵਰੁ ਨ ਕੋਇ॥) ਵਾਹਿਗੁਰੂ ਗੁਰੂ ਮੰਤ੍ਰ ਹੈ; ਜਪ ਹਉਮੈਂ ਖੋਈ॥

ਅੰਮ੍ਰਿਤ ਦ੍ਰਿਸਟਿ ਪੇਖੈ; ਹੋਇ ਸੰਤ॥ ਅਨਤ ਕਲਾਵਾਨ ਸਦ ਸਦਾ ਮੇਹਰਵਾਨ ਪੂਰੇ ਗੁਰੂ ਜੀ, ਬ੍ਰਹਮਗਿਆਨੀ ਕੀ ਦ੍ਰਿਸਟਿ; ਅੰਮ੍ਰਿਤੁ ਬਰਸੀ॥) ਨਾਨਕ ਨਦਰੀ; ਨਦਰਿ ਨਿਹਾਲ॥ ਅਨੁਸਾਰ ਜਿਸ ’ਤੇ ਪੂਰਨ ਕ੍ਰਿਪਾ ਸਹਿਤ, ਅੰਮ੍ਰਿਤ(ਦ੍ਰਿਸਟਿ) ਨਿਗ੍ਹਾ ਨਾਲ(ਪੇਖੈ) ਤੱਕਦੇ ਹਨ, ਉਹ ਰਾਖਸ਼ ਡਾਕੂ ਭੀ, (ਸੰਤ) ਸਹਣ ਸੀਲ ਸੰਤੰ; ਸਮ ਮਿਤ੍ਰਸ੍ਹ ਦੁਰਜਨਹ॥ ਅਨੁਸਾਰ ਸੁਆਸ ੨ ਨਾਮ ਜਪਣ ਵਾਲੇ ਸ਼ਹਿਨਸ਼ੀਲ ਸ਼ਾਂਤ ਆਤਮਾ, ਗੁਰੂ ਜੀ ਦੇ ਪੂਰਨ ਸੰਤ ਜੀ ਹੋਇ ਜਾਂਦੇ ਹਨ, ਉਸ ਦੇ ਅੰਦਰ ਅਬਿਨਾਸ ਵਾਹਿਗੁਰੂ ਅਜਪਾ ਜਾਪ ਚਲਾ ਦਿੰਦੇ ਹਨ। ਕਿਉਂ ਜੋ ਆਪ ਜੀ ਦੀ ਦ੍ਰਿਸਟੀ’ਚ ਸਾਰੇ ਖ਼ਜ਼ਾਨੇ ਹਨ। ਯਥਾ:- ਸਰਬ ਨਿਧਾਨ; ਜਾ ਕੀ ਦ੍ਰਿਸਟੀ ਮਾਹਿ॥) ਅਮਿਅ ਦ੍ਰਿਸਟਿ ਸੁਭ ਕਰੈ; ਹਰੈ ਅਘ ਪਾਪ ਸਕਲ ਮਲ॥

ਗੁਣ ਬਿਅੰਤ; ਕੀਮਤਿ ਨਹੀ ਪਾਇ॥) ਨਾਨਕ.ਨਿਰਗੁਣਿ ਗੁਣੁ ਕਰੇ; ਗੁਣਵੰਤਿਆ.ਗੁਣੁ ਦੇ॥ ਅਨੁਸਾਰ ਸਭ ਤੇ ਵਡਾ ਸਤਿਗੁਰੁ ਨਾਨਕੁ; ਜੀ ਦੇ, ਖਿਮਾ ਧੀਰਜ ਸਹਿਨਸ਼ੀਲਤਾ ਨਿਮ੍ਰਤਾ ਗ੍ਰੀਬੀ, ਨ੍ਰਿਵਿਕਾਰਤਾ ਨਿਰਵੈਰਤਾ ਨਿਰਲੇਪਤਾ ਆਦਿ ਅਨੰਤ ਸ਼ੁਭ ਗੁਣਾਂ ਦੀਆਂ ਅਨਤ ਕਲਾਂ ਸਹਿਤ ਵਿਸਮਾਦ ਗੁਣ ਬਿਅੰਤ ਹਨ। ਆਪ ਜੀ ਦੇ ਅਮੋਲਕ ਗੁਣਾਂ ਦੀ ਕੀਮਤਿ ਨਹੀ(ਪਾਇ) ਪਾਈ ਜਾ ਸਕਦੀ ਜੀ। ਯਥਾ:- ਤੇਰੇ ਗੁਣ ਬਹੁਤੇ, ਮੈ ਏਕੁ ਨ ਜਾਣਿਆ; ਮੈ ਮੂਰਖ ਕਿਛੁ ਦੀਜੈ॥ ਪ੍ਰਣਵਤਿ ਨਾਨਕ.ਸੁਣਿ ਮੇਰੇ ਸਾਹਿਬਾ; ਡੁਬਦਾ ਪਥਰੁ ਲੀਜੈ॥ ੪॥ ੪॥) ਤਿਸ ਕਿਆ ਗੁਣਾ ਕਾ, ਅੰਤੁ ਨ ਪਾਇਆ; ਹਉ ਗਾਵਾ ਸਬਦਿ ਵੀਚਾਰੀ॥ ਹਰਿ ਜੀਉ ਜਪੀ.ਹਰਿ ਜੀਉ ਸਾਲਾਹੀ; ਵਿਚਹੁ ਆਪੁ ਨਿਵਾਰੀ॥ ੧੦॥) ਤੂ ਗੁਣ ਸਾਗਰੁ; ਅਵਗੁਣ ਮੋਹੀ॥) ਹਰਿ ਕੇ ਗੁਨ.ਬਹੁਤ ਬਹੁਤ ਬਹੁ ਸੋਭਾ; ਹਮ ਤੁਛ ਕਰਿ ਕਰਿ ਬਰਨਥੇ॥ ਹਮਰੀ ਮਤਿ.ਵਸਗਤਿ ਪ੍ਰਭ ਤੁਮਰੈ; ਜਨ ਨਾਨਕ ਕੇ ਪ੍ਰਭ ਸਮਰਥੇ॥) ਹਮਰੀ ਜਿਹਬਾ ਏਕ ਪ੍ਰਭ; ਹਰਿ ਕੇ ਗੁਣ ਅਗਮ ਅਥਾਹ॥ ਹਮ ਕਿਉ ਕਰਿ ਜਪਹ ਇਆਣਿਆ; ਹਰਿ ਤੁਮ ਵਡ ਅਗਮ ਅਗਾਹ॥ ਹਰਿ ਦੇਹੁ ਪ੍ਰਭੂ ਮਤਿ ਊਤਮਾ; ਗੁਰ ਸਤਿਗੁਰ ਕੈ ਪਗਿ ਪਾਹ॥ ਸਤਸੰਗਤਿ ਹਰਿ ਮੇਲਿ ਪ੍ਰਭ; ਹਮ ਪਾਪੀ ਸੰਗਿ ਤਰਾਹ॥ ਜਨ ਨਾਨਕ ਕਉ.ਹਰਿ ਬਖਸਿ ਲੈਹੁ; ਹਰਿ ਤੁਠੈ ਮੇਲਿ ਮਿਲਾਹ॥ ਹਰਿ ਕਿਰਪਾ ਕਰਿ.ਸੁਣਿ ਬੇਨਤੀ; ਹਮ ਪਾਪੀ ਕਿਰਮ ਤਰਾਹ॥ ੧॥

ਨਾਨਕ ਜਿਸੁ ਭਾਵੈ; ਤਿਸੁ ਲਏ ਮਿਲਾਇ॥ ੪॥ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਮਹੱਲਾ ਪੰਜਵਾਂ ਜੀ ਫ਼ੁਰਮਾਉਂਦੇ ਹਨ:- ਜਿਸੁ ਪਿਆਰੇ ਗੁਰਸੇਵਕ ਜੀ ਨੂੰ, ਪੂਰੇ ਗੁਰੂ ਜੀ ਦੇ ਦਰਸ਼ਨ, ਸੱਚੇ ਚਰਨ-ਕਮਲ, ਪੂਰੇ ਗੁਰੂ ਜੀ ਦਾ ਮੰਤ੍ਰ, ਪੂਰੇ ਗੁਰੂ ਜੀ ਦੇ ਬੇਅੰਤ ਗੁਣ(ਭਾਵੈ) ਭਾਉਂਦੇ ਹਨ, ਤਿਸੁ ਨੂੰ ਅਕਾਲ ਪੁਰਖੁ ਜੀ, ਆਪਣੇ ਨਾਲ.ਮਿਲਾਇ(ਲਏ) ਲੈਂਦੇ ਹਨ। ਵਾ ਗੁਰੂ ਪ੍ਰਮੇਸਰ ਜੀ ਨੂੰ, ਜਿਸੁ ਆਪਣੇ ਪਿਆਰੇ ਸੇਵਕ ਜੀ ਨੂੰ ਮਿਲਾਉਣਾ(ਭਾਵੈ) ਭਾਉਂਦਾ ਹੈ, ਤਿਸੁ ਨੂੰ ਆਪਣੇ ਨਾਲ.ਮਿਲਾਇ (ਲਏ) ਲੈਂਦੇ ਹਨ॥ ੪॥ ਯਥਾ:- ਅਨਿਕ ਕਲਾ; ਲਖੀ ਨਹ ਜਾਇ॥ ਜਿਸੁ ਭਾਵੈ; ਤਿਸੁ ਲਏ ਮਿਲਾਇ॥

ਜਿਹਬਾ ਏਕ; ਉਸਤਤਿ ਅਨੇਕ॥) ਬਲਿਹਾਰੀ ਗੁਰ ਆਪਣੇ; ਦਿਉਹਾੜੀ ਸਦ ਵਾਰ॥ ਅਨੁਸਾਰ ਦਾਸਨ ਦਾਸ ਗੁਰੂ ਪ੍ਰਮੇਸਰ ਜੀ ਤੋਂ ਹਮੇਸ਼ਾ ਹੀ ਕੁਰਬਾਨ ਜਾਂਦਾ ਹੈ। ਦਾਸਨ ਦਾਸ ਦੀ ਜਿਹਬਾ ਏਕ ਹੈ, ਪ੍ਰਗਟੁ ਸਗਲ ਹਰਿ ਭਵਨ ਮਹਿ; ਜਨੁ ਨਾਨਕੁ ਗੁਰ ਪਾਰਬ੍ਰਹਮ॥ ਅਨੁਸਾਰ ਪਾਰਬ੍ਰਹਮ ਸੱਚ ਸਰੂਪ ਅਨਤ ਕਲਾਵਾਨ ਪੂਰਨ ਮੇਹਰਵਾਨ, ਗੁਰੂ ਪ੍ਰਮੇਸਰ ਜੀ ਦੀ(ਉਸਤਤਿ) ਮਹਿਮਾ ਅਨੇਕ ਹੈ ਜੀ। ਯਥਾ:- ਜਿਹਵਾ ਏਕ; ਕਵਨ ਗੁਨ ਕਹੀਐ॥ ਬੇਸੁਮਾਰ ਬੇਅੰਤ ਸੁਆਮੀ; ਤੇਰੋ.ਅੰਤੁ ਨ ਕਿਨਹੀ ਲਹੀਐ॥) ਹਮਰੀ ਜਿਹਬਾ ਏਕ ਪ੍ਰਭ; ਹਰਿ ਕੇ ਗੁਣ ਅਗਮ ਅਥਾਹ ਹਮ ਕਿਉ ਕਰਿ ਜਪਹ ਇਆਣਿਆ; ਹਰਿ ਤੁਮ ਵਡ ਅਗਮ ਅਗਾਹ॥) ਹਰਿ ਕੇ ਗੁਨ.ਬਹੁਤ ਬਹੁਤ ਬਹੁ ਸੋਭਾ; ਹਮ ਤੁਛ ਕਰਿ ਕਰਿ ਬਰਨਥੇ॥ ਹਮਰੀ ਮਤਿ.ਵਸਗਤਿ ਪ੍ਰਭ ਤੁਮਰੈ; ਜਨ ਨਾਨਕ ਕੇ ਪ੍ਰਭ ਸਮਰਥੇ॥

ਸਤਿ ਪੁਰਖ; ਪੂਰਨ ਬਿਬੇਕ॥ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਪੂਰਨ ਬ੍ਰਹਮ(ਸਤਿ) ਸੱਚੇ ਅਕਾਲ ਪੁਰਖ(ਬਿਬੇਕ) ਬ੍ਰਹਮਗਿਆਨ ਸਹਿਤ ਹਨ। ਯਥਾ:- ਗੁਰਮੁਖਿ.ਬੁਢੇ ਕਦੇ ਨਾਹੀ; ਜਿਨ੍ਾ ਅੰਤਰਿ.ਸੁਰਤਿ ਗਿਆਨੁ॥ ਸਦਾ ਸਦਾ ਹਰਿ ਗੁਣ ਰਵਹਿ; ਅੰਤਰਿ ਸਹਜ ਧਿਆਨੁ॥ ਓਇ ਸਦਾ ਅਨੰਦਿ ਬਿਬੇਕ ਰਹਹਿ; ਦੁਖਿ ਸੁਖਿ ਏਕ ਸਮਾਨਿ॥ ਤਿਨਾ ਨਦਰੀ ਇਕੋ ਆਇਆ; ਸਭੁ ਆਤਮ ਰਾਮੁ ਪਛਾਨੁ॥ ੪੪॥) ਗੁਰਦੇਵ ਸਾਂਤਿ ਸਤਿ ਬੁਧਿ ਮੂਰਤਿ; ਗੁਰਦੇਵ ਪਾਰਸ ਪਰਸ ਪਰਾ॥

ਕਾਹੂ ਬੋਲ; ਨ ਪਹੁਚਤ ਪ੍ਰਾਨੀ॥ ਅਗਮ ਅਗੋਚਰ; ਪ੍ਰਭ ਨਿਰਬਾਨੀ॥ ੧.ਪਰਮਪੂਜਨੀਕ ਸਤਿਗੁਰੂ ਸਾਹਿਬ ਜੀ, ਸਤਿ ਪੁਰਖ ਸਰਬ ਵਿਆਪੀ ਸਰਬ ਪ੍ਰਕਾਸ਼ਕ ਵਾਹਿਗੁਰੂ ਜੀ, ਸਰੂਪ ਹਨ। ਆਪਣੇ ਨਿਰਗੁਨ ਸਰੂਪ ਦੁਆਰਾ, ਅਸੰਖ ਬ੍ਰਹਮੰਡਾਂ ਨੂੰ ਰਚਨ, ਅਨੰਤ ਸੂਰਜਾਂ ਚੰਦ੍ਰਮਿਆਂ ਅਤੇ ਜੀਆਂ ਦੇ ਇੰਦ੍ਰਿਆਂ ਨੂੰ ਪ੍ਰਕਾਸ਼ਣ ਵਾਲੇ, ਜੀਆਂ ਦੀ ਜਿੰਦ ਜਾਨ ਹਨ। ਪ੍ਰਾਣੀ'ਚ ਆਪਣਾ ਕੋਈ ਬਲ ਨਹੀਂ, ਵਾਹਿਗੁਰੂ ਸਤਿਗੁਰੂ ਸਾਹਿਬ ਜੀ ਦੇ ਬਲ ਨਾਲ ਚਲਦਾ ਹੈ। ਇਸ ਤਰ੍ਹਾਂ ਗੁਰੂ ਪ੍ਰਮੇਸਰ ਜੀ ਦੇ ਸ਼ੁਭ ਬੋਲ ਹਨ, ਕਾਮ ਕ੍ਰੋਧ ਔਗੁਣ ਵਿਕਾਰਾਂ ਨੂੰ ਤਿਆਗਣ ਦੇ, (ਕਾਹੂ) ਕਿਸੇ ਭੀ ਦੁਰਲੱਭ ਅਮੋਲਕ ਬੋਲ ਨੂੰ, ਆਪਣੇ ਜਿਸਮਾਨੀ ਅਤੇ ਇੰਦ੍ਰਿਆਂ ਦੇ ਬਲ ਕਰਕੇ, ਸਿਆਨਪ ਚਤੁਰਾਈ ਹਿਕਮਤ ਹੁੱਜਤ ਕਰਕੇ, ਪ੍ਰਾਨੀ(ਨ) ਨਹੀਂ(ਪਹੁਚਤ) ਪਹੁੰਚ ਸਕਦਾ, ਭਾਵ ਕਮਾ ਨਹੀਂ ਸਕਦਾ। ਮੰਦ ਸੰਕਲਪ ਜ਼ਿਆਦਾ ਸੌਣਾਂ ਜ਼ਿਆਦਾ ਖਾਣਾ, ਨਿੰਦਾ ਚੁਗਲੀ ਕੌੜਾ ਬੋਲਣਾ ਆਦਿ ਦੋਸ਼ਾਂ ਦਾ ਤਿਆਗਣਾ ਇਸ ਨੂੰ ਔਖਾ ਹੈ। ਗੁਰੂ ਪ੍ਰਮੇਸਰ ਜੀ ਦੀ ਕ੍ਰਿਪਾ ਨਾਲ ਹੀ ਪ੍ਰਾਪਤੀ ਹੈ। ਯਥਾ:- ਇਕਸੁ.ਨ ਪੁਜਹਿ ਬੋਲ; ਜੇ ਪੂਰੇ ਪੂਰਾ ਕਰਿ ਮਿਲੈ॥ ੨.(ਪ੍ਰਭ) ਧੰਨ ਵਾਹਿਗੁਰੂ ਮਹੱਲਾ ਪੰਜਵਾਂ ਜੀ, ਸਮ੍ਰੱਥ ਅਨਤ ਕਲਾਵਾਨ ਨਿਰਗੁਨ ਨਿਰੰਕਾਰ ਪੂਰਨ ਬ੍ਰਹਮ ਜੀ ਦੇ ਸਰਗੁਨ ਸਰੂਪ, ਸੱਚੇ ਸੁੱਚੇ ਉੱਚੇ ਪੂਰਨ ਗੁਰੂ ਅਵਤਾਰ ਜੀ, (ਅਗੋਚਰ) ਸੁਤੰਤ੍ਰ(ਅਗਮ) (ਅ+ਗਮ) (ਗਮ) ਸੋਗ ਤੋਂ(ਅ) ਰਹਿਤ, (ਨਿਰਬਾਨੀ) ਬੰਧਨ ਤੋਂ ਰਹਿਤ, (ਨਿਰ+ਬਾਨੀ) (ਬਾਨੀ) ਦੁੱਖਾਂ ਤੋਂ(ਨਿਰ) ਰਹਿਤ ਹਨ। ਪ੍ਰਾਨੀ ਹੰਗਤਾ ਸਹਿਤ ਦਾਵੇ ਦੇ (ਕਾਹੂ) ਕਿਸੇ ਭੀ ਬੋਲ ਕਰਕੇ, ਅਗਮ ਅਗੋਚਰ; ਪ੍ਰਭ ਨਿਰਬਾਨੀ॥ ਗੁਰੂ ਪ੍ਰਮੇਸਰ ਜੀ ਦੀ ਅਤਿਅੰਤ ਉੱਚੀ ਸੁੱਚੀ ਬ੍ਰਹਮ ਅਵਸਥਾ ਤੱਕ (ਨ) ਨਹੀਂ(ਪਹੁਚਤ) ਪਹੁੰਚ ਸਕਦਾ, ਭਾਵ ਗੁਰੂ ਜੀ ਵਾਂਗ ਧੁਰ ਕੀ ਬਾਣੀ ਨਹੀਂ ਉਚਾਰ ਸਕਦਾ। ਜਿਵੇਂ ਪ੍ਰਿਥੀਚੰਦ, ਗੁਰੂ ਪ੍ਰਮੇਸਰ ਜੀ ਨਾਲ ਰੱਜਵੀਂ ਈਰਖਾ ਵੈਰ ਕਰਕੇ ਪਹੁੰਚ ਨਹੀਂ ਸਕਿਆ। ਯਥਾ:- ਗਲੀ.ਜੋਗੁ ਨ ਹੋਈ॥ ਏਕ ਦ੍ਰਿਸਟਿ ਕਰਿ ਸਮਸਰਿ ਜਾਣੈ; ਜੋਗੀ ਕਹੀਐ ਸੋਈ॥ ੧॥) ਸਤਿਗੁਰ ਕੀ ਰੀਸੈ, ਹੋਰਿ ਕਚੁ ਪਿਚੁ ਬੋਲਦੇ; ਸੇ ਕੂੜਿਆਰ ਕੂੜੇ ਝੜਿ ਪੜੀਐ॥

ਨਿਰਾਹਾਰ ਨਿਰਵੈਰ ਸੁਖਦਾਈ॥) ਜੀਆ ਕਾ ਆਹਾਰੁ ਜੀਅ; ਖਾਣਾ ਏਹੁ ਕਰੇਇ॥ ਵਿਚਿ ਉਪਾਏ ਸਾਇਰਾ; ਤਿਨਾ ਭਿ ਸਾਰ ਕਰੇਇ॥ ਨਾਨਕ.ਚਿੰਤਾ ਮਤ ਕਰਹੁ; ਚਿੰਤਾ ਤਿਸ ਹੀ ਹੇਇ॥ ੧॥ ਅਨੁਸਾਰ ਅਹਾਰ ਖਾਣ ਵਾਲੇ ਜੀਅ, ਜੀਆਂ ਨੂੰ ਹਰ ਸਮੇਂ ਖਾਈ ਹੀ ਜਾਂਦੇ ਹਨ, ਪਰ ਵਿਸਮਾਦ

ਸਰਬ ਵਿਆਪੀ ਅਜਪਾ ਜਾਪ ਵਾਹਿਗੁਰੂ ਜੀ (ਨਿਰਾਹਾਰ) (ਨਿਰਾ+ਹਾਰ) (ਹਾਰ) ਅਹਾਰ ਤੋਂ(ਨਿਰਾ) ਰਹਿਤ ਨਿਰਾਹਾਰ ਹਨ, ਭਾਵ ਜੀਆਂ ਨੂੰ ਖਾਂਦੇ ਨਹੀਂ, ਸਗੋਂ.ਸਰਬ ਜੀਆ; ਆਪੇ ਪ੍ਰਤਿਪਾਲ॥ ਹਨ। (ਨਿਰਵੈਰ) ਵੈਰ ਤੋਂ(ਨਿਰ) ਰਹਿਤ, ਸਦਾ ਸਦਾ; ਤੂੰ ਹੈ ਸੁਖਦਾਈ॥ ਅਨੁਸਾਰ(ਸੁਖਦਾਈ) ਸੁਖ ਦਾਤੇ ਨਿਰਮਲ ਨਿਰਭਉ ਹਨ। ਵਾ ਵਾਹਿਗੁਰੂ ਨਿਰੰਕਾਰ ਅਜਪਾ ਜਾਪ ਨਿਰਗੁਨ ਬ੍ਰਹਮ ਜੀ, (ਨਿਰਾਹਾਰ) (ਨਿਰਾ+ਹਾਰ) ਵੈਰ ਰੂਪੀ(ਹਾਰ) ਅਹਾਰ ਤੋਂ(ਨਿਰਾ) ਰਹਿਤ, ਨਿਰਵੈਰ ਸੁਖਦਾਈ ਹਨ। ਸਾਡੇ ਕਲਿਜੁੱਗੀ ਜੀਆਂ ਦੇ ਰੋਮ ੨ ਅੰਦਰ ਵੈਰ ਦ੍ਰਿੜ ਹੈ, ਇਸ ਲਈ ਜਬ ਧਾਰੈ; ਕੋਊ ਬੈਰੀ ਮੀਤੁ॥ ਤਬ ਲਗੁ; ਨਿਹਚਲੁ ਨਾਹੀ ਚੀਤੁ॥ ਅਨੁਸਾਰ ਮਨ ਅਚੱਲ ਨਹੀਂ ਹੁੰਦਾ, ਅੰਦਰ ਵੈਰ ਹੋਣੇ ਕਰਕੇ, ਨਿਰਾਹਾਰ ਨਿਰਵੈਰ ਸੁਖਦਾਈ॥ ਵਾਹਿਗੁਰੂ ਜੀ ਦੇ ਦਰਸ਼ਨ ਨਹੀਂ ਹੁੰਦੇ, ਵੈਰ ਭਾਵ'ਚ ਵੱਡੇ ੨ ਇੱਕ ਦੂਜੇ ਨੂੰ ਮਾਰਦਿਆਂ ਮਰਦਿਆਂ ਜਨਮਾਂ ੨'ਚ, ਕਸ਼ਟ ਭੋਗਦੇ ਰਹਿੰਦੇ ਹਨ, ਪਰ ਧੰਨ ਗੁਰੂ ਪ੍ਰਮੇਸਰ ਜੀ ਵੈਰ ਕਰਨ ਵਾਲਿਆਂ ਨਾਲ ਭੀ ਵੈਰ ਨਹੀਂ ਕਰਦੇ। ਯਥਾ:- ਨਿਰਹਾਰੀ ਕੇਸਵ ਨਿਰਵੈਰਾ॥ ਕੋਟਿ ਜਨਾ; ਜਾ ਕੇ ਪੂਜਹਿ ਪੈਰਾ॥) ਨਿਰਾਹਾਰੀ ਨਿਰਵੈਰੁ ਸਮਾਇਆ॥ ਧਾਰਿ ਖੇਲੁ; ਚਤੁਰਭੁਜੁ ਕਹਾਇਆ॥ ਨਿਰਵੈਰ ਪੁਰਖ; ਸਤਿਗੁਰ ਪ੍ਰਭ ਦਾਤੇ॥ ਹਮ ਅਪਰਾਧੀ; ਤੁਮ੍ ਬਖਸਾਤੇ॥) ਸੰਤ ਗੁਰੂ.ਵੈਰ ਕਰੈ ਨ.ਕਿਸੂ ਸੰਗ, ਵਰਤੈ ਸਭ ਕੈ ਹਿਤ ਮੈ.ਅਤਿ ਹੀ ਅਤਿ ਹੀ। (ਦਾਸਨ ਦਾਸ) {ਪ੍ਰੇਮ ਪ੍ਰਚਾਰ:- ਅਹਾਰ ਖਾਣ ਵਾਲੇ ਜੀਅ, ਜੀਆਂ ਨੂੰ ਹਰ ਸਮੇਂ ਖਾਈ ਹੀ ਜਾਂਦੇ ਹਨ, ਇਸ ਲਈ ਅਸੀਂ ਭੀ ਹਰ ਵੇਲੇ ਜੀਅ ਖਾਂਦੇ ਹਾਂ। ਇੱਕ ਸਾਹ ਲੈਂਦੇ ਹਾਂ, ਤਾਂ ਬੇਅੰਤ ਜੀਅ ਮਰ ਜਾਂਦੇ ਹਨ। ਖਾਣ ਬਾਰੇ ਸਾਨੂੰ ਕੀ ਹੁਕਮ ਹੈ?ਨਾਮ ਜਪ ੨ ਜਪਾ ੨ ਕੇ, ਸੰਤੋਖ ਸਹਿਤ ਛਕਣਾ, ਪਵਿੱਤ੍ਰ ਅੰਮ੍ਰਿਤ ਹੈ। ਯਥਾ:- ਖਾਣਾ ਪੀਣਾ ਪਵਿਤ੍ਰੁ ਹੈ; ਦਿਤੋਨੁ ਰਿਜਕੁ ਸੰਬਾਹਿ॥ ਨਾਨਕ.ਜਿਨ੍ਹੀ ਗੁਰਮੁਖਿ ਬੁਝਿਆ; ਤਿਨ੍ਹਾ ਸੂਤਕੁ ਨਾਹਿ॥ ੩॥ ਜ਼ੋਰ ਜ਼ੁਲਮ ਤੋਂ ਮਨਾਹੀ ਕਰਦੇ ਹਨ। ਡਾਕੂ ਕਾਤਲ ਪਰਾਇਆ ਹੱਕ ਲੁੱਟ ਕੇ, ਮੁਰਦਾਰ ਖਾਂਦੇ ਹਨ। ਯਥਾ:- ਹਕੁ ਪਰਾਇਆ ਨਾਨਕਾ; ਉਸੁ ਸੂਅਰ.ਉਸੁ ਗਾਇ॥ ਗੁਰੁ ਪੀਰੁ.ਹਾਮਾ ਤਾ ਭਰੇ; ਜਾ ਮੁਰਦਾਰੁ ਨ ਖਾਇ॥) ਕੂੜੁ ਬੋਲਿ; ਮੁਰਦਾਰੁ ਖਾਇ॥ ਅਵਰੀ ਨੋ; ਸਮਝਾਵਣਿ ਜਾਇ॥ ਮੁਠਾ ਆਪਿ; ਮੁਹਾਏ ਸਾਥੈ॥ ਨਾਨਕ.ਐਸਾ ਆਗੂ ਜਾਪੈ॥) ਅਸੰਖ ਗਲ ਵਢ; ਹਤਿਆ ਕਮਾਹਿ॥ ਅਸੰਖ ਪਾਪੀ; ਪਾਪੁ ਕਰਿ ਜਾਹਿ॥ ਦੰਭੀ ਨੂੰ ਮੰਗ ਖਾਣ ਤੋਂ ਮਨ੍ਹਾਹੀ ਹੈ। ਯਥਾ:- ਨਿਰੰਕਾਰਿ; ਜੋ ਰਹੈ ਸਮਾਇ॥ ਕਾਹੇ; ਭੀਖਿਆ ਮੰਗਣਿ ਜਾਇ॥) ਜੋਗੀ ਹੋਵਾ ਜਗਿ ਭਵਾ; ਘਰਿ ਘਰਿ ਭੀਖਿਆ ਲੇਉ॥ ਦਰਗਹ.ਲੇਖਾ ਮੰਗੀਐ; ਕਿਸੁ ਕਿਸੁ ਉਤਰੁ ਦੇਉ॥) ਇਕਿ ਭਗਵਾ ਵੇਸੁ ਕਰਿ ਫਿਰਹਿ; ਜੋਗੀ ਸੰਨਿਆਸਾ॥ ਅੰਦਰਿ ਤ੍ਰਿਸਨਾ ਬਹੁਤੁ; ਛਾਦਨ ਭੋਜਨ ਕੀ ਆਸਾ॥ ਬਿਰਥਾ ਜਨਮੁ ਗਵਾਇ; ਨ ਗਿਰਹੀ.ਨ ਉਦਾਸਾ॥ ਜਮਕਾਲੁ ਸਿਰਹੁ ਨ ਉਤਰੈ; ਤ੍ਰਿਬਿਧਿ ਮਨਸਾ॥ ਸੋ ਨਿਰਾਹਾਰ ਵਾਹਗੁਿਰੂ ਜੀ ਨੂੰ ਜਪ ੨ ਕੇ, ਸੰਤੋਖ ਪ੍ਰਾਪਤ ਕਰਕੇ, ਜ਼ੁਲਮ ਤਿਆਗ ਕੇ, ਹਰਿ ਚਰਣੀ ਚਿੱਤ ਲਾਉਣ ਦਾ ਸ਼ੁਭ ਸੱਚਾ ਉਪਦੇਸ਼ ਹੈ। ਯਥਾ:- ਸੋ ਸੰਨਿਆਸੀ.ਜੋ ਸਤਿਗੁਰ ਸੇਵੈ; ਵਿਚਹੁ ਆਪੁ ਗਵਾਏ॥ ਛਾਦਨ ਭੋਜਨ ਕੀ.ਆਸ ਨ ਕਰਈ; ਅਚਿੰਤੁ

ਮਿਲੈ ਸੋ ਪਾਏ॥ ਬਕੈ ਨ ਬੋਲੈ.ਖਿਮਾ ਧਨੁ ਸੰਗ੍ਰਹੈ; ਤਾਮਸੁ ਨਾਮਿ ਜਲਾਏ॥ ਧਨੁ ਗਿਰਹੀ ਸੰਨਿਆਸੀ ਜੋਗੀ; ਜਿ ਹਰਿ ਚਰਣੀ ਚਿਤੁ ਲਾਏ॥ ੭॥

ਤਾ ਕੀ ਕੀਮਤਿ; ਕਿਨੈ ਨ ਪਾਈ॥ ੧.ਓਪਤਿ ਪਰਲਉ; ਖਿਨ ਮਹਿ ਕਰਤਾ॥ ਆਪਿ ਅਲੇਪਾ; ਨਿਰਗੁਨੁ ਰਹਤਾ॥) ਖਿਨ ਮਹਿ; ਥਾਪਿ ਉਥਾਪਨਹਾਰਾ॥ ਅੰਤੁ ਨਹੀ ਕਿਛੁ; ਪਾਰਾਵਾਰਾ॥) ਖਿਨ ਮਹਿ ਥਾਪਿ ਉਥਾਪਨਹਾਰੇ; ਕੁਦਰਤਿ.ਕੀਮ ਨ ਪਹੀ॥ ਅਨੁਸਾਰ ਇੱਕ ਖਿਨ'ਚ ਅਸੰਖ ਬ੍ਰਹਮੰਡ ਨੂੰ ਰਚਣ, ਲੈਅ ਕਰਨ ਨੂੰ ਸਮ੍ਰੱਥ ਹਨ, ਇਸ ਲਈ(ਤਾ) ਤਿਨ੍ਹਾਂ ਭਾਵ ਨਿਰਾਹਾਰ ਨਿਰਵੈਰ ਸੁਖਦਾਈ॥ ਬ੍ਰਹਮ ਜੀ ਕੀ ਕੀਮਤਿ, (ਕਿਨੈ) ਕਿਸੇ ਨੇ(ਨ) ਨਹੀਂ ਪਾਈ। ਯਥਾ:- ਕੀਮਤਿ ਪਾਇ; ਨ ਕਹਿਆ ਜਾਇ॥ ਕਹਣੈ ਵਾਲੇ; ਤੇਰੇ ਰਹੇ ਸਮਾਇ॥ ੧॥ ਵਡੇ ਮੇਰੇ ਸਾਹਿਬਾ; ਗਹਿਰ ਗੰਭੀਰਾ ਗੁਣੀ ਗਹੀਰਾ॥ ਕੋਇ ਨ ਜਾਣੈ; ਤੇਰਾ ਕੇਤਾ ਕੇਵਡੁ ਚੀਰਾ॥ ੧॥) ਸਿਰੀਰਾਗੁ ਮਹਲਾ ੧॥ ਕੋਟਿ ਕੋਟੀ ਮੇਰੀ ਆਰਜਾ; ਪਵਣੁ ਪੀਅਣੁ ਅਪਿਆਉ॥ ਚੰਦੁ ਸੂਰਜੁ ਦੁਇ.ਗੁਫੈ ਨ ਦੇਖਾ; ਸੁਪਨੈ.ਸਉਣ ਨ ਥਾਉ॥ ਭੀ ਤੇਰੀ ਕੀਮਤਿ ਨਾ ਪਵੈ; ਹਉ.ਕੇਵਡੁ ਆਖਾ ਨਾਉ॥ ੧॥ ਸਾਚਾ ਨਿਰੰਕਾਰੁ; ਨਿਜ ਥਾਇ॥ ਸੁਣਿ ਸੁਣਿ ਆਖਣੁ ਆਖਣਾ; ਜੇ ਭਾਵੈ ਕਰੇ ਤਮਾਇ॥ ੧॥ ਰਹਾਉ॥ ਕੁਸਾ ਕਟੀਆ ਵਾਰ ਵਾਰ; ਪੀਸਣਿ ਪੀਸਾ ਪਾਇ॥ ਅਗੀ ਸੇਤੀ ਜਾਲੀਆ; ਭਸਮ ਸੇਤੀ ਰਲਿ ਜਾਉ॥ ਭੀ ਤੇਰੀ ਕੀਮਤਿ ਨਾ ਪਵੈ; ਹਉ.ਕੇਵਡੁ ਆਖਾ ਨਾਉ॥ ੨॥ ਪੰਖੀ ਹੋਇ ਕੈ.ਜੇ ਭਵਾ; ਸੈ ਅਸਮਾਨੀ ਜਾਉ॥ ਨਦਰੀ ਕਿਸੈ ਨ ਆਵਊ; ਨਾ ਕਿਛੁ ਪੀਆ.ਨ ਖਾਉ॥ ਭੀ ਤੇਰੀ ਕੀਮਤਿ ਨਾ ਪਵੈ; ਹਉ.ਕੇਵਡੁ ਆਖਾ ਨਾਉ॥ ੩॥ ਨਾਨਕ. ਕਾਗਦ ਲਖ ਮਣਾ; ਪੜਿ ਪੜਿ ਕੀਚੈ ਭਾਉ॥ ਮਸੂ.ਤੋਟਿ ਨ ਆਵਈ; ਲੇਖਣਿ ਪਉਣੁ ਚਲਾਉ॥ ਭੀ ਤੇਰੀ ਕੀਮਤਿ ਨਾ ਪਵੈ; ਹਉ.ਕੇਵਡੁ ਆਖਾ ਨਾਉ॥

੨.ਨਿਰਾਹਾਰ ਨਿਰਵੈਰ ਸੁਖਦਾਈ॥ ਤਾ ਕੀ ਕੀਮਤਿ; ਕਿਨੈ ਨ ਪਾਈ॥ ਵਾਹਿਗੁਰੂ ਜੀ ਨੇ, ਗੁਰੂ ਅਵਤਾਰ'ਚ ਪ੍ਰਗਟ ਹੋ ਕੇ, ਵਾਹਿਗੁਰੂ ਜੀ ਦੀ ਖ਼ੂਬ ਬੰਦਗੀ ਕੀਤੀ ਕਰਾਈ, ਕਲਜੁੱਗੀ ਜੀਆਂ ਨੂੰ ਗੁਰੂ ਮਰਯਾਦਾ ਗੁਰੂ ਇਤਿਹਾਸ ਗੁਰਬਾਣੀ ਜੀ ਬਖ਼ਸ਼ੇ। ਆਪ ਵਾਹਿਗੁਰੂ ਜੀ ਉੱਬਲਦੀ ਦੇਗ਼'ਚ ਬੈਠੇ, ਰੱਬ ਜੀ ਤੋਂ ਕੁਰਬਾਨ ਹੋਏ, ਬੇਅੰਤ ਸਿੱਖ ਸਿੱਖਣੀਆਂ ਕੁਰਬਾਨ ਕੀਤੇ। ਪਰਮਪਵਿੱਤ੍ਰ ਛੇਵੇਂ ਜਾਮੇਂ ਅੰਦਰ, ਸਭ ਤੋਂ ਅੱਗੇ ਹੋ ਕੇ ਧਰਮਯੁੱਧ ਜਿੱਤੇ ਹਨ। ਪਰਮਪਵਿੱਤ੍ਰ ਪਰਮਪੂਜਨੀਕ ਨੌਂਵੇਂ ਜਾਮੇ'ਚ ਆਪਣੇ, ਸ਼ੁਭ ਸੱਚੇ ਮਹਾਨ ਪਰਉਪਕਾਰੀ ਸੀਸ ਸਾਹਿਬ ਜੀ ਕੁਰਬਾਨ ਕੀਤੇ ਹਨ। ਪਰਮਪਵਿੱਤ੍ਰ ਪਰਮਪੂਜਨੀਕ ਦਸਵੇਂ ਜਾਮੇ ਅੰਦਰ, ਸਰਵੰਸ ਸਿੰਘ ਸਿੰਘਣੀਆਂ ਕੁਰਬਾਨ ਕਰ ਦਿਤੇ। (ਤਾ) ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ; ਗੁਰਦੇਵ ਨਾਨਕ ਹਰਿ ਨਮਸਕਰਾ॥ ਸਤਿਗੁਰੂ ਸਾਹਿਬਾਨ ਜੀ ਦੀ ਕਰਨੀ ਕਮਾਈ ਸ੍ਰਬ ਵਿਆਪੀ ਵਿਸਮਾਦ ਅਨਤਕਲਾਵਾਨ ਨਦਰ ਬਖ਼ਸ਼ੀਸ਼ ਕ੍ਰਿਪਾ ਪਰਉਪਕਾਰਾਂ(ਕੀ) ਦੀ ਕੀਮਤਿ ਕਿਨੈ ਨ ਪਾਈ।

ਅਨਿਕ ਭਗਤ; ਬੰਦਨ ਨਿਤ ਕਰਹਿ॥ ਧੰਨ ਵਿਸਮਾਦ ਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਨੂੰ, ਅਸੰਖ ਭਗਤ; ਗੁਣ ਗਿਆਨ ਵੀਚਾਰ॥) ਤੇਰੀ ਭਗਤਿ.ਤੇਰੀ ਭਗਤਿ ਭੰਡਾਰ ਜੀ; ਭਰੇ ਬੇਅੰਤ ਬੇਅੰਤਾ॥ ਤੇਰੇ ਭਗਤ.ਤੇਰੇ ਭਗਤ ਸਲਾਹਨਿ ਤੁਧੁ ਜੀ; ਹਰਿ ਅਨਿਕ ਅਨੇਕ ਅਨੰਤਾ॥ ਤੇਰੀ ਅਨਿਕ.ਤੇਰੀ ਅਨਿਕ, ਕਰਹਿ ਹਰਿ ਪੂਜਾ ਜੀ; ਤਪੁ ਤਾਪਹਿ ਜਪਹਿ ਬੇਅੰਤਾ॥ ਅਨੁਸਾਰ ਅਸੰਖ ਬ੍ਰਹਮੰਡ 'ਚ(ਅਨਿਕ) ਅਨੇਕਾਂ ਭਗਤ ਜਨ, ਹਰ ਸਮੇਂ ਨਿਤ ੨ ਹੀ, ਮਨ ਬਾਣੀ ਰੋਮ ੨ ਕਰਕੇ, ਡੰਡਉਤਿ ਬੰਦਨ ਅਨਿਕਬਾਰ ਅਨੁਸਾਰ ਡੰਡੇ ਵਾਂਗ ਲੰਮੇ ਪੈ ਕੇ, ਡੰਡਉਤ ਨਮਸਕਾਰ ਅਨਿਕਬਾਰ ਕਰਦਿਆਂ, (ਬੰਦਨ) ਹੱਥ ਜੋੜ ਕੇ ਮੱਥਾ ਟੇਕਣਾ(ਕਰਹਿ) ਕਰਦੇ ਰਹਿੰਦੇ ਹਨ। ਯਥਾ:- ਮੁਨਿ ਮਨ ਪ੍ਰਨਾਮ॥) ਮੇਰਾ ਸਤਿਗੁਰੁ ਪਿਆਰਾ; ਕਿਤੁ ਬਿਧਿ ਮਿਲੈ॥ ਹਉ.ਖਿਨੁ ਖਿਨੁ ਕਰੀ ਨਮਸਕਾਰੁ; ਮੇਰਾ ਗੁਰੁ ਪੂਰਾ ਕਿਉ ਮਿਲੈ॥ ੧॥) ਆਦਿ ਗੁਰ ਏ; ਨਮਹ॥_ਗਾਦਿ ਗੁਰ ਏ; ਨਮਹ॥ ਸਤਿਗੁਰ ਏ; ਨਮਹ॥ ਸ੍ਰੀ ਗੁਰਦੇਵ ਏ; ਨਮਹ॥

ਚਰਨ ਕਮਲ; ਹਿਰਦੈ ਸਿਮਰਹਿ॥ ੧.ਜਿਵੇਂ ਕਮਲ ਸੋਹਣਾ ਹੁੰਦਾ ਹੈ, ਤਿਵੇਂ ਗੁਰੂ ਪ੍ਰਮੇਸਰ ਜੀ ਦੇ ਸੱਚੇ ਚਰਨ-ਕਮਲ ਅਤਿਅੰਤ ਹੀ ਸੁੰਦਰ ਸੋਹਣੇ ਹਨ। ਜਿਵੇਂ ਕਮਲ ਸ੍ਰੋਵਰ ਤੇ ਮੀਂਹ ਦੇ ਪਾਣੀ ਤੋਂ ਨਿਰਲੇਪ ਹੁੰਦਾ ਹੈ, ਤਿਵੇਂ ਗੁਰੂ ਪ੍ਰਮੇਸਰ ਜੀ ਦੇ ਸੱਚੇ ਚਰਨ-ਕਮਲ, ਮੀਂਹ ਦੇ ਪਾਣੀ ਵਾਂਗ, ਸੁਰਗ ਦੇ ਭੋਗਾਂ ਦੀ ਇੱਛਾ ਤੇ ਹੇਠਲੇ ਪਾਣੀ ਵਾਂਗ, ਇਸ ਲੋਕ ਦੇ ਪਦਾਰਥਾਂ ਵਿਕਾਰਾਂ ਤੋਂ, ਨਿਰਲੇਪ ਹਨ। ਯਥਾ:- ਮੈ ਨੀਰੇ.ਅਨਿਕ ਭੋਜਨ ਬਹੁ ਬਿੰਜਨ; ਤਿਨ ਸਿਉ.ਦ੍ਰਿਸਟਿ ਨ ਕਰੈ ਰੁਚਾਂਗੈ॥) ਹਰਿ ਰਸਿਕ ਬੈਰਾਗੀ.ਨਾਮਿ ਲਿਵ ਲਾਗੀ; ਕਤਹੁ.ਨ ਜਾਇ ਨਿਖੇਧਿਆ॥) ਜੇ ਧਰਤੀ ਸਭ ਕੰਚਨੁ ਕਰਿ ਦੀਜੈ; ਬਿਨੁ ਨਾਵੈ, ਅਵਰੁ ਨ ਭਾਇਆ ਰਾਮ॥ ਸਤਿਗੁਰੂ ਸਾਹਿਬ ਜੀ ਦੇ ਮਾਈ; ਚਰਨ ਗੁਰ ਮੀਠੇ॥ ਮਿੱਠੇ ਸੋਹਣੇ ਨਿਰਲੇਪ ਸੱਚੇ ਚਰਨ (ਕਮਲ) ਕਮਲਾਂ ਨੂੰ, ਅਨੇਕ ਭਗਤ ਜਨ(ਹਿਰਦੈ) ਰਿਦੇ 'ਚ, ਪੂਰਨ ਪ੍ਰੇਮ ਨਮਸਕਾਰ ਸਹਿਤ (ਸਿਮਰਹਿ) ਯਾਦ ਕਰਦੇ ਹਨ। ਵਾ ਹਿਰਦੈ.ਚਰਣ ਸਬਦੁ ਸਤਿਗੁਰ ਕੋ; ਨਾਨਕ.ਬਾਂਧਿਓ ਪਾਲ॥ ਅਨੁਸਾਰ ਗੁਰਸਬਦ ਜੀ ਹੀ ਚਰਨ-ਕਮਲ ਹਨ। ਗੁਰਸਬਦ ਰੂਪੀ ਸੱਚੇ ਸੁੰਦਰ ਸੋਹਣੇ ਨਿਰਲੇਪ ਮਿੱਠੇ ਚਰਨ(ਕਮਲ) ਕਮਲਾਂ ਨੂੰ, ਪ੍ਰੇਮੀ ਭਗਤ ਜਨ ਆਪਣੇ ਹਿਰਦੈ 'ਚ ਪੂਰਨ ਪ੍ਰੇਮ ਨਾਲ(ਸਿਮਰਹਿ) ਯਾਦ ਕਰਦੇ ਹਨ।

ਸਦ ਬਲਿਹਾਰੀ; ਸਤਿਗੁਰ ਅਪਨੇ॥ ਨਾਨਕ ਜਿਸੁ ਪ੍ਰਸਾਦਿ; ਐਸਾ ਪ੍ਰਭੁ ਜਪਨੇ॥ ੫॥ ਸਤਿਗੁਰੂ ਨਾਨਕ ਦੇਵ ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖੵ ਹਰਿ॥ ਪਰਮ ਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ ਵਿਸਮਾਦ ਰੰਗ 'ਚ ਲੀਨ ਹੋ ਕੇ ਫ਼ੁਰਮਾਉਂਦੇ ਹਨ:- ਦਾਸਨ ਦਾਸ ਅਪਨੇ ਪਰਮਪੂਜਨੀਕ ਸੱਚੇ ਸਤਿਗੁਰ.ਜੀ ਤੋਂ, ਸਦ(ਬਲਿਹਾਰੀ) ਕੁਰਬਾਨ ਜਾਂਦਾ ਹੈ। ਯਥਾ:- ਨਾਰਾਇਨ ਨਰਪਤਿ; ਨਮਸਕਾਰੈ॥ ਐਸੇ ਗੁਰ ਕਉ.ਬਲਿ ਬਲਿ ਜਾਈਐ; ਆਪਿ ਮੁਕਤੁ, ਮੋਹਿ ਤਾਰੈ॥) ਗੁਰ ਅਪੁਨੇ ਊਪਰਿ; ਬਲਿ ਜਾਈਐ॥) ਅਪੁਨੇ ਸਤਿਗੁਰ ਕੈ ਬਲਿਹਾਰੈ॥ (ਜਿਸੁ) ਜਿਨ੍ਹਾਂ ਦੀ, ਪ੍ਰਕਾਸ਼ ਸਰੂਪ ਸੂਬ

ਵਿਆਪੀ ਵਿਸਮਾਦ ਅਨਤ ਕਲਾਵਾਨ ਸੱਚੀ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਨਾਲ, (ਐਸਾ) ਐਸੇ ਵਿਸਮਾਦ ਅਨੇਕ ਉਸਤਤ ਦੇ ਮਾਲਕ, (ਪ੍ਰਭੁ) ਸਰਬ ਕਲਾ ਸਮ੍ਰੱਥ ਅਕਾਲ ਪੁਰਖੁ ਜੀ , ਰੋਮ ੨ ਕਰਕੇ ਵਿਸਮਾਦੀ ਰੰਗ'ਚ ਦਾਸਨ ਦਾਸ ਜਪਨੇ ਕੀਤੇ ਹਨ॥ ੫॥

ਇਹੁ ਹਰਿ ਰਸੁ; ਪਾਵੈ ਜਨੁ ਕੋਇ॥ ਵਾਹਿਗੁਰੂ ਜੀ ਆਪਣੇ ਸੇਵਕ ਤੇ ਜੋ, ਓਹੁ ਧਨਵੰਤੁ; ਕੁਲਵੰਤੁ ਪਤਿਵੰਤੁ॥ ਜੀਵਨ ਮੁਕਤਿ; ਜਿਸੁ ਰਿਦੈ ਭਗਵੰਤੁ॥ ਮਹਾਨ ਉੱਚੀ ਗੁਰਮੁਖਿ ਅਵਸਥਾ ਵਾਲੀ ਬਖ਼ਸ਼ਿਸ਼ ਕਰਦੇ ਹਨ, ਸੋ ਫ਼ੁਰਮਾ ਰਹੇ ਹਨ:- ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਸਾਹਿਬ ਜੀ, ਸਿਮਰਨ ਪ੍ਰੇਮਾ-ਭਗਤੀ ਕਰਨ ਵਾਲੇ, ਗੁਰਸਬਦ ਕਥਾ ਕੀਰਤਨ ਨਿੱਤਨੇਮ ਗੁਰਬਾਣੀ ਜੀ ਦਾ ਖ਼ੂਬ ਅਭਿਆਸ ਕਰਨ ਵਾਲੇ, ਆਪਣੇ ਪਿਆਰੇ ਗੁਰਸੇਵਕ ਜੀ ਦੇ ਰਿਦੇ'ਚੋਂ ਅੰਮ੍ਰਿਤ ਮੁਖ'ਚ ਭੇਜਦੇ ਰਹਿੰਦੇ ਹਨ। ਗੁਰਪ੍ਰਸਾਦਿ ਰਿਦੇ 'ਚੋਂ ਅੰਮ੍ਰਿਤ ਰਸ ਉੱਠ ਕੇ, ਮੁਖ'ਚ ਨਿਰਯਤਨ ਆਉਣ ਵਾਲੇ, ਇਹੁ(ਹਰਿ) ਵਾਹਿਗੁਰੂ ਜੀ ਦੇ ਬ੍ਰਹਮਾਨੰਦ ਰਸੁ ਨੂੰ, (ਕੋਇ) ਕੋਈ ਵਿਰਲੇ ਗੁਰਮੁਖਿ(ਜਨੁ) ਭਗਤ ਜੀ ਹੀ(ਪਾਵੈ) ਪਾਉਂਦੇ ਹਨ। ਯਥਾ:- ਹਰਿ ਰਸੁ ਪੀਵੈ; ਅਲਮਸਤੁ ਮਤਵਾਰਾ॥

ਅੰਮ੍ਰਿਤੁ ਪੀਵੈ; ਅਮਰੁ ਸੋ ਹੋਇ॥ ਪੰਜਾਂ ਪਿਆਰਿਆਂ ਦੁਆਰਾ, ਖੰਡੇ ਬਾਟੇ ਦਾ ਅੰਮ੍ਰਿਤ ਛਕ ਕੇ, ਗੁਰਬਾਣੀ ਸਿਮਰਨ ਅਭਿਆਸ ਦੁਆਰਾ, ਗੁਰਾਂ ਦਾ ਬਖ਼ਸ਼ਿਆ ਅੰਮ੍ਰਿਤ ਰਿਦੇ'ਚੋਂ ਉੱਠ ਕੇ ਮੁਖ'ਚ ਆਉਣ ਤੋਂ, ਜਿਹੜੇ ਗੁਰਮੁਖਿ ਜਨ ਸਦਾ ਅੰਮ੍ਰਿਤੁ (ਪੀਵੈ) ਪੀਂਦੇ ਹਨ। (ਸੋ) ਉਹ ਗੁਰੂ ਪਿਆਰੇ ਸੱਚਿਆਰੇ ਨਿਰਾਰੇ(ਅਮਰੁ) ਮਰਨ ਤੋਂ ਰਹਿਤ ਹੋਇ ਜਾਂਦੇ ਹਨ। ਯਥਾ:- ਪੀ ਅੰਮ੍ਰਿਤੁ ਆਘਾਨਿਆ; ਗੁਰਿ.ਅਮਰ ਕਰਾਇਆ॥

ਉਸੁ ਪੁਰਖ ਕਾ; ਨਾਹੀ ਕਦੇ ਬਿਨਾਸ॥ ਜਾ ਕੈ ਮਨਿ; ਪ੍ਰਗਟੇ ਗੁਨਤਾਸ॥ (ਜਾ) ਜਿਸ ਗੁਰਮੁਖਿ ਪਿਆਰੇ ਸੱਚਿਆਰੇ ਗੁਰੂ ਜੀ ਦੇ ਤਾਰੇ(ਕੈ) ਦੇ ਮਨਿ 'ਚ, ਸਭ ਗੁਣ.ਕਿਸ ਹੀ ਨਾਹਿ; ਹਰਿ ਪੂਰ ਭੰਡਾਰੀਆ॥ ਅਨੁਸਾਰ(ਗੁਨਤਾਸ) ਸਤਿ ਸੰਤੋਖ ਦਇਆ ਧਰਮ ਨਿਮ੍ਰਤਾ ਸਹਿਨਸ਼ੀਲਤਾ ਗ਼੍ਰੀਬੀ ਪ੍ਰੇਮ ਵਿਰਾਗ, ਤਿਆਗ, ਨਿਰਅਭਿਮਾਨਤਾ ਖਿਮਾ ਧੀਰਜ ਨਿਰਵੈਰਤਾ ਨਿਰਲੇਪਤਾ ਆਦਿ, ਸ੍ਰਬ ਵਿਆਪੀ ਮਹਾਂ ਵਿਸਮਾਦ, ਅਨੰਤ ਸ਼ੁਭ ਗੁਣਾਂ ਦੇ ਪੂਰਨ ਭੰਡਾਰੇ ਵਾਹਿਗੁਰੂ ਜੀ ਆਪ ਪ੍ਰਗਟੇ ਹਨ। ਯਥਾ:- ਅਨਦੁ ਭਇਆ ਵਡਭਾਗੀਹੋ; ਗ੍ਰਿਹਿ ਪ੍ਰਗਟੇ ਪ੍ਰਭ ਆਇ ਜੀਉ॥ ਉਸੁ ਪੂਰਨ ਗੁਰਮੁਖਿ ਪੁਰਖ ਜੀ(ਕਾ) ਦਾ, ਕਾਲ਼ ਕਰਕੇ ਕਦੇ(ਬਿਨਾਸ) ਨਾਸ ਨਾਹੀ ਹੁੰਦਾ। ਯਥਾ:- ਨਿਹਚਲੁ ਸਚੁ ਖੁਦਾਇ ਏਕੁ; ਖੁਦਾਇ ਬੰਦਾ ਅਬਿਨਾਸੀ॥) ਥਿਰੁ ਪਾਰਬ੍ਰਹਮੁ ਪਰਮੇਸਰੋ; ਸੇਵਕੁ ਥਿਰੁ ਹੋਸੀ॥) ਹਰਿ ਕੇ ਸੇਵਕ.ਜੋ ਹਰਿ ਭਾਏ; ਤਿਨ੍ ਕੀ ਕਥਾ ਨਿਰਾਰੀ ਰੇ॥ ਆਵਹਿ ਨ ਜਾਹਿ.ਨ ਕਬਹੂ ਮਰਤੇ; ਪਾਰਬ੍ਰਹਮ ਸੰਗਾਰੀ ਰੇ॥) ਵਾ.ਅਤਿ ਸੁੰਦਰ.ਕੁਲੀਨ ਚਤੁਰ; ਮੁਖਿ ਙਿਆਨੀ ਧਨਵੰਤ॥ ਮਿਰਤਕ ਕਹੀਅਹਿ.ਨਾਨਕਾ; ਜਿਹ ਪ੍ਰੀਤਿ ਨਹੀ.ਭਗਵੰਤ॥ ਅਨੁਸਾਰ ਕੁਕਰਮ ਕਰਨੇ ਕਰਕੇ, ਉਸੁ ਪੁਰਖ ਕਾ; ਵਾਹਿਗੁਰੂ ਜੀ ਵੱਲੋਂ ਕਦੇ ਬਿਨਾਸ ਨਾਹੀ ਹੁੰਦਾ।

ਆਠ ਪਹਰ; ਹਰਿ ਕਾ ਨਾਮੁ ਲੇਇ॥ ਨਾਮ ਰਸੀਏ ਗੁਰਮੁਖਿ ਪਿਆਰੇ ਜੀ ਆਠ ਪਹਰ, ਪਰਮਪੂਜਨੀਕ (ਹਰਿ) ਧੰਨ ਵਾਹਿਗੁਰੂ ਗੁਰਤਾ ਬਿਰਾਜਮਾਨ ਸਤਿਗੁਰੂ ਗ੍ਰੰਥ ਸਾਹਿਬ ਜੀ(ਕਾ) ਦੇ

ਬਖ਼ਸ਼ੇ, ਪਰਮਪਵਿੱਤ੍ਰ ਸ਼ੁਭ ਸੱਚੇ(ਨਾਮੁ) ਗੁਰਸ਼ਬਦ, ਆਪਣੇ ਦਿਲ ਦਿਮਾਗ਼'ਚ(ਲੇਇ) ਲੈਂਦੇ ਹਨ, (ਲੇਇ) ਉਚਾਰਦੇ ਹਨ। ਯਥਾ:- ਆਠ ਪਹਰ; ਜਿਸੁ ਵਿਸਰਹਿ ਨਾਹੀ॥ ਗਤਿ ਹੋਵੈ ਨਾਨਕ; ਤਿਸੁ ਲਗਿ ਪਾਈ॥

ਸਚੁ ਉਪਦੇਸੁ; ਸੇਵਕ ਕਉ ਦੇਇ॥ ਜੁੱਗੋ ਜੁੱਗ ਸਦ ਸਦਾ ਗੁਰਤਾ ਬਿਰਾਜਮਾਨ ਗੁਰੂ ਪ੍ਰਮੇਸਰ ਜੀ ਨਾਲ ਜੁੜੇ ਹੋਏ ਨਾਮ ਰਸੀਏ, ਅੱਠੇ ਪਹਰ ਅੰਮ੍ਰਿਤ ਪੀਣ ਵਾਲੇ ਗੁਰਮੁਖਿ ਮਹਾਂਪੁਰਸ਼, ਗੁਰੂ ਸਾਹਿਬ ਜੀ ਦੇ ਪਿਆਰੇ ਗੁਰ ਸੇਵਕ ਜੀ(ਕਉ) ਨੂੰ, ਆਪਣਾ ਪਿਆਰਾ ਗੁਰ ਭਾਈ ਜਾਣ ਕੇ, ਗੁਰੂ ਜੀ ਦੇ ਸੱਚੇ ਚਰਨ-ਕਮਲਾਂ ਨਾਲ ਜੁੜਨ ਜੋੜਨ ਲਈ ਗੁਰ ਸਬਦ ਦਾ ਪਰਮਪਵਿੱਤ੍ਰ ਸ਼ੁਭ(ਸਚੁ) ਸੱਚਾ ਉਪਦੇਸੁ, ਪੂਰਨ ਪਿਆਰ ਸਤਿਕਾਰ ਨਾਲ, ਝੁਕ ੨ ਕੇ ਨਮਸਕਾਰਾਂ ਕਰਦਿਆਂ(ਦੇਇ) ਦਿੰਦੇ ਹਨ। ਯਥਾ:- ਗੁਰੂ ਸਿਖੁ.ਸਿਖੁ ਗੁਰੂ ਹੈ; ਏਕੋ ਗੁਰ ਉਪਦੇਸੁ ਚਲਾਏ॥ ਕੰਨਾਂ ਬਾਟੀ ਕੁੱਰਰਰੂ, ਤੂੰ ਮੇਰਾ ਚੇਲਾ, ਮੈਂ ਤੇਰਾ ਗੁੱਰਰਰੂ। ਅਪਣਾ ਮਨ ਘੜਤ ਉਪਦੇਸ਼ ਨਹੀਂ ਦਿੰਦੇ।

ਮੋਹ ਮਾਇਆ ਕੈ ਸੰਗਿ; ਨ ਲੇਪੁ॥ ਮਨ ਮਹਿ ਰਾਖੈ; ਹਰਿ ਹਰਿ ਏਕੁ॥) ਜਨਮ ਮਰਣ ਦੁਹਹੂ ਮਹਿ ਨਾਹੀ; ਜਨ ਪਰਉਪਕਾਰੀ ਆਏ॥ ਜੀਅ ਦਾਨੁ ਦੇ ਭਗਤੀ ਲਾਇਨਿ; ਹਰਿ ਸਿਉ ਲੈਨਿ ਮਿਲਾਏ॥ ਅਨੁਸਾਰ ਪਰਉਪਕਾਰੀ ਗੁਰੂ ਪਿਆਰੇ ਸਵਾਰੇ ਸਤਿਕਾਰੇ ਗੁਰਮੁਖਿ ਜੀ, (ਏਕੁ) ਇੱਕ ਅਦ੍ਵੈਤ ਰੂਪ(ਹਰਿ) ਨਿਰਗੁਨ ਬ੍ਰਹਮ ਜੀ, ਉਨ੍ਹਾਂ ਦੇ ਪਰਮ ਪੂਜਨੀਕ ਸਰਗੁਨ ਸਰੂਪ(ਹਰਿ) ਪਰਮਪੂਜਨੀਕ ਧੰਨ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਨਿਰਗੁਣੁ ਸਰਗੁਣੁ; ਆਪੇ ਸੋਈ॥ ਪੂਰਨ ਬ੍ਰਹਮ ਸਰੂਪ ਜੀ ਨੂੰ, ਆਪਣੇ ਮਨ(ਮਹਿ) 'ਚ ਵਸਾ ਕੇ(ਰਾਖੈ) ਰੱਖਦੇ ਹਨ। ਸ੍ਰੀਰਾਂ ਦੇ ਮੋਹ, ਰਜੋ ਤਮੋ ਸਤੋ ਤ੍ਰਿਗੁਣੀ ਮਾਇਆ(ਕੈ) ਦੇ ਸੰਗਿ(ਲੇਪੁ) ਲਿਪਾਇਮਾਨ, ਖੱਚਤ(ਨ) ਨਹੀਂ ਹੁੰਦੇ। ਯਥਾ:- ਬ੍ਰਹਮਗਿਆਨੀ; ਸਦਾ ਨਿਰਲੇਪ॥ ਜੈਸੇ ਜਲ ਮਹਿ; ਕਮਲ ਅਲੇਪ॥) ਸਰਬਤ੍ਰ ਰਮਣੰ.ਗੋਬਿੰਦਹ; ਨਾਨਕ.ਲੇਪ ਛੇਪ ਨ ਲਿਪ੍ਹਤੇ॥

ਅੰਧਕਾਰ; ਦੀਪਕ ਪਰਗਾਸੇ॥ ਨਾਨਕ.ਭਰਮ ਮੋਹ ਦੁਖ; ਤਹ ਤੇ ਨਾਸੇ॥ ੬॥ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਹ ਹਰਿ॥ ਪਰਮ ਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ ਫ਼ੁਰਮਾਉਂਦੇ ਹਨ:- ਹਰਿ ਰਸ ਪੀਣ ਵਾਲੇ ਅਮਰ ਪੁਰਖ, ਅੱਠੇ ਪਹਿਰ ਨਾਮ ਜਪਣ ਜਪਾਉਣ ਵਾਲੇ, ਆਪਣੇ ਮਨ'ਚ ਵਾਹਿਗੁਰੂ ਜੀ ਨੂੰ ਵਸਾਉਣ ਵਾਲੇ ਪ੍ਰੇਮੀ, ਨਾਮ ਰਸੀਏ ਮਹਾਨ ਪਰਉਪਕਾਰੀ ਗੁਰਮੁਖਿ ਪਿਆਰੇ ਸੱਚਿਆਰੇ ਮਹਾਂਪੁਰਸ਼ ਗੁਰਸੇਵਕ ਦੇ ਰਿਦੇ'ਚ, ਅਗਿਆਨ ਦੇ(ਅੰਧਕਾਰ) ਹਨ੍ਹੇਰੇ'ਚ, ਪੂਰੇ ਗੁਰੂ ਜੀ ਦੁਆਰਾ ਗੁਰਸ਼ਬਦ ਵਾ ਗਿਆਨ ਰੂਪੀ ਦੀਵਾ ਵਾ ਬ੍ਰਹਮ ਰੂਪੀ(ਦੀਪਕ) ਦੀਵਾ (ਪਰਗਾਸੇ) ਜਗੇ ਹਨ, (ਤਹ) ਤਿੱਥੇ ਗੁਰਸੇਵਕ ਜੀ ਦੇ ਰਿਦੇ (ਤੇ) ਤੋਂ, ਭਰਮ ਅਨੇਕ ਤਰ੍ਹਾਂ ਦਾ ਮੋਹ ਤੇ ਅਨੇਕ ਤਰ੍ਹਾਂ ਦੇ ਦੁਖ(ਨਾਸੇ) ਨੱਸ ਜਾਂਦੇ ਹਨ॥ ੬॥

੭੭.ਤਪਤਿ ਮਾਹਿ; ਠਾਢਿ ਵਰਤਾਈ॥ ਅਨਦੁ ਭਇਆ; ਦੁਖ ਨਾਠੇ ਭਾਈ॥ ਪਰਮਪੂਜਨੀਕ ਵਾਹਿਗੁਰੂ ਮਹੱਲਾ ਪੰਜਵਾਂ ਜੀ ਫ਼ੁਰਮਾਉਂਦੇ ਹਨ:- ਦਾਸਨ ਦਾਸ ਨੇ ਗੁਰੂ ਜੀ ਦੀ ਸਾਧਸੰਗਤ'ਚ, ਅਜਪਾ ਜਾਪ ਵਾਹਿਗੁਰੂ ਜੀ ਜਪੇ ਜਪਾਏ। ਧੰਨ ਗੁਰੂ ਪ੍ਰਮੇਸਰ ਜੀ ਨੇ, ਸਾਚ ਨਾਮ ਕੀ ਅੰਮ੍ਰਿਤ ਵਰਖਾ॥ ਕਰਕੇ, ਤ੍ਰਿਸ਼ਨਾ ਫੈਸ਼ਨ ਲੋਭ ਹੇਤ ਰੋਗ ਵਿਕਾਰ ਈਰਖਾ ਵੈਰ ਕ੍ਰੋਧ ਦੀ(ਤਪਤਿ) ਤਪਸ਼(ਮਾਹਿ) 'ਚ, ਦਾਸਨ ਦਾਸ ਦੇ ਰਿਦੇ 'ਚ, ਕਲਜੁਗਿ.ਰਥੁ ਅਗਨਿ ਕਾ; ਕੂੜੁ ਅਗੈ ਰਥਵਾਹੁ॥) ਅਗਨਿ ਸਾਗਰ; ਬੂਡਤ ਸੰਸਾਰਾ॥ ਅਨੁਸਾਰ ਅੱਗ ਦੇ ਸਮੁੰਦ੍ਰ ਸੰਸਾਰ'ਚ, ਸਾਰੇ ਦੋਸ਼ਾਂ ਵਿਕਾਰਾਂ ਦੀ ਨਿਵਿਰਤੀ ਰੂਪ(ਠਾਢਿ) ਠੰਢ(ਵਰਤਾਈ) ਵਰਤਾ ਦਿਤੀ। ਘਾਲ ਸਿਆਣਪ ਉਕਤਿ ਨ ਮੇਰੀ; ਪੂਰੈ ਗੁਰੂ ਕਮਾਈ॥ ਅਨੁਸਾਰ ਪੂਰੇ ਗੁਰੂ ਜੀ ਦੀ ਬਿਅੰਤ ਕਮਾਈ ਕ੍ਰਿਪਾ ਦੁਆਰਾ, ਹੇ ਭਾਈ!ਦਾਸਨਦਾਸ ਦੇ, ਦੁਖੁ ਵਿਛੋੜਾ; ਇਕੁ ਦੁਖੁ ਭੂਖ॥ ਇਕੁ ਦੁਖੁ; ਸਕਤਵਾਰ ਜਮਦੂਤ॥) ਵਿਧਣ ਖੂਹੀ; ਮੁੰਧ ਇਕੇਲੀ॥ ਨਾ ਕੋ ਸਾਥੀ; ਨਾ ਕੋ ਬੇਲੀ॥) ਸੰਸਾ ਇਹੁ ਸੰਸਾਰੁ ਹੈ; ਜਨਮ ਮਰਣ ਵਿਚਿ ਦੁਖ ਸਬਾਇਆ॥ ਅਨੁਸਾਰ ਜਨਮ ਮਰਨ ਰੋਗ ਕਲੇਸ਼ ਵਿਕਾਰ ਔਗੁਣਾਂ ਤੇ ਵਾਹਿਗੁਰੂ ਜੀ ਦੇ ਵਿਛੋੜੇ ਦੇ ਦੁਖ(ਨਾਠੇ) ਨੱਠ ਗਏ, ਅਨਦੋ ਅਨਦੁ ਘਣਾ; ਮੈ ਸੋ ਪ੍ਰਭੁ ਡੀਠਾ ਰਾਮ॥ ਅਨੁਸਾਰ(ਅਨਦੁ) ਅਨੰਦ ਸਰੂਪ ਬ੍ਰਹਮ ਜੀ ਪ੍ਰਾਪਤ(ਭਇਆ) ਹੋ ਗਏ ਹਨ। ਯਥਾ:- ਠਾਢਿ ਪਾਈ; ਕਰਤਾਰੇ॥ ਤਾਪੁ; ਛੋਡਿ ਗਇਆ ਪਰਵਾਰੇ॥) ਸਾਂਤਿ ਪਾਈ; ਗੁਰਿ ਸਤਿਗੁਰਿ ਪੂਰੇ॥ ਸੁਖ ਉਪਜੇ; ਬਾਜੇ ਅਨਹਦ ਤੂਰੇ॥) ਬਲਤੋ ਜਲਤੋ ਤਉਕਿਆ; ਗੁਰ ਚੰਦਨੁ ਸੀਤਲਾਇਓ॥ ੧॥ ਅਗਿਆਨ ਅੰਧੇਰਾ ਮਿਟਿ ਗਇਆ; ਗੁਰ ਗਿਆਨੁ ਦੀਪਾਇਓ॥ ੨॥) ਮਾਝ ਮਹਲਾ ੫॥ ਹੁਕਮੀ; ਵਰਸਣ ਲਾਗੇ ਮੇਹਾ॥ ਸਾਜਨ ਸੰਤ ਮਿਲਿ; ਨਾਮੁ ਜਪੇਹਾ॥ ਸੀਤਲ ਸਾਂਤਿ ਸਹਜ ਸੁਖੁ ਪਾਇਆ; ਠਾਢਿ ਪਾਈ.ਪ੍ਰਭਿ ਆਪੇ ਜੀਉ॥ ੧॥ ਸਭੁ ਕਿਛੁ; ਬਹੁਤੋ ਬਹੁਤੁ ਉਪਾਇਆ॥ ਕਰਿ ਕਿਰਪਾ ਪ੍ਰਭਿ; ਸਗਲ ਰਜਾਇਆ॥ ਦਾਤਿ ਕਰਹੁ.ਮੇਰੇ ਦਾਤਾਰਾ; ਜੀਅ ਜੰਤ ਸਭਿ ਧ੍ਰਾਪੇ ਜੀਉ॥ ੨॥ ਸਚਾ ਸਾਹਿਬੁ; ਸਚੀ ਨਾਈ॥ ਗੁਰ ਪਰਸਾਦਿ ਤਿਸੁ ਸਦਾ ਧਿਆਈ॥ ਜਨਮ ਮਰਣ ਭੈ ਕਾਟੇ ਮੋਹਾ; ਬਿਨਸੇ ਸੋਗ ਸੰਤਾਪੇ ਜੀਉ॥ ੩॥ ਸਾਸਿ ਸਾਸਿ ਨਾਨਕੁ ਸਾਲਾਹੇ॥ ਸਿਮਰਤ ਨਾਮੁ; ਕਾਟੇ ਸਭਿ ਫਾਹੇ॥ ਪੂਰਨ ਆਸ ਕਰੀ ਖਿਨ ਭਤਿਰਿ; ਹਰਿ ਹਰਿ ਹਰਿ ਗੁਣ ਜਾਪੇ ਜੀਉ॥ ੪॥ ੨੭॥ ੩੪॥

ਸਾਖੀ:- ਧੰਨ ਹਨ ਧੰਨ ਹਨ ਧੰਨ ਹਨ, ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਮਹਾਰਾਜ ਜੀ ਧੰਨ ਹਨ, ਆਪਣੇ ਨਿਰਗੁਨ ਸਰੂਪ ਜੀ ਦੁਆਰਾ ਅਨੰਤ ਸੂਰਜਾਂ ਚੰਦ੍ਰਮਿਆਂ ਬਿਜਲੀਆਂ ਅਗਨੀਆਂ ਟਟਿਆਣਿਆਂ ਨੂੰ ਹੁਣ ਪ੍ਰਕਾਸ਼ ਰਹੇ ਹਨ। ਜਾ ਕੀ ਦ੍ਰਿਸਟਿ ਅੰਮ੍ਰਿਤਧਾਰ, ਕਾਲੁਖ ਖਨਿ ਉਤਾਰ; ਤਿਮਰ ਅਗ੍ਯਾਨ ਜਾਹਿ.ਦਰਸ ਦੁਆਰ॥ ਭਾਰੀ ਬੀਰ-ਰਸ, ਅੰਮ੍ਰਿਤ ਦੇ ਦਾਤੇ, ਗੁਰ ਨਾਨਕ ਦੇਵ ਗੋਵਿੰਦ ਰੂਪ॥ ਸੱਚੇ ਪਾਤਿਸਾਹਜੀ ਨੇ, ੧੭੬੧ ਸੰਮਤ ੬ ਪੋਹ ਦੀ ਠੰਢੀ ਠਾਰ ਵੈਰਾਗ ਤਿਆਗ ਵਾਲੀ ਕਾਲੀ ਰਾਤ ਨੂੰ, ਕਿਲਾ ਸ੍ਰੀ ਅਨੰਦਗੜ੍ਹ ਸਾਹਿਬ ਜੀ ਤੋਂ ਤੁਰੇ। ਮਨੁ ਤਨੁ ਕਾਟਿ ਦੇਉ.ਗੁਰ ਆਗੈ; ਜਿਨਿ.ਹਰਿ ਪ੍ਰਭ ਮਾਰਗੁ ਪੰਥੁ ਦਿਖਈਆ॥ ਅਨੁਸਾਰ ਗੁਰੂ ਪਿਆਰੇ ਸਵਾਰੇ

ਸਤਿਕਾਰੇ ਗੁਰੂ ਲਾਡਲੇ ਸਿੰਘ ਸਾਹਿਬਾਨ ਜੀ, ਬੜੀ ਹੀ ਸੂਰਮਗਤੀ ਬਹਾਦਰੀ ਨਾਲ ਜ਼ਾਲਮਾਂ ਨਾਲ ਲੜਦਿਆਂ, ਸ਼ਹੀਦੀਆਂ ਪਾਉਂਦਿਆਂ ਤੁਰੇ ਆਏ। ਸ੍ਰੀ ਗੁਰੂ ਸਾਹਿਬ ਜੀ ਨੇ ਸਰਸਾ ਨਦੀ ਕਿਨਾਰੇ, ਸ੍ਰੀ ਪ੍ਰਵਾਰ ਵਿਛੋੜਾ ਸਾਹਿਬ ਜੀ ਵਿਖੇ, ਸੁੰਦਰ ਦੀਵਾਨ ਸਜਾਏ, ਸ੍ਰੀ ਆਸਾ ਜੀ ਦੀ ਵਾਰ ਦਾ ਰਸ ਭਿੰਨਾ ਕੀਰਤਨ ਕੀਤਾ। ਸੱਚੇ ਗੁਰੂ ਜੀ ਦੇ ਅਤੀਰਥ ਬਹਾਦਰਾਂ ਸੂਰਬੀਰਾਂ ਦਲੇਰਾਂ ਸ਼ੇਰਾਂ ਨੇ, ਸ੍ਰੀ ਅਨੰਦਪੁਰ ਸਾਹਿਬ ਜੀ ਤੋਂ ਰੋਪੜ ਤੱਕ ਇੱਕ ਲੱਖ ਜ਼ਾਲਮ ਕੱਟ ਵੱਢ ਕੇ ਸੱਥਰ ਵਿਛਾ ਦਿਤੇ, ਜਮਪੁਰ ਪਹੁੰਚਾ ਦਿਤੇ। ਰੋਪੜ ਵਿਖੇ ਗੁਰੂ ਪ੍ਰੇਮੀ ਭਗਤ ਅਤਿਅੰਤ ਸ਼ਰਧਾਲੂ, ਗੁਰੂ ਜੀ ਦੇ ਬਖ਼ਸ਼ੇ ਹੋਏ ਨਿਹੰਗਖਾਂ ਜੀ ਦਾ ਭੱਠਾ ਸੀ। ਗੁਰਮੁਖਿ ਨਿਹੰਗਖਾਂ ਜੀ ਦੇ ਮਜ਼ਦੂਰਾਂ ਨੂੰ ਗੁਰੂ ਪ੍ਰਮੇਸਰ ਜੀ ਨੇ ਪੁਛਿਆ, "ਭਾਈ!ਸ੍ਰੀ ਰਹਰਾਸਿ ਸਾਹਿਬ ਜੀ ਪੜ੍ਹਨ ਲਈ ਥਾਂ ਦੱਸੋ?" ਬੇਵਕੂਫ਼ਾਂ ਨੇ ਤਰਕ ਨਾਲ ਕਿਹਾ, "ਆਹ ਰੋੜਾਂ ਦਾ ਮੱਚਦਾ ਭੱਠਾ ਹੈ। "ਗੁਰੂ ਜੀ ਦੇ ਅਤਿਅੰਤ ਪਿਆਰੇ ਨੀਲੇ ਘੋੜੇ ਨੇ ਪੌੜ ਰੱਖੇ ਤਾਂ ਭੱਠਾ ਠੰਢਾ ਹੋ ਗਿਆ। ਯਥਾ:- ਬਲਤੋ ਜਲਤੋ ਤਉਕਿਆ; ਗੁਰ ਚੰਦਨੁ ਸੀਤਲਾਇਓ॥ ਨੀਲੇ ਦੇ ਪੌੜਾਂ ਦੇ ਨਿਸ਼ਾਨ ਗੁਰਦੁਆਰਾ ਸ੍ਰੀ ਭੱਠਾ ਸਾਹਿਬ ਜੀ'ਚ ਹੁਣ ਹਾਜ਼ਰ ਹਨ। ਪ੍ਰੇਮੀ ਸ਼ਰਧਾਲੂ ਹਰ ਸਮੇਂ ਦਰਸ਼ਨ ਕਰਕੇ ਨਮਸਕਾਰਾਂ ਕਰਦੇ ਰਹਿੰਦੇ ਹਨ। ਗੁਰਮੁਖਿ ਪਿਆਰੇ ਵੱਡਭਾਗੇ ਸਭਾਗੇ ਭਾਈ ਦਇਆ ਸਿੰਘ ਸਾਹਿਬ ਜੀ ਨੇ ਦੁਸ਼ਾਲਾ ਵਿਛਾ ਦਿਤਾ, ਸੱਚੇ ਪਾਤਿਸਾਹਜੀ ਸਜ ਗਏ। ਕੰਘਾ ਕਰਕੇ, ਸ੍ਰੀ ਰਹਰਾਸਿ ਸਾਹਿਬ ਜੀ ਦਾ ਪਰਮਪਵਿੱਤ੍ਰ ਅੰਮ੍ਰਿਤ ਪਾਠ ਕੀਤਾ। ਸ੍ਰੀ ਭੱਠੇ ਸਾਹਿਬ ਜੀ ਦੇ ਮਾਲਕ, ਗੁਰਮੁਖਿ ਪਿਆਰੇ ਨਿਹੰਗਖਾਂ ਜੀ ਦਾ ਨੱਗਰ ਕੋਟਲਾ ਨਿਹੰਗਖਾਂ ਪਾਸ ਹੀ ਹੈ। ਜਿਉਂ ਹੀ ਇਨ੍ਹਾਂ ਨੂੰ ਪਤਾ ਲੱਗਾ ਕਿ ਗੁਰੂ ਪ੍ਰਮੇਸਰ ਜੀ ਆਪ ਆਏ ਹਨ, ਬੜੇ ਹੀ ਪਿਆਰ ਉਤਸ਼ਾਹ ਉਮਾਹ ਨਾਲ, ਪ੍ਰੇਮ ਭੇਟਾਵਾਂ ਲੈ ਕੇ ਚੇਰੀ ਦਾਸੀ ਬਣ ਕੇ ਭੱਜੇ ੨ ਆਏ। ਗੁਰੂ ਪ੍ਰਮੇਸਰ ਜੀ ਦੇ ਪਰਮਪਵਿੱਤ੍ਰ ਸ਼ੁਭ ਸੱਚੇ ਚਰਨ-ਕਮਲਾਂ'ਤੇ ਆਪਣਾ ਮੱਥਾ ਰੱਖਿਆ। ਸੀਸੁ ਨਿਹਾਰਉ; ਚਰਣ ਤਲਿ ਧੂਰਿ ਮੁਖਿ ਲਾਵਉ॥ ੧॥) ਮਿਸਟ ਬਚਨ ਬੇਨਤੀ ਕਰਉ; ਦੀਨ ਕੀ ਨਿਆਈ॥ ਅਨੁਸਾਰ ਬੜੀ ਹੀ ਦੀਨਤਾ ਗ੍ਰੀਬੀ ਨਾਲ ਪ੍ਰੇਮ ਬੇਨਤੀ ਕੀਤੀ, "ਹੇ ਗ੍ਰੀਬ ਨਿਵਾਜ਼ ਸੱਚੇ ਪਾਤਿਸਾਹਜੀਓ!ਨੌਕਰ ਮਹਾਂ ਮੂਰਖ ਹਨ, ਇਨ੍ਹਾਂ ਦੀ ਗ਼ਲਤੀ ਦੀ ਮੁਆਫ਼ੀ ਬਖ਼ਸ਼ੋ ਜੀ। ਦਾਸਨ ਦਾਸ ਨੂੰ ਆਪ ਜੀ ਨੇ ਜੋ ਗ੍ਰੀਬਖ਼ਾਨਾ ਬਖ਼ਸ਼ਿਆ ਹੈ, ਇਸ'ਚ ਪਰਮਪਵਿੱਤ੍ਰ ਸੁੰਦਰ ਸੋਹਣੇ ਸੱਚੇ ਮਿੱਠੇ ਪਿਆਰੇ ਚਰਨ-ਕਮਲ ਪਾਉ ਜੀ। "ਅਸੰਖ ਜਪ; ਅਸੰਖ ਭਾਉ॥ ਅਨੁਸਾਰ ਅਸੰਖ ਪ੍ਰੇਮ ਸਹਿਤ ਪੂਰਨ ਵਿਸਮਾਦ ਇਕਾਗ੍ਰਤਾ ਨਾਲ, ਸ਼ੁਭ ਸੱਚੀ ਪ੍ਰੇਮ ਬੇਨਤੀ ਕੀਤੀ। ਲੱਖ ਖੁਸ਼ੀਆਂ ਪਾਈਆਂ। ਗੁਰੂ ਪ੍ਰਮੇਸਰ ਜੀ ਨੇ ਢਾਲ਼ ਪੇਸ਼ਕਬਜ਼ ਸ੍ਰੀ ਸਾਹਿਬ ਜੀ ਦੀ ਮਹਾਨ ਬਖ਼ਸ਼ਸ਼ ਕੀਤੀ, ਸ਼ੁਭ ਅਮੋਲਕ ਵਰ ਬਖ਼ਸ਼ੇ, "ਹੇ ਪਿਆਰੇ ਜੀ!ਪੂਰਨ ਪ੍ਰੇਮ ਸਹਿਤ ਇਨ੍ਹਾਂ ਦਾ ਪੂਜਨ ਕਰਨਾ, ਨਿਹਾਲ ਹੋਵੋਂਗੇ। ਨਿਹਾਲ! ਨਿਹਾਲ!ਨਿਹਾਲ!"ਸੋ ਗੁਰੂ ਪ੍ਰਮੇਸਰ ਜੀ ਦੇ ਸੁੰਦਰ ਨੀਲੇ ਘੋੜੇ ਦੇ ਪੌੜਾਂ, ਗੁਰੂ ਜੀ ਦੇ ਪਰਮਪਵਿੱਤ੍ਰ ਪਰਮਪੂਜਨੀਕ ਸ਼ੁਭ ਸੱਚੇ ਚਰਨ-ਕਮਲ ਪਾਉਂਣੇ ਕਰਕੇ, ਮੱਚਦਾ ਭੱਠਾ ਠੰਢਾ ਹੋ ਗਿਆ, ਗੁਰਦੁਆਰਾ ਸ੍ਰੀ ਭੱਠਾ ਸਾਹਿਬ ਜੀ ਬਣ ਗਏ ਹਨ, ਇੱਥੇ ਨੀਲੇ ਦੇ ਪੌੜ ਹਨ, ਇਹ ਤਪਤ'ਚ ਠੰਢ ਵਰਤਾ ਦਿਤੀ। ਇੱਥੇ ਲਿਖਾ ਹੈ:- ਤਪਤਿ ਮਾਹਿ; ਠਾਢਿ ਵਰਤਾਈ॥ ਅਨਦੁ ਭਇਆ; ਦੁਖ ਨਾਠੇ ਭਾਈ॥

ਜਨਮ ਮਰਨ ਕੇ; ਮਿਟੇ ਅੰਦੇਸੇ॥ ਸਾਧੂ ਕੇ; ਪੂਰਨ ਉਪਦੇਸੇ॥ ਪੂਰਨ ਮੇਹਰਵਾਨ ਅਨਤਕਲਾਵਾਨ (ਸਾਧੂ) ਗੁਰੂ ਪ੍ਰਮੇਸਰ ਮਹੱਲਾ ੪ ਜੀ(ਕੇ) ਦੇ ਪੂਰਨ(ਉਪਦੇਸੇ) ਉਪਦੇਸ਼ ਨੂੰ ਪ੍ਰਾਪਤ ਕਰਕੇ, ਦਾਸਨ ਦਾਸ ਦੇ ਜਨਮ ਮਰਨ ਕੇ ਕਸ਼ਟ ਦੇ(ਅੰਦੇਸੇ) ਸੰਸੇ ਮਿਟੇ ਹਨ। ਯਥਾ:- ਹਉ ਮਨੁ ਅਰਪੀ.ਸਭੁ ਤਨੁ ਅਰਪੀ; ਅਰਪੀ ਸਭਿ ਦੇਸਾ॥ ਹਉ ਸਿਰੁ ਅਰਪੀ.ਤਿਸੁ ਮੀਤ ਪਿਆਰੇ; ਜੋ ਪ੍ਰਭ ਦੇਇ ਸਦੇਸਾ॥ ਅਰਪਿਆ ਤ ਸੀਸੁ.ਸੁਥਾਨਿ ਗੁਰ ਪਹਿ; ਸੰਗਿ ਪ੍ਰਭੂ ਦਿਖਾਇਆ॥ ਖਿਨ ਮਾਹਿ ਸਗਲਾ ਦੂਖੁ ਮਿਟਿਆ; ਮਨਹੁ ਚਿੰਦਿਆ ਪਾਇਆ॥ ਦਿਨੁ ਰੈਣਿ ਰਲੀਆ.ਕਰੈ ਕਾਮਣਿ; ਮਿਟੇ ਸਗਲ ਅੰਦੇਸਾ॥ ਬਿਨਵੰਤਿ ਨਾਨਕੁ.ਕੰਤੁ ਮਿਲਿਆ; ਲੋੜਤੇ ਹਮ ਜੈਸਾ॥ ੩॥

ਜੰਮਣ ਮਰਨ ਕਸ਼ਟ ਬਾਰੇ ਸਰਬ ਵਿਆਪੀ ਵਿਸਮਾਦ ਪ੍ਰੇਮਮਈ ਗੁਰਪ੍ਰਸਾਦਿ ਸ਼ੁਭ ਵਿਚਾਰ:- ਜਿਵੇਂ ਸੁਨਿਆਰਾ ਤਾਰ ਨੂੰ ਪਤਲੀ ਕਰਨ ਲਈ, ਜੰਤ੍ਰੀ ਦੇ ਬ੍ਰੀਕ ਛੇਕ ਵਿੱਚਦੀ ਖਿੱਚਦਾ ਹੈ, ਤਿਵੇਂ ਬੱਚੇ ਨੂੰ ਜੰਮਣ ਵੇਲੇ ਬਹੁਤ ਕਸ਼ਟ ਹੁੰਦਾ ਹੈ, ਜਿਸ ਕਰਕੇ ਰੋਣ ਦੀ ਅਵਾਜ਼ ਆਉਂਦੀ ਹੈ, ਕਈ ਬੱਚੇ ਜੰਮਦੇ ਹੀ ਮਰ ਜਾਂਦੇ ਹਨ। ਕਈ ਬੱਚੇ ਪੁੱਠੇ ਜੰਮਦੇ ਹਨ। ਬਿੱਛੂ ਦੀ ਖੁੱਡ ਸਾਹਮਣੇ ਪੱਥਰ ਰੱਖਣ ਤੋਂ, ਪੱਥਰ'ਤੇ ਡੰਗ ਮਾਰਨ ਤੋਂ ਸੰਖੀਆ ਜ਼ਹਿਰ ਬਣਦੀ ਹੈ। ਸ਼ਾਸਤ੍ਰਾਂ 'ਚ ਸੱਤ੍ਰ ਹਜ਼ਾਰ ਬਿੱਛੂ ਦੇ ਡੰਗ ਜਿਤਨਾ ਮਰਨ ਦਾ ਕਸ਼ਟ ਦੱਸਿਆ ਹੈ। ਮੌਤ ਸਮੇਂ ਕਸ਼ਟ ਆਉਂਣ ਤੋਂ ਮਲਮੂਤ੍ਰ ਨਿਕਲ ਜਾਂਦਾ ਹੈ। ਗੁਰਤਾ ਬਿਰਾਜਮਾਨ ਗੁਰੂ ਪ੍ਰਮੇਸਰ ਜੀ ਆਪਣੇ ਖ਼ਰੇ ਪਿਆਰੇ ਸੱਚਿਆਰੇ ਸਿੱਖ ਸੇਵਕ ਜਿਉਂਦੇ ੨ ਨੂੰ ਹੀ ਆਪਣੇ ਵਿਆਪਕ ਸਰੂਪ'ਚ ਲੀਨ ਕਰ ਲੈਂਦੇ ਹਨ। ਆਪਣੇ ਪ੍ਰੇਮੀ ਦੇ ਲੂੰ ੨'ਚ ਵਸ ਕੇ ਵਿਸਮਾਦ ਇਕਾਗ੍ਰਤਾ ਬਖ਼ਸ਼ਦੇ ਹਨ। ਉਸ ਦੇ ਕਸ਼ਟ ਆਪਣੇ'ਤੇ ਸਹਾਰ ਲੈਂਦੇ ਹਨ।

ਭਉ ਚੂਕਾ; ਨਿਰਭਉ ਹੋਇ ਬਸੇ॥ ਵਾਹਿਗੁਰੂ ਮਹੱਲਾ ਪੰਜਵਾਂ ਜੀ, ਗੁਰਪ੍ਰਸਾਦਿ ਨਾਨਕ ਸਚੁ ਕਹੈ॥ ਅਨੁਸਾਰ ਸੱਚ ਕਹਿ ਰਹੇ ਹਨ:- ਪੂਰੇ ਗੁਰੂ ਸਾਹਿਬਾਨ ਜੀ ਦੇ ਪੂਰੇ ਉਪਦੇਸ਼, ਸਰਬ ਵਿਆਪੀ ਅਗਮ ਅਪਾਰ ਪ੍ਰਕਾਸ਼ ਸਰੂਪ ਵਿਸਮਾਦ ਸੱਚੀ ਕ੍ਰਿਪਾ ਦੁਆਰਾ, ਦਾਸਨ ਦਾਸ ਦਾ ਉਪ੍ਰੋਕਤ ਸੱਤ ਪ੍ਰਕਾਰ ਅਤੇ ਹਰ ਤਰ੍ਹਾਂ ਦਾ ਭਉ(ਚੂਕਾ) ਚੁੱਕਿਆ ਗਿਆ ਹੈ, ਹੁਣ(ਨਿਰਭਉ) ਭੈ ਤੋਂ ਰਹਿਤ ਹੋਇ ਕੇ, ਗੁਰ ਚਰਨ-ਕਮਲਾਂ'ਚ(ਬਸੇ) ਵਸ ਰਿਹਾ ਹੈ। ਯਥਾ:- ਨਿਰਭਉ ਜਪੈ; ਸਗਲ ਭਉ ਮਿਟੈ॥) ਸਭ ਭੈ ਮਿਟਹਿ; ਤੁਮਾਰੈ ਨਾਇ॥) ਨਿਰਭਉ ਹੋਇ ਰਹੇ ਲਿਵ ਏਕੈ; ਨਾਨਕ ਹਰਿ ਮਨੁ ਮਾਨੀ॥

(ਨੱਸੇ) ਸਗਲ ਬਿਆਧਿ; ਮਨ ਤੇ ਖੈ ਨਸੇ॥ ਦਾਸਨ ਦਾਸ ਗ੍ਰੀਬ ਦੇ, (ਖੈ) ਨਾਸ ਕਰਨ ਵਾਲੇ ਕਾਮ ਕ੍ਰੋਧਾਦਿ, (ਸਗਲ) ਸਾਰੇ(ਬਿਆਧਿ) ਰੋਗ, ਮਨ(ਤੇ) ਤੋਂ(ਨਸੇ) ਨੱਸ ਗਏ। ਯਥਾ:- ਸਰਬ ਸਿਧਿ ਕਾਰਜ ਸਭਿ ਸਵਰੇ ਅਹੰ ਰੋਗ ਸਗਲ ਹੀ ਖਇਆ॥ ਕੋਟਿ ਪਰਾਧ ਖਿਨ ਮਹਿ ਖਉ ਭਈ ਹੈ ਗੁਰ ਮਿਲਿ ਹਰਿ ਹਰਿ ਕਹਿਆ॥ ੧॥

ਜਿਸ ਕਾ ਸਾ; ਤਿਨਿ ਕਿਰਪਾ ਧਾਰੀ॥ ਸਾਧਸੰਗਿ; ਜਪਿ ਨਾਮੁ ਮੁਰਾਰੀ॥ (ਜਿਸ) ਜਿਨ੍ਹਾਂ ਗੁਰੂ ਪ੍ਰਮੇਸਰ ਜੀ ਕਾ ਦਾ, ਤੁਮਰੀ ਸਰਣਿ.ਤੁਮਾਰੀ ਆਸਾ; ਤੁਮ ਹੀ ਸਜਨ ਸੁਹੇਲੇ॥ ਰਾਖਹੁ ਰਾਖਨਹਾਰ ਦਇਆਲਾ; ਨਾਨਕ ਘਰ ਕੇ ਗੋਲੇ॥ ਅਨੁਸਾਰ ਦਾਸਨ ਦਾਸ ਗੋਲਾ ਮੁਰੀਦ ਗ਼ੁਲਾਮ ਸੇਵਕ(ਸਾ) ਹੈ। (ਤਿਨਿ) ਤਿਨ੍ਹਾਂ ਨੇ ਆਪ ਹੀ ਕਿਰਪਾ(ਧਾਰੀ) ਧਾਰਨਾ ਕੀਤੀ ਹੈ, ਕ੍ਰਿਪਾ ਦੇ ਸਦਕੇ, (ਸਾਧਸੰਗਿ) (ਸਾਧ+ਸੰਗਿ) (ਸਾਧ) ਵਾਹਿਗੁਰੂ ਮਹੱਲੇ ੪ ਜੀ ਦੇ ਪਰਮਪਵਿੱਤ੍ਰ ਸੱਚੇ ਚਰਨ-ਕਮਲਾਂ ਸੰਗਿ ਲੱਗ ਕੇ, ਵਾ (ਸਾਧਸੰਗਿ) ਸਤਿਸੰਗਤ ਜੀ ਨਾਲ ਮਿਲ ਕੇ, (ਮੁਰਾਰੀ) ਵਾਹਿਗੁਰੂ ਅਕਾਲ ਪੁਰਖੁ ਜੀ ਦੇ ਪਰਮਪਵਿੱਤ੍ਰ ਸ਼ੁਭ ਸੱਚੇ ਨਾਮੁ ਨੂੰ, ਦਾਸਨ ਦਾਸ ਗ੍ਰੀਬ (ਜਪਿ) ਜਪਦਾ ਜਪਾਉਂਦਾ ਹੈ। ਯਥਾ:- ਸਾਧ ਸੰਗਿ, ਜਪੈ ਨਿਰੰਕਾਰੁ॥

ਥਿਤਿ ਪਾਈ; ਚੂਕੇ ਭ੍ਰਮ ਗਵਨ॥ ਸੁਨਿ ਨਾਨਕ; ਹਰਿ ਹਰਿ ਜਸੁ ਸ੍ਰਵਨ॥ ੭॥ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਮਹੱਲਾ ਪੰਜਵਾਂ ਜੀ ਫ਼ੁਰਮਾਉਂਦੇ ਹਨ:- (ਹਰਿ) ਸਰਬ ਵਿਆਪੀ ਸਰਬ ਦੇ ਅਧਾਰ ਹੁੰਦਿਆਂ ਆਪ ਨਿਰਾਧਾਰ, ਸਰਬ ਪ੍ਰਕਾਸ਼ਕ ਹੁੰਦਿਆਂ ਆਪ ਸੁਤੇ ਪ੍ਰਕਾਸ਼ ਸਰੂਪ, ਅਨਤ ਕਲਾਵਾਨ ਸਦ ਸਦਾ ਮੇਹਰਵਾਨ ਨਿਰਗੁਨ ਬ੍ਰਹਮ ਜੀ, ਜੁਗੁ ਜੁਗੁ ਸਾਚਾ; ਹੈ ਭੀ ਹੋਸੀ॥ ਅਤੇ(ਹਰਿ) ਸਰਗੁਨ ਸਰੂਪ ਵਾਹਿਗੁਰੂ ਗੁਰੂ ਪ੍ਰਮੇਸਰ ਜੀ ਦੇ ਪਰਮਪਵਿੱਤ੍ਰ ਸ਼ੁਭ ਸੱਚੇ ਜਸੁ ਗੁਰਸਬਦ ਨੂੰ, ਕੋਟਿ ਕਰਨ ਦੀਜਹਿ.ਪ੍ਰਭ ਪ੍ਰੀਤਮ; ਹਰਿ ਗੁਣ ਸੁਣੀਅਹਿ ਅਬਿਨਾਸੀ ਰਾਮ॥ ਅਨੁਸਾਰ ਕੋਟਾਨ ਕੋਟਿ(ਸ੍ਰਵਨ) ਕੰਨਾਂ ਦੁਆਰਾ, ਦਾਸਨ ਦਾਸ ਪੂਰਨ ਸ਼ਰਧਾ ਤੇ ਵਿਸ਼ਵਾਸ਼ ਸਹਿਤ(ਸੁਨਿ) ਸੁਣਦਾ ਹੈ। ਸੁਣਨੇ ਕਰਕੇ, ਦਾਸਨ ਦਾਸ ਨੇ ਪੂਰਨ ਬ੍ਰਹਮ ਜੀ 'ਚ(ਥਿਤਿ) ਇਸਥਿਤੀ ਪਾਈ ਹੈ, ਜਿਸ ਕਰਕੇ ਚੌਰਾਸੀ ਲੱਖ ਜੂਨ'ਚ(ਗਵਨ) ਜਾਣ ਦੇ(ਭ੍ਰਮ) ਭ੍ਰਮਣ, ਭਟਕਣ ਚੂਕੇ ਗਏ ਹਨ॥ ੭॥ ਯਥਾ:- ਮਿਟਿ ਗਏ ਗਵਨ; ਪਾਏ ਬਿਸ੍ਰਾਮ॥ ਨਾਨਕ ਪ੍ਰਭ ਕੈ; ਸਦ ਕੁਰਬਾਨ॥

ਨਿਰਗੁਨੁ ਆਪਿ; ਸਰਗੁਨੁ ਭੀ ਓਹੀ॥ ਕਲਾ ਧਾਰਿ ਜਿਨਿ ਸਗਲੀ ਮੋਹੀ॥ ੧.ਪਰਮ ਪੂਜਨੀਕ ਵਾਹਿਗੁਰੂ ਮਹੱਲੇ ਪੰਜਵੇਂ ਜੀ ਨੂੰ, ਆਪਣੇ ਅੰਦਰ ਬਾਹਰ ਅਸੰਖ ਪ੍ਰਕਾਸ਼ ਹੀ ਪ੍ਰਕਾਸ਼ ਅਜਪਾ ਜਾਪ ਨਿਰਗੁਨ ਸਰੂਪ ਪੂਰਨ ਅਗਮ ਵਿਸਮਾਦ ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਵਾਹਿਗੁਰੂ ਜੀ, ਆਪਣੇ ਸਰਗੁਨ ਸਰੂਪ ਦੇ ਅਸੰਖ ਸੂਰਜਾਂ ਚੰਦ੍ਰਮਿਆਂ ਤਾਰੇ ਮੰਡਲਾਂ ਅਗਨੀਆਂ ਦੇ ਪ੍ਰਕਾਸ਼ਕ ਪ੍ਰੇਰਕ, ਇਨ੍ਹਾਂ'ਚ ਵਿਆਪਕ ਅਜਪਾ ਜਾਪ ਕਰਦਿਆਂ ਸਾਖਿਆਤ ਹੋ ਰਹੇ ਹਨ ਕਿ ਵਾਹਿਗੁਰੂ ਜੀ ਅਨੰਤ ਧਰਤੀਆਂ ਸੂਰਜਾਂ ਤਾਰੇ ਮੰਡਲਾਂ ਚੰਦ੍ਰਮਿਆਂ ਜੀਆਂ ਜੰਤਾਂ ਨੂੰ ਭਜਾ ਰਹੇ ਹਨ। ਅਨੰਤ ਜੀਆਂ ਜੰਤਾਂ ਨੂੰ ਪੈਦਾ ਪਾਲਣਾ ਕਰਕੇ ਮਾਰ ਰਹੇ ਹਨ। ਅਨੰਤ ਭਗਤਾਂ ਨੂੰ ਨਾਮ ਜਪਾ ਕੇ, ਆਪਣੇ ਦਰਸ਼ਨ ਬਖ਼ਸ਼ ਰਹੇ ਹਨ। ਨਿਰਗੁਨ ਬ੍ਰਹਮ ਜੀ ਆਪਣੇ ਅਨੰਤ ਸਰੂਪ ਧਾਰ ਕੇ, ਗੁਰੂ ਜੀ ਨੂੰ ਦਰਸ਼ਨ ਬਖ਼ਸ ਰਹੇ ਹਨ। ਸੋ ਪੂਰਨ ਗੁਰੂ ਜੀ, ਗੁਰੂ ਪ੍ਰੇਮਾ-ਭਗਤੀ ਸਹਿਤ ਨਿਰਗੁਨ ਸਰਗੁਨ ਜੀ ਦੀ ਏਕਤਾ ਦੀ ਮਹਾਂ ਵਿਸਮਾਦਤਾਈ'ਚ ਲੀਣ ਫ਼ੁਰਮਾ ਰਹੇ ਹਨ:- ਹੇ ਭਾਈ!ਵਾਹਿਗੁਰੂ ਜੀ ਅਨੰਤ

ਪ੍ਰਕਾਸ਼ ਹੀ ਪ੍ਰਕਾਸ਼ ਸਰੂਪ, ਆਪਿ ਹੀ ਨਿਰਗੁਨੁ ਸਰੂਪ ਹਨ, ਅਤੇ ਆਪਣੇ'ਚੋਂ ਪ੍ਰਗਟ ਕੀਤੇ ਸਰਗੁਨੁ ਸਰੂਪ ਭੀ ਓਹੀ ਹਨ, ਭਾਵ ਨਿਰਗੁਨ ਪ੍ਰਕਾਸ਼ ਸਰੂਪ'ਚ, ਸਰਗੁਨ ਦਾ ਪਸਾਰਾ ਹੈ ਅਤੇ ਆਪਣੇ ਸਰਗੁਨ ਸਰੂਪ'ਚ, ਨਿਰਗੁਨ ਜੀ ਵਿਆਪਕ ਪ੍ਰਕਾਸ਼ਕ ਹੋ ਰਹੇ ਹਨ। ਨਿਰਗੁਨ ਸਰਗੁਨੁ ਇਕੱਠੇ ਵਸਦੇ ਹਨ। (ਜਿਨਿ) ਜਿਨ੍ਹਾਂ ਭਾਵ ਨਿਰਗੁਨ ਬ੍ਰਹਮ ਜੀ ਨੇ ਦਾਸਨਦਾਸ ਦੇ ਅੰਦਰ ਬਾਹਰ, ਆਪਣੀ ਅਨਤ ਕਲਾ(ਧਾਰਿ) ਟਿਕਾਅ ਕੇ, ਦਾਸਨਦਾਸ ਦੀ(ਸਗਲੀ) ਸਾਰੀ ਸੁਰਤੀ ਮੋਹੀ ਹੈ। ਕਿਉਂ ਜੋ ਮਿਹਰਵਾਨੁ ਸਾਹਿਬੁ ਮਿਹਰਵਾਨੁ॥ ਸਾਹਿਬੁ ਮੇਰਾ ਮਿਹਰਵਾਨੁ॥ ਜੀਅ ਸਗਲ ਕਉ; ਦੇਇ ਦਾਨੁ॥ ਨਿਰਗੁਨ ਬ੍ਰਹਮ ਜੀ, ਆਪਣੇ ਅਸੰਖ ਬ੍ਰਹਮੰਡ ਦੇ ਪਸਾਰੇ ਸਰਗੁਨ ਸਰੂਪ ਦੇ ਸਾਰੇ ਅਕਾਰਾਂ ਸਮੇਤ, ਆਪਣਾ ਜਾਪ ਆਪ ਕਰਦੇ ਦਰਸ਼ਨ ਬਖ਼ਸ਼ ਰਹੇ ਹਨ। ਯਥਾ:- ਜਲ ਥਲ ਮਾਹੇ; ਆਪਹਿ ਆਪ॥ ਆਪੈ ਜਪਹੁ; ਆਪਨਾ ਜਾਪੁ॥ ਐਸੇ ਅਗਮ ਵਿਸਮਾਦ ਅਜਪਾ ਜਾਪ ਵਾਹਿਗੁਰੂ ਜੀ ਦੇ ਦਰਸ਼ਨਾਂ 'ਤੇ ਮੋਹਿਤ ਹੋ ਕੇ ਵਿਸਮਾਦ ਹੋ ਰਹੇ ਹਨ।

ਨਿਰਗੁਨੁ ਸਰਗੁਨੁ ਜੀ ਦੀ ਏਕਤਾ ਦੇ ਅਰਥ ਸਮਝਣ ਲਈ ਪ੍ਰੇਮ ਵੀਚਾਰ, ਨਮਸਕਾਰ:- (ਨਿਰਗੁਨੁ) ਨ੍ਰਿਵਿਕਾਰ ਨਿਰਹੰਕਾਰ, ਸਰਬ ਕਲਾ ਭਰਪੂਰ ਅਨਤ ਕਲਾਵਾਨ ਪੂਰਨ ਮੇਹਰਵਾਨ ਵਾਹਿਗੁਰੂ ਜੀ, ਹੁਣ ਸਭ ਦੇ ਆਧਾਰ ਹੁੰਦਿਆਂ ਆਪ ਨਿਰਾਧਾਰ ਹਨ। ਹੁਣ ਸਰਬ ਦੇ ਪ੍ਰਕਾਸ਼ਕ ਹੁੰਦਿਆਂ ਆਪ ਸੁਤੇ ਪ੍ਰਕਾਸ਼ ਸਰੂਪ, ਵਿਸਮਾਦ ਨਿਰਗੁਨ ਬ੍ਰਹਮ ਆਪੇ ਆਪ ਨਿਰੰਜਨ ਸਰੂਪ ਹਨ। ਨਿਰੰਕਾਰ ਬ੍ਰਹਮ ਜੀ ਨੇ ਆਪਣੇ ਸਰੂਪ'ਚੋਂ, ਸਹਜੇ ਹੀ ਅਨੰਤ ਬ੍ਰਹਮੰਡ ਸੂਰਜ ਚੰਦ ਪ੍ਰਗਟ ਕੀਤੇ ਹਨ, ਇਨ੍ਹਾਂ'ਚ ਆਪ ਹੁਣ ਪੂਰਨ ਹਨ। ਨਿਰਗੁਨ ਬ੍ਰਹਮ ਜੀ ਹੁਣ ਅਨੰਤ ਸੂਰਜਾਂ ਚੰਦ੍ਰਮਿਆਂ ਤਾਰਿਆਂ ਮੰਡਲਾਂ ਅਗਨੀਆਂ ਬਿਜਲੀਆਂ ਟਟਿਆਣਿਆਂ ਨੂੰ ਪ੍ਰਕਾਸ਼ ਰਹੇ ਹਨ। ਇਨ੍ਹਾਂ ਦਾ ਆਸਰਾ ਭੀ ਹੁਣ ਆਪ ਜੀ ਆਪ ਹੀ ਹਨ। ਅਨੰਤ ਧਰਤੀਆਂ ਸੂਰਜ ਚੰਦ ਤਾਰੇ ਮੰਡਲ ਸਮੁੰਦ੍ਰ ਪਹਾੜ, ਸਾਰੀ ਰਚਨਾ ਬਿਨਾ ਥੰਮ੍ਹਾਂ ਦੇ, ਨਿਰਗੁਨ ਬ੍ਰਹਮ ਜੀ ਨੇ ਆਪ ਹੀ ਹੁਣ ਆਪਣੇ'ਚ ਟਿਕਾਈ ਹੋਈ ਹੈ। ਅੱਗ ਪਾਣੀ ਨੂੰ ਸਾੜਦੀ ਹੈ। ਪਾਣੀ ਅੱਗ ਬੁਝਾਉਂਦਾ ਹੈ। ਭਾਵੇਂ ਤੱਤ ਇੱਕ ਦੂਜੇ ਦੇ ਵਿਰੋਧੀ ਹਨ, ਪਰ ਨਿਰੇ ਨੂਰ ਪ੍ਰਕਾਸ਼ ਸਰੂਪ ਸੱਚੇ ਬ੍ਰਹਮ ਅਨਤ ਕਲਾਵਾਨ ਜੀ ਨੇ ਆਪਣੀ ਅਨਤ ਕਲਾ ਦੇ ਆਸਰੇ ਥੰਮ੍ਹ ਕੇ ਮਰਯਾਦਾ'ਚ ਰੱਖੇ ਹੋਏ ਹਨ। ਯਥਾ:- ਆਪੇ ਜਲੁ.ਆਪੇ ਥਲੁ ਥੰਮ੍ਨੁ; ਆਪੇ ਕੀਆ.ਘਟਿ ਘਟਿ ਬਾਸਾ॥) ਸਗਲ ਸਮਗ੍ਰੀ; ਜਾ ਕੈ ਸੂਤਿ ਪਰੋਈ॥ ਘਟ ਘਟ ਅੰਤਰਿ ਰਵਿਆ ਸੋਈ॥ ੨॥ ਅਨਤ ਕਲਾਵਾਨ ਅਨਤ ਗੁਣਾਂ ਦੇ ਮਾਲਕ, ਨਿਰਗੁਨ ਬ੍ਰਹਮ ਜੀ ਨੇ ਆਪਣੇ ਸਰੂਪ'ਚੋਂ, ਸਹਜੇ ਨਿਰਯਤਨ ਹੀ ਅਸੰਖ ਬ੍ਰਹਮੰਡ ਦੀ ਰਚਨਾ ਰਚੀ ਹੈ। ਇਸ ਨੂੰ ਰਚ ਕੇ, ਇਸ'ਚ ਪੂਰਨ ਹੋ ਰਹੇ ਹਨ, ਭਾਵ ਇਸ ਤੋਂ ਵੱਖਰੇ ਨਹੀਂ ਹਨ। ਯਥਾ:- ਤੁਮ ਪੂਰਨ.ਪੂਰਿ ਰਹੇ ਸੰਪੂਰਨ; ਹਮ ਭੀ ਸੰਗਿ ਅਘਾਏ॥ ਸਾਰੇ ਜੀਆਂ ਦੇ ਜੀਵਨ ਰੂਪ ਹਨ। ਯਥਾ:- ਸਭੁ ਜਗਜੀਵਨੁ ਜਗਿ ਆਪਿ ਹੈ; ਨਾਨਕ.ਜਲੁ ਜਲਹਿ ਸਮਾਇ॥ ਅਸੰਖ ਬ੍ਰਹਮੰਡ ਦੇ ਦ੍ਰਿਸ਼ਟਮਾਨ ਪਸਾਰੇ, ਨਿਰਗੁਨ ਬ੍ਰਹਮ ਜੀ 'ਚ ਟਿਕੇ ਹੋਏ, ਹੁਣ ਸਰਗੁਨ ਸਰੂਪ ਵਾਹਿਗੁਰੂ ਜੀ ਹਨ। ਯਥਾ:- ਸਗਲ ਸਮਗ੍ਰੀ; ਜਾ ਕਾ ਤਨਾ॥ ਜਦੋਂ

ਚਾਹੁਣ, ਸਰਗੁਨ ਸਰੂਪ ਜੀ ਨੂੰ ਆਪਣੇ'ਚ ਲੀਣ ਕਰ ਲੈਣਗੇ। ਯਥਾ:- ਕਈ ਬਾਰ; ਪਸਰਿਓ ਪਾਸਾਰ॥ ਸਦਾ ਸਦਾ ਇਕੁ ਏਕੰਕਾਰ॥ ਰਚਨਾ ਤੋਂ ਪਹਿਲਾਂ ਭੀ ਨਿਰਗੁਨ ਹਨ, ਰਚਨਾ ਦੇ ਹੁੰਦਿਆਂ, ਇਸ'ਚ ਵਿਆਪਕ ਪ੍ਰਕਾਸ਼ਕ, ਇਸ ਦਾ ਅਧਾਰ ਹੁਣ ਨਿਰਗੁਨ ਬ੍ਰਹਮ ਜੀ ਹੋ ਰਹੇ ਹਨ। ਆਪਣੀ ਪਿਆਰੀ ਰਚਨਾ ਨੂੰ, ਆਪਣੇ'ਚ ਲੀਣ ਕਰਨ ਪਿੱਛੋਂ ਭੀ ਨਿਰਗੁਨ ਬ੍ਰਹਮ ਜੀ ਨਿਰੇ ਪ੍ਰਕਾਸ਼ ਹੀ ਪ੍ਰਕਾਸ਼ ਸਰੂਪ ਰਹਿੰਦੇ ਹਨ। ਨਿਰਗੁਨ ਬ੍ਰਹਮ ਜੀ ਹੁਣ ਸਾਡੇ ਅੰਦਰ ਬਾਹਰ ਇੱਕ ਰਸ ਬੱਝਵੇਂ ਨੂਰ ਪ੍ਰਕਾਸ਼ ਚਾਨਣਾਂ ਦੇ ਮਹਾਂ ਚਾਨਣ ਸੱਚ ਸੱਚ ਸੱਚ ਅਜਪਾ ਜਾਪ ਸਰੂਪ ਹਨਜੀ। ਯਥਾ:- ਹੈ ਭੀ ਸਚੁ; ਨਾਨਕ ਹੋਸੀ ਭੀ ਸਚੁ॥ ੧॥

ਕਲਾ ਧਾਰਿ ਜਿਨਿ ਸਗਲੀ ਮੋਹੀ॥ ੨.ਨਿਰਗੁਨ ਵਾਹਿਗੁਰੂ ਜੀ ਨੇ, ਆਪਣੀ ਪਰਮਪਵਿੱਤ੍ਰ ਸ੍ਰਬ ਵਿਆਪੀ ਵਿਸਮਾਦ ਅਥਾਹ ਕਲਾ ਧਾਰਿ ਕੇ ਸ਼ਕਤੀ ਨਾਲ, ਅਕਸ ਮਾਤ੍ਰ ਅਨੰਤ ਬ੍ਰਹਮੰਡ ਰਚੇ ਹਨ। ਰਚਨ ਨਾਲ ਪਰਮਪਵਿੱਤ੍ਰ ਕਲਾ ਘਟੀ ਨਹੀਂ, ਸਗੋਂ ਆਪਣੀ ਪਰਮਪਵਿੱਤ੍ਰ ਅਨਤ ਕਲਾ ਦੇ ਆਸਰੇ, ਅਨੰਤ ਧਰਤੀਆਂ ਸੂਰਜ ਚੰਦ ਤਾਰੇ ਮੰਡਲ ਸਮੁੰਦ੍ਰ ਸੁਮੇਰ ਪਰਬਤ ਧਾਰ ਕੇ, ਰੱਖੇ ਹਨ। ਧੰਨ ਵਾਹਿਗੁਰੂ ਜੀ, (ਜਿਨਿ) ਜਿਨ੍ਹਾਂ ਨੇ ਅਥਾਹ ਕਲਾ ਧਾਰਿ ਕੇ, ਐਡੀ ਵੱਡੀ ਰਚਨਾ ਰਚ ਕੇ, ਇਸ ਨੂੰ ਆਪਣੀ ਪਰਮਪਵਿੱਤ੍ਰ ਸ਼ਕਤੀ ਦੇ ਆਸਰੇ ਟਿਕਾਅ ਕੇ, ਮਰਯਾਦਾ 'ਚ ਰੱਖਿਆ ਹੈ, ਆਸਰਾ ਪ੍ਰਾਪਤ ਕਰਨ ਵਾਲੀ, (ਸਗਲੀ) ਸਾਰੀ ਰਚਨਾ ਆਪ ਜੀ ਨੇ (ਮੋਹੀ) ਮੋਹ ਲਈ, ਕਿਉਂਕਿ ਆਸਰਾ ਦੇਣਾ ਬਹੁਤ ਵੱਡੀ ਮਹਿਮਾ ਕਲਾ ਹੈ, ਜੋ ਹੋਰ ਕਿਸੇ 'ਚ ਨਹੀਂ ਹੈ।

੩.ਪਰਮਪਵਿੱਤ੍ਰ ਪਰਮਪੂਜਨੀਕ ਗੁਰੂ ਅਵਤਾਰ'ਚ ਪ੍ਰਗਟ ਹੋ ਕੇ, ਗੁਰਬਾਣੀ ਜੀ ਰਚਣ, ਕਥਾ ਕੀਰਤਨ ਸੁਨਾਉਣ, ਉੱਬਲਦੀ ਦੇਗ਼'ਚ ਬੈਠਣ, ਮੱਚਦੀ ੨ ਲੋਹ'ਤੇ ਖੜ੍ਹਨ, ਚਾਂਦਨੀ ਚੌਂਕ'ਚ ਸੀਸ ਕੁਰਬਾਨ ਕਰਨ, ਸਰਵੰਸ ਕੁਰਬਾਨ ਕਰਨ, ਇੱਕ ੨ ਸਿੰਘ ਨੂੰ ਸਵਾ ੨ ਲੱਖ ਨਾਲ ਧਰਮਯੁੱਧ ਲੜਾਉਣ, ਸਰਬੱਤ ਦਾ ਭਲਾ ਕਰਨ, ਆਪਣੇ ਸਰੂਪ'ਚੋਂ ਅੱਗੇ ਗੁਰੂ ਅਤੇ ਬੇਅੰਤ ਅਮਰ ਸ਼ਹੀਦ, ਬ੍ਰਹਮਗਿਆਨੀ ਸਾਧੂ ਸੰਤ ਮਹੰਤ, ਦਾਸਨ ਦਾਸ ਗ਼ੁਲਾਮ ਸੇਵਕ ਅੰਗ ੨ ਕਟਾਉਂਣ ਵਾਲੇ ਪ੍ਰਗਟ ਕਰਨ ਰੂਪ(ਕਲਾ) ਸ਼ਕਤੀ ਧਾਰਿ ਕੇ, (ਜਿਨਿ) ਜਿਨ੍ਹਾਂ ਭਾਵ ਸਤਿਗੁਰੂ ਸਾਹਿਬਾਨ ਜੀ ਨੇ, ਤੁਝ ਬਿਨੁ; ਕਵਨੁ ਰੀਝਾਵੈ ਤੋਹੀ॥ ਤੇਰੋ ਰੂਪੁ ਸਗਲ ਦੇਖਿ ਮੋਹੀ॥ ੧॥ ਅਨੁਸਾਰ(ਸਗਲੀ) ਸਾਰੀ ਰਚਨਾ, ਆਪਣੇ ਵਿਸਮਾਦੀ ਪਰਉਪਕਾਰੀ ਕੌਤਕਾਂ'ਤੇ ਮੋਹੀ ਹੈ। ਜਿਵੇਂ ਧੰਨ ਗੁਰੂ ਪ੍ਮੇਸਰ ਮਹੱਲੇ ਦਸਵੇਂ ਜੀ ਨੇ, ਨਾਹਰ ਖਾਂ ਹੰਕਾਰੀ ਦੇ ਮੱਥੇ'ਚ ਤੀਰ ਮਾਰਿਆ, ਤਾਂ ਸਾਰੇ ਬ੍ਰਹਮੰਡ ਨਮਸਕਾਰ ਕਰਕੇ, ਵਾਹੁ ਵਾਹੁ ਕਹਿਣ ਲੱਗੇ। ਯਥਾ:- ਵਾਹੁ ਵਾਹੁ ਸਚੇ ਪਾਤਿਸਾਹ; ਤੂ ਸਚੀ ਨਾਈ॥) ਸਭ ਮੋਹੀ.ਦੇਖਿ ਦਰਸਨੁ ਗੁਰ ਸੰਤ; ਕਿਨੈ.ਆਢੁ ਨ ਦਾਮੁ ਲਇਆ॥

ਅਪਨੇ ਚਰਿਤ; ਪ੍ਰਭਿ ਆਪਿ ਬਨਾਏ॥ (ਪ੍ਰਭਿ) ਸੱਚੇ ਵਾਹਿਗੁਰੂ ਜੀ ਨੇ, ਆਪਣੇ ਸਰਗੁਨ ਸਰੂਪ ਗੁਰੂ ਅਵਤਾਰ ਪ੍ਰਗਟ ਕਰਕੇ, ਅਪਨੇ ਮਹਾਨ ਪਰਉਪਕਾਰੀ ਧੀਰਜਧਾਰੀ ਨ੍ਰਿਵਿਕਾਰੀ ਨਿਰਹੰਕਾਰੀ, ਸਰਬੱਤ ਦੇ ਭਲੇ ਦੇ ਵਿਸਮਾਦ(ਚਰਿਤ) ਕੌਤਕ, ਆਪਿ (ਬਨਾਏ) ਬਣਾਏ ਹਨ, ਜਿਨ੍ਹਾਂ ਦੁਆਰਾ ਆਪਣੇ ਪ੍ਰੇਮੀ ਨੀਚ ਕੀਟ ਸੇਵਕ'ਤੇ ਅੰਮ੍ਰਿਤ ਦ੍ਰਿਸ਼ਟੀ ਪਾ ਕੇ, ਉਸ ਨੂੰ ਪੂਰਨ ਸੰਤ ਰੱਬ ਹੀ ਬਣਾ ਦਿਤਾ।

ਯਥਾ:- ਅੰਮ੍ਰਿਤ ਦ੍ਰਿਸਟਿ ਪੇਖੈ; ਹੋਇ ਸੰਤ॥) ਖਿਨ ਮਹਿ; ਨੀਚ ਕੀਟ ਕਉ ਰਾਜ॥ ਪਾਰਬ੍ਰਹਮ; ਗਰੀਬ ਨਿਵਾਜ॥) ਪਾਤਿਸਾਹੀ.ਭਗਤ ਜਨਾ ਕਉ ਦਿਤੀਅਨੁ; ਸਿਰਿ ਛਤੁ ਸਚਾ ਹਰਿ ਬਣਾਇ॥ ਵਾ ਓਪਤਿ ਪਰਲਉ; ਖਿਨ ਮਹਿ ਕਰਤਾ॥ ਆਪਿ ਅਲੇਪਾ; ਨਿਰਗੁਨੁ ਰਹਤਾ॥) ਖਿਨ ਮਹਿ; ਥਾਪਿ ਉਥਾਪਨਹਾਰਾ॥ ਅੰਤੁ ਨਹੀ ਕਿਛੁ; ਪਾਰਾਵਾਰਾ॥) ਖਿਨ ਮਹਿ ਥਾਪਿ ਉਥਾਪਨਹਾਰੇ; ਕੁਦਰਤਿ.ਕੀਮ ਨ ਪਹੀ॥ ਨਿਰੇ ਤੇਜ਼ ਪ੍ਰਕਾਸ਼ ਸਰੂਪ ਨਿਰਗੁਨ ਬ੍ਰਹਮ ਜੀ ਨੇ, ਅਨੰਤ ਬ੍ਰਹਮੰਡ ਦੀ ਰਚਨਾ, ਸਹਜੇ ਹੀ ਆਪਣੇ ਸਰੂਪ'ਚੋਂ ਪ੍ਰਗਟ ਕਰਕੇ, ਇਸ'ਚ ਪੂਰਨ ਰਹਿਣਾ, ਇਸ ਨੂੰ ਆਪਣੇ ਅਸੰਖ ਅਨੰਤ ਪ੍ਰਕਾਸ਼ ਨੂਰੋ ਨੂਰ ਤੇਜ਼'ਚ ਟਿਕਾਉਣਾ, ਇਸ ਦੇ ਪ੍ਰਕਾਸ਼ਕ ਪ੍ਰੇਰਕ ਬਨਣਾ, ਇਸ ਨੂੰ ਆਪਣੇ ਆਸਰੇ ਮਰਯਾਦਾ'ਚ ਚਲਾਉਣਾ, ਇਸ ਦੀ ਪਾਲਣਾ ਕਰਨੀ, ਫੇਰ ਇਸ ਨੂੰ ਆਪਣੇ'ਚ ਲੀਨ ਕਰ ਲੈਣਾ। ਇਸ ਵਿਸਮਾਦ ਉਤਪਤੀ ਪਾਲਣਾ ਲੈਅਤਾ ਨਿਰਲੇਪਤਾ ਦੇ ਅਪਨੇ (ਚਰਿਤ) ਕੌਤਕ, (ਪ੍ਰਭਿ) ਅਸੰਖ ਪ੍ਰਕਾਸ਼ ਹੀ ਪ੍ਰਕਾਸ਼ ਸਰੂਪ, ਸਰਬ ਕਲਾ ਸਮ੍ਰੱਥ ਅਨਤਕਲਾਵਾਨ ਪੂਰਨ ਮੇਹਰਵਾਨ ਕਰਤਾ ਪੁਰਖੁ ਵਾਹਿਗੁਰੂ ਜੀ ਨੇ, ਆਪਿ ਹੀ ਬਨਾਏ ਹਨ।

ਅਪੁਨੀ ਕੀਮਤਿ; ਆਪੇ ਪਾਏ॥) ੧.ਨਿਰਗੁਣੁ ਸਰਗੁਣੁ; ਆਪੇ ਸੋਈ॥ ਰੂਪ ਰੰਗ ਰੇਖ ਭੇਖ ਤੋਂ ਨਿਆਰੇ ਨਿਰੰਕਾਰ ਅਨਤ ਕਲਾਵਾਨ ਪੂਰਨ ਬ੍ਰਹਮ ਜੀ ਨੇ, ਕੀਤਾ ਪਸਾਉ; ਏਕੋ ਕਵਾਉ॥ ਅਨੁਸਾਰ ਆਪਣੇ ਅਨਤ ਕਲਾਵਾਨ ਇੱਕ ਵਾਕ ਨਾਲ ਅਨੰਤ ਬ੍ਰਹਮੰਡ ਰਚੇ ਹਨ, ਜਿਨ੍ਹਾਂ ਨੂੰ ਰਚਦਿਆਂ ਦੇਰ ਨਹੀਂ ਲਾਈ। ਯਥਾ:- ਏਹੁ ਆਕਾਰੁ; ਤੇਰਾ ਹੈ ਧਾਰਾ॥ ਖਿਨ ਮਹਿ ਬਿਨਸੈ; ਕਰਤ.ਨ ਲਾਗੈ ਬਾਰਾ॥ ੨॥) ਓਪਤਿ ਪਰਲਉ; ਖਿਨ ਮਹਿ ਕਰਤਾ॥ ਆਪਿ ਅਲੇਪਾ; ਨਿਰਗੁਨੁ ਰਹਤਾ॥) ਖਿਨ ਮਹਿ; ਥਾਪਿ ਉਥਾਪਨਹਾਰਾ॥ ਅੰਤੁ ਨਹੀ ਕਿਛੁ; ਪਾਰਾਵਾਰਾ॥) ਖਿਨ ਮਹਿ ਥਾਪਿ ਉਥਾਪਨਹਾਰੇ; ਕੁਦਰਤਿ.ਕੀਮ ਨ ਪਹੀ॥ ਅਨੰਤ ਸੂਰਜ ਚੰਦ ਤਾਰੇ ਮੰਡਲ, ਪਹਾੜ ਸਮੁੰਦ੍ਰ ਖਾਣੀਆਂ ਬਾਣੀਆਂ, ਅਨੰਤ ਬ੍ਰਹਮੰਡ, ਪ੍ਰਕਾਸ਼ ਸਰੂਪ ਸਰਬ ਕਲਾ ਭਰਪੂਰ ਵਿਆਪਕ ਨਿਰਗੁਨ ਨਿਰੰਕਾਰਜੀ ਨੇ, ਆਪਣੀ ਸ੍ਰਬ ਵਿਆਪੀ ਮਹਾਂ ਵਿਸਮਾਦ ਅਨਤ ਕਲਾਵਾਨ ਅਖੰਡ ਜੋਤਿ ਨਾਲ, ਮਰਯਾਦਾ'ਚ ਟਿਕਾਅ ਕੇ ਰੱਖੇ ਹੋਏ ਹਨ। ਸਭੁ ਜਗਜੀਵਨੁ ਜਗਿ ਆਪਿ ਹੈ; ਨਾਨਕ.ਜਲੁ ਜਲਹਿ ਸਮਾਇ॥ ਅਨੁਸਾਰ ਸਾਰੀ ਰਚਨਾ ਦੇ ਜੀਵਨ ਰੂਪ ਆਪ ਹਨ। ਉਤਪਤੀ ਪਾਲਣਾ ਲੈਅਤਾ ਕਰਦਿਆਂ ਨਿਰਲੇਪ ਭੀ ਹਨ। ਸੋ, ਆਪੇ ਜਲੁ ਆਪੇ ਥਲੁ ਥੰਮ੍ਨੁ; ਆਪੇ ਕੀਆ ਘਟਿ ਘਟਿ ਬਾਸਾ॥ ਅਨੁਸਾਰ ਸਾਰੀ ਰਚਨਾ ਆਪਣੀ ਅਨਤ ਕਲਾ ਦੇ ਆਸਰੇ ਥੰਮ੍ਹੀ ਹੋਈ ਹੈ। ਨਿਰਗੁਨ ਬ੍ਰਹਮ ਜੀ ਨੇ ਉਤਪਤੀ ਪਾਲਣਾ ਲੈਅਤਾ ਨਿਰਲੇਪਤਾ ਦੇ ਜੋ ਕੌਤਕ ਬਣਾਏ ਹਨ, ਇਹ ਅਪੁਨੀ ਅਮੋਲਕ ਸ੍ਰਬ ਵਿਆਪੀ ਵਿਸਮਾਦ ਅਨਤਕਲਾਵਾਨ ਕੀਮਤਿ ਆਪੇ ਹੀ ਪਾਏ ਰਹੇ ਹਨ, ਕਿਉਂਕਿ ਹੋਰ ਦੂਜਾ ਐਡੀ ਵੱਡੀ ਰਚਨਾ ਨੂੰ ਰਚਦਿਆਂ ਪਾਲਦਿਆਂ ਸੰਭਾਲਦਿਆਂ ਲੈਅ ਕਰਦਿਆਂ ਨਿਰਲੇਪ ਨਹੀਂ ਰਹਿ ਸਕਦਾ। ਯਥਾ:- ਕੀਮਤਿ ਪਾਇ; ਰਹਿਆ ਭਰਪੂਰਿ॥

੨.ਪਰਮਪੂਜਨੀਕ ਪਰਮਪਵਿੱਤ੍ਰ ਵਾਹਿਗੁਰੂ ਸੱਚੇ ਸਤਿਗੁਰੂ ਸਾਹਿਬਾਨ ਜੀ ਨੇ ਗੁਰਬਾਣੀ ਬਖ਼ਸ਼ੀ। ਉੱਬਲਦੀ ਦੇਗ'ਚ, ਤੱਤੇ ਰੇਤੇ 'ਤੇ ਬੈਠੇ, ਤੱਤਾ ਰੇਤਾ ਆਪਣੇ ਪਰਮਪਵਿੱਤ੍ਰ ਸ਼ੁਭ ਸੱਚੇ ਸੁੱਚੇ ਉੱਚੇ ਮਹਾਨ

ਸੀਸ'ਤੇ ਪੁਆਇਆ। ਪਰਮਪਵਿੱਤ੍ਰ ਨੌਵੇਂ ਜਾਮੇ'ਚ ਲੋਹੇ ਦੇ ਤੰਗ ਪਿੰਜਰੇ'ਚ, ਤਿੱਖੇ ਕਿੱਲਾਂ ਵਿਚਕਾਰ ਬੈਠ ਕੇ, ਦੁੱਖ ਭੁੱਖ ਕਸ਼ਟ ਕੁਬੋਲ ਸਹਾਰ ਕੇ, ਵੈਰਾਗਮਈ ਬਾਣੀ ਉਚਾਰੀ। ਸ੍ਰੀ ਹੇਮਕੁੰਟ ਸਾਹਿਬ ਜੀ ਵਿਖੇ ਅਕਾਲ ਪੁਰਖੁ ਜੀ ਨੇ, ਮੈ ਅਪਨਾ ਸੁਤ; ਤੋਹਿ ਨਿਵਾਜਾ॥ ਪੰਥੁ ਪ੍ਰਚੁਰ; ਕਰਬੇ ਕਹੁ ਸਾਜਾ॥ ਆਦਿ ਵਰ ਬਖ਼ਸ਼ੇ। ਪਰਮਪਵਿੱਤ੍ਰ ਪਰਮਪੂਜਨੀਕ ਦਸਵੇਂ ਜਾਮੇ ਅੰਦਰ, ਪੰਜਾਂ ਪਿਆਰਿਆਂ ਦੇ ਸਿਰ ਲੈ ਕੇ, ਅੰਮ੍ਰਿਤ ਛਕਾ ਕੇ, ਫੇਰ ਆਪ ਛਕਣਾ, ਇਹ ਉਚਾਰਨਾ, ਰਹਣੀ ਰਹੈ ਸੋਈ ਸਿੱਖ ਮੇਰਾ॥ ਉਹ ਠਾਕੁਰ, ਮੈ ਉਸ ਕਾ ਚੇਰਾ॥ ਖ਼ਾਲਸਾ ਪੰਥ ਸਾਜ ਕੇ ਧਰਮ-ਯੁੱਧ ਜਿੱਤਣੇ, ਆਪਣੇ ਨੇਤ੍ਰਾਂ ਦੇ ਸਾਹਮਣੇ ਪਿਆਰੇ ਸਾਹਿਬਜ਼ਾਦੇ, ਸਿੰਘ ਸਿੰਘਣੀਆਂ ਫ਼ੌਜਾਂ ਖ਼ਜ਼ਾਨੇ ਸਭ ਕੁੱਝ ਧਰਮ ਹਿਤ ਕੁਰਬਾਨ ਕਰਕੇ, ਇਹ ਅਮੋਲਕ ਸਲੋਕੁ ਕਮਾ ਕੇ ਪੜ੍ਹਨਾ:- ਕਬੀਰ.ਮੇਰਾ ਮੁਝ ਮਹਿ ਕਿਛੁ ਨਹੀ; ਜੋ ਕਿਛੁ ਹੈ ਸੋ ਤੇਰਾ॥ ਤੇਰਾ ਤੁਝ ਕਉ ਸਉਪਤੇ; ਕਿਆ ਲਾਗੈ ਮੇਰਾ॥ ਸ੍ਰੀ ਦਮਦਮੇ ਸਾਹਿਬ ਜੀ ਵਿਖੇ ਸਤਿਗੁਰੂ ਗ੍ਰੰਥ ਸਾਹਿਬ ਜੀ ਕੰਠੋਂ ਉਚਾਰਨੇ, ਆਪਣੇ ਦਿਲ ਜਾਨ ਪਿਆਰਿਆਂ ਸੱਚਿਆਰਿਆਂ ਨੂੰ ਅਰਥ ਪੜ੍ਹਾਉਣੇ, ਸੱਚਖੰਡ ਸ੍ਰੀ ਹਜ਼ੂਰ ਸਾਹਿਬ ਜੀ ਵਿਖੇ ਸਤਿਗੁਰੂ ਗ੍ਰੰਥ ਸਾਹਿਬ ਸਬਦ ਗੁਰੂ ਜੀ ਨੂੰ ਗੁਰਤਾ ਬਖ਼ਸ਼ ਕੇ, ਆਪ ਤਿੰਨ ਪ੍ਰਕਰਮਾਂ ਕਰਕੇ ਮੱਥਾ ਟੇਕਣਾ ਆਦਿ। ਪਰਮਪੂਜਨੀਕ ਨੇਕ ਸਾਊ ਸੀਲ ਖ਼ਾਲਸਾ ਪੰਥ ਸਾਜ ਕੇ, ਅਕਾਲ ਪੁਰਖੁ ਜੀ ਤੋਂ ਮਿਲੇ ਵਰਾਂ ਨੂੰ ਕਮਾ ਕੇ, ਜੈਸੇ ਪਰਉਪਕਾਰ ਗੁਰੂ ਪ੍ਰਮੇਸਰ ਜੀ ਨੇ ਕੀਤੇ ਹਨ, ਹੋਰ ਕੋਈ ਭੀ ਨਹੀਂ ਕਰ ਸਕਦਾ ਜੀ। ਯਥਾ:- ਤੇਰਾ ਸਰੀਕੁ ਕੋ ਨਾਹੀ; ਜਿਸ ਨੋ ਲਵੈ ਲਾਇ ਸੁਣਾਇਆ॥) ਜੈਸਾ ਤੂ.ਤੈਸਾ ਤੁਹੀ; ਕਿਆ ਉਪਮਾ ਦੀਜੈ॥) ਗੁਰ ਨਾਲਿ ਤੁਲਿ.ਨ ਲਗਈ; ਖੋਜਿ ਡਿਠਾ ਬ੍ਰਹਮੰਡੁ॥ ਨਾਮੁ ਨਿਧਾਨੁ .ਸਤਿਗੁਰਿ ਦੀਆ; ਸੁਖੁ ਨਾਨਕ.ਮਨ ਮਹਿ ਮੰਡੁ॥ ਸੋ ਪਰਮ ਪੂਜਨੀਕ ਵਾਹਿਗੁਰੂ ਜੀ ਸਤਿਗੁਰੂ ਸਾਹਿਬਾਨ ਜੀ ਦੇ ਸਰੂਪ'ਚ ਪ੍ਰਗਟ ਹੋ ਕੇ, ਅਪੁਨੀ ਅਮੋਲਕ ਕੀਮਤਿ ਆਪੇ ਹੀ ਪਾਏ ਰਹੇ ਹਨ।

ਹਰਿ ਬਿਨੁ ਦੂਜਾ; ਨਾਹੀ ਕੋਇ॥ ਸਰਬ ਨਿਰੰਤਰਿ; ਏਕੋ ਸੋਇ॥ ਅਨਤ ਕਲਾਵਾਨ ਅਨਤ ਸ਼ੁਭ ਗੁਣਾਂ ਦੇ ਮਾਲਕ, ਅਜਪਾ ਜਾਪ ਨਿਰਗੁਨ ਬ੍ਰਹਮ ਜੀ ਨੇ ਆਪਣੇ ਸਰੂਪ'ਚੋਂ, ਸਹਜੇ ਨਿਰਯਤਨ ਹੀ ਅਸੰਖ ਬ੍ਰਹਮੰਡ ਦੀ ਰਚਨਾ ਰਚੀ ਹੈ। ਇਸ ਨੂੰ ਰਚ ਕੇ ਇਸ'ਚ ਪੂਰਨ ਹੋ ਰਹੇ ਹਨ, ਭਾਵ ਇਸ ਤੋਂ ਵੱਖਰੇ ਨਹੀਂ ਹਨ। ਅਸੰਖ ਬ੍ਰਹਮੰਡ ਦੇ ਦ੍ਰਿਸਟਮਾਨ ਪਸਾਰੇ, ਖਰੇ ਪਿਆਰੇ ਨਿਰਗੁਨ ਬ੍ਰਹਮ ਜੀ 'ਚ ਟਿਕੇ ਹੋਏ, ਹੁਣ ਸਰਗੁਨ ਸਰੂਪ ਵਾਹਿਗੁਰੂ ਜੀ ਹਨ। ਇਸ ਲਈ(ਹਰਿ) ਸਰਬ ਪ੍ਰਕਾਸ਼ਕ ਪਰਮਪੂਜਨੀਕ ਹਰੀ ਜੀ, ਆਪ ਹੀ ਨਿਰਗੁਨ, ਆਪ ਜੀ ਆਪ ਹੀ ਸਰਗੁਨ ਸਰੂਪ ਹਨ। ਇਸ ਲਈ ਹਰਿ ਜੀ ਤੋਂ ਬਿਨੁ ਦੂਜਾ ਕੋਇ ਭੀ ਨਾਹੀ ਹੈ ਜੀ। ਯਥਾ:- ਤੁਧੁ ਬਿਨੁ ਦੂਜਾ; ਨਾਹੀ ਕੋਇ॥ ਅਨੰਤ ਬ੍ਰਹਮੰਡਾਂ ਸ੍ਰੀਰਾਂ ਸਮੁੰਦ੍ਰਾਂ ਪਰਬਤਾਂ(ਸਰਬ) ਸਾਰੀ ਰਚਨਾ(ਨਿਰੰਤਰਿ) 'ਚ ਵਿਆਪਕ ਪ੍ਰਕਾਸ਼ਕ, (ਨਿਰੰਤਰਿ) ਅੰਤਰੇ ਤੋਂ ਰਹਿਤ ਇੱਕ ਰਸ (ਏਕੋ) ਇੱਕ ਦ੍ਵੈਤ ਰਹਿਤ(ਸੋਇ) ਸੋਭਾ ਸਹਿਤ, ਅਚਲ ਮੂਰਤਿ ਅਨਭਉ ਪ੍ਰਕਾਸ; ਨਿਰੰਕਾਰਜੀ ਹਨ। ਵਾ(ਏਕੋ) ਇੱਕ ਨਿਰਗੁਨ ਬ੍ਰਹਮ ਅਜਪਾ ਜਾਪ ਵਾਹਿਗੁਰੂ ਜੀ, ਆਪਣੇ ਸਰਗੁਨ ਸਰੂਪ ਕੋਟਿ ਬ੍ਰਹਮੰਡ ਦੇ(ਸਰਬ) ਸਾਰੇ ਪਸਾਰੇ

(ਨਿਰੰਤਰਿ) ਵਿੱਚ ਵਸ ਕੇ, ਆਪਣੀ(ਸੋਇ) ਸੋਭਾ ਅਜਪਾ ਜਾਪ, (ਨਿਰੰਤਰਿ) ਇਕ ਰਸ, ਨਿਰਗੁਨ ਸਰਗੁਨ ਆਪਣਾ ਜਾਪ ਆਪ ਕਰ ਰਹੇ ਹਨ। ਯਥਾ:- ਜਲ ਥਲ ਮਾਹੇ; ਆਪਹਿ ਆਪ॥ ਆਪੈ ਜਪਹੁ; ਆਪਨਾ ਜਾਪੁ॥ ਤੁਮ੍ਰੀ ਉਸਤਤਿ; ਤੁਮ ਤੇ ਹੋਇ॥ ਨਾਨਕ.ਅਵਰੁ; ਨ ਜਾਨਸਿ ਕੋਇ॥) ਗਾਵਹਿ ਤੁਹਨੋ.ਪਉਣੁ ਪਾਣੀ ਬੈਸੰਤਰੁ; ਗਾਵੈ ਰਾਜਾ ਧਰਮੁ ਦੁਆਰੇ॥) ਸਿਮਰੈ; ਧਰਤੀ ਅਰੁ ਆਕਾਸਾ॥ ਸਿਮਰਹਿ; ਚੰਦ ਸੂਰਜ ਗੁਣਤਾਸਾ॥) ਸਭੈ ਘਟ ਰਾਮੁ ਬੋਲੈ; ਰਾਮਾ ਬੋਲੈ॥ ਰਾਮ ਬਿਨਾ; ਕੋ ਬੋਲੈ ਰੇ॥ ਪ੍ਰੇਮ ਬਿਨੈ ਨਮਸਕਾਰ:- ਵਾਹਿਗੁਰੂ ਅਕਾਲ ਪੁਰਖ ਨਿਰਗੁਨ ਬ੍ਰਹਮ ਜੀ, ਆਪਣੇ ਸਰਗੁਨ ਸਰੂਪ ਦੇ ਪਸਾਰੇ ਸਮੇਤ, ਹਰ ਸਮੇਂ ਆਪਣ ਜਾਪ ਆਪ ਕਰ ਰਹੇ ਹਨ, ਆਪ ਹੀ ਸਤਿਗੁਰੂ ਅਵਤਾਰ ਧਾਰ ਕੇ, ਅੱਠੇ ਪਹਿਰ ਲਗਾਤਾਰ ਰੋਮ ੨ ਕਰਕੇ ਜਾਪ ਕਰਦਿਆਂ ਕਰਾਉਂਦਿਆਂ, ਅੰਦਰ ਬਾਹਰ ਸਾਖਿਆਤ ਕਰਕੇ, ਅਜਪਾ ਜਾਪ ਵਾਹਿਗੁਰੂ ਜੀ ਦੇ ਵਿਸਮਾਦ ਦਰਸ਼ਨ ਆਪ ਕਰਦੇ, ਆਪਣੇ ਪਿਆਰੇ ਸਿੱਖਾਂ ਨੂੰ ਕਰਾਉਂਦੇ ਹਨ। ਸਤਿਗੁਰਾਂ ਦਾ ਜੀਵਨ ਹੈ, ਆਖਾ ਜੀਵਾ; ਵਿਸਰੈ ਮਰਿ ਜਾਉ॥ ਸੋ, ਨਿਰਗੁਣੁ ਸਰਗੁਣੁ; ਆਪੇ ਸੋਈ॥ ਅਜਪਾ ਜਾਪ ਵਾਹਿਗੁਰੂ ਬ੍ਰਹਮ ਜੀ ਦੀ ਸਾਖਿਆਤਤਾ, ਗੁਰਤਾ ਬਿਰਾਜਮਾਨ ਸਤਿਗੁਰੂ ਸਾਹਿਬ ਜੀ, ਅਜਪਾ ਜਾਪ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਸੁਆਸ ੨ ਜਪਾ ਕੇ ਕਰਾਉਂਦੇ ਹਨ।

ਓਤਿ ਪੋਤਿ; ਰਵਿਆ ਰੂਪ ਰੰਗ॥ ਭਏ ਪ੍ਰਗਾਸ; ਸਾਧ ਕੈ ਸੰਗ॥ ਸਤਰੰਗੀਆਂ ਪੀਂਘਾਂ ਤਾਰੇ ਮੰਡਲਾਂ ਸੋਹਣੇ ਚੰਦ੍ਰਮਿਆਂ, ਉਨ੍ਹਾਂ ਦੀਆਂ ਸੁੰਦਰ ਚਾਨਣੀਆਂ, ਚੜ੍ਹਦੇ ਸੂਰਜਾਂ, ਸੁੰਦਰ ਚਸ਼ਮਿਆਂ ਸਮੁੰਦ੍ਰਾਂ ਮਾਨ ਸ੍ਰੋਵਰਾਂ ਸੁੰਦ੍ਰ ਰਾਜਹੰਸਾਂ, ਸੋਹਣੇ ਮੋਰਾਂ ਤੋਤਿਆਂ ਕਬੂਤਰਾਂ ਸ਼ੇਰਾਂ ਚਿੱਤ੍ਰਿਆਂ ਬਾਜਾਂ ਹੀਰਿਆਂ ਲਾਲਾਂ, ਸੁੰਦਰ ਫੁੱਲਾਂ ਬਨਾਸਪਤੀਆਂ ਆਪਣੀ ਰਚੀ ਸਾਰੀ ਕੁਦਰਤ ਦੇ, ਹਰ ਸੁੰਦਰ(ਰੂਪ) ਅਕਾਰ ਰੰਗ'ਚ, (ਓਤਿ ਪੋਤਿ) ਲਬਾ ਲਬ ਭਰਪੂਰ(ਰਵਿਆ) ਮਿਲੇ ਹੋਏ ਹਨ। ਯਥਾ:- ਅਤਿ ਪ੍ਰੀਤਮ ਮਨ ਮੋਹਨਾ, ਘਟ ਸੋਹਨਾ; ਪ੍ਰਾਨ ਅਧਾਰਾ ਰਾਮ॥ ਸੁੰਦਰ ਸੋਭਾ, ਲਾਲ ਗੋਪਾਲ ਦਇਆਲ ਕੀ; ਅਪਰ ਅਪਾਰਾ ਰਾਮ॥) ਸਰਬੀ ਰੰਗੀ ਰੂਪੀ ਤੂੰ ਹੈ;) ਜਿਉ ਪਸਰੀ.ਸੂਰਜ ਕਿਰਣਿ ਜੋਤਿ॥ ਤਿਉ ਘਟਿ ਘਟਿ ਰਮਈਆ; ਓਤਿ ਪੋਤਿ॥ ਵਾ ਵਾਹਿਗੁਰੂ ਮਹੱਲਾ ਪੰਜਵਾਂ ਜੀ ਫ਼ੁਰਮਾ ਰਹੇ ਹਨ:- ਦਾਸਨ ਦਾਸ ਨੂੰ, (ਸਾਧ) ਵਾਹਿਗੁਰੂ ਮਹੱਲੇ ਚੌਥੇ ਪੂਰਨ ਪ੍ਰਕਾਸ਼ ਸਰੂਪ ਸੱਚੇ ਬ੍ਰਹਮ ਜੀ (ਕੈ) ਦੇ ਪਰਮਪਵਿੱਤ੍ਰ ਸ਼ੁਭ ਸੱਚੇ ਚਰਨਕਮਲਾਂ(ਸੰਗ) ਨਾਲ, ਕੋਟਾਨ ਕੋਟਿ ਪ੍ਰਕਾਸ਼ ਨੂਰ ਮਹਾਂ ਚਾਨਣ ਸੱਚੇ ਵਾਹਿਗੁਰੂ ਜੀ ਅੰਦਰ ਬਾਹਰ(ਪ੍ਰਗਾਸ) ਪ੍ਰਕਾਸ਼ ਪ੍ਰਗਟ(ਭਏ) ਹੋ ਗਏ ਹਨ। ਯਥਾ:- ਜਿਉ ਮਹਾ ਉਦਿਆਨ ਮਹਿ; ਮਾਰਗੁ ਪਾਵੈ॥ ਤਿਉ ਸਾਧੂ ਸੰਗਿ ਮਿਲਿ; ਜੋਤਿ ਪ੍ਰਗਟਾਵੈ॥

ਰਚਿ ਰਚਨਾ; ਅਪਨੀ ਕਲ ਧਾਰੀ॥ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ, ਆਪਣੇ ਨਿਰਗੁਨ ਸਰੂਪ'ਚੋਂ, ਅਨਿਕ ਖਾਣੀਆਂ ਬ੍ਰਹਮੰਡਾਂ ਸੂਰਜਾਂ ਚੰਦ੍ਰਮਿਆਂ ਧਰਤੀਆਂ ਪਾਣੀਆਂ ਅਗਨੀਆਂ ਬਿਜਲੀਆਂ ਹਵਾਵਾਂ ਤਾਰਿਆਂ ਮੰਡਲਾਂ ਦੀ ਰਚਨਾ, ਹੁਕਮੀ, ਸਹਜੇ ਸ੍ਰਿਸਟਿ ਉਪਾਈ॥ ਅਨੁਸਾਰ ਸਹਜੇ ਹੀ ਰਚਿ ਕੇ, ਇਹ ਸਾਰੀ ਰਚਨਾ, ਅਪਨੀ

ਬੇਸੁਮਾਰ ਅਥਾਹ ਅਗਨਤ ਸ੍ਰਬ ਵਿਆਪੀ ਵਿਸਮਾਦ ਅਨਤ ਕਲਾਵਾਨ (ਕਲ) ਸ਼ਕਤੀ ਦੇ ਆਸਰੇ, ਨਿਰਧਾਰ(ਧਾਰੀ) ਟਿਕਾਈ ਹੋਈ ਹੈ। ਯਥਾ:- ਨਾਮ ਕੇ ਧਾਰੇ; ਸਗਲੇ ਜੰਤ॥ ਨਾਮ ਕੇ ਧਾਰੇ; ਖੰਡ ਬ੍ਰਹਮੰਡ॥ ਨਾਮ ਕੇ ਧਾਰੇ; ਸਿਮ੍ਰਿਤਿ ਬੇਦ ਪੁਰਾਨ॥ ਨਾਮ ਕੇ ਧਾਰੇ; ਸੁਨਨ ਗਿਆਨ ਧਿਆਨ॥ ਨਾਮ ਕੇ ਧਾਰੇ; ਆਗਾਸ ਪਾਤਾਲ॥ ਨਾਮ ਕੇ ਧਾਰੇ; ਸਗਲ ਆਕਾਰ॥ ਨਾਮ ਕੇ ਧਾਰੇ; ਪੁਰੀਆ ਸਭ ਭਵਨ॥ ਨਾਮ ਕੈ ਸੰਗਿ ਉਧਰੇ; ਸੁਨਿ ਸ੍ਰਵਨ॥ ਕਰਿ ਕਿਰਪਾ ਜਿਸੁ; ਆਪਨੈ ਨਾਮਿ ਲਾਏ॥ ਨਾਨਕ ਚਉਥੇ ਪਦ ਮਹਿ; ਸੋ ਜਨੁ ਗਤਿ ਪਾਏ॥ ੫॥ ਐਸੀ ਪਰਮ ਪਵਿੱਤ੍ਰ ਅਨਤ ਕਲਾ ਹੈ, ਜੋ ਰਚਨਾ ਰਚ ਕੇ ਘਟੀ ਨਹੀਂ, ਰਚਨਾ ਨੂੰ ਬਿਨਾ ਥੰਮ੍ਹਾਂ ਦੇ, ਆਪਣੇ ਆਸਰੇ ਥੰਮ ਕੇ ਰੱਖਿਆ ਹੈ। ਯਥਾ:- ਆਪੇ ਜਲੁ ਆਪੇ ਥਲੁ ਥੰਮ੍ਨੁ; ਆਪੇ ਕੀਆ ਘਟਿ ਘਟਿ ਬਾਸਾ॥ ਆਪੇ ਨਰੁ.ਆਪੇ ਫੁਨਿ ਨਾਰੀ; ਆਪੇ ਸਾਰਿ.ਆਪ ਹੀ ਪਾਸਾ॥ ਗੁਰਮੁਖਿ ਸੰਗਤਿ ਸਭੈ ਬਿਚਾਰਹੁ; ਵਾਹੁ ਵਾਹੁ ਕਾ ਬਡਾ ਤਮਾਸਾ॥ ੨॥ ੧੨॥) ਸਿੰਧ ਪਰਬਤ ਮੇਦਨੀ; ਬਿਨੁ ਥੰਮ੍ਾ ਗਗਨਿ ਰਹਾਇਆ॥ ਹਰ ਸਮੇਂ ਅਸੰਖ ਸੂਰਜਾਂ ਚੰਦ੍ਰਮਿਆਂ ਭੂਮੀਆਂ ਤਾਰੇ ਮੰਡਲਾਂ, ਸਾਰੇ ਅਕਾਰਾਂ ਨੂੰ ਪ੍ਰਕਾਸ਼ਦੇ, ਅਤੀ ਤੇਜ ਭਜਾਉਂਦੇ, ਆਪਣੇ ਕੰਟ੍ਰੋਲ'ਚ ਭੀ ਰੱਖਦੇ ਹਨ। ਭਾਵੇਂ ਰਚਨਾ ਨੂੰ ਰਚਦੇ ਹਨ, ਤਾਂ ਭੀ ਸ਼ਕਤੀ ਘਟਦੀ ਨਹੀਂ। ਭਾਵੇਂ ਸਾਰੀ ਰਚਨਾ ਦੀ ਹਰ ਸਮੇਂ ਹਰਕਤ ਕਰਾਉਂਦੇ ਹਨ, ਤਾਂ ਭੀ ਸ਼ਕਤੀ ਨਹੀਂ ਘਟਦੀ। ਭਾਵੇਂ ਰਚਨਾ ਨੂੰ ਆਪਣੇ'ਚ ਲੀਣ ਕਰ ਲੈਣ, ਫੇਰ ਭੀ ਸ਼ਕਤੀ ਨਹੀਂ ਘਟਦੀ। ਹਰ ਸਮੇਂ ਹਰ ਹਾਲਤ'ਚ, ਅਨਤ ਕਲਾਵਾਨ ਪੂਰਨ ਮੇਹਰਵਾਨ ਇੱਕ ਰਸ ਹਨ। ਐਸੇ ਅਸਚਰਜ ਦਾਤੇ ਵਿਸਮਾਦ ਕੌਤਕੀ, ਧੰਨ ਵਾਹਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਅਬਿਨਾਸੀ ਸੁਖ; ਆਪਨ ਆਸਨ॥ ਪੂਰਨ ਬ੍ਰਹਮ ਸਰੂਪ ਹਨ।

ਅਨਿਕ ਬਾਰ; ਨਾਨਕ ਬਲਿਹਾਰੀ॥ ੮॥ ੧੮॥ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਨਾਨਕ ਦੇਵ ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖੵ ਹਰਿ॥ ਪਰਮ ਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ ਫ਼ੁਰਮਾ ਰਹੇ ਹਨ:- ਉਪ੍ਰੋਕਤ ਅਨੰਤ ਗੁਣਾਂ ਦੇ ਮਾਲਕ, ਵਿਸਮਾਦ ਅਜਪਾ ਜਾਪ ਕਰਤਾ ਪੁਰਖੁ ਵਾਹਿਗੁਰੂ ਬ੍ਰਹਮ ਜੀ ਦੇ ਅਨਤ ਕਲਾਵਾਨ ਪੂਰਨ ਸੱਚੇ ਗੁਰ ਅਵਤਾਰ, ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਤੋਂ, ਦਾਸਨ ਦਾਸ(ਅਨਿਕ) ਅਨੇਕਾਂ ਬਾਰ(ਬਲਿਹਾਰੀ) ਕੁਰਬਾਨ ਜਾਂਦਾ ਹੈ॥ ੮॥ ੧੮॥ ਯਥਾ:- ਨਾਰਾਇਨ ਨਰਪਤਿ; ਨਮਸਕਾਰੈ॥ ਐਸੇ ਗੁਰ ਕਉ.ਬਲਿ ਬਲਿ ਜਾਈਐ; ਆਪਿ ਮੁਕਤੁ, ਮੋਹਿ ਤਾਰੈ॥) ਗੁਰ ਅਪੁਨੇ ਊਪਰਿ; ਬਲਿ ਜਾਈਐ॥) ਅਪੁਨੇ ਸਤਿਗੁਰ ਕੈ ਬਲਿਹਾਰੈ॥) ਗੁਰ ਕਉ; ਕੁਰਬਾਨੁ ਜਾਉ ਹਾਂ॥) ਅਨਿਕ ਬਾਰ; ਗੁਰ ਕਉ ਬਲਿ ਜਾਉ॥) ਨਾਨਕ ਦਾਸ ਸਦਾ ਕੁਰਬਾਨੀ॥) ਧੰਨ ਧੰਨ ਧੰਨ ਗੁਰਦੇਵ ਜੂ; ਕਰਤਾ ਪੁਰਖ ਦਿਆਲ ਅਕਾਲ। ਹੋਣਾ ਕੁਰਬਾਨ ਪਹਿਲੇ ਲਿਖਾ; ਦੇ ਕੁਰਬਾਨੀ.ਘਾਲੀ ਮਰਦੀ ਘਾਲ। (ਦਾਸਨ ਦਾਸ) ਯਥਾ:- ਪਏ ਕਬੂਲੁ.ਖਸੰਮ ਨਾਲਿ; ਜਾਂ ਘਾਲ ਮਰਦੀ ਘਾਲੀ॥

ਗਉੜੀ ਸੁਖਮਨੀ ਮਃ੫॥ ਸਲੋਕੁ॥) ਅਸਟਪਦੀ ਜੀ ਉੱਨੀਵੇਂ, ਆਦਿ ੨੯੮.

ਸਲੋਕੁ॥ ਸਾਥਿ ਨ ਚਾਲੈ, ਬਿਨੁ ਭਜਨ; ਬਿਖਿਆ ਸਗਲੀ ਛਾਰੁ॥ ਹਰਿ ਹਰਿ ਨਾਮੁ ਕਮਾਵਨਾ; ਨਾਨਕ.ਇਹੁ ਧਨੁ ਸਾਰੁ॥ ੧॥

੭੮.ਸਾਥਿ ਨ ਚਾਲੈ, ਬਿਨੁ ਭਜਨ; ਬਿਖਿਆ ਸਗਲੀ ਛਾਰੁ॥ {ਭਜਨ ਅਰਥ ਸਮਝਣ ਲਈ ਪ੍ਰੇਮ ਵੀਚਾਰ:- ਕਹੁ ਨਾਨਕ; ਆਪੁ ਮਿਟਾਇਆ॥ ਅਨੁਸਾਰ ਆਪਾ ਭਾਵ ਮੇਟ ਕੇ, ਆਪਣਾ ਸਿਰ ਸਰਵੰਸ ਗੁਰੂ ਪ੍ਰਮੇਸਰ ਜੀ ਨੂੰ ਸਮੱਰਪਣ ਕਰਨਾ। ਹਰ ਸਮੇਂ ਗੁਰਤਾ ਬਿਰਾਜਮਾਨ ਗੁਰੂ ਭਗਵਾਨਜੀ ਦੇ ਲਾਲੇ ਗੋਲੇ ਦਾਸ ਬਣੇ ਰਹਿਣਾ। ਸਾਧ ਕੀ ਸੇਵਾ; ਸਦਾ ਸੁਹੇਲੀ॥ ਅਨੁਸਾਰ ਸ੍ਰੀਰ ਕਰਕੇ, ਗੁਰੂ ਪ੍ਰਮੇਸਰ ਜੀ ਦੀ ਸੁਹੇਲੀ ਸੇਵਾ ਕਰਨੀ। ਜਿਵੇਂ ਚਕੋਰ ਚੰਦ ਨਾਲ ਪ੍ਰੀਤੀ ਕਰਦਾ ਹੈ, ਮੱਛੀ ਪਾਣੀ ਨਾਲ ਪ੍ਰੀਤੀ ਕਰਦੀ ਹੈ, ਤਿਵੇਂ ਪਰਮਪੂਜਨੀਕ ਗੁਰਤਾ ਬਿਰਾਜਮਾਨ ਧੰਨ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਅਥਾਹ ਪ੍ਰੇਮ'ਚ ਲੀਣ ਰਹਿਣਾ। ਭਾਵੇਂ ਚੱਕ੍ਰਵਰਤੀ ਰਾਜ ਪ੍ਰਾਪਤ ਹੋਵੇ, ਸਭ ਕੁੱਝ ਗੁਰੂ ਪ੍ਰਮੇਸਰ ਜੀ ਨੂੰ ਪ੍ਰੇਮ ਭੇਟਾ ਕਰ ਦੇਣਾ। ਜਿਵੇਂ ਰਾਏ ਬੁਲਾਰ ਜੀ ਨੇ ਆਪਣੀ ੭੫੦੦ ਏਕੜ ਜ਼ਮੀਨ, ਧੰਨ ਵਾਹਿਗੁਰੂ ਮਹੱਲੇ ਪਹਿਲੇ ਜੀ ਦੇ ਪਰਮਪਵਿੱਤ੍ਰ ਸ਼ੁਭ ਸੱਚੇ ਨਾਮ ਲੁਆ ਦਿਤੀ, ਜੋ ਅੱਜ ਤੱਕ ਪਰਮਪੂਜਨੀਕ ਗੁਰੂ ਪ੍ਰਮੇਸਰ ਜੀ ਦੇ ਨਾਮ ਹੈ। ਗੁਰਤਾ ਬਿਰਾਜਮਾਨ ਗੁਰੂ ਭਗਵਾਨ ਮੇਹਰਵਾਨ ਸਤਿਗੁਰੂ ਗ੍ਰੰਥ ਸਾਹਿਬ ਜੀ ਨੂੰ, ਨਿਮਖ ਨਿਮਖ; ਠਾਕੁਰ ਨਮਸਕਾਰੈ॥ ਅਨੁਸਾਰ ਸੁਆਸ ੨ ਹਰ ਸਮੇਂ ਮਨ ਬਾਣੀ ਰੋਮ ੨ ਕਰਕੇ, ਅਗਮ ਅਪਾਰ ਪ੍ਰੇਮ'ਚ ਲੀਣ ਹੋ ਕੇ ਨਿਮਖ ੨ ਨਮਸਕਾਰਾਂ ਹੀ ਨਮਸਕਾਰਾਂ ਕਰਨੀਆਂ, ਅਜਪਾ ਜਾਪ'ਚ ਲੀਣਤਾ ਪ੍ਰਾਪਤ ਕਰਕੇ, ਗੁਰਮੁਖਿ; ਰੋਮਿ ਰੋਮਿ ਹਰਿ ਧਿਆਵੈ॥ ਗੁਰਮੁਖਿ ਅਵਸਥਾ ਨੂੰ ਪ੍ਰਾਪਤ ਹੋ ਕੇ, ਸਿਮਰੈ; ਧਰਤੀ ਅਰੁ ਆਕਾਸਾ॥ ਸਿਮਰਹਿ; ਚੰਦ ਸੂਰਜ ਗੁਣਤਾਸਾ॥ ਅਨੁਸਾਰ ਪੂਰਨ ਸ਼ਰਧਾ ਵਿਸ਼ਵਾਸ਼ ਭਰੋਸੇ ਸਹਿਤ, ਕ੍ਰੋੜਾਂ ਕੰਨਾਂ ਦੁਆਰਾ ਤੱਤਾਂ'ਚੋਂ ਭੀ ਹਰ ਸਮੇਂ ਵਿਸਮਾਦ ਜਾਪ ਸੁਣਦਿਆਂ, ਅਜਪਾ ਜਾਪ'ਚ ਵਿਸਮਾਦ ਲੀਣ ਰਹਿਣਾ, ਭਜਨ ਹੈ।}

ਸਾਥਿ ਨ ਚਾਲੈ, ਬਿਨੁ ਭਜਨ; ਬਿਖਿਆ ਸਗਲੀ ਛਾਰੁ ੧.ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨਦੇਵ ਸਾਹਿਬ ਜੀ, ਅਨੇਕਾਂ ਉੱਤਮ ਬਕਤਿਆਂ, ਬ੍ਰਹਮੰਡਾਂ ਨੂੰ ਪੈਦਾ ਕਰਨ ਵਾਲੇ, ਆਪਣੇ ਮਨ ਨੂੰ ਸ਼ੁਭ ਸੱਚਾ ਸੁੱਚਾ ਉੱਚਾ ਖ਼ਰਾ ਵੈਰਾਗਮਈ ਉਪਦੇਸ਼ ਦਿੰਦੇ ਹਨ:- ਹੇ ਮਨ!ਵਾਹਿਗੁਰੂ ਅਕਾਲ ਪੁਰਖੁ ਧੰਨ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ(ਭਜਨ) ਪ੍ਰੇਮਾ-ਭਗਤੀ ਤੋਂ ਬਿਨੁ, ਇਸ ਲੋਕ'ਚ, ਮਨ ਇੰਦ੍ਰਿਆਂ ਨੂੰ ਰੋਕਣ, ਸਮਝਾਉਣ ਤ੍ਰਿਪਤ ਕਰਨ, ਦੇਹ ਅਰੋਗਤਾ ਵਿਕਾਰਾਂ ਤੋਂ ਬਚਾਉਣ ਲਈ, ਜੀਵਨ ਯਾਤ੍ਰਾ ਦੇ ਅਨੇਕ ਪ੍ਰਕਾਰ ਦੇ ਕਸ਼ਟਾਂ ਬਿਘਨਾਂ ਬੰਧਨਾਂ ਤੋਂ ਬਚਾਉਣ ਲਈ, ਹੋਰ ਕੁੱਝ ਭੀ ਸਾਥਿ(ਨ) ਨਹੀਂ(ਚਾਲੈ) ਚੱਲਦਾ, ਕਿਉਂਕਿ ਭਜਨ ਰੋਮ ੨'ਚ ਵਸ ਕੇ, ਮਨ ਨੂੰ ਵਿਸਮਾਦ ਵਾਹਿਗੁਰੂ ਜੀ'ਚ ਵਿਸਮਾਦ ਲੀਣ ਰੱਖਦਾ ਹੈ। ਯਥਾ:- ਗੁਰ ਕਾ ਬਚਨੁ; ਬਸੈ ਜੀਅ ਨਾਲੇ॥ ਜਲਿ ਨਹੀ ਡੂਬੈ, ਤਸਕਰੁ ਨਹੀ ਲੇਵੈ; ਭਾਹਿ.ਨ ਸਾਕੈ ਜਾਲੇ॥

੨.ਜੀਵ ਦੇ ਪ੍ਰਲੋਕ ਨੂੰ ਜਾਣ ਸਮੇਂ, ਪ੍ਰਲੋਕ ਦੇ ਰਸਤੇ'ਚ ਸਹਾਇਤਾ ਕਰਨ ਲਈ, ਧਰਮ ਰਾਜੇ ਦੇ ਕਸ਼ਟਾਂ ਤੋਂ ਬਚਾਉਣ ਲਈ, (ਭਜਨ) ਪੂਰਨ ਪ੍ਰੇਮਾ-ਭਗਤੀ ਤੋਂ ਬਿਨੁ, ਹੋਰ ਕੁੱਝ ਭੀ ਸਾਥਿ(ਨ) ਨਹੀਂ

(ਚਾਲੈ) ਜਾਂਦਾ, ਕੇਵਲ ਨਾਮ ਭਜਨ ਹੀ ਨਾਲ ਜਾਂਦੇ ਹਨ। ਯਥਾ:- ਜਹ ਮਹਾ ਭਇਆਨ; ਦੂਤ ਜਮ ਦਲੈ॥ ਤਹ ਕੇਵਲ ਨਾਮੁ; ਸੰਗਿ ਤੇਰੈ ਚਲੈ॥)

; ਬਿਖਿਆ ਸਗਲੀ ਛਾਰੁ॥ ਮਾਇਆ ਦੀ ਪ੍ਰਾਪਤੀ ਲਈ, ਜੀਵ ਬੇਅੰਤ ਕਤਲ ਕਰਦੇ ਹਨ। ਇੱਕ ਮੁਲਖ ਦੂਜੇ ਮੁਲਖ ਨੂੰ ਸਾੜਦਾ ਹੈ। ਜ਼ਾਲਮ ਜੀਵ ਨੇ ਮਾਇਆ ਲਈ, ਨਿਰਦੋਸ਼ ਜੀਵ ਪੂਰਾਂ ਦੇ ਪੂਰ ਮਾਰੇ ਹਨ। ਮਾਣ ਮੋਹ ਧਨ ਲੋਭ ਤੇ ਇੰਦ੍ਰਿਆਂ ਦੇ ਸੁਆਦਾਂ ਦੇ ਵਸੀਕਾਰ ਹੋ ਕੇ, ਪਦਾਰਥ ਸੁਆਦ ਧਨ ਹੋਰ ੨ ਮੰਗਣਾ, ਕੰਨਾਂ ਨਾਲ ਵਿਕਾਰੀ ਗੀਤ ਸੁਨਣੇ, ਵਿਕਾਰ ਦ੍ਰਿਸ਼ਟੀ ਨਾਲ ਪਰਾਇਆ ਰੂਪ ਦੇਖਣਾ, ਜ਼ਿਆਦਾ ਸੌਣਾ ਕੌੜਾ ਬੋਲਣਾ, ਆਪਣੀ ਵਡਿਆਈ ਆਪ ਕਰਨੀ, ਲਾਲਚ ਹੰਗਤਾ ਨਾਲ ਕੁਕਰਮ ਨਿੰਦਾ ਆਦਿ ਮੰਦ ਕਰਨੀ(ਸਗਲੀ) ਸਾਰੀ ਕੌੜੀ(ਬਿਖਿਆ) ਮਾਇਆ, ਜ਼ਹਿਰ(ਛਾਰੁ) ਸੁਆਹ ਰੂਪ ਹੈ। ਯਥਾ:- ਬਿਖੈ ਕਉੜਤਣਿ ਸਗਲ ਮਾਹਿ; ਜਗਤਿ ਰਹੀ ਲਪਟਾਇ॥) ਬਿਖਿਆ ਰੰਗ ਕੂੜਾਵਿਆ; ਦਿਸਨਿ ਸਭੇ ਛਾਰੁ॥) ਬਿਖਿਆ ਮਹਿ ਕਿਨਹੀ; ਤ੍ਰਿਪਤਿ ਨ ਪਾਈ॥ ਜਿਉ ਪਾਵਕੁ ਈਧਨਿ ਨਹੀ ਧ੍ਰਾਪੈ; ਬਿਨੁ ਹਰਿ.ਕਹਾ ਅਘਾਈ॥) ਅਨਿਕ ਭੋਗ; ਬਿਖਿਆ ਕੇ ਕਰੈ॥ ਨਹ ਤ੍ਰਿਪਤਾਵੈ; ਖਪਿ ਖਪਿ ਮਰੈ॥) ਮਾਇਆ ਹੋਈ ਨਾਗਨੀ; ਜਗਤਿ ਰਹੀ ਲਪਟਾਇ॥

ਹਰਿ ਹਰਿ ਨਾਮੁ ਕਮਾਵਨਾ; ਨਾਨਕ.ਇਹੁ ਧਨੁ ਸਾਰੁ॥ ੧॥ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਨਾਨਕ ਦੇਵ ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ ਹਰਿ॥) ਪਰਮ ਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ ਫ਼ੁਰਮਾ ਰਹੇ ਹਨ:- ਹੇ ਮਨ !(ਮਉਲਾ ਪੋਲਾ) ਮਉਲਿਆ ਕਸ ਕੇ ਬੋਲੋ) ਸੋਈ ਮਉਲਾ.ਜਿਨਿ ਜਗੁ ਮਉਲਿਆ; ਹਰਿਆ ਕੀਆ ਸੰਸਾਰੋ॥ ਅਨੁਸਾਰ ਸਭ ਨੂੰ(ਹਰਿ) ਹਰਾ ਭਰਾ ਕਰਨ ਵਾਲੇ ਵਾਹਿਗੁਰੂ ਜੀ(ਹਰਿ) ਤਿਸ ਦੈ ਚਾਨਣਿ; ਸਭ ਮਹਿ ਚਾਨਣੁ ਹੋਇ॥ ਅਨੁਸਾਰ ਸਭ ਦੇ ਅੰਦਰ ਪ੍ਰੇਮ ਗਿਆਨ ਨਾਮ ਦਾ ਚਾਨਣ ਕਰਨ ਵਾਲੇ, ਚਾਨਣਾਂ ਦੇ ਮਹਾਂ ਚਾਨਣ ਵਾਹਿਗੁਰੂ ਜੀ ਦੇ ਨਾਮੁ ਨੂੰ, ਜੋ(ਕਮਾਵਨਾ) ਕਮਾਉਂਣਾ ਮੰਨਣਾ ਮੰਨਾਉਣਾ ਖੱਟਣਾ ਜਪਣਾ ਜਪਾਉਣਾ ਹੈ, ਇਹੁ ਹੀ(ਸਾਰੁ) ਸ੍ਰੇਸ਼ਟ ਖ਼ਰਾ ਸੱਚਾ ਪ੍ਰਕਾਸ਼ ਸਰੂਪ ਧਨੁ ਹੈ। ਯਥਾ:- ਹਮਰਾ ਧਨੁ.ਮਾਧਉ ਗੋਬਿੰਦੁ ਧਰਣੀ ਧਰੁ; ਇਹੈ ਸਾਰ ਧਨੁ ਕਹੀਐ॥ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਸਮੂਹ ਸੰਤਾਂ ਭਗਤਾਂ ਗੁਰਮੁਖਾਂ ਮਹਾਂਪੁਰਖਾਂ ਨੂੰ, ਪਿਆਰੇ ਅਕਾਲ ਪੁਰਖੁ ਜੀ ਵੱਲੋਂ ਪ੍ਰਾਪਤ ਹੋਏ, ਧੁਰ ਕੇ ਬਾਣੀ ਜੀ ਸਾਰੁ ਨਾਮੁ ਧਨੁ ਹਨ॥ ੧॥

(ਸੱਸੇ.ਪੈਰ.ਬਿੰਦੀ.ਨ.ਲਾਉ) (ਅਸਟਪਦੀ॥) ਪਰਮਪੂਜਨੀਕ ਦਸ ਤੁਕੀਆਂ, ਅੱਠ ਪਉੜੀਆਂ ਦੇ ਅਸਟਪਦੀ ਜੀ ਉੱਨੀਵੇਂ।

ਸੰਤ ਜਨਾ ਮਿਲਿ; ਕਰਹੁ ਬੀਚਾਰੁ॥ ਏਕੁ ਸਿਮਰਿ; ਨਾਮ ਆਧਾਰੁ॥ ਹੇ ਭਾਈ !ਹਮ ਸੰਤਨ ਕੀ ਰੇਨੁ ਪਿਆਰੇ; ਹਮ ਸੰਤਨ ਕੀ ਸਰਣਾ॥ ਅਨੁਸਾਰ ਸੰਤ ਸਤਿਗੁਰਾਂ ਦੀ ਚਰਨ-ਧੂੜ ਬਣੇ,

ਪਰਮਪੂਜਨੀਕ ਸੰਤ ਜਨਾ ਨਾਲ, ਵਾ(ਜਨਾ) ਪਿਆਰੇ(ਸੰਤ) ਸੱਚੇ ਸਤਿਗੁਰੂ ਸਾਹਿਬਾਨ ਜੀ ਨਾਲ ਮਿਲਿ ਕੇ, ਬ੍ਰਹਮ ਬੀਚਾਰੁ(ਕਰਹੁ) ਕਰਨਾ ਕਰੋ। ਯਥਾ:- ਮਿਲੁ ਮਿਲੁ ਸਖੀ.ਗੁਣ ਕਹੁ ਮੇਰੇ ਪ੍ਰਭ ਕੇ; ਲੇ ਸਤਿਗੁਰ ਕੀ ਮਤਿ ਧੀਰ॥) ਸੰਤੁ ਮਿਲੈ; ਕਿਛੁ ਸੁਨੀਐ ਕਹੀਐ॥ ਮਿਲੈ ਅਸੰਤੁ; ਮਸਟਿ ਕਰਿ ਰਹੀਐ॥ ੧॥ ਬਾਬਾ; ਬੋਲਨਾ ਕਿਆ ਕਹੀਐ॥ ਜੈਸੇ ਰਾਮ ਨਾਮ; ਰਵਿ ਰਹੀਐ॥ ੧॥ ਹੇ ਸੰਤ ਜਨੋ!(ਏਕੁ) ਇੱਕ ਅਦ੍ਵੈਤ ਬ੍ਰਹਮ ਵਾਹਿਗੁਰੂ ਨਾਮ ਜੀ ਨੂੰ, ਰੋਮ ੨ ਦੇ ਪ੍ਰੇਮ ਕਰਕੇ, (ਸਿਮਰਿ) ਯਾਦ ਕਰ ੨ ਕੇ, ਆਪਣੇ ਮਨ ਬਾਣੀ ਸ੍ਰੀਰ ਲੋਕ ਪ੍ਰਲੋਕ ਦਾ(ਆਧਾਰੁ) ਆਸਰਾ ਬਣਾਉ। ਯਥਾ:- ਇਕਿ; ਨਿਰੰਕਾਰੀ ਨਾਮ ਆਧਾਰਿ॥ ਨਿੰਦਾ ਵੈਰ ਚੋਰੀ ਯਾਰੀ ਵਿਕਾਰ ਧਨ, ਖੀਰ ਪੂੜੇ ਚਾਹ ਕੌਫੀ ਨਸ਼ੇ ਪਦਾਰਥ ਨੂੰ ਆਪਣਾ ਅਧਾਰ ਨਹੀਂ ਬਨਾਉਣਾ ਚਾਹੀਦਾ।

ਅਵਰਿ ਉਪਾਵ ਸਭਿ; ਮੀਤ ਬਿਸਾਰਹੁ॥ ਚਰਨ ਕਮਲ; ਰਿਦ ਮਹਿ ਉਰਿ ਧਾਰਹੁ॥) ਰਾਜਨ ਕੇ ਰਾਜਾ ਮਹਾਰਾਜਨ ਕੇ ਮਹਾਰਾਜਾ; ਮਿੱਠ ਬੋਲੜੇ ਗੁਰੂ ਪ੍ਰਮੇਸਰ ਜੀ, ਸਭੁ ਕੋ ਮੀਤੁ.ਹਮ ਆਪਨ ਕੀਨਾ; ਹਮ ਸਭਨਾ ਕੇ ਸਾਜਨ॥ ਅਨੁਸਾਰ ਮਿੱਤ੍ਰ ਕਹਿ ਕੇ ਉਪਦੇਸ਼ਦੇ ਹਨ:- ਹੇ ਮੀਤ ਸਜਨ ਸੰਤ ਜਨੋ!ਇੱਕ ਨਾਮ ਸਿਮਰਨ ਗੁਰੂ ਸੇਵਾ ਅਭਿਆਸ ਕਰਨ ਕਰਾਉਣ ਤੋਂ ਬਿਨਾ, (ਅਵਰਿ) ਹੋਰ, ਲੋਕ ਦਿਖਾਵੇ ਪਖੰਡ, ਟੂਣੇ ਧਾਗੇ ਤਵੀਤ ਡਾਕੇ ਕਤਲ ਨਸ਼ੇ ਭੂਤ ਪੂਜਾ, ਧਨ ਪਦਾਰਥ ਵਡਿਆਈ ਦੀ ਪ੍ਰਾਪਤੀ.ਕੁਕਰਮ ਕਰਨ ਦੇ ਸਭਿ(ਉਪਾਵ) ਯਤਨ, (ਬਿਸਾਰਹੁ) ਭੁਲਾ ਦੇਵੋ ਜੀ। ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਪ੍ਰਮੇਸਰ ਜੀ ਦੇ ਕਮਲ ਵਾਂਗ ਸੋਹਣੇ, ਕਮਲ ਵਾਂਗ ਪਦਾਰਥਾਂ ਵਿਕਾਰਾਂ ਤੋਂ ਨਿਰਲੇਪ, ਸੱਚੇ ਮਿੱਠੇ ਮਹਾਨ ਪਰਉਪਕਾਰੀ ਪਰਮਪਵਿੱਤ੍ਰ ਸੱਚੇ ਖਰੇ ਪਿਆਰੇ ਪੂਰਨ ਧਰਮੀ ਚਰਨ(ਕਮਲ) ਕਮਲਾਂ ਨੂੰ, ਆਪਣੇ(ਰਿਦ) ਰਿਦੇ(ਮਹਿ) ਬੁੱਧੀ(ਉਰਿ) ਅੰਦਰ(ਧਾਰਹੁ) ਵਸਾਉਣਾ ਕਰੋ। ਵਾ ਹਿਰਦੈ.ਚਰਣ ਸਬਦੁ ਸਤਿਗੁਰ ਕੋ; ਨਾਨਕ.ਬਾਂਧਿਓ ਪਾਲ॥ ਅਨੁਸਾਰ ਗੁਰਸਬਦ ਰੂਪੀ ਚਰਨ-ਕਮਲ, ਵਾ ਸਰਬ ਵਿਆਪੀ ਅਨਤ ਕਲਾਵਾਨ ਲਬਾ ਲਬ ਭਰਪੂਰ, ਅੰਗ ਅੰਗ ਸੁਖਦਾਈ, ਪੂਰਨ ਬ੍ਰਹਮਾਈ; ਪ੍ਰਕਾਸ਼ ਸਰੂਪ ਵਾਹਿਗੁਰੂ ਜੀ ਦੇ ਸੱਚੇ ਚਰਨ ਕਮਲ ਭੀ, ਪ੍ਰਕਾਸ਼ ਸਰੂਪ ਸਭ ਦੇ ਅੰਦਰ ਬਾਹਰ ਹਰ ਸਮੇਂ ਵਿਆਪਕ ਹਨ। ਐਸੇ ਸ੍ਰਬ ਵਿਆਪੀ ਮਹਾਂ ਵਿਸਮਾਦ ਪ੍ਰਕਾਸ਼ ਸਰੂਪ ਸੱਚੇ ਸੁੱਚੇ ਉੱਚੇ ਚਰਨ ਕਮਲ, ਆਪਣੇ(ਰਿਦ) ਰਿਦੇ (ਮਹਿ) ਬੁੱਧੀ(ਉਰਿ) ਅੰਦਰ(ਧਾਰਹੁ) ਵਸਾਉਣਾ ਕਰੋ। ਯਥਾ:- ਚਰਨ ਕਮਲ; ਰਾਖਹੁ ਮਨ ਮਾਹਿ॥ ਜਨਮ ਜਨਮ ਕੇ; ਕਿਲਬਿਖ ਜਾਹਿ॥

ਕਰਨ ਕਾਰਨ; ਸੋ ਪ੍ਰਭੁ ਸਮਰਥੁ॥) ਸਭ ਗੁਣ ਕਿਸ ਹੀ ਨਾਹਿ; ਹਰਿ ਪੂਰ ਭੰਡਾਰੀਆ॥ ਅਨੁਸਾਰ ਸਰਬ ਗੁਣਾਂ ਸਪੰਨ ਸਹਿਤ, (ਪ੍ਰਭੁ) ਕਰਤਾ ਪੁਰਖੁ ਅਨਤ ਕਲਾਵਾਨ ਸਮਰਥੁ ਵਾਹਿਗੁਰੂ ਜੀ, ਆਪ ਹੀ ਨਿਰਗੁਨ ਬ੍ਰਹਮ ਜੀ, ਸਾਰੀ ਰਚਨਾ ਦੇ(ਕਾਰਨ) ਮੂਲ ਮੁੱਢ ਰੂਪ ਹਨ, (ਸੋ) ਓਹੀ ਨਿਰਗੁਨ ਬ੍ਰਹਮ ਜੀ ਆਪਣੇ, ਨਿਰਗੁਨ ਸਰੂਪ'ਚੋਂ, ਸਰਗੁਨ ਸਰੂਪ ਅਨੰਤ ਬ੍ਰਹਮੰਡ ਦਾ ਪਸਾਰਾ ਪ੍ਰਗਟ ਕਰਨ ਵਾਲੇ ਭੀ ਆਪ ਜੀ ਆਪ ਹੀ ਹਨ। ਯਥਾ:- ਨਿਰਗੁਨੁ ਆਪਿ; ਸਰਗੁਨੁ ਭੀ ਓਹੀ॥

ਕਲਾ ਧਾਰਿ ਜਿਨਿ ਸਗਲੀ ਮੋਹੀ॥) ਕਰਣ ਕਾਰਣ.ਪ੍ਰਭੁ ਏਕੁ ਹੈ; ਦੂਸਰ ਨਾਹੀ ਕੋਇ॥ ਨਾਨਕ.ਤਿਸੁ ਬਲਿਹਾਰਣੈ; ਜਲਿ ਥਲਿ ਮਹੀਅਲਿ ਸੋਇ॥ ੧॥

ਦ੍ਰਿੜੁ ਕਰਿ ਗਹਹੁ; ਨਾਮੁ ਹਰਿ ਵਥੁ॥) (ਹਰਿ) ਹਰਿ ਆਪੇ ਮਾਤਾ ਆਪੇ ਪਿਤਾ; ਜਿਨਿ ਜੀਉ ਉਪਾਇ.ਜਗਤੁ ਦਿਖਾਇਆ॥ ਅੰਦਰ ਬਾਹਰ ਨਿਰਾ ਨੂਰ ਪ੍ਰਕਾਸ਼ ਸਰੂਪ ਸਰਬ ਕਲਾ ਭਰਪੂਰ, ਨਿਰਗੁਨ ਨਿਰੰਕਾਰ ਅਜਪਾ ਜਾਪ ਵਾਹਿਗੁਰੂ, ਕਰਨ ਕਾਰਨ; ਸੋ ਪ੍ਰਭੁ ਸਮਰਥੁ॥ ਰਾਮ ਜੀ ਦੇ ਅਮੋਲਕ ਨਾਮੁ ਰੂਪੀ(ਵਥੁ) ਵਸਤੂ ਨੂੰ, (ਦ੍ਰਿੜੁ) ਪ੍ਰਪੱਕ, ਨਿਸਚੇ(ਕਰਿ) ਕਰਕੇ(ਗਹਹੁ) ਗ੍ਰਹਿਣ ਕਰੋ। ਯਥਾ:- ਅਉਖਧ ਮੰਤ੍ਰ ਮੂਲੁ ਮਨ ਏਕੈ; ਜੇ ਕਰਿ ਦ੍ਰਿੜੁ ਚਿਤੁ ਕੀਜੈ ਰੇ॥ ਜਨਮ ਜਨਮ ਕੇ ਪਾਪ ਕਰਮ ਕੇ; ਕਾਟਨਹਾਰਾ ਲੀਜੈ ਰੇ॥ ੧॥

ਇਹੁ ਧਨੁ ਸੰਚਹੁ; ਹੋਵਹੁ ਭਗਵੰਤ॥) ਸਬਦੁ ਅਖੁਟੁ.ਬਾਬਾ ਨਾਨਕਾ; ਖਾਹਿ ਖਰਚਿ ਧਨੁ ਮਾਲੁ॥) ਸਾਚਾ ਧਨੁ; ਗੁਰਮਤੀ ਪਾਏ॥ ਅਨੁਸਾਰ ਗੁਰਦੇਵ ਮਾਤਾ ਪਿਤਾ ਜੀ ਦਾ ਇਹੁ ਗੁਰਸਬਦ ਰੂਪੀ ਸੱਚਾ ਨਾਮ ਧਨੁ, ਆਪਣੇ ਰਿਦੇ ਧਿਆਨ ਰੋਮ ੨'ਚ, (ਸੰਚਹੁ) ਇਕੱਤ੍ਰ ਕਰੋ। ਯਥਾ:- ਹਰਿ ਧਨੁ ਸੰਚੀਐ ਭਾਈ॥) ਸੰਚਿ ਹਰਿ ਧਨੁ.ਪੂਜਿ ਸਤਿਗੁਰੁ; ਛੋਡਿ ਸਗਲ ਵਿਕਾਰ॥ ਇਕੱਤ੍ਰ ਕਰਕੇ ਆਪ ਜੀ(ਭਗਵੰਤ) ਖੰਡ ਬ੍ਰਹਮੰਡ ਦੇ ਕਰਤੇ ਵਾਹਿਗੁਰੂ ਬ੍ਰਹਮ ਸਰੂਪ ਬ੍ਰਹਮਗਿਆਨੀ ਸਗਲ ਕੀ ਰੀਨਾ॥ (ਹੋਵਹੁ) ਹੋਣਾ ਕਰੋ। ਯਥਾ:- ਜਿਨਿ ਜਾਤਾ; ਸੋ ਤਿਸ ਹੀ ਜੇਹਾ॥ ਅਤਿ ਨਿਰਮਾਇਲੁ; ਸੀਝਸਿ ਦੇਹਾ॥) ਜਿਨ ਹਰਿ ਜਪਿਆ.ਸੇ ਹਰਿ ਹੋਏ; ਹਰਿ ਮਿਲਿਆ.ਕੇਲ ਕੇਲਾਲੀ॥

ਸੰਤ ਜਨਾ ਕਾ; ਨਿਰਮਲ ਮੰਤ॥ ੧.(ਸੰਤ) ਸ਼ਾਂਤ ਆਤਮਾ ਪਰਮਪੂਜਨੀਕ ਪੂਰੇ ਨਿਰਮਲ ਗੁਰੂਆਂ(ਜਨਾ) ਪਿਆਰਿਆਂ ਕਾ ਬਖ਼ਸ਼ਿਆ, ਨਿਰਮਲ(ਮੰਤ) ਉਪਦੇਸ਼, (ਮੰਤ) ਵਾਹਿਗੁਰੂ ਮੰਤ੍ਰ, ਗੁਰਬਾਣੀ ਜੀ, ਬਹੁਤ ਹੀ (ਨਿਰਮਲ) ਨਿਰਾ ਉੱਜਲ ਹੀ ਉੱਜਲ, ਪ੍ਰਕਾਸ਼ ਸਰੂਪ ਨੂਰੋ ਨੂਰ ਹੈ। ਯਥਾ:- ਨਿਰਮਲ ਨਿਰਮਲ.ਸੂਚਾ ਸੂਚੋ; ਸੂਚਾ ਸੂਚੋ ਸੂਚਾ॥ ਅੰਤ ਨ ਅੰਤਾ.ਸਦਾ ਬੇਅੰਤਾ; ਕਹੁ ਨਾਨਕ.ਊਚੋ ਊਚਾ॥) ਵਾਹੁ ਵਾਹੁ ਬਾਣੀ ਨਿਰੰਕਾਰ ਹੈ; ਤਿਸੁ ਜੇਵਡੁ, ਅਵਰੁ ਨ ਕੋਇ॥) ਨਿਰਮਲ ਨਿਰਮਲ; ਨਿਰਮਲ ਤੇਰੀ ਬਾਣੀ॥ ਘਟਿ ਘਟਿ ਸੁਨੀ ਸ੍ਰਵਨ; ਬਖ੍ਹਾਣੀ॥

ਏਕ ਆਸ; ਰਾਖਹੁ ਮਨ ਮਾਹਿ॥ ਸਰਬ ਰੋਗ; ਨਾਨਕ.ਮਿਟਿ ਜਾਹਿ॥ ੧॥ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਮਹੱਲਾ ਪੰਜਵਾਂ ਜੀ ਫ਼ੁਰਮਾਉਂਦੇ ਹਨ:- ਸੰਤ ਜਨਾ ਨਾਲ ਮਿਲ ਕੇ ਬ੍ਰਹਮ ਵੀਚਾਰ ਕਰਕੇ, ਨਾਮ ਸਿਮਰਨ ਅਧਾਰ ਬਣਾ ਕੇ, ਕਰਨ ਕਾਰਨ ਸਮ੍ਰੱਥ ਗੁਰ ਚਰਨ-ਕਮਲ.ਰਿਦੇ'ਚ ਧਾਰ ਕੇ, ਹਰਿ ਨਾਮ ਆਤਮ ਵਸਤੂ ਨੂੰ ਦ੍ਰਿੜਤਾ ਨਾਲ ਗ੍ਰਹਿਣ ਕਰਕੇ, ਸੰਤ ਜਨਾ ਸਤਿਗੁਰੂ ਸਾਹਿਬ ਜੀ ਦੇ ਨਿਰਮਲ ਵਾਹਿਗੁਰੂ ਮੰਤ੍ਰ ਜੀ ਨੂੰ ਮੰਨ ਕਮਾ ਕੇ, ਆਸਾ ਸਭੇ ਲਾਹਿ ਕੈ; ਇਕਾ ਆਸ ਕਮਾਉ॥ ਅਨੁਸਾਰ ਹੋਰ ਸਾਰੀਆਂ ਆਸਾਂ ਤਿਆਗ ਕੇ, ਏਕ ਕੀ; ਕਰਿ ਆਸ ਭੀਤਰਿ॥) ਅਵਰਨ ਕੀ ਆਸਾ; ਕਿਛੁ ਨਾਹੀ॥ ਏਕੈ ਆਸ; ਧਰੋ ਮਨ ਮਾਹੀ॥ ਆਨ ਆਸ; ਉਪਜਤ ਕਿਛੁ ਨਾਹੀ॥ ੴਵਾ ਕੀ ਆਸ; ਧਰੋ ਮਨ ਮਾਹੀ॥ (ੴਅਕਾਲਪੁਰਖ ਜੀ)

ਅਨੁਸਾਰ(ਏਕ) ਇੱਕ ਅਕਾਲ ਪੁਰਖੁ ਸਰੂਪ ਸਤਿਗੁਰੂ ਗ੍ਰੰਥ ਸਾਹਿਬ ਜੀ'ਤੇ ਪੂਰਨ ਦ੍ਰਿੜ ਆਸ ਆਪਣੇ ਮਨ(ਮਾਹਿ) 'ਚ(ਰਾਖਹੁ) ਰੱਖਣਾ ਕਰੋ। ਜਿਸ ਕਰਕੇ ਕਾਮ ਕ੍ਰੋਧ ਹੰਕਾਰ ਮਨ ਦੇ ਰੋਗ, ਕੌੜਾ ਬੋਲਣਾ ਬਾਣੀ ਦਾ ਰੋਗ, ਸ੍ਰੀਰਕ(ਸਰਬ) ਸਾਰੇ ਰੋਗ ਮਿਟਿ(ਜਾਹਿ) ਜਾਣਗੇ॥ ੧॥ ਯਥਾ:- ਅਨਿਕ ਉਪਾਵੀ; ਰੋਗੁ ਨ ਜਾਇ॥ ਰੋਗੁ ਮਿਟੈ; ਹਰਿ ਅਵਖਧੁ ਲਾਇ॥) ਸਰਬ ਰੋਗ ਕਾ; ਅਉਖਦੁ ਨਾਮੁ॥ ਕਲਿਆਣ ਰੂਪ; ਮੰਗਲ ਗੁਣ ਗਾਮ॥

ਜਿਸੁ ਧਨ ਕਉ; ਚਾਰਿ ਕੁੰਟ ਉਠਿ ਧਾਵਹਿ॥ ਹੇ ਮਿੱਤ੍ਰ ਪਿਆਰੇ ਜੀ!ਜਿਸੁ ਕੱਚੇ ਧਨ(ਕਉ) ਨੂੰ ਉਠਿ ਕੇ, ਉੱਤ੍ਰ ਦੱਖਣ ਪੂਰਬ ਪੱਛਮ(ਚਾਰਿ) ਚੌਂਹ(ਕੁੰਟ) ਦਿਸ਼ਾਂ ਨੂੰ(ਧਾਵਹਿ) ਦੌੜਦਾ ਹੈਂ, (ਧਾਵਹਿ) ਧਾਵੇ ਹੱਲੇ ਬੋਲਦਾ ਹੈਂ, ਜੀਆਂ ਨੂੰ ਵੱਢਦਾ ਮਾਰਦਾ ਸਾੜਦਾ ਪਛਾੜਦਾ ਅੱਗਾਂ ਲਾਉਂਦਾ ਬੰਬ ਸੁੱਟਦਾ ਹੈਂ। ਭਿਆਨਕ ਜੋਰ ਜ਼ੁਲਮ ਡਾਕੇ ਮਾਰਦਾ ਹੈਂ। ਯਥਾ:- ਪਉੜੀ ਪ॥ ਲੈ ਫਾਹੇ.ਰਾਤੀ ਤੁਰਹਿ; ਪ੍ਰਭੁ ਜਾਣੈ ਪ੍ਰਾਣੀ॥ ਤਕਹਿ ਨਾਰਿ ਪਰਾਈਆ; ਲੁਕਿ ਅੰਦਰਿ ਠਾਣੀ॥ ਸੰਨ੍ਹੀ ਦੇਨਿ.ਵਿਖੰਮ ਥਾਇ; ਮਿਠਾ ਮਦੁ ਮਾਣੀ॥ ਕਰਮੀ ਆਪੋ ਆਪਣੀ; ਆਪੇ ਪਛੁਤਾਣੀ॥ ਅਜਰਾਈਲੁ ਫਰੇਸਤਾ; ਤਿਲ ਪੀੜੇ ਘਾਣੀ॥ ਧਨ ਲਈ ਕੀਤੇ ਮਹਾਂ ਪਾਪ ਜ਼ੁਲਮ ਤਾਂ ਨਾਲ ਜਾਂਦੇ ਹਨ, ਪਰ ਮਾਇਆ ਨਾਗਣੀ ਨਾਲ ਨਹੀਂ ਜਾਂਦੀ। ਯਥਾ:- ਪਾਪਾ ਬਾਝਹੁ.ਹੋਵੈ ਨਾਹੀ; ਮੁਇਆ ਸਾਥਿ ਨ ਜਾਈ॥

ਸੋ ਧਨੁ; ਹਰਿ ਸੇਵਾ ਤੇ ਪਾਵਹਿ॥ {ਹਰਿ ਸੇਵਾ ਦਾ ਨਿਰਨਾ:- (ਹਰਿ) ਨਿਰਗੁਨ ਨਿਰੰਕਾਰ ਸਰਬ ਵਿਆਪੀ ਜੀ ਦੀ ਸ਼ੁਭ ਸੱਚੀ ਸੁੱਚੀ ਉੱਚੀ ਸੇਵਾ ਇਹ ਹੈ, ਜੋ ਹਰੀ ਜੀ ਦੇ ਪੂਰਨ ਸੰਤਾਂ ਮਹਾਂਪੁਰਖਾਂ ਦੀ ਸ਼ੁਭ ਸੱਚੀ ਸੇਵਾ ਕਰਕੇ, ਉਨ੍ਹਾਂ ਦੀ ਚਰਨ-ਧੂੜ ਬਨਣਾ ਹੈ। ਯਥਾ:- ਸੇਵਾ ਸਾ.ਤਿਸੁ ਭਾਵਸੀ; ਸੰਤਾ ਕੀ ਹੋਇ ਛਾਰੁ॥ ਸੰਤਾਂ ਮਹਾਂਪੁਰਖਾਂ ਦੀ ਚਰਨ-ਧੂੜ ਬਣ ਕੇ, ਆਪਣਾ ਸਭ ਕੁੱਝ ਹਰੀ ਜੀ ਤੋਂ ਕੁਰਬਾਨ ਕਰਕੇ, ਨਿਰਗੁਨ ਬ੍ਰਹਮ ਜੀ 'ਚ ਏਕਤਾ ਅਭੇਦਤਾ ਲੀਣਤਾ ਪ੍ਰਾਪਤ ਕਰਨੀ ਹੈ। ਜਿਵੇਂ ਵਾਹਿਗੁਰੂ ਮਹੱਲੇ ਦਸਵੇਂ ਜੀ ਨੇ, ਆਪਣੇ ਚਾਰੇ ਸਾਹਿਬਜ਼ਾਦੇ ਸੁਖਦਾਇਕ ਮਾਤਾ ਪਿਤਾ ਜੀ, ਸੂਰਵੀਰ ਜਤੀ ਸਤੀ ਨਿਰਮਲ ਅਤੀਰਥ ਜੋਧੇ ਬਹਾਦਰ ਸਿੰਘ, ਫ਼ੌਜ ਖ਼ਜ਼ਾਨੇ ਦਰਬ ਮਾਲ ਸਭ ਕੁੱਝ ਸਰਬੱਤ ਦੇ ਭਲੇ ਹਿਤ ਕੁਰਬਾਨ ਕੀਤਾ। ਪਰਮਪੂਜਨੀਕ ਦਸਾਂ ਪਾਤਿਸ਼ਾਹਾਂ ਜੀ ਨੇ, ਸਰਬੱਤ ਦੇ ਭਲੇ ਲਈ ਗੁਰੂ ਮਰਯਾਦਾ ਗੁਰਬਾਣੀ ਨਿਰੰਕਾਰ ਜੀ, ਪੂਰਨ ਬ੍ਰਹਮਗਿਆਨੀ ਸਤਿਸੰਗਤ ਬਖ਼ਸ਼ ਕੇ, ਵਾਹਿਗੁਰੂ ਜੀ ਦੀ ਸ਼ੁਭ ਸੱਚੀ ਸੁੱਚੀ ਉੱਚੀ ਦੁਲੱਭ ਨਿਰਮਲ ਸੇਵਾ ਕੀਤੀ। ਹਰਿ ਸੇਵਾ ਮਹਿ; ਪਰਮ ਨਿਧਾਨੁ॥ ਹਰਿ ਸੇਵਾ; ਮੁਖਿ ਅੰਮ੍ਰਿਤ ਨਾਮੁ॥ ਅਨੁਸਾਰ ਹਰੀ ਜੀ ਦੀ ਮਿੱਠੀ ਪਿਆਰੀ ਸੱਚੀ ਸੁੱਚੀ ਉੱਚੀ ਮਨ ਬਾਣੀ ਸ੍ਰੀਰ ਕਰਕੇ ਸੇਵਾ ਕਰਦਿਆਂ, ਮੁਖ ਕਰਕੇ ਨਾਮ ਜਪਦਿਆਂ, ਮੁਖ 'ਚ ਬ੍ਰਹਮਾਨੰਦ ਅੰਮ੍ਰਿਤ ਰਸ ਪ੍ਰਾਪਤ ਹੁੰਦਾ ਹੈ। }

ਜਿਵੇਂ ਸੂਰਜ ਵੱਲ ਨੂੰ ਮੂੰਹ ਕਰਕੇ ਤੁਰੀਏ ਤਾਂ ਆਪਣਾ ਪ੍ਰਛਾਵਾਂ ਪਿੱਛੇ ੨ ਆਉਂਦਾ ਹੈ, ਪਰ ਜੇ ਕੰਡ ਕਰਕੇ ਤੁਰੀਏ ਤਾਂ ਅੱਗੇ ੨ ਭੱਜਦਾ ਹੈ। ਇਉਂ ਸੱਚ ਦੇ ਅਨੰਤ ਸੂਰਜ ਸਰੂਪ ਗੁਰਤਾ ਬਿਰਾਜਮਾਨ ਗੁਰੂ ਪ੍ਰਮੇਸਰ ਜੀ ਦੇ ਸਨਮੁਖ ਰਹਿ ਕੇ, (ਹਰਿ) ਹਰੀ ਗੁਰੂ ਪ੍ਰਮੇਸਰ ਜੀ ਦੀ ਸ਼ੁਭ ਸੱਚੀ

ਸੇਵਾ ਕਰਨੇ ਤੇ, ਪ੍ਰੇਮੀ ਗੁਰਸੇਵਕ ਜੀ(ਸੋ) ਉਹ ਦੁਨਿਆਵੀ ਧਨੁ ਵਾ ਸੱਚੇ ਨਾਮ ਧਨੁ ਜੀ, ਪੂਰਨ ਗੁਰੂ ਜੀ ਤੋਂ(ਪਾਵਹਿ) ਪਾਉਂਦੇ ਹਨ। ਜਿਸ ਦੀ ਪ੍ਰਾਪਤੀ ਲਈ ਜੀਵ ਚਹੁੰ ਕੁੰਟਾਂ ਨੂੰ ਉੱਠ ਕੇ ਭੱਜਦਾ ਹੈ। ਯਥਾ:- ਗੁਰ ਸੇਵਾ ਤੇ; ਹਰਿ ਨਾਮੁ ਧਨੁ ਪਾਵੈ॥ ਅੰਤਰਿ ਪਰਗਾਸੁ; ਹਰਿ ਨਾਮੁ ਧਿਆਵੈ॥) ਪ੍ਰਭੁ ਹੋਇ ਕ੍ਰਿਪਾਲੁ; ਤ ਇਹੁ ਮਨੁ ਲਾਈ॥ ਸਤਿਗੁਰੁ ਸੇਵਿ; ਸਭੈ ਫਲ ਪਾਈ॥ {ਪੂਰਨ ਹਰੀ ਗੁਰੂ ਜੀ ਦੀ ਸੱਚੀ ਸੇਵਾ ਨਾਲ, ਮਨ ਇੰਦ੍ਰੇ ਇਕਾਗ੍ਰ ਤ੍ਰਿਪਤ ਹੋ ਜਾਂਦੇ ਹਨ। ਦੁਨਿਆਵੀ ਧਨ ਭੀ ਮਿਲਦਾ ਹੈ, ਫਿਰ ਇਸ ਧਨ ਨੂੰ ਗ਼ਲਤ ਪਾਸੇ ਲਾ ਕੇ ਬਰਬਾਦ ਨਹੀਂ ਕਰਨਾ ਚਾਹੀਦਾ, ਬਲਕਿ ਗੁਰੂ ਸੇਵਾ'ਚ ਲਾ ਕੇ, ਸਰਬੱਤ ਦਾ ਭਲਾ ਕਰਨਾ ਚਾਹੀਦਾ ਹੈ। ਜਿਵੇਂ ਰਾਏਬੁਲਾਰ ਜੀ ਨੇ ਆਪਣੀ ਸਾਰੀ ਜਾਇਦਾਦ, ਗੁਰੂ ਗੁਰ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਪਰਮਪਵਿੱਤ੍ਰ ਸ਼ੁਭ ਸੱਚੇ ਨਾਮ ਲੁਆ ਦਿਤੀ, ਜਿਸ ਕਰਕੇ ਅਮਰ ਹੋ ਗਏ, ਸਾਰੀ ਜਾਇਦਾਦ ਆਪਣੇ ਨਾਲ ਹੀ ਲੈ ਗਏ। }

ਜਿਸੁ ਸੁਖ ਕਉ; ਨਿਤ ਬਾਛਹਿ ਮੀਤ॥ ਸੋ ਸੁਖੁ; ਸਾਧੂ ਸੰਗਿ ਪਰੀਤਿ॥ ਹੇ ਮੀਤ ਪਿਆਰੇ ਜੀ !ਨਿੱਤ ਰਹਿਣ ਵਾਲੇ, ਜਿਸੁ ਆਤਮ ਸੁਖ(ਕਉ) ਨੂੰ, (ਨਿਤ) ਹਮੇਸ਼ਾ(ਬਾਛਹਿ) ਚਾਹੁੰਦੇ ਹੋਂ। ਸਾਧ ਕੀ ਟਹਲ; ਸੰਤ ਸੰਗਿ ਹੇਤ॥ ਅਨੁਸਾਰ (ਸਾਧੂ) ਗੁਰਮੁਖਿ ਪਿਆਰੇ ਸੰਤ ਜਨ ਵਾ (ਸਾਧੂ) ਗੁਰਤਾ ਬਿਰਾਜਮਾਨ ਗੁਰੂ ਪ੍ਰਮੇਸਰ ਜੀ ਸੰਗਿ ਰੋਮ ੨ ਕਰਕੇ ਪਰੀਤਿ ਕਰਨ ਨਾਲ, (ਸੋ) ਉਹ ਸ੍ਰਬ ਵਿਆਪੀ ਮਹਾਂ ਵਿਸਮਾਦ ਆਤਮ ਸੁਖੁ ਪ੍ਰਾਪਤ ਹੁੰਦਾ ਹੈ, ਜੋ ਸਦਾ ਰਹਿੰਦਾ ਹੈ। ਜਿਵੇਂ ਆਪ ਜੀ ਨੂੰ ਐਸਾ ਆਤਮ ਸੁਖ ਪ੍ਰਾਪਤ ਹੋਇਆ, ਜੋ ਉੱਬਲਦੀ ਦੇਗ਼'ਚ ਬੈਠ ਕੇ ਤੱਤੀ ਲੋਹ'ਤੇ ਖੜ੍ਹਨ ਤੋਂ ਭੀ ਭੰਗ ਨਹੀਂ ਹੋਇਆ।

ਜਿਸੁ ਸੋਭਾ ਕਉ; ਕਰਹਿ ਭਲੀ ਕਰਨੀ॥ ਸਾ ਸੋਭਾ; ਭਜੁ ਹਰਿ ਕੀ ਸਰਨੀ॥ ਹੇ ਪਿਆਰੇ ਮਿੱਤ ਜੀਓ !ਸਚੈ ਮਾਰਗਿ ਚਲਦਿਆ; ਉਸਤਤਿ ਕਰੇ ਜਹਾਨੁ॥ ਅਨੁਸਾਰ ਸੋਭਾ ਵਾਲੀ ਜਿਸੁ ਭਲੀ ਕਰਨੀ(ਕਉ) ਨੂੰ ਆਪ ਜੀ(ਕਰਹਿ) ਕਰੋਂ, (ਸਾ) ਉਹ ਸੋਭਾ ਵਾਲੀ ਭਲੀ ਕਰਨੀ ਇਹ ਹੈ, ਹਰਿ ਜੀ (ਕੀ) ਦੀ ਸਰਨੀ ਪੈ ਕੇ, ਵਾਹਿਗੁਰੂ ੨(ਭਜੁ) ਜਪੋ। ਵਾ ਕੁਸੰਗਤ ਔਗੁਣਾਂ ਵਿਕਾਰਾਂ ਵੱਲੋਂ ਭਜੁ ਕੇ, ਹਰਿ ਜੀ(ਕੀ) ਦੀ ਸਰਨੀ ਪੈ ਜਾਉ। ਯਥਾ:- (ਭੱਜਿ) ਸਤਿਗੁਰ ਕੀ ਸਰਣਾਈ.ਭਜਿ ਪਉ ਮੇਰੇ ਮਨਾ; ਗੁਰ ਸਤਿਗੁਰ ਪੀਛੈ ਛੁਟੀਐ॥

੭੯.ਅਨਿਕ ਉਪਾਵੀ; ਰੋਗੁ ਨ ਜਾਇ॥ ਰੋਗੁ ਮਿਟੈ; ਹਰਿ ਅਵਖਧੁ ਲਾਇ॥) ਨਿਮਖ ਨਿਮਖ ਕਰਿ; ਸਰੀਰੁ ਕਟਾਵੈ॥ ਤਉ ਭੀ; ਹਉਮੈ ਮੈਲੁ.ਨ ਜਾਵੈ॥ ਅਨੁਸਾਰ(ਅਨਿਕ) ਅਨੇਕਾਂ(ਉਪਾਵੀ) ਉਪਾਵਾਂ ਯਤਨਾਂ ਕਰਕੇ, ਮਨ ਬਾਣੀ ਸ੍ਰੀਰਕ ਰੋਗ ਤੇ ਹਉਮੈ ਦੀਰਘ ਰੋਗੁ(ਨ) ਨਹੀਂ(ਜਾਇ) ਜਾਂਦੇ। (ਹਰਿ) ਵਾਹਿਗੁਰੂ ਜੀ ਦੇ ਪਰਮਪਵਿੱਤ੍ਰ ਸ਼ੁਭ ਸੱਚੇ ਨਾਮ ਜੀ ਨੂੰ ਗੁਰਪ੍ਰਸਾਦਿ ਸੁਆਸ ੨ ਜਪਣ ਰੂਪੀ(ਅਵਖਧੁ) ਦੁਆਈ(ਲਾਇ) ਲਾਉਣ ਨਾਲ, ਹਉਮੈ ਅਤੇ ਸ੍ਰੀਰਕ ਸਾਰੇ ਰੋਗੁ(ਮਿਟੈ) ਮਿਟ ਜਾਂਦੇ ਹਨ। ਯਥਾ:- ਸਰਬ ਰੋਗ ਕਾ; ਅਉਖਦੁ ਨਾਮੁ॥ ਕਲਿਆਣ ਰੂਪ; ਮੰਗਲ ਗੁਣ ਗਾਮ॥) ਹਰਿ ਹਰਿ ਨਾਮੁ; ਦੀਓ ਦਾਰੂ॥ ਤਿਨਿ; ਸਗਲਾ ਰੋਗੁ ਬਿਦਾਰੂ॥

ਸਾਖੀ.ਪਿੰਡ ਖਾਈ(ਲਹੌਰ) ਦੇ ਭਾਈ ਪ੍ਰੇਮਾ ਜੀ:- ਆਪ ਜੀ ਨੂੰ ਕੋੜ੍ਹ ਹੋਣ ਤੋਂ ਮਹਾਂ ਕਸ਼ਟ ਹੋਇਆ। ਜਿਉ ਪਕਾ ਰੋਗੀ ਵਿਲਲਾਇ॥ ਅਨੁਸਾਰ ਰਾਤ ਦਿਨੇ ਵਿਰਲਾਪ ਕਰਨ ਲੱਗੇ। ਜੀਵਤ ਛਾਡਿ ਜਾਹਿ ਦੇਵਾਨੇ॥ ਅਨੁਸਾਰ ਦੁੱਖ'ਚ ਸੜਦੇ ਤੜਫ਼ਦੇ ਵਿਰਲਾਪ ਕਰਦੇ ਨੂੰ ਸਭ ਨੇ ਤਿਆਗ ਦਿਤਾ। ਇਸ ਦੁਖੱਲੀ ਹਾਲਤ'ਚ, ਇਨ੍ਹਾਂ ਨੇ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਬੜੀ ਭਾਰੀ ਮਹਿਮਾ ਸੁਣੀ। ਯਥਾ:- ਭਲੇ ਅਮਰਦਾਸ ਗੁਣ ਤੇਰੇ; ਤੇਰੀ ਉਪਮਾ.ਤੋਹਿ ਬਨਿ ਆਵੈ॥) ਗੋਬਿੰਦਵਾਲੁ.ਗੋਬਿੰਦ ਪੁਰੀ ਸਮ; ਜਲ੍ਹਨ.ਤੀਰਿ ਬਿਪਾਸ ਬਨਾਯਉ॥ ਅਨੁਸਾਰ ਗੁਰੂ ਪ੍ਰਮੇਸਰ ਜੀ ਦੇ ਵਸਾਏ ਨੱਗਰ, ਸਿੱਖੀ ਦੇ ਧੁਰੇ ਸੱਚਖੰਡ ਸ੍ਰੀ ਗੋਵਿੰਦਵਾਲ ਸਾਹਿਬ ਜੀ ਵਿਖੇ, ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਪਰਮਪਵਿੱਤ੍ਰ ਸ਼ੁਭ ਸੱਚੇ ਚਰਨ-ਕਮਲਾਂ ਦੀ ਸ਼ਰਨ'ਚ ਪਹੁੰਚ ਗਏ। ਗੁਰ ਅਮਰਦਾਸ ਤਾਰਣ ਤਰਣ; ਜਨਮ ਜਨਮ ਪਾ ਸਰਣਿ ਤੁਅ॥ ਲਾਗ ਦੀ ਬਿਮਾਰੀ ਕਾਰਨ, ਗੁਰੂ ਦਰਬਾਰ ਸਾਹਿਬ ਜੀ'ਚ ਜਾਣ ਤੋਂ ਮਨਾਹੀ ਸੀ। ਗੁਰੂ ਪ੍ਰਮੇਸਰ ਜੀ ਦੇ ਦਰਸ਼ਨਾਂ ਦੀ ਬਹੁਤੀ ਜ਼ਿਆਦਾ ਇੱਛਾ ਸੀ। ਯਥਾ:- ਮੇਰਾ ਮਨੁ ਲੋਚੈ; ਗੁਰ ਦਰਸਨ ਤਾਈ॥ ਬਿਲਪ ਕਰੇ; ਚਾਤ੍ਰਿਕ ਕੀ ਨਿਆਈ॥ ਸੰਸਾਰ ਤੋਂ ਨਿਰਾਸ ਹੋ ਕੇ, ਕਬੀਰ.ਮੁਹਿ ਮਰਨੇ ਕਾ ਚਾਉ ਹੈ; ਮਰਉ ਤ ਹਰਿ ਕੈ ਦੁਆਰ॥ ਮਤ.ਹਰਿ ਪੂਛੈ ਕਉਨੁ ਹੈ; ਪਰਾ ਹਮਾਰੈ ਬਾਰ॥ ਅਨੁਸਾਰ ਗੁਰੂ ਪ੍ਰਮੇਸਰ ਜੀ ਦੇ ਪਰਮਪਵਿੱਤ੍ਰ ਪਰਮਪੂਜਨੀਕ ਸ਼ੁਭ ਸੱਚੇ ਦੁਆਰੇ'ਤੇ ਬੈਠ ਗਏ। ਯਥਾ:- ਸਗਲ ਦੁਆਰ ਕਉ ਛਾਡਿ ਕੈ; ਗਹਯੋ ਤੁਹਾਰੋ ਦੁਆਰ॥ ਬਾਂਹਿ ਗਹੇ ਕੀ ਲਾਜ ਅਸ; ਗੋਬਿੰਦ ਦਾਸ ਤੁਹਾਰ॥) ਪਉੜੀ॥ ਮੇਲਿ ਲੈਹੁ ਦਇਆਲ; ਢਹਿ ਪਏ ਦੁਆਰਿਆ॥ ਰਖਿ ਲੇਵਹੁ ਦੀਨ ਦਇਆਲ; ਭ੍ਰਮਤ ਬਹੁ ਹਾਰਿਆ॥ ਭਗਤਿ [1]ਵਛਲੁ ਤੇਰਾ [2]ਬਿਰਦੁ; ਹਰਿ, [3]ਪਤਿਤ [4]ਉਧਾਰਿਆ॥ ਤੁਝ ਬਿਨੁ ਨਾਹੀ ਕੋਇ; ਬਿਨਉ ਮੋਹਿ [5]ਸਾਰਿਆ॥ [6]ਕਰੁ [7]ਗਹਿ ਲੇਹੁ ਦਇਆਲ; ਸਾਗਰ ਸੰਸਾਰਿਆ॥ [1]ਪਿਆਰ ਕਰਨਾ [2]ਧਰਮ [3]ਅਪਵਿੱਤ੍ਰ [4]ਉਧਾਰਨ, ਤਾਰਨ ਵਾਲੇ [5]ਕਰਦਾ ਹੈ [6]ਹੱਥ [7]ਪਕੜ ਕੇ।) ਆਪ ਜੀ ਦੀ ਹਰ ਤਰ੍ਹਾਂ ਦੀ ਲੋੜ, ਗੁਰੂ ਘਰ'ਚੋਂ ਪੂਰੀ ਹੁੰਦੀ ਸੀ। ਗੁਰੂ ਜੀ ਦੇ ਪ੍ਰੇਮੀ ਸਿੱਖ ਭੀ ਤਰਸ ਕਰਕੇ ਦਾਨ ਦਿੰਦੇ ਰਹਿੰਦੇ। ਜਿਵੇਂ ੨ ਸ੍ਰੀਰ ਨੂੰ ਦੁੱਖ ਪੀੜਦਾ ਖ਼ੂਨ ਸੜਦਾ, ਅੰਦਰੋਂ ਜ਼੍ਰਾਸੀਮ ਕੱਟਦੇ, ਤਾਂ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੂੰ ਅਸੰਖ ਭਾਉ॥ ਅਨੁਸਾਰ ਰੋਮ ੨ ਦੇ ਪ੍ਰੇਮ ਨਾਲ ਚੇਤੇ ਕਰਦੇ। ਯਥਾ:- ਹਉ.ਰਹਿ ਨ ਸਕਾ, ਬਿਨੁ ਦੇਖੇ ਪ੍ਰੀਤਮਾ; ਮੈ ਨੀਰੁ ਵਹੇ ਵਹਿ ਚਲੈ ਜੀਉ॥ {ਨਿਥਾਵਿਆਂ ਦੇ ਥਾਂ, ਨਿਮਾਣਿਆਂ ਦੇ ਮਾਣ, ਨਿਤਾਣਿਆਂ ਦੇ ਤਾਣ, ਨਿਓਟਿਆਂ ਦੀ ਓਟ, ਨਿਧਿਰਿਆਂ ਦੀ ਧਿਰ, ਨਿਪਤਿਆਂ ਦੀ ਪਤਿ, ਨਿਗਤਿਆਂ ਦੀ ਗਤਿ, ਨਿਆਸਰਿਆਂ ਦੇ ਆਸਰੇ, ਅਧੀਰਜਾਂ ਨੂੰ ਧੀਰਜ ਦੇਣ ਵਾਲੇ, ਪੀਰ ਸ਼ਕਤੀਆਂ ਵਾਲਿਆਂ ਦੇ ਵੱਡੇ ਗੁਰ ਪੀਰ, ਨਰਕ'ਚ ਗਈ ਰੂਹ ਨੂੰ ਵਿਸ਼ਿਆਂ ਮਹਾਂ ਪਾਪਾਂ 'ਚ ਖੱਚਤ ਜ਼ਿੰਦਗੀ ਬ੍ਰਿਤੀ ਨੂੰ, ਫੇਰ ਮੋੜ ਕੇ ਅਕਾਲ ਪੁਰਖੁ ਜੀ ਦੇ ਸੱਚੇ ਚਰਨ-ਕਮਲਾਂ 'ਚ ਲਾਉਣ ਵਾਲੇ, ਹਉਮੈ ਬੰਧਨਾਂ'ਚ ਬੱਝੇ ਜੀਵ ਨੂੰ ਛੁਡਾਉਣ ਵਾਲੇ ਉਤਪਤੀ ਪਾਲਣਾ ਲੈਅਤਾ ਕਰਦਿਆਂ ਸਦਾ

ਨਿਰਲੇਪ, ਅਨਤ ਕਲਾਵਾਨ ਸਦ ਸਦਾ ਮੇਹਰਵਾਨ, ਸਭਨਾ ਜੀਆ ਕਾ, ਇਕੁ ਦਾਤਾ; ਸੋ, ਮੈ ਵਿਸਰਿ ਨ ਜਾਈ॥ ਅਨੁਸਾਰ ਸਭਨਾ ਜੀਆਂ ਨੂੰ ਅਮੋਲਕ ਦਾਤਾਂ ਦੇਣ ਵਾਲੇ ਵੱਡੇ ਦਾਤੇ ਜੀ। }ਪਰਮਪੂਜਨੀਕ ਮਹੱਲੇ ਦੂਜੇ ਜੀ ਤੋਂ ਮਹੱਲੇ ਤੀਜੇ ਜੀ ਨੂੰ ਮਿਲੇ ਉਪ੍ਰੋਕਤ ਵਰਾਂ ਨੂੰ ਭਾਈ ਸਾਹਿਬ ਜੀ ਬਾਰ ੨ ਕਹਿ ਕੇ, ਪੂਰਨ ਵੈਰਾਗ ਕਰਦਿਆਂ ਨੇਤ੍ਰਾਂ'ਚੋਂ ਜਲ ਸੁੱਟਦਿਆਂ, ਨਾਨਕ, ਰੁੰਨਾ ਬਾਬਾ ਜਾਣੀਐ; ਜੇ ਰੋਵੈ ਲਾਇ ਪਿਆਰੋ॥ ਅਨੁਸਾਰ ਰੋ ੨ ਕੇ ਪ੍ਰੇਮ ਬੇਨਤੀਆਂ ਕਰਦੇ, "ਹੇ ਗ੍ਰੀਬ ਨਿਵਾਜ ਸੱਚੇ ਪਾਤਿਸਾਹ ਜੀਓ!ਦਾਸਨ ਦਾਸ ਗ੍ਰੀਬ ਨਿਮਾਣੇ ਨਿਤਾਣੇ ਕੋੜ੍ਹੀ ਨੂੰ ਸਭ ਨੇ ਤਿਆਗ ਦਿਤਾ ਹੈ ਜੀ। ਹੇ ਵੱਡੇ ਦਾਤੇ ਗ੍ਰੀਬ ਨਿਵਾਜ ਸੱਚੇ ਸਤਿਗੁਰੋ!ਆਪ ਜੀ ਦੇ ਦੁਆਰੇ'ਤੇ ਢਹਿ ਪਿਆ ਜਾਣ ਕੇ, ਕਰਮਾ ਦੇ ਮਾਰੇ ਸੰਸਾਰ ਦੇ ਫਿਟਕਾਰੇ'ਤੇ ਮੇਹਰ ਕਰ ਦੇਵੋ ਜੀ। "ਯਥਾ:- ਹਰਿ ਕਿਰਪਾ ਕਰਿ ਕੈ, ਬਖਸਿ ਲੈਹੁ; ਹਉ ਪਾਪੀ.ਵਡ ਗੁਨਹਗਾਰੁ॥ ਅਥਾਹ ਪ੍ਰੇਮ'ਚ ਲੀਣ ਹੋ ਕੇ, ਗੁਰੂ ਪ੍ਰਮੇਸਰ ਜੀ ਅੱਗੇ ਪ੍ਰੇਮ ਬੇਨਤੀਆਂ ਜੋਦੜੀਆਂ ਕਰਦੇ ਰਹਿੰਦੇ। ਹਰ ਵੇਲੇ ਹੀ ਗੁਰੂ ਪ੍ਰਮੇਸਰ ਜੀ ਦਾ ਜਸ, ਪ੍ਰੇਮ ਵੈਰਾਗ'ਚ ਲੀਨ ਹੋ ਕੇ ਗਾਉਂਦੇ ਰਹਿੰਦੇ, ਗੁਰੂ ਪ੍ਰਮੇਸਰ ਜੀ ਦਾ ਪੂਰਨ ਅਦਬ ਸਤਿਕਾਰ ਵਧਦਾ ੨ ਵਧ ਗਿਆ। ਸਿਫਤੀ; ਗੰਢੁ ਪਵੈ ਦਰਬਾਰਿ॥ ਅਨੁਸਾਰ ਗੁਰੂ ਜੀ ਦੇ ਪਿਆਰ ਸਤਿਕਾਰ'ਚ, ਮਨ ਇੰਦ੍ਰੇ ਵਿਸਮਾਦ ਇਕਾਗ੍ਰ ਹੋ ਗਏ। ਜਿਵੇਂ ਦਿਲ'ਚ ਗੁਰੂ ਪ੍ਰੇਮ ਵੈਰਾਗ ਜਸ ਆਉਂਦਾ, ਆਪੇ ਹੀ ਪਦ ਜੋੜ ੨ ਕੇ ਮਿੱਠਾ ੨ ਗਾਉਂਦੇ ਰਹਿੰਦੇ। ਮੇਰਾ ਗਇਆ ਕਛੋਟਾ ਲੱਧਾ, ਮੇਰਾ ਗਇਆ ਕਛੋਟਾ ਲੱਧਾ। ਤੁਰੇ ਜਾਂਦੇ ਪ੍ਰੇਮੀ ਸਿੱਖ ਖੜ੍ਹ ਕੇ ਸੁਣਦੇ। ਵਾਹਿਗੁਰੂ ਗੁਰੂ ਪ੍ਰਮੇਸਰ ਜੀ ਪਾਸ ਪ੍ਰੇਮੀ ਸਿੱਖਾਂ ਨੇ ਸਿਫ਼ਾਰਸ਼ ਕੀਤੀ, "ਹੇ ਦੀਨ ਦਇਆਲ, ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਗੁਰੂ ਪ੍ਰਮੇਸਰ ਜੀਓ!ਰੋਗੀ ਕਾ; ਪ੍ਰਭ ਖੰਡਹੁ ਰੋਗੁ॥ ਦੁਖੀਏ ਕਾ; ਮਿਟਾਵਹੁ ਪ੍ਰਭ ਸੋਗੁ॥ ਅਨੁਸਾਰ ਇਸ ਕਰਮਾਂ ਦੇ ਮਾਰੇ'ਤੇ ਕ੍ਰਿਪਾ ਕਰਕੇ ਰੋਗ ਚੁੱਕ ਦਿਉ ਜੀ। ਕ੍ਰਿਪਾ ਕਰਹੁ ਪ੍ਰਭੁ ਕਰਣੈਹਾਰੇ; ਤੇਰੀ ਬਖਸ ਨਿਰਾਲੀ॥ ਅਨੁਸਾਰ ਆਪ ਜੀ ਦੀ ਬਖ਼ਸ਼ਸ਼ ਨਿਰਾਲੀ ਹੀ ਹੈ ਜੀ। ਆਪ ਜੀ ਨੂੰ ਤਾਂ ਪੱਥਰ ਸੰਤ ਦੋਖੀ ਨੂੰ ਭੀ ਤਾਰਨਾ ਭਾਉਂਦਾ ਹੈ। "ਯਥਾ:- ਨਾਨਕ ਭਾਵੈ ਪਾਰਬ੍ਰਹਮ; [1]ਪਾਹਨ [2]ਨੀਰਿ ਤਰੇ॥ ([1]ਪੱਥਰ.[2]ਪਾਣੀ) ਸੰਤ ਦੋਖੀ ਕਾ; ਥਾਉ ਕੋ ਨਾਹਿ॥ ਨਾਨਕ ਸੰਤ ਭਾਵੈ; ਤਾ ਓਇ ਭੀ ਗਤਿ ਪਾਹਿ॥ ੨॥

ਪ੍ਰੇਮੀ ਸਿੱਖਾਂ ਨੇ ਗੁਰੂ ਪ੍ਰਮੇਸਰ ਜੀ ਤੋਂ ਪੁੱਛਿਆ, "ਹੇ ਕ੍ਰਿਪਾਲ ਦਿਆਲ ਸੱਚੇ ਪਾਤਿਸਾਹਜੀਓ!ਮੇਰਾ ਗਇਆ ਕਛੋਟਾ ਲੱਧਾ। ਕੀ ਅਰਥ ਹੈ ਜੀ?"ਸਤਿਗੁਰੂ ਸਾਹਿਬ ਜੀ ਨੇ ਹੱਸ ਕੇ ਕਿਹਾ, "ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਪ੍ਰੇਮੀਓ!ਇਹ ਪੂਰਨ ਪਿਆਰ ਸਤਿਕਾਰ'ਚ ਮਸਤ ਹੋ ਕੇ ਗਾ ਰਹੇ ਹਨ। ਮੇਰਾ ਗਿਆ(ਕਛੋਟਾ) ਪਰਨਾ ਆਸਰਾ, ਗੁਰੂ ਪ੍ਰਮੇਸਰ ਸੱਚੇ ਸਤਿਗੁਰੂ ਸਭ ਤੇ ਵਡਾ ਸਤਿਗੁਰੁ ਨਾਨਕੁ; ਜੀ ਲੱਭ ਗਏ ਹਨ। "ਵਿਚਿ ਆਸਾ; ਹੋਇ ਨਿਰਾਸੀ॥ ਸੋ ਜਨੁ ਮਿਲਿਆ; ਹਰਿ ਪਾਸੀ॥ ਅਨੁਸਾਰ ਆਪਣੇ ਸ੍ਰੀਰ, ਸੰਸਾਰ ਵੱਲੋਂ ਨਿਰਾਸ ਹੋ ਕੇ, ਰਾਤ ਦਿਨੇ ਲਗਾਤਾਰ ਜਾਪ ਕਰਦਿਆਂ, ਗੁਰੂ ਪ੍ਰਮੇਸਰ ਜੀ ਦੇ ਅਥਾਹ

ਪ੍ਰੇਮ ਸਤਿਕਾਰ ਸਿਮਰਨ'ਚ ਲੀਨ ਹੋ ਗਏ। ਦੁਖੁ ਦਾਰੂ, ਸੁਖੁ ਰੋਗੁ ਭਇਆ;) ਸਰਬ ਰੋਗ ਕਾ; ਅਉਖਦੁ ਨਾਮੁ॥ ਅਨੁਸਾਰ ਰੋਮ ੨ ਕਰਕੇ ਪ੍ਰੇਮ'ਚ ਲੀਣ ਹੋ ਕੇ, ਹਰ ਸਮੇਂ ਗੁਰੂ ੨ ਜਪਣੇ ਕਰਕੇ, ਦਿਲ ਦਿਮਾਗ਼ ਸ੍ਰੀਰ ਤੰਦਰੁਸਤ ਹੋਣ ਲੱਗਾ। ਪ੍ਰੇਮੀ ਸਿੱਖਾਂ ਨੇ ਪ੍ਰੇਮ ਬੇਨਤੀ ਕੀਤੀ, "ਹੇ ਗ੍ਰੀਬ ਨਿਵਾਜ ਸੱਚੇ ਪਾਤਿਸਾਹ ਜੀਓ!ਦੁਖੀਏ'ਤੇ ਕ੍ਰਿਪਾ ਕਰਕੇ, ਇਸ ਨੂੰ ਭੀ ਆਪਣੇ ਸੁੰਦਰ ਦਰਸ਼ਨ ਬਖ਼ਸ਼ੋ ਜੀ। ਹਜ਼ੂਰ ਸੱਚੇ ਪਾਤਿਸਾਹਜੀ ਨੇ ਕਿਹਾ, "ਭਾਈ ਤੁਸੀਂ ਬਾਰ ੨ ਸਿਫ਼ਾਰਸ਼ ਕਰਦੇ ਹੋਂ। ਵਿਚਾਰੇ ਦੁਖੀਏ ਦਾ ਇਸ਼ਨਾਨ ਕਰਵਾ ਕੇ, ਨਵੇਂ ਬਸਤ੍ਰ ਪਹਿਨਾ ਕੇ, ਮੁਖ'ਤੇ ਚਾਦਰਾ ਪਾ ਦਿਉ। "ਪ੍ਰੇਮੀਆਂ ਨੇ ਬਚਨ ਮੰਨਿਆ। ਮੇਹਰਵਾਨ ਸਾਹਿਬ ਜੀ ਨੇ ਆਪ ਜਾ ਕੇ ਮੁਖ ਤੋਂ ਚਾਦਰਾ ਲਾਹਿਆ। ਖ਼ੂਬ ਹੱਸ ਕੇ ਕਿਹਾ, "ਇਹ ਤਾਂ ਲਾੜੇ ਵਾਂਗ, ਬਹੁਤ ਹੀ ਸੋਹਣੇ ਲੱਗਦੇ ਹਨ। "ਅਥਾਹ ਪ੍ਰੇਮ'ਚ ਲੀਨ ਹੋ ਕੇ, ਇਨ੍ਹਾਂ ਨੂੰ ਜਾਪ ਕਰਾਇਆ। [1]ਅਮਿਅ ਦ੍ਰਿਸਟਿ, ਸੁਭ ਕਰੈ; [2]ਹਰੈ ਅਘ ਪਾਪ, ਸਕਲ ਮਲ॥ ([1]ਅੰਮ੍ਰਿਤ.[2]ਨਾਸ. ਕਰਨਾ) ਨਾਨਕ ਨਦਰੀ, ਨਦਰਿ ਨਿਹਾਲ॥ ਵਾਲੀ ਨਦਰ ਨਾਲ ਵਿਸਮਾਦ ਇਕਾਗ੍ਰ ਹੋ ਕੇ ਗੁਰੂ ਜੀ ਨੇ ਤੱਕਿਆ। ਜੇ ਤਿਸੁ ਭਾਵੈ ਨਾਨਕਾ; ਕਾਗਹੁ.ਹੰਸੁ ਕਰੇ॥ ਅਨੁਸਾਰ ਕਾਂ ਤੋਂ ਹੰਸ ਬਨਣ ਵਾਂਗ, ਕੋੜ੍ਹੀ ਤੋਂ ਪਰਮਹੰਸ ਤੱਤ ਬੇਤੇ ਬਣ ਗਏ। ਗੁਰੂ ਪ੍ਰਮੇਸਰ ਜੀ ਨੇ ਸਾਰੇ ਰੋਗ ਮੇਟ ਦਿਤੇ। ਯਥਾ:- (ਰੱਖਾ) ਸਭ ਰੋਗ ਮਿਟਾਵੇ; ਨਵਾ ਨਿਰੋਆ॥ ਨਾਨਕ; ਰਖਾ ਆਪੇ ਹੋਆ॥ ਵਿਸਮਾਦ ਰੰਗ'ਚ, ਅਜਪਾ ਜਾਪ'ਚ ਵਿਸਮਾਦ ਹੋ ਕੇ ਗੁਰਮੁਖਿ ਪਦ ਨੂੰ ਪ੍ਰਾਪਤ ਹੋ ਗਏ। ਖੰਡ ਬ੍ਰਹਮੰਡ ਦੇ ਕਰਤੇ ਗੁਰੂ ਪ੍ਰਮੇਸਰ ਜੀ ਦਾ ਅਧਿਕ ਪ੍ਰਤਾਪ ਹੈ। ਅਨਤ ਕਲਾਵਾਨ ਪੂਰਨ ਵਿਸਮਾਦ ਮੇਹਰਵਾਨ ਸਰਬ ਸੁਖਾਂ ਦੇ ਦਾਤੇ ਗੁਰੂ ਪ੍ਰਮੇਸਰ ਜੀ, ਇਨ੍ਹਾਂ ਨੂੰ ਅੰਦਰ ਬਾਹਰ ਹਰ ਸਮੇਂ ਧਿਆਨ'ਚ ਦਰਸ਼ਨ ਬਖ਼ਸ਼ਣ ਲੱਗੇ। ਗੁਰੂ ਪ੍ਰਮੇਸਰ ਜੀ ਨੇ ਮਹਾਨ ਕ੍ਰਿਪਾ ਕਰਕੇ, ਸੀਂਹੇ ਉੱਪਲ ਖੱਤ੍ਰੀ ਦੀ ਪਿਆਰੀ ਸਪੁੱਤ੍ਰੀ ਇਨ੍ਹਾਂ ਨਾਲ ਵਿਆਹੀ। ਪ੍ਰੇਮੀ ਸਿੱਖ ਭਾਈ ਸੀਂਹੇ ਜੀ ਦੇ ਘਰ ਵਾਲੀ ਨੇ ਕਿਹਾ, "ਹੇ ਮਹਾਰਾਜ ਸੱਚੇ ਪਾਤਿਸਾਹਜੀ!ਮੇਰੀ ਪਿਆਰੀ ਬੱਚੀ ਕੋੜ੍ਹੀ ਨਾਲ ਕਿਉਂ ਵਿਆਹੀ ਹੈ?"ਗੁਰੂ ਪ੍ਰਮੇਸਰ ਜੀ ਨੇ ਹੱਸ ਕੇ ਕਿਹਾ, "ਇਹ ਦੋਵੇਂ ਦਾਸਨ ਦਾਸ ਦੇ ਸਪੁੱਤ੍ਰ ਸਪੁੱਤ੍ਰੀ ਹਨ। ਗੁਰਮਤਿ ਅਨੁਸਾਰ ਇਨ੍ਹਾਂ ਦਾ ਨਾਮ ਮਥੋ ਮੁਰਾਰੀ ਰੱਖਦਾ ਹਾਂ। ਜਿਹੜਾ ਮਥੋ ਮੁਰਾਰੀ ਜਪੇਗਾ, ਉਹ ਜਮ ਨਹੀਂ ਦੇਖੇਗਾ। ਇਨ੍ਹਾਂ ਗੁਰਮੁਖਾਂ ਦੇ ਪਿੱਛੇ ਬਹੁਤ ਦੁਨੀਆਂ ਤਰੇਗੀ। "ਗੁਰਮੁਖਿ ਕੋਟਿ ਉਧਾਰਦਾ ਭਾਈ; ਦੇ ਨਾਵੈ ਏਕ ਕਣੀ॥ ਅਨੁਸਾਰ ਗੁਰੂ ਪ੍ਰਮੇਸਰ ਜੀ ਦੇ ਇਹ ਪਰਮ ਮਨੋਹਰ ਅਮੋਲਕ ਬਚਨ ਸਫ਼ਲੇ ਹੋਏ। ਆਪਣੇ ਪਰਮ ਪਿਆਰੇ ਸੇਵਕਾਂ ਨੂੰ ਬਖਸ਼ੀਆਂ.੨੨. ਮੰਜੀਆਂ'ਚੋਂ, ਧਰਮ ਪ੍ਰਚਾਰਕ ਗੁਰਮੁਖਿਤਾਈ ਦੀ ਇੱਕ ਮੰਜੀ ਇਨ੍ਹਾਂ ਨੂੰ ਭੀ ਬਖ਼ਸ਼ੀ। ਇਨ੍ਹਾਂ ਗੁਰੂ ਪਿਆਰਿਆਂ ਨੇ, ਅਥਾਹ ਪ੍ਰੇਮ'ਚ ਲੀਨ, ਆਪ ਭਜਨ ਸਿਮਰਨ ਬੰਦਗੀ ਕੀਤੀ ਤੇ ਅਨੇਕਾਂ ਜੀਆਂ ਨੂੰ ਗੁਰੂ ਬੰਦਗੀ ਸੱਚੀ ਸੇਵਾ'ਚ ਲਾ ਕੇ, ਔਗੁਣਾਂ ਜਮਾਂ ਜੂਨਾਂ ਤੋਂ ਛੁਡਾਇਆ। ਯਥਾ:- ਜਿਨੀ ਨਾਮੁ ਧਿਆਇਆ; ਗਏ ਮਸਕਤਿ ਘਾਲਿ॥ ਨਾਨਕ.ਤੇ ਮੁਖ ਉਜਲੇ; ਕੇਤੀ ਛੁਟੀ ਨਾਲਿ॥

ਸਰਬ ਨਿਧਾਨ ਮਹਿ; ਹਰਿ ਨਾਮੁ ਨਿਧਾਨੁ॥ ਜਪਿ ਨਾਨਕ; ਦਰਗਹਿ ਪਰਵਾਨੁ॥ ੨॥ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਮਹੱਲਾ ਪੰਜਵਾਂ ਜੀ, ਅਜਪਾ ਜਾਪ

'ਚ ਲੀਣ ਸਾਵਧਾਨ, ਅਜਪਾ ਜਾਪ ਕਰਨ ਦਾ ਸ਼ੁਭ ਸੱਚਾ ਉਪਦੇਸ਼ ਕਰ ਰਹੇ ਹਨ:- ਲੋਭੀ ਨੇ ਧਨ ਹੀਰਿਆਂ ਲਾਲਾਂ ਸੋਨੇ ਚਾਂਦੀ ਆਦਿ ਦੇ ਖ਼ਜ਼ਾਨੇ ਮੰਨੇ ਹਨ, ਪਰ ਇਹ ਛਲ ਰੂਪ, ਦੁੱਖਾਂ ਦੇ ਖਜ਼ਾਨੇ ਹਨ। ਇਨ੍ਹਾਂ(ਸਰਬ) ਸਾਰਿਆਂ(ਨਿਧਾਨ) ਖ਼ਜ਼ਾਨਿਆਂ(ਮਹਿ) 'ਚ, (ਹਰਿ) ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਅਨੰਤ ਕਲਾਵਾਨ ਗੁਰਤਾ ਬਿਰਾਜਮਾਨ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਗੁਰੂ ਗੁਰ ਸ੍ਰੀ ਗੁਰੂ ਗ੍ਰੰਥ ਸਾਹਿਬ ਸੁਖ ਨਿਧਾਨ; ਪ੍ਰੀਤਮ ਪ੍ਰਭ ਮੇਰੇ॥ ਜੀ ਦੇ, ਨਾਨਕ ਕੈ ਘਰਿ; ਕੇਵਲ ਨਾਮੁ॥ ਅਨੁਸਾਰ(ਨਾਮੁ) ਸਤਿਨਾਮੁ ਗੁਰਸਬਦ(ਨਿਧਾਨੁ) ਖ਼ਜ਼ਾਨੇ ਹਨ, ਜੋ ਵਿਸਮਾਦ ਸੁਖ ਨਿਧਾਨ ਸਰੂਪ ਹਨ। ਯਥਾ:- ਮਿਟਿ ਗਈ ਭਾਲ; ਮਨੁ ਸਹਜਿ ਸਮਾਨਾ॥ ਨਾਨਕ ਪਾਇਆ; ਨਾਮ ਖਜਾਨਾ॥) ਨਾਮ ਖਜਾਨਾ ਭਗਤੀ ਪਾਇਆ; ਮਨ ਤਨ ਤ੍ਰਿਪਤਿ ਅਘਾਏ॥ ਨਾਨਕ ਹਰਿ ਜੀਉ ਤਾ ਕਉ ਦੇਵੈ; ਜਾ ਕਉ ਹੁਕਮੁ ਮਨਾਏ॥) ਅਸਟ ਸਿਧਿ; ਨਵ ਨਿਧਿ ਏਹ॥ ਕਰਮਿ ਪਰਾਪਤਿ; ਜਿਸੁ ਨਾਮੁ ਦੇਹ॥ ਦਾਸਨ ਦਾਸ ਇਨ੍ਹਾਂ ਗੁਰਸਬਦ ਰੂਪ ਖ਼ਜ਼ਾਨਿਆਂ ਨੂੰ ਰੋਮ ੨ ਕਰਕੇ ਜਪਿ ਕੇ, ਵਾਹਿਗੁਰੂ ਜੀ ਦੀ(ਦਰਗਹਿ) ਸੱਚੀ ਸਤਿਸੰਗਤ, ਸੱਚਖੰਡ ਨਿਰਗੁਨ ਬ੍ਰਹਮ ਜੀ'ਚ(ਪਰਵਾਨੁ) ਕਬੂਲ ਹੋਇਆ ਹੈ॥ ੨॥ ਯਥਾ:- ਦਰਗਹ ਮਾਣੁ ਪਾਵਹਿ, ਪਤਿ ਸਿਉ ਜਾਵਹਿ; ਆਗੈ.ਦੂਖੁ ਨ ਲਾਗੈ॥) ਪਏ ਕਬੂਲੁ.ਖਸੰਮ ਨਾਲਿ; ਜਾਂ ਘਾਲ ਮਰਦੀ ਘਾਲੀ॥) ਰਾਰਾ ਰੰਗਹੁ; ਇਆ ਮਨੁ ਅਪਨਾ॥ ਹਰਿ ਹਰਿ ਨਾਮੁ; ਜਪਹੁ ਜਪੁ ਰਸਨਾ॥ ਰੇ ਰੇ ਦਰਗਹ; ਕਹੈ ਨ ਕੋਊ॥ ਆਉ ਬੈਠੁ; ਆਦਰੁ ਸੁਭ ਦੇਊ॥ ਉਆ ਮਹਲੀ; ਪਾਵਹਿ ਤੂ ਬਾਸਾ॥ ਜਨਮ ਮਰਨ; ਨਹ ਹੋਇ ਬਿਨਾਸਾ॥ ਮਸਤਕਿ ਕਰਮੁ ਲਿਖਿਓ; ਧੁਰਿ ਜਾ ਕੈ॥ ਹਰਿ ਸੰਪੈ ਨਾਨਕ; ਘਰਿ ਤਾ ਕੈ॥ ੧੦॥

ਮਨੁ ਪਰਬੋਧਹੁ; ਹਰਿ ਕੈ ਨਾਇ॥ ਦਹ ਦਿਸਿ ਧਾਵਤ; ਆਵੈ ਠਾਇ॥ ਵਾਹਿਗੁਰੂ ਮਹੱਲਾ ਪੰਜਵਾਂ ਜੀ ਆਪਣੇ ਪਰਮਪੂਜਨੀਕ ਗੁਰੂ ਪਿਤਾ ਜੀ ਦੇ ਸਨਮੁਖ ਪੂਰਨ ਪ੍ਰੇਮ ਸਹਿਤ ਅਰਦਾਸ ਕਰਦੇ ਹਨ:- ਹੇ ਗੁਰੂ ਪ੍ਰਮੇਸਰ ਜੀ!ਦਾਸਨ ਦਾਸ ਦੇ ਮਨੁ ਨੂੰ(ਹਰਿ) ਸਭਨੀ ਥਾਂਈ; ਰਵਿਆ ਆਪਿ॥ ਆਦਿ ਜੁਗਾਦਿ; ਜਾ ਕਾ ਵਡ ਪਰਤਾਪੁ॥ ਸਰਬ ਵਿਆਪੀ ਸਰਬ ਪ੍ਰਕਾਸ਼ਕ ਵਿਸਮਾਦ ਅਜਪਾ ਜਾਪ, ਨਿਰਗੁਨੁ ਆਪਿ; ਸਰਗੁਨੁ ਭੀ ਓਹੀ॥ ਕਲਾ ਧਾਰਿ ਜਿਨਿ ਸਗਲੀ ਮੋਹੀ॥ ਵਾਹਿਗੁਰੂ ਜੀ(ਕੈ) ਦੇ ਪਰਮਪਵਿੱਤ੍ਰ ਸ਼ੁਭ ਸੱਚੇ(ਨਾਇ) ਨਾਮ ਨਾਲ, (ਪਰਬੋਧਹੁ) (ਪਰ+ਬੋਧਹੁ) (ਪਰ) ਵਿਸ਼ੇਸ਼ ਕਰਕੇ(ਬੋਧਹੁ) ਗਿਆਨ ਦੇਵੋ ਜੀ। ਜਿਸ ਕਰਕੇ [੧](ਦਹ) ਦਸ ਦਿਸਿ'ਚ, ਮੰਦ ਵਾਸ਼ਨਾ'ਚ(ਧਾਵਤ) ਦੌੜਦਾ ਮਨ, ਵਿਆਪਕ ਬ੍ਰਹਮ ਜੀ 'ਚ ਲੀਣ ਹੋਣ ਰੂਪ(ਠਾਇ) ਟਿਕਾਣੇ (ਆਵੈ) ਆ ਜਾਵੇ ਜੀ। [੧]{ਉੱਤ੍ਰ ਦੱਖਣ ਪੂਰਬ ਪੱਛਮ, ਉੱਤ੍ਰ ਪੂਰਬ ਵਿਚਾਲੇ ਈਸਾਨ ਕੋਣ, ਪੂਰਬ ਦੱਖਣ ਮਧ ਅਗਨਿ ਕੋਣ, ਦੱਖਣ ਪੱਛਮ ਮਧ ਨੈਰਿਤੀ ਕੋਣ, ਪੱਛਮ ਉੱਤ੍ਰ ਮਧ ਵਾਇਵੀ ਕੋਣ, ਜ਼ਮੀਨ ਤੇ ਅਸਮਾਨ ਦਸ ਦਿਸ਼ਾਂ ਹਨ। }

ਤਾ ਕਉ ਬਿਘਨੁ; ਨ ਲਾਗੈ ਕੋਇ॥ ਜਾ ਕੈ ਰਿਦੈ; ਬਸੈ ਹਰਿ ਸੋਇ॥ ਹੇ ਪ੍ਰੇਮੀ ਜੀਓ!(ਹਰਿ) ਸਭ ਨੂੰ ਹਰਾ ਭਰਾ ਕਰਨ ਵਾਲੇ, ਹਰਿ ਗੁਰ ਮੂਰਤਿ, ਏਕਾ ਵਰਤੈ; ਨਾਨਕ.ਹਰਿ ਗੁਰ ਭਾਇਆ॥

ਅਨੁਸਾਰ ਨਿਰੰਕਾਰ ਸਰੂਪ ਗੁਰਬਾਣੀ ਗੁਰਸ਼ਬਦ ਜੀ, ਪੂਰਨ ਪ੍ਰਕਾਸ਼ ਅਨਤ ਕਲਾ ਦੀ(ਸੋਇ) ਸੋਭਾ ਅਜਪਾ ਜਾਪ ਸਹਿਤ, (ਜਾ) ਜਿਸ(ਕੈ) ਦੇ ਰਿਦੈ ਅੰਦਰ (ਬਸੈ) ਵਸਦੇ ਹਨ, ਆਪਣਾ ਜਾਪ ਆਪ ਕਰ ਰਹੇ ਹਨ। ਯਥਾ:- ਜਲ ਥਲ ਮਾਹੇ; ਆਪਹਿ ਆਪ॥ ਆਪੈ ਜਪਹੁ; ਆਪਨਾ ਜਾਪੁ॥ (ਤਾ) ਤਿਸ ਗੁਰਮੁਖਿ ਪਿਆਰੇ ਜੀ (ਕਉ) ਨੂੰ, ਵਾਹਿਗੁਰੂ ਜੀ ਦੇ ਮਿਲਣ'ਚ, ਔਗੁਣਾਂ ਦੋਸ਼ਾਂ ਵਿਕਾਰਾਂ ਦਾ ਕੋਇ ਭੀ ਬਿਘਨੁ(ਨ) ਨਹੀਂ (ਲਾਗੈ) ਲੱਗਦਾ। ਵਾ ਸੰਸਾਰਕ ਵਿਵਹਾਰ ਦੀ ਸਿੱਧੀ'ਚ, ਕੋਈ ਭੀ ਵਿਘਨ ਨਹੀਂ ਲੱਗਦਾ। ਯਥਾ:- ਬਿਘਨ ਬਿਨਾਸਨ.ਸਭਿ ਦੁਖ ਨਾਸਨ; ਗੁਰ ਚਰਣੀ ਮਨੁ ਲਾਗਾ॥

ਕਲਿ ਤਾਤੀ; ਠਾਂਢਾ ਹਰਿ ਨਾਉ॥ ਸਿਮਰਿ ਸਿਮਰਿ; ਸਦਾ ਸੁਖ ਪਾਉ॥) ਕਲਜੁਗਿ.ਰਥੁ ਅਗਨਿ ਕਾ; ਕੂੜੁ ਅਗੈ ਰਥਵਾਹੁ॥) ਕਲਿ ਕਾਤੀ.ਰਾਜੇ ਕਾਸਾਈ; ਧਰਮੁ.ਪੰਖ ਕਰਿ ਉਡਰਿਆ॥ ਕੂੜੁ ਅਮਾਵਸ.ਸਚੁ ਚੰਦ੍ਰਮਾ; ਦੀਸੈ ਨਾਹੀ.ਕਹ ਚੜਿਆ॥ ਹਉ ਭਾਲਿ.ਵਿਕੁੰਨੀ ਹੋਈ; ਆਧੇਰੈ.ਰਾਹੁ ਨ ਕੋਈ॥) ਕਲਹਿ ਬੁਰੀ ਸੰਸਾਰਿ; ਵਾਦੇ ਖਪੀਐ॥ ਅਨੁਸਾਰ ਹੇ ਪ੍ਰੇਮੀ ਸਿੱਖ ਜੀ!(ਕਲਿ) ਕਲਜੁੱਗੀ ਸ੍ਰਿਸ਼ਟੀ ਵੈਰ ਕ੍ਰੋਧ ਕਾਮ ਔਗੁਣਾਂ ਕਰਕੇ(ਤਾਤੀ) ਤੱਤੀ ਅੱਗ ਸਮਾਨ ਹੈ, ਇਸ ਨੂੰ(ਠਾਂਢਾ) ਠੰਢਾ ਕਰਨ ਵਾਲੇ, ਗੁਰੂ ਪ੍ਰਮੇਸਰ ਜੀ ਦੇ ਬਖ਼ਸ਼ੇ(ਹਰਿ) ਵਾਹਿਗੁਰੂ(ਨਾਉ) ਨਾਮ ਜੀ ਹਨ। ਯਥਾ:- ਆਤਸ ਦੁਨੀਆ; ਖੁਨਕ ਨਾਮੁ ਖੁਦਾਇਆ॥ ਵਾਹਿਗੁਰੂ ਨਾਮ ਜੀ ਨੂੰ ਮਨ ਬਾਣੀ ਰੋਮ ੨ ਕਰਕੇ(ਸਿਮਰਿ) ਯਾਦ(ਸਿਮਰਿ) ਯਾਦ ਕਰਕੇ, ਭਾਵ ਬਾਰ ੨ ਅਭਿਆਸ ਕਰਕੇ, ਸਦਾ ਆਤਮ ਸੁਖ(ਪਾਉ) ਪਾਉਣਾ ਕਰੋ। ਯਥਾ:- ਸਿਮਰਉ.ਸਿਮਰਿ ਸਿਮਰਿ; ਸੁਖੁ ਪਾਵਉ॥ ਕਲਿ ਕਲੇਸ; ਤਨ ਮਾਹਿ ਮਿਟਾਵਉ॥) ਸਿਮਰਉ.ਸਿਮਰਿ ਸਿਮਰਿ ਸੁਖ ਪਾਵਉ; ਸਾਸਿ ਸਾਸਿ ਸਮ੍ਹਾਲੇ॥ ਇਹ ਲੋਕਿ ਪਰਲੋਕਿ ਸੰਗਿ ਸਹਾਈ; ਜਤ ਕਤ ਮੋਹਿ ਰਖਵਾਲੇ॥) ਪ੍ਰਭ ਕੈ ਸਿਮਰਨਿ; ਅਨਹਦ ਝੁਨਕਾਰ॥ ਸੁਖੁ ਪ੍ਰਭ ਸਿਮਰਨ ਕਾ; ਅੰਤੁ ਨ ਪਾਰ॥

ਭਉ ਬਿਨਸੈ; ਪੂਰਨ ਹੋਇ ਆਸ॥ ਭਗਤਿ ਭਾਇ; ਆਤਮ ਪਰਗਾਸ॥ ਹੇ ਪ੍ਰੇਮੀ!ਨਾਨਕ ਨਿਰਭਉ ਨਿਰੰਕਾਰੁ; ਧੰਨ ਵਾਹਿਗੁਰੂ ਮਹੱਲੇ ਪਹਿਲੇ ਗੁਰੂ ਪ੍ਰਮੇਸਰ ਜੀ ਦੀ(ਭਾਇ) ਪ੍ਰੇਮਾ(ਭਗਤਿ) ਭਗਤੀ ਕਰਨੇ ਕਰਕੇ, ਆਪ ਜੀ ਦੇ ਅੰਦਰ ਬਾਹਰ ਨਿਰਮਲ ਨਿਰਵੈਰ, ਆਪਣੇ ਆਪ ਸਰੂਪ ਨਿਰਗੁਨ ਨਿਰੰਕਾਰ ਅਜਪਾ ਜਾਪ(ਆਤਮ) ਬ੍ਰਹਮ ਜੀ ਦਾ ਸਰਬ ਵਿਆਪੀ ਵਿਸਮਾਦ ਪਰਮ ਉੱਚਾ ਸੁੱਚਾ ਸੱਚਾ(ਪਰਗਾਸ) ਚਾਨਣ ਹੀ ਚਾਨਣ ਹੋ ਜਾਵੇਗਾ। ਨਿਰਭਉ ਜਪੈ; ਸਗਲ ਭਉ ਮਿਟੈ॥ ਅਨੁਸਾਰ ਭਉ(ਬਿਨਸੈ) ਨਾਸ ਹੋ ਜਾਵੇਗਾ ਅਤੇ ਪੂਰੀ ਆਸਾ ਜੀ; ਮਨਸਾ ਮੇਰੇ ਰਾਮ॥ ਅਨੁਸਾਰ ਗੁਰਮਤਿ ਅਨੁਸਾਰ ਸ਼ੁਭ ਕਾਮਨਾ ਦੀ ਪੂਰਤੀ ਦੀ ਆਸ, ਵਾ ਵਾਹਿਗੁਰੂ ਜੀ ਦੇ ਪਰਮਪਵਿੱਤ੍ਰ ਸੁੰਦਰ ਦਰਸ਼ਨਾਂ ਦੀ ਆਸ, ਪੂਰਨ ਹੋਇ ਜਾਵੇਗੀ। ਵਾ ਅਨੇਕ ਕਾਮਨਾ ਪੂਰਤੀ ਦੀ ਆਸ(ਪੂਰਨ) ਮਰ ਮੁੱਕ ਜਾਵੇਗੀ।

ਤਿਤੁ ਘਰਿ ਜਾਇ; ਬਸੈ ਅਬਿਨਾਸੀ॥ ਕਹੁ ਨਾਨਕ; ਕਾਟੀ ਜਮ ਫਾਸੀ॥ ੩॥ ਪਰਮਪੂਜਨੀਕ ਧੰਨ ਵਾਹਿਗੁਰੂ ਗੁਰੂ ਗੁਰ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਮਹੱਲਾ ਪੰਜਵਾਂ ਜੀ(ਕਹੁ) ਫ਼ੁਰਮਾਉਂਦੇ

ਹਨ:- (ਤਿਤੁ) ਤਿਸ(ਅਬਿਨਾਸੀ) ਨਾਸ ਤੋਂ ਰਹਿਤ, (ਘਰਿ) ਨਿਰਗੁਨ ਬ੍ਰਹਮ(ਜਾਇ) ਜਗ੍ਹਾ 'ਚ, ਪ੍ਰੇਮੀ ਜੀ, ਭਗਤਿ ਭਾਇ; ਆਤਮ ਪਰਗਾਸ॥ ਸਹਿਤ, (ਬਸੈ) ਵਸਦੇ ਹਨ। ਵਾ(ਤਿਤੁ) ਤਿਸ ਪ੍ਰੇਮੀ ਜੀ ਦੇ(ਘਰਿ) ਰਿਦੇ(ਜਾਇ) ਜਗ੍ਹਾ'ਚ, ਅਬਿਨਾਸੀ ਵਾਹਿਗੁਰੂ ਜੀ(ਬਸੈ) ਵਸਦੇ ਹਨ। ਵਾਹਿਗੁਰੂ ਜੀ ਦੇ ਵਸਣੇ ਕਰਕੇ, ਪੂਰੇ ਗੁਰੂ ਜੀ ਨੇ ਜਮ ਦੀ(ਫਾਸੀ) ਫਾਹੀ(ਕਾਟੀ) ਕੱਟ ਦਿਤੀ। ਯਥਾ:- ਕਾਟੀ ਜਮ ਫਾਸੀ, ਪ੍ਰਭਿ ਅਬਿਨਾਸੀ; ਹਰਿ ਹਰਿ ਨਾਮੁ ਧਿਆਏ॥) ਅਬਿਨਾਸੀ ਸੁਖ; ਆਪਨ ਆਸਨ॥ ਤਹ ਜਨਮ ਮਰਨ; ਕਹੁ ਕਹਾ ਬਿਨਾਸਨ॥ ਦੀ ਪਰਮ ਸੁੱਚੀ ਉੱਚੀ ਅਵਸਥਾ ਬਖ਼ਸ਼ ਦਿਤੀ॥ ੩॥

ਤਤੁ ਬੀਚਾਰੁ; ਕਹੈ ਜਨੁ ਸਾਚਾ॥ ਜਨਮਿ ਮਰੈ; ਸੋ ਕਾਚੋ ਕਾਚਾ॥) ਧੰਨੁ ਧੰਨੁ; ਧੰਨੁ ਜਨੁ ਆਇਆ॥ ਜਿਸੁ ਪ੍ਰਸਾਦਿ; ਸਭੁ ਜਗਤੁ ਤਰਾਇਆ॥ ਅਨੁਸਾਰ(ਸਾਚਾ) ਸੱਚੇ(ਜਨੁ) ਗੁਰੂ ਪ੍ਰਮੇਸਰ ਮਹੱਲਾ ੪ ਜੀ, ਭਾਉ-ਭਗਤੀ ਸਹਿਤ, ਨਿਰਗੁਨ ਸਰਗੁਨ ਜੀ ਦੀ ਏਕਤਾ ਦਾ(ਤਤੁ) ਸਿਧਾਂਤ ਬ੍ਰਹਮ ਬੀਚਾਰੁ, ਸੁਬੱਤ ਦੇ ਭਲੇ ਹਿਤ(ਕਹੈ) ਫ਼ੁਰਮਾਉਂਦੇ ਹਨ:- ਹੇ ਪ੍ਰੇਮੀਓ!ਜਿਹੜਾ(ਜਨਮਿ) ਜੰਮਦਾ(ਮਰੈ) ਮਰਦਾ ਹੈ, (ਸੋ) ਉਹ(ਕਾਚੋ) ਕੱਚੇ ਤੋਂ ਭੀ(ਕਾਚਾ) ਕੱਚਾ ਹੈ, ਕਿਉਂ ਜੋ, ਵਾਹਿਗੁਰੂ ਜੀ ਦੇ ਵਿਛੋੜੇ'ਚ, ਹਰ ਜਨਮ'ਚ ਇੰਦ੍ਰਿਆਂ ਦੇ ਵਿਸ਼ਿਆਂ ਦੇ ਅਧੀਨ ਹੋ ਕੇ, ਜੰਮਣ ਮਰਨ ਰੋਗਾਂ ਕਲੇਸ਼ਾਂ ਦੇ ਕਸ਼ਟ ਹੀ ਕਸ਼ਟ ਭੋਗਦਾ ਹੈ। ਮੋਹ ਮਮਤਾ ਚੋਰੀਆਂ ਨਸ਼ਿਆਂ ਜੂਏ ਘੋਰ ਪਾਪਾਂ'ਚ ਲੱਗ ਜਾਂਦਾ ਹੈ। ਯਥਾ:- ਆਧਿ ਬਿਆਧਿ ਉਪਾਧਿ ਰਸ; ਕਬਹੁ.ਨ ਤੂਟੈ ਤਾਪ॥ ਪਾਰਬ੍ਰਹਮ ਪੂਰਨ ਧਨੀ; ਨਹ ਬੂਝੈ ਪਰਤਾਪ॥) ਜਮਿ ਜਮਿ ਮਰੈ; ਮਰੈ ਫਿਰਿ ਜੰਮੈ॥ ਬਹੁਤੁ ਸਜਾਇ; ਪਇਆ ਦੇਸਿ ਲੰਮੈ॥

੮੦.ਹੁਣ ਦੇ ਸਮੇਂ ਗੁਰਤਾ ਬਿਰਾਜਮਾਨ, ਹੇ ਗੁਰੂ ਪ੍ਰਮੇਸਰ ਜੀ!ਆਪ ਜੀ ਦੇ ਪਰਮਪਵਿੱਤ੍ਰ ਸ਼ੁਭ ਸੱਚੇ ਮਿੱਠੇ ਮਹਾਨ ਪਰਉਪਕਾਰੀ ਧੀਰਜਧਾਰੀ ਨਿਰੰਕਾਰੀ ਨ੍ਰਿਬਿਕਾਰੀ ਚਰਨ-ਕਮਲਾਂ 'ਤੇ ਮੱਥਾ ਰੱਖ ਕੇ, ਗ੍ਰੀਬ ਕੂਕਰ ਦਾਸ ਦੀ ਪ੍ਰੇਮ ਬੇਨਤੀ ਹੈ, ਦਾਸਨ ਦਾਸ ਦਾ ਜੰਮਣ ਮਰਨ ਕਿਵੇਂ ਮਿਟੇ ਜੀ? ਗੁਰ ਉੱਤ੍ਰ:-

ਆਵਾ ਗਵਨੁ; ਮਿਟੈ ਪ੍ਰਭ ਸੇਵ॥ ਆਪੁ ਤਿਆਗਿ; ਸਰਨਿ ਗੁਰਦੇਵ॥) ਨਾਨਕ.ਸਰਣਿ ਸਮਰਥ ਸੁਆਮੀ; ਪੈਜ ਰਾਖਹੁ ਮੋਰੀ॥) ਸਰਨੀ ਆਇਓ; ਨਾਥ ਨਿਧਾਨ॥) ਆਪੁ ਤਿਆਗਿ.ਹੋਈਐ ਸਭ ਰੇਣਾ; ਜੀਵਤਿਆ ਇਉ ਮਰੀਐ॥) ਤਿਆਗੀਐ ਗੁਮਾਨੁ ਮਾਨੁ, ਪੇਖਤਾ ਦਇਆਲ ਲਾਲ; ਹਾਂ ਹਾਂ.ਮਨ ਚਰਨ ਰੇਨ॥ ਅਨੁਸਾਰ(ਆਪੁ) ਹੰਕਾਰ ਤਿਆਗਿ ਕੇ, (ਗੁਰਦੇਵ) ਗੁਰਦੇਵ ਮਾਤਾ ਗੁਰਦੇਵ ਪਿਤਾ; ਗੁਰਦੇਵ ਸੁਆਮੀ ਪਰਮੇਸੁਰਾ॥ ਜੀ ਦੀ ਸੱਚੀ ਮਿੱਠੀ ਪਿਆਰੀ ਸਰਨਿ ਪੈਣਾ ਕਰ। ਗੁਰਦੇਵ ਜੀ ਦੀ ਸ਼ਰਨ ਪੈ ਕੇ, (ਪ੍ਰਭ) ਸਮ੍ਰੱਥ ਮਾਲਕ ਅਨੰਤ ਬ੍ਰਹਮੰਡ ਦੇ ਕਰਤੇ ਸੱਚੇ ਗੁਰੂ ਪ੍ਰਮੇਸਰ ਜੀ ਦੀ, ਪਰਮਪਵਿੱਤ੍ਰ ਸ਼ੁਭ ਸੱਚੀ (ਸੇਵ) ਸੇਵਾ ਗੁਰਬਾਣੀ ਦੀ ਨਿਸ਼ਕਾਮ ਸ਼ੁੱਧ ਸੰਥਾ ਕਰਾਉਣੀ ਕੀਰਤਨ ਸਿਖਾਉਣਾ, ਗ੍ਰੀਬ ਦੇ ਮੁਖ ਨੂੰ ਗੁਰੂ ਜੀ ਦੀ ਗੋਲਕ ਸਮਝ ਕੇ ਦਾਨ ਦੇਣਾ, ਧਰਮਯੁੱਧ ਕਰਕੇ ਬਹੂ ਬੇਟੀਆਂ ਦੀ ਰੱਖਿਆ ਕਰਨੀ ਆਦਿ ਗੁਰੂ ਸੇਵਾ ਕਰਨ ਨਾਲ, ਵਾਸ਼ਨਾ ਦੇ

ਅਧੀਨ ਹੋ ਕੇ ਜੰਮ ਕੇ(ਆਵਾ) ਆਉਣਾ, ਮੌਤ ਦੇ ਮਾਰਿਆਂ ਮਰ ਕੇ(ਗਵਨੁ) ਜਾਣਾ(ਮਿਟੈ) ਮਿਟ ਜਾਂਦਾ ਹੈ। ਯਥਾ:- ਗੁਰ ਸੇਵਾ ਤੇ.ਸੁਖੁ ਊਪਜੈ; ਫਿਰਿ.ਦੁਖੁ ਨ ਲਗੈ ਆਇ॥ ਜੰਮਣੁ ਮਰਣਾ ਮਿਟਿ ਗਇਆ; ਕਾਲੈ ਕਾ.ਕਿਛੁ ਨ ਬਸਾਇ॥ ਹਰਿ ਸੇਤੀ.ਮਨੁ ਰਵਿ ਰਹਿਆ; ਸਚੇ ਰਹਿਆ ਸਮਾਇ॥ ਨਾਨਕ.ਹਉ ਬਲਿਹਾਰੀ ਤਿਨ ਕਉ; ਜੋ ਚਲਨਿ.ਸਤਿਗੁਰ ਭਾਇ॥) ਗੁਰ ਸੇਵਾ ਕਰਉ; ਫਿਰਿ.ਕਾਲੁ ਨ ਖਾਇ॥)

ਇਉ ਰਤਨ ਜਨਮ ਕਾ; ਹੋਇ ਉਧਾਰੁ॥ ਹਰਿ ਹਰਿ ਸਿਮਰਿ; ਪ੍ਰਾਨ ਆਧਾਰੁ॥ ਆਪ ਤਿਆਗ ਕੇ ਪੂਰਨ ਗੁਰਦੇਵ ਜੀ ਦੀ ਸੱਚੀ ਸ਼ਰਨ ਪੈ ਕੇ, (ਹਰਿ) ਵਿਸਮਾਦ ਅਜਪਾ ਜਾਪ ਨਿਰਗੁਨ ਬ੍ਰਹਮ ਜੀ ਦੇ ਪੂਰਨ ਸੱਚੇ ਸਰਗੁਨ ਗੁਰੂ ਅਵਤਾਰ, (ਹਰਿ) ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਧੰਨ ਵਾਹਿਗੁਰੂ ਮਹੱਲੇ ਪਹਿਲੇ ਜੀ ਨੂੰ ਆਪਣੇ(ਪ੍ਰਾਨ) ਪ੍ਰਾਣਾਂ ਦਾ(ਆਧਾਰੁ) ਆਸਰਾ ਮੰਨ ਕੇ, ਹਰ ਸਮੇਂ ਰੋਮ ੨ ਕਰਕੇ(ਸਿਮਰਿ) ਯਾਦ ਕਰ, ਵਿਸਰਨਾ ਮਰਨਾ ਸਮਝ। ਯਥਾ:- ਆਖਾ ਜੀਵਾ; ਵਿਸਰੈ ਮਰਿ ਜਾਉ॥) ਮਰਣੰ; ਬਿਸਰਣੰ ਗੋਬਿੰਦਹ॥ ਜੀਵਣੰ; ਹਰਿ ਨਾਮ ਧ੍ਾਵਣਹ॥) ਲਖ ਚਉਰਾਸੀਹ ਭ੍ਰਮਤੇ ਭ੍ਰਮਤੇ; ਦੁਲਭ ਜਨਮੁ ਅਬ ਪਾਇਓ॥ ੧॥ ਅਨੁਸਾਰ ਇਉ ਰਤਨ ਵਾਂਗ ਅਮੋਲਕ ਹੀਰੇ ਦੁਰਲੱਭ ਜਨਮ ਕਾ, ਜਮਾਂ ਜੂਨਾਂ ਔਗੁਣਾਂ ਤੋਂ(ਉਧਾਰੁ) ਛੁਟਕਾਰ.ਹੋਇ ਜਾਵੇਗਾ।

ਅਨਿਕ ਉਪਾਵ; ਨ ਛੂਟਨਹਾਰੇ॥ ਸਿੰਮ੍ਰਿਤਿ ਸਾਸਤ; ਬੇਦ ਬੀਚਾਰੇ॥ ਜਿਨ੍ਹਾਂ ਨੇ ਕਈ ਕੋਟਿ; ਬੇਦ ਪੁਰਾਨ ਸਿਮ੍ਰਿਤਿ ਅਰੁ ਸਾਸਤ॥ ਅਨੁਸਾਰ ਅਣਗਿਣਤ(ਸਿੰਮ੍ਰਿਤਿ) ਸਿੰਮ੍ਰਿਤੀਆਂ(ਸਾਸਤ) ਸਾਸਤ੍ਰ ਬੇਦ ਬੀਚਾਰੇ, ਜਲ ਧਾਰਾ, ਪੰਜ ਧੂਣੀਆਂ ਤਾਉਂਣੀਆਂ, ਭੁੱਖੇ ਰਹਿਣ ਦੇ, ਅਨਿਕ ਹਠ(ਉਪਾਵ) ਯਤਨ ਕੀਤੇ, ਗੁਰੂ ਪ੍ਰਮੇਸਰ ਜੀ ਦੀ ਪ੍ਰੇਮਾ-ਭਗਤੀ ਸੱਚੀ ਸੇਵਾ ਤੋਂ ਬਿਨਾ, ਉਹ ਜਮਾਂ ਜੂਨਾਂ ਕਸ਼ਟਾਂ ਕਲੇਸ਼ਾਂ ਵਿਕਾਰਾਂ ਤੋਂ(ਛੂਟਨਹਾਰੇ) ਛੁੱਟਣ ਵਾਲੇ(ਨ) ਨਹੀਂ ਹਨ। ਯਥਾ:- (ਅਸ੍ਵ, ਅਸਵ ਬੋਲੋ) ਨਉ ਖੰਡ ਪ੍ਰਿਥਮੀ ਫਿਰੈ; ਚਿਰੁ ਜੀਵੈ॥ ਮਹਾ ਉਦਾਸੁ; ਤਪੀਸਰੁ ਥੀਵੈ॥ ਅਗਨਿ ਮਾਹਿ; ਹੋਮਤ ਪਰਾਨ॥ ਕਨਿਕ ਅਸ੍ਵ; ਹੈਵਰ ਭੂਮਿ ਦਾਨ॥ ਨਿਉਲੀ ਕਰਮ; ਕਰੈ ਬਹੁ ਆਸਨ॥ ਜੈਨ ਮਾਰਗ; ਸੰਜਮ ਅਤਿ ਸਾਧਨ॥ ਨਿਮਖ ਨਿਮਖ ਕਰਿ; ਸਰੀਰੁ ਕਟਾਵੈ॥ ਤਉ ਭੀ; ਹਉਮੈ ਮੈਲੁ.ਨ ਜਾਵੈ॥ ਹਰਿ ਕੇ ਨਾਮ ਸਮਸਰਿ; ਕਛੁ ਨਾਹਿ॥ ਨਾਨਕ.ਗੁਰਮੁਖਿ ਨਾਮੁ ਜਪਤ; ਗਤਿ ਪਾਹਿ॥ ੨॥) ਜੇਤੇ ਜਤਨ ਕਰਤ, ਤੇ ਡੂਬੇ; ਭਵ ਸਾਗਰੁ.ਨਹੀ ਤਾਰਿਓ ਰੇ॥) ਬੇਦ ਕਤੇਬ ਬਿਖੈ; ਹਰਿ ਨਾਹੀ॥ ਜਾਨ ਲੇਹੁ ਹਰਿਜਨ; ਮਨ ਮਾਹੀ॥

ਹਰਿ ਕੀ ਭਗਤਿ; ਕਰਹੁ ਮਨੁ ਲਾਇ॥ ਮਨਿ ਬੰਛਤ; ਨਾਨਕ.ਫਲ ਪਾਇ॥ ੪॥ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਮਹੱਲਾ ਪੰਜਵਾਂ ਜੀ ਫ਼ੁਰਮਾਉਂਦੇ ਹਨ:- ਵੇਦ ਪੁਰਾਣ ਸ਼ਾਸਤ੍ਰ ਅਨਿਕ ਉਪਾਵ ਹਠ ਸਾਧਨ ਕਰਕੇ ਵਾਹਿਗੁਰੂ ਜੀ ਦੀ ਪ੍ਰਾਪਤੀ ਨਹੀਂ ਹੈ। ਇਸ ਲਈ ਦਾਸਨ ਦਾਸ(ਹਰਿ) ਧੰਨ ਵਾਹਿਗੁਰੂ ਮਹੱਲੇ ਪਹਿਲੇ ਜੀ(ਕੀ) ਦੀ(ਭਗਤਿ) ਪ੍ਰੇਮਾ-ਭਗਤੀ ਮਨੁ ਲਾਇ ਕੇ(ਕਰਹੁ) ਕਰਦਾ ਹੈ ਜੀ, ਜਿਸ ਕਰਕੇ, ਮਨਿ (ਬੰਛਤ) ਇੱਛਤ, ਮਨ ਭਾਉਂਦੇ

ਪਰਉਪਕਾਰ ਸਰਬੱਤ ਦੇ ਭਲੇ ਦੇ ਕਾਰਜ ਕਰਨ ਰੂਪੀ, ਸੰਸਾਰ ਨੂੰ ਧੰਨ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਬਖ਼ਸ਼ਣ ਰੂਪ ਫਲ ਪਾਇ ਲਏ ਹਨ, ਇਸ ਲਈ ਹੇ ਪ੍ਰੇਮੀ ਜਨੋ!ਆਪ ਜੀ ਭੀ ਹਰੀ ਗੁਰੂ ਜੀ ਦੀ ਸੱਚੀ ਸੇਵਾ ਪ੍ਰੇਮਾ-ਭਗਤੀ ਕਰੋ॥

ਸੰਗਿ ਨ ਚਾਲਸਿ; ਤੇਰੈ ਧਨਾ॥ ਤੂੰ ਕਿਆ ਲਪਟਾਵਹਿ; ਮੂਰਖ ਮਨਾ॥ ਚੋਰੀ ਮੰਦ ਕਰਮ ਜੋਰ ਜ਼ੁਲਮ ਕਤਲ ਬੰਬ ਸੁੱਟ ਕੇ ਜਿਹੜਾ ਧਨ ਤੂੰ ਇਕੱਤ੍ਰ ਕੀਤਾ ਹੈ, ਇਹ ਤੇਰੇ ਨਾਲ ਨਹੀਂ ਜਾਣਾ, ਮਹਾਂ ਪਾਪ ਕੀਤੇ ਨਾਲ ਜਾਣਗੇ। ਇਸ ਲਈ ਮੂਰਖ ਲੋਭੀ ਜੀਵ ਨੂੰ ਸ਼ੁਭ ਉਪਦੇਸ਼ ਬਖ਼ਸ਼ ਰਹੇ ਹਨ:- ਹੇ ਲੋਭੀ ਮੂਰਖ(ਮਨਾ) ਜੀਵ!ਤੂੰ ਧਨ ਦੀ ਪ੍ਰਾਪਤੀ ਲਈ, ਅਸੰਖ ਗਲ ਵਢ; ਹਤਿਆ ਕਮਾਹਿ॥ ਅਸੰਖ ਪਾਪੀ; ਪਾਪੁ ਕਰਿ ਜਾਹਿ॥ ਅਨੁਸਾਰ ਬੰਬ ਸੁੱਟਣ ਜੀਆਂ ਨੂੰ ਫੂਕਣ, ਜ਼ਹਿਰ ਦੇਣ ਕਤਲ ਕਰਨ'ਚ ਫਿਰ ੨(ਕਿਆ) ਕਿਉਂ (ਲਪਟਾਵਹਿ) ਚੁੰਬੜਦਾ ਹੈਂ। ਇਸ(ਧਨਾ) ਧਨ ਨੇ ਤੇਰੈ ਸੰਗਿ(ਨ) ਨਹੀਂ(ਚਾਲਸਿ) ਚੱਲਣਾ। ਯਥਾ:- ਕਬੀਰ.ਕਉਡੀ ਕਉਡੀ ਜੋਰਿ ਕੈ; ਜੋਰੇ ਲਾਖ ਕਰੋਰਿ॥ ਚਲਤੀ ਬਾਰ.ਨ ਕਛੁ ਮਿਲਿਓ; ਲਈ ਲੰਗੋਟੀ ਤੋਰਿ॥) ਕਬੀਰ.ਇਹੁ ਤਨੁ ਜਾਇਗਾ; ਸਕਹੁ ਤ ਲੇਹੁ ਬਹੋਰਿ॥ ਨਾਂਗੇ ਪਾਵਹੁ ਤੇ ਗਏ; ਜਿਨ੍ ਕੇ ਲਾਖ ਕਰੋਰਿ॥

ਸੁਤ ਮੀਤ; ਕੁਟੰਬ ਅਰੁ ਬਨਿਤਾ॥ ਇਨ ਤੇ ਕਹਹੁ; ਤੁਮ ਕਵਨ ਸਨਾਥਾ॥ {ਪ੍ਰੇਮ ਵੀਚਾਰ ਸ਼ੁਭ ਸਿੱਖਿਆ:- ਪਰਮਪੂਜਨੀਕ ਗ੍ਰੀਬ ਨਿਵਾਜ ਸੱਚੇ ਪਾਤਿਸਾਹਜੀ ਦਾ, ਸਰਬੱਤ ਦੇ ਭਲੇ ਦਾ ਗਹਿਰ ਗੰਭੀਰ ਆਸ਼ਾ ਹੈ। ਆਪ ਜੀ ਚਾਹੁੰਦੇ ਹਨ, ਗ੍ਰੀਬ ਸਿੱਖ ਦਾ ਮਨ ਹਰ ਹਾਲਤ'ਚ ਹਰ ਸਮੇਂ ਵਿਸਮਾਦ ਹੋ ਕੇ, ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਨਿਰੰਕਾਰੀ ਗੁਰਸ਼ਬਦਾਂ ਸੱਚੇ ਚਰਨ-ਕਮਲਾਂ'ਚ ਵਿਸਮਾਦ ਲੀਨ ਰਹੇ। ਦੀਨ ਦਇਆਲ; ਭਰੋਸੇ ਤੇਰੇ॥ ਸਭੁ ਪਰਵਾਰੁ; ਚੜਾਇਆ ਬੇੜੇ॥) ਮੰਨੈ; ਪਰਵਾਰੈ ਸਾਧਾਰੁ॥ ਅਨੁਸਾਰ ਆਪ ਗੁਰੂ ਸੇਵਾ'ਚ ਲੱਗ ਕੇ ਅਤੇ ਇਨ੍ਹਾਂ ਸਬੰਧੀਆਂ, ਹੋਰਨਾਂ ਪ੍ਰੇਮੀਆਂ ਨੂੰ ਗੁਰੂ ਸੇਵਾ ਪ੍ਰੇਮਾ-ਭਗਤੀ'ਚ ਲਾ ਕੇ, ਸਵਾਰਨਾ ਸੁਧਾਰਨਾ ਉਭਾਰਨਾ ਹੈ। ਪੀਰ ਬੁੱਧੂਸ਼ਾਹ ਜੀ ਵਾਂਗ, ਆਪ ਤੇ ਆਪਣਾ ਪ੍ਰਵਾਰ ਧਨ ਪਦਾਰਥ ਮੁਰੀਦ ਸੇਵਕ ਸ੍ਵੰਸ ਸਭ ਕੁੱਝ ਗੁਰੂ ਪ੍ਰਮੇਸਰ ਜੀ ਤੋਂ ਕੁਰਬਾਨ ਕਰਨਾ ਹੈ। ਇਨ੍ਹਾਂ ਤੋਂ ਨਫ਼ਰਤ ਨਹੀਂ ਕਰਨੀ, ਰੋਮ ੨ ਕਰਕੇ ਇਨ੍ਹਾਂ ਦਾ ਭਲਾ ਹੀ ਭਲਾ ਕਰਨਾ ਹੈ। ਬਹੁ ਪਰਪੰਚ ਕਰਿ; ਪਰ ਧਨੁ ਲਿਆਵੈ॥ ਸੁਤ ਦਾਰਾ ਪਹਿ; ਆਨਿ ਲੁਟਾਵੈ॥ ਅਨੁਸਾਰ ਇਨ੍ਹਾਂ ਦੇ ਮੋਹ'ਚ ਡਾਕੇ ਕਤਲ ਨਹੀਂ ਕਰਨੇ, ਇਨ੍ਹਾਂ ਦੇ ਮੋਹ'ਚ ਰਾਜ ਗੱਦੀ ਉੱਚੇ ਔਹੁਦੇ ਨੂੰ ਪ੍ਰਾਪਤ ਹੋ ਕੇ, ਜੀਵ ਨਿਆਂ ਨਹੀਂ ਕਰਦੇ। ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬਾਨ ਜੀ ਦਾ ਆਸ਼ਾ ਹੈ, ਕਿ ਮੇਰੇ ਸਿੱਖ ਦਾ ਮਨ ਇਨ੍ਹਾਂ'ਚ ਖੱਚਤ ਨ ਰਹੇ। ਭਜਨ ਸਿਮਰਨ ਬੰਦਗੀ ਗੁਰੂ ਸੇਵਾ ਕੁਰਬਾਨੀ ਕਰਕੇ, ਨਿਹਾਲ ੨ ਹੋਵੇ। ਸੰਸਾਰੀ ਮੋਹ ਕਰਕੇ ਬੇਅੰਤ ਸ੍ਰੀਰ ਵਿਸ਼ੇ ਵਿਕਾਰ'ਚ ਟੁੱਟ ਰਹੇ ਹਨ, ਪਲਚ ੨ ਕੇ ਮਰ ਰਹੇ ਹਨ। ਯਥਾ:- ਕੇਤੇ; ਖਪਿ ਤੁਟਹਿ ਵੇਕਾਰ॥) ਪਲਚਿ ਪਲਚਿ ਸਗਲੀ ਮੁਈ; ਝੂਠੈ ਧੰਧੈ ਮੋਹੁ॥ ਇਕ ਸੁ ਹਰਿ ਕੇ ਨਾਮ ਬਿਨੁ; ਅਗੈ ਲਈਅਹਿ ਖੋਹਿ॥ ਜੇ ਕੋਈ ਮਰਨ ਸਮੇਂ ਇਸਤ੍ਰੀ ਨੂੰ ਚੇਤੇ ਕਰੇ ਤਾਂ ਵੇਸਵਾ ਜੂਨ

ਮਿਲਦੀ ਹੈ। ਅੰਤਿ ਕਾਲਿ ਜੋ ਇਸਤ੍ਰੀ ਸਿਮਰੈ; ਐਸੀ ਚਿੰਤਾ ਮਹਿ ਜੇ ਮਰੈ॥ ਬੇਸਵਾ ਜੋਨਿ; ਵਲਿ ਵਲਿ ਅਉਤਰੈ॥ ਸੋ ਪਤੀ ਸਤੀ ਸਬੰਧੀ ਮਿਲ ਕੇ, ਨਿਰੰਕਾਰ ਗੁਰਬਾਣੀ ਜੀ ਵੀਚਾਰਨ, ਨਿੱਤਨੇਮ ਗੁਰੂ ਸੇਵਾ ਕਰਨ ਕਰਾਉਣ, ਕਥਾ ਕੀਰਤਨ ਸਿੱਖਣ ਸਿੱਖਾਉਣ ਗੁਰਬਾਣੀ ਜੀ ਦੀ ਸ਼ੁੱਧ ਸੰਥਾ ਕਰਨ ਕਰਾਉਣ। ਯਥਾ:- ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ; ਗੁਰਦੇਵ ਨਾਨਕ ਹਰਿ ਨਮਸਕਰਾ॥ ਗੁਰੂ ਪ੍ਰਮੇਸਰ ਜੀ ਸੰਸਾਰ ਨੂੰ ਸੱਚਖੰਡ ਬਣਾਉਂਦੇ ਹਨ ਜੀ, ਨਮਸਕਾਰ। }

ਸੁਤ ਮੀਤ; ਕੁਟੰਬ ਅਰੁ ਬਨਿਤਾ॥ ਇਨ ਤੇ ਕਹਹੁ; ਤੁਮ ਕਵਨ ਸਨਾਥਾ॥ (ਸੁਤ) ਪੁੱਤ੍ਰ ਮੀਤ(ਕੁਟੰਬ) ਪਰਵਾਰ ਅਰੁ(ਬਨਿਤਾ) ਇਸਤ੍ਰੀ, (ਤੁਮ) ਤੂੰ ਹੀ(ਕਹਹੁ) ਦੱਸ, ਇਨ ਤੇ(ਕਵਨ) ਕੌਣ(ਸਨਾਥਾ) ਕ੍ਰਿਤਾਰਥ, ਸੁਰੱਖਿਅਤ, ਸੁਖੀ, ਕਲਿਆਣ ਨੂੰ ਪ੍ਰਾਪਤ ਹੋਇਆ ਹੈ, ਭਾਵ ਇਹ ਤੇਰੀ ਕਲਿਆਣ ਨਹੀਂ ਕਰ ਸਕਦੇ। ਯਥਾ:- ਪੁਤ੍ਰ ਕਲਤ੍ਰ; ਲਛਮੀ ਮਾਇਆ॥ ਇਨ ਤੇ ਕਹੁ; ਕਵਨੈ ਸੁਖੁ ਪਾਇਆ॥) ਧਨੁ ਦਾਰਾ ਸੰਪਤਿ ਸਗਲ; ਜਿਨਿ ਅਪੁਨੀ ਕਰਿ ਮਾਨਿ॥ ਇਨ ਮੈ ਕਛੁ ਸੰਗੀ ਨਹੀ; ਨਾਨਕ ਸਾਚੀ ਜਾਨਿ॥) ਘਰ ਕੀ ਨਾਰਿ.ਬਹੁਤੁ ਹਿਤੁ ਜਾ ਸਿਉ; ਸਦਾ ਰਹਤ ਸੰਗ ਲਾਗੀ॥ ਜਬ ਹੀ ਹੰਸ.ਤਜੀ ਇਹ ਕਾਂਇਆ; ਪ੍ਰੇਤ ਪ੍ਰੇਤ ਕਰਿ ਭਾਗੀ॥ ੨॥) ਸੂਹੀ॥ ਊਚੇ ਮੰਦਰ, ਸਾਲ ਰਸੋਈ॥ ਏਕ ਘਰੀ; ਫੁਨਿ ਰਹਨੁ ਨ ਹੋਈ॥ ੧॥ ਇਹੁ ਤਨੁ ਐਸਾ.ਜੈਸੇ ਘਾਸ ਕੀ ਟਾਟੀ॥ ਜਲਿ ਗਇਓ ਘਾਸੁ; ਰਲਿ ਗਇਓ ਮਾਟੀ॥ ੧॥ ਰਹਾਉ॥ ਭਾਈ ਬੰਧ; ਕੁਟੰਬ ਸਹੇਰਾ॥ ਓਇ ਭੀ ਲਾਗੇ; ਕਾਢੁ ਸਵੇਰਾ॥ ੨॥ ਘਰ ਕੀ ਨਾਰਿ; ਉਰਹਿ ਤਨ ਲਾਗੀ॥ ਉਹ ਤਉ; ਭੂਤੁ ਭੂਤੁ ਕਰਿ ਭਾਗੀ॥ ੩॥ ਕਹਿ ਰਵਿਦਾਸ; ਸਭੈ ਜਗੁ ਲੂਟਿਆ॥ ਹਮ ਤਉ; ਏਕ ਰਾਮੁ ਕਹਿ ਛੂਟਿਆ॥

ਰਾਜ ਰੰਗ; ਮਾਇਆ ਬਿਸਥਾਰ॥ ਇਨ ਤੇ ਕਹਹੁ; ਕਵਨ ਛੁਟਕਾਰ॥) ਲਖ ਲਸਕਰ ਲਖ ਵਾਜੇ ਨੇਜੇ; ਲਖ ਉਠਿ ਕਰਹਿ ਸਲਾਮੁ॥ ਲਖਾ ਉਪਰਿ ਫੁਰਮਾਇਸਿ ਤੇਰੀ; ਲਖ ਉਠਿ ਰਾਖਹਿ ਮਾਨੁ॥ ਜਾਂ ਪਤਿ ਲੇਖੈ ਨਾ ਪਵੈ; ਤਾਂ ਸਭਿ ਨਿਰਾਫਲ ਕਾਮ॥ ੧॥) ਰਾਜ ਲੀਲਾ.ਰਾਜਨ ਕੀ ਰਚਨਾ; ਕਰਿਆ ਹੁਕਮੁ ਅਫਾਰਾ॥ ਸੇਜ ਸੋਹਨੀ.ਚੰਦਨੁ ਚੋਆ; ਨਰਕ ਘੋਰ ਕਾ ਦੁਆਰਾ॥ ਅਨੁਸਾਰ ਸੋਹਣੀਆਂ ਸੇਜਾਂ ਸ਼ਿੰਗਾਰਨੀਆਂ ਮੰਦ ਕੰਮ ਕਰਨੇ, ਫ਼ਿਲਮਾਂ ਦੇਖਣੀਆਂ ਗੰਦੇ ਗੀਤ ਸੁਣਨੇ, ਨਸ਼ੇ ਵਰਤਣੇ ਆਦਿ ਮਾਇਆ, ਝੂਠੇ ਰਾਜ ਦੇ ਬਿਸਥਾਰ ਸਹਿਤ, (ਰੰਗ) ਅਨੰਦ ਮਾਨਣੇ, ਇਨ ਤੇ(ਕਹਹੁ) ਦੱਸੋ(ਕਵਨ) ਕਿਸ ਦਾ ਛੁਟਕਾਰ ਹੁੰਦਾ ਹੈ? ਯਥਾ:- ਰੰਗ ਤਮਾਸੇ ਬਹੁ ਬਿਧੀ; ਚਾਇ ਲਗਿ ਰਹਿਆ॥ ਚਿਤਿ.ਨ ਆਇਓ ਪਾਰਬ੍ਰਹਮੁ; ਤਾ ਸਰਪ ਕੀ ਜੂਨਿ ਗਇਆ॥) ਮੇਰੀ ਮੇਰੀ ਧਾਰੀ॥ ਓਹਾ ਪੈਰਿ ਲੋਹਾਰੀ॥) ਹਉ ਹਉ ਕਰਤ.ਬੰਧਨ ਮਹਿ ਪਰਿਆ; ਨਹ ਮਿਲੀਐ.ਇਹ ਜੁਗਤਾ॥ ਵਡੇ ਵਡੇ ਰਾਜਨ ਅਰੁ ਭੂਮਨ; ਤਾ ਕੀ.ਤ੍ਰਿਸਨ ਨ ਬੂਝੀ॥ ਲਪਟਿ ਰਹੇ ਮਾਇਆ ਰੰਗ ਮਾਤੇ; ਲੋਚਨ.ਕਛੂ ਨ ਸੂਝੀ॥ ੧॥ ਬਿਖਿਆ ਮਹਿ; ਕਿਨਹੀ.ਤ੍ਰਿਪਤਿ ਨ ਪਾਈ॥ ਜਿਉ ਪਾਵਕੁ ਈਧਨਿ ਨਹੀ ਧ੍ਰਾਪੈ; ਬਿਨੁ ਹਰਿ.ਕਹਾ ਅਘਾਈ॥ ਰਹਾਉ॥ ਦਿਨੁ ਦਿਨੁ ਕਰਤ ਭੋਜਨ ਬਹੁ ਬਿੰਜਨ; ਤਾ ਕੀ.ਮਿਟੈ ਨ ਭੂਖਾ॥ ਉਦਮੁ ਕਰੈ ਸੁਆਨ ਕੀ ਨਿਆਈ; ਚਾਰੇ ਕੁੰਟਾ ਘੋਖਾ॥ ੨॥ ਕਾਮਵੰਤ

ਕਾਮੀ ਬਹੁ ਨਾਰੀ; ਪਰ ਗ੍ਰਿਹ.ਜੋਹ ਨ ਚੂਕੈ॥ ਦਿਨ ਪ੍ਰਤਿ ਕਰੈ.ਕਰੈ ਪਛੁਤਾਪੈ; ਸੋਗ ਲੋਭ ਮਹਿ ਸੂਕੈ॥ ੩॥ ਹਰਿ ਹਰਿ ਨਾਮੁ.ਅਪਾਰ ਅਮੋਲਾ; ਅੰਮ੍ਰਿਤੁ ਏਕੁ ਨਿਧਾਨਾ॥ ਸੂਖੁ ਸਹਜੁ ਆਨੰਦੁ ਸੰਤਨ ਕੈ; ਨਾਨਕ ਗੁਰ ਤੇ ਜਾਨਾ॥

ਅਸੁ ਹਸਤੀ; ਰਥ ਅਸਵਾਰੀ॥ ਝੂਠਾ ਡੰਫੁ; ਝੂਠੁ ਪਾਸਾਰੀ॥ (ਅਸੁ) ਘੋੜੇ(ਹਸਤੀ) ਹਾਥੀ ਰਥ, ਜਹਾਜ਼ ਆਦਿ ਸਭ ਤਰ੍ਹਾਂ ਦੀ ਜੋ ਅਸਵਾਰੀ ਹੈ, ਬਾਬਾ.ਹੋਰੁ ਚੜਣਾ; ਖੁਸੀ ਖੁਆਰੁ॥ ਜਿਤੁ ਚੜਿਐ.ਤਨੁ ਪੀੜੀਐ; ਮਨ ਮਹਿ.ਚਲਹਿ ਵਿਕਾਰ॥ ਅਨੁਸਾਰ ਇਹ(ਡੰਫੁ) ਪਖੰਡ ਦਿਖਾਵਾ ਝੂਠੁ ਹੈ। ਇਸ ਝੂੱਠੇ ਪਖੰਡ ਦੇ ਦਿਖਾਵੇ ਨੂੰ ਪਸਾਰਨ ਵਾਲਾ ਪਾਸਾਰੀ ਭੀ ਝੂਠਾ ਹੰਕਾਰੀ ਹੈ, ਕਿਉਂ ਜੋ ਰਾਜ ਫ਼ੌਜ ਖ਼ਜ਼ਾਨੇ ਅਸੁ ਹਸਤੀ; ਰਥ ਅਸਵਾਰੀ॥ ਦਾਤਾਂ ਨੂੰ ਪ੍ਰਾਪਤ ਕਰਕੇ ਕੋਈ ਪਰਉਪਕਾਰ ਨ ਕੀਤਾ। ਦਾਤਿ ਪਿਆਰੀ; ਵਿਸਰਿਆ ਦਾਤਾਰਾ॥ ਅਨੁਸਾਰ ਦਾਤੇ ਜੀ ਨੂੰ ਭੁੱਲ ਕੇ ਰਾਜ ਰੰਗ; ਮਾਇਆ ਬਿਸਥਾਰ॥ ਵਿਕਾਰ ਕਲੇਸ਼ ਜ਼ੋਰ ਜ਼ੁਲਮ'ਚ ਖੱਚਤ ਹੋ ਗਿਆ। ਗੁਰੂ ਪ੍ਰਮੇਸਰ ਜੀ ਦਾ ਆਸ਼ਾ ਬਹੁਤ ਹੀ ਗਹਿਰ ਨਿਰਹੱਲ ਗੰਭੀਰ ਡੂੰਘਾ ਹੈ, ਪ੍ਰੇਮੀ ਸਿੱਖ ਦੀ ਬੰਦਗੀ'ਚ ਵਿਘਨ ਨ ਪਵੇ, ਰਾਜ ਦੇ ਸੁਖਾਂ'ਤੇ ਮੋਹਿਤ ਨ ਹੋਵੇ। ਪ੍ਰੀਤਿ ਲਗੀ.ਹਰਿ ਨਾਮ ਸਿਉ; ਏ ਹਸਤੀ ਘੋੜੇ॥ ਅਨੁਸਾਰ ਹਰਿ ਨਾਮ ਨਾਲ ਪ੍ਰੀਤ ਹਾਥੀ ਘੋੜੇ ਸਮਝੇ। ਯਥਾ:- ਸਾਚੀ ਪ੍ਰੀਤਿ ਹਮ; ਤੁਮ ਸਿਉ ਜੋਰੀ॥ ਤੁਮ ਸਿਉ ਜੋਰਿ; ਅਵਰ ਸੰਗਿ ਤੋਰੀ॥) ਜਗਤ ਮੈ; ਝੂਠੀ ਦੇਖੀ ਪ੍ਰੀਤਿ॥) ਮਨ ਹਰਿ ਕੇ ਨਾਮ ਕੀ; ਪ੍ਰੀਤਿ ਸੁਖਦਾਈ॥ ਅਨੁਸਾਰ ਜਗਤ ਦੀ ਝੂੱਠੀ ਪ੍ਰੀਤ ਤਿਆਗ ਕੇ, ਅਕਾਲ ਪੁਰਖੁ ਜੀ ਨਾਲ ਸੱਚੀ ਸੁਖਦਾਇਕ ਪ੍ਰੀਤੀ ਜੋੜ ਕੇ, ਗੁਰੂ ਸੇਵਾ ਬੰਦਗੀ ਕਰੇ, ਰਾਜ ਨੂੰ ਪ੍ਰਾਪਤ ਹੋ ਕੇ ਰਾਜ ਦਾ ਹੰਕਾਰ ਤਿਆਗੇ ਨਿਆਂ ਕਰੇ, ਸਾਰੀ ਪਰਜਾ ਤੋਂ ਬੰਦਗੀ ਕਰਾਵੇ, ਗੁਰੂ ਜੀ ਦੀਆਂ ਖੁਸ਼ੀਆਂ ਦੀਆਂ ਲੱਖਾਂ ਪਾਤਿਸ਼ਾਹੀਆਂ ਪਾਵੇ।

(ਬੁੱਝੈ) ਜਿਨਿ ਦੀਏ; ਤਿਸੁ ਬੁਝੈ ਨ.ਬਿਗਾਨਾ॥ (ਜਿਨਿ) ਵਾਹਿਗੁਰੂ ਗੁਰੂ ਪ੍ਰਮੇਸਰ ਜੀ ਨੇ ਰਾਜ ਪਦਾਰਥ ਸਬੰਧੀ ਸਭ ਕੁੱਝ(ਦੀਏ) ਬਖ਼ਸ਼ੇ ਹਨ। (ਬਿਗਾਨਾ) ਬੇਸਮਝ ਮਨੁੱਖ(ਤਿਸੁ) ਤਿਨ੍ਹਾਂ ਵਾਹਿਗੁਰੂ ਗੁਰੂ ਪ੍ਰਮੇਸਰ ਜੀ ਨੂੰ ਦਾਤਾਰ(ਨ) ਨਹੀਂ (ਬੁਝੈ) ਬੁੱਝਦਾ। ਯਥਾ:- (ਅੰਮ੍ਰਿਤ ਰਸੁ; ਖਾਵਹਿ ਖਾਨ ਪਾਨ॥ ਜਿਨਿ ਦੀਏ; ਤਿਸਹਿ ਨ ਜਾਨਹਿ.ਸੁਆਨ॥ (ਕੁੱਤਾ) ਦਾਤਿ ਪਿਆਰੀ; ਵਿਸਰਿਆ ਦਾਤਾਰਾ॥ ਜਾਣੈ ਨਾਹੀ ਮਰਣੁ; ਵਿਚਾਰਾ॥ ੨॥ ਇਸ ਲਈ(ਬਿਗਾਨਾ) ਵਿਸ਼ੇ ਵਿਕਾਰਾਂ ਦਾ ਗ਼ੁਲਾਮ, (ਬਿਗਾਨਾ) ਜਮਦੂਤਾਂ ਦਾ ਹੋ ਰਿਹਾ ਹੈ। ਸਭੁ ਕਿਛੁ ਅਪਨਾ; ਇਕੁ ਰਾਮੁ ਪਰਾਇਆ॥ ਅਨੁਸਾਰ ਦੇਵਨਹਾਰ ਦਾਤਾਰ ਦਾ ਧੰਨਵਾਦੀ ਨਹੀਂ ਬਣਦਾ। ਭਾਰੇ ਭੁਈ ਅਕਿਰਤਘਣ; ਮੰਦੀ ਹੂ ਮੰਦੇ॥ ਅਨੁਸਾਰ ਅਕ੍ਰਿਤਘਣ ਹੋ ਰਿਹਾ ਹੈ।

ਨਾਮੁ ਬਿਸਾਰਿ; ਨਾਨਕ.ਪਛੁਤਾਨਾ॥ ੫॥ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਮਹੱਲਾ ਪੰਜਵਾਂ ਜੀ ਫ਼ੁਰਮਾਉਂਦੇ ਹਨ:- ਭੂਲਿਓ ਮਨੁ; ਮਾਇਆ ਉਰਝਾਇਓ॥ ਜੋ ਜੋ ਕਰਮ ਕੀਓ ਲਾਲਚ ਲਗਿ; ਤਿਹ ਤਿਹ ਆਪੁ ਬੰਧਾਇਓ॥ ਅਨੁਸਾਰ ਮੂਰਖ,

ਧਨ ਮਿੱਤ੍ਰ ਇਸਤ੍ਰੀ ਪੁੱਤ੍ਰ ਸਬੰਧੀਆਂ ਰਾਜ ਰੰਗ ਮਾਇਆ, ਹਾਥੀ ਘੋੜੇ ਜਹਾਜ਼ਾਂ ਅਸਵਾਰੀਆਂ'ਚ ਲੱਗ ਕੇ, (ਨਾਮੁ) ਪ੍ਰਕਾਸ਼ ਸਰੂਪ ਧੁਰ ਕੇ ਬਾਣੀ ਜੀ ਨੂੰ ਬਿਸਾਰਿ ਕੇ(ਪਛੁਤਾਨਾ) ਪਛੁਤਾਉਂਦਾ ਹੈ ਜੀ॥ ੫॥ ਯਥਾ:- ਨਾਮੁ ਬਿਸਾਰਿ; ਕਰੇ ਰਸ ਭੋਗ॥ ਸੁਖੁ ਸੁਪਨੈ ਨਹੀ; ਤਨ ਮਹਿ ਰੋਗ॥) ਖਸਮੁ ਵਿਸਾਰਿ; ਕੀਏ ਰਸ ਭੋਗ॥ ਤਾਂ ਤਨਿ; ਉਠਿ ਖਲੋਏ ਰੋਗ॥

ਗੁਰ ਕੀ ਮਤਿ; ਤੂੰ ਲੇਹਿ ਇਆਨੇ॥ ਭਗਤਿ ਬਿਨਾ; ਬਹੁ ਡੂਬੇ ਸਿਆਨੇ॥ ਹੇ(ਇਆਨੇ) ਅਨਜਾਣ ਬਿਸਮਝ !ਤੂੰ(ਗੁਰ) ਬਲਿਓ ਚਰਾਗੁ, ਅੰਧ੍ਯਾਰ ਮਹਿ; ਸਭ ਕਲ ਉਧਰੀ, ਇਕ ਨਾਮ ਧਰਮ॥ ਪ੍ਰਗਟੁ ਸਗਲ ਹਰਿ ਭਵਨ ਮਹਿ; ਜਨੁ ਨਾਨਕੁ ਗੁਰ ਪਾਰਬ੍ਰਹਮ॥ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ(ਕੀ) ਦੀ ਹੰਕਾਰ ਵਿਕਾਰ ਦੇ ਤਿਆਗ, ਭਾਉ-ਭਗਤੀ ਨਿਮ੍ਰਤਾ ਗ੍ਰੀਬੀ ਸਹਿਨ-ਸ਼ੀਲਤਾ ਬ੍ਰਹਮਗਿਆਨ ਬਖ਼ਸ਼ਣ ਵਾਲੀ(ਮਤਿ) ਗੁਰਮਤਿ(ਲੇਹਿ) ਲੈਣਾ ਕਰ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ(ਭਗਤਿ) ਪ੍ਰੇਮ-ਭਗਤੀ ਤੋਂ ਬਿਨਾ, (ਬਹੁ) ਬਹੁਤੇ ਸਿਆਨੇ, ਤਾਗੇ ਤਵੀਤ ਟੂਣੇ ਕਰਨ ਭੂਤ ਕੱਢਣ ਵਾਲੇ, ਸੰਸਾਰ ਰੂਪੀ ਸਮੁੰਦ੍ਰ ਦੇ ਵਿਸ਼ੇ ਰੂਪੀ ਜਲ'ਚ(ਡੂਬੇ) ਡੁੱਬ ਗਏ ਹਨ। ਯਥਾ:- ਜੇਤੇ.ਜਤਨ ਕਰਤ ਤੇ ਡੂਬੇ; ਭਵ ਸਾਗਰੁ.ਨਹੀ ਤਾਰਿਓ ਰੇ॥ ਕਰਮ ਧਰਮ ਕਰਤੇ ਬਹੁ ਸੰਜਮ; ਅਹੰਬੁਧਿ ਮਨੁ ਜਾਰਿਓ ਰੇ॥ ੧॥ ਸਾਸ ਗ੍ਰਾਸ ਕੋ ਦਾਤੋ ਠਾਕੁਰੁ; ਸੋ ਕਿਉ ਮਨਹੁ ਬਿਸਾਰਿਓ ਰੇ॥ ਹੀਰਾ ਲਾਲੁ ਅਮੋਲੁ ਜਨਮੁ ਹੈ; ਕਉਡੀ ਬਦਲੈ ਹਾਰਿਓ ਰੇ॥

ਹਰਿ ਕੀ ਭਗਤਿ; ਕਰਹੁ ਮਨ ਮੀਤ॥ ਨਿਰਮਲ ਹੋਇ; ਤੁਮਾਰੋ ਚੀਤ॥ ਵਿਸਮਾਦ ਵਿਆਪਕ ਪ੍ਰੇਮ ਭਾਵਨਾ ਦੇ ਅਰਥ:- ਪਰਮਪੂਜਨੀਕ ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਯ ਹਰਿ॥ ਪਰਮ ਪੂਜਨੀਕ ਮਹੱਲਾ ਪੰਜਵਾਂ ਸਾਹਿਬ(ਹਰਿ) ਵਾਹਿਗੁਰੂ ਜੀ, ਹੁਣ ਉਬਲਦੀ ਦੇਗ਼'ਚ ਬੈਠ ਰਹੇ ਹਨ, ਹੁਣ ਮੱਚਦੇ ੨ ਰੇਤੇ 'ਤੇ ਬੈਠ ਕੇ ਮੱਚਦਾ ੨ ਰੇਤਾ ਆਪਣੇ ਪਰਮਪਵਿਤ੍ਰ ਸ਼ੁਭ ਸੱਚੇ ਮਹਾਨ ਪਰਉਪਕਾਰੀ ਸੀਸ'ਤੇ ਪੁਆ ਰਹੇ ਹਨ, ਹੁਣ ਸੜਦੀ ਬਲਦੀ ਮੱਚਦੀ ਲੋਹ'ਤੇ ਖੜ੍ਹ ਰਹੇ ਹਨ। ਵਾਹਿਗੁਰੂ ਅਸੰਖ ਬ੍ਰਹਮੰਡ ਦੇ ਕਰਤੇ, ਸਭ ਕੋ ਮਾਤ ਪਿਤਾ ਪ੍ਰਤਿਪਾਲਕ; ਜੀਅ ਪ੍ਰਾਨ ਸੁਖ ਸਾਗਰੁ ਰੇ॥ ਵਾਹਿਗੁਰੂ ਮਹੱਲਾ ਪੰਜਵਾਂ ਜੀ, ਆਪਣੇ ਨਿਰਗੁਨ ਸਰੂਪ ਜੀ ਦੁਆਰਾ, ਹੁਣ ਅਸੰਖ ਉਤਪਤੀਆਂ ਪਾਲਣਾ ਲੈਅਤਾ ਕਰਦਿਆਂ ਨਿਰਲੇਪ ਹੋ ਰਹੇ ਹਨ। ਅਸੰਖ ਸੂਰਜਾਂ ਚੰਦ੍ਰਮਿਆਂ ਧਰਤੀਆਂ ਤਾਰੇ ਮੰਡਲਾਂ ਨੂੰ, ਆਪਣੀ ਵਿਸਮਾਦ ਵਿਆਪਕ ਅਨਤਕਲਾ ਨਾਲ, ਬੜੀ ਹੀ ਤੇਜ਼ੀ ਨਾਲ ਭਜਾ ਕੇ ਕੰਟਰੋਲ'ਚ ਰੱਖ ਰਹੇ ਹਨ। ਯਥਾ:- ਸਲੋਕ ਮਃ੧॥ ਭੈ ਵਿਚਿ; ਪਵਣੁ ਵਹੈ ਸਦਵਾਉ॥ ਭੈ ਵਿਚਿ; ਚਲਹਿ ਲਖ ਦਰੀਆਉ॥ ਭੈ ਵਿਚਿ; ਅਗਨਿ ਕਢੈ ਵੇਗਾਰਿ॥ ਭੈ ਵਿਚਿ; ਧਰਤੀ ਦਬੀ ਭਾਰਿ॥ ਭੈ ਵਿਚਿ; ਇੰਦੁ ਫਿਰੈ ਸਿਰ ਭਾਰਿ॥ ਭੈ ਵਿਚਿ; ਰਾਜਾਧਰਮੁ ਦੁਆਰੁ॥ ਭੈ ਵਿਚਿ ਸੂਰਜੁ; ਭੈ ਵਿਚਿ ਚੰਦੁ॥ ਕੋਹ ਕਰੋੜੀ ਚਲਤ; ਨ ਅੰਤੁ॥ ਭੈ ਵਿਚਿ; ਸਿਧ ਬੁਧ ਸੁਰ ਨਾਥ॥ ਭੈ ਵਿਚਿ; ਆਡਾਣੇ ਆਕਾਸ॥ ਭੈ ਵਿਚਿ; ਜੋਧ ਮਹਾਬਲ ਸੂਰ॥ ਭੈ ਵਿਚਿ; ਆਵਹਿ ਜਾਵਹਿ ਪੂਰ॥ ਸਗਲਿਆ ਭਉ; ਲਿਖਿਆ ਸਿਰਿ ਲੇਖੁ॥ ਨਾਨਕ; ਨਿਰਭਉ ਨਿਰੰਕਾਰੁ ਸਚੁ ਏਕੁ॥ ੧॥) ਸਭਿ ਆਏ ਹੁਕਮਿ ਖਸਮਾਹੁ; ਹੁਕਮਿ ਸਭ ਵਰਤਨੀ॥) ਹੁਕਮੈ ਅੰਦਰਿ ਸਭੁ ਕੋ; ਬਾਹਰਿ ਹੁਕਮ ਨ ਕੋਇ॥ ਹੁਣ

ਅਨੰਤ ਅਗਨੀਆਂ ਬਿਜਲੀਆਂ ਤਾਰੇ ਮੰਡਲਾਂ ਸੂਰਜਾਂ ਚੰਦ੍ਰਮਿਆਂ ਟਟਿਆਣਿਆਂ ਖਾਣੀਆਂ ਬਾਣੀਆਂ ਨੂੰ ਪ੍ਰਕਾਸ਼ ਰਹੇ ਹਨ। ਆਪ ਜੀ ਦੀ ਪਰਮਪਵਿਤ੍ਰ ਅਤਿ ਨਿਰਮਲ ਉੱਜਲ ਜੋਤਿ ਨਾਲ ਹੁਣ ਸਾਡਾ ਆਖਣ ਵੇਖਣ ਬੋਲਣ ਚੱਲਣ ਹੋ ਰਿਹਾ ਹੈ, ਅਸੀਂ ਜਿਉਂ ਰਹੇ ਹਾਂ। ਹੁਣ ਆਪਣੀ ਮੌਜ਼ ਨਾਲ ਕਿਤੇ ਵਰਖਾ ਕਿਤੇ ਝੱਖੜ ਕਿਤੇ ਧੁੱਪ ਕਿਤੇ ਠੰਢ ਸਨੋਅ ਪਾ ਰਹੇ ਹਨ। ਹੁਣ ਅਨੇਕਾਂ ਸਰਗੁਨ ਸਰੂਪ ਧਾਰ ਕੇ ਅਨੇਕਾਂ ਭਗਤਾਂ ਨੂੰ ਦਰਸਨ ਬਖ਼ਸ ਕੇ ਨਿਹਾਲ ਕਰ ਰਹੇ ਹਨ। ਆਪਣੇ ਖਾਸ ਸਰੂਪ ਗੁਰਤਾ ਬਿਰਾਜਮਾਨ ਸਤਿਗੁਰੂ ਗ੍ਰੰਥ ਸਾਹਿਬ ਜੀ ਦੁਆਰਾ ਪ੍ਰੇਮੀਆਂ ਦੇ ਹਿਰਦੇ ਰੋਮ ੨ ਤੋਂ ਅਜਪਾ ਜਾਪ ਕਰਵਾ ਰਹੇ ਹਨ। ਉਨਾ ਦੇ ਹਿਰਦੇ'ਚੋਂ ਮੁਖ'ਚ ਅੰਮ੍ਰਿਤ ਭੇਜ ਰਹੇ ਹਨ ਉਨਾਂ'ਤੇ ਸਾਚ ਨਾਮ ਕੀ ਅੰਮ੍ਰਿਤ ਵਰਖਾ॥ ਕਰ ਰਹੇ ਹਨ। ਉਨਾਂ ਨੂੰ ਅੰਦਰ ਬਾਹਰ ਆਪਣੇ ਨਿਰਗੁਨ ਸਰੂਪ ਜੀ, ਆਪਣੇ ਸਰਗੁਨ ਸਰੂਪ ਕੋਟਿ ਬ੍ਰਹਮੰਡ ਦੇ ਪਸਾਰੇ ਸਮੇਤ, ਜਾਪ ਕਰਦਿਆਂ ਦਰਸ਼ਨ ਬਖ਼ਸ਼ ਕੇ ਨਿਹਾਲ ਕਰ ਰਹੇ ਹਨ। ਹੇ ਮੇਰੇ ਮਨ ਦੇ ਮੀਤ ਪਿਆਰੇ ਗੁਰਸਿੱਖੋ! ਐਸੇ ਵਿਸਮਾਦ ਹਰਿ ਵਾਹਿਗੁਰੂ ਮਹੱਲੇ ਪੰਜਵੇਂ ਜੀ(ਕੀ) ਦੀ, ਸਾਜਨ ਮੇਰੇ ਪ੍ਰੀਤਮਹੁ; ਤੁਮ.ਸਹ ਕੀ ਭਗਤਿ ਕਰੇਹੋ॥ ਅਨੁਸਾਰ ਪ੍ਰੇਮਾ(ਭਗਤਿ) ਭਗਤੀ ਮਨ ਲਾ ਕੇ(ਕਰਹੁ) ਕਰਨਾ ਕਰੋ। ਹੇ ਮੇਰੇ ਮਨ ਦੇ ਮੀਤ ਪਿਆਰੇ ਗੁਰਸਿੱਖੋ! (ਤੁਮਾਰੋ) ਆਪ ਜੀ ਦਾ ਚੀਤ, ਹੰਕਾਰ ਵੈਰ ਈਰਖ਼ਾ ਨਿੰਦਾ ਚੋਰੀ ਮੰਦ ਕਰਮ ਔਗੁਣਾਂ ਦੀ ਮੈਲ਼ ਤੋਂ ਰਹਿਤ ਹੋ ਕੇ, (ਨਿਰਮਲ) ਉੱਜਲ ਪ੍ਰਕਾਸ਼ ਸਰੂਪ ਬ੍ਰਹਮ ਜੀ ਦਾ ਸਰੂਪ ਹੀ ਹੋਇ ਜਾਵੇਗਾ। ਯਥਾ:- ਕਬੀਰ.ਮਨੁ ਨਿਰਮਲੁ ਭਇਆ; ਜੈਸਾ ਗੰਗਾ ਨੀਰੁ॥ ਪਾਛੈ ਲਾਗੋ ਹਰਿ ਫਿਰੈ; ਕਹਤ ਕਬੀਰ ਕਬੀਰ॥

ਚਰਨ ਕਮਲ; ਰਾਖਹੁ ਮਨ ਮਾਹਿ॥ ਜਨਮ ਜਨਮ ਕੇ; ਕਿਲਬਿਖ ਜਾਹਿ॥) ਹਿਰਦੈ.ਚਰਣ ਸਬਦੁ ਸਤਿਗੁਰ ਕੋ; ਨਾਨਕ.ਬਾਂਧਿਓ ਪਾਲ॥ ਅਨੁਸਾਰ ਗੁਰੂ ਪ੍ਰਮੇਸਰ ਜੀ ਦੇ ਗੁਰਸਬਦ ਰੂਪੀ ਸੱਚੇ ਮਿੱਠੇ ਚਰਨ-ਕਮਲ, ਆਪਣੇ ਮਨ(ਮਾਹਿ) 'ਚ ਹਰ ਸਮੇਂ ਯਾਦ(ਰਾਖਹੁ) ਰੱਖੋ। ਯਥਾ:- ਜਿਸ ਕਰਕੇ ਬੈਰ ਬਿਰੋਧ; ਕਾਮ ਕ੍ਰੋਧ ਮੋਹ॥ ਝੂਠ ਬਿਕਾਰ; ਮਹਾ ਲੋਭ ਧ੍ਰੋਹ॥ ਇਆਹੂ ਜੁਗਤਿ; ਬਿਹਾਨੇ ਕਈ ਜਨਮ॥ ਨਾਨਕ.ਰਾਖਿ ਲੇਹੁ; ਆਪਨ ਕਰਿ ਕਰਮ॥ ਅਨੁਸਾਰ ਜਨਮ ਜਨਮ ਕੇ(ਕਿਲਬਿਖ) ਪਾਪ(ਜਾਹਿ) ਚਲੇ ਜਾਣਗੇ। ਯਥਾ:- ਕਿਲਵਿਖ ਸਭੇ ਉਤਰਨਿ; ਨੀਤ ਨੀਤ ਗੁਣ ਗਾਉ॥) ਚਰਨ ਕਮਲ ਕੀ; ਆਸ ਪਿਆਰੇ॥ ਜਮਕੰਕਰ; ਨਸਿ ਗਏ ਵਿਚਾਰੇ॥ ੧॥

ਆਪਿ ਜਪਹੁ; ਅਵਰਾ ਨਾਮੁ ਜਪਾਵਹੁ॥ ਸੁਨਤ ਕਹਤ; ਰਹਤ ਗਤਿ ਪਾਵਹੁ॥ {ਆਪਿ ਜਪਹੁ; ਅਵਰਾ ਨਾਮੁ ਜਪਾਵਹੁ॥ ਪਰਮਪੂਜਨੀਕ ਸਤਿਗੁਰੂ ਸਾਹਿਬਾਨ ਜੀ ਦੀ ਬਹੁਤ ਹੀ ਉੱਚੀ ਤੋਂ ਉੱਚੀ ਸੁੱਚੀ ਤੋਂ ਸੁੱਚੀ ਸੱਚੀ ਤੋਂ ਸੱਚੀ ਗੁਰਮੁਖਿ ਅਵਸਥਾ ਹੈ। ਵਾਹਿਗੁਰੂ ਜੀ ਨੇ, ਆਪ ਨਾਮ ਜਪਣ ਜਪਾਉਣ ਲਈ ਸਤਿਗੁਰੂ ਸਾਹਿਬਾਨ ਜੀ ਦੇ ਅਵਤਾਰ ਧਾਰੇ ਹਨ। ਆਪ ਉੱਬਲਦੀ ਦੇਗ਼'ਚ ਬੈਠ ਕੇ, ਸਰਬੱਤ ਦੇ ਭਲੇ ਲਈ ਧਰਮਯੁੱਧ ਜਿੱਤ ਕੇ, ਆਪਣੇ ਸੀਸ ਸਭ ਕੁੱਝ ਕੁਰਬਾਨ ਕਰਕੇ, ਸਾਨੂੰ ਕਲਿਜੁੱਗੀ ਜੀਆਂ ਨੂੰ ਗੁਰਮਤਿ ਗੁਰਬਾਣੀ ਗੁਰੂ ਇਤਹਾਸ ਜੀ ਬਖ਼ਸ਼ੇ ਹਨ। ਹੁਣ ਗੁਰਤਾ

ਬਿਰਾਜਮਾਨ ਹੋ ਕੇ ਆਪਣੇ ਪ੍ਰੇਮੀ ਸਿੱਖ ਦੇ ਦਿਲ ਦਿਮਾਗ਼'ਚ ਗੁਰਬਾਣੀ ਜੀ ਭੇਜ ਕੇ ਨਾਮ ਜਪਵਾ ਰਹੇ ਹਨ। ਜਨੁ ਨਾਨਕੁ.ਧੂੜਿ ਮੰਗੈ ਤਿਸੁ ਗੁਰਸਿਖ ਕੀ; ਜੋ ਆਪਿ ਜਪੈ.ਅਵਰਹ ਨਾਮੁ ਜਪਾਵੈ॥ ਅਨੁਸਾਰ ਐਸੇ ਮਹਾਨ ਪਰਉਪਕਾਰੀ ਗੁਰੂ ਜੀ, ਨਾਮ ਜਪਣ ਜਪਾਉਣ ਵਾਲੇ ਪ੍ਰੇਮੀ ਜੀ ਦੀ ਚਰਨ-ਧੂੜ ਮੰਗਦੇ ਹਨ, ਨਾਮ ਜਪਣ ਜਪਾਉਣ ਦੀ ਬਹੁਤ ਹੀ ਵੱਡੀ ਮਹਾਨਤਾ ਜਣਾ ਰਹੇ ਹਨ। ਵਾਹਿਗੁਰੂ ਗੁਰੂ ਜੀ, ਗੁਰੂ ਜੀ ਦੇ ਸੰਤ ਬ੍ਰਹਮਗਿਆਨੀ; ਸਗਲ ਕੀ ਰੀਨਾ॥ ਸੇਵਕ ਬ੍ਰਹਮਗਿਆਨੀ ਜੀ, ਅਜਪਾ ਜਾਪ'ਚ ਲੀਣ ਕਥਾ ਕੀਰਤਨ ਕਰਕੇ ਗੁਰਬਾਣੀ ਸੁਣਾ ਕੇ, ਅਥਵਾ ਆਪਣੇ ਨਾਲ ਪ੍ਰੇਮੀਆਂ ਨੂੰ ਜਾਪ'ਚ ਲਾ ਕੇ ਵਾਹਿਗੁਰੂ ਵਾਹਿਗੁਰੂ ਜਪਦੇ ਹਨ। ਇਉਂ ਪ੍ਰੇਮੀਆਂ ਦੇ ਅੰਦਰ ਜਾਪ ਚਲਾ ਦਿੰਦੇ ਹਨ। ਆਪਣੇ ਬ੍ਰਹਮ ਸਰੂਪ ਦਰਸ਼ਨ ਬਖ਼ਸ਼ ਕੇ ਬ੍ਰਹਮਗਿਆਨੀ ਕੀ ਦ੍ਰਿਸਟਿ; ਅੰਮ੍ਰਿਤੁ ਬਰਸੀ॥ ਅਨੁਸਾਰ ਅੰਮ੍ਰਿਤ ਦ੍ਰਿਸਟੀ ਪਾ ਕੇ ਪ੍ਰੇਮੀਆਂ ਨੂੰ ਅਜਪਾ ਜਾਪ'ਚ ਲੀਣ ਕਰ ਦਿੰਦੇ ਹਨ, ਭਾਵ ਭਾਵੇਂ ਆਪਣੀ ਮੌਜ ਅਨੁਸਾਰ ਨ ਭੀ ਬੋਲਣ ਦਰਸ਼ਨਾਂ, ਨਿਗ੍ਹਾ 'ਚ, ਸਰਬ ਨਿਧਾਨ ਜਾ ਕੀ ਦ੍ਰਿਸਟੀ ਮਾਹਿ॥ ਅਨੁਸਾਰ ਸਮੂਹ ਨਾਮ ਖ਼ਜ਼ਾਨੇ ਹਨ। }

ਆਪਿ ਜਪਹੁ; ਅਵਰਾ ਨਾਮੁ ਜਪਾਵਹੁ॥ ਸੁਨਤ ਕਹਤ; ਰਹਤ ਗਤਿ ਪਾਵਹੁ॥ ਹੇ ਮਿੱਤ੍ਰ ਪਿਆਰੇ ਜੀ !ਅਜਪਾ ਜਾਪ ਵਾਹਿਗੁਰੂ ਨਾਮੁ ਜੀ, ਰੋਮ ੨ ਦੇ ਪ੍ਰੇਮ ਨਾਲ ਆਪਿ ਜਪਹੁ, (ਅਵਰਾ) ਹੋਰਨਾਂ ਪ੍ਰੇਮੀਆਂ ਤੋਂ(ਜਪਾਵਹੁ) ਜਪਾਉਣਾ ਕਰੋ। ਲਾਖ ਜਿਹਵਾ. ਦੇਹੁ ਮੇਰੇ ਪਿਆਰੇ; ਮੁਖੁ.ਹਰਿ ਆਰਾਧੇ ਮੇਰਾ ਰਾਮ॥ ਅਨੁਸਾਰ ਰੋਮ ੨ ਦੀ ਜ਼ਬਾਨ ਨਾਲ ਪੂਰਨ ਪ੍ਰੇਮ ਪ੍ਰੀਤ ਪ੍ਰਤੀਤ ਸਹਿਤ ਵਾਹਿਗੁਰੂ ੨(ਕਹਤ) ਕਹਿੰਦਿਆਂ, ਕੋਟਿ ਕਰਨ.ਦੀਜਹਿ ਪ੍ਰਭ ਪ੍ਰੀਤਮ; ਹਰਿ ਗੁਣ ਸੁਣੀਅਹਿ ਅਬਿਨਾਸੀ ਰਾਮ॥ ਅਨੁਸਾਰ ਰੋਮ ੨ ਦੇ ਕੰਨਾਂ ਦੁਆਰਾ ਪੂਰਨ ਸ਼ਰਧਾ ਪ੍ਰੇਮ ਸਹਿਤ(ਸੁਨਤ) ਸੁਣਦਿਆਂ, ਨਾਮ ਕਹਿਣ ਸੁਨਣ ਵਾਲੀ ਉਪ੍ਰੋਕਤ ਅਤਿਅੰਤ ਸੱਚੀ ਸੁੱਚੀ ਉੱਚੀ ਵਿਸਮਾਦ ਰਹਤ'ਚ ਰਹਿੰਦਿਆਂ, ਵਾ ਅੰਮ੍ਰਿਤ ਦੀ ਪੂਰਨ ਰਹਤ'ਚ ਰਹਿੰਦਿਆਂ, ਵਾਹਿਗੁਰੂ ਜੀ ਦੀ(ਗਤਿ) ਪ੍ਰਾਪਤੀ(ਗਤਿ) ਕਲਿਆਣ (ਪਾਵਹੁ) ਪਾਉਣਾ ਕਰੋ ਜੀ। ਯਥਾ:- ਕੋਈ ਗਾਵੈ ਕੋ ਸੁਣੈ; ਹਰਿ ਨਾਮਾ ਚਿਤੁ ਲਾਇ॥ ਕਹੁ ਕਬੀਰ.ਸੰਸਾ ਨਹੀ; ਅੰਤਿ ਪਰਮ ਗਤਿ ਪਾਇ॥ ਸਰਬ ਵਿਆਪੀ ਵਿਸਮਾਦ ਪ੍ਰੇਮ ਬਿਨੈ:- ਪ੍ਰੇਮੀ ਆਪਣੇ ਘਰਾਂ'ਚ ਇਕੱਠੇ ਬੈਠ ਕੇ ਨਿਤਾ ਪ੍ਰਤੀ ਵੱਧ ਤੋਂ ਵੱਧ ਸਮਾਂ ਵਾਹਿਗੁਰੂ ਵਾਹਿਗੁਰੂ ਜਪਣ। ਵਾਹਿਗੁਰੂ ਗੁਰੂ ਪ੍ਰੀਤਮਜੀ ਜਪਣ ਜਪਾਉਣ ਵਾਲਿਆਂ ਦੀ ਚਰਨ-ਧੂੜ ਮੰਗਦੇ ਹਨ। ਜਪਣ ਜਪਾਉਣ ਦੀ ਸਰਬ ਵਿਆਪੀ ਵਿਸਮਾਦ ਮਹਾਨਤਾ ਹੈ। ਪੂਰੇ ਗੁਰੂ ਜੀ ਦਾ ਹੁਕਮ ਮੰਨੇ ਤੋਂ ਬਿਨਾ ਘਰ, ਸਮਸਾਨ ਭੂਮੀ, ਰਹਿਣ ਵਾਲੇ ਭੂਤ ਹਨ। ਯਥਾ:- ਕਬੀਰ.ਜਾ ਘਰ ਸਾਧ, ਨ ਸੇਵੀਅਹਿ; ਹਰਿ ਕੀ ਸੇਵਾ ਨਾਹਿ॥ ਤੇ ਘਰ.ਮਰਹਟ ਸਾਰਖੇ; ਭੂਤ ਬਸਹਿ.ਤਿਨ ਮਾਹਿ॥ ੧੯੨॥

ਸਾਰ ਭੂਤ ਸਤਿ; ਹਰਿ ਕੋ ਨਾਉ॥ ਸਹਜਿ ਸੁਭਾਇ; ਨਾਨਕ ਗੁਨ ਗਾਉ॥ ੬॥ ਸਤਿਗੁਰੂ ਨਾਨਕ ਦੇਵ ਕਲਜੁਗਿ.ਜਹਾਜੁ ਅਰਜੁਨੁ ਗੁਰੂ; ਸਗਲ ਸ੍ਰਿਸ੍ਰਿ ਲਗਿ.ਬਿਤਰਹੁ॥ ਜੀ ਫ਼ੁਰਮਾਉਂਦੇ ਹਨ:- ਹੇ ਪ੍ਰੇਮੀ ਜੀ !(ਹਰਿ) ਵਿਸਮਾਦ ਅਬਿਨਾਸੀ ਨਿਰਮਲ ਨਿਰੰਕਾਰ ਨਿਰੰਜਨ, ਨਿਰਵੈਰ

ਨ੍ਰਿਵਿਕਾਰ ਅਖੰਡ ਉੱਜਲ ਸ੍ਰਬ ਵਿਆਪੀ ਸ੍ਰਬ ਪ੍ਰਕਾਸ਼ਕ ਸ੍ਰਬ ਦੇ ਅਧਾਰ ਅਜਪਾ ਜਾਪ ਵਾਹਿਗੁਰੂ ਜੀ(ਕੋ) ਦੇ ਸ਼ੁਭ ਸੱਚੇ(ਨਾਉ) ਨਾਮ, ਤਿੰਨਾਂ ਸਮਿਆਂ 'ਚ (ਸਤਿ) ਨਾਸ ਰਹਿਤ(ਸਤਿ) ਸੱਚੇ(ਸਾਰ) ਸ੍ਰੇਸ਼ਟ ਅਸਲੀ ਸ਼ੁੱਧ (ਭੂਤ) ਸਰੂਪ ਹਨ। ਯਥਾ:- ਆਦਿ ਸਚੁ; ਜੁਗਾਦਿ ਸਚੁ॥ ਹੈ ਭੀ ਸਚੁ; ਨਾਨਕ ਹੋਸੀ ਭੀ ਸਚੁ॥ ੧॥) ਸਾਰ ਭੂਤ ਸਤਿ; ਹਰਿ ਕੋ ਨਾਉ॥ ਵਾਹਿਗੁਰੂ ਜੀ ਦੇ ਗੁਨ, (ਸਹਜਿ) ਸ਼ਾਂਤੀ, ਧਰਮ, ਧੀਰਜ, ਗਿਆਨ ਸਹਿਤ, ਸਹਜਿ ਅਵਸਥਾ'ਚ(ਸੁਭਾਇ) (ਸੁ+ਭਾਇ) (ਸੁ) ਸ੍ਰੇਸ਼ਟ(ਭਾਇ) ਭਾਵਨਾ ਸਹਤਿ, (ਸੁਭਾਇ) ਸੁਭਾਵਕ ਨਿਰਯਤਨ ਹੀ ਗਾਉ ਜੀ। ਸਹਜੇ ਚੂਪ; ਸਹਜੇ ਹੀ ਜਪਨਾ॥) ਹਰਿ ਕਾ ਬਿਲੋਵਨਾ; ਬਿਲੋਵਹੁ ਮੇਰੇ ਭਾਈ॥ ਸਹਜਿ ਬਿਲੋਵਹੁ; ਜੈਸੇ.ਤਤੁ ਨ ਜਾਈ॥ਜੋਗ ਤਪ ਜੱਗ ਜਲਧਾਰਾ ਆਦਿ ਕਿਸੇ ਭੀ ਕਠਨ ਸਾਧਨ ਕਰਨ ਦੀ ਲੋੜ ਨਹੀਂ ਹੈ ਜੀ॥੬॥

ਗੁਨ ਗਾਵਤ; ਤੇਰੀ ਉਤਰਸਿ ਮੈਲੁ॥ ਬਿਨਸਿ ਜਾਇ; ਹਉਮੈ ਬਿਖੁ ਫੈਲੁ॥ ਹੇ ਮਨ!ਗੁਰਤਾ ਬਿਰਾਜਮਾਨ ਗੁਰੂ ਪ੍ਰਮੇਸਰ ਜੀ ਦੇ ਗੁਰਬਾਣੀ ਕਥਾ ਕੀਰਤਨ ਜੀ ਦੁਆਰਾ, ਜਾਂ ਸਾਜਾਂ ਤੋਂ ਬਿਨਾ ਭੀ ਗੁਨ(ਗਾਵਤ) ਗਾਉਂਦਿਆਂ ੨, ਮਹਾਂ ਪਾਪਾਂ ਵਿਕਾਰਾਂ ਨਿੰਦਾ ਚੋਰੀ ਯਾਰੀ ਆਦਿ ਅਨੇਕ ਪ੍ਰਕਾਰ ਦੇ ਮੰਦ ਕਰਮਾਂ ਦੀ ਤੇਰੀ ਮੈਲੁ(ਉਤਰਸਿ) ਉੱਤਰ ਜਾਵੇਗੀ। ਯਥਾ:- ਊਚ ਅਪਾਰ ਬੇਅੰਤ ਸੁਆਮੀ; ਕਉਣੁ ਜਾਣੈ.ਗੁਣ ਤੇਰੇ॥ ਗਾਵਤੇ ਉਧਰਹਿ.ਸੁਣਤੇ ਉਧਰਹਿ; ਬਿਨਸਹਿ ਪਾਪ ਘਨੇਰੇ॥ ਪਸੂ ਪਰੇਤ ਮੁਗਧ ਕਉ ਤਾਰੇ; ਪਾਹਨ ਪਾਰਿ ਉਤਾਰੈ॥ ਨਾਨਕ ਦਾਸ.ਤੇਰੀ ਸਰਣਾਈ; ਸਦਾ ਸਦਾ ਬਲਿਹਾਰੈ॥ ੪॥ ੧॥ ੪॥ ਗੁਣ ਗਾਉਣੇ ਕਰਕੇ, (ਹਉਮੈ) ਹੰਗਤਾ ਦੀ, ; ਨੀਚੀ ਹੂ ਅਤਿ ਨੀਚੁ॥ ਭੈੜੀ(ਬਿਖੁ) ਜ਼ਹਿਰ, ਜੋ ਤੇਰੇ'ਚ(ਫੈਲੁ) ਪ੍ਰਫੁਲਤ ਹੋ ਰਹੀ ਹੈ, ਇਹ (ਬਿਨਸਿ) ਨਾਸ ਹੋ(ਜਾਇ) ਜਾਵੇਗੀ। ਵਾ ਹਉਮੈ ਦੀ(ਬਿਖੁ) ਜ਼ਹਿਰ ਸਹਿਤ, ਤੇਰੀ ਭੈੜੀ(ਫੈਲੁ) ਕਰਤੂਤ (ਬਿਨਸਿ) ਨਾਸ ਹੋ(ਜਾਇ) ਜਾਵੇਗੀ।

ਹੋਹਿ ਅਚਿੰਤੁ; ਬਸੈ ਸੁਖ ਨਾਲਿ॥ ਸਾਸਿ ਗ੍ਰਾਸਿ; ਹਰਿ ਨਾਮੁ ਸਮਾਲਿ॥ (ਸਾਸਿ) ਸਾਹ (ਗ੍ਰਾਸਿ) ਪਕੜ ਕੇ ਭਾਵ ਸਾਹ ਸਿਮਰਨ ਤੋਂ ਖਾਲੀ ਨ ਜਾਵੇ ਜੀ, ਵਾ (ਸਾਸਿ) ਸਾਹ ਲੈਂਦਿਆਂ (ਗ੍ਰਾਸਿ) ਗ੍ਰਾਹੀ ਛਕਦਿਆਂ ਵਾ ਜਿਵੇਂ ਸਾਸਿ ਨਿਰਯਤਨ ਅੰਦਰ (ਗ੍ਰਾਸਿ) ਖਿੱਚੀਦਾ ਹੈ, ਇਉਂ ਹਰਿ ਨਾਮੁ ਨੂੰ ਅੰਦਰ ਖਿੱਚ ਕੇ, ਵਾ ਜਿਵੇਂ ਸਾਸਿ ਨੂੰ ਅੰਦਰ(ਗ੍ਰਾਸਿ) ਗ੍ਰਸਣਾ ਜੀਵਣ ਹੈ, ਸੁਆਸ ਤੋਂ ਬਿਨਾ ਜਿੰਦ ਕਾਹਲੀ ਪੈਂਦੀ ਹੈ। ਆਖਾ ਜੀਵਾ; ਵਿਸਰੈ ਮਰਿ ਜਾਉ॥ ਅਨੁਸਾਰ ਇੱਕ ਸੁਆਸ ਵਿਸਰਨ ਨੂੰ ਆਪਣਾ ਮਰਨਾ ਸਮਝ ਕੇ, (ਹਰਿ) ਸਰਬ ਪ੍ਰਕਾਸ਼ਕ ਅਕਾਲ ਪੁਰਖੁ ਜੀ ਦੇ ਪਰਮਪਵਿੱਤ੍ਰ ਸ਼ੁਭ ਸੱਚੇ ਨਾਮੁ ਜੀ ਨੂੰ, ਗੁਰਤਾ ਬਿਰਾਜਮਾਨ ਗੁਰੂ ਪ੍ਰਮੇਸਰ ਜੀ ਦੁਆਰਾ, ਰੋਮ ੨ ਦੇ ਪਿਆਰ.ਸਤਿਕਾਰ ਨਾਲ, ਪੂਰਨ ਪ੍ਰੇਮ ਨਮਸਕਾਰ ਸਹਿਤ, ਹੇ ਮਨ!(ਸਮਾਲਿ) ਯਾਦ ਕਰ। ਚਿੰਤਾ ਜਾਇ; ਮਿਟੈ ਅਹੰਕਾਰੁ॥ ਅਨੁਸਾਰ ਵਿਕਾਰਾਂ ਔਗੁਣਾਂ ਦੁਸ਼ਮਣਾਂ ਜਮਾਂ ਚੌਰਾਸੀ ਦੇ ਗੇੜੇ ਤੋਂ ਅਚਿੰਤੁ(ਹੋਹਿ) ਹੋ ਕੇ, ਪੂਰਨ.ਨ੍ਰਿਬਿਕਾਰ.ਨਿਰੰਕਾਰ ਨਿਰੰਜਨ ਗੁਰੂ ਪ੍ਰਮੇਸਰ ਜੀ ਦੇ ਸੱਚੇ ਚਰਨ-ਕਮਲਾਂ'ਚ ਆਤਮ ਸੁਖ ਨਾਲਿ(ਬਸੈ) ਵਸੇਂਗਾ। ਯਥਾ:- ਚਿੰਤਾ ਛਡਿ.ਅਚਿੰਤੁ ਰਹੁ; ਨਾਨਕ ਲਗਿ ਪਾਈ॥

ਛਾਡਿ ਸਿਆਨਪ; ਸਗਲੀ ਮਨਾ॥ ਸਾਧਸੰਗਿ; ਪਾਵਹਿ ਸਚੁ ਧਨਾ॥ ਹੇ ਮਨਾ!ਆਪਣੀ ਔਗੁਣ ਜ਼ੁਲਮ ਵਿਕਾਰ ਕੁਸੰਗਤ ਵੱਢੀ ਹੰਗਤਾ ਦੀ ਪਕੜ, ਸਾਧਸੰਗਤ ਤੋਂ ਦੂਰ ਰੱਖਣ ਵਾਲੀ(ਸਗਲੀ) ਸਾਰੀ ਸਿਆਨਪ ਛਾਡਿ ਦੇ। ਯਥਾ:- ਛਾਡਿ ਸਿਆਨਪ.ਬਹੁ ਚਤੁਰਾਈ; ਗੁਰ ਪੂਰੇ ਕੀ ਟੇਕ ਟਿਕਾਈ॥) ਸਸਾ; ਸਿਆਨਪ ਛਾਡੁ ਇਆਨਾ॥ ਹਿਕਮਤਿ ਹੁਕਮਿ; ਨ ਪ੍ਰਭੁ ਪਤੀਆਨਾ॥ ਤੁਰੰਤ ਸਿਆਣਪ ਛੱਡ ਕੇ, ਤੁਰੰਤ ਹੀ ਸਾਧਸੰਗਤਿ ਕਰ। ਗੁਰਤਾ ਬਿਰਾਜਮਾਨ ਗੁਰੂ ਭਗਵਾਨ ਜੀ ਦੀ, ਸਾਧਸੰਗਿ ਨਾਨਕ ਜਸੁ ਗਾਇਓ; ਜੋ ਪ੍ਰਭ ਕੀ ਅਤਿ ਪਿਆਰੀ॥ ਅਨੁਸਾਰ ਅਤਿਅੰਤ ਪਿਆਰੀ.ਸਾਧਸੰਗਿ ਕਰਕੇ ਵਾ (ਸਾਧ) ਪ੍ਰਕਾਸ਼ ਸਰੂਪ ਬ੍ਰਹਮ ਜੀ 'ਚ ਲੀਣ ਸ੍ਰੇਸ਼ਟ ਮਹਾਂਪੁਰਸ਼ ਦੇ ਸੰਗਿ, ਗੁਰੂ ਸੇਵਾ ਬੰਦਗੀ ਕਰਕੇ, ਗੁਰਸਬਦ ਸਚੁ ਨਾਮ(ਧਨਾ) ਧਨ(ਪਾਵਹਿ) ਪਾ ਲਵੇਂਗਾ। ਯਥਾ:- ਸਾਧੂ ਕੈ ਸੰਗਿ; ਸੋ ਧਨੁ ਪਾਵੈ॥ ਜਿਸੁ ਧਨ ਤੇ; ਸਭੁ ਕੋ ਵਰਸਾਵੈ॥

ਹਰਿ ਪੂੰਜੀ ਸੰਚਿ; ਕਰਹੁ ਬਿਉਹਾਰੁ॥ ਈਹਾ ਸੁਖੁ; ਦਰਗਹ ਜੈਕਾਰੁ॥ ਹੇ ਮਨਾ!ਅਜਪਾ ਜਾਪ ਹਰਿ ਨਾਮ ਰੂਪੀ (ਪੂੰਜੀ) ਦੌਲਤ, ਵਾ ਹਰਿ ਜੀ ਦੀ ਸਤਿ ਸੰਤੋਖ ਖਿਮਾ ਨਿਮ੍ਰਤਾ ਗ੍ਰੀਬੀ ਸ਼ਰਧਾ ਆਦਿ ਸ਼ੁਭ ਗੁਣਾਂ ਰੂਪੀ ਪੂੰਜੀ, ਆਪਣੇ ਰੋਮ ੨ ਦੇ ਧਿਆਨ ਅੰਦਰ(ਸੰਚਿ) ਇਕੱਤ੍ਰ ਕਰ। ਹਰਿ ਨਾਮ, ਸ਼ੁਭ ਗੁਣਾਂ ਰੂਪੀ ਪੂੰਜੀ ਇਕੱਤ੍ਰ ਕਰਕੇ ਨਾਮ ਜਪਣ ਜਪਾਉਣ ਨਿਸ਼ਕਾਮ ਨਿਰਮਲ ਕਰਮ ਧਰਮ ਕਰਨ ਕਰਾਉਣ ਰੂਪ ਸੱਚਾ ਬਿਉਹਾਰੁ(ਕਰਹੁ) ਕਰ। ਯਥਾ:- ਕੇਵਲ ਕਰਮ ਭਰਮ ਸੇ ਚੀਨਹੁ; ਧਰਮ ਕਰਮ ਅਨੁਰਾਗੋ॥ ਸੰਗ੍ਰਹੁ ਕਰੋ.ਸਦਾ ਸਿਮਰਨ ਕੋ; ਪਰਮ ਪਾਪ ਤਜਿ, ਭਾਗੋ॥) ਸੰਚਿ ਹਰਿ ਧਨੁ.ਪੂਜਿ ਸਤਿਗੁਰੁ; ਛੋਡਿ ਸਗਲ ਵਿਕਾਰ॥ ਜਿਨਿ ਤੂੰ.ਸਾਜਿ ਸਵਾਰਿਆ; ਹਰਿ ਸਿਮਰਿ ਹੋਇ ਉਧਾਰੁ॥ ੧॥) ਹਰਿ ਧਨੁ ਬਨਜਹੁ, ਹਰਿ ਧਨੁ ਸੰਚਹੁ; ਜਿਸੁ ਲਾਗਤ ਹੈ ਨਹੀ ਚੋਰ॥ ੧॥ (ਈਹਾ) ਇਸ ਲੋਕ'ਚ, ਏਕ ਨਿਮਖ; ਜੋ ਸਿਮਰਨ ਮਹਿ ਜੀਆ॥ ਕੋਟਿ ਦਿਨਸ ਲਾਖ; ਸਦਾ ਥਿਰੁ ਥੀਆ॥ ਅਨੁਸਾਰ ਵਾਹਿਗੁਰੂ ਜੀ'ਚ ਸਦਾ ਅਚੱਲ ਹੋਣ ਰੂਪ ਆਤਮ ਤ੍ਰਿਪਤੀ ਸਹਿਤ ਸਦਾ ਸੁਖੁ ਪ੍ਰਾਪਤ ਹੋਵੇਗਾ। ਵਾਹਿਗੁਰੂ ਜੀ ਦੀ(ਦਰਗਹ) ਅਸੰਖ ਬ੍ਰਹਮੰਡ ਦੀ ਰਚਨਾ, ਸਤਸੰਗਤ ਜੀ'ਚ(ਜੈਕਾਰੁ) ਜੈ ੨ ਕਾਰ ਹੋਵੇਗੀ। ਯਥਾ:- ਹਰਿ ਮਨਿ ਤਨਿ; ਵਸਿਆ ਸੋਈ॥ ਜੈ ਜੈਕਾਰੁ ਕਰੇ; ਸਭੁ ਕੋਈ॥

ਸਰਬ ਨਿਰੰਤਰਿ; ਏਕੋ ਦੇਖੁ॥ ਕਹੁ ਨਾਨਕ; ਜਾ ਕੈ ਮਸਤਕਿ ਲੇਖੁ॥ ੭॥ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਰੂਪ ਗੁਰੂ ਗ੍ਰੰਥ ਸਾਹਿਬ ਜੀ(ਕਹੁ) ਫ਼ੁਰਮਾਉਂਦੇ ਹਨ:- (ਜਾ) ਜਿਨ੍ਹਾਂ ਪਰਮਪੂਜਨੀਕ ਦਸੇ ਸੱਚੇ ਸਤਿਗੁਰੂ ਸਾਹਿਬਾਨ ਜੀ(ਕੈ) ਦੇ ਗੁਰਸਬਦ ਦੇ ਲੇਖੁ(ਮਸਤਕਿ) ਸ਼੍ਰੋਮਣੀ ਹਨ। ਐਸੇ ਗੁਰੂ ਸਾਹਿਬਾਨ ਜੀ, ਦੁਸ਼ਮਣ ਮਿੱਤ੍ਰ ਸਪੁੱਤ੍ਰ ਪ੍ਰਵਾਰ(ਸਰਬ) ਸਾਰਿਆਂ ਦੇ ਅੰਦਰ(ਨਿਰੰਤਰਿ) ਇੱਕ ਰਸ ਨਿਰਵੈਰ ਨਿਰਮਲ ਜੋਤੀ ਸਰੂਪ, ਅਖੰਡ ਤੇਜ਼ ਪ੍ਰਚੰਡ(ਏਕੋ) ਇੱਕ ਸਰਬ ਵਿਆਪੀ ਵਿਸਮਾਦ ਹਰ ਸਮੇਂ ਜਾਪ ਕਰ ਰਹੇ ਅਸੰਖ ਪ੍ਰਕਾਸ ਝਿਲਿਮਿਲਿਕਾਰੁ ਨੂਰ ਹੀ ਨੂਰ ਅਨਤਕਲਾਵਾਨ ਅਜਪਾ ਜਾਪ ਬ੍ਰਹਮ ਜੀ ਨੂੰ(ਦੇਖੁ) ਦੇਖਦੇ ਹਨ,

ਭਾਵ ਜੇ ਉਨਾਂ ਨਾਲ ਕੋਈ ਵੈਰ ਕਰੇ ਸਰੀਰ ਨੂੰ ਕਸ਼ਟ ਦੇਵੇ ਤਾਂ ਭੀ ਉਸ'ਚ ਬ੍ਰਹਮ ਜੀ ਨੂੰ ਦੇਖਦੇ ਹਨ। ਜਿਵੇਂ ਸਤਿਗੁਰੂ ਤੀਜੇ ਪਾਤਿਸਾਹ ਜੀ ਗੁਰਤਾ ਦੀ ਪ੍ਰਾਪਤੀ ਕਰਕੇ, ਸ੍ਰੀ ਗੋਇੰਦਵਾਲ ਸਾਹਿਬ ਜੀ ਵਿਖੇ ਗੁਰਤਾ ਸਿੰਘਾਸਣ 'ਤੇ ਸਜ ਰਹੇ ਸਨ। ਹੰਕਾਰੀ ਦਾਤੂ ਨੇ ਜਾ ਕੇ ਵੱਖੀ'ਤੇ ਲੱਤ ਮਾਰੀ, ਸਿੰਘਾਸਣ ਤੋਂ ਡਿੱਗੇ, ਸਤਿਸੰਗਤ ਜੀ ਨੇ ਚੁੱਕ ਕੇ ਫੇਰ ਸਿੰਘਾਸਣ'ਤੇ ਬਿਠਾਏ। ਫੇਰ ਭੀ ਗੁਰੂ ਜੀ ਨੇ ਉਠ ਕੇ ਦਾਤੂ ਦੇ ਚਰਨ-ਕਮਲਾਂ ਨੂੰ ਹੱਥ ਲਾ ਕੇ ਮੁਆਫੀ ਮੰਗੀ, ਅਤਿਅੰਤ ਘਣੀ ਨਿਮ੍ਰਤਾ ਨਾਲ ਕਿਹਾ, ਦਾਸਨ ਦਾਸ ਦੇ ਹੱਡ ਸਖਤ ਹਨ, ਆਪ ਜੀ ਦੀ ਕੋਮਲ ਲੱਤ'ਚ ਪੀੜ ਤਾਂ ਨਹੀਂ ਹੋ ਗਈ। ਦਾਸਨ ਦਾਸ ਦੀ ਗਲਤੀ ਹੈ ਜੋ ਆਪ ਜੀ ਦੇ ਆਉਣ ਤੋਂ ਸਿੰਘਾਸਨ ਤੋਂ ਉਠ ਕੇ ਖੜ੍ਹਾ ਨਹੀਂ ਹੋਇਆ। ਸਾਰਿਆਂ ਅੰਦਰ ਵਾਹਿਗੁਰੂ ਜੀ ਨੂੰ ਦੇਖਣਾ ਸਭ ਦੇ ਨਾਲ ਅਤਿਅੰਤ ਗਰੀਬੀ ਕੋਮਲ ਮਿੱਠੇ ਬਚਨ ਕਹਿਣੇ, ਦੂਜੇ ਦੇ ਕੌੜੇ ਬਚਨ ਸਹਿਣੇ, ਗਰੀਬੀ ਧਾਰਨੀ ਸਭ ਦੀ ਚਰਨ-ਧੂੜ ਬਨਣਾ॥ ਯਥਾ:- ਗਰੀਬੀ.ਗਦਾ ਹਮਾਰੀ॥ ਖੰਨਾ.ਸਗਲ ਰੇਨੁ ਛਾਰੀ॥

ਏਕੋ ਜਪਿ; ਏਕੋ ਸਾਲਾਹਿ॥ {ਏਕੋ ਦੇ ਅਰਥ:- ਪਰਮਪੂਜਨੀਕ ਇੱਕ ਅਦ੍ਵੈਤ ਅਜਪਾ ਜਾਪ ਸਰੂਪ ਨਿਰਗੁਨ ਬ੍ਰਹਮ ਜੀ ਦੇ, ਪਰਮਪਵਿੱਤ੍ਰ ਸ਼ੁਭ ਸੱਚੇ ਸੁੱਚੇ ਉੱਚੇ ਮਹਾਨ ਪਰਉਪਕਾਰੀ ਧੀਰਜਧਾਰੀ ਪੂਰਨ ਨਿਰੰਕਾਰੀ ਸਤਿਗੁਰੂ ਸਾਹਿਬਾਨ ਜੀ ਦੇ ਦਸ ਅਵਤਾਰ ਇੱਕ ਜੋਤਿ ਹਨ। ਆਪ ਹੀ ਅਸੰਖ ਬ੍ਰਹਮੰਡ ਦਾ ਪਸਾਰਾ, ਆਪਣੇ ਇੱਕ ਅਜਪਾ ਜਾਪ ਨਿਰਗੁਨ ਸਰੂਪ'ਚੋਂ ਪਸਾਰਿਆ ਹੈ। ਅਸੰਖ ਚੰਦ ਤਾਰੇ ਮੰਡਲ, ਅਸੰਖ ਧਰਤੀਆਂ ਦਾ ਪਸਾਰਾ ਪਸਾਰਨ ਤੋਂ ਪਹਿਲਾਂ ਭੀ ਇੱਕ ਹਨ, ਹੁਣ ਇਸ ਪਸਾਰੇ'ਚ ਸਭ ਸ੍ਰੀਰਾਂ ਅਕਾਰਾਂ ਦੇ ਅੰਦਰ, ਅਸੰਖ ਪ੍ਰਕਾਸ਼ ਨੂਰੋ ਨੂਰ ਜੋਤੀ ਸਰੂਪ, ਅਖੰਡ ਪ੍ਰਚੰਡ ਅਜਪਾ ਜਾਪ ਸਰੂਪ ਪੂਰਨ ਬ੍ਰਹਮ ਜੀ ਇੱਕ ਹੀ ਹਨ। ਆਪਣੀ ਰਚੀ ਰਚਨਾ ਨੂੰ ਆਪਣੇ'ਚ ਲੀਨ ਕਰਨ ਤੋਂ ਭੀ, ਨਿਰੰਕਾਰ ਨਿਰਗੁਨ ਸੱਚੇ ਸਰਬ ਕਲਾ ਭਰਪੂਰ ਭੰਨਣ ਘੜਨ ਸਮ੍ਰੱਥ ਇੱਕ ਅਜਪਾ ਜਾਪ ਸਰੂਪ ਰਹਿੰਦੇ ਹਨ। ਵੱਡੀ ਵਿਸਮਾਦ ਵਡਿਆਈ ਹੈ, ਆਪਣੇ ਸਰੂਪ'ਚੋਂ ਅਨੇਕਾਂ ਬ੍ਰਹਮੰਡ ਦੀ ਰਚਨਾ ਪ੍ਰਗਟ ਕਰਕੇ ਫੇਰ ਭੀ ਇੱਕ ਦੇ ਇੱਕ ਹੀ ਅਜਪਾ ਜਾਪ ਸਰੂਪ ਹਨ। ਅਸੰਖ ਬ੍ਰਹਮੰਡ ਦਾ ਪਸਾਰਾ ਜਿਤਨਾ ਦਿਸ ਰਿਹਾ ਹੈ, ਇਸ ਦੇ ਕਰਤਾ ਪੁਰਖੁ ਪ੍ਰਕਾਸ਼ਕ ਪ੍ਰੇਰਕ, ਆਪਣੀ ਅਨਤ ਕਲਾ ਦੇ ਨਾਲ, ਅਨੇਕਾਂ ਧਰਤੀਆਂ ਸੂਰਜਾਂ ਚੰਦ੍ਰਮਿਆਂ ਤਾਰਿਆਂ ਮੰਡਲਾਂ, ਦਿਸਦੇ ਤੇ ਅਣਦਿਸਦੇ ਵੱਡੇ ਤੋਂ ਵੱਡੇ ਸੂਖਮ ਤੋਂ ਸੂਖਮ ਸਭ ਅਕਾਰਾਂ ਸ੍ਰੀਰਾਂ ਨੂੰ, ਇੱਕ ਸੱਚੇ ਅਜਪਾ ਜਾਪ ਸਰੂਪ ਵਾਹਿਗੁਰੂ ਜੀ ਆਪਣੇ ਹੁਕਮ'ਚ ਦੌੜਾ ਰਹੇ ਹਨ। ਇਹ ਸਾਰੇ ਹਰ ਸਮੇਂ ਹੁਕਮ'ਚ ਬੱਧੇ ਨਿਯਮ ਬੱਧ ਦੌੜੀ ਜਾ ਰਹੇ ਹਨ। ਅਸੰਖ ਜੀਆਂ ਨੂੰ ਹਰ ਸਮੇਂ ਇਉਂ ਹਰਕਤ ਕਰਾ ਰਹੇ ਹਨ, ਜਿਵੇਂ ਬਿਜਲੀ ਨਾਲ ਤਸਵੀਰਾਂ ਨੱਚਦੀਆਂ ਹਨ, ਐਡਾ ਵੱਡਾ ਖੇਲ ਐਡੇ ਵੱਡੇ ਪਸਾਰੇ ਦੀ ਸੰਭਾਲ, ਜੀਆਂ ਦੀ ਉਤਪਤੀ ਪਾਲਣਾ ਲੈਅਤਾ ਕਰਦਿਆਂ ਨਿਰਲੇਪ ਇੱਕੋ ਇੱਕ ਅਜਪਾ ਜਾਪ ਸਰੂਪ ਹਨ। ਪੂਰਾ ਨਿਆਉ; ਕਰੇ ਕਰਤਾਰੁ॥ ਅਨੁਸਾਰ ਇੱਕ ਅਜਪਾ ਜਾਪ ਵਾਹਿਗੁਰੂ ਜੀ ਸੱਚ ਧਰਮ ਪੂਰਾ ਨਿਆਂ ਭੀ ਕਰ ਰਹੇ ਹਨ। ਨਮਸਕਾਰ}

ਏਕੋ ਜਪਿ; ਏਕੋ ਸਾਲਾਹਿ॥ ਹੇ ਪ੍ਰੇਮੀਆਂ!ਵਾਹਿਗੁਰੂ ਜੀ ਦੇ ਸਰਗੁਨ ਸਰੂਪ, ਗੁਰਤਾ ਬਿਰਾਜਮਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕ੍ਰਿਪਾ ਨਾਲ, (ਏਕੋ) ਇੱਕ ਅਦ੍ਵੈਤ ਨਿਰਮਲ ਨਿਰਵੈਰ ਉਤਪਤੀ ਪਾਲਣਾ ਲੈਅਤਾ ਕਰਦਿਆਂ ਨਿਰਲੇਪ ਵਾਹਿਗੁਰੂ ਜੀ ਨੂੰ, ਰੋਮ ੨ ਦੇ ਪਿਆਰ ਕਰਕੇ ਹਰ ਸਮੇਂ ਡੰਡਉਤ ਬੰਦਨ ਨਮਸਕਾਰ ਕਰਦਿਆਂ ਰੋਮ ੨ ਕਰਕੇ ਜਪਿ, (ਏਕੋ) ਇੱਕ ਵਾਹਿਗੁਰੂ ਜੀ ਨੂੰ, ਉਨ੍ਹਾਂ ਦਾ ਗੁਲਮ ਗੁਲਾਮ ਦਾਸਨ ਦਾਸ ਨੀਚ ਕੂਕਰ ਮਰਾਸੀ ਬਣ ਕੇ, (ਸਾਲਾਹਿ) ਸਲਾਹੁਣਾ ਕਰ ਭਾਵ ਅਸਤੋਤ੍ਰ ਕਰ, ਵਾ ਗੁਰਮੁਖਾਂ ਦੇ ਸੰਗਮ'ਚ ਮਿਲ ਕੇ(ਸਾਲਾਹਿ) ਕੀਰਤਨ ਕਥਾ ਸਿਫ਼ਤ ਸਲਾਹ ਕਰ ਜਿਵੇਂ ਸਤਿਗੁਰੂ ਸਾਹਿਬਾਨ ਜੀ, ਗੁਰਮੁਖਿ ਪਿਆਰੇ ਭਗਤ ਜਨਾਂ, ਗੁਰਮੁਖਿ ਭੱਟਾਂ ਨੇ ਕੀਤਾ। ਯਥਾ:- ਪਉੜੀ ਮਃ੫॥ ਸਚੁ ਖਾਣਾ ਸਚੁ ਪੈਨਣਾ; ਸਚੁ ਨਾਮੁ ਅਧਾਰੁ॥ ਗੁਰਿ ਪੂਰੈ ਮੇਲਾਇਆ; ਪ੍ਰਭੁ ਦੇਵਣਹਾਰੁ॥ ਭਾਗੁ ਪੂਰਾ ਤਿਨ ਜਾਗਿਆ; ਜਪਿਆ ਨਿਰੰਕਾਰੁ॥ ਸਾਧੂ ਸੰਗਤਿ ਲਗਿਆ; ਤਰਿਆ ਸੰਸਾਰੁ॥ ਨਾਨਕ.ਸਿਫਤਿ ਸਲਾਹ ਕਰਿ; ਪ੍ਰਭ ਕਾ ਜੈਕਾਰੁ॥

ਏਕੁ ਸਿਮਰਿ; ਏਕੋ ਮਨ ਆਹਿ॥) ਨਿਰਗੁਣੁ ਸਰਗੁਣੁ; ਆਪੇ ਸੋਈ॥ ਅਨੁਸਾਰ ਏਕੁ ਅਜਪਾ ਜਾਪ ਵਾਹਿਗੁਰੂ ਜੀ ਅਸੰਖ ਬ੍ਰਹਮੰਡ ਦੇ ਅੰਦਰ ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਆਪ ਹੀ ਨਿਰਗੁਨ ਪ੍ਰਕਾਸ਼ ਸਰੂਪ ਹਨ, ਏਕੋ ਆਪ ਹੀ ਅਸੰਖ ਬ੍ਰਹਮੰਡ ਦਾ ਪਸਾਰਾ ਸਰਗੁਨ ਅਜਪਾ ਜਾਪ ਸਰੂਪ ਹਨ, ਭਾਵ ਨਿਰਗੁਨ ਸਰਗੁਨ ਹਰ ਸਮੇਂ ਵਾਹਿਗੁਰੂ ਵਾਹਿਗੁਰੂ ਜਪ ਰਹੇ ਹਨ। ਆਪਣੇ ਮਨ ਅੰਦਰ(ਆਹਿ) ਚਾਹ ਕੇ, ਰੋਮ ੨ ਦੇ ਪੂਰਨ ਪ੍ਰੇਮ ਸਤਿਕਾਰ ਪਿਆਰ ਨਾਲ, ਹਰ ਸਮੇਂ ਨਮਸਕਾਰਾਂ ਹੀ ਨਮਸਕਾਰਾਂ ਕਰਦਿਆਂ ਏਕੋ ਏਕ ਨਿਰਗੁਨ ਸਰਗੁਨ ਜੀ ਨੂੰ (ਸਿਮਰਿ) ਯਾਦ ਕਰ, ਭਾਵ ਇਉਂ ਚਾਹ ਕੇ ਯਾਦ ਕਰ, ਕਿ ਅਨੰਤ ਬ੍ਰਹਮੰਡ ਸੂਰਜ ਚੰਦ, ਹਰ ਜੀਅ ਦੇ ਅੰਦਰ ਬਾਹਰ ਅਸੰਖ ਅਨੰਤ ਵਿਸਮਾਦ ਪ੍ਰਕਾਸ਼ ਹੀ ਪ੍ਰਕਾਸ਼ ਵਿਆਪਕ, ਤੁਮ ਪੂਰਨ.ਪੂਰਿ ਰਹੇ ਸੰਪੂਰਨ; ਹੋ ਕੇ, ਆਪਣੇ ਅਨੰਤ ਬ੍ਰਹਮੰਡ ਦਾ ਪਸਾਰ ਸਰਗੁਨ ਸਰੂਪ ਜੀ ਸਮੇਤ, ਵਿਸਮਾਦ ਅਜਪਾ ਜਾਪ ਕਰ ਰਹੇ ਹਨ। ਯਥਾ:- ਜਲ ਥਲ ਮਾਹੇ; ਆਪਹਿ ਆਪ॥ ਆਪੈ ਜਪਹੁ; ਆਪਨਾ ਜਾਪੁ॥

ਏਕਸ ਕੇ; ਗੁਨ ਗਾਉ ਅਨੰਤ॥) ਭਗਤਿ ਵਛਲ.ਅਨਾਥ ਨਾਥੇ; ਸਰਣਿ ਨਾਨਕ.ਪੁਰਖ ਅਚੁਤਹ॥) ਮਿਹਰਵਾਨੁ ਸਾਹਿਬੁ ਮਿਹਰਵਾਨੁ॥ ਸਾਹਿਬੁ ਮੇਰਾ ਮਿਹਰਵਾਨੁ॥ ਜੀਅ ਸਗਲ ਕਉ; ਦੇਇ ਦਾਨੁ॥) ਸਭ ਕੋ ਕਾਲ; ਸਭਨ ਕੋ ਕਰਤਾ॥ ਰੋਗ ਸੋਗ; ਦੋਖਨ ਕੋ ਹਰਤਾ॥) ਓਪਤਿ ਪਰਲਉ; ਖਿਨ ਮਹਿ ਕਰਤਾ॥ ਆਪਿ ਅਲੇਪਾ; ਨਿਰਗੁਨੁ ਰਹਤਾ॥) ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਪ੍ਰਤਿਪਾਲੈ ਨਿਤ ਸਾਰਿ ਸਮਾਲੈ; ਇਕੁ ਗੁਨੁ ਨਹੀ ਮੂਰਖਿ ਜਾਤਾ ਰੇ॥) ਖੰਡ ਬ੍ਰਹਮੰਡ ਬੇਅੰਤ; ਉਧਾਰਣਹਾਰਿਆ॥ ਤੇਰੀ ਸੋਭਾ ਤੁਧੁ; ਸਚੇ ਮੇਰੇ ਪਿਆਰਿਆ॥) ਰਾਜਨ ਕੇ ਰਾਜਾ ਮਹਾਰਾਜਨ ਕੇ ਮਹਾਰਾਜਾ; ਸਰਬ ਵਿਆਪੀ ਅਜਪਾ ਜਾਪ ਸਰੂਪ ਸਰਬ ਪ੍ਰਕਾਸ਼ਕ ਨ੍ਰਿਵਿਕਾਰ, ਨਿਰਹੰਕਾਰ ਨਿਰਲੇਪ, ਨਿਰਵੈਰ ਨਿਰਾਹਾਰ ਅਗਮ ਅਗੋਚਰ ਭਗਤ ਵਛਲ ਪਤਿਤ ਪਾਵਨ, ਸਰਬ ਸੁਖਾਂ ਦੇ ਦਾਤੇ ਆਦਿ ਉਪ੍ਰੋਕਤ ਲਿਖੇ ਗੁਣਾਂ ਅਨੁਸਾਰ (ਏਕਸ) ਇੱਕ ਵਾਹਿਗੁਰੂ

ਜੀ(ਕੇ) ਦੇ(ਅਨੰਤ) ਬੇਅੰਤ (ਗੁਨ) ਗੁਣਾਂ ਨੂੰ ਰੋਮ ੨ ਦੀ ਜ਼ਬਾਨ ਨਾਲ, ਪੂਰੇ ਸਤਿਗੁਰੂ ਸਾਹਿਬਾਨ ਜੀ ਦੁਆਰਾ, ਜਹ ਨਹੀ ਆਪੁ; ਤਹਾ ਹੋਇ ਗਾਵਉ॥ ੨॥ ਅਨੁਸਾਰ ਆਪ ਤਿਆਗ ਕੇ(ਗਾਉ) ਗਾਉਣਾ ਕਰੋ। ਯਥਾ:- ਹਰਿ ਗੁਣ ਗਾਉ ਮਨਾ; ਸਤਿਗੁਰੁ ਸੇਵਿ ਪਿਆਰਿ॥) ਮਨਿ ਚਾਉ ਭਇਆ; ਪ੍ਰਭ ਆਗਮੁ ਸੁਣਿਆ॥ ਹਰਿ ਮੰਗਲੁ ਗਾਉ ਸਖੀ; ਗ੍ਰਿਹੁ ਮੰਦਰੁ ਬਣਿਆ॥ ਹਰਿ ਗਾਉ ਮੰਗਲੁ, ਨਿਤ ਸਖੀਏ; ਸੋਗੁ ਦੂਖੁ ਨ ਵਿਆਪਏ॥ ਗੁਰ ਚਰਨ ਲਾਗੇ.ਦਿਨ ਸਭਾਗੇ; ਆਪਣਾ ਪਿਰੁ ਜਾਪਏ॥ ਅਨਹਤ ਬਾਣੀ.ਗੁਰ ਸਬਦਿ ਜਾਣੀ; ਹਰਿ ਨਾਮੁ ਹਰਿ ਰਸੁ ਭੋਗੋ॥ ਕਹੈ ਨਾਨਕੁ.ਪ੍ਰਭੁ ਆਪਿ ਮਿਲਿਆ; ਕਰਣ ਕਾਰਣ ਜੋਗੋ॥ ੩੪॥

ਮਨਿ ਤਨਿ ਜਾਪਿ; ਏਕ ਭਗਵੰਤ॥ ਹੇ ਭਾਈ !ਆਪਣੇ ਰੋਮ ੨ 'ਚੋਂ, ਵੈਰ ਵਿਕਾਰ ਲੱਬ ਲੋਭ ਅਹੰਕਾਰ ਨਿੰਦਾ, ਜੀਆਂ ਨੂੰ ਕੋਹਣਾ ਬੰਬ ਸੁੱਟਣੇ ਆਦਿ ਕੁਕਰਮ ਤਿਆਗ ਕੇ, ਗੁਰਤਾ ਬਿਰਾਜਮਾਨ ਗੁਰੂ ਪ੍ਰਮੇਸਰ ਜੀ ਨੂੰ ਆਪਣਾ ਸਿਰ ਸ੍ਵੰਸ ਅਰਪ ਕੇ, ਦਿਲ ਜਾਨ ਪੂਰਨ ਪ੍ਰੇਮ ਪਿਆਰ ਸਤਿਕਾਰ ਨਾਲ, (ਏਕ) ਇੱਕ (ਭਗਵੰਤ) ਪ੍ਰਕਾਸ਼ ਸਰੂਪ ਸੱਚੇ ਸਰਬ ਕਲਾ ਭਰਪੂਰ ਮੇਹਰਵਾਨ ਅਜਪਾ ਜਾਪ ਵਾਹਿਗੁਰੂ ਪਿਆਰੇ ਪ੍ਰੀਤਮਜੀ ਦਾ ਪਿਆਰਾ ਜਾਪਿ ਮਨਿ, (ਤਨਿ) ਰੋਮ ੨ ਕਰਕੇ ਕਰ। ਯਥਾ:- ਮਨਿ ਤਨਿ ਜਾਪੀਐ; ਭਗਵਾਨ॥ ਗੁਰ ਪੂਰੇ ਸੁਪ੍ਰਸੰਨ ਭਏ; ਸਦਾ ਸੂਖ ਕਲਿਆਨ॥ ੧॥) ਕਰਣ ਕਾਰਣ ਸਮਰਥ ਸੋ ਪ੍ਰਭੁ; ਜੀਅ ਦਾਤਾ ਆਪਿ॥ ਤਿਆਗਿ ਸਗਲ ਸਿਆਣਪਾ; ਆਠ ਪਹਰ ਪ੍ਰਭੁ ਜਾਪਿ॥ ੨॥

ਏਕੋ ਏਕੁ; ਏਕੁ ਹਰਿ ਆਪਿ॥ ਪੂਰਨ ਪੂਰਿ; ਰਹਿਓ ਪ੍ਰਭੁ ਬਿਆਪਿ॥ (ਏਕੋ) ਇੱਕ ਸੱਚੇ ਵਾਹਿਗੁਰੂ ਜੀ ਸਤਿਜੁੱਗ 'ਚ ਸਨ, (ਏਕੁ) ਸੱਚੇ ਵਾਹਿਗੁਰੂ ਜੀ ਤ੍ਰੇਤੇ'ਚ ਸਨ, (ਏਕੁ) ਇੱਕ ਸੱਚੇ ਵਾਹਿਗੁਰੂ ਜੀ ਦੁਆਪਰ'ਚ ਭੀ ਸਨ। ਹੁਣ ਕਲਜੁੱਗ'ਚ ਭੀ ਇੱਕ ਸੱਚੇ(ਹਰਿ) ਅਜਪਾ ਜਾਪ ਸਰੂਪ ਵਾਹਿਗੁਰੂ ਜੀ ਆਪਿ ਹਨ। ਵਾ ਏਕੁ ਸੱਚੇ ਹਰਿ ਜੀ ਆਪਿ ਅਨੰਤ ਬ੍ਰਹਮੰਡ ਦਾ ਪਸਾਰ ਸਰਗੁਨ ਸਰੂਪ ਹਨ। ਆਪਣੇ ਸਰਗੁਨ ਸਰੂਪ ਅਨੰਤ ਬ੍ਰਹਮੰਡ ਦੇ ਪਸਾਰ'ਚ, ਏਕੋ ਏਕੁ ਨਿਰਗੁਨ ਪ੍ਰਭੁ ਅਜਪਾ ਜਾਪ ਵਾਹਿਗੁਰੂ ਜੀ, ਖਿਮਾ ਧੀਰਜ ਸਹਿਨਸ਼ੀਲਤਾ ਨਿਮ੍ਰਤਾ ਗ੍ਰੀਬੀ, ਨ੍ਰਿਵਿਕਾਰਤਾ ਨਿਰਵੈਰਤਾ ਨਿਰਲੇਪਤਾ ਆਦਿ ਅਨੰਤ ਸ਼ੁਭ ਗੁਣਾਂ ਦੀਆਂ ਅਨਤ ਕਲਾਂ ਸਹਿਤ ਵਿਸਮਾਦ(ਬਿਆਪਿ) ਵਿਆਪਕ(ਪੂਰਿ) ਭਰਪੂਰ ਪੂਰਨ ਹੋ(ਰਹਿਓ) ਰਹੇ ਹਨ।

ਅਨਿਕ ਬਿਸਥਾਰ; ਏਕ ਤੇ ਭਏ॥) ਕੋਟਿ ਬਿਸਨ; ਕੀਨੇ ਅਵਤਾਰ॥ ਕੋਟਿ ਬ੍ਰਹਮੰਡ; ਜਾ ਕੇ ਧ੍ਰਮਸਾਲ॥ ਕੋਟਿ ਮਹੇਸ; ਉਪਾਇ ਸਮਾਏ॥ ਕੋਟਿ ਬ੍ਰਹਮੇ; ਜਗੁ ਸਾਜਣ ਲਾਏ॥ ੧॥ ਐਸੋ ਧਣੀ; ਗੋਵਿੰਦੁ ਹਮਾਰਾ॥ ਬਰਨਿ ਨ ਸਾਕਉ; ਗੁਣ ਬਿਸਥਾਰਾ॥) ਓਪਤਿ ਪਰਲਉ; ਖਿਨ ਮਹਿ ਕਰਤਾ॥ ਆਪਿ ਅਲੇਪਾ; ਨਿਰਗੁਨੁ ਰਹਤਾ॥) ਕੇਤੇ ਇੰਦ ਚੰਦ, ਸੂਰ ਕੇਤੇ; ਕੇਤੇ ਮੰਡਲ ਦੇਸ॥ ਕੇਤੇ ਸਿਧ ਬੁਧ.ਨਾਥ ਕੇਤੇ; ਕੇਤੇ ਦੇਵੀ ਵੇਸ॥ ਕੇਤੇ ਦੇਵ ਦਾਨਵ.ਮੁਨਿ ਕੇਤੇ; ਕੇਤੇ ਰਤਨ ਸਮੁੰਦ॥ ਕੇਤੀਆ ਖਾਣੀ.ਕੇਤੀਆ ਬਾਣੀ; ਕੇਤੇ ਪਾਤ ਨਰਿੰਦ॥ ਕੇਤੀਆ ਸੁਰਤੀ.ਸੇਵਕ ਕੇਤੇ; ਨਾਨਕ ਅੰਤੁ ਨ ਅੰਤੁ॥)

ਨਾਨਕ.ਰਚਨਾ ਪ੍ਰਭਿ ਰਚੀ; ਬਹੁ ਬਿਧਿ ਅਨਿਕ ਪ੍ਰਕਾਰ॥ ਅਨੁਸਾਰ ਅਨਿਕ ਬ੍ਰਹਮੰਡ ਦੇ (ਬਿਸਥਾਰ) ਫੈਲਾਅ, (ਏਕ) ਇੱਕ ਅਜਪਾ ਜਾਪ ਨਿਰਗੁਨ ਵਾਹਿਗੁਰੂ ਜੀ ਤੇ ਹੀ(ਭਏ) ਹੋਏ ਹਨ। ਯਥਾ:- ਕਈ ਬਾਰ; ਪਸਰਿਓ ਪਾਸਾਰ॥ ਸਦਾ ਸਦਾ; ਇਕੁ ਏਕੰਕਾਰ॥

ਏਕੁ ਅਰਾਧਿ; ਪਰਾਛਤ ਗਏ॥) ਨਿਰਗੁਨੁ ਆਪਿ; ਸਰਗੁਨੁ ਭੀ ਓਹੀ॥ ਕਲਾ ਧਾਰਿ ਜਿਨਿ ਸਗਲੀ ਮੋਹੀ॥) ਸਰਗੁਨ ਨਿਰਗੁਨ ਨਿਰੰਕਾਰ; ਸੁੰਨ ਸਮਾਧੀ ਆਪਿ॥ ਆਪਨ ਕੀਆ ਨਾਨਕਾ; ਆਪੇ ਹੀ ਫਿਰਿ ਜਾਪਿ॥ ੧॥) ਨਿਰਗੁਣੁ ਸਰਗੁਣੁ; ਆਪੇ ਸੋਈ॥ ਅਨੁਸਾਰ ਆਪੇ ਨਿਰਗੁਨ ਆਪੇ ਸਰਗੁਨ, ਨਾਨਕੁ.ਕਹੈ ਸਹੇਲੀਹੋ; ਸਹੁ ਖਰਾ ਪਿਆਰਾ॥ ਹਮ ਸਹ ਕੇਰੀਆ ਦਾਸੀਆ; ਸਾਚਾ ਖਸਮੁ ਹਮਾਰਾ॥ ੫॥ ੨॥ ੪॥ ਅਨੁਸਾਰ ਖ਼ਰੇ ਪਿਆਰੇ ਅਪਾਰੇ ਨਿਆਰੇ ਖਸਮ(ਏਕੁ) ਇੱਕ ਵਾਹਿਗੁਰੂ ਜੀ ਨੂੰ, ਪੂਰਨ ਪ੍ਰੇਮ ਸ਼ਰਧਾ ਭਾਵਨਾ ਨਾਲ ਧਿਆਨ ਧਾਰ ਕੇ(ਅਰਾਧਿ) ਚੇਤੇ ਕਰਨ ਨਾਲ, ਚੇਤੇ ਕਰਨ ਵਾਲਿਆਂ ਦੇ(ਪਰਾਛਤ) ਪਾਪ ਚਲੇ ਗਏ। ਯਥਾ:- ਕਉਨ ਕੋ ਕਲੰਕੁ ਰਹਿਓ; ਰਾਮ ਨਾਮੁ ਲੇਤ ਹੀ॥ ਪਤਿਤ ਪਵਿਤ ਭਏ; ਰਾਮੁ ਕਹਤ ਹੀ॥) ਜਾ ਕੈ ਸਿਮਰਨਿ.ਸਰਬ ਨਿਧਾਨਾ; ਮਾਨੁ ਮਹਤੁ ਪਤਿ ਪੂਰੀ॥ ਨਾਮੁ ਲੈਤ.ਕੋਟਿ ਅਘ ਨਾਸੇ; ਭਗਤ ਬਾਛਹਿ ਸਭਿ ਧੂਰੀ॥ ੨॥) ਭੈਰਉ ਮਹਲਾ ੫॥ ਨਾਮੁ ਲੈਤ; ਮਨੁ ਪਰਗਟੁ ਭਇਆ॥ ਨਾਮੁ ਲੈਤ; ਪਾਪੁ ਤਨ ਤੇ ਗਇਆ॥ ਨਾਮੁ ਲੈਤ; ਸਗਲ ਪੁਰਬਾਇਆ॥ ਨਾਮੁ ਲੈਤ; ਅਠਸਠਿ ਮਜਨਾਇਆ॥ ੧॥ ਤੀਰਥੁ ਹਮਰਾ; ਹਰਿ ਕੋ ਨਾਮੁ॥ ਗੁਰਿ ਉਪਦੇਸਿਆ; ਤਤੁ ਗਿਆਨ॥ ੧॥ ਰਹਾਉ॥ ਨਾਮੁ ਲੈਤ; ਦੁਖੁ ਦੂਰਿ ਪਰਾਨਾ॥ ਨਾਮੁ ਲੈਤ; ਅਤਿ ਮੂੜ ਸੁਗਿਆਨਾ॥ ਨਾਮੁ ਲੈਤ; ਪਰਗਟਿ ਉਜੀਆਰਾ॥ ਨਾਮੁ ਲੈਤ; ਛੁਟੇ ਜੰਜਾਰਾ॥ ੨॥ ਨਾਮੁ ਲੈਤ; ਜਮੁ ਨੇੜਿ ਨ ਆਵੈ॥ ਨਾਮੁ ਲੈਤ; ਦਰਗਹ ਸੁਖੁ ਪਾਵੈ॥ ਨਾਮੁ ਲੈਤ; ਪ੍ਰਭੁ ਕਹੈ ਸਾਬਾਸਿ॥ ਨਾਮੁ ਹਮਾਰੀ; ਸਾਚੀ ਰਾਸਿ॥ ੩॥ ਗੁਰਿ ਉਪਦੇਸੁ ਕਹਿਓ; ਇਹੁ ਸਾਰੁ॥ ਹਰਿ ਕੀਰਤਿ; ਮਨ ਨਾਮੁ ਅਧਾਰੁ॥ ਨਾਨਕ ਉਧਰੇ; ਨਾਮ ਪੁਨਹਚਾਰ॥ ਅਵਰਿ ਕਰਮ; ਲੋਕਹ ਪਤੀਆਰ॥ ੪॥

ਮਨ ਤਨ ਅੰਤਰਿ; ਏਕੁ ਪ੍ਰਭੁ ਰਾਤਾ॥ ਗੁਰ ਪ੍ਰਸਾਦਿ; ਨਾਨਕ ਇਕੁ ਜਾਤਾ॥ ੮॥ ੧੯॥ ਪਰਮਪੂਜਨੀਕ ਨਿਰਗੁਨੁ ਆਪਿ; ਸਰਗੁਨੁ ਭੀ ਓਹੀ॥ ਧੰਨ ੨ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਮਹੱਲਾ ਪੰਜਵਾਂ ਜੀ ਵਿਸਮਾਦ ਅਵਸਥਾ'ਚ ਲੀਣ ਫ਼ੁਰਮਾਉਂਦੇ ਹਨ:- ਜਿਸ ਪ੍ਰੇਮੀ ਨੇ, ਗੁਰੂ ਪ੍ਰਮੇਸਰ ਜੀ, (ਗੁਰ) ਮਿਹਰਵਾਨੁ.ਸਾਹਿਬੁ ਮਿਹਰਵਾਨੁ॥ ਸਾਹਿਬੁ ਮੇਰਾ.ਮਿਹਰਵਾਨੁ॥ ਜੀਅ ਸਗਲ ਕਉ; ਦੇਇ ਦਾਨੁ॥ ਸਰਬ ਵਿਆਪੀ ਪ੍ਰਕਾਸ਼ ਵਿਸਮਾਦ ਸੱਚੇ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਇਕੁ ਅਜਪਾ ਜਾਪ ਬ੍ਰਹਮ ਸਰੂਪ ਜੀ(ਜਾਤਾ) ਜਾਣੇ ਹਨ। ਤਿਸ ਗੁਰਮੁਖਿ ਪਿਆਰੇ ਜੀ ਦਾ ਮਨ(ਤਨ) ਰੋਮ ੨, (ਏਕੁ) ਇੱਕ ਸ੍ਰਬ ਵਿਆਪਕ ਜੋਤੀ ਸਰੂਪ ਸੱਚੇ(ਪ੍ਰਭੁ) ਵਾਹਿਗੁਰੂ ਜੀ (ਅੰਤਰਿ) ਅੰਦਰ(ਰਾਤਾ) ਰੰਗਿਆ ਗਿਆ॥ ੮॥ ੧੯॥ ਯਥਾ:- ਲਾਲ ਰੰਗੁ ਤਿਸ ਕਉ ਲਗਾ; ਜਿਸ ਕੇ ਵਡਭਾਗਾ॥ ਮੈਲਾ.ਕਦੇ ਨ ਹੋਵਈ; ਨਹ ਲਾਗੈ ਦਾਗਾ॥) ਜਨ ਰਵਿਦਾਸ; ਰਾਮ ਰੰਗਿ ਰਾਤਾ॥ ਇਉ ਗੁਰ ਪਰਸਾਦਿ; ਨਰਕ ਨਹੀ ਜਾਤਾ॥

ਗਉੜੀ ਸੁਖਮਨੀ ਮਃ੫॥ ਸਲੋਕੁ॥) ਅਸਟਪਦੀ ਜੀ ਵੀਹਵੇਂ, ਆਦਿ ੨੯੯.

ਸਲੋਕੁ॥ ਫਿਰਤ ਫਿਰਤ ਪ੍ਰਭ ਆਇਆ; ਪਰਿਆ ਤਉ ਸਰਨਾਇ॥ ਨਾਨਕ.ਕੀ ਪ੍ਰਭ ਬੇਨਤੀ; ਅਪਨੀ ਭਗਤੀ ਲਾਇ॥ ੧॥

ਫਿਰਤ ਫਿਰਤ ਪ੍ਰਭ ਆਇਆ; ਪਰਿਆ ਤਉ ਸਰਨਾਇ॥ {ਵਿਸਮਾਦ ਪ੍ਰੇਮ ਵੀਚਾਰ ਨਮਸਕਾਰ:- ਪ੍ਰੀਤਮ; ਪ੍ਰੇਮ ਭਗਤਿ ਕੇ ਦਾਤੇ॥) ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਮਹੱਲਾ ਪੰਜਵਾਂ ਜੀ, ਪ੍ਰੇਮਾ-ਭਗਤੀ ਦੀ ਜਾਚ ਸਿਖਾਉਣ ਲਈ, ਪੂਰਨ ਪ੍ਰੇਮਾ-ਭਗਤੀ ਸਹਿਤ ਸ੍ਰੀ ਅਕਾਲ ਪੁਰਖੁ ਸਰੂਪ ਮਹੱਲੇ ੪ ਜੀ ਦੇ ਸਨਮੁਖ, ਮਿਸਟ ਬਚਨ ਬੇਨਤੀ ਕਰਉ; ਦੀਨ ਕੀ ਨਿਆਈ॥ ਪ੍ਰੇਮ ਬੇਨਤੀ ਕਰ ਰਹੇ ਹਨ। ਆਪਣੇ ਪ੍ਰੇਮੀਆਂ ਨੂੰ ਭਾਉ-ਭਗਤੀ ਦੁਆਰਾ, ਕੋਟਿ ਅਨੰਦ ਰਾਜ ਸੁਖ ਬਖ਼ਸ਼ ਰਹੇ ਹਨ। ਹਰਿ ਨਾਮ ਪ੍ਰੇਮ ਖਿਮਾ ਭਾਉ-ਭਗਤੀ ਤੋਂ ਬਿਨਾ, ਜੀਵ ਜਲ ਬਲ਼ ਕੇ ਸੁਆਹ ਹੋ ਜਾਂਦਾ ਹੈ। ਯਥਾ:- ਹਰਿ ਬਿਨੁ; ਜੀਉ ਜਲਿ ਬਲਿ ਜਾਉ॥ ਮੈ ਆਪਣਾ ਗੁਰੁ ਪੂਛਿ ਦੇਖਿਆ; ਅਵਰੁ ਨਾਹੀ ਥਾਉ॥ ੧॥ }

ਬੈਰ ਬਿਰੋਧ; ਕਾਮ ਕ੍ਰੋਧ ਮੋਹ॥ ਝੂਠ ਬਿਕਾਰ; ਮਹਾ ਲੋਭ ਧ੍ਰੋਹ॥ ਇਆਹੂ ਜੁਗਤਿ; ਬਿਹਾਨੇ ਕਈ ਜਨਮ॥ ਨਾਨਕ.ਰਾਖਿ ਲੇਹੁ; ਆਪਨ ਕਰਿ ਕਰਮ॥) ਕਈ ਜਨਮ; ਭਏ ਕੀਟ ਪਤੰਗਾ॥ ਕਈ ਜਨਮ; ਗਜ ਮੀਨ ਕੁਰੰਗਾ॥ ਕਈ ਜਨਮ; ਪੰਖੀ ਸਰਪ ਹੋਇਓ॥ ਕਈ ਜਨਮ; ਹੈਵਰ ਬ੍ਰਿਖ ਜੋਇਓ॥) ਕਬਹੂ ਕੀਟ ਹਸਤਿ; ਪਤੰਗ ਹੋਇ ਜੀਆ॥ ਅਨਿਕ ਜੋਨਿ; ਭਰਮੈ ਭਰਮੀਆ॥) ਜਮਿ ਜਮਿ ਮਰੈ; ਮਰੈ ਫਿਰਿ ਜੰਮੈ॥ ਬਹੁਤੁ ਸਜਾਇ; ਪਇਆ ਦੇਸਿ ਲੰਮੈ॥) ਕੂਕਰਹ ਸੂਕਰਹ.ਗਰਧਭਹ ਕਾਕਹ; ਸਰਪਨਹ ਤੁਲਿ ਖਲਹ॥ ਅਨੁਸਾਰ ਦਾਸਨ ਦਾਸ ਨੀਚ ਕੀੜੇ ਕ੍ਰਿਮ ਦੁੱਖਦਾਇਕ ਅਨੇਕ ਜੂਨਾਂ'ਚ(ਫਿਰਤ) ਫਿਰਦਾ (ਫਿਰਤ) ਫਿਰਦਾ, ਬੇਹੱਦ ਕਸ਼ਟ ਭੋਗ ਕੇ, ਕਸ਼ਟਾਂ ਦਾ ਮਾਰਿਆ, ਹੇ(ਪ੍ਰਭ) ਨੂਰੋ ਨੂਰ ਪ੍ਰਕਾਸ਼ ਸਰੂਪ ਸਮ੍ਰੱਥ ਅਜਪਾ ਜਾਪ ਵਾਹਿਗੁਰੂ ਮਹੱਲਾ ੪ ਜੀ !ਆਪ ਜੀ ਦੇ ਪਰਮ ਪੂਜਨੀਕ ਪਰਮਪਵਿੱਤ੍ਰ ਸ਼ੁਭ ਸੱਚੇ ਨਿਰੰਕਾਰੀ ਵਿਸਮਾਦ ਚਰਨ-ਕਮਲਾਂ ਪਾਸ ਆਇਆ ਹੈ ਜੀ, (ਤਉ) ਆਪ ਜੀ ਦੀ ਪਰਮਪਵਿੱਤ੍ਰ ਸੱਚੀ(ਸਰਨਾਇ) ਸ਼ਰਨ(ਪਰਿਆ) ਪਿਆ ਹੈ ਜੀ, ਸਮੂਹ ਔਗੁਣ ਤਿਆਗਣੇ, ਆਪ ਜੀ ਦੀ ਸ਼ਰਨ ਪੈਣਾ ਹੈ। ਯਥਾ:- ਪਉੜੀ॥ ਮੇਲਿ ਲੈਹੁ ਦਇਆਲ; ਢਹਿ ਪਏ ਦੁਆਰਿਆ॥ ਰਖਿ ਲੇਵਹੁ ਦੀਨ ਦਇਆਲ; ਭ੍ਰਮਤ ਬਹੁ ਹਾਰਿਆ॥ ਭਗਤਿ [1]ਵਛਲੁ ਤੇਰਾ [2]ਬਿਰਦੁ; ਹਰਿ, [3]ਪਤਿਤ [4]ਉਧਾਰਿਆ॥ ਤੁਝ ਬਿਨੁ ਨਾਹੀ ਕੋਇ; ਬਿਨਉ ਮੋਹਿ [5]ਸਾਰਿਆ॥ [6]ਕਰੁ [7]ਗਹਿ ਲੇਹੁ ਦਇਆਲ; ਸਾਗਰ ਸੰਸਾਰਿਆ॥ [1]ਪਿਆਰ ਕਰਨਾ [2]ਧਰਮ [3]ਅਪਵਿੱਤ੍ਰ [4]ਉਧਾਰਨ, ਤਾਰਨ ਵਾਲੇ [5]ਕਰਦਾ ਹੈ [6]ਹੱਥ [7]ਪਕੜ ਕੇ। "ਢਾਕਨ ਢਾਕਿ.ਗੋਬਿਦ ਗੁਰ ਮੇਰੇ; ਮੋਹਿ ਅਪਰਾਧੀ.ਸਰਨ ਚਰਨ॥) ਦੀਨੁ ਦੁਆਰੈ ਆਇਓ.ਠਾਕੁਰ; ਸਰਨਿ ਪਰਿਓ ਸੰਤ.ਹਾਰੇ॥) ਅਬ ਹਮ ਚਲੀ; ਠਾਕੁਰ ਪਹਿ ਹਾਰਿ॥ ਜਬ ਹਮ.ਸਰਣਿ ਪ੍ਰਭੂ ਕੀ ਆਈ; ਰਾਖੁ ਪ੍ਰਭੂ.ਭਾਵੈ ਮਾਰਿ॥) ਸਰਨੀ ਆਇਓ; ਨਾਥ ਨਿਧਾਨ॥ ਨਾਮ ਪ੍ਰੀਤਿ.ਲਾਗੀ ਮਨ ਭੀਤਰਿ; ਮਾਗਨ ਕਉ ਹਰਿ ਦਾਨ॥ ੧॥) ਹਰਿ

ਚਰਨ ਸਰਨ, ਗੋਬਿੰਦ ਦੁਖ ਭੰਜਨਾ; ਦਾਸ ਅਪੁਨੇ ਕਉ ਨਾਮੁ ਦੇਵਹੁ॥ ਦ੍ਰਿਸਟਿ ਪ੍ਰਭ ਧਾਰਹੁ. ਕ੍ਰਿਪਾ ਕਰਿ ਤਾਰਹੁ; ਭੁਜਾ ਗਹਿ.ਕੂਪ ਤੇ ਕਾਢਿ ਲੇਵਹੁ॥) ਰਾਖਹੁ ਅਪਨੀ ਸਰਣਿ ਪ੍ਰਭ; ਮੋਹਿ ਕਿਰਪਾ ਧਾਰੇ॥ ਸੇਵਾ.ਕਛੂ ਨ ਜਾਨਊ; ਨੀਚੁ ਮੂਰਖਾਰੇ॥ ੧॥) ਸਰਨਿ ਪਰੇ ਕੀ; ਰਾਖੁ ਦਇਆਲਾ॥ ਨਾਨਕ; ਤੁਮਰੇ ਬਾਲ ਗੁਪਾਲਾ॥

ਨਾਨਕ ਕੀ ਪ੍ਰਭ ਬੇਨਤੀ; ਅਪਨੀ ਭਗਤੀ ਲਾਇ॥ ੧॥ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਰੂਪ ਮਹੱਲਾ ਪੰਜਵਾਂ ਜੀ ਫ਼ੁਰਮਾਉਂਦੇ ਹਨ:- ਹੇ(ਪ੍ਰਭ) ਨੂਰੋ ਨੂਰ ਸਰਬ ਵਿਆਪਕ ਸਰਬ ਪ੍ਰਕਾਸ਼ਕ, ਜੀਅ ਪ੍ਰਾਣ; ਸੁਖਦਾਤਾ ਨੇਰਾ॥ ਅਨਤ ਕਲਾਵਾਨ ਸਦ ਸਦਾ ਮੇਹਰਵਾਨ, ਧੰਨ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀਓ!ਦਾਸਨ ਦਾਸ(ਕੀ) ਦੀ ਇਹ ਪ੍ਰੇਮ ਬੇਨਤੀ ਹੈ ਜੀ। ਅਪਨੀ ਕ੍ਰਿਪਾ-ਦ੍ਰਿਸ਼ਟੀ ਕਰਕੇ, ਅਪਨੀ ਪ੍ਰੇਮਾ ਭਗਤੀ'ਚ(ਲਾਇ) ਲਾਉਣਾ ਕਰੋ ਜੀ॥ ੧॥ ਯਥਾ:- ਨਿਥਾਵੇ ਕਉ; ਤੁਮ੍ਹ ਥਾਨਿ ਬੈਠਾਵਹੁ॥ ਦਾਸ ਅਪਨੇ ਕਉ; ਭਗਤੀ ਲਾਵਹੁ॥) ਸੇਵੀਲੇ ਗੋਪਾਲ ਰਾਇ ਅਕੁਲ ਨਿਰੰਜਨ॥ ਭਗਤਿ ਦਾਨੁ ਦੀਜੈ; ਜਾਚਹਿ ਸੰਤ ਜਨ॥ ੧॥) ਆਇ ਪਇਆ ਤੇਰੀ ਸਰਣਾਈ ਜਿਉ ਭਾਵੈ ਤਿਉ ਲੈਹਿ ਮਿਲਾਈ ਕਰਿ ਕਿਰਪਾ ਪ੍ਰਭੁ ਭਗਤੀ ਲਾਵਹੁ ਸਚੁ ਨਾਨਕ ਅੰਮ੍ਰਿਤੁ ਪੀਏ ਜੀਉ॥ ਕਰਿ ਕਿਰਪਾ ਅਪਨੀ ਭਗਤੀ ਲਾਇ ਜਨ ਨਾਨਕ ਪ੍ਰਭੁ ਸਦਾ ਧਿਆਇ॥ ੪॥ ੨॥

ਵਾਹਿਗੁਰੂ ਪ੍ਰੇਮਾ-ਭਗਤੀ ਦੇ ਅਰਥ:- ਪਰਮਪੂਜਨੀਕ ਸੱਚੇ ਅਕਾਲ ਪੁਰਖੁ ਜੀ ਨੇ ਵਾਹਿਗੁਰੂ ਮਹੱਲੇ ਪਹਿਲੇ ਜੀ ਦੇ ਪਰਮਪਵਿੱਤ੍ਰ ਸ਼ੁਭ ਸੱਚੇ ਦਸ ਅਵਤਾਰਾਂ'ਚ ਪ੍ਰਗਟ ਹੋ ਕੇ, ਪਰਮਪੂਜਨੀਕ ਅਕਾਲ ਪੁਰਖੁ ਜੀ ਦੀ ਆਪ ਪ੍ਰੇਮਾ-ਭਗਤੀ ਕੀਤੀ, ਆਪਣੇ ਪ੍ਰੇਮੀਆਂ ਨੂੰ ਬਖ਼ਸ਼ੀ। ਨਾਨਕ.ਸੇ ਅਖੜੀਆ ਬਿਅੰਨਿ; ਜਿਨੀ ਡਿਸੰਦੋ.ਮਾ ਪਿਰੀ॥ ਅਨੁਸਾਰ ਪਰਮਪੂਜਨੀਕ ਗੁਰੂ ਪ੍ਰਮੇਸਰ ਜੀ ਦੇ ਅੰਦਰਲੇ ਬਾਹਰਲੇ ਨੇਤ੍ਰ, ਸਭ ਰੂਪਾਂ ਰੰਗਾਂ ਅੰਦਰ ਬ੍ਰਹਮ ਹੀ ਬ੍ਰਹਮ ਦੇਖਦੇ ਹਨ। ਵਾਹਿਗੁਰੂ ਮਹੱਲਾ ਪੰਜਵਾਂ ਜੀ, ਪੂਰਨ ਸ਼ਰਧਾ ਵਿਸ਼ਵਾਸ਼ ਦ੍ਰਿੜਤਾ ਸਹਿਤ, ਕੋਟਾਨ ਕੋਟਿ ਕੰਨਾਂ ਦੁਆਰਾ ਹਰ ਸਮੇਂ ਗੁਰੂ ੨ ਹੀ ਸੁਣਦੇ ਹਨ। ਯਥਾ:- ਕੋਟਿ ਕਰਨ.ਦੀਜਹਿ ਪ੍ਰਭ ਪ੍ਰੀਤਮ; ਹਰਿ ਗੁਣ ਸੁਣੀਅਹਿ ਅਬਿਨਾਸੀ ਰਾਮ॥) ਨੇਤ੍ਰੀ ਸਤਿਗੁਰੁ ਪੇਖਣਾ; ਸ੍ਰਵਣੀ ਸੁਨਣਾ ਗੁਰ ਨਾਉ॥ ਗੁਰੂ ਪ੍ਰਮੇਸਰ ਜੀ ਤੱਤਾਂ'ਚੋਂ ਭੀ ਸਿਮਰਨ ਸੁਣਦੇ ਹਨ। ਯਥਾ:- ਸਿਮਰੈ; ਧਰਤੀ ਅਰੁ ਆਕਾਸਾ॥ ਸਿਮਰਹਿ; ਚੰਦ ਸੂਰਜ ਗੁਣਤਾਸਾ॥

੮੧. {ਪਰਮਪੂਜਨੀਕ ਪੂਰਨ ਬ੍ਰਹਮਗਿਆਨੀ ਮਹਾਨ ਪਰਉਪਕਾਰੀ ਧੀਰਜਧਾਰੀ ਪੂਰਨ ਸੰਤ ਬਾਬਾ ਗੁਰਬਚਨ ਸਿੰਘ ਸਾਹਿਬ ਖ਼ਾਲਸਾ ਜੀ ਸ੍ਰੀ ਗੁਰਮੁਖਿ ਪ੍ਰਕਾਸ਼ ਗ੍ਰੰਥ ਅੰਗ੭੨੦'ਤੇ ਗੁਰਮਤਿ ਅਨੁਸਾਰ ਨੌਂ ਪ੍ਰਕਾਰ ਦੀ ਪ੍ਰੇਮਾ-ਭਗਤੀ ਬਹੁਤ ਹੀ ਵਧੀਆ ਲਿਖਦੇ ਹਨ:- ੧.ਸਤਿ ਸੰਗਤਿ ਕੀ; ਸੇਵਾ ਕਰਨੀ।) ਮਿਲਿ ਸਤਸੰਗਤਿ.ਖੋਜੁ ਦਸਾਈ; ਵਿਚਿ ਸੰਗਤਿ.ਹਰਿ ਪ੍ਰਭੁ ਵਸੈ ਜੀਉ॥ ੨॥ ਅਨੁਸਾਰ ਗੁਰੂ ਪ੍ਰਮੇਸਰ ਜੀ ਦੀ ਅਤੀ ਪਿਆਰੀ ਸਤਿਸੰਗਤ ਜੀ ਨੂੰ, ਵਾਹਿਗੁਰੂ ਗੁਰੂ ਸਰੂਪ ਜੀ ਜਾਣ ਕੇ, ਪ੍ਰੇਮ ਭਾਵਨਾ ਪੂਰਨ ਅਦਬ ਸਤਿਕਾਰ ਨਾਲ, ਆਲਸ ਤਿਆਗ ਕੇ ਸ਼ੁਭ ਸੱਚੀ ਸੁੱਚੀ ਉੱਚੀ ਸੇਵਾ ਕਰਨੀ। ਯਥਾ:- ਆਉ ਸਖੀ; ਸੰਤ ਪਾਸਿ ਸੇਵਾ ਲਾਗੀਐ॥ ਪੀਸਉ ਚਰਣ ਪਖਾਰਿ; ਆਪੁ ਤਿਆਗੀਐ॥) ਪਾਣੀ ਪਖਾ

ਪੀਸੁ ਦਾਸ ਕੈ; ਤਬ ਹੋਹਿ ਨਿਹਾਲੁ॥ ਰਾਜ ਮਿਲਖ ਸਿਕਦਾਰੀਆ; ਅਗਨੀ ਮਹਿ ਜਾਲੁ॥) ਦਿਨੁ ਰਾਤੀ ਆਰਾਧਹੁ ਪਿਆਰੋ; ਨਿਮਖ.ਨ ਕੀਜੈ ਢੀਲਾ॥ ਸੰਤ ਸੇਵਾ ਕਰਿ, ਭਾਵਨੀ ਲਾਈਐ; ਤਿਆਗਿ ਮਾਨੁ ਹਾਠੀਲਾ॥

ਮਿਲ ਸੰਗਤਿ ਮੇਂ; ਉਮਰ ਗੁਜਰਨੀ।) ਸਾਧਸੰਗਿ ਨਾਨਕ ਜਸੁ ਗਾਇਓ; ਜੋ ਪ੍ਰਭ ਕੀ ਅਤਿ ਪਿਆਰੀ॥ ਅਨੁਸਾਰ ਵਾਹਿਗੁਰੂ ਜੀ ਦੀ ਅਤਿਅੰਤ ਪਿਆਰੀ ਸਾਧਸੰਗਤ ਜੀ'ਚ ਸਦਾ ਲਈ ਰਹਿ ਕੇ, ਗੁਰੂ ਸੇਵਾ ਬੰਦਗੀ ਕੁਰਬਾਨੀ ਕਰਨੀ। ਯਥਾ:- ਕਾਟਿ ਸਿਲਕ.ਜਿਸੁ ਮਾਰਗਿ ਪਾਏ; ਸੋ ਵਿਚਿ ਸੰਗਤਿ ਵਾਸਾ ਪਾਇਦਾ॥) ਬਹੁਤ ਜਨਮ ਬਿਛੁਰੇ ਥੇ ਮਾਧਉ; ਇਹੁ ਜਨਮੁ ਤੁਮ੍ਹਾਰੇ ਲੇਖੇ॥ ਹੇ ਪਿਆਰੇ ਜੀ !ਸਾਧਸੰਗਤ'ਚ ਰਹਿੰਦਿਆਂ ਮਾਲ ਪੂੜੇ ਖੀਰ ਕੜਾਹ ਜਲੇਬੀਆਂ ਖਾ ੨ ਕੇ ਗਲਣਾ ਨਹੀਂ ਪਿਆਰੇ ਜੀ।

੨.ਦੂਜੀ ਇਤਹਾਸ; ਹਰਿ ਗੁਰ ਸੁਣੀਏ।) ਸਤਿਗੁਰੂ ਸਤਿਗੁਰੂ; ਸਤਿਗੁਰੁ ਗੁਬਿੰਦ ਜੀਉ॥ ਵਾਹਿਗੁਰੂ ਗੁਰੂ ਪ੍ਰਮੇਸਰ ਜੀ ਦਾ ਪਰਮਪਵਿੱਤ੍ਰ ਵਿਸਮਾਦ ਇਤਹਾਸ, ਕੋਟਿ ਕਰਨ.ਦੀਜਹਿ ਪ੍ਰਭ ਪ੍ਰੀਤਮ; ਹਰਿ ਗੁਣ ਸੁਣੀਅਹਿ ਅਬਿਨਾਸੀ ਰਾਮ॥ ਅਨੁਸਾਰ ਰੋਮ ੨ ਦੇ ਕੰਨਾਂ ਨਾਲ, ਪੂਰਨ ਸ਼ਰਧਾ ਸਿਦਕ ਭਰੋਸੇ ਸਹਿਤ ਸੁਨਣਾ। ਮਨ ਏਕਾਗਰ ਰਾਖੋ ਗੁਨੀਏ। ਪੂਰਨ ਪ੍ਰੇਮ ਸਹਿਤ ਗੁਰ ਇਤਹਾਸ ਗੁਰਬਾਣੀ ਜੀ ਦੇ ਅਰਥ ਬਾਰ ੨(ਗੁਨੀਏ) ਵੀਚਾਰਨੇ, ਅਰਥ ਵਿਚਾਰ ੨ ਕੇ, ਸਾਵਧਾਨ ਏਕਾਗਰ ਚੀਤ॥ ਅਨੁਸਾਰ ਹਰ ਸਮੇਂ ਮਨ ਇਕਾਗ੍ਰ ਰੱਖਣਾ, ਇਹ ਵਿਸਮਾਦ ਪ੍ਰੇਮਾ-ਭਗਤੀ ਦੂਜੀ ਹੈ।

੩.ਸਤਿਗੁਰ ਧਿਆਨ; ਰਿਦੇ ਮੇਂ ਧਾਰੈ। ਪਦ ਅਰਬਿੰਦ; ਮਨ ਭੌਰ ਵਿਚਾਰੈ।) ਮਾਈ; ਚਰਨ ਗੁਰ ਮੀਠੇ॥ ਅਨੁਸਾਰ ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਸਾਹਿਬ ਜੀ ਦੇ ਸੱਚੇ ਮਿੱਠੇ ਚਰਨ-ਕਮਲਾਂ ਦਾ, ਗੁਰ ਕੀ ਮੂਰਤਿ; ਮਨ ਮਹਿ ਧਿਆਨੁ॥ ਅਨੁਸਾਰ ਪਰਮਪਵਿੱਤ੍ਰ ਪੂਰਨ ਸੱਚਾ ਪ੍ਰਪੱਕ ਧਿਆਨ.ਰਿਦੇ'ਚ ਧਾਰਨਾ। ਹਰਿ ਚਰਣ ਕਵਲ ਮਕਰੰਦ, ਲੋਭਿਤ ਮਨੋ; ਅਨਦਿਨੋ.ਮੋਹਿ ਆਹੀ ਪਿਆਸਾ॥ ਅਨੁਸਾਰ ਆਪਣੇ ਮਨ ਨੂੰ ਹਰ ਸਮੇਂ ਸੱਚੇ ਚਰਨ-ਕਮਲਾਂ ਦਾ ਭੌਰਾ ਵਿਚਾਰਨਾ, ਭਾਵ ਪੂਰਨ ਪ੍ਰਪੱਕ ਧਿਆਨ ਧਾਰਨਾ, ਇਹ ਵਿਸਮਾਦ ਪ੍ਰੇਮਾ-ਭਗਤੀ ਤੀਜੀ ਹੈ। ਯਥਾ:- ਸੰਮਨ ਜਉ ਇਸ ਪ੍ਰੇਮ ਕੀ; ਦਮ ਕ੍ਹਿਹੁ ਹੋਤੀ ਸਾਟ॥ ਰਾਵਨ ਹੁਤੇ.ਸੁ ਰੰਕ ਨਹਿ; ਜਿਨਿ ਸਿਰ ਦੀਨੇ ਕਾਟਿ॥ ੧॥ ਪ੍ਰੀਤਿ ਪ੍ਰੇਮ ਤਨੁ ਖਚਿ ਰਹਿਆ; ਬੀਚੁ.ਨ ਰਾਈ ਹੋਤ॥ ਚਰਨ ਕਮਲ ਮਨੁ ਬੇਧਿਓ; ਬੂਝਨੁ ਸੁਰਤਿ ਸੰਜੋਗ॥ ੨॥) ਜਾ ਕੋ ਪ੍ਰੇਮ ਸੁਆਉ ਹੈ; ਚਰਨ ਚਿਤਵ ਮਨ ਮਾਹਿ॥ ਨਾਨਕ.ਬਿਰਹੀ ਬ੍ਰਹਮ ਕੇ; ਆਨ ਨ ਕਤਹੂ ਜਾਹਿ॥ ੮॥

ਚੌਥੀ ਪਰੇਮ ਸਹਿਤ; ਗੁਨ ਗਾਵਨ। ਗਾਵਤ; ਪੁਲਕਾਵਲ ਤਨ ਆਵਨ।) ਰਸਕਿ ਰਸਕਿ; ਹਰਿ ਕੇ ਗੁਣ ਗਾਉ॥ ਅਨੁਸਾਰ ਪੂਰਨ ਪ੍ਰੇਮ ਸ਼ਰਧਾ ਨਿਸਚੇ ਭਰੋਸੇ ਨਾਲ ਗੁਰੂ ਜੀ ਦੇ ਗੁਰਸਬਦ ਪਰਉਪਕਾਰ ਗਾਉਣੇ, ਗਾਉਂਦਿਆਂ ੨ ਪੁਲਕਾਵਲ ਰੋਮਾਵਲੀ ਖੜ੍ਹੀ ਹੋ ਜਾਣੀ, ਹਿਰਦੇ'ਚੋਂ ਅੰਮ੍ਰਿਤ ਉੱਠ ਕੇ ਗਲ਼ਾ ਰਸ ਨਾਲ ਭਰ ਜਾਣਾ, ਇਹ ਵਿਸਮਾਦ ਪ੍ਰੇਮਾ-ਭਗਤੀ ਚੌਥੀ ਹੈ।

੫.ਮਨ ਸਮ ਕਰ, ਦਮ ਇੰਦ੍ਰੇ ਕੀਨੇ। ਸੁਰਗ ਚਾਹ ਕੇ, ਕਰਮ ਤਜੀਨੇ। ਮਨ ਦੀਆਂ ਵਾਸ਼ਨਾ(ਸਮ) ਰੋਕ ਕੇ, ਇੰਦ੍ਰਿਆਂ ਨੂੰ ਵਿਸ਼ਿਆਂ ਵੱਲੋਂ(ਦਮ) ਰੋਕਣਾ, ਸੁਰਗ ਦੀ ਇੱਛਾ ਨੂੰ ਲੈ ਕੇ, ਅਸਮੇਧ ਜੱਗ ਆਦਿ ਸਭ [੧]ਸਕਾਮ ਕਰਮ(ਤਜੀਨੇ) ਤਿਆਗਣੇ। ਸੁਰਗ ਆਦਿ ਹੋਰ ਕਿਸੇ ਫ਼ਲ ਦੀ ਇੱਛਾ ਨਹੀਂ ਰੱਖਣੀ। ਯਥਾ:- ਕਾਹੂ ਫਲ ਕੀ; ਇਛਾ ਨਹੀ ਬਾਛੈ॥ ਕੇਵਲ ਭਗਤਿ; ਕੀਰਤਨ ਸੰਗਿ ਰਾਚੈ॥ ਇਹ ਵਿਸਮਾਦ ਪ੍ਰੇਮਾ-ਭਗਤੀ ਪੰਜਵੀਂ ਹੈ। [੧]ਕਾਮਨਾ ਵਾਲੇ

੬.ਪਰ ਕੇ ਦੋਖ; ਨ ਮਨ ਮੇਂ ਧਾਰੈ। ਹਾਣ ਲਾਭ ਜੱਗ; ਸਮਤਾ ਵਾਰੈ। ਪਰਾਏ(ਦੋਖ) ਛਿੱਦ੍ਰ ਮਨ'ਚ ਨਹੀਂ ਧਾਰਨੇ ਲਿਆਉਣੇ। ਆਪਣੇ ਆਪ ਨੂੰ ਸਭ ਤੋਂ ਮੰਦਾ ਸਮਝੇ, ਯਥਾ:- ਤਉ ਦੇਵਾਨਾ ਜਾਣੀਐ; ਜਾ ਸਾਹਿਬ ਧਰੇ ਪਿਆਰੁ॥ ਮੰਦਾ ਜਾਣੈ ਆਪ ਕਉ; ਅਵਰੁ ਭਲਾ ਸੰਸਾਰੁ॥) ਕਬੀਰ.ਸਭ ਤੇ ਹਮ ਬੁਰੇ; ਹਮ ਤਜਿ.ਭਲੋ ਸਭੁ ਕੋਇ॥ ਜਿਨਿ ਐਸਾ ਕਰਿ ਬੂਝਿਆ; ਮੀਤੁ ਹਮਾਰਾ ਸੋਇ॥) ਕਰਨ ਨ ਸੁਨੈ; ਕਾਹੂ ਕੀ ਨਿੰਦਾ॥ ਸਭ ਤੇ ਜਾਨੈ; ਆਪਸ ਕਉ ਮੰਦਾ॥ ਜੱਗ ਨੂੰ ਹਾਣ ਲਾਭ ਜਾਣੇ, ਭਾਵ ਇੱਕ ਰਸ ਨਹੀਂ ਹੈ। ਦੁਸ਼ਮਣ ਮਿੱਤ੍ਰ, ਖ਼ੁਸ਼ੀ ਗ਼ਮੀ, ਦੁੱਖ ਸੁਖ, ਸੋਨੇ ਮਿੱਟੀ ਜੀਵਨ ਮਰਨ'ਚ ਸਮਤਾ ਦ੍ਰਿਸ਼ਟੀ ਧਾਰਨਾ ਕਰੇ। ਯਥਾ:- ਹਰਖ ਸੋਗ.ਜਾ ਕੈ ਨਹੀ; ਬੈਰੀ ਮੀਤ ਸਮਾਨ॥ ਕਹੁ ਨਾਨਕ.ਸੁਨਿ ਰੇ ਮਨਾ; ਮੁਕਤਿ ਤਾਹਿ ਤੈ ਜਾਨ॥) ਉਸਤਤਿ ਨਿੰਦਿਆ.ਨਾਹਿ ਜਿਹਿ; ਕੰਚਨ ਲੋਹ ਸਮਾਨਿ॥ ਕਹੁ ਨਾਨਕ.ਸੁਨਿ ਰੇ ਮਨਾ; ਮੁਕਤਿ ਤਾਹਿ ਤੈ ਜਾਨਿ॥ ੧੪॥) ਸੂਖ ਦੂਖ; ਜਨ ਸਮ ਦ੍ਰਿਸਟੇਤਾ॥ ਨਾਨਕ; ਪਾਪ ਪੁੰਨ ਨਹੀ ਲੇਪਾ॥) ਮਰਣੈ ਕੀ ਚਿੰਤਾ ਨਹੀ; ਜੀਵਣ ਕੀ ਨਹੀ ਆਸ॥ ਤੂ ਸਰਬ ਜੀਆ ਪ੍ਰਤਿਪਾਲਹੀ; ਲੇਖੈ ਸਾਸ ਗਿਰਾਸ॥

੭.ਛਲ ਬਿਨ ਰਹੈ; ਹਰਖ ਤਜ ਸੋਕਾ। ਸੱਤਵੀਂ ਬਿਧ ਭਗਤੀ ਹਰਿ ਲੋਕਾ।) ਹਰਖ ਸੋਗ ਦੁਹੁ ਮਾਹਿ ਨਿਰਾਲਾ; ਕਰਣੈਹਾਰੁ ਪਛਾਤਾ॥) ਨਹ ਨਿੰਦਿਆ.ਨਹ ਉਸਤਤਿ ਜਾ ਕੈ; ਲੋਭੁ ਮੋਹੁ ਅਭਿਮਾਨਾ॥ ਹਰਖ ਸੋਗ ਤੇ.ਰਹੈ ਨਿਆਰਉ; ਨਾਹਿ ਮਾਨ ਅਪਮਾਨਾ॥ ੧॥ ਅਨੁਸਾਰ(ਹਰਖ) ਖ਼ੁਸ਼ੀ(ਸੋਕਾ) ਸੋਗ(ਤਜ) ਤਿਆਗ ਕੇ, ਨਿਰਛਲ ਹੋ ਕੇ, ਵਾਹਿਗੁਰੂ ਜੀ'ਚ ਰੋਮ ੨ ਕਰਕੇ ਲੀਣ ਰਹੇ। ਵਾਹਿਗੁਰੂ ਜੀ ਦੇ ਪਿਆਰੇ(ਲੋਕਾ) ਭਗਤਾਂ ਦੀ ਇਹ ਸੱਤਵੀਂ ਭਗਤੀ ਹੈ। ਯਥਾ:- ਕਹੁ ਕਬੀਰ; ਭਗਤਿ ਕਰਿ ਪਾਇਆ॥ ਭੋਲੇ ਭਾਇ; ਮਿਲੇ ਰਘੁਰਾਇਆ॥

੮.ਨਿਹਚਾ ਪੱਕਾ ਰਾਖੈ ਸਦਹੀ। ਸ੍ਰੀ ਕਰਤਾਰ ਵੱਲੋਂ, ਡੋਲ ਨ.ਕਦਹੀ। ਕਰਤਾਰ ਰੂਪ ਗੁਰੂ ਪ੍ਰਮੇਸਰ ਜੀ'ਤੇ ਹਮੇਸ਼ਾ, ਕਿਤੈ ਪ੍ਰਕਾਰਿ; ਨ ਤੂਟਉ ਪ੍ਰੀਤਿ॥ ਦਾਸ ਤੇਰੇ ਕੀ; ਨਿਰਮਲ ਰੀਤਿ॥) ਜਉ ਤਨੁ ਚੀਰਹਿ; ਅੰਗਿ ਨ ਮੋਰਉ॥ ਪਿੰਡੁ ਪਰੈ; ਤਉ.ਪ੍ਰੀਤਿ ਨ ਤੋਰਉ॥ ਅਨੁਸਾਰ ਪੱਕਾ ਨਿਸਚਾ ਭਰੋਸਾ ਰੱਖੇ। (ਸ੍ਰੀ) ਸੋਭਾ ਸਹਿਤ ਸ਼੍ਰੋਮਣੀ ਕਰਤਾਰ ਵਾਹਿਗੁਰੂ ਜੀ ਵੱਲੋਂ ਕਦੇ ਭੀ ਚਿੱਤ ਨ ਡੋਲੇ। ਜਿਵੇਂ ਸ੍ਰੀ ਅਨੰਦਪੁਰ ਸਾਹਿਬ ਜੀ ਵਿਖੇ, ਗੁਰੂ ਪਿਆਰੇ ਸਿੰਘ ਸਾਹਿਬਾਨ ਜੀ ਸਾਢੇ ਸੱਤ ਮਹੀਨੇ ਭੁੱਖ, ਆਪਣੇ ਸ਼੍ਰੀਰ ਤੇ ਫੱਟ ਸਹਾਰਦਿਆਂ ਧਰਮਯੁੱਧ'ਚ ਸ਼ਹੀਦੀ ਪਾਉਂਦਿਆਂ, ਵਾਹਿਗੁਰੂ ਵਾਹਿਗੁਰੂ ਜਪਦਿਆਂ ਸੁਮੇਰ ਪ੍ਰਬਤ ਵਾਂਗ ਅੱਚਲ ਅਡੋਲ ਰਹੇ। ਯਥਾ:- ਪਹਿਲਾ ਮਰਣੁ ਕਬੂਲਿ; ਜੀਵਣ ਕੀ

ਛਡਿ ਆਸ॥ ਹੋਹੁ ਸਭਨਾ ਕੀ ਰੇਣੁਕਾ; ਤਉ ਆਉ ਹਮਾਰੈ ਪਾਸਿ॥) ਜਉ ਤਉ; ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ; ਗਲੀ ਮੇਰੀ ਆਉ॥ ਇਤੁ ਮਾਰਗਿ; ਪੈਰੁ ਧਰੀਜੈ॥ ਸਿਰੁ ਦੀਜੈ; ਕਾਣਿ ਨ ਕੀਜੈ॥) ਨਾਨਕ, ਸੇਵਕੁ ਸੋਈ ਆਖੀਐ; ਜੋ ਸਿਰੁ ਧਰੇ ਉਤਾਰਿ॥) ਸਤਿਗੁਰ ਆਗੈ ਸੀਸੁ ਭੇਟ ਦੇਉ; ਜੇ ਸਤਿਗੁਰ ਸਾਚੇ ਭਾਵੈ॥) ਤਨੁ ਮਨੁ ਕਾਟਿ ਕਾਟਿ.ਸਭੁ ਅਰਪੀ; ਵਿਚਿ ਅਗਨੀ.ਆਪੁ ਜਲਾਈ॥ ੪॥ ਆਪਣੇ ਪ੍ਰੀਤਮ ਵਾਹਿਗੁਰੂ ਗੁਰੂ ਜੀ ਦੇ ਅਮੋਲਕ ਸ਼ੁਭ ਬਚਨ ਕਮਾਏ।

੯.ਵਾਹਿਗੁਰੂ ਰੂਪ, ਸਭੈ ਕੋ ਜਾਨੈ। ਬਿਆਪਕ; ਸਭ ਕੇ ਬੀਚ ਪਛਾਨੈ।) ਸਭੁ ਗੋਬਿੰਦੁ ਹੈ; ਸਭੁ ਗੋਬਿੰਦੁ ਹੈ॥ ਗੋਬਿੰਦ ਬਿਨੁ; ਨਹੀ ਕੋਈ॥ ਅਨੁਸਾਰ ਸਭ ਨੂੰ ਪਰਮਪੂਜਨੀਕ ਸੱਚੇ ਵਾਹਿਗੁਰੂ ਜੀ ਦਾ ਸਰੂਪ ਜਾਨਣਾ ਕਰੇ, ਵਾਹਿਗੁਰੂ ਜੀ ਨੂੰ ਸਭ'ਚ ਵਿਆਪਕ ਪਛਾਣੇ। ਯਥਾ:- ਕੀਟ ਹਸਤਿ ਮਹਿ; ਪੂਰ ਸਮਾਨੇ॥ ਪ੍ਰਗਟ ਪੁਰਖ; ਸਭ ਠਾਊ ਜਾਨੇ॥

ਭਗਤਿ ਕਰਤ, ਮਾਯਾ ਨਹਿ ਮੋਹੈ। ਹਰਿ ਕੇ ਰੰਗਿ, ਰਚਿਯੋ ਮਨ ਸੋਹੈ। ਪਰਮਪੂਜਨੀਕ ਸੱਚੇ ਸਤਿਗੁਰੂ ਵਾਹਿਗੁਰੂ ਮਹੱਲੇ ਪਹਿਲੇ ਜੀ ਦੀ ਪ੍ਰੇਮਾ-ਭਗਤੀ ਕਰਦਿਆਂ, ਮਾਇਆ ਮੋਹ ਨਹੀਂ ਸਕਦੀ। ਮਨ ਸਰਬ ਵਿਆਪੀ ਵਾਹਿਗੁਰੂ ਜੀ ਦੇ ਰੰਗ'ਚ ਰਚਿਆ (ਸੋਹੈ) ਸੋਭਨੀਕ ਹੋ ਜਾਂਦਾ ਹੈ।

ਇਹ ਨਵ ਬਿਧ ਕੀ; ਭਗਤਿ ਬਖਾਨੀ। ਇੱਕ ਧਾਰੇ; ਉਧਰੈ ਸੋ ਪ੍ਰਾਨੀ। ਕੁਲਾਂ ਸਹਿਤ; ਭਵ ਸਾਗਰ ਤਰੈ। ਗੁਰਸੰਗਤ; ਸਮੂਹ ਪ੍ਰੇਮੀ ਉਧਰੈ॥ }ਵਾਹਿਗੁਰੂ ਸਤਿਗੁਰੂ ਸਾਹਿਬਾਨ ਜੀ ਦੀ ਬਖ਼ਸ਼ੀ ਉਪ੍ਰੋਕਤ ਨੌਂ ਪ੍ਰਕਾਰ ਦੀ ਭਗਤੀ ਬਹੁਤ ਹੀ ਵਿਸਮਾਦ ਅਲੌਕਿਕ ਅਮੋਲਕ ਗੁਰਪ੍ਰਸਾਦਿ ਪ੍ਰਾਪਤ ਹੁੰਦੀ ਹੈ। ਕਾਟਿ ਸਿਲਕ.ਜਿਸੁ ਮਾਰਗਿ ਪਾਏ; ਸੋ ਵਿਚਿ ਸੰਗਤਿ.ਵਾਸਾ ਪਾਇਦਾ॥) ਜਹ ਅਬਿਗਤੁ; ਭਗਤੁ ਤਹ ਆਪਿ॥ ਅਨੁਸਾਰ ਖਰੀ ਉਚੀ ਪ੍ਰੇਮਾ-ਭਗਤੀ ਆਪ ਹੀ ਦ੍ਰਿੜ ਕਰਾਉਂਦੇ ਹਨ। ਯਥਾ:- ਸਚੋ ਸਚੁ ਕਮਾਵੈ ਸਦ ਹੀ; ਸਚੀ ਭਗਤਿ ਦ੍ਰਿੜਾਇਦਾ॥ ੪॥

੯੨.ਹੋਰ ਨੌਂ ਪ੍ਰਕਾਰ ਭਗਤੀ:- [੧]ਸ੍ਰਵਣ [੨]ਸਿਮਰਨ [੩]ਕੀਰਤਨ; [੪]ਪਾਦਸੇਵ [੫]ਅਰਚਾਨ। [੬]ਦਾਸਾ [੭]ਸਖਪਨ [੮]ਬੰਦਨਾ; [੯]ਸਰਬ ਨਿਵੇਦਨ ਜਾਨ। ੧.ਭਗਤ ਕਾਕ ਭਸੁੰਡ ਜੀ ਨੇ ਬੜੇ ਹੀ ਪ੍ਰੇਮ ਨਾਲ ਨਾਮ ਸ੍ਰਵਣ ਕੀਤਾ, ਇਹ ਸ੍ਰਵਣ ਭਗਤੀ ਹੈ। ੨.ਸ਼ੇਸ਼ਨਾਗ ਜੀ ਹਰ ਰੋਜ਼ ਦੋ ਹਜ਼ਾਰ ਜੀਭ ਨਾਲ, ਵਾਹਿਗੁਰੂ ਜੀ ਦੇ ਨਿੱਤ ਨਵੇਂ ਨਾਮ ਲੈਂਦੇ ਹਨ, ਇਹ ਸਿਮਰਨ ਭਗਤੀ ਹੈ। ੩.ਨਾਰਦ ਮੁਨੀ ਜੀ ਕੀਰਤਨ ਕਰਦੇ ਹਨ, ਇਹ ਕੀਰਤਨ ਭਗਤੀ ਹੈ। ੪.ਸ੍ਰੀ ਲੱਛਮੀ ਜੀ ਵਿਸ਼ਨੂੰ ਭਗਵਾਨ ਜੀ ਦੀ ਚਰਨ ਚਾਪੀ ਕਰਦੇ ਹਨ ਇਹ ਪਾਦ ਸੇਵਨ ਭਗਤੀ ਹੈ। ੫.ਮਾਤਾ ਕੁਬਿਜਾਂ ਜੀ ਨਿਤਾ ਪ੍ਰਤੀ ਕੰਸ ਦੇ ਗਲ਼'ਚ ਫ਼ੁੱਲਾਂ ਦਾ ਹਾਰ ਪਾਉਂਦੇ ਸਨ। ਇੱਕ ਦਿਨ ਹਾਰ ਪਾਉਂਣ ਜਾ ਰਹੀ ਸੀ, ਰਸਤੇ'ਚ ਸ੍ਰੀ ਕ੍ਰਿਸ਼ਨ ਭਗਵਾਨ ਜੀ ਦੇ ਦਰਸ਼ਨ ਦੇਖ ਕੇ ਪ੍ਰੇਮ'ਚ ਮਸਤਾਨੀ ਹੋ ਗਈ। ਕੰਸ ਦਾ ਡਰ ਤਿਆਗ ਕੇ, ਉਹੀ ਹਾਰ ਭਗਵਾਨ ਜੀ ਦੇ ਸੁੰਦਰ ਗਲ਼'ਚ ਪਾ ਦਿਤਾ। ਇਸ ਦਾ ਨਾਮ ਅਰਚਾਨ ਪੂਜਾ ਹੈ। ਭਗਵਾਨ ਜੀ ਐਨੇ ਜ਼ਿਆਦਾ ਖ਼ੁਸ਼ ਹੋਏ, ਆਪਣੇ ਇੱਕ ਚਰਨ ਨਾਲ ਇਸ ਦਾ ਇੱਕ ਪੈਰ ਨੱਪ ਕੇ, ਡੌਲ਼ਿਆਂ ਤੋਂ ਫੜ ਕੇ ਉਤਾਂਹ ਨੂੰ ਖਿੱਚ ਦਿਤੀ, ਤਾਂ ਕੁੱਬ ਨਿਕਲ ਗਿਆ। ਯਥਾ:- ਕੁਬਿਜਾ ਉਧਰੀ;

ਅੰਗੁਸਟ ਧਾਰ॥ ਭਗਤ ਸੁਦਾਮੇ ਜੀ ਨੇ ਭੀ ਅਰਚਾਨ ਪੂਜਾ ਕੀਤੀ ਹੈ। ੬.ਪਰਉਪਕਾਰੀ ਹਨੂੰਮਾਨ ਜੀ ਨੇ ਦਾਸਾ ਭਾਵ ਧਾਰ ਕੇ, ਆਪਣੇ ਇਸਟ ਦੇਵ ਸ੍ਰੀ ਰਾਮਚੰਦ੍ਰ ਜੀ ਦੇ ਬੜੇ ਹੀ ਬਚਨ ਕਮਾਏ। ਸੀਤਾ ਮਾਤਾ ਜੀ ਦੀ ਖ਼ਬਰ ਲਿਆਉਣੀ, ਲੰਕਾ ਨੂੰ ਸਾੜਨਾ, ਅਸ਼ੋਕ ਬਨ ਪੁੱਟਣਾ, ਸੰਜੀਵਨੀ ਬੂਟੀ ਲਿਆ ਕੇ ਸ੍ਰੀ ਲਛਮਣ ਜੀ ਨੂੰ ਮਰਨੋਂ ਬਚਾਉਣਾ, ਰਾਵਣ ਨਾਲ ਯੁੱਧ ਸਮੇਂ ਆਪਣੀ ਫ਼ੌਜ ਸਮੇਤ ਸ੍ਰੀ ਰਾਮਚੰਦ੍ਰ ਜੀ ਦੇ ਪੱਖ'ਚ ਲੜਨਾ, ਆਪਣੇ ਰਿਦੇ'ਚ ਰਾਮ ੨ ਲਿਖ ਲੈਣਾ, ਦਾਸਾ ਭਾਵ'ਚ ਪੂਰਨ ਦ੍ਰਿੜ ਰਹਿਣਾ, ਇਹ ਦਾਸਾ ਭਗਤੀ ਹੈ। ਦਾਧੀਲੇ ਲੰਕਾ ਗੜੁ.ਉਪਾੜੀਲੇ ਰਾਵਣ ਬਣੁ; ਸਲਿ ਬਿਸਲਿ ਆਣਿ, ਤੋਖੀਲੇ ਹਰੀ॥ ੭.ਸ੍ਰੀ ਕ੍ਰਿਸ਼ਨ ਭਗਵਾਨ ਜੀ ਨੇ ਮਹਾਂਭਾਰਤ ਦੇ ਯੁੱਧ'ਚ, ਆਪਣੇ ਪਿਆਰੇ ਭਗਤ ਬਲਵਾਨ ਸ੍ਰੀ ਅਰਜਨ ਜੀ ਨਾਲ(ਸਖਾ) ਮਿੱਤ੍ਰਪੁਣਾ ਨਿਭ੍ਹਾਇਆ, ਇਸ ਲਈ ਸ੍ਰੀ ਅਰਜਨ ਜੀ ਮਿੱਤ੍ਰ ਭਾਵ ਨਾਲ ਆਗਿਆ ਮੰਨਦੇ, ਇਹ ਸਖਪਨ ਭਗਤੀ ਹੈ। ੮.ਸ੍ਰੀ ਕ੍ਰਿਸ਼ਨ ਜੀ ਦੇ ਚਾਚੇ ਅਕ੍ਰੂਰ ਜੀ, ਧਰਮਾਤਮਾਂ ਰਾਜੇ ਪ੍ਰਿਥੂ ਜੀ ਨੇ, ਭਗਵਾਨ ਜੀ ਦੀ ਭਗਤੀ ਕਰਦਿਆਂ ਬੰਦਨਾਂ ਹੀ ਬੰਦਨਾਂ ਕੀਤੀਆਂ, ਇਹ ਬੰਦਨ ਭਗਤੀ ਹੈ। ੯.ਬਲ ਰਾਜੇ ਜੀ ਨੇ, ਸ੍ਰੀ ਬਾਵਨ ਅਵਤਾਰ ਜੀ ਨੂੰ ਢਾਈ ਕਰਮਾਂ ਧਰਤੀ ਦਾਨ ਦਿਤੀ, ਭਗਵਾਨ ਜੀ ਨੇ ਦੋ ਕਰਮਾਂ'ਚ ਤਿੰਨ ਲੋਕ ਮਿਣ ਲਏ, ਅੱਧੀ ਕਰਮ ਲੈਣ ਬਦਲੇ ਇਨ੍ਹਾਂ ਦੀ ਕੰਡ'ਤੇ ਚਰਨ ਰੱਖ ਕੇ ਪਤਾਲ਼'ਚ ਧੱਕ ਦਿਤੇ, ਇਉਂ ਬਲ ਰਾਜੇ ਨੇ ਸਭ ਕੁੱਝ ਅਰਪਿਆ ਹੈ, ਇਹ ਸਰਬ ਨਿਵੇਦਨ ਭਗਤੀ ਹੈ। ਉਪ੍ਰੋਕਤ ਮਹਾਂਪੁਰਸ਼ ਇੱਕ ੨ ਭਗਤੀ ਕਰਕੇ ਨਿਹਾਲ ਹੋਏ। }

(ਸੱਸੇ ਪੈਰ ਬਿੰਦੀ ਨ ਲਾਉ) (ਅਸਟਪਦੀ॥) ਪਰਮਪੂਜਨੀਕ ਦਸ ਤੁਕੀਆਂ, ਅੱਠ ਪਉੜੀਆਂ ਦੇ ਅਸਟਪਦੀ ਜੀ ਵੀਹਵੇਂ।

ਜਾਚਕ ਜਨੁ ਜਾਚੈ; ਪ੍ਰਭ ਦਾਨੁ॥ {ਦਾਨ ਮੰਗਣਾ ਗ਼ੀਬੀ ਦੀ ਹੱਦ ਹੈ, ਕਿਉਂਕਿ ਲੱਜਿਆ ਤਿਆਗ ਕੇ, ਗ਼ੀਬੀ ਦੀਨਤਾ ਆਜ਼ਜ਼ੀ ਅਧੀਨਗੀ ਨਾਲ ਹੀ ਮੰਗੀਦਾ ਹੈ। ਜੇ ਕੋਈ ਚੀਜ਼ ਮੁੱਲ ਲਈਏ ਤਾਂ ਅਹਿਸਾਨ ਨਹੀਂ ਮੰਨੀਦਾ, ਪਰ ਜੇ ਕਿਸੇ ਤੋਂ ਦਾਨ ਲਈਏ ਤਾਂ ਬਹੁਤ ਅਹਿਸਾਨ ਮੰਨ ਕੇ, ਜਸ ਕਰੀਦਾ ਹੈ। ਗੁਰੂ ਪ੍ਰਮੇਸਰ ਜੀ ਅਨੰਤ ਬ੍ਰਹਮੰਡ ਦੇ ਮਾਲਕ, ਸਭਨਾ ਜੀਆ ਕਾ, ਇਕੁ ਦਾਤਾ; ਸੋ, ਮੈ ਵਿਸਰਿ ਨ ਜਾਈ॥) ਵਡਾ ਦਾਤਾ; ਤਿਲੁ ਨ ਤਮਾਇ॥ ਅਨੁਸਾਰ ਵੱਡੇ ਦਾਤੇ ਹੁੰਦਿਆਂ ਮੰਗਤੇ ਬਣ ਕੇ, ਦਾਨ ਮੰਗ ਰਹੇ ਹਨ। ਪਰਮ ਪੂਜਨੀਕ ਪੂਰੇ ਗੁਰੂ ਪ੍ਰਮੇਸਰ ਜੀ ਦੀ, ਗਰੀਬੀ ਗਦਾ ਹਮਾਰੀ॥ ਖੰਨਾ; ਸਗਲ ਰੇਨੁ ਛਾਰੀ॥ ਅਨੁਸਾਰੀ ਘਣੀ ਗ਼ੀਬੀ ਨਿਮ੍ਰਤਾ ਸਹਿਨਸ਼ੀਲਤਾ ਗੁਣ ਦੇਖ ਕੇ, ਸਿੱਖ ਗੁਰੂ ਜੀ ਦਾ ਦਾਸਨ ਦਾਸ ਚਰਨ-ਕਮਲਾਂ ਦਾ ਕੀੜਾ ਬਣ ਕੇ, ਗੁਰ ਪੂਰੇ ਜੀ ਨੂੰ ਨਿਮਖ ੨, ਰੋਮ ੨ ਕਰਕੇ ਲਗਾਤਾਰ ਨਮਸਕਾਰ ਹੀ ਨਮਸਕਾਰ ਕਰਦਾ ਰਹਿੰਦਾ ਹੈ। ਯਥਾ:- ਨਿਮਖ ਨਿਮਖ; ਠਾਕੁਰ ਨਮਸਕਾਰੈ॥ ਨਾਨਕ ਓਹੁ ਅਪਰਸੁ; ਸਗਲ ਨਿਸਤਾਰੈ॥ ੧॥) ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ; ਗੁਰਦੇਵ ਨਾਨਕ ਹਰਿ ਨਮਸਕਰਾ॥ ੧॥ } ਗੁਰੂ ਪ੍ਰਮੇਸਰ ਜੀ ਸਨਮੁਖ, ਸ੍ਰਬ ਵਿਆਪੀ ਮਹਾਂ ਵਿਸਮਾਦ ਪ੍ਰੇਮ ਬੇਨਤੀ ਕਰਕੇ, ਸਾਧ ਜਨਾ ਕੀ; ਮਾਗਉ ਧੂਰਿ॥) ਸਦਾ ਸਦਾ; ਪ੍ਰਭ

ਕੇ ਗੁਨ ਗਾਵਉ॥ ਸਾਸਿ ਸਾਸਿ; ਪ੍ਰਭ ਤੁਮਹਿ ਧਿਆਵਉ॥ ਚਰਨ ਕਮਲ ਸਿਉ; ਲਾਗੈ ਪ੍ਰੀਤਿ॥ ਭਗਤਿ ਕਰਉ; ਪ੍ਰਭ ਕੀ ਨਿਤ ਨੀਤਿ॥ ਏਕ ਓਟ; ਏਕੋ ਆਧਾਰੁ॥ ਨਾਨਕੁ ਮਾਗੈ; ਨਾਮੁ ਪ੍ਰਭ ਸਾਰੁ॥ ੧॥ ਅਨੁਸਾਰ ਨਾਮ, ਚਰਨ-ਧੂੜ, ਸਦਾ ਗੁਣ ਗਾਉਣ, ਸੁਆਸ ੨ ਧਿਆਉਣ, ਚਰਨ ਕਮਲਨ ਪ੍ਰੀਤੀ, ਪ੍ਰੇਮਾ-ਭਗਤੀ, ਇੱਕ ਦੀ ਓਟ, ਇੱਕ ਦਾ ਅਧਾਰ, ਸ੍ਰਬ ਵਿਆਪੀ ਅਨਤਕਲਾਵਾਨ ਮਹਾਂ ਵਿਸਮਾਦ ਅੱਠ ਤਰ੍ਹਾਂ ਦਾ, ਮਹਾਂ ਦਾਨ ਮੰਗਦੇ ਹਨ:- ਜਾਚਕ ਜਨੁ ਜਾਚੈ; ਪ੍ਰਭ ਦਾਨੁ॥ ਹੇ(ਪ੍ਰਭ) ਪ੍ਰਕਾਸ਼ ਸਰੂਪ ਸਰਬ ਸੁਖਾਂ ਦੇ ਦਾਤੇ, ਸਮ੍ਰੱਥ ਮੇਹਰਵਾਨ ਦਇਆਲ ਕ੍ਰਿਪਾਲ ਸੱਚੇ ਮਿੱਠ ਬੋਲੜੇ ਵਾਹਿਗੁਰੂ ਮਹੱਲਾ ੪ ਜੀਓ!ਨਾਨਕੁ ਗਰੀਬੁ; ਬੰਦਾ ਜਨੁ ਤੇਰਾ॥ ਰਾਖਿ ਲੇਇ; ਸਾਹਿਬੁ ਪ੍ਰਭੁ ਮੇਰਾ॥ ਅਨੁਸਾਰ ਦਾਸਨ ਦਾਸ ਆਪ ਜੀ ਦੇ ਦਰ ਦਾ ਗ੍ਰੀਬ(ਜਾਚਕ) ਮੰਗਤਾ(ਜਨੁ) ਦਾਸਨਦਾਸ ਅਨਿਕ ਭਾਂਤ ਆਪ ਜੀ ਦਾ ਨਿਹੋਰਾ ਅਹਿਸਾਨ ਮੰਨ ਕੇ, ਆਪ ਜੀ ਤੋਂ ਦਾਨੁ(ਜਾਚੈ) ਮੰਗਦਾ ਹੈ। ਯਥਾ:- ਜਾਚਕੁ ਮੰਗੈ ਦਾਨੁ; ਦੇਹਿ ਪਿਆਰਿਆ॥ ਦੇਵਣਹਾਰੁ ਦਾਤਾਰੁ; ਮੈ ਨਿਤ ਚਿਤਾਰਿਆ॥) ਤਉ ਜੇਵਡੁ.ਦਾਤਾਰੁ ਨ ਕੋਈ; ਜਾਚਕੁ ਸਦਾ ਜਾਚੋੋਵੈ॥

ਕਰਿ ਕਿਰਪਾ; ਦੇਵਹੁ ਹਰਿ ਨਾਮੁ॥ ਕਿਰਪਾ(ਕਰਿ) ਕਰਕੇ, ਐਸੋ ਹੀਰਾ; ਨਿਰਮਲ ਨਾਮ॥ ਜਾਸੁ ਜਪਤ; ਪੂਰਨ ਸਭਿ ਕਾਮ॥ ੧॥ (ਹਰਿ) ਵਾਹਿਗੁਰੂ ਨਾਮੁ(ਦੇਵਹੁ) ਬਖ਼ਸ਼ਣਾ ਕਰੋ ਜੀ। ਯਥਾ:- ਤੇਰਾ ਕੀਆ ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ॥) ਜਾਚਿਕੁ.ਨਾਮੁ ਜਾਚੈ ਜਾਚੈ॥) ਮਾਗਉ ਦਾਨੁ.ਠਾਕੁਰ ਨਾਮ॥ ਅਵਰੁ ਕਛੂ ਮੇਰੈ ਸੰਗਿ ਨ ਚਾਲੈ; ਮਿਲੈ ਕ੍ਰਿਪਾ ਗੁਣ ਗਾਮ॥ ੧॥) ਕਰਤਾ.ਤੂ ਮੇਰਾ ਜਜਮਾਨੁ॥ ਇਕ ਦਖਿਣਾ.ਹਉ ਤੈ ਪਹਿ ਮਾਗਉ; ਦੇਹਿ ਆਪਣਾ ਨਾਮੁ॥) ਜਾਚਿਕੁ ਮੰਗੈ ਨਿਤ ਨਾਮੁ; ਸਾਹਿਬੁ ਕਰੇ ਕਬੂਲੁ॥ ਨਾਨਕ ਪਰਮੇਸਰੁ ਜਜਮਾਨੁ; ਤਿਸਹਿ.ਭੁਖ ਨ ਮੂਲਿ॥

ਸਾਧ ਜਨਾ ਕੀ; ਮਾਗਉ ਧੂਰਿ॥ ਹੇ ਮੇਹਰਵਾਨ ਗੁਰੂ ਗੁਰ ਸੱਚੇ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀਓ!ਆਪ ਜੀ ਦੇ(ਜਨਾ) ਪਿਆਰੇ(ਸਾਧ) ਪ੍ਰਕਾਸ਼ ਸਰੂਪ ਵਾਹਿਗੁਰੂ ਗੁਰਬਾਣੀ ਨਿਰੰਕਾਰਜੀ'ਚ ਲੀਣ ਮਹਾਂਪੁਰਸ਼ਾਂ ਜੀ(ਕੀ) ਦੀ, ਜਨ ਕੀ ਧੂਰਿ; ਮਨ ਮੀਠ ਖਟਾਨੀ॥ ਅਨੁਸਾਰ ਪਰਮਪਵਿੱਤ੍ਰ ਚਰਨ ਧੂਰਿ ਦਾ ਦਾਨ, ਦਾਸਨ ਦਾਸ(ਮਾਗਉ) ਮੰਗਦਾ ਹੈ ਜੀ। ਯਥਾ:- ਗੁਰਸਿਖੀ ਭਾਣਾ ਮੰਨਿਆ; ਗੁਰੁ ਪੂਰਾ. ਪਾਰਿ ਲੰਘਾਇ॥ ਗੁਰਸਿਖਾਂ ਕੀ ਹਰਿ.ਧੂੜਿ ਦੇਹਿ; ਹਮ ਪਾਪੀ ਭੀ ਗਤਿ ਪਾਂਹਿ॥) ਵਾਰਿ ਵਾਰਿ ਜਾਈ ਲਖ ਵਰੀਆ; ਦੇਹੁ ਸੰਤਨ ਕੀ ਧੂਰਾ ਜੀਉ॥) ਦਾਸ ਤੁਮਾਰੇ ਕੀ.ਪਾਵਉ ਧੂਰਾ; ਮਸਤਕਿ ਲੇ ਲੇ ਲਾਵਉ॥ ਮਹਾ ਪਤਿਤ ਤੇ.ਹੋਤ ਪੁਨੀਤਾ; ਹਰਿ ਕੀਰਤਨ ਗੁਨ ਗਾਵਉ॥) ਸਿਮਰਨ ਤੇ ਲਾਗੇ; ਜਿਨ ਆਪਿ ਦਇਆਲਾ॥ ਨਾਨਕ ਜਨ ਕੀ; ਮੰਗੈ ਰਵਾਲਾ॥ ੫॥) ਸਾਧ ਜਨਾ ਕੀ; ਮਾਗਉ ਧੂਰਿ॥ ਪਾਰਬ੍ਰਹਮ; ਮੇਰੀ ਸਰਧਾ ਪੂਰਿ॥

ਪਾਰਬ੍ਰਹਮ; ਮੇਰੀ ਸਰਧਾ ਪੂਰਿ॥ ਹੇ(ਪਾਰਬ੍ਰਹਮ) ਵਾਹਿਗੁਰੂ ਗੁਰੂ ਪ੍ਰਮੇਸਰ ਸੱਚੇ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ!ਦਾਸਨ ਦਾਸ ਆਪ ਜੀ ਦੇ ਸਾਧ ਜਨਾ ਦੀ ਚਰਨ-ਧੂੜ ਮੰਗਦਾ ਹੈ,

ਬਖ਼ਸ਼ ਕੇ(ਮੇਰੀ) ਦਾਸਨ ਦਾਸ ਗ੍ਰੀਬ ਨਿਮਾਣੇ ਨਿਤਾਣੇ ਪ੍ਰਦੇਸੀ ਗ਼ੁਲਮ ਗ਼ੁਲਾਮ ਦੀ ਸਰਧਾ(ਪੂਰਿ) ਪੂਰੀ ਕਰੋ ਜੀ। ਯਥਾ:- ਤੇਰੇ ਦਾਸ ਕੀ; ਹੋਵਾ ਧੂਰਿ॥ ਨਾਨਕ ਕੀ ਪ੍ਰਭ ਸਰਧਾ ਪੂਰਿ॥) ਅੰਤਰਜਾਮੀ ਪੁਰਖ ਬਿਧਾਤੇ; ਸਰਧਾ ਮਨ ਕੀ ਪੂਰੇ॥ ਨਾਨਕ ਦਾਸੁ, ਇਹੈ ਸੁਖੁ ਮਾਗੈ; ਮੋਕਉ.ਕਰਿ ਸੰਤਨ ਕੀ ਧੂਰੇ॥) ਤਿਨ ਸੰਤਨ ਕੀ; ਬਾਛਉ ਧੂਰਿ॥ ਨਾਨਕ ਕੀ; ਹਰਿ ਲੋਚਾ ਪੂਰਿ॥ ੩॥

ਸਦਾ ਸਦਾ; ਪ੍ਰਭ ਕੇ ਗੁਨ ਗਾਵਉ॥ ਦਾਸਨ ਦਾਸ ਗ੍ਰੀਬ ਨਿਮਾਣੇ ਨੂੰ ਇਹ ਦਾਨ ਭੀ ਬਖ਼ਸ਼ੋ ਜੀ, ਜੋ ਸਦਾ ਸਦਾ(ਪ੍ਰਭ) ਸਮ੍ਰੱਥ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ(ਕੇ) ਦੇ(ਗੁਨ) ਗੁਣ, ਰੋਮ ੨ ਕਰਕੇ ਕਥਾ ਕੀਰਤਨ ਦੁਆਰਾ ਹਰ ਸਮੇਂ(ਗਾਵਉ) ਗਾਉਂਣਾ ਕਰਾਂ। ਯਥਾ:- ਆਸਾ ਮਹਲਾ ੫॥ ਅੰਤਰਿ ਗਾਵਉ, ਬਾਹਰਿ ਗਾਵਉ; ਗਾਵਉ ਜਾਗਿ ਸਵਾਰੀ॥ ਸੰਗਿ ਚਲਨ ਕਉ ਤੋਸਾ ਦੀਨ੍ਾ; ਗੋਬਿੰਦ ਨਾਮ ਕੇ ਬਿਉਹਾਰੀ॥ ੧॥ ਅਵਰ ਬਿਸਾਰੀ ਬਿਸਾਰੀ॥ ਨਾਮ ਦਾਨੁ ਗੁਰਿ ਪੂਰੈ ਦੀਓ; ਮੈ ਏਹੋ ਆਧਾਰੀ॥ ੧॥ ਰਹਾਉ॥ ਦੂਖਨਿ ਗਾਵਉ.ਸੁਖਿ ਭੀ ਗਾਵਉ; ਮਾਰਗਿ ਪੰਥਿ ਸਮ੍ਾਰੀ॥ ਨਾਮ ਦ੍ਰਿੜੁ ਗੁਰਿ, ਮਨ ਮਹਿ ਦੀਆ; ਮੋਰੀ ਤਿਸਾ ਬੁਝਾਰੀ॥ ੨॥ ਦਿਨੁ ਭੀ ਗਾਵਉ.ਰੈਨੀ ਗਾਵਉ; ਗਾਵਉ ਸਾਸਿ ਸਾਸਿ ਰਸਨਾਰੀ॥ ਸਤਸੰਗਤਿ ਮਹਿ ਬਿਸਾਸੁ ਹੋਇ; ਹਰਿ ਜੀਵਤ ਮਰਤ ਸੰਗਾਰੀ॥ ੩॥ ਜਨ ਨਾਨਕ ਕਉ, ਇਹੁ ਦਾਨੁ ਦੇਹੁ ਪ੍ਰਭ; ਪਾਵਉ ਸੰਤ ਰੇਨ ਉਰਿ ਧਾਰੀ॥ ਸ੍ਰਵਨੀ ਕਥਾ.ਨੈਨ ਦਰਸੁ ਪੇਖਉ; ਮਸਤਕੁ.ਗੁਰ ਚਰਨਾਰੀ॥) ਵਿਸਰੁ ਨਾਹੀ. ਦਾਤਾਰ; ਆਪਣਾ ਨਾਮੁ ਦੇਹੁ॥ ਗੁਣ ਗਾਵਾ ਦਿਨੁ ਰਾਤਿ; ਨਾਨਕ ਚਾਉ ਏਹੁ॥) ਜਹ ਨਹੀ ਆਪੁ; ਤਹਾ ਹੋਇ ਗਾਵਉ॥ ੨॥) ਗੁਣ ਗਾਵਾ ਦਿਨੁ ਰੈਣਿ; ਏਤੈ ਕੰਮਿ ਲਾਇ॥

ਸਾਸਿ ਸਾਸਿ; ਪ੍ਰਭ ਤੁਮਹਿ ਧਿਆਵਉ॥ ਹੇ(ਪ੍ਰਭ) ਸਰਬ ਕਲਾ ਭਰਪੂਰ ਜੋਤੀ ਸਰੂਪ ਇੱਕ ਰਸ ਬਰੱਵੇਂ ਪ੍ਰਕਾਸ਼ ਹੀ ਪ੍ਰਕਾਸ਼, ਅਨੰਤ ਸੂਰਜਾਂ ਚੰਦ੍ਰਮਿਆਂ ਦੇ ਪ੍ਰਕਾਸ਼ਕ ਅਜਪਾ ਜਾਪ ਨਿਰਗੁਨ ਨਿਰੰਕਾਰ ਜੀ ਦੇ ਸਰਗੁਨ ਸਰੂਪ, ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀਓ!ਦਾਸਨ ਦਾਸ ਨੂੰ ਇਹ ਦਾਨ ਬਖ਼ਸ਼ੋ ਜੀ, ਜੋ(ਸਾਸਿ) ਸੁਆਸ(ਸਾਸਿ) ਸੁਆਸ(ਤੁਮਹਿ) ਆਪ ਜੀ ਨੂੰ ਰੋਮ ੨ ਕਰਕੇ, ਆਠ ਪਹਰ; ਕਰ ਜੋੜਿ ਧਿਆਵਉ॥ ਅਨੁਸਾਰ ਅੱਠੇ ਪਹਿਰ ਹੱਥ ਜੋੜ ਕੇ ਅਥਵਾ ਸੁਰਤ ਜੋੜ ਕੇ(ਧਿਆਵਉ) ਧਿਆਉਂਦਾ ਰਹੇ ਜੀ। ਯਥਾ:- ਊਤਮ ਮਤਿ; ਮੇਰੈ ਰਿਦੈ ਤੂੰ ਆਉ॥ ਧਿਆਵਉ ਗਾਵਉ ਗੁਣ ਗੋਵਿੰਦਾ; ਅਤਿ ਪ੍ਰੀਤਮ.ਮੋਹਿ ਲਾਗੈ ਨਾਉ॥ ਬਿਲਾਵਲੁ ਮਹਲਾ ੫॥ ਸ੍ਰਵਨੀ ਸੁਨਉ ਹਰਿ ਹਰਿ ਹਰੇ; ਠਾਕੁਰ ਜਸੁ ਗਾਵਉ॥ ਸੰਤ ਚਰਣ ਕਰ ਸੀਸੁ ਧਰਿ; ਹਰਿ ਨਾਮੁ ਧਿਆਵਉ॥ ੧॥

ਚਰਨ ਕਮਲ ਸਿਉ; ਲਾਗੈ ਪ੍ਰੀਤਿ॥ ਹੇ ਮੇਹਰਵਾਨ ਦੀਨ ਦਇਆਲ ਕ੍ਰਿਪਾਲ ਧੰਨ ਸ੍ਰੀ ਗੁਰੂ ਰਾਮਦਾਸ ਸਾਹਿਬ ਜੀਓ!ਦਾਸਨ ਦਾਸ ਜਾਚਕ ਮਹਾਂ ਪਾਪੀ ਨੂੰ ਇਹ ਦਾਨ ਬਖ਼ਸ਼ੋ, ਕਿ ਕਵਲ ਵਾਂਗ ਪਦਾਰਥਾਂ ਰੂਪੀ ਜਲ ਤੋਂ ਨਿਰਲੇਪ ਆਪ ਜੀ ਦੇ ਸੱਚੇ ਚਰਨ(ਕਮਲ) ਕਮਲਾਂ ਵਾ ਗੁਰਸਬਦ ਰੂਪੀ ਚਰਨ ਕਮਲ(ਸਿਉ) ਨਾਲ ਦਾਸਨ ਦਾਸ ਦੀ ਸੱਚੀ ਪ੍ਰੀਤਿ(ਲਾਗੈ) ਲੱਗ ਜਾਵੇ ਜੀ। ਐਸੀ ਸੂਝ

ਵਿਆਪੀ ਵਿਸਮਾਦ ਪ੍ਰੀਤਿ ਸੱਚੀ ਹੋਵੇ ਜੀ ਯਥਾ:- ਸਾਚੀ ਪ੍ਰੀਤਿ ਹਮ; ਤੁਮ ਸਿਉ ਜੋਰੀ॥ ਤੁਮ ਸਿਉ ਜੋਰਿ; ਅਵਰ ਸੰਗਿ ਤੋਰੀ॥) ਰਾਜੁ ਨ ਚਾਹਉ.ਮੁਕਤਿ ਨ ਚਾਹਉ; ਮਨਿ ਪ੍ਰੀਤਿ ਚਰਨ ਕਮਲਾਰੇ॥) ਸਾਚੀ ਪ੍ਰੀਤਿ.ਨ ਤੁਟਈ; ਸਾਚੇ ਮੇਲਿ ਮਿਲਾਉ॥) ਕਿਤੈ ਪ੍ਰਕਾਰਿ; ਨ ਤੂਟਉ ਪ੍ਰੀਤਿ॥ ਦਾਸ ਤੇਰੇ ਕੀ; ਨਿਰਮਲ ਰੀਤਿ॥) ਸਾਚੀ ਪ੍ਰੀਤਿ.ਨ ਤੁਟਈ ਪਿਆਰੇ; ਜੁਗੁ ਜੁਗੁ ਰਹੀ ਸਮਾਇ॥

ਭਗਤਿ ਕਰਉ; ਪ੍ਰਭ ਕੀ ਨਿਤ ਨੀਤਿ॥ ਹੇ(ਪ੍ਰਭ) ਸਭ ਦੇ ਪ੍ਰਤਿਪਾਲਕ ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਇੱਕ ਰਸ ਬੱਝਵੇਂ ਪ੍ਰਕਾਸ਼ ਹੀ ਪ੍ਰਕਾਸ਼, ਧੰਨ ਅਜਪਾ ਜਾਪ ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ !ਦਾਸਨ ਦਾਸ ਗ੍ਰੀਬ ਮੰਗਤੇ ਨੂੰ ਇਹ ਦਾਨ ਬਖ਼ਸ਼ੋ ਜੀ, ਜੋ ਦਾਸਨ ਦਾਸ ਆਪ ਜੀ(ਕੀ) ਦੀ ਨਿਤ(ਨੀਤਿ) ਨਿੱਤ, ਨਾਨਕ ਪੂਰੈ ਭਾਗਿ; ਭਗਤਿ ਨਿਰਾਲੀ॥ ਅਨੁਸਾਰ(ਭਗਤਿ) ਪ੍ਰੇਮਾ-ਭਗਤੀ(ਕਰਉ) ਕਰੇ ਜੀ। ਯਥਾ:- ਫਿਰਤ ਫਿਰਤ ਪ੍ਰਭ ਆਇਆ; ਪਰਿਆ ਤਉ ਸਰਨਾਇ॥ ਨਾਨਕ ਕੀ ਪ੍ਰਭ ਬੇਨਤੀ; ਅਪਨੀ ਭਗਤੀ ਲਾਇ॥ ੧॥) ਭਗਤਿ ਕਰਉ; ਹਰਿ ਕੇ ਗੁਨ ਗਾਵਉ॥ ਆਠ ਪਹਰ; ਅਪਨਾ ਖਸਮੁ ਧਿਆਵਉ॥) ਖੋਜਤ ਖੋਜਤ.ਮੈ ਪਾਹੁਨ ਮਿਲਿਓ; ਭਗਤਿ ਕਰਉ.ਨਿਵਿ ਪਾਏ॥

ਏਕ ਓਟ; ਏਕੋ ਆਧਾਰੁ॥ ਹੇ ਵਾਹਿਗੁਰੂ ਮਹੱਲਾ ੪ ਜੀਓ !ਦਾਸਨ ਦਾਸ ਅੰਨ੍ਹੇ ਕੂਕਰ ਗ੍ਰੀਬ ਮੰਗਤੇ ਨੂੰ ਇਹ ਦਾਨ ਬਖ਼ਸ਼ੋ ਜੀ, ਜੋ ਦਾਸਨ ਦਾਸ ਆਪ ਜੀ ਨੂੰ ਲੋਕ ਪ੍ਰਲੋਕ ਅੰਦਰ ਸਭਨੀਂ ਥਾਈਂ, (ਏਕ) ਇੱਕ ਆਪ ਜੀ ਦੇ ਨਾਮ ਦੀ ਸਦਾ ਰਹਿਣ ਵਾਲੀ ਸੱਚੀ ਓਟ(ਏਕੋ) ਇੱਕ ਆਪ ਜੀ ਦੇ ਨਾਮ ਦਾ ਹੀ(ਆਧਾਰੁ) ਆਸਰਾ ਪ੍ਰਾਪਤਿ ਹੋਵੇ ਜੀ। ਇਹ ਦਾਨ ਪ੍ਰਾਪਤ ਕਰਕੇ ਪੜ੍ਹੀਏ ਯਥਾ:- ਪ੍ਰਭ ਜੀ; ਤੇਰੀ ਓਟ ਗੁਸਾਈ॥) ਅਵਰ ਓਟ ਮੈ ਕੋਇ ਨ ਸੂਝੈ; ਇਕ ਹਰਿ ਕੀ ਓਟ.ਮੈ ਆਸ॥) ਅਵਰ ਓਟ.ਮੈ ਸਗਲੀ ਦੇਖੀ; ਇਕ ਤੇਰੀ ਓਟ ਰਹਾਈਐ॥) ਆਸ ਓਟ; ਪ੍ਰਭ ਤੋਰੀ॥) ਹਰਿ ਹਰਿ ਨਾਮੁ; ਮੇਰਾ ਆਧਾਰੁ॥) ਨਾਮੁ ਵਰਤਣਿ ਨਾਮੋ ਵਾਲੇਵਾ; ਨਾਮੁ ਨਾਨਕ ਪ੍ਰਾਨ ਅਧਾਰਾ॥) ਪ੍ਰਭ ਜੀ; ਤੂ ਮੇਰੇ ਪ੍ਰਾਨ ਅਧਾਰੈ॥ ਨਮਸਕਾਰ ਡੰਡਉਤਿ ਬੰਦਨਾ; ਅਨਿਕ ਬਾਰ ਜਾਉ ਬਾਰੈ॥

ਨਾਨਕੁ ਮਾਗੈ; ਨਾਮੁ ਪ੍ਰਭ ਸਾਰੁ॥ ੧॥ ਸ਼ਾਹਿ ਸ਼ਾਹਨਸ਼ਾਹ; ਗ੍ਰੀਬ ਨਿਵਾਜ ਸਤਿਗੁਰੂ ਨਾਨਕੁ ਦੇਵ ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਹ ਹਰਿ॥ ਪਰਮ ਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ ਪਿਆਰ'ਚ ਲੀਣ ਫ਼ੁਰਮਾ ਰਹੇ ਹਨ:- ਹੇ ਪਰਮਪੂਜਨੀਕ ਸੱਚੇ ਪਿਤਾ ਮਹੱਲਾ ਚੌਥਾ ਜੀਓ !ਦਾਸਨ ਦਾਸ ਆਪ ਜੀ ਦਾ ਜਾਚਿਕ ਬੱਚਾ, ਆਪ ਜੀ ਤੋਂ(ਸਾਰੁ) ਸ੍ਰੇਸ਼ਟ ਅਸਲੀ ਸ਼ੁੱਧ ਪ੍ਰਕਾਸ਼ ਸਰੂਪ, (ਪ੍ਰਭ) ਅਜਪਾ ਜਾਪ ਅਬਿਨਾਸ ਨਿਰਗੁਨ ਨਿਰੰਕਾਰ ਜੀ ਦਾ ਪਰਮਪਵਿੱਤ੍ਰ ਸ਼ੁਭ ਸੱਚਾ ਨਾਮੁ(ਮਾਗੈ) ਮੰਗਦਾ ਹੈ ਜੀ॥ ੧॥ ਯਥਾ:- ਕਰਤਾ.ਤੂ ਮੇਰਾ ਜਜਮਾਨੁ॥ ਇਕ ਦਖਿਣਾ.ਹਉ ਤੈ ਪਹਿ ਮਾਗਉ; ਦੇਹਿ ਆਪਣਾ ਨਾਮੁ॥) ਹਰਿ ਨਾਮੁ ਪਦਾਰਥੁ; ਨਾਨਕੁ ਮਾਂਗੈ॥

ਪ੍ਰਭ ਕੀ ਦ੍ਰਿਸਟਿ; ਮਹਾ ਸੁਖੁ ਹੋਇ॥ ਹਰਿ ਰਸੁ; ਪਾਵੈ ਬਿਰਲਾ ਕੋਇ॥ ਵਾਹਿਗੁਰੂ ਮਹੱਲਾ

ਪੰਜਵਾਂ ਜੀ ਫ਼ੁਰਮਾਉਂਦੇ ਹਨ:- ਹੇ ਪ੍ਰੇਮੀ ਜਨੋ!ਮ੍ਰਿਤਕ ਨੂੰ ਜੀਵਾਲਣ ਵਾਲੇ, ਭੁੱਖੇ ਨੂੰ ਨਾਮ ਅਧਾਰ ਬਖ਼ਸ਼ਣ ਵਾਲੇ, ਨਰਾਇਣ ਨਿਰੰਕਾਰ ਜੀ ਦੇ ਪੂਰਨ ਸੱਚੇ ਅਵਤਾਰ, ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਸਤਿਗੁਰੂ ਮਹੱਲੇ ਚੌਥੇ ਸਾਹਿਬ ਜੀ ਦੇ ਅਪਾਰ ਕ੍ਰਿਪਾ ਵਾਲੇ ਅਨੇਕਾਂ ਹੱਥ, ਹੁਣ ਸਾਡੇ ਸਿਰਾਂ'ਤੇ ਹਨ। ਸਰਬ ਨਿਧਾਨ; ਪ੍ਰਭ ਤੇਰੀ ਮਇਆ॥) ਸਰਬ ਨਿਧਾਨ; ਜਾ ਕੀ ਦ੍ਰਿਸਟੀ ਮਾਹਿ॥ ਅਨੁਸਾਰ ਗੁਰੂ ਪਿਤਾ ਜੀ ਦੀ ਕ੍ਰਿਪਾ-ਦ੍ਰਿਸਟੀ'ਚ, ਸਰਬ ਵਿਆਪੀ ਵਾਹਿਗੁਰੂ ਜੀ ਦੇ ਗੁਰਸਬਦ ਰੂਪ, ਅਥਵ ਰਿੱਧੀ ਸਿੱਧੀ ਨਿਧੀ ਰੂਪ ਸਭ ਖ਼ਜ਼ਾਨੇ ਹਨ, ਇਸ ਲਈ(ਪ੍ਰਭ) ਵਾਹਿਗੁਰੂ ਸਤਿਗੁਰੂ ਰਾਮਦਾਸ ਸਾਹਿਬ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸਾਹ ਜੀ ਦੇ, ਹਰਿ ਅੰਮ੍ਰਿਤ ਭਿੰਨੇ ਲੋਇਣਾ; (ਕੀ) ਦੀ, ਨਾਨਕ ਨਦਰੀ; ਨਦਰਿ ਨਿਹਾਲ॥ ਵਾਲੀ ਕ੍ਰਿਪਾ(ਦ੍ਰਿਸਟਿ) ਦ੍ਰਿਸ਼ਟੀ ਨਾਲ ਤੱਕਣੇ ਕਰਕੇ, ਦਾਸਨ ਦਾਸ ਨੂੰ(ਮਹਾ) ਵੱਡਾ ਭਾਰੀ ਸਦਾ ਸੁਖੁ ਪ੍ਰਾਪਤ ਹੋਇ ਰਿਹਾ ਹੈ। ਯਥਾ:- ਦ੍ਰਿਸਟਿ ਤੇਰੀ ਸੁਖੁ ਪਾਈਐ; ਮਨ ਮਾਹਿ ਨਿਧਾਨਾ॥) ਅਮਿਅ ਦ੍ਰਿਸਟਿ ਸੁਭ ਕਰੈ; ਹਰੈ ਅਘ ਪਾਪ ਸਕਲ ਮਲ॥ ਭਾਵੇਂ ਸਤਿਗੁਰੂ ਗ੍ਰੰਥ ਸਾਹਿਬ ਜੀ ਹਰ ਵੇਲੇ ਆਪਣੇ ਪ੍ਰੇਮੀ ਜੀ ਦੇ ਦਿਲ ਦਿਮਾਗ਼'ਚ ਸ਼ੁਭ ਸੱਚੇ ਵਿਸਮਾਦ ਗੁਰਬਾਣੀ ਜੀ ਭੇਜ ਕੇ, ਮੁਖ'ਚ ਅੰਮ੍ਰਿਤ ਭੇਜਦੇ ਰਹਿੰਦੇ ਹਨ, ਪਰ(ਹਰਿ) ਵਾਹਿਗੁਰੂ ਜੀ ਦੇ ਅੰਮ੍ਰਿਤ ਬ੍ਰਹਮਾਨੰਦ ਨਾਮ ਰਸੁ ਨੂੰ(ਕੋਇ) ਕੋਈ ਬਿਰਲਾ ੨ ਗੁਰਮੁਖਿ ਜਨ ਹੀ(ਪਾਵੈ) ਪਾਉਂਦਾ ਹੈ। ਯਥਾ:- ਅੰਮ੍ਰਿਤ ਰਸੁ ਹਰਿ ਕੀਰਤਨੋ; ਕੋ ਵਿਰਲਾ ਪੀਵੈ॥ ਵਜਹੁ ਨਾਨਕ ਮਿਲੈ ਏਕੁ ਨਾਮੁ; ਰਿਦ ਜਪਿ ਜਪਿ ਜੀਵੈ॥) ਅੰਮ੍ਰਿਤ ਕਾ ਰਸੁ ਵਿਰਲੀ ਪਾਇਆ; ਸਤਿਗੁਰ ਮੇਲਿ ਮਿਲਾਏ॥ ਜਬ ਲਗੁ.ਸਬਦ ਭੇਦੁ ਨਹੀ ਆਇਆ; ਤਬ ਲਗੁ ਕਾਲੁ ਸੰਤਾਏ॥

ਜਿਨ ਚਾਖਿਆ; ਸੇ ਜਨ ਤ੍ਰਿਪਤਾਨੇ॥ (ਜਿਨ) ਜਿਨ੍ਹਾਂ ਨਮਸਕਾਰ ਯੋਗ ਗੁਰਮੁਖਿ ਪਿਆਰਿਆਂ ਨੇ, ਬ੍ਰਹਮਾਨੰਦ ਰਸ (ਚਾਖਿਆ) ਛਕਿਆ ਹੈ, (ਸੇ) ਉਹ(ਜਨ) ਪਿਆਰੇ ਭਗਤ ਜੀ(ਤ੍ਰਿਪਤਾਨੇ) ਆਤਮ ਤ੍ਰਿਪਤੀ ਕਰਕੇ ਰੱਜ ਗਏ। ਯਥਾ:- ਜਰਾ ਮਰਾ.ਨਹ ਵਿਆਪਈ; ਫਿਰਿ.ਦੂਖੁ ਨ ਪਾਇਆ॥ ਪੀ ਅੰਮ੍ਰਿਤੁ ਆਘਾਨਿਆ; ਗੁਰਿ.ਅਮਰ ਕਰਾਇਆ॥) ਤ੍ਰਿਪਤਿ ਅਘਾਵਨੁ; ਸਾਚੈ ਨਾਇ॥ ਅਠਸਠਿ ਮਜਨੁ; ਸੰਤ ਧੂਰਾਇ॥ ੨॥) ਤ੍ਰਿਪਤਿ ਭਈ; ਸਚੁ ਭੋਜਨੁ ਖਾਇਆ॥ ਮਨਿ ਤਨਿ ਰਸਨਾ; ਨਾਮੁ ਧਿਆਇਆ॥) ਹਰਿ ਭਗਤਿ ਖਜਾਨਾ ਬਖਸਿਆ; ਗੁਰਿ ਨਾਨਕਿ.ਕੀਆ ਪਸਾਉ ਜੀਉ॥ ਮੈ.ਬਹੁੜਿ ਨ ਤ੍ਰਿਸਨਾ ਭੁਖੜੀ; ਹਉ ਰਜਾ.ਤ੍ਰਿਪਤਿ ਅਘਾਇ ਜੀਉ॥ ਜੋ ਗੁਰ ਦੀਸੈ ਸਿਖੜਾ; ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ॥) ਹਰਿ ਗੁਣ ਗਾਇ.ਸਦਾ ਤ੍ਰਿਪਤਾਸੀ; ਫਿਰਿ.ਭੂਖ ਨ ਲਾਗੈ ਆਏ॥ ਦਹ ਦਿਸਿ ਪੂਜ ਹੋਵੈ, ਹਰਿ ਜਨ ਕੀ; ਜੋ ਹਰਿ ਹਰਿ ਨਾਮੁ ਧਿਆਏ॥) ਤ੍ਰਿਪਤਿ ਅਘਾਏ.ਪੇਖਿ ਪ੍ਰਭ ਦਰਸਨੁ; ਅੰਮ੍ਰਿਤ ਹਰਿ ਰਸੁ.ਭੋਜਨੁ ਖਾਤ॥ ਚਰਨ ਸਰਨ ਨਾਨਕ ਪ੍ਰਭ ਤੇਰੀ; ਕਰਿ ਕਿਰਪਾ ਸੰਤ ਸੰਗਿ ਮਿਲਾਤ॥ {ਪੰਜਾਂ ਪਿਆਰਿਆਂ ਦੁਆਰਾ, ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਰਮ ਪਵਿੱਤ੍ਰ ਸੱਚੇ ਚਰਨ-ਕਮਲਾਂ'ਚ, ਸੰਪੂਰਨ ਪੰਜ ਬਾਣੀਆਂ ਪੜ੍ਹਕੇ, ਤਿਆਰ

ਕੀਤਾ ਖੰਡੇ ਬਾਟੇ ਦਾ ਅੰਮ੍ਰਿਤ ਛਕਣਾ ਬਹੁਤ ਹੀ ਜ਼ਰੂਰੀ ਹੈ। ਅੰਮ੍ਰਿਤ ਛਕਣ ਮਗਰੋਂ ਗੁਰੂ ਜੀ ਦੀ ਸਤਸੰਗਤ ਜੀ'ਚ ਗੁਰਬਾਣੀ ਸੰਥਾ ਸ਼ੁੱਧੀ ਕਰਨੀ ਕਰਾਉਣੀ, ਕੀਰਤਨ ਸਿੱਖਣਾ ਸਿਖਾਉਣਾ, ਕਥਾ ਸਿੱਖਣੀ ਸਿਖਾਉਣੀ, ਸਾਰੀ ਜ਼ਿੰਦਗੀ ਗੁਰੂ ਸੇਵਾ ਪ੍ਰੇਮਾ-ਭਗਤੀ'ਚ ਲਾਉਣੀ, ਕਿਸੇ ਭੀ ਫ਼ਲ ਦੀ ਇੱਛਾ ਨਹੀਂ ਰੱਖਣੀ। ਗੁਰਸਬਦ ਸਰੂਪ ਗੁਰਤਾ ਬਿਰਾਜਮਾਨ ਗੁਰੂ ਪ੍ਰਮੇਸਰ ਜੀ ਆਪਣੇ ਪਿਆਰੇ ਜੀ ਦੇ ਲੂੰ ੨'ਚ ਵਸਦੇ ਹਨ। ਗੁਰਸੇਵਕ ਜੀ ਗੁਰੂ ਪ੍ਰਮੇਸਰ ਜੀ ਨੂੰ, ਨਿਮਖ ੨ ਨਮਸਕਾਰਾਂ ਹੀ ਨਮਸਕਾਰਾਂ ਕਰਦੇ ਰਹਿੰਦੇ ਹਨ। ਗੁਰੂ ਪ੍ਰਮੇਸਰ ਜੀ ਆਪਣੇ ਪਿਆਰੇ ਜੀ ਦੇ ਦਿਲ ਦਿਮਾਗ਼'ਚ, ਹਰ ਵੇਲੇ ਗੁਰਬਾਣੀ ਭੇਜਦੇ ਰਹਿੰਦੇ ਹਨ। ਗੁਰਸੇਵਕ ਜੀ, ਗੁਰੂ ਪ੍ਰਮੇਸਰ ਜੀ ਦੀ ਕ੍ਰਿਪਾ-ਦ੍ਰਿਸ਼ਟੀ ਨੂੰ ਪ੍ਰਾਪਤ ਹੋ ਕੇ, ਵਿਸਮਾਦ ਪ੍ਰੇਮ ਰੰਗ'ਚ ਲੀਣ ਹਰ ਵੇਲੇ ਵਾਹਿਗੁਰੂ ੨ ਉਚਾਰਦੇ ਰਹਿੰਦੇ ਹਨ। ਗੁਰੂ ਪ੍ਰਮੇਸਰ ਜੀ ਆਪਣੇ ਪ੍ਰੇਮੀ ਜੀ ਦੀਆਂ ਨਮਸਕਾਰਾਂ ਬਿਨੈ ਬੇਨਤੀਆਂ ਪ੍ਰਵਾਨ ਕਰਦੇ ਹਨ। ਗੁਰੂ ਪ੍ਰਮੇਸਰ ਜੀ ਪ੍ਰੇਮੀ ਦੇ ਰਿਦੇ'ਚੋਂ ਅੰਮ੍ਰਿਤ ਮੁਖ'ਚ ਹਰ ਸਮੇਂ ਭੇਜਦੇ ਰਹਿੰਦੇ ਹਨ। ਇਸ ਵਿਸਮਾਦ ਅੰਮ੍ਰਿਤ, ਖੰਡੇ ਬਾਟੇ ਦੇ ਅੰਮ੍ਰਿਤ ਬਾਰੇ ਬਾਰ ੨ ਫ਼ੁਰਮਾ ਰਹੇ ਹਨ। ਯਥਾ:- ਅੰਮ੍ਰਿਤੁ ਪੀਆ; ਸਤਿਗੁਰਿ ਦੀਆ॥ ਅਵਰੁ ਨ ਜਾਣਾ; ਦੂਆ ਤੀਆ॥) ਪੀ ਅੰਮ੍ਰਿਤੁ ਤ੍ਰਿਪਤਾਸਿਆ; ਤਾ ਕਾ ਅਚਰਜ ਸੁਆਦੁ॥ ਸੋਵਤ ਹਰਿ ਜਪਿ ਜਾਗਿਆ; ਪੇਖਿਆ ਬਿਸਮਾਦੁ॥) ਬਾਣੀ ਗੁਰੂ.ਗੁਰੂ ਹੈ ਬਾਣੀ; ਵਿਚਿ ਬਾਣੀ.ਅੰਮ੍ਰਿਤੁ ਸਾਰੇ॥ ਗੁਰਬਾਣੀ ਕਹੈ.ਸੇਵਕੁ ਜਨੁ ਮਾਨੈ; ਪਰਤਖਿ ਗੁਰੂ ਨਿਸਤਾਰੇ॥ }

ਪੂਰਨ ਪੁਰਖ; ਨਹੀ ਡੋਲਾਨੇ॥ ਅੰਮ੍ਰਿਤ ਬ੍ਰਹਮਾਨੰਦ ਨਾਮ ਮਹਾਂ ਰਸ ਨੂੰ ਪੀ ਕੇ ਤ੍ਰਿਪਤ, ਪੰਜਾਂ ਵਿਕਾਰਾਂ ਨੂੰ ਜਿੱਤਣ ਵਾਲੇ ਪੂਰਨ(ਪੁਰਖ) ਮਹਾਂਪੁਰਸ਼ ਵਿਸ਼ੇ ਵਾਸ਼ਨਾ ਮਾਇਆ ਪਦਾਰਥਾਂ'ਚ ਕਦੇ ਭੀ(ਡੋਲਾਨੇ) ਡੋਲਦੇ ਨਹੀ। ਯਥਾ:- ਡੋਲਨ ਤੇ ਚੂਕਾ; ਠਹਰਾਇਆ॥ ਸਤਿ ਮਾਹਿ; ਲੇ ਸਤਿ ਸਮਾਇਆ॥) ਬਾਣੀ ਪ੍ਰਭ ਕੀ; ਸਭੁ ਕੋ ਬੋਲੈ॥ ਆਪਿ ਅਡੋਲੁ; ਨ ਕਬਹੂ ਡੋਲੈ॥) ਪੂਰਨੁ.ਕਬਹੁ ਨ ਡੋਲਤਾ; ਪੂਰਾ ਕੀਆ ਪ੍ਰਭ ਆਪਿ॥ ਦਿਨੁ ਦਿਨੁ ਚੜੈ ਸਵਾਇਆ; ਨਾਨਕ.ਹੋਤ ਨ ਘਾਟਿ॥

ਸੁਭਰ ਭਰੇ; ਪ੍ਰੇਮ ਰਸ ਰੰਗਿ॥ ਗੁਰੂ ਪ੍ਰਮੇਸਰ ਜੀ ਦੀ ਕ੍ਰਿਪਾ-ਦ੍ਰਿਸ਼ਟੀ ਨੂੰ ਪ੍ਰਾਪਤ ਕਰਕੇ, ਗੁਰਮੁਖਿ ਪਿਆਰੇ ਜੀ, ਗੁਰੂ ਪ੍ਰਮੇਸਰ ਜੀ ਦੇ ਪ੍ਰੇਮ ਬ੍ਰਹਮਾਨੰਦ ਰਸ(ਰੰਗਿ) ਅਨੰਦ ਨਾਲ, (ਸੁਭਰ) ਲਬਾ ਲਬ ਸੰਪੂਰਨ ਭਰੇ ਹੋਏ ਹਨ। ਯਥਾ:- ਸੁਭਰ ਭਰੇ.ਨ ਹੋਵਹਿ ਊਣੇ; ਜੋ ਰਾਤੇ ਰੰਗੁ ਲਾਈ ਰੇ॥ ਤਿਨ ਕੀ ਪੰਕ ਹੋਵੈ ਜੇ ਨਾਨਕੁ; ਤਉ ਮੂੜਾ.ਕਿਛੁ ਪਾਈ ਰੇ॥) ਅਭਰਤ ਸਿੰਚਿ.ਭਏ ਸੁਭਰ ਸਰ; ਗੁਰਮਤਿ ਸਾਚੁ ਨਿਹਾਲਾ॥ ਮਨ ਰਤਿ.ਨਾਮਿ ਰਤੇ ਨਿਹਕੇਵਲ; ਆਦਿ ਜੁਗਾਦਿ ਦਇਆਲਾ॥

ਉਪਜੈ ਚਾਉ; ਸਾਧ ਕੈ ਸੰਗਿ॥ ਗੁਰੂ ਪ੍ਰਮੇਸਰ ਜੀ ਦੀ ਕ੍ਰਿਪਾ-ਦ੍ਰਿਸ਼ਟੀ ਪੈਣ ਤੋਂ, ਅੰਮ੍ਰਿਤ ਬ੍ਰਹਮਾਨੰਦ ਰਸ ਨਾਲ ਤ੍ਰਿਪਤ ਅਡੋਲ ਪੂਰਨ ਮਹਾਂਪੁਰਸ਼ਾਂ ਨੂੰ, (ਸਾਧ) ਗੁਰੂ ਪ੍ਰਮੇਸਰ ਜੀ(ਕੈ) ਦੇ ਸਤਿਸੰਗਤ ਜੀ ਸੰਗਿ ਰਹਿ ਕੇ ਵਾਹਿਗੁਰੂ ਜੀ ਦੇ ਦਰਸ਼ਨ ਦੇਖਣ ਦਾ ਚਾਉ(ਉਪਜੈ) ਪੈਦਾ ਹੁੰਦਾ ਹੈ। ਯਥਾ:- ਮਨਿ ਬੈਰਾਗੁ ਭਇਆ; ਦਰਸਨੁ ਦੇਖਣੈ ਕਾ ਚਾਉ॥) ਜਿਨੀ ਮੇਰਾ ਪਿਆਰਾ ਰਾਵਿਆ;

ਤਿਨ ਪੀਛੈ ਲਾਗਿ ਫਿਰਾਉ॥ ਕਰਿ ਮਿੰਨਤਿ ਕਰਿ ਜੋਦੜੀ; ਮੈ ਪ੍ਰਭੁ ਮਿਲਣੈ ਕਾ ਚਾਉ॥) ਮੇਰਾ ਮਨੁ ਲੋਚੈ; ਗੁਰ ਦਰਸਨ ਤਾਈ॥ ਬਿਲਪ ਕਰੇ; ਚਾਤ੍ਰਿਕ ਕੀ ਨਿਆਈ॥ ਤ੍ਰਿਖਾ ਨ ਉਤਰੈ, ਸਾਂਤਿ ਨ ਆਵੈ; ਬਿਨੁ ਦਰਸਨ ਸੰਤ ਪਿਆਰੇ ਜੀਉ॥ ੧॥ ਹਉ ਘੋਲੀ.ਜੀਉ ਘੋਲਿ ਘੁਮਾਈ; ਗੁਰ ਦਰਸਨ ਸੰਤ ਪਿਆਰੇ ਜੀਉ॥ ੧॥ ਰਹਾਉ॥ ਵਾ ਮਨ ਬਾਣੀ ਰੋਮ ੨ ਕਰਕੇ, (ਸਾਧ) ਗੁਰੂ ਪ੍ਰਮੇਸਰ ਜੀ(ਕੈ) ਦੇ ਚਰਨ ਸੰਗਿ ਅਭੇਦ ਰਹਿਣ ਵਾਲਿਆਂ ਪੂਰਨ ਪ੍ਰੇਮੀਆਂ ਨੂੰ, ਗੁਰੂ ਪ੍ਰਮੇਸਰ ਜੀ ਲਈ ਮਰਨ ਦਾ.ਚਾਉ(ਉਪਜੈ) ਪੈਦਾ ਹੁੰਦਾ ਹੈ। ਯਥਾ:- ਕਬੀਰ.ਮੁਹਿ ਮਰਨੇ ਕਾ ਚਾਉ ਹੈ; ਮਰਉ ਤ ਹਰਿ ਕੈ ਦੁਆਰ॥ ਮਤ.ਹਰਿ ਪੂਛੈ ਕਉਨੁ ਹੈ; ਪਰਾ ਹਮਾਰੈ ਬਾਰ॥

ਪਰੇ ਸਰਨਿ; ਆਨ ਸਭ ਤਿਆਗਿ॥ ਗੁਰੂ ਪ੍ਰਮੇਸਰ ਜੀ ਦੀ ਕ੍ਰਿਪਾ-ਦ੍ਰਿਸ਼ਟੀ ਨੂੰ ਪ੍ਰਾਪਤ ਹਰਿ ਰਸ ਬ੍ਰਹਮਾਨੰਦ ਛਕ ਕੇ, ਪੂਰਨ ਤ੍ਰਿਪਤ ਅਡੋਲ ਪੂਰਨ ਮਹਾਂਪੁਰਸ਼, ਪੂਰਨ ਪਦ ਚਾਅ ਉਤਸ਼ਾਹ ਪ੍ਰੇਮ ਰਸ ਰੰਗ ਨੂੰ ਪ੍ਰਾਪਤ, ਆਪਸ ਕਉ; ਕਰਿ ਕਛੁ ਨ ਜਨਾਵੈ॥ ਅਨੁਸਾਰ(ਆਨ) ਦ੍ਵੈਤ, ਹੋਰ ਔਗੁਣ ਕੁਸੰਗ ਮਾਇਕੀ ਜੰਜਾਲ ਸੁਆਦ ਵਿਕਾਰ ਸਭ ਤਿਆਗਿ ਕੇ, ਗੁਰਦੇਵ ਮਾਤਾ ਪਿਤਾ ਸਰੂਪ ਸੱਚੇ ਸਤਿਗੁਰੂ ਸਾਹਿਬਾਨ ਜੀ ਦੀ ਮਿੱਠੀ ਪਿਆਰੀ ਸੱਚੀ ਵਿਆਪਕ ਸਰਨਿ, ਮਨ ਬਾਣੀ ਸ੍ਰੀਰ ਕਰਕੇ(ਪਰੇ) ਪਏ ਹਨ। ਯਥਾ:- ਸਗਲ ਉਕਤਿ ਉਪਾਵਾ॥ ਤਿਆਗੀ ਸਰਨਿ ਪਾਵਾ॥ ਨਾਨਕੁ.ਗੁਰ ਚਰਣਿ ਪਰਾਤਾ॥ (ਚੱਲੀ) ਅਬ ਹਮ ਚਲੀ; ਠਾਕੁਰ ਪਹਿ ਹਾਰਿ॥ ਜਬ ਹਮ.ਸਰਣਿ ਪ੍ਰਭੂ ਕੀ ਆਈ; ਰਾਖੁ ਪ੍ਰਭੂ.ਭਾਵੈ ਮਾਰਿ॥) ਸਰਣਿ ਪਰਿਓ; ਠਾਕੁਰ ਵਜੀਰਾ॥ ਤਿਨਾ ਦੇਖਿ; ਮੇਰਾ ਮਨੁ ਧੀਰਾ॥) ਤੁਮਰੀ ਸਰਣਿ.ਤੁਮਾਰੀ ਆਸਾ; ਤੁਮ ਹੀ ਸਜਨ ਸੁਹੇਲੇ॥ ਰਾਖਹੁ ਰਾਖਨਹਾਰ ਦਇਆਲਾ; ਨਾਨਕ ਘਰ ਕੇ ਗੋਲੇ॥

ਅੰਤਰਿ ਪ੍ਰਗਾਸ; ਅਨਦਿਨੁ ਲਿਵ ਲਾਗਿ॥ ਸੱਚੇ ਪਾਰਬ੍ਰਹਮ ਗੁਰਦੇਵ ਜੀ ਦੀ ਕ੍ਰਿਪਾ-ਦ੍ਰਿਸ਼ਟੀ ਪੈਣ ਤੋਂ, ਗੁਰੂ ਪ੍ਰਮੇਸਰ ਜੀ ਦੀ ਸ਼ਰਨ ਪੈਣੇ ਕਰਕੇ, ਪੂਰਨ ਮਹਾਂਪੁਰਸ਼ਾਂ ਦੇ(ਅੰਤਰਿ) ਅੰਦਰ, ਨਾਮੁ ਜਪਤ ਕੋਟਿ ਸੂਰ ਉਜਾਰਾ; ਬਿਨਸੈ ਭਰਮੁ ਅੰਧੇਰਾ॥) ਜਹ; ਝਿਲਿਮਿਲਿਕਾਰੁ ਦਿਸੰਤਾ॥ ਤਹ; ਅਨਹਦ ਸਬਦ ਬਜੰਤਾ॥ ਅਨੁਸਾਰ ਅਜਪਾ ਜਾਪ ਸੱਚੇ ਬ੍ਰਹਮ ਜੀ ਦਾ ਵਿਸਮਾਦ ਇੱਕ ਰਸ ਬੱਝਵਾਂ(ਪ੍ਰਗਾਸ) ਚਾਨਣ ਹੀ ਚਾਨਣ ਹੋਣ ਤੋਂ, (ਅਨਦਿਨੁ) ਰਾਤ ਦਿਨੇ ਇੱਕ ਰਸ ਅਖੰਡ(ਲਿਵ) ਬ੍ਰਿਤੀ ਲਾਗਿ ਗਈ। ਯਥਾ:- ਮਗਨੁ ਭਇਓ.ਪ੍ਰਿਅ ਪ੍ਰੇਮ ਸਿਉ; ਸੂਧ ਨ ਸਿਮਰਤ ਅੰਗ॥ ਪ੍ਰਗਟਿ ਭਇਓ.ਸਭ ਲੋਅ ਮਹਿ; ਨਾਨਕ.ਅਧਮ ਪਤੰਗ॥) ਹਰਿ ਕੇ ਸੰਗ; ਬਸੇ ਹਰਿ ਲੋਕ॥ ਤਨੁ ਮਨੁ ਅਰਪਿ.ਸਰਬਸੁ ਸਭੁ ਅਰਪਿਓ; ਅਨਦ ਸਹਜ ਧੁਨਿ ਝੋਕ॥

ਬਡਭਾਗੀ; ਜਪਿਆ ਪ੍ਰਭੁ ਸੋਇ॥ ਨਾਨਕ ਨਾਮਿ ਰਤੇ; ਸੁਖੁ ਹੋਇ॥ ੨॥ ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਧੰਨ ਅਕਾਲ ਪੁਰਖੁ ਸਤਿਗੁਰੂ ਨਾਨਕ ਦੇਵ ਸਾਹਿਬ ਮਹੱਲਾ ਪੰਜਵਾਂ ਜੀ, ਉੱਬਲਦੀ ਦੇਗ਼'ਚ ਚੌਂਕੜਾ ਲਾ ਕੇ ਹੀਰਿਆਂ ਤੋਂ ਭੀ ਮਹਿੰਗੇ ਬਚਨ ਫ਼ੁਰਮਾ ਰਹੇ ਹਨ:- ਗੁਰੂ ਪ੍ਰਮੇਸਰ ਜੀ ਦੇ ਕ੍ਰਿਪਾ-ਦ੍ਰਿਸ਼ਟੀ ਨਾਲ ਤੱਕਣ ਤੋਂ, ਮਹਾਂਰਸ ਮਹਾਂਸੁਖ ਨੂੰ ਪ੍ਰਾਪਤ ਹੋ ਕੇ,

ਹਰਿ ਬ੍ਰਹਮਾਨੰਦ ਰਸ ਨੂੰ ਛਕਣ ਵਾਲੇ ਪੂਰਨ ਤ੍ਰਿਪਤ, ਵਿਸ਼ੇ ਵਾਸ਼ਨਾ ਤੋਂ ਅਡੋਲ, ਪ੍ਰੇਮ ਰਸ'ਚ ਰੰਗੇ, ਗੁਰੂ ਜੀ ਤੋਂ ਅੰਗ ੨ ਕਟਾਉਣ ਦੇ ਚਾਉ ਸਹਿਤ ਪੂਰਨ ਪੁਰਖ, (ਪ੍ਰਭੁ) ਅਨੰਤ ਬ੍ਰਹਮੰਡ'ਚ ਭਰਪੂਰ, ਅਨੰਤ ਬ੍ਰਹਮੰਡ ਨੂੰ ਆਪਣੇ ਅਚੱਲ ਅਖੰਡ ਅਨਤ ਕਲਾਵਾਨ ਪੂਰਨ ਮੇਹਰਵਾਨ ਅਜਪਾ ਜਾਪ ਪ੍ਰਕਾਸ਼'ਚ ਟਿਕਾਉਣ ਵਾਲੇ, ਵਾਹਿਗੁਰੂ ਜੀ ਦੀ(ਸੋਇ) ਸੋਭਾ ਵਾਲੇ ਬਡਭਾਗੀ ਮਹਾਂਪੁਰਸ਼ਾਂ ਨੇ, ਵਾਹਿਗੁਰੂ ਜੀ(ਜਪਿਆ) ਜਪੇ ਹਨ। ਗੁਰੂ ਪ੍ਰਮੇਸਰ ਜੀ ਦੀ ਕ੍ਰਿਪਾ-ਦ੍ਰਿਸ਼ਟੀ ਪੈਣ ਤੋਂ, ਆਤਮ ਤ੍ਰਿਪਤੀ ਕਰਕੇ ਤ੍ਰਿਪਤ, ਗੁਰੂ ਜੀ ਤੋਂ ਆਪਣਾ ਸ੍ਵੰਸ ਕੁਰਬਾਨ ਕਰਨ ਵਾਲੇ, ਸਭ ਔਗੁਣ ਤਿਆਗ ਕੇ, ਗੁਰੂ ਪਿਤਾ ਜੀ ਦੀ ਵਿਆਪਕ ਸੱਚੀ ਸ਼ਰਨ ਪੈਣ ਵਾਲੇ, ਵਾਹਿਗੁਰੂ ਬ੍ਰਹਮ ਕੋਟਿ ਸੂਰਜਾਂ ਦੇ ਪ੍ਰਕਾਸ਼ਕ ਜੀ ਦੇ ਸੱਚੇ ਅਜਪਾ ਜਾਪ ਪ੍ਰਕਾਸ਼ ਨੂੰ ਪ੍ਰਾਪਤ, ਗੁਰੂ ਚਰਨ-ਕਮਲਾਂ ਜੀ ਦੀ ਲਿਵ'ਚ ਦ੍ਰਿੜ, ਵਾਹਿਗੁਰੂ ਜੀ ਦੀ ਸੋਭਾ ਨੂੰ ਜਪਣ ਵਾਲੇ ਪੂਰਨ ਅਡੋਲ ਮਹਾਂਪੁਰਸ਼, (ਨਾਮਿ) ਵਿਆਪਕ ਵਾਹਿਗੁਰੂ ਜੀ'ਚ(ਰਤੇ) ਰੰਗੇ ਸੁਖੁ ਸਰੂਪ ਬ੍ਰਹਮ ਜੀ ਹੀ ਹੋਇ ਗਏ॥ ੨॥

ਸੇਵਕ ਕੀ; ਮਨਸਾ ਪੂਰੀ ਭਈ॥ ਸਤਿਗੁਰ ਤੇ; ਨਿਰਮਲ ਮਤਿ ਲਈ॥ ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਸਾਹਿਬ ਜੀ ਆਪਣੀ ਵਿਸਮਾਦ ਸਰਬ ਵਿਆਪੀ ਅਨਤ ਕਲਾਵਾਨ ਕ੍ਰਿਪਾ ਕਰਕੇ, ਖਿਨ ਮਹਿ; ਨੀਚ ਕੀਟ ਕਉ ਰਾਜ॥ ਪਾਰਬ੍ਰਹਮ; ਗਰੀਬ ਨਿਵਾਜ॥ ਅਨੁਸਾਰ ਜਿਵੇਂ ਆਪਣੇ ਆਗਿਆਕਾਰੀ ਨੀਚ ਕੀਟ ਸੇਵਕ ਨੂੰ ਬ੍ਰਹਮ ਸਰੂਪ ਬਣਾ ਦਿੰਦੇ ਹਨ, ਸੋ ਫੁਰਮਾ ਰਹੇ ਹਨ:- ਗੁਰੂ ਪਿਆਰੇ ਸੱਚਿਆਰੇ ਗੁਰਸੇਵਕ ਜੀ ਨੇ, ਆਪਣੇ(ਸਤਿਗੁਰ) (ਸਤਿ+ਗੁਰ) (ਸਤਿ) ਸੱਚੇ (ਗੁਰ) ਪ੍ਰਕਾਸ਼ ਸਰੂਪ ਪਾਰਬ੍ਰਹਮ ਪੂਰਨ ਬ੍ਰਹਮ ਧੰਨ ਸਤਿਗੁਰੂ ਰਾਮਦਾਸ ਸਾਹਿਬ ਜੀ ਤੇ(ਨਿਰਮਲ) ਉੱਜਲ(ਮਤਿ) ਗੁਰਮਤਿ ਲਈ ਹੈ, ਭਾਵ ਸਮੂਹ ਔਗੁਣਾਂ ਦਾ ਤਿਆਗ ਕਰਕੇ, ਜੀਵਤ ਭਾਵ ਤੋਂ ਮਰ ਕੇ, ਅੱਠ ਪਹਿਰ ਗੁਰੂ ਸੇਵਾ ਕਰਦਿਆਂ ਸੁਆਸ ੨ ਵਾਹਿਗੁਰੂ ਵਾਹਿਗੁਰੂ ਜੀ ਜਪਣ ਜਪਾਉਣੇ, ਸਭ ਕੁੱਝ ਗੁਰੂ ਜੀ ਤੋਂ ਕੁਰਬਾਨ ਕਰਨਾ ਆਦਿ, ਇਸ ਨਿਰਮਲ ਮਤਿ ਨੂੰ ਪ੍ਰਾਪਤ ਕਰਕੇ, ਗੁਰ ਸੇਵਕ ਜੀ ਕੀ, ਵਿਸ਼ੇ ਪਦਾਰਥਾਂ ਜਿਉਣ ਆਪਣੀ ਵਡਿਆਈ ਮਾਇਆ ਆਦਿ ਸਮੂਹ(ਮਨਸਾ) ਵਾਸ਼ਨਾ ਪੂਰੀ(ਭਈ) ਹੋ ਗਈ ਭਾਵ ਮਰ ਗਈ। ਵਾ ਪੂਰਨ ਸੱਚੇ ਸਤਿਗੁਰੂ ਸਾਹਿਬਾਨ ਜੀ ਤੋਂ ਨਿਰਮਲ ਮਤਿ ਲਈ, ਗੁਰੂ ਸੇਵਾ ਕਰਕੇ, ਗੁਰ ਸੇਵਕ ਜੀ ਕੀ(ਮਨਸਾ) ਬੁੱਧੀ ਪੂਰੀ(ਭਈ) ਹੋ ਗਈ ਭਾਵ ਬੁੱਧੀ ਊਣੀ ਨਹੀਂ ਰਹੀ। ਯਥਾ:- ਸੁਭਰ ਭਰੇ.ਨ ਹੋਵਹਿ ਊਣੇ; ਜੋ ਰਾਤੇ ਰੰਗੁ ਲਾਈ ਰੇ॥ ਵਾ ਪੂਰੇ ਗੁਰੂ ਪ੍ਰਮੇਸਰ ਜੀ ਦੀ ਪਰਮਪਵਿੱਤ੍ਰ ਸ਼ੁਭ ਸੱਚੀ ਸੇਵਾ ਕਰਕੇ, ਗੁਰ ਸੇਵਕ ਜੀ(ਕੀ) ਦੀ ਗੁਰਮਤਿ ਅਨੁਸਾਰ ਦੂਧ ਪੂਤ ਦੀ ਸ਼ੁਭ(ਮਨਸਾ) ਇੱਛਾ ਪੂਰੀ(ਭਈ) ਹੋ ਗਈ। ਯਥਾ:- ਸਭੇ ਇਛਾ ਪੂਰੀਆ; ਜਾ ਪਾਇਆ ਅਗਮ ਅਪਾਰਾ॥ ਗੁਰੁ ਨਾਨਕੁ ਮਿਲਿਆ ਪਾਰਬ੍ਰਹਮੁ; ਤੇਰਿਆ ਚਰਣਾ ਕਉ ਬਲਿਹਾਰਾ॥) ਵਾ ਨਾਨਕ, ਸੇਵਕੁ ਸੋਈ ਆਖੀਐ; ਜੋ ਸਿਰੁ ਧਰੇ ਉਤਾਰਿ॥ ਅਨੁਸਾਰ ਤਨ ਮਨ ਧਨ ਸਿਰ ਅਰਪ ਕੇ, ਸੱਚੀ ਸੇਵਾ ਕਰਨ ਵਾਲੇ, ਗੁਰੂ ਪ੍ਰਮੇਸਰ ਜੀ ਦੇ ਸ਼ੁਭ ਸੱਚੇ ਸੁੱਚੇ ਉੱਚੇ ਮਹਾਨ ਪਰਉਪਕਾਰੀ ਧੀਰਜਧਾਰੀ ਨਿਰੰਕਾਰੀ ਮਿੱਠੇ ਚਰਨ-ਕਮਲਾਂ ਦੇ ਪ੍ਰੇਮੀ ਗੁਰ ਸੇਵਕ ਜੀ ਦੀ, ਪਰਮਪੂਜਨੀਕ ਅਕਾਲ

ਪੁਰਖੁ ਜੀ ਦੇ ਸ਼ੁਭ ਸੱਚੇ ਦਰਸ਼ਨਾਂ(ਕੀ) ਦੀ ਸੱਚੀ(ਮਨਸਾ) ਇੱਛਾ ਪੂਰੀ(ਭਈ) ਹੋ ਗਈ, ਭਾਵ ਦਰਸ਼ਨ ਹੋ ਗਏ। ਯਥਾ:- ਪੂਰੀ ਆਸਾ ਜੀ; ਮਨਸਾ ਮੇਰੇ ਰਾਮ॥ ਮੋਹਿ ਨਿਰਗੁਣ ਜੀਉ; ਸਭਿ ਗੁਣ ਤੇਰੇ ਰਾਮ॥ ਸਭਿ ਗੁਣ ਤੇਰੇ.ਠਾਕੁਰ ਮੇਰੇ; ਕਿਤੁ ਮੁਖਿ.ਤੁਧੁ ਸਾਲਾਹੀ॥ ਗੁਣੁ ਅਵਗੁਣੁ ਮੇਰਾ, ਕਿਛੁ ਨ ਬੀਚਾਰਿਆ; ਬਖਸਿ ਲੀਆ ਖਿਨ ਮਾਹੀ॥ ਨਉ ਨਿਧਿ ਪਾਈ, ਵਜੀ ਵਾਧਾਈ; ਵਾਜੇ ਅਨਹਦ ਤੂਰੇ॥ ਕਹੁ ਨਾਨਕ.ਮੈ ਵਰੁ ਘਰਿ ਪਾਇਆ; ਮੇਰੇ ਲਾਥੇ ਜੀ ਸਗਲ ਵਿਸੂਰੇ॥ ੪॥ ੧॥

ਜਨ ਕਉ; ਪ੍ਰਭੁ ਹੋਇਓ ਦਇਆਲੁ॥ ਸੇਵਕੁ ਕੀਨੋ; ਸਦਾ ਨਿਹਾਲੁ॥ (ਪ੍ਰਭੁ) ਵਿਸਮਾਦ ਵਿਆਪਕ ਦਇਆਲਤਾ ਦੀਆਂ ਅਨਤ ਕਲਾਂ ਸਹਿਤ, ਅਨਤ ਕਲਾਵਾਨ ਨਿਰਗੁਨ ਨਿਰੰਕਾਰ ਜੀ ਦੇ ਸਰਗੁਨ ਅਵਤਾਰ ਵਾਹਿਗੁਰੂ ਮਹੱਲਾ ੪ ਜੀ, ਆਪਣੇ ਪਿਆਰੇ(ਜਨ) ਭਗਤ ਜੀ (ਕਉ) ਨੂੰ ਦਇਆਲੁ (ਹੋਇਓ) ਹੋਏ, ਦਇਆਲ ਹੋ ਕੇ, ਸੋ ਸੇਵਕੁ; ਜਿਸੁ ਕਿਰਪਾ ਕਰੀ॥ ਨਿਮਖ ਨਿਮਖ; ਜਪਿ ਨਾਨਕ ਹਰੀ॥ ਅਨੁਸਾਰ ਨਿਮਖ ੨ ਹਰੀ ਜਪਣ ਵਾਲੇ ਆਪਣੇ ਪ੍ਰੇਮੀ ਸਿੱਖ ਸੇਵਕੁ ਜੀ(ਨਿਹਾਲੁ) (ਨਿ+ਹਾਲੁ) (ਹਾਲੁ) ਦੁੱਖ ਤੋਂ(ਨਿ) ਰਹਿਤ ਕਰਕੇ ਸਦਾ ਲਈ (ਨਿਹਾਲੁ) ਪ੍ਰਸੰਨ(ਕੀਨੋ) ਕਰ ਦਿਤੇ। ਯਥਾ:- ਦ੍ਰਿਸਟਿ ਤੇਰੀ.ਸੁਖੁ ਪਾਈਐ; ਮਨ ਮਾਹਿ ਨਿਧਾਨਾ॥ ਜਾ ਕਉ.ਤੁਮ ਕਿਰਪਾਲ ਭਏ; ਸੇਵਕ ਸੇ ਪਰਵਾਨਾ॥) ਪਾਰਬ੍ਰਹਮ ਪ੍ਰਭ; ਭਏ ਕ੍ਰਿਪਾਲ॥ ਕਾਰਜ ਸਗਲ ਸਵਾਰੇ ਸਤਿਗੁਰ; ਜਪਿ ਜਪਿ ਸਾਧੂ ਭਏ ਨਿਹਾਲ॥

ਬੰਧਨ ਕਾਟਿ; ਮੁਕਤਿ ਜਨੁ ਭਇਆ॥ ਖਿਮਾ ਦਇਆ ਧੀਰਜ ਨ੍ਰਿਵਿਕਾਰਤਾ, ਸਤਿ ਸੰਤੋਖੁ ਧਰਮ ਆਦਿ ਅਸੰਖ ਸ਼ੁਭ ਗੁਣਾਂ ਦੀਆਂ ਵਿਸਮਾਦ ਸਰਬ ਵਿਆਪੀ ਅਨਤ ਕਲਾਂ ਸਹਿਤ, ਅਸੰਖ ਸ਼ੁਭ ਗੁਣਾਂ ਦੇ ਪ੍ਰਕਾਸ਼ਕ ਮੇਹਰਵਾਨ ਗੁਰੂ ਪ੍ਰਮੇਸਰ ਜੀ ਨੇ ਆਪਣੇ(ਜਨੁ) ਪਿਆਰੇ ਸੇਵਕ ਜੀ ਦੇ, ਸਤਿਗੁਰੁ ਸਿਖ ਕੇ; ਬੰਧਨ ਕਾਟੈ॥ ਅਨੁਸਾਰ ਮਹਾਂ ਪਾਪਾਂ ਵਿਕਾਰਾਂ ਔਗੁਣਾਂ ਚੌਰਾਸੀ ਲੱਖ ਜੂਨ ਭੋਗਣ ਰੂਪ ਬੰਧਨ ਕਾਟਿ ਦਿਤੇ। ਜਿਸ ਕਰਕੇ ਜੰਮਣ ਮਰਨ ਮੋਹ ਮਮਤਾ ਔਗੁਣਾਂ ਤੋਂ ਮੁਕਤਿ(ਭਇਆ) ਹੋ ਗਏ, ਭਾਵ ਛੁੱਟ ਗਏ। ਯਥਾ:- ਪ੍ਰਭ ਜੀ; ਤੂ ਮੇਰੋ ਸੁਖਦਾਤਾ॥ ਬੰਧਨ ਕਾਟਿ.ਕਰੇ ਮਨੁ ਨਿਰਮਲੁ; ਪੂਰਨ ਪੁਰਖੁ ਬਿਧਾਤਾ॥) ਸੰਤਨ ਕੇ ਬੰਧਨ; ਕਾਟੇ ਹਰਿ ਰਾਇ॥ ਤਾ ਕਉ; ਕਹਾ ਬਿਆਪੈ ਮਾਇ॥) ਪਾਰਬ੍ਰਹਮ ਤੇਰੀ ਸਰਣਾਇ॥ ਬੰਧਨ ਕਾਟਿ; ਤਰੈ ਹਰਿ ਨਾਇ॥) ਬੰਧਨ ਤੋਰਿ; ਭਏ ਨਿਰਵੈਰ॥ ਅਨਦਿਨੁ ਪੂਜਹਿ; ਗੁਰ ਕੇ ਪੈਰ॥) ਕਰਿ ਕਿਰਪਾ; ਅਪਨੇ ਜਨ ਰਾਖੇ॥ ਜਨਮ ਜਨਮ ਕੇ; ਕਿਲਬਿਖ ਲਾਥੇ॥

ਜਨਮ ਮਰਨ; ਦੂਖੁ ਭ੍ਰਮੁ ਗਇਆ॥ ਗੁਰੂ ਪ੍ਰਮੇਸਰ ਜੀ ਨੇ ਆਪਣੇ ਸੇਵਕ ਜੀ'ਤੇ ਦਇਆਲਤਾ ਕਰਕੇ ਬੰਧਨ ਕੱਟ ਦਿਤੇ, ਜਿਸ ਕਰਕੇ ਗੁਰੂ ਪਿਆਰੇ ਜੀ ਦਾ, ਦੁਖੁ ਵਿਛੋੜਾ; ਇਕੁ ਦੁਖੁ ਭੂਖ॥ ਇਕੁ ਦੁਖੁ; ਸਕਤਵਾਰ ਜਮਦੂਤ॥ ਇਕੁ ਦੁਖੁ; ਰੋਗੁ ਲਗੈ ਤਨਿ ਧਾਇ॥ ਵੈਦ ਨ ਭੋਲੇ ਦਾਰੂ ਲਾਇ॥ ਅਨੁਸਾਰ ਵਾਹਿਗੁਰੂ ਜੀ ਦੇ ਵਿਛੋੜੇ ਭੁੱਖ ਜਮ ਰੋਗ ਜਨਮ ਮਰਨ ਚਉਰਾਸੀ ਦੇ ਗੇੜੇ ਮਾਇਆ ਦਾ (ਦੂਖੁ) ਦੁੱਖ ਤੇ(ਭ੍ਰਮੁ) ਭ੍ਰਮਣ, ਭ੍ਰਮੁ ਭੀ ਚਲਿਆ ਗਇਆ। ਯਥਾ:- ਦੂਖੁ ਗਇਆ; ਸਭੁ ਰੋਗੁ ਗਇਆ॥ ਪ੍ਰਭ ਕੀ ਆਗਿਆ.ਮਨ ਮਹਿ ਮਾਨੀ; ਮਹਾ ਪੁਰਖ ਕਾ ਸੰਗੁ ਭਇਆ॥

ਇਛ ਪੁਨੀ; ਸਰਧਾ ਸਭ ਪੂਰੀ॥ ਰਵਿ ਰਹਿਆ; ਸਦ ਸੰਗਿ ਹਜੂਰੀ॥ ਵਿਸਮਾਦ ਸਰਬ ਵਿਆਪੀ ਦਇਆਲਤਾ ਦੀ ਅਨਤ ਕਲਾ ਦੇ ਅਨਤ ਪ੍ਰਕਾਸ਼ ਸਹਿਤ, ਅਜਪਾ ਜਾਪ ਸਰੂਪ ਨਿਰਗੁਨ ਨਿਰੰਕਾਰ ਜੀ ਆਪਣੇ ਪ੍ਰੇਮੀ ਦੇ(ਸਦ) ਸਦਾ ਸੰਗਿ(ਹਜੂਰੀ) ਨਿਕਟਵਰਤੀ(ਰਵਿ) ਵਿਆਪਕ ਹੋ(ਰਹਿਆ) ਰਹੇ ਹਨ, ਭਾਵ ਨਿਰਗੁਨ ਸਰਗੁਨ ਦੀ ਏਕਤਾ ਸਾਖਿਆਤਤਾ ਹੋ ਰਹੀ ਹੈ, ਉਸ ਪ੍ਰੇਮੀ ਦੀ ਸਭ(ਇਛ) ਇੱਛਾ(ਪੁੰਨੀ) ਪੂਰੀ ਕਰ ਦਿਤੀ, ਇੱਛਾ ਪੂਰੀ ਕਰਕੇ ਸਰਧਾ ਭੀ ਪੂਰੀ ਕਰ ਦਿਤੀ, ਭਾਵ ਸ਼ੁਭ ਕਾਮਨਾ ਦੀ ਪੂਰਤੀ ਸਹਿਤ ਦਰਸ਼ਨ ਕਰਨ ਦੀ ਸ਼ਰਧਾ ਕਰਦੇ ਸਨ, ਬਖ਼ਸ਼ ਦਿਤੇ। ਯਥਾ:- ਸਗਲ ਇਛ ਮੇਰੀ ਪੁੰਨੀਆ; ਮਿਲਿਆ ਨਿਰੰਜਨ ਰਾਇ ਜੀਉ॥ ਅਨਦੁ ਭਇਆ ਵਡਭਾਗੀਹੋ; ਗ੍ਰਿਹਿ ਪ੍ਰਗਟੇ ਪ੍ਰਭ ਆਇ ਜੀਉ॥

ਜਿਸ ਕਾ ਸਾ; ਤਿਨਿ ਲੀਆ ਮਿਲਾਇ॥ ਨਾਨਕ ਭਗਤੀ; ਨਾਮਿ ਸਮਾਇ॥ ੩॥ ਸਤਿਗੁਰੂ ਨਾਨਕ ਦੇਵ ਸਾਹਿਬ ਮਹੱਲਾ ਪੰਜਵਾਂ ਜੀ ਫ਼ੁਰਮਾਉਂਦੇ ਹਨ:- (ਜਿਸ) ਜਿਨ੍ਹਾਂ ਭਾਵ ਅਜਪਾ ਜਾਪ ਵਾਹਿਗੁਰੂ ਜੀ(ਕਾ) ਦੇ ਆਗਿਆਕਾਰੀ ਪ੍ਰੇਮੀ ਸੇਵਕ ਆਪ ਗਵਾ ਕੇ ਸਭ ਦੀ ਚਰਨ-ਧੂੜ ਬਣੇ, ਜੀਵਤ ਭਾਵ ਤੋਂ ਮਰੇ ਗ਼ੁਲਾਮ ਦਾਸਰੇ ਸੇਵਕ ਸ਼ਰਧਾਲੂ (ਸਾ) ਸਨ, (ਤਿਨਿ) ਤਿਨ੍ਹਾਂ ਨੇ ਮਹਾਨ ਕ੍ਰਿਪਾ ਕਰਕੇ, ਆਪਣੇ ਸਰੂਪ'ਚ ਮਿਲਾਇ(ਲੀਆ) ਲਏ। ਪੂਰੇ ਗੁਰੂ ਜੀ ਨੂੰ ਸੁਆਸ ੨ ਜਪਣ ਰੂਪ ਪ੍ਰੇਮਾ ਭਗਤੀ ਕਰਕੇ, (ਨਾਮਿ) ਬ੍ਰਹਮ'ਚ(ਸਮਾਇ) ਸਮਾ ਕੇ(ਸਮਾਇ) ਮਸਤ ਹੋ ਗਏ॥ ੩॥ ਯਥਾ:- ਮਗਨੁ ਭਇਓ.ਪ੍ਰਿਅ ਪ੍ਰੇਮ ਸਿਉ; ਸੂਧ ਨ ਸਿਮਰਤ ਅੰਗ॥ ਪ੍ਰਗਟਿ ਭਇਓ.ਸਭ ਲੋਅ ਮਹਿ; ਨਾਨਕ.ਅਧਮ ਪਤੰਗ॥) ਹਰਿ ਕੇ ਸੰਗ; ਬਸੇ ਹਰਿ ਲੋਕ॥ ਤਨੁ ਮਨੁ ਅਰਪਿ.ਸਰਬਸੁ ਸਭੁ ਅਰਪਿਓ; ਅਨਦ ਸਹਜ ਧੁਨਿ ਝੋਕ॥ ਸੋ ਵਾਹਿਗੁਰੂ ਗੁਰੂ ਜੀ ਦੇ ਨਿਮਾਣੇ ਨਿਤਾਣੇ ਨੀਚ ਕੀਟ ਸੇਵਕ ਗ਼ੁਲਾਮ ਬਣ ਕੇ, ਸੇਵਾ ਸਤਿਸੰਗਤ ਪ੍ਰੇਮਾ-ਭਗਤੀ ਸਿਮਰਨ ਕਰਕੇ, ਕੋਟਿ ਅਨੰਦ ਰਾਜ ਸੁਖ ਭੁਗਵੈ; ਹਰਿ ਸਿਮਰਤ.ਬਿਨਸੈ ਸਭ ਦੁਖੁ॥ ਅਨੁਸਾਰ ਕੋਟਿ ਅਨੰਦ ਰਾਜ ਸੁਖ ਪੂਰਨ ਵਾਹਿਗੁਰੂ ਜੀ ਦੀ ਪ੍ਰਾਪਤੀ ਹੁੰਦੀ ਹੈ। ਹੇ ਪਰਮਪੂਜਨੀਕ ਵਾਹਿਗੁਰੂ ਗੁਰੂ ਜੀ!ਦਾਸਨ ਦਾਸਾਂ ਨੂੰ ਆਪਣੇ ਨੀਚ ਕੀਟ ਕੂਕਰ ਗ਼ੁਲਾਮ ਦਾਸਨ ਦਾਸ ਛੋਹਰੇ ਕ੍ਰਿਮ ਸੇਵਕ ਬਣਾਉ ਜੀ।

ਸੋ ਕਿਉ ਬਿਸਰੈ; ਜਿ.ਘਾਲ ਨ ਭਾਨੈ॥) ਪਰਮੇਸਰ ਤੇ ਭੁਲਿਆਂ; ਵਿਆਪਨਿ ਸਭੇ ਰੋਗ॥) ਜਾਨੀ ਵਿਛੁੰਨੜੇ.ਮੇਰਾ ਮਰਣੁ ਭਇਆ; ਧ੍ਰਿਗੁ ਜੀਵਣੁ ਸੰਸਾਰੇ॥) ਆਖਾ ਜੀਵਾ; ਵਿਸਰੈ ਮਰਿ ਜਾਉ॥ ਅਨੁਸਾਰ ਅਜਪਾ ਜਾਪ ਵਾਹਿਗੁਰੂ ਜੀ ਨੂੰ ਭੁੱਲ ਕੇ, ਸਾਰੇ ਰੋਗ ਚੁੰਬੜਦੇ ਹਨ, ਜੀਵ ਦਾ ਮਰਨਾ ਹੁੰਦਾ ਹੈ। ਚੌਰਾਸੀ ਲੱਖ ਜੂਨ, ਮਨ ਬਾਣੀ ਸ੍ਰੀਰ ਦੇ ਕਸ਼ਟ, ਜੰਮਣ ਮਰਨ ਦੇ ਕਸ਼ਟ, ਧਰਮਰਾਜੇ ਦੇ ਡੰਡ, ਹਰੇਕ ਜੂਨ'ਚ ਜਾ ਕੇ ਇੰਦ੍ਰਿਆਂ ਦੇ ਵਿਸ਼ਿਆਂ ਦੀ ਭੁੱਖ ਤੇ ਸੜਾਂਦ, ਸ੍ਰੀਰ ਧਾਰਨ'ਚ, ਕਾਬਲ ਦੇ ਜੰਮਿਆਂ ਨੂੰ ਪੈਂਦੀਆਂ ਨਿੱਤ ਮੁਹਿੰਮਾ। ਅਨੁਸਾਰ ਅਨੇਕ ਕਸ਼ਟਾਂ ਦੀ ਘਾਲ ਇਸ ਨੂੰ ਭੰਨਦੀ ਹੈ, ਜੀਵ'ਤੇ ਹਰ ਵੇਲੇ ਵਿਕਾਰਾਂ ਔਗੁਣਾਂ ਦੇ ਹਮਲੇ ਹੁੰਦੇ ਰਹਿੰਦੇ ਹਨ। ਆਪ ਦੁਆਰਾ ਇਨ੍ਹਾਂ ਤੋਂ ਬਚਣ ਦਾ ਉਪਾਅ ਦਸਦੇ ਹਨ। ਹੇ ਮਨਾ! (ਸੋ) ਉਹ ਪ੍ਰੀਤਮ ਵਾਹਿਗੁਰੂ ਜੀ ਕਿਉ(ਬਿਸਰੈ) ਭੁੱਲਦੇ ਹਨ?

(ਜਿ) ਜਿਹੜੇ ਸਨਮੁਖ ਕੀਤੀ ਹੋਈ(ਘਾਲ) ਕਮਾਈ ਨੂੰ(ਭਾਨੈ) ਭੰਨਦੇ(ਨ) ਨਹੀਂ, ਪੂਰਾ ਫ਼ਲ ਬਖ਼ਸ਼ਦੇ ਹਨ। ਯਥਾ:- ਹਰਿ ਜਾਣੈ ਸਭੁ ਕਿਛੁ.ਜੋ ਜੀਇ ਵਰਤੈ; ਪ੍ਰਭੁ ਘਾਲਿਆ ਕਿਸੈ ਕਾ; ਇਕੁ ਤਿਲੁ.ਨ ਗਵਾਈ॥ ਇਸ ਲਈ ਦ੍ਰਿੜ ਪਿਆਰ ਨਮਸਕਾਰ ਸਤਿਕਾਰ ਹੌਂਸਲੇ ਨਾਲ, ਗੁਰੂ ਸੇਵਾ ਸਿਮਰਨ ਪ੍ਰੇਮਾ-ਭਗਤੀ ਕਰਕੇ, ਨਿਹਾਲ ਹੋਣਾ ਚਾਹੀਦਾ ਹੈ।

ਸੋ ਕਿਉ ਬਿਸਰੈ; ਜਿ ਕੀਆ ਜਾਨੈ॥ ਹੇ ਮਨਾ!(ਸੋ) ਉਹ ਵਾਹਿਗੁਰੂ ਜੀ ਕਿਉ(ਬਿਸਰੈ) ਭੁੱਲਦੇ ਹਨ?ਜਿਨਿ ਤੇਰੀ ਮਨ; ਬਨਤ ਬਨਾਈ॥ ਅਨੁਸਾਰ(ਜਿ) ਜਿਨ੍ਹਾਂ ਦਾ ਪੈਦਾ(ਕੀਆ) ਕੀਤਾ, ਆਪਣੇ ਆਪ ਨੂੰ(ਜਾਨੈ) ਜਾਣਦਾ ਹੈਂ। ਯਥਾ:- ਤਿਸੁ ਤੂ ਸੇਵਿ; ਜਿਨਿ ਤੂ ਕੀਆ॥ ਤਿਸੁ ਅਰਾਧਿ; ਜਿਨਿ ਜੀਉ ਦੀਆ॥ ਵਾ ਹੇ ਮਨਾ!ਸੋ ਪਰਮਪੂਜਨੀਕ, ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਸੱਚੇ ਵਾਹਿਗੁਰੂ ਜੀ ਕਿਉ(ਬਿਸਰੈ) ਭੁੱਲਦੇ ਹਨ?(ਜਿ) ਜਿਨ੍ਹਾਂ ਦਾ(ਕੀਆ) ਕੀਤਾ ਅਸੰਖ ਬ੍ਰਹਮੰਡ ਦਾ ਪਸਾਰਾ(ਜਾਨੈ) ਜਾਣਦਾ ਹੈਂ। ਯਥਾ:- ਉਸਤਤਿ ਕਰਹਿ.ਅਨੇਕ ਜਨ; ਅੰਤੁ ਨ ਪਾਰਾਵਾਰ॥ ਨਾਨਕ.ਰਚਨਾ ਪ੍ਰਭਿ ਰਚੀ; ਬਹੁ ਬਿਧਿ ਅਨਿਕ ਪ੍ਰਕਾਰ॥ ੧॥ ਵਾ ਹੇ ਮਨਾ! (ਸੋ) ਉਹ ਪਰਮਪੂਜਨੀਕ ਸੱਚੇ ਵਾਹਿਗੁਰੂ ਜੀ ਕਿਉ(ਬਿਸਰੈ) ਭੁੱਲਦੇ ਹਨ?(ਜਿ) ਜਿਹੜੇ ਤੇਰੇ ਜਨਮਾਂ ੨ ਦਾ(ਕੀਆ) ਕੀਤਾ ਮਹਾਂ ਪਾਪ ਹੀ ਪਾਪ(ਜਾਨੈ) ਜਾਣਦੇ ਹਨ। ਖਿਮਾ ਗ੍ਰੀਬੀ ਸਹਿਨਸ਼ੀਲਤਾ ਗੁਰੂ ਪ੍ਰੇਮਾ-ਭਗਤੀ ਆਦਿ ਸ੍ਰਬ ਵਿਆਪੀ ਵਿਸਮਾਦ ਅਸੰਖ ਸ਼ੁਭ ਗੁਣਾਂ ਦੇ, ਅਨੰਤ ਕਲਾਵਾਨ ਅਸੰਖ ਪ੍ਰਕਾਸ਼ ਸਰੂਪ, ਸਭ ਦੇ ਅੰਦਰ ਬਾਹਰ ਹਰ ਸਮੇਂ ਅਜਪਾ ਜਾਪ ਕਰ ਰਹੇ ਹਨ। ਯਥਾ:- ਸਦ ਸੁਣਦਾ ਸਦ ਵੇਖਦਾ; ਸਬਦਿ ਰਹਿਆ ਭਰਪੂਰਿ॥) ਜਾਨਨਹਾਰ; ਪ੍ਰਭੂ ਪਰਬੀਨ॥ ਬਾਹਰਿ ਭੇਖ; ਨ ਕਾਹੂ ਭੀਨ॥) ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥) ਹਮ ਮੂਰਖ ਤੁਮ ਚਤੁਰ ਸਿਆਣੇ; ਤੂ ਸਰਬ ਕਲਾ ਕਾ ਗਿਆਤਾ॥) ਜਹ ਸਰਬ ਕਲਾ; ਆਪੇ ਪਰਬੀਨ॥) ਘਟ ਘਟ ਕੇ; ਅੰਤਰ ਕੀ ਜਾਨਤ॥ ਭਲੇ ਬੁਰੇ ਕੀ; ਪੀਰ ਪਛਾਨਤ॥) ਸਰਬ ਭੂਤ; ਆਪਿ ਵਰਤਾਰਾ॥ ਸਰਬ ਨੈਨ; ਆਪਿ ਪੇਖਨਹਾਰਾ॥) ਸਭੁ ਕਿਛੁ ਸੁਣਦਾ ਵੇਖਦਾ; ਕਿਉ ਮੁਕਰਿ ਪਇਆ ਜਾਇ॥ ਪਾਪੋ ਪਾਪੁ ਕਮਾਵਦੇ; ਪਾਪੇ ਪਚਹਿ ਪਚਾਇ॥ ਸੋ ਪ੍ਰਭੁ.ਨਦਰਿ ਨ ਆਵਈ; ਮਨਮੁਖਿ.ਬੂਝ ਨ ਪਾਇ॥ ਜਿਸੁ ਵੇਖਾਲੇ ਸੋਈ ਵੇਖੈ; ਨਾਨਕ. ਗੁਰਮੁਖਿ ਪਾਇ॥ ਹੇ ਪਾਪੀ ਮਨ!ਔਗੁਣਾਂ ਦੀ ਮੁਆਫ਼ੀ ਲਈ, ਗੁਰੂ ਜੀ ਦੇ ਸਨਮੁਖ ਅਰਦਾਸ ਕਰ, ਅੱਗੇ ਨੂੰ ਔਗੁਣ ਤਿਆਗ!

ਸੋ ਕਿਉ ਬਿਸਰੈ; ਜਿਨਿ ਸਭੁ ਕਿਛੁ ਦੀਆ॥ ਹੇ ਮਨਾ!(ਸੋ) ਉਹ ਪਰਮਪੂਜਨੀਕ ਵਾਹਿਗੁਰੂ ਪਰਮ ਪਿਆਰੇ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਅਨੰਤ ਚਾਨਣਾਂ ਦੇ ਮਹਾਂ ਚਾਨਣ, ਅਨੰਤ ਖਿਮਾ ਧੀਰਜ ਨ੍ਰਿਵਿਕਾਰਤਾ ਸਹਿਜ ਸ਼ਾਂਤੀ ਦੀਆਂ ਵਿਸਮਾਦ ਵਿਆਪਕ ਅਨਤ ਕਲਾਂ ਦੇ ਮਾਲਕ, ਕਿਉ (ਬਿਸਰੈ) ਭੁੱਲਦੇ ਹਨ?(ਜਿਨਿ) ਜਿਨ੍ਹਾਂ ਨੇ ਆਪ ਜੀ ਨੂੰ, ਪਰਮਪੂਜਨੀਕ ਨਾਨੇ ਸੱਚੇ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ, ਪ੍ਰੇਮਾ-ਭਗਤੀ ਗੁਰੂ ਸੇਵਾ ਦੇ ਅਵਤਾਰ ਪਰਮਪੂਜਨੀਕ ਮਾਤਾ ਭਾਨੀ ਜੀ ਪਰਮਪੂਜਨੀਕ ਪਿਤਾ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ

ਜੀ, ਧੁਰਾਂ ਦੀ ਗੁਰਬਾਣੀ ਕੀਰਤਨ ਕਥਾ ਗੁਰਤਾ- ਗੱਦੀ, ਅਤਿਅੰਤ ਪਿਆਰੀ ਸਾਧਸੰਗਤ, ਖਾਣਾ ਪੀਣਾ ਪੈਨ੍ਹਣਾ, ਸਾਹਿਬਜ਼ਾਦੇ ਸ੍ਰੀ ਗੁਰੂ ਹਰਿਗੋਵਿੰਦ ਸਾਹਿਬ ਜੀ, ਮਹਿਲ ਸ੍ਰੀ ਗੰਗਾ ਜੀ, ਸੇਵਾ ਸਤਿਕਾਰ ਲਈ ਸਿੱਖ ਸੇਵਕ, ਖੰਡ ਬ੍ਰਹਮੰਡ ਦਾ ਰਾਜ, ਅਜਪਾ ਜਾਪ ਸਹਿਤ ਅੰਦਰ ਬਾਹਰ ਵਾਹਿਗੁਰੂ ਜੀ ਦੇ ਬੱਝਵੇਂ ਵਿਸਮਾਦ ਪ੍ਰਕਾਸ਼ ਹੀ ਪ੍ਰਕਾਸ਼, ਨਿਰਗੁਣ ਸਰਗੁਣ ਜੀ ਦੀ ਏਕਤਾ ਸਹਿਤ ਸਭੁ ਕਿਛੁ(ਦੀਆ) ਬਖ਼ਸ਼ਿਆ ਹੈ।

ਸੋ ਕਿਉ ਬਿਸਰੈ; ਜਿ ਜੀਵਨ ਜੀਆ॥ ੧.ਹੇ ਮਨ!(ਸੋ) ਉਹ(ਜੀਆ) ਪਿਆਰੇ, ਹੀਏ ਕੋ ਪ੍ਰੀਤਮੁ; ਗੁਰੂ ਪ੍ਰਮੇਸਰ ਜੀ ਤੈਨੂੰ ਕਿਉ(ਬਿਸਰੈ) ਭੁੱਲਦੇ ਹਨ?(ਜਿ) ਜਿਹੜੇ ਸਾਰੇ ਜੀਆ ਦੇ ਜੀਵਨ ਰੂਪ ਹਨ। ਯਥਾ:- (ਜੱਗਜੀਵਨੁ, ਜੱਗਿ) ਸਭੁ ਜਗਜੀਵਨੁ ਜਗਿ ਆਪਿ ਹੈ; ਨਾਨਕ.ਜਲੁ ਜਲਹਿ ਸਮਾਇ॥) ਖਿਨ ਮਹਿ; ਥਾਪਿ ਉਥਾਪਨਹਾਰਾ॥ ਆਪਿ ਇਕੰਤੀ; ਆਪਿ ਪਸਾਰਾ॥ ਲੇਪੁ ਨਹੀ.ਜਗਜੀਵਨ ਦਾਤੇ; ਦਰਸਨ ਡਿਠੇ.ਲਹਨਿ ਵਿਜੋਗਾ ਜੀਉ॥ ਜਿਨ੍ਹਾਂ ਦੀ ਸੱਤਾ ਦੇ ਨਾਲ ਸਾਰੇ ਜੀਵ ਜਿਉਂਦੇ ਜਾਗਦੇ ਹੱਸਦੇ ਹਸਾਉਂਦੇ ਨੱਚਦੇ ਟੱਪਦੇ ਹਰਕਤ ਕਰ ਰਹੇ ਹਨ। ਵਾ ਹੇ ਮਨ!(ਸੋ) ਉਹ ਵਾਹਿਗੁਰੂ ਜੀ ਕਿਉ(ਬਿਸਰੈ) ਭੁੱਲਦੇ ਹਨ?(ਜਿ) ਜਿਹੜੇ ਜੀਆ ਨੂੰ, ਜੀਵਨ ਪਦਵੀ ਗੁਰਮੁਖਿ ਜੀਵਨ ਬਖ਼ਸ਼ਣ ਵਾਲੇ ਹਨ। ਯਥਾ:- ਅਬ ਮੋਹਿ; ਜੀਵਨ ਪਦਵੀ ਪਾਈ॥ ਚੀਤਿ ਆਇਓ ਮਨਿ.ਪੁਰਖੁ ਬਿਧਾਤਾ; ਸੰਤਨ ਕੀ ਸਰਣਾਈ॥

ਸੋ ਕਿਉ ਬਿਸਰੈ; ਜਿ ਅਗਨਿ ਮਹਿ ਰਾਖੈ॥ ਗੁਰਪ੍ਰਸਾਦਿ; ਕੋ ਬਿਰਲਾ ਲਾਖੈ॥ ਹੇ ਮਨ!(ਸੋ) ਉਹ ਸੱਚੇ ਵਾਹਿਗੁਰੂ ਜੀ ਤੈਨੂੰ ਕਿਉ(ਬਿਸਰੈ) ਭੁੱਲਦੇ ਹਨ?(ਜਿ) ਜਿਹੜੇ, ਕਈ ਕੋਟਿ; ਪਵਣ ਪਾਣੀ ਬੈਸੰਤਰ॥ ਅਨੁਸਾਰ ਕਾਮ ਕ੍ਰੋਧ ਲੋਭ ਮੋਹ ਹੰਕਾਰ ਈਰਖਾ ਤ੍ਰਿਸ਼ਨਾ, ਮਾਤਾ ਦੇ ਗਰਭ ਕ੍ਰੋੜਾਂ ਤਰ੍ਹਾਂ ਦੀ ਅਗਨਿ (ਮਹਿ) 'ਚ(ਰਾਖੈ) ਰੱਖਦੇ ਹਨ। ਯਥਾ:- ਅਗਨਿ ਸਾਗਰ; ਬੂਡਤ ਸੰਸਾਰਾ॥ ਨਾਨਕ.ਬਾਹ ਪਕਰਿ; ਸਤਿਗੁਰਿ ਨਿਸਤਾਰਾ॥) ਉਕਤਿ ਜੋਤਿ ਲੈ ਸੁਰਤਿ ਪਰੀਖਿਆ॥ ਮਾਤ ਗਰਭ ਮਹਿ; ਜਿਨਿ ਤੂ ਰਾਖਿਆ॥) ਮਾਤ ਗਰਭ ਮਹਿ.ਆਪਨ ਸਿਮਰਨੁ ਦੇ; ਤਹ ਤੁਮ ਰਾਖਨਹਾਰੇ॥ ਪਾਵਕ ਸਾਗਰ.ਅਥਾਹ ਲਹਰਿ ਮਹਿ; ਤਾਰਹੁ ਤਾਰਨਹਾਰੇ॥ ੧॥) ਜੇਨ ਕਲਾ.ਮਾਤ ਗਰਭ ਪ੍ਰਤਿਪਾਲੰ; ਨਹ ਛੇਦੰਤ ਜਠਰ ਰੋਗਣਹ॥)

ਸਭ ਤੇ ਵਡਾ ਸਤਿਗੁਰੁ ਨਾਨਕੁ; ਜਿਨਿ ਕਲ ਰਾਖੀ ਮੇਰੀ॥ ਅਨੁਸਾਰ(ਗੁਰ) ਵੱਡੇ (ਗੁਰ) ਪਰਮਪੂਜਨੀਕ (ਗੁਰ) ਨਿਰੇ ਪ੍ਰਕਾਸ਼ ਹੀ ਪ੍ਰਕਾਸ਼ ਹੀ ਪ੍ਰਕਾਸ਼(ਪ੍ਰਸਾਦਿ) ਅਨੰਦ ਸਰੂਪ, ਸਰਬ ਵਿਆਪੀ ਵਿਸਮਾਦ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਨਿਰੇ ਕ੍ਰਿਪਾ ਸਰੂਪ, ਸਭ ਦੇ ਅੰਦਰ ਬਾਹਰ ਹਰ ਸਮੇਂ ਜਾਪ ਕਰ ਰਹੇ ਗੁਰੂ ਜੀ ਨੂੰ (ਕੋ) ਕੋਈ ਬਿਰਲਾ ਗੁਰਮੁਖਿ ਹੀ(ਲਾਖੈ) ਜਾਣਦਾ ਹੈ, ਕਿ ਜੀਵ ਦੀ ਘਾਲ ਨਹੀਂ ਭੰਨਦੇ। ਭਾਵੇਂ ਕੀਤੇ ਗੁਨਾਹਾਂ ਨੂੰ ਜਾਣਦੇ ਹਨ, ਪਰ ਫੇਰ ਭੀ ਖਿਮਾ ਹੀ ਕਰ ਦਿੰਦੇ ਹਨ। ਗੁਰੂ ਅਵਤਾਰ'ਚ ਜੀਆਂ ਨੂੰ ਜੀਵਨ ਬਖ਼ਸ਼ਣ ਵਾਲੇ, ਅੱਗ'ਚ ਰੱਖਣ ਵਾਲੇ, ਸਰਬ ਵਿਆਪੀ ਵਿਸਮਾਦ ਕ੍ਰਿਪਾ ਹੀ ਕ੍ਰਿਪਾ ਸਰੂਪ ਹਨ। ਯਥਾ:- ਮਿਹਰਵਾਨੁ ਸਾਹਿਬੁ ਮਿਹਰਵਾਨੁ॥ ਸਾਹਿਬੁ ਮੇਰਾ

ਮਿਹਰਵਾਨੁ॥ ਜੀਅ ਸਗਲ ਕਉ; ਦੇਇ ਦਾਨੁ॥) ਸਿਰੀ ਗੁਰੂ ਸਾਹਿਬੁ.ਸਭ ਊਪਰਿ ਕਰੀ ਕ੍ਰਿਪਾ; ਸਤਜੁਗਿ ਜਿਨਿ ਧ੍ਰੂ ਪਰਿ॥) ਤੂੰ ਦਇਆਲੁ ਕ੍ਰਿਪਾਲੁ ਕ੍ਰਿਪਾ ਨਿਧਿ; ਮਨਸਾ ਪੂਰਣਹਾਰਾ॥) ਤੁਮ੍ ਦਇਆਲ ਕਿਰਪਾਲ ਕ੍ਰਿਪਾ ਨਿਧਿ; ਪਤਿਤ ਪਾਵਨ ਗੋਸਾਈ॥

ਸੋ ਕਿਉ ਬਿਸਰੈ; ਜਿ ਬਿਖੁ ਤੇ ਕਾਢੈ॥ ਜਨਮ ਜਨਮ ਕਾ; ਟੂਟਾ ਗਾਢੈ॥ ਹੇ ਮਨ!(ਸੋ) ਉਹ ਗੁਰੂ ਪ੍ਰਮੇਸਰ ਜੀ ਤੈਨੂੰ ਕਿਉ(ਬਿਸਰੈ) ਭੁੱਲਦੇ ਹਨ?(ਜਿ) ਜਿਹੜੇ ਤੈਨੂੰ ਕਾਮ ਕ੍ਰੋਧ ਲੋਭ ਮੋਹ ਹੰਕਾਰ ਨਿੰਦਾ ਆਦਿ ਔਗੁਣਾਂ ਦੀ(ਬਿਖੁ) ਜ਼ਹਿਰ ਤੇ (ਕਾਢੈ) ਕੱਢਦੇ ਹਨ। ਯਥਾ:- ਪੰਕਜ ਮੋਹ.ਨਿਘਰਤੁ ਹੈ ਪ੍ਰਾਨੀ; ਗੁਰੁ.ਨਿਘਰਤ ਕਾਢਿ ਕਢਾਵੈਗੋ॥ ਤ੍ਰਾਹਿ ਤ੍ਰਾਹਿ.ਸਰਨਿ ਜਨ ਆਏ; ਗੁਰੁ.ਹਾਥੀ ਦੇ ਨਿਕਲਾਵੈਗੋ॥ ਹੇ ਮਨ!ਓਹ ਗੁਰੂ ਜੀ ਤੈਨੂੰ ਕਿਉਂ ਭੁੱਲਦੇ ਹਨ?ਯਥਾ:- ਕਈ ਜਨਮ; ਭਏ ਕੀਟ ਪਤੰਗਾ॥ ਕਈ ਜਨਮ; ਗਜ ਮੀਨ ਕੁਰੰਗਾ॥ ਕਈ ਜਨਮ; ਪੰਖੀ ਸਰਪ ਹੋਇਓ॥ ਕਈ ਜਨਮ; ਹੈਵਰ ਬ੍ਰਿਖ ਜੋਇਓ॥) ਜਮਿ ਜਮਿ ਮਰੈ; ਮਰੈ ਫਿਰਿ ਜੰਮੈ॥ ਬਹੁਤੁ ਸਜਾਇ; ਪਇਆ ਦੇਸਿ ਲੰਮੈ॥ ਅਨੁਸਾਰ.ਤੈਨੂੰ ਜਨਮ ਜਨਮ(ਕਾ) ਦੇ ਭਾਰੀ ਕਸ਼ਟਾਂ ਔਗੁਣਾਂ ਵਿਕਾਰਾਂ ਨਸ਼ਿਆਂ'ਚ, (ਟੂਟਾ) ਟੁੱਟੇ ਨੂੰ, ਵਾ ਵਾਹਿਗੁਰੂ ਜੀ ਨਾਲੋਂ(ਟੂਟਾ) ਟੁੱਟੇ ਨੂੰ, ਵਾਹਿਗੁਰੂ ਜੀ ਨਾਲ(ਗਾਢੈ) ਗੰਢਦੇ, ਜੋੜਦੇ ਹਨ। ਗੁਰਿ; ਤੂਟੀ ਲੈ ਜੋਰੀ॥) ਟੂਟੀ; ਗਾਢਨਹਾਰ ਗੁੋਪਾਲ॥ ਸਰਬ ਜੀਆ; ਆਪੇ ਪ੍ਰਤਿਪਾਲ॥) ਹੈ ਕੋਊ ਐਸਾ ਮੀਤੁ; ਜਿ ਤੋਰੈ ਬਿਖਮ ਗਾਂਠਿ॥ ਨਾਨਕ.ਇਕੁ ਸ੍ਰੀ ਧਰ ਨਾਥੁ; ਜਿ ਟੂਟੇ ਲੇਇ ਸਾਂਠਿ॥

ਗੁਰਿ ਪੂਰੈ; ਤਤੁ ਇਹੈ ਬੁਝਾਇਆ॥ ਪ੍ਰਭੁ ਅਪਨਾ; ਨਾਨਕ ਜਨ ਧਿਆਇਆ॥ ੪॥ ਪਰਮਪੂਜਨੀਕ ਸੱਚੇ ਸਤਿਗੁਰੂ ਨਾਨਕ ਵਾਹਿਗੁਰੂ ਮਹੱਲਾ ਪੰਜਵਾਂ ਜੀ ਅਮੋਲਕ ਬਚਨ ਫ਼ੁਰਮਾ ਰਹੇ ਹਨ:- ਜਿਨਿ.ਪੰਚ ਮਾਰਿ ਬਿਦਾਰ ਗੁਦਾਰੇ; ਸੋ ਪੂਰਾ.ਇਹ ਕਲੀ ਰੇ॥ ਅਨੁਸਾਰ ਪੰਜ ਵਿਕਾਰਾਂ ਨੂੰ ਜਿੱਤਣ ਵਾਲੇ ਪੂਰੈ ਗੁਰਿ ਸਤਿਗੁਰੂ ਨਾਨਕ ਦੇਵ ਮਹਾਰਾਜ ਸਾਹਿਬ ਜੀ ਨੇ, ਦਾਸਨ ਦਾਸ ਗ੍ਰੀਬ ਨੂੰ (ਇਹੈ) ਇਹ ਬ੍ਰਹਮਗਿਆਨੀ ਸਗਲ ਕੀ ਰੀਨਾ॥ (ਤਤੁ) ਸਿਧਾਂਤ, ਬ੍ਰਹਮਗਿਆਨ(ਬੁਝਾਇਆ) ਸਮਝਾਇਆ ਹੈ, ਕਿ ਵਾਹਿਗੁਰੂ ਜੀ ਘਾਲ ਨਹੀਂ ਭੰਨਦੇ, ਸਦ ਸੁਣਦਾ ਸਦ ਵੇਖਦਾ; ਸਬਦਿ ਰਹਿਆ ਭਰਪੂਰਿ॥ ਅਨੁਸਾਰ ਦਾਸਨ ਦਾਸ ਦੇ ਕੀਤੇ ਨੂੰ ਜਾਣਦੇ ਹਨ। ਦਾਸਨ ਦਾਸ ਨੂੰ ਸਭ ਦਾਤਾਂ ਦੇ ਦੇਵਣਹਾਰ ਦਾਤਾਰ, ਸਭ ਜੱਗ ਦੇ ਜੀਵਨ ਰੂਪ, ਅੱਗ'ਚ ਰੱਖਣ ਵਾਲੇ, ਬਿਖ ਤੋਂ ਕੱਢਣ ਵਾਲੇ, ਜਨਮ ੨ ਦਾ ਟੁੱਟਾ ਗੰਢਣ ਵਾਲੇ ਹਨ। ਪਰਮਪੂਜਨੀਕ ਸਰਬ ਵਿਆਪੀ ਮਹਾਂ ਵਿਸਮਾਦ ਗੰਭੀਰ ਧੀਰ, ਐਸੇ ਮਹਾਨ ਪਰਉਪਕਾਰੀ(ਅਪਨਾ) ਆਪਣੇ(ਪ੍ਰਭੁ) ਅਜਪਾ ਜਾਪ ਵਾਹਿਗੁਰੂ ਜੀ, ਦਾਸਨ ਦਾਸ(ਜਨ) ਗੁਰਸੇਵਕ ਨੇ, ਰੋਮ ੨ ਕਰਕੇ ਪੂਰਨ ਪ੍ਰੇਮ ਭਾਵਨਾ ਸਹਿਤ(ਧਿਆਇਆ) ਧਿਆਏ ਹਨ॥ ੪॥ ਯਥਾ:- ਮੋਹਿ ਦੀਨ; ਹਰਿ ਹਰਿ ਹਰਿ ਧਿਆਇਆ॥ ੫॥) ਅਪਣਾ ਖਸਮੁ; ਜਨਿ ਆਪਿ ਧਿਆਇਆ॥

ਸਾਜਨ ਸੰਤ; ਕਰਹੁ ਇਹੁ ਕਾਮੁ॥ ਆਨ ਤਿਆਗਿ; ਜਪਹੁ ਹਰਿ ਨਾਮੁ॥ ਹੇ ਵਾਹਿਗੁਰੂ ਗੁਰੂ ਜੀ ਦੇ(ਸੰਤ) ਸ਼ਹਿਨਸ਼ੀਲ ਸ਼ਾਂਤ ਆਤਮਾ ਮਹਾਂਪੁਰਸ਼ੋ(ਸਾਜਨ) ਪਿਆਰੇ ਮਿੱਤ੍ਰੋ!ਆਪਣੇ ਅਤੇ ਸਰਬੱਤ

ਦੇ ਭਲੇ ਦਾ ਇਹੁ ਪਰਮ ਉੱਚਾ ਸੁੱਚਾ ਧਰਮ ਦਾ ਸ਼ੁਭ(ਕਾਮੁ) ਕੰਮ, ਜ਼ਰੂਰ ਬਰ ਜ਼ਰੂਰ ਨਿਸਚੇ ਕਰਕੇ ਕਰਨਾ ਕਰਹੁ ਜੀ। ਭਾਵੇਂ ਘਿਉ ਦੇ ਘੜੇ ਮੁਧ ਜਾਣ, ਪ੍ਰਵਾਹ ਨ ਕਰੋ, (ਆਨ) ਦ੍ਵੈਤ(ਆਨ) ਹੋਰ ਕੁਸੰਗ ਫੈਸ਼ਨ ਸਮਾਜਿਕ ਕੁਰੀਤੀਆਂ ਹੰਕਾਰ ਵਿਕਾਰ ਝੂੱਠ ਸਮੂਹ ਔਗੁਣ ਤਿਆਗਿ ਕੇ, (ਹਰਿ) ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥) ਮਿਹਰਵਾਨੁ.ਸਾਹਿਬੁ ਮਿਹਰਵਾਨੁ॥ ਸਾਹਿਬੁ ਮੇਰਾ.ਮਿਹਰਵਾਨੁ॥ ਜੀਅ ਸਗਲ ਕਉ; ਦੇਇ ਦਾਨੁ॥ ਅਜਪਾ ਜਾਪ ਵਾਹਿਗੁਰੂ ਨਾਮੁ ਜੀ, ਪੂਰਨ ਪਿਆਰ ਅਦਬ ਸਤਿਕਾਰ ਨਾਲ ਰੋਮ ੨ ਦੀ ਜ਼ਬਾਨ ਨਾਲ(ਜਪਹੁ) ਜਪਣਾ ਕਰੋ ਜੀ। ਜਿਵੇਂ ਆਪ ਜੀ ਜਪਣ ਆਰਾਧਣ ਲਈ, ਇਹ ਸ਼ੁਭ ਮੰਗ, ਮੰਗ ਰਹੇ ਹਨ:- ਲਾਖ ਜਿਹਵਾ, ਦੇਹੁ ਮੇਰੇ ਪਿਆਰੇ; ਮੁਖੁ.ਹਰਿ ਆਰਾਧੇ ਮੇਰਾ ਰਾਮ॥ {ਧਰਮ-ਕਿਰਤ ਕਰਦਿਆਂ, ਨਾਮ ਜਪਣਾ ਬਹੁਤ ਹੀ ਜ਼ਰੂਰੀ ਹੈ। ਯਥਾ:- ਹਾਥ ਪਾਉ ਕਰਿ.ਕਾਮੁ ਸਭੁ; ਚੀਤੁ ਨਿਰੰਜਨ ਨਾਲਿ॥ ਕੰਮ ਦਾ ਬਹਾਨਾ ਲਾ ਕੇ, ਨਾਮ ਜਪਣ ਤੋਂ ਮੁਨਕਰ ਨਹੀਂ ਹੋਣਾ ਚਾਹੀਦਾ। ਜੇ ਕਿਸੇ ਪ੍ਰੇਮੀ ਨੂੰ, ਜਿਹਿ ਬਿਖਿਆ ਸਗਲੀ ਤਜੀ; ਲੀਓ ਭੇਖ ਬੈਰਾਗ॥ ਸਹੀ ਸੱਚਾ ਗੁਰੂ ਚਰਨ-ਕਮਲਾਂ ਦਾ ਪ੍ਰੇਮ ਵੈਰਾਗ ਹੋਵੇ, ਤਾਂ ਉਹ ਮਾਇਕੀ ਧੰਦੇ ਛੱਡ ਕੇ, ਨਾਮ ਜਪੇ ਜਪਾਵੇ। ਇਹ ਅਮੋਲਕ ਦਾਤਿ ਬਹੁਤ ਹੀ ਵੱਡੀ ਕ੍ਰਿਪਾ ਨਾਲ ਪ੍ਰਾਪਤ ਹੁੰਦੀ ਹੈ ਜੀ। ਵੈਰਾਗੀ ਪੁਰਸ਼ ਨਿੱਕੇ ੨ ਕੰਮਾਂ ਦੇ ਖਲਾਰੇ'ਚ ਨ ਪਵੇ। ਯਥਾ:- ਬੈਰਾਗੀ.ਬੰਧਨੁ ਕਰੈ; ਤਾ ਕੋ ਬਡੋ ਅਭਾਗੁ॥ ਹਜ਼ੂਰ ਵੈਰਾਗ ਦ੍ਰਿੜ ਕਰਵਾ ਕੇ, ਜਾਪ ਕਰਾਉਂਦੇ ਹਨ। ਯਥਾ:- ਜੋ ਉਪਜਿਓ.ਸੋ ਬਿਨਸਿ ਹੈ; ਪਰੋ ਆਜੁ ਕੇ ਕਾਲ॥ ਨਾਨਕ.ਹਰਿ ਗੁਨ ਗਾਇ ਲੇ; ਛਾਡਿ ਸਗਲ ਜੰਜਾਲ॥ }

ਸਿਮਰਿ ਸਿਮਰਿ; ਸਿਮਰਿ ਸੁਖ ਪਾਵਹੁ॥ ਗੁਰਤਾ ਬਿਰਾਜਮਾਨ ਗੁਰੂ ਪ੍ਰਮੇਸਰ ਜੀ ਦੇ ਅੱਖਰ ੨ ਨੂੰ ਵਾਹਿਗੁਰੂ ਨਿਰੰਕਾਰਜੀ ਮੰਨ ਕੇ, ਮਨ ਕਰਕੇ(ਸਿਮਰਿ) ਯਾਦ ਕਰਕੇ, ਬਾਣੀ ਕਰਕੇ(ਸਿਮਰਿ) ਯਾਦ ਕਰਕੇ, ਰੋਮ ੨ ਕਰਕੇ(ਸਿਮਰਿ) ਯਾਦ ਕਰਕੇ, ਸਦਾ ਆਤਮ ਸੁਖ(ਪਾਵਹੁ) ਪਾਉਣਾ ਕਰੋ। ਯਥਾ:- ਸੁਖਾ ਕੀ ਮਿਤਿ, ਕਿਆ ਗਣੀ; ਜਾ ਸਿਮਰੀ ਗੋਵਿੰਦੁ॥) ਸਿਮਰਉ, ਸਿਮਰਿ ਸਿਮਰਿ; ਸੁਖੁ ਪਾਵਉ॥ ਕਲਿ ਕਲੇਸ; ਤਨ ਮਾਹਿ ਮਿਟਾਵਉ॥) ਸਿਮਰਉ.ਸਿਮਰਿ ਸਿਮਰਿ, ਸੁਖ ਪਾਵਉ; ਸਾਸਿ ਸਾਸਿ ਸਮ੍ਾਲੇ॥ ਇਹ ਲੋਕਿ ਪਰਲੋਕਿ ਸੰਗਿ ਸਹਾਈ; ਜਤ ਕਤ ਮੋਹਿ ਰਖਵਾਲੇ॥ ਤਿੰਨ ਵਾਰ ਸਿਮਰਿ ਦਾ ਭਾਵ ਸਿਮਰਨ ਕਰਨ ਦੀ ਤਾਕੀਦ ਪ੍ਰਪੱਕਤਾ, ਦ੍ਰਿੜਤਾ ਹੈ ਜੀ। ਜ਼ਰੂਰ ਬਰ ਜ਼ਰੂਰ ਸਿਮਰਨ ਅਭਿਆਸ ਕਰੋਜੀ।

ਆਪਿ ਜਪਹੁ; ਅਵਰਹ ਨਾਮੁ ਜਪਾਵਹੁ॥ ਹੇ ਸਾਜਨ ਸੰਤ ਜਨੋ!ਪੂਰਨ ਪ੍ਰੇਮ ਸ਼ਰਧਾ ਸਹਿਤ, ਲਾਖ ਜਿਹਵਾ ਦੇਹੁ ਮੇਰੇ ਪਿਆਰੇ; ਮੁਖੁ.ਹਰਿ ਆਰਾਧੇ ਮੇਰਾ ਰਾਮ॥ ਅਨੁਸਾਰ ਲੱਖਾਂ ਜ਼ਬਾਨਾਂ ਦੁਆਰਾ, ਆਪਿ ਜਪਹੁ, (ਅਵਰਹ) ਹੋਰਨਾਂ ਪ੍ਰੇਮੀਆਂ ਨੂੰ ਵਾਹਿਗੁਰੂ ਨਾਮੁ(ਜਪਾਵਹੁ) ਜਪਾਉਣਾ ਕਰੋ ਜੀ। ਹੋਰਨਾਂ ਨੂੰ ਨਾਮ ਜਪਾਉਣ ਦੀ ਬਹੁਤ ਹੀ ਵੱਡੀ ਤੋਂ ਵੱਡੀ ਮਹਾਨਤਾ ਹੈ। ਯਥਾ:- ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ; ਤਿਸੁ ਗੁਰਸਿਖ.ਗੁਰੂ ਉਪਦੇਸੁ ਸੁਣਾਵੈ॥ ਜਨੁ ਨਾਨਕੁ.ਧੂੜਿ ਮੰਗੈ.ਤਿਸੁ ਗੁਰਸਿਖ ਕੀ; ਜੋ ਆਪਿ ਜਪੈ, ਅਵਰਹ ਨਾਮੁ ਜਪਾਵੈ॥

ਨਾਮ ਜਪਣ ਜਪਾਉਣ ਬਾਰੇ ਵਿਸਮਾਦ ਪ੍ਰੇਮ ਬੇਨਤੀ:- ਵਾਹਿਗੁਰੂ ਗੁਰੂ ਜੀ ਦੇ ਸੰਤ ਮਹਾਂਪੁਰਸ਼, ਰਾਮੁ ਜੁ ਦਾਤਾ ਮੁਕਤਿ ਕੋ; ਸੰਤੁ ਜਪਾਵੈ ਨਾਮੁ॥ ੧੬੪॥ ਅਨੁਸਾਰ ਆਪ ਨਾਮ ਜਪਦੇ ਤੇ ਹੋਰਨਾਂ ਨੂੰ ਜਪਾਉਂਦੇ ਹਨ। ਵਾਹਿਗੁਰੂ ਜੀ ਨੇ, ਆਪ ਨਾਮ ਜਪਣ ਜਪਾਉਣ ਲਈ ਪਰਮਪੂਜਨੀਕ ਸਤਿਗੁਰੂ ਸਾਹਿਬਾਨ ਜੀ ਦੇ ਦਸ ਅਵਤਾਰ ਧਾਰੇ ਹਨ। ਸਤਿਗੁਰੂ ਸਾਹਿਬ ਜੀ ਆਪ, ਗੁਰਮੁਖਿ; ਰੋਮਿ ਰੋਮਿ ਹਰਿ ਧਿਆਵੈ॥ ਅਨੁਸਾਰ ਰੋਮ ੨ ਕਰਕੇ ਨਾਮ ਜਪਦੇ, ਦਰਸ਼ਨ ਕਰਨ ਵਾਲੇ ਪ੍ਰੇਮੀ ਅਕਾਲ ਗੁਰੂ ਜੀ ਦੇ ਸੁੰਦਰ ਮਨੋਹਰ ਦਰਸ਼ਨ ਕਰਕੇ, ਮਹਾਂ ਵਿਸਮਾਦਤਾਈ'ਚ ਲੀਣ ਹੋ ਕੇ, ਵਾਹਿਗੁਰੂ ਵਾਹਿਗੁਰੂ ਜਪਣ ਲੱਗ ਜਾਂਦੇ। ਨੇਤ੍ਰਾਂ ਨਾਲ ਗੁਰੂ ਜੀ ਦੇ ਪਰਤੱਖ ਦਰਸ਼ਨ ਕਰਕੇ ਜਾਪ ਕਰਦਿਆਂ ਨਿਹਾਲ ਹੋ ਜਾਂਦੇ। ਯਥਾ:- ਅੰਦਰਿ ਸਚਾ ਨੇਹੁ; ਲਾਇਆ ਪ੍ਰੀਤਮ ਆਪਣੈ॥ ਤਨੁ ਮਨੁ ਹੋਇ ਨਿਹਾਲੁ; ਜਾ ਗੁਰੁ ਦੇਖਾ ਸਾਮ੍ਹਣੇ॥

ਭਗਤਿ ਭਾਇ; ਤਰੀਐ ਸੰਸਾਰੁ॥ ਹੇ ਭਾਈ !ਮਨ ਦੇ ਮੇਲੀ ਹੋ ਕੇ, ਸਤਸੰਗਤ ਜੀ'ਚ ਰਹਿੰਦਿਆਂ, ਕਬੀਰ.ਮੁਹਿ ਮਰਨੇ ਕਾ ਚਾਉ ਹੈ; ਮਰਉ ਤ ਹਰਿ ਕੈ ਦੁਆਰ॥ ਮਤ.ਹਰਿ ਪੂਛੈ ਕਉਨੁ ਹੈ; ਪਰਾ ਹਮਾਰੈ ਬਾਰ॥ ਅਨੁਸਾਰ ਜਿਉਂਦੇ ਮਰ ਕੇ, ਭਾਉ ਭਗਤਿ ਕਰਿ; ਨੀਚੁ ਸਦਾਏ॥ ਅਨੁਸਾਰ (ਭਾਇ) ਪ੍ਰੇਮਾ(ਭਗਤਿ) ਭਗਤੀ ਕਰਕੇ, ਸੰਸਾਰੁ ਰੂਪੀ ਅਗਨ ਸਮੁੰਦ੍ਰ ਦੇ ਵਿਸ਼ੇ ਔਗੁਣਾਂ ਰੂਪੀ ਜਲ ਤੋਂ ਗੁਰਪ੍ਰਸਾਦਿ ਗੁਰ ਚਰਨੀ ਲੱਗ ਕੇ(ਤਰੀਐ) ਤਰਨਾ ਕਰੀਏ। ਯਥਾ:- ਨਾਨਕ.ਸੰਤ ਚਰਨ ਸੰਗਿ ਉਧਰੇ; ਹੋਰਿ ਮਾਇਆ ਮਗਨ.ਚਲੇ ਸਭਿ ਡਾਰੀ॥ ੬॥) ਗੁਣ ਸੰਜਮਿ ਜਾਵੈ, ਚੋਟ ਨ ਖਾਵੈ; ਨਾ ਤਿਸੁ ਜੰਮਣੁ ਮਰਣਾ॥ ਕਾਲੁ ਜਾਲੁ ਜਮੁ.ਜੋਹਿ ਨ ਸਾਕੈ; ਭਾਇ ਭਗਤਿ ਭੈ ਤਰਣਾ॥ ਪਤਿ ਸੇਤੀ ਜਾਵੈ.ਸਹਜਿ ਸਮਾਵੈ; ਸਗਲੇ ਦੂਖ ਮਿਟਾਵੈ॥ ਕਹੁ ਨਾਨਕ.ਪ੍ਰਾਣੀ ਗੁਰਮੁਖਿ ਛੂਟੈ; ਸਾਚੇ ਤੇ ਪਤਿ ਪਾਵੈ॥

੮੩.ਪ੍ਰੇਮਾ-ਭਗਤੀ ਕਰਨ ਬਾਰੇ ਮੱਖੀਆਂ ਦੇ ਦ੍ਰਿਸਟਾਂਤ ਦੁਆਰਾ ਸ਼ੁਭ ਸਿੱਖਿਆ:- ਮੱਖੀਆਂ ਮਿਲਤ ਕਰਕੇ, ਕੌੜੇ ਅੱਕ ਦੀਆਂ ਡੋਡੀਆਂ, ਜ਼ਹਿਰ ਵਰਗੇ ਕੌੜੇ ਧਤੂਰੇ ਦੇ ਫੁੱਲਾਂ ਤੇ ਗ਼ੁਲਾਬ ਦੇ ਫੁੱਲਾਂ ਆਦਿ ਤੋਂ ਸ਼ਹਿਦ ਲਿਆਉਂਦੀਆਂ ਹਨ। ਆਪੋ ਵਿੱਚੀਂ ਲੜਦੀਆਂ ਨਹੀਂ। ਬਹੁਤ ਮਿਠਾਸ ਪੈਦਾ ਕਰ ਲੈਂਦੀਆਂ ਹਨ। ਸਤਸੰਗਤਿ ਮਿਲਿ ਰਹੀਐ ਮਾਧਉ; ਜੈਸੇ ਮਧੁਪ ਮਖੀਰਾ॥ ਅਨੁਸਾਰ ਸ਼ਹਿਦ ਦੀਆਂ ਮੱਖੀਆਂ ਵਾਂਗ, ਸਤਸੰਗਤ ਜੀ 'ਚ ਮਿਲ ਕੇ, ਸਾਝ ਕਰੀਜੈ.ਗੁਣਹ ਕੇਰੀ; ਛੋਡਿ ਅਵਗਣ ਚਲੀਐ॥ ਅਨੁਸਾਰ ਔਗੁਣ ਤਿਆਗ ਕੇ, ਆਪੋ ਵਿੱਚੀਂ ਗੁਣਾਂ ਦੀ ਸਾਂਝ ਕਰਨੀ, ਮਿਣਤੀ ਤੋਂ ਰਹਿਤ ਸੁਖ ਪ੍ਰਾਪਤ ਕਰਨਾ। ਹਰਿ ਸਿਉ ਜਾਇ ਮਿਲਣਾ, ਸਾਧ ਸੰਗਿ ਰਹਣਾ; ਸੋ ਸੁਖੁ, ਅੰਕਿ ਨ ਮਾਵੈ॥ ਅੰਮ੍ਰਿਤ ਕਥਾ ਕੀਰਤਨ, ਪੂਰਨ ਪ੍ਰੇਮ ਸ਼ਰਧਾ ਭਰੋਸੇ ਯਕੀਨ ਨਾਲ, ਨਿਸ਼ਕਾਮ ਭਾਵ ਸਹਿਤ ਕਰਨਾ ਸੁਨਣਾ, ਅੱਕ ਧਤੂਰੇ ਤੋਂ ਮੱਖੀਆਂ ਦੇ ਸ਼ਹਿਦ ਗ੍ਰਹਿਣ ਕਰਨ ਵਾਂਗ, ਨੀਚਾਂ ਤੋਂ ਨੀਚਾਂ ਦੇ ਔਗੁਣ ਦੇਖਣ ਦੀ ਬਿਜਾਏ, ਪੂਰਨ ਦ੍ਰਿੜਤਾ ਸਹਿਤ, ਉਨ੍ਹਾਂ ਤੋਂ ਭੀ ਗੁਣ ਹੀ ਗੁਣ ਗ੍ਰਹਿਣ ਕਰਨੇ। ਕਿਸੇ ਦਾ ਭੀ ਔਗੁਣ ਨਹੀਂ ਦੇਖਣਾ, ਆਪਣੀ ਪੀੜੀ ਹੇਠਾਂ ਸੋਟਾ ਫੇਰਦੇ ਰਹਿਣਾ ਭਾਵ ਆਪਣੇ ਹੀ ਔਗੁਣ ਦੇਖਣੇ, ਪੂਰੇ ਗੁਰੂ ਜੀ ਨੂੰ ਨਮਸਕਾਰ ਕਰਕੇ ਤਿਆਗਣੇ। ਆਪਣੇ ਆਪ ਨੂੰ ਨੀਚਾ ਅੰਦਰਿ.ਨੀਚ ਜਾਤਿ; ਨੀਚੀ ਹੂ.ਅਤਿ ਨੀਚੁ॥ ਸਮਝ ਕੇ, ਆਪੋ ਵਿੱਚੀਂ ਮਿਲ ਕੇ ਪ੍ਰੇਮਾ-ਭਗਤੀ ਦ੍ਰਿੜ ਕਰਕੇ, ਚਰਨ ਕਮਲ ਚੱਟਦਿਆਂ

ਨਮਸਕਾਰਦਿਆਂ ਸਤਿਕਾਰਦਿਆਂ, ਪੂਰਨ ਗੁਰੂ ਜੀ ਤੋਂ ਅੰਮ੍ਰਿਤ ਰਸ ਆਪਣੇ ਰਿਦੇ'ਚੋਂ ਮੁਖ'ਚ ਪ੍ਰਾਪਤ ਕਰਨ ਰੂਪ, ਉੱਚਾ ਸੁੱਚਾ ਮਿੱਠਾ ਪ੍ਰੇਮ ਰੂਪੀ ਸ਼ਹਿਦ ਪੈਦਾ ਕਰਨਾ ਹੈ। ਅੰਮ੍ਰਿਤੁ ਪੀਆ; ਸਤਿਗੁਰਿ ਦੀਆ॥ ਅਵਰੁ ਨ ਜਾਣਾ; ਦੂਆ ਤੀਆ॥

ਬਿਨੁ ਭਗਤੀ; ਤਨੁ ਹੋਸੀ ਛਾਰੁ॥ ਗੁਰੂ ਪ੍ਰਮੇਸਰ ਜੀ ਦੀ ਪ੍ਰੇਮਾ ਭਗਤੀ ਤੋਂ ਬਿਨੁ ਕੁਸੰਗੀਆਂ ਜੂਆ ਫੈਸ਼ਨ ਨਸ਼ੇ ਚਾਹ ਵਿਕਾਰਾਂ'ਚ ਖੱਚਤ ਹੋ ਕੇ, ਤਨ(ਛਾਰੁ) ਸੁਆਹ(ਹੋਸੀ) ਹੋ ਜਾਵੇਗਾ। ਯਥਾ:- ਧਨੁ ਧਨੁ ਕਹਾ ਪੁਕਾਰਤੇ; ਮਾਇਆ ਮੋਹ ਸਭ ਕੂਰ॥ ਨਾਮ ਬਿਹੂਨੇ ਨਾਨਕਾ; ਹੋਤ ਜਾਤ ਸਭੁ ਧੂਰ॥) ਕਹੁ ਨਾਨਕ; ਭਗਤਿ ਪ੍ਰਭ ਸਾਰੁ॥ ਬਿਨੁ ਭਗਤੀ; ਸਭ ਹੋਇ ਖੁਆਰੁ॥) ਬਿਨੁ ਭਗਤੀ.ਬਿਸਟਾ ਵਿਚਿ ਵਾਸਾ; ਵਿਸਟਾ ਵਿਚਿ.ਫਿਰਿ ਪਾਇਦਾ॥

ਸਰਬ ਕਲਿਆਣ; ਸੂਖ ਨਿਧਿ ਨਾਮੁ॥ ਬੂਡਤ ਜਾਤ; ਪਾਏ ਬਿਸ੍ਰਾਮੁ॥ ਵਾਹਿਗੁਰੂ ਗੁਰਤਾ ਬਿਰਾਜਮਾਨ ਗੁਰੂ ਪ੍ਰਮੇਸਰ ਜੀ ਦੇ ਬਖ਼ਸ਼ੇ ਨਾਮੁ ਹੀ ਐਸੇ ਵਿਸਮਾਦ(ਨਿਧਿ) ਖ਼ਜ਼ਾਨੇ ਹਨ, ਸਰਬ ਸੂਖ ਆਨੰਦ ਨਾਨਕ; ਜਪਿ ਰਾਮ ਨਾਮੁ ਕਲਿਆਣੁ॥ ਅਨੁਸਾਰ ਜਿਨ੍ਹਾਂ'ਚੋਂ(ਸਰਬ) ਸਾਰੇ ਸੂਖ ਤੇ ਸਾਰੀਆਂ(ਕਲਿਆਣ) ਬਖ਼ਸ਼ਿਸ਼ਾਂ, ਬਰਕਤਾਂ, ਮੁਕਤੀਆਂ ਪ੍ਰਾਪਤ ਹੁੰਦੀਆਂ ਹਨ। ਸੰਸਾਰ ਰੂਪੀ ਸਮੁੰਦ੍ਰ ਦੇ ਵਿਸ਼ੇ ਰੂਪੀ ਜਲ'ਚ(ਬੂਡਤ) ਡੁੱਬਦਾ(ਜਾਤ) ਜਾਂਦਾ ਜੀਵ(ਬਿਸ੍ਰਾਮੁ) ਟਿਕਾਅ ਪਾਏ ਲੈਂਦਾ ਹੈ, ਭਾਵ ਡੁੱਬਣ ਤੋਂ ਬਚ ਜਾਂਦਾ ਹੈ। ਯਥਾ:- ਬੂਡਤ ਜਾਤ; ਪੂਰੈ ਗੁਰਿ ਕਾਢੇ॥ ਜਨਮ ਜਨਮ ਕੇ; ਟੂਟੇ ਗਾਢੇ॥ ੩॥) ਅਗਨਿ ਸਾਗਰ; ਬੂਡਤ ਸੰਸਾਰਾ॥ ਨਾਨਕ.ਬਾਹ ਪਕਰਿ; ਸਤਿਗੁਰਿ ਨਿਸਤਾਰਾ॥) ਊਪਰਿ ਭੁਜਾ ਕਰਿ, ਮੈ ਗੁਰ ਪਹਿ ਪੁਕਾਰਿਆ; ਤਿਨਿ.ਹਉ ਲੀਆ ਉਬਾਰੀ॥ ੧॥

ਸਗਲ ਦੂਖ ਕਾ; ਹੋਵਤ ਨਾਸੁ॥ ਨਾਨਕ ਨਾਮੁ; ਜਪਹੁ ਗੁਨਤਾਸੁ॥ ੫॥ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਮਹੱਲਾ ਪੰਜਵਾਂ ਜੀ ਫ਼ੁਰਮਾਉਂਦੇ ਹਨ:- ਹੇ ਸੱਜਨ ਸੰਤ ਜਨੋ!ਸਤਿ ਸੰਤੋਖ ਦਇਆ ਧਰਮ ਵੀਚਾਰ, ਨਿਮ੍ਰਤਾ ਗ੍ਰੀਬੀ ਖਿਮਾ ਧੀਰਜ ਆਦਿ ਸ੍ਰਬ ਵਿਆਪੀ ਵਿਸਮਾਦ ਅਨਤਕਲਾਵਾਨ(ਗੁਨਤਾਸੁ) ਸ਼ੁਭ ਗੁਣਾਂ ਦੇ ਖ਼ਜ਼ਾਨੇ ਵਾਹਿਗੁਰੂ ਨਾਮੁ ਜੀ ਨੂੰ, ਗੁਰਤਾ ਬਿਰਾਜਮਾਨ ਗੁਰੂ ਪ੍ਰਮੇਸਰ ਜੀ ਦੁਆਰਾ(ਜਪਹੁ) ਜਪਣਾ ਕਰੋ। ਜਪਣੇ ਕਰਕੇ ਸਗਲ(ਦੂਖ) ਦੁੱਖਾਂ ਕਾ ਨਾਸੁ (ਹੋਵਤ) ਹੁੰਦਾ ਹੈ, ਹੋ ਜਾਵੇਗਾ॥ ੫॥ ਯਥਾ:- ਸੁਣਿਐ; ਦੂਖ ਪਾਪ ਕਾ ਨਾਸੁ॥) ਸਤਿਗੁਰਿ ਪੂਰੈ ਸੇਵਿਐ; ਦੂਖਾ ਕਾ ਹੋਇ ਨਾਸੁ॥ ਨਾਨਕ ਨਾਮਿ ਅਰਾਧਿਐ; ਕਾਰਜੁ ਆਵੈ ਰਾਸਿ॥) ਹਰਿ ਕਾ ਨਾਮੁ ਜਪਤ; ਦੁਖੁ ਜਾਇ॥ ਨਾਨਕ ਬੋਲੈ; ਸਹਜਿ ਸੁਭਾਇ॥) ਜਿਸੁ ਸਿਮਰਤ; ਦੁਖ ਡੇਰਾ ਢਹੈ॥ ਜਿਸੁ ਸਿਮਰਤ; ਜਮੁ.ਕਿਛੂ ਨ ਕਹੈ॥) (ਨੱਸੈ) ਪ੍ਰਭ ਕੈ ਸਿਮਰਨਿ; ਦੂਖੁ ਜਮੁ ਨਸੈ॥

ਉਪਜੀ ਪ੍ਰੀਤਿ; ਪ੍ਰੇਮ ਰਸੁ ਚਾਉ॥ {ਵਿਸਮਾਦ ਸਰਬ ਵਿਆਪੀ ਪ੍ਰੇਮ ਵੀਚਾਰ:- ਨਿਰਗੁਨ ਨਿਰੰਕਾਰਜੀ ਦੇ ਸਰਗੁਨ ਅਵਤਾਰ, ਪਰਮਪੂਜਨੀਕ ਧੰਨ ਵਾਹਿਗੁਰੂ ਮਹੱਲੇ ੪ ਜੀ ਦੇ ਪ੍ਰੇਮੀਂ ਭਗਤ ਜਨ, ਗੁਰੂ ਪ੍ਰਮੇਸਰ ਜੀ ਨੂੰ ਗੁਰ ਮੇਰੇ ਪ੍ਰਾਣ; ਸਤਿਗੁਰੁ ਮੇਰੀ ਰਾਸਿ॥ ਸਮਝ ਕੇ, ਪ੍ਰੇਮਾ-ਭਗਤੀ

ਕਰਕੇ, ਜਿਵੇਂ ਨਿਹਾਲ ਹੋ ਰਹੇ ਹਨ, ਸੋ ਫ਼ੁਰਮਾ ਰਹੇ ਹਨ:- ਵਾਹਿਗੁਰੂ ਮਹੱਲਾ ੪ ਜੀ ਗੁਰਤਾਗੱਦੀ ਬਿਰਾਜਮਾਨ, ਆਪਣੇ ਪਿਆਰਿਆਂ ਭਗਤਾਂ ਨੂੰ ਦਰਸ਼ਨ ਬਖ਼ਸ਼ ਕੇ, ਨਿਹਾਲ ਕਰ ਰਹੇ ਹਨ। ਵਾਹਿਗੁਰੂ ਜੀ ਦੇ ਸਰਗੁਨ ਅਵਤਾਰ ਗੁਰ ਅੰਮ੍ਰਿਤ ਭਿੰਨੀ ਦੇਹੁਰੀ; 'ਚੋਂ, ਸਤ ਸੰਤੋਖ ਦਇਆ ਧਰਮ ਵੀਚਾਰ, ਨਿਮ੍ਰਤਾ ਹਲੀਮੀ ਗ਼੍ਰੀਬੀ ਪ੍ਰੇਮ ਪ੍ਰੀਤ ਰਸ ਚਾਅ ਆਦਿ, ਸ੍ਰਬ ਵਿਆਪੀ ਵਿਸਮਾਦ ਸਮੂਹ ਸ਼ੁਭ ਗੁਣ, ਅਨਤ ਕਲਾਂ ਸਹਿਤ ਪ੍ਰਕਾਸ਼ ਰਹੇ ਹਨ। ਜਿਵੇਂ ਇੱਕ ਚੰਦ ਦਾ ਅਕਸ, ਪਾਣੀ ਦੇ ਅਨੇਕਾਂ ਘੜਿਆਂ'ਚ ਪੈਂਦਾ ਹੈ, ਤਿਵੇਂ ਅਨੇਕ ਗੁਰੂ ਭਗਤਾਂ ਦੇ ਰਿਦਿਆਂ ਰੂਪੀ ਘੜਿਆਂ'ਚ, ਗੁਰੂ ਪ੍ਰਮੇਸਰ ਜੀ ਆਪਣੇ ਕੋਟਿ ਪ੍ਰਕਾਸ਼ ਨੂਰ ਦਾ ਅਕਸ ਪਾ ਰਹੇ ਹਨ। ਗੁਰੂ ਪਿਆਰੇ ਭਗਤ, ਆਪਣੇ ਗੁਰੂ ਪ੍ਰੀਤਮ ਜੀ ਦੇ ਨੂਰਾਨੀ ਚਿਹਰੇ ਵੱਲ, ਚੰਦ ਚਕੋਰ ਪਰੀਤ ਹੈ; ਲਾਇ ਤਾਰ ਨਿਹਾਲੇ। ਅਨੁਸਾਰ ਨਿਗ੍ਹਾ ਟਿਕਾਅ ਕੇ ਦੇਖ ਰਹੇ ਹਨ। ਯਥਾ:- ਅੰਦਰਿ ਸਚਾ ਨੇਹੁ; ਲਾਇਆ ਪ੍ਰੀਤਮ ਆਪਣੈ॥ ਤਨੁ ਮਨੁ ਹੋਇ ਨਿਹਾਲੁ; ਜਾ ਗੁਰੁ ਦੇਖਾ ਸਾਮ੍ਹਣੇ॥ ਗੁਰੂ ਪਿਆਰੇ ਭਗਤ ਜਨਾ ਦੀ ਇਹ ਭਲੀ ਰੀਤ ਹੈ, ਜੋ ਸੁਖਦਾਤੇ ਗੁਰੂ ਪ੍ਰਮੇਸਰ ਜੀ ਨੂੰ, ਰੋਮ ੨ ਕਰਕੇ ਨਮਸਕਾਰ ਕਰਕੇ ਜਪਦੇ ਰਹਿੰਦੇ ਹਨ। ਯਥਾ:- ਨਾਨਕ ਭਗਤਾ; ਭਲੀ ਰੀਤਿ॥ ਸੁਖਦਾਤਾ ਜਪਦੇ; ਨੀਤ ਨੀਤਿ॥ ਰਿਦੇ ਦੇ ਪਿਆਰੇ ਸੱਚੇ ਪ੍ਰੀਤਮ ਵਾਹਿਗੁਰੂ ਜੀ ਦੇ ਸਰਗੁਨ ਅਵਤਾਰ ਗੁਰੂ ਪ੍ਰੀਤਮ ਜੀ ਦੇ ਸੁੰਦਰ ਸੋਹਣੇ ਮੁਖਾਰਬਿੰਦ ਤੋਂ, ਧੁਰ ਕੀ ਬਾਣੀ ਜੀ ਦੇ ਰਸ ਭਿੰਨੇ ਮਹਾਂ ਵਿਸਮਾਦ ਕੀਰਤਨ ਕਥਾ ਸੁਣੇ। ਨੇਤ੍ਰਾਂ ਨਾਲ ਸੁੰਦਰ ਸੱਚੇ ਪਿਆਰੇ ਦਰਸ਼ਨ ਕੀਤੇ, ਵਾਹਿਗੁਰੂ ਮਹੱਲੇ ਪੰਜਵੇਂ ਜੀ ਨੂੰ, ਗੁਰੂ ਪ੍ਰਮੇਸਰ ਜੀ ਦੇ ਪਰਮਪਵਿੱਤ੍ਰ ਸੱਚੇ ਚਰਨ-ਕਮਲਾਂ ਦਾ, ਜੋ ਪੂਰਨ ਅਗਮ ਅਪਾਰ ਸ੍ਰਬ ਵਿਆਪੀ ਮਹਾਂ ਵਿਸਮਾਦ ਪ੍ਰੇਮ ਪ੍ਰੀਤ ਚਾਉ ਰਸ ਉਪਜਿਆ ਹੈ, ਸੋ ਫ਼ੁਰਮਾ ਰਹੇ ਹਨ:- }

ਉਪਜੀ ਪ੍ਰੀਤਿ; ਪ੍ਰੇਮ ਰਸੁ ਚਾਉ॥ ਗੁਰੂ ਪ੍ਰੀਤਮਜੀ ਦੇ ਪਰਮਪਵਿੱਤ੍ਰ ਸੱਚੇ ਸੁੱਚੇ ਉੱਚੇ ਪਰਮ ਮਨੋਹਰ ਸੁੰਦਰ ਦਰਸ਼ਨ ਕਰਕੇ, ਗੁਰੂ ਜੀ ਦੇ ਭਗਤਾਂ ਦੇ ਮਨ'ਚ, ਗੁਰੂ ਪ੍ਰਮੇਸਰ ਜੀ ਦੇ ਪਰਮਪਵਿੱਤ੍ਰ ਸੱਚੇ ਪਰਉਪਕਾਰੀ ਧੀਰਜਧਾਰੀ ਨ੍ਰਿਬਿਕਾਰੀ ਸੱਚੇ ਚਰਨ-ਕਮਲਾਂ ਦੇ ਸਰਬ ਵਿਆਪੀ ਵਿਸਮਾਦ ਪ੍ਰੇਮ ਹੀ(ਰਸੁ) ਪ੍ਰੇਮ(ਚਾਉ) ਉਤਸ਼ਾਹ ਸਹਿਤ, ਸ੍ਰਬ ਵਿਆਪੀ ਮਹਾਂ ਵਿਸਮਾਦ ਸੱਚੀ ਪ੍ਰੀਤਿ(ਉਪਜੀ) ਪੈਦਾ ਹੋਈ। ਯਥਾ:- ਚਰਨ ਕਮਲ ਸੰਗਿ; ਲਾਗੀ ਪ੍ਰੀਤਿ॥ ਬਿਸਰਿ ਗਈ; ਸਭ ਦੁਰਮਤਿ ਰੀਤਿ॥

ਮਨ ਤਨ ਅੰਤਰਿ ਇਹੀ ਸੁਆਉ॥ ਉਨ੍ਹਾਂ ਦੇ ਮਨ ਤੇ(ਤਨ) ਰੋਮ ੨(ਅੰਤਰਿ) 'ਚ, (ਇਹੀ) ਏਹੋ ਹੀ(ਸੁਆਉ) ਪ੍ਰਯੋਜਨ ਸੁਆਦ ਹੈ। ਇਸ ਲਈ ਉਨ੍ਹਾਂ ਨੇ ਦੁਨਿਆਵੀ ਮੋਹ ਇੰਦ੍ਰਿਆਂ ਦੇ ਸੁਆਦ ਤਿਆਗੇ ਹਨ। ਯਥਾ:- ਗੁਰਮੁਖਿ; ਰਾਗ ਸੁਆਦ ਅਨ ਤਿਆਗੇ॥ ਗੁਰਮੁਖਿ; ਇਹੁ ਮਨੁ ਭਗਤੀ ਜਾਗੇ॥

ਨੇਤ੍ਰਹੁ ਪੇਖਿ ਦਰਸੁ; ਸੁਖੁ ਹੋਇ॥ (ਨੇਤ੍ਰਹੁ) ਨੇਤ੍ਰਾਂ ਨਾਲ, ਆਪਣੇ ਰਿਦੇ ਦੇ ਪਿਆਰੇ ਗੁਰੂ ਪ੍ਰੀਤਮ ਜੀ ਦੇ ਸੁੰਦਰ ਵਿਸਮਾਦ ਸੱਚੇ (ਦਰਸੁ) ਦਰਸ਼ਨ (ਪੇਖਿ) ਦੇਖ ਕੇ, ਪਿਆਰੇ ਗੁਰੂ ਭਗਤਾਂ ਦੇ

ਲੂੰ ੨'ਚ ਸਿਮਰਨ ਹੋਣੇ'ਤੇ, ਸ੍ਰਬ ਵਿਆਪੀ ਮਹਾਂ ਵਿਸਮਾਦ ਆਤਮ ਸੁਖੁ ਪ੍ਰਾਪਤ(ਹੋਇ) ਹੁੰਦਾ ਹੈ। ਯਥਾ:- ਪ੍ਰਭ ਕੈ ਸਿਮਰਨਿ; ਅਨਹਦ ਝੁਨਕਾਰ॥ ਸੁਖੁ ਪ੍ਰਭ ਸਿਮਰਨ ਕਾ; ਅੰਤੁ ਨ ਪਾਰ॥) ਦੀਦਨੇ ਦੀਦਾਰ ਸਾਹਿਬ; ਕਛੁ ਨਹੀ ਇਸ ਕਾ ਮੋਲੁ॥) ਪ੍ਰਾਨ ਕੇ ਬਚੱਯਾ, ਦੂਧ ਪੂਤ ਕੇ ਦਿਵੱਯਾ; ਰੋਗ ਸੋਗ ਕੇ ਮਿਟੱਯਾ, ਕਿਧੌਂ ਮਾਨੀ ਮਹਾ ਮਾਨ ਹੋ॥ ਅਨੁਸਾਰ ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਧੰਨ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ, ਭਾਈ ਗੁਰਦਾਸ ਸਾਹਿਬ ਜੀ ਨੂੰ ਭਾਵੇਂ ਮੁਸ਼ਕਾਂ ਬੰਨ੍ਵਾ ਕੇ ਕਾਂਸ਼ੀ ਤੋਂ ਮੰਗਵਾਇਆ ਸੀ, ਤਾਂ ਭੀ ਗੁਰਮੁਖਿ ਪਿਆਰੇ ਜੀ ਨੇ ਜਦੋਂ ਸੁੰਦਰ ਵਿਸਮਾਦ ਸੱਚੇ ਦਰਸ਼ਨ ਕੀਤੇ, ਨਿਹਾਲ ਹੋ ਕੇ ਵਿਸਮਾਦ ਰੰਗ'ਚ ਲੀਣ ਇਹ ਵਿਸਮਾਦ ਸ਼ੁਭ ਬਚਨ ਫ਼ੁਰਮਾਏ:- ਦਰਸਨ ਦੇਖਤ ਹੀ.ਸੁਧਿ ਕੀ, ਨ ਸੁਧਿ ਰਹੀ; ਬੁਧਿ ਕੀ.ਨ ਬੁਧਿ ਰਹੀ; ਮਤਿ ਮੈ.ਨ ਮਤਿ ਹੈ। (ਕਬਿਤ ੯) ਨ੍ਰਿਵਿਕਾਰ ਨਿਰਹੰਕਾਰ ਨਿਰੰਕਾਰ ਗੁਰੂ ਪ੍ਰੀਤਮ ਜੀ ਦੇ ਸੁੰਦਰ ਦਰਸ਼ਨ ਜੈਸਾ, ਹੋਰ ਕੋਈ ਸੁੰਦਰ ਸਰੂਪ ਦੁਨੀਆਂ'ਚ ਨਹੀਂ ਹੈ। ਜੈਸਾ ਤੂ.ਤੈਸਾ ਤੁਹੀ; ਕਿਆ ਉਪਮਾ ਦੀਜੈ॥) ਲਾਲ ਰੰਗੀਲੇ ਪ੍ਰੀਤਮ ਮਨ ਮੋਹਨ; ਤੇਰੇ ਦਰਸਨ ਕਉ ਹਮ ਬਾਰੇ॥) ਅਨਿਕ ਰੂਪ ਖਿਨ ਮਾਹਿ; ਕੁਦਰਤਿ ਧਾਰਦਾ॥ ਅਨੁਸਾਰ ਅਕਾਲ ਪੁਰਖੁ ਜੀ ਆਪਣੇ ਪਿਆਰੇ ਭਗਤਾਂ'ਤੇ ਕ੍ਰਿਪਾ ਕਰਕੇ, ਆਪਣੀ ਸ਼ਕਤੀ ਨਾਲ ਅਨੇਕਾਂ ਬ੍ਰਹਮੰਡਾਂ'ਚ, ਅਨੇਕਾਂ ਹੀ ਰੂਪ ਧਾਰ ਕੇ, ਪ੍ਰੇਮ ਦੇ ਵਸੀਕਾਰ ਹੋ ਕੇ ਹਮੇਸ਼ਾ ਹੀ ਦਰਸ਼ਨ ਬਖ਼ਸ਼ਦੇ ਰਹਿੰਦੇ ਹਨ। ਯਥਾ:- ਸਾਚੁ ਕਹੌਂ.ਸੁਨ ਲੇਹੁ ਸਭੈ; ਜਿਨ ਪ੍ਰੇਮੁ ਕੀਓ.ਤਿਨ ਹੀ ਪ੍ਰਭੁ ਪਾਇਓ॥) ਸਰਧਾ ਲਾਗੀ.ਸੰਗਿ ਪ੍ਰੀਤਮੈ; ਇਕੁ ਤਿਲੁ.ਰਹਣੁ ਨ ਜਾਇ॥ ਅਨੁਸਾਰ ਆਪਣੇ ਪਿਆਰਿਆਂ ਦੇ ਸਰਬ ਵਿਆਪੀ ਵਿਸਮਾਦ ਪ੍ਰੇਮ ਸ਼ਰਧਾ ਪ੍ਰੀਤ ਦੇ ਵਸੀਕਾਰ ਹੋ ਕੇ ਪ੍ਰਗਟ ਹੁੰਦੇ ਹਨ। ਯਥਾ:- ਸਿਰੀਰਾਗੁ ਮਹਲਾ ੧॥ ਰੇ ਮਨ.ਐਸੀ ਹਰਿ ਸਿਉ ਪ੍ਰੀਤਿ ਕਰਿ; ਜੈਸੀ ਜਲ ਕਮਲੇਹਿ॥ ਲਹਰੀ ਨਾਲਿ ਪਛਾੜੀਐ; ਭੀ ਵਿਗਸੈ ਅਸਨੇਹਿ॥ ਜਲ ਮਹਿ.ਜੀਅ ਉਪਾਇ ਕੈ; ਬਿਨੁ ਜਲ.ਮਰਣੁ ਤਿਨੇਹਿ॥ ੧॥ ਮਨ ਰੇ; ਕਿਉ ਛੂਟਹਿ ਬਿਨੁ ਪਿਆਰ॥ ਗੁਰਮੁਖਿ ਅੰਤਰਿ ਰਵਿ ਰਹਿਆ; ਬਖਸੇ ਭਗਤਿ ਭੰਡਾਰ॥ ੧॥ ਰਹਾਉ॥ ਰੇ ਮਨ.ਐਸੀ ਹਰਿ ਸਿਉ ਪ੍ਰੀਤਿ ਕਰਿ; ਜੈਸੀ ਮਛੁਲੀ ਨੀਰ॥ ਜਿਉ ਅਧਿਕਉ.ਤਿਉ ਸੁਖੁ ਘਣੋ; ਮਨਿ ਤਨਿ ਸਾਂਤਿ ਸਰੀਰ॥ ਬਿਨੁ ਜਲ, ਘੜੀ ਨ ਜੀਵਈ; ਪ੍ਰਭੁ ਜਾਣੈ ਅਭ ਪੀਰ॥ ੨॥ ਰੇ ਮਨ.ਐਸੀ ਹਰਿ ਸਿਉ ਪ੍ਰੀਤਿ ਕਰਿ; ਜੈਸੀ ਚਾਤ੍ਰਿਕ ਮੇਹ॥ ਸਰ ਭਰਿ ਥਲ ਹਰੀਆਵਲੇ; ਇਕ ਬੂੰਦ ਨ ਪਵਈ ਕੇਹ॥ ਕਰਮਿ ਮਿਲੈ ਸੋ ਪਾਈਐ; ਕਿਰਤੁ ਪਇਆ ਸਿਰਿ ਦੇਹ॥ ੩॥ ਰੇ ਮਨ.ਐਸੀ ਹਰਿ ਸਿਉ ਪ੍ਰੀਤਿ ਕਰਿ; ਜੈਸੀ ਜਲ ਦੁਧ ਹੋਇ॥ ਆਵਟਣੁ ਆਪੇ ਖਵੈ; ਦੁਧ ਕਉ.ਖਪਣਿ ਨ ਦੇਇ॥ ਆਪੇ ਮੇਲਿ ਵਿਛੁੰਨਿਆ; ਸਚਿ ਵਡਿਆਈ ਦੇਇ॥ ੪॥ ਰੇ ਮਨ.ਐਸੀ ਹਰਿ ਸਿਉ ਪ੍ਰੀਤਿ ਕਰਿ; ਜੈਸੀ ਚਕਵੀ ਸੂਰ॥ ਖਿਨੁ ਪਲੁ.ਨੀਦ ਨ ਸੋਵਈ; ਜਾਣੈ ਦੂਰਿ ਹਜੂਰਿ॥ ਮਨਮੁਖਿ.ਸੋਝੀ ਨਾ ਪਵੈ; ਗੁਰਮੁਖਿ ਸਦਾ ਹਜੂਰਿ॥ ੫॥ ਮਨਮੁਖਿ ਗਣਤ ਗਣਾਵਣੀ; ਕਰਤਾ ਕਰੇ ਸੁ ਹੋਇ॥ ਤਾ ਕੀ.ਕੀਮਤਿ ਨਾ ਪਵੈ; ਜੇ ਲੋਚੈ ਸਭੁ ਕੋਇ॥ ਗੁਰਮਤਿ ਹੋਇ.ਤ ਪਾਈਐ; ਸਚਿ ਮਿਲੈ ਸੁਖੁ ਹੋਇ॥ ੬॥ ਸਚਾ ਨੇਹੁ.ਨ ਤੁਟਈ; ਜੇ ਸਤਿਗੁਰੁ ਭੇਟੈ ਸੋਇ॥

ਗਿਆਨ ਪਦਾਰਥੁ ਪਾਈਐ; ਤ੍ਰਿਭਵਣ ਸੋਝੀ ਹੋਇ॥ ਨਿਰਮਲੁ ਨਾਮੁ.ਨ ਵੀਸਰੈ; ਜੇ ਗੁਣ ਕਾ ਗਾਹਕੁ ਹੋਇ॥ ੭॥ ਖੇਲਿ ਗਏ ਸੇ ਪੰਖਣੂੰ; ਜੋ ਚੁਗਦੇ ਸਰ ਤਲਿ॥ ਘੜੀ ਕਿ.ਮੁਹਤਿ ਕਿ.ਚਲਣਾ; ਖੇਲਣੁ ਅਜੁ ਕਿ ਕਲਿ॥ ਜਿਸੁ ਤੂੰ ਮੇਲਹਿ.ਸੋ ਮਿਲੈ; ਜਾਇ ਸਚਾ ਪਿੜੁ ਮਲਿ॥ ੮॥ ਬਿਨੁ ਗੁਰ.ਪ੍ਰੀਤਿ ਨ ਊਪਜੈ; ਹਉਮੈ.ਮੈਲੁ ਨ ਜਾਇ॥ ਸੋ ਹੰ ਆਪੁ ਪਛਾਣੀਐ; ਸਬਦਿ ਭੇਦਿ ਪਤੀਆਇ॥ ਗੁਰਮੁਖਿ ਆਪੁ ਪਛਾਣੀਐ; ਅਵਰ ਕਿ ਕਰੇ ਕਰਾਇ॥ ੯॥ ਮਿਲਿਆ ਕਾ ਕਿਆ ਮੇਲੀਐ; ਸਬਦਿ ਮਿਲੇ ਪਤੀਆਇ॥ ਮਨਮੁਖਿ.ਸੋਝੀ ਨਾ ਪਵੈ; ਵੀਛੁੜਿ ਚੋਟਾ ਖਾਇ॥ ਨਾਨਕ.ਦਰੁ ਘਰੁ ਏਕੁ ਹੈ; ਅਵਰੁ ਨ ਦੂਜੀ ਜਾਇ॥ ੧੦॥ ੧੧॥) ਮੈ ਗੁਨ ਬੰਧ.ਸਗਲ ਕੀ ਜੀਵਨਿ; ਮੇਰੀ ਜੀਵਨਿ ਮੇਰੇ ਦਾਸ॥ ਨਾਮਦੇਵ.ਜਾ ਕੇ ਜੀਅ ਐਸੀ; ਤੈਸੋ ਤਾ ਕੈ ਪ੍ਰੇਮ ਪ੍ਰਗਾਸ॥ ੨॥ ੩॥) ਹਰਿ ਮੇਰੋ ਪਿਰੁ; ਹਉ ਹਰਿ ਕੀ ਬਹੁਰੀਆ॥ ਰਾਮ ਬਡੇ; ਮੈ ਤਨਕ ਲਹੁਰੀਆ॥ ੧॥) ਕਹਿ ਕਬੀਰ.ਮੋਹਿ ਬਿਆਹਿ ਚਲੇ ਹੈ; ਪੁਰਖ ਏਕ ਭਗਵਾਨਾ॥ (ਕਰਵੱਤੁ) ਆਸਾ॥ ਕਰਵਤੁ ਭਲਾ; ਨ ਕਰਵਟ ਤੇਰੀ॥ ਲਾਗੁ ਗਲੇ; ਸੁਨੁ ਬਿਨਤੀ ਮੇਰੀ॥ ੧॥ ਹਉ ਵਾਰੀ; ਮੁਖੁ ਫੇਰਿ ਪਿਆਰੇ॥ ਕਰਵਟੁ ਦੇ; ਮੋਕਉ ਕਾਹੇ ਕਉ ਮਾਰੇ॥ ੧॥ ਰਹਾਉ॥ ਜਉ ਤਨੁ ਚੀਰਹਿ; ਅੰਗਿ ਨ ਮੋਰਉ॥ ਪਿੰਡੁ ਪਰੈ; ਤਉ.ਪ੍ਰੀਤਿ ਨ ਤੋਰਉ॥ ੨॥ ਹਮ ਤੁਮ ਬੀਚੁ; ਭਇਓ ਨਹੀ ਕੋਈ॥ ਤੁਮਹਿ ਸੁ ਕੰਤ; ਨਾਰਿ ਹਮ ਸੋਈ॥ ੩॥ ਕਹਤੁ ਕਬੀਰੁ; ਸੁਨਹੁ ਰੇ ਲੋਈ॥ ਅਬ ਤੁਮਰੀ; ਪਰਤੀਤਿ ਨ ਹੋਈ॥) ਜਉ ਤੁਮ ਗਿਰਿਵਰ; ਤਉ ਹਮ ਮੋਰਾ॥ ਜਉ ਤੁਮ ਚੰਦ; ਤਉ ਹਮ ਭਏ ਹੈ ਚਕੋਰਾ॥ ੧॥) ਸਾਚੀ ਪ੍ਰੀਤਿ.ਨ ਤੁਟਈ ਪਿਆਰੇ; ਜੁਗੁ ਜੁਗੁ ਰਹੀ ਸਮਾਇ॥

ਮਨੁ ਬਿਗਸੈ; ਸਾਧ ਚਰਨ ਧੋਇ॥ (ਸਾਧ) ਮਹਾਂਪੁਰਖਾਂ ਦੇ, ਸਾਧ ਕੀ ਸੋਭਾ; ਅਤਿ ਮਸਕੀਨੀ॥) ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਕੇ ਪਰਮਪਵਿੱਤ੍ਰ ਸ਼ੁਭ ਸੱਚੇ ਚਰਨ-ਕਮਲ, ਨਿਰਮਲ ਜਲ ਨਾਲ ਅਥਵਾ ਨਾਨਕ.ਰੁੰਨਾ ਬਾਬਾ ਜਾਣੀਐ; ਜੇ ਰੋਵੈ ਲਾਇ ਪਿਆਰੋ॥) ਹਉ.ਰਹਿ ਨ ਸਕਾ, ਬਿਨੁ ਦੇਖੇ ਪ੍ਰੀਤਮਾ; ਮੈ ਨੀਰੁ ਵਹੇ ਵਹਿ ਚਲੈ ਜੀਉ॥ ਅਨੁਸਾਰ ਗੁਰੂ ਜੀ ਦੇ ਸੱਚੇ ਚਰਨਕਮਲਾਂ ਨਾਲ ਪਿਆਰ ਲਾ ਕੇ ਰੋਂਦਿਆਂ ੨, ਜੋ ਜਲ ਸੁਟੱਣਾ ਹੈ, ਇਸ ਵੈਰਾਗ ਰੂਪੀ ਜਲ ਨਾਲ, ਧੋਇ ਕੇ, ਗੁਰੂ ਪਿਆਰੇ ਗੁਰਸੇਵਕ ਭਗਤਾਂ ਦਾ ਮਨੁ, ਪੂਰਨ ਖ਼ੁਸ਼ੀ ਖੇੜੇ ਸਹਿਤ(ਬਿਗਸੈ) ਖਿੜਦਾ ਹੈ। ਯਥਾ:- ਚਰਣ ਕਮਲ ਤੇਰੇ.ਧੋਇ ਧੋਇ ਪੀਵਾ; ਮੇਰੇ ਸਤਿਗੁਰ.ਦੀਨ ਦਇਆਲਾ॥) ਮੇਰੇ ਮਨ; ਹਰਿ ਹਰਿ ਗੁਨ ਕਹੁ ਰੇ॥ ਸਤਿਗੁਰੂ ਕੇ ਚਰਨ, ਧੋਇ ਧੋਇ ਪੂਜਹੁ; ਇਨ ਬਿਧਿ.ਮੇਰਾ ਹਰਿ ਪ੍ਰਭੁ ਲਹੁ ਰੇ॥) ਸੰਤਹ ਚਰਣ; ਧੋਇ ਧੋਇ ਪੀਵਾ॥ ਸੰਤਹ ਦਰਸੁ; ਪੇਖਿ ਪੇਖਿ ਜੀਵਾ॥) ਸਤਿਗੁਰ ਕੇ ਚਰਨ; ਧੋਇ ਧੋਇ ਪੀਵਾ॥ ਗੁਰ ਨਾਨਕ; ਜਪਿ ਜਪਿ ਸਦ ਜੀਵਾ॥

ਭਗਤ ਜਨਾ ਕੈ; ਮਨਿ ਤਨਿ ਰੰਗੁ॥ ਬਿਰਲਾ ਕੋਊ; ਪਾਵੈ ਸੰਗੁ॥ ਗੁਰੂ ਪਿਆਰੇ(ਭਗਤ) ਭਗਤਾਂ(ਜਨਾ) ਪਿਆਰਿਆਂ(ਕੈ) ਦੇ ਮਨਿ (ਤਨਿ) ਰੋਮ ੨'ਚ, ਨਾਮੁ ਦਾ ਰੰਗੁ ਚੜ੍ਹਿਆ ਹੈ, ਨਾਮੁ ਦਾ(ਰੰਗੁ) ਪ੍ਰੇਮ, ਅਨੰਦ ਪ੍ਰਾਪਤ ਹੈ। ਯਥਾ:- ਲਾਲ ਰੰਗੁ ਤਿਸ ਕਉ ਲਗਾ; ਜਿਸ ਕੇ ਵਡਭਾਗਾ॥ ਮੈਲਾ.ਕਦੇ ਨ ਹੋਵਈ; ਨਹ ਲਾਗੈ ਦਾਗਾ॥੧॥) ਸਤਿਗੁਰੂ ਰਾਮਦਾਸ ਸਾਹਿਬ ਜੀ ਦੇ ਸ਼ੁਭ ਸੱਚੇ ਸੁੱਚੇ

ਮਿੱਠੇ ਵਿਸਮਾਦ ਚਰਨ-ਕਮਲਾਂ 'ਚ ਰੰਗੇ, ਗੁਰੂ ਪਿਆਰੇ ਭਗਤ ਜਨਾ ਦਾ ਸੰਗੁ ਕਰਨਾ, (ਕੋਊ) ਕੋਈ ਬਿਰਲਾ ੨ ਪ੍ਰੇਮੀ ਹੀ(ਪਾਵੈ) ਪਾਉਂਦਾ ਹੈ ਭਾਵ ਗੋਲਾ ਬਣ ਸੇਵਾ ਕਰਕੇ, ਨਿਹਾਲ ਹੁੰਦਾ ਹੈ। ਯਥਾ:- ਸੰਤਨ ਕੀ; ਸਰਣਾਈ ਪੜਿਆ॥ ਜੀਉ ਪ੍ਰਾਣ; ਧਨੁ ਆਗੈ ਧਰਿਆ॥ ਸੇਵਾ ਸੁਰਤਿ.ਨ ਜਾਣਾ ਕਾਈ; ਤੁਮ ਕਰਹੁ ਦਇਆ ਕਿਰਮਾਇਣਾ॥ ੧੨॥

ਏਕ ਬਸਤੁ; ਦੀਜੈ ਕਰਿ ਮਇਆ॥ ਗੁਰ ਪ੍ਰਸਾਦਿ; ਨਾਮੁ ਜਪਿ ਲਇਆ॥ ਭਗਤ ਮਹਾਂਪੁਰਸ਼, ਜਾਚਿਕ ਬਣ ਕੇ, ਅਰਦਾਸ ਪ੍ਰੇਮ ਬੇਨਤੀ ਕਰਕੇ ਇਹ ਦਾਨ ਮੰਗਦੇ ਹਨ:- ਹੇ ਪਾਰਬ੍ਰਹਮ ਪੂਰਨ ਬ੍ਰਹਮ ਗੁਰੂ ਜੀ! ਅਮੋਲ(ਮਇਆ) ਕ੍ਰਿਪਾ(ਕਰਿ) ਕਰਕੇ, ਸਰਬ ਵਿਆਪੀ ਮਹਾਂ ਵਿਸਮਾਦ ਅਮੋਲਕ ਏਕ ਵਾਹਿਗੁਰੂ ਨਾਮ ਰੂਪੀ(ਬਸਤੁ) ਵਸਤੂ(ਦੀਜੈ) ਬਖ਼ਸ਼ਣਾ ਕਰੋ ਜੀ। ਜਿਸ ਕਰਕੇ ਅੱਗ ਦੇ ਸਮੁੰਦ੍ਰ ਕਲਜੁੱਗ'ਚ, (ਗੁਰ) ਗੁਰੂ ਜੀ ਦੀ(ਪ੍ਰਸਾਦਿ) ਕ੍ਰਿਪਾ ਨਾਲ, ਪਰਮਪਵਿੱਤ੍ਰ ਸ਼ੁਭ ਸੱਚਾ ਨਾਮੁ ਜਪਿ ਲਇਆ ਜਾਵੇ, ਕਿਉਂ ਜੋ ਕ੍ਰਿਪਾ ਬਿਨਾ ਨਾਮ ਨਹੀਂ ਜਪਿਆ ਜਾ ਸਕਦਾ।

ਤਾ ਕੀ ਉਪਮਾ; ਕਹੀ ਨ ਜਾਇ॥ ਨਾਨਕ ਰਹਿਆ; ਸਰਬ ਸਮਾਇ॥ ੬॥ ਸਤਿਗੁਰੂ ਨਾਨਕ ਦੇਵ ਸਾਹਿਬ ਮਹੱਲਾ ਪੰਜਵਾਂ ਜੀ ਫ਼ੁਰਮਾਉਂਦੇ ਹਨ:- ਗ਼ਰੀਬ ਨਿਵਾਜ ਧੰਨ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਪਰਮਪਵਿੱਤ੍ਰ ਸ਼ੁਭ ਸੱਚੇ ਚਰਨ-ਕਮਲ ਧੋਣ ਵਾਲੇ, ਚਰਨ ਸੇਵਕ ਪਿਆਰੇ, ਜੋ ਭਗਤ ਜਨ ਹਨ, (ਤਾ) ਤਿਨ੍ਹਾਂ ਕੀ(ਉਪਮਾ) ਮਹਿਮਾ ਕਹੀ (ਨ) ਨਹੀਂ (ਜਾਇ) ਜਾਂਦੀ ਜੀ, ਕਿਉਂ ਜੋ(ਸਰਬ) ਸਾਰਿਆਂ ਭਗਤ ਜਨਾ ਦੇ ਅੰਦਰ ਅਜਪਾ ਜਾਪ ਵਾਹਿਗੁਰੂ ਜੀ, (ਸਮਾਇ) ਭਰਪੂਰ ਵਿਆਪਕ ਹੋ(ਰਹਿਆ) ਰਹੇ ਹਨ ਜੀ। ਵਾ ਪਿਆਰੇ ਗੁਰ ਭਗਤ ਜਨਾ ਦਾ(ਸਰਬ) ਸਾਰਾ ਜੀਵਨ (ਸਰਬ) ਸਾਰਾ ਸ੍ਰੀਰ ਰੋਮ ੨ ਵਾਹਿਗੁਰੂ ਜੀ'ਚ (ਸਮਾਇ) ਮਿਲ ਰਹਿਆ ਹੈ(ਸਮਾਇ) ਮਸਤ ਹੋ ਰਿਹਾ ਹੈ॥ ੬॥ ਵਾ (ਤਾ) ਤਿਨ੍ਹਾਂ ਵਾਹਿਗੁਰੂ ਜੀ(ਕੀ) ਦੀ ਸਰਬ ਵਿਆਪੀ ਵਿਸਮਾਦ ਉਪਮਾ ਕਹੀ(ਨ) ਨਹੀਂ(ਜਾਇ) ਜਾਂਦੀ, ਕਿਉਂ ਜੋ(ਸਰਬ) ਸਾਰਿਆਂ ਅੰਦਰ ਅਜਪਾ ਜਾਪ ਵਾਹਿਗੁਰੂ ਜੀ(ਸਮਾਇ) ਭਰਪੂਰ ਵਿਆਪਕ ਹੋ(ਰਹਿਆ) ਰਹੇ ਹਨ। ਯਥਾ:- ਸਭ ਮਹਿ.ਰਵਿ ਰਹਿਆ ਪ੍ਰਭੁ ਏਕੈ; ਪੇਖਿ ਪੇਖਿ ਨਾਨਕ ਬਿਗਸਾਈ॥) ਸਭਨੀ ਥਾਂਈ; ਰਵਿਆ ਆਪਿ॥ ਆਦਿ ਜੁਗਾਦਿ; ਜਾ ਕਾ ਵਡ ਪਰਤਾਪੁ॥

ਪ੍ਰਭ ਬਖਸੰਦ; ਦੀਨ ਦਇਆਲ॥ ਭਗਤਿ ਵਛਲ; ਸਦਾ ਕਿਰਪਾਲ॥ (ਪ੍ਰਭ) ਅਨਤ ਕਲਾਵਾਨ ਪੂਰਨ ਮੇਹਰਵਾਨ ਪ੍ਰਕਾਸ਼ ਸਰੂਪ ਸਰਬ ਸੁਖਾਂ ਦੇ ਦਾਤੇ ਅਜਪਾ ਜਾਪ ਵਾਹਿਗੁਰੂ ਜੀ, (ਦੀਨ) ਗ਼ਰੀਬ'ਤੇ(ਦਇਆਲ) ਮੇਹਰਵਾਨ ਹੋ ਕੇ, ਉਸ ਦੇ ਮਹਾਂ ਪਾਪਾਂ ਔਗੁਣਾਂ ਨੂੰ(ਬਖਸੰਦ) ਬਖ਼ਸ਼ਣ ਵਾਲੇ ਹਨ। ਯਥਾ:- ਦੀਨ ਦਇਆਲ ਸਦਾ ਕਿਰਪਾਲ॥) ਸਦਾ ਸਦਾ; ਸਦਾ ਦਇਆਲ॥ ਸਿਮਰਿ ਸਿਮਰਿ; ਨਾਨਕ ਭਏ ਨਿਹਾਲ॥ ੮॥ ੯॥) ਭਗਤ ਤੇਰੇ ਸਭਿ ਪ੍ਰਾਣਪਤਿ ਪ੍ਰੀਤਮ; ਤੂੰ ਭਗਤਨ ਕਾ ਪਿਆਰਾ॥ ਅਨੁਸਾਰ (ਭਗਤਿ) ਭਗਤਾਂ ਨੂੰ(ਵਛਲ) ਪਿਆਰ ਕਰਨ ਵਾਲੇ, ਸਦਾ ਸ੍ਰਬ ਵਿਆਪੀ ਵਿਸਮਾਦ(ਕਿਰਪਾਲ) ਕ੍ਰਿਪਾ ਹੀ ਕ੍ਰਿਪਾ ਦੇ ਘਰ, ਨਿਰਗੁਨ ਬ੍ਰਹਮ ਜੀ ਹਨ। ਜਿਵੇਂ ਸੱਜਰ ਗਾਂ ਵੱਛੇ

ਪਿੱਛੇ ੨ ਤੁਰੀ ਫਿਰਦੀ ਹੈ, ਤਿਵੇਂ ਆਪ ਜੀ ਆਪਣੇ ਪਿਆਰੇ ਭਗਤਾਂ ਦੇ ਪ੍ਰੇਮ ਦੇ ਵਸੀਕਾਰ ਹੋ ਕੇ, ਪਿੱਛੇ ੨ ਤੁਰੇ ਫਿਰਦੇ ਹਨ। ਯਥਾ:- ਕਬੀਰ.ਮਨੁ ਨਿਰਮਲੁ ਭਇਆ; ਜੈਸਾ ਗੰਗਾ ਨੀਰੁ॥ ਪਾਛੈ ਲਾਗੋ ਹਰਿ ਫਿਰੈ; ਕਹਤ ਕਬੀਰ ਕਬੀਰ॥) ਭਗਤਾ ਕਾ ਸਹਾਈ; ਜੁਗਿ ਜੁਗਿ ਜਾਣਿਆ॥) ਭਗਤਿ ਵਛਲੁ ਹਰਿ ਬਿਰਦੁ; ਆਪਿ ਬਨਾਇਆ॥ ਜਹ ਜਹ ਸੰਤ ਅਰਾਧਹਿ; ਤਹ ਤਹ ਪ੍ਰਗਟਾਇਆ॥

ਅਨਾਥ ਨਾਥ; ਗੋਬਿੰਦ ਗੁਪਾਲ॥ ਸਰਬ ਘਟਾ; ਕਰਤ ਪ੍ਰਤਿਪਾਲ॥ ਵਾਹਿਗੁਰੂ ਜੀ(ਅਨਾਥ) ਯਤੀਮ ਦੇ ਨਾਥ, ਆਪ(ਅਨਾਥ) (ਅ+ਨਾਥ) ਮਾਲਕ ਤੋਂ(ਅ) ਰਹਿਤ, ਭਾਵ ਉਨ੍ਹਾਂ ਦਾ ਕੋਈ ਨਾਥ ਨਹੀਂ, ਕੋਟਿ ਬ੍ਰਹਮੰਡ ਦੇ ਪਸਾਰੇ ਦੇ(ਨਾਥ) ਮਾਲਕ, (ਗੋਬਿੰਦ) ਸਰਬ ਪ੍ਰਕਾਸ਼ਕ ਵਾਹਿਗੁਰੂ(ਗੁਪਾਲ) ਅਨਤ ਕਲਾਵਾਨ ਵਾਹਿਗੁਰੂ ਸਰਬ ਜੀਆਂ ਦੇ ਕਰਤੇ, (ਸਰਬ) ਸਭ(ਘਟਾ) ਸ੍ਰੀਰਾਂ ਦੀ ਪ੍ਰਤਿਪਾਲ (ਕਰਤ) ਕਰ ਰਹੇ ਹਨ। ਯਥਾ:- ਸਭ ਕੋ ਮਾਤ ਪਿਤਾ ਪ੍ਰਤਿਪਾਲਕ; ਜੀਅ ਪ੍ਰਾਨ ਸੁਖ ਸਾਗਰੁ ਰੇ॥ ਦੇਂਦੇ ਤੋਟਿ ਨਾਹੀ.ਤਿਸੁ ਕਰਤੇ; ਪੂਰਿ ਰਹਿਓ ਰਤਨਾਗਰੁ ਰੇ॥ ਹੁਣ ਅਨੰਤ ਸੂਰਜਾਂ ਚੰਦ੍ਰਮਿਆਂ ਤਾਰਿਆਂ ਧਰਤੀਆਂ, ਸਮੂਹ ਸੂਛਮ ਤੋਂ ਸੂਛਮ ਜੀਆਂ ਨੂੰ, ਆਪਣੀ ਸੱਤਾ ਨਾਲ ਦੌੜਾ ਰਹੇ ਹਨ। ਕਿਧਰੇ ਵਰਖਾ ਕਿਧਰੇ ਹਨੇਰੀ ਕਿਧਰੇ ਸਨੋਅ-ਫ਼ਾਲ ਕਿਧਰੇ ਅੱਗ ਲਗਾ ਰਹੇ ਹਨ। ਇਹ ਸਭ ਕੁੱਝ ਆਪ ਜੀ ਦੇ ਹੁਕਮ'ਚ ਹੋ ਰਿਹਾ ਹੈ। ਹੁਣ ਅਨੰਤ ਬ੍ਰਹਮੰਡਾਂ ਨੂੰ ਰਚ ਤੇ ਲੈਅ ਕਰਦਿਆਂ ਨਿਰਲੇਪ ਹਨ। ਯਥਾ:- ਉਪਤਿ ਪਰਲਉ; ਖਿਨ ਮਹਿ ਕਰਤਾ॥ ਆਪਿ ਅਲੇਪਾ; ਨਿਰਗੁਨੁ ਰਹਤਾ॥

ਆਦਿ ਪੁਰਖ; ਕਾਰਣ ਕਰਤਾਰ॥ ਅਸੰਖ ਬ੍ਰਹਮੰਡ ਦੀ ਰਚਨਾ ਦੇ ਕਰਤੇ (ਕਰਤਾਰ) ਅਜਪਾ ਜਾਪ ਵਾਹਿਗੁਰੂ ਅਕਾਲ ਪੁਰਖ ਜੀ, ਸਾਰੀ ਰਚਨਾ ਦੇ (ਆਦਿ) ਪਹਿਲਾਂ (ਪੁਰਖ) ਪੂਰਨ ਨਿਰਗੁਣ ਸਰੂਪ ਹਨ। ਆਪਣੇ ਸਰੂਪ'ਚੋਂ ਅਸੰਖ ਬ੍ਰਹਮੰਡ ਦੀ ਰਚਨਾ ਰਚਣ ਦਾ ਕਾਰਣ ਭੀ ਆਪ ਜੀ ਆਪ ਹੀ ਹਨ। ਯਥਾ:- ਕਰਣ ਕਾਰਣ ਪ੍ਰਭੁ ਏਕੁ ਹੈ; ਦੂਸਰ ਨਾਹੀ ਕੋਇ॥ ਨਾਨਕ.ਤਿਸੁ ਬਲਿਹਾਰਣੈ; ਜਲਿ ਥਲਿ ਮਹੀਅਲਿ ਸੋਇ॥ ੧॥) ਕਰਨ ਕਾਰਨ; ਸੋ ਪ੍ਰਭੁ ਸਮਰਥੁ॥ ਦ੍ਰਿੜੁ ਕਰਿ ਗਹਹੁ; ਨਾਮੁ ਹਰਿ ਵਥੁ॥) ਮੇਰੇ ਮਨ; ਨਾਮ ਕੀ ਕਰਿ ਟੇਕ॥ ਤਿਸਹਿ ਬੂਝੁ.ਜਿਨਿ ਤੂ ਕੀਆ; ਪ੍ਰਭੁ ਕਰਣ ਕਾਰਣ ਏਕ॥ ੧॥

ਭਗਤ ਜਨਾ ਕੇ; ਪ੍ਰਾਨ ਅਧਾਰ॥) ਭਗਤ ਤੇਰੇ ਸਭਿ ਪ੍ਰਾਣਪਤਿ ਪ੍ਰੀਤਮ; ਤੂੰ ਭਗਤਨ ਕਾ ਪਿਆਰਾ॥ ਅਨੁਸਾਰ ਆਪਣੇ(ਜਨਾ) ਪਿਆਰੇ ਭਗਤ ਜਨਾ (ਕੇ) ਦੇ (ਪ੍ਰਾਨ) ਪ੍ਰਾਣਾਂ ਦਾ (ਅਧਾਰ) ਆਸਰਾ ਹਨ, ਭਾਵ ਜਦੋਂ ਆਪ ਜੀ ਦੇ ਭਗਤ ਜੀ ਆਪ ਜੀ ਨੂੰ ਭੁੱਲਦੇ ਹਨ ਤਾਂ, ਆਖਾ ਜੀਵਾ; ਵਿਸਰੈ ਮਰਿ ਜਾਉ॥ ਅਨੁਸਾਰ ਮਰਨਾ ਸਮਝਦੇ ਹਨ। ਯਥਾ:- ਮਰਣੰ; ਬਿਸਰਣੰ ਗੋਬਿੰਦਹ॥ ਜੀਵਣੰ; ਹਰਿ ਨਾਮ ਧ੍ਯਾਵਣਹ॥) ਜਾਨੀ ਵਿਛੁੰਨੜੇ.ਮੇਰਾ ਮਰਣੁ ਭਇਆ; ਧ੍ਰਿਗੁ ਜੀਵਣੁ ਸੰਸਾਰੇ॥) ਪ੍ਰਭ ਜੀ; ਤੂ ਮੇਰੇ ਪ੍ਰਾਨ ਅਧਾਰੈ॥ ਨਮਸਕਾਰ ਡੰਡਉਤਿ ਬੰਦਨਾ; ਅਨਿਕ ਬਾਰ ਜਾਉ ਬਾਰੈ॥ ੧॥ ਅਨੁਸਾਰ ਭਗਤ ਜਨ ਹਰ ਸਮੇਂ ਰੋਮ ੨ ਕਰਕੇ ਜਾਪ ਕਰਦਿਆਂ ਡੰਡਉਤਾਂ ਨਮਸਕਾਰਾਂ ਹੀ

ਨਮਸਕਾਰਾਂ ਕਰਦੇ ਰਹਿੰਦੇ ਹਨ। ਯਥਾ:- ਨਿਮਖ ਨਿਮਖ; ਠਾਕੁਰ ਨਮਸਕਾਰੈ॥ ਨਾਨਕ ਓਹੁ ਅਪਰਸੁ; ਸਗਲ ਨਿਸਤਾਰੈ॥੧॥

ਜੋ ਜੋ ਜਪੈ; ਸੁ ਹੋਇ ਪੁਨੀਤ॥ ਭਗਤਿ ਭਾਇ; ਲਾਵੈ ਮਨ ਹੀਤ॥ ਵਾਹਿਗੁਰੂ ਮਹੱਲੇ ਚੌਥੇ ਜੀ ਦੇ ਸੱਚੇ ਚਰਨ-ਕਮਲਾਂ 'ਚ ਮਨ ਦਾ (ਹੀਤ) ਹਿਤ(ਲਾਵੈ) ਲਾਵੇ, (ਭਾਇ) ਪ੍ਰੇਮਾ(ਭਗਤਿ) ਭਗਤੀ ਸਹਿਤ, ਜੋ ਜੋ ਭਗਤ ਜਨ, ਆਪ ਜੀ ਨੂੰ ਧੰਨ ਵਾਹਿਗੁਰੂ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਕਹਿ ਕੇ, ਸਭੁ ਦਿਨਸੁ ਰੈਣਿ.ਦੇਖਉ ਗੁਰੁ ਅਪੁਨਾ; ਵਿਚਿ ਅਖੀ.ਗੁਰ ਪੈਰ ਧਰਾਈ॥ ਅਨੁਸਾਰ ਰੋਮ ੨ ਦੇ ਪ੍ਰੇਮ ਪਿਆਰ ਪ੍ਰੀਤ ਨਾਲ(ਜਪੈ) ਜਪਦੇ ਹਨ, (ਸੁ) ਉਹ ਮਨ ਬਾਣੀ ਸ੍ਰੀਰ ਕਰਕੇ(ਪੁਨੀਤ) ਪਵਿੱਤ੍ਰ ਹੋਇ ਜਾਂਦੇ ਹਨ। ਯਥਾ:- ਪਵਿਤ੍ਰ ਪਵਿਤ੍ਰ; ਪਵਿਤ੍ਰ ਪੁਨੀਤ॥ ਨਾਮੁ ਜਪੈ; ਨਾਨਕ ਮਨਿ ਪ੍ਰੀਤਿ॥

ਹਮ ਨਿਰਗੁਨੀਆਰ; ਨੀਚ ਅਜਾਨ॥ (ਹਮ) ਦਾਸਨ ਦਾਸ ਨਿਮਾਣਾ ਨਿਤਾਣਾ, ਨਿਰਗੁਨੀਆਰੇ.ਗੁਨੁ ਨਹੀ ਕੋਈ; ਤੁਮ ਦਾਨੁ ਦੇਹੁ ਮਿਹਰਵਾਨਾ॥ ੨॥ ਅਨੁਸਾਰ(ਨਿਰਗੁਨੀਆਰ) ਸਤ ਸੰਤੋਖ ਦਇਆ ਧਰਮ ਵੀਚਾਰ ਆਦਿ ਸਰਬ ਵਿਆਪੀ ਵਿਸਮਾਦ ਸ਼ੁਭ ਗੁਣਾਂ ਤੋਂ ਰਹਿਤ ਨੀਚ, ਆਪ ਜੀ ਦੀ ਸਿਫਤ ਬੰਦਗੀ ਪ੍ਰੇਮਾ-ਭਗਤੀ, ਸਰਬੱਤ ਦੇ ਭਲੇ ਦੇ ਸ਼ੁਭ ਕਰਮ ਕਰਨ ਵੱਲੋਂ (ਅਜਾਨ) ਅਣਜਾਣ ਹੈ ਜੀ। ਯਥਾ:- ਕੰਚਨ ਨਾਰੀ ਮਹਿ.ਜੀਉ ਲੁਭਤੁ ਹੈ; ਮੋਹੁ ਮੀਠਾ ਮਾਇਆ॥ ਘਰ ਮੰਦਰ ਘੋੜੇ ਖੁਸੀ; ਮਨੁ ਅਨ ਰਸਿ ਲਾਇਆ॥) ਨਿਰਗੁਨ ਨੀਚ ਅਨਾਥ ਅਪਰਾਧੀ; ਓਟ ਸੰਤਨ ਕੀ ਆਹੀ॥ ਬੂਡਤ ਮੋਹ ਗ੍ਰਿਹ.ਅੰਧ ਕੂਪ ਮਹਿ; ਨਾਨਕ.ਲੇਹੁ ਨਿਬਾਹੀ॥) ਨੀਚੁ ਅਨਾਥੁ ਅਜਾਨੁ ਮੈ; ਨਿਰਗੁਨੁ ਗੁਣਹੀਨੁ॥ ਨਾਨਕ.ਕਉ ਕਿਰਪਾ ਭਈ; ਦਾਸੁ ਅਪਨਾ ਕੀਨੁ॥

ਨਾਨਕ.ਤੁਮਰੀ ਸਰਨਿ; ਪੁਰਖ ਭਗਵਾਨ॥ ੭॥ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਨਾਨਕ ਦੇਵ ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਯ ਹਰਿ॥ ਪਰਮ ਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ ਫ਼ੁਰਮਾਉਂਦੇ ਹਨ:- (ਭਗਵਾਨ) ਅਕਾਲ ਪੁਰਖੁ(ਪੁਰਖ) ਪੂਰਨ ਵਿਆਪਕ ਬ੍ਰਹਮ ਜੀ ਦੇ ਪੂਰਨ ਸੱਚੇ ਸੁੱਚੇ ਉੱਚੇ, ਧੀਰਜਧਾਰੀ ਮਹਾਨ ਪਰਉਪਕਾਰੀ ਭੰਨਣ ਘੜਨ ਸਮ੍ਰੱਥ ਸਰਗੁਨ ਅਵਤਾਰ, ਹੇ ਧੰਨ ਸਤਿਗੁਰੂ ਰਾਮਦਾਸ ਸਾਹਿਬ ਜੀ !ਦਾਸਨ ਦਾਸ(ਤੁਮਰੀ) ਆਪ ਜੀ ਦੀ ਸਰਬ ਵਿਆਪੀ ਪ੍ਰਕਾਸ਼ ਸਰੂਪ ਸੱਚੀ ਸਰਨਿ ਹੈ ਜੀ। ਯਥਾ:- ਮੋਹਿ ਨਿਰਗੁਣ ਅਨਾਥੁ; ਸਰਣੀ ਆਇਆ॥) ਸਤਿਗੁਰ.ਆਇਓ ਸਰਣਿ ਤੁਹਾਰੀ॥ ਮਿਲੈ ਸੂਖੁ.ਨਾਮੁ ਹਰਿ ਸੋਭਾ; ਚਿੰਤਾ ਲਾਹਿ ਹਮਾਰੀ॥) ਕਹੁ ਨਾਨਕ; ਹਮ ਨੀਚ ਕਰੰਮਾ॥ ਸਰਣਿ ਪਰੇ ਕੀ; ਰਾਖਹੁ ਸਰਮਾ॥) ਅਬ ਹਮ ਚਲੀ; ਠਾਕੁਰ ਪਹਿ ਹਾਰਿ॥ ਜਬ ਹਮ.ਸਰਣਿ ਪ੍ਰਭੂ ਕੀ ਆਈ; ਰਾਖੁ ਪ੍ਰਭੂ.ਭਾਵੈ ਮਾਰਿ॥) ਅਪੁਨੇ ਠਾਕੁਰ ਕੀ; ਹਉ ਚੇਰੀ॥ ਚਰਨ ਗਹੇ ਜਗਜੀਵਨ ਪ੍ਰਭ ਕੇ; ਹਉਮੈ ਮਾਰਿ ਨਿਬੇਰੀ॥ ਅਨੰਤ ਬ੍ਰਹਮੰਡ ਦੇ ਕਰਤੇ ਵਾਹਿਗੁਰੂ ਮਹੱਲਾ ਪੰਜਵਾਂ ਜੀ, ਗੁਰੂ ਅਵਤਾਰ'ਚ ਪ੍ਰਗਟ ਹੋ ਕੇ, ਪਰਮਪੂਜਨੀਕ ਧੰਨ ਸੱਚੇ ਸਤਿਗੁਰੂ ਰਾਮਦਾਸ ਸਾਹਿਬ ਜੀ ਦੀ ਪ੍ਰੇਮਾ-

ਭਗਤੀ ਕਰਦਿਆਂ, ਵਾਹਿਗੁਰੂ ਜੀ ਦੇ ਸਨਮੁਖ ਘਣੀ ਤੋਂ ਘਣੀ, ਅਤਿਅੰਤ ਘਣੀ ਨਿਮ੍ਰਤਾ ਦੇ ਸਬਦ ਕਹਿ ਰਹੇ ਹਨ। ਇਨ੍ਹਾਂ'ਚ ਬੜਾ ਭਾਰੀ ਮਹਾਂ ਸੁਖ ਅੰਮ੍ਰਿਤ ਬ੍ਰਹਮਾਨੰਦ ਇਕਾਗ੍ਰਤਾ ਟਿਕਾਅ ਸ਼ਾਂਤੀ, ਵਹਿਗੁਰੂ ਜੀ ਦੇ ਸਰੂਪ ਦੀ ਸਾਖਿਆਤਤਾ ਹੈ। ਇਤਨੀ ਘਣੀ ਨਿਮ੍ਰਤਾ ਦੇ ਬਚਨ ਹੋਰ ਕਿਸੇ ਭੀ ਅਵਤਾਰ ਪੈਗੰਬਰ ਜੀ ਨੇ ਨਹੀਂ ਕਹੇ ਜੀ, ਨਮਸਕਾਰ॥ ੭॥

੮੪. ਹਮ ਨਿਰਗੁਨੀਆਰ; ਨੀਚ ਅਜਾਨ॥ ਨਾਨਕ.ਤੁਮਰੀ ਸਰਨਿ; ਪੁਰਖ ਭਗਵਾਨ॥ ੭॥ ਇਨ੍ਹਾਂ ਅਮੋਲਕ ਬਚਨਾਂ ਨੂੰ ਕਮਾਉਣ ਬਾਰੇ, ਗੁਰੂ ਪ੍ਰਮੇਸਰ ਜੀ ਦੀ ਵਿਸਮਾਦ ਅਮੋਲਕ ਸਾਖੀ, ਸੱਚੀ ਕਰਣੀ ਕਮਾਈ:- ਸਤਿਸੰਗਤ ਗੁਰੂ ਨਾਨਕ ਕੀ ਜਾਣ ਕੈ; ਸੇਵੇਂ ਬਹੁ ਪ੍ਰਕਾਰ। ਧੰਨ ਗੁਰੂ ਅਰਜਨ ਦੇਵ ਜੀ, ਪੰਜਵੇਂ ਗੁਰੂ ਨਾਨਕ ਨਿਰੰਕਾਰ। (ਦਾਸਨ ਦਾਸ) ਵਾਹਿਗੁਰੂ ਮਹੱਲਾ ਪੰਜਵਾਂ ਜੀ ਗੁਰਤਾ ਬਿਰਾਜਮਾਨ ਹੋ ਕੇ, ਸ੍ਰੀ ਅੰਮ੍ਰਿਤਸਰ ਸਾਹਿਬ ਜੀ ਵਿਖੇ, ਧੰਨ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੀ ਅਤੀ ਪਿਆਰੀ ਸਤਿ ਸੰਗਤ ਜੀ ਨੂੰ, ਲੰਗਰ ਇਸ਼ਨਾਨ ਗੁਰਬਾਣੀ ਕਥਾ ਕੀਰਤਨ ਦੁਆਰਾ ਨਿਹਾਲ ਕਰ ਰਹੇ ਸਨ। ਜਿਵੇਂ ੯੯੯ ਨਦੀ, ਰਾਤ ਦਿਨੇ ਭੱਜੀ ਆਉਂਦੀ ਹਿੰਦ ਮਹਾਂਸਾਗਰ'ਚ ਪੈਂਦੀ ਹੈ। ਤਿਵੇਂ ਸੰਨਿਆਸੀ ਬੈਰਾਗੀ ਤਿਆਗੀ ਤੇ ਚੌਹਾਂ ਚੱਕਾਂ ਤੋਂ ਸਤਸੰਗਤ ਜੀ, ਵਾਹਿਗੁਰੂ ਗੁਰੂ ਪ੍ਰਮੇਸਰ ਜੀ ਦੇ ਪਰਮਪਵਿੱਤ੍ਰ ਸੁੰਦਰ ਸ਼ੁਭ ਸੱਚੇ ਸੁੱਚੇ ਉੱਚੇ ਨੂਰੀ ਵਿਸਮਾਦ ਦਰਸ਼ਨਾਂ ਨੂੰ, ਅੰਮ੍ਰਿਤ ਕੀਰਤਨ ਕਰਦੇ ਆਉਂਦੇ। ਇਸੇ ਤਰ੍ਹਾਂ ਕਾਬਲ ਪਸ਼ੌਰ ਤੋਂ ਸਤਿ ਸੰਗਤ ਜੀ, ਹੀਏ ਕੋ ਪ੍ਰੀਤਮੁ;) ਪ੍ਰੀਤਮ; ਪ੍ਰੇਮ ਭਗਤਿ ਕੇ ਦਾਤੇ॥) ਤਖਤਿ ਬੈਠਾ ਅਰਜਨ ਗੁਰੂ; ਸਤਿਗੁਰ ਕਾ ਖਿਵੈ ਚੰਦੋਆ॥ ਉਗਵਣਹੁ ਤੈ ਆਥਵਣਹੁ; ਚਹੁ ਚਕੀ ਕੀਅਨੁ ਲੋਆ॥ ਅਨੁਸਾਰ ਆਪਣੇ ਰਿਦੇ ਦੇ ਪਿਆਰੇ ਗੁਰੂ ਪ੍ਰਮੇਸਰ ਜੀ ਦੇ ਪਰਮਪਵਿੱਤ੍ਰ ਵਿਸਮਾਦ ਸੱਚੇ ਦਰਸ਼ਨਾਂ ਨੂੰ ਆ ਰਹੇ ਸਨ। ਬਹੁਤ ਹੀ ਤੇਜ਼ ਗਰਮੀ ਸੀ। ਮੇਰਾ.ਅੰਤਰਜਾਮੀ ਹਰਿ ਰਾਇਆ॥ ਗੁਰੂ ਪ੍ਰਮੇਸਰ ਜੀ ਨੇ, ਆਪਣੇ ਮਹਿਲ ਵਜ਼ੀਰ, ਪਰਮਪੂਜਨੀਕ ਜਗਤ ਮਾਤਾ ਸ੍ਰੀ ਗੰਗਾ ਜੀ ਨੂੰ, ਹੁਕਮੁ ਕਰਿ.ਕੀਨ੍ਹੇ ਨਿਹਾਲ॥ ਅਨੁਸਾਰ ਹੁਕਮ ਕੀਤਾ। "ਪ੍ਰੇਮ ਭਾਵਨਾ ਨਾਲ ਗੁਰੂ ਸੰਗਤ ਜੀ ਲਈ ਲੰਗਰ ਤਿਆਰ ਕਰੋ। "ਹੁਕਮਿ ਮੰਨਿਐ ਹੋਵੈ ਪਰਵਾਣੁ;) ਮੰਨੇ ਕੀ ਗਤਿ; ਕਹੀ ਨ ਜਾਇ॥ ਅਨੁਸਾਰ ਪਰਮਪੂਜਨੀਕ ਮਾਤਾਜੀ ਨੇ ਜਾਪ ਕਰਦਿਆਂ ਕਰਾਉਂਦਿਆਂ, ਤੁਰੰਤ ਲੰਗਰ ਤਿਆਰ ਕੀਤਾ। ਵਿਸਮਾਦ ਅਨੰਦੀ ਸਚੇ ਦੀਨ ਦਇਆਲ ਮੇਰੇ ਸਾਹਿਬਾ; ਜੀ, ਸਤਸੰਗਤ ਜੀ ਸਮੇਤ ਗੁਰਦੁਆਰਾ ਸ੍ਰੀ ਪਿੱਪਲੀ ਸਾਹਿਬ ਜੀ.ਆ ਗਏ। ਸਿੱਖਾਂ ਅੰਦਰ ਸਤਸੰਗਤ ਜੀ ਦੀ ਸੇਵਾ ਦਾ ਉਤਸ਼ਾਹ ਭਰਨ

ਲਈ, ਪ੍ਰੇਮੀਆਂ ਨੂੰ ਪ੍ਰੇਮ ਪ੍ਰਚਾਰ ਸ਼ੁਭ ਸਿੱਖਿਆ ਦਿਤੀ, "ਹੇ ਪ੍ਰੇਮੀ ਜਨੋ!ਦਾਸਨ ਦਾਸ ਭੇਸ ਬਦਲ ਕੇ ਸਤਸੰਗਤ ਜੀ ਦੀ ਸੇਵਾ ਕਰੇਗਾ, ਤੁਸੀਂ ਕਿਸੇ ਨੂੰ ਦੱਸਣਾ ਨਹੀਂ, ਸਭ ਪ੍ਰੇਮੀ ਨਵੇਂ ਹਨ ਜੀ। "ਇਤਨੇ ਨੂੰ ਸਤਸੰਗਤ ਜੀ ਭੀ ਕੀਰਤਨ ਕਰਦੇ ਆ ਗਏ। ਅਨਦ ਬਿਨੋਦੀ; ਖਸਮੁ ਹਮਾਰਾ॥ ਅਨੁਸਾਰ ਵਿਸਮਾਦ ਅਨੰਦ ਬਿਨੋਦੀ ਕੌਤਕੀ ਸਾਹਿਬ ਜੀ ਨੇ ਭੇਸ ਬਦਲਿਆ ਹੋਇਆ ਸੀ, ਕਿਉਂ ਜੋ ਹਜ਼ੂਰ ਸੱਚੇ ਪਾਤਿਸਾਹ ਜੀ ਨੂੰ, ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ

ਸਾਹਿਬ ਜੀ ਦੀ ਅਤੀ ਪਿਆਰੀ ਸਤਸੰਗਤ ਜੀ ਜਾਣ ਕੇ, ਪੂਰਨ ਪ੍ਰੇਮ ਸਹਿਤ ਸੱਚੀ ਸੇਵਾ ਕਰਨ ਦਾ ਬਹੁਤ ਭਾਰੀ ਚਾਅ ਉਤਸ਼ਾਹ ਸੀ। ਦੀਨ ਦਇਆਲ ਕ੍ਰਿਪਾਲ ਜੀ ਨੇ ਆਪ ਨਾਲ ਲੰਗਰ ਵਰਤਾਇਆ, ਪ੍ਰੇਮ ਸਹਿਤ ਪੱਖਾ ਭੀ ਕੀਤਾ। ਸਤਸੰਗਤ ਜੀ ਨੂੰ ਦੋਵੇਂ ਹੱਥ ਜੋੜ ਕੇ ਸਿਰ ਝੁਕਾ ਕੇ ਪ੍ਰੇਮ ਬੇਨਤੀ ਕੀਤੀ, "ਹੇ ਗੁਰੂ ਪਿਆਰੀ ਸਤਿਕਾਰੀ ਸਵਾਰੀ ਸੱਚਿਆਰੀ ਸਤਸੰਗਤ ਜੀਓ!ਆਪ ਸਭ ਅਰਾਮ ਕਰੋ, ਦਿਨ ਢਲ਼ੇ ਤੋਂ, ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਸੁੰਦਰ ਸੱਚੇ ਸੁੱਚੇ ਉੱਚੇ ਸੱਚਖੰਡ, ਸ੍ਰੀ ਦਰਬਾਰ ਸਾਹਿਬ ਜੀ ਦੇ ਅਲੌਕਿਕ ਵਿਸਮਾਦ ਦਰਸ਼ਨ ਕਰਨੇ ਜੀ। "

ਵਾਹੁ ਵਾਹੁ ਸਚੇ ਪਾਤਿਸਾਹ; ਤੂ ਸਚੀ ਨਾਈ॥ ਚੋਜੀ ਪ੍ਰੀਤਮ ਜੀ ਭਾਉ-ਭਗਤੀ ਦ੍ਰਿੜ ਕਰਵਾ ਰਹੇ ਹਨ। ਇਸ ਲਈ ਆਪ ਜੀ ਨੇ ਬਜ਼ੁਰਗਾਂ ਦੀ ਮੁੱਠੀ ਚਾਪੀ ਤੇ ਪੱਖੇ ਦੀ ਸ਼ੁਭ ਸੇਵਾ ਭੀ ਕੀਤੀ। ਦਿਨ ਢਲ਼ੇ ਤੋਂ ਜਾਪ ਕਰਦਿਆਂ, ਡਿਠੇ ਸਭੇ ਥਾਵ; ਨਹੀ ਤੁਧੁ ਜੇਹਿਆ॥ ਬਧੋਹੁ ਪੁਰਖਿ ਬਿਧਾਤੈ; ਤਾਂ ਤੂ ਸੋਹਿਆ॥) ਹਰਿ ਜਪੇ.ਹਰਿ ਮੰਦਰੁ ਸਾਜਿਆ; ਸੰਤ ਭਗਤ.ਗੁਣ ਗਾਵਹਿ ਰਾਮ॥ ਅਨੁਸਾਰ ਹਰੀ ਸਰੂਪ ਸ੍ਰੀ ਦਰਬਾਰ ਸਾਹਿਬ ਜੀ ਦੇ ਪਰਮਪਵਿੱਤ੍ਰ ਸ਼ੁਭ ਸੱਚੇ ਸੁੰਦਰ ਦਰਸ਼ਨਾਂ ਨੂੰ ਆਏ। ਪ੍ਰੇਮੀਆਂ ਨੂੰ ਦਰਸ਼ਨਾਂ ਦਾ ਘਣਾ ਚਾਅ ਉਮਾਹ ਸੀ। ਆਪੋ ਵਿੱਚੀਂ ਕਿਹਾ, "ਭਾਈ ਆਪਣੇ ਜੋੜਿਆਂ ਦੀ ਰਾਖੀ ਕੌਣ ਕਰੇਗਾ?"ਕ੍ਰਿਪਾ ਨਿਧਾਨ.ਦਇਆਲ ਬਖਸੰਦ॥) ਪ੍ਰਭ ਬਖਸੰਦ.ਦੀਨ ਦਇਆਲ॥ ਗੁਰੂ ਪ੍ਰੀਤਮ ਜੀ ਨੇ ਫ਼ੁਰਮਾਇਆ, "ਭਾਈ!ਸੰਸਾ ਨ ਕਰੋ, ਜੋੜਿਆਂ ਦੀ ਰਾਖੀ ਦਾਸਨ ਦਾਸ ਕਰੇਗਾ। "ਇਹ ਫ਼ੁਰਮਾ ਕੇ, ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੀ ਅਤੀ ਪਿਆਰੀ ਸੱਚਿਆਰੀ ਭੋਲੀ ਸਤਸੰਗਤਿ ਜੀ ਦੇ ਜੋੜੇ ਭੀ ਝਾੜਨ ਲੱਗ ਗਏ। ਯਥਾ:- ਗੁਰਸਿਖਾਂ ਕੀ ਹਰਿ.ਧੂੜਿ ਦੇਹਿ; ਹਮ ਪਾਪੀ ਭੀ ਗਤਿ ਪਾਂਹਿ॥ ਅਨੁਸਾਰ ਗੁਰੂ ਪ੍ਰਮੇਸਰ ਜੀ ਦੇ ਘਣੀ ਤੋਂ ਘਣੀ ਨਿਮ੍ਰਤਾ ਦੇ ਵਿਸਮਾਦ ਕੌਤਕ ਨੂੰ, ਜੇ ਗੁਰ ਭਰਮਾਏ.ਸਾਂਗੁ ਕਰਿ; ਕਿਆ ਸਿਖੁ ਵਿਚਾਰਾ॥ ਅਨੁਸਾਰ ਸਮਝ ਨ ਸਕੇ, ਭੋਲ਼ੇ ਭਾਵ ਨਾਲ ਸਾਰੇ ਹੀ ਵਾਹਿਗੁਰੂ ਮਹੱਲੇ ਪੰਜਵੇਂ ਜੀ ਦੇ ਸੁੰਦਰ ਮਨੋਹਰ ਦਰਸ਼ਨਾਂ ਨੂੰ ਚਾਅ ਉਤਸ਼ਾਹ ਨਾਲ ਆਏ। ਇੱਕ ਪ੍ਰੇਮੀ ਸਿੱਖ ਨੂੰ ਪੁੱਛਿਆ, "ਹੇ ਭਾਈ ਸਾਹਿਬ ਜੀ!ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਹ ਹਰਿ॥ ਪਰਮ ਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ ਦੇ ਸੁੰਦਰ ਮਨੋਹਰ ਦਰਸ਼ਨ ਕਦੋਂ ਹੋਣਗੇ ਜੀ?"ਪ੍ਰੇਮੀ ਸਿੱਖ ਨੂੰ ਇਸ ਵਿਸਮਾਦ ਕੌਤਕ ਦਾ ਪਤਾ ਸੀ। ਆਈ ਸਤਸੰਗਤ ਜੀ ਦੇ ਪੁੱਛਣ ਤੋਂ, ਪ੍ਰੇਮੀ ਸਿੱਖ ਜੀ ਦੇ ਲੂੰ ਕੰਢੇ ਖੜ੍ਹੇ ਹੋ ਗਏ। ਗਲ਼ ਰਸ ਨਾਲ ਭਰ ਗਿਆ। ਨੇਤ੍ਰਾਂ'ਚ ਵੈਰਾਗ ਜਲ ਆ ਗਿਆ। ਕਿਹਾ, "ਭੋਲਿਓ!ਜਿਨ੍ਹਾਂ ਦੇ ਦਰਸ਼ਨਾਂ ਲਈ, ਲੰਮਾ ਪੈਂਡਾ ਤੁਰੇ ਆਏ ਹੋਂ, ਉਨ੍ਹਾਂ ਨੂੰ ਤੁਸੀਂ ਜੋੜਿਆਂ ਦੀ ਰਾਖੀ ਖੜ੍ਹੇ ਕਰ ਆਏ ਹੋਂ। "ਇਹ ਸੁਣ ਕੇ ਸਿੱਖਾਂ ਦੇ ਰਿਦੇ ਢਲ਼ ਕੇ ਮੋਮ ਬਣ ਗਏ, ਨੇਤ੍ਰਾਂ'ਚ ਵੈਰਾਗ ਆ ਗਿਆ, ਪੈਰਾਂ ਦੀ ਮਿੱਟੀ ਨਿਕਲ ਗਈ, ਬੜੇ ਹੀ ਰੋਏ। ਝੱਟਪੱਟ ਓਨ੍ਹੀਂ ਪੈਰੀਂ ਵਾਪਿਸ ਮੁੜੇ, ਵਾਹਿਗੁਰੂ ਜੀ ਦੇ ਪਰਮਪਵਿੱਤ੍ਰ ਸ਼ੁਭ ਸੱਚੇ

ਚਰਨ-ਕਮਲਾਂ'ਤੇ ਢਹਿ ਪਏ। ਪਉੜੀ॥ ਮੇਲਿ ਲੈਹੁ ਦਇਆਲ; ਢਹਿ ਪਏ ਦੁਆਰਿਆ॥ ਰਖਿ ਲੇਵਹੁ ਦੀਨ ਦਇਆਲ; ਭ੍ਰਮਤ ਬਹੁ ਹਾਰਿਆ॥ ਭਗਤਿ [1]ਵਛਲੁ ਤੇਰਾ [2]ਬਿਰਦੁ; ਹਰਿ, [3]ਪਤਿਤ [4]ਉਧਾਰਿਆ॥ ਤੁਝ ਬਿਨੁ ਨਾਹੀ ਕੋਇ; ਬਿਨਉ ਮੋਹਿ [5]ਸਾਰਿਆ॥ [6]ਕਰੁ [7]ਗਹਿ ਲੇਹੁ ਦਇਆਲ; ਸਾਗਰ ਸੰਸਾਰਿਆ॥ [1]ਪਿਆਰ ਕਰਨਾ [2]ਧਰਮ [3]ਅਪਵਿੱਤ੍ਰ [4]ਉਧਾਰਨ, ਤਾਰਨ ਵਾਲੇ [5]ਕਰਦਾ ਹੈ [6]ਹੱਥ [7]ਪਕੜ ਕੇ। ") ਅਨੁਸਾਰ ਵੈਰਾਗ ਕਰਦਿਆਂ ੨ ਮੁਆਫ਼ੀ ਮੰਗੀ, ਹੇ ਚੋਜੀ ਪ੍ਰੀਤਮ, ਕਲਜੁਗਿ.ਜਹਾਜੁ ਅਰਜੁਨੁ ਗੁਰੂ; ਸਗਲ ਸ੍ਰਿਸ੍ਟਿ ਲਗਿ.ਬਿਤਰਹੁ॥ ਸੱਚੇ ਪਾਤਿਸਾਹ ਜੀ !ਆਪ ਜੀ ਦੇ ਅਣਜਾਣ ਬੱਚਿਆਂ ਤੋਂ ਬਹੁਤ ਵੱਡੀ ਭੁੱਲ ਅਵੱਗਿਆ ਬਿਅਦਬੀ ਹੋਈ ਹੈ ਜੀ ਇਹ ਸੁਣ ਕੇ ਪਾਰਬ੍ਰਹਮ ਗ਼ੀਬ ਨਿਵਾਜ ਸੱਚੇ ਪਤਿਸਾਹ ਜੀ ਨੇ ਹੱਸ ਕੇ ਫ਼ੁਰਮਾਇਆ, "ਹੇ ਗੁਰੂ ਪਿਆਰੀ ਸਵਾਰੀ ਸਤਿਕਾਰੀ ਸਤਸੰਗਤ ਜੀਓ !ਇਤਨੀਂ ਦੂਰੋਂ ਪਰਮਪੂਜਨੀਕ ਸੱਚੇ ਸਤਿਗੁਰੂ ਧੰਨ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਸੁੰਦਰ ਦਰਬਾਰ ਸਾਹਿਬ ਜੀ ਦੇ ਪਰਮਪਵਿੱਤ੍ਰ ਸ਼ੁਭ ਸੱਚੇ ਦਰਸ਼ਨ ਕਰਨ ਆਏ ਹੋਂ ਜੀ। ਪ੍ਰਭ ਜੀ; ਮੋਹਿ ਕਵਨੁ ਅਨਾਥੁ ਬਿਚਾਰਾ॥ ਅਨੁਸਾਰ ਦਾਸਨ ਦਾਸ ਕੌਣ ਬਖਸ਼ਣ ਵਾਲਾ ਹੈ?ਪਸੂ ਪਰੇਤ ਮੁਗਧ ਕਉ ਤਾਰੇ; ਪਾਹਨ ਪਾਰਿ ਉਤਾਰੈ॥) ਪਸੁ ਪ੍ਰੇਤ ਮੁਘਦ; ਪਾਥਰ ਕਉ ਤਾਰੈ॥ ਅਨੁਸਾਰ ਪਰਮਪੂਜਨੀਕ ਵਾਹਿਗੁਰੂ ਮਹੱਲਾ ਚੌਥਾ ਜੀ ਬਖ਼ਸ਼ਣ ਨੂੰ ਸਮ੍ਰੱਥ ਹਨ। ਧੰਨ ਗੁਰੂ ਪ੍ਰਮੇਸਰ ਜੀ ਧੰਨ ਗੁਰੂ ਜੀ ਕੀ ਪਿਆਰੀ ਸਤਿਸੰਗਤ ਜੀ, ਸਦਾ ਨਿਹਾਲ ੩. ਨਮਸਕਾਰ। "ਵਾਹੁ ਵਾਹੁ ਸਚੇ ਪਾਤਿਸਾਹ; ਤੂ ਸਚੀ ਨਾਈ॥) ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਯ ਹਰਿ॥) ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਧੰਨ ਵਾਹਿਗੁਰੂ ਅਕਾਲ ਪੁਰਖੁ ਜੀ, ਗੁਰੂ ਪ੍ਰਮੇਸਰ ਜੀ ਦੇ ਪਰਮਪਵਿੱਤ੍ਰ ਸ਼ੁਭ ਸੱਚੇ ਸੁੱਚੇ ਉੱਚੇ ਧੀਰਜਧਾਰੀ ਨ੍ਰਿਵਿਕਾਰੀ ਅਵਤਾਰ'ਚ ਪ੍ਰਗਟ ਹੋ ਕੇ, ਆਪ ਸਤਿਸੰਗਤ ਜੀ ਦੀ ਸ਼ੁਭ ਸੱਚੀ ਸੇਵਾ ਕਰਕੇ ਭਾਉ-ਭਗਤੀ ਦ੍ਰਿੜ ਕਰਵਾ ਰਹੇ ਹਨ। ਜੋ ਸ਼ੁਭ ਸੱਚੇ ਸੁੱਚੇ ਉੱਚੇ ਮਹਾਨ ਪਰਉਪਕਾਰੀ ਧੀਰਜਧਾਰੀ ਨਿਰੰਕਾਰੀ ਮਿੱਠੇ ਬਚਨ ਫ਼ੁਰਮਾਏ ਹਨ, ਸੋ ਕਮਾਏ ਭੀ ਹਨ, ਕੁੱਝ ਪ੍ਰਮਾਣ ਇਹ ਹਨ॥ ਯਥਾ:- ਪਾਨੀ ਪਖਾ ਕਰਉ; ਤਜਿ ਅਭਿਮਾਨੁ॥ ਅਨਿਕ ਬਾਰ; ਜਾਈਐ ਕੁਰਬਾਨੁ॥) ਪਾਨੀ ਪਖਾ ਪੀਸਉ.ਸੰਤ ਆਗੈ; ਗੁਣ ਗੋਵਿੰਦ ਜਸੁ ਗਾਈ॥ ਸਾਸਿ ਸਾਸਿ ਮਨੁ ਨਾਮੁ ਸਮ੍ਾਰੈ; ਇਹੁ ਬਿਸ੍ਰਾਮ ਨਿਧਿ ਪਾਈ॥) ਪਾਣੀ ਪਖਾ ਪੀਸੁ.ਦਾਸ ਕੈ; ਤਬ ਹੋਹਿ ਨਿਹਾਲੁ॥ ਰਾਜ ਮਿਲਖ ਸਿਕਦਾਰੀਆ; ਅਗਨੀ ਮਹਿ ਜਾਲੁ॥) ਰਾਮ.ਮੋਕਉ; ਹਰਿ ਜਨ ਕਾਰੈ ਲਾਈਐ॥ ਹਉ ਪਾਣੀ ਪਖਾ ਪੀਸਉ.ਸੰਤ ਆਗੈ; ਪਗ ਮਲਿ ਮਲਿ.ਧੂਰਿ ਮੁਖਿ ਲਾਈਐ॥

ਸਰਬ ਬੈਕੁੰਠ; ਮੁਕਤਿ ਮੋਖ ਪਾਏ॥ ਏਕ ਨਿਮਖ; ਹਰਿ ਕੇ ਗੁਨ ਗਾਏ॥ {ਪ੍ਰਸ਼ਾਦਾ ਛਕਣ ਪਿੱਛੋਂ, ਇਹ ਅੱਠਵੀਂ ਪੌੜੀ ਪੜ੍ਹ ਕੇ ਅਰਦਾਸ ਕੀਤੀ ਜਾਂਦੀ ਹੈ। ਪ੍ਰੇਮ ਵੀਚਾਰ ਨਮਸਕਾਰ:- ਪਰਮਪੂਜਨੀਕ ਵਾਹਿਗੁਰੂ ਮਹੱਲਾ ੪ ਜੀ ਗੁਰਤਾ ਬਿਰਾਜਮਾਨ, ਸਜੇ ਦੀਵਾਨ'ਚ ਦਰਸ਼ਨ ਬਖ਼ਸ਼ ਰਹੇ ਹਨ, ਵਾਹਿਗੁਰੂ ਮਹੱਲਾ ਪੰਜਵਾਂ ਜੀ, ਗੁਰੂ ਸੰਗਤ ਜੀ, ਪਰਮਪੂਜਨੀਕ ਗੁਰੂ ਪਿਤਾ ਜੀ ਦੇ ਦਰਸ਼ਨ

ਕਰਕੇ ਵਿਸਮਾਦ ਹੋ ਰਹੇ ਹਨ। ਪਰਮਪੂਜਨੀਕ ਸੱਚੇ ਸਤਿਗੁਰੂ ਧੰਨ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ, ਸਤਸੰਗਤ ਜੀ ਨੂੰ ਰਸ ਭਿੰਨਾ ਵਿਸਮਾਦ ਮਨੋਹਰ ਰੰਗਲਾ ਅਨੰਦੀ ਕੀਰਤਨ, ਗੁਰਬਾਣੀ ਕਥਾ ਸੁਣਾਈ। ਸਭ ਦੇ ਮਨ ਆਪਣੀ ਮੁੱਠੀ'ਚ ਲੈ ਲਏ। ਖੰਡ ਬ੍ਰਹਮੰਡ, ਸਤਸੰਗਤ ਜੀ ਦਾ ਲੂੰ ੨, ਧੰਨ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ, ਧੰਨ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਗਾ ਉੱਠਿਆ। ਪੂਰਨ ਅਗਮ ਅਪਾਰ ਮਹਾਂ ਵਿਸਮਾਦਤਾਈ 'ਚ, ਵਾਹਿਗੁਰੂ ਮਹੱਲੇ ੪ ਜੀ ਨੇ ਆਪ ਕੀਰਤਨ ਕਥਾ ਕਰਨ ਪਿੱਛੋਂ, ਆਪਣੇ ਲਾਡਲੇ ਸਾਹਿਬਜ਼ਾਦੇ ਵਾਹਿਗੁਰੂ ਮਹੱਲੇ ਪੰਜਵੇਂ ਜੀ ਨੂੰ ਅੰਮ੍ਰਿਤ ਕੀਰਤਨ ਕਰਨ ਦਾ ਹੁਕਮ ਕੀਤਾ, ਪਰਮਪੂਜਨੀਕ ਸੱਚੇ ਪਿਤਾ ਜੀ ਦਾ ਹੁਕਮ ਮੰਨ ਕੇ, ਮਿਠ ਬੋਲੜਾ ਜੀ; ਹਰਿ ਸਜਣੁ ਸੁਆਮੀ ਮੋਰਾ॥ ਅਨੁਸਾਰ ਮਿੱਠ ਬੋਲੜੇ ਸੱਜਣ ਸੁਆਮੀ ਜੀ ਨੇ ਅਕਾਲ ਪੁਰਖੁ ਜੀ 'ਚ ਅਭੇਦ ਹੋ ਕੇ, ਸੁਰ ਤਾਰ'ਚ ਵਸਾ ਕੇ, ਐਸਾ ਵਿਸਮਾਦ ਰਸ ਭਿੰਨਾ ਸੁੰਦਰ ਮਨੋਹਰ ਕੀਰਤਨ ਕੀਤਾ, ਬਾਣੀ ਉਚਰਹਿ.ਸਾਧ ਜਨ; ਅਮਿਉ ਚਲਹਿ ਝਰਣੇ॥ ਅਨੁਸਾਰ ਸਾਰੀ ਸਤਸੰਗਤ ਜੀ ਦੇ ਰਿਦੇ'ਚੋਂ ਅੰਮ੍ਰਿਤ ਦੇ ਝਰਣੇ ਉੱਠ ਕੇ ਮੁਖ'ਚ ਆਉਣ ਲੱਗੇ, ਸਾਚ ਨਾਮ ਕੀ ਅੰਮ੍ਰਿਤ ਵਰਖਾ॥ ਹੋ ਗਈ। ਪ੍ਰੇਮੀ ਜਨ, ਪਰਮਪੂਜਨੀਕ ਧਰਮੀ ਪਿਤਾ ਧੰਨ ਸਤਿਗੁਰੂ ਰਾਮਦਾਸ ਸਾਹਿਬ ਜੀ, ਰਸ'ਚ ਝੂਮਣ ਲੱਗ ਗਏ। ਸਾਰਾ ਬ੍ਰਹਮੰਡ ਪ੍ਰੇਮਾ-ਭਗਤੀ ਦੀ ਸਰਬ ਵਿਆਪੀ ਵਿਸਮਾਦ ਸੁਗੰਧੀ ਨਾਲ ਸੁਗੰਧਤ ਹੋ ਗਿਆ। ਵਾਹਿਗੁਰੂ ਮਹੱਲੇ ਪੰਜਵੇਂ ਜੀ ਨੇ ਵਿਸਮਾਦ ਕੀਰਤਨ ਕਰਦਿਆਂ, ਪਰਮਪੂਜਨੀਕ ਸੱਚੇ ਪਿਤਾ ਜੀ, ਗੁਰੂ ਜੀ ਦੀ ਸਤਿਸੰਗਤ ਜੀ ਦੇ ਸੁੰਦਰ ਇਲਾਹੀ ਵਿਸਮਾਦੀ ਦਰਸ਼ਨ ਕਰਦਿਆਂ, ਜੋ ਵਿਸਮਾਦੀ ਰੰਗ ਮਾਣਿਆਂ, ਉਸ ਨੂੰ ਗੁਰਤਾ ਬਿਰਾਜਮਾਨ ਹੋ ਕੇ ਫ਼ੁਰਮਾ ਰਹੇ ਹਨ:- }

ਸਰਬ ਬੈਕੁੰਠ; ਮੁਕਤਿ ਮੋਖ ਪਾਏ॥ ਏਕ ਨਿਮਖ; ਹਰਿ ਕੇ ਗੁਨ ਗਾਏ॥ ਹੇ ਪ੍ਰੇਮੀ ਜਨੋ!ਪਰਮਪੂਜਨੀਕ ਪਿਤਾ ਧੰਨ ਸਤਿਗੁਰੂ ਰਾਮਦਾਸ ਸਾਹਿਬ ਮਹਾਰਾਜ ਜੀ, ਸਤਸੰਗਤ ਜੀ ਦੇ ਦਰਸ਼ਨ ਕਰਦਿਆਂ, ਦਾਸਨ ਦਾਸ ਨੇ ਧੁਰ ਕੀ ਬਾਣੀ ਦੇ ਅੰਮ੍ਰਿਤ ਕੀਰਤਨ ਦੁਆਰਾ, (ਏਕ) ਇੱਕ ਨਿਮਖ ਭਾਵ ਇੱਕ ਬਾਰ ਅੱਖ ਫਰਕਣ ਜਿਤਨਾ ਸਮਾਂ ਭੀ ਹਰਿ ਜੀ ਕੇ ਜੋ ਗੁਨ ਗਾਏ ਹਨ, ਇਨ੍ਹਾਂ ਦੁਆਰਾ 'ਬੈਕੁੰਠ ਦੀਆਂ(ਸਰਬ) ਸਾਰੀਆਂ (ਮੁਕਤਿ) ਮੁਕਤੀਆਂ ਤੋਂ(ਮੋਖ) ਛੁਟਕਾਰ ਪਾਏ ਲਿਆ ਹੈ, ਭਾਵ ਮੁਕਤੀਆਂ ਦੀ ਇੱਛਾ ਨਹੀਂ ਰਹੀ। ਬਿਸਮਨ ਬਿਸਮ; ਰਹੇ ਬਿਸਮਾਦ॥ ਅਨੁਸਾਰ ਰੰਗਾਂ ੨ ਦਾ ਐਸਾ ਵਿਸਮਾਦ ਅਨੰਦ ਆਇਆ, ਜਿਸ ਦੇ ਸਾਹਮਣੇ ਬੈਕੁੰਠ ਮੁਕਤੀਆਂ ਦਾ ਅਨੰਦ ਤੁੱਛ ਹੈ। ਵਾ ਜਾਂ(ਮੁਕਤਿ) ਮੁਕਤੀਆਂ ਤੋਂ(ਮੋਖ) ਛੁਟਕਾਰ ਪਾਏ, ਤਾਂ ਸਭੁ ਜਗੁ ਸਾਚਾ; ਜਾ ਸਚ ਮਹਿ ਰਾਤੇ॥ ਸੀਤਲ ਸਾਤਿ; ਗੁਰ ਤੇ.ਪ੍ਰਭ ਜਾਤੇ॥ ੧॥) ਸਭੁ ਗੋਬਿੰਦੁ ਹੈ; ਸਭੁ ਗੋਬਿੰਦੁ ਹੈ॥ ਗੋਬਿੰਦ ਬਿਨੁ; ਨਹੀ ਕੋਈ॥ ਅਨੁਸਾਰ(ਸਰਬ) ਸਾਰਾ ਪਸਾਰਾ(ਬੈਕੁੰਠ) ਸੱਚਖੰਡ ਸਰਬ ਵਿਆਪੀ ਇੱਕ ਰਸ ਬੱਝਵੇਂ ਪ੍ਰਕਾਸ਼ ਹੀ ਪ੍ਰਕਾਸ਼ ਪੂਰਨ ਬ੍ਰਹਮ ਜੀ ਪਾਏ। ਯਥਾ:- ਏਕ ਪਲਕ ਸੁਖ ਸਾਧ ਸਮਾਗਮ; ਕੋਟਿ ਬੈਕੁੰਠਹ ਪਾਂਏ॥) ਕਹੁ ਕਬੀਰ; ਇਹ ਕਹੀਐ ਕਾਹਿ॥ ਸਾਧਸੰਗਤਿ; ਬੈਕੁੰਠੈ ਆਹਿ॥ ਸਰਬ ਵਿਆਪੀ ਵਿਸਮਾਦ ਪ੍ਰੇਮ ਮਈ ਸ਼ੁਭ ਵਿਚਾਰ:- ਜਬ ਲਗੁ; ਮਨਿ ਬੈਕੁੰਠ ਕੀ ਆਸ॥ ਤਬ ਲਗੁ;

ਹੋਇ ਨਹੀ.ਚਰਨ ਨਿਵਾਸੁ॥) ਸੁਰਗ ਬਾਸੁ.ਨ ਬਾਛੀਐ; ਡਰੀਐ ਨ ਨਰਕਿ ਨਿਵਾਸੁ॥ ਹੋਨਾ ਹੈ ਸੋ ਹੋਈ ਹੈ; ਮਨਹਿ.ਨ ਕੀਜੈ ਆਸ॥ ੧॥) ਕਈ ਬੈਕੁੰਠ; ਨਾਹੀ ਲਵੈ ਲਾਗੇ॥ ਮੁਕਤਿ ਬਪੁੜੀ ਭੀ; ਗਿਆਨੀ ਤਿਆਗੇ॥) ਰਾਜੁ ਨ ਚਾਹਉ.ਮੁਕਤਿ ਨ ਚਾਹਉ; ਮਨਿ ਪ੍ਰੀਤਿ ਚਰਨ ਕਮਲਾਰੇ॥ ਅਨੁਸਾਰ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬਾਨ ਜੀ.ਬੈਕੁੰਠ ਦੀਆਂ ਮੁਕਤੀਆਂ ਦੇ ਤਿਆਗ ਦਾ, ਪਰਮਪਵਿੱਤ੍ਰ ਸ਼ੁਭ ਸੱਚਾ ਸੁੱਚਾ ਪਰਮ ਉੱਚਾ ਉਪਦੇਸ਼ ਬਖ਼ਸ਼ਦੇ ਹਨ। ਇਨ੍ਹਾਂ ਕਰਕੇ ਤ੍ਰਿਪਤੀ ਨਹੀਂ ਹੁੰਦੀ, ਈਰਖਾ ਦ੍ਵੈਸ਼ ਵਡਿਆਈ ਦੀ ਇੱਛਾ ਸੰਤਾਪ ਦੁੱਖ ਬਣੇ ਹੀ ਰਹਿੰਦੇ ਹਨ। ਇਨ੍ਹਾਂ ਦੀ ਇੱਛਾ ਮਿਟਣੇ ਕਰਕੇ, ਮਨ ਨਿਰਮਲ ਵਿਸਮਾਦ ਹੋ ਜਾਂਦਾ ਹੈ। ਸਰਬ ਵਿਆਪੀ ਵਾਹਿਗੁਰੂ ਜੀ ਦੀ ਪ੍ਰਾਪਤੀ ਹੋ ਜਾਂਦੀ ਹੈ। [੧]ਬੈਕੁੰਠ ਦੀਆਂ ਮੁਕਤੀਆਂ:- ੧.ਸੁਲੋਕ ਮੁਕਤੀ:- (ਸੁ+ਲੋਕ) (ਸੁ) ਓਹੁ ਲੋਕ ਭਾਵ ਬੈਕੁੰਠ ਧਾਮ, ਵਿਸ਼ਨੂੰ ਭਗਵਾਨ ਜੀ ਦੇ ਲੋਕ'ਚ ਪਹੁੰਚ ਜਾਣਾ।

੨.ਸਮੀਪ ਮੁਕਤੀ:- ਜਿਵੇਂ ਸ੍ਰੀ ਹਰਿਮੰਦਰ ਸਾਹਿਬ ਜੀ'ਚ ਪ੍ਰੇਮੀ ਹਜ਼ੂਰੀ ਸੇਵਾਦਾਰ ਸੇਵਾ ਕਰਦੇ ਹਨ, ਤਿਵੇਂ ਬੈਕੁੰਠ'ਚ ਭਗਵਾਨ ਜੀ ਦੇ (ਸਮੀਪ) ਪਾਸ ਪਹੁੰਚ ਜਾਣਾ।

੩.ਸਾਜੁਜ ਮੁਕਤੀ:- ਇੱਕ ਵਾਰ ਹਜ਼ਾਰ ਦੇਹਾਂ ਧਾਰ ਕੇ, ਵੱਖ ੨ ਹਜ਼ਾਰ ਕੰਮ ਕਰਨੇ, ਪਰ ਉਤਪਤੀ ਪਾਲਣਾ ਲੈਅਤਾ ਨ ਕਰ ਸਕਣੀ, ਇਹ ਗੁਰੂ ਪ੍ਰਮੇਸਰ ਜੀ ਨੇ ਆਪਣੇ ਹੱਥ ਰੱਖੀ ਹੈ। ਜਿਵੇਂ ਲੂਣ ਵਾਲਾ ਪਾਣੀ ਮੂੰਹ'ਚ ਪਾਉਣ ਤੋਂ, ਪਤਾ ਲਗਦਾ ਹੈ ਕਿ ਇਸ ਪਾਣੀ'ਚ ਲੂਣ ਹੈ, ਭਾਵੇਂ ਲੂਣ'ਚ ਘੁਲ਼ਿਆ ਹੁੰਦਾ ਹੈ ਪਰ ਦਿਸਦਾ ਨਹੀਂ, ਸੁਆਦ ਲੂਣ ਨੂੰ ਵੱਖਰਾ ਜਣਾਉਂਦਾ ਹੈ, ਇਸ ਤਰ੍ਹਾਂ ਲੂਣ ਦੇ ਸੁਆਦ ਵਾਂਗ, ਉਤਪਤੀ ਪਾਲਣਾ ਲੈਅਤਾ ਨ ਕਰ ਸਕਣੀ, ਸਾਜੁਜ ਮੁਕਤੀ ਵਾਲੇ ਦਾ ਪ੍ਰਮੇਸਰ ਨਾਲੋਂ ਵੱਖਰਾ-ਪੁਣਾ ਬਣਿਆਂ ਰਹਿੰਦਾ ਹੈ। ੪.ਸਰੂਪ ਮੁਕਤੀ:- ਵਿਸ਼ਨੂੰ ਭਗਵਾਨ ਜੀ ਦੇ ਸਰੂਪ'ਚ ਲੀਣ ਹੋ ਜਾਣਾ, ਏਕਤਾ ਅਭੇਦਤਾ ਹੋ ਜਾਣੀ।

ਅਨਿਕ ਰਾਜ; ਭੋਗ ਬਡਿਆਈ॥ ਹਰਿ ਕੇ ਨਾਮ ਕੀ ਕਥਾ; ਮਨਿ ਭਾਈ॥ ਵਾਹਿਗੁਰੂ ਮਹੱਲਾ ਪੰਜਵਾਂ ਜੀ ਆਪ ਕਮਾ ਕੇ ਫ਼ੁਰਮਾ ਰਹੇ ਹਨ:- ਹੇ ਭਾਈ !ਪਰਮਪੂਜਨੀਕ ਪਿਤਾ ਜੀ, ਸਤਸੰਗਤ ਜੀ ਦੇ ਦਰਸ਼ਨ ਕਰਦਿਆਂ, ਪਰਮਪੂਜਨੀਕ ਗੁਰੂ ਪਿਤਾ ਜੀ ਤੋਂ(ਹਰਿ) ਮਹੱਲੇ ਪਹਿਲੇ, ਮਹੱਲੇ ੨. ਮਹੱਲੇ ੩ ਜੀ ਕੇ ਪਰਉਪਕਾਰਾਂ ਸਹਿਤ, ਗੁਰਬਾਣੀ ਨਿਰੰਕਾਰ ਨਾਮ ਜੀ(ਕੀ) ਦੀ ਵਿਸਮਾਦ ਕਥਾ ਰੋਮ ੨ ਦੇ ਕੰਨਾਂ ਦੁਆਰਾ ਸੁਣ ਕੇ, ਦਾਸਨ ਦਾਸ ਗ੍ਰੀਬ ਦੇ ਮਨਿ'ਚ ਬਹੁਤ ਹੀ(ਭਾਈ) ਚੰਗੀ ਲੱਗੀ ਹੈ ਅਥਵਾ ਹਰਿ ਕੀ ਕਥਾ; ਅਨਾਹਦ ਬਾਨੀ॥ ਹੰਸੁ ਹੁਇ; ਹੀਰਾ ਲੇਇ ਪਛਾਨੀ॥ ੧॥) ਚਾਤ੍ਰਿਕ ਮੋਰ ਬੋਲਤ ਦਿਨੁ ਰਾਤੀ; ਸੁਨਿ ਘਨਿਹਰ ਕੀ ਘੋਰ॥ ੨॥ ਜੋ ਬੋਲਤ ਹੈ.ਮ੍ਰਿਗ ਮੀਨ ਪੰਖੇਰੂ; ਸੁ ਬਿਨੁ ਹਰਿ.ਜਾਪਤ ਹੈ ਨਹੀ ਹੋਰ॥) ਘਟਿ ਘਟਿ ਕਥਾ.ਰਾਜਨ ਕੀ ਚਾਲੈ; ਘਰਿ ਘਰਿ.ਤੁਝਹਿ ਉਮਾਹਾ॥) ਸਭੈ ਘਟ ਰਾਮੁ ਬੋਲੈ; ਰਾਮਾ ਬੋਲੈ॥ ਰਾਮ ਬਿਨਾ; ਕੋ ਬੋਲੈ ਰੇ॥ ਅਨੁਸਾਰ ਸਾਰਿਆਂ ਤੱਤਾਂ ਜੀਅ ਜੰਤਾਂ ਦੀ ਅਵਾਜ਼, ਹਰਿ ਕੇ ਨਾਮ ਕੀ ਕਥਾ ਹੈ।

ਹਰਿ ਕੇ ਨਾਮ ਕੀ ਕਥਾ ਐਸੀ ਵਿਸਮਾਦ ਮਨਿ ਭਾਈ ਹੈ, ਮਾਨੋ ਅਨਿਕ ਰਾਜ ਅਨਿਕ ਭੋਗ

ਅਨਿਕ ਬਡਿਆਈ ਦੀ ਪ੍ਰਾਪਤੀ ਹੋ ਗਈ ਹੈ ਭਾਵੇਂ ਇਨ੍ਹਾਂ ਦੀ ਇੱਛਾ ਨਹੀਂ ਪਰ ਸ੍ਰਬ ਵਿਆਪੀ ਮਹਾਂ ੨ ਵਿਸਮਾਦ ਨਿਰਵਿਕਾਰ ਅਪਾਰ ਆਤਮ ਸੁਖ ਪ੍ਰਤੀਤ ਹੋ ਰਿਹਾ ਹੈ। ਯਥ:- ਆਸਾ ਮਹਲਾ ੫॥ ਨੀਕੀ ਜੀਅ ਕੀ.ਹਰਿ ਕਥਾ ਊਤਮ; ਆਨ ਸਗਲ ਰਸ ਫੀਕੀ ਰੇ॥ ਰਹਾਉ॥ ਬਹੁ ਗੁਨਿ ਧੁਨਿ ਮੁਨਿ ਜਨ ਖਟੁ ਬੇਤੇ; ਅਵਰੁ ਨ ਕਿਛੁ ਲਾਈਕੀ ਰੇ॥ ੧॥ ਬਿਖਾਰੀ ਨਿਰਾਰੀ ਅਪਾਰੀ ਸਹਜਾਰੀ; ਸਾਧਸੰਗਿ ਨਾਨਕ ਪੀਕੀ ਰੇ॥) ਸੁਣਿ ਹਰਿ ਕਥਾ; ਉਤਾਰੀ ਮੈਲੁ॥ ਮਹਾ ਪੁਨੀਤ; ਭਏ ਸੁਖ ਸੈਲੁ॥

ਵਾ ਅਨਿਕ ਰਾਜ ਭੋਗ ਬਡਿਆਈ॥) ਹਰਿ ਕੇ ਨਾਮ ਕੀ ਕਥਾ ਐਸੀ ਵਿਸਮਾਦ ਮਨਿ ਭਾਈ॥ ਹੈ, ਜਿਸ ਕਰਕੇ ਵਾਹਿਗੁਰੂ ਜੀ ਦੇ, ਸ੍ਰਬ ਵਿਆਪੀ ਮਹਾਂ ੨ ਵਿਸਮਾਦ ਨਿਰਵਿਕਾਰ ਅਪਾਰ ਅਜਪਾ ਜਾਪ ਨਿਰਗੁਨ(ਰਾਜ) ਪ੍ਰਕਾਸ਼ ਹੀ ਪ੍ਰਕਾਸ਼ ਸਹਿਤ, (ਭੋਗ) ਬ੍ਰਹਮਾਨੰਦ ਰਸ, ਬ੍ਰਹਮਗਿਆਨੀ ਸਗਲ ਕੀ ਰੀਨਾ॥ ਦੀ ਅਨਿਕ ਬਡਿਆਈ ਪ੍ਰਾਪਤ ਹੋਈ ਹੈ। ਵਾ ਦਾਸਨ ਦਾਸ ਅਨਿਕ ਭੋਗ, ਅਨਿਕ ਬਡਿਆਈ'ਤੇ ਗੁਰਪ੍ਰਸਾਦਿ ਰਾਜ ਕਰਦਾ ਹੈ, ਭਾਵ ਇਨ੍ਹਾਂ ਦੀ ਇੱਛਾ ਹੀ ਨਹੀਂ ਰਹੀ। ਯਥਾ:- ਜਿਸੁ ਨਾਮੁ ਰਿਦੈ; ਸੋਈ ਵਡ ਰਾਜਾ॥) ਜਿਸ ਨੋ ਬਖਸੇ; ਸਿਫਤਿ ਸਾਲਾਹ॥ ਨਾਨਕ.ਪਾਤਿਸਾਹੀ ਪਾਤਿਸਾਹੁ॥) ਪਾਤਿਸਾਹੀ.ਭਗਤ ਜਨਾ ਕਉ ਦਿਤੀਅਨੁ; ਸਿਰਿ ਛਤੁ ਸਚਾ ਹਰਿ ਬਣਾਇ॥

ਬਹੁ ਭੋਜਨ; ਕਾਪਰ ਸੰਗੀਤ॥ ਰਸਨਾ ਜਪਤੀ; ਹਰਿ ਹਰਿ ਨੀਤ॥ ਜੀਵ ਨੇ ਬਹੁਤੇ ਭੋਜਨ ਛਕਣ ਬਹੁਤੇ ਕਪੜੇ ਪੈਨ੍ਹਣ ਬਹੁਤੇ ਸੰਗੀਤ ਸੁਨਣ ਦੇ ਰਸ ਨੂੰ ਮਹਾਨ ਮੰਨਿਆ ਹੈ, ਪਰ ਆਪ ਜੀ ਰਸਨਾ ਕਰਕੇ ਨਿੱਤ ਹਰਿ ਹਰਿ ਜਪਣ ਨੂੰ ਮਹਾਨ ਮੰਨਦਿਆਂ ਫ਼ੁਰਮਾ ਰਹੇ ਹਨ:- ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਪਿਤਾ ਸਤਿਗੁਰੂ ਰਾਮਦਾਸ ਸਾਹਿਬ ਜੀ, ਸਤਸੰਗਤ ਜੀ ਦੇ ਦਰਸ਼ਨ ਕਰਦਿਆਂ, ਲਾਖ ਜਿਹਵਾ.ਦੇਹੁ ਮੇਰੇ ਪਿਆਰੇ; ਮੁਖੁ.ਹਰਿ ਆਰਾਧੇ ਮੇਰਾ ਰਾਮ॥ ਅਨੁਸਾਰ ਦਾਸਨ ਦਾਸ ਦੀ ਰਸਨਾ(ਹਰਿ) ਵਾਹਿਗੁਰੂ (ਹਰਿ) ਵਾਹਿਗੁਰੂ ੨(ਨੀਤ) ਨਿੱਤ(ਜਪਤੀ) ਜਪਦੀ ਹੈ। ਜਪਣੇ ਕਰਕੇ ਦਾਸਨ ਦਾਸ ਨੇ ਮਾਨੋ(ਬਹੁ) ਬਹੁਤ ਸੁਆਦਲੇ ਭੋਜਨ ਛਕ ਲਏ, ਬਹੁਤੇ ਸੁੰਦਰ(ਕਾਪਰ) ਬਸਤ੍ਰ ਪਹਿਨ ਲਏ, ਬਹੁਤੇ (ਸੰਗੀਤ) ਰਾਗ ਸੁਣ ਲਏ, ਭਾਵ ਇਨ੍ਹਾਂ ਦੇ ਵੱਲੋਂ ਤ੍ਰਿਪਤੀ ਹੋ ਗਈ, ਇਨ੍ਹਾਂ ਦੀ ਲੋੜ ਹੀ ਨਹੀਂ ਰਹੀ। ਵਾ ਜਪਣੇ ਕਰਕੇ ਦਾਸਨ ਦਾਸ ਨੇ, ਤ੍ਰਿਪਤਿ ਭਈ; ਸਚੁ ਭੋਜਨੁ ਖਾਇਆ॥ ਮਨਿ ਤਨਿ ਰਸਨਾ; ਨਾਮੁ ਧਿਆਇਆ॥) ਬ੍ਰਹਮਗਿਆਨੀ; ਸਗਲ ਕੀ ਰੀਨਾ॥) ਬ੍ਰਹਮਗਿਆਨੀ ਕਾ; ਭੋਜਨੁ ਗਿਆਨ॥ ਨਾਨਕ ਬ੍ਰਹਮਗਿਆਨੀ ਕਾ; ਬ੍ਰਹਮ ਧਿਆਨੁ॥ ੩॥ ਅਨੁਸਾਰ ਬ੍ਰਹਮਗਿਆਨ ਰੂਪੀ(ਬਹੁ) ਬਹੁਤ ਭੋਜਨ ਛਕ ਲਏ, ਪੈਨਣਾ.ਰਖੁ ਪਤਿ ਪਰਮੇਸੁਰ; ਫਿਰਿ.ਨਾਗੇ ਨਹੀ ਥੀਵਨਾ॥ ਅਨੁਸਾਰ ਬਹੁਤ ਸਾਰੇ ਪਤਿ ਰੂਪੀ(ਕਾਪਰ) ਬਸਤ੍ਰ ਪਹਿਨ ਲਏ ਅਤੇ ਕੋਟਿ ਕਰਨ.ਦੀਜਹਿ ਪ੍ਰਭ ਪ੍ਰੀਤਮ; ਹਰਿ ਗੁਣ ਸੁਣੀਅਹਿ ਅਬਿਨਾਸੀ ਰਾਮ॥ ਅਨੁਸਾਰ ਦਾਸਨ ਦਾਸ ਗ੍ਰੀਬ ਦੇ ਕੰਨਾਂ'ਚ ਹਵਾ ਪਾਣੀ ਤੱਤਾਂ ਦੇ ਖੜਕੇ, ਪਸ਼ੂ ਪੰਛੀ ਦੀ ਜੋ ਭੀ ਅਵਾਜ਼ ਆਉਂਦੀ ਹੈ, ਸੋ ਸਭ ਵਾਹਿਗੁਰੂ ਜੀ ਦਾ ਜਾਪ ਸੰਗੀਤ ਹੀ ਸੁਣ ਰਿਹਾ ਹੈ। ਯਥਾ:- ਸਭੈ ਘਟ ਰਾਮੁ ਬੋਲੈ; ਰਾਮਾ ਬੋਲੈ॥ ਰਾਮ ਬਿਨਾ; ਕੋ ਬੋਲੈ

ਰੇ॥) ਜੋ ਬੋਲਤ ਹੈ.ਮ੍ਰਿਗ ਮੀਨ ਪੰਖੇਰੂ; ਸੁ ਬਿਨੁ ਹਰਿ.ਜਾਪਤ ਹੈ ਨਹੀ ਹੋਰ॥) ਸਿਮਰੈ; ਧਰਤੀ ਅਰੁ ਆਕਾਸਾ॥ ਸਿਮਰਹਿ; ਚੰਦ ਸੂਰਜ ਗੁਣਤਾਸਾ॥ ਪਉਣ ਪਾਣੀ ਬੈਸੰਤਰ ਸਿਮਰਹਿ; ਸਿਮਰੈ ਸਗਲ ਉਪਾਰਜਨਾ॥

ਭਲੀ ਸੁਕਰਨੀ; ਸੋਭਾ ਧਨਵੰਤ॥ ਹਿਰਦੈ ਬਸੇ; ਪੂਰਨ ਗੁਰ ਮੰਤ॥ ਧੰਨ ਵਾਹਿਗੁਰੂ ਸਤਿਗੁਰੂ ਰਾਮਦਾਸ ਸਾਹਿਬ ਜੀ ਮਹਾਰਾਜ ਜੀ ਦੀ ਕ੍ਰਿਪਾ ਦੁਆਰਾ, ਪਰਮਪੂਜਨੀਕ ਗੁਰੂ ਪਿਤਾ ਜੀ ਦੇ ਬਖ਼ਸ਼ੇ ਹੋਏ ਪੂਰਨ ਗੁਰ(ਮੰਤ) ਉਪਦੇਸ਼, (ਗੁਰ) ਵਾਹਿਗੁਰੂ(ਮੰਤ) ਮੰਤ੍ਰ ਗੁਰਸਬਦ ਜੀ, ਦਾਸਨ ਦਾਸ ਗ੍ਰੀਬ ਦੇ ਹਿਰਦੈ'ਚ ਬਸੇ ਹਨ। ਦਾਸਨ ਦਾਸ ਲਈ ਇਹੋ ਹੀ(ਧਨਵੰਤ) ਨਾਮ ਧਨ ਵਾਲੀ ਭਲੀ ਤੋਂ ਭਲੀ, ਗੁਰਮੁਖਿ ਸੋਭਾ ਵਾਲੀ(ਸੁਕਰਨੀ) ਸ੍ਰੇਸ਼ਟ ਕਰਨੀ ਹੈ। ਵਾ ਗੁਰੂ ਜੀ ਦੀ ਸਤਿਸੰਗਤ ਜੀ'ਚੋਂ ਦਾਸਨ ਦਾਸ ਨੂੰ ਭਲੀ ਧਨਵੰਤ ਸੋਭਾ ਵਾਲੀ(ਸੁਕਰਨੀ) ਸ੍ਰੇਸਟ ਕਰਨੀ ਪ੍ਰਾਪਤ ਹੋਈ ਹੈ। ਯਥਾ:- ਹਮ ਧਨਵੰਤ ਭਾਗਠ; ਸਚ ਨਾਇ॥ ਹਰਿ ਗੁਣ ਗਾਵਹ; ਸਹਜਿ ਸੁਭਾਇ॥ ੧॥

ਸਾਧਸੰਗਿ; ਪ੍ਰਭ ਦੇਹੁ ਨਿਵਾਸ॥ ਸਰਬ ਸੂਖ; ਨਾਨਕ ਪਰਗਾਸ॥ ੮॥ ੨੦॥ ਪਰਮਪੂਜਨੀਕ ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਯ ਹਰਿ॥ ਪਰਮ ਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ ਫ਼ੁਰਮਾਉਂਦੇ ਹਨ:- ਹੇ(ਪ੍ਰਭ) ਪਰਮਪੂਜਨੀਕ ਵਾਹਿਗੁਰੂ ਮਹੱਲਾ ਚੌਥਾ ਜੀ!ਹਮ ਨਿਰਗੁਨੀਆਰ; ਨੀਚ ਅਜਾਨ॥ ਅਨੁਸਾਰ ਦਾਸਨ ਦਾਸ ਗ੍ਰੀਬ ਆਪਣੇ ਬੱਚੇ ਨੂੰ, ਸਦੀਵ ਕਾਲ ਆਪਣੀ ਅਤੀ ਪਿਆਰੀ(ਸਾਧਸੰਗਿ) ਸਾਧਸੰਗਤ ਜੀ 'ਚ(ਨਿਵਾਸ) ਟਿਕਾਣਾ(ਦੇਹੁ) ਬਖ਼ਸ਼ੋ ਜੀ। ਜਿੱਥੇ ਵਸਿਆਂ, ਸਰਬ ਵਿਆਪੀ ਮਹਾਂ ੩ ਵਿਸਮਾਦ(ਸਰਬ) ਸਾਰੇ ਸੂਖ(ਪਰਗਾਸ) ਪ੍ਰਗਟ ਹੋ ਆਏ ਹਨ॥ ੮॥ ੨੦॥ ਯਥਾ:- ਜਹ; ਝਿਲਿਮਿਲਿਕਾਰੁ ਦਿਸੰਤਾ॥ ਤਹ; ਅਨਹਦ ਸਬਦ ਬਜੰਤਾ॥) ਪ੍ਰਭ ਕੈ ਸਿਮਰਨਿ; ਅਨਹਦ ਝੁਨਕਾਰ॥ ਸੁਖੁ ਪ੍ਰਭ ਸਿਮਰਨ ਕਾ; ਅੰਤੁ ਨ ਪਾਰ॥ ਵਾਹਿਗੁਰੂ ਜੀ!ਦੇਖੋ ਜੇਕਰ ਲੁਹਾਰ ਦੀ ਦੁਕਾਨ ਪਰ ਬੈਠੋ ਤਾਂ ਸੇਕ ਅਰ ਅੱਗ ਦਾ ਭੈ ਹੁੰਦਾ ਹੈ, ਅਰ ਜੇ ਅਤਰ ਦੀ ਦੁਕਾਨ ਪਰ ਬੈਠੋ ਤਾਂ ਸੁਭਾਵਕ ਹੀ ਸੁਗੰਧੀ ਆ ਜਾਂਦੀ ਹੈ। ਇਸ ਤਰ੍ਹਾਂ ਸਾਧੂ ਸੰਗ ਕਰਕੇ, ਅਨੇਕ ੨ ਲਾਭ ਪ੍ਰਾਪਤ ਹੁੰਦੇ ਹਨ। ਇਸ ਲਈ ਗੁਰੂ ਜੀ ਆਪਾਂ ਨੂੰ ਸਿਖਾਉਂਦੇ ਹਨ, ਹੇ ਪ੍ਰਾਣੀਓ!ਅਕਾਲ ਪੁਰਖ ਜੀ ਅੱਗੇ ਪ੍ਰਾਰਥਨਾ ਕਰੋ, ਜੋ ਸੱਚੇ ਸਾਧੂਆਂ ਦਾ ਸੰਗ ਪ੍ਰਾਪਤ ਹੋਵੇ। ਸੋ ਪਰਮਪੂਜਨੀਕ ਗੁਰੂ ਪਿਤਾ ਜੀ ਨੇ ਜਿਵੇਂ ਉਪ੍ਰੋਕਤ ਪਉੜੀ'ਚ, ਸਾਧਸੰਗਤਜੀ ਦੀ ਬਹੁਤ ਹੀ ਬਹੁਤ ਸਰਬ ਵਿਆਪੀ ਵਿਸਮਾਦ ਮਹਿਮਾ ਹੀ ਮਹਿਮਾ ਕਹੀ ਹੈ, ਤਿਵੇਂ ਫੁਰਮਾ ਰਹੇ ਹਨ॥ ਯਥਾ:- ਸਾਧ ਸੰਗਤਿ ਅਸਥਾਨ; ਜਗਮਗ ਨੂਰ ਹੈ। ਲਖ ਲਖ ਸਸੀਅਰ ਭਾਨੁ; ਕਿਰਨ ਠਰੂਰ ਹੈ।) ਸੰਗਤਿ ਕਾ ਗੁਨੁ.ਬਹੁਤੁ ਅਧਿਕਾਈ; ਪੜਿ ਸੂਆ ਗਨਕ ਉਧਾਰੇ॥) ਕਹੁ ਕਬੀਰ.ਇਹ ਕਹੀਐ ਕਾਹਿ॥ ਸਾਧਸੰਗਤਿ.ਬੈਕੁੰਠੈ ਆਹਿ॥) ਹਰਿ ਜਨ ਕੇ.ਵਡ ਭਾਗ ਵਡੇਰੇ; ਜਿਨ ਹਰਿ ਹਰਿ ਸਰਧਾ.ਹਰਿ ਪਿਆਸ॥ ਹਰਿ ਹਰਿ ਨਾਮੁ ਮਿਲੈ ਤ੍ਰਿਪਤਾਸਹਿ; ਮਿਲਿ

ਸੰਗਤਿ ਗੁਣ ਪਰਗਾਸਿ॥ ੨॥ ਜਿਨ ਹਰਿ ਹਰਿ.ਹਰਿ ਰਸੁ ਨਾਮੁ.ਨ ਪਾਇਆ; ਤੇ ਭਾਗਹੀਣ ਜਮ ਪਾਸਿ॥ ਜੋ ਸਤਿਗੁਰ ਸਰਣਿ ਸੰਗਤਿ.ਨਹੀ ਆਏ; ਧ੍ਰਿਗੁ ਜੀਵੇ.ਧ੍ਰਿਗੁ ਜੀਵਾਸਿ॥ ੩॥ ਜਿਨ ਹਰਿ ਜਨ ਸਤਿਗੁਰ ਸੰਗਤਿ ਪਾਈ; ਤਿਨ ਧੁਰਿ ਮਸਤਕਿ ਲਿਖਿਆ ਲਿਖਾਸਿ॥ ਧਨੁ ਧੰਨੁ ਸਤਸੰਗਤਿ.ਜਿਤੁ ਹਰਿ ਰਸੁ ਪਾਇਆ; ਮਿਲਿ ਜਨ ਨਾਨਕ ਨਾਮੁ ਪਰਗਾਸਿ॥) ਮੇਰੇ ਮਾਧਉ ਜੀ; ਸਤਸੰਗਤਿ ਮਿਲੇ ਸੁ ਤਰਿਆ॥ ਗੁਰ ਪਰਸਾਦਿ ਪਰਮ ਪਦੁ ਪਾਇਆ; ਸੂਕੇ ਕਾਸਟ ਹਰਿਆ॥) ਜਿਨਿ ਕਿਨੈ ਪਾਇਆ ਸਾਧਸੰਗਤੀ; ਪੂਰੈ ਭਾਗਿ ਬੈਰਾਗਿ॥) ਜੇ ਕੋ; ਅਪੁਨੀ ਸੋਭਾ ਲੋਰੈ॥ ਸਾਧ ਸੰਗਿ; ਇਹ ਹਉਮੈ ਛੋਰੈ॥) ਖੋਜਤ ਖੋਜਤ; ਸੁਨੀ ਇਹ ਸੋਇ॥ ਸਾਧਸੰਗਤਿ ਬਿਨੁ; ਤਰਿਓ ਨ ਕੋਇ॥) ਤਿਤੁ ਜਾਇ ਬਹਹੁ ਸਤਸੰਗਤੀ; ਜਿਥੈ.ਹਰਿ ਕਾ ਹਰਿ ਨਾਮੁ ਬਿਲੋਈਐ॥ ਸਹਜੇ ਹੀ ਹਰਿ ਨਾਮੁ ਲੇਹੁ; ਹਰਿ ਤਤੁ.ਨ ਖੋਈਐ॥) ਮਹਿਮਾ ਸਾਧੂ ਸੰਗ ਕੀ; ਸੁਨਹੁ ਮੇਰੇ ਮੀਤਾ॥ ਮੈਲੁ ਖੋਈ.ਕੋਟਿ ਅਘ ਹਰੇ; ਨਿਰਮਲ ਭਏ ਚੀਤਾ॥) ਨੀਕੀ; ਸਾਧ ਸੰਗਾਨੀ॥ ਰਹਾਉ॥ ਪਹਰ ਮੂਰਤ ਪਲ.ਗਾਵਤ ਗਾਵਤ; ਗੋਵਿੰਦ ਗੋਵਿੰਦ ਵਖਾਨੀ॥) ਸਤਸੰਗਤਿ.ਕੈਸੀ ਜਾਣੀਐ॥ ਜਿਥੈ.ਏਕੋ ਨਾਮੁ ਵਖਾਣੀਐ॥) ਜੋ ਜੋ ਜਪੈ; ਤਿਸ ਕੀ ਗਤਿ ਹੋਇ॥ ਸਾਧ ਸੰਗਿ; ਪਾਵੈ ਜਨੁ ਕੋਇ॥) ਮਿਲਿ ਸਤਸੰਗਤਿ.ਖੋਜੁ ਦਸਾਈ; ਵਿਚਿ ਸੰਗਤਿ.ਹਰਿ ਪ੍ਰਭੁ ਵਸੈ ਜੀਉ॥ ੨॥) ਜਾ ਕੈ ਮਸਤਕਿ; ਕਰਮ ਪ੍ਰਭਿ ਪਾਏ॥ ਸਾਧ ਸਰਣਿ; ਨਾਨਕ ਤੇ ਆਏ॥ ੭॥) ਬਿਨੁ ਸੰਗਤੀ.ਸਭਿ ਐਸੇ ਰਹਹਿ; ਜੈਸੇ ਪਸੁ ਢੋਰ॥ ਜਿਨ੍ਹਿ ਕੀਤੇ, ਤਿਸੈ ਨ ਜਾਣਨ੍ਹੀ; ਬਿਨੁ ਨਾਵੈ ਸਭਿ ਚੋਰ॥ ੬॥) ਅਮਰ ਭਏ, ਅਮਰਾਪਦੁ ਪਾਇਆ॥ ਸਾਧਸੰਗਿ; ਨਾਨਕ ਹਰਿ ਧਿਆਇਆ॥) ਮਿਰਤਕ ਦੇਹ; ਸਾਧਸੰਗ ਬਿਹੂਨਾ॥ ਆਵਤ ਜਾਤ; ਜੋਨੀ ਦੁਖ ਖੀਨਾ॥ ੧॥) ਹਰਿ ਸਿਉ ਜਾਇ ਮਿਲਣਾ, ਸਾਧ ਸੰਗਿ ਰਹਣਾ; ਸੋ ਸੁਖੁ, ਅੰਕਿ ਨ ਮਾਵੈ॥) ਸਾਧਸੰਗਤਿ ਆਪਿ ਹੋਆ; ਆਪਿ ਜਗਤੁ ਤਰਾਇਆ॥) ਆਪੁ ਛੋਡਿ; ਬੇਨਤੀ ਕਰਹੁ॥ ਸਾਧ ਸੰਗਿ; ਅਗਨਿ ਸਾਗਰੁ ਤਰਹੁ॥) ਕਹੁ ਨਾਨਕ.ਮਿਲਿ ਸੰਤਸੰਗਤਿ ਤੇ; ਮਗਨ ਭਏ ਲਿਵ ਲਾਈ॥ ੨॥) ਹਰਿ ਗੁਣ ਜਪਤ; ਕਮਲੁ ਪਰਗਾਸੈ॥ ਹਰਿ ਸਿਮਰਤ; ਤ੍ਰਾਸ ਸਭ ਨਾਸੈ॥ ੧॥ ਸਾ ਮਤਿ ਪੂਰੀ; ਜਿਤੁ ਹਰਿ ਗੁਣ ਗਾਵੈ॥ ਵਡੈ ਭਾਗਿ; ਸਾਧੂ ਸੰਗੁ ਪਾਵੈ॥ ੧॥) ਮਾਘਿ.ਮਜਨੁ ਸੰਗਿ ਸਾਧੂਆ; ਧੂੜੀ ਕਰਿ ਇਸਨਾਨੁ॥) ਛੋਡਿ ਮਾਨੁ.ਤਜਿ ਗੁਮਾਨੁ; ਮਿਲਿ ਸਾਧੂਆ ਕੈ ਸੰਗਿ॥) ਸਤਸੰਗਤਿ ਮਿਲਿ ਰਹੀਐ ਮਾਧਉ; ਜੈਸੇ ਮਧੁਪ ਮਖੀਰਾ॥) ਸਾਧਸੰਗ ਕੈ; ਨਾਹੀ ਨੇਰਿ॥ ਲਖ ਚਉਰਾਸੀਹ; ਭ੍ਰਮਤਾ ਫੇਰਿ॥ ੩॥) ਕਬਹੂ; ਸਾਧਸੰਗਤਿ ਇਹੁ ਪਾਵੈ॥ ਉਸੁ ਅਸਥਾਨ ਤੇ; ਬਹੁਰਿ ਨ ਆਵੈ॥ ਅੰਤਰਿ ਹੋਇ; ਗਿਆਨ ਪਰਗਾਸੁ॥ ਉਸੁ ਅਸਥਾਨ ਕਾ; ਨਹੀ ਬਿਨਾਸੁ॥ ਮਨ ਤਨ ਨਾਮਿ ਰਤੇ; ਇਕ ਰੰਗਿ॥ ਸਦਾ ਬਸਹਿ; ਪਾਰਬ੍ਰਹਮ ਕੈ ਸੰਗਿ॥ ਜਿਉ ਜਲ ਮਹਿ; ਜਲੁ ਆਇ ਖਟਾਨਾ॥ ਤਿਉ ਜੋਤੀ ਸੰਗਿ; ਜੋਤਿ ਸਮਾਨਾ॥ ਮਿਟਿ ਗਏ ਗਵਨ; ਪਾਏ ਬਿਸ੍ਰਾਮ॥ ਨਾਨਕ ਪ੍ਰਭ ਕੈ; ਸਦ ਕੁਰਬਾਨ॥) ਜਹ ਸਤਿਗੁਰੁ; ਤਹ ਸਤਸੰਗਤਿ ਬਣਾਈ॥ ਜਹ ਸਤਿਗੁਰੁ; ਸਹਜੇ ਹਰਿ ਗੁਣ ਗਾਈ॥ ਜਹ ਸਤਿਗੁਰੁ; ਤਹਾ ਹਉਮੈ ਸਬਦਿ ਜਲਾਈ॥ ੨॥) ਸਾਧਸੰਗਤਿ ਕਉ ਵਾਰਿਆ ਭਾਈ; ਜਿਨ ਏਕੰਕਾਰ ਅਧਾਰ॥ ੧॥) ਤੀਰਥਿ ਅਠਸਠਿ; ਮਜਨੁ

ਨਾਈ॥ ਸਤਸੰਗਤਿ ਕੀ ਧੂਰਿ.ਪਰੀ ਉਡਿ ਨੇਤ੍ਰੀ; ਸਭ ਦੁਰਮਤਿ ਮੈਲੁ ਗਵਾਈ॥ ੧॥) ਲਾਦਿ ਖੇਪ; ਸੰਤਹ ਸੰਗਿ ਚਾਲੁ॥ ਅਵਰ ਤਿਆਗਿ; ਬਿਖਿਆ ਜੰਜਾਲ॥ ਧੰਨਿ ਧੰਨਿ; ਕਹੈ ਸਭੁ ਕੋਇ॥ ਮੁਖ ਊਜਲ; ਹਰਿ ਦਰਗਹ ਸੋਇ॥ ਇਹੁ ਵਾਪਾਰੁ; ਵਿਰਲਾ ਵਾਪਾਰੈ॥ ਨਾਨਕ.ਤਾ ਕੈ; ਸਦ ਬਲਿਹਾਰੈ॥ ੫॥) ਸਾਧ ਸੰਗਿ; ਪਾਪਾ ਮਲੁ ਖੋਵੈ॥ ਤਿਸੁ ਭਗਉਤੀ ਕੀ; ਮਤਿ ਊਤਮ ਹੋਵੈ॥) ਸਿਧ ਸਭਾ ਕਰਿ ਆਸਣਿ ਬੈਠੇ; ਸੰਤ ਸਭਾ ਜੈਕਾਰੋ॥ ਤਿਸੁ ਆਗੈ.ਰਹਰਾਸਿ ਹਮਾਰੀ; ਸਾਚਾ ਅਪਰ ਅਪਾਰੋ॥) ਜੋ ਜੋ ਜਪੈ; ਤਿਸ ਕੀ ਗਤਿ ਹੋਇ॥ ਸਾਧਸੰਗਿ; ਪਾਵੈ ਜਨੁ ਕੋਇ॥) ਸਾਧਸੰਗਿ.ਜਉ ਤੁਮਹਿ ਮਿਲਾਇਓ; ਤਉ ਸੁਨੀ ਤੁਮਾਰੀ ਬਾਣੀ॥ ਅਨਦੁ ਭਇਆ.ਪੇਖਤ ਹੀ ਨਾਨਕ; ਪ੍ਰਤਾਪ ਪੁਰਖ ਨਿਰਬਾਣੀ॥) ਚੰਦਨ ਕੈ ਸੰਗਿ; ਤਰਵਰੁ ਬਿਗਰਿਓ॥ ਸੋ ਤਰਵਰੁ; ਚੰਦਨੁ ਹੋਇ ਨਿਬਰਿਓ॥ ੨॥ ਪਾਰਸ ਕੇ ਸੰਗ; ਤਾਂਬਾ ਬਿਗਰਿਓ॥ ਸੋ ਤਾਂਬਾ; ਕੰਚਨੁ ਹੋਇ ਨਿਬਰਿਓ॥ ੩॥ ਸੰਤਨ ਸੰਗਿ; ਕਬੀਰਾ ਬਿਗਰਿਓ॥ ਸੋ ਕਬੀਰੁ; ਰਾਮੈ ਹੋਇ ਨਿਬਰਿਓ॥ ੪॥ ੫॥) ਕਬੀਰ.ਮਨੁ ਪੰਖੀ ਭਇਓ; ਉਡਿ ਉਡਿ ਦਹ ਦਿਸ ਜਾਇ॥ ਜੋ ਜੈਸੀ ਸੰਗਤਿ ਮਿਲੈ; ਸੋ ਤੈਸੋ ਫਲੁ ਖਾਇ॥) ਸਾਧਸੰਗਿ; ਮਨ ਸੋਵਤ ਜਾਗੇ॥ ਤਬ ਪ੍ਰਭ ਨਾਨਕ; ਮੀਠੇ ਲਾਗੇ॥) ਸਤਸੰਗਤਿ ਮਹਿ ਨਾਮੁ ਹਰਿ ਉਪਜੈ; ਜਾ ਸਤਿਗੁਰੁ ਮਿਲੈ ਸੁਭਾਏ॥ ਮਨੁ ਤਨੁ ਅਰਪੀ.ਆਪੁ ਗਵਾਈ; ਚਲਾ ਸਤਿਗੁਰ ਭਾਏ॥ ਸਦ ਬਲਿਹਾਰੀ.ਗੁਰ ਅਪੁਨੇ ਵਿਟਹੁ; ਜਿ ਹਰਿ ਸੇਤੀ ਚਿਤੁ ਲਾਏ॥) ਬ੍ਰਾਹਮਣੁ ਖਤ੍ਰੀ ਸੂਦ ਵੈਸ, ਚਾਰਿ ਵਰਨ.ਚਾਰਿ ਆਸ੍ਰਮ ਹਹਿ; ਜੋ ਹਰਿ ਧਿਆਵੈ, ਸੋ ਪਰਧਾਨੁ॥ ਜਿਉ ਚੰਦਨ ਨਿਕਟਿ.ਵਸੈ ਹਿਰਡੁ ਬਪੁੜਾ; ਤਿਉ ਸਤਸੰਗਤਿ ਮਿਲਿ.ਪਤਿਤ ਪਰਵਾਣੁ॥ ੩॥) ਅਟਲ ਬਚਨ ਸਾਧੂ ਜਨਾ; ਸਭ ਮਹਿ ਪ੍ਰਗਟਾਇਆ॥ ਜਿਸੁ ਜਨ ਹੋਆ ਸਾਧਸੰਗੁ; ਤਿਸੁ ਭੇਟੈ ਹਰਿ ਰਾਇਆ॥ ੧॥ ੮॥ ੨੦॥

ਗਉੜੀ ਸੁਖਮਨੀ ਮਃ੫॥ ਸਲੋਕੁ॥) ਅਸਟਪਦੀ ਜੀ ਇੱਕੀਵੇਂ, ਆਦਿ.੨੯੦.

ਸਲੋਕੁ॥ ਸਰਗੁਨ ਨਿਰਗੁਨ ਨਿਰੰਕਾਰ; ਸੁੰਨ ਸਮਾਧੀ ਆਪਿ॥ ਆਪਨ ਕੀਆ ਨਾਨਕਾ; ਆਪੇ ਹੀ ਫਿਰਿ ਜਾਪਿ॥ ੧॥ {ਵਾਹਿਗੁਰੂ॥ ਖ਼ਾਸ ਪ੍ਰੇਮ ਬੇਨਤੀ:- ਮਹਾਂਪੁਰਸ਼ਾਂ ਦੇ ਸੱਚਖੰਡ ਜਾਣ ਸਮੇਂ, ਸੰਪੂਰਨ ਸ੍ਰੀ ਸੁਖਮਨੀ ਸਾਹਿਬ ਜਾਂ ਇਹ ਅਸਟਪਦੀ ਉੱਚੀ ਬੋਲ ਕੇ, ਪ੍ਰੇਮੀ ਸੁਣਾਵੇ। ਜੇ ਸੱਚਖੰਡ ਚਲੇ ਜਾਣ, ਤਾਂ ਭੀ ਸੁਖਮਨੀ ਸਾਹਿਬ ਜੀ ਸੰਪੂਰਨ ਕਰ ਲੈਣੇ। ਪੜ੍ਹਨ ਸੁਨਣ ਵਾਲੇ ਪ੍ਰੇਮੀਆਂ ਨੂੰ ਧੀਰਜ ਸ਼ਾਂਤੀ ਭਾਣਾ ਮੰਨਣ ਦਾ ਬਲ ਕੋਟਿ ਫ਼ਲ ਪ੍ਰਾਪਤ ਹੁੰਦੇ ਹਨ। }

੮੫.{ਪਰਮਪੂਜਨੀਕ ਪਿਆਰੇ ਪ੍ਰੀਤਮ ਵਾਹਿਗੁਰੂ ਨਿਰਗੁਨੁ ਸਰਗੁਨੁ ਜੀ ਦੀ ਏਕਤਾ ਦੇ ਅਰਥ ਸਮਝਣ ਲਈ ਪ੍ਰੇਮ ਵੀਚਾਰ ਨਮਸਕਾਰ:- ਧੰਨ ਹਨ ਧੰਨ ਹਨ ਧੰਨ ਹਨ ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਅਰਜਨਦੇਵ ਸਾਹਿਬ ਜੀ ਧੰਨ ਹਨ, ਹੁਣ ਉੱਬਲਦੀ ਦੇਗ਼'ਚ ਚੌਂਕੜਾ ਲਾ ਰਹੇ ਹਨ, ਹੁਣ ਤੱਤੇ ਰੇਤੇ 'ਤੇ ਬੈਠ ਕੇ ਤੱਤਾ ਰੇਤਾ ਆਪਣੇ ਪਰਮਪਵਿੱਤ੍ਰ ਸ਼ੁਭ ਸੱਚੇ ਸੀਸ'ਤੇ ਪੁਆ ਰਹੇ ਹਨ, ਹੁਣ ਸੜਦੀ ਬਲਦੀ ਮੱਚਦੀ ਲੋਹ'ਤੇ ਖੜ੍ਹ ਰਹੇ ਹਨ। ਨਿਰਗੁਨ ਸਰਗੁਨ ਦੀ ਸਾਖਿਆਤਤਾ ਅਰਥ ਸਮਝਣ ਲਈ, ਗੁਰੂ ਪ੍ਰੀਤਮ ਜੀ ਦੀ ਕੁਰਬਾਨੀ ਦੇ ਜਾਪ ਨੂੰ, ਆਪਣੇ ਧਿਆਨ'ਚ ਟਿਕਾਅ ਕੇ, ਹਰ ਵੇਲੇ ਜਪਣਾ ਜਪਾਉਣਾ, ਗੁਰੂ ਪ੍ਰੀਤਮ ਜੀ ਨੂੰ ਰੋਮ ੨ ਕਰਕੇ ਨਮਸਕਾਰਾਂ ਹੀ ਨਮਸਕਾਰਾਂ ਕਰਦੇ ਰਹਿਣਾ ਜੀ। ਨਿਰਗੁਨ ਨ੍ਰਿਵਿਕਾਰ ਨਿਰਹੰਕਾਰ, ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਅਨਤ ਕਲਾਵਾਨ

ਪੂਰਨ ਮੇਹਰਵਾਨ ਵਾਹਿਗੁਰੂ ਜੀ ਦੇ ਸਰਗੁਨ ਸਰੂਪ ਮਹੱਲਾ ਪੰਜਵਾਂ ਜੀ, ਆਪਣੇ ਨਿਰਗੁਨ ਸਰੂਪ ਦੁਆਰਾ ਹੁਣ ਸਭ ਦੇ ਆਧਾਰ ਹੁੰਦਿਆਂ ਆਪ ਨਿਰਾਧਾਰ ਹਨ। ਹੁਣ ਸਰਬ ਦੇ ਪ੍ਰਕਾਸ਼ਕ ਹੁੰਦਿਆਂ ਆਪ ਸੁਤੇ ਪ੍ਰਕਾਸ਼ ਸਰੂਪ ਹਨ। ਸਤਿਗੁਰੂ ਸਾਹਿਬ ਜੀ ਨੇ ਆਪਣੇ ਨਿਰਗੁਨ ਪ੍ਰਕਾਸ਼'ਚੋਂ, ਸਹਿਜੇ ਹੀ ਅਨੰਤ ਬ੍ਰਹਮੰਡ ਸੂਰਜ ਚੰਦ ਪ੍ਰਗਟ ਕੀਤੇ ਹਨ, ਪ੍ਰਗਟ ਕਰਨ ਲਈ ਕਿਤੋਂ ਕੋਈ ਸਮੱਗ੍ਰੀ ਨਹੀਂ ਲਿਆਂਦੀ। ਜਿਵੇਂ ਸੁਪਨਾਵੀ ਸੁਪਨੇ'ਚ, ਅਕਸ ਮਾਤ੍ਰ ਹੀ ਬਹੁਤ ਵੱਡੀ ਰਚਨਾ ਰਚ ਲੈਂਦਾ ਹੈ, ਕਿਤੋਂ ਕੋਈ ਸਮੱਗ੍ਰੀ ਨਹੀਂ ਲਿਆਉਂਦਾ। ਜਿਵੇਂ ਰਾਜ ਮਿਸਤ੍ਰੀ ਮਕਾਨ ਬਣਾਉਂਦਾ ਹੈ, ਮਕਾਨ ਤੋਂ ਵੱਖਰਾ ਹੁੰਦਾ ਹੈ, ਪਰ ਨਿਰਗੁਨ ਨ੍ਰਿਵਿਕਾਰ ਨਿਰਹੰਕਾਰ, ਅਨਤ ਕਲਾਵਾਨ ਪੂਰਨ ਮੇਹਰਵਾਨ ਵਾਹਿਗੁਰੂ ਜੀ ਅਨੰਤ ਬ੍ਰਹਮੰਡ ਦੀ ਰਚਨਾ ਰਚ ਕੇ, ਇਸ ਤੋਂ ਵੱਖਰੇ ਨਹੀਂ, ਇਸ'ਚ ਭਰਪੂਰ ਵਿਆਪਕ ਪ੍ਰਕਾਸ਼ਕ ਨਿਰਲੇਪ ਪ੍ਰਤਿਪਾਲਕ ਨਾਇਕ ਖਸਮ, ਇਸ ਦਾ ਆਸਰਾ ਹਨ। ਯਥਾ:- ਤੁਮ ਦਾਤੇ ਠਾਕੁਰ ਪ੍ਰਤਿਪਾਲਕ; ਨਾਇਕ ਖਸਮ ਹਮਾਰੇ॥ ਨਿਮਖ ਨਿਮਖ.ਤੁਮ ਹੀ ਪ੍ਰਤਿਪਾਲਹੁ; ਹਮ ਬਾਰਿਕ.ਤੁਮਰੇ ਧਾਰੇ॥ ੧॥ ਸਾਰੀ ਰਚਨਾ ਆਪ ਜੀ ਦੇ ਆਸਰੇ ਹੈ, ਇਸ ਨੂੰ ਰਚ ਕੇ, ਤਬਦੀਲ ਨਹੀਂ ਹੁੰਦੇ, ਜਿਵੇਂ ਦੁੱਧ ਦਹੀਂ ਬਣ ਕੇ ਤਬਦੀਲ ਹੋ ਜਾਂਦਾ ਹੈ।

ਵਾਹਿਗੁਰੂ ਮਹੱਲਾ ਪੰਜਵਾਂ ਜੀ, ਆਪਣੇ ਨਿਰਗੁਨ ਪ੍ਰਕਾਸ਼ ਸਰੂਪ ਦੁਆਰਾ ਹੁਣ ਅਨੰਤ ਸੂਰਜਾਂ ਚੰਦ੍ਰਮਿਆਂ ਤਾਰਿਆਂ ਮੰਡਲਾਂ ਅਗਨੀਆਂ ਬਿਜਲੀਆਂ ਟਿਟਿਆਣਿਆਂ ਨੂੰ ਪ੍ਰਕਾਸ਼ ਰਹੇ ਹਨ, ਇਨ੍ਹਾਂ ਦਾ ਆਸਰਾ ਭੀ ਹੁਣ ਆਪ ਜੀ ਆਪ ਹੀ ਹਨ। ਸਤਿਗੁਰੂ ਸਾਹਿਬ ਜੀ ਨੇ ਅਨੰਤ ਧਰਤੀਆਂ ਸੂਰਜਾਂ ਚੰਦ੍ਰਮਿਆਂ ਤਾਰੇ ਮੰਡਲਾਂ ਸਮੁੰਦ੍ਰਾਂ ਪਹਾੜਾਂ, ਅਨੰਤ ਬ੍ਰਹਮੰਡਾਂ ਦੀ ਰਚਨਾ ਬਿਨਾ ਥੰਮ੍ਹਾਂ ਦੇ ਆਪਣੇ ਨਿਰਗੁਨ ਸਰੂਪ'ਚ, ਹੁਣ ਆਪ ਟਿਕਾਈ ਹੋਈ ਹੈ। ਅੱਗ ਪਾਣੀ ਨੂੰ ਸਾੜਦੀ ਹੈ, ਪਾਣੀ ਅੱਗ ਬੁਝਾਉਂਦਾ ਹੈ, ਭਾਵੇਂ ਤੱਤ ਇੱਕ ਦੂਜੇ ਦੇ ਵਿਰੋਧੀ ਹਨ, ਪਰ ਸਤਿਗੁਰੂ ਸਾਹਿਬ ਜੀ ਨੇ ਆਪਣੀ ਪ੍ਰਕਾਸ਼ ਸਰੂਪ ਅਨਤ ਕਲਾ ਦੇ ਆਸਰੇ ਥੰਮ੍ਹ ਕੇ ਮਰਯਾਦਾ'ਚ ਰੱਖੇ ਹੋਏ ਹਨ। ਯਥਾ:- ਆਪੇ ਜਲੁ.ਆਪੇ ਥਲੁ ਥੰਮ੍ਹਨੁ; ਆਪੇ ਕੀਆ ਘਟਿ ਘਟਿ ਬਾਸਾ॥ ਆਪੇ ਨਰੁ.ਆਪੇ ਫੁਨਿ ਨਾਰੀ; ਆਪੇ ਸਾਰਿ.ਆਪ ਹੀ ਪਾਸਾ॥ ਗੁਰਮੁਖਿ ਸੰਗਤਿ ਸਭੈ ਬਿਚਾਰਹੁ; ਵਾਹੁ ਵਾਹੁ ਕਾ ਬਡਾ ਤਮਾਸਾ॥ ੨॥ ੧੨॥) ਸਗਲ ਸਮਗ੍ਰੀ; ਜਾ ਕੈ ਸੂਤਿ ਪਰੋਈ॥ ਘਟ ਘਟ ਅੰਤਰਿ; ਰਵਿਆ ਸੋਈ॥ ਅਨਤ ਕਲਾਵਾਨ ਅਨਤ ਗੁਣਾਂ ਦੇ ਮਾਲਕ ਸਤਿਗੁਰੂ ਸਾਹਿਬ ਜੀ ਨੇ ਆਪਣੇ ਨਿਰਗੁਨ ਸਰੂਪ'ਚੋਂ, ਹੁਕਮੀ; ਸਹਜੇ ਸ੍ਰਿਸਟਿ ਉਪਾਈ॥ ਅਨੁਸਾਰ ਸਹਿਜੇ ਨਿਰਯਤਨ ਹੀ ਅਸੰਖ ਬ੍ਰਹਮੰਡ ਦੀ ਰਚਨਾ ਰਚੀ ਹੈ। ਇਸ ਨੂੰ ਰਚ ਕੇ, ਆਪਣੇ ਨਿਰਗੁਨ ਸਰੂਪ ਦੁਆਰਾ, ਇਸ'ਚ ਪੂਰਨ ਹੋ ਰਹੇ ਹਨ, ਭਾਵ ਇਸ ਤੋਂ ਵੱਖਰੇ ਨਹੀਂ। ਯਥਾ:- ਤੁਮ ਪੂਰਨ.ਪੂਰਿ ਰਹੇ ਸੰਪੂਰਨ; ਹਮ ਭੀ ਸੰਗਿ ਅਘਾਏ॥ ਮਿਲਤ ਮਿਲਤ ਮਿਲਤ ਮਿਲਿ ਰਹਿਆ; ਨਾਨਕ.ਕਹਣੁ ਨ ਜਾਏ॥ ਆਪ ਜੀ ਸਾਰੇ ਜੀਆਂ ਦੇ ਜੀਵਨ ਰੂਪ ਹਨ। (ਜੱਗਜੀਵਨੁ, ਜੱਗਿ) ਆਪਿ ਦਇਆ ਕਰਿ ਮੇਲਸੀ; ਗੁਰ ਸਤਿਗੁਰ ਪੀਛੈ ਪਾਇ॥ ਸਭੁ ਜਗਜੀਵਨੁ ਜਗਿ ਆਪਿ ਹੈ; ਨਾਨਕ.ਜਲੁ ਜਲਹਿ ਸਮਾਇ॥ ਸਤਿਗੁਰੂ ਸਾਹਿਬ ਜੀ ਨੇ ਅਸੰਖ ਬ੍ਰਹਮੰਡ ਦੇ

ਦ੍ਰਿਸ਼ਟਮਾਨ ਪਸਾਰੇ, ਆਪਣੇ ਨਿਰਗੁਨ ਸਰੂਪ'ਚ ਟਿਕਾਏ ਹੋਏ ਜੋ ਹਨ, ਸੋ ਉਹ ਹੁਣ ਸਰਗੁਨ ਸਰੂਪ ਜੀ ਹਨ। ਯਥਾ:- ਸਗਲ ਸਮਗ੍ਰੀ; ਜਾ ਕਾ ਤਨਾ॥ ਆਪਨ ਜਸੁ; ਆਪ ਹੀ ਸੁਨਾ॥) ਨਿਰਗੁਨੁ ਆਪਿ; ਸਰਗੁਨੁ ਭੀ ਓਹੀ॥ ਕਲਾ ਧਾਰਿ ਜਿਨਿ ਸਗਲੀ ਮੋਹੀ॥ ਅਨੁਸਾਰ ਨਿਰਗੁਨ ਸਰਗੁਨ ਆਪੋ ਵਿੱਚੀਂ ਅਭੇਦ ਹਰ ਸਮੇਂ ਆਪਣਾ ਜਾਪ ਆਪ ਕਰਦੇ ਰਹਿੰਦੇ ਹਨ। ਯਥਾ:- ਜਲ ਥਲ ਮਾਹੇ; ਆਪਹਿ ਆਪ॥ ਆਪੈ ਜਪਹੁ; ਆਪਨਾ ਜਾਪੁ॥ ਸਤਿਗੁਰੂ ਸਾਹਿਬ ਜੀ ਜਦੋਂ ਚਾਹੁਣ, ਅਸੰਖ ਬ੍ਰਹਮੰਡ ਦੇ ਪਸਾਰੇ, ਆਪਣੇ ਸਰਗੁਨ ਸਰੂਪ ਜੀ ਨੂੰ, ਆਪਣੇ ਨਿਰਗੁਨ ਸਰੂਪ ਜੀ'ਚ ਲੀਣ ਕਰ ਲੈਂਦੇ ਹਨ। ਯਥਾ:- ਕਈ ਬਾਰ; ਪਸਰਿਓ ਪਾਸਾਰ॥ ਸਦਾ ਸਦਾ; ਇਕੁ ਏਕੰਕਾਰ॥ ਆਪ ਜੀ ਰਚਨਾ ਰਚਣ ਤੋਂ ਪਹਿਲਾਂ, ਨਿਰਗੁਨ ਸਰੂਪ ਹਨ। ਰਚਨਾ ਦੇ ਹੁੰਦਿਆਂ, ਇਸ'ਚ ਵਿਆਪਕ ਪ੍ਰਕਾਸ਼ਕ ਨਿਰਲੇਪ, ਇਸ ਦਾ ਆਧਾਰ ਨਿਰਗੁਨ ਜੀ ਹੁਣ ਹੋ ਰਹੇ ਹਨ। ਸਤਿਗੁਰੂ ਸਾਹਿਬ ਜੀ ਆਪਣੀ ਪਿਆਰੀ ਰਚਨਾ ਨੂੰ ਆਪਣੇ'ਚ ਲੀਣ ਕਰਨ ਪਿੱਛੋਂ ਭੀ, ਅਜਪਾ ਜਾਪ ਨਿਰਗੁਨ ਬ੍ਰਹਮ ਨਿਰੇ ਪ੍ਰਕਾਸ਼ ਹੀ ਪ੍ਰਕਾਸ਼ ਸਰੂਪ ਰਹਿੰਦੇ ਹਨ। ਸਤਿਗੁਰੂ ਸਾਹਿਬ ਜੀ ਆਪਣੇ ਨਿਰਗੁਨ ਸਰੂਪ ਜੀ ਦੁਆਰਾ, ਹੁਣ ਸਾਡੇ ਅੰਦਰ ਬਾਹਰ ਇੱਕ ਰਸ ਬੱਝਵੇਂ ਨੂਰ ਪ੍ਰਕਾਸ਼ ਹੀ ਪ੍ਰਕਾਸ਼, ਚਾਨਣਾਂ ਦੇ ਮਹਾਂ ਚਾਨਣ ਸੱਚ ੩ ਸਰੂਪ ਅਜਪਾ ਜਾਪ ਕਰ ਰਹੇ ਹਨ ਜੀ। ਯਥਾ:- ਆਦਿ ਸਚੁ; ਜੁਗਾਦਿ ਸਚੁ॥ ਹੈ ਭੀ ਸਚੁ; ਨਾਨਕ ਹੋਸੀ ਭੀ ਸਚੁ॥ ੧॥) ਸਰਗੁਨ ਨਿਰਗੁਨ ਨਿਰੰਕਾਰ; ਸੁੰਨ ਸਮਾਧੀ ਆਪਿ॥ ਆਪਨ ਕੀਆ ਨਾਨਕਾ; ਆਪੇ ਹੀ ਫਿਰਿ ਜਾਪਿ॥ ੧॥) ਮਾਰੂ ਮਹਲਾ ੧॥ ਅਰਬਦ ਨਰਬਦ ਧੁੰਧੂਕਾਰਾ॥ ਧਰਣਿ ਨ ਗਗਨਾ; ਹੁਕਮੁ ਅਪਾਰਾ॥ ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ; ਸੁੰਨ ਸਮਾਧਿ ਲਗਾਇਦਾ॥ ੧॥ ਖਾਣੀ ਨ ਬਾਣੀ; ਪਉਣ ਨ ਪਾਣੀ॥ ਓਪਤਿ ਖਪਤਿ ਨ ਆਵਣ ਜਾਣੀ॥ ਖੰਡ ਪਤਾਲ ਸਪਤ ਨਹੀ ਸਾਗਰ; ਨਦੀ ਨ ਨੀਰੁ ਵਹਾਇਦਾ॥ ੨॥ ਨਾ ਤਦਿ ਸੁਰਗੁ ਮਛੁ ਪਇਆਲਾ॥ ਦੋਜਕੁ ਭਿਸਤੁ ਨਹੀ ਖੈ ਕਾਲਾ॥ ਨਰਕੁ ਸੁਰਗੁ ਨਹੀ ਜੰਮਣੁ ਮਰਣਾ; ਨਾ ਕੋ ਆਇ ਨ ਜਾਇਦਾ॥ ੩॥ ਬ੍ਰਹਮਾ ਬਿਸਨੁ ਮਹੇਸੁ ਨ ਕੋਈ॥ ਅਵਰੁ ਨ ਦੀਸੈ; ਏਕੋ ਸੋਈ॥ ਨਾਰਿ ਪੁਰਖੁ ਨਹੀ.ਜਾਤਿ ਨ ਜਨਮਾ; ਨਾ ਕੋ ਦੁਖੁ ਸੁਖੁ ਪਾਇਦਾ॥ ੪॥ ਨਾ ਤਦਿ ਜਤੀ ਸਤੀ ਬਨ ਵਾਸੀ॥ ਨਾ ਤਦਿ ਸਿਧ ਸਾਧਿਕ ਸੁਖਵਾਸੀ॥ ਜੋਗੀ ਜੰਗਮ ਭੇਖੁ ਨ ਕੋਈ; ਨਾ ਕੋ ਨਾਥੁ ਕਹਾਇਦਾ॥ ੫॥ ਜਪ ਤਪ ਸੰਜਮ ਨਾ ਬ੍ਰਤ ਪੂਜਾ॥ ਨਾ ਕੋ ਆਖਿ ਵਖਾਣੈ ਦੂਜਾ॥ ਆਪੇ ਆਪਿ ਉਪਾਇ ਵਿਗਸੈ; ਆਪੇ ਕੀਮਤਿ ਪਾਇਦਾ॥ ੬॥ ਨਾ ਸੁਚਿ ਸੰਜਮੁ ਤੁਲਸੀ ਮਾਲਾ॥ ਗੋਪੀ ਕਾਨੁ ਨ ਗਊ ਗੁੋਆਲਾ॥ ਤੰਤੁ ਮੰਤੁ ਪਾਖੰਡੁ ਨ ਕੋਈ; ਨਾ ਕੋ ਵੰਸੁ ਵਜਾਇਦਾ॥ ੭॥ ਕਰਮ ਧਰਮ ਨਹੀ ਮਾਇਆ ਮਾਖੀ॥ ਜਾਤਿ ਜਨਮੁ ਨਹੀ ਦੀਸੈ ਆਖੀ॥ ਮਮਤਾ ਜਾਲੁ ਕਾਲੁ ਨਹੀ ਮਾਥੈ; ਨਾ ਕੋ ਕਿਸੈ ਧਿਆਇਦਾ॥ ੮॥ ਨਿੰਦੁ ਬਿੰਦੁ ਨਹੀ; ਜੀਉ ਨ ਜਿੰਦੋ॥ ਨਾ ਤਦਿ ਗੋਰਖੁ; ਨਾ ਮਾਛਿੰਦੋ॥ ਨਾ ਤਦਿ ਗਿਆਨੁ ਧਿਆਨੁ ਕੁਲ ਓਪਤਿ; ਨਾ ਕੋ ਗਣਤ ਗਣਾਇਦਾ॥ ੯॥ ਵਰਨ ਭੇਖ ਨਹੀ ਬ੍ਰਹਮਣ ਖਤ੍ਰੀ॥ ਦੇਉ ਨ ਦੇਹੁਰਾ ਗਊ ਗਾਇਤ੍ਰੀ॥ ਹੋਮ ਜਗ ਨਹੀ ਤੀਰਥਿ ਨਾਵਣੁ; ਨਾ ਕੋ ਪੂਜਾ ਲਾਇਦਾ॥ ੧੦॥ ਨਾ ਕੋ ਮੁਲਾ; ਨਾ ਕੋ ਕਾਜੀ॥ ਨਾ ਕੋ

ਸੇਖੁ ਮਸਾਇਕੁ ਹਾਜੀ॥ ਰਈਅਤਿ ਰਾਉ ਨ ਹਉਮੈ ਦੁਨੀਆ; ਨਾ ਕੋ ਕਹਣੁ ਕਹਾਇਦਾ॥ ੧੧॥ ਭਾਉ ਨ ਭਗਤੀ; ਨਾ ਸਿਵ ਸਕਤੀ॥ ਸਾਜਨੁ ਮੀਤੁ ਬਿੰਦੁ ਨਹੀ ਰਕਤੀ॥ ਆਪੇ ਸਾਹੁ ਆਪੇ ਵਣਜਾਰਾ; ਸਾਚੇ ਏਹੋ ਭਾਇਦਾ॥ ੧੨॥ ਬੇਦ ਕਤੇਬ ਨ ਸਿੰਮ੍ਰਿਤਿ ਸਾਸਤ॥ ਪਾਠ ਪੁਰਾਣ ਉਦੈ ਨਹੀ ਆਸਤ॥ ਕਹਤਾ ਬਕਤਾ ਆਪਿ ਅਗੋਚਰੁ; ਆਪੇ ਅਲਖੁ ਲਖਾਇਦਾ॥ ੧੩॥ ਜਾ ਤਿਸੁ ਭਾਣਾ; ਤਾ ਜਗਤੁ ਉਪਾਇਆ॥ ਬਾਝੁ ਕਲਾ; ਆਡਾਣੁ ਰਹਾਇਆ॥ ਬ੍ਰਹਮਾ ਬਿਸਨੁ ਮਹੇਸੁ ਉਪਾਏ; ਮਾਇਆ ਮੋਹੁ ਵਧਾਇਦਾ॥ ੧੪॥ ਵਿਰਲੇ ਕਉ; ਗੁਰਿ ਸਬਦੁ ਸੁਣਾਇਆ॥ ਕਰਿ ਕਰਿ ਦੇਖੈ; ਹੁਕਮੁ ਸਬਾਇਆ॥ ਖੰਡ ਬ੍ਰਹਮੰਡ ਪਾਤਾਲ ਅਰੰਭੇ; ਗੁਪਤਹੁ ਪਰਗਟੀਆਇਦਾ॥ ੧੫॥ ਤਾ ਕਾ; ਅੰਤੁ ਨ ਜਾਣੈ ਕੋਈ॥ ਪੂਰੇ ਗੁਰ ਤੇ; ਸੋਝੀ ਹੋਈ॥ ਨਾਨਕ ਸਾਚਿ ਰਤੇ ਬਿਸਮਾਦੀ; ਬਿਸਮ ਭਏ ਗੁਣ ਗਾਇਦਾ॥ ੧੬॥ ੩॥ ੧੫॥) ਮਾਰੂ ਮਹਲਾ ੧॥ ਸੁੰਨ ਕਲਾ ਅਪਰੰਪਰਿ ਧਾਰੀ॥ ਆਪਿ ਨਿਰਾਲਮੁ ਅਪਰ ਅਪਾਰੀ॥ ਆਪੇ ਕੁਦਰਤਿ ਕਰਿ ਕਰਿ ਦੇਖੈ; ਸੁੰਨਹੁ ਸੁੰਨੁ ਉਪਾਇਦਾ॥ ੧॥ ਪਉਣੁ ਪਾਣੀ; ਸੁੰਨੈ ਤੇ ਸਾਜੇ॥ ਸ੍ਰਿਸਟਿ ਉਪਾਇ; ਕਾਇਆ ਗੜ ਰਾਜੇ॥ ਅਗਨਿ ਪਾਣੀ ਜੀਉ ਜੋਤਿ ਤੁਮਾਰੀ; ਸੁੰਨੇ ਕਲਾ ਰਹਾਇਦਾ॥ ੨॥ ਸੁੰਨਹੁ; ਬ੍ਰਹਮਾ ਬਿਸਨੁ ਮਹੇਸੁ ਉਪਾਏ॥ ਸੁੰਨੇ ਵਰਤੇ; ਜੁਗ ਸਬਾਏ॥ ਇਸੁ ਪਦ ਵੀਚਾਰੇ ਸੋ ਜਨੁ ਪੂਰਾ; ਤਿਸੁ ਮਿਲੀਐ ਭਰਮੁ ਚੁਕਾਇਦਾ॥ ੩॥ ਸੁੰਨਹੁ; ਸਪਤ ਸਰੋਵਰ ਥਾਪੇ॥ ਜਿਨਿ ਸਾਜੇ; ਵੀਚਾਰੇ ਆਪੇ॥ ਤਿਤੁ ਸਤ ਸਰਿ.ਮਨੂਆ ਗੁਰਮੁਖਿ ਨਾਵੈ; ਫਿਰਿ ਬਾਹੁੜਿ.ਜੋਨਿ ਨ ਪਾਇਦਾ॥ ੪॥ ਸੁੰਨਹੁ; ਚੰਦੁ ਸੂਰਜੁ ਗੈਣਾਰੇ॥ ਤਿਸ ਕੀ ਜੋਤਿ; ਤ੍ਰਿਭਵਣ ਸਾਰੇ॥ ਸੁੰਨੇ ਅਲਖ ਅਪਾਰ ਨਿਰਾਲਮੁ; ਸੁੰਨੇ ਤਾੜੀ ਲਾਇਦਾ॥ ੫॥ ਸੁੰਨਹੁ; ਧਰਤਿ ਅਕਾਸੁ ਉਪਾਏ॥ ਬਿਨੁ ਥੰਮਾ; ਰਾਖੇ ਸਚੁ ਕਲ ਪਾਏ॥ ਤ੍ਰਿਭਵਣ ਸਾਜਿ ਮੇਖੁਲੀ ਮਾਇਆ; ਆਪਿ ਉਪਾਇ ਖਪਾਇਦਾ॥ ੬॥ ਸੁੰਨਹੁ ਖਾਣੀ; ਸੁੰਨਹੁ ਬਾਣੀ॥ ਸੁੰਨਹੁ ਉਪਜੀ; ਸੁੰਨਿ ਸਮਾਣੀ॥ ਉਤਭੁਜੁ ਚਲਤੁ ਕੀਆ ਸਿਰਿ ਕਰਤੈ; ਬਿਸਮਾਦੁ ਸਬਦਿ ਦੇਖਾਇਦਾ॥ ੭॥ ਸੁੰਨਹੁ; ਰਾਤਿ ਦਿਨਸੁ ਦੁਇ ਕੀਏ॥ ਓਪਤਿ ਖਪਤਿ; ਸੁਖਾ ਦੁਖ ਦੀਏ॥ ਸੁਖ ਦੁਖ ਹੀ ਤੇ ਅਮਰੁ ਅਤੀਤਾ; ਗੁਰਮੁਖਿ ਨਿਜ ਘਰੁ ਪਾਇਦਾ॥ ੮॥ ਸਾਮ ਵੇਦੁ; ਰੁਗੁ ਜੁਜਰੁ ਅਥਰਬਣੁ॥ ਬ੍ਰਹਮੇ ਮੁਖਿ ਮਾਇਆ ਹੈ ਤ੍ਰੈ ਗੁਣ॥ ਤਾ ਕੀ ਕੀਮਤਿ.ਕਹਿ ਨ ਸਕੈ ਕੋ; ਤਿਉ ਬੋਲੇ ਜਿਉ ਬੋਲਾਇਦਾ॥ ੯॥ ਸੁੰਨਹੁ; ਸਪਤ ਪਾਤਾਲ ਉਪਾਏ॥ ਸੁੰਨਹੁ; ਭਵਣ ਰਖੇ ਲਿਵ ਲਾਏ॥ ਆਪੇ ਕਾਰਣੁ ਕੀਆ ਅਪਰੰਪਰਿ; ਸਭੁ ਤੇਰੋ ਕੀਆ ਕਮਾਇਦਾ॥ ੧੦॥ ਰਜ ਤਮ ਸਤ ਕਲ; ਤੇਰੀ ਛਾਇਆ॥ ਜਨਮ ਮਰਣ; ਹਉਮੈ ਦੁਖੁ ਪਾਇਆ॥ ਜਿਸ ਨੋ ਕ੍ਰਿਪਾ ਕਰੇ ਹਰਿ ਗੁਰਮੁਖਿ; ਗੁਣਿ ਚਉਥੈ ਮੁਕਤਿ ਕਰਾਇਦਾ॥ ੧੧॥ ਸੁੰਨਹੁ ਉਪਜੇ; ਦਸ ਅਵਤਾਰਾ॥ ਸ੍ਰਿਸਟਿ ਉਪਾਇ; ਕੀਆ ਪਾਸਾਰਾ॥ ਦੇਵ ਦਾਨਵ ਗਣ ਗੰਧਰਬ ਸਾਜੇ; ਸਭਿ ਲਿਖਿਆ ਕਰਮ ਕਮਾਇਦਾ॥ ੧੨॥ ਗੁਰਮੁਖਿ ਸਮਝੈ; ਰੋਗੁ ਨ ਹੋਈ॥ ਇਹ ਗੁਰ ਕੀ ਪਉੜੀ; ਜਾਣੈ ਜਨੁ ਕੋਈ॥ ਜੁਗਹ ਜੁਗੰਤਰਿ ਮੁਕਤਿ ਪਰਾਇਣ; ਸੋ ਮੁਕਤਿ ਭਇਆ ਪਤਿ ਪਾਇਦਾ॥ ੧੩॥ ਪੰਚ ਤਤੁ; ਸੁੰਨਹੁ ਪਰਗਾਸਾ॥ ਦੇਹ ਸੰਜੋਗੀ; ਕਰਮ ਅਭਿਆਸਾ॥ ਬੁਰਾ ਭਲਾ ਦੁਇ ਮਸਤਕਿ ਲੀਖੇ; ਪਾਪੁ ਪੁੰਨੁ ਬੀਜਾਇਦਾ॥੧੪॥ ਊਤਮ

ਸਤਿਗੁਰ ਪੁਰਖ ਨਿਰਾਲੇ॥ ਸਬਦਿ ਰਤੇ; ਹਰਿ ਰਸਿ ਮਤਵਾਲੇ॥ ਰਿਧਿ ਬੁਧਿ ਸਿਧਿ ਗਿਆਨੁ.ਗੁਰੂ ਤੇ ਪਾਈਐ; ਪੂਰੈ ਭਾਗਿ ਮਿਲਾਇਦਾ॥ ੧੫॥ ਇਸੁ ਮਨ ਮਾਇਆ ਕਉ; ਨੇਹੁ ਘਨੇਰਾ॥ ਕੋਈ ਬੂਝਹੁ ਗਿਆਨੀ; ਕਰਹੁ ਨਿਬੇਰਾ॥ ਆਸਾ ਮਨਸਾ ਹਉਮੈ ਸਹਸਾ; ਨਰੁ ਲੋਭੀ ਕੂੜੁ ਕਮਾਇਦਾ॥ ੧੬॥ ਸਤਿਗੁਰ ਤੇ ਪਾਏ ਵੀਚਾਰਾ॥ ਸੁੰਨ ਸਮਾਧਿ ਸਚੇ ਘਰ ਬਾਰਾ॥ ਨਾਨਕ ਨਿਰਮਲ ਨਾਦੁ ਸਬਦ ਧੁਨਿ; ਸਚੁ ਰਾਮੈ ਨਾਮਿ ਸਮਾਇਦਾ॥ ੧੭॥ ੫॥ ੧੭॥) ਕੇਤੇ ਜੁਗ; ਵਰਤੇ ਗੁਬਾਰੈ॥ ਤਾੜੀ ਲਾਈ; ਅਪਰ ਅਪਾਰੈ॥ ਧੁੰਧੂਕਾਰਿ ਨਿਰਾਲਮੁ ਬੈਠਾ; ਨਾ ਤਦਿ ਧੰਧੁ ਪਸਾਰਾ ਹੇ॥ ੧॥

ਸਰਗੁਨ ਨਿਰਗੁਨ ਨਿਰੰਕਾਰ; ਸੁੰਨ ਸਮਾਧੀ ਆਪਿ॥ ਆਪਨ ਕੀਆ ਨਾਨਕਾ; ਆਪੇ ਹੀ ਫਿਰਿ ਜਾਪਿ॥ ੧॥) ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਹ ਹਰਿ॥ ਪਰਮਪੂਜਨੀਕ ਵਾਹਿਗੁਰੂ(ਨਾਨਕਾ) ਸਤਿਗੁਰੂ ਅਰਜਨਦੇਵ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੇ ਆਪਣੇ ਪਹਿਲੇ ਸਰੂਪ 'ਚ, ਜਿਵੇਂ ਉਪ੍ਰੋਕਤ ਗੁਰ ਸਬਦਾਂ'ਚ, ਅਫ਼ੁਰ ਬ੍ਰਹਮ ਜੀ ਬਾਰੇ ਫ਼ੁਰਮਾਇਆ ਹੈ, ਤਿਵੇਂ ਫ਼ੁਰਮਾ ਰਹੇ ਹਨ॥ ਯਥਾ:- ਜਬ ਅਕਾਰੁ ਇਹੁ; ਕਛੁ ਨ ਦ੍ਰਿਸਟੇਤਾ॥ ਪਾਪ ਪੁੰਨ; ਤਬ ਕਹ ਤੇ ਹੋਤਾ॥) ਜਬ ਹੋਵਤ; ਪ੍ਰਭ ਕੇਵਲ ਧਨੀ॥ ਤਬ ਬੰਧ ਮੁਕਤਿ; ਕਹੁ ਕਿਸ ਕਉ ਗਨੀ॥) ਅਬਿਨਾਸੀ ਸੁਖ; ਆਪਨ ਆਸਨ॥ ਤਹ ਜਨਮ ਮਰਨ; ਕਹੁ ਕਹਾ ਬਿਨਾਸਨ॥) ਜਹ ਨਿਰਮਲ ਪੁਰਖੁ; ਪੁਰਖ ਪਤਿ ਹੋਤਾ॥ ਤਹ ਬਿਨੁ ਮੈਲੁ; ਕਹਹੁ ਕਿਆ ਧੋਤਾ॥) ਜਬ ਅਪਨੀ ਸੋਭਾ; ਆਪਨ ਸੰਗਿ ਬਨਾਈ॥ ਤਬ ਕਵਨ ਮਾਇ ਬਾਪ; ਮਿਤ੍ਰ ਸੁਤ ਭਾਈ॥) ਜਹ ਅਛਲ ਅਛੇਦ; ਅਭੇਦ ਸਮਾਇਆ॥ ਊਹਾ; ਕਿਸਹਿ ਬਿਆਪਤ ਮਾਇਆ॥) ਰੂਪੁ ਨ ਰੇਖ.ਨ ਰੰਗੁ ਕਿਛੁ; ਤ੍ਰਿਹੁ ਗੁਣ ਤੇ.ਪ੍ਰਭ ਭਿੰਨ॥ ਅਨੁਸਾਰ(ਨਿਰਗੁਨ) ਰਜੋ ਤਮੋ ਸਤੋ ਤਿੰਨਾਂ ਗੁਣਾਂ ਤੋਂ ਰਹਿਤ, ਠਾਕੁਰ ਅਗਮ ਅਪਾਰ(ਨਿਰੰਕਾਰ) ਸਭ ਅਕਾਰਾਂ ਦੇ ਕਰਤੇ, ਬੇਸੁਮਾਰ ਅਥਾਹ; ਅਗਨਤ ਅਤੋਲੈ॥ ਸਭਨਾ ਅਕਾਰਾਂ'ਚ ਵਿਆਪਕ। ਯਥਾ:- ਜਿਮੀ ਜਮਾਨ ਕੇ ਬਿਖੈ; ਸਮੱਸਤ ਏਕ ਜੋਤ ਹੈ॥ ਨ ਘਾਟ ਹੈ ਬਾਢ ਹੈ; ਨ ਘਾਟ ਬਾਢ ਹੋਤ ਹੈ॥ ਪ੍ਰੇਮਾ-ਭਗਤੀ ਨਿਮ੍ਰਤਾ ਗ੍ਰੀਬੀ ਸਹਿਨਸ਼ੀਲਤਾ ਖਿਮਾ, ਸਤਿ ਸੰਤੋਖ ਬ੍ਰਹਮਗਿਆਨ ਆਦਿ ਸਰਬ ਵਿਆਪੀ ਵਿਸਮਾਦ ਅਸੰਖ ਸ਼ੁਭ ਗੁਣਾਂ ਦੇ ਦਾਤੇ, ਅਨਤਕਲਾਵਾਨ ਪੂਰਨ ਮੇਹਰਵਾਨ ਅਸੰਖ ਅਨੰਤ ਪ੍ਰਕਾਸ਼ ਹੀ ਪ੍ਰਕਾਸ਼ ਵਾਹਿਗੁਰੂ ਜੀ ਨੇ, ਅਵਲਿ ਅਲਹ ਨੂਰੁ ਉਪਾਇਆ; ਕੁਦਰਤਿ ਕੇ ਸਭ ਬੰਦੇ॥ ਏਕ ਨੂਰ ਤੇ.ਸਭੁ ਜਗੁ ਉਪਜਿਆ; ਕਉਨ ਭਲੇ ਕੋ ਮੰਦੇ॥ ਅਨੁਸਾਰ ਆਪਣੇ ਨੂਰ ਤੋਂ ਆਪਿ ਹੀ ਅਨੰਤ ਸੂਰਜਾਂ ਧਰਤੀਆਂ ਤਾਰੇ ਮੰਡਲਾਂ ਅਗਨੀਆਂ ਬ੍ਰਹਮੰਡਾਂ ਖਾਣੀਆਂ ਬਾਣੀਆਂ(ਆਪਨ) ਆਪਣਾ ਸਰਗੁਨ ਸਰੂਪ ਪ੍ਰਗਟ(ਕੀਆ) ਕੀਤਾ ਹੈ। ਵਿਸਮਾਦ ਅਜਪਾ ਜਾਪ ਸਰੂਪ, ਨਿਰਗੁਨ ਨਿਰੰਕਾਰ ਵਾਹਿਗੁਰੂ ਜੀ, ਹਰ ਸਮੇਂ ਅਜਪਾ ਜਾਪ ਕਰਦਿਆਂ, ਆਪਣੇ ਸਰਗੁਨ ਸਰੂਪ ਦੇ ਪਸਾਰੇ'ਚ, ਸਭਨੀ ਥਾਂਈ; ਰਵਿਆ ਆਪਿ॥ ਆਦਿ ਜੁਗਾਦਿ; ਜਾ ਕਾ ਵਡ ਪਰਤਾਪੁ॥ ਅਨੁਸਾਰ ਸਭਨੀ ਥਾਂਈ ਵਿਆਪਕ ਹੋ ਕੇ(ਸੁੰਨ) ਅਫ਼ੁਰ

ਸਮਾਧੀ'ਚ, ਆਪੇ ਹੀ(ਫਿਰਿ) ਮੁੜ ੨ ਭਾਵ ਲਗਾਤਾਰ ਜਾਪਿ ਕਰ ਰਹੇ ਹਨ, ਭਾਵ ਨਿਰਗੁਨੁ ਆਪਿ; ਸਰਗੁਨੁ ਭੀ ਓਹੀ॥ ਕਲਾ ਧਾਰਿ ਜਿਨਿ ਸਗਲੀ ਮੋਹੀ॥ ਅਨੁਸਾਰ ਨਿਰਗੁਨ ਸਰਗੁਨ ਇੱਕ ਸੰਗ, ਹਰ ਸਮੇਂ ਅਜਪਾ ਜਾਪ ਜਪ ਰਹੇ ਹਨ॥ ੧॥ ਯਥਾ:- ਸਭੈ ਘਟ ਰਾਮੁ ਬੋਲੈ; ਰਾਮਾ ਬੋਲੈ॥ ਰਾਮ ਬਿਨਾ; ਕੋ ਬੋਲੈ ਰੇ॥) ਸਿਮਰੈ; ਧਰਤੀ ਅਰੁ ਆਕਾਸਾ॥ ਸਿਮਰਹਿ; ਚੰਦ ਸੂਰਜ ਗੁਣਤਾਸਾ॥ ਪਉਣ ਪਾਣੀ ਬੈਸੰਤਰ ਸਿਮਰਹਿ; ਸਿਮਰੈ ਸਗਲ ਉਪਾਰਜਨਾ॥ ਸਿਮਰਹਿ; ਖੰਡ ਦੀਪ ਸਭਿ ਲੋਆ॥ ਸਿਮਰਹਿ; ਪਾਤਾਲ ਪੁਰੀਆ ਸਚੁ ਸੋਆ॥ ਸਿਮਰਹਿ ਖਾਣੀ.ਸਿਮਰਹਿ ਬਾਣੀ; ਸਿਮਰਹਿ ਸਗਲੇ ਹਰਿ ਜਨਾ॥ ੨॥) ਚਾਤ੍ਰਿਕ ਮੋਰ ਬੋਲਤ ਦਿਨੁ ਰਾਤੀ; ਸੁਨਿ ਘਨਿਹਰ ਕੀ ਘੋਰ॥ ੨॥ ਜੋ ਬੋਲਤ ਹੈ.ਮ੍ਰਿਗ ਮੀਨ ਪੰਖੇਰੂ; ਸੁ ਬਿਨੁ ਹਰਿ.ਜਾਪਤ ਹੈ ਨਹੀ ਹੋਰ॥ ੧੭੬੩ ਬਿਕ੍ਰਮੀ ਜੇਠ ਦੀ ਬਹੁਤ ਹੀ ਤੇਜ਼ ਗਰਮੀ ਅੱਗ ਵਰਸ ਰਹੀ ਹੈ, ਜ਼ਮੀਨ ਅਸਮਾਨ ਹਵਾ ਪਾਣੀ ਧਰਤੀ ਤਪ ਰਹੇ ਹਨ, ਤੱਤੀਆਂ ੨ ਤੇਜ਼ ਲੋਆਂ ਵਗ ਰਹੀਆਂ ਹਨ, ਛੱਪੜਾਂ ਦਾ ਪਾਣੀ ਸੁੱਕ ਚੁੱਕਾ ਹੈ, ਬੇਅੰਤ ਜਲ ਜੰਤੂ ਮਰ ਚੁੱਕੇ ਹਨ, ਬੇਅੰਤ ਹੀ ਪਿਆਸੇ ਤੜਫ਼ ੨ ਕੇ ਮਰ ਰਹੇ ਹਨ, ਵੱਡੇ ਚੁੱਲ੍ਹੇ'ਤੇ ਵੱਡੀ ਦੇਗ਼ ਪਾਣੀ ਨਾਲ ਭਰ ਕੇ ਰੱਖੀ ਹੈ, ਹੇਠਾਂ ਲੱਕੜਾਂ ਬਲ਼ ਰਹੀਆਂ ਹਨ, ਪਾਣੀ ਤੇਜ਼ੀ ਨਾਲ ਉੱਬਲ਼ ਰਿਹਾ ਹੈ, ਦੇਗ਼ੇ'ਚੋਂ ਤੇਜ਼ੀ ਨਾਲ ਭਾਫ਼ ਨਿਕਲ ਰਹੀ ਹੈ, ਪਾਪੁ ਬੁਰਾ; ਪਾਪੀ ਕਉ ਪਿਆਰਾ॥ ਪਾਪਿ ਲਦੇ; ਪਾਪੇ ਪਾਸਾਰਾ॥ ਅਨੁਸਾਰ ਸੰਤ ਦੋਖੀ ਜਹਾਂਗੀਰ, ਮੁਰਤਜ਼ਾ ਖਾਂ ਦੇ ਇਸ਼ਾਰੇ ਨਾਲ, ਮਹਾਂ ਪਾਪੀ ਚੰਦੂ ਨੇ ਜਲਾਦਾਂ ਨੂੰ ਕਿਹਾ, "ਇਨ੍ਹਾਂ ਨੂੰ ਪਕੜ ਕੇ ਦੇਗ਼'ਚ ਬੈਠਾਉ। "ਜੇ ਭੁਖ ਦੇਹਿ.ਤ ਇਤ ਹੀ ਰਾਜਾ; ਦੁਖ ਵਿਚਿ ਸੂਖ ਮਨਾਈ॥ ੩॥) ਆਗਿਆ ਮਹਿ ਭੂਖ, ਸੋਈ ਕਰਿ ਸੂਖਾ; ਸੋਗ ਹਰਖ.ਨਹੀ ਜਾਨਿਓ॥ ਜੋ ਜੋ ਹੁਕਮੁ ਭਇਓ ਸਾਹਿਬ ਕਾ; ਸੋ ਮਾਥੈ ਲੇ ਮਾਨਿਓ॥ ੩॥ ਅਨੁਸਾਰ ਸਤਿਗੁਰੂ ਸਾਹਿਬ ਜੀ ਭਾਵੇਂ ਭੁੱਖੇ ਤਿਹਾਏ ਉਨੀਂਦ੍ਰੇ ਸਨ, ਪਰ ਫਿਰ ਭੀ ਅਜਪਾ ਜਾਪ'ਚ ਲੀਣ, ਸਾਰੀ ਰਾਤ ਗੁਰਬਾਣੀ ਪੜ੍ਹਦੇ ਰਹੇ। ਯਥਾ:- ਗੁਰ ਉਪਦੇਸ.ਨ ਵਿਸਰੈ; ਬਾਬੀਹੇ ਜਿਉ ਆਖ ਵਖਾਣੀ॥) ਸਹਜ ਸੁਭਾਏ; ਆਪਨ ਆਏ॥ ਅਨੁਸਾਰ ਆਪੇ ਆ ਕੇ ਉੱਬਲਦੀ ਦੇਗ਼'ਚ ਬੈਠ ਗਏ। ਤੱਤੇ ੨ ਰੇਤੇ 'ਤੇ ਭੀ ਬੈਠੇ, ਤੱਤਾ ੨ ਰੇਤਾ ਆਪਣੇ ਪਰਮਪਵਿੱਤ੍ਰ ਸ਼ੁਭ ਸੱਚੇ ਸੁੱਚੇ ਉੱਚੇ ਮਹਾਨ ਪਰਉਪਕਾਰੀ ਧੀਰਜਧਾਰੀ ਸੀਸ'ਤੇ ਪੁਆਇਆ, ਮੱਚਦੀ ੨ ਲੋਹ'ਤੇ ਖੜ੍ਹੇ। ਆਪਣੀ ਅਦੁਤੀ ਕੁਰਬਾਨੀ ਦੇ ਕੇ ਸੰਸਾਰ ਨੂੰ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਬਖ਼ਸ਼ੇ ਹਨ, ਜੋ ਮਹਾਨ ਕ੍ਰਿਪਾ ਕਰਕੇ ਆਪਣੇ ਪ੍ਰੇਮੀਆਂ ਦੇ ਦਿਲ ਦਿਮਾਗ਼'ਚ ਹਰ ਸਮੇਂ ਗੁਰਬਾਣੀ ਹੀ ਗੁਰਬਾਣੀ ਬਖ਼ਸ਼ਦੇ ਰਹਿੰਦੇ ਹਨ, ਲੂੰ ੨'ਚ ਵਸ ਕੇ, ਗੁਰੂ ਪ੍ਰੇਮਭਗਤੀ ਸਹਿਤ, ਅਜਪਾ ਜਾਪ ਨਿਰਗੁਨ ਸਰਗੁਨ ਜੀ ਦੀ ਏਕਤਾ ਬਖ਼ਸ਼ਦੇ ਹਨ। ਅਨੰਤ ਬ੍ਰਹਮੰਡ ਦੀ ਰਚਨਾ ਦੇ ਕਰਤੇ ਗੁਰੂ ਪ੍ਰਮੇਸਰ ਜੀ, ਅਨੰਤ ਬ੍ਰਹਮੰਡ ਦੀ ਰਚਨਾ ਰਚਣ ਤੋਂ ਪਹਿਲਾਂ ਇਸ ਵਿਸਮਾਦ ਅਵਸਥਾ'ਚ ਸਨ, ਹੁਣ ਭੀ ਹਨ। ਯਥਾ:- ਤੁਮ ਪੂਰਨ.ਪੂਰਿ ਰਹੇ ਸੰਪੂਰਨ; ਹਮ ਭੀ ਸੰਗਿ ਅਘਾਏ॥ ਪਰਮਪੂਜਨੀਕ ਧੰਨ ਧੰਨ ਧੰਨ ਵਾਹਿਗੁਰੂ ਸਤਿਗੁਰੂ ਗੋਵਿੰਦ ਜੀ ਸਰਗੁਨ ਨਿਰਗੁਨ ਨਿਰੰਕਾਰ; ਸੁੰਨ ਸਮਾਧੀ ਆਪਿ॥ ਆਪਨ ਕੀਆ ਨਾਨਕਾ; ਆਪੇ ਹੀ ਫਿਰਿ ਜਾਪਿ॥ ੧॥ ਪਰਮ

ਉੱਚੀ ਸੁੱਚੀ ਅਵਸਥਾ ਨੂੰ ਕਮਾ ਰਹੇ ਹਨ। ਖਸਮੁ ਤੂਹੈ; ਸਭਨਾ ਕੇ ਰਾਇਆ॥ ਪਰਮਪੂਜਨੀਕ ਸੱਚੇ ਸਤਿਗੁਰੂ ਮਹੱਲਾ ਪੰਜਵਾਂ ਜੀ, ਨਿਰਗੁਨ ਬ੍ਰਹਮ ਜੀ ਦੇ ਸਰਗੁਨ ਅਵਤਾਰ ਹਨ। ਰੋਮ ੨ ਕਰਕੇ, ਵਾਹਿਗੁਰੂ ਅਜਪਾ ਜਾਪ'ਚ ਲੀਣ ਹਨ। ਅੰਦਰ ਬਾਹਰ ਅਸੰਖ ਪ੍ਰਕਾਸ਼ ਨੂਰ ਗੁਰਸ਼ਬਦਾਂ ਅਰਥਾਂ ਸਹਿਤ, ਵਿਸਮਾਦ ਬ੍ਰਹਮ ਜੀ ਦੇ ਦਰਸ਼ਨ ਕਰ ਰਹੇ ਹਨ। ਪ੍ਰਭ ਕੈ ਸਿਮਰਨਿ; ਅਨਹਦ ਝੁਨਕਾਰ॥ ਸੁਖੁ ਪ੍ਰਭ ਸਿਮਰਨ ਕਾ; ਅੰਤੁ ਨ ਪਾਰ॥ -ਅਨੁਸਾਰ ਅਨਹਦ ਝੁਨਕਾਰ ਵਿਸਮਾਦ ਵਿਆਪਕ ਸੁਖ'ਚ ਲੀਣ, ਗੁਰੂ ਪ੍ਰਮੇਸਰ ਜੀ ਨੂੰ, ਤੱਤਾਂ ਦੀਆਂ ਸਾਰੀਆਂ ਅਵਾਜ਼ਾਂ'ਚੋਂ ਜਾਪ ਸੁਣ ਰਿਹਾ ਹੈ। ਯਥਾ:- ਸਭੈ ਘਟ ਰਾਮੁ ਬੋਲੈ; ਰਾਮਾ ਬੋਲੈ॥ ਰਾਮ ਬਿਨਾ; ਕੋ ਬੋਲੈ ਰੇ॥) ਜੋ ਬੋਲਤ ਹੈ.ਮ੍ਰਿਗ ਮੀਨ ਪੰਖੇਰੂ; ਸੁ ਬਿਨੁ ਹਰਿ.ਜਾਪਤ ਹੈ ਨਹੀ ਹੋਰ॥) ਸਿਮਰੈ; ਧਰਤੀ ਅਰੁ ਆਕਾਸਾ॥ ਸਿਮਰਹਿ; ਚੰਦ ਸੂਰਜ ਗੁਣਤਾਸਾ॥ ਪਉਣ ਪਾਣੀ ਬੈਸੰਤਰ ਸਿਮਰਹਿ; ਸਿਮਰੈ ਸਗਲ ਉਪਾਰਜਨਾ॥ ਤੱਤਾਂ ਦੀਆਂ ਅਵਾਜ਼ਾਂ 'ਚੋਂ ਜਾਪ ਸੁਣਦਿਆਂ, ਅਸੰਖ ਨਮਸਕਾਰਾਂ ਹੀ ਨਮਸਕਾਰਾਂ ਕਰਦਿਆਂ, ਅਤਿਅੰਤ ਹੀ ਗ੍ਰੀਬੀ ਨਾਲ ਅਕਾਲ ਪੁਰਖੁ ਜੀ ਦੇ ਸਨਮੁਖ ਬੇਅੰਤ ਉਸਤਤ ਕਰ ਰਹੇ ਹਨ। ਯਥਾ:- ਗਰੀਬੀ; ਗਦਾ ਹਮਾਰੀ॥ ਖੰਨਾ; ਸਗਲ ਰੇਨੁ ਛਾਰੀ॥

ਅਜਪਾ ਜਾਪ ਵਾਹਿਗੁਰੂ ਜੀ, ਮੱਹਲੇ ਪੰਜਵੇਂ ਜੀ ਦੀ ਭਾਰੀ ਮਹਿਮਾ ਇਉਂ ਕਰ ਰਹੇ ਹਨ:- ਮਿਹਰਵਾਨੁ ਸਾਹਿਬੁ ਮਿਹਰਵਾਨੁ॥ ਸਾਹਿਬੁ ਮੇਰਾ ਮਿਹਰਵਾਨੁ॥ ਜੀਅ ਸਗਲ ਕਉ; ਦੇਇ ਦਾਨੁ॥ ਅਨੰਤ ਵਿਸਮਾਦ ਹੀ ਵਿਸਮਾਦ ਪ੍ਰਕਾਸ਼ ਸਰੂਪ ਅਜਪਾ ਜਾਪ ਵਾਹਿਗੁਰੂ ਜੀ, ਆਪਣੇ ਸਰਗੁਨ ਸਰੂਪ ਦੇ ਸਮੂਹ ਬ੍ਰਹਮੰਡਾਂ ਖਾਣੀਆਂ ਬਾਣੀਆਂ ਅਕਾਸ਼ਾਂ ਪਤਾਲ਼ਾਂ ਸੂਰਜਾਂ ਚੰਦ੍ਰਮਿਆਂ ਤਾਰੇ ਮੰਡਲਾਂ ਸੰਤਾਂ ਭਗਤਾਂ ਮਹਾਂਪੁਰਸ਼ਾਂ ਸਮੇਤ, ਹਰ ਸਮੇਂ ਆਪਣੇ ਸਰੂਪ ਵਾਹਿਗੁਰੂ ਮਹੱਲੇ ਪੰਜਵੇਂ ਜੀ ਨੂੰ ਜਪਦਿਆਂ ਨਮਸਕਾਰਾਂ ਹੀ ਨਮਸਕਾਰਾਂ ਕਰਦੇ ਰਹਿੰਦੇ ਹਨ। ਇਸ ਲਈ ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਯ ਹਰਿ॥ ਪੰਜਵੇਂ ਪਾਤਿਸਾਹ ਜੀ ਦਾ ਪਰਮਪਵਿੱਤ੍ਰ ਸ਼ੁਭ ਸੱਚਾ ਨਾਮ ਆਪਾਂ ਭੀ ਜਪੀਏ, ਜਪਣ ਜਪਾਉਣ ਨਾਲ ਗੁਰਤਾ ਬਿਰਾਜਮਾਨ ਸਤਿਗੁਰੂ ਗ੍ਰੰਥ ਸਾਹਿਬ ਜੀ, ਦਿਲ ਦਿਮਾਗ ਰੋਮ ੨'ਚ ਗੁਰਬਾਣੀ ਹੀ ਗੁਰਬਾਣੀ ਭੇਜਦੇ ਹਨ, ਅਜਪਾ ਜਾਪ ਬਖ਼ਸ਼ਦੇ ਹਨ, ਗੁਰਬਾਣੀ ਭੇਜਦਿਆਂ ੨ ਲੂੰ ੨'ਚ ਵਸ ਜਾਂਦੇ ਹਨ। ਸਰਗੁਨ ਨਿਰਗੁਨ ਨਿਰੰਕਾਰ; ਸੁੰਨ ਸਮਾਧੀ ਆਪਿ॥ ਦੀ ਮਹਾਂ ਅਗਮ ਵਿਸਮਾਦ ਅਵਸਥਾ ਬਖ਼ਸ਼ਦੇ ਹਨ। ਸੋ ਸਤਿਗੁਰੂ ਅਰਜਨਦੇਵ ਸਾਹਿਬ ਜੀ ਦਾ ਪਰਮਪਵਿੱਤ੍ਰ ਸ਼ੁਭ ਸੱਚਾ ਨਾਮ ਜਪਣ ਦੇ ਅਸੰਖ ਹੀ ਲਾਹੇ ਹਨ। ਸੋ ਪਰਮਪੂਜਨੀਕ ਪ੍ਰਭ ਦਾਤਉ ਦਾਤਾਰ; ਪਰ੍ਯਿਉ ਜਾਚਕੁ ਇਕੁ ਸਰਨਾ॥ ਸਤਿਗੁਰੂ ਸਾਹਿਬ ਜੀ, ਆਪਣੇ ਪਿਆਰੇ ਸੇਵਕਾਂ ਨੂੰ, ਸਰਗੁਨ ਨਿਰਗੁਨ ਨਿਰੰਕਾਰ; ਸੁੰਨ ਸਮਾਧੀ ਆਪਿ॥ ਆਪਨ ਕੀਆ ਨਾਨਕਾ; ਆਪੇ ਹੀ ਫਿਰਿ ਜਾਪਿ॥ ੧॥ ਸਰਬ ਵਿਆਪੀ ਮਹਾਂ ਵਿਸਮਾਦ ਹੀ ਵਿਸਮਾਦ ਅਚਰਜ ਹੀ ਅਚਰਜ ਅਵਸਥਾ ਬਖ਼ਸ਼ਦੇ ਹਨ।

(ਸੱਸੇ ਪੈਰ ਬਿੰਦੀ ਨ ਲਾਉ) (ਅਸਟਪਦੀ॥) ਪਰਮਪੂਜਨੀਕ ਦਸ ਤੁਕੀਆਂ, ਅੱਠ ਪਉੜੀਆਂ ਦੇ ਅਸਟਪਦੀ ਜੀ ਇੱਕੀਵੇਂ।

(ਜਬ.ਬੱਬਾ.ਭਾਰਾ.ਨ.ਬੋਲੋ) ਜਬ ਅਕਾਰੁ ਇਹੁ; ਕਛੁ ਨ ਦ੍ਰਿਸਟੇਤਾ॥ ਪਾਪ ਪੁੰਨ; ਤਬ ਕਹ ਤੇ ਹੋਤਾ॥ ੧.ਨਿਗੁਰੇ ਅਕਾਰ ਆਪੋ ਵਿੱਚੀਂ ਲੜਦੇ ਮਾਰਦੇ ਮਰਦੇ ਮਹਾਂ ਪਾਪਾਂ 'ਚ ਖੱਚਤ ਹਨ। ਜਿਸ ਅਕਾਰ ਨਾਲ ਮੋਹ ਕਰਨ ਉਸ ਨੂੰ ਧਨ ਪਦਾਰਥ ਮਹਾਂ ਪਾਪ ਦੀ ਖੱਟੀ ਕਰਕੇ ਦਿੰਦੇ ਹਨ। ਯਥਾ:- ਬਹੁ ਪਰਪੰਚ ਕਰਿ; ਪਰ ਧਨੁ ਲਿਆਵੈ॥ ਸੁਤ ਦਾਰਾ ਪਹਿ; ਆਨਿ ਲੁਟਾਵੈ॥ ਸੋਹਣੇ ਅਕਾਰ'ਤੇ ਮੋਹਿਤ ਹੋ ਕੇ, ਉਸ ਨੂੰ ਚੁੱਕ ਕੇ ਲੈ ਜਾਂਦੇ ਹਨ। ਬੇਅੰਤ ਜੀਅ ਜੀਆਂ ਨੂੰ ਹਰ ਵੇਲੇ ਖਾਈ ਜਾਂਦੇ ਹਨ, ਸੋ ਜਿੱਥੇ ਅਕਾਰ ਹੈ, ਓਥੇ ਪਾਪ ਪੁੰਨ ਹਨ। ਅਨੰਤ ਬ੍ਰਹਮੰਡ ਦੀ ਰਚਨਾ ਰਚਣ ਤੋਂ ਪਹਿਲਾਂ, ਦ੍ਰਿਸਟਿਮਾਨ; ਹੈ ਸਗਲ ਮਿਥੇਨਾ॥ ਅਨੁਸਾਰ ਨਾਸਵੰਤ ਅਕਾਰੁ(ਜਬ) ਜਦੋਂ ਇਹੁ ਕਛੁ ਭੀ (ਦ੍ਰਿਸਟੇਤਾ) ਦਿਸਣ'ਚ (ਨ) ਨਹੀਂ ਸੀ ਆਉਂਦਾ, ਨਾ ਹੀ ਦੇਖਣ ਵਾਲਾ ਸੀ। ਵਿਸਮਾਦ ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਨਿਰਗੁਨ ਪ੍ਰਕਾਸ਼ ਸਰੂਪ ਨਿਰੰਜਨ ਜੀ, ਤੁਮ ਪੂਰਨ.ਪੂਰਿ ਰਹੇ ਸੰਪੂਰਨ; ਹੋ ਰਹੇ ਸਨ, ਹੁਣ ਭੀ ਹਨ। (ਤਬ) ਤਦੋਂ, ਅਸੰਖ ਗਲ ਵਢ; ਹਤਿਆ ਕਮਾਹਿ॥ ਅਨੁਸਾਰ ਜੀਆਂ ਨੂੰ ਮਾਰਨ ਦਾ ਮਹਾਂ ਪਾਪ, ਪਾਲਣ ਸੰਭਾਲਣ ਸੇਵਾ ਕਰਨ ਦਾ ਪੁੰਨ(ਕਹ) ਕਿਸ ਤੇ(ਹੋਤਾ) ਹੁੰਦਾ ਸੀ? ਯਥਾ:- ਪਾਪ ਪੁੰਨ ਕਾ; ਇਸੁ.ਲੇਪੁ ਨ ਲਾਗੈ॥ ਘਟ ਘਟ ਅੰਤਰਿ; ਸਦ ਹੀ ਜਾਗੈ॥ ਸਤਿਗੁਰੂ ਸਾਹਿਬਾਨ ਜੀ ਨਿਰਗੁਨ ਬ੍ਰਹਮ ਜੀ ਦੇ ਸਰਗੁਨ ਅਵਤਾਰ ਹੋਣੇ ਕਰਕੇ, ਆਪਣੇ ਵਿਸਮਾਦ ਨਿਰਮਲ ਨਿਰਵੈਰ ਨਿਰਗੁਨ ਪ੍ਰਕਾਸ਼ ਸਰੂਪ ਬਾਰੇ ਫ਼ੁਰਮਾ ਰਹੇ ਹਨ। ਸਰਗੁਨ ਸਰੂਪ ਜੀ 'ਚ, ਅਨੇਕ ਜੀਆਂ ਨੂੰ ਤਾਰਨ ਦੇ ਮਹਾਂ ੨ ਵਿਸਮਾਦ ਕੌਤਕ ਪਰਉਪਕਾਰ ਕਰਕੇ, ਜਦੋਂ ਚਾਹੁਣ ਆਪਣੇ ਨਿਰਗੁਨ ਸਰੂਪ 'ਚ ਲੀਣ ਹੋ ਜਾਂਦੇ ਹਨ। ਪੂਰੇ ਗੁਰੂ ਜੀ ਆਪਣੀ ਕੁਰਬਾਨੀ ਦੇ ਕੇ, ਗੁਰਬਾਣੀ ਬਖ਼ਸ਼ ਕੇ, ਆਪਣੇ ਪ੍ਰੇਮੀ ਸਿੱਖ ਨੂੰ ਐਸੀ ਪੂਰਨ ਅਗਮ ਮਹਾਂ ਵਿਸਮਾਦ ਨਿਰਲੇਪ ਨਿਰੰਕਾਰਜੀ'ਚ ਲੀਣਤਾ ਵਾਲੀ ਨਿਰਲੇਪ ਗੁਰਮੁਖਿ ਕੁਰਬਾਨੀ ਦੇਣ ਵਾਲੀ ਅਵਸਥਾ ਬਖ਼ਸ਼ਦੇ ਹਨ। ਐਸੇ ਵਿਸਮਾਦ ਗੁਰੂ ਪ੍ਰੀਤਮਜੀ ਨੂੰ ਰੋਮ ੨ ਦੇ ਪਿਆਰ ਸਤਿਕਾਰ ਨਾਲ, ਨਿਮਖ ੨ ਰੋਮ ੨ ਕਰਕੇ ਨਮਸਕਾਰ ਕਰਕੇ, ਵਾਹਿਗੁਰੂ ਨਿਰੰਕਾਰ ਜੀ ਦੇ ਮਿੱਠੇ ਚਰਨਕਮਲਾਂ 'ਚ ਲੀਣ ਹੋ ਕੇ ਨਿਹਾਲ ਹੋਈਏ ਜੀ।

੨.ਸਰਗੁਨ ਨਿਰਗੁਨ ਨਿਰੰਕਾਰ; ਸੁੰਨ ਸਮਾਧੀ ਆਪਿ॥ ਵਾਹਿਗੁਰੂ ਮਹੱਲਾ ਪੰਜਵਾਂ ਜੀ ਨਿਰਗੁਨ ਨਿਰੰਕਾਰਜੀ ਦੇ ਸਰਗੁਨ ਸਰੂਪ.ਪੂਰਨ ਗੁਰ ਅਵਤਾਰ ਜੀ ਹਨ। ਇਸ ਲਈ ਨਿਰਗੁਨ ਬ੍ਰਹਮ ਜੀ ਆਪ ਹੀ, ਗੁਰੂ ਅਵਤਾਰ'ਚ ਹਰ ਸਮੇਂ ਅਫ਼ੁਰ ਸਮਾਧੀ'ਚ ਲੀਣ ਹਨ। ਪਰਮਪੂਜਨੀਕ ਸਤਿਗੁਰੂ ਸਾਹਿਬਾਨ ਜੀ ਦੇ ਦਸਾਂ ਹੀ ਅਵਤਾਰਾਂ'ਚ, ਚਾਹੇ ਕੀਰਤਨ ਕਰਨ, ਚਾਹੇ ਗੁਰਬਾਣੀ ਕਥਾ ਸੁਨਾਉਣ, ਚਾਹੇ ਗੁਰਤਾ ਸਿੰਘਾਸਣ'ਤੇ ਸਜਣ, ਚਾਹੇ ਸਭ ਤੋਂ ਅੱਗੇ ਹੋ ਕੇ ਧਰਮਯੁੱਧ ਲੜਦਿਆਂ, ਜਿੱਤਣ, ਚਾਹੇ ਉੱਬਲਦੀ ਦੇਗ'ਚ ਬੈਠਣ, ਸਾਰਾ ਜੀਵਨ ਹੀ ਵਿਸਮਾਦ ਅਗਮ ਅਪਾਰ ਸਰਬ ਵਿਆਪੀ ਬਹੁਤ ਹੀ ਉੱਚੀ ਸੱਚੀ ਸੁੱਚੀ ਅਫ਼ੁਰ ਬ੍ਰਹਮ ਜੀ 'ਚ ਲੀਣ ਨਿਰਲੇਪ ਗੁਰਮੁਖਿ ਅਵਸਥਾ ਹੈ। ਇਸ ਪੂਰਨ ਅਗਮ ਵਿਸਮਾਦ ਅਵਸਥਾ ਨੂੰ ਗੁਰੂ ਅਵਤਾਰ'ਚ, ਜਾਂ ਆਪਣੇ ਸਾਜੇ ਨਿਵਾਜੇ ਗੁਰਸਿੱਖਾਂ ਸ਼ਹੀਦਾਂ ਦੇ ਰੂਪ'ਚ

ਕਮਾਉਣਾ ਬੜੀ ਹੀ ਵੱਡੀ ਕਰਨੀ ਕਮਾਈ ਕੁਰਬਾਨੀ ਹੈ ਜੀ। ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਹ ਹਰਿ॥ ਪਰਮ ਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ ਦੇ ਪਰਮ ਪਾਕ ਉੱਜਲ ਸੱਚੇ ਸੁੱਚੇ ਉੱਚੇ ਪਰਉਪਕਾਰੀ ਧੀਰਜਧਾਰੀ ਪੂਰਨ ਨਿਰੰਕਾਰੀ ਦਿਲ'ਚੋਂ ਦ੍ਰਿਸ਼ਟਮਾਨ ਦਾ ਅਭਾਵ ਹੈ। ਯਥਾ:- ਅੰਤਰਿ ਸੁੰਨੰ.ਬਾਹਰਿ ਸੁੰਨੰ; ਤ੍ਰਿਭਵਣ ਸੁੰਨ ਮਸੁੰਨੰ॥ ਚਉਥੇ ਸੁੰਨੈ.ਜੋ ਨਰੁ ਜਾਣੈ; ਤਾ ਕਉ.ਪਾਪੁ ਨ ਪੁੰਨੰ॥ ਪੂਰਨ ਗੁਰੂ ਸਾਹਿਬ ਜੀ ਦੇ ਦਿਲ'ਚ(ਜਬ) ਜਦੋਂ ਇਹੁ ਦ੍ਰਿਸ਼ਟਮਾਨ ਮਿਥੇਨਾ ਅਕਾਰੁ(ਕਛੁ) ਕੁੱਝ ਭੀ(ਨ) ਨਹੀਂ(ਦ੍ਰਿਸਟੇਤਾ) ਦਿਸਦਾ, (ਤਬ) ਤਦੋਂ ਪਾਪ, ਪੁੰਨ (ਕਹ) ਕਿਸ ਤੇ(ਹੋਤਾ) ਹੁੰਦਾ ਹੈ?ਭਾਵ ਸਤਿਗੁਰੂ ਸਾਹਿਬ ਜੀ ਨੇ, ਨਿਰਗੁਨ ਤੇ; ਸਰਗੁਨ ਦ੍ਰਿਸਟਾਰੰ॥ ਅਨੁਸਾਰ ਆਪਣੇ ਨਿਰਗੁਨ ਸਰੂਪ ਦੁਆਰਾ, ਅਨੰਤ ਬ੍ਰਹਮੰਡ ਦੀ ਰਚਨਾ ਰਚੀ ਹੈ, ਆਪਣੀ ਰਚੀ ਰਚਨਾ ਨੂੰ ਪੂਰਨ ਬ੍ਰਹਮਦ੍ਰਿਸ਼ਟੀ ਨਾਲ ਬ੍ਰਹਮ ਸਰੂਪ ਹੀ ਦੇਖਦੇ ਹਨ। ਯਥਾ:- ਸਚੇ ਤੇਰੇ ਖੰਡ; ਸਚੇ ਬ੍ਰਹਮੰਡ॥ ਸਚੇ ਤੇਰੇ ਲੋਅ; ਸਚੇ ਆਕਾਰ॥ ਜਿਵੇਂ ਸੰਸਾਰੀ ਅੱਖ ਵਿਕਾਰ ਦ੍ਰਿਸ਼ਟੀ ਨਾਲ ਦੇਖਦੀ ਹੈ, ਤਦੋਂ ਮਹਾਂ ਪਾਪ ਲੱਗ ਜਾਂਦਾ ਹੈ। ਮਾਇਆ ਦੀ ਪਕੜ ਵਾਲਾ ਜੀਵ, ਮਾਇਆ ਪ੍ਰਾਪਤੀ ਲਈ ਮਹਾਂ ਪਾਪ ਕਰਦਾ ਹੈ। ਇਸ ਨੂੰ ਆਪਣੀ ਮੰਨ ਕੇ, ਇਸ ਦੀ ਪੂਜਾ ਕਰਦਾ ਹੈ। ਇਸ ਦੀ ਪ੍ਰਾਪਤੀ ਲਈ ਘੋਰ ਪਾਪ ਕਰਦਾ ਹੈ। ਲੋਕ ਦਿਖਾਵੇ ਲਈ ਪੁੰਨ ਕਰਦਾ ਹੈ, ਇਸ ਅਵਸਥਾ'ਚ ਪਾਪ ਪੁੰਨ ਦੋਵੇਂ ਆ ਗਏ। ਬ੍ਰਹਮ ਸਰੂਪ ਸਤਿਗੁਰੂ ਜੀ ਭਾਵੇਂ ਰਾਤ ਦਿਨੇ ਨਾਮ ਲੰਗਰ ਬ੍ਰਹਮਵਿੱਦਿਆ ਦੂਧ ਪੂਤ ਅਨੇਕ ਦਾਤਾਂ ਬਖ਼ਸ਼ਦੇ ਹਨ, ਇਸ'ਚ ਆਪਣੇ ਆਪ ਨੂੰ ਥਾਪਦੇ ਨਹੀਂ, ਸਭ ਕੁੱਝ ਕਰਤਾਰ ਜੀ ਦਾ ਹੀ ਮੰਨਦੇ ਹਨ। ਭਲਾ ਜੇ ਕੋਈ ਆਪਣਾ ਮੰਨ ਕੇ ਪੁੰਨ ਕਰਦਾ ਹੈ, ਫਿਰ ਭੀ ਆਪਣੀ ਅਪਣੱਤ ਮੇਰ ਦੀ ਮੈਲ਼ ਲੱਗਦੀ ਹੈ। ਇਸ ਮੈਲ਼ ਤੋਂ ਬਚਾਉਣ ਲਈ ਇਹ ਫ਼ੁਰਮਾਣ ਹਨ:- ਕਬੀਰ.ਮੇਰਾ ਮੁਝ ਮਹਿ ਕਿਛੁ ਨਹੀ; ਜੋ ਕਿਛੁ ਹੈ ਸੋ ਤੇਰਾ॥ ਤੇਰਾ ਤੁਝ ਕਉ ਸਉਪਤੇ; ਕਿਆ ਲਾਗੈ ਮੇਰਾ॥

੩.ਵਡੇ ਮੇਰੇ ਸਾਹਿਬਾ; ਵਡੀ ਤੇਰੀ ਵਡਿਆਈ॥ ਅਨੁਸਾਰ ਸਤਿਗੁਰੂ ਸਾਹਿਬ ਜੀ ਦੀ ਵੱਡੀ ਵਡਿਆਈ ਕਹੀ ਨਹੀਂ ਜਾ ਸਕਦੀ, ਕਿਉਂ ਜੋ ਸਤਿਗੁਰੂ ਸਾਹਿਬਾਨ ਜੀ ਤੋਂ ਵਰੋਸਾਏ ਪੂਰਨ ਗੁਰਸੇਵਕ ਬ੍ਰਹਮਗਿਆਨੀ ਮਹਾਂਪੁਰਸ਼ ਸ਼ਹੀਦ, ਜਬ ਅਕਾਰੁ ਇਹੁ; ਕਛੁ ਨ ਦ੍ਰਿਸਟੇਤਾ॥ ਪਾਪ ਪੁੰਨ; ਤਬ ਕਹ ਤੇ ਹੋਤਾ॥ ਪਰਮ ਉੱਚੀ ਸੁੱਚੀ ਅਵਸਥਾ ਨੂੰ ਪ੍ਰਾਪਤ ਹੋਏ ਹਨ, ਜਿਵੇਂ ਬਾਬੇ ਮਤੀਦਾਸ ਸਾਹਿਬ ਜੀ ਦੇ ਪਰਮਪਵਿੱਤ੍ਰ ਸ਼ੁਭ ਸੱਚੇ ਸੀਸ'ਤੇ ਆਰਾ ਵਗ ਰਿਹਾ ਹੈ, ਪਾਪ ਪੁੰਨ ਤੋਂ ਨਿਰਲੇਪ ਸਤਿਗੁਰੂ ਸ੍ਰੀ ਗੁਰੂ ਤੇਗਬਹਾਦਰ ਸਾਹਿਬ ਜੀ ਦੇ ਪਰਮਪੂਜਨੀਕ ਮਿੱਠੇ ਸੱਚੇ ਚਰਨਕਮਲਾਂ'ਚ ਲੀਣ, ਸੁਮੇਰ ਪਰਬਤ ਵਾਂਗ ਅਚੱਲ ਕਸ਼ਟ ਸਹਿ ਰਹੇ ਹਨ। ਯਥਾ:- (ਕਰਵੱਤੁ) ਆਸਾ॥ ਕਰਵਤੁ ਭਲਾ; ਨ ਕਰਵਟ ਤੇਰੀ॥ ਲਾਗੁ ਗਲੇ; ਸੁਨੁ ਬਿਨਤੀ ਮੇਰੀ॥ ੧॥ ਹਉ ਵਾਰੀ; ਮੁਖੁ ਫੇਰਿ ਪਿਆਰੇ॥ ਕਰਵਟੁ ਦੇ; ਮੋਕਉ ਕਾਹੇ ਕਉ ਮਾਰੇ॥ ੧॥ ਰਹਾਉ॥ ਜਉ ਤਨੁ ਚੀਰਹਿ; ਅੰਗਿ ਨ ਮੋਰਉ॥ ਪਿੰਡੁ ਪਰੈ; ਤਉ.ਪ੍ਰੀਤਿ ਨ ਤੋਰਉ॥ ੨॥ ਹਮ ਤੁਮ ਬੀਚੁ; ਭਇਓ ਨਹੀ ਕੋਈ॥ ਤੁਮਹਿ ਸੁ ਕੰਤ; ਨਾਰਿ

ਹਮ ਸੋਈ॥ ੩॥ ਕਹਤੁ ਕਬੀਰੁ; ਸੁਨਹੁ ਰੇ ਲੋਈ॥ ਅਬ ਤੁਮਰੀ; ਪਰਤੀਤਿ ਨ ਹੋਈ॥) ਬ੍ਰਹਮਗਿਆਨੀ ਸਗਲ ਕੀ ਰੀਨਾ॥ ਬਾਬਾ ਮਤੀਦਾਸ ਸਾਹਿਬ ਜੀ ਵੱਲੋਂ ਗੁਰੂ ਪਿਆਰ ਸਤਿਕਾਰ'ਚ ਲੀਣ ਬਚਨ:- ਰੋਮ ਰੋਮ ਵਿੱਚ ਮੈਂਕੜੇ, ਵਸੇ ਪ੍ਰੀਤਮ ਆਪ। ਆਰਾ ਮੈਨੂੰ ਭਾਉਂਦਾ; ਧਰਮ ਛੱਡਣਾ ਪਾਪ। ਟੁਕੜੇ ਇਸ ਸ੍ਰੀਰ ਦੇ, ਕਰੋ ਜੇ ਲੱਖ ਕ੍ਰੋੜ। ਤਾਂ ਭੀ ਧਰਮ ਨ ਛੱਡ ਸਾਂ; ਦੀਨ ਤੇਰਾ ਨਹੀਂ ਲੋੜ। ਆਰਾ ਪਿਆਰਾ ਲਗਤ ਹੈ; ਕਾਰਾ ਕਰੋ ਬਨਾਇ। ਸਿਰ ਜਾਇ ਤਾਂ ਜਾਇ; ਮੇਰਾ ਸਿੱਖੀ ਸਿਦਕ ਨ ਜਾਇ।

ਜਬ ਧਾਰੀ; ਆਪਨ ਸੁੰਨ ਸਮਾਧਿ॥ ਤਬ ਬੈਰ ਬਿਰੋਧ; ਕਿਸੁ ਸੰਗਿ ਕਮਾਤਿ॥ ੧.ਹੇ ਭਾਈ!ਬੇਸੁਮਾਰ ਅਥਾਹ ਅਗਨਤ ਅਤੋਲੈ॥) ਸਰਗੁਨ ਨਿਰਗੁਨ ਨਿਰੰਕਾਰ; ਸੁੰਨ ਸਮਾਧੀ ਆਪਿ॥ ਨਿਰਗੁਨ ਨਿਰੰਜਨ ਅਜਪਾ ਜਾਪ ਬ੍ਰਹਮ ਜੀ ਨੇ ਰਚਨਾ ਰਚਣ ਤੋਂ ਪਹਿਲਾਂ, (ਜਬ) ਜਦੋਂ ਜਹ; ਝਿਲਿਮਿਲਿਕਾਰੁ ਦਿਸੰਤਾ॥ ਤਹ; ਅਨਹਦ ਸਬਦ ਬਜੰਤਾ॥ ਅਵਸਥਾ'ਚ (ਆਪਨ) ਆਪਣੀ(ਸੁੰਨ) ਅਫ਼ੁਰ ਸਮਾਧਿ ਧਾਰੀ ਹੋਈ ਸੀ। {ਹੁਣ ਸਾਰੀਆਂ ਘਟਾਂ'ਚ ਧਾਰੀ ਹੈ। }ਊਹਾਂ, ਸੂਰਜ ਨਾਹੀ ਚੰਦ॥ ਆਦਿ ਨਿਰੰਜਨੁ, ਕਰੈ ਅਨੰਦ॥ ਅਨੁਸਾਰ ਦ੍ਰਿਸ਼ਟਮਾਨ ਅਕਾਰ ਨਹੀਂ ਸੀ, (ਤਬ) ਤਦੋਂ ਬੈਰ(ਬਿਰੋਧ) ਝਗੜਾ ਕਿਸੁ ਸੰਗਿ(ਕਮਾਤਿ) ਕਮਾਉਂਦਾ ਸੀ?ਕਿਉਂ ਜੋ ਉਸ ਸਮੇਂ ਕੋਈ ਅਕਾਰ ਹੀ ਨਹੀਂ ਸੀ। ਯਥਾ:- ਨਾ ਇਸੁ ਉਸਨੁ; ਨਹੀ ਇਸੁ ਸੀਤੁ॥ ਨਾ ਇਸੁ ਦੁਸਮਨੁ; ਨਾ ਇਸੁ ਮੀਤੁ॥

੨:- ਅਫ਼ੁਰ ਬ੍ਰਹਮ ਜੀ ਦੇ ਸਰਗੁਨ ਸਰੂਪ ਹੁੰਦਿਆਂ, ਰਹਿਣੀ ਰਹੈ, ਸੋਈ ਸਿਖ ਮੇਰਾ। ਓਹੁ ਠਾਕੁਰੁ; ਮੈ ਉਸ ਕਾ ਚੇਰਾ। ਅਨੁਸਾਰ ਆਪਣੇ ਸਿੱਖ ਨੂੰ ਠਾਕੁਰ, ਆਪਣੇ ਆਪ ਨੂੰ ਉਸ ਦਾ ਚੇਲਾ ਮੰਨਣ ਵਾਲੇ, ਵਾਹਿਗੁਰੂ ਮਹੱਲੇ ਦਸਵੇਂ ਜੀ ਨੇ, (ਜਬ) ਜਦੋਂ(ਆਪਨ) ਆਪਣੀ(ਸੁੰਨ) ਅਫ਼ੁਰ ਸਮਾਧਿ 'ਚ ਆਪਣੇ ਅਜਪਾ ਜਾਪ ਨਿਰਗੁਨ ਸਰੂਪ'ਚ ਲੀਣਤਾ ਏਕਤਾ ਅਭੇਦਤਾ ਧਾਰੀ ਹੈ, (ਤਬ) ਤਦੋਂ ਬੈਰ(ਬਿਰੋਧ) ਝਗੜਾ ਕਿਸੁ ਸੰਗਿ(ਕਮਾਤਿ) ਕਮਾਉਣਾ ਕਰਨ?ਭਾਵ ਨਹੀਂ ਕਮਾਉਂਦੇ। ਨਿਰਗੁਨ ਬ੍ਰਹਮ ਜੀ ਨੇ ਸਰਗੁਨ ਗੁਰੂ ਅਵਤਾਰ ਧਾਰ ਕੇ, ਮਿਤ੍ਰੁ ਸਤ੍ਰੁ; ਜਾ ਕੈ ਏਕ ਸਮਾਨੈ॥ ਅਨੁਸਾਰ ਵੈਰ ਵਿਰੋਧ ਦੇ ਤਿਆਗ ਦੀ ਅਵਸਥਾ ਦਿਖਾਈ ਹੈ, ਜੋ ਬਹੁਤ ਹੀ ਵੱਡੀ ਪਰਮ ਉੱਚੀ ਸੁੱਚੀ ਹੈ। ਜਿਵੇਂ ਪਰਮ ਵੀਰ ਪੀਰ ਬੁੱਧੂਸ਼ਾਹ ਜੀ ਸ਼ਹੀਦ ਦੇ ਸਾਲ਼ੇ ਸੈਦਖਾਂ ਜੀ, ਵਾਹਿਗੁਰੂ ਗੁਰੂ ਦਸਵੇਂ ਪਾਤਿਸਾਹ ਜੀ ਨਾਲ ਮੈਦਾਨੇ ਜੰਗ'ਚ ਜੰਗ ਕਰਦੇ, ਸਤਿਗੁਰੂ ਸਾਹਿਬ ਜੀ ਦੇ ਮੁਰੀਦ ਬਣ ਗਏ। ਐਸੇ ਹਨ, ਨਿਰਾਹਾਰ ਨਿਰਵੈਰ ਸੁਖਦਾਈ॥ ਤਾ ਕੀ ਕੀਮਤਿ; ਕਿਨੈ ਨ ਪਾਈ॥ ਧੁਰਾਂ ਤੋਂ ਵਾਹਿਗੁਰੂ ਜੀ, ਅਹੰਕਾਰੀਆਂ ਨਾਲ ਧਰਮ-ਯੁੱਧ ਕਰਕੇ, ਉਨ੍ਹਾਂ ਦਾ ਹੰਕਾਰ ਮੇਟਦੇ ਹਨ। ਸੋ ਆਪ ਜੀ ਚੜ੍ਹ ਕੇ ਆਏ ਹੰਕਾਰੀ ਜ਼ਾਲਮਾਂ ਨਾਲ ਜੰਗ ਕਰਦੇ ਭੀ ਨਿਰਮਲ ਨਿਰਵੈਰ, ਜਬ ਧਾਰੀ; ਆਪਨ ਸੁੰਨ ਸਮਾਧਿ॥ ਤਬ ਬੈਰ ਬਿਰੋਧ; ਕਿਸੁ ਸੰਗਿ ਕਮਾਤਿ॥ ਅਵਸਥਾ ਨੂੰ ਸਦੀਵਕਾਲ ਪ੍ਰਾਪਤ ਹਨ। ਆਪ ਜੀ ਨੂੰ ਦ੍ਰਿਸ਼ਟਮਾਨ ਸਾਰੇ ਅਕਾਰ ਖੰਡ ਬ੍ਰਹਮੰਡ'ਚ ਭਰਪੂਰ ਪੂਰਨ ਬ੍ਰਹਮ ਜੀ ਆਪਣੇ ਸਰਗੁਨ ਸਰੂਪ ਸਮੂਹ ਅਕਾਰਾਂ ਸਮੇਤ, ਸੁੰਨ ਸਮਾਧ ਜਾਪ ਕਰਦੇ ਦਿਸਦੇ ਹਨ। ਬਿਨਵੰਤਿ

ਨਾਨਕੁ.ਗੁਰ ਚਰਣ ਲਾਗੇ; ਵਾਜੇ ਅਨਹਦ ਤੂਰੇ॥ ਅਨੁਸਾਰ ਆਪ ਜੀ ਦੇ ਮਾਈ.ਚਰਨ ਗੁਰ ਮੀਠੇ॥ ਮਿੱਠੇ ਚਰਨ-ਕਮਲਾਂ ਨਾਲ ਲੱਗਣੇ ਕਰਕੇ ਭਾਵੇਂ ਅਨਹਦ ਵਾਜੇ ਵੱਜਦੇ ਹਨ, ਭਾਵੇਂ ਆਪ ਜੀ ਨੂੰ ਜਬ ਧਾਰੀ; ਆਪਨ ਸੁੰਨ ਸਮਾਧਿ॥ ਆਪਣੀ ਨਿਰਗੁਨ ਅਫ਼ੁਰ ਅਵਸਥਾ ਸਾਰਿਆਂ ਰੂਪਾਂ ਰੰਗਾਂ'ਚ ਜਾਪ ਕਰਦੀ ਦਿਸ ਰਹੀ ਹੈ, ਪਰ ਫੇਰ ਭੀ ਗ਼ੀਬੀ ਦੀ ਹੱਦ ਜਣਾਉਂਦਿਆਂ, ਆਪਣੇ ਆਪ ਨੂੰ ਕੀਟ ਲਿਖ ਰਹੇ ਹਨ। ਯਥਾ:- ਅਕਾਲ ਪੁਰਖ ਬਾਚ; ਇਸ ਕੀਟ ਪ੍ਰਤਿ॥

੩.ਨਿਰਗੁਨ ਨਿਰੰਕਾਰ ਸਤਿਗੁਰੂ ਸਾਹਿਬ ਜੀ ਤੋਂ ਵਰੋਸਾਏ ਬਾਬੇ ਘਨਈਏ ਜੀ ਦੀ ਭੀ ਗੁਰਪ੍ਰਸਾਦਿ ਜਬ ਧਾਰੀ; ਆਪਨ ਸੁੰਨ ਸਮਾਧਿ॥ ਤਬ ਬੈਰ ਬਿਰੋਧ; ਕਿਸੁ ਸੰਗਿ ਕਮਾਤਿ॥ ਨਿਰਮਲ ਨਿਰਵੈਰ ਅਫ਼ੁਰ ਅਜਪਾ ਜਾਪ'ਚ ਲੀਣਤਾ ਵਾਲੀ ਅਵਸਥਾ ਹੈ। ਆਪ ਜੀ ਸਤਿਗੁਰੂ ਸਾਹਿਬ ਜੀ ਦਾ ਹੁਕਮ ਮੰਨ ਕੇ, ਚੜ੍ਹ ਕੇ ਆਏ ਦੁਸ਼ਮਣਾਂ ਨੂੰ ਪਾਣੀ ਪਿਆਉਂਦੇ, ਮਲਮ ਪੱਟੀ ਭੀ ਕਰਦੇ। ਸਤਿਗੁਰੂ ਸਾਹਿਬਾਨ ਜੀ ਦੀ ਅਧਿਕ ਤੋਂ ਅਧਿਕ ਵਡਿਆਈ ਹੈ, ਕਿਉਂ ਜੋ ਐਸੇ ਰੱਬ ਰੂਪ ਨਿਰਵੈਰ ਮਹਾਂਪੁਰਸ਼ ਆਪਣੇ ਸਰੂਪ'ਚੋਂ ਪ੍ਰਗਟ ਕੀਤੇ ਹਨ।

ਜਬ ਇਸ ਕਾ; ਬਰਨੁ ਚਿਹਨੁ ਨ ਜਾਪਤ॥ ਤਬ ਹਰਖ ਸੋਗ; ਕਹੁ ਕਿਸਹਿ ਬਿਆਪਤ॥ ੧.ਸਤਿਗੁਰੂ ਸਾਹਿਬਾਨ ਜੀ ਦੀ ਸਾਰੀ ਰਚਨਾ ਦੇ ਆਦਿ'ਚ, (ਜਬ) ਜਦੋਂ ਇਸ ਰਚਨਾ(ਕਾ) ਦਾ (ਬਰਨੁ) ਰੰਗ(ਚਿਹਨੁ) ਨਿਸ਼ਾਨ ਅਕਾਰ(ਨ) ਨਹੀਂ (ਜਾਪਤ) ਜਾਪਦਾ ਸੀ, ਭਾਵ ਸਾਕ ਸਬੰਧ ਪਦਾਰਥ ਰਚਨਾ ਦੀ ਹੋਂਦ ਹੀ ਨਹੀਂ ਸੀ, ਤਦੋਂ ਆਪੇ ਆਪਿ ਨਿਰੰਜਨੁ ਸੋਇ॥ ਸਨ, {ਹੁਣ ਭੀ ਸਾਰੀਆਂ ਘਟਾਂ'ਚ ਵਿਆਪਕ ਪੂਰਨ ਹਨ। }(ਤਬ) ਤਦੋਂ ਪਦਾਰਥ ਸਬੰਧੀ ਔਲਾਦ ਰਾਜ ਭਾਗ ਮਿਲਣ ਤੋਂ, (ਕਹੁ) ਦੱਸੋ(ਕਿਸਹਿ) ਕਿਸ ਨੂੰ(ਹਰਖ) ਖ਼ੁਸ਼ੀ, ਇਨ੍ਹਾਂ ਦੇ ਵਿਜੋਗ ਕਰਕੇ(ਸੋਗ) ਗ਼ਮ (ਬਿਆਪਤ) ਵਿਆਪਦਾ ਸੀ?ਭਾਵ ਜੀਵ ਮਾਇਆ ਦੀ ਪਕੜ ਕਰਦਾ ਹੈ, ਮਿਲਣ ਤੋਂ ਖ਼ੁਸ਼ੀ ਵਿਛੁੜਨ ਤੋਂ ਗ਼ਮੀ ਮੰਨਦਾ ਹੈ। ਨਿਰਗੁਨ ਬ੍ਰਹਮ ਜੀ ਖ਼ੁਸ਼ੀ ਗ਼ਮੀ ਰਹਿਤ ਹਨ। ਨਾ ਇਸੁ ਹਰਖੁ; ਨਹੀ ਇਸੁ ਸੋਗੁ॥ ਸਭੁ ਕਿਛੁ ਇਸ ਕਾ; ਇਹੁ ਕਰਨੈ ਜੋਗੁ॥ ੨॥)

੨.ਸਰਗੁਨ ਨਿਰਗੁਨ ਨਿਰੰਕਾਰ; ਸੁੰਨ ਸਮਾਧੀ ਆਪਿ॥ ਅਨੁਸਾਰ ਵਾਹਿਗੁਰੂ ਬ੍ਰਹਮ ਜੀ ਆਪ ਹੀ ਸਤਿਗੁਰੂ ਸਾਹਿਬਾਨ ਜੀ ਦੇ ਸਰੂਪ'ਚ ਹਰ ਸਮੇਂ ਅਫ਼ੁਰ ਸਮਾਧੀ 'ਚ ਲੀਣ ਹਨ। (ਜਬ) ਜਦੋਂ ਇਸ ਨਾਸਵੰਤ ਰਚਨਾ (ਕਾ) ਦਾ(ਬਰਨੁ) ਰੰਗ, (ਚਿਹਨੁ) ਨਿਸ਼ਾਨ ਅਕਾਰ, ਸਤਿਗੁਰੂ ਸਾਹਿਬਾਨ ਜੀ ਦੀ ਅਫ਼ੁਰ ਸਮਾਧੀ ਸਦ ਜੀਵਣ 'ਚ, (ਨ) ਨਹੀਂ(ਜਾਪਤ) ਜਾਪਦਾ, (ਤਬ) ਤਦੋਂ ਪਦਾਰਥ ਸਬੰਧੀ ਔਲਾਦ ਰਾਜ ਮਿਲਣ ਤੋਂ, (ਕਹੁ) ਦੱਸੋ (ਕਿਸਹਿ) ਕਿਸ ਨੂੰ(ਹਰਖ) ਖ਼ੁਸ਼ੀ, ਇਨ੍ਹਾਂ ਦੇ ਵਿਜੋਗ ਕਰਕੇ(ਸੋਗ) ਗ਼ਮ(ਬਿਆਪਤ) ਵਿਆਪਦਾ ਹੈ?ਭਾਵ ਸਤਿਗੁਰੂ ਸਾਹਿਬਾਨ ਜੀ ਖ਼ੁਸ਼ੀ ਗ਼ਮੀ ਤੋਂ ਨਿਰਲੇਪ ਨਿਰਾਲੇ ਹਰਿ ਰਸ ਮਤਵਾਲੇ ਅਵਸਥਾ'ਚ ਹਰ ਸਮੇਂ ਲੀਣ ਬ੍ਰਹਮ ਸਰੂਪ ਹਨ। ਯਥਾ:- ਊਤਮ ਸਤਿਗੁਰ ਪੁਰਖ ਨਿਰਾਲੇ॥ ਸਬਦਿ ਰਤੇ ਹਰਿ ਰਸਿ ਮਤਵਾਲੇ॥) ਹਰਖ ਸੋਗ ਜਾ ਕੈ ਨਹੀ; ਬੈਰੀ ਮੀਤ ਸਮਾਨ॥ ਕਹੁ ਨਾਨਕ.ਸੁਨਿ ਰੇ ਮਨਾ; ਮੁਕਤਿ ਤਾਹਿ ਤੈ ਜਾਨ॥) ਹਰਖ ਅਨੰਤ;

ਸੋਗ ਨਹੀ ਬੀਆ॥ ਸੋ ਘਰੁ; ਗੁਰਿ ਨਾਨਕ ਕਉ ਦੀਆ॥) ਹਰਖ ਸੋਗ ਦੁਹੁ ਮਾਹਿ ਨਿਰਾਲਾ; ਕਰਣੈਹਾਰੁ ਪਛਾਤਾ॥) ਤੈਸਾ ਹਰਖੁ; ਤੈਸਾ ਉਸੁ ਸੋਗੁ॥ ਸਦਾ ਅਨੰਦੁ; ਤਹ ਨਹੀ ਬਿਓਗੁ॥) ਤਹ ਮਰਣੁ ਨ ਜੀਵਣੁ; ਸੋਗੁ ਨ ਹਰਖਾ॥ ਸਾਚ ਨਾਮ ਕੀ ਅੰਮ੍ਰਿਤ ਵਰਖਾ॥ ੩॥) ਆਵਤ ਹਰਖ.ਨ ਜਾਵਤ ਦੂਖਾ; ਨਹ ਬਿਆਪੈ ਮਨ ਰੋਗਨੀ॥ ਸਤਿਗੁਰੂ ਸਾਹਿਬ ਜੀ ਆਪਣੇ ਨੇਤ੍ਰਾਂ ਦੇ ਸਾਹਮਣੇ ਸਾਹਿਬਜ਼ਾਦੇ ਸਿੰਘ ਸਿੰਘਣੀਆਂ ਸ਼ਹੀਦ ਹੁੰਦੇ ਦੇਖ ਕੇ ਪੜ੍ਹ ਕਮਾ ਰਹੇ ਹਨ:- ਕਬੀਰ.ਮੇਰਾ ਮੁਝ ਮਹਿ ਕਿਛੁ ਨਹੀ; ਜੋ ਕਿਛੁ ਹੈ ਸੋ ਤੇਰਾ॥ ਤੇਰਾ ਤੁਝ ਕਉ ਸਉਪਤੇ; ਕਿਆ ਲਾਗੈ ਮੇਰਾ॥) ਸਭ ਕੁੱਝ ਕੁਰਬਾਨ ਕਰਕੇ ਦੀਨੇ ਤੋਂ ਜ਼ਫਰਨਾਮਾ ਲਿਖ ਰਹੇ ਹਨ, ਆਪ ਜੀ ਦੀ ਕੁਰਬਾਨੀ ਬਾਰੇ ਪ੍ਰੇਮੀ ਇਉਂ ਫ਼ੁਰਮਾ ਰਹੇ ਹਨ:- ਬੱਸ ਏਕ ਹਿੰਦ ਮੇਂ ਤੀਰਥ ਹੈ; ਯਾਤਰਾ ਕੇ ਲੀਏ। ਕਟਾਏ ਬਾਪ ਨੇ ਬੱਚੇ ਜਹਾਂ; ਖ਼ੁਦਾ ਕੇ ਲੀਏ।

੩.ਨਿਰਗੁਨ ਨਿਰੰਕਾਰ ਵਾਹਿਗੁਰੂ ਮਹੱਲੇ ਨਾਵੇਂ ਜੀ ਤੋਂ ਵਰੋਸਾਏ ਮਹਾਂ ਪੁਰਸ਼, ਮਹਾਂਵੀਰ ਮਹਾਂਧੀਰ ਮਹਾਨ ਪਰਉਪਕਾਰੀ ਭਾਈ ਦਇਆਲਾ ਸਾਹਿਬ ਜੀ ਅਫ਼ੁਰ ਸਮਾਧੀ'ਚ ਲੀਣ, ਜਬ ਇਸ ਕਾ; ਬਰਨੁ ਚਿਹਨੁ ਨ ਜਾਪਤ॥ ਤਬ ਹਰਖ ਸੋਗ; ਕਹੁ ਕਿਸਹਿ ਬਿਆਪਤ॥ ਅਵਸਥਾ ਨੂੰ ਪ੍ਰਾਪਤ, ਆਪਣੇ ਸਤਿਗੁਰੂ ਸਾਹਿਬ ਜੀ ਦੇ ਪਰਮਪਵਿੱਤ੍ਰ ਧਿਆਨ'ਚ, ਉੱਬਲਦੀ ਦੇਗ਼'ਚ ਬੈਠ ਰਹੇ ਹਨ। ਯਥਾ:- ਪ੍ਰਭ ਕੀ ਆਗਿਆ; ਆਤਮ ਹਿਤਾਵੈ॥ ਜੀਵਨ ਮੁਕਤਿ; ਸੋਊ ਕਹਾਵੈ॥ ਤੈਸਾ ਹਰਖੁ; ਤੈਸਾ ਉਸੁ ਸੋਗੁ॥ ਸਦਾ ਅਨੰਦੁ; ਤਹ ਨਹੀ ਬਿਓਗੁ॥ ਤੈਸਾ ਸੁਵਰਨੁ; ਤੈਸੀ ਉਸੁ ਮਾਟੀ॥ ਤੈਸਾ ਅੰਮ੍ਰਿਤੁ; ਤੈਸੀ ਬਿਖੁ ਖਾਟੀ॥ ਤੈਸਾ ਮਾਨੁ; ਤੈਸਾ ਅਭਿਮਾਨੁ॥ ਤੈਸਾ ਰੰਕੁ; ਤੈਸਾ ਰਾਜਾਨੁ॥ ਜੋ ਵਰਤਾਏ; ਸਾਈ ਜੁਗਤਿ॥ ਨਾਨਕ ਓਹੁ ਪੁਰਖੁ; ਕਹੀਐ ਜੀਵਨ ਮੁਕਤਿ॥ ੭॥

ਜਬ ਆਪਨ ਆਪ; ਆਪਿ ਪਾਰਬ੍ਰਹਮ॥ ਤਬ ਮੋਹ ਕਹਾ; ਕਿਸੁ ਹੋਵਤ ਭਰਮ॥ ੧.ਨਾਨਕ. ਰਚਨਾ ਪ੍ਰਭਿ ਰਚੀ; ਬਹੁ ਬਿਧਿ ਅਨਿਕ ਪ੍ਰਕਾਰ॥ ਅਨੁਸਾਰ ਅਨੇਕ ਪ੍ਰਕਾਰ ਦੀ ਰਚਨਾ ਰਚਣ ਤੋਂ ਪਹਿਲਾਂ, ਜਬ ਅਕਾਰੁ ਇਹੁ; ਕਛੁ ਨ ਦ੍ਰਿਸਟੇਤਾ॥ ਅਨੁਸਾਰ(ਜਬ) ਜਦੋਂ(ਪਾਰਬ੍ਰਹਮ) ਨਿਰਗੁਨ ਨਿਰੰਕਾਰ ਜੀ.ਆਪਨ ਆਪ, ਆਪਿ ਹੀ, ਜਲ ਥਲ ਮਾਹੇ; ਆਪਹਿ ਆਪ॥ ਆਪੈ ਜਪਹੁ; ਆਪਨਾ ਜਾਪੁ॥ ਅਨੁਸਾਰ ਆਪਣਾ ਸਤਿਨਾਮੁ ਪ੍ਰਭ ਕਾ; ਸੁਖਦਾਈ॥ ਜਾਪ ਆਪ ਕਰ ਰਹੇ ਸਨ, ਭਾਵ ਦ੍ਰਿਸ਼ਟਮਾਨ ਅਕਾਰ ਨਹੀਂ ਸਨ, (ਤਬ) ਤਦੋਂ ਦ੍ਰਿਸ਼ਟਮਾਨ ਸੁੰਦਰ ਸਰੂਪ ਦੇ ਮੋਹ, ਹੋਰ ਅਨੇਕ ਪ੍ਰਕਾਰ ਦਾ ਭਰਮ ਕਿਸੁ ਨੂੰ(ਕਹਾ) ਕਿੱਥੇ(ਹੋਵਤ) ਹੁੰਦਾ ਸੀ?

੨.ਜਬ ਆਪਨ ਆਪ; ਆਪਿ ਪਾਰਬ੍ਰਹਮ॥ ਵਾਹਿਗੁਰੂ ਸਾਹਿਬ ਜੀ, ਸਤਿਗੁਰੂ ਸਾਹਿਬਾਨ ਜੀ ਦੇ ਸਰੂਪ'ਚ ਪ੍ਰਗਟ ਹੋ ਕੇ, (ਜਬ) ਜਦੋਂ(ਪਾਰਬ੍ਰਹਮ) ਨਿਰਗੁਨ ਨਿਰੰਕਾਰਜੀ ਆਪਨ ਆਪ, ਆਪਿ ਹੀ ਹਰ ਸਮੇਂ ਆਪਣਾ ਜਾਪ ਆਪ ਕਰਦੇ ਹਨ, (ਤਬ) ਤਦੋਂ ਦ੍ਰਿਸ਼ਟਮਾਨ ਸੁੰਦਰ ਸਰੂਪ, ਆਪਣੇ ਸ੍ਰੀਰ ਅਤੇ ਹੋਰਨਾਂ ਦਾ ਮੋਹ, ਹੋਰ ਅਨੇਕ ਪ੍ਰਕਾਰ ਦਾ ਭਰਮ ਕਿਸੁ ਨੂੰ(ਕਹਾ) ਕਿੱਥੇ (ਹੋਵਤ) ਹੁੰਦਾ ਹੈ?ਭਾਵ ਸਤਿਗੁਰੂ ਸਾਹਿਬਾਨ ਜੀ ਹਰ ਸਮੇਂ ਜਬ ਆਪਨ ਆਪ; ਆਪਿ ਪਾਰਬ੍ਰਹਮ॥ ਨਿਰਮੋਹ ਅਵਸਥਾ'ਚ ਲੀਣ ਹਨ। ਅਕਾਲ ਪੁਰਖੁ ਜੀ, ਸਤਿਗੁਰੂ ਸਾਹਿਬਾਨ ਜੀ ਦੇ ਸਰੂਪ'ਚ ਪ੍ਰਗਟ ਹੋ ਕੇ, ਇਸ ਅਵਸਥਾ ਨੂੰ ਕਮਾ ਕੇ, (ਨਾਈ ਬਿੰਦੀ ਨ ਲਾਉ) ਵਾਹੁ ਵਾਹੁ ਸਚੇ ਪਾਤਿਸਾਹ; ਤੂ ਸਚੀ ਨਾਈ॥ ਬਣ ਰਹੇ ਹਨ।

ਯਥਾ:- ਕਬੀਰਾ.ਹਮਰਾ ਕੋ ਨਹੀ; ਹਮ ਕਿਸ ਹੂ ਕੇ ਨਾਹਿ॥ ਜਿਨਿ ਇਹੁ ਰਚਨੁ ਰਚਾਇਆ; ਤਿਸ ਹੀ ਮਾਹਿ ਸਮਾਹਿ॥ ੨॥) ਸਾਰੰਗ ਮਹਲਾ ੫ ਸੂਰਦਾਸ ੧ੴ ਸਤਿਗੁਰ ਪ੍ਰਸਾਦਿ॥ ਹਰਿ ਕੇ ਸੰਗ; ਬਸੇ ਹਰਿ ਲੋਕ॥ ਤਨੁ ਮਨੁ ਅਰਪਿ.ਸਰਬਸੁ ਸਭੁ ਅਰਪਿਓ; ਅਨਦ ਸਹਜ ਧੁਨਿ ਝੋਕ॥ ੧॥ ਰਹਾਉ॥ ਦਰਸਨੁ ਪੇਖਿ.ਭਏ ਨਿਰਬਿਖਈ; ਪਾਏ ਹੈ ਸਗਲੇ ਥੋਕ॥ ਆਨ ਬਸਤੁ ਸਿਉ, ਕਾਜੁ ਨ ਕਛੂਐ; ਸੁੰਦਰ ਬਦਨ ਅਲੋਕ॥ ੧॥ ਸਿਆਮ ਸੁੰਦਰ ਤਜਿ.ਆਨ ਜੁ ਚਾਹਤ; ਜਿਉ ਕੁਸਟੀ ਤਨਿ ਜੋਕ॥ ਸੂਰਦਾਸ ਮਨੁ ਪ੍ਰਭਿ ਹਥਿ ਲੀਨੋ; ਦੀਨੋ ਇਹੁ ਪਰਲੋਕ॥ ੨॥ ੧॥ ੮॥) ਅੰਧਕਾਰ; ਦੀਪਕ ਪਰਗਾਸੇ॥ ਨਾਨਕ.ਭਰਮ ਮੋਹ ਦੁਖ; ਤਹ ਤੇ ਨਾਸੇ॥ ੬॥

ਸਾਖੀ:- ਅਛਲ ਅਛੇਦ ਅਭੇਦ ਦਇਆਲ॥ ਦੀਨ ਦਇਆਲ ਸਦਾ ਕਿਰਪਾਲ॥ ਵਾਹਿਗੁਰੂ ਸਤਿਗੁਰੂ ਜੀ ਨਿਰਮੋਹ ਰਾਜਨ ਕੇ ਰਾਜਾ.ਮਹਾਰਾਜਨ ਕੇ ਮਹਾਰਾਜਾ; ਹਨ। ਧਰਮ-ਯੁੱਧ ਕੇ ਪਿਆਰੇ, ਪਾਰਬ੍ਰਹਮ ਗੁਰ ਕਰਤਾਰੇ, ਵਾਹਿਗੁਰੂ ਮਹੱਲੇ ਦਸਵੇਂ ਜੀ ਨੇ ਆਪਣੇ ਚਾਰੇ ਸਾਹਿਬਜ਼ਾਦੇ ਮਾਤਾ ਪਿਤਾ ਸਿੰਘ ਸਿੰਘਣੀਆਂ ਫ਼ੌਜ ਖ਼ਜ਼ਾਨੇ ਸਰਬੰਸ, ਪਿਆਰੇ ਵਾਹਿਗੁਰੂ ਜੀ ਤੋਂ ਕੁਰਬਾਨ ਕਰਕੇ, ਮਾਲਵੇ'ਚ ਮਾਈ.ਚਰਨ ਗੁਰ ਮੀਠੇ॥ ਅਨੁਸਾਰ ਸੱਚੇ ਪਿਆਰੇ ਮਿੱਠੇ ਚਰਨ-ਕਮਲ ਪਾਏ। ਆਪ ਜੀ ਦੇ ਪਰਮਪੂਜਨੀਕ ਪਰਮਪਿਆਰੇ ਦਾਦੇ ਵਾਹਿਗੁਰੂ ਮਹੱਲੇ ਛੇਵੇਂ ਜੀ ਦੇ ਵਰ ਨਾਲ ਪ੍ਰਗਟੇ, ਸੂਰਬੀਰ ਬਹਾਦਰ ਭਾਈ ਰੂਪੇ ਜੀ ਦੇ ਪਿਆਰੇ ਪੋਤ੍ਰੇ ਭਾਈ ਪਰਮਸਿੰਘ ਧਰਮਸਿੰਘ ਸਾਹਿਬ ਜੀ ਨੇ ਦੀਨੇ ਨੱਗਰ ਆ ਕੇ, ਆਪ ਜੀ ਨੂੰ ਡੰਡਉਤ ਕਰਕੇ, ਗੁਰ ਫ਼ਤੇਹ ਗੱਜਾਈ। ਪ੍ਰੇਮਾ-ਭਗਤੀ ਬੀਰਰਸੀ ਦੀ ਸੁਗੰਧੀ ਸਹਿਤ, ਵਾਹਿਗੁਰੂ ਜੀ ਪ੍ਰਸੰਨ ਚਿੱਤ ਖਿੜੇ ਜਗਮਗਾ ਰਹੇ ਹਨ। ਗੁਰੂ ਮਾਰੀ ਸਰਹੰਦ ਸ੍ਰੀ ਅਨੰਦਪੁਰ ਚਮਕੌਰ ਸਾਹਿਬ ਜੀ ਦੇ ਧਰਮਯੁੱਧ'ਚ, ਸਿੰਘ ਸਿੰਘਣੀਆਂ ਸਾਹਿਬਜ਼ਾਦਿਆਂ ਦੀ ਅਦੁਤੀ ਕੁਰਬਾਨੀ ਦੇ ਪ੍ਰਸੰਗ ਸੁਣ ਕੇ, ਇਹ ਪ੍ਰੇਮੀ ਰੋਣ ਲੱਗ ਗਏ, ਲੂੰ ੨ ਕਰਕੇ ਰੋਂਦਿਆਂ, ਸਤਿਗੁਰੂ ਸਾਹਿਬ ਜੀ ਨੂੰ ਹੱਥ ਜੋੜ ਕੇ ਪ੍ਰੇਮ ਬੇਨਤੀ ਕੀਤੀ। "ਹੇ ਦੀਨ ਦਇਆਲ ਦਮੋਦਰ ਰਾਇਆ ਜੀਉ॥ !ਦਾਸਨਦਾਸਾਂ ਨੂੰ ਸਾਹਿਬਜ਼ਾਦਿਆਂ ਸਿੰਘ ਸਿੰਘਣੀਆਂ ਦਾ ਬਹੁਤ ੨ ਹੀ ਪ੍ਰੇਮ ਵੈਰਾਗ ਹੈ। ਕਿਤਨਾ ਚੰਗਾ ਹੁੰਦਾ, ਸਾਹਿਬਜ਼ਾਦੇ ਬਚ ਜਾਂਦੇ, ਆਪ ਜੀ ਦੀ ਸ਼ੁਭ ਵੰਸ ਜੁੱਗੋ ਜੁੱਗ ਚਲਦੀ। ਗੁਰਤਾ ਦੀ ਸੰਭਾਲ਼ ਕਰਦੇ। "ਹੁਕਮੀ; ਹੁਕਮੁ ਚਲਾਏ ਰਾਹੁ॥ ਨਾਨਕ; ਵਿਗਸੈ ਵੇਪਰਵਾਹੁ॥) ਬੇਪਰਵਾਹ ਸਦਾ ਰੰਗਿ ਹਰਿ ਕੈ; ਜਾ ਕੋ ਪਾਖੁ ਸੁਆਮੀ॥ ਪੂਰਨ ਗੁਰੂ ਜੀ ਨੇ ਕਿਹਾ, "ਭਾਈ !ਧਰਤੀ'ਤੇ ਲਕੀਰਾਂ ਕੱਢੋ ਤੇ ਮੇਟੋ। "ਕੱਢੀਆਂ ਮੇਟੀਆਂ। ਸਤਿਗੁਰੂ ਸਾਹਿਬ ਜੀ ਨੇ ਪੁੱਛਿਆ, "ਭਾਈ !ਲਕੀਰਾਂ ਕੱਢਣ ਨਾਲ ਆਪ ਜੀਆਂ ਨੂੰ ਖ਼ੁਸ਼ੀ, ਮੇਟਣ ਨਾਲ ਗ਼ਮੀ ਹੋਈ?"ਦੋਵੇਂ ਹੱਥ ਜੋੜ ਕੇ ਕਿਹਾ, "ਜੀ ਨਹੀਂ। "ਵਾਹਿਗੁਰੂ ਜੀ ਨੇ ਫ਼ੁਰਮਾਇਆ, "ਹੇ ਗੁਰਮੁਖਿ ਪਿਆਰੇ ਜੀਓ !ਤਿਵੇਂ ਹੀ ਗੁਰਪ੍ਰਸਾਦਿ ਦਾਸਨਦਾਸ ਦੇ ਦਿਲ'ਚ ਕੋਈ ਸੋਗ ਨਹੀਂ ਹੈ, ਇਹ ਸਭ ਵਾਹਿਗੁਰੂ ਜੀ ਦਾ ਵਿਸਮਾਦ ਖੇਲ ਹੈ। ਸਭ ਨੂੰ ਭਾਣਾ ਮੰਨਣਾ ਚਾਹੀਦਾ ਹੈ, ਜਿਵੇਂ ਤੁਸੀਂ ਦਾਸਨਦਾਸ ਦਾ ਹੁਕਮ ਮੰਨ ਕੇ, ਜਿੰਦ ਜਾਨ ਕੁਰਬਾਨ ਕਰਦੇ ਹੋਂ, ਤਿਵੇਂ ਦਾਸਨਦਾਸ ਗ੍ਰੀਬ ਅਕਾਲ ਪੁਰਖੁ ਜੀ ਦਾ ਹੁਕਮ ਖਿੜੇ ਮੱਥੇ ਮੰਨਦਾ ਹੈ। ਤੇਰਾ ਭਾਣਾ ਮੰਨੇ;

ਸੁ ਮਿਲੈ ਤੁਧੁ ਆਏ॥ ਅਨੁਸਾਰ ਭਾਣਾ ਮੰਨੇ ਸੁ ਗੁਰਮੁਖਿ ਹੈ, ਨਾ ਮੰਨੇ ਸੁ ਮਨਮੁਖ ਹੈ। ਜਿਹੜੇ ਗੁਰਮੁਖਿ ਪਿਆਰੇ ਵਾਹਿਗੁਰੂ ਜੀ ਦੇ ਹੁਕਮ ਨੂੰ ਖਿੜੇ ਮੱਥੇ ਮੰਨਦਿਆਂ, ਜ਼ੁਲਮ ਦੇ ਨਾਸ ਧਰਮ ਦੇ ਪ੍ਰਕਾਸ਼ ਲਈ ਸ਼ਹੀਦ ਹੋਏ ਹਨ, ਉਹ ਸਦਾ ਅਮਰ ਹਨ। ਯਥਾ:- ਨਿਹਚਲੁ ਸਚੁ ਖੁਦਾਇ ਏਕੁ; ਖੁਦਾਇ ਬੰਦਾ ਅਬਿਨਾਸੀ॥) ਸਭਨਾ ਮਰਣਾ ਆਇਆ; ਵੇਛੋੜਾ ਸਭਨਾਹ॥ ਅਨੁਸਾਰ ਵਿਛੁੜੇ ਜੀਆਂ ਨੇ ਬਾਰ ੨ ਜੂਨਾਂ'ਚ ਜਾ ਕੇ ਜੰਮਣਾ ਮਰਨਾ ਹੀ ਹੈ, ਗੁਰੂ ਅਰਥ ਸ਼ਹੀਦ ਹੋਣ ਵਾਲੇ ਪ੍ਰੇਮੀ, ਸਤਿਗੁਰੂ ਸਾਹਿਬਾਨ ਜੀ ਦੇ ਦੇਸ਼ ਨਿਰੰਕਾਰਜੀ 'ਚ ਸਦਾ ਹੀ ਵਸਦੇ ਹਨ। ਯਥਾ:- ਨਹ ਸਿਵ ਸਕਤੀ.ਜਲੁ ਨਹੀ ਪਵਨਾ; ਤਹ.ਅਕਾਰੁ ਨਹੀ ਮੇਦਨੀ॥ ਸਤਿਗੁਰ ਜੋਗ ਕਾ ਤਹਾ ਨਿਵਾਸਾ; ਜਹ ਅਵਿਗਤ ਨਾਥੁ ਅਗਮ ਧਨੀ॥) ਹਰਖ ਅਨੰਤ; ਸੋਗ ਨਹੀ ਬੀਆ॥ ਸੋ ਘਰੁ; ਗੁਰਿ ਨਾਨਕ ਕਉ ਦੀਆ॥ "ਸੋ ਗੁਰੂ ਸਾਹਿਬ ਜੀ ਦੇ ਹਿਰਦੇ'ਚ ਰੱਤੀ ਮਾਤ੍ਰ ਭੀ ਮੋਹ ਨਹੀਂ ਹੈ। ਜਬ ਆਪਨ ਆਪ; ਆਪਿ ਪਾਰਬ੍ਰਹਮ॥ ਤਬ ਮੋਹ ਕਹਾ; ਕਿਸੁ ਹੋਵਤ ਭਰਮ॥ ਪੂਰਨ ਅਗਮ ਵਿਸਮਾਦ ਨਿਰਮੋਹ ਅਵਸਥਾ ਸਤਿਗੁਰੂ ਸਾਹਿਬਾਨ ਜੀ ਨੇ.ਬੇਅੰਤ ਪ੍ਰੇਮੀਆਂ ਨੂੰ ਬਖ਼ਸ਼ੀ, ਪ੍ਰੇਮੀਆਂ ਅੱਗੇ ਤੋਂ ਅੱਗੇ ਹੋਰ ਪ੍ਰੇਮੀਆਂ ਨੂੰ ਬਖ਼ਸ਼ੀ।

ਆਪਨ ਖੇਲੁ; ਆਪਿ ਵਰਤੀਜਾ॥ ਨਾਨਕ.ਕਰਨੈਹਾਰੁ; ਨ ਦੂਜਾ॥ ੧॥ ੧ .ਸਤਿਗੁਰੂ ਨਾਨਕ ਦੇਵ ਗੁਰੂ ਗਰੰਥ ਜੀ ਮਾਨਿਓ; ਪਰਗਟ ਗੁਰਾਂ ਕੀ ਦੇਹ। ਜੀ ਫ਼ੁਰਮਾਉਂਦੇ ਹਨ:- ਧੰਨ ਵਾਹਿਗੁਰੂ ਜੀ ਨੇ, ਕਈ ਕੋਟਿ; ਖਾਣੀ ਅਰੁ ਖੰਡ॥ ਕਈ ਕੋਟਿ; ਅਕਾਸ ਬ੍ਰਹਮੰਡ॥ ਅਨੁਸਾਰ ਅਸੰਖ ਬ੍ਰਹਮੰਡ ਦੀ ਰਚਨਾ ਰਚਨ ਪਾਲਣ ਸੰਭਾਲਣ, ਇਸ'ਚ ਵਿਆਪਕ ਪ੍ਰਕਾਸ਼ਕ ਹੋ ਕੇ, ਸਭੈ ਘਟ ਰਾਮੁ ਬੋਲੈ; ਰਾਮਾ ਬੋਲੈ॥ ਦਾ ਆਪਨ(ਖੇਲੁ) ਕੌਤਕ ਆਪਿ(ਵਰਤੀਜਾ) ਵਰਤਾਉਣਾ ਕੀਤਾ ਹੈ, ਹੁਣ ਭੀ ਕਰ ਰਹੇ ਹਨ, ਭਾਵ ਅਨੰਤ ਬ੍ਰਹਮੰਡ ਦੇ ਸਾਰੇ ਅਕਾਰ, ਇਨ੍ਹਾਂ'ਚ ਪ੍ਰਕਾਸ਼ ਸਰੂਪ ਬ੍ਰਹਮ ਜੀ ਹਰ ਸਮੇਂ ਅਜਪਾ ਜਾਪ ਕਰ ਰਹੇ ਹਨ। ਯਥਾ:- ਕੀਆ ਖੇਲੁ.ਬਡ ਮੇਲੁ ਤਮਾਸਾ; ਵਾਹਿਗੁਰੂ ਤੇਰੀ ਸਭ ਰਚਨਾ॥ ਇਸ ਖੇਲ ਨ(ਕਰਨੈਹਾਰੁ) (ਕਰਨੈ+ਹਾਰੁ) ਕਰਨੈ(ਹਾਰੁ) ਵਾਲਾ ਹੋਰ ਦੂਜਾ(ਨ) ਨਹੀਂ ਹੈ॥ ੧॥ ਯਥਾ:- ਕਰਨ ਕਰਾਵਨ; ਕਰਨੈਹਾਰੁ॥ ਨਾਨਕ ਕਰਤੇ ਕਾ; ਨਾਹਿ ਸੁਮਾਰੁ॥ ੪॥)

੨.ਸਤਿਗੁਰੂ ਨਾਨਕ ਦੇਵ ਗੁਰੂ ਗਰੰਥ ਜੀ ਮਾਨਿਓ; ਪਰਗਟ ਗੁਰਾਂ ਕੀ ਦੇਹ॥ ਜੀ ਫ਼ੁਰਮਾਉਂਦੇ ਹਨ:- ਸਤਿਗੁਰੂ ਸਾਹਿਬਾਨ ਜੀ ਨੇ ਆਪਣੇ ਸੀਸ ਕੁਰਬਾਨ ਕਰਨ, ਆਪਣੇ ਪ੍ਰੇਮੀ ਜੀ ਤੋਂ ਸੀਸ ਲੈਣ ਦਾ ਪ੍ਰੇਮ ਰੂਪੀ ਆਪਨ ਮਹਾਂ ਅਗਮ ਵਿਸਮਾਦ(ਖੇਲੁ) ਕੌਤਕ, ਆਪਿ ਹੀ(ਵਰਤੀਜਾ) ਵਰਤਾਉਣਾ ਕੀਤਾ ਹੈ ਜੀ। ਯਥਾ:- ਜਉ ਤਉ; ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ; ਗਲੀ ਮੇਰੀ ਆਉ॥ ਇਤੁ ਮਾਰਗਿ; ਪੈਰੁ ਧਰੀਜੈ॥ ਸਿਰੁ ਦੀਜੈ; ਕਾਣਿ ਨ ਕੀਜੈ॥) ਪਹਿਲਾ ਮਰਣੁ ਕਬੂਲਿ; ਜੀਵਣ ਕੀ ਛਡਿ ਆਸ॥ ਹੋਹੁ ਸਭਨਾ ਕੀ ਰੇਣੁਕਾ; ਤਉ ਆਉ ਹਮਾਰੈ ਪਾਸਿ॥) ਗਗਨ ਦਮਾਮਾ ਬਾਜਿਓ; ਪਰਿਓ ਨੀਸਾਨੈ ਘਾਉ॥ ਖੇਤੁ ਜੁ ਮਾਂਡਿਓ ਸੂਰਮਾ; ਅਬ ਜੂਝਨ ਕੋ ਦਾਉ॥ ੧॥ ਸੂਰਾ ਸੋ ਪਹਿਚਾਨੀਐ; ਜੁ ਲਰੈ ਦੀਨ ਕੇ ਹੇਤ॥ ਪੁਰਜਾ ਪੁਰਜਾ ਕਟਿ ਮਰੈ; ਕਬਹੂ ਨ ਛਾਡੈ ਖੇਤੁ॥

ਇਸ ਖੰਡ ਬ੍ਰਹਮੰਡ ਨੂੰ ਉਧਾਰਣ ਦੇ ਆਪਣੇ ਪ੍ਰੇਮ ਰੂਪੀ ਖੇਲ ਨੂੰ (ਕਰਨੈਹਾਰ) (ਕਰਨੈ+ਹਾਰੁ) ਕਰਨੈ(ਹਾਰੁ) ਵਾਲਾ ਹੋਰ ਦੂਜਾ(ਨ) ਨਹੀਂ ਹੈ, ਭਾਵ ਆਪ ਆਪਣਾ ਸਭ ਕੁੱਝ ਕੁਰਬਾਨ ਕਰਕੇ ਸਤਿਗੁਰੂ ਸਾਹਿਬ ਜੀ ਤੋਂ ਬਿਨਾ ਹੋਰ ਕਿਸੇ ਨੇ ਭੀ ਸੀਸ ਮੰਗਣ ਸਭ ਕੁਝ ਕੁਰਬਾਨ ਕਰਨ ਦਾ ਵਿਸਮਾਦ ਪ੍ਰੇਮ ਦਾ ਖੇਲ ਨਹੀਂ ਵਰਤਾਇਆ॥ ੧॥

੩:- ਸਤਿਗੁਰੂ ਨਾਨਕ ਦੇਵ ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਯ ਹਰਿ॥ ਪਰਮ ਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ ਫ਼ੁਰਮਾਉਂਦੇ ਹਨ। ਯਥਾ:- ਗੁਰੂ ਗਰੰਥ ਜੀ ਮਾਨਿਓ; ਪਰਗਟ ਗੁਰਾਂ ਕੀ ਦੇਹ॥ ਜੀ ਆਪਣੇ ਪ੍ਰੇਮੀ ਦੇ ਦਿਲ ਦਿਮਾਗ਼ ਰੋਮ ੨'ਚ ਹਰ ਸਮੇਂ ਵਿਸਮਾਦ ਵਾਹਿਗੁਰੂ ਗੁਰਬਾਣੀ ਹੀ ਗੁਰਬਾਣੀ ਭੇਜਣ, ਆਪਣੇ ਸਿੱਖ ਦਾ ਮਨ ਆਪਣੀ ਮੁੱਠੀ 'ਚ ਲੈਣ, ਆਪਣੇ ਨੀਚ ਕੀਟ ਸਿੱਖ ਨੂੰ ਗੁਰੂ ਪ੍ਰੇਮਾ-ਭਗਤੀ ਸਹਿਤ, ਅਸੰਖ ਸੂਰਜਾਂ ਦੇ ਪ੍ਰਕਾਸ਼ਕ ਅਜਪਾ ਜਾਪ ਬ੍ਰਹਮ ਜੀ ਦਾ ਪੂਰਨ ਪ੍ਰਕਾਸ਼ ਪੂਰਨ ਬ੍ਰਹਮਗਿਆਨ, ਆਪਣੇ ਸਮੂਹ ਪਰਮਪਵਿੱਤ੍ਰ ਸ਼ਬਦਾਂ ਅਰਥਾਂ ਦੇ ਧਿਆਨ ਦੀ ਬਖ਼ਸ਼ੀਸ਼ ਦਾ ਆਪਨ ਵਿਸਮਾਦ(ਖੇਲੁ) ਕੌਤਕ ਆਪਿ(ਵਰਤੀਜਾ) ਵਰਤਾਉਣਾ ਕੀਤਾ ਹੈ। ਖੰਡ ਬ੍ਰਹਮੰਡ ਨੂੰ ਉਧਾਰਣ, ਆਪਣੇ ਪ੍ਰੇਮੀ'ਤੇ ਬਖ਼ਸ਼ਿਸ਼ ਕਰਨ ਰੂਪੀ ਪ੍ਰੇਮ ਦੇ ਖੇਲ ਨੂੰ (ਕਰਨੈਹਾਰ) (ਕਰਨੈ+ਹਾਰੁ) ਕਰਨੈ(ਹਾਰੁ) ਵਾਲਾ ਹੋਰ ਦੂਜਾ ਕੋਈ ਭੀ(ਨ) ਨਹੀਂ ਹੈ॥ ੧॥

੪.ਸਾਹਿਬ ਸ੍ਰੀ ਗੁਰੂ ਨਾਨਕ ਦੇਵ ਸਤਿਗੁਰੂ ਗ੍ਰੰਥ ਸਾਹਿਬ ਜੀ ਫ਼ੁਰਮਾਉਂਦੇ ਹਨ:- ਕੇਤੇ ਜੁਗ; ਵਰਤੇ ਗੁਬਾਰੈ॥ ਤਾੜੀ ਲਾਈ; ਅਪਰ ਅਪਾਰੈ॥ ਧੁੰਧੂਕਾਰਿ ਨਿਰਾਲਮੁ ਬੈਠਾ; ਨਾ ਤਦਿ ਧੰਧੁ ਪਸਾਰਾ ਹੇ॥ ੧॥ ਅਨੁਸਾਰ ਨਿਰਗੁਨ ਬ੍ਰਹਮ ਜੀ ਨੇ ਆਪਣੇ ਅਫ਼ੁਰ ਸਰੂਪ'ਚ ਸਮਾਧੀ ਲਾ ਕੇ, ਆਪਣਾ ਜਾਪ ਆਪ ਕਰਨ, ਆਪਣੇ ਸਰੂਪ'ਚੋਂ ਅਨੰਤ ਬ੍ਰਹਮੰਡ ਪ੍ਰਗਟ ਕਰਕੇ, ਉਨ੍ਹਾਂ ਤੋਂ ਜਾਪ ਕਰਾਉਣ ਦਾ ਆਪਨ ਪ੍ਰੇਮ ਰੂਪੀ(ਖੇਲੁ) ਕੌਤਕ ਆਪਿ ਹੀ(ਵਰਤੀਜਾ) ਵਰਤਾਉਣਾ ਕੀਤਾ ਹੈ। ਪ੍ਰੇਮ ਰੂਪੀ ਖੇਲ ਨੂੰ(ਕਰਨੈਹਾਰ) (ਕਰਨੈ+ਹਾਰੁ) ਕਰਨੈ(ਹਾਰੁ) ਵਾਲਾ, ਵਾਹਿਗੁਰੂ ਜੀ ਤੋਂ ਬਿਨਾ ਹੋਰ ਦੂਜਾ ਕੋਈ ਭੀ(ਨ) ਨਹੀਂ ਹੈ॥ ੧॥

ਜਬ ਹੋਵਤ; ਪ੍ਰਭ ਕੇਵਲ ਧਨੀ॥ ਤਬ ਬੰਧ ਮੁਕਤਿ; ਕਹੁ ਕਿਸ ਕਉ ਗਨੀ॥ ੧.ਆਪਣੀ ਰਚਨਾ ਰਚਣ ਤੋਂ ਪਹਿਲਾਂ, (ਜਬ) ਜਦੋਂ(ਪ੍ਰਭ) ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ (ਕੇਵਲ) ਇੱਕੋ ਇੱਕ ਅਜਪਾ ਜਾਪ ਵਾਹਿਗੁਰੂ ਨਿਰਗੁਨ ਬ੍ਰਹਮ ਜੀ(ਧਨੀ) ਮਾਲਕ(ਹੋਵਤ) ਹੋ ਰਹੇ ਸਨ, ਸਭਨੀ ਥਾਂਈ; ਰਵਿਆ ਆਪਿ॥ ਆਦਿ ਜੁਗਾਦਿ; ਜਾ ਕਾ ਵਡ ਪਰਤਾਪੁ॥ ਅਨੁਸਾਰ ਹੁਣ ਭੀ ਭਰਪੂਰ ਸੰਪੂਰਨ ਹਨ। (ਤਬ) ਤਦੋਂ(ਕਹੁ) ਦੱਸੋ ਕਿਸ(ਕਉ) ਨੂੰ ਔਗੁਣਾਂ ਵਿਕਾਰਾਂ ਹੰਗਤਾ ਮਮਤਾ'ਚ(ਬੰਧ) ਬੱਝਾ ਤੇ ਇਨ੍ਹਾਂ ਤੋਂ(ਮੁਕਤਿ) ਛੁੱਟਿਆ(ਗਨੀ) ਗਿਣੀਏ?

੨.ਪਰਮਪੂਜਨੀਕ ਅਜਪਾ ਜਾਪ ਵਾਹਿਗੁਰੂ ਬ੍ਰਹਮ ਸਰੂਪ ਸਤਿਗੁਰੂ ਸਾਹਿਬਾਨ ਜੀ, ਜਾਗ੍ਰਤ ਸੁਪਨ ਸੁਖਪਤਿ'ਚ, ਹਰ ਸਮੇਂ ਅਫ਼ੁਰ ਬ੍ਰਹਮ'ਚ ਲੀਣ ਹਨ। (ਜਬ) ਜਦੋਂ ਸਤਿਗੁਰੂ ਸਾਹਿਬਾਨ ਜੀ,

(ਪ੍ਰਭ) ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ (ਧਨੀ) ਮਾਲਕ(ਕੇਵਲ) ਇੱਕੋ ਇੱਕ ਬ੍ਰਹਮ ਮਹਿ ਜਨੁ; ਜਨ ਮਹਿ ਪਾਰਬ੍ਰਹਮੁ॥ ਏਕਹਿ ਆਪਿ; ਨਹੀ ਕਛੁ ਭਰਮੁ॥ ਅਨੁਸਾਰ ਨਿਰਗੁਨ ਬ੍ਰਹਮ ਜੀ 'ਚ ਲੀਣ, ਪੂਰਨ ਬ੍ਰਹਮ ਸਰੂਪ ਹੀ(ਹੋਵਤ) ਹੋ ਰਹੇ ਹਨ, (ਤਬ) ਤਦੋਂ ਕਹੁ ਸਤਿਗੁਰੂ ਸਾਹਿਬਾਨ ਜੀ(ਕਉ) ਨੂੰ, ਕਿਸ ਤਰ੍ਹਾਂ(ਬੰਧ) ਬੱਝੇ ਤੇ ਮੁਕਤਿ(ਗਨੀ) ਗਿਣੀਏ?ਭਾਵ ਜਿੱਥੇ ਬੱਝਾ ਹੋਵੇ ਉੱਥੇ ਮੁਕਤ ਹੋਣਾ ਆਵੇਗਾ, ਇੱਥੇ ਨ ਬੱਝਾ ਹੈ ਨ ਮੁਕਤ ਹੈ। ਯਥਾ:- ਬੰਧਨ ਕਾਟਨਹਾਰੁ ਸੁਆਮੀ॥) ਪ੍ਰਭ ਜੀ; ਤੂ ਮੇਰੋ ਸੁਖ ਦਾਤਾ॥ ਬੰਧਨ ਕਾਟਿ.ਕਰੇ ਮਨੁ ਨਿਰਮਲੁ; ਪੂਰਨ ਪੁਰਖੁ ਬਿਧਾਤਾ॥ ਸਤਿਗੁਰੂ ਸਾਹਿਬ ਜੀ ਵਾਹਿਗੁਰੂ ਜੀ ਦੇ ਰੰਗ'ਚ ਬੇਪ੍ਰਵਾਹ ਸੁਤੰਤ੍ਰ ਹਨ। ਯਥਾ:- ਸੰਤਨ; ਅਵਰ ਨ ਕਾਹੂ ਜਾਨੀ॥ ਬੇਪਰਵਾਹ ਸਦਾ ਰੰਗਿ ਹਰਿ ਕੈ; ਜਾ ਕੋ ਪਾਖੁ ਸੁਆਮੀ॥ ਆਪ ਜੀ ਅਨੰਤ ਬ੍ਰਹਮੰਡ ਦੇ ਮਾਲਕ ਹਨ, ਆਪ ਜੀ ਦੇ ਅੰਦਰ ਬਾਹਰ ਭਰਪੂਰ ਸਭ ਗੋਬਿੰਦ ਹੀ ਗੋਬਿੰਦਜੀ ਹਨ। ਸਭੁ ਗੋਬਿੰਦੁ ਹੈ; ਸਭੁ ਗੋਬਿੰਦੁ ਹੈ॥ ਗੋਬਿੰਦ ਬਿਨੁ; ਨਹੀ ਕੋਈ॥

੩.ਸਤਿਗੁਰੂ ਸਾਹਿਬਾਨ ਜੀ ਨੇ ਜਬ ਹੋਵਤ; ਪ੍ਰਭ ਕੇਵਲ ਧਨੀ॥ ਤਬ ਬੰਧ ਮੁਕਤਿ; ਕਹੁ ਕਿਸ ਕਉ ਗਨੀ॥ ਉਪ੍ਰੋਕਤ ਮਹਾਂ ਅਗਮ ਵਿਸਮਾਦ ਪਰਮ ਉੱਚੀ ਸੁੱਚੀ ਜੀਵਨ ਮੁਕਤ ਅਵਸਥਾ ਆਪ ਕਮਾਈ, ਆਪਣੇ ਬੇਅੰਤ ਪ੍ਰੇਮੀਆਂ ਨੂੰ ਬਖ਼ਸ਼ੀ, ਜਿਵੇਂ ਗੁਰੂ ਸਿਖੁ.ਸਿਖੁ ਗੁਰੂ ਹੈ; ਏਕੋ ਗੁਰ ਉਪਦੇਸੁ ਚਲਾਏ॥ ਅਵਸਥਾ ਨੂੰ ਪ੍ਰਾਪਤ ਪੰਜ ਪਿਆਰੇ ਸਾਹਿਬਾਨ ਜੀ। ਹੁਣ ਗੁਰਤਾ ਬਿਰਾਜਮਾਨ ਹੋ ਕੇ, ਮਹਾਂ ਅਗਮ ਵਿਸਮਾਦ ਪਰਮ ਉੱਚੀ ਸੁੱਚੀ ਜੀਵਨ ਮੁਕਤਿ ਅਵਸਥਾ ਬਖ਼ਸ਼ ਰਹੇ ਹਨ। ਇਸ ਅਵਸਥਾ ਨੂੰ ਪ੍ਰਾਪਤ ਪ੍ਰੇਮੀ, ਸਤਿਗੁਰਾਂ ਦੀ ਬਖ਼ਸ਼ੀਸ਼ ਜਾਣ ਕੇ, ਹੰਗਤਾ ਨਹੀਂ ਕਰਦੇ ਕਿ ਮੈਂ ਬ੍ਰਹਮਗਿਆਨੀ ਹਾਂ। ਗੁਰੂ ਜੀ ਦੇ ਸਦਾ ਦਾਸਨ ਦਾਸ ਹੀ ਬਣਦੇ ਹਨ। ਯਥਾ:- ਛਛਾ.ਛੋਹਰੇ ਦਾਸ ਤੁਮਾਰੇ॥ ਦਾਸ ਦਾਸਨ ਕੇ.ਪਾਨੀਹਾਰੇ॥ ਛਛਾ.ਛਾਰੁ ਹੋਤ ਤੇਰੇ ਸੰਤਾ॥ ਅਪਨੀ ਕ੍ਰਿਪਾ ਕਰਹੁ; ਭਗਵੰਤਾ॥

ਜਬ ਏਕਹਿ; ਹਰਿ ਅਗਮ ਅਪਾਰ॥ ਤਬ ਨਰਕ ਸੁਰਗ; ਕਹੁ ਕਉਨ ਅਉਤਾਰ॥ ੧.ਆਪਣੀ ਅਨੰਤ ਬ੍ਰਹਮੰਡ ਦੀ ਰਚਨਾ ਤੋਂ ਪਹਿਲਾਂ, (ਜਬ) ਜਦੋਂ(ਏਕਹਿ) ਇੱਕ ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ (ਹਰਿ) ਵਾਹਿਗੁਰੂ ਜੀ.ਨਮੋ ਸੂਰਜ ਸੂਰਜੇ; ਨਮੋ ਚੰਦ੍ਰ ਚੰਦ੍ਰੇ॥ ਨਮੋ ਰਾਜ ਰਾਜੇ; ਨਮੋ ਇੰਦ੍ਰ ਇੰਦ੍ਰੇ॥ ਨਮੋ ਅੰਧਕਾਰੇ; ਨਮੋ ਤੇਜ ਤੇਜੇ॥ ਅਨੁਸਾਰ(ਅਪਾਰ) ਪਾਰਾਵਾਰ ਰਹਿਤ(ਅਗਮ) ਗੰਮਤਾ ਰਹਿਤ, ਪ੍ਰਕਾਸ਼ ਸਹਿਤ ਭਰਪੂਰ ਹਨ, ਭਾਵ ਇਤਨਾ ਪ੍ਰਕਾਸ਼ ਹੈ ਕਿ ਜਿਸ ਦੀ ਗੰਮਤਾ, ਪਾਰਵਾਰ ਹੀ ਨਹੀਂ ਸੀ। (ਤਬ) ਤਦੋਂ ਪਾਪਾਂ ਕਰਕੇ, ਕਹੁ ਕਉਨ ਨਰਕ ਤੇ ਪੁੰਨਾਂ ਕਰਕੇ ਸੁਰਗ 'ਚ(ਅਉਤਾਰ) ਜੰਮਦਾ ਸੀ?ਕਿਉਂ ਜੋ ਦ੍ਰਿਸ਼ਟਮਾਨ ਪਸਾਰਾ ਹੀ ਨਹੀਂ ਸੀ। ਨਿਰਗੁਨ ਬ੍ਰਹਮ ਜੀ ਸਹਿਜ ਸੁਭਾਵ, ਆਪੇ ਆਪ ਨਿਹਚਲ ਵਿਸਮਾਦ ਪ੍ਰਕਾਸ਼ ਹੀ ਪ੍ਰਕਾਸ਼ ਜਾਪ'ਚ ਲੀਣ ਸਨ, ਹੁਣ ਭੀ ਅਗਮ ਅਪਾਰ ਪ੍ਰਕਾਸ਼ ਸਰੂਪ ਅਜਾਪ ਵਾਹਿਗੁਰੂ ਜੀ ਭਰਪੂਰ ਹੋ ਰਹੇ ਹਨ।

੨.ਬ੍ਰਹਮ ਸਰੂਪ ਸਤਿਗੁਰੂ ਸਾਹਿਬਾਨ ਜੀ ਦੇ ਅੰਦਰ ਬਾਹਰ, (ਜਬ) ਜਦੋਂ ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ (ਹਰਿ) ਵਾਹਿਗੁਰੂ ਜੀ(ਅਪਾਰ) ਪਾਰਾਵਾਰ ਰਹਿਤ ਪ੍ਰਕਾਸ਼ ਸਹਿਤ(ਅਗਮ) ਸੋਗ ਰਹਿਤ ਹਰਿ ਸਮੇਂ(ਏਕਹਿ) ਇੱਕ, ਇੱਕ ਰਸ, ਏਕੈ ਏਕੈ ਤੂ ਰਾਇਆ॥ ਵਾਹਿਗੁਰੂ ਜੀ ਭਰਪੂਰ ਹਨ। ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ; ਗੁਰਦੇਵ ਨਾਨਕ ਹਰਿ ਨਮਸਕਰਾ॥ ਜੀ ਦੇ ਅਬਿਨਾਸੀ ਸੁਖ; ਆਪਨ ਆਸਨ॥ ਅਗਮ ਅਪਾਰ ਨਿਰੰਕਾਰ ਦੇਸ਼'ਚ, (ਤਬ) ਤਦੋਂ ਪਾਪਾਂ ਕਰਕੇ ਕਹੁ ਕਉਨ ਨਰਕ ਤੇ ਪੁੰਨਾਂ ਕਰਕੇ ਸੁਰਗ'ਚ(ਅਉਤਾਰ) ਜੰਮਦਾ ਹੈ?ਕਿਉਂ ਜੋ ਸਤਿਗੁਰਾਂ ਦੇ ਅੰਦਰ, ਜਬ ਅਕਾਰੁ ਇਹੁ; ਕਛੁ ਨ ਦ੍ਰਿਸਟੇਤਾ॥ ਅਨੁਸਾਰ ਦ੍ਰਿਸ਼ਟਮਾਨ ਪਸਾਰਾ ਹੀ ਨਹੀਂ ਹੈ। ਜਬ ਨਿਰਗੁਨ ਪ੍ਰਭ; ਸਹਜ ਸੁਭਾਇ॥ ਅਨੁਸਾਰ ਕੇਵਲ ਨਿਰਗੁਨ ਬ੍ਰਹਮ ਜੀ ਆਪਣੇ ਅਨੰਤ ਬ੍ਰਹਮੰਡ ਦੇ ਸਰਗੁਨ ਸਰੂਪ ਸਹਿਤ, ਸਹਿਜ ਸੁਭਾਇ, ਆਪੇ ਆਪ ਨਿਹਚਲ ਵਿਸਮਾਦ ਪ੍ਰਕਾਸ਼ ਹੀ ਪ੍ਰਕਾਸ਼ ਸਹਿਤ ਜਾਪ ਕਰਦੇ ਸਾਖਿਆਤ ਹੋ ਰਹੇ ਹਨ। ਉਪ੍ਰੋਕਤ ਪਰਮ ਉੱਚੀ ਸੁੱਚੀ ਮਹਾਂ ਅਗਮ ਵਿਸਮਾਦ ਅਵਸਥਾ ਕਮਾਉਂਦਿਆਂ, ਇਸ'ਚ ਲੀਣ ਹਨ। ਯਥਾ:- ਕਹੁ ਨਾਨਕ; ਗੁਰਿ.ਬ੍ਰਹਮੁ ਦਿਖਾਇਆ॥ ਮਰਤਾ ਜਾਤਾ; ਨਦਰਿ ਨ ਆਇਆ॥) ਨਾ ਕਛੁ ਆਇਬੋ.ਨਾ ਕਛੁ ਜਾਇਬੋ; ਰਾਮ ਕੀ ਦੁਹਾਈ॥) ਨਹ ਕਿਛੁ ਜਨਮੈ; ਨਹ ਕਿਛੁ ਮਰੈ॥ ਆਪਨ ਚਲਿਤੁ; ਆਪ ਹੀ ਕਰੈ॥

੩.ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਸਾਹਿਬਾਨ ਜੀ ਨੇ ਉਪ੍ਰੋਕਤ ਅਗਮ ਅਪਾਰ ਮਹਾਂ ਵਿਸਮਾਦ ਅਵਸਥਾ ਆਪਣੇ ਅਨੇਕ ਪਿਆਰੇ ਪ੍ਰੇਮੀ ਸੇਵਕਾਂ ਭਗਤਾਂ ਨੂੰ ਭੀ ਬਖ਼ਸ਼ੀ ਹੈ। ਜਿਵੇਂ ਰੱਬ ਸਰੂਪ ਭਗਤ ਸ੍ਰੀ ਕਬੀਰ ਸਾਹਿਬ ਜੀ ਕਹਿ ਰਹੇ ਹਨ। ਯਥਾ:- ਅਬ ਤਉ ਜਾਇ ਚਢੇ ਸਿੰਘਾਸਨਿ; ਮਿਲੇ ਹੈ ਸਾਰਿੰਗ ਪਾਨੀ॥ ਰਾਮ ਕਬੀਰਾ.ਏਕ ਭਏ ਹੈ; ਕੋਇ ਨ ਸਕੈ ਪਛਾਨੀ॥) ਮੈ ਨ ਮਰਉ; ਮਰਿਬੋ ਸੰਸਾਰਾ॥ ਅਬ ਮੋਹਿ; ਮਿਲਿਓ ਹੈ ਜੀਆਵਨਹਾਰਾ॥

ਜਬ ਨਿਰਗੁਨ ਪ੍ਰਭ; ਸਹਜ ਸੁਭਾਇ॥ ਤਬ ਸਿਵ ਸਕਤਿ; ਕਹਹੁ ਕਿਤੁ ਠਾਇ॥ ਆਪਣੀ ਰਚਨਾ ਰਚਣ ਤੋਂ ਪਹਿਲਾਂ, ਰੂਪੁ ਨ ਰੇਖ.ਨ ਰੰਗੁ ਕਿਛੁ; ਤ੍ਰਿਹੁ ਗੁਣ ਤੇ.ਪ੍ਰਭ ਭਿੰਨ॥ (ਨਿਰਗੁਨ) ਪੂਰਨ ਵਿਸਮਾਦ ਅਗਮ ਅਪਾਰ ਪ੍ਰਕਾਸ਼ ਹੀ ਪ੍ਰਕਾਸ਼ ਸਰੂਪ(ਪ੍ਰਭ) ਵਾਹਿਗੁਰੂ ਜੀ, (ਜਬ) ਜਦੋਂ(ਸਹਜ) ਸ਼ਾਂਤ(ਸਹਜ) ਧੀਰਜ ਸਹਜ ਅਵਸਥਾ'ਚ (ਸੁਭਾਇ) ਸੁਭਾਵਕ ਨਿਰਯਤਨ ਹੀ ਨਿਰੰਕਾਰ ਸਰੂਪ ਹਨ। ਹੁਣ ਭੀ ਹਰ ਘਟਿ ਦੇ ਅੰਦਰ ਬਾਹਰ ਵਿਆਪਕ ਪ੍ਰਕਾਸ਼ਕ ਹੋ ਰਹੇ ਹਨ। (ਤਬ) ਤਦੋਂ(ਸਿਵ) ਸ਼ਿਵਜੀ(ਸਕਤਿ) ਪਾਰਬਤੀ ਜੀ(ਕਹਹੁ) ਦੱਸੋ(ਕਿਤੁ) ਕਿਸ(ਠਾਇ) ਜਗ੍ਹਾ ਸਨ?ਨਾ ਹੀ ਇਨ੍ਹਾਂ ਦੀ ਕੋਈ ਉਪਾਸ਼ਨਾ ਕਰਨ ਵਾਲਾ ਸੀ।

ਵਾ (ਸਿਵ) ਸਤੋ ਗੁਣ(ਸਕਤਿ) ਤਮੋ ਗੁਣ ਕਹਹੁ(ਕਿਤੁ) ਕਿਸ(ਠਾਇ) ਜਗ੍ਹਾ ਸਨ?ਭਾਵ ਰਜੋ ਤਮੋ ਸਤੋ ਤ੍ਰੈਗੁਣ ਮਾਇਆ ਨਹੀਂ ਸੀ। ਜਬ ਏਕਹਿ; ਹਰਿ ਅਗਮ ਅਪਾਰ॥ ਸਰੂਪ ਵਾਹਿਗੁਰੂ ਮਹੱਲੇ ਪੰਜਵੇਂ ਜੀ ਨੇ ਉੱਬਲ਼ਦੀ ਦੇਗ਼'ਚ ਬੈਠ ਕੇ, ਤ੍ਰੈ ਗੁਣ ਰਹਤ.ਰਹੈ ਨਿਰਾਰੀ; ਸਾਧਿਕ ਸਿਧ.ਨ

ਜਾਨੈ॥ ਰਤਨ ਕੋਠੜੀ ਅੰਮ੍ਰਿਤ ਸੰਪੂਰਨ; ਸਤਿਗੁਰ ਕੈ ਖਜਾਨੈ॥ ਉਪ੍ਰੋਕਤ ਅਵਸਥਾ ਆਪ ਕਮਾਈ ਹੈ, ਭਾਵ ਮਹਾਰਾਜ ਜੀ ਦੇ ਸਰੂਪ'ਚ ਸਿਵ ਜੀ, (ਸਕਤਿ) ਮਾਇਆ ਨਹੀਂ ਹੈ। ਵਾ ਸਤਿਗੁਰੂ ਸਾਹਿਬਾਨ ਜੀ, ਆਪਣੇ ਪ੍ਰੇਮੀ ਸੇਵਕਾਂ ਨੂੰ, ਬ੍ਰਹਮਗਿਆਨੀ ਕੈ; ਗਰੀਬੀ ਸਮਾਹਾ॥ ਬ੍ਰਹਮਗਿਆਨੀ; ਪਰਉਪਕਾਰ ਉਮਾਹਾ॥ ਪਰਮ ਉੱਚੀ ਸੁੱਚੀ ਜੀਵਨ ਮੁਕਤਿ ਅਵਸਥਾ ਬਖ਼ਸ਼ਦੇ ਹਨ। ਧੰਨ ਬਾਬਾ ਬੁੱਢਾ ਸਾਹਿਬ ਜੀ ਆਦਿ ਨੂੰ ਬਖ਼ਸ਼ੀ।

ਸ਼ੁਭ ਸਿੱਖਿਆ:- ਨਾਨ੍ਹਾ ਉਪਾਸ਼ਨਾ, ਰਜੋ ਤਮੋ ਸਤੋ ਗੁਣ ਤਿਆਗ ਕੇ, ਵਾਹਿਗੁਰੂ ਸਰੂਪ ਸਤਿਗੁਰੂ ਸਾਹਿਬਾਨ ਜੀ ਦੀ ਪੂਜਾ ਸੇਵਾ ਕਰਕੇ, ਨਿਹਾਲ ਹੋਣਾ ਹੈ। ਯਥਾ:- ਪ੍ਰਭ ਪੂਜਹੋ; ਨਾਮੁ ਅਰਾਧਿ॥ ਗੁਰ ਸਤਿਗੁਰ; ਚਰਨੀ ਲਾਗਿ॥) ਸਤਿਗੁਰੁ ਪੂਜਉ; ਸਦਾ ਸਦਾ ਮਨਾਵਉ॥ ਐਸੀ ਸੇਵ; ਦਰਗਹ ਸੁਖੁ ਪਾਵਉ॥

ਜਬ ਆਪਹਿ ਆਪਿ; ਅਪਨੀ ਜੋਤਿ ਧਰੈ॥ ਤਬ ਕਵਨ ਨਿਡਰੁ; ਕਵਨ ਕਤ ਡਰੈ॥ ਪਰਮਪੂਜਨੀਕ; ਸੋ ਗਹਿਰ ਗਭੀਰਾ ਗਉਹਰੁ ਜੀਉ॥ ਵਾਹਿਗੁਰੂ ਜੀ ਆਪਣੀ ਰਚਨਾ ਰਚਣ ਤੋਂ ਪਹਿਲਾਂ, ਸਤਿ ਸੰਤੋਖ ਦਇਆ ਧਰਮ ਵੀਚਾਰ ਖਿਮਾ ਨਿਮ੍ਰਤਾ ਹਲੀਮੀ ਗ੍ਰੀਬੀ ਸਹਿਨਸ਼ੀਲਤਾ, ਅਨੰਤ ਬ੍ਰਹਮੰਡ ਨੂੰ ਰਚਨ, ਲੈਅ ਕਰਨ ਦੀਆਂ ਆਪਣੀਆਂ ਅਨੰਤ ਕਲਾਂ ਸਹਿਤ, (ਜਬ) ਜਦੋਂ ਅਜਪਾ ਜਾਪ ਸਰੂਪ ਨਿਰਗੁਨ ਬ੍ਰਹਮ ਜੀ (ਆਪਹਿ) ਆਪ ਹੀ ਅਪਨੀ ਵਿਸਮਾਦ(ਜੋਤਿ) ਚਾਨਣੀ ਨੂੰ ਆਪਿ ਹੀ(ਧਰੈ) ਧਰ ਰਹੇ ਸਨ, ਹੁਣ ਹਨ। ਜਲ ਥਲ ਮਾਹੇ; ਆਪਹਿ ਆਪ॥ ਆਪੈ ਜਪਹੁ; ਆਪਨਾ ਜਾਪੁ॥ ਅਨੁਸਾਰ ਆਪਣਾ ਜਾਪ ਆਪ ਕਰ ਰਹੇ ਸਨ, {ਹੁਣ ਭੀ ਸਭ ਦੇ ਅੰਦਰ ਬਾਹਰ ਵਿਆਪਕ ਹੋ ਕੇ ਸਭ ਨੂੰ ਚਾਨਣ ਦੇ ਰਹੇ ਹਨ। ਯਥਾ:- ਸਭ ਮਹਿ ਜੋਤਿ; ਜੋਤਿ ਹੈ ਸੋਇ॥ ਤਿਸ ਦੈ ਚਾਨਣਿ; ਸਭ ਮਹਿ ਚਾਨਣੁ ਹੋਇ॥ }(ਤਬ) ਤਦੋਂ(ਕਵਨ) ਕੌਣ (ਨਿਡਰੁ) ਨਿਰਭਉ, (ਕਵਨ) ਕੌਣ (ਕਤ) ਕਿੱਥੇ(ਡਰੈ) ਡਰਦਾ ਸੀ?ਵਾਹਿਗੁਰੂ ਨਿਰੰਕਾਰ ਜੀ ਦੇ ਵਿਸਮਾਦ ਸੁੰਦਰ ਸਰੂਪ'ਚ ਡਰ, ਨਿੱਡਰਪੁਣਾ ਦੋਵੇਂ ਹੀ ਨਹੀਂ ਹਨ। ਕੇਵਲ ਸ਼ੁੱਧ ਸਰੂਪ ਆਪਣੇ ਆਪ ਪ੍ਰਕਾਸ਼ਮਾਨ ਅਜਪਾ ਜਾਪ ਕਰ ਰਹੇ ਹਨ। ਯਥਾ:- ਜਹ; ਝਿਲਿਮਿਲਿਕਾਰੁ ਦਿਸੰਤਾ॥ ਤਹ; ਅਨਹਦ ਸਬਦ ਬਜੰਤਾ॥

ਦੂਜਾ ਅਰਥ:- ਜਬ ਆਪਨ ਆਪ; ਆਪਿ ਪਾਰਬ੍ਰਹਮ॥ ਤਬ ਮੋਹ ਕਹਾ; ਕਿਸੁ ਹੋਵਤ ਭਰਮ॥ ਨਿਰਗੁਨ ਬ੍ਰਹਮ ਜੀ  ਗੁਰੂ ਅਵਤਾਰ ਧਾਰ ਕੇ, ਉੱਬਲਦੀ ਦੇਗ'ਚ ਬੈਠ ਕੇ ਰੋਮ ੨ ਕਰਕੇ ਅਜਪਾ ਜਾਪ ਅਨੰਤ ਪ੍ਰਕਾਸ਼'ਚ ਲੀਣ, ਉਪ੍ਰੋਕਤ ਅਵਸਥਾ ਕਮਾ ਕੇ ਦਿਖਾ ਰਹੇ ਹਨ। ਸਤਿਗੁਰੂ ਸਾਹਿਬ ਜੀ ਨਿਰਭਉ ਹੋਇ ਰਹੇ ਲਿਵ ਏਕੈ; ਨਾਨਕ.ਹਰਿ ਮਨੁ ਮਾਨੀ॥ ਅਨੁਸਾਰ ਇੱਕ ਵਾਹਿਗੁਰੂ ਜੀ ਦੀ ਲਿਵ'ਚ ਭਾਰੇ ਕਸ਼ਟ ਸਹਾਰਦਿਆਂ ਨਿਰਭਉ ਹਨ। ਸਗਲ ਸਮਗ੍ਰੀ.ਡਰਹਿ ਬਿਆਪੀ; ਬਿਨੁ ਡਰ ਕਰਣੈਹਾਰਾ॥ ਅਨੁਸਾਰ ਸਾਰੀ ਰਚਨਾ ਡਰ'ਚ ਹੈ, ਆਪਣੇ ਪ੍ਰੇਮੀਆਂ ਨੂੰ ਗੁਰਸ਼ਬਦ ਬਖ਼ਸ਼ ਕੇ, ਆਪਣੀ ਕੁਰਬਾਨੀ ਦੇ ਕੇ, ਅਨੇਕ ਪ੍ਰਕਾਰ ਦੇ ਡਰ ਤੋਂ ਮੁਕਤ ਕੀਤਾ, ਹੁਣ ਕਰ ਰਹੇ ਹਨ। ਇਸ ਲਈ ਅਬ ਹਮ ਚਲੀ; ਠਾਕੁਰ ਪਹਿ ਹਾਰਿ॥ ਜਬ ਹਮ.ਸਰਣਿ ਪ੍ਰਭੂ ਕੀ ਆਈ; ਰਾਖੁ ਪ੍ਰਭੂ.ਭਾਵੈ

ਮਾਰਿ॥ ਅਨੁਸਾਰ ਔਗੁਣਾਂ ਵੱਲੋਂ ਹਾਰ ਕੇ ਪੂਰਨ ਗ਼ਰੀਬੀ ਧਾਰ ਕੇ, ਗੁਰੂ ਜੀ ਦੀ ਸ਼ਰਨ ਪੈ ਕੇ ਨਿਰਭਉ ਹੋ ਕੇ ਨਿਹਾਲ ਹੋਵੋ ਜੀ। ਵਾ ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਹ ਹਰਿ॥ ਪਰਮ ਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ ਨੇ ਉਪ੍ਰੋਕਤ ਅਗਮ ਅਪਾਰ ਮਹਾਂ ਵਿਸਮਾਦ ਅਵਸਥਾ ਸਾਰੀ ਜ਼ਿੰਦਗੀ ਆਪ ਕਮਾਈ ਹੈ, ਆਪਣੇ ਪ੍ਰੇਮੀਆਂ ਬਾਬੇ ਬਿਧੀਚੰਦ ਜੀ, ਭਾਈ ਜੇਠੇ ਜੀ, ਭਾਈ ਗੁਰਦਾਸ ਸਾਹਿਬ ਜੀ ਆਦਿ ਪ੍ਰੇਮੀਆਂ ਨੂੰ ਭੀ ਬਖ਼ਸ਼ੀ ਹੈ। ਪ੍ਰੇਮ ਮਈ ਸ਼ੁਭ ਸੱਚੀ ਸਿੱਖਿਆ:- ਸਤਿਗੁਰੂ ਸਾਹਿਬ ਜੀ ਦੀ ਸ਼ਹੀਦੀ ਜਪਣ ਧਿਆਉਣ ਨਮਸਕਾਰਨੇ ਕਰਕੇ, ਗੁਰਤਾ ਬਿਰਾਜਮਾਨ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇਹ ਅਵਸਥਾ ਹੁਣ ਆਪਣੇ ਪ੍ਰੇਮੀ ਸੇਵਕਾਂ ਨੂੰ ਬਖ਼ਸ਼ ਰਹੇ ਹਨ। ਜੋ ਸਭ ਕੁੱਝ ਗੁਰੂਪ੍ਰਮੇਸਰ ਜੀ ਨੂੰ ਅਰਪ ਕੇ, ਭੈ ਕਾਹੂ ਕਉ.ਦੇਤ ਨਹਿ; ਨਹਿ ਭੈ ਮਾਨਤ ਆਨਿ॥ ਅਨੁਸਾਰ ਨਿਰਭੈ ਹੋਣ ਦੀ ਹੰਗਤਾ ਤਿਆਗ ਕੇ, ਨਿਰਭੈ ਪਦ'ਚ ਲੀਣ ਰਹਿੰਦੇ ਹਨ। ਜਿਵੇਂ ਪਰਮਪੂਜਨੀਕ ਬ੍ਰਹਮ ਸਰੂਪ ਬਾਬਾ ਦੀਪਸਿੰਘ ਮਨੀਸਿੰਘ ਸਾਹਿਬਾਨ ਜੀ ਆਦਿ।

ਆਪਨ ਚਲਿਤ; ਆਪਿ ਕਰਨੈਹਾਰ॥ ਨਾਨਕ; ਠਾਕੁਰ ਅਗਮ ਅਪਾਰ॥ ੨॥ ੧.ਪਰਮਪੂਜਨੀਕ ਸੱਚੇ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਫ਼ੁਰਮਾਉਂਦੇ ਹਨ:- ਅਨੰਤ ਬ੍ਰਹਮੰਡ, ਹਰ ਜੀਵ ਦੇ ਅੰਦਰ ਬਾਹਰ, ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ (ਅਗਮ) ਸੋਗ ਰਹਿਤ(ਠਾਕੁਰ) ਵਾਹਿਗੁਰੂ ਜੀ ਨਮੋ ਸੂਰਜ ਸੂਰਜੇ; ਨਮੋ ਚੰਦ੍ਰ ਚੰਦ੍ਰੇ॥ ਨਮੋ ਰਾਜ ਰਾਜੇ; ਨਮੋ ਇੰਦ੍ਰ ਇੰਦ੍ਰੇ॥ ਨਮੋ ਅੰਧਕਾਰੇ; ਨਮੋ ਤੇਜ ਤੇਜੇ॥ ਅਨੁਸਾਰ (ਅਗਮ) ਗੰਮਤਾ ਰਹਿਤ(ਅਪਾਰ) ਪਾਰਾਵਾਰ ਰਹਿਤ ਪ੍ਰਕਾਸ਼ ਸਹਿਤ ਭਰਪੂਰ ਹਨ, ਭਾਵ ਇਤਨਾ ਪ੍ਰਕਾਸ਼ ਹੀ ਪ੍ਰਕਾਸ਼ ਹੈ ਕਿ ਜਿਸ ਦੀ ਗੰਮਤਾ, ਪਾਰਵਾਰ ਹੀ ਨਹੀਂ ਹੈ। ਅਗਮ ਅਪਾਰ ਵਿਸਮਾਦ ਵਾਹਿਗੁਰੂ ਜੀ ਉਤਪਤੀ ਪਾਲਣਾ ਲੈਅਤਾ ਦੇ(ਆਪਨ) ਆਪਣੇ ਪਰਉਪਕਾਰੀ, ਹੰਗਤਾ ਰਹਿਤ ਵਿਸਮਾਦ(ਚਲਿਤ) ਕੌਤਕ ਆਪਿ ਹੀ(ਕਰਨੈਹਾਰ) (ਕਰਨੈ+ਹਾਰ) ਕਰਨੈ(ਹਾਰ) ਵਾਲੇ ਹਨ॥ ੨॥ ਯਥਾ:- ਨਹ ਕਿਛੁ ਜਨਮੈ; ਨਹ ਕਿਛੁ ਮਰੈ॥ ਆਪਨ ਚਲਿਤੁ; ਆਪ ਹੀ ਕਰੈ॥

੨.ਜਬ ਹੋਵਤ; ਪ੍ਰਭ ਕੇਵਲ ਧਨੀ॥) ਜਬ ਏਕਹਿ; ਹਰਿ ਅਗਮ ਅਪਾਰ॥) ਜਬ ਨਿਰਗੁਨ ਪ੍ਰਭ; ਸਹਜ ਸੁਭਾਇ॥) ਜਬ ਆਪਹਿ ਆਪਿ; ਅਪਨੀ ਜੋਤਿ ਧਰੈ॥ ਵਾਹਿਗੁਰੂ ਜੀ, ਸਤਿਗੁਰੂ ਸਾਹਿਬਾਨ ਜੀ ਦੇ ਸਰੂਪ 'ਚ ਪ੍ਰਗਟ ਹੋ ਕੇ, ਉਪ੍ਰੋਕਤ ਅਵਸਥਾ ਨੂੰ ਕਮਾਉਂਦਿਆਂ ਉੱਬਲਦੀ ਦੇਗ਼ 'ਚ ਬੈਠਣ, ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ, ਸ੍ਰੀ ਹਰਿਮੰਦਰ ਸਾਹਿਬ ਜੀ ਰਚਣ, ਲੋਹੇ ਦੇ ਤੰਗ ਪਿੰਜਰੇ 'ਚ ਬੈਠਣ, ਸੀਸ ਕੁਰਬਾਨ ਕਰਨ, ਪੰਜ ਪਿਆਰੇ ਸਾਜਣ, ਉਨ੍ਹਾਂ ਤੋਂ ਆਪ ਅੰਮ੍ਰਿਤ ਛਕਣ, ਦੁਨੀਆਂ ਨੂੰ ਤਾਰਨ ਆਦਿ ਦੇ(ਆਪਨ) ਆਪਣੇ ਪਰਉਪਕਾਰੀ ਹੰਗਤਾ ਰਹਿਤ (ਚਲਿਤ) ਕੌਤਕ ਆਪਿ ਹੀ (ਕਰਨੈਹਾਰ) (ਕਰਨੈ+ਹਾਰ) (ਕਰਨੈ) ਕਰਨ (ਹਾਰ) ਵਾਲੇ ਹਨ।

ਵਾ ਪਰਮਪੂਜਨੀਕ ਨਾਨਕ; ਠਾਕੁਰ ਅਗਮ ਅਪਾਰ॥ ੨॥ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਖੰਡ ਬ੍ਰਹਮੰਡ ਬੇਅੰਤ; ਉਧਾਰਣਹਾਰਿਆ॥ ਤੇਰੀ ਸੋਭਾ ਤੁਧੁ; ਸਚੇ ਮੇਰੇ ਪਿਆਰਿਆ॥ ਅਨੁਸਾਰ ਅਸੰਖ ਬ੍ਰਹਮੰਡ ਨੂੰ ਉਧਾਰਨ ਦਾ ਆਪਨ ਚਲਿਤ; ਆਪਿ ਕਰਨੈਹਾਰ॥ ਅਨੁਸਾਰ ਆਪਣਾ ਕੌਤਕ ਆਪ ਹੀ

ਕਰਨ ਵਾਲੇ ਹਨ, ਕਿਉਂ ਜੋ ਆਪਣੇ ਸਿੱਖਾਂ ਦੇ ਸਿਰਾਂ'ਤੇ ਕ੍ਰਿਪਾ ਰੂਪ ਆਪਣੇ ਅਨੰਤ ਹਸਤ ਕਮਲ ਰੱਖਦੇ ਹਨ। ਹਰ ਸਮੇਂ ਆਪਣੇ ਪਿਆਰਿਆਂ ਦੇ ਦਿਲ ਦਿਮਾਗ਼'ਚ ਗੁਰਬਾਣੀ ਭੇਜਦੇ ਰਹਿੰਦੇ ਹਨ। ਹਰ ਸਮੇਂ ਸੱਚੇ ਨਾਮੁ ਦੀ ਅੰਮ੍ਰਿਤ ਵਰਖਾ ਕਰਕੇ ਆਪਣੇ ਪਿਆਰਿਆਂ ਨੂੰ ਅੰਮ੍ਰਿਤ ਪਿਆਉਂਦੇ, ਅੰਮ੍ਰਿਤ'ਚ ਨੁਹਾਉਂਦੇ ਰਹਿੰਦੇ ਹਨ॥ ੨॥

ਅਬਿਨਾਸੀ ਸੁਖ; ਆਪਨ ਆਸਨ॥ ਤਹ ਜਨਮ ਮਰਨ; ਕਹੁ ਕਹਾ ਬਿਨਾਸਨ॥ ਅਬਿਨਾਸੀ ਪਦ ਬਖ਼ਸ਼ਣ ਵਾਲੇ ਪਰਮਪੂਜਨੀਕ ਸੱਚੇ ਸਤਿਗੁਰੂ ਮਹੱਲਾ ਪੰਜਵਾਂ ਜੀ, ਸੜਦੀ ਬਲਦੀ ਮੱਚਦੀ ਲੋਹ'ਤੇ ਖੜ੍ਹ ਰਹੇ ਹਨ, ਹੋਰ ਅਨੇਕ ਅਬਿਨਾਸੀ ਕੌਤਕ ਵਰਤਾਅ ਕੇ ਅਬਿਨਾਸੀ ਦੇ ਅਰਥ ਕਮਾ ਕੇ ਫ਼ੁਰਮਾ ਰਹੇ ਹਨ:- ਸਤਿਗੁਰੂ ਸਾਹਿਬਾਨ ਜੀ ਆਪਣੀ ਰਚਨਾ ਤੋਂ ਪਹਿਲਾਂ, ਜਿੱਥੇ ਸੁਖ ਸਰੂਪ(ਅਬਿਨਾਸੀ) ਨਾਸ ਤੋਂ ਰਹਿਤ, ਅਸੰਖ ਨੂਰ ਭਰਪੂਰ ਅਨਤਕਲਾਵਾਨ ਮੇਹਰਵਾਨ ਪ੍ਰਕਾਸ਼ ਸਰੂਪ ਵਿਆਪਕ ਵਿਸਮਾਦ ਬ੍ਰਹਮ ਜੀ (ਆਪਨ) ਆਪਣੇ ਸੁਖ ਸਰੂਪ ਅਬਿਨਾਸੀ(ਆਸਨ) ਟਿਕਾਣੇ, ਤੁਮ ਪੂਰਨ.ਪੂਰਿ ਰਹੇ ਸੰਪੂਰਨ; ਅਨੁਸਾਰ ਭਰਪੂਰ ਹੋ ਰਹੇ ਸਨ, (ਤਹ) ਤਿੱਥੇ ਅਬਿਨਾਸੀ ਸੁਖ; ਆਪਨ ਆਸਨ॥ ਵਿਸਮਾਦ ਬ੍ਰਹਮ ਜੀ 'ਚ ਜਨਮ ਮਰਨ, ਨਾਸਵਾਨ ਦ੍ਰਿਸ਼ਟਮਾਨ ਪਸਾਰੇ ਦਾ(ਬਿਨਾਸਨ) ਨਾਸਪੁਣਾ ਕਹੁ(ਕਹਾ) ਕਿੱਥੇ ਸੀ?ਭਾਵ ਨਹੀਂ ਸੀ, ਕਿਉਂ ਜੋ ਨਿਰੋਲ ਅਜਪਾ ਜਾਪ ਵਿਸਮਾਦ ਪ੍ਰਕਾਸ਼ ਹੀ ਪ੍ਰਕਾਸ਼ ਸਰੂਪ ਬ੍ਰਹਮ ਜੀ ਭਰਪੂਰ ਹੋ ਰਹੇ ਸਨ, ਹੁਣ ਭੀ ਵੱਡੇ ਛੋਟੇ ਹਰ ਕ੍ਰਿਮ ਦੇ ਅੰਦਰ ਬਾਹਰ ਵਿਸਮਾਦ ਭਰਪੂਰ ਹੋ ਕੇ, ਅਜਪਾ ਜਾਪ ਕਰ ਰਹੇ ਹਨ। ਵਾ.ਵਿਸਮਾਦ ਪੂਰਨ ਬ੍ਰਹਮ ਜੀ, ਗੁਰੂ ਅਵਤਾਰ'ਚ ਪ੍ਰਗਟ ਹੋ ਕੇ, ਅਬਿਨਾਸੀ ਸੁਖ; ਆਪਨ ਆਸਨ॥ ਦੇ ਕੋਟਿ ਪ੍ਰਕਾਸ਼ ਦੀ ਸਾਖਿਆਤਤਾ'ਚ ਹਰ ਵੇਲੇ ਲੀਣ ਰਹਿੰਦੇ ਹਨ।

ਵਾ ਸਤਿਗੁਰੂ ਸਾਹਿਬਾਨ ਜੀ ਅਬਿਨਾਸੀ ਸੁਖ; ਆਪਨ ਆਸਨ॥) ਗੁਰਮੁਖਿ; ਰੋਮਿ ਰੋਮਿ ਹਰਿ ਧਿਆਵੈ॥) ਜਹ; ਝਿਲਿਮਿਲਿਕਾਰੁ ਦਿਸੰਤਾ॥ ਤਹ; ਅਨਹਦ ਸਬਦ ਬਜੰਤਾ॥) ਪ੍ਰਭ ਕੈ ਸਿਮਰਨਿ; ਅਨਹਦ ਝੁਨਕਾਰ॥ ਸੁਖੁ ਪ੍ਰਭ ਸਿਮਰਨ ਕਾ; ਅੰਤੁ ਨ ਪਾਰ॥ ਅਨੁਸਾਰ ਅਨਹਦ ਝੁਨਕਾਰ ਅਜਪਾ ਜਾਪ'ਚ ਲੀਣ ਮਹਾਂ ਵਿਸਮਾਦ ਅਵਸਥਾ, ਆਪਣੇ ਸੇਵਕ ਨੂੰ ਬਖ਼ਸ਼ਦੇ ਹਨ। ਇਸ ਗੁਰੂ ਚਰਨ-ਕਮਲਾਂ'ਚ ਲੀਣ ਅਵਸਥਾ'ਚ, ਆਪਣੇ ਪਿਆਰੇ ਗੁਰਸਿੱਖ ਨੂੰ, ਸਤਿਗੁਰੂ ਅਰਜਨਦੇਵ ਸਾਹਿਬ ਜੀ, ਅਨੰਤ ਰੂਪ ਤੇਰੇ; ਨਾਰਾਇਣਾ॥ ਅਨੁਸਾਰ ਆਪਣੇ ਅਨੰਤ ਪਾਕ ਸਰੂਪਾਂ ਦੇ ਦਰਸ਼ਨ ਬਖ਼ਸ਼ਦੇ ਹਨ। ਸਤਿਗੁਰੂ ਸਾਹਿਬਾਨ ਜੀ ਦੇ ਸਮੂਹ ਪਰਮ ਪਾਕ ਸ੍ਰੀਰਾਂ ਦੇ ਜਿਤਨੇ ਰੋਮ ਹਨ, ਤਿਤਨੇ ਹੀ ਮੁਖਾਰਬਿੰਦ ਹਨ, ਉਨ੍ਹਾਂ ਤੋਂ ਵਾਹਿਗੁਰੂ ਮੰਤ੍ਰ ਦਾ ਜਾਪ ਹੋ ਰਿਹਾ ਹੈ। ਆਪਣੇ ਸੇਵਕ ਨੂੰ, ਨਿਰਗੁਨ ਸਰੂਪ ਬ੍ਰਹਮ ਜੀ ਆਪਣੇ ਕੋਟਿ ਬ੍ਰਹਮੰਡ ਦੇ ਪਸਾਰੇ ਸਰਗੁਨ ਸਰੂਪ ਸਮੇਤ ਵਾਹਿਗੁਰੂ ੩ ਜਪਦਿਆਂ ਦੇ, ਸਦਾ ਲਈ ਪਰਮ ਪਾਕ ਦਰਸਨ ਕਰਵਾ ਦਿੰਦੇ ਹਨ। ਗੁਰਸੇਵਕ ਜੀ ਨੂੰ, ਗੁਰੂ ਪ੍ਰੇਮਾ-ਭਗਤੀ ਸਹਿਤ, ਨਿਰਗੁਨ ਸਰਗੁਨ ਜੀ ਦੀ ਵਿਸਮਾਦ ਏਕਤਾ ਕਰਵਾ ਦਿੰਦੇ ਹਨ। ਗੁਰਸੇਵਕ ਨੂੰ ਐਸੀ ਵਿਸਮਾਦ ਅਵਸਥਾ'ਚ ਗੋਵਿੰਦ ਜੀ ਗੱਜਦੇ ਸੁਣਾ ਦਿੰਦੇ ਹਨ। (ਤਹ) ਤਿੱਥੇ ਗੁਰਸੇਵਕ ਜੀ

ਦੇ ਸਰੂਪ'ਚ ਜਨਮ ਮਰਨ(ਬਿਨਾਸਨ) ਨਾਸਪੁਣਾ ਕਹੁ(ਕਹਾ) ਕਿੱਥੇ ਹੈ?ਕਿਉਂ ਜੋ ਗੁਰਸੇਵਕ ਜੀ ਨੇ ਆਪਣੇ ਪ੍ਰੀਤਮ ਗੁਰਦੇਵ ਜੀ ਨੂੰ, ਕਬੀਰ.ਮੇਰਾ ਮੁਝ ਮਹਿ ਕਿਛੁ ਨਹੀ; ਜੋ ਕਿਛੁ ਹੈ ਸੋ ਤੇਰਾ॥ ਤੇਰਾ ਤੁਝ ਕਉ ਸਉਪਤੇ; ਕਿਆ ਲਾਗੈ ਮੇਰਾ॥ ਅਨੁਸਾਰ ਆਪਣਾ ਸੀਸ ਸ੍ਵੰਸ ਸਭ ਕੁੱਝ ਅਰਪ ਕੇ, ਤਤੁ ਗਿਆਨੁ.ਲਾਇ ਧਿਆਨੁ; ਦ੍ਰਿਸਟਿ ਸਮੇਟਿਆ॥ ਅਨੁਸਾਰ ਆਪਣੇ ਦਿਲ 'ਚੋਂ ਦ੍ਰਿਸ਼ਟਮਾਨ ਦਾ ਅਭਾਵ ਕਰ ਦਿਤਾ ਹੈ, ਭਾਵ ਦ੍ਰਿਸ਼ਟਮਾਨ ਨੂੰ ਬ੍ਰਹਮ ਹੀ ਬ੍ਰਹਮ ਸਮਝ ਕੇ ਇਸ'ਚੋਂ ਕੇਵਲ ਬ੍ਰਹਮ ਹੀ ਬ੍ਰਹਮ ਗ੍ਰਹਿਣ ਕਰਦੇ ਹਨ, ਇਸ ਨਾਲ ਮੋਹ ਵੈਰ ਨਹੀਂ ਕਰਦੇ, ਇਸ ਦੀ ਮੇਰ ਕਰਕੇ ਪਕੜਦੇ ਨਹੀਂ, ਨਾ ਹੀ ਨਫ਼ਰਤ ਕਰਦੇ ਹਨ। ਗੁਰਸੇਵਕ ਜੀ ਐਸੇ ਵਿਸਮਾਦ ਅਬਿਨਾਸੀ ਪਦ ਨੂੰ ਪ੍ਰਾਪਤ ਹਨ। ਯਥਾ:- ਮੈ ਨ ਮਰਉ; ਮਰਿਬੋ ਸੰਸਾਰਾ॥ ਅਬ ਮੋਹਿ; ਮਿਲਿਓ ਹੈ ਜੀਆਵਨਹਾਰਾ॥) ਥਿਰੁ ਪਾਰਬ੍ਰਹਮੁ ਪਰਮੇਸਰੋ; ਸੇਵਕੁ ਥਿਰੁ ਹੋਸੀ॥) ਅਬ ਤਉ ਜਾਇ ਚਢੇ ਸਿੰਘਾਸਨਿ; ਮਿਲੇ ਹੈ ਸਾਰਿੰਗ ਪਾਨੀ॥ ਰਾਮ ਕਬੀਰਾ.ਏਕ ਭਏ ਹੈ; ਕੋਇ ਨ ਸਕੈ ਪਛਾਨੀ॥) ਹਰਿ ਕੇ ਸੇਵਕ.ਜੋ ਹਰਿ ਭਾਏ; ਤਿਨ੍ ਕੀ ਕਥਾ ਨਿਰਾਰੀ ਰੇ॥ ਆਵਹਿ ਨ ਜਾਹਿ.ਨ ਕਬਹੂ ਮਰਤੇ; ਪਾਰਬ੍ਰਹਮ ਸੰਗਾਰੀ ਰੇ॥) ਨਿਹਚਲੁ ਸਚੁ ਖੁਦਾਇ ਏਕੁ; ਖੁਦਾਇ ਬੰਦਾ ਅਬਿਨਾਸੀ॥) ਨਹ ਕਿਛੁ ਜਨਮੈ; ਨਹ ਕਿਛੁ ਮਰੈ॥ ਆਪਨ ਚਲਿਤੁ; ਆਪ ਹੀ ਕਰੈ॥

ਜਬ ਪੂਰਨ ਕਰਤਾ; ਪ੍ਰਭੁ ਸੋਇ॥ ਤਬ ਜਮ ਕੀ ਤ੍ਰਾਸ; ਕਹਹੁ ਕਿਸੁ ਹੋਇ॥ ਸਤਿਗੁਰੂ ਸਾਹਿਬਾਨ ਜੀ ਆਪਣੀ ਰਚਨਾ ਰਚਣ ਤੋਂ ਪਹਿਲਾਂ, (ਜਬ) ਜਦੋਂ(ਪ੍ਰਭੁ) ਨਿਰਗੁਨ; ਸਰਬ ਕਲਾ ਸਮਰਥ॥) ਪੂਰਨ ਪ੍ਰਕਾਸ਼ ਸਰੂਪ ਆਪਣੀ(ਸੋਇ) ਸੋਭਾ ਅਜਪਾ ਜਾਪ(ਕਰਤਾ) ਕਰਨ ਵਾਲੇ ਆਪ ਹੀ ਹੋ ਰਹੇ ਸਨ, ਹੁਣ ਹੋ ਰਹੇ ਹਨ, ਭਾਵ ਅਸੰਖ ਤੇਜ਼ ਪ੍ਰਕਾਸ਼ ਸਰੂਪ ਨਿਰਗੁਨ ਬ੍ਰਹਮ ਜੀ ਆਪਣੇ ਆਪ ਨੂੰ ਆਪ ਜਪ ਰਹੇ ਸਨ, ਹੁਣ ਜਪ ਰਹੇ ਹਨ।

ਵਾ ਜਬ ਪੂਰਨ ਕਰਤਾ; ਪ੍ਰਭੁ ਸੋਇ॥ ਵਿਸਮਾਦ ਵਾਹਿਗੁਰੂ ਜੀ, ਸਤਿਗੁਰੂ ਸਾਹਿਬਾਨ ਜੀ ਦੇ ਅਵਤਾਰ'ਚ ਪ੍ਰਗਟ ਹੋ ਕੇ, ਆਪਣੇ ਅੰਦਰ ਬਾਹਰ ਅਸੰਖ ਤੇਜ਼ ਪ੍ਰਕਾਸ਼ ਅਜਪਾ ਜਾਪ 'ਚ ਲੀਣਤਾ ਵਾਲੀ ਅਵਸਥਾ ਕਮਾ ਰਹੇ ਹਨ।

ਵਾ ਇਹ ਵਿਸਮਾਦ ਅਵਸਥਾ ਆਪਣੇ ਪ੍ਰੇਮੀਆਂ ਨੂੰ ਬਖ਼ਸ਼ਦੇ ਹਨ ਤੇ ਪ੍ਰੇਮੀ ਜਨ ਅੱਗੇ ਬਖ਼ਸ਼ਦੇ ਹਨ, (ਤਬ) ਤਦੋਂ ਜਮ(ਕੀ) ਦਾ(ਤ੍ਰਾਸ) ਡਰ ਕਸ਼ਟ(ਕਹਹੁ) ਦੱਸੋ ਕਿਸੁ ਨੂੰ ਹੋਇ ਹੈ, ਭਾਵ ਹੁੰਦਾ ਹੈ?ਯਥਾ:- ਧਰਮਰਾਇ ਹੈ.ਹਰਿ ਕਾ ਕੀਆ; ਹਰਿ ਜਨ ਸੇਵਕ, ਨੇੜਿ ਨ ਆਵੈ॥ ਜੋ ਹਰਿ ਕਾ ਪਿਆਰਾ, ਸੋ ਸਭਨਾ ਕਾ ਪਿਆਰਾ; ਹੋਰ ਕੇਤੀ.ਝਖਿ ਝਖਿ ਆਵੈ ਜਾਵੈ॥ ੧੭॥) ਅਫਰਿਓ ਜਮੁ; ਮਾਰਿਆ ਨ ਜਾਈ॥ ਗੁਰ ਕੈ ਸਬਦੇ; ਨੇੜਿ ਨ ਆਈ॥ ਸਬਦੁ ਸੁਣੇ.ਤਾ ਦੂਰਹੁ ਭਾਗੈ; ਮਤੁ ਮਾਰੇ.ਹਰਿ ਜੀਉ ਵੇਪਰਵਾਹਾ ਹੇ॥ ੭॥) ਅਧਿਆਤਮੀ ਹਰਿ ਗੁਣ ਤਾਸੁ ਮਨਿ; ਜਪਹਿ ਏਕੁ ਮੁਰਾਰਿ॥ ਤਿਨ ਕੀ ਸੇਵਾ, ਧਰਮਰਾਇ ਕਰੈ; ਧੰਨੁ ਸਵਾਰਣਹਾਰੁ॥

ਜਬ ਅਬਿਗਤ ਅਗੋਚਰ; ਪ੍ਰਭ ਏਕਾ॥ ਤਬ ਚਿਤ੍ਰ ਗੁਪਤ; ਕਿਸੁ ਪੂਛਤ ਲੇਖਾ॥ ਸਤਿਗੁਰੂ

ਸਾਹਿਬਾਨ ਜੀ ਆਪਣੀ ਰਚਨਾ ਰਚਣ ਤੋਂ ਪਹਿਲਾਂ, (ਜਬ) ਜਦੋਂ(ਏਕਾ) ਇੱਕ ਅਜਾਤਿ ਹੈਂ॥ ਅਜਾਦਿ ਹੈਂ॥ ੧੪੧॥ (ਅਗੋਚਰ) ਸੁਤੰਤ੍ਰ(ਅਬਿਗਤ) ਨਿਰਗੁਨ(ਪ੍ਰਭ) ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਅਸੰਖ ਪ੍ਰਕਾਸ਼ ਸਰੂਪ ਸਨ, (ਤਬ) ਤਦੋਂ; ਚਿਤ੍ਰ ਗੁਪਤੁ ਲੇਖੀਆ॥ ਅਨੁਸਾਰ ਜੀਵ ਦੇ ਸੱਜੇ ਖ਼ੱਬੇ ਮੋਢੇ'ਤੇ ਬੈਠ ਕੇ, ਸ਼ੁਭ ਅਸ਼ੁਭ ਕਰਮਾਂ ਨੂੰ ਲਿਖਣ ਵਾਲੇ ਚਿਤ੍ਰ ਗੁਪਤ, ਲੇਖਾ ਕਿਸੁ ਨੂੰ(ਪੂਛਤ) ਪੁੱਛਦੇ ਸਨ? ਵਾ.ਵਾਹਿਗੁਰੂ ਜੀ, ਸਤਿਗੁਰੂ ਸਾਹਿਬਾਨ ਜੀ ਦੇ ਸਰੂਪ'ਚ, ਨ੍ਰਿਵਿਕਾਰ ਹੰਗਤਾ ਰਹਿਤ ਨਿਰਮਲ ਉੱਜਲ ਉਪ੍ਰੋਕਤ ਜਬ ਅਬਿਗਤ ਅਗੋਚਰ; ਪ੍ਰਭ ਏਕਾ॥ ਅਵਸਥਾ'ਚ ਲੀਣ ਹਨ। ਵਾ ਸਤਿਗੁਰੂ ਸਾਹਿਬਾਨ ਜੀ ਆਪਣੇ ਪ੍ਰੇਮੀ ਜੀ ਦੇ ਲੂੰ ੨'ਚ ਵਸ ਕੇ, ਉਸ ਨੂੰ ਇਹ ਅਵਸਥਾ ਬਖ਼ਸ਼ਦੇ ਹਨ। ਵਾ ਜਿਵੇਂ ਦੀਵੇ ਤੋਂ ਦੀਵਾ ਜਗਦਾ ਹੈ, ਤਿਵੇਂ ਗੁਰਸੇਵਕ ਪ੍ਰੇਮੀ ਜੀ ਆਪਣੇ ਤੋਂ ਅੱਗੇ ਹੋਰ ਪ੍ਰੇਮੀ ਨੂੰ ਇਹ ਅਵਸਥਾ ਬਖ਼ਸ਼ਦੇ ਹਨ।

ਜਬ ਨਾਥ ਨਿਰੰਜਨ; ਅਗੋਚਰ ਅਗਾਧੇ॥ ਤਬ ਕਉਨ ਛੁਟੇ; ਕਉਨ ਬੰਧਨ ਬਾਧੇ॥ ਸਤਿਗੁਰੂ ਸਾਹਿਬਾਨ ਜੀ ਆਪਣੀ ਰਚਨਾ ਰਚਣ ਤੋਂ ਪਹਿਲਾਂ, (ਜਬ) ਜਦੋਂ ਵਾਹਿਗੁਰੂ ਜੀ(ਅਗਾਧੇ) ਗੰਭੀਰ ਡੂੰਘੇ ਬੇਹਾਥ (ਨਿਰੰਜਨ) ਸ਼ੁੱਧ ਨਿਰਮਲ ਪ੍ਰਕਾਸ਼ ਸਰੂਪ, (ਅਗੋਚਰ) ਸੁਤੰਤ੍ਰ ਹੱਛੇਪੁਣੇ ਤੋਂ ਰਹਿਤ, ਭਾਵ ਅਗਮ ਅਪਾਰ ਵਿਸਮਾਦ ਬੇਹਾਥ ਸੁਤੰਤ੍ਰ ਸ਼ੁੱਧ ਪ੍ਰਕਾਸ਼ ਹੀ ਪ੍ਰਕਾਸ਼ ਸਰੂਪ(ਨਾਥ) ਮਾਲਕ ਸਨ, (ਤਬ) ਤਦੋਂ ਕਉਨ ਹੰਗਤਾ ਜਮਾਂ ਔਗੁਣਾਂ ਤੋਂ ਛੁਟੇ ਤੇ ਕਉਨ ਇਨ੍ਹਾਂ(ਬੰਧਨ) ਬੰਧਨਾਂ'ਚ(ਬਾਧੇ) ਬੱਝੇ ਸਨ?ਕਿਉਂ ਜੋ ਨਿਰੇ ਨੂਰ ਪ੍ਰਕਾਸ਼ ਸਰੂਪ ਆਪਣਾ ਜਾਪ ਆਪ ਕਰ ਰਹੇ ਸਨ, {ਹੁਣ ਭੀ ਅਜਪਾ ਜਾਪ ਰੂਪ ਸਰਬ ਵਿਆਪੀ ਹਨ। }ਨਾਸਵੰਤ ਰਚਨਾ ਓਥੇ ਹੈ ਹੀ ਨਹੀਂ। ਵਾ ਸਤਿਗੁਰੂ ਅਰਜਨਦੇਵ ਜੀ ਉੱਬਲਦੀ ਦੇਗ'ਚ ਬੈਠੇ ਇਸ ਅਵਸਥਾ'ਚ ਲੀਣ ਹਨ। ਆਪਣੇ ਪ੍ਰੇਮੀ ਸੇਵਕ ਜੀ ਨੂੰ ਇਹ ਅਵਸਥਾ ਬਖ਼ਸ਼ਦੇ ਹਨ। ਪ੍ਰੇਮੀ ਗੁਰਸੇਵਕ ਜੀ ਅੱਗੇ ਇਹ ਵਿਸਮਾਦ ਪਰਮ ਉੱਚੀ ਸੁੱਚੀ ਅਵਸਥਾ ਬਖ਼ਸ਼ਦੇ ਹਨ।

ਆਪਨ ਆਪ; ਆਪ ਹੀ ਅਚਰਜਾ॥ ਨਾਨਕ ਆਪਨ ਰੂਪ; ਆਪ ਹੀ ਉਪਰਜਾ॥ ੩॥ ਸਤਿਗੁਰੂ ਨਾਨਕ ਦੇਵ ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਹ ਹਰਿ॥ ਪਰਮ ਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ ਵਾਹਿਗੁਰੂ ਜੀ ਨੂੰ ਵਿਸਮਾਦ ਹੀ ਵਿਸਮਾਦ ਫ਼ੁਰਮਾ ਰਹੇ ਹਨ:- ਅਬਿਨਾਸੀ ਸੁਖ; ਆਪਨ ਆਸਨ॥) ਜਬ ਪੂਰਨ ਕਰਤਾ; ਪ੍ਰਭੁ ਸੋਇ॥) ਜਬ ਅਬਿਗਤ ਅਗੋਚਰ; ਪ੍ਰਭ ਏਕਾ॥) ਜਬ ਨਾਥ ਨਿਰੰਜਨ; ਅਗੋਚਰ ਅਗਾਧੇ॥ ਨਿਰਗੁਨ ਨਿਰੰਕਾਰ ਅਜਪਾ ਜਾਪ ਵਾਹਿਗੁਰੂ ਜੀ ਆਪਣੀ ਰਚਨਾ ਤੋਂ ਪਹਿਲਾਂ, ਅਬਿਨਾਸੀ ਪੂਰਨ ਅਬਿਗਤ ਨਿਰੰਜਨ ਸਨ। ਰਚਨਾ ਰਚ ਕੇ ਭੀ ਨਿਰਗੁਨ ਨਿਰੰਕਾਰ ਸ਼ੁੱਧ ਸਰੂਪ ਸਭਨੀ ਥਾਂਈ ਛੂਛਮ ਤੋਂ ਛੂਛਮ ਕ੍ਰਿਮਾਂ, ਵੱਡੇ ਤੋਂ ਵੱਡੇ ਅਕਾਰਾਂ ਦੇ ਅੰਦਰ ਬਾਹਰ, ਹਰ ਸਮੇਂ ਲਬਾ ਲਬ ਭਰਪੂਰ ਵਿਆਪਕ ਪ੍ਰਕਾਸ਼ਕ ਨਿਰਲੇਪ ਹੋ ਰਹੇ ਹਨ। ਵਿਸਮਾਦ ਵਾਹਿਗੁਰੂ ਜੀ ਨੇ(ਆਪਨ) ਆਪਣਾ ਰੂਪ, ਅਨੰਤ ਸੂਰਜ ਚੰਦ ਤਾਰੇ ਮੰਡਲ ਧਰਤੀਆਂ, ਅਨੰਤ ਬ੍ਰਹਮੰਡ ਦਾ ਪਸਾਰਾ ਆਪ ਹੀ

ਆਪਣੇ ਵਿਸਮਾਦ ਅਨਤ ਕਲਾਵਾਨ ਪੂਰਨ ਮੇਹਰਵਾਨ ਨਿਰਗੁਨ ਸਰੂਪ'ਚੋਂ (ਉਪਰਜਾ) ਪੈਦਾ ਕੀਤਾ ਹੈ। ਇਸ'ਚ ਵਿਆਪਕ ਪ੍ਰਕਾਸ਼ਕ ਨਿਰਲੇਪ ਭੀ ਹੋ ਰਹੇ ਹਨ। ਇਹ ਆਪ ਜੀ ਦੇ ਹੀ(ਆਪਨ) ਆਪਣੇ ਆਪ(ਅਚਰਜਾ) ਵਿਸਮਾਦ ਸਰਗੁਨ ਸਰੂਪ ਜੀ ਹਨ॥ ੩॥ ਯਥਾ:- ਜੋ ਦੀਸੈ; ਸੋ ਤੇਰਾ ਰੂਪੁ॥ ਗੁਣ ਨਿਧਾਨ; ਗੋਵਿੰਦ ਅਨੂਪ॥) ਜੋ ਦੀਸੈ; ਸੋ ਏਕੋ ਤੂ ਹੈ॥ ਬਾਣੀ ਤੇਰੀ; ਸ੍ਰਵਣਿ ਸੁਣੀਐ॥ ਦੂਜੀ ਅਵਰ.ਨ ਜਾਪਸਿ ਕਾਈ; ਸਗਲ ਤੁਮਾਰੀ ਧਾਰਣਾ॥) ਤੁਧੁ ਬਿਨੁ ਦੂਜਾ; ਨਾਹੀ ਕੋਇ॥ ਤੂ ਕਰਤਾਰੁ; ਕਰਹਿ ਸੋ ਹੋਇ॥) ਅਵਿਗਤੋ ਨਿਰਮਾਇਲੁ ਉਪਜੇ; ਨਿਰਗੁਣ ਤੇ ਸਰਗੁਣੁ ਥੀਆ॥) ਨਿਰਗੁਨੁ ਆਪਿ; ਸਰਗੁਨੁ ਭੀ ਓਹੀ॥ ਕਲਾ ਧਾਰਿ ਜਿਨਿ ਸਗਲੀ ਮੋਹੀ॥

ਜਹ ਨਿਰਮਲ ਪੁਰਖੁ; ਪੁਰਖ ਪਤਿ ਹੋਤਾ॥ ਤਹ ਬਿਨੁ ਮੈਲੁ; ਕਹਹੁ ਕਿਆ ਧੋਤਾ॥ ਵਾਹਿਗੁਰੂ ਸਤਿਗੁਰੂ ਸਾਹਿਬਾਨ ਜੀ ਆਪਣੀ ਰਚਨਾ ਰਚਨ ਤੋਂ ਪਹਿਲਾਂ, (ਜਹ) ਜਿੱਥੇ(ਨਿਰਮਲ) ਉੱਜਲ ਪ੍ਰਕਾਸ਼ ਸਰੂਪ(ਪੁਰਖੁ) ਪੂਰਨ ਹੀ(ਪੁਰਖ) ਪੂਰਨ, ਭਾਵ ਪੂਰਨ ੩ ਨਿਰਮਲ ੩ ਹੀ ਨਿਰਮਲ ਨਿਰੰਕਾਰ ਪ੍ਰਕਾਸ਼ ਹੀ ਪ੍ਰਕਾਸ਼ ਅਜਪਾ ਜਾਪ ਸਰੂਪ(ਪਤਿ) ਪਤੀ ਜੀ, ਇਜ਼ਤ ਸਹਿਤ, ਵਿਸਮਾਦ ਨਿਰਮਲ ਨਿਰੰਕਾਰਜੀ(ਹੋਤਾ) ਹੋ ਰਹੇ ਸਨ। ਨਿਰਮਲ ਨਿਰਮਲ.ਸੂਚਾ ਸੂਚੋ; ਸੂਚਾ ਸੂਚੋ ਸੂਚਾ॥ ਅੰਤ ਨ ਅੰਤਾ.ਸਦਾ ਬੇਅੰਤਾ; ਕਹੁ ਨਾਨਕ.ਊਚੋ ਊਚਾ॥ (ਤਹ) ਤਿੱਥੇ ਅਨਤ ਕਲਾਵਾਨ ਸ਼ੁੱਧ ਹੀ ਸ਼ੁੱਧ ਵਿਆਪਕ ਲਬਾ ਲਬ ਭਰਪੂਰ, ਵਿਕਾਰ ਵੈਰ ਨਿੰਦਾ ਔਗੁਣਾਂ ਹੰਗਤਾ ਦੀ ਮੈਲੁ ਬਿਨੁ ਸਨ, (ਕਹਹੁ) ਦੱਸੋ ਜੀ ਤਿੱਥੇ(ਕਿਆ) ਕੀ ਧੋਤਾ ਸੀ?ਕਿਉਂ ਜੋ ਮੈਲ਼ ਤੇ ਧੋਣ ਵਾਲਾ ਹੀ ਨਹੀਂ ਸੀ। ਵਾ ਪ੍ਰੀਤਮ ਵਾਹਿਗੁਰੂ ਜੀ ਨੇ ਸਤਿਗੁਰੂ ਸਾਹਿਬਾਨ ਜੀ ਦੇ ਅਵਤਾਰ'ਚ ਪ੍ਰਗਟ ਹੋ ਕੇ, ਸੀਸ ਦੇਣ ਤੱਕ ਉਪ੍ਰੋਕਤ ਅਵਸਥਾ ਕਮਾਈ ਹੈ। ਵਾ ਆਪਣੇ ਪਿਆਰੇ ਪ੍ਰੇਮੀ ਸੇਵਕਾਂ ਨੂੰ ਇਹ ਅਗਮ ਵਿਸਮਾਦ ਅਵਸਥਾ ਬਖ਼ਸ਼ੀ ਹੈ। ਪ੍ਰੇਮੀਆਂ ਨੇ ਭੁੱਖੇ ਤਿਹਾਏ ਕੁਬੋਲ ਸਹਾਰਦਿਆਂ, ਅੰਗ ੨ ਕਟਾਉਂਦਿਆਂ, ਧਰਮਯੁੱਧ ਲੜਦਿਆਂ, ਡੂੰਘੇ ਤੋਂ ਡੂੰਘੇ ਫੱਟ ਸਹਾਰਦਿਆਂ, ਬੱਚਿਆਂ ਨੂੰ ਟੋਟੇ ਕਰਾਉਂਦਿਆਂ ਆਪਣੀ ਝੋਲੀਆਂ'ਚ ਪੁਆਉਂਦਿਆਂ, ਨੇਜ਼ਿਆਂ'ਤੇ ਟੰਗਾਉਂਦਿਆਂ, ਸਬਰ ਸ਼ੁਕਰ ਕਮਾਉਂਦਿਆਂ ਭਾਣੇ'ਚ ਪ੍ਰਸੰਨ ਰਹਿੰਦਿਆਂ ਸੁਆਸ ੨ ਨਾਮ ਜਪਦਿਆਂ ਵਿਸਮਾਦ ਨਿਰਗੁਨ ਨਿਰੰਕਾਰ ਅਵਸਥਾ ਕਮਾਈ ਹੈ ਤੇ ਅੱਗੇ ਭੀ ਬਖ਼ਸ਼ੀ ਹੈ।

ਪ੍ਰੇਮ ਮਈ ਸ਼ੁਭ ਸੱਚੀ ਸਿੱਖਿਆ। ਠਾਕੁਰ ਕਾ ਸੇਵਕੁ; ਆਗਿਆਕਾਰੀ॥ ਠਾਕੁਰ ਕਾ ਸੇਵਕੁ; ਸਦਾ ਪੂਜਾਰੀ॥ ਪ੍ਰੇਮੀ ਗੁਰਸਿੱਖ ਜੀ.ਗੁਰ ਕਉ; ਕੁਰਬਾਨੁ ਜਾਉ ਹਾਂ॥ ਅਨੁਸਾਰ ਆਪਣਾ ਸੀਸ ਪ੍ਰਵਾਰ ਸਭ ਕੁੱਝ ਗੁਰੂ ਜੀ ਤੋਂ ਕੁਰਬਾਨ ਕਰਕੇ ਗੁਰੂ ਪ੍ਰੇਮ-ਭਗਤੀ ਕਰਨ, ਹੰਗਤਾ ਤਿਆਗਣ, ਗੁਰੂ ਜੀ ਦੀ ਕ੍ਰਿਪਾ ਦੇ ਪਾਤਰ ਬਣ ਕੇ, ਉਪ੍ਰੋਕਤ ਨਿਰਮਲ ਨਿਰੰਕਾਰ ਅਗਮ ਵਿਸਮਾਦ ਅਵਸਥਾ 'ਚ ਗੁਰਪ੍ਰਸਾਦਿ ਲੀਣ ਹੋਣ।

ਜਹ ਨਿਰੰਜਨ; ਨਿਰੰਕਾਰ ਨਿਰਬਾਨ॥ ਤਹ ਕਉਨ ਕਉ ਮਾਨ; ਕਉਨ ਅਭਿਮਾਨ॥ ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਸਾਹਿਬਾਨ ਜੀ ਆਪਣੀ ਰਚਨਾ ਰਚਣ ਤੋਂ ਪਹਿਲਾਂ, (ਜਹ) ਜਿੱਥੇ ਮਾਨ ਅਭਿਮਾਨ ਮੋਹ ਭਰਮ ਮਹਾਂ ਪਾਪ ਪੁੰਨ ਦੇ(ਨਿਰਬਾਨ) (ਨਿਰ+ਬਾਨ) (ਬਾਨ) ਦੁੱਖ ਤੋਂ(ਨਿਰ) ਰਹਿਤ, (ਨਿਰੰਜਨ) ਸ਼ੁੱਧ ਨਿਰਗੁਨ ਪ੍ਰਕਾਸ਼ ਹੀ(ਨਿਰੰਕਾਰ) ਪ੍ਰਕਾਸ਼ ਸਰੂਪ ਅਜਪਾ ਜਾਪ ਬ੍ਰਹਮ ਜੀ,

ਆਪਣੇ ਆਪ ਪ੍ਰਕਾਸ਼ਮਾਨ ਹੀ ਪ੍ਰਕਾਸ਼ਮਾਨ ਸਨ, (ਤਹ) ਤਿੱਥੇ(ਕਉਨ) ਕਿਸ(ਕਉ) ਨੂੰ ਆਪਣੇ(ਮਾਨ) ਸਤਿਕਾਰ ਦੀ ਇੱਛਾ ਤੇ ਮਾਨ ਫ਼ੁਰਨਾ ਸੀ?ਤੇ(ਕਉਨ) ਕਿਸ ਨੂੰ(ਅਭਿਮਾਨ) ਹੰਕਾਰ ਫ਼ੁਰਨਾ ਸੀ? ਵਾ ਜਹ ਨਿਰੰਜਨ; ਨਿਰੰਕਾਰ ਨਿਰਬਾਨ॥ ਪੂਰਨ ਬ੍ਰਹਮ ਜੀ ਨੇ, ਸਤਿਗੁਰੂ ਸਾਹਿਬਾਨ ਜੀ ਦੇ ਅਵਤਾਰ'ਚ ਸੀਸ ਸ੍ਰਵੰਸ ਵਾਰਨ ਤੱਕ ਦੁੱਖ ਕਸ਼ਟ ਸਹਾਰਦਿਆਂ, ਭਾਣੇ ਲਿਵ'ਚ ਰੋਮ ੨ ਕਰਕੇ ਲੀਣ ਰਹਿੰਦਿਆਂ, ਉਪ੍ਰੋਕਤ ਅਵਸਥਾ ਕਮਾ ਕੇ ਦਰਸਾਈ ਹੈ। ਵਾ ਅੱਗੇ ਆਪਣੇ ਪ੍ਰੇਮੀ ਗੁਰਸਿੱਖਾਂ ਨੂੰ ਬਖ਼ਸ਼ੀ ਹੈ। ਵਾ ਪ੍ਰੇਮੀਆਂ ਨੇ ਅੱਗੇ ਹੋਰ ਪ੍ਰੇਮੀਆਂ ਨੂੰ ਬਖ਼ਸ਼ੀ ਹੈ। ਸ਼ੁਭ ਸਿੱਖਿਆ:- ਹੇ ਮਨ!ਸਤਿਗੁਰੂ ਸਾਹਿਬਾਨ ਜੀ ਦੇ ਸੱਚੇ ਚਰਨਕਮਲਾਂ ਦਾ ਧਿਆਨ ਧਾਰ ਕੇ, ਸਤਿਕਾਰ ਮਾਣ ਦੀ ਇੱਛਾ ਤੇ ਹੰਕਾਰ ਤਿਆਗ।

ਜਹ ਸਰੂਪ; ਕੇਵਲ ਜਗਦੀਸ॥ ਤਹ ਛਲ ਛਿਦ੍ਰ; ਲਗਤ ਕਹੁ ਕੀਸ॥ ਸਤਿਗੁਰੂ ਸਾਹਿਬਾਨ ਜੀ ਆਪਣੀ ਰਚਨਾ ਰਚਣ ਤੋਂ ਪਹਿਲਾਂ, (ਜਹ) ਜਿੱਥੇ(ਕੇਵਲ) ਇੱਕੋ ਇੱਕ ਵਿਸਮਾਦ(ਜਗਦੀਸ) ਨਿਰਗੁਨ ਨਿਰੰਕਾਰ ਅਸੰਖ ਨੂਰ ਤੇਜ਼ ਪ੍ਰਕਾਸ਼, ਅਰਬਦ ਨਰਬਦ ਧੁੰਧੂਕਾਰਾ॥ ਧਰਣਿ ਨ ਗਗਨਾ; ਹੁਕਮੁ ਅਪਾਰਾ॥ ਨਾ ਦਿਨੁ ਰੈਨਿ, ਨ ਚੰਦੁ.ਨ ਸੂਰਜੁ; ਸੁੰਨ ਸਮਾਧਿ ਲਗਾਇਦਾ॥ ੧॥ ਅਜਪਾ ਜਾਪ ਸਰੂਪ ਸਨ, ਕਹੁ(ਤਹ) ਤਿੱਥੇ ਵਾਹਿਗੁਰੂ ਜੀ ਆਪ(ਕੀਸ) ਕਿਸ(ਛਲ) ਕਪਟ(ਛਿਦ੍ਰ) ਦੋਸ਼'ਚ(ਲਗਤ) ਲੱਗਦੇ.ਸਨ? ਵਾ(ਕੀਸ) ਕਿਸਨੂੰ(ਛਲ) ਕਪਟ (ਛਿਦ੍ਰ) ਦੋਸ਼(ਲਗਤ) ਲੱਗਦੇ ਸਨ? ਵਾ ਐਸੇ ਵਿਸਮਾਦ ਵਾਹਿਗੁਰੂ ਜੀ, ਸਤਿਗੁਰੂ ਸਾਹਿਬਾਨ ਜੀ ਦੇ ਸਰੂਪ'ਚ ਪ੍ਰਗਟ ਹੋ ਕੇ, ਉਪ੍ਰੋਕਤ ਮਹਾਂ ਅਚਰਜ ਵਿਸਮਾਦ ਅਵਸਥਾ, ਪੂਰਨ ਬ੍ਰਹਮ'ਚ ਲੀਣ ਹਨ।

ਵਾ ਪੂਰੇ ਗੁਰੂ ਜੀ ਆਪਣੇ ਪ੍ਰੇਮੀ ਸਿੱਖ ਨੂੰ, ਜਹ ਅਛਲ ਅਛੇਦ; ਅਭੇਦ ਸਮਾਇਆ॥ ਊਹਾ; ਕਿਸਹਿ ਬਿਆਪਤ ਮਾਇਆ॥ ਆਪਣੇ ਸੱਚੇ ਚਰਨਕਮਲਾਂ'ਚ ਲੀਣਤਾ ਰੂਪੀ ਉਪ੍ਰੋਕਤ ਅਵਸਥਾ ਬਖ਼ਸ਼ਦੇ ਹਨ।

ਵਾ ਪ੍ਰੇਮੀਆਂ ਨੇ ਅੱਗੇ ਹੋਰ ਪ੍ਰੇਮੀਆਂ ਨੂੰ ਬਖ਼ਸ਼ੀ ਹੈ।

ਜਹ ਜੋਤਿ ਸਰੂਪੀ; ਜੋਤਿ ਸੰਗਿ ਸਮਾਵੈ॥ ਤਹ ਕਿਸਹਿ ਭੂਖ; ਕਵਨੁ ਤ੍ਰਿਪਤਾਵੈ॥ ਵਾਹਿਗੁਰੂ ਸਤਿਗੁਰੂ ਸਾਹਿਬਾਨ ਜੀ ਆਪਣੀ ਰਚਨਾ ਰਚਣ ਤੋਂ ਪਹਿਲਾਂ, (ਜਹ) ਜਿੱਥੇ(ਜੋਤਿ) ਪ੍ਰਕਾਸ਼ ਸਰੂਪੀ ਅਜਪਾਜਾਪ ਬ੍ਰਹਮ, (ਜੋਤਿ) ਪ੍ਰਕਾਸ਼ ਸਰੂਪ ਅਜਪਾਜਾਪ ਬ੍ਰਹਮ ਸੰਗਿ(ਸਮਾਵੈ) ਸਮਾ ਰਹੇ ਸਨ, ਭਾਵ ਪ੍ਰਕਾਸ਼ ਸਰੂਪ ਅਜਪਾਜਾਪ ਬ੍ਰਹਮ ਜੀ ਆਪਣੇ ਪ੍ਰਕਾਸ਼'ਚ ਆਪ ਹੀ ਲੀਣ ਹੋ ਰਹੇ ਸਨ। (ਤਹ) ਤਿੱਥੇ(ਕਿਸਹਿ) ਕਿਸ ਨੂੰ ਖਾਣ ਦੀ ਭੁੱਖ ਤੇ ਪਦਾਰਥ ਭੋਗਣ ਦੀ ਤ੍ਰਿਸ਼ਨਾ ਦੀ ਭੂਖ ਸੀ? ਤੇ(ਕਵਨੁ) ਕੌਣ(ਤ੍ਰਿਪਤਾਵੈ) ਰਜਾਉਣਾ ਕਰਦਾ ਸੀ?ਕਿਉਂ ਜੋ ਓਥੇ ਨ ਸ੍ਰੀਰ ਸਨ, ਨ ਹੀ ਭੁੱਖ ਸੀ, ਅਜਪਾ ਜਾਪ ਪੂਰਨ ਬ੍ਰਹਮ ਜੀ ਪੂਰਨ ਬ੍ਰਹਮ ਜੀ 'ਚ ਲੀਣ ਹੋ ਰਹੇ ਸਨ। ਵਾ ਸਤਿਗੁਰੂ ਸਾਹਿਬਾਨ ਜੀ ਅਵਤਾਰ ਧਾਰ ਕੇ, ਇਸ ਅਵਸਥਾ ਨੂੰ ਆਪ ਕਮਾ ਰਹੇ ਹਨ। ਵਾ ਇਹ ਪਰਮ ਉੱਚੀ ਸੁੱਚੀ ਅਵਸਥਾ ਆਪਣੇ ਪ੍ਰੇਮੀ ਸੇਵਕਾਂ ਨੂੰ ਭੀ ਬਖ਼ਸ਼ਦੇ ਹਨ। ਜਿਥੈ ਨੀਚ ਸਮਾਲੀਅਨਿ;

ਤਿਥੈ.ਨਦਰਿ ਤੇਰੀ ਬਖਸੀਸ॥ ਅਨੁਸਾਰ(ਜਹ) ਜਿੱਥੇ (ਜੋਤਿ) ਪ੍ਰਕਾਸ਼ ਸਰੂਪੀ ਅਜਪਾ ਜਾਪ ਬ੍ਰਹਮ, ਗੁਰੂ ਜੀ ਦੀ ਨਦਰ ਬਖ਼ਸ਼ੀਸ਼ ਨੂੰ ਪ੍ਰਾਪਤ ਗੁਰਸੇਵਕ ਜੀ ਦੀ ਜੋਤਿ ਸੰਗਿ(ਸਮਾਵੈ) ਸਮਾ ਰਹੇ ਹਨ। ਯਥਾ:- ਬ੍ਰਹਮ ਮਹਿ ਜਨੁ; ਜਨ ਮਹਿ ਪਾਰਬ੍ਰਹਮੁ॥ ਏਕਹਿ ਆਪਿ; ਨਹੀ ਕਛੁ ਭਰਮੁ॥ (ਤਹ) ਤਿੱਥੇ(ਕਿਸਹਿ) ਕਿਸ ਸੇਵਕ ਨੂੰ ਖਾਣ ਦੀ ਭੁੱਖ, ਪਦਾਰਥ ਭੋਗਣ ਦੀ ਤ੍ਰਿਸ਼ਨਾ ਦੀ ਭੂਖ ਹੈ?ਤੇ(ਕਵਨੁ) ਕੌਣ(ਤ੍ਰਿਪਤਾਵੈ) ਰਜਾਉਣਾ ਕਰਦਾ ਹੈ?ਕਿਉਂ ਜੋ ਓਥੇ ਗੁਰਸੇਵਕ ਜੀ ਜੀਵਤ ਭਾਵ ਤੋਂ ਮਰ ਕੇ ਗੁਰੂ ਚਰਨ-ਕਮਲਾਂ'ਚ ਲੀਣ ਹੋ ਚੁੱਕੇ ਹਨ। ਗੁਰੂ ਜੀ ਗੁਰਸੇਵਕ ਦੇ ਲੂੰ ੨'ਚ ਵਸ ਕੇ ਅਜਪਾ ਜਾਪ ਕਰ ਰਹੇ ਹਨ, ਖ਼ੁਦੀ ਮਿਟਾ ਦਿਤੀ ਹੈ, ਅੰਦਰ ਬਾਹਰ ਅਜਪਾਜਾਪ ਬ੍ਰਹਮ ਜੀ ਦਿਖਾ ਦਿਤੇ ਹਨ। ਯਥਾ:- ਖੁਦੀ ਮਿਟੀ ਤਬ ਸੁਖ ਭਏ; ਮਨ ਤਨ ਭਏ ਅਰੋਗ॥ ਨਾਨਕ.ਦ੍ਰਿਸਟੀ ਆਇਆ; ਉਸਤਤਿ ਕਰਨੈ ਜੋਗੁ॥) ਮੈ.ਬਹੁੜਿ ਨ ਤ੍ਰਿਸਨਾ ਭੁਖੜੀ; ਹਉ ਰਜਾ.ਤ੍ਰਿਪਤਿ ਅਘਾਇ ਜੀਉ॥) ਬ੍ਰਹਮ ਮਹਿ ਜਨੁ; ਜਨ ਮਹਿ ਪਾਰਬ੍ਰਹਮੁ॥ ਏਕਹਿ ਆਪਿ; ਨਹੀ ਕਛੁ ਭਰਮੁ॥ ਵਾ ਗੁਰਸੇਵਕ ਜੀ ਅੱਗੇ ਭੀ ਹੋਰ ਪ੍ਰੇਮੀਆਂ ਨੂੰ ਭੀ ਇਹ ਅਵਸਥਾ ਬਖ਼ਸ਼ਦੇ ਹਨ।

ਕਰਨ ਕਰਾਵਨ; ਕਰਨੈਹਾਰੁ॥ ਨਾਨਕ ਕਰਤੇ ਕਾ; ਨਾਹਿ ਸੁਮਾਰੁ॥ ੪॥ ੧.ਵਾਹਿਗੁਰੂ ਸਤਿਗੁਰੂ ਨਾਨਕ ਦੇਵ ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਯ ਹਰਿ॥ ਪਰਮਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ ਫ਼ੁਰਮਾਉਂਦੇ ਹਨ:- ਨਿਰਗੁਨ ਸਰੂਪ ਵਾਹਿਗੁਰੂ ਜੀ, ਆਪਣੇ ਸਰਗੁਨ ਸਰੂਪ, ਅਸੰਖ ਬ੍ਰਹਮੰਡ ਨੂੰ ਆਪਣੇ 'ਚੋਂ(ਕਰਨ) ਰਚਣ ਤੇ ਇਸ'ਚ ਵਿਆਪਕ ਪ੍ਰਕਾਸ਼ਕ ਹੋ ਕੇ, ਇਸ ਤੋਂ ਅਜਪਾ ਜਾਪ ਅਤੇ ਇਸ ਦੀ ਹਰਕਤ ਅਤੇ ਸਭ ਕੁੱਝ (ਕਰਨੈਹਾਰੁ) ਕਰਨ ਵਾਲੇ, (ਕਰਾਵਨ) ਕਰਾਉਣ ਵਾਲੇ ਆਪ ਹੀ ਹਨ। ਐਸੇ ਵਿਸਮਾਦ ਕਰਤੇ ਪੁਰਖੁ ਜੀ(ਕਾ) ਦਾ(ਸੁਮਾਰੁ) ਅੰਤ ਨਾਹਿ ਹੈ॥ ੪॥ ੨.ਵਾਹਿਗੁਰੂ ਸਤਿਗੁਰੂ ਨਾਨਕ ਸਤਿਗੁਰੂ ਗ੍ਰੰਥ ਸਾਹਿਬ ਜੀ ਫ਼ੁਰਮਾਉਂਦੇ ਹਨ:- ਕਰਤੇ ਅਕਾਲ ਪੁਰਖ ਵਾਹਿਗੁਰੂ ਜੀ ਕਾ(ਸੁਮਾਰੁ) ਅੰਤ ਨਾਹਿ ਹੈ, ਕਿਉਂ ਜੋ ਗੁਰੂ ਅਵਤਾਰ'ਚ ਪ੍ਰਗਟ ਹੋ ਕੇ, ਜਹ ਨਿਰੰਜਨ; ਨਿਰੰਕਾਰ ਨਿਰਬਾਨ॥ ਤਹ ਕਉਨ ਕਉ ਮਾਨ; ਕਉਨ ਅਭਿਮਾਨ॥) ਜਹ ਸਰੂਪ; ਕੇਵਲ ਜਗਦੀਸ॥ ਤਹ ਛਲ ਛਿਦ੍ਰ; ਲਗਤ ਕਹੁ ਕੀਸ॥) ਜਹ ਜੋਤਿ ਸਰੂਪੀ; ਜੋਤਿ ਸੰਗਿ ਸਮਾਵੈ॥ ਤਹ ਕਿਸਹਿ ਭੂਖ; ਕਵਨੁ ਤ੍ਰਿਪਤਾਵੈ॥ ਮਹਾਂ ਅਗਮ ਵਿਸਮਾਦ ਅਫ਼ੁਰ ਅਵਸਥਾ ਨੂੰ ਆਪ ਕਮਾ ਕੇ, ਆਪਣੇ ਪ੍ਰੇਮੀ ਜੀ ਨੂੰ ਇਸ ਅਵਸਥਾ ਦੀ ਬਖ਼ਸ਼ਿਸ਼ ਕਰਨ ਤੇ ਉਸ ਤੋਂ ਅੱਗੇ ਹੋਰ ਪ੍ਰੇਮੀਆਂ ਨੂੰ(ਕਰਾਵਨ) ਕਰਾਉਣ ਵਾਲੇ ਹਨ। ਪ੍ਰੇਮੀ ਆਪਣੇ ਤੋਂ ਅੱਗੇ ਹੋਰ ਪ੍ਰੇਮੀਆਂ'ਤੇ ਇਹ ਬਖ਼ਸ਼ੀਸ਼ (ਕਰਨੈਹਾਰੁ) ਕਰਨ ਵਾਲੇ ਹਨ, ਇਸ ਤਰ੍ਹਾਂ ਦੀਵੇ ਤੋਂ ਦੀਵਾ ਅੱਗੇ ਜਗਦਾ ਹੀ ਰਹਿੰਦਾ ਹੈ॥ ੪॥ ਯਥਾ:- ਗੁਰ ਸਿਖਹੁ.ਗੁਰ ਸਿਖੁ ਹੈ; ਪੀਰ.ਪੀਰਹੁ ਕੋਈ।

ਜਬ ਅਪਨੀ ਸੋਭਾ; ਆਪਨ ਸੰਗਿ ਬਨਾਈ॥ ਤਬ ਕਵਨ ਮਾਇ ਬਾਪ; ਮਿਤ੍ਰ ਸੁਤ ਭਾਈ॥) ਊਹਾਂ ਸੂਰਜ ਨਾਹੀ ਚੰਦ॥ ਆਦਿ ਨਿਰੰਜਨੁ ਕਰੈ ਅਨੰਦ॥ ਅਨੁਸਾਰ ਵਾਹਿਗੁਰੂ ਸਤਿਗੁਰੂ ਸਾਹਿਬਾਨ

ਜੀ ਨੇ ਆਪਣੀ ਅਨੰਤ ਬ੍ਰਹਮੰਡ ਦੀ ਰਚਨਾ ਰਚਣ ਤੋਂ ਪਹਿਲਾਂ, (ਜਬ) ਜਦੋਂ ਅਪਨੀ ਸਰਬ ਵਿਆਪੀ ਪ੍ਰਕਾਸ਼ ਸਰੂਪ ਅਜਪਾ ਜਾਪ ਸੱਚੀ ਸੋਭਾ(ਆਪਨ) ਆਪਣੇ ਵਿਸਮਾਦ ਸਰਬ ਵਿਆਪੀ ਪ੍ਰਕਾਸ਼ ਨਿਰਗੁਨ ਨਿਰੰਕਾਰ ਸੰਗਿ ਨਾਲ ਬਨਾਈ ਸੀ, ਭਾਵ ਅਸੰਖ ਅਨੰਤ ਵਿਸਮਾਦ ਪ੍ਰਕਾਸ਼ ਸਰੂਪ ਨਿਰੰਕਾਰ ਹੀ ਨਿਰੰਕਾਰ ਜੀ ਅਜਪਾ ਜਾਪ ਰੂਪ ਆਪਣੀ ਸੋਭਾ ਆਪ ਹੀ ਬਣ ਰਹੇ ਸਨ। ਯਥਾ:- ਤੇਰੀ ਸੋਭਾ ਤੁਧੁ; ਸਚੇ ਮੇਰੇ ਪਿਆਰਿਆ॥ (ਤਬ) ਤਦੋਂ (ਕਵਨ) ਕਿਹੜੇ ਮਾਇ ਬਾਪ ਮਿਤ੍ਰ(ਸੁਤ) ਸਪੁੱਤ੍ਰ ਭਾਈ ਸਨ?ਭਾਵ ਨਹੀਂ ਸਨ।

ਵਾ ਮਹਾਂ ਵਿਸਮਾਦ ਨਿਰੰਕਾਰ ਜੀ ਨੇ ਸਤਿਗੁਰੂ ਸਾਹਿਬਾਨ ਜੀ ਦੇ ਸਰੂਪ'ਚ ਪ੍ਰਗਟ ਹੋ ਕੇ, ਜੋਤਿ ਸਰੂਪ ਸਦਾ ਸੁਖਦਾਤਾ ਸਚੇ ਸੋਭਾ ਪਾਇਦਾ॥ ੩॥ ਅਨੁਸਾਰ ਅਪਨੀ ਸਰਬ ਵਿਆਪੀ ਪ੍ਰਕਾਸ਼ ਸਰੂਪ ਮਹਾਂ ਵਿਸਮਾਦ ਸੱਚੀ ਸੋਭਾ, (ਜਬ) ਜਦੋਂ (ਆਪਨ) ਆਪਣੇ ਸੰਗਿ ਬਨਾਈ ਹੈ, ਭਾਵ ਨਿਰੰਕਾਰ ਜੀ ਸਤਿਗੁਰੂ ਸਾਹਿਬਾਨ ਜੀ ਦੇ ਹਿਰਦੇ ਰੋਮ ੨'ਚ ਅਨਹਦੁ ਵਾਜੈ; ਸਹਜਿ ਸੁਹੇਲਾ॥ ਸਬਦਿ ਅਨੰਦ ਕਰੇ ਸਦ ਕੇਲਾ॥ ਅਨੁਸਾਰ ਅਜਪਾ ਜਾਪ ਗੱਜ ਰਹੇ ਹਨ, ਅੰਦਰ ਬਾਹਰ ਅਸੰਖ ਨੂਰ ਸਰੂਪ ਅਜਪਾ ਜਾਪ ਵਾਹਿਗੁਰੂ ਜੀ ਵਿਆਪਕ ਪ੍ਰਕਾਸ਼ਕ ਹੋ ਕੇ, ਜਾਪ ਸਹਿਤ ਪ੍ਰਕਾਸ਼ ਦੇ, ਆਪਣੇ ਸੁੰਦਰ ਸੱਚੇ ਵਿਸਮਾਦ ਦਰਸ਼ਨ ਬਖ਼ਸ਼ ਰਹੇ ਹਨ। ਆਪਣੇ ਸਰਗੁਨ ਸਰੂਪ ਅਨੰਤ ਸੂਰਜ ਚੰਦ ਧਰਤੀਆਂ, ਕ੍ਰੋੜਾਂ ਬ੍ਰਹਮੰਡਾਂ ਦੇ ਸਮੂਹ ਜੀਅ ਜੰਤ ਜਾਪ ਕਰਦੇ ਅੰਦਰ ਦਰਸਾ ਰਹੇ ਹਨ। ਵਾਹਿਗੁਰੂ ਜੀ ਆਪਣੇ ਸਰੂਪ ਸਤਿਗੁਰੂ ਸਾਹਿਬਾਨ ਜੀ ਦੇ ਅੰਦਰ ਬਾਹਰ, ਗੁਰਸਬਦ ਅਰਥ ਵਿਸਮਾਦ ਪ੍ਰਕਾਸ਼ ਸਹਿਤ ਦਰਸ਼ਨ ਬਖ਼ਸ਼ਣ ਰੂਪ ਆਪਣੀ ਸੋਭਾ ਆਪ ਬਣਾ ਰਹੇ ਹਨ। ਯਥਾ:- ਐਸੀ ਤੇਰੇ ਦਰਸਨ ਕੀ ਸੋਭ, ਅਤਿ ਅਪਾਰ ਪ੍ਰਿਅ ਅਮੋਘ; ਤੈਸੇ ਹੀ ਸੰਗਿ ਸੰਤ ਬਨੇ॥) ਭਰਿਪੁਰਿ ਧਾਰਿ ਰਹੀ; ਸੋਭ ਜਾ ਕੀ॥ ਪੂਰ ਸਮਗ੍ਰੀ; ਪੂਰੇ ਠਾਕੁਰ ਕੀ॥) ਮੇਰੇ ਲਾਲਨ ਕੀ ਸੋਭਾ॥ ਸਦ ਨਵਤਨ; ਮਨ ਰੰਗੀ ਸੋਭਾ॥ ਸਤਿਗੁਰੂ ਕੀ ਸੋਭਾ ਨਿਰੰਕਾਰ ਬਨੀ। ਸਤਿਗੁਰੂ ਨਿਰੰਕਾਰ ਸਰਬ ਕੇ ਧਨੀ। ਸਤਿਗੁਰੂ ਸਾਹਿਬਾਨ ਜੀ ਦੀ ਜਦੋਂ ਅਚਰਜ ਮਹਾਂ ਵਿਸਮਾਦ ਉਪ੍ਰੋਕਤ ਅਵਸਥਾ ਹੈ।

ਤਬ ਕਵਨ ਮਾਇ ਬਾਪ; ਮਿਤ੍ਰ ਸੁਤ ਭਾਈ (ਤਬ) ਤਦੋਂ(ਕਵਨ) ਕਿਹੜੇ ਮਾਇ ਬਾਪ ਮਿਤ੍ਰ(ਸੁਤ) ਸਪੁੱਤ੍ਰ ਭਾਈ ਹਨ?ਸਭ ਬ੍ਰਹਮ ਹੀ ਬ੍ਰਹਮ ਜੀ ਹਨ। ਯਥਾ:- ਜਲਿ ਥਲਿ ਮਹੀਅਲਿ ਪੂਰਿਆ; ਸੁਆਮੀ ਸਿਰਜਨਹਾਰੁ॥ ਅਨਿਕ ਭਾਂਤਿ ਹੋਇ ਪਸਰਿਆ; ਨਾਨਕ ਏਕੰਕਾਰੁ॥) ਤੁਮ.ਪੂਰਨ ਪੂਰਿ ਰਹੇ ਸੰਪੂਰਨ; ਹਮ ਭੀ.ਸੰਗਿ ਅਘਾਏ॥ ਮਿਲਤ ਮਿਲਤ.ਮਿਲਤ ਮਿਲਿ ਰਹਿਆ; ਨਾਨਕ.ਕਹਣੁ ਨ ਜਾਏ॥ ੪॥ ੬॥) ਸਭਨੀ ਥਾਂਈ; ਰਵਿਆ ਆਪਿ॥ ਆਦਿ ਜੁਗਾਦਿ; ਜਾ ਕਾ ਵਡ ਪਰਤਾਪੁ॥) ਵਾ ਨਿਰੰਕਾਰ ਸਰੂਪ ਸਤਿਗੁਰੂ ਸਾਹਿਬਾਨ ਜੀ ਨੇ ਜਦੋਂ ਆਪਣੇ ਪਿਆਰਿਆਂ ਨੂੰ ਜਬ ਅਪਨੀ ਸੋਭਾ; ਆਪਨ ਸੰਗਿ ਬਨਾਈ॥) ਕਬੀਰ.ਤੂੰ ਤੂੰ ਕਰਤਾ, ਤੂ ਹੂਆ; ਮੁਝ ਮਹਿ.ਰਹਾ ਨ ਹੂੰ॥ ਜਬ ਆਪਾ ਪਰ ਕਾ, ਮਿਟਿ ਗਇਆ; ਜਤ ਦੇਖਉ.ਤਤ ਤੂ॥ ਆਪਣੀ ਪਰਮ ਉੱਚੀ ਸੁੱਚੀ ਮਹਾਂ ਵਿਸਮਾਦ ਉਪ੍ਰੋਕਤ ਅਵਸਥਾ ਬਖ਼ਸ਼ੀ ਹੈ। (ਤਬ) ਤਦੋਂ (ਕਵਨ) ਕਿਹੜੇ ਮਾਇ ਬਾਪ ਮਿਤ੍ਰ (ਸੁਤ)

ਸਪੁੱਤ੍ਰ ਭਾਈ ਹਨ? ਭਾਵ ਨਹੀਂ ਹਨ, ਕਿਉਂ ਜੋ ਵਾਹਿਗੁਰੂ ਗੁਰੂ ਜੀ ਨੂੰ ੨'ਚ ਵਸ ਚੁੱਕੇ ਹਨ। ਇਸ ਮਹਾਂ ਵਿਸਮਾਦ ਨਿਰਮੋਹ ਨ੍ਰਿਵਿਕਾਰ ਨਿਰਹੰਕਾਰ ਪਰਮ ਉੱਚੀ ਸੁੱਚੀ ਨਿਰੰਕਾਰ ਅਵਸਥਾ'ਚ ਲੀਣ, ਗੁਰਮੁਖਿ ਗੁਰੂ ਪਿਆਰੇ ਧਰਮਯੁੱਧ ਲੜਦਿਆਂ ਸੰਤ ਦੋਖੀਆਂ ਨੂੰ ਮਾਰਦਿਆਂ, ਡੂੰਘੇ ਫੱਟ ਸਹਾਰਦਿਆਂ ਅੰਗ ੨ ਕਟਾਉਂਦਿਆਂ, ਹੱਸ ੨ ਕੇ ਖਿੜੇ ਮੱਥੇ ਜੈਕਾਰੇ ਗੱਜਾ ਕੇ ਅਮਰ ਸ਼ਹੀਦੀਆਂ ਪਾ ਰਹੇ ਹਨ। ਅੱਗੇ ਪ੍ਰੇਮੀਆਂ ਨੂੰ ਇਹ ਵਿਸਮਾਦ ਅਵਸਥਾ ਸਦਾ ਲਈ ਬਖ਼ਸ਼ ਰਹੇ ਹਨ।

ਜਹ ਸਰਬ ਕਲਾ; ਆਪਹਿ ਪਰਬੀਨ॥ ਤਹ ਬੇਦ ਕਤੇਬ; ਕਹਾ ਕੋਊ ਚੀਨ॥ ੧.ਪਰਮਪੂਜਨੀਕ ਸਤਿਗੁਰੂ ਸਾਹਿਬਾਨ ਜੀ, ਕੋਟਿ ਬ੍ਰਹਮੰਡ ਦੀ ਰਚਨਾ ਰਚਣ ਤੋਂ ਪਹਿਲਾਂ, (ਜਹ) ਜਿੱਥੇ ਅਬਿਨਾਸੀ ਸੁਖ; ਆਪਨ ਆਸਨ॥ ਅਨੁਸਾਰ ਕੋਟਿ ਬ੍ਰਹਮੰਡ ਅਨੰਤ ਬ੍ਰਹਮਗਿਆਨੀਆਂ ਸੰਤਾਂ ਭਗਤਾਂ ਸਤਿ ਸੰਤੋਖ ਸ਼ੁਭ ਗੁਣਾਂ ਨੂੰ ਅਕਸਮਾਤ੍ਰ ਆਪਣੇ'ਚੋਂ ਪ੍ਰਗਟ ਕਰਨ ਦੀਆਂ (ਸਰਬ) ਸਾਰੀਆਂ ਸੰਪੂਰਨ(ਕਲਾ) ਸ਼ਕਤੀਆਂ ਸਹਿਤ, (ਆਪਹਿ) ਆਪ ਹੀ(ਪਰਬੀਨ) ਪ੍ਰਕਾਸ਼ਮਾਨ ਅਜਪਾ ਜਾਪ ਪਾਰਬ੍ਰਹਮ ਜੀ ਸਨ। (ਤਹ) ਤਿੱਥੇ ਬੇਦ ਕਤੇਬ (ਕਹਾ) ਕਿੱਥੇ(ਕੋਊ) ਕੋਈ(ਚੀਨ) ਵੀਚਾਰਦਾ ਸੀ?ਕਈ ਕੋਟਿ; ਬੇਦ ਪੁਰਾਨ ਸਿਮ੍ਰਿਤਿ ਅਰੁ ਸਾਸਤ॥ ਤੇ ਦ੍ਰਿਸ਼ਟਮਾਨ ਅਕਾਰ ਹੀ ਨਹੀਂ ਸਨ। ਵਾ ਵਾਹਿਗੁਰੂ ਜੀ ਸਤਿਗੁਰੂ ਸਾਹਿਬਾਨ ਜੀ ਦੇ ਸਰੂਪ'ਚ ਪ੍ਰਗਟ ਹੋ ਕੇ, ਨ੍ਰਿਵਿਕਾਰ ਅਜਪਾ ਜਾਪ 'ਚ ਲੀਣ, ਬ੍ਰਹਮਗਿਆਨੀ; ਸਗਲ ਕੀ ਰੀਨਾ॥ ਉਪ੍ਰੋਕਤ ਜਹ ਸਰਬ ਕਲਾ; ਆਪਹਿ ਪਰਬੀਨ॥ ਮਹਾਂ ਵਿਸਮਾਦ ਅਵਸਥਾ ਨੂੰ ਕਮਾ ਰਹੇ ਹਨ। ਆਪਣੇ ਪ੍ਰੇਮੀ ਸੇਵਕਾਂ ਨੂੰ ਬਖ਼ਸ਼ ਰਹੇ ਹਨ। ਪ੍ਰੇਮੀ ਗੁਰਸੇਵਕ ਜੀ ਇਹ ਵਿਸਮਾਦ ਅਵਸਥਾ ਅੱਗੇ ਬਖ਼ਸ਼ਦੇ ਹਨ। ਜਿਵੇਂ ਭਗਤ ਸੂਰਦਾਸ ਸਾਹਿਬ ਜੀ ਆਪਣੀਆਂ ਅੰਦਰਲੀਆਂ ਅੱਖਾਂ ਨਾਲ, ਸਤਿਗੁਰੂ ਅਰਜਨਦੇਵ ਸਾਹਿਬ ਜੀ ਦੇ ਦਰਸ਼ਨ ਕਰਕੇ ਤੇ ਸ੍ਰੀ ਮੁਖਵਾਕ ਸੁਣ ਕੇ, ਰੋਮ ੨ ਕਰਕੇ ਵਾਹਿਗੁਰੂ ਜੀ ਦੇ ਸਿਮਰਨ'ਚ ਲੀਣ ਹੋ ਕੇ, ਛਾਡਿ ਮਨ; ਹਰਿ ਬਿਮੁਖਨ ਕੋ ਸੰਗੁ॥ ਕੇਵਲ ਇੱਕ ਤੁਕ ਉਚਾਰ ਕੇ ਵਿਸਮਾਦ ਹੋ ਗਏ। ਦੇਹ ਦੀ ਸੁੱਧ ਬੁੱਧ ਹੀ ਨ ਰਹੀ। ਪ੍ਰਭ ਕੈ ਸਿਮਰਨਿ; ਅਨਹਦ ਝੁਨਕਾਰ॥ ਸੁਖੁ ਪ੍ਰਭ ਸਿਮਰਨ ਕਾ; ਅੰਤੁ ਨ ਪਾਰ॥ ਅਵਸਥਾ'ਚ ਨਿਮਖ ਨਿਮਖ; ਠਾਕੁਰ ਨਮਸਕਾਰੈ॥ ਅਨੁਸਾਰ ਸਤਿਗੁਰੂ ਅਰਜਨਦੇਵ ਸਾਹਿਬ ਜੀ ਨੂੰ ਨਮਸਕਾਰਾਂ ਹੀ ਨਮਸਕਾਰਾਂ ਕਰਨ ਲੱਗੇ। ਯਥਾ:- ਆਪਸ ਕਉ; ਆਪਹਿ ਆਦੇਸੁ॥ ਤਿਹੁ ਗੁਣ ਕਾ; ਨਾਹੀ ਪਰਵੇਸੁ॥ ਉਪ੍ਰੋਕਤ ਮਹਾਂ ਵਿਸਮਾਦ ਅਵਸਥਾ'ਚ ਲੀਣ ਦੇਖ ਕੇ, ਪਾਰਬ੍ਰਹਮ ਗਰੀਬ ਨਿਵਾਜ॥) ਗਰੀਬ ਨਿਵਾਜੁ.ਗੁਸਈਆ ਮੇਰਾ; ਮਾਥੈ ਛਤ੍ਰੁ ਧਰੈ॥ ਸਤਿਗੁਰੂ ਪ੍ਰਮੇਸਰ ਜੀ ਨੇ ਪਿਆਰੇ ਭਗਤ ਜੀ ਨੂੰ, ਇਸ ਗੁਰਸਬਦ ਦਾ ਸਿਰੋਪਾ ਬਖ਼ਸ਼ਿਆ, ਆਪਣੇ ਪਿਆਰੇ ਭਗਤ ਜੀ ਆਪਣੇ ਸੀਸ'ਤੇ ਬਿਠਾਏ, ਜਿਸ'ਚ ਉਨ੍ਹਾਂ ਦੀ ਪੂਰਨ ਅਗਮ ਵਿਸਮਾਦ ਮਹਿਮਾ ਦਾ ਕਥਨ ਹੈ। ਯਥਾ:- ਸਾਰੰਗ ਮਹਲਾ ੫ ਸੂਰਦਾਸ ੴ ਸਤਿਗੁਰ ਪ੍ਰਸਾਦਿ॥ ਹਰਿ ਕੇ ਸੰਗ; ਬਸੇ ਹਰਿ ਲੋਕ॥ ਤਨੁ ਮਨੁ ਅਰਪਿ.ਸਰਬਸੁ ਸਭੁ ਅਰਪਿਓ; ਅਨਦ ਸਹਜ ਧੁਨਿ ਝੋਕ॥ ੧॥ ਰਹਾਉ॥ ਦਰਸਨੁ ਪੇਖਿ.ਭਏ ਨਿਰਬਿਖਈ; ਪਾਏ ਹੈ ਸਗਲੇ ਥੋਕ॥ ਆਨ ਬਸਤੁ ਸਿਉ, ਕਾਜੁ ਨ ਕਛੂਐ; ਸੁੰਦਰ ਬਦਨ

ਅਲੋਕ॥੧॥ ਸਿਆਮ ਸੁੰਦਰ ਤਜਿ.ਆਨ ਜੁ ਚਾਹਤ; ਜਿਉ ਕੁਸਟੀ ਤਨਿ ਜੋਕ॥ ਸੂਰਦਾਸ ਮਨੁ ਪ੍ਰਭਿ ਹਥਿ ਲੀਨੋ; ਦੀਨੋ ਇਹੁ ਪਰਲੋਕ॥

੨.(ਤਹ) ਤਿੱਥੇ ਭਗਤ ਸੂਰਦਾਸ ਜੀ ਦੀ ਵਾਹਿਗੁਰੂ ਜੀ'ਚ ਲੀਣਤਾ ਵਾਲੀ ਪੂਰਨ ਅਗਮ ਵਿਸਮਾਦ ਅਵਸਥਾ'ਚ ਬੇਦ ਕਤੇਬ(ਕਹਾ) ਕਿੱਥੇ(ਕੋਊ) ਕੋਈ(ਚੀਨ) ਵੀਚਾਰਦਾ ਹੈ?ਕਿਉਂ ਜੋ ਭਗਤ ਮਹਾਂਪੁਰਸ਼ ਦੇ ਰੋਮ ੨ ਅੰਦਰ, ਜਹ ਸਰਬ ਕਲਾ; ਆਪਹਿ ਪਰਬੀਨ॥ ਵਾਹਿਗੁਰੂ ਜੀ ਵਸ ਕੇ, ਆਪਣਾ ਜਾਪ ਆਪ ਕਰ ਰਹੇ ਹਨ। ਗੁਰਸੇਵਕ ਨੂੰ ਸ੍ਰੀਰ ਦੀ ਸੁੱਧ ਬੁੱਧ ਹੀ ਨਹੀਂ। ਆਪਣੇ ਪਿਆਰੇ ਭਗਤ ਜੀ ਨੂੰ ਵਾਹਿਗੁਰੂ ਮਹੱਲਾ ਪਹਿਲਾ ਜੀ ਆਪਣੇ ਅਨੇਕਾਂ ਸਰਗੁਨ ਸਰੂਪ ਧਾਰ ਕੇ ਦਰਸ਼ਨ ਬਖ਼ਸ਼ ਰਹੇ ਹਨ। ਇਉਂ ਸਤਿਗੁਰੂ ਦਸੇ ਪਾਤਿਸਾਹ ਜੀ ਆਪਣੇ ਅਨੇਕਾਂ ਸਰੂਪ ਧਾਰ ਕੇ, ਆਪਣੇ ਪਿਆਰੇ ਭਗਤਾਂ ਨੂੰ ਦਰਸ਼ਨ ਬਖ਼ਸ਼ਦੇ ਰਹਿੰਦੇ ਹਨ। ਇਸ ਲਈ ਬੇਦ ਕਤੇਬ ਨੂੰ ਤਿਆਗ ਕੇ, ਬੇਦੁ ਬਡਾ; ਕਿ ਜਹਾਂ ਤੇ ਆਇਆ॥ ਅਨੁਸਾਰ ਜਿਨ੍ਹਾਂ'ਚੋਂ ਬੇਦ ਕਤੇਬ ਪ੍ਰਗਟੇ ਹਨ, ਉਨ੍ਹਾਂ'ਚ ਲੀਣ ਹੋਣ ਲਈ ਫ਼ੁਰਮਾ ਰਹੇ ਹਨ:- ਬੇਦ ਕਤੇਬ ਬਿਖੈ; ਹਰਿ ਨਾਹੀ॥ ਜਾਨ ਲੇਹੁ ਹਰਿ ਜਨ; ਮਨ ਮਾਹੀ॥) ਜਿਨ ਮਤ; ਬੇਦ ਕਤੇਬਨ ਤਿਆਗੀ॥ ਪਾਰਬ੍ਰਹਮ ਕੇ; ਭਏ ਅਨੁਰਾਗੀ॥

ਜਬ ਆਪਨ ਆਪੁ; ਆਪਿ ਉਰਿ ਧਾਰੈ॥ ਤਉ ਸਗਨ ਅਪਸਗਨ; ਕਹਾ ਬੀਚਾਰੈ॥ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬਾਨ ਜੀ ਆਪਣੀ ਅਨੰਤ ਬ੍ਰਹਮੰਡ ਦੀ ਰਚਨਾ ਰਚਣ ਤੋਂ ਪਹਿਲਾਂ, ਜਹ ਜੋਤਿ ਸਰੂਪੀ; ਜੋਤਿ ਸੰਗਿ ਸਮਾਵੈ॥ ਅਨੁਸਾਰ(ਜਬ) ਜਦੋਂ ਅਨਤ ਕਲਾਵਾਨ ਵਿਆਪਕ ਨਾਨਕ; ਠਾਕੁਰ ਅਗਮ ਅਪਾਰ॥ ਪ੍ਰਕਾਸ਼ ਸਰੂਪ ਨਿਰਗੁਨ ਬ੍ਰਹਮ ਜੀ ਆਪਣੇ(ਉਰਿ) ਅੰਦਰ (ਆਪਨ) ਆਪਣੇ ਆਪੁ ਨੂੰ ਆਪਿ ਹੀ(ਧਾਰੈ) ਧਾਰ ਰਹੇ ਸਨ। (ਤਉ) ਤਦੋਂ ਸਗਨ(ਅਪਸਗਨ) ਕੁਸਗਨ ਦਾ ਵੀਚਾਰ(ਕਹਾ) ਕਿੱਥੇ ਕੋਈ(ਬੀਚਾਰੈ) ਵੀਚਾਰਦਾ ਸੀ? ਕਿਉਂ ਜੋ ਦ੍ਰਿਸ਼ਟਮਾਨ ਅਕਾਰ ਹੀ ਨਹੀਂ ਸੀ।

ਵਾ ਐਸੇ ਵਿਸਮਾਦ ਨਿਰੰਕਾਰ ਜੀ, ਸਤਿਗੁਰੂ ਸਾਹਿਬਾਨ ਜੀ ਦੇ ਅੰਦਰ ਬਾਹਰ ਰੋਮ ੨ ਹਿਰਦੇ'ਚ, ਅਜਪਾ ਜਾਪ ਰੂਪ ਕੋਟਿ ਪ੍ਰਕਾਸ਼ ਸਰੂਪ ਸਾਖਿਆਤ ਹੋ ਰਹੇ ਹਨ। ਇਸ ਲਈ ਗੁਰੂ ਪ੍ਰਮੇਸਰ ਜੀ ਸਗਨ ਅਪਸਗਨ ਦੀ ਵੀਚਾਰ ਨਹੀਂ ਕਰਦੇ, ਭਾਵ ਨਿਰਗੁਨ ਬ੍ਰਹਮ ਜੀ, ਗੁਰੂ ਅਵਤਾਰ'ਚ ਪ੍ਰਗਟ ਹੋ ਕੇ ਉਪ੍ਰੋਕਤ ਅਵਸਥਾ ਨੂੰ ਕਮਾ ਰਹੇ ਹਨ। ਵਾ ਸਤਿਗੁਰੂ ਸਾਹਿਬਾਨ ਜੀ ਨਾਨਕ, ਸੇਵਕੁ ਸੋਈ ਆਖੀਐ; ਜੋ ਸਿਰੁ ਧਰੇ ਉਤਾਰਿ॥ ਅਨੁਸਾਰ ਸਿਰ ਅਰਪਣ ਵਾਲੇ ਆਪਣੇ ਪ੍ਰੇਮੀ ਗੁਰਸੇਵਕ ਜੀ ਦੇ ਹਿਰਦੇ'ਚ ਵਸ ਕੇ, ਇਹ ਵਿਸਮਾਦ ਪਰਮ ਉੱਚੀ ਅਵਸਥਾ ਬਖ਼ਸ਼ਦੇ ਹਨ। ਪ੍ਰੇਮੀ ਗੁਰਸੇਵਕ ਜੀ ਅੱਗੇ ਬਖ਼ਸ਼ਦੇ ਹਨ। ਪ੍ਰੇਮੀ ਸੇਵਕ ਜੀ ਸੀਸ ਕੁਰਬਾਨ ਕਰਨ ਲੱਗਿਆਂ, ਅੰਗ ੨ ਕਟਾਉਣ ਲੱਗਿਆਂ, (ਤਉ) ਤਦੋਂ ਸਗਨ(ਅਪਸਗਨ) ਕੁਸਗਨ ਦਾ ਵੀਚਾਰ(ਕਹਾ) ਕਿੱਥੇ(ਬੀਚਾਰੈ) ਵੀਚਾਰਦੇ ਹਨ? ਓਥੇ ਦ੍ਰਿਸ਼ਟਮਾਨ ਅਕਾਰ ਹੀ ਨਹੀਂ ਹਨ?ਸੋ ਅਸੰਖ ਨੂਰ ਤੇਜ਼ ਪ੍ਰਕਾਸ਼ ਅਨਤ ਕਲਾਵਾਨ ਵਿਸਮਾਦ ਵਿਆਪਕ ਕ੍ਰਿਪਾ ਸਰੂਪ ਗੁਰੂ ਜੀ ਦੇ ਚਰਨ-ਕਮਲਾਂ'ਚ ਲੀਣ ਹੋ ਕੇ, ਡਰ

ਭਰਮ ਵਹਿਮ ਸਗਨ ਕੁਸਗਨ ਜੋਤਿਸ਼ ਵੀਚਾਰ ਤਿਆਗਣਾ। ਜਦੋਂ ਮਨ ਕੁਸਗਨ ਕਲਪੇ, ਤਦੋਂ ਪਰਮਪੂਜਨੀਕ ਵਾਹਿਗੁਰੂ ਵਾਹਿਗੁਰੂ ਦਸਾਂ ਪਾਤਿਸਾਹਾਂ ਜੀ ਦੇ ਨਾਮ, ਗੁਰੂ ਜੀ ਦੀ ਸ਼ਹੀਦੀ ਕੁਰਬਾਨੀ ਜਪਣੀ, ਨਿਹਾਲ ਹੋਵਣਾ ਜੀ।

ਜਹ ਆਪਨ ਊਚ; ਆਪਨ ਆਪਿ ਨੇਰਾ॥ ਤਹ ਕਉਨ ਠਾਕੁਰੁ; ਕਉਨੁ ਕਹੀਐ ਚੇਰਾ॥ ਨਿਰਗੁਨ ਬ੍ਰਹਮ ਜੀ ਕੇਵਲ ਆਪੇ ਆਪ ਹਨ। ਸਤਿਗੁਰੂ ਸਾਹਿਬਾਨ ਜੀ ਆਪਣੀ ਰਚਨਾ ਰਚਣ ਤੋਂ ਪਹਿਲਾਂ, (ਜਹ) ਜਿੱਥੇ ਤਿੰਨਾਂ ਗੁਣਾਂ ਔਗੁਣਾਂ ਵਿਕਾਰਾਂ ਤੋਂ(ਊਚ) ਉੱਚੇ, (ਆਪਨ) ਆਪਣੇ ਨਿਰਗੁਨ ਸਰੂਪ'ਚ(ਆਪਨ) ਆਪਣੇ ਆਪਿ'ਚ ਆਪ ਹੀ ਲੀਣ, (ਨੇਰਾ) ਨੇੜੇ ਤੋਂ ਨੇੜੇ ਅਨੰਤ ਪ੍ਰਕਾਸ਼ ਅਨਤਕਲਾ ਸਹਿਤ ਨਿਰਗੁਨ ਹੀ ਨਿਰਗੁਨ ਸਨ, ਦ੍ਰਿਸ਼ਟਮਾਨ ਅਕਾਰ ਹੈ ਹੀ ਨਹੀਂ ਸਨ। (ਤਹ) ਤਿੱਥੇ ਕਉਨ(ਠਾਕੁਰੁ) ਮਾਲਕ ਤੇ ਕਉਨੁ(ਚੇਰਾ) ਚੇਲਾ (ਕਹੀਐ) ਕਹੀਏ? ਵਾ ਵਾਹਿਗੁਰੂ ਜੀ ਸਤਿਗੁਰੂ ਸਾਹਿਬਾਨ ਜੀ ਦੇ ਸਰੂਪ'ਚ ਇਸ ਪਰਮ ਉੱਚੀ ਸੁੱਚੀ ਮਹਾਂ ਅਗਮ ਵਿਸਮਾਦ ਅਵਸਥਾ ਨੂੰ ਕਮਾ ਕੇ, ਦਰਸਾ ਰਹੇ ਹਨ। ਜਿਵੇਂ ਪਰਮ ਪੂਜਨੀਕ ਮਹੱਲਾ ਦਸਵਾਂ ਜੀ, ਗੁਰਬਾਣੀ ਗੁਰੂ ਮਰਯਾਦਾ ਬ੍ਰਹਮਗਿਆਨ ਅੰਮ੍ਰਿਤ ਦੀ ਸ਼ੁਭ ਦਾਤ ਬਖ਼ਸ਼ ਕੇ, ਪੰਜਾਂ ਪਿਆਰਿਆਂ ਦੇ ਸਨਮੁਖ ਹੱਥ ਜੋੜ ਸਿਰ ਝੁਕਾਅ ਕੇ, ਵੱਡੇ ਦਾਤੇ ਜੀ ਹੁੰਦਿਆਂ ਮੰਗਤੇ ਬਣ ਕੇ, ਅੰਮ੍ਰਿਤ ਦੀ ਦਾਤ ਮੰਗ ਕੇ, ਛਕ ਰਹੇ ਹਨ। ਆਪ ਜੀ ਇਹ ਵਿਸਮਾਦ ਅਵਸਥਾ ਆਪਣੇ ਸੇਵਕ ਨੂੰ ਅੱਗੇ ਬਖ਼ਸ਼ਦੇ ਹਨ। ਗੁਰੂ ਜੀ ਦੀ ਅਧਿਕ ਤੋਂ ਅਧਿਕ ਵੱਡੀ ਵਡਿਆਈ ਹੈ, ਜੋ ਗੁਰੂ ਜੀ ਦੇ ਸੇਵਕ ਭੀ ਅੱਗੇ ਇਹ ਅਵਸਥਾ ਬਖ਼ਸ਼ਦੇ ਹਨ। (ਤਹ) ਤਿੱਥੇ ਕਉਨ(ਠਾਕੁਰੁ) ਮਾਲਕ ਤੇ ਕਉਨੁ(ਚੇਰਾ) ਚੇਲਾ(ਕਹੀਐ) ਕਹੀਏ?ਸਭੁ ਗੋਬਿੰਦੁ ਹੈ; ਸਭੁ ਗੋਬਿੰਦੁ ਹੈ॥ ਗੋਬਿੰਦ ਬਿਨੁ; ਨਹੀ ਕੋਈ॥ ਅਨੁਸਾਰ ਗੁਰੂ ਪ੍ਰਮੇਸਰ ਜੀ ਆਪ ਗੁਰੂ ਹੁੰਦਿਆਂ, ਆਪਣੇ ਹੀ ਚੇਲਿਆਂ ਦੇ ਚੇਲੇ ਬਣ ਕੇ, ਗੁਰੂ ਜੀ ਦੇ ਮੁਰੀਦ ਬਣਨ ਨੂੰ ਬਹੁਤ ਵੱਡੀ ਵਡਿਆਈ ਦੇ ਰਹੇ ਹਨ। ਯਥਾ:- ਵਹ ਪ੍ਰਗਟਿਓ.ਮਰਦ ਅਗੰਮੜਾ; ਵਰੀਆਮ ਇਕੇਲਾ। ਵਾਹੁ ਵਾਹੁ ਗੁਰ ਗੋਬਿੰਦ ਸਿੰਘ; ਆਪੇ ਗੁਰੁ ਚੇਲਾ॥) ਤਹ; ਸਾਚ ਨਿਆਇ ਨਿਬੇਰਾ॥ ਊਹਾ ਸਮ ਠਾਕੁਰੁ; ਸਮ ਚੇਰਾ॥) ਆਪੇ ਹੀ ਰਾਜਨ.ਆਪੇ ਹੀ ਰਾਇਆ; ਕਹ ਕਹ ਠਾਕੁਰੁ.ਕਹ ਕਹ ਚੇਰਾ॥ ਪਾਪੀ, ਠਾਕੁਰ ਬਣ ਕੇ, ਆਪਣੀ ਵਡਿਆਈ ਆਪ ਕਰਨ ਕਰਾਉਣ'ਚ ਸੁਖ ਮੰਨਦਾ ਹੈ, ਵੱਡੇਪੁਣੇ ਹੰਗਤਾ ਦਾ ਅਭਿਆਸ ਕਰਕੇ ਖਪਦਾ ਹੈ। ਵਡਿਆਈ ਨੂੰ ਹੀ ਆਪਣਾ ਆਧਾਰ ਮੰਨਦਾ ਹੈ, ਪਰ ਗੁਰੂ ਪ੍ਰਮੇਸਰ ਜੀ ਨੂੰ, ਇਕਿ ਨਿਰੰਕਾਰੀ; ਨਾਮ ਆਧਾਰਿ॥ ਅਨੁਸਾਰ ਨਾਮ ਗੁਰਬਾਣੀ ਦਾ ਹੀ ਆਧਾਰ ਹੈ। ਦੁਨਿਆਵੀ ਵਡਿਆਈ ਨੂੰ ਝੁੱਠੀ ਮੰਨ ਕੇ, ਗੁਰੂ ਜੀ ਦੇ ਚੇਰੇ ਗ਼ੀਬ ਗ਼ੁਲਾਮ ਦਾਸਨ ਦਾਸ ਬਨਣ ਦਾ ਉਪਦੇਸ਼ ਬਖ਼ਸ਼ਦੇ ਹਨ। ਜਿਸ ਕਰਕੇ ਵਾਹਿਗੁਰੂ ਜੀ'ਚ ਲੀਣਤਾ ਹੋਵੇ। ਯਥਾ:- ਸਰਬ ਕੀ ਰੇਣ; ਹੋਵੀਜੈ॥ ਆਪੁ ਮਿਟਾਇ; ਮਿਲੀਜੈ॥) ਤਉ ਦੇਵਾਨਾ ਜਾਣੀਐ; ਜਾ ਸਾਹਿਬ ਧਰੇ ਪਿਆਰੁ॥ ਮੰਦਾ ਜਾਣੈ ਆਪ ਕਉ; ਅਵਰੁ ਭਲਾ ਸੰਸਾਰੁ॥) ਸਗਲ ਸੰਤਨ ਪਹਿ; ਵਸਤੁ ਇਕ ਮਾਂਗਉ॥ ਕਰਉ ਬਿਨੰਤੀ; ਮਾਨੁ ਤਿਆਗਉ॥ ਵਾਰਿ ਵਾਰਿ.ਜਾਈ ਲਖ ਵਰੀਆ; ਦੇਹੁ ਸੰਤਨ ਕੀ ਧੂਰਾ ਜੀਉ॥ ਸੋ ਵਾਹਿਗੁਰੂ ਗੁਰੂ

ਜੀ ਨੇ ਆਪਣੇ ਸੇਵਕ ਦੀ, ਠਾਕੁਰ ਬਨਣ ਦੀ ਇੱਛਾ ਹੀ ਮੇਟ ਦਿਤੀ ਹੈ। ਮਹਾਨ ਬਖ਼ਸ਼ਿਸ਼ ਕਰਕੇ ਗੁਰੂ ਜੀ ਦੇ ਦਾਸਨ ਦਾਸ ਬਣ ਕੇ, ਨਿਹਾਲ ੩ ਹੋਣ ਦੀ ਦ੍ਰਿੜਤਾ ਪ੍ਰਪੱਕਤਾ ਬਖ਼ਸ਼ੀ ਹੈ। ਯਥਾ:- ਛਛਾ; ਛੋਹਰੇ ਦਾਸ ਤੁਮਾਰੇ॥ ਦਾਸ ਦਾਸਨ ਕੇ; ਪਾਨੀਹਾਰੇ॥ ਛਛਾ; ਛਾਰੁ ਹੋਤ ਤੇਰੇ ਸੰਤਾ॥ ਅਪਨੀ ਕ੍ਰਿਪਾ ਕਰਹੁ; ਭਗਵੰਤਾ॥) ਪਹਿਲਾ ਮਰਣੁ ਕਬੂਲਿ; ਜੀਵਣ ਕੀ ਛਡਿ ਆਸ॥ ਹੋਹੁ ਸਭਨਾ ਕੀ ਰੇਣੁਕਾ; ਤਉ ਆਉ ਹਮਾਰੈ ਪਾਸਿ॥) ਜਉ ਤਉ; ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ; ਗਲੀ ਮੇਰੀ ਆਉ॥ ਇਤੁ ਮਾਰਗਿ; ਪੈਰੁ ਧਰੀਜੈ॥ ਸਿਰੁ ਦੀਜੈ; ਕਾਣਿ ਨ ਕੀਜੈ॥

ਬਿਸਮਨ ਬਿਸਮ; ਰਹੇ ਬਿਸਮਾਦ॥ ਨਾਨਕ.ਅਪਨੀ ਗਤਿ; ਜਾਨਹੁ ਆਪਿ॥ ੫॥ ਪਰਮਪੂਜਨੀਕ ਪ੍ਰਕਾਸ਼ ਸਰੂਪ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਹ ਹਰਿ॥ ਪਰਮਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ ਫ਼ੁਰਮਾਉਂਦੇ ਹਨ:- ਪ੍ਰੀਤਮ; ਪ੍ਰੇਮ ਭਗਤਿ ਕੇ ਦਾਤੇ॥) ਸਰਗੁਨ ਨਿਰਗੁਨ ਨਿਰੰਕਾਰ; ਸੁੰਨ ਸਮਾਧੀ ਆਪਿ॥ ਆਪਨ ਕੀਆ ਨਾਨਕਾ; ਆਪੇ ਹੀ ਫਿਰਿ ਜਾਪਿ॥ ੧॥ ਅਜਪਾ ਜਾਪ ਵਾਹਿਗੁਰੂ ਜੀ ਦੇ ਅਵਤਾਰ ਧੰਨ ਸਤਿਗੁਰੂ ਰਾਮਦਾਸ ਸਾਹਿਬ ਜੀ, ਤੁਮਰੀ ਗਤਿ ਮਿਤਿ; ਤੁਮ ਹੀ ਜਾਨੀ॥) ਅਪਨੀ ਗਤਿ ਮਿਤਿ; ਜਾਨਹੁ ਆਪੇ॥ ਅਨੁਸਾਰ ਆਪ ਜੀ ਅਪਨੀ ਸਰਬ ਵਿਆਪੀ ਅਸਚਰਜ ਅਗਮ ਅਪਾਰ ਮਹਾਂ ਵਿਸਮਾਦ, ਗੁਰਮੁਖਿ; ਰੋਮਿ ਰੋਮਿ ਹਰਿ ਧਿਆਵੈ॥ ਗੁਰਮੁਖਿ(ਗਤਿ) ਅਵਸਥਾ ਨੂੰ ਆਪਿ ਹੀ(ਜਾਨਹੁ) ਜਾਣਦੇ ਹੋਂ ਜੀ, ਕਿਉਂ ਜੋ, ਜਬ ਅਪਨੀ ਸੋਭਾ; ਆਪਨ ਸੰਗਿ ਬਨਾਈ॥ ਤਬ ਕਵਨ ਮਾਇ ਬਾਪ; ਮਿਤ੍ਰ ਸੁਤ ਭਾਈ॥) ਜਹ ਸਰਬ ਕਲਾ; ਆਪਹਿ ਪਰਬੀਨ॥ ਤਹ ਬੇਦ ਕਤੇਬ; ਕਹਾ ਕੋਊ ਚੀਨ॥) ਜਬ ਆਪਨ ਆਪੁ; ਆਪਿ ਉਰਿ ਧਾਰੈ॥ ਤਉ ਸਗਨ ਅਪਸਗਨ; ਕਹਾ ਬੀਚਾਰੈ॥) ਜਹ ਆਪਨ ਊਚ; ਆਪਨ ਆਪਿ ਨੇਰਾ॥ ਤਹ ਕਉਨ ਠਾਕੁਰੁ; ਕਉਨੁ ਕਹੀਐ ਚੇਰਾ॥ ਇਸ ਸਰਬ ਵਿਆਪੀ ਮਹਾਂ ਅਗਮ ਅਪਾਰ ਵਿਸਮਾਦ ਅਵਸਥਾ'ਚ ਹਰ ਸਮੇਂ, (ਬਿਸਮਾਦ) ਅਸਚਰਜ ਤੋਂ (ਬਿਸਮ) ਅਸਚਰਜ, (ਬਿਸਮਨ) ਅਸਚਰਜ ਹੋ ਰਹੇ ਹੋਂ ਜੀ। ਯਥਾ:- ਸਖੀ ਸਹੇਲੀ ਰਾਮ ਰੰਗਿ ਰਾਤੀ; ਮਨ ਤਨ ਇਛ ਪੁਜਾਏ॥ ਨਾਨਕ ਅਚਰਜੁ.ਅਚਰਜ ਸਿਉ ਮਿਲਿਆ; ਕਹਣਾ ਕਛੂ ਨ ਜਾਏ॥) ਕਹੁ ਕਬੀਰ.ਗੂੰਗੈ ਗੁੜੁ ਖਾਇਆ; ਪੂਛੇ ਤੇ.ਕਿਆ ਕਹੀਐ॥) ਬਿਸਮਨ ਬਿਸਮ; ਭਏ ਬਿਸਮਾਦ॥ ਜਿਨਿ ਬੂਝਿਆ; ਤਿਸੁ ਆਇਆ ਸ੍ਵਾਦ॥) ਵਾਹੁ ਵਾਹੁ ਸਚੇ ਪਾਤਿਸਾਹ; ਤੂ ਸਚੀ ਨਾਈ॥ ਸਤਿਗੁਰੂ ਸਾਹਿਬਾਨ ਜੀ ਨੇ ਇਸ ਅਵਸਥਾ ਦੀ ਦਾਤਿ ਆਪਣੇ ਪ੍ਰੇਮੀ ਨੂੰ, ਪ੍ਰੇਮੀ ਨੇ ਅੱਗੇ ਤੋਂ ਅੱਗੇ ਬਖ਼ਸ਼ੀ ਹੈ॥ ੫॥

ਜਹ ਅਛਲ ਅਛੇਦ; ਅਭੇਦ ਸਮਾਇਆ॥ ਊਹਾ; ਕਿਸਹਿ ਬਿਆਪਤ ਮਾਇਆ॥ ਅਕਾਰ ਅਕਾਰ ਨੂੰ ਕੱਟਦਾ ਵਿੰਨ੍ਹਦਾ ਛਲਦਾ ਹੈ, ਸਭ ਅਕਾਰਾਂ ਦੇ ਕਰਤੇ, ਅਜਪਾ ਜਾਪ ਨਿਰੰਕਾਰ ਅਕਾਲ ਪੁਰਖ_ਜੀ, ਅਕਾਰਾਂ ਨੂੰ ਰਚ ਕੇ, ਆਪਣੇ ਹੁਕਮ ਭੈ'ਚ ਚਲਾਉਂਦੇ ਹਨ। ਯਥਾ:- ਭੈ ਵਿਚਿ; ਜੋਧ ਮਹਾਬਲ ਸੂਰ॥ ਭੈ ਵਿਚਿ; ਆਵਹਿ ਜਾਵਹਿ ਪੂਰ॥ ਸਗਲਿਆ ਭਉ; ਲਿਖਿਆ ਸਿਰਿ ਲੇਖੁ॥

ਨਾਨਕ; ਨਿਰਭਉ ਨਿਰੰਕਾਰੁ ਸਚੁ ਏਕੁ॥ ੧॥) ਹੁਕਮੈ ਅੰਦਰਿ.ਸਭੁ ਕੋ; ਬਾਹਰਿ ਹੁਕਮ ਨ ਕੋਇ॥ ਨਾਨਕ.ਹੁਕਮੈ ਜੇ ਬੁਝੈ; ਤ ਹਉਮੈ ਕਹੈ ਨ ਕੋਇ॥ ੨॥) ਧਰਤੀ ਉਪਰਿ ਕੋਟ ਗੜ; ਕੇਤੀ ਗਈ ਵਜਾਇ॥ ਜੋ.ਅਸਮਾਨਿ ਨ ਮਾਵਨੀ; ਤਿਨ ਨਕਿ ਨਥਾ ਪਾਇ॥) ਸਤਿਗੁਰੂ ਸਾਹਿਬਾਨ ਜੀ ਆਪਣੀ ਰਚਨਾ ਰਚਣ ਤੋਂ ਪਹਿਲਾਂ, ਆਪਣੇ ਵਿਆਪਕ ਅਜਪਾ ਜਾਪ ਨਿਰਗੁਨ ਸਰੂਪ'ਚ(ਜਹ) ਜਿੱਥੇ (ਅਛਲ) ਛਲ ਤੋਂ ਰਹਿਤ ਵਿਆਪਕ ਸਨ, ਹਨ, ਭਾਵ ਵਿਆਪਕ ਪ੍ਰਕਾਸ਼ਕ ਅਚਾਹ ਅਮੰਗ ਦਾਤੇ ਨਿਰਮਲ ਕਰਤੇ ਹੋਣੇ ਕਰਕੇ, ਆਪ ਜੀ'ਚ ਕੋਈ ਛਲ ਨਹੀਂ, ਇਸ ਲਈ ਆਪ ਕਿਸੇ ਨਾਲ ਛਲ ਨਹੀਂ ਕਰਦੇ, ਨਾ ਹੀ ਆਪ ਜੀ ਨੂੰ ਕੋਈ ਛਲ ਸਕਦਾ ਹੈ, (ਅਛੇਦ) ਕੱਟਣ ਤੋਂ ਰਹਿਤ ਵਿਆਪਕ ਹਨ, ਭਾਵ ਵਿਆਪਕ ਹੋਣੇ ਕਰਕੇ, ਆਪ ਜੀ ਨੂੰ ਕੋਈ ਕੱਟ ਨਹੀਂ ਸਕਦਾ, ਆਪ ਕਿਸੇ ਨੂੰ ਨਹੀਂ ਕੱਟਦੇ, (ਅਭੇਦ) ਵਿੰਨ੍ਹਣ ਤੋਂ ਰਹਿਤ ਵਿਆਪਕ ਹਨ, ਭਾਵ ਵਿਆਪਕ ਹੋਣੇ ਕਰਕੇ ਆਪ ਜੀ ਨੂੰ ਕੋਈ ਵਿੰਨ੍ਹ ਨਹੀਂ ਸਕਦਾ, ਆਪ ਭੀ ਕਿਸੇ ਨੂੰ ਨਹੀਂ ਵਿੰਨ੍ਹਦੇ, ਜਹ ਜੋਤਿ ਸਰੂਪੀ; ਜੋਤਿ ਸੰਗਿ ਸਮਾਵੈ॥ ਅਨੁਸਾਰ ਆਪਣੇ ਨਿਰਗੁਨ ਸਰੂਪ'ਚ ਆਪਣੇ ਆਪ'ਚ ਆਪ ਹੀ(ਅਭੇਦ) (ਅ+ਭੇਦ) (ਭੇਦ) ਫਰਕ ਤੋਂ(ਅ) ਰਹਿਤ (ਸਮਾਇਆ) ਸਮਾ ਰਹੇ ਸਨ। ਜਿਵੇਂ ਮੰਦਰ'ਚ ਦੀਵਾ ਪ੍ਰਕਾਸ਼ਦਾ ਹੈ, ਤਿਵੇਂ ਨਿਆਇਕ, ਵਾਹਿਗੁਰੂ ਜੀ ਨੂੰ ਇੱਕ ਦੇਸੀ ਮੰਨਦੇ ਹਨ, ਪਰ ਵਾਹਿਗੁਰੂ ਜੀ ਇੱਕ ਦੇਸੀ ਨਹੀਂ ਹਨ। ਦੀਵੇ ਦੇ ਚਾਨਣ ਅੱਗੇ ਓਲ੍ਹਾ ਹੋ ਸਕਦਾ ਹੈ, ਕੱਟਿਆ ਵਿੰਨ੍ਹਿਆਂ ਜਾ ਸਕਦਾ ਹੈ, ਪਰ ਵਾਹਿਗੁਰੂ ਜੀ ਕਿ ਸਰਬਤ੍ਰ ਦੇਸੈ॥ ਅਨੁਸਾਰ ਅਨਤ ਕਲਾਵਾਨ ਸਰਬ ਵਿਆਪਕ ਨਿਰੇ ਪ੍ਰਕਾਸ਼ ਹੀ ਪ੍ਰਕਾਸ਼ ਜਹ ਅਛਲ ਅਛੇਦ ਅਭੇਦ ਸਮਾਇਆ॥ ਸਰੂਪ ਸਨ। (ਊਹਾ) ਉੱਥੇ ਮਾਇਆ(ਕਿਸਹਿ) ਕਿਸ ਨੂੰ(ਬਿਆਪਤ) ਵਿਆਪਦੀ ਚੁੰਬੜਦੀ ਸੀ?

ਵਾ ਐਸੇ ਅਛਲ ਅਛੇਦ ਅਭੇਦ ਅਗਮ ਅਪਾਰ ਮਹਾਂ ਵਿਸਮਾਦ ਸਰਬ ਵਿਆਪੀ ਅਜਪਾ ਜਾਪ ਨਿਰੰਕਾਰ ਜੀ ਸਤਿਗੁਰੂ ਸਾਹਿਬਾਨ ਜੀ ਦੇ ਸਰੂਪ'ਚ ਪ੍ਰਗਟ ਹੋ ਕੇ, ਉਪ੍ਰੋਕਤ ਮਹਾਂ ਵਿਸਮਾਦ ਅਵਸਥਾ ਨੂੰ ਕਮਾ ਕੇ, ਮਾਇਆ ਤੋਂ ਨਿਰਲੇਪ ਰਹੇ ਹਨ। ਆਪਣੇ ਪ੍ਰੇਮੀਆਂ ਨੂੰ ਇਸ ਅਵਸਥਾ ਦੀ ਬਖ਼ਸ਼ਿਸ਼ ਕਰ ਰਹੇ ਹਨ। ਜਉ ਤਨੁ ਚੀਰਹਿ; ਅੰਗਿ ਨ ਮੋਰਉ॥ ਪਿੰਡੁ ਪਰੈ; ਤਉ.ਪ੍ਰੀਤਿ ਨ ਤੋਰਉ॥ ਅਨੁਸਾਰ ਗੁਰੂ ਪਿਆਰੇ ਅੰਗ ੨ ਕਟਾਉਂਦਿਆਂ ਜਹ ਅਛਲ ਅਛੇਦ ਅਭੇਦ ਸਮਾਇਆ॥ ਅਵਸਥਾ ਕਮਾ ਕੇ ਦਿਖਾ ਰਹੇ ਹਨ। ਗੁਰਸੇਵਕ ਜੀ ਇਹ ਅਵਸਥਾ ਅੱਗੇ ਬਖ਼ਸ਼ ਰਹੇ ਹਨ। (ਊਹਾ) ਉੱਥੇ, ਜਹ; ਝਿਲਿਮਿਲਿਕਾਰੁ ਦਿਸੰਤਾ॥ ਤਹ; ਅਨਹਦ ਸਬਦ ਬਜੰਤਾ॥ ਅਵਸਥਾ'ਚ(ਕਿਸਹਿ) ਕਿਸ ਪ੍ਰੇਮੀ ਗੁਰਸੇਵਕ ਦੇ ਸੇਵਕ ਨੂੰ ਮਾਇਆ(ਬਿਆਪਤ) ਵਿਆਪਦੀ ਚੁੰਬੜਦੀ ਹੈ, ਕਿਉਂ ਜੋ ਗੁਰੂ ਪ੍ਰੇਮੀ ਜੀ, ਹਰਿ ਕੇ ਸੰਗ; ਬਸੇ ਹਰਿ ਲੋਕ॥ ਤਨੁ ਮਨੁ ਅਰਪਿ.ਸਰਬਸੁ ਸਭੁ ਅਰਪਿਓ; ਅਨਦ ਸਹਜ ਧੁਨਿ ਝੋਕ॥ ਅਵਸਥਾ'ਚ ਲੀਣ ਆਪਣੇ ਗੁਰੂ ਪ੍ਰੀਤਮ ਜੀ ਦੇ ਸਨਮੁਖ ਖਿੜੇ ਮੱਥੇ, ਪੂਰਨ ਬ੍ਰਹਮਗਿਆਨੀ ਬਾਬਾ ਮਨੀ ਸਿੰਘ ਸਾਹਿਬ ਜੀ ਬੰਦ ੨ ਕਟਵਾ ਰਹੇ ਹਨ। ਕੱਟੇ ਬੰਦ ੨'ਚੋਂ ਸ੍ਰੀ ਸੁਖਮਨੀ ਸਾਹਿਬ ਜੀ ਦਾ ਪੂਰੀਆਂ ਲਗਾਂ ਲਾ ਕੇ ਸ਼ੁਧ ਉਚਾਰਨ ਹੋ ਰਿਹਾ ਹੈ। ਮੀਨੁ ਪਕਰਿ.ਫਾਂਕਿਓ

ਅਰੁ ਕਾਟਿਓ; ਰਾਂਧਿ ਕੀਓ ਬਹੁ ਬਾਨੀ॥ ਖੰਡ ਖੰਡ ਕਰਿ ਭੋਜਨੁ ਕੀਨੋ; ਤਊ.ਨ ਬਿਸਰਿਓ ਪਾਨੀ॥ (ਕਰਵੱਤੁ) ਆਸਾ॥ ਕਰਵਤੁ ਭਲਾ; ਨ ਕਰਵਟ ਤੇਰੀ॥ ਲਾਗੁ ਗਲੇ; ਸੁਨੁ ਬਿਨਤੀ ਮੇਰੀ॥ ੧॥ ਹਉ ਵਾਰੀ; ਮੁਖੁ ਫੇਰਿ ਪਿਆਰੇ॥ ਕਰਵਟੁ ਦੇ; ਮੋਕਉ ਕਾਹੇ ਕਉ ਮਾਰੇ॥ ੧॥ ਰਹਾਉ॥ ਜਉ ਤਨੁ ਚੀਰਹਿ; ਅੰਗਿ ਨ ਮੋਰਉ॥ ਪਿੰਡੁ ਪਰੈ; ਤਉ.ਪ੍ਰੀਤਿ ਨ ਤੋਰਉ॥ ੨॥ ਹਮ ਤੁਮ ਬੀਚੁ; ਭਇਓ ਨਹੀ ਕੋਈ॥ ਤੁਮਹਿ ਸੁ ਕੰਤ; ਨਾਰਿ ਹਮ ਸੋਈ॥ ੩॥ ਕਹਤੁ ਕਬੀਰੁ; ਸੁਨਹੁ ਰੇ ਲੋਈ॥ ਅਬ ਤੁਮਰੀ; ਪਰਤੀਤਿ ਨ ਹੋਈ॥

ਆਪਸ ਕਉ; ਆਪਹਿ ਆਦੇਸੁ॥ ਤਿਹੁ ਗੁਣ ਕਾ; ਨਾਹੀ ਪਰਵੇਸੁ॥ ੧.ਵਾਹਿਗੁਰੂ ਜੀ ਆਪਣੀ ਅਨੰਤ ਬ੍ਰਹਮੰਡ ਦੀ ਰਚਨਾ ਰਚਣ ਤੋਂ ਪਹਿਲਾਂ, ਅਬਿਨਾਸੀ ਸੁਖ; ਆਪਨ ਆਸਨ॥ ਅਸੰਖ ਅਨੰਤ ਪ੍ਰਕਾਸ਼ ਸਰੂਪ ਅਜਪਾ ਜਾਪ ਨਿਰੰਕਾਰ ਜੀ ਜਲ ਥਲ ਮਾਹੇ; ਆਪਹਿ ਆਪ॥ ਆਪੈ ਜਪਹੁ; ਆਪਨਾ ਜਾਪੁ॥ ਅਨੁਸਾਰ ਆਪਣਾ ਜਾਪ ਆਪ ਕਰਦਿਆਂ, ਜਿੱਥੇ(ਆਪਸ) ਆਪਣੇ ਆਪ(ਕਉ) ਨੂੰ(ਆਪਹਿ) ਆਪ ਹੀ(ਆਦੇਸੁ) ਨਮਸਕਾਰ ਹੀ ਨਮਸਕਾਰ ਕਰ ਰਹੇ ਸਨ, ਤਿੱਥੇ(ਤਿਹੁ) ਤਿੰਨਾਂ (ਗੁਣ) ਗੁਣਾਂ(ਕਾ) ਦਾ(ਪਰਵੇਸੁ) ਦਾਖਲਾ ਨਾਹੀ ਸੀ। ਵਾ ਅਸੰਖ ਅਨੰਤ ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਮਹਾਂ ਵਿਸਮਾਦ ਨੂਰੋ ਨੂਰ ਨੂਰ ਹੀ ਨੂਰ, ਜਬ ਆਪਨ ਆਪ ਆਪਿ ਪਾਰਬ੍ਰਹਮ॥ ਅਜਪਾ ਜਾਪ ਵਾਹਿਗੁਰੂ ਜੀ ਸਤਿਗੁਰੂ ਸਾਹਿਬਾਨ ਜੀ ਦੇ ਅਵਤਾਰ'ਚ, ਇਹ ਮਹਾਂ ਅਗਮ ਵਿਸਮਾਦ ਅਵਸਥਾ ਕਮਾ ਕੇ ਦਿਖਾ ਰਹੇ ਹਨ। ਵਾਹਿਗੁਰੂ ਮਹੱਲਾ ਨੌਵਾਂ ਜੀ ਲੋਹੇ ਦੇ ਤੰਗ ਪਿੰਜਰੇ'ਚ ਤਿੱਖੇ ਕਿੱਲਾਂ ਵਿਚਕਾਰ ਬੈਠੇ, ਆਪਸ ਕਉ; ਆਪਹਿ ਆਦੇਸੁ॥ ਕਰ ਰਹੇ ਹਨ। ਆਪਣੇ ਪਿਆਰੇ ਸਿੱਖਾਂ ਨੂੰ ਇਹ ਅਵਸਥਾ ਬਖ਼ਸ਼ੀ ਹੈ। ਗੁਰ ਕੀ ਮੂਰਤਿ; ਮਨ ਮਹਿ ਧਿਆਨੁ॥ ਅਨੁਸਾਰ ਭਾਈ ਦਇਆਲਾ ਜੀ, ਵਾਹਿਗੁਰੂ ਮਹੱਲੇ ਨੌਵੇਂ ਜੀ ਦੇ ਦ੍ਰਿੜ ਪ੍ਰਪੱਕ ਧਿਆਨ'ਚ ਅਡੋਲ ਉੱਬਲਦੀ ਦੇਗ਼'ਚ ਬੈਠ ਰਹੇ ਹਨ। ਸੋ ਪਰਮਵੀਰ ਸ਼ਹੀਦ ਜੀ ਦੇ ਮਹਾਂ ਵਿਸਮਾਦ ਅਚਰਜ ਸਰੂਪ'ਚ (ਤਿਹੁ) ਤਿੰਨਾਂ(ਗੁਣ) ਗੁਣਾਂ ਕਾ(ਪਰਵੇਸੁ) ਦਾਖਲਾ ਨਾਹੀ ਹੈ, ਭਾਵ ਰਾਜਸੀ ਤਾਮਸੀ ਸਾਂਤਕੀ ਸੁਆਦ ਵਿਕਾਰ ਵੈਰ ਨਿੰਦਾ ਔਗੁਣਾਂ ਰੂਪੀ ਮਾਇਆ ਨਹੀਂ ਹੈ। ਯਥਾ:- ਰੂਪੁ ਨ ਰੇਖ.ਨ ਰੰਗੁ ਕਿਛੁ; ਤ੍ਰਿਹੁ ਗੁਣ ਤੇ.ਪ੍ਰਭ ਭਿੰਨ॥ ਤਿਸਹਿ ਬੁਝਾਏ ਨਾਨਕਾ; ਜਿਸੁ ਹੋਵੈ ਸੁ ਪ੍ਰਸੰਨ॥ ੧॥

੨.ਸਰਬ ਵਿਆਪੀ ਮਹਾਂ ੩ ਵਿਸਮਾਦ ਅਨਤ ਕਲਾਵਾਨ ਪ੍ਰੇਮ ਭਾਵਨਾ ਦੇ ਅਰਥ:- ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨਦੇਵ ਮਹਾਰਾਜ ਸਾਹਿਬ ਜੀ, ਸਰਬ ਵਿਆਪੀ ਵਿਸਮਾਦ ਅਜਪਾ ਜਾਪ ਨਿਰਗੁਨ ਨਿਰੰਕਾਰ ਸੱਚੇ ਜੋਤੀ ਸਰੂਪ ਪਾਰਬ੍ਰਹਮ ਪੂਰਨ ਬ੍ਰਹਮ ਜੀ ਦੇ ਸਰਗੁਨ ਸਰੂਪ, ਪੂਰਨ ਗੁਰੂ ਅਵਤਾਰ ਜੀ ਹਨ। ਆਪ ਜੀ ਆਪਣੇ ਨਿਰਗੁਨ ਨਿਰੰਕਾਰ ਅਬਿਨਾਸ ਅਜਪਾ ਜਾਪ ਠਾਕੁਰ ਅਸੰਖ ਤੇਜ਼ ਪ੍ਰਕਾਸ਼ ਦੁਆਰਾ, ਅਸੰਖ ਸੂਰਜਾਂ ਚੰਦ੍ਰਮਿਆਂ ਤਾਰਿਆਂ ਬਿਜਲੀਆਂ ਅਗਨੀਆਂ ਟਟਿਆਣਿਆਂ, ਅਨੰਤ ਬ੍ਰਹਮੰਡ ਦੀ ਆਪਣੀ ਰਚੀ ਰਚਨਾ ਨੂੰ, ਹਰ ਸਮੇਂ ਪ੍ਰਕਾਸ਼ ਰਹੇ ਹਨ। ਇਹ ਸਾਰੇ ਅਕਾਰ ਆਪ ਜੀ ਦੀ ਪਰਮਪਵਿੱਤ੍ਰ ਜੋਤਿ ਨਾਲ ਹਰ ਸਮੇਂ ਆਪ ਜੀ

ਦੇ ਭੈ'ਚ, ਬੜੀ ਹੀ ਤੇਜ਼ੀ ਨਾਲ ਮਰਯਾਦਾ'ਚ ਕ੍ਰੋੜਾਂ ਕੋਹਾਂ ਚਲਦੇ ਹਨ। ਯਥਾ:- ਭੈ ਵਿਚਿ ਸੂਰਜੁ; ਭੈ ਵਿਚਿ ਚੰਦੁ॥ ਕੋਹ ਕਰੋੜੀ ਚਲਤ; ਨ ਅੰਤੁ॥) ਖਿਨ ਮਹਿ; ਥਾਪਿ ਉਥਾਪਨਹਾਰਾ॥ ਅੰਤੁ ਨਹੀ ਕਿਛੁ; ਪਾਰਾਵਾਰਾ॥ ਅਨੁਸਾਰ ਆਪ ਜੀ ਨੇ ਆਪਣੇ ਨਿਰਗੁਨ ਸਰੂਪ'ਚੋਂ, ਅਨੰਤ ਬ੍ਰਹਮੰਡ ਦੀ ਰਚਨਾ ਅਕਸ ਮਾਤ੍ਰ ਰਚਦਿਆਂ, ਦੇਰ ਨਹੀਂ ਲਾਈ। ਯਥਾ:- ਕੋਟਿ ਬਿਸਨ; ਕੀਨੇ ਅਵਤਾਰ॥ ਕੋਟਿ ਬ੍ਰਹਮੰਡ; ਜਾ ਕੇ ਧ੍ਰਮਸਾਲ॥ ਕੋਟਿ ਮਹੇਸ; ਉਪਾਇ ਸਮਾਏ॥ ਕੋਟਿ ਬ੍ਰਹਮੇ; ਜਗੁ ਸਾਜਣ ਲਾਏ॥ ੧॥ ਐਸੋ ਧਣੀ; ਗੋਵਿੰਦੁ ਹਮਾਰਾ॥ ਬਰਨਿ ਨ ਸਾਕਉ; ਗੁਣ ਬਿਸਥਾਰਾ॥) ਪਾਤਾਲਾ ਪਾਤਾਲ ਲਖ; ਆਗਾਸਾ ਆਗਾਸ॥ ਦੀ ਰਚਨਾ ਦਾ ਬਹੁਤ ਵੱਡਾ ਵਿਸਥਾਰ ਹੈ। ਆਪ ਜੀ ਨੇ ਨਿਰਮਲ ਨਿਰਮਲ.ਸੂਚਾ ਸੂਚੋ; ਸੂਚਾ ਸੂਚੋ ਸੂਚਾ॥ ਅੰਤ ਨ ਅੰਤਾ.ਸਦਾ ਬੇਅੰਤਾ; ਕਹੁ ਨਾਨਕ.ਊਚੋ ਊਚਾ॥ ਅਜਪਾ ਜਾਪ ਗਹਿਰ ਗੰਭੀਰ ਦਇਆਲ ਕ੍ਰਿਪਾਲ ਜੋਤੀ ਸਰੂਪ, ਵਿਆਪਕ ਵਿਸਮਾਦ ਨਿਰਮਲ ਸੁੱਚੇ ਸੱਚੇ ਪ੍ਰਕਾਸ਼'ਚ, ਅਨੰਤ ਬ੍ਰਹਮੰਡ ਦੀ ਰਚਨਾ ਟਿਕਾਅ ਕੇ ਰੱਖੀ ਹੋਈ ਹੈ। ਆਪ ਜੀ ਆਪਣੇ ਨਿਰਗੁਨ ਸਰੂਪ ਦੁਆਰਾ ਓਪਤਿ ਪਰਲਉ; ਖਿਨ ਮਹਿ ਕਰਤਾ॥ ਆਪਿ ਅਲੇਪਾ; ਨਿਰਗੁਨੁ ਰਹਤਾ॥) ਬਹੁ ਬੇਅੰਤ; ਊਚ ਤੇ ਊਚਾ॥ ਨਾਨਕ ਆਪਸ ਕਉ; ਆਪਹਿ ਪਹੂਚਾ॥ ੬॥ ਆਪ ਜੀ ਸਰਬ ਵਿਆਪੀ ਵਿਸਮਾਦ ਮਸਕੀਨ ਅਵਸਥਾ'ਚ ਲੀਣ, ਹੁਣ ਉੱਬਲਦੀ ਦੇਗ'ਚ ਬੈਠ ਰਹੇ ਹਨ। ਇਹ ਜੋ ਅੱਗੇ ਸਰਬ ਵਿਆਪੀ ਵਿਸਮਾਦ ਨਿਮ੍ਰਤਾ ਹਲੀਮੀ ਗਰੀਬੀ ਦੇ ਪਰਮਾਣ ਹਨ, ਇਹ ਆਪ ਜੀ ਨੇ ਆਪ ਕਮਾਏ ਹਨ:- ਕਾਂਖੀ; ਏਕੈ ਦਰਸ ਤੁਹਾਰੋ॥ ਨਾਨਕ ਉਨ ਸੰਗਿ; ਮੋਹਿ ਉਧਾਰੋ॥ ੧॥) ਸੇ ਸਿਮਰਹਿ; ਜਿਨ ਆਪਿ ਸਿਮਰਾਏ॥ ਨਾਨਕ ਤਾ ਕੈ; ਲਾਗਉ ਪਾਏ॥ ੩॥) ਪ੍ਰਭ ਜੀ ਬਸਹਿ; ਸਾਧ ਕੀ ਰਸਨਾ॥ ਨਾਨਕ ਜਨ ਕਾ; ਦਾਸਨਿ ਦਸਨਾ॥ ੪॥) ਸਿਮਰਨ ਤੇ ਲਾਗੇ; ਜਿਨ ਆਪਿ ਦਇਆਲਾ॥ ਨਾਨਕ ਜਨ ਕੀ; ਮੰਗੈ ਰਵਾਲਾ॥ ੫॥) ਸਿਮਰਹਿ ਸੇ ਜਨ; ਜਿਨ ਕਉ ਪ੍ਰਭ ਮਇਆ॥ ਨਾਨਕ ਤਿਨ ਜਨ; ਸਰਨੀ ਪਇਆ॥ ੭॥) ਗੁਰ ਕੀ ਮਹਿਮਾ.ਅਗਮ ਹੈ; ਕਿਆ ਕਥੈ. ਕਥਨਹਾਰੁ॥ ੩॥ ਅਨੁਸਾਰ ਆਪ ਜੀ ਦੀ ਮਹਿਮਾ ਆਪ ਜੀ ਨੂੰ ਹੀ ਬਣ ਆਉਂਦੀ ਹੈ। ਯਥਾ:- ਸਾਧ ਕੀ ਸੋਭਾ; ਸਾਧ ਬਨਿ ਆਈ॥ ਨਾਨਕ ਸਾਧ ਪ੍ਰਭ; ਭੇਦੁ ਨ ਭਾਈ॥) ਬ੍ਰਹਮਗਿਆਨੀ ਕੀ ਸੋਭਾ; ਬ੍ਰਹਮਗਿਆਨੀ ਬਨੀ॥ ਨਾਨਕ ਬ੍ਰਹਮਗਿਆਨੀ; ਸਰਬ ਕਾ ਧਨੀ॥ ੮॥ ੮॥

ਮਹੱਲਾ ਪੰਜਵਾਂ ਜੀ ਹੁਣ ਸੜਦੀ ਬਲਦੀ ਮੱਚਦੀ ਲੋਹ'ਤੇ ਖੜ੍ਹ ਰਹੇ ਹਨ। ਆਪ ਜੀ ਨੂੰ ਮਹੱਲਾ ਪਹਿਲਾ ਮਹੱਲਾ ੨ ਮਹੱਲਾ ੩ ਮਹੱਲਾ ੪ ਆਪਣੇ ਅਨੇਕਾਂ ਸਰਬ ਵਿਆਪੀ ਵਿਸਮਾਦ ਸਰਗੁਨ ਸਰੂਪ ਦੇ ਸੁੰਦਰ ਸੱਚੇ ਦਰਸ਼ਨ ਬਖ਼ਸ਼ ਰਹੇ ਹਨ। ਆਪ ਜੀ ਅਨੰਤ ਬ੍ਰਹਮੰਡ ਦੀ ਰਚਨਾ'ਚ ਆਪਣੇ ਪਿਆਰੇ ਭਗਤਾਂ ਨੂੰ ਸਰਗੁਨ ਸਰੂਪ ਧਾਰ ਕੇ, ਦਰਸ਼ਨ ਬਖ਼ਸ਼ ਰਹੇ ਹਨ। ਅੰਦਰ ਬਾਹਰ ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਨਿਰਗੁਨ ਬ੍ਰਹਮ ਜੀ ਦੀ ਪੂਰਨ ਸਾਖਿਆਤਤਾ ਬਖ਼ਸ਼ ਰਹੇ ਹਨ। ਹਿਰਦੇ'ਚ ਅਜਪਾ ਜਾਪ ਬਖ਼ਸ਼ ਕੇ ਪਿਆਰੇ ਭਗਤਾਂ ਦੇ ਰਿਦੇ'ਚੋਂ ਮੁਖ'ਚ ਅੰਮ੍ਰਿਤ ਬ੍ਰਹਮਾਨੰਦ ਰਸ ਭੇਜ ਰਹੇ ਹਨ। ਬੇਅੰਤ ਪਿਆਰਿਆਂ ਦੀ ਅਫੁਰ ਸਮਾਧੀ ਲੱਗ ਰਹੀ ਹੈ। ਜਿਵੇਂ

ਆਪ ਜੀ ਦੇ ਸ਼ੁਭ ਸੱਚੇ ਦਰਸ਼ਨ ਕਰਕੇ ਭਗਤ ਸੂਰਦਾਸ ਜੀ ਦੀ ਲੱਗੀ। ਆਪ ਜੀ ਦੇ ਸਰਬ ਵਿਆਪੀ ਵਿਸਮਾਦ ਸੁੰਦਰ ਮਨੋਹਰ ਦਰਸ਼ਨ ਕਰਕੇ ਅਨੰਤ ਪਿਆਰਿਆਂ ਨੂੰ ਗੁਰਬਾਣੀ ਆਪ ਜੀ ਦੇ ਅਸਤੋਤ੍ਰ ਫੁਰ ਰਹੇ ਹਨ। ਸਰਬ ਵਿਆਪੀ ਵਿਸਮਾਦ ਵਿਸਮਾਦਤਾਈ ਹੈ, ਜੋ ਆਪ ਜੀ ਦੇ ਅਕਾਲ ਦਰਸ਼ਨ ਕਰਕੇ, ਕੋਹੜੀ ਸਤੇ ਬਲਵੰਡ ਸਤਾਰਾਂ ਭੱਟਾਂ ਨੂੰ ਗੁਰਬਾਣੀ ਫੁਰੀ।

ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਹ ਹਰਿ॥ ਪਰਮਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ ਹੁਣ ਗੁਰਮੁਖਿ ਸਹਜ ਸਮਾਧ ਅਫੁਰ ਅਚਰਜ ਵਿਸਮਾਦ ਅਜਪਾ ਜਾਪ ਬ੍ਰਹਮ ਜੀ 'ਚ ਲੀਣ, ਉੱਬਲਦੀ ਦੇਗ'ਚ ਬੈਠ ਰਹੇ ਹਨ। ਆਪ ਜੀ ਦੇ ਅੰਦਰ ਬਾਹਰ ਅਸੰਖ ਪ੍ਰਕਾਸ਼ ਨੂਰ ਹੀ ਨੂਰ ਹਨ ਜੀ। ਯਥਾ:- ਜਹ; ਝਿਲਿਮਿਲਿਕਾਰੁ ਦਿਸੰਤਾ॥ ਤਹ; ਅਨਹਦ ਸਬਦ ਬਜੰਤਾ॥) ਅੰਤਰਿ ਸੁੰਨੰ.ਬਾਹਰਿ ਸੁੰਨੰ; ਤ੍ਰਿਭਵਣ ਸੁੰਨ ਮਸੁੰਨੰ॥ ਚਉਥੇ ਸੁੰਨੈ ਜੋ ਨਰੁ ਜਾਣੈ; ਤਾ ਕਉ.ਪਾਪੁ ਨ ਪੁੰਨੰ॥) ਸੁੰਨ ਸਮਾਧਿ; ਅਨਹਤ ਤਹ ਨਾਦ॥ ਕਹਨੁ ਨ ਜਾਈ; ਅਚਰਜ ਬਿਸਮਾਦ॥) ਰਹਿਦੇ ਗੁਰੁ ਦਰੀਆਉ ਵਿਚਿ; ਮੀਨ ਕੁਲੀਨ ਹੇਤੁ ਨਿਰਬਾਣੀ। ਦਰਸਨੁ ਦੇਖਿ ਪਤੰਗ ਜਿਉ; ਜੋਤੀ ਅੰਦਰਿ ਜੋਤਿ ਸਮਾਣੀ। ਸਬਦੁ ਸੁਰਤਿ ਲਿਵ ਮਿਰਗ ਜਿਉ; ਭੀੜ ਪਈ.ਚਿਤਿ ਅਵਰੁ ਨ ਆਣੀ। ਚਰਣ ਕਵਲ ਮਿਲਿ ਭਵਰ ਜਿਉ; ਸੁਖ ਸੰਪਟ ਵਿਚਿ ਰੈਣਿ ਵਿਹਾਣੀ। ਗੁਰ ਉਪਦੇਸ ਨ ਵਿਸਰੈ; ਬਾਬੀਹੇ ਜਿਉ ਆਖ ਵਖਾਣੀ। ਗੁਰਮੁਖਿ ਸੁਖ ਫਲੁ ਪਿਰਮ ਰਸੁ; ਸਹਜ ਸਮਾਧਿ ਸਾਧਸੰਗਿ ਜਾਣੀ। ਗੁਰ ਅਰਜਨ ਵਿਟਹੁ; ਕੁਰਬਾਣੀ॥ ਆਪ ਜੀ ਦੇ ਅੰਦਰ ਅਨਹਦ ਸਬਦ ਵੱਜ ਰਹੇ ਹਨ। ਯਥਾ:- ਅਨਹਦ ਸਬਦੁ; ਵਜੈ ਦਿਨੁ ਰਾਤੀ॥ ਅਵਿਗਤ ਕੀ ਗਤਿ; ਗੁਰਮੁਖਿ ਜਾਤੀ॥) ਪ੍ਰਭ ਕੈ ਸਿਮਰਨਿ; ਅਨਹਦ ਝੁਨਕਾਰ॥ ਸੁਖੁ ਪ੍ਰਭ ਸਿਮਰਨ ਕਾ; ਅੰਤੁ ਨ ਪਾਰ॥ ਆਪ ਜੀ ਨੂੰ ਹਰ ਸਮੇਂ ਤੱਤਾਂ'ਚੋਂ ਜਾਪ ਸੁਣ ਰਿਹਾ ਹੈ। ਯਥਾ:- ਸਿਮਰੈ; ਧਰਤੀ ਅਰੁ ਆਕਾਸਾ॥ ਸਿਮਰਹਿ; ਚੰਦ ਸੂਰਜ ਗੁਣਤਾਸਾ॥ ਪਉਣ ਪਾਣੀ ਬੈਸੰਤਰ ਸਿਮਰਹਿ; ਸਿਮਰੈ ਸਗਲ ਉਪਾਰਜਨਾ॥ ਆਪ ਜੀ ਨੂੰ ਵਾਹਿਗੁਰੂ ਮਹੱਲਾ ਪਹਿਲਾ ਜੀ ਮਹੱਲਾ ਦੂਜਾ ਜੀ ਮਹੱਲਾ ਤੀਜਾ ਜੀ ਮਹੱਲਾ ਚੌਥਾ ਜੀ ਆਪਣੇ ਅਨੇਕਾਂ ਸਰੂਪ ਧਾਰ ਕੇ, ਸੁੰਦਰ ਸਰਬ ਵਿਆਪੀ ਵਿਸਮਾਦ ਦਰਸ਼ਨ ਬਖ਼ਸ਼ ਰਹੇ ਹਨ। ਆਪ ਜੀ ਦੀ ਪੂਰਨ ਵਿਸਮਾਦ ਸੱਚੀ ਉਜਲ ਜੋਤਿ, ਜੋਤੀ ਸਰੂਪ ਅਜਪਾ ਜਾਪ ਪੂਰਨ ਬ੍ਰਹਮ ਜੀ'ਚ ਸਮਾਅ ਰਹੀ ਹੈ। ਯਥਾ:- ਦਰਸਨੁ ਦੇਖਿ.ਪਤੰਗ ਜਿਉ; ਜੋਤੀ ਅੰਦਰਿ ਜੋਤਿ ਸਮਾਣੀ।) ਨਮਸਕਾਰ; ਤਾ ਕਉ ਲਖ ਬਾਰ॥ ਇਹੁ ਮਨੁ ਦੀਜੈ; ਤਾ ਕਉ ਵਾਰਿ॥) ਬ੍ਰਹਮਗਿਆਨੀ ਕਉ; ਸਦਾ ਅਦੇਸੁ॥) ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ; ਗੁਰਦੇਵ ਨਾਨਕ ਹਰਿ ਨਮਸਕਰਾ॥ ੧॥) ਆਦਿ ਗੁਰ ਏ; ਨਮਹ॥ ਜੁਗਾਦਿ ਗੁਰ ਏ; ਨਮਹ॥ ਸਤਿਗੁਰ ਏ; ਨਮਹ॥ ਸ੍ਰੀ ਗੁਰਦੇਵ ਏ; ਨਮਹ॥) ਗੁਰੁ ਸੇਵਉ, ਕਰਿ ਨਮਸਕਾਰ॥ ਆਜੁ ਹਮਾਰੈ, ਮੰਗਲਚਾਰ॥) ਸਤਿਗੁਰੁ ਦਇਆ ਨਿਧਿ.ਮਹਿਮਾ ਅਗਾਧਿ ਬੋਧਿ; ਨਮੋ ਨਮੋ ਨਮੋ ਨਮੋ.ਨੇਤਿ ਨੇਤਿ ਨੇਤਿ ਹੈ॥) ਸਦਾ ਸਦਾ, ਸਤਿਗੁਰ ਨਮਸਕਾਰ॥ ਗੁਰ ਕਿਰਪਾ ਤੇ; ਗੁਨ ਗਾਇ ਅਪਾਰ॥) ਗੁਰੁ ਪੂਰਾ; ਨਮਸਕਾਰੇ॥ ਪ੍ਰਭਿ; ਸਭੇ ਕਾਜ

ਸਵਾਰੇ॥) ਆਦੇਸੁ ਤਿਸੈ ਆਦੇਸੁ॥ ਆਦਿ ਅਨੀਲੁ ਅਨਾਦਿ ਅਨਾਹਤਿ; ਜੁਗੁ ਜੁਗੁ ਏਕੋ ਵੇਸੁ॥ ਅਨੁਸਾਰ ਆਪ ਜੀ ਅਜਪਾ ਜਾਪ ਗੁਰੂ ਅਕਾਲ ਪੁਰਖ ਜੀ ਨੂੰ ਰੋਮ ੨ ਕਰਕੇ ਨਿਮਖ ਨਿਮਖ, ਠਾਕੁਰ ਨਮਸਕਾਰੈ॥ ਅਨੁਸਾਰ ਨਮਸਕਾਰਾਂ ਹੀ ਨਮਸਕਾਰਾਂ ਕਰ ਰਹੇ ਹਨ। ਐਸੀ ਸਰਬ ਵਿਆਪੀ ਵਿਸਮਾਦ ਅਜਪਾ ਜਾਪ ਨਿਰਵਿਕਾਰ ਨਿਰੰਕਾਰ ਅਵਸਥਾ'ਚ ਨਮਸਕਾਰ ਕਰਾਉਣ ਦੀ ਇੱਛਾ ਨਹੀਂ।

ਹਨ੍ਹੇਰੇ'ਚ, ਓਇ ਜੁ ਦੀਸਹਿ; ਅੰਬਰਿ ਤਾਰੇ॥ ਅਕਾਸ਼'ਚ ਸੰਘਣੇ ਅਣਗਿਣਤ ਤਾਰੇ ਦਿਸਦੇ ਹਨ, ਆਪ ਜੀ ਨੇ ਆਪਣੇ ਪਰਮਪੂਜਨੀਕ ਸੱਚੇ ਨਿਰਮਲ ਨਿਰਵੈਰ ਨਿਰਗੁਨ ਬ੍ਰਹਮ ਸਰੂਪ'ਚੋਂ, ਕੋਟਾਨ ਕੋਟਿ ਅਸੰਖ ਅਨੰਤ ਸੁੰਦਰ ਸੋਹਣੇ ਅੰਬਰ, ਤਾਰੇ ਮੰਡਲ ਸੂਰਜ ਚੰਦ ਅਗਨੀਆਂ ਟਟਿਆਣੇ ਬਿਜਲੀਆਂ ਪ੍ਰਗਟ ਕੀਤੀਆਂ ਹਨ। ਇਨ੍ਹਾਂ ਦੇ ਅਕਸ, ਅਨੰਤ ਸਮੁੰਦ੍ਰਾਂ ਦਰਿਆਵਾਂ ਚਸ਼ਮਿਆਂ ਸੱਤਰੰਗੀਆਂ ਪੀਂਘਾਂ ਹੀਰੇ ਜਵਾਹਰਾਤਾਂ, ਸੀਸ਼ੇ, ਤ੍ਰੇਲ ਵਰਖਾ ਦੀਆਂ ਬੂੰਦਾਂ'ਤੇ ਪੈ ਰਹੇ ਹਨ, ਆਪ ਜੀ ਆਪਣੇ ਪਰਮ-ਪਾਕ ਨਿਰਗੁਨ ਅਜਪਾ ਜਾਪ ਸਰੂਪ ਜੀ'ਚੋਂ, ਇਨ੍ਹਾਂ ਨੂੰ ਹਰ ਸਮੇਂ ਪ੍ਰਕਾਸ਼ ਰਹੇ ਹਨ। ਸਮੂਹ ਸੁੰਦਰ ਸੋਹਣੇ ਤਾਰੇ ਮੰਡਲਾਂ ਅੰਬਰਾਂ ਸੂਰਜ ਚੰਦ ਅਗਨੀਆਂ ਟਟਿਆਣੇ ਬਿਜਲੀਆਂ ਅਤੇ ਜਿਨ੍ਹਾਂ'ਤੇ ਅਕਸ ਪੈ ਰਹੇ ਹਨ, ਉਨ੍ਹਾਂ ਤੇ ਅਕਸਾਂ ਤੇ ਆਪਣੇ ਸਰਗੁਨ ਸਰੂਪ ਅਨੰਤ ਬ੍ਰਹਮੰਡ ਦੇ ਪਸਾਰੇ ਸਮੇਤ, ਵਾਹਿਗੁਰੂ ਨਿਰਗੁਨ ਬ੍ਰਹਮ ਜੀ ਨਮਸਕਾਰ ਕਰਦਿਆਂ ਹਰ ਸਮੇਂ ਜਪ ਰਹੇ ਹਨ, ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ, ਕੁਲਿ ਸੋਢੀ ਗੁਰ ਰਾਮਦਾਸ ਤਨੁ; ਧਰਮ ਧੁਜਾ.ਅਰਜੁਨੁ ਹਰਿ ਭਗਤਾ॥ ਸਾਹਿਬ ਜੀ ਧੰਨ ਹਨ!ਕਲਿਯੁਗ ਨੂੰ ਗੁਰੂ ਮਰਯਾਦਾ ਗੁਰਬਾਣੀ ਪਿਆਰੀ ਸਿੱਖੀ ਬਖ਼ਸ਼ਣ ਲਈ ਆਪ ਜੀ ਉੱਬਲਦੀ ਦੇਗ'ਚ ਬੈਠ ਰਹੇ ਹਨ, ਹੁਣ ਮੱਚਦੇ ੨ ਰੇਤੇ'ਤੇ ਬੈਠ ਕੇ ਮੱਚਦਾ ੨ ਰੇਤਾ ਆਪਣੇ ਪਰਮਪਵਿਤ੍ਰ ਸ਼ੁਭ ਸੱਚੇ ਮਹਾਨ ਪਰਉਪਕਾਰੀ ਸੀਸ'ਤੇ ਪੁਆ ਰਹੇ ਹਨ, ਹੁਣ ਸੜਦੀ ਬਲਦੀ ਮੱਚਦੀ ਲੋਹ'ਤੇ ਖੜ੍ਹ ਰਹੇ ਹਨ।

ਜਹ ਏਕਹਿ ਏਕ; ਏਕ ਭਗਵੰਤਾ॥ ਤਹ ਕਉਨੁ ਅਚਿੰਤੁ; ਕਿਸੁ ਲਾਗੈ ਚਿੰਤਾ॥ ਸਤਿਗੁਰੂ ਸਾਹਿਬਾਨ ਜੀ ਆਪਣੀ ਰਚਨਾ ਰਚਣ ਤੋਂ ਪਹਿਲਾਂ, (ਜਹ) ਜਿੱਥੇ ਅਜਪਾ ਜਾਪ ਸਰੂਪ(ਏਕ ਭਗਵੰਤਾ) ਇੱਕ ਵਾਹਿਗੁਰੂ(ਏਕ ਭਗਵੰਤਾ) ਕੇਵਲ ਇੱਕ ਵਾਹਿਗੁਰੂ(ਏਕਹਿ.ਭਗਵੰਤਾ) ਇੱਕ ਵਾਹਿਗੁਰੂ ਜੀ, ਖਿਮਾ ਧੀਰਜ ਸਹਿਨਸ਼ੀਲਤਾ ਨਿਮ੍ਰਤਾ ਗ੍ਰੀਬੀ, ਨ੍ਰਿਵਿਕਾਰਤਾ ਨਿਰਵੈਰਤਾ ਉਤਪਤੀ ਪਾਲਣਾ ਲੈਅਤਾ ਨਿਰਲੇਪਤਾ ਆਦਿ ਅਨੰਤ ਸ਼ੁਭ ਗੁਣਾਂ ਦੀਆਂ ਸਰਬ ਵਿਆਪੀ ਵਿਸਮਾਦ ਅਨਤ ਕਲਾਂ ਸਹਿਤ, ਆਪਸ ਕਉ; ਆਪਹਿ ਆਦੇਸੁ॥) ਜਹ ਜੋਤਿ ਸਰੂਪੀ; ਜੋਤਿ ਸੰਗਿ ਸਮਾਵੈ॥) ਪੂਰਨ ਪੂਰਿ; ਰਹਿਓ ਪ੍ਰਭੁ ਬਿਆਪਿ॥) ਤੁਮ ਪੂਰਨ.ਪੂਰਿ ਰਹੇ ਸੰਪੂਰਨ; ਅਨੁਸਾਰ ਲਬਾ ਲਬ ਭਰਪੂਰ ਵਿਆਪਕ ਹੋ ਰਹੇ ਸਨ। (ਤਹ) ਤਿੱਥੇ ਕਉਨੁ(ਅਚਿੰਤੁ) ਚਿੰਤਾ ਤੋਂ ਰਹਿਤ ਸੀ ਤੇ ਕਿਸੁ ਨੂੰ ਚਿੰਤਾ (ਲਾਗੈ) ਲੱਗਦੀ ਸੀ? ਆਪ ਹੀ ਗੁਰੂ ਅਵਤਾਰ'ਚ ਲੋਹੇ ਦੇ ਤੰਗ ਪਿੰਜਰੇ'ਚ ਤਿੱਖੇ ਕਿੱਲਾਂ ਵਿਚਕਾਰ, ਅਜਪਾ ਜਾਪ'ਚ ਲੀਣ ਜਹ ਏਕਹਿ ਏਕ; ਏਕ ਭਗਵੰਤਾ॥ ਅਗਮ ਮਹਾਂ ਅਗਮ ਵਿਸਮਾਦ ਅਵਸਥਾ

ਆਪ ਕਮਾ ਕੇ, ਆਪਣੇ ਪ੍ਰੇਮੀ ਸਿੱਖਾਂ ਨੂੰ ਬਖ਼ਸ਼ ਰਹੇ ਹਨ। ਭਾਈ ਸਤੀਰਾਮ ਜੀ ਇਸ ਵਿਸਮਾਦ ਅਵਸਥਾ'ਚ ਲੀਣ, ਰੂੰ'ਚ ਲਪੇਟੇ ਸੜ ਰਹੇ ਸ਼ਹੀਦੀ ਪਾ ਰਹੇ ਹਨ, (ਤਹ) ਤਿੱਥੇ ਕਉਨੁ(ਅਚਿੰਤੁ) ਚਿੰਤਾ ਤੋਂ ਰਹਿਤ ਹੈ ਤੇ ਕਿਸੁ ਨੂੰ ਚਿੰਤਾ(ਲਾਗੈ) ਲੱਗਦੀ ਹੈ?ਭਾਵ ਨਹੀਂ ਲੱਗਦੀ। ਯਥਾ:- ਚਿੰਤ ਅਚਿੰਤਾ; ਸਗਲੀ ਗਈ॥ ਪ੍ਰਭ ਨਾਨਕ ਨਾਨਕ ਨਾਨਕ ਮਈ॥ ਗੁਰੂ ਪ੍ਰੇਮੀ ਸਿੱਖ ਅੱਗੇ ਇਹ ਅਵਸਥਾ ਬਖ਼ਸ਼ਦੇ ਹਨ।

ਜਹ ਆਪਨ ਆਪੁ; ਆਪਿ ਪਤੀਆਰਾ॥ ਤਹ ਕਉਨੁ ਕਥੈ; ਕਉਨੁ ਸੁਨਨੈਹਾਰਾ॥ ਸਤਿਗੁਰੂ ਸਾਹਿਬਾਨ ਜੀ ਆਪਣੀ ਰਚਨਾ ਰਚਣ ਤੋਂ ਪਹਿਲਾਂ, (ਜਹ) ਜਿੱਥੇ ਖਿਮਾ ਸਹਿਨਸ਼ੀਲਤਾ ਗ੍ਰੀਬੀ ਆਦਿ ਸਰਬ ਵਿਆਪੀ ਵਿਸਮਾਦ ਸ਼ੁਭ ਗੁਣਾਂ ਦੀਆਂ ਅਨਤ ਕਲਾਂ ਸਹਿਤ, ਅਜਪਾ ਜਾਪ ਸਰੂਪ, ਜਹ ਨਿਰਮਲ ਪੁਰਖੁ; ਪੁਰਖ ਪਤਿ ਹੋਤਾ॥) ਨਿਰਮਲ ਨਿਰਮਲ.ਸੂਚਾ ਸੂਚੋ; ਸੂਚਾ ਸੂਚੋ ਸੂਚਾ॥ ਅੰਤ ਨ ਅੰਤਾ, ਸਦਾ ਬੇਅੰਤਾ; ਕਹੁ ਨਾਨਕ.ਊਚੋ ਊਚਾ॥ ਨਿਰੇ ਨੂਰ ਪ੍ਰਕਾਸ਼ ਸਰੂਪ ਨਿਰਗੁਨ ਬ੍ਰਹਮ ਜੀ(ਆਪਨ) ਆਪਣੇ ਜਾਪ ਪ੍ਰਕਾਸ਼'ਚ ਆਪੁ ਲੀਣ, ਆਪਿ ਹੀ(ਪਤੀਆਰਾ) ਪ੍ਰਸੰਨ ਮਹਾਂ ਅਗਮ ਵਿਸਮਾਦ ਇੱਕ ਰਸ ਪ੍ਰਕਾਸ਼ ਸਰੂਪ ਨਿਰਗੁਨ ਹੀ ਨਿਰਗੁਨ ਸਨ। (ਤਹ) ਤਿੱਥੇ ਕਉਨੁ(ਕਥੈ) ਕਥਨ ਕਰਦਾ ਸੀ?ਤੇ ਕਉਨੁ(ਸੁਨਨੈਹਾਰਾ) ਸੁਨਣ ਵਾਲਾ ਸੀ?ਵਾਹਿਗੁਰੂ ਜੀ'ਚ ਲੀਣਤਾ ਤੋਂ ਬਿਨਾ ਹੰਗਤਾ ਸਹਿਤ ਕਹਿਣ ਸੁਨਣ ਕੰਮ ਕਰਨ'ਚ ਤਾਕਤ ਬਿਅਰਥ ਜਾਂਦੀ ਹੈ। ਯਥਾ:- ਜਬ ਇਹ ਜਾਨੈ; ਮੈ ਕਿਛੁ ਕਰਤਾ॥ ਤਬ ਲਗੁ; ਗਰਭ ਜੋਨਿ ਮਹਿ ਫਿਰਤਾ॥) ਵਾਹੁ ਵਾਹੁ ਸਚੇ ਪਾਤਿਸਾਹ; ਤੂ ਸਚੀ ਨਾਈ॥ ਪਰਮਪੂਜਨੀਕ ਗੁਰੂ ਪਿਤਾ ਜੀ ਆਪਣੇ ਪਿਆਰੇ ਸੇਵਕ ਜੀ ਦੀ ਪੂਰਨ ਹੰਗਤਾ ਮੇਟ ਕੇ, ਪੂਰਨ ਵਾਹਿਗੁਰੂ ਜੀ'ਚ ਸਦਾ ਲੀਣਤਾ ਸਰਬ ਵਿਆਪੀ ਵਿਸਮਾਦਤਾਈ ਬਖ਼ਸ਼ਦੇ ਹਨ। ਵਾ ਸਤਿਗੁਰੂ ਸਾਹਿਬ ਜੀ ਉੱਬਲਦੀ ਦੇਗ'ਚ ਬੈਠ ਕੇ, ਜਹ ਆਪਨ ਆਪੁ; ਆਪਿ ਪਤੀਆਰਾ॥ ਤਹ ਕਉਨੁ ਕਥੈ; ਕਉਨੁ ਸੁਨਨੈਹਾਰਾ॥ ਮਹਾਂ ਅਗਮ ਸਰਬ ਵਿਆਪੀ ਮਹਾਂ ਵਿਸਮਾਦ ਅਵਸਥਾ'ਚ ਲੀਣ, ਜਲ ਥਲ ਮਾਹੇ; ਆਪਹਿ ਆਪ॥ ਆਪੈ ਜਪਹੁ; ਆਪਨਾ ਜਾਪੁ॥ ਅਨੁਸਾਰ ਅਜਪਾ ਜਾਪ ਜਪਦੇ ਹਨ, ਅੰਦਰ ਬਾਹਰ ਅਸੰਖ ਅਨੰਤ ਪ੍ਰਕਾਸ਼ ਸਰੂਪ ਵਿਸਮਾਦ ਅਜਪਾ ਜਾਪ ਬ੍ਰਹਮ ਹੀ ਬ੍ਰਹਮ ਜੀ'ਚ ਲੀਣ ਹਨ। ਆਪਿ ਕਥੈ; ਆਪਿ ਸੁਨਨੈਹਾਰੁ॥ ਦੀ ਅਵਸਥਾ'ਚ ਲੀਣ ਸੰਸਾਰ ਦੇ ਭਲੇ ਲਈ ਗੁਰਬਾਣੀ ਗੁਰੂ ਮਰਯਾਦਾ ਗੁਰਮਤਿ ਸਿੱਖਿਆ ਉਚਾਰਦੇ ਹਨ। ਭਾਵੇਂ ਖੰਡ ਬ੍ਰਹਮੰਡ ਬੇਅੰਤ; ਉਧਾਰਣਹਾਰਿਆ॥ ਸਰਬੱਤ ਦਾ ਭਲਾ ਕਰਦੇ ਹਨ, ਫਿਰ ਭੀ ਹੰਗਤਾ ਦੀ ਬਜਾਏ ਸਰਬ ਵਿਆਪੀ ਵਿਸਮਾਦ ਘਣੀ ਤੋਂ ਘਣੀ ਗ੍ਰੀਬੀ ਦੇ ਬਚਨ ਹੀ ਉਚਾਰਦੇ ਹਨ। ਯਥਾ:- ਕਬੀਰ ਕੂਕਰੁ.ਰਾਮ ਕੋ; ਮੁਤੀਆ ਮੇਰੋ ਨਾਉ॥ ਗਲੇ ਹਮਾਰੇ ਜੇਵਰੀ; ਜਹ ਖਿੰਚੈ ਤਹ ਜਾਉ॥) ਹਮ ਕੂਕਰ; ਤੇਰੇ ਦਰਬਾਰਿ॥ ਭਉਕਹਿ ਆਗੈ; ਬਦਨੁ ਪਸਾਰਿ॥) ਮਨ ਤੁਆਨਾ; ਤੂ ਕੁਦਰਤੀ ਆਇਆ॥ ਸਗ ਨਾਨਕ.ਦੀਬਾਨ ਮਸਤਾਨਾ; ਨਿਤ ਚੜੈ ਸਵਾਇਆ॥) ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ; ਤੇਤੇ ਅਉਗਣ ਹਮਾਰੇ॥ ਦਇਆ ਕਰਹੁ.ਕਿਛੁ ਮਿਹਰ ਉਪਾਵਹੁ; ਡੁਬਦੇ ਪਥਰ ਤਾਰੇ॥) ਮਾਗਉ ਦਾਨੁ.ਕ੍ਰਿਪਾਲ ਕ੍ਰਿਪਾ ਨਿਧਿ;

ਮੇਰਾ ਮੁਖੁ, ਸਾਕਤ ਸੰਗਿ.ਨ ਜੁਟਸੀ ਰੇ॥ ਜਨ ਨਾਨਕ.ਦਾਸ ਦਾਸ ਕੋ ਕਰੀਅਹੁ; ਮੇਰਾ ਮੂੰਡੁ.ਸਾਧ ਪਗਾ ਹੇਠਿ ਰੁਲਸੀ ਰੇ॥) ਹਮ ਅੰਧੁਲੇ ਅੰਧ.ਬਿਖੈ ਬਿਖੁ ਰਾਤੇ; ਕਿਉ ਚਾਲਹ.ਗੁਰ ਚਾਲੀ॥ ਸਤਗੁਰੁ ਦਇਆ ਕਰੇ ਸੁਖਦਾਤਾ; ਹਮ ਲਾਵੈ ਆਪਨ ਪਾਲੀ॥ ੧॥ ਅਨੁਸਾਰ ਉਪ੍ਰੋਕਤ ਅਵਸਥਾ ਨੂੰ ਗੁਰੂ ਜੀ ਨੇ ਕਮਾਉਣਾ ਬਹੁਤ ਵੱਡੀ ਕਮਾਈ ਹੈ। ਆਪਣੇ ਸਿੱਖ'ਤੇ ਇਸ ਅਵਸਥਾ ਦੀ ਬਖ਼ਸ਼ਿਸ਼ ਕਰਨੀ ਹੋਰ ਭੀ ਵੱਡੀ ਵਡਿਆਈ ਹੈ। ਪ੍ਰੇਮੀ ਸਿੱਖ ਜੀ ਨੇ ਅੱਗੇ ਬਖ਼ਸ਼ਿਸ਼ ਕਰਨੀ ਹੋਰ ਭੀ ਮਹਾਂ ਅਗਮ ਵਿਸਮਾਦ ਵੱਡੀ ਤੋਂ ਵੱਡੀ ਕਮਾਈ ਹੈ। ਯਥਾ:- ਸਿਧਿ ਬੋਲਨਿ ਸੁਭ ਬਚਨ; ਧਨੁ ਨਾਨਕ ਤੇਰੀ ਵਡੀ ਕਮਾਈ।

ਬਹੁ ਬੇਅੰਤ; ਊਚ ਤੇ ਊਚਾ॥ ਨਾਨਕ ਆਪਸ ਕਉ; ਆਪਹਿ ਪਹੂਚਾ॥ ੬॥ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ:- ਵਾਹਿਗੁਰੂ ਜੀ, ਨ ਕਾਮੰ.ਨ ਕ੍ਰੋਧੰ; ਨ ਲੋਭੰ.ਨ ਮੋਹੰ॥) ਰੂਪੁ ਨ ਰੇਖ.ਨ ਰੰਗੁ ਕਿਛੁ; ਤ੍ਰਿਹੁ ਗੁਣ ਤੇ.ਪ੍ਰਭ ਭਿੰਨ॥ ਤਿਸਹਿ ਬੁਝਾਏ ਨਾਨਕਾ; ਜਿਸੁ ਹੋਵੈ ਸੁ ਪ੍ਰਸੰਨ॥ ਅਨੁਸਾਰ ਵਿਕਾਰਾਂ ਔਗੁਣਾਂ ਤੋਂ(ਬਹੁ) ਬਹੁਤ ਬੇਅੰਤ (ਊਚ) ਉੱਚਿਆਂ ਤੇ(ਊਚਾ) ਉੱਚੇ ਹਨ। ਯਥਾ:- ਨਿਰਮਲ ਨਿਰਮਲ.ਸੂਚਾ ਸੂਚੋ; ਸੂਚਾ ਸੂਚੋ ਸੂਚਾ॥ ਅੰਤ ਨ ਅੰਤਾ.ਸਦਾ ਬੇਅੰਤਾ; ਕਹੁ ਨਾਨਕ.ਊਚੋ ਊਚਾ॥) ਅਤਿ ਊਚਾ; ਤਾ ਕਾ ਦਰਬਾਰਾ॥ ਅੰਤੁ ਨਾਹੀ ਕਿਛੁ; ਪਾਰਾਵਾਰਾ॥) ਕਹਿ ਕਬੀਰ.ਰਾਜਾ ਰਾਮ ਨ ਛੋਡਉ; ਸਗਲ ਊਚ ਤੇ ਊਚਾ॥ ਵਾ ਜਹ ਅਛਲ ਅਛੇਦ; ਅਭੇਦ ਸਮਾਇਆ॥) ਆਪਸ ਕਉ; ਆਪਹਿ ਆਦੇਸੁ॥) ਜਹ ਏਕਹਿ ਏਕ; ਏਕ ਭਗਵੰਤਾ॥) ਜਹ ਆਪਨ ਆਪੁ; ਆਪਿ ਪਤੀਆਰਾ॥ ਮਹਾਂ ਅਗਮ ਵਿਸਮਾਦ ਕ੍ਰਿਪਾ ਨਿਧਾਨ ਵਾਹਿਗੁਰੂ ਜੀ ਨੇ ਆਪਣੇ ਅਜਪਾ ਜਾਪ ਨਿਰਗੁਨ ਸਰੂਪ ਜੀ'ਚੋਂ, ਅਨੰਤ ਬ੍ਰਹਮੰਡ ਦਾ ਪਸਾਰਾ ਪ੍ਰਗਟ ਕਰਕੇ, ਇਸ ਨੂੰ ਆਪਣੇ'ਚ ਟਿਕਾਅ ਕੇ ਰੱਖਿਆ ਹੈ। ਅਨੰਤ ਅਕਾਸ਼ਾਂ ਦੀ ਉਚਾਈ ਦਾ ਕੋਈ ਭੀ ਅੰਤ ਨਹੀਂ, ਇਨ੍ਹਾਂ ਨੂੰ ਆਪਣੇ'ਚ ਟਿਕਾਅ ਕੇ ਰੱਖਣ ਵਾਲੇ, ਔਗੁਣਾਂ ਵਿਕਾਰਾਂ ਦੇਵਤਿਆਂ ਅਵਤਾਰਾਂ ਪੈਗੰਬਰਾਂ ਚੱਕ੍ਰਵਰਤੀ ਬਾਦਸ਼ਾਹਾਂ ਬ੍ਰਹਮਾ ਵਿਸ਼ਨੂੰ ਸ਼ਿਵ ਜੀ ਤੋਂ, (ਬਹੁ) ਬਹੁਤ ਬੇਅੰਤ(ਊਚ) ਉੱਚਿਆਂ ਤੇ ਭੀ(ਊਚਾ) ਉੱਚੇ ਹਨ। ਪੂਰਨ ਗੁਰੂ ਅਵਤਾਰ 'ਚ ਪ੍ਰਗਟ ਹੋ ਕੇ, ਸਰਬ ਕੀ ਰੇਣ; ਹੋਵੀਜੈ॥ ਆਪੁ ਮਿਟਾਇ; ਮਿਲੀਜੈ॥ ਅਨੁਸਾਰ ਸਾਰਿਆਂ ਦੀ ਚਰਨ-ਧੂੜ ਬਣ ਕੇ, (ਆਪਸ) ਆਪਣੇ ਅਗਮ ਅਪਾਰ ਪੂਰਨ ਵਿਸਮਾਦ ਅਜਪਾ ਜਾਪ ਨਿਰੰਕਾਰ ਸਰੂਪ(ਕਉ) ਨੂੰ (ਆਪਹਿ) ਆਪ ਹੀ(ਪਹੂਚਾ) ਪਹੁੰਚ ਰਹੇ ਹਨ॥ ੬॥ ਯਥਾ:- ਹਰਖ ਅਨੰਤ; ਸੋਗ ਨਹੀ ਬੀਆ॥ ਸੋ ਘਰੁ; ਗੁਰਿ ਨਾਨਕ ਕਉ ਦੀਆ॥

ਜਹ ਆਪਿ ਰਚਿਓ; ਪਰਪੰਚੁ ਅਕਾਰੁ॥ ਤਿਹੁ ਗੁਣ ਮਹਿ; ਕੀਨੋ ਬਿਸਥਾਰੁ॥ {ਜਬ ਅਕਾਰੁ ਇਹੁ; ਕਛੁ ਨ ਦ੍ਰਿਸਟੇਤਾ॥) ਜਬ ਇਸ ਕਾ; ਬਰਨੁ ਚਿਹਨੁ ਨ ਜਾਪਤ॥) ਜਬ ਧਾਰੀ; ਆਪਨ ਸੁੰਨ ਸਮਾਧਿ॥) ਜਬ ਆਪਨ ਆਪ; ਆਪਿ ਪਾਰਬ੍ਰਹਮ॥) ਜਬ ਹੋਵਤ; ਪ੍ਰਭ ਕੇਵਲ ਧਨੀ॥) ਜਬ ਏਕਹਿ; ਹਰਿ ਅਗਮ ਅਪਾਰ॥) ਜਬ ਨਿਰਗੁਨ ਪ੍ਰਭ; ਸਹਜ ਸੁਭਾਇ॥) ਜਬ ਆਪਹਿ ਆਪਿ;

ਅਪਨੀ ਜੋਤਿ ਧਰੈ॥) ਅਬਿਨਾਸੀ ਸੁਖ; ਆਪਨ ਆਸਨ॥) ਜਬ ਪੂਰਨ ਕਰਤਾ; ਪ੍ਰਭੁ ਸੋਇ॥) ਜਬ ਅਬਿਗਤ ਅਗੋਚਰ; ਪ੍ਰਭ ਏਕਾ॥) ਜਬ ਨਾਥ ਨਿਰੰਜਨ; ਅਗੋਚਰ ਅਗਾਧੇ॥) ਆਪਨ ਆਪ; ਆਪ ਹੀ ਅਚਰਜਾ॥) ਜਹ ਨਿਰਮਲ ਪੁਰਖੁ; ਪੁਰਖ ਪਤਿ ਹੋਤਾ॥) ਜਹ ਨਿਰੰਜਨ; ਨਿਰੰਕਾਰ ਨਿਰਬਾਨ॥) ਜਹ ਸਰੂਪ; ਕੇਵਲ ਜਗਦੀਸ॥) ਜਹ ਜੋਤਿ ਸਰੂਪੀ; ਜੋਤਿ ਸੰਗਿ ਸਮਾਵੈ॥) ਕਰਨ ਕਰਾਵਨ; ਕਰਨੈਹਾਰੁ॥) ਜਬ ਅਪਨੀ ਸੋਭਾ; ਆਪਨ ਸੰਗਿ ਬਨਾਈ॥) ਜਹ ਸਰਬ ਕਲਾ; ਆਪਹਿ ਪਰਬੀਨ॥) ਜਬ ਆਪਨ ਆਪੁ; ਆਪਿ ਉਰਿ ਧਾਰੈ॥) ਜਹ ਆਪਨ ਊਚ; ਆਪਨ ਆਪਿ ਨੇਰਾ॥) ਬਿਸਮਨ ਬਿਸਮ; ਰਹੇ ਬਿਸਮਾਦ॥) ਜਹ ਅਛਲ ਅਛੇਦ; ਅਭੇਦ ਸਮਾਇਆ॥) ਆਪਸ ਕਉ; ਆਪਹਿ ਆਦੇਸੁ॥) ਜਹ ਏਕਹਿ ਏਕ; ਏਕ ਭਗਵੰਤਾ॥) ਜਹ ਆਪਨ ਆਪੁ; ਆਪਿ ਪਤੀਆਰਾ॥) ਬਹੁ ਬੇਅੰਤ; ਊਚ ਤੇ ਊਚਾ॥) ਜਹ ਅਬਿਗਤੁ; ਭਗਤੁ ਤਹ ਆਪਿ॥) ਬੇਸੁਮਾਰ ਅਥਾਹ; ਅਗਨਤ ਅਤੋਲੈ॥ ਸਰੂਪ, ਵਾਹਿਗੁਰੂ ਸਤਿਗੁਰੂ ਸਾਹਿਬਾਨ ਜੀ ਦੇ ਸੱਚੇ ਚਰਨ-ਕਮਲਾਂ 'ਚ ਰਚਣੇ ਕਰਕੇ, ਗੁਰ ਚੇਰੇ ਸੇਵਕ ਜੀ, ਮਹਾਂ ਪਾਪ ਪੁੰਨ, ਵੈਰ ਵਿਰੋਧ, ਹਰਖ ਸੋਗ, ਮੋਹ ਭਰਮ, ਬੰਧਨ ਮੁਕਤ, ਨਰਕ ਸੁਰਗ, ਜਨਮ ਮਰਨ, ਜਮ ਦਾ ਡਰ, ਮਾਨ ਅਪਮਾਨ, ਠਾਕੁਰ ਚੇਰਾ ਆਦਿ ਸਭ ਤੋਂ ਨਿਰਲੇਪ ਬ੍ਰਹਮ ਸਰੂਪ ਹੀ ਹਨ। ਯਥਾ:- ਬ੍ਰਹਮ ਮਹਿ ਜਨੁ; ਜਨ ਮਹਿ ਪਾਰਬ੍ਰਹਮੁ॥ ਏਕਹਿ ਆਪਿ; ਨਹੀ ਕਛੁ ਭਰਮੁ॥ ਅੱਗੇ ਸਤਿਗੁਰੂ ਸਾਹਿਬਾਨ ਜੀ ਦੇ ਸੱਚੇ ਚਰਨਕਮਲਾਂ ਤੋਂ ਵਿਛੁੜ ਕੇ ਜੀਵ ਦੀ ਮੰਦੀ ਹਾਲਤ ਦਸਦੇ ਹਨ। }

ਜਹ ਆਪਿ ਰਚਿਓ; ਪਰਪੰਚੁ ਅਕਾਰੁ॥ ਤਿਹੁ ਗੁਣ ਮਹਿ; ਕੀਨੋ ਬਿਸਥਾਰੁ॥) ਹਮਰੋ ਕਰਤਾ; ਰਾਮੁ ਸਨੇਹੀ॥ ਪਰਮਪੂਜਨੀਕ ਸਤਿਗੁਰੂ ਸਾਹਿਬਾਨ ਜੀ ਦੇ ਪਰਉਪਕਾਰਾਂ ਨੂੰ ਭੁਲਾ ਕੇ, ਅਕ੍ਰਿਤਘਣ ਜੀਵ ਹੰਗਤਾ ਸਹਿਤ(ਪਰਪੰਚੁ) ਛਲ ਰੂਪ ਅਕਾਰੁ'ਚ, (ਜਹ) ਜਿੱਥੇ ਆਪਿ(ਰਚਿਓ) ਰਚਿਆ ਹੈ, ਭਾਵ ਅਕਾਰਾਂ ਵਿਕਾਰਾਂ ਦੇ ਵਸੀਕਾਰ ਹੋ ਕੇ, ਨੇਤ੍ਰਾਂ ਨਾਲ ਪਰਾਏ ਨੰਗੇਜ਼ ਨਾਚ ਦੇਖਦਾ ਹੈ, ਸ੍ਰੀਰ ਨਾਲ ਕੁਸੰਗਤ ਕਰਦਾ ਹੈ, ਨਿੰਦਾ ਚੁਗਲੀ ਔਗੁਣਾਂ ਵਿਕਾਰਾਂ ਬੱਜਰ ਪਾਪਾਂ 'ਚ ਖੱਚਤ ਹੈ। ਤਿੱਥੇ ਇਸ ਨੇ, ਤ੍ਰੈ ਗੁਣ ਮਾਇਆ; ਬਿਨਸਿ ਬਿਤਾਲਾ॥ ਅਨੁਸਾਰ ਨਸ਼ਮਾਨ ਭਿਆਨਕ ਭੂਤਨੇ(ਤਿਹੁ) ਰਜੋ ਤਮੋ ਸਤੋ ਤਿੰਨ ਗੁਣ(ਮਹਿ) 'ਚ ਬਿਸਥਾਰੁ (ਕੀਨੋ) ਕੀਤਾ ਹੈ। ਜਿਸ ਕਰਕੇ ਜੰਮਦਾ ਮਰਦਾ ਆਉਂਦਾ ਜਾਂਦਾ ਕਸ਼ਟ ਭੋਗਦਾ ਹੈ। ਯਥਾ:- ਜਮਿ ਜਮਿ ਮਰੈ; ਮਰੈ ਫਿਰਿ ਜੰਮੈ॥ ਬਹੁਤੁ ਸਜਾਇ; ਪਇਆ ਦੇਸਿ ਲੰਮੈ॥

ਪਾਪੁ ਪੁੰਨੁ; ਤਹ ਭਈ ਕਹਾਵਤ॥ ਕੋਊ ਨਰਕ; ਕੋਊ ਸੁਰਗ ਬੰਛਾਵਤ॥ ਜਬ ਏਕਹਿ; ਹਰਿ ਅਗਮ ਅਪਾਰ॥ ਤਬ ਨਰਕ ਸੁਰਗ; ਕਹੁ ਕਉਨ ਅਉਤਾਰ॥ ਇਸ ਅਤਿਅੰਤ ਪਰਮ ਉੱਚੀ ਸੁੱਚੀ ਅਵਸਥਾ ਦੇ ਦਾਤੇ ਗੁਰੂ ਜੀ ਤੋਂ ਬੇਮੁਖ ਹੋ ਕੇ, ਸਤਿਸੰਗਤ ਜੀ ਦੀ ਸੱਚੀ ਸੇਵਾ ਤਿਆਗ ਕੇ, (ਕੋਊ) ਕੋਈ ਜ਼ਹਿਰੀ ਸੱਪ ਹੰਗਤਾ ਸਹਿਤ, ਰਾਤ ਦਿਨ ਲਗਾਤਾਰ ਗੰਦਾ ਤਮਾਕੂ ਡਰੱਗ ਸ਼ਰਾਬ ਮਾਸ ਵਰਤ ਕੇ, ਬੇਸਵਾਗਾਮੀ ਹੋ ਕੇ, ਆਪਣਾ ਧਰਮ ਧਨ ਪਦਾਰਥ ਤਬਾਹ ਕਰਕੇ, ਬਾਰ ੨ ਇਸ ਨਰਕ ਦੀ(ਬੰਛਾਵਤ) ਇੱਛਾ ਕਰਦਾ ਹੈ, ਭਾਵ ਇਨ੍ਹਾਂ ਤੋਂ ਵਰਜਣ ਵਾਲੇ ਨੂੰ ਕਤਲ ਕਰ ਦਿੰਦਾ ਹੈ, ਜਿਉਂਦਾ ਭੀ ਨਰਕ, ਮਰ ਕੇ ਭੀ ਨਰਕ ਭੋਗਦਾ ਹੈ। ਵਾਹਿਗੁਰੂ ਜੀ ਦੀ ਰਚਨਾ ਨੂੰ ਨਰਕ ਬਣਾਉਂਦਾ ਹੈ।

ਆਪਣੇ ਪੈਰ'ਤੇ ਆਪ ਹੀ ਕੁਹਾੜਾ ਮਾਰਦਾ ਹੈ। ਯਥਾ:- ਕਬੀਰ.ਦੀਨੁ ਗਵਾਇਆ ਦੁਨੀ ਸਿਉ; ਦੁਨੀ ਨ ਚਾਲੀ ਸਾਥਿ॥ ਪਾਇ ਕੁਹਾੜਾ ਮਾਰਿਆ; ਗਾਫਲਿ ਅਪੁਨੈ ਹਾਥ॥ ੧੩॥ (ਕੋਊ) ਕੋਈ ਪੁੰਨ ਦਾਨ ਕਰਕੇ ਸੁਰਗ ਦੀ(ਬੰਛਾਵਤ) ਇੱਛਾ ਕਰਦਾ ਹੈ। ਜਿੱਥੇ ਉਪ੍ਰੋਕਤ ਪਾਪ ਪੁੰਨ ਹਨ, (ਤਹ) ਤਿੱਥੇ ਪਾਪੁ ਪੁੰਨੁ ਦੀ ਕਹਾਵਤ(ਭਈ) ਹੋ ਗਈ, ਕਿਉਂ ਜੋ ਵੱਡੇ ਪਾਪ ਕਰਕੇ ਜਬ ਅਕਾਰੁ ਇਹੁ; ਕਛੁ ਨ ਦ੍ਰਿਸਟੇਤਾ॥ ਪਾਪ ਪੁੰਨ; ਤਬ ਕਹ ਤੇ ਹੋਤਾ॥ ਪਰਮ ਉੱਚੀ ਸੁੱਚੀ ਅਵਸਥਾ ਦੇ ਦਾਤੇ ਗੁਰੂ ਪ੍ਰਮੇਸਰ ਜੀ ਤੋਂ ਬੇਮੁਖ ਹੋ ਗਿਆ।

ਆਲ ਜਾਲ; ਮਾਇਆ ਜੰਜਾਲ॥ ਹਉਮੈ ਮੋਹ; ਭਰਮ ਭੈ ਭਾਰ॥) ਕਹਿ ਕਬੀਰ.ਜਿਸੁ ਉਦਰੁ; ਤਿਸੁ ਮਾਇਆ॥ ਅਨੁਸਾਰ(ਆਲ) ਸ੍ਰੀਰ ਦੇ ਇੰਦ੍ਰਿਆਂ ਦੇ ਭੋਗ, ਘਰ, ਤ੍ਰੈ ਗੁਣ, ਔਗੁਣਾਂ ਰੂਪੀ ਮਾਇਆ ਦੇ ਜਾਲ(ਜੰਜਾਲ) ਬੰਧਨ ਪੈ ਗਏ। ਬੰਧਨਾਂ'ਚ ਬੱਝੇ ਜੀਵ'ਤੇ(ਹਉਮੈ) ਹੰਗਤਾ ਮੋਹ ਭਰਮ ਭੈ ਭਾਰ ਹੈ। ਯਥਾ:- ਜਿਹਵਾ ਸੁਆਦ.ਲੋਭ ਮਦਿ ਮਾਤੋ; ਉਪਜੇ ਅਨਿਕ ਬਿਕਾਰਾ॥ ਬਹੁਤੁ ਜੋਨਿ ਭਰਮਤ.ਦੁਖੁ ਪਾਇਆ; ਹਉਮੈ ਬੰਧਨ ਕੇ ਭਾਰਾ॥) ਹਮ ਅਵਗੁਣਿ ਭਰੇ.ਏਕੁ ਗੁਣੁ ਨਾਹੀ; ਅੰਮ੍ਰਿਤੁ ਛਾਡਿ.ਬਿਖੈ ਬਿਖੁ ਖਾਈ॥ ਮਾਯਾ ਮੋਹ ਭਰਮ ਪੈ ਭੂਲੇ; ਸੁਤ ਦਾਰਾ ਸਿਉ ਪ੍ਰੀਤਿ ਲਗਾਈ॥ ਇਕੁ ਉਤਮ ਪੰਥੁ.ਸੁਨਿਓ ਗੁਰ ਸੰਗਤਿ; ਤਿਹ ਮਿਲੰਤ ਜਮ ਤ੍ਰਾਸ ਮਿਟਾਈ॥ ਇਕ ਅਰਦਾਸਿ ਭਾਟ ਕੀਰਤਿ ਕੀ; ਗੁਰ ਰਾਮਦਾਸ ਰਾਖਹੁ ਸਰਣਾਈ॥ ੪॥ ੫੮॥) ਹਉਮੈ ਬੰਧਨ; ਬੰਧਿ ਭਵਾਵੈ॥ ਨਾਨਕ.ਰਾਮ ਭਗਤਿ; ਸੁਖੁ ਪਾਵੈ॥ ੮॥ ੧੩॥

ਦੂਖ ਸੂਖ; ਮਾਨ ਅਪਮਾਨ॥ ਅਨਿਕ ਪ੍ਰਕਾਰ; ਕੀਓ ਬਖ੍ਯਾਨ॥ ਗੁਰੂ ਜੀ ਤੋਂ ਬੇਮੁਖ, ਹਉਮੈ ਮੋਹ ਭਰਮ ਭੈ ਭਾਰ॥ 'ਚ ਖੱਚਤ, ਹੰਕਾਰੀ ਜੀਵ ਨੇ ਆਪਣੇ ਆਪ ਨੂੰ ਥਾਪ ਕੇ, ਦੂਖ ਸੂਖ(ਮਾਨ) ਹੰਕਾਰ ਕਰਕੇ, ਦੂਜੇ ਦਾ(ਅਪਮਾਨ) ਨਿਰਾਦਰ, ਕਰਨਾ ਆਦਿ(ਅਨਿਕ) ਅਨੇਕ(ਪ੍ਰਕਾਰ) ਤਰ੍ਹਾਂ ਦੇ ਔਗੁਣ ਕਰਨ ਦਾ(ਬਖ੍ਯਾਨ) ਕਥਨ (ਕੀਓ) ਕੀਤਾ ਹੈ। ਭਾਵ ਦੂਖ ਹੋਣ ਤੋਂ ਹਾਹਾਕਾਰ ਕਰਦਾ ਹੈ, "ਮੈਨੂੰ ਬੜਾ ਹੀ ਦੁੱਖ ਹੈ। "ਇਕਿ.ਘਰਿ ਆਵਹਿ ਆਪਣੈ; ਇਕਿ.ਮਿਲਿ ਮਿਲਿ ਪੁਛਹਿ ਸੁਖ॥ ਇਕਨਾ ਏਹੋ ਲਿਖਿਆ; ਬਹਿ ਬਹਿ ਰੋਵਹਿ ਦੁਖ॥ ਸੂਖ ਹੋਣ ਤੋਂ ਸ਼ਰਾਬ ਪੀ ਕੇ ਕੋਠੇ ਚੜ੍ਹ ਕੇ ਭੌਂਕਦਾ ਹੈ। ਕਬਹੂ; ਹੋਇ ਬਹੈ ਬਡ ਰਾਜਾ॥ ਅਨੁਸਾਰ ਆਪਣੇ ਆਪ ਨੂੰ ਰਾਜਾ ਥਾਪ ਕੇ ਬੜੇ ਹੀ(ਮਾਨ) ਹੰਕਾਰ ਦਾ ਕਥਨ ਕਰਦਾ ਹੈ। ਯਥਾ:- ਹਉ ਬੰਧਉ; ਹਉ ਸਾਧਉ ਬੈਰੁ॥ ਹਮਰੀ ਭੂਮਿ; ਕਉਣੁ ਘਾਲੈ ਪੈਰੁ॥ ਹਉ ਪੰਡਿਤੁ; ਹਉ ਚਤੁਰੁ ਸਿਆਣਾ॥ ਕਰਣੈਹਾਰੁ; ਨ ਬੁਝੈ ਬਿਗਾਨਾ॥ ੩॥ ਦੂਜਿਆਂ ਦੇ(ਅਪਮਾਨ) ਨਿਰਾਦਰ ਦਾ ਕਥਨ ਕਰਦਾ ਹੈ। ਜਿਵੇਂ ਹੰਕਾਰੀ ਵਜ਼ੀਦੇ ਨੇ ਢੰਡੋਰਾ ਦਿਵਾਇਆ, "ਸ਼ੁੱਕਰਵਾਰ ਦੀ ਸ਼ਾਮ ਤੱਕ, ਜੇ ਗੁਰੂ ਗੋਬਿੰਦਸਿੰਘ ਸਾਹਿਬ ਜੀ ਮੇਰੇ ਸਾਹਮਣੇ ਪੇਸ਼ ਨ ਹੋਏ ਤਾਂ ਉਨ੍ਹਾਂ ਦੇ ਸਾਹਿਬਜ਼ਾਦਿਆਂ ਨੂੰ ਜਿੰਦਾ ਕੰਧ'ਚ ਚਿਣਵਾ ਦਿਤਾ ਜਾਵੇਗਾ। "

ਆਪਨ ਖੇਲੁ; ਆਪਿ ਕਰਿ ਦੇਖੈ॥ ਖੇਲੁ ਸੰਕੋਚੈ; ਤਉ ਨਾਨਕ ਏਕੈ॥ ੭॥ ਸਤਿਗੁਰੂ ਨਾਨਕ ਦੇਵ ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ;

ਗੁਰੁ ਅਰਜੁਨੁ ਪਰਤਖ੍ਹ ਹਰਿ॥ ਪਰਮ ਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ ਫ਼ੁਰਮਾਉਂਦੇ ਹਨ:- ਗੁਰੂ ਜੀ ਤੋਂ ਵਿਛੁੜਿਆ ਜੀਵ, ਆਲ ਜਾਲ; ਮਾਇਆ ਜੰਜਾਲ॥ ਹਉਮੈ ਮੋਹ; ਭਰਮ ਭੈ ਭਾਰ॥) ਰਾਜ ਲੀਲਾ.ਰਾਜਨ ਕੀ ਰਚਨਾ; ਕਰਿਆ ਹੁਕਮੁ ਅਫਾਰਾ॥ ਸੇਜ ਸੋਹਨੀ.ਚੰਦਨੁ ਚੋਆ; ਨਰਕ ਘੋਰ ਕਾ ਦੁਆਰਾ॥ ਅਨੁਸਾਰ(ਆਪਨ) ਆਪਣੀ ਮਨ ਪਸਿੰਦੀ ਅਨੁਸਾਰ ਪਾਪਾਂ ਔਗੁਣਾਂ ਵਿਕਾਰਾਂ ਦਾ ਖੇਲੁ ਕਰਿ ਕੇ ਆਪਿ ਹੀ(ਦੇਖੈ) ਦੇਖਦਾ ਹੈ। ਇਸ ਮਾਇਕੀ ਖੇਲੁ ਨੂੰ, ਹਉਮੈ ਦੀਰਘ ਰੋਗੁ ਹੈ; ਦਾਰੂ ਭੀ ਇਸੁ ਮਾਹਿ॥ ਕਿਰਪਾ ਕਰੇ ਜੇ ਆਪਣੀ; ਤਾ ਗੁਰ ਕਾ ਸਬਦੁ ਕਮਾਹਿ॥ ਅਨੁਸਾਰ ਸੱਚੇ ਸਤਿਗੁਰਾਂ ਦਾ ਮੁਰੀਦ ਬਣ ਕੇ, ਸ਼ਬਦ ਅਭਿਆਸ ਦੁਆਰਾ ਗੁਰਪ੍ਰਸਾਦਿ ਗੁਰੂ ਜੀ ਦੀ ਸ਼ਰਨ ਪੈ ਕੇ(ਸੰਕੋਚੈ) ਸੰਕੋਚ ਲਵੇ, ਭਾਵ ਤਿਆਗ ਦੇਵੇ, (ਤਉ) ਤਾਂ ਇਹ(ਏਕੈ) ਇੱਕ ਬ੍ਰਹਮ ਸਰੂਪ ਹੀ ਹੈ॥ ੭॥

੨.ਸਤਿਗੁਰੂ ਨਾਨਕ ਦੇਵ ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਹ ਹਰਿ॥ ਪਰਮ ਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ ਫ਼ੁਰਮਾਉਂਦੇ ਹਨ:- ਵਾਹਿਗੁਰੂ ਜੀ, ਕਈ ਕੋਟਿ; ਖਾਣੀ ਅਰੁ ਖੰਡ॥ ਕਈ ਕੋਟਿ; ਅਕਾਸ ਬ੍ਰਹਮੰਡ॥ ਅਸੰਖ ਬ੍ਰਹਮੰਡਾਂ ਦੀ ਰਚਨਾ ਰਚਣ ਦਾ ਆਪਨ(ਖੇਲੁ) ਕੌਤਕ, ਆਪਿ ਕਰਿ ਕੇ(ਦੇਖੈ) ਦੇਖ, ਸੰਭਾਲ ਕੇ ਅਪਣੇ ਭੈ 'ਚ ਰੱਖ ਰਹੇ ਹਨ। ਯਥਾ:- ਭੈ ਵਿਚਿ ਸੂਰਜੁ; ਭੈ ਵਿਚਿ ਚੰਦੁ॥ ਕੋਹ ਕਰੋੜੀ ਚਲਤ; ਨ ਅੰਤੁ॥ ਅਨੰਤ ਬ੍ਰਹਮੰਡ ਦੀ ਰਚਨਾ ਦੇ ਖੇਲੁ ਨੂੰ ਜਦੋਂ ਆਪਣੇ'ਚ(ਸੰਕੋਚੈ) ਲੀਣ ਕਰ ਲੈਂਦੇ ਹਨ, (ਤਉ) ਤਾਂ(ਏਕੈ) ਇੱਕ ਅਜਪਾ ਜਾਪ ਵਾਹਿਗੁਰੂ ਅਗਮ ਅਪਾਰ ਨਿਰਗੁਨ ਹੀ ਨਿਰਗੁਨ ਪਰਮ ਪਾਕ ਸਰੂਪ ਹਨ॥ ੭॥ ਯਥਾ:- ਅਨੇਕ ਹੈਂ॥ ਫਿਰ ਏਕ ਹੈਂ॥) ਖੇਲ ਖੇਲ ਅਖੇਲ ਖੇਲਨ; ਅੰਤ ਕੋ ਫਿਰ ਏਕ॥ ੮੧॥) ਜਬ ਆਕਰਖ; ਕਰਤ ਹੋ ਕਬਹੂੰ॥ ਤੁਮ ਮੈਂ ਮਿਲਤ; ਦੇਹ ਧਰ ਸਭਹੂੰ॥) ਤਿਸੁ ਭਾਵੈ; ਤਾ ਕਰੇ ਬਿਸਥਾਰੁ॥ ਤਿਸੁ ਭਾਵੈ; ਤਾ ਏਕੰਕਾਰੁ॥

੩:- ਸਤਿਗੁਰੂ ਨਾਨਕ ਦੇਵ ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਹ ਹਰਿ॥ ਪਰਮ ਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ ਫ਼ੁਰਮਾਉਂਦੇ ਹਨ:- ਪਰਮਪੂਜਨੀਕ ਵਾਹਿਗੁਰੂ ਮਹੱਲਾ ਪਹਿਲਾ ਜੀ ਆਪਣੇ ਪ੍ਰੇਮੀ ਜੀ ਤੋਂ ਸਿਰ ਮੰਗਣ, ਸਿਰ ਦੇਣ ਦਾ ਪ੍ਰੇਮ ਰੂਪੀ ਆਪਨ ਖੇਲੁ, ਆਪਿ ਕਰਿ ਕੇ(ਦੇਖੈ) ਦੇਖਦੇ ਹਨ। ਯਥਾ:- ਜਉ ਤਉ; ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ; ਗਲੀ ਮੇਰੀ ਆਉ॥ ਇਤੁ ਮਾਰਗਿ; ਪੈਰੁ ਧਰੀਜੈ॥ ਸਿਰੁ ਦੀਜੈ; ਕਾਣਿ ਨ ਕੀਜੈ॥) ਪਹਿਲਾ ਮਰਣੁ ਕਬੂਲਿ; ਜੀਵਣ ਕੀ ਛਡਿ ਆਸ॥ ਹੋਹੁ ਸਭਨਾ ਕੀ ਰੇਣੁਕਾ; ਤਉ ਆਉ ਹਮਾਰੈ ਪਾਸਿ॥ ਸਿਰ ਅਰਪਣ ਵਾਲੇ ਆਪਣੇ ਪ੍ਰੇਮੀ ਸੇਵਕ ਜੀ ਦੇ ਹਿਰਦੇ'ਚੋਂ ਮਾਇਕੀ ਖੇਲੁ ਨੂੰ ਜਦੋਂ(ਸੰਕੋਚੈ) ਸੰਕੋਚਦੇ ਹਨ, (ਤਉ) ਤਾਂ ਗੁਰਸੇਵਕ ਜੀ(ਏਕੈ) ਇੱਕ ਬ੍ਰਹਮ ਸਰੂਪ ਹੀ ਹੋ ਜਾਂਦੇ ਹਨ॥ ੭॥ ਯਥਾ:- ਹਰਿ ਹਰਿਜਨ ਦੁਈ.ਏਕ ਹੈ; ਬਿਬ ਬਿਚਾਰ ਕਛੁ ਨਾਹਿ॥ ਜਲ ਤੇ ਉਪਜ ਤਰੰਗ ਜਿਉ; ਜਲ ਹੀ ਬਿਖੈ ਸਮਾਹਿ॥) ਦੇਖਿਆ; ਤਿਹੂੰ ਲੋਕ ਕਾ ਪੀਉ॥ ਅਚਰਜੁ ਭਇਆ; ਜੀਵ ਤੇ ਸੀਉ॥

ਜਹ ਅਬਿਗਤੁ; ਭਗਤੁ ਤਹ ਆਪਿ॥ ਧੰਨ ਹਨ ਧੰਨ ਹਨ ਧੰਨ ਹਨ ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਯ ਹਰਿ॥ ਪਰਮ ਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ, ਮਹਾਂ ਅਗਮ ਵਿਸਮਾਦ ਨਿਰਗੁਨ ਬ੍ਰਹਮ'ਚੋਂ ਪ੍ਰਗਟ ਹੋ ਕੇ, ਹਰ ਸਮੇਂ ਅਜਪਾ ਜਾਪ ਨਿਰਗੁਨ ਬ੍ਰਹਮ'ਚ ਲੀਣ, ਬਿਸਮਨ ਬਿਸਮ; ਰਹੇ ਬਿਸਮਾਦ॥ ਅਨੁਸਾਰ.ਵਿਸਮਾਦ ਹੋ ਕੇ, ਨਿਰਗੁਨ ਬ੍ਰਹਮ ਜੀ ਬਾਰੇ ਫ਼ੁਰਮਾ ਰਹੇ ਹਨ:- ਆਪਣੀ ਰਚੀ ਅਨੰਤ ਬ੍ਰਹਮੰਡ ਦੀ ਰਚਨਾ ਦੇ ਆਦਿ'ਚ, (ਜਹ) ਜਿੱਥੇ(ਅਬਿਗਤੁ) ਨਿਰਗੁਨ ਬ੍ਰਹਮ ਜੀ ਆਪਣੀ ਭਗਤੀ ਆਪ ਕਰ ਰਹੇ ਸਨ, ਹਨ, (ਤਹ) ਤਿੱਥੇ, ਆਪੇ ਭਗਤਾ.ਆਪਿ ਸੁਆਮੀ; ਆਪਨ ਸੰਗਿ ਰਤਾ॥ ਆਪਿ ਹੀ ਭਗਤੁ ਸਨ, ਹਨ, ਭਾਵ ਭਾਉ-ਭਗਤੀ ਪ੍ਰੇਮ ਖਿਮਾ ਧੀਰਜ ਸਹਿਨਸ਼ੀਲਤਾ ਆਦਿ ਸਰਬ ਵਿਆਪੀ ਵਿਸਮਾਦ ਅਨੰਤ ਸ਼ੁਭ ਗੁਣਾਂ ਦੀਆਂ ਅਨੰਤ ਕਲਾਂ ਦੇ ਪ੍ਰਕਾਸ਼ਕ, ਜਹ; ਝਿਲਿਮਿਲਿਕਾਰੁ ਦਿਸੰਤਾ॥ ਤਹ; ਅਨਹਦ ਸਬਦ ਬਜੰਤਾ॥ ਅਨੁਸਾਰ. ਆਪਣਾ ਜਾਪ ਆਪ ਕਰ ਰਹੇ ਸਨ, ਹਨ। ਯਥਾ:- ਸਰਗੁਨ ਨਿਰਗੁਨ ਨਿਰੰਕਾਰ; ਸੁੰਨ ਸਮਾਧੀ ਆਪਿ॥ ਆਪਨ ਕੀਆ ਨਾਨਕਾ; ਆਪੇ ਹੀ ਫਿਰਿ ਜਾਪਿ॥ ੧॥) ਅਜਪਾ ਜਪ ਹੈਂ॥ ਅਥਪਾ ਥਪ ਹੈਂ॥) ਜਲ ਥਲ ਮਾਹੇ; ਆਪਹਿ ਆਪ॥ ਆਪੈ ਜਪਹੁ; ਆਪਨਾ ਜਾਪੁ॥

ਜਹ ਪਸਰੈ ਪਾਸਾਰੁ; ਸੰਤ ਪਰਤਾਪਿ॥ ਆਪਣੀ ਰਚਨਾ ਰਚਣ ਤੋਂ ਪਹਿਲਾਂ, ਹਮਰੋ ਭਰਤਾ.ਬਡੋ ਬਿਬੇਕੀ; ਆਪੇ ਸੰਤੁ ਕਹਾਵੈ॥ ਅਨੁਸਾਰ(ਸੰਤ) ਨਿਰਗੁਨ ਬ੍ਰਹਮ ਜੀ, (ਜਹ) ਜਿੱਥੇ ਜਬ ਆਪਨ ਆਪ; ਆਪਿ ਪਾਰਬ੍ਰਹਮ॥ ਆਪਣੇ ਅਜਪਾ ਜਾਪ ਸਰਬ ਵਿਆਪੀ ਮਹਾਂ ੩ ਵਿਸਮਾਦ ਅਨਤਕਲਾਵਾਨ.ਪਰਤਾਪਿ.ਅਸੰਖ ਪ੍ਰਕਾਸ਼ ਦਾ ਪਾਸਾਰੁ(ਪਸਰੈ) ਫ਼ੈਲ ਰਹੇ ਸਨ ਹਨ, ਤਿੱਥੇ ਆਪਨ ਆਪ; ਆਪ ਹੀ ਅਚਰਜਾ॥ ਰੂਪ ਹਨ, ਭਾਵ ਆਪਣੇ ਨਿਰਗੁਨ ਅਗਮ ਅਪਾਰ ਵਿਸਮਾਦ ਸਰੂਪ'ਚ ਆਪ ਹੀ ਲੀਣ ਹੋ ਰਹੇ ਹਨ। ਯਥਾ:- ਝਿਲਮਿਲਿ ਝਿਲਕੈ; ਚੰਦੁ ਨ ਤਾਰਾ॥ ਸੂਰਜ ਕਿਰਣਿ; ਨ ਬਿਜੁਲਿ ਗੈਣਾਰਾ॥ ਅਕਥੀ ਕਥਉ, ਚਿਹਨੁ ਨਹੀ ਕੋਈ; ਪੂਰਿ ਰਹਿਆ ਮਨਿ ਭਾਇਦਾ॥

ਦੁਹੂ ਪਾਖ ਕਾ; ਆਪਹਿ ਧਨੀ॥ ਉਨ ਕੀ ਸੋਭਾ; ਉਨਹੂ ਬਨੀ॥ ਆਪਣੇ ਨਿਰਗੁਨ ਸਰੂਪ'ਚੋਂ, ਅਸੰਖ ਬ੍ਰਹਮੰਡ ਰੂਪ ਆਪਣੇ ਸਰਗੁਨ ਸਰੂਪ ਨੂੰ ਪ੍ਰਗਟ ਕਰਦੇ ਹਨ। ਆਪਣੇ ਰਚੇ ਪਸਾਰੇ'ਚ ਭਰਪੂਰ ਵਿਆਪਕ ਪ੍ਰਕਾਸ਼ਕ ਨਿਰਲੇਪ ਰਹਿੰਦੇ ਹਨ। ਜਦੋਂ ਚਾਹੁਣ, ਆਪਣੀ ਇੱਛਾ ਅਨੁਸਾਰ ਇਸ ਨੂੰ ਅਕਸ ਮਾਤ੍ਰ ਆਪਣੇ'ਚ ਲੀਣ ਕਰ ਲੈਂਦੇ ਹਨ, ਇਸ ਲਈ ਨਿਰਗੁਣੁ ਸਰਗੁਣੁ; ਆਪੇ ਸੋਈ॥ ਅਨੁਸਾਰ ਨਿਰਗੁਨ ਸਰਗੁਨ(ਦੁਹੂ) ਦੋਹਾਂ(ਪਾਖ) ਪੱਖਾਂ (ਕਾ) ਦੇ (ਧਨੀ) ਮਾਲਕ (ਆਪਹਿ) ਆਪ ਹੀ, ਜਹ ਨਿਰਮਲ ਪੁਰਖੁ; ਪੁਰਖ ਪਤਿ ਹੋਤਾ॥ ਵਾਹਿਗੁਰੂ ਜੀ ਹਨ। ਨਿਰਗੁਨੁ ਆਪਿ; ਸਰਗੁਨੁ ਭੀ ਓਹੀ॥ ਅਨੁਸਾਰ(ਉਨ) ਉਨ੍ਹਾਂ(ਕੀ) ਦੀ ਨਿਰਮਲ ਉੱਜਲ ਅਗਮ ਅਪਾਰ ਪ੍ਰਕਾਸ਼ ਸਰੂਪ ਭਰਪੂਰ ਵਿਆਪਕ ਪ੍ਰਕਾਸ਼ਕ ਨਿਰਲੇਪ ਸੱਚੀ ਸੋਭਾ (ਉਨਹੂ) ਉਨ੍ਹਾਂ ਨੂੰ ਹੀ ਬਨੀ ਹੈ, ਕਿਉਂ ਜੋ ਜਦੋਂ ਚਾਹੁਣ ਆਪਣੇ'ਚੋਂ ਅਨਤ ਬ੍ਰਹਮੰਡ ਦੀ ਰਚਨਾ ਪ੍ਰਗਟ ਕਰਦੇ ਹਨ, ਜਦੋਂ ਚਾਹੁਣ ਆਪਣੀ ਮੌਜ ਨਾਲ

ਆਪਣੇ'ਚ ਲੀਣ ਕਰ ਲੈਂਦੇ ਹਨ। ਹੁਣ ਅਸੰਖ ਬ੍ਰਹਮੰਡ ਦੇ ਪਸਾਰੇ'ਚ ਵਿਆਪਕ ਪ੍ਰਕਾਸ਼ਕ ਪ੍ਰਤਿਪਾਲਕ ਨਿਰਲੇਪ ਹੋ ਰਹੇ ਹਨ। ਇਸ ਲਈ ਉਨ੍ਹਾਂ ਦੀ ਸੋਭਾ ਉਨ੍ਹਾਂ ਨੂੰ ਹੀ ਬਣ ਆਉਂਦੀ ਹੈ। ਉਨ੍ਹਾਂ ਤੋਂ ਬਿਨਾ, ਉਨ੍ਹਾਂ ਜੈਸਾ ਦਾਤਾ ਹੋਰ ਕੋਈ ਭੀ ਨਹੀਂ ਹੈ। ਯਥਾ:- ਜੀਅਨ ਕਾ ਦਾਤਾ ਏਕੁ ਹੈ; ਬੀਆ ਨਹੀ ਹੋਰੁ॥ ਨਾਨਕ ਕੀ ਬੇਨੰਤੀਆ; ਮੈ ਤੇਰਾ ਜੋਰੁ॥

ਆਪਹਿ ਕਉਤਕ ਕਰੈ; ਅਨਦ ਚੋਜ॥ ੧:- ਅਨਦ ਸਰੂਪ ਵਾਹਿਗੁਰੂ ਜੀ ਅਨੰਤ ਬ੍ਰਹਮੰਡ ਨੂੰ ਰਚਣ ਪ੍ਰਤਿਪਾਲਣ, ਲੈਅ ਕਰਨ ਦੇ ਵਿਸਮਾਦ(ਅਨਦ) ਅਨੰਦਦਾਇਕ ਚੋਜ ਕਉਤਕ(ਆਪਹਿ) ਆਪ ਹੀ(ਕਰੈ) ਕਰ ਰਹੇ ਹਨ। ਜਿਵੇਂ ਹੁਣ ਕਿਧਰੇ ਵਰਖਾ ਕਰ ਰਹੇ ਹਨ, ਕਿਧਰੇ ਅਨਤ ਸੂਰਜਾਂ ਤਾਰਿਆਂ ਮੰਡਲਾਂ ਅਗਨੀਆਂ ਬਿਜਲੀਆਂ ਟਿਟਿਆਣਿਆਂ ਨੂੰ ਪ੍ਰਕਾਸ਼ ਰਹੇ ਹਨ। ਹਰ ਸਮੇਂ ਇਨ੍ਹਾਂ ਦੀ ਹਰਕਤ ਭੀ ਕਰਾ ਰਹੇ ਹਨ। ਇਉਂ ਨਿਰਲੇਪਤਾ ਸਹਿਤ ਅਸੰਖ ਬ੍ਰਹਮੰਡ ਦੀ ਰਚਨਾ ਦੀ ਉਤਪਤੀ ਲੈਅਤਾ ਦੇ ਪਾਰਾਵਾਰ ਤੋਂ ਰਹਿਤ ਵਿਸਮਾਦ ਰੰਗ ਦੇ ਕੌਤਕ ਕਰ ਰਹੇ ਹਨ। ਯਥਾ:- ਆਪਨ ਚਲਿਤੁ; ਆਪ ਹੀ ਕਰੈ॥) ਨਾਨਾ ਚਲਿਤ ਕਰੇ; ਖਿਨ ਮਾਹਿ॥) ਓਪਤਿ ਪਰਲਉ; ਖਿਨ ਮਹਿ ਕਰਤਾ॥ ਆਪਿ ਅਲੇਪਾ; ਨਿਰਗੁਨੁ ਰਹਤਾ॥) ਖਿਨ ਮਹਿ ਥਾਪਿ ਉਥਾਪਨਹਾਰੇ; ਕੁਦਰਤਿ.ਕੀਮ ਨ ਪਹੀ॥

ਆਪਹਿ ਰਸ ਭੋਗਨ; ਨਿਰਜੋਗ॥ ੧.(ਆਪਹਿ) ਆਪ ਹੀ ਉਤਪਤੀ ਪਾਲਣਾ ਲੈਅਤਾ ਦੇ ਕੌਤਕ ਦਾ ਰਸ ਭੋਗਨ ਵਾਲੇ, ਹੰਗਤਾ ਰਹਿਤ ਹੋਣੇ ਕਰਕੇ(ਨਿਰਜੋਗ) ਨਿਰਲੇਪ ਹਨ।

ਆਪਹਿ ਕਉਤਕ ਕਰੈ; ਅਨਦ ਚੋਜ॥ ੨.ਹੇ ਪ੍ਰੇਮੀ ਜਨੋ!ਉਪ੍ਰੋਕਤ ਉਤਪਤੀ ਪਾਲਣਾ ਲੈਅਤਾ ਦੇ ਕੌਤਕ ਕਰਨਹਾਰ ਵਾਹਿਗੁਰੂ ਜੀ, ਅਨਦ ਸਰੂਪ ਸਤਿਗੁਰੂ ਸਾਹਿਬਾਨ ਜੀ ਦੇ ਸਰੂਪ'ਚ ਪ੍ਰਗਟ ਹੋ ਕੇ, ਉੱਬਲਦੀ ਦੇਗ਼'ਚ ਬੈਠਣ, ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸ੍ਰੀ ਹਰਿਮੰਦਰ ਸਾਹਿਬ ਜੀ ਰਚਣ, ਲੋਹੇ ਦੇ ਤੰਗ ਪਿੰਜਰੇ'ਚ ਬੈਠਣ, ਸੀਸ ਕੁਰਬਾਨ ਕਰਨ, ਪੰਜ ਪਿਆਰੇ ਸਾਜਣ, ਉਨ੍ਹਾਂ ਤੋਂ ਆਪ ਅੰਮ੍ਰਿਤ ਛਕਣ ਆਦਿ ਦੇ ਪਰਉਪਕਾਰੀ ਹੰਗਤਾ ਰਹਿਤ(ਅਨਦ) ਅਨੰਦਦਾਇਕ ਚੋਜ ਕਉਤਕ(ਆਪਹਿ) ਆਪ ਹੀ(ਕਰੈ) ਕਰੇ ਹਨ। ਯਥਾ:- ਖੰਡ ਬ੍ਰਹਮੰਡ ਬੇਅੰਤ; ਉਧਾਰਣਹਾਰਿਆ॥ ਤੇਰੀ ਸੋਭਾ ਤੁਧੁ; ਸਚੇ ਮੇਰੇ ਪਿਆਰਿਆ॥) ਚੋਜੀ ਮੇਰੇ ਗੋਵਿੰਦਾ.ਚੋਜੀ ਮੇਰੇ ਪਿਆਰਿਆ; ਹਰਿ ਪ੍ਰਭੁ ਮੇਰਾ ਚੋਜੀ ਜੀਉ॥

ਆਪਹਿ ਰਸ ਭੋਗਨ; ਨਿਰਜੋਗ॥ ੨.ਸਤਿਗੁਰੂ ਸਾਹਿਬ ਜੀ ਵਿਸਮਾਦ ਰੰਗਾਂ ੨ ਦੇ ਪਰਉਪਕਾਰੀ ਕੌਤਕ ਕਰਦਿਆਂ, ਅਜਪਾ ਜਾਪ'ਚ ਲੀਣ, ਆਪਣੇ ਹਿਰਦੇ'ਚੋਂ ਬ੍ਰਹਮਾਨੰਦ ਰਸ(ਆਪਹਿ) ਆਪ ਹੀ ਭੋਗਨ ਵਾਲੇ, ਵਿਸ਼ੇ ਰਸਾਂ ਤੋਂ(ਨਿਰਜੋਗ) ਨਿਰਲੇਪ ਹਨ। ਯਥਾ:- ਹਰਿ ਆਪੇ ਸਭ ਘਟ ਭੋਗਦਾ, ਮੇਰੇ ਗੋਵਿੰਦਾ; ਆਪੇ ਰਸੀਆ ਭੋਗੀ ਜੀਉ॥ ਹਰਿ ਸੁਜਾਣ.ਨ ਭੁਲਈ, ਮੇਰੇ ਗੋਵਿੰਦਾ; ਆਪੇ ਸਤਿਗੁਰੁ ਜੋਗੀ ਜੀਉ॥

ਜਿਸੁ ਭਾਵੈ; ਤਿਸੁ ਆਪਨ ਨਾਇ ਲਾਵੈ॥ ਹੇ; ਸਰਬ ਕਲਾ ਸਮਰਥ॥ ਵਾਹਿਗੁਰੂ ਜੀ !ਆਪਣੇ

ਜਿਸੁ ਪ੍ਰੇਮੀ ਨੂੰ ਜਿਸੁ ਹਥਿ ਜੋਰੁ; ਕਰਿ ਵੇਖੈ ਸੋਇ॥ ਨਾਨਕ; ਉਤਮੁ ਨੀਚੁ ਨ ਕੋਇ॥ ਅਨੁਸਾਰ ਨਾਮ'ਚ ਲਾਉਣਾ (ਭਾਵੈ) ਭਾਉਂਦਾ ਹੈ, ਤਿਸੁ ਨੂੰ ਗੁਰੂ ਪ੍ਰੇਮਾ-ਭਗਤੀ ਸਹਿਤ ਨਿਰਗੁਨ ਸਰਗੁਨ ਜੀ ਦੀ ਏਕਤਾ ਬਖ਼ਸ਼ਣ ਵਾਲੇ(ਆਪਨ) ਆਪਣੇ; ਨਾਨਕ ਨਾਮ ਅਮੋਲ॥ ਸ਼ੁਭ ਸੱਚੇ(ਨਾਇ) ਵਾਹਿਗੁਰੂ ਨਾਮ'ਚ(ਲਾਵੈ) ਲਾਉਂਦੇ ਹੋਂ ਜੀ।

ਜਿਸੁ ਭਾਵੈ; ਤਿਸੁ ਖੇਲ ਖਿਲਾਵੈ॥ ਹੇ ਕਰਨ ਕਾਰਨ; ਸੋ ਪ੍ਰਭੁ ਸਮਰਥੁ॥ ਵਾਹਿਗੁਰੂ ਜੀ!ਆਪਣੇ ਜਿਸੁ ਪ੍ਰੇਮੀ ਨੂੰ ਪ੍ਰੇਮ ਦੀ ਖੇਲ ਖਿਲਾਉਣੀ(ਭਾਵੈ) ਭਾਉਂਦੀ ਹੈ, ਤਿਸੁ ਨੂੰ, ਜਉ ਤਉ; ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ; ਗਲੀ ਮੇਰੀ ਆਉ॥ ਇਤੁ ਮਾਰਗਿ; ਪੈਰੁ ਧਰੀਜੈ॥ ਸਿਰੁ ਦੀਜੈ; ਕਾਣਿ ਨ ਕੀਜੈ॥ ਅਨੁਸਾਰ ਸਿਰ ਮੰਗਣ, ਅਰਪਣ ਰੂਪੀ ਪ੍ਰੇਮ ਦੀ ਖੇਲ(ਖਿਲਾਵੈ) ਖਿਲਾਉਂਦੇ ਹੋਂ ਜੀ। ਜਿਵੇਂ ਬਾਬੇ ਦੀਪ ਸਿੰਘ ਸਾਹਿਬ ਜੀ ਨੇ ਆਪਣਾ ਪਰਮਪਵਿੱਤ੍ਰ ਸ਼ੁਭ ਸੱਚਾ ਸੀਸ ਆਪਣੀ ਤਲੀ'ਤੇ ਰੱਖ ਕੇ, ਆਪ ਜੀ ਨੂੰ ਪ੍ਰੇਮ ਭੇਟਾ ਕੀਤਾ।

ਬੇਸੁਮਾਰ ਅਥਾਹ; ਅਗਨਤ ਅਤੋਲੈ॥ ਜਿਉ ਬੁਲਾਵਹੁ; ਤਿਉ ਨਾਨਕ ਦਾਸ ਬੋਲੈ॥ ੮॥ ੨੧॥ ਸਤਿਗੁਰੁ ਦਇਆ ਨਿਧਿ.ਮਹਿਮਾ ਅਗਾਧਿ ਬੋਧਿ; ਨਮੋ ਨਮੋ ਨਮੋ ਨਮੋ.ਨੇਤਿ ਨੇਤਿ ਨੇਤਿ ਹੈ॥ ਅਨੁਸਾਰ ਪਰਮ ਪੂਜਨੀਕ ਦਇਆ ਨਿਧਿ ਅਗਮ ਅਪਾਰ ਵਾਹਿਗੁਰੂ ਸਤਿਗੁਰੂ ਮਹੱਲੇ ਪੰਜਵੇਂ ਜੀ ਨੂੰ ਜਹ; ਝਿਲਿਮਿਲਿਕਾਰੁ ਦਿਸੰਤਾ॥ ਤਹ; ਅਨਹਦ ਸਬਦ ਬਜੰਤਾ॥ ਸ਼ੁੱਧ ਨਿਰਮਲ ਪਰਮਪਵਿੱਤ੍ਰ ਅਨੰਤ ਪ੍ਰਕਾਸ਼ ਸਰੂਪ ਬੇਸੁਮਾਰ ਅਥਾਹ; ਅਗਨਤ ਅਤੋਲੈ॥ ਵਿਸਮਾਦ ਅਜਪਾ ਜਾਪ ਵਾਹਿਗੁਰੂ ਜੀ ਦੀ ਆਪਣੇ ਅੰਦਰ ਬਾਹਰ ਸਾਖਿਆਤਤਾ ਹੈ। ਬਿਸਮਨ ਬਿਸਮ; ਰਹੇ ਬਿਸਮਾਦ॥ ਅਵਸਥਾ'ਚ, ਸਤਿਗੁਰੂ ਨਾਨਕ ਦੇਵ ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਹ ਹਰਿ॥ ਪਰਮਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ ਫ਼ੁਰਮਾਉਂਦੇ ਹਨ:- ਹੇ ਵਾਹਿਗੁਰੂ ਜੀ!ਬੋਲਾਇਆ ਬੋਲੀ ਤੇਰਾ॥ ਤੂ ਸਾਹਿਬੁ ਗੁਣੀ ਗਹੇਰਾ॥) ਜਿਉ ਬੋਲਾਵਹਿ.ਤਿਉ ਬੋਲਹਿ ਸੁਆਮੀ; ਕੁਦਰਤਿ ਕਵਨ ਹਮਾਰੀ॥ ਅਨੁਸਾਰ (ਜਿਉ) ਜਿਵੇਂ ਦਾਸਨ ਦਾਸ ਗ੍ਰੀਬ ਨੂੰ ਆਪ ਜੀ(ਬੁਲਾਵਹੁ) ਬੁਲਾਉਂਦੇ ਹੋਂ, (ਤਿਉ) ਤਿਵੇਂ ਦਾਸਨ ਦਾਸ(ਬੋਲੈ) ਬੋਲਦਾ ਹੈ, ਆਪ ਜੀ ਦਾ ਜਸ ਪਰਉਪਕਾਰ ਜਹ ਨਿਰਮਲ ਪੁਰਖੁ; ਪੁਰਖ ਪਤਿ ਹੋਤਾ॥) ਜਹ ਨਿਰੰਜਨ; ਨਿਰੰਕਾਰ ਨਿਰਬਾਨ॥ ਅਨੁਸਾਰ(ਅਥਾਹ) ਥਾਹ ਤੋਂ ਰਹਿਤ ਬੇਹਾਥ(ਬੇਸੁਮਾਰ) ਅਣਗਿਣਤ ਹੀ(ਅਗਨਤ) ਅਣਗਿਣਤ(ਅਤੋਲੈ) ਤੋਲਣ ਤੋਂ ਰਹਿਤ ਹੋਂ ਜੀ, ਭਾਵ ਆਪ ਜੀ ਦਾ ਜਸ ਪਰਉਪਕਾਰ ਪ੍ਰਕਾਸ਼ ਬੇਹਾਥ ਅਗਨਤ ਹੀ ਅਗਨਤ ਅਤੋਲ ਵਿਸਮਾਦ ਹੀ ਵਿਸਮਾਦ ਵਿਆਪਕ ਪ੍ਰਕਾਸ਼ਕ ਨਿਰਮਲ ਨਿਰਲੇਪ ਹੈ, ਕਿਉਂ ਜੋ, ਓਪਤਿ ਪਰਲਉ; ਖਿਨ ਮਹਿ ਕਰਤਾ॥ ਆਪਿ ਅਲੇਪਾ; ਨਿਰਗੁਨੁ ਰਹਤਾ॥) ਖਿਨ ਮਹਿ; ਥਾਪਿ ਉਥਾਪਨਹਾਰਾ॥ ਅੰਤੁ ਨਹੀ ਕਿਛੁ; ਪਾਰਾਵਾਰਾ॥) ਖਿਨ ਮਹਿ ਥਾਪਿ ਉਥਾਪਨਹਾਰੇ; ਕੁਦਰਤਿ.ਕੀਮ ਨ ਪਹੀ॥ ਅਨੁਸਾਰ ਅਨੰਤ ਬ੍ਰਹਮੰਡ ਦੀ ਰਚਨਾ ਅਕਸ ਮਾਤ੍ਰ ਰਚਦਿਆਂ, ਲੈਅ ਕਰਦਿਆਂ ਨਿਰਲੇਪ ਹਨ। ਹੁਣ ਅਨੰਤ ਬ੍ਰਹਮੰਡ ਜੀਅ ਜੰਤ ਆਪ ਜੀ ਦੇ ਨਿਰਗੁਨ ਸਰੂਪ'ਚ ਰਹਿ ਰਹੇ ਹਨ। ਇਨ੍ਹਾਂ ਦੇ ਮਾਤਾ ਪਿਤਾ ਪ੍ਰਕਾਸ਼ਕ ਪ੍ਰੇਰਕ ਪ੍ਰਤਿਪਾਲਕ ਆਪ ਜੀ ਹੋਂ ਜੀ। ਯਥਾ:- ਧਨਾਸਰੀ ਮਹਲਾ ੫॥ ਤੁਮ ਦਾਤੇ ਠਾਕੁਰ ਪ੍ਰਤਿਪਾਲਕ; ਨਾਇਕ ਖਸਮ

ਹਮਾਰੇ॥ ਨਿਮਖ ਨਿਮਖ.ਤੁਮ ਹੀ ਪ੍ਰਤਿਪਾਲਹੁ; ਹਮ ਬਾਰਿਕ.ਤੁਮਰੇ ਧਾਰੇ॥ ੧॥ ਜਿਹਵਾ ਏਕ.ਕਵਨ ਗੁਨ ਕਹੀਐ॥ ਬੇਸੁਮਾਰ ਬੇਅੰਤ ਸੁਆਮੀ; ਤੇਰੋ.ਅੰਤੁ ਨ ਕਿਨਹੀ ਲਹੀਐ॥ ੧॥ ਰਹਾਉ॥ ਕੋਟਿ ਪਰਾਧ ਹਮਾਰੇ ਖੰਡਹੁ; ਅਨਿਕ ਬਿਧੀ ਸਮਝਾਵਹੁ॥ ਹਮ ਅਗਿਆਨ.ਅਲਪ ਮਤਿ ਥੋਰੀ; ਤੁਮ ਆਪਨ ਬਿਰਦੁ ਰਖਾਵਹੁ॥ ੨॥ ਤੁਮਰੀ ਸਰਣਿ.ਤੁਮਾਰੀ ਆਸਾ; ਤੁਮ ਹੀ ਸਜਨ ਸੁਹੇਲੇ॥ ਰਾਖਹੁ ਰਾਖਨਹਾਰ ਦਇਆਲਾ; ਨਾਨਕ ਘਰ ਕੇ ਗੋਲੇ॥) ਨਾਨਕ.ਕਾਗਦ ਲਖ ਮਣਾ; ਪੜਿ ਪੜਿ ਕੀਚੈ ਭਾਉ॥ ਮਸੂ.ਤੋਟਿ ਨ ਆਵਈ; ਲੇਖਣਿ ਪਉਣੁ ਚਲਾਉ॥ ਭੀ ਤੇਰੀ ਕੀਮਤਿ.ਨਾ ਪਵੈ; ਹਉ.ਕੇਵਡੁ ਆਖਾ ਨਾਉ॥) ਕਬੀਰ.ਸਾਤ ਸਮੁੰਦਹਿ ਮਸੁ ਕਰਉ; ਕਲਮ ਕਰਉ ਬਨਰਾਇ॥ ਬਸੁਧਾ ਕਾਗਦੁ ਜਉ ਕਰਉ; ਹਰਿ ਜਸੁ.ਲਿਖਨੁ ਨ ਜਾਇ॥ ੮੧॥) ਕਾਗਦ ਦੀਪ ਸਭੈ ਕਰਿ ਕੈ; ਅਰੁ ਸਾਤ ਸਮੁੰਦ੍ਰਨ ਕੀ ਮਸੁ ਕੈਹੋ॥ ਕਾਟ ਬਨਾਸਪਤੀ ਸਗਰੀ; ਲਿਖਬੇ ਹੂ ਕੇ ਲੇਖਨ ਕਾਜ ਬਨੈਹੋ॥ ਸਾਰਸੁਤੀ ਬਕਤਾ ਕਰਿ ਕੈ; ਜੁਗਿ ਕੋਟਿ ਗਨੇਸਿ ਕੈ ਹਾਥ ਲਿਖੈਹੋ॥ ਕਾਲ ਕ੍ਰਿਪਾਨ ਬਿਨਾ ਬਿਨਤੀ; ਨ ਤਊ ਤੁਮ ਕੋ ਪ੍ਰਭ, ਨੈਕ ਰਿਝੈਹੌ॥ ੧੦੧॥) ਕਹਾ ਲਗੈ; ਇਹੁ ਕੀਟ ਬਖਾਨੈ॥ ਮਹਿਮਾ ਤੋਰਿ; ਤੁਹੀ ਪ੍ਰਭ ਜਾਨੈ॥ ਪਿਤਾ ਜਨਮ; ਜਿਮ ਪੂਤ ਨ ਪਾਵੈ॥ ਕਹਾ ਤਵਨ ਕਾ; ਭੇਦ ਬਤਾਵੈ॥ ੪॥

ਗਉੜੀ ਸੁਖਮਨੀ ਮਃ੫॥ ਸਲੋਕੁ॥) ਅਸਟਪਦੀ ਜੀ ਬਾਈਵੇਂ, ਆਦਿ ਅੰਗ ੨੯੨.

ਸਲੋਕੁ॥ ਜੀਅ ਜੰਤ ਕੇ ਠਾਕੁਰਾ; ਆਪੇ ਵਰਤਣਹਾਰ॥ ਨਾਨਕ.ਏਕੋ ਪਸਰਿਆ; ਦੂਜਾ ਕਹ ਦ੍ਰਿਸਟਾਰ॥ ੧॥

੮੬.{ਪਰਮਪੂਜਨੀਕ ਗੁਰਤਾ ਬਿਰਾਜਮਾਨ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਨੰਤ ਨਮਸਕਾਰ ਸਹਿਤ ਹੁਣ ਜੀਅ ਜੰਤ ਕੇ ਠਾਕੁਰਾ; ਵਾਹਿਗੁਰੂ ਮਹੱਲੇ ਪੰਜਵੇਂ ਜੀ ਦੀ ਅਗਮ ਅਪਾਰ ਮਹਿਮਾ ਫ਼ੁਰਮਾ ਰਹੇ ਹਨ:- ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨਦੇਵ ਮਹਾਰਾਜ ਸਾਹਿਬ ਜੀ, ਹੁਣ ਅਫ਼ੁਰ ਬ੍ਰਹਮ ਜੀ'ਚ ਲੀਣ, ਉੱਬਲਦੀ ਦੇਗ'ਚ ਬੈਠ ਰਹੇ ਹਨ। ਯਥਾ:- ਅੰਤਰਿ ਸੁੰਨੰ.ਬਾਹਰਿ ਸੁੰਨੰ; ਤ੍ਰਿਭਵਣ ਸੁੰਨ ਮਸੁੰਨੰ॥ ਚਉਥੇ ਸੁੰਨੈ.ਜੋ ਨਰੁ ਜਾਣੈ; ਤਾ ਕਉ.ਪਾਪੁ ਨ ਪੁੰਨੰ॥ ਆਪ ਜੀ ਨਿਰਗੁਨ ਨਿਰੰਕਾਰ ਸੱਚੇ ਜੋਤੀ ਸਰੂਪ ਪਾਰਬ੍ਰਹਮ ਪੂਰਨ ਬ੍ਰਹਮ ਜੀ ਦੇ ਸਰਗੁਨ ਸਰੂਪ, ਪੂਰਨ ਗੁਰੂ ਅਵਤਾਰ ਹਨ। ਆਪ ਜੀ ਦੇ ਅੰਦਰ ਅਨਹਦ ਸਬਦ ਵੱਜ ਰਹੇ ਹਨ। ਯਥਾ:- ਅਨਹਦ ਸਬਦੁ; ਵਜੈ ਦਿਨੁ ਰਾਤੀ॥ ਅਵਿਗਤ ਕੀ ਗਤਿ; ਗੁਰਮੁਖਿ ਜਾਤੀ॥ ਆਪ ਜੀ ਦੇ ਅੰਦਰ ਬਾਹਰ ਅਸੰਖ ਪ੍ਰਕਾਸ਼ ਨੂਰ ਹੀ ਨੂਰ ਹਨ। ਯਥਾ:- ਜਹ; ਝਿਲਿਮਿਲਿਕਾਰੁ ਦਿਸੰਤਾ॥ ਤਹ; ਅਨਹਦ ਸਬਦ ਬਜੰਤਾ॥ ਆਪ ਜੀ ਨੂੰ ਹਰ ਸਮੇਂ ਤੱਤਾਂ'ਚੋਂ ਜਾਪ ਸੁਣ ਰਿਹਾ ਹੈ। ਯਥਾ:- ਸਿਮਰੈ; ਧਰਤੀ ਅਰੁ ਆਕਾਸਾ॥ ਸਿਮਰਹਿ; ਚੰਦ ਸੂਰਜ ਗੁਣਤਾਸਾ॥ ਪਉਣ ਪਾਣੀ ਬੈਸੰਤਰ ਸਿਮਰਹਿ; ਸਿਮਰੈ ਸਗਲ ਉਪਾਰਜਨਾ॥ ਆਪ ਜੀ ਅਸੰਖ ਚੰਦ੍ਰਮਿਆਂ ਤਾਰਿਆਂ ਬਿਜਲੀਆਂ ਅਗਨੀਆਂ ਟਟਿਆਣਿਆਂ, ਸੂਰਜਾਂ ਅਨੰਤ ਬ੍ਰਹਮੰਡ ਦੀ ਆਪਣੀ ਰਚੀ ਰਚਨਾ ਨੂੰ, ਆਪਣੇ ਅਜਪਾ ਜਾਪ ਵਿਸਮਾਦ ਵਿਆਪਕ ਨਿਰਗੁਨ ਨਿਰੰਕਾਰ ਅਬਿਨਾਸ ਠਾਕੁਰ ਅਸੰਖ ਤੇਜ਼ ਪ੍ਰਕਾਸ਼ ਦੁਆਰਾ,

ਹਰ ਸਮੇਂ ਪ੍ਰਕਾਸ਼ ਰਹੇ ਹਨ। ਇਹ ਸਾਰੇ ਅਕਾਰ ਆਪ ਜੀ ਦੀ ਪਰਮਪਵਿੱਤ੍ਰ ਜੋਤਿ ਨਾਲ ਹਰ ਸਮੇਂ ਆਪ ਜੀ ਦੇ ਭੈ'ਚ, ਬੜੀ ਹੀ ਤੇਜ਼ੀ ਨਾਲ ਮਰਯਾਦਾ'ਚ ਕ੍ਰੋੜਾਂ ਕੋਹਾਂ ਚਲਦੇ ਹਨ। ਯਥਾ:- ਭੈ ਵਿਚਿ ਸੂਰਜੁ; ਭੈ ਵਿਚਿ ਚੰਦੁ॥ ਕੋਹ ਕਰੋੜੀ ਚਲਤ; ਨ ਅੰਤੁ॥) ਖਿਨ ਮਹਿ; ਥਾਪਿ ਉਥਾਪਨਹਾਰਾ॥ ਅੰਤੁ ਨਹੀ ਕਿਛੁ; ਪਾਰਾਵਾਰਾ॥ ਅਨੁਸਾਰ ਆਪ ਜੀ ਨੇ ਆਪਣੇ ਨਿਰਗੁਨ ਸਰੂਪ'ਚੋਂ, ਅਕਸ ਮਾਤ੍ਰ ਅਨੰਤ ਬ੍ਰਹਮੰਡ ਦੀ ਰਚਨਾ ਰਚਦਿਆਂ, ਦੇਰ ਨਹੀਂ ਲਾਈ। ਯਥਾ:- ਕੋਟਿ ਬਿਸਨ; ਕੀਨੇ ਅਵਤਾਰ॥ ਕੋਟਿ ਬ੍ਰਹਮੰਡ; ਜਾ ਕੇ ਧ੍ਰਮਸਾਲ॥ ਕੋਟਿ ਮਹੇਸ; ਉਪਾਇ ਸਮਾਏ॥ ਕੋਟਿ ਬ੍ਰਹਮੇ; ਜਗੁ ਸਾਜਣ ਲਾਏ॥ ੧॥ ਐਸੋ ਧਣੀ; ਗੋਵਿੰਦੁ ਹਮਾਰਾ॥ ਬਰਨਿ ਨ ਸਾਕਉ; ਗੁਣ ਬਿਸਥਾਰਾ॥) ਪਾਤਾਲਾ ਪਾਤਾਲ ਲਖ; ਆਗਾਸਾ ਆਗਾਸ॥ ਦੀ ਰਚਨਾ ਦੇ ਬਹੁਤ ਵੱਡੇ ਵਿਸਥਾਰ ਦਾ ਅੰਤ ਨਹੀਂ। ਆਪ ਜੀ ਨੇ ਆਪਣੇ ਗਹਿਰ ਗੰਭੀਰ ਦਇਆਲ ਕ੍ਰਿਪਾਲ ਨਿਰਗੁਨ ਅਜਪਾ ਜਾਪ ਜੋਤੀ ਸਰੂਪ, ਵਿਆਪਕ ਵਿਸਮਾਦ ਨਿਰਮਲ ਸੁੱਚੇ ਸੱਚੇ ਨਿਰਮਲ ਨਿਰਮਲ.ਸੂਚਾ ਸੂਚੋ; ਸੂਚਾ ਸੂਚੋ ਸੂਚਾ॥ ਅੰਤ ਨ ਅੰਤਾ.ਸਦਾ ਬੇਅੰਤਾ; ਕਹੁ ਨਾਨਕ.ਊਚੋ ਊਚਾ॥ ਪ੍ਰਕਾਸ਼'ਚ, ਐਡੀ ਵੱਡੀ ਅਨੰਤ ਬ੍ਰਹਮੰਡ ਦੀ ਰਚਨਾ ਟਿਕਾਅ ਕੇ ਰੱਖੀ ਹੈ।

ਸੰਸਾਰੀ ਠਾਕੁਰ ਮਰ ਜਾਂਦਾ ਹੈ ਜਾਂ ਰਾਜ ਭਾਗ ਜਾਣ ਤੋਂ ਠਾਕੁਰਪੁਣਾ ਖ਼ਤਮ ਹੋ ਜਾਂਦਾ ਹੈ, ਪਰ ਵਾਹਿਗੁਰੂ ਜੀ ਸਦਾ ਲਈ ਅਵਿਨਾਸੀ ਠਾਕੁਰ ਜੀ ਹਨ। ਸਾਰੀ ਰਚਨਾ ਆਪਣੇ'ਚੋਂ ਪ੍ਰਗਟ ਕਰਕੇ, ਫੇਰ ਆਪਣੇ'ਚ ਲੀਨ ਕਰ ਲੈਂਦੇ ਹਨ। ਸਾਰੀ ਰਚਨਾ ਨੂੰ ਲੈਅ ਕਰਨ ਮਗਰੋਂ ਭੀ ਠਾਕੁਰ ਜੀ ਹੀ ਹਨ। ਜਦੋਂ ਚਾਹੁਣ ਫੇਰ ਰਚ ਲੈਂਦੇ ਹਨ। ਦੁਨਿਆਵੀ ਠਾਕੁਰ ਦੇ ਚੇਲੇ ਆਖੇ ਨਹੀਂ ਲੱਗਦੇ, ਪਰ ਸੂਖਮ ਅਸਥੂਲ ਸਭ ਜੂਨਾਂ, ਸੂਰਜ ਚੰਦ ਸਭ ਅਕਾਰ ਆਪ ਜੀ ਦੇ ਹੁਕਮ ਭੈ'ਚ ਹਨ ਜੀ। ਯਥਾ:- ਭੈ ਵਿਚਿ; ਪਵਣੁ ਵਹੈ ਸਦਵਾਉ॥ ਭੈ ਵਿਚਿ; ਚਲਹਿ ਲਖ ਦਰੀਆਉ॥ ਭੈ ਵਿਚਿ; ਅਗਨਿ ਕਢੈ ਵੇਗਾਰਿ॥ ਭੈ ਵਿਚਿ; ਧਰਤੀ ਦਬੀ ਭਾਰਿ॥ ਭੈ ਵਿਚਿ; ਇੰਦੁ ਫਿਰੈ ਸਿਰ ਭਾਰਿ॥ ਭੈ ਵਿਚਿ; ਰਾਜਾਧਰਮੁ ਦੁਆਰੁ॥ ਭੈ ਵਿਚਿ ਸੂਰਜੁ; ਭੈ ਵਿਚਿ ਚੰਦੁ॥ ਕੋਹ ਕਰੋੜੀ ਚਲਤ; ਨ ਅੰਤੁ॥ ਭੈ ਵਿਚਿ; ਸਿਧ ਬੁਧ ਸੁਰ ਨਾਥ॥ ਭੈ ਵਿਚਿ; ਆਡਾਣੇ ਆਕਾਸ॥ ਭੈ ਵਿਚਿ; ਜੋਧ ਮਹਾਬਲ ਸੂਰ॥ ਭੈ ਵਿਚਿ; ਆਵਹਿ ਜਾਵਹਿ ਪੂਰ॥ ਸਗਲਿਆ ਭਉ; ਲਿਖਿਆ ਸਿਰਿ ਲੇਖੁ॥ ਨਾਨਕ; ਨਿਰਭਉ ਨਿਰੰਕਾਰੁ ਸਚੁ ਏਕੁ॥ ੧॥) ਸਭਿ ਆਏ ਹੁਕਮਿ ਖਸਮਾਹੁ; ਹੁਕਮਿ ਸਭ ਵਰਤਨੀ॥) ਹੁਕਮੈ ਅੰਦਰਿ ਸਭੁ ਕੋ; ਬਾਹਰਿ ਹੁਕਮ ਨ ਕੋਇ॥ ਜਿਹੜੀ ਜੂਨ'ਚ ਜੀਵ ਨੂੰ ਭੇਜਣ, ਇਸ ਨੂੰ ਜਾਣਾ ਹੀ ਪੈਂਦਾ ਹੈ। ਇਸ ਲਈ ਠਾਕੁਰ ਜੀ ਦਾ ਭਾਣਾ ਮੰਨ ਕੇ, ਲੱਖਾਂ ਖ਼ੁਸ਼ੀਆਂ ਦੀਆਂ ਪਾਤਿਸ਼ਾਹੀਆਂ ਲੈਣੀਆਂ ਚਾਹੀਦੀਆਂ ਹਨ। ਯਥਾ:- ਲਖ ਖੁਸੀਆ ਪਾਤਿਸਾਹੀਆ; ਜੇ ਸਤਿਗੁਰੁ ਨਦਰਿ ਕਰੇਇ॥ ਨਿਮਖ ਏਕ.ਹਰਿ ਨਾਮੁ ਦੇਇ; ਮੇਰਾ ਮਨੁ ਤਨੁ ਸੀਤਲੁ ਹੋਇ॥) ਤੇਰਾ ਭਾਣਾ ਮੰਨੇ; ਸੁ ਮਿਲੈ ਤੁਧੁ ਆਏ॥ ਜਿਸੁ ਭਾਣਾ ਭਾਵੈ; ਸੋ ਤੁਝਹਿ ਸਮਾਏ॥ ਭਾਣੇ ਵਿਚਿ ਵਡੀ ਵਡਿਆਈ; ਭਾਣਾ ਕਿਸਹਿ ਕਰਾਇਦਾ॥ ੩॥ ਅਨੰਤ

ਬ੍ਰਹਮੰਡ ਦਾ ਪ੍ਰਬੰਧ ਚਲਾਉਂਦਿਆਂ ਠਾਕੁਰ ਜੀ ਨਿਰਲੇਪ ਭੀ ਹਨ। ਯਥਾ:- ਤੁਧੁ ਥਾਪੇ ਚਾਰੇ ਜੁਗ; ਤੂ ਕਰਤਾ ਸਗਲ ਧਰਣ॥ ਤੁਧੁ ਆਵਣ ਜਾਣਾ ਕੀਆ; ਤੁਧੁ.ਲੇਪੁ ਨ ਲਗੈ ਤ੍ਰਿਣ॥) ਅਨਜਾਨਤ ਜੋ ਸੇਵੈ; ਤੇਤੀ.ਨਹ ਜਾਇ ਗਨੀ॥ ਅਨੁਸਾਰ ਖ਼ੁਰਦਬੀਨ ਨਾਲ ਦਿਸਣ ਤੋਂ ਭੀ ਜੋ ਸੂਛਮ ਤੋਂ ਸੂਛਮ ਕ੍ਰਿਮ ਹਨ ਤੇ ਵੱਡੀਆਂ ਤੋਂ ਭੀ ਵੱਡੀਆਂ ਜੂਨਾਂ ਹਨ, ਇਨ੍ਹਾਂ 'ਚ ਠਾਕੁਰ ਜੀ ਹੀ ਜਾਪ ਬੋਲ ਤੇ ਵਸ ਰਹੇ ਹਨ। ਯਥਾ:- ਸਭੈ ਘਟ ਰਾਮੁ ਬੋਲੈ; ਰਾਮਾ ਬੋਲੈ॥ ਰਾਮ ਬਿਨਾ; ਕੋ ਬੋਲੈ ਰੇ॥) ਠਾਕੁਰੁ ਹਮਰਾ; ਸਦ ਬੋਲੰਤਾ॥ ਸਰਬ ਜੀਆ ਕਉ; ਪ੍ਰਭੁ ਦਾਨੁ ਦੇਤਾ॥ ੧॥) ਬਾਣੀ ਪ੍ਰਭ ਕੀ; ਸਭੁ ਕੋ ਬੋਲੈ॥ ਆਪਿ ਅਡੋਲੁ; ਨ ਕਬਹੂ ਡੋਲੈ॥) ਚਾਤ੍ਰਿਕ ਮੋਰ ਬੋਲਤ ਦਿਨੁ ਰਾਤੀ; ਸੁਨਿ ਘਨਿਹਰ ਕੀ ਘੋਰ॥ ੨॥ ਜੋ ਬੋਲਤ ਹੈ.ਮ੍ਰਿਗ ਮੀਨ ਪੰਖੇਰੂ; ਸੁ ਬਿਨੁ ਹਰਿ.ਜਾਪਤ ਹੈ ਨਹੀ ਹੋਰ॥ }

ਜੀਅ ਜੰਤ ਕੇ ਠਾਕੁਰਾ; ਆਪੇ ਵਰਤਣਹਾਰ॥ ਨਾਨਕ.ਏਕੋ ਪਸਰਿਆ; ਦੂਜਾ ਕਹ ਦ੍ਰਿਸਟਾਰ॥ ੧॥ ੧.ਪਰਮ ਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਤਿਗੁਰੂ ਗ੍ਰੰਥ ਸਾਹਿਬ ਜੀ ਫ਼ੁਰਮਾਉਂਦੇ ਹਨ:- {(ਠਾਕੁਰਾ) ਵਾਹਿਗੁਰੂ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਨੇ ਆਪਣੇ ਨਿਰਗੁਨ ਸਰੂਪ'ਚੋਂ ਅਨੰਤ ਬ੍ਰਹਮੰਡਾਂ ਤੇ ਉਨ੍ਹਾਂ'ਚ ਰਹਿਣ ਵਾਲੇ ਜੀਅ ਜੰਤ ਕ੍ਰਿਮਾਂ ਨੂੰ ਪ੍ਰਗਟ ਕੀਤਾ ਹੈ। ਇੱਕ ਜੀਅ'ਚ(ਜੰਤ) ਛੋਟੇ ਕ੍ਰਿਮ ਹਨ, ਉਨ੍ਹਾਂ ਕ੍ਰਿਮਾਂ'ਚ ਅੱਗੇ ਹੋਰ ਛੋਟੇ ਕ੍ਰਿਮ ਹਨ। ਇਸ ਤਰ੍ਹਾਂ ਅੱਗੇ ਤੋਂ ਅੱਗੇ ਬ੍ਰੀਕ ਤੋਂ ਬ੍ਰੀਕ ਕ੍ਰਿਮ ਹਨ, ਜਿਨ੍ਹਾਂ ਨੂੰ ਖ਼ੁਰਦਬੀਨ ਭੀ ਨਹੀਂ ਦੇਖ ਸਕਦੀ। }ਹੇ(ਠਾਕੁਰਾ) ਸਤਿਗੁਰੂ ਅਰਜਨ ਦੇਵ ਸਾਹਿਬ ਜੀ!ਆਪ ਜੀ ਆਪਣੇ ਰੂਪੁ ਨ ਰੇਖ.ਨ ਪੰਚ ਤਤ; ਠਾਕੁਰ ਅਬਿਨਾਸ॥ ਪ੍ਰਕਾਸ਼ ਹੀ ਪ੍ਰਕਾਸ਼ ਨੂਰੋ ਨੂਰ ਨੂਰ ਹੀ ਨੂਰ ਸਰਬ ਵਿਆਪੀ ਵਿਸਮਾਦ ਅਜਪਾ ਜਾਪ ਨਿਰਗੁਨ ਸਰੂਪ ਦੁਆਰਾ, (ਜੀਅ) ਵੱਡੇ ਜੀਆਂ(ਜੰਤ) ਸੂਖਮ ਤੋਂ ਸੂਖਮ ਬ੍ਰੀਕ ਕ੍ਰਿਮਾਂ(ਕੇ) ਦੇ ਜੀਵਨ ਰੂਪ ਹੋ ਕੇ, ਇਨ੍ਹਾਂ ਦੇ ਪ੍ਰਕਾਸ਼ਕ ਪ੍ਰੇਰਕ ਪ੍ਰਤਿਪਾਲਕ ਹੋ ਕੇ, ਇਨ੍ਹਾਂ'ਚ ਵਸ ਕੇ, ਇਨ੍ਹਾਂ'ਚ ਆਪੇ ਹੀ(ਵਰਤਣਹਾਰ) ਵਰਤਣ ਵਾਲੇ ਹੋ ਕੇ, (ਏਕੋ) ਇੱਕ ਅਦ੍ਵੈਤ ਸਰੂਪ, ਅਸੰਖ ਬ੍ਰਹਮੰਡ ਜੀਅ ਜੰਤਾਂ ਅੰਦਰ, ਜਨਮਿ ਨ ਮਰੈ; ਨ ਆਵੈ.ਨ ਜਾਇ॥ ਨਾਨਕ ਕਾ ਪ੍ਰਭੁ; ਰਹਿਓ ਸਮਾਇ॥ ੪॥ ੧॥ ਅਨੁਸਾਰ ਸਰਬ ਵਿਆਪੀ ਸਰਬ ਪ੍ਰਕਾਸ਼ਕ ਹੋ ਕੇ(ਪਸਰਿਆ) ਫੈਲ ਰਹੇ ਹੋਂ, ਦੂਜਾ ਕੋਈ(ਕਹ) ਕਿੱਥੇ(ਦ੍ਰਿਸਟਾਰ) ਦਿਸਣ'ਚ ਆਉਂਦਾ ਹੈ?॥ ੧॥ ਯਥਾ:- ਆਪਿ ਦਇਆ ਕਰਿ ਮੇਲਸੀ; ਗੁਰ ਸਤਿਗੁਰ ਪੀਛੈ ਪਾਇ॥ ਸਭੁ ਜਗਜੀਵਨੁ ਜਗਿ ਆਪਿ ਹੈ; ਨਾਨਕ.ਜਲੁ ਜਲਹਿ ਸਮਾਇ॥) ਹਰਿ ਜਗਜੀਵਨੁ ਨਿਰਭਉ ਦਾਤਾ; ਗੁਰਮਤਿ ਸਹਜਿ ਸਮਾਵਣਿਆ॥) ਤੁਝ ਬਿਨੁ ਦੂਜਾ; ਕੋਇ ਨਾਹਿ॥ ਸਭੁ ਤੇਰੋ ਖੇਲੁ; ਤੁਝ ਮਹਿ ਸਮਾਹਿ॥ ਜਿਉ ਭਾਵੈ.ਤਿਉ ਰਾਖਿ ਲੇ॥ ਸੁਖੁ ਨਾਨਕ; ਪੂਰਾ ਗੁਰੁ ਮਿਲੇ॥ ੪॥ ੪॥) ਬਿਨੁ ਹਰਿ; ਹੈ ਕੋ ਕਹਾ.ਬਤਾਵਹੁ॥ ਸੁਖ ਸਮੂਹ ਕਰੁਣਾਮੈ ਕਰਤਾ; ਤਿਸੁ ਪ੍ਰਭ ਸਦਾ ਧਿਆਵਹੁ॥ ੧॥) ਪ੍ਰਭ ਤੁਧੁ ਬਿਨੁ.ਦੂਜਾ ਕੋ ਨਹੀ; ਨਾਨਕ ਕੀ ਅਰਦਾਸਿ॥ ਇਹ ਵਾਹਿਗੁਰੂ ਗੁਰੂ ਪ੍ਰਮੇਸਰ ਜੀ ਦੀ ਪੂਰਨ ਅਗਮ ਅਪਾਰ ਵਿਸਮਾਦ ਬ੍ਰਹਮਦ੍ਰਿਸ਼ਟੀ ਹੈ।

੨.ਹੁਣ ਗੁਰਤਾ ਬਿਰਾਜਮਾਨ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਸਤਿਗੁਰੂ ਗ੍ਰੰਥ

ਸਾਹਿਬ ਜੀ, ਗੁਰ ਪਰਸਾਦਿ.ਕਹੈ ਜਨੁ ਨਾਨਕੁ; ਹਰਿ ਸਚੇ ਕੇ ਗੁਣ ਗਾਏ॥ ਅਨੁਸਾਰ ਗੁਰ ਪ੍ਰਸਾਦਿ ਫ਼ੁਰਮਾ ਰਹੇ ਹਨ:- ਜੀਅ ਜੰਤ (ਕੇ) ਦੇ, ਹੇ(ਠਾਕੁਰਾ) ਅਸੰਖ ਪ੍ਰਕਾਸ਼ ਸਰੂਪ ਮਾਲਕ ਅਕਾਲ ਪੁਰਖੁ ਸਰਬ ਵਿਆਪੀ ਜੀ !ਆਪ ਜੀ ਪਰਮਪੂਜਨੀਕ ਦਸੇ ਸਤਿਗੁਰੂ ਸਾਹਿਬਾਨ ਜੀ'ਚ ਇੱਕ ਜੋਤਿ ਹੋ ਕੇ, ਆਪੇ ਹੀ (ਵਰਤਣਹਾਰ) ਵਰਤਣ ਵਾਲੇ ਹੋਂ, ਓਹੀ(ਏਕੋ) ਇੱਕ ਨਿਰਗੁਨ ਸਰੂਪ ਅਨੰਤ ਬ੍ਰਹਮੰਡ ਅੰਦਰ(ਪਸਰਿਆ) ਫੈਲੇ ਹੋਏ ਹੋਂ ਜੀ। ਦੂਜਾ ਕੋਈ(ਕਹ) ਕਿੱਥੇ(ਦ੍ਰਿਸਟਾਰ) ਦਿਸਣ'ਚ ਆਉਂਦਾ ਹੈ?॥ ੧॥ ਯਥਾ:- ਜਲਿ ਥਲਿ ਮਹੀਅਲਿ ਪੂਰਿਆ; ਸੁਆਮੀ ਸਿਰਜਨਹਾਰੁ॥ ਅਨਿਕ ਭਾਂਤਿ ਹੋਇ ਪਸਰਿਆ; ਨਾਨਕ ਏਕੰਕਾਰੁ॥) ਸ੍ਰੀ ਨਾਨਕ; ਅੰਗਦਿ ਕਰਿ ਮਾਨਾ॥ ਅਮਰਦਾਸ; ਅੰਗਦ ਪਹਿਚਾਨਾ॥ ਅਮਰਦਾਸ; ਰਾਮਦਾਸ ਕਹਾਯੋ॥ ਸਾਧਨਿ ਲਖਾ; ਮੂੜ ਨਹਿ ਪਾਯੋ॥ ੯॥ ਭਿੰਨ ਭਿੰਨ; ਸਭਹੂੰ ਕਰਿ ਜਾਨਾ॥ ਏਕ ਰੂਪ; ਕਿਨਹੂੰ ਪਹਿਚਾਨਾ॥ ਜਿਨ ਜਾਨਾ; ਤਿਨ ਹੀ ਸਿਧ ਪਾਈ॥ ਬਿਨ ਸਮਝੇ; ਸਿਧ ਹਾਥ ਨ ਆਈ॥

(ਸੱਸੇ ਪੈਰ ਬਿੰਦੀ ਨ ਲਾਉ) (ਅਸਟਪਦੀ॥) ਪਰਮਪੂਜਨੀਕ ਦਸ ਤੁਕੀਆਂ ਅੱਠ ਪਉੜੀਆਂ ਦੇ ਅਸਟਪਦੀ ਜੀ ਬਾਈਵੇਂ।

ਆਪਿ ਕਥੈ; ਆਪਿ ਸੁਨਨੈਹਾਰੁ॥ ੧.ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬਾਨ ਜੀ ਦੀ ਅਗਮ ਅਪਾਰ ਅਤਿਅੰਤ ਹੀ ਵਿਸਮਾਦ ਪਰਮਪਵਿੱਤ੍ਰ ਉੱਚੀ ਸੁੱਚੀ ਅਵਸਥਾ, ਹੰਗਤਾ ਰਹਿਤ ਹੈ। ਪ੍ਰਭ ਜੀ ਬਸਹਿ; ਸਾਧ ਕੀ ਰਸਨਾ॥ ਨਾਨਕ ਜਨ ਕਾ; ਦਾਸਨਿ ਦਸਨਾ॥ ਅਨੁਸਾਰ ਅਕਾਲ ਪੁਰਖੁ ਜੀ, ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬਾਨ ਜੀ ਦੀ ਪਰਮਪਵਿੱਤ੍ਰ ਸ਼ੁਭ ਸੱਚੀ ਸੁੱਚੀ ਅਮੋਲਕ ਰਸਨਾ'ਤੇ ਵਸ ਕੇ, ਵਿਸਮਾਦ ਇਕਾਗ੍ਰਤਾ'ਚ ਲੀਣ, ਆਪਿ ਹੀ ਗੁਰਬਾਣੀ ਜੀ(ਕਥੈ) ਕਥਨ ਕਰਦੇ ਹਨ, ਆਪਿ ਹੀ ਲੂੰ ੨'ਚ ਵਸ ਕੇ, ਕੋਟਿ ਕਰਨ ਦੀਜਹਿ.ਪ੍ਰਭ ਪ੍ਰੀਤਮ; ਹਰਿ ਗੁਣ ਸੁਣੀਅਹਿ ਅਬਿਨਾਸੀ ਰਾਮ॥ ਅਨੁਸਾਰ ਲੂੰ ੨ ਦੇ ਕੰਨਾਂ ਦੁਆਰਾ(ਸੁਨਨੈਹਾਰੁ) ਸੁਨਣ ਵਾਲੇ ਹਨ। ਯਥਾ:- ਪੇਖੈ ਬੋਲੈ; ਸੁਣੈ ਸਭੁ ਆਪਿ॥ ਸਦਾ ਸੰਗਿ; ਤਾ ਕਉ ਮਨ ਜਾਪਿ॥ ੨.ਗੁਰੂ ਪ੍ਰਮੇਸਰ ਜੀ ਪ੍ਰੇਮ'ਚ ਲੀਣ, ਆਪਣੇ ਪ੍ਰੇਮੀ ਸਿੱਖ ਜੀ ਦੇ ਦਿਲ ਦਿਮਾਗ਼ ਰੋਮ ੨ ਦੇ ਕੰਨਾਂ'ਚ ਵਸ ਕੇ, ਆਪਿ ਹੀ(ਸੁਨਨੈਹਾਰੁ) ਸੁਨਣ ਵਾਲੇ ਹਨ। ਵਾ ਪਰਮਪੂਜਨੀਕ ਸੱਚੇ ਵਾਹਿਗੁਰੂ ਜੀ, ਆਪਣੀ ਸ੍ਰਬ ਵਿਆਪੀ ਮਹਾਂ ਵਿਸਮਾਦ ਅਨਤ ਕਲਾਵਾਨ ਅਖੰਡ ਜੋਤਿ ਦੁਆਰਾ, ਘਟਿ ਘਟਿ ਕਥਾ.ਰਾਜਨ ਕੀ ਚਾਲੈ; ਘਰਿ ਘਰਿ.ਤੁਝਹਿ ਉਮਾਹਾ॥) ਸਭੈ ਘਟ ਰਾਮੁ ਬੋਲੈ; ਰਾਮਾ ਬੋਲੈ॥ ਰਾਮ ਬਿਨਾ; ਕੋ ਬੋਲੈ ਰੇ॥ ਅਨੁਸਾਰ ਤੱਤਾਂ ਦੀਆਂ ਅਵਾਜ਼ਾਂ, ਮਸ਼ੀਨਰੀ ਦੇ ਖੜਕੇ, ਜੀਆਂ ਦੇ ਬੋਲ'ਚ ਆਪਿ(ਕਥੈ) ਕਥਨ ਕਰਦੇ ਹਨ। ਇਸ ਕਥਨ ਨੂੰ ਵਿਸਮਾਦ ਰੰਗ'ਚ ਲੀਣ ਹੋ ਕੇ, ਆਪਿ ਹੀ(ਸੁਨਨੈਹਾਰੁ) ਸੁਨਣ ਵਾਲੇ ਹਨ। ਯਥਾ:- ਆਖਣੁ ਵੇਖਣੁ ਸਭੁ; ਸਾਹਿਬ ਤੇ ਹੋਇ॥

੩.ਕਈ ਬਾਰ; ਪਸਰਿਓ ਪਾਸਾਰ॥ ਸਦਾ ਸਦਾ; ਇਕੁ ਏਕੰਕਾਰ॥ ਅਨੁਸਾਰ ਓਅੰਕਾਰ ਉਚਾਰ ਕੇ ਅਨੰਤ ਬ੍ਰਹਮੰਡ ਦੀ ਰਚਨਾ ਰਚਦੇ ਹਨ। ਯਥਾ:- ਓਅੰਕਾਰਿ; ਬ੍ਰਹਮਾ ਉਤਪਤਿ॥

ਓਅੰਕਾਰੁ; ਕੀਆ ਜਿਨਿ ਚਿਤਿ॥ ਓਅੰਕਾਰਿ; ਸੈਲ ਜੁਗ ਭਏ॥ ਓਅੰਕਾਰਿ; ਬੇਦ ਨਿਰਮਏ॥) ਰਚਨਾ ਰਚਣ ਲਈ ਓਅੰਕਾਰ ਜੀ ਨੂੰ ਆਪਿ ਹੀ(ਕਥੈ) ਕਥਦੇ ਹਨ ਤੇ ਆਪਿ ਹੀ(ਸੁਨਨੈਹਾਰੁ) ਸੁਣਨ ਵਾਲੇ ਹਨ।

ਆਪਹਿ ਏਕੁ; ਆਪਿ ਬਿਸਥਾਰੁ॥) ਗੁਰ ਨਾਨਕ ਦੇਵ ਗੋਵਿੰਦ ਰੂਪ॥ ਅਨੁਸਾਰ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਮਹਾਰਾਜ ਜੀ, (ਆਪਹਿ) ਆਪ ਜੀ ਹੀ(ਏਕੁ) ਇੱਕ ਅਦ੍ਵੈਤ ਸਰੂਪ ਨਿਰਗੁਨ ਬ੍ਰਹਮ ਜੀ ਹਨ। ਆਪਣੇ ਇੱਕ ਨਿਰਗੁਨ ਸਰੂਪ ਜੀ'ਚੋਂ, ਅਨੰਤ ਬ੍ਰਹਮੰਡ ਦਾ ਵਿਸਥਾਰ ਕਰਕੇ, ਆਪਿ ਜੀ ਆਪ ਹੀ ਅਨੰਤ ਬ੍ਰਹਮੰਡ ਦੇ ਬਿਸਥਾਰੁ ਰੂਪ ਸਰਗੁਨ ਸਰੂਪ ਜੀ ਹਨ। ਯਥਾ:- ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥) ਅਨੇਕ ਹੈਂ॥ ਫਿਰ ਏਕ ਹੈਂ॥ ਵਾ ਆਪਿ ਜੀ ਆਪ ਹੀ ਗੁਰਸ਼ਬਦਾਂ ਦਾ ਬਿਸਥਾਰੁ ਸਰਗੁਨ ਸਰੂਪ ਜੀ ਹਨ। ਯਥਾ:- ਸਬਦੁ ਗੁਰ ਪੀਰਾ.ਗਹਿਰ ਗੰਭੀਰਾ; ਬਿਨੁ ਸਬਦੈ.ਜਗੁ ਬਉਰਾਨੰ॥ ਪੂਰਾ ਬੈਰਾਗੀ.ਸਹਜਿ ਸੁਭਾਗੀ; ਸਚੁ ਨਾਨਕ ਮਨੁ ਮਾਨੰ॥ ੮॥ ੧॥) ਸਬਦ ਸੂਰ ਬਲਵੰਤ; ਕਾਮ ਅਰੁ ਕ੍ਰੋਧ ਬਿਨਾਸਨ॥ ਲੋਭ ਮੋਹ ਵਸਿ ਕਰਣ; ਸਰਣ ਜਾਚਿਕ ਪ੍ਰਤਿਪਾਲਣ॥) ਸਬਦਿ ਸੂਰ.ਜੁਗ ਚਾਰੇ ਅਉਧੂ; ਬਾਣੀ ਭਗਤਿ ਵੀਚਾਰੀ॥ ੨੩॥ ਏਹੁ ਮਨੁ ਮਾਇਆ ਮੋਹਿਆ ਅਉਧੂ; ਨਿਕਸੈ ਸਬਦਿ ਵੀਚਾਰੀ॥ ੨੪॥ ਆਪੇ ਬਖਸੇ.ਮੇਲਿ ਮਿਲਾਏ; ਨਾਨਕ ਸਰਣਿ ਤੁਮਾਰੀ॥

ਜਾ ਤਿਸੁ ਭਾਵੈ; ਤਾ ਸ੍ਰਿਸਟਿ ਉਪਾਏ॥ {ਗੁਰੂ ਪ੍ਰਮੇਸਰ ਜੀ ਐਸੇ ਸਮ੍ਰੱਥ ਅਨਤ ਕਲਾਵਾਨ ਵਾਹਿਗੁਰੂ ਜੀ ਦੇ ਪੂਰਨ ਗੁਰੂ ਅਵਤਾਰ ਜੀ ਹਨ। ਇਹੁ ਜਗੁ.ਸਚੈ ਕੀ ਹੈ ਕੋਠੜੀ; ਸਚੇ ਕਾ ਵਿਚਿ ਵਾਸੁ॥ ਅਨੁਸਾਰ ਇਤਨੀ ਵੱਡੀ ਜੱਗ ਰਚਨਾ ਵਾਹਿਗੁਰੂ ਜੀ ਦੀ ਇੱਕ ਨਿੱਕੀ ਸੀ ਕੋਠੜੀ ਹੈ। ਇਸ ਲਈ ਅਨੰਤ ਬ੍ਰਹਮੰਡ ਦੀ ਵਿਸਮਾਦ ਰਚਨਾ ਵਾਹਿਗੁਰੂ ਜੀ ਦੀ ਵਿਸਮਾਦ ਸ੍ਰਿਸ਼ਟੀ ਹੈ ਜੀ। }(ਜਾ) ਜਦੋਂ(ਤਿਸੁ) ਵਾਹਿਗੁਰੂ ਸਰੂਪ ਗੁਰੂ ਪ੍ਰਮੇਸਰ ਜੀ ਨੂੰ(ਭਾਵੈ) ਭਾਉਂਦਾ ਹੈ, (ਤਾ) ਤਦੋਂ ਆਪਣੀ(ਸ੍ਰਿਸਟਿ) ਅਸੰਖ ਬ੍ਰਹਮੰਡ ਦੀ ਰਚਨਾ ਨੂੰ, ਆਪਣੀ ਅਨਤ ਕਲਾ ਨਾਲ, ਹੁਕਮੀ; ਸਹਜੇ ਸ੍ਰਿਸਟਿ ਉਪਾਈ॥ ਅਨੁਸਾਰ ਨਿਰਯਤਨ ਅਕਸ ਮਾਤ੍ਰ ਹੀ(ਉਪਾਏ) ਪੈਦਾ ਕਰ ਲੈਂਦੇ ਹਨ। ਯਥਾ:- ਤਿਸੁ ਭਾਵੈ; ਤਾ ਕਰੇ ਬਿਸਥਾਰੁ॥) ਕੇਤੇ ਇੰਦ ਚੰਦ.ਸੂਰ ਕੇਤੇ; ਕੇਤੇ ਮੰਡਲ ਦੇਸ॥ ਕੇਤੇ ਸਿਧ ਬੁਧ.ਨਾਥ ਕੇਤੇ; ਕੇਤੇ ਦੇਵੀ ਵੇਸ॥ ਕੇਤੇ ਦੇਵ ਦਾਨਵ.ਮੁਨਿ ਕੇਤੇ; ਕੇਤੇ ਰਤਨ ਸਮੁੰਦ॥ ਕੇਤੀਆ ਖਾਣੀ.ਕੇਤੀਆ ਬਾਣੀ; ਕੇਤੇ ਪਾਤ ਨਰਿੰਦ॥ ਕੇਤੀਆ ਸੁਰਤੀ.ਸੇਵਕ ਕੇਤੇ; ਨਾਨਕ.ਅੰਤੁ ਨ ਅੰਤੁ॥) ਅਨਿਕ ਪੁਰੀਆ; ਅਨਿਕ ਤਹ ਖੰਡ॥ ਅਨਿਕ ਰੂਪ ਰੰਗ; ਬ੍ਰਹਮੰਡ॥ ਅਨਿਕ ਬਨਾ; ਅਨਿਕ ਫਲ ਮੂਲ॥ ਆਪਹਿ ਸੂਖਮ; ਆਪਹਿ ਅਸਥੂਲ॥ ੮॥ ਅਨਿਕ ਜੁਗਾਦਿ; ਦਿਨਸ ਅਰੁ ਰਾਤਿ॥ ਅਨਿਕ ਪਰਲਉ; ਅਨਿਕ ਉਤਪਾਤਿ॥ ਅਨਿਕ ਜੀਅ; ਜਾ ਕੇ ਗ੍ਰਿਹ ਮਾਹਿ॥ ਰਮਤ ਰਾਮ; ਪੂਰਨ ਸਰਬ ਠਾਂਇ॥

ਆਪਨੈ ਭਾਣੈ; ਲਏ ਸਮਾਏ॥ ਆਪਣੀ ਰਚੀ, ਅਸੰਖ ਬ੍ਰਹਮੰਡ ਦੀ ਰਚਨਾ ਨੂੰ, ਆਪਨੈ (ਭਾਣੈ) ਹੁਕਮ ਰਜਾ ਅਨੁਸਾਰ, ਗੁਰੂ ਪ੍ਰਮੇਸਰ ਸੱਚੇ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ, ਆਪਣੇ ਨਿਰਗੁਨ ਸਰੂਪ ਜੀ'ਚ(ਸਮਾਏ) ਲੀਣ ਕਰ(ਲਏ) ਲੈਂਦੇ ਹਨ। ਯਥਾ:- ਜਬ ਆਕਰਖ; ਕਰਤ ਹੋ

ਕਬਹੂੰ॥ ਤੁਮ ਮੈਂ ਮਿਲਤ; ਦੇਹ ਧਰ ਸਭਹੂੰ॥) ਤਿਸੁ ਭਾਵੈ; ਤਾ ਏਕੰਕਾਰੁ॥) ਅਨੇਕ ਹੈਂ॥ ਫਿਰ ਏਕ ਹੈਂ॥) ਭਣਤਿ ਨਾਨਕੁ.ਜਬ ਖੇਲ ਉਝਾਰੈ; ਤਬ ਏਕੈ ਏਕੰਕਾਰਾ॥) ਕਈ ਕੋਟਿ; ਖਾਣੀ ਅਰੁ ਖੰਡ॥ ਕਈ ਕੋਟਿ; ਅਕਾਸ ਬ੍ਰਹਮੰਡ॥ ਕਈ ਕੋਟਿ; ਹੋਏ ਅਵਤਾਰ॥ ਕਈ ਜੁਗਤਿ; ਕੀਨੋ ਬਿਸਥਾਰ॥ ਕਈ ਬਾਰ; ਪਸਰਿਓ ਪਾਸਾਰ॥ ਸਦਾ ਸਦਾ; ਇਕੁ ਏਕੰਕਾਰ॥ ਕਈ ਕੋਟਿ; ਕੀਨੇ ਬਹੁ ਭਾਤਿ॥ ਪ੍ਰਭ ਤੇ ਹੋਏ; ਪ੍ਰਭ ਮਾਹਿ ਸਮਾਤਿ॥ ਤਾ ਕਾ; ਅੰਤੁ ਨ ਜਾਨੈ ਕੋਇ॥ ਆਪੇ ਆਪਿ; ਨਾਨਕ ਪ੍ਰਭੁ ਸੋਇ॥ ੭॥)

ਤੁਮ ਤੇ ਭਿੰਨ; ਨਹੀ ਕਿਛੁ ਹੋਇ॥ ੧.ਹੇ ਗੁਰੂ ਪ੍ਰਮੇਸਰ ਜੀ !(ਤੁਮ) ਆਪ ਜੀ ਤੇ(ਭਿੰਨ) ਵੱਖਰਾ ਹੋਰ ਕਿਸੇ ਤੋਂ ਉਤਪਤੀ ਪਾਲਣਾ ਲੈਅਤਾ ਕਿਛੁ ਭੀ ਨਹੀ ਹੋਇ ਸਕਦਾ, ਭਾਵ ਸਭ ਕੁੱਝ ਆਪ ਜੀ ਤੋਂ ਹੀ ਹੋ ਰਿਹਾ ਹੈ। ਆਪ ਜੀ ਹੀ ਸਾਰੀ ਰਚਨਾ ਦੇ ਕਰਨਹਾਰ ਹੋਂ ਜੀ। ਯਥਾ:- ਤੁਧੁ ਬਿਨੁ ਦੂਜਾ; ਨਾਹੀ ਕੋਇ॥ ਤੂ ਕਰਤਾਰੁ; ਕਰਹਿ ਸੋ ਹੋਇ॥) ਕਹੁ ਨਾਨਕ.ਕਰਣਹਾਰੁ ਹੈ ਆਪੇ; ਸਤਿਗੁਰਿ.ਭਰਮੁ ਚੁਕਾਇਆ॥

੨.ਹੇ ਗੁਰੂ ਪ੍ਰਮੇਸਰ ਜੀ !(ਤੁਮ) ਆਪ ਜੀ ਤੇ(ਭਿੰਨ) ਵੱਖਰਾ ਹੋ ਕੇ, ਜੀਵ ਤੋਂ ਭਜਨ ਸਿਮਰਨ, ਵਿਕਾਰ ਔਗੁਣਾਂ ਦਾ ਤਿਆਗ, ਕਿਛੁ ਭੀ ਨਹੀ ਹੋਇ ਸਕਦਾ, ਭਾਵ ਆਪ ਜੀ ਤੋਂ ਬਿਨਾ ਇਹ ਜੀਵ ਅੱਧੀ ਦਮੜੀ ਦਾ ਭੀ ਨਹੀਂ ਹੈ। ਯਥਾ:- ਤਉ ਸਜਣ ਕੀ, ਮੈ ਕੀਮ ਨ ਪਉਦੀ; ਹਉ ਤੁਧੁ ਬਿਨੁ, ਅਢੁ ਨ ਲਹਦੀ॥

ਤੁਮ ਤੇ ਭਿੰਨ; ਨਹੀ ਕਿਛੁ ਹੋਇ॥ ੩.ਨਮਸਤੰ ਸੁ ਏਕੈ॥ ਨਮਸਤੰ ਅਨੇਕੈ॥) ਜਿਮੀ ਜਮਾਨ ਕੇ ਬਿਖੈ; ਸਮੱਸਤ ਏਕ ਜੋਤ ਹੈ॥ ਨ ਘਾਟ ਹੈ.ਨ ਬਾਢ ਹੈ; ਨ ਘਾਟ ਬਾਢ ਹੋਤ ਹੈ॥ ਅਨੁਸਾਰ ਹੇ ਵਾਹਿਗੁਰੂ ਨਿਰੰਕਾਰ ਅਨਤ ਕਲਾਵਾਨ, ਲਬਾ ਲਬ ਭਰਪੂਰ ਨੂਰੋ ਨੂਰ ਜਮਾਲ ਸਰੂਪ ਜੀ !ਆਪ ਜੀ ਸਰਬ ਵਿਆਪਕ ਹੋ ਰਹੇ ਹੋਂ ਜੀ, ਇਸ ਲਈ ਆਕਸੀਜ਼ਨ ਕਾਰਬਨ ਡਾਈਔਕਸਾਈਡ ਦੇ ਵੱਖ ੨ ਕਰਨ ਵਾਂਗ, (ਤੁਮ) ਆਪ ਜੀ ਤੇ(ਭਿੰਨ) ਵੱਖਰਾ ਕਿਛੁ ਭਾਵ ਕੋਈ ਅਕਾਰ ਨਹੀ ਹੋਇ ਸਕਦਾ, ਭਾਵ ਆਪ ਜੀ, ਨਿਰਗੁਨੁ ਆਪਿ; ਸਰਗੁਨੁ ਭੀ ਓਹੀ॥ ਸਰੂਪ ਹੋ ਕੇ, ਆਪ ਸਾਰੀ ਰਚਨਾ'ਚ ਲੀਣ ਹੋਂ ਤੇ ਸਾਰੀ ਰਚਨਾ ਆਪ ਜੀ'ਚ ਲੀਣ ਹੈ। ਸਾਇੰਸ ਆਦਿ ਦੇ ਕਿਸੇ ਭੀ ਢੰਗ ਨਾਲ ਵੱਖਰੇ ਨਹੀਂ ਹੋ ਸਕਦੇ। ਸਭਨੀ ਥਾਂਈ ਲਬਾ ਲਬ ਭਰਪੂਰ ਨੂਰ ਹੀ ਨੂਰ ਜ਼ਾਹਰਾ ਜ਼ਹੂਰ, ਹਰ ਪ੍ਰਾਣੀ ਦੇ ਅੰਦਰ ਬਾਹਰ ਹਰ ਸਮੇਂ ਹਰ ਸੋਚਣੀ'ਚ ਵਿਆਪਕ, ਨਿਰਲੇਪ ਅਜਪਾ ਜਾਪ ਕਰ ਰਹੇ ਹੋਂ ਜੀ। ਯਥਾ:- ਜਲਿ ਥਲਿ ਮਹੀਅਲਿ ਪੂਰਿਆ; ਸੁਆਮੀ ਸਿਰਜਨਹਾਰੁ॥ ਅਨਿਕ ਭਾਂਤਿ ਹੋਇ ਪਸਰਿਆ; ਨਾਨਕ ਏਕੰਕਾਰੁ॥) ਤੁਮ.ਪੂਰਨ ਪੂਰਿ ਰਹੇ ਸੰਪੂਰਨ; ਹਮ ਭੀ.ਸੰਗਿ ਅਘਾਏ॥ ਮਿਲਤ ਮਿਲਤ.ਮਿਲਤ ਮਿਲਿ ਰਹਿਆ; ਨਾਨਕ.ਕਹਣੁ ਨ ਜਾਏ॥ ੪॥ ੬॥) ਸਭਨੀ ਥਾਂਈ; ਰਵਿਆ ਆਪਿ॥ ਆਦਿ ਜੁਗਾਦਿ; ਜਾ ਕਾ ਵਡ ਪਰਤਾਪੁ॥)

ਤੁਮ ਤੇ ਭਿੰਨ; ਨਹੀ ਕਿਛੁ ਹੋਇ॥ ਆਪਨ ਸੂਤਿ; ਸਭੁ ਜਗਤੁ ਪਰੋਇ॥ ੪.ਹੇ ਪਰਮਪੂਜਨੀਕ ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਸਤਿਗੁਰੂ ਰਾਮਦਾਸ ਸਾਹਿਬ ਜੀ !

ਸਭ ਕੁੱਝ ਆਪ ਜੀ ਦੀ ਪਰਮਪਵਿੱਤ੍ਰ ਸ਼ੁਭ ਸੱਚੀ ਜੋਤਿ ਨਾਲ ਹੋ ਰਿਹਾ ਹੈ ਜੀ। ਇਸ ਲਈ(ਤੁਮ) ਆਪ ਜੀ ਦੀ ਜੋਤਿ ਤੇ(ਭਿੰਨ) ਵੱਖਰਾ ਹੋ ਕੇ, ਜੀਵ ਤੋਂ ਕਿਛੁ ਭੀ ਨਹੀ ਹੋਇ ਸਕਦਾ। ਯਥਾ:- ਜਬ ਅਪੁਨੀ ਜੋਤਿ, ਖਿੰਚਹਿ ਤੂ ਸੁਆਮੀ; ਤਬ ਕੋਈ ਕਰਉ ਦਿਖਾ ਵਖਿਆਨਾ॥ ਕਿਉਂਕਿ ਆਪ ਜੀ ਨੇ(ਆਪਨ) ਆਪਣੇ ਹੁਕਮ ਰੂਪੀ, ਪ੍ਰੇਮ ਰੂਪੀ, ਨਿਰਗੁਨ ਪ੍ਰਕਾਸ਼ ਰੂਪੀ, ਸ਼ੁਭ ਗੁਣਾਂ ਦੇ ਅਨਤਕਲਾਵਾਨ ਬਲ ਰੂਪੀ(ਸੂਤਿ) ਧਾਗੇ ਨਾਲ, ਸਭੁ(ਜਗਤੁ) ਅਨੰਤ ਬ੍ਰਹਮੰਡ ਦੀ ਰਚਨਾ ਨੂੰ ਪਰੋਇ ਕੇ, ਨੱਥ ਕੇ ਰੱਖਿਆ ਹੈ ਜੀ। ਯਥਾ:- ਆਪਿ ਨਾਥੁ.ਨਾਥੀ ਸਭ ਜਾ ਕੀ; ਰਿਧਿ ਸਿਧਿ ਅਵਰਾ ਸਾਦ॥ (ਨੱਥਾਂ) ਧਰਤੀ ਉਪਰਿ ਕੋਟ ਗੜ; ਕੇਤੀ ਗਈ ਵਜਾਇ॥ ਜੋ.ਅਸਮਾਨਿ ਨ ਮਾਵਨੀ; ਤਿਨ ਨਕਿ ਨਥਾ ਪਾਇ॥) ਆਪਿ ਨਾਥੁ.ਸਭ ਨਥੀਅਨੁ; ਸਭ ਹੁਕਮਿ ਚਲਾਈ॥ ਨਾਨਕ.ਹਰਿ ਭਾਵੈ ਸੋ ਕਰੇ; ਸਭ ਚਲੈ ਰਜਾਈ॥ ੩੬॥ ੧॥ ਸੁਧੁ॥

(ਬੁੱਝਾਏ) ਜਾ ਕਉ ਪ੍ਰਭ ਜੀਉ; ਆਪਿ ਬੁਝਾਏ॥ ਸਚੁ ਨਾਮੁ; ਸੋਈ ਜਨੁ ਪਾਏ॥ (ਜਾ) ਜਿਸ ਪ੍ਰੇਮੀ ਗੁਰਮੁਖਿ ਜੀ (ਕਉ) ਨੂੰ, (ਪ੍ਰਭ) ਅਨਤਕਲਾਵਾਨ ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਨਿਰਾ ਪ੍ਰਕਾਸ਼ ਹੀ ਪ੍ਰਕਾਸ਼ ਨੂਰ ਹੀ ਨੂਰ, ਅਜਪਾ ਜਾਪ ਨਿਰਗੁਨ ਨਿਰੰਕਾਰ ਜੀ ਦੇ ਪੂਰਨ ਸੱਚੇ ਗੁਰਸਬਦ ਅਵਤਾਰ, ਗੁਰਤਾ ਬਿਰਾਜਮਾਨ ਧੰਨ ਸਤਿਗੁਰੂ ਗ੍ਰੰਥ ਸਾਹਿਬ ਜੀਉ, ਆਪਣਾ ਸੱਚਾ ਨਾਮ ਆਪਿ(ਬੁਝਾਏ) ਬੁੱਝਾ ਦਿੰਦੇ ਹਨ, (ਸੋਈ) ਓਹੀ ਗੁਰਮੁਖਿ ਨੇਕ ਸਾਊ ਨਿਸ਼ਕਪਟ(ਜਨੁ) ਭਗਤ ਪਿਆਰੇ ਜੀ, ਗੁਰਤਾ ਬਿਰਾਜਮਾਨ ਵਾਹਿਗੁਰੂ ਜੀ ਦੇ ਬਖ਼ਸ਼ੇ ਸ਼ੁਭ(ਸਚੁ) ਸੱਚੇ ਅਮੋਲਕ(ਨਾਮੁ) ਸਰਬ ਪ੍ਰਕਾਸ਼ਕ ਵਿਸਮਾਦ ਅਜਪਾ ਜਾਪ ਵਾਹਿਗੁਰੂ ੩ ਵਿਆਪਕ ਅਬਿਨਾਸੀ ਬ੍ਰਹਮ ਜੀ ਨੂੰ ਪਾਏ ਲੈਂਦੇ ਹਨ। ਯਥਾ:- ਜਿਸੁ ਆਪਿ ਬੁਝਾਏ ਸੋ ਬੁਝਸੀ; ਆਪੇ ਨਾਇ ਲਾਈਅਨੁ॥) ਜਿਸੁ ਆਪਿ ਬੁਝਾਏ ਸੋ ਬੁਝਸੀ; ਨਿਰਮਲ ਜਨ ਸੋਈ॥) ਜਿਸਹਿ ਬੁਝਾਏ ਸੋਈ ਬੂਝੈ; ਜਿਸ ਨੋ ਆਪੇ ਲਏ ਮਿਲਾਇ॥

ਸੋ ਸਮਦਰਸੀ; ਤਤ ਕਾ ਬੇਤਾ॥ ਨਾਨਕ; ਸਗਲ ਸ੍ਰਿਸਟਿ ਕਾ ਜੇਤਾ॥ ੧॥ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਮਹੱਲਾ ਪੰਜਵਾਂ ਜੀ, ਪੂਰਨ ਪ੍ਰੇਮ'ਚ ਲੀਣ, ਗਿਰਿ ਬਸੁਧਾ ਜਲ ਪਵਨ ਜਾਇਗੋ; ਇਕਿ ਸਾਧ ਬਚਨ ਅਟਲਾਧਾ॥ (ਅਟੱਲ) ਅਟਲ ਬਚਨ ਸਾਧੂ ਜਨਾ; ਸਭ ਮਹਿ ਪ੍ਰਗਟਾਇਆ॥ ਅਨੁਸਾਰ ਅਟੱਲ ਬਚਨ ਫ਼ੁਰਮਾਉਂਦੇ ਹਨ:- ਪਰਮਪੂਜਨੀਕ ਦਸੇ ਪਾਤਿਸਾਹ ਜੀ, ਆਪਿ ਕਥੈ; ਆਪਿ ਸੁਨਨੈਹਾਰੁ॥ ਦੀ ਆਪਣੀ ਪਰਮ ਉੱਚੀ ਸੁੱਚੀ ਵਿਸਮਾਦ ਅਵਸਥਾ'ਚ, ਵਾਹਿਗੁਰੂ ਮੰਤ੍ਰ ਗੁਰਬਾਣੀ ਕਥਾ ਕੀਰਤਨ ਸੁਣਾਉਂਦਿਆਂ, ਪਰਮਪਵਿੱਤ੍ਰ ਸੁੰਦਰ ਦਰਸ਼ਨ ਦਿਖਾਉਂਦਿਆਂ, ਜਿਸ ਆਪਣੇ ਪਿਆਰੇ ਨੂੰ ਸੱਚਾ ਨਾਮੁ, ਬੁੱਝਾ ਦਿੰਦੇ ਹਨ, ਸੋ.ਗੁਰਮੁਖਿ ਪਿਆਰੇ ਜੀ, (ਤਤ) ਸੱਚ ਸਰੂਪ ਅਵਿਨਾਸੀ ਬ੍ਰਹਮ ਜੀ ਕਾ(ਬੇਤਾ) ਜਾਣੂ, ਦੁਸ਼ਮਣ ਮਿੱਤ੍ਰ ਅਮੀਰ ਗ੍ਰੀਬ, ਦੁੱਖ ਸੁਖ ਮਾਨ ਅਪਮਾਨ, ਖ਼ੁਸ਼ੀ ਗ਼ਮੀ ਹਰ ਹਾਲਤ'ਚ(ਸਮਦਰਸੀ) ਸਮਦ੍ਰਿਸ਼ਟੀ ਨਾਲ ਦੇਖਣ ਵਾਲੇ, (ਸਗਲ) ਸਾਰੀ(ਸ੍ਰਿਸਟਿ) ਕੋਟਿ ਬ੍ਰਹਮੰਡ ਦੀ ਰਚਨਾ(ਕਾ) ਦੇ(ਜੇਤਾ) ਜਿੱਤਣ ਵਾਲੇ ਹਨ॥ ੧॥ ਯਥਾ:- ਸਾਜਨੁ ਦੁਸਟੁ ਜਾ ਕੈ; ਏਕ ਸਮਾਨੈ॥ ਜੇਤਾ ਬੋਲਣੁ; ਤੇਤਾ ਗਿਆਨੈ॥ ਜੇਤਾ ਸੁਨਣਾ; ਤੇਤਾ ਨਾਮੁ॥ ਜੇਤਾ ਪੇਖਨੁ; ਤੇਤਾ ਧਿਆਨੁ॥ ੨॥

ਰਾਗੁ ਗੋਂਡ ਮਹਲਾ ੫ ਚਉਪਦੇ ਘਰੁ ੧ ੧ੴ ਸਤਿਗੁਰ ਪ੍ਰਸਾਦਿ॥ ਸਭੁ ਕਰਤਾ; ਸਭੁ ਭੁਗਤਾ॥ ੧॥ ਰਹਾਉ॥ ਸੁਨਤੋ ਕਰਤਾ; ਪੇਖਤ ਕਰਤਾ॥ ਅਦ੍ਰਿਸਟੋ ਕਰਤਾ; ਦ੍ਰਿਸਟੋ ਕਰਤਾ॥ ਓਪਤਿ ਕਰਤਾ; ਪਰਲਉ ਕਰਤਾ॥ ਬਿਆਪਤ ਕਰਤਾ; ਅਲਿਪਤੋ ਕਰਤਾ॥ ੧॥ ਬਕਤੋ ਕਰਤਾ; ਬੂਝਤ ਕਰਤਾ॥ ਆਵਤੁ ਕਰਤਾ; ਜਾਤੁ ਭੀ ਕਰਤਾ॥ ਨਿਰਗੁਨ ਕਰਤਾ; ਸਰਗੁਨ ਕਰਤਾ॥ ਗੁਰਪ੍ਰਸਾਦਿ; ਨਾਨਕ ਸਮਦ੍ਰਿਸਟਾ॥ ੨॥ ੧॥) ਸਤਿਗੁਰੁ ਸੇਵਹਿ; ਸੇ ਜਨ ਨਿਰਮਲ ਪਵਿਤਾ॥ ਮਨ ਸਿਉ ਮਨੁ ਮਿਲਾਇ; ਸਭੁ ਜਗੁ ਜੀਤਾ॥) ਆਈ ਪੰਥੀ ਸਗਲ ਜਮਾਤੀ; ਮਨਿ ਜੀਤੈ ਜਗੁ ਜੀਤੁ॥) ਹਾਰਿ ਚਲੇ; ਗੁਰਮੁਖਿ ਜਗ ਜੀਤਾ॥) ਭਈ ਜੀਤ ਮੇਰੀ॥ ਕ੍ਰਿਪਾ ਕਾਲ ਕੇਰੀ॥

ਜੀਅ ਜੰਤ੍ਰ; ਸਭ ਤਾ ਕੈ ਹਾਥ॥ ਗੁਰਤਾ ਬਿਰਾਜਮਾਨ ਗੁਰੂ ਪ੍ਰਮੇਸਰ ਜੀ ਫ਼ੁਰਮਾਉਂਦੇ ਹਨ:- ਹੇ ਪਿਆਰਿਓ!ਪਰਮ ਪੂਜਨੀਕ ਦਸੇ ਸਤਿਗੁਰੂ ਸਾਹਿਬਾਨ ਜੀ, ਨਿਰੰਕਾਰ ਜੀ ਦੇ ਸਰਗੁਨ ਅਵਤਾਰ ਜੀ ਹਨ। (ਜੀਅ) ਵੱਡੇ ਜੀਅ(ਜੰਤ੍ਰ) ਛੋਟੇ ਤੋਂ ਛੋਟੇ ਕ੍ਰਿਮ, ਉਨ੍ਹਾਂ ਕ੍ਰਿਮਾਂ'ਚ ਅੱਗੇ ਹੋਰ ਬ੍ਰੀਕ ਕ੍ਰਿਮ, ਸਭ(ਤਾ) ਤਿਨ੍ਹਾਂ ਗੁਰੂ ਸਾਹਿਬਾਨ ਜੀ (ਕੈ) ਦੇ(ਹਾਥ) ਵੱਸ, ਅਧੀਨ ਹਨ, ਭਾਵ ਜੀਆਂ ਦੀ ਉਤਪਤੀ ਪਾਲਣਾ ਸੰਭਾਲ ਗਤੀ ਕਲਿਆਣ ਕਰਨੀ, ਸਭ ਮਹਾਰਾਜ ਸਾਹਿਬ ਜੀ ਦੇ ਵੱਸ ਹੈ। ਯਥਾ:- ਸਭੁ ਕੋ ਤੇਰੈ ਵਸਿ; ਅਗਮ ਅਗੋਚਰਾ॥ ਤੂ ਭਗਤਾ ਕੈ ਵਸਿ; ਭਗਤਾ ਤਾਣੁ ਤੇਰਾ॥) ਹੁਕਮੈ ਅੰਦਰਿ.ਸਭੁ ਕੋ; ਬਾਹਰਿ ਹੁਕਮ ਨ ਕੋਇ॥ ਨਾਨਕ.ਹੁਕਮੈ ਜੇ ਬੁਝੈ; ਤ ਹਉਮੈ ਕਹੈ ਨ ਕੋਇ॥) ਧਰਤੀ ਉਪਰਿ ਕੋਟ ਗੜ; ਕੇਤੀ ਗਈ ਵਜਾਇ॥ ਜੋ.ਅਸਮਾਨਿ ਨ ਮਾਵਨੀ; ਤਿਨ ਨਕਿ ਨਥਾ ਪਾਇ॥) ਆਪਿ ਨਾਥੁ.ਸਭ ਨਥੀਅਨੁ; ਸਭ ਹੁਕਮਿ ਚਲਾਈ॥ ਨਾਨਕ.ਹਰਿ ਭਾਵੈ ਸੋ ਕਰੇ; ਸਭ ਚਲੈ ਰਜਾਈ॥ ੩੬॥ ੧॥ ਸੁਧੁ॥

ਦੀਨ ਦਇਆਲ; ਅਨਾਥ ਕੋ ਨਾਥੁ॥ ਦਇਆਲ ਕ੍ਰਿਪਾਲ ਸਤਿਗੁਰੂ ਸਾਹਿਬਾਨ ਜੀ, (ਅਨਾਥ) ਯਤੀਮ (ਦੀਨ) ਗ੍ਰੀਬ(ਕੋ) ਦੇ(ਨਾਥੁ) ਮਾਲਕ ਸਹਾਇਕ ਰੱਖਿਅਕ ਪ੍ਰਤਿਪਾਲਕ ਹਨ। ਯਥਾ:- ਹਰਿ ਬਿਨੁ; ਕੋਇ ਨ ਚਾਲਸਿ ਸਾਥ॥ ਦੀਨਾ ਨਾਥ.ਕਰੁਣਾਪਤਿ ਸੁਆਮੀ; ਅਨਾਥਾ ਕੇ ਨਾਥ॥) ਅਨਾਥਹ ਨਾਥ ਕ੍ਰਿਪਾਲ ਦੀਨ; ਸੰਮ੍ਰਿਥ ਸੰਤ ਓਟਾਇਓ॥ ੬॥ ਨਿਰਗੁਨੀਆਰੇ ਕੀ ਬੇਨਤੀ; ਦੇਹੁ ਦਰਸੁ ਹਰਿ ਰਾਇਓ॥ ੭॥ ਨਾਨਕ. ਸਰਨਿ ਤੁਹਾਰੀ ਠਾਕੁਰ; ਸੇਵਕੁ ਦੁਆਰੈ ਆਇਓ॥

ਪ੍ਰੇਮ ਸਿੱਖਿਆ:- ਜੀਅ ਜੰਤ ਸਭ ਵਾਹਿਗੁਰੂ ਜੀ ਦੇ ਹੱਥ ਹਨ। ਦੀਨ ਅਨਾਥ ਨਿਮਾਣਾ ਬਣ ਕੇ ਜੇਕਰ ਬੰਦਗੀ ਨਹੀਂ ਕਰਦਾ, ਤਾਂ ਕਸ਼ਟ ਹੀ ਕਸ਼ਟ ਹਨ। ਇਸ ਲਈ ਗੁਰੂ ਪ੍ਰਮੇਸਰ ਜੀ ਦੇ ਅੱਗੇ ਦੀਨ ਅਨਾਥ ਬਣ ਕੇ, ਅਨੁਸਾਰੀ ਹੋ ਕੇ, ਗੁਰੂ ਭਗਤੀ ਕਰਕੇ ਨਿਹਾਲ ਹੋਵੇ।

ਜਿਸੁ ਰਾਖੈ; ਤਿਸੁ ਕੋਇ ਨ ਮਾਰੈ॥ ਜਿਸੁ ਗ੍ਰੀਬ ਦਾਸਨ ਦਾਸ ਨਿਮਾਣੇ ਨਿਤਾਣੇ ਨੂੰ, ਸਤਿਗੁਰੂ ਸਾਹਿਬਾਨ ਜੀ ਔਗੁਣਾਂ ਵਿਕਾਰਾਂ ਰੋਗ ਸੋਗ ਮੌਤ ਤੋਂ ਹੱਥ ਦੇ ਕੇ(ਰਾਖੈ) ਰੱਖਦੇ ਹਨ, ਤਿਸੁ ਨੂੰ(ਕੋਇ) ਕੋਈ ਭੀ ਔਗੁਣ ਵਿਕਾਰ ਦੁਸ਼ਮਣ(ਨ) ਨਹੀਂ(ਮਾਰੈ) ਮਾਰ ਸਕਦਾ। ਯਥਾ:- ਹਰਿ ਜੁਗੁ ਜੁਗੁ.ਭਗਤ

ਉਪਾਇਆ; ਪੈਜ ਰਖਦਾ ਆਇਆ.ਰਾਮ ਰਾਜੇ॥ ਹਰਣਾਖਸੁ ਦੁਸਟੁ.ਹਰਿ ਮਾਰਿਆ; ਪ੍ਰਹਲਾਦੁ ਤਰਾਇਆ॥ ਅਹੰਕਾਰੀਆ ਨਿੰਦਕਾ ਪਿਠਿ ਦੇਇ; ਨਾਮਦੇਉ ਮੁਖਿ ਲਾਇਆ॥ ਜਨ ਨਾਨਕ.ਐਸਾ ਹਰਿ ਸੇਵਿਆ; ਅੰਤਿ ਲਏ ਛਡਾਇਆ॥) ਜਿਸ ਦਾ ਸਾਹਿਬੁ; ਡਾਢਾ ਹੋਇ॥ ਤਿਸ ਨੋ; ਮਾਰਿ ਨ ਸਾਕੈ ਕੋਇ॥) ਜਿਸੁ ਤੂੰ ਰਖਹਿ.ਹਥ ਦੇ; ਤਿਸੁ.ਮਾਰਿ ਨ ਸਕੈ ਕੋਇ॥) ਪਉੜੀ॥ ਜਿਸ ਨੋ ਤੂ ਰਖਵਾਲਾ; ਮਾਰੇ ਤਿਸੁ ਕਉਣੁ॥ ਜਿਸ ਨੋ.ਤੂ ਰਖਵਾਲਾ; ਜਿਤਾ ਤਿਨੈ ਭੈਣੁ॥ ਜਿਸ ਨੋ ਤੇਰਾ ਅੰਗੁ; ਤਿਸੁ ਮੁਖੁ ਉਜਲਾ॥ ਜਿਸ ਨੋ ਤੇਰਾ ਅੰਗੁ; ਸੁ ਨਿਰਮਲੀ ਹੂੰ ਨਿਰਮਲਾ॥ ਜਿਸ ਨੋ ਤੇਰੀ ਨਦਰਿ; ਨ ਲੇਖਾ ਪੁਛੀਐ॥ ਜਿਸ ਨੋ ਤੇਰੀ ਖੁਸੀ; ਤਿਨਿ ਨਉ ਨਿਧਿ ਭੁੰਚੀਐ॥ ਜਿਸ ਨੋ ਤੂ ਪ੍ਰਭ ਵਲਿ; ਤਿਸੁ ਕਿਆ ਮੁਹਛੰਦਗੀ॥ ਜਿਸ ਨੋ ਤੇਰੀ ਮਿਹਰ; ਸੁ ਤੇਰੀ ਬੰਦਿਗੀ॥ ੮॥

੮੭.ਸੋ ਮੂਆ; ਜਿਸੁ ਮਨਹੁ ਬਿਸਾਰੈ॥ ਆਪਣੇ ਜਿਸੁ(ਮਨਹੁ) ਮਨੋ, ਸਤਿਗੁਰੂ ਸਾਹਿਬਾਨ ਜੀ ਨੂੰ(ਬਿਸਾਰੈ) ਭੁਲਾਉਂਦਾ ਹੈ। (ਸੋ) ਉਹ ਮਨ, ਸਤਿਗੁਰੂ ਸਾਹਿਬਾਨ ਜੀ ਵੱਲੋਂ(ਮੂਆ) ਮਰਿਆ ਹੋਇਆ ਹੈ। ਯਥਾ:- ਅਤਿ ਸੁੰਦਰ.ਕੁਲੀਨ ਚਤੁਰ; ਮੁਖਿ ਙਿਆਨੀ ਧਨਵੰਤ॥ ਮਿਰਤਕ ਕਹੀਅਹਿ.ਨਾਨਕਾ; ਜਿਹ ਪ੍ਰੀਤਿ ਨਹੀ.ਭਗਵੰਤ॥) ਹਰਿ ਬਿਸਰਤ; ਸੋ ਮੂਆ॥ ੧॥ ਰਹਾਉ॥ ਨਾਮੁ ਧਿਆਵੈ.ਸਰਬ ਫਲ ਪਾਵੈ; ਸੋ ਜਨੁ ਸੁਖੀਆ ਹੂਆ॥ ੧॥) ਮਰਣੰ; ਬਿਸਰਣੰ ਗੋਬਿੰਦਹ॥ ਜੀਵਣੰ; ਹਰਿ ਨਾਮ ਧ੍ਯਾਵਣਹ॥) ਆਖਾ ਜੀਵਾ; ਵਿਸਰੈ ਮਰਿ ਜਾਉ॥ ਸੋ ਵਾਹਿਗੁਰੂ ਜੀ ਅਪਣੇ ਪਿਆਰੇ ਬਾਲਕ ਜੀ ਨੂੰ ਨਹੀਂ ਵਿਸਾਰਦੇ, ਜੋ, ਸਦਾ ਸਦਾ ਇਹੁ ਭੂਲਨਹਾਰੁ॥ ਹੈ।

ਤਿਸੁ ਤਜਿ; ਅਵਰ ਕਹਾ ਕੋ ਜਾਇ॥ ਸਭ ਸਿਰਿ; ਏਕੁ ਨਿਰੰਜਨ ਰਾਇ॥ ਸਭ ਦੇ ਸਿਰਿ'ਤੇ, ਪਾਲਣਾ ਰੱਖਿਆ ਕਰਨ ਵਾਲੇ, ਸਭ ਨੂੰ ਜੀਅ ਦਾਨ ਦੇਣ ਵਾਲੇ, ਸਭ ਨੂੰ ਆਪਣੀ ਸ੍ਰਬ ਵਿਆਪੀ ਮਹਾਂ ਵਿਸਮਾਦ ਅਨਤ ਕਲਾਵਾਨ ਅਖੰਡ ਜੋਤਿ ਨਾਲ ਜੀਵਾਲਣ ਵਾਲੇ, ਨਿਰਗੁਣੁ ਸਰਗੁਣੁ; ਆਪੇ ਸੋਈ॥) ਏਕੁ(ਨਿਰੰਜਨ) ਸ਼ੁੱਧ ਸਰੂਪ, (ਰਾਇ) ਰਾਜਨ ਕੇ ਰਾਜਾ.ਮਹਾਰਾਜਨ ਕੇ ਮਹਾਰਾਜਾ;) ਸਭਨਾ ਜੀਆ ਕਾ, ਇਕੁ ਦਾਤਾ; ਸੋ, ਮੈ ਵਿਸਰਿ ਨ ਜਾਈ॥ ਪੂਰਨ ਸੱਚੇ ਵਾਹਿਗੁਰੂ ਸਤਿਗੁਰੂ ਸਾਹਿਬਾਨ ਜੀ ਹਨ, (ਤਿਸੁ) ਤਿਨ੍ਹਾਂ ਨੂੰ (ਤਜਿ) ਛੱਡਿ ਕੇ, ਭਾਵ ਨਾਸਤਕ ਬਣ ਕੇ, (ਕੋ) ਕੋਈ(ਅਵਰ) ਹੋਰ(ਕਹਾ) ਕਿੱਥੇ ਦੰਭੀ ਪਾਸ(ਜਾਇ) ਜਾਵੇਗਾ ਜੀ?ਜੇ ਕੋਈ ਹੋਰ ਕਿਸੇ ਪਾਸ ਜਾਵੇਗਾ, ਉਸ ਨੂੰ ਜਮਾਂ ਵਿਕਾਰਾਂ ਦੋਸ਼ਾਂ ਚੌਰਾਸੀ ਲੱਖ ਜੂਨ ਦੇ ਕਸ਼ਟਾਂ ਤੋਂ ਨਹੀਂ ਬਚਾਅ ਸਕੇਗਾ। ਵਾ (ਤਿਸੁ) ਤਿਨ੍ਹਾਂ ਭਾਵ ਅਜਪਾ ਜਾਪ ਵਾਹਿਗੁਰੂ ਜੀ ਨੂੰ ਛੱਡ ਕੇ ਕੋਈ ਜੀਵ ਹੋਰ ਕਿੱਥੇ ਜਾਵੇਗਾ?ਭਾਵ ਨਹੀਂ ਜਾ ਸਕੇਗਾ। ਆਖਣ ਵੇਖਣ ਮਹਾਰਾਜ ਸਾਹਿਬ ਜੀ ਦੀ ਜੋਤਿ ਨਾਲ ਹੋ ਰਿਹਾ ਹੈ। ਯਥਾ:- ਆਖਣੁ ਵੇਖਣੁ ਸਭੁ; ਸਾਹਿਬ ਤੇ ਹੋਇ॥) ਅਤਿ ਸੂਰਾ; ਜੇ ਕੋਊ ਕਹਾਵੈ॥ ਪ੍ਰਭ ਕੀ ਕਲਾ ਬਿਨਾ; ਕਹ ਧਾਵੈ॥ ਸਭ ਜੀਅ ਜੰਤ ਵਾਹਿਗੁਰੂ ਜੀ ਦੇ ਨੱਥੇ ਹੋਏ ਹਨ। ਯਥਾ:- ਆਪਿ ਨਾਥੁ.ਸਭ ਨਥੀਅਨੁ; ਸਭ ਹੁਕਮਿ ਚਲਾਈ॥ ਸ਼ੁਭ ਸਿੱਖਿਆ:- ਹਰਨਾਖਸ਼ ਰਾਵਣ ਕੰਸ ਮਹਿਖਾਸੁਰ ਵਜ਼ੀਦਾ ਔਰੰਗਾ ਆਦਿ ਬੇਅੰਤ ਹੰਕਾਰੀ ਜੋਰ ਜ਼ੁਲਮ ਕਰਕੇ ਘਣੇ ਫੁੱਲਣ ਵਾਲੇ ਹੋਏ, ਪਰ ਬੇਮੁਖ ਹੋ

ਕੇ, ਦੁੱਖ ਭੋਗ ੨ ਕੇ ਅੰਤ ਮੁਏ। ਹੁਣ ਤੱਕ ਕੀੜੇ ਕ੍ਰਿਮ ਜੂਨਾਂ ਭੋਗ ਰਹੇ ਹਨ। ਰਕਤ ਬਿੰਦ ਤੋਂ ਬਣਿਆਂ ਕੀਟਾਣੂਆਂ ਦਾ ਸੰਗ੍ਰਹ, ਨਾਸਵੰਤ ਸਰੀਰ ਚੌਰਾਸੀ ਲੱਖ ਜੂਨ'ਚ ਜੰਮਣ ਮਰਨ ਜਮਾਂ ਦੇ ਕਸ਼ਟ ਹੀ ਕਸ਼ਟ ਭੋਗ ਰਿਹਾ ਹੈ। ਇਸ ਲਈ ਸਤਿਗੁਰੂ ਸਾਹਿਬਾਨ ਜੀ ਦੇ ਅਨੁਸਾਰੀ ਹੋ ਕੇ, ਆਪ ਛੱਡ ਕੇ, ਅਗਨ ਸਾਗਰ ਤੋਂ ਤਰਨਾ ਚਾਹੀਦਾ ਹੈ ਜੀ।

ਜੀਅ ਕੀ ਜੁਗਤਿ; ਜਾ ਕੈ ਸਭ ਹਾਥਿ॥ ਅੰਤਰਿ ਬਾਹਰਿ; ਜਾਨਹੁ ਸਾਥਿ॥ ਸਭ(ਜੀਅ) ਜੀਆਂ ਕੀ ਉਤਪਤੀ ਪਾਲਣਾ ਸੰਭਾਲ ਰੱਖਿਆ ਕਲਿਆਣ ਕਰਨ ਦੀ ਸਭ(ਜੁਗਤਿ) ਜੁਗਤੀ, ਵਾ ਜੀਅ ਨੂੰ ਭਾਉ-ਭਗਤੀ ਬਖ਼ਸ਼ ਕੇ, ਆਪਣੇ ਨਾਲ ਜੋੜਨ(ਕੀ) ਦੀ ਸਭ(ਜੁਗਤਿ) ਜੁਗਤੀ, (ਜਾ) ਜਿਨ੍ਹਾਂ ਭਾਵ ਅਕਾਲ ਪੁਰਖੁ ਸਤਿਗੁਰੂ ਸਾਹਿਬਾਨ ਜੀ (ਕੈ) ਦੇ(ਹਾਥਿ) ਹੱਥ ਵੱਸ ਹੈ। ਯਥਾ:- ਜਿਸਹਿ ਦਿਖਾਲਾ 'ਵਾਟੜੀ; ਤਿਸਹਿ ਭੁਲਾਵੈ ਕਉਣੁ॥ ਜਿਸਹਿ ਭੁਲਾਈ ਪੰਧ ਸਿਰਿ; ਤਿਸਹਿ ਦਿਖਾਵੈ ਕਉਣੁ॥ 'ਮੰਜ਼ਲ.ਪਿਆਰੇ ਸੇਵਕ ਨੂੰ ਵਾਹਿਗੁਰੂ ਨਾਲ ਜੋੜ ਕੇ, ਦਾਤਿ ਬਖ਼ਸ਼ਦੇ ਹਨ ਕਿ ਹੋਰਨਾ ਨੂੰ ਜੋੜੇ। ਇਉਂ ਅੱਗੇ ਤੋਂ ਅੱਗੇ ਦੀਵਾ ਜਗਦਾ ਰਹਿੰਦਾ ਹੈ। ਐਸੇ ਵਿਸਮਾਦ ਸਦਾ ਸਦਾ; ਸਦਾ ਦਇਆਲ॥ ਵਾਹਿਗੁਰੂ ਸਤਿਗੁਰੂ ਸਾਹਿਬਾਨ ਜੀ ਨੂੰ, ਆਪਣੇ (ਅੰਤਰਿ) ਅੰਦਰ ਬਾਹਰਿ(ਸਾਥਿ) ਨਾਲ, ਗੁਰੁ ਮੇਰੈ ਸੰਗਿ; ਸਦਾ ਹੈ ਨਾਲੇ॥ (ਜਾਨਹੁ) ਜਾਨਣਾ ਕਰੋ। ਯਥਾ:- ਸਦ ਹਜੂਰਿ.ਹਾਜਰੁ ਹੈ ਨਾਜਰੁ; ਕਤਹਿ ਨ ਭਇਓ ਦੂਰਾਈ॥) ਸਦ ਹੀ ਨਿਕਟਿ.ਜਾਨਉ ਪ੍ਰਭ ਸੁਆਮੀ; ਸਗਲ ਰੇਣ ਹੋਇ ਰਹੀਐ॥ ਸਾਧੂ ਸੰਗਤਿ.ਹੋਇ ਪਰਾਪਤਿ; ਤਾ ਪ੍ਰਭੁ ਅਪੁਨਾ ਲਹੀਐ॥) ਸਿਰ ਊਪਰਿ; ਠਾਢਾ ਗੁਰੁ ਸੂਰਾ॥

ਗੁਨ ਨਿਧਾਨ; ਬੇਅੰਤ ਅਪਾਰ॥ ਨਾਨਕ ਦਾਸ; ਸਦਾ ਬਲਿਹਾਰ॥ ੨॥ {(ਬਲਿਹਾਰ) (ਬਲਿ+ਹਾਰ) ਆਪਣਾ ਸ੍ਰੀਰਕ ਬਲਿ ਹਾਰ ਦੇਣਾ, ਭਾਵ ਆਪਣੇ ਬਲ ਦਾ ਗੁਮਾਨ ਤਿਆਗ ਦੇਣਾ। ਭਰਾਵਾਂ ਦਾ ਬਲ, ਵਿੱਦਿਆ, ਬੁੱਧੀ, ਧਨ ਆਪਣੇ ਹੁਸਨ ਦੀ ਹੰਗਤਾ ਤਿਆਗਣੀ। ਆਪਣੇ ਗੁਰੂ ਜੀ ਤੋਂ ਆਪਣਾ ਆਪ, ਸਪੁੱਤ੍ਰ ਜਾਇਦਾਦ ਰਾਜ ਭਾਗ ਸਭ ਕੁੱਝ ਕੁਰਬਾਨ ਕਰ ਦੇਣਾ, ਗੁਰੂ ਪ੍ਰਮੇਸਰ ਜੀ ਤੋਂ ਬਲਿਹਾਰ ਜਾਣਾ ਹੈ। ਮਨ ਦੇ ਸੰਕਲਪ ਵਿਕਲਪ ਕਰਕੇ, ਗੁਰੂ ਜੀ ਦੇ ਮਿੱਠੇ ਚਰਨ-ਕਮਲਾਂ ਨੂੰ ਛੱਡ ਕੇ, ਬਾਹਰ ਨਹੀਂ ਜਾਣਾ। ਨਿਰਗੁਨ ਸਰਗੁਨ ਜੀ ਦੀ ਏਕਤਾ ਪ੍ਰਾਪਤ ਕਰਕੇ, ਨਿਮਖ ੨ ਸੁਆਸ ੨ ਅਨੰਤ ਅਸੰਖ ਨਮਸਕਾਰਾਂ ਹੀ ਨਮਸਕਾਰਾਂ ਰੋਮ ੨ ਕਰਕੇ ਕਰਦੇ ਰਹਿਣਾ, ਆਪ ਕੁੱਝ ਨਹੀਂ ਬਨਣਾ ਬਲਿਹਾਰ ਜਾਣਾ ਹੈ। }

ਸਤਿਗੁਰੂ ਨਾਨਕ ਦੇਵ, ਗੁਰਸ਼ਬਦ ਸਰੂਪ ਸ਼੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਫ਼ੁਰਮਾਉਂਦੇ ਹਨ:- ਪਰਮਪੂਜਨੀਕ ਦਸੇ ਸਤਿਗੁਰੂ ਸਾਹਿਬਾਨ ਜੀ, ਨ੍ਰਿਵਿਕਾਰਤਾ ਭਾਉ-ਭਗਤੀ ਭਾਣਾ ਮੰਨਣ ਗੁਰੂ ਸੇਵਾ ਧੀਰਜ ਸੱਚ ਨਾਮ ਪ੍ਰੇਮ ਕ੍ਰਿਪਾਲਤਾ ਆਦਿ(ਅਪਾਰ) ਪਾਰਾਵਾਰ ਤੋਂ ਰਹਿਤ, ਬੇਅੰਤ ਸਰਬ ਵਿਆਪੀ ਵਿਸਮਾਦ ਸ਼ੁਭ(ਗੁਨ) ਗੁਣਾਂ ਦੇ ਅਨਤ ਕਲਾਵਾਨ ਪ੍ਰਕਾਸ਼ ਸਹਿਤ, ਪੂਰਨ(ਨਿਧਾਨ) ਖ਼ਜ਼ਾਨੇ ਹਨ। ਦਾਸਨ ਦਾਸ ਤਿਨ੍ਹਾਂ ਤੋਂ ਸਦਾ (ਬਲਿਹਾਰ) ਕੁਰਬਾਨ ਜਾਂਦਾ ਹੈ॥ ੨॥ ਯਥਾ:- ਗੁਰ ਅਪੁਨੇ

ਊਪਰਿ; ਬਲਿ ਜਾਈਐ॥) ਬਲਿ ਬਲਿ ਜਾਉ.ਸਿਆਮ ਸੁੰਦਰ ਕਉ; ਅਕਥ ਕਥਾ.ਜਾ ਕੀ ਬਾਤ ਸੁਨੀ॥) ਨਾਰਾਇਨ ਨਰਪਤਿ; ਨਮਸਕਾਰੈ॥ ਐਸੇ ਗੁਰ ਕਉ.ਬਲਿ ਬਲਿ ਜਾਈਐ; ਆਪਿ ਮੁਕਤੁ.ਮੋਹਿ ਤਾਰੈ॥

ਪੂਰਨ ਪੂਰਿ ਰਹੇ; ਦਇਆਲ॥) ਪ੍ਰਗਟੁ ਸਗਲ ਹਰਿ ਭਵਨ ਮਹਿ; ਜਨੁ ਨਾਨਕੁ ਗੁਰ ਪਾਰਬ੍ਰਹਮ॥ ਅਨੁਸਾਰ ਪਰਮਪੂਜਨੀਕ ਸੱਚੇ ਸਤਿਗੁਰੂ ਦਸੇ ਗੁਰੂ ਸਾਹਿਬਾਨ ਜੀ ਦੇ ਅਨਤ ਕਲਾਵਾਨ ਸਰਬ ਵਿਆਪੀ ਵਿਸਮਾਦ ਗੁਰਸਬਦ ਦਇਆ ਦੇ ਸਰਬ ਵਿਆਪੀ ਵਿਸਮਾਦ ਪ੍ਰਕਾਸ਼'ਚੋਂ, ਹਰ ਸਮੇਂ ਸਰਬ ਵਿਆਪੀ ਵਿਸਮਾਦ ਦਇਆ ਹੀ ਦਇਆ ਪ੍ਰਕਾਸ਼ ਰਹੀ ਹੈ। ਆਪ ਜੀ ਨੇ ਆਪਣੇ ਅਨਤਕਲਾਵਾਨ ਸਰਬ ਵਿਆਪੀ ਵਿਸਮਾਦ ਦਇਆ ਦੇ ਤੇਜ਼ ਪ੍ਰਕਾਸ਼'ਚੋਂ, ਅਨੰਤ ਬ੍ਰਹਮੰਡ ਸੂਰਜ ਚੰਦ ਤਾਰੇ ਮੰਡਲ ਅਗਨੀਆਂ ਬਿਜਲੀਆਂ ਜੀਅ ਜੰਤ ਪੈਦਾ ਕਰਕੇ, ਆਪਣੇ ਦਇਆ ਦੇ ਅਨਤਕਲਾਵਾਨ ਤੇਜ਼ ਪ੍ਰਕਾਸ਼'ਚ ਹੁਣ ਟਿਕਾਅ ਕੇ ਰੱਖੇ ਹੋਏ ਹਨ। (ਦਇਆਲ) (ਦਇਆ+ਆਲ) ਦਇਆ ਦੇ(ਆਲ) ਘਰ, ਦਇਆਲ ਬ੍ਰਹਮ ਜੀ ਅਨੰਤ ਬ੍ਰਹਮੰਡ ਸੂਰਜ ਚੰਦ ਤਾਰੇ ਮੰਡਲ ਅਗਨੀਆਂ ਬਿਜਲੀਆਂ ਜੀਆਂ ਜੰਤਾਂ ਚ ਪੂਰਨ(ਪੂਰਿ) ਭਰਪੂਰ ਵਿਆਪਕ ਹੋ ਰਹੇ ਹਨ। ਯਥਾ:- ਸਭ ਮਹਿ ਜੋਤਿ; ਜੋਤਿ ਹੈ ਸੋਇ॥ ਤਿਸ ਕੈ ਚਾਨਣਿ; ਸਭ ਮਹਿ ਚਾਨਣੁ ਹੋਇ॥ ਗੁਰ ਸਾਖੀ; ਜੋਤਿ ਪਰਗਟੁ ਹੋਇ॥)

ਸਭ ਊਪਰਿ; ਹੋਵਤ ਕਿਰਪਾਲ॥) ਸਭ ਜੀਆਂ ਊਪਰਿ ਹਰ ਸਮੇਂ(ਕਿਰਪਾਲ) ਮਿਹਰਵਾਨ(ਹੋਵਤ) ਹੋ ਰਹੇ ਹਨ। ਯਥਾ:- ਬ੍ਰਹਮਗਿਆਨੀ ਕੀ; ਸਭ ਊਪਰਿ ਮਇਆ॥ ਬ੍ਰਹਮਗਿਆਨੀ ਤੇ; ਕਛੁ ਬੁਰਾ ਨ ਭਇਆ॥) ਸਿਰੀ ਗੁਰੂ ਸਾਹਿਬੁ.ਸਭ ਊਪਰਿ ਕਰੀ ਕ੍ਰਿਪਾ; ਸਤਜੁਗਿ ਜਿਨਿ ਧ੍ਰੂ ਪਰਿ॥) ਤੂੰ ਦਇਆਲੁ ਕ੍ਰਿਪਾਲੁ ਕ੍ਰਿਪਾ ਨਿਧਿ; ਮਨਸਾ ਪੂਰਣਹਾਰਾ॥) ਤੁਮ੍ ਦਇਆਲ ਕਿਰਪਾਲ ਕ੍ਰਿਪਾ ਨਿਧਿ; ਪਤਿਤ ਪਾਵਨ ਗੋਸਾਈ॥) ਮਿਹਰਵਾਨੁ ਸਾਹਿਬੁ ਮਿਹਰਵਾਨੁ॥ ਸਾਹਿਬੁ ਮੇਰਾ ਮਿਹਰਵਾਨੁ॥ ਜੀਅ ਸਗਲ ਕਉ; ਦੇਇ ਦਾਨੁ॥

{ਗੁਰ ਪ੍ਰਮੇਸਰ ਸੱਚੇ ਸਤਿਗੁਰੂ ਸਾਹਿਬਾਨ ਜੀ, ਸਭ ਜੀਆਂ ਦੇ ਪਰਮ ਪੂਜਨੀਕ ਮਾਤਾ ਪਿਤਾ ਜੀ ਸਰੂਪ ਹਨ। ਮਾਪੇ ਕਿਸੇ ਵੇਲੇ ਅੱਕ ਕੇ, ਗੁੱਸੇ ਨਾਲ ਕੁੱਟਦੇ ਗਾਲ਼ਾਂ ਕੱਢਦੇ ਹਨ, ਕਤਲ ਭੀ ਕਰ ਦਿੰਦੇ ਹਨ, ਪਰ, ਤੁਮ ਪੂਰਨ.ਪੂਰਿ ਰਹੇ ਸੰਪੂਰਨ; ਹਮ ਭੀ ਸੰਗਿ ਅਘਾਏ॥) ਕਿਰਪਾਲ ਦਇਆਲ ਬ੍ਰਹਮ ਸਰਬ ਕਲਾ ਭਰਪੂਰ ਸੱਚੇ ਸਤਿਗੁਰੂ ਸਾਹਿਬਾਨ ਜੀ ਆਪਣੀ ਅਨਤਕਲਾਵਾਨ ਦਇਆ ਸਹਿਤ, ਅਕ੍ਰਿਤਘਣਾਂ ਮੰਦ ਕਰਮੀਆਂ'ਤੇ ਗੁੱਸੇ ਹੋ ਕੇ ਰੋਜ਼ੀ ਨਹੀਂ ਟਾਲਦੇ। ਯਥਾ:- ਅਕਿਰਤਘਣਾ ਨੋ ਪਾਲਦਾ; ਪ੍ਰਭ ਨਾਨਕ, ਸਦ ਬਖਸਿੰਦੁ॥) ਰੋਜੀ ਹੀ ਰਾਜ ਬਿਲੋਕਤ ਰਾਜਕ; ਰੋਖ.ਰੂਹਾਨ ਕੀ ਰੋਜੀ ਨ ਟਾਰੈ॥ }

ਅਪਨੇ ਕਰਤਬ; ਜਾਨੈ ਆਪਿ॥ ਪਰਮਪੂਜਨੀਕ ਧੰਨ ਵਾਹਿਗੁਰੂ ਸਤਿਗੁਰੂ ਸਾਹਿਬਾਨ ਜੀ, ਅਨੇਕ ਬਾਰ ਉਤਪਤੀ ਪਾਲਣਾ ਲੈਅਤਾ ਤੇ ਕੌਡੇਰਾਖਸ਼ ਦੇਵਲੂਤ ਲਾਜਵਰਦ ਆਦਿ ਮਹਾਂ ਪਾਪੀਆਂ

ਨੂੰ ਬਖ਼ਸ਼ਣ ਦੇ ਪੂਰਨ ਦਇਆਲ ਕ੍ਰਿਪਾਲ ਵਿਸਮਾਦ ਅਪਨੇ(ਕਰਤਬ) ਕੌਤਕਾਂ ਨੂੰ, ਆਪਿ ਹੀ(ਜਾਨੈ) ਜਾਣਦੇ ਹਨ। ਯਥਾ:- ਕਈ ਬਾਰ; ਪਸਰਿਓ ਪਾਸਾਰ॥ ਸਦਾ ਸਦਾ; ਇਕੁ ਏਕੰਕਾਰ॥

੮੮.ਅੰਤਰਜਾਮੀ; ਰਹਿਓ ਬਿਆਪਿ॥ {ਅਨਿਕ ਨਮਸਕਾਰ ਸਹਿਤ ਸਰਬ ਵਿਆਪੀ ਵਿਸਮਾਦ ਪ੍ਰੇਮਮਈ ਸ਼ੁਭ ਵੀਚਾਰ:- ਹੰਗਤਾ ਸਹਿਤ ਅੰਤਰਜਾਮੀ ਕਹਾਉਣ ਵਾਲਾ, ਜੇ ਦੂਜੇ ਦੇ ਮੰਦੇ ਸੰਕਲਪ ਦੱਸੇਗਾ, ਤਾਂ ਮੰਦੇ ਸੰਕਲਪ ਉਸ ਦੇ ਦਿਲ'ਚ ਆ ਜਾਣਗੇ। ਪਰ ਗੁਰਤਾ ਬਿਰਾਜਮਾਨ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਐਸੇ ਅੰਤਰਜਾਮੀ ਹਨ, ਆਪਣੇ ਪਿਆਰੇ ਸਿੱਖ ਬੱਚੇ ਨੂੰ ਆਪੇ ਲਾਇਓ; ਅਪਨਾ ਪਿਆਰੁ॥ ਅਨੁਸਾਰ ਆਪਣਾ ਪਿਆਰ ਆਪ ਹੀ ਲਾਉਂਦੇ ਹਨ। ਗੁਰਸੇਵਕ ਜੀ ਨਿਮਖ ੨ ਗੁਰੂ ਪ੍ਰੀਤਮ ਜੀ ਨੂੰ ਜਪਦੇ ਹਨ। ਪਿਆਰ ਨੂੰ ਅੰਤਰਜਾਮਤਾ ਨਾਲ ਬੁੱਝ ਕੇ, ਪਿਆਰ ਦੇ ਵਸੀਕਾਰ ਹੋ ਕੇ ਗੁਰਸੇਵਕ ਨੂੰ ਨਿਮਖ ੨ ਜਪਦੇ ਹਨ। ਯਥਾ:- ਸੋ ਸੇਵਕੁ; ਜਿਸੁ ਕਿਰਪਾ ਕਰੀ॥ ਨਿਮਖ ਨਿਮਖ ਜਪਿ; ਨਾਨਕ ਹਰੀ॥) ਅਪੁਨੇ ਜਨ ਕਉ; ਸਾਸਿ ਸਾਸਿ ਸਮਾਰੇ॥ ਨਾਨਕ ਓਇ; ਪਰਮੇਸੁਰ ਕੇ ਪਿਆਰੇ॥ ੮॥ ੧੦॥) ਮੇਰੀ ਬਾਂਧੀ.ਭਗਤੁ ਛਡਾਵੈ; ਬਾਂਧੈ ਭਗਤੁ.ਨ ਛੂਟੈ ਮੋਹਿ॥ ਏਕ ਸਮੈ.ਮੋਕਉ ਗਹਿ ਬਾਂਧੈ; ਤਉ ਫੁਨਿ ਮੋ ਪੈ, ਜਬਾਬੁ ਨ ਹੋਇ॥ ਗੁਰਸੇਵਕ ਦੇ ਧਿਆਨ ਰੋਮ ੨'ਚ, ਰੰਗਾਂ ੨ ਦੇ ਗੁਰਸਬਦ ਭੇਜ ਕੇ, ਇਕਾਗ੍ਰਤਾ ਬਖ਼ਸ਼ ਕੇ ਵਿਕਾਰਾਂ ਤੋਂ ਜਿੱਤ ਕਰਾਉਂਦੇ ਹਨ। ਜੇ ਗੁਰਸਿੱਖ ਅੰਤਲੇ ਸੁਆਸਾਂ'ਤੇ ਹੈ, ਤਾਂ ਭੀ ਅੰਤਰਜਾਮਤਾ ਨਾਲ, ਆਪਣੇ ਪਿਆਰੇ ਜੀ ਦੇ ਕਸ਼ਟ ਨੂੰ ਬੁੱਝਦਿਆਂ, ਉਸ ਦੇ ਰੋਮ ੨'ਚ ਵਸ ਕੇ, ਉਸ ਦੇ ਕਸ਼ਟ ਆਪ ਸਹਾਰਦੇ ਹਨ। ਪ੍ਰੇਮੀ ਜੀ, ਮੇਰਾ; ਅੰਤਰਜਾਮੀ ਹਰਿ ਰਾਇਆ॥ ਅਨੁਸਾਰ ਅੰਤਰਜਾਮੀ ੩ ਕਹਿ ੨ ਕੇ, ਹਰ ਸਮੇਂ ਜਪਦੇ ਰਹਿੰਦੇ ਹਨ। ਜਦੋਂ ਇਹ ਅਭਿਆਸ ਕਰਦੇ ਹਨ, ਕਿ ਅੰਤਰਜਾਮੀ ਜੀ ਹੁਣ ਮੇਰੇ ਦਿਲ ਦੀ ਜਾਣਦੇ ਹਨ, ਤਾਂ ਅਸੰਖ ਪਾਪ ਨਿਵਿਰਤ ਹੁੰਦੇ ਹਨ, ਰੋਮ ੨ ਸੁਖ ਸ਼ਾਂਤੀ'ਚ ਵਸਦਾ ਹੈ। ਸ੍ਰੀਰ ਕਰਕੇ ਮਾੜਾ ਕਰਮ ਤਾਂ ਕੀ ਕਰਨਾ ਹੈ?ਮਨ ਕਰਕੇ ਭੀ ਮਾੜਾ ਸੰਕਲਪ ਨਹੀਂ ਉਠਾਉਂਦੇ। ਕੋਟਿ ਨਮਸਕਾਰ।}

ਅੰਤਰਜਾਮੀ; ਰਹਿਓ ਬਿਆਪਿ॥ ਵਿਸਮਾਦ ਵਿਆਪਕ ਪ੍ਰਕਾਸ਼ਕ ਪੂਰਨ ਅੰਤਰਜਾਮੀ ਵਾਹਿਗੁਰੂ ਜੀ ਦੇ ਪੂਰਨ ਸੱਚੇ ਸਰਗੁਨ ਅਵਤਾਰ, ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਹੁਣ ਉੱਬਲਦੀ ਦੇਗ'ਚ ਬੈਠ ਰਹੇ ਹਨ, ਆਪਣੇ ਪਰਮਪਵਿੱਤ੍ਰ ਸ਼ੁਭ ਸੱਚੇ ਸੁੱਚੇ ਉੱਚੇ ਮਹਾਨ ਪਰਉਪਕਾਰੀ ਧੀਰਜਧਾਰੀ ਸੀਸ'ਤੇ ਹੁਣ ਮੱਚਦਾ ੨ ਰੇਤਾ ਪੁਆ ਰਹੇ ਹਨ, ਹੁਣ ਸੜਦੀ ਬਲਦੀ ਮੱਚਦੀ ਲੋਹ'ਤੇ ਖੜ੍ਹ ਰਹੇ ਹਨ, ਐਸੇ ਅਕਹਿ, ਅਸਹਿ ਕਸ਼ਟਾਂ ਸਮੇਂ, (ਅੰਤਰਜਾਮੀ) (ਅੰਤਰ+ਜਾਮੀ) ਅੰਦਰ ਦੀ ਜਾਨਣ ਵਾਲੇ, ਸਭ ਦੇ(ਅੰਤਰ) ਅੰਦਰ ਦੇ(ਜਾਮੀ) ਪ੍ਰੇਰਕ ਅਨੰਤ ਪ੍ਰਕਾਸ਼ ਹੀ ਪ੍ਰਕਾਸ਼, ਮੇਹਰ ਹੀ ਮੇਹਰ ਸਰੂਪ ਮੇਹਰਵਾਨ ਸਰਬ ਵਿਆਪੀ ਵਿਸਮਾਦ ਅਜਪਾ ਜਾਪ ਵਾਹਿਗੁਰੂ ਜੀ, ਆਪ ਜੀ ਦੇ ਲੂੰ ੨'ਚ, ਅੰਦਰ ਬਾਹਰ ਖੰਡਾਂ ਬ੍ਰਹਮੰਡਾਂ'ਚ, (ਬਿਆਪਿ) ਵਿਆਪਕ ਹੋ(ਰਹਿਓ) ਰਹੇ ਹਨ। ਆਪ ਜੀ ਅੰਤਰਜਾਮੀ ਵਾਹਿਗੁਰੂ ਜੀ ਦੇ ਪਰਮਪਵਿੱਤ੍ਰ ਸ਼ੁਭ ਸੱਚੇ ਵਿਸਮਾਦ

ਵਿਆਪਕ ਸਰੂਪ'ਚ, ਰੋਮ ੨ ਕਰਕੇ ਲੀਣ ਹੋ ਰਹੇ ਹਨ। ਜਿਵੇਂ ਚੜ੍ਹਦਾ ਸੂਰਜ ਅਤਿਅੰਤ ਸੁੰਦਰ ਸੋਹਣਾ ਚਮਕਦਾ ਦਮਕਦਾ ਪ੍ਰਕਾਸ਼ ਦਿੰਦਾ ਹੈ, ਤਿਵੇਂ ਵਿਸਮਾਦ ਅੰਤਰਜਾਮੀ ਵਿਆਪਕ ਅਜਪਾ ਜਾਪ ਬ੍ਰਹਮ ਜੀ, ਗੁਰੂ ਪ੍ਰਮੇਸਰ ਜੀ ਦੇ ਲੂੰ ੨'ਚੋਂ, ਵਿਸਮਾਦ ਅੰਤਰਜਾਮੀ ਨੂਰ ਹੀ ਨੂਰ ਪ੍ਰਕਾਸ਼ ਰਹੇ ਹਨ। ਯਥਾ:- ਅੰਤਰਜਾਮੀ; ਸੋ ਪ੍ਰਭੁ ਪੂਰਾ॥ ਦਾਨੁ ਦੇਇ; ਸਾਧੂ ਕੀ ਧੂਰਾ॥) ਤੂ ਵਡ ਦਾਤਾ; ਅੰਤਰਜਾਮੀ॥ ਸਭ ਮਹਿ ਰਵਿਆ; ਪੂਰਨ ਪ੍ਰਭ ਸੁਆਮੀ॥

(ਭਾਂਤਿ) ਪ੍ਰਤਿਪਾਲੈ; ਜੀਅਨ ਬਹੁ ਭਾਤਿ॥ ਦਇਆਲ ਕ੍ਰਿਪਾਲ ਅੰਤਰਜਾਮੀ, ਸਰਬ ਵਿਆਪਕ ਸਰਬ ਪ੍ਰਕਾਸ਼ਕ ਸਭਨਾ ਜੀਆ ਕਾ, ਇਕੁ ਦਾਤਾ; ਸੋ, ਮੈ ਵਿਸਰਿ ਨ ਜਾਈ॥ ਅਜਪਾ ਜਾਪ ਵਾਹਿਗੁਰੂ ਸਤਿਗੁਰੂ ਸਾਹਿਬਾਨ ਜੀ ਨੇ ਆਪਣੇ ਨਿਰਗੁਨ ਸਰੂਪ'ਚੋਂ ਰਚੇ, ਅਸੰਖ ਬ੍ਰਹਮੰਡ ਦੇ(ਜੀਅਨ) ਜੀਆਂ ਨੂੰ, (ਬਹੁ) ਬਹੁਤ (ਭਾਤਿ) ਤਰ੍ਹਾਂ ੨, ਰੰਗਾਂ ੨ ਦੇ ਢੰਗ ਨਾਲ(ਪ੍ਰਤਿਪਾਲੈ) ਪ੍ਰਤਿਪਾਲ ਦੇ ਹਨ। ਜਿਵੇਂ ਮਾਤਾ ਜੀ ਦੇ ਉਦਰ'ਚ ਨਾੜੂਏ ਦੁਆਰਾ ਖ਼ੁਰਾਕ ਭੇਜਦੇ, ਪਰਾ ਬਾਣੀ ਦੁਆਰਾ ਸਿਮਰਨ ਕਰਾਉਂਦੇ ਹਨ। ਯਥਾ:- ਮਾਤਾ ਕੇ ਉਦਰ ਮਹਿ, ਪ੍ਰਤਿਪਾਲ ਕਰੇ; ਸੋ.ਕਿਉ ਮਨਹੁ ਵਿਸਾਰੀਐ॥ ਮਨਹੁ ਕਿਉ ਵਿਸਾਰੀਐ.ਏਵਡੁ ਦਾਤਾ; ਜਿ ਅਗਨਿ ਮਹਿ.ਆਹਾਰੁ ਪਹੁਚਾਵਏ॥ ਓਸ ਨੋ.ਕਿਹੁ ਪੋਹਿ ਨ ਸਕੀ; ਜਿਸ ਨਉ ਆਪਣੀ ਲਿਵ ਲਾਵਏ॥ ਆਪਣੀ ਲਿਵ ਆਪੇ ਲਾਏ; ਗੁਰਮੁਖਿ ਸਦਾ ਸਮਾਲੀਐ॥ ਕਹੈ ਨਾਨਕੁ.ਏਵਡੁ ਦਾਤਾ; ਸੋ ਕਿਉ ਮਨਹੁ ਵਿਸਾਰੀਐ॥ ੨੮॥) ਮਾਤ ਗਰਭ ਮਹਿ.ਆਪਨ ਸਿਮਰਨੁ ਦੇ; ਤਹ ਤੁਮ ਰਾਖਨਹਾਰੇ॥) ਇਕਿ ਮਾਸਹਾਰੀ; ਇਕਿ ਤ੍ਰਿਣੁ ਖਾਹਿ॥ ਇਕਨਾ; ਛਤੀਹ ਅੰਮ੍ਰਿਤ ਪਾਹਿ॥ ਇਕਿ.ਮਿਟੀਆ ਮਹਿ; ਮਿਟੀਆ ਖਾਹਿ॥ ਇਕਿ ਪਉਣ ਸੁਮਾਰੀ; ਪਉਣ ਸੁਮਾਰਿ॥ ਇਕਿ ਨਿਰੰਕਾਰੀ; ਨਾਮ ਆਧਾਰਿ॥

੮੯.{ਪ੍ਰਤਿਪਾਲੈ; ਜੀਅਨ ਬਹੁ ਭਾਤਿ॥ ਬਾਰੇ ਸਰਬ ਵਿਆਪੀ ਵਿਸਮਾਦ ਪ੍ਰੇਮਮਈ ਸ਼ੁਭ ਵਿਚਾਰ:- ਰਕਤੁ ਬਿੰਦੁ ਕਾ ਇਹੁ ਤਨੋ; ਅਗਨੀ ਪਾਸਿ ਪਿਰਾਣੁ॥ ਅਨੁਸਾਰ ਸ੍ਰੀਰ ਮਾਤਾ ਜੀ ਦੀ ਰਕਤ ਪਿਤਾ ਜੀ ਦੀ ਬਿੰਦ ਤੋਂ ਬਣਿਆਂ, ਅਨੇਕ ਕ੍ਰਿਮਾਂ ਦਾ ਇਕੱਠ ਹੈ। ਜਿਸ ਦੀ ਅਸੀਂ ਹੰਗਤਾ ਕਰਦੇ ਹਾਂ। ਹਰ ਇੱਕ ਸ੍ਰੀਰ'ਚ ਸੂਖ਼ਮ ਤੋਂ ਸੂਖ਼ਮ ਕ੍ਰਿਮ ਹਨ। ਉਨ੍ਹਾਂ ਕ੍ਰਿਮਾਂ'ਚ ਅੱਗੇ ਹੋਰ ਕ੍ਰਿਮ ਹਨ। ਸ੍ਰੀਰ'ਚ ਵੱਖ ੨ ਖਾਨੇ ਹਨ, ਜਿਵੇਂ ਖ਼ੁਰਾਕ, ਪਿਸ਼ਾਬ, ਬਿਸ਼ਟਾ ਆਦਿ। ਵਾਲ਼ ਨਾਲੋਂ ਭੀ ਸੌ ਗੁਣਾਂ ਸੂਖ਼ਮ ਤੋਂ ਸੂਖ਼ਮ ਨਾੜੀਆਂ ਹਨ। ਇਨ੍ਹਾਂ'ਚ ਵੱਖ ੨ ਜੀਆਂ ਨੂੰ, ਅਨੋਖੇ ਰੰਗ ਢੰਗ ਨਾਲ ਪਾਲ਼ ਰਹੇ ਹਨ। ਪੱਥਰਾਂ'ਚ ਸ਼ੱਕਰਖੋਰ ਕੀੜੇ ਪੈਦਾ ਕਰਕੇ, ਉਨ੍ਹਾਂ ਨੂੰ ਭੀ ਉੱਥੇ ਸ਼ੱਕਰ ਬਖ਼ਸ਼ਦੇ ਹਨ, ਜਿੱਥੇ ਆਉਣ ਜਾਣ ਦਾ ਕੋਈ ਭੀ ਰਸਤਾ ਨਹੀਂ ਹੈ। ਯਥਾ:- ਪਾਖਣਿ ਕੀਟੁ.ਗੁਪਤੁ ਹੋਇ ਰਹਤਾ; ਤਾ ਚੋ.ਮਾਰਗੁ ਨਾਹੀ॥ ਕਹੈ ਧੰਨਾ.ਪੂਰਨ ਤਾਹੂ ਕੋ; ਮਤ ਰੇ ਜੀਅ ਡਰਾਂਹੀ॥) ਬਇਆਲੀਸ ਲਖ ਜੀ, ਜਲ ਮਹਿ ਹੋਤੇ; ਅਨੁਸਾਰ ਸਮੁੰਦ੍ਰ'ਚ ਬਿਆਲ਼ੀ ਲੱਖ ਜੂਨ ਹੈ। ਇੱਕ ਜੂਨ'ਚ ਅਣਗਿਣਤ ਜੀਅ ਹਨ। ਵਾਹਿਗੁਰੂ ਜੀ, ਜੀਆਂ ਦਾ ਅਹਾਰ ਜੀਅ ਬਣਾ ਕੇ, ਵਿਸਮਾਦ ਢੰਗ ਨਾਲ ਪਾਲਣਾ ਕਰ ਰਹੇ ਹਨ। ਜੀਅ ਦੇ ਮਰਨ ਤੋਂ, ਉਸ ਨੂੰ ਖਾਣ ਵਾਲੇ ਕ੍ਰਿਮਾਂ ਦੀ ਪ੍ਰਤਿਪਾਲਣਾ, ਵਾਤਾਵਰਨ ਦੀ ਸਫ਼ਾਈ

ਹੁੰਦੀ ਹੈ। ਨਮਸਕਾਰ ਬਲਿਹਾਰ। ਯਥਾ:- ਸੋ ਕਰਤਾ.ਚਿੰਤਾ ਕਰੇ; ਜਿਨਿ ਉਪਾਇਆ ਜਗੁ॥ ਤਿਸੁ ਜੋਹਾਰੀ.ਸੁਅਸਤਿ ਤਿਸੁ; ਤਿਸੁ ਦੀਬਾਣੁ ਅਭਗੁ॥ ਨਾਨਕ.ਸਚੇ ਨਾਮ ਬਿਨੁ; ਕਿਆ ਟਿਕਾ ਕਿਆ ਤਗੁ॥ ੧॥) ਸੈਲ ਪਥਰ ਮਹਿ.ਜੰਤ ਉਪਾਏ; ਤਾ ਕਾ ਰਿਜਕੁ.ਆਗੈ ਕਰਿ ਧਰਿਆ॥) ਪਾਖਣਿ ਕੀਟੁ.ਗੁਪਤੁ ਹੋਇ ਰਹਤਾ; ਤਾ ਚੋ.ਮਾਰਗੁ ਨਾਹੀ॥ ਕਹੈ ਧੰਨਾ.ਪੂਰਨ ਤਾਹੂ ਕੋ; ਮਤ ਰੇ.ਜੀਅ ਡਰਾਂਹੀ॥ (ਲੱਗਨਿ) ਪ੍ਰਤਿਪਾਲਿ ਮਾਤਾ ਉਦਰਿ ਰਾਖੈ; ਲਗਨਿ ਦੇਤ ਨ ਸੇਕ॥ ਸੋਈ ਸੁਆਮੀ.ਈਹਾ ਰਾਖੈ; ਬੂਝੁ ਬੁਧਿ ਬਿਬੇਕ॥) ਸਲੋਕ ਮঃ੨॥ ਨਾਨਕ.ਚਿੰਤਾ ਮਤਿ ਕਰਹੁ; ਚਿੰਤਾ ਤਿਸ ਹੀ ਹੇਇ॥ ਜਲ ਮਹਿ.ਜੰਤ ਉਪਾਇਅਨੁ; ਤਿਨਾ ਭਿ ਰੋਜੀ ਦੇਇ॥ ਓਥੈ.ਹਟੁ ਨ ਚਲਈ; ਨਾ ਕੋ ਕਿਰਸ ਕਰੇਇ॥ ਸਉਦਾ.ਮੂਲਿ ਨ ਹੋਵਈ; ਨਾ ਕੋ ਲਏ.ਨ ਦੇਇ॥ ਜੀਆ ਕਾ ਆਹਾਰੁ ਜੀਅ; ਖਾਣਾ ਏਹੁ ਕਰੇਇ॥ ਵਿਚਿ ਉਪਾਏ ਸਾਇਰਾ; ਤਿਨਾ ਭਿ ਸਾਰ ਕਰੇਇ॥ ਨਾਨਕ.ਚਿੰਤਾ ਮਤ ਕਰਹੁ; ਚਿੰਤਾ ਤਿਸ ਹੀ ਹੇਇ॥ ੧॥ }{ਸਰਬ ਸੁਖਾ ਕਾ ਦਾਤਾ ਸਤਿਗੁਰੁ; ਤਾ ਕੀ ਸਰਨੀ ਪਾਈਐ॥

ਗੁਰ ਪ੍ਰਮੇਸਰ ਜੀ ਦੇ ਸਰਬ ਵਿਆਪੀ ਵਿਸਮਾਦ ਵਿਸ਼ੇਸ਼ ਪਰਉਪਕਾਰ:- ਪਰਮਪੂਜਨੀਕ ਸੱਚੇ ਮਾਤਾ ਪਿਤਾ ਗੁਰਤਾ ਬਿਰਾਜਮਾਨ ਸਤਿਗੁਰੂ ਸਾਹਿਬ ਜੀ, ਅਜਪਾ ਜਾਪ ਨਿਰਗੁਨ ਨਿਰੰਕਾਰ ਜੀ ਦੇ ਸਰਗੁਨ ਸਰੂਪ, ਪੂਰਨ ਗੁਰੂ ਅਵਤਾਰ ਗੁਰਸਬਦ ਸਰੂਪ ਹੋਣੇ'ਤੇ, ਆਪ ਹੀ ਸ੍ਰਬ ਵਿਆਪੀ ਮਹਾਂ ਵਿਸਮਾਦ ਪੂਰਨ ਸੱਚੇ ਅਜਪਾ ਜਾਪ ਨਿਰੰਕਾਰ ਸਰੂਪ ਹਨ। ਯਥਾ:- ਵਾਹੁ ਵਾਹੁ ਬਾਣੀ ਨਿਰੰਕਾਰ ਹੈ; ਤਿਸੁ ਜੇਵਡੁ, ਅਵਰੁ ਨ ਕੋਇ॥ ਆਪ ਜੀ'ਚੋਂ, ਸਤਿ ਸੰਤੋਖ ਦਇਆ ਧਰਮ ਵੀਚਾਰ, ਨਿਮ੍ਰਤਾ ਗ਼੍ਰੀਬੀ ਸਹਿਨਸ਼ੀਲਤਾ, ਵਿਸਮਾਦਤਾਈ ਧੀਰਜ ਖਿਮਾ ਅਜਪਾ ਜਾਪ ਨ੍ਰਿਵਿਕਾਰਤਾ ਆਦਿ ਸ੍ਰਬ ਵਿਆਪੀ ਵਿਸਮਾਦ ਸ਼ੁਭ ਗੁਣਾਂ ਦੀਆਂ ਅਨਤ ਕਲਾਂ ਦਾ ਬੱਝਵਾਂ ਪ੍ਰਕਾਸ਼ ਹੀ ਪ੍ਰਕਾਸ਼, ਸਾਡੇ ਅੰਦਰ ਬਾਹਰ ਹਰ ਸਮੇਂ ਪ੍ਰਕਾਸ਼ ਰਿਹਾ ਹੈ, ਭਾਵ ਹਰ ਸਮੇਂ ਹਰ ਵੱਡੇ ਜੀਵ, ਕ੍ਰਿਮ ਦੇ ਅੰਦਰ ਬਾਹਰ, ਆਪਣਾ ਅਜਪਾ ਜਾਪ ਆਪ ਕਰ ਰਹੇ ਹਨ। ਆਪਣੇ ਪ੍ਰੇਮੀ ਸੇਵਕ ਸਿੱਖ ਜੀ ਦੇ ਰੋਮ ੨'ਚ ਵਸ ਕੇ, ਆਪ ਅਜਪਾ ਜਾਪ ਕਰਕੇ, ਪ੍ਰੇਮੀ ਜੀ ਦੇ ਅੰਗ ੨ ਨੂੰ, ਪੂਰਨ ਸੁਖਦਾਇਕ ਹਨ। ਯਥਾ:- ਅੰਗ ਅੰਗ ਸੁਖਦਾਈ.ਪੂਰਨ ਬ੍ਰਹਮਾਈ; ਥਾਨ ਥਾਨੰਤਰ ਦੇਸਾ॥ ਆਪ ਜੀ ਹਰ ਸਮੇਂ ਜਿੱਥੇ ਅਨਤ ਸੂਰਜਾਂ ਚੰਦ੍ਰਮਿਆਂ ਤਾਰਿਆਂ ਬਿਜਲੀਆਂ ਅਗਨੀਆਂ ਟਟਿਆਣਿਆਂ ਮਨਾਂ ਇੰਦ੍ਰਿਆਂ ਨੂੰ ਪ੍ਰਕਾਸ਼ਦੇ ਹਨ, ਓੱਥੇ ਆਪਣੇ ਪ੍ਰੇਮੀਆਂ ਦੇ ਦਿਲ ਦਿਮਾਗ਼ ਰੋਮ ੨'ਚ, ਗੁਰਬਾਣੀ ਨਾਮ ਪ੍ਰੇਮ ਇਕਾਗ੍ਰਤਾ ਵਿਸਮਾਦ-ਤਾਈ ਭੇਜਦੇ ਰਹਿੰਦੇ ਹਨ। ਆਪ ਜੀ ਤੋਂ ਵਿਛੁੜਿਆ ਜੀਵ ਅਨੇਕ ਜੂਨਾਂ ਦੇ ਅਨੇਕ ਕਸ਼ਟ ਹਰ ਸਮੇਂ ਭੋਗ ਰਿਹਾ ਹੈ, ਪਰ ਆਪਣੇ ਸਿੱਖ ਬੱਚੇ ਨੂੰ ਹਰ ਸਮੇਂ ਗੁਰਬਾਣੀ ਸੁਣਾਉਂਦੇ ਹਨ। ਕੋਟਿ ਕਰਨ ਦੀਜਹਿ.ਪ੍ਰਭ ਪ੍ਰੀਤਮ; ਹਰਿ ਗੁਣ ਸੁਣੀਅਹਿ ਅਬਿਨਾਸੀ ਰਾਮ॥ ਅਨੁਸਾਰ ਪ੍ਰੇਮੀ ਸਿੱਖ ਰੋਮ ੨ ਦੇ ਕੰਨਾਂ ਨਾਲ, ਪੂਰਨ ਪ੍ਰੇਮ ਨਿਸਚੇ ਸਹਿਤ ਗੁਰਬਾਣੀ ਸੁਣਦੇ ਹਨ। ਯਥਾ:- ਗੁਰਮੁਖਿ; ਰੋਮਿ ਰੋਮਿ ਹਰਿ ਧਿਆਵੈ॥) ਇਕ ਦੂ ਜੀਭੌ, ਲਖ ਹੋਹਿ; ਲਖ ਹੋਵਹਿ, ਲਖ ਵੀਸ॥ ਲਖੁ ਲਖੁ ਗੇੜਾ, ਆਖੀਅਹਿ; ਏਕੁ ਨਾਮੁ ਜਗਦੀਸ॥) ਜਿਹਵਾ ਏਕ.ਹੋਇ ਲਖ ਕੋਟੀ; ਲਖ ਕੋਟੀ ਕੋਟਿ ਧਿਆਵੈਗੋ॥)

ਲਾਖ ਜਿਹਵਾ, ਦੇਹੁ ਮੇਰੇ ਪਿਆਰੇ; ਮੁਖੁ.ਹਰਿ ਆਰਾਧੇ ਮੇਰਾ ਰਾਮ॥ ਅਨੁਸਾਰ ਰੋਮ ੨ ਦੀ ਜ਼ਬਾਨ ਦੁਆਰਾ ਗੁਰੂ ੨ ਜਪਦੇ ਹਨ। ਆਪ ਜੀ ਦੇ ਪ੍ਰੇਮੀ ਸੇਵਕ ਜੀ, ਪੂਰਨ ਸੰਤੋਖ ਸਹਿਤ, ਅਨਹਦ ਝੁਨਕਾਰ ਆਤਮ ਸੁਖ ਭੋਗਦੇ ਹਨ। ਯਥਾ:- ਪ੍ਰਭ ਕੈ ਸਿਮਰਨਿ; ਅਨਹਦ ਝੁਨਕਾਰ॥ ਸੁਖੁ ਪ੍ਰਭ ਸਿਮਰਨ ਕਾ; ਅੰਤੁ ਨ ਪਾਰ॥) ਰਸਨਾ ਰਮਤ.ਸੁਨਤ ਸੁਖੁ ਸ੍ਰਵਨਾ; ਚਿਤ ਚੇਤੇ.ਸੁਖੁ ਹੋਈ॥ ਕਹੁ ਭੀਖਨ.ਦੁਇ ਨੈਨ ਸੰਤੋਖੇ; ਜਹ ਦੇਖਾਂ ਤਹ ਸੋਈ॥ }

ਜੋ ਜੋ ਰਚਿਓ; ਸੁ ਤਿਸਹਿ ਧਿਆਤਿ॥ ਜਿਵੇਂ ਸੱਚਿਆਰੇ ਮਾਪੇ, ਆਪਣੇ ਪਿਆਰੇ ਬੱਚੇ ਨੂੰ, ਪਰਮ ਪਿਆਰ ਸਨੇਹ ਸਤਿਕਾਰ ਨਾਲ ਚੇਤੇ ਕਰਦੇ ਹਨ, ਤਿਵੇਂ ਗੁਰਦੇਵ ਮਾਤਾ ਗੁਰਦੇਵ ਪਿਤਾ; ਗੁਰਦੇਵ ਸੁਆਮੀ ਪਰਮੇਸੁਰਾ॥ ਅਕਾਲ ਪੁਰਖੁ ਨਿਰਗੁਨ ਸਰੂਪ ਜੀ ਨੇ, ਆਪਣੇ'ਚੋਂ, ਕਈ ਕੋਟਿ; ਕੀਨੇ ਬਹੁ ਭਾਤਿ॥ ਅਨੁਸਾਰ ਅਸੰਖ ਬ੍ਰਹਮੰਡ ਧਰਤੀਆਂ ਵਣ ਤ੍ਰਿਣ ਸਭ ਜੀਅ ਜੰਤ ਬ੍ਰਹਮ ਬੇਤੇ ਨਾਮ ਰਸੀਏ, ਜੋ ਜੋ ਭੀ(ਰਚਿਓ) ਰਚੇ ਹਨ, (ਸੁ) ਭਲੀ ਪ੍ਰਕਾਰ(ਤਿਸਹਿ) ਤਿਸ ਆਪਣੀ ਸਾਰੀ ਰਚਨਾ ਨੂੰ, ਪੂਰਨ ਪ੍ਰੇਮ ਨਾਲ ਆਪਣੇ ਧਿਆਨ'ਚ, ਪ੍ਰਪੱਕਤਾ ਨਾਲ(ਧਿਆਤਿ) ਧਿਆਉਂਦੇ ਹਨ। ਇਸ ਲਈ, ਸਾਨੂੰ ਭੀ ਮਹਾਰਾਜ ਸਾਹਿਬ ਜੀ ਧਿਆਉਣੇ ਚਾਹੀਦੇ ਹਨ, ਕਿਉਂਕਿ ਗੁਰੂ ਪ੍ਰਮੇਸਰ ਜੀ ਸਾਡੇ ਵਾਸਤੇ ਉੱਬਲਦੀ ਦੇਗ'ਚ ਬੈਠੇ ਹਨ। ਅਸੀਂ ਸਭ ਏਕ ਪਿਤਾ ਅਕਾਲ ਪੁਰਖੁ ਗੁਰੂ ਜੀ ਦੇ ਬੱਚੇ ਹਾਂ। ਯਥਾ:- ਏਕੁ ਪਿਤਾ.ਏਕਸ ਕੇ ਹਮ ਬਾਰਿਕ; ਤੂ ਮੇਰਾ ਗੁਰ ਹਾਈ॥) ਵਾ ਜੋ ਜੋ ਵਾਹਿਗੁਰੂ ਸਾਹਿਬ ਜੀ ਨੇ(ਰਚਿਓ) ਰਚੇ ਹਨ, (ਸੁ) ਉਹ (ਤਿਸਹਿ) ਤਿਨ੍ਹਾਂ ਵਾਹਿਗੁਰੂ ਜੀ ਨੂੰ ਹੀ ਹਰ ਸਮੇਂ ਪੂਰਨ ਪ੍ਰੇਮ ਨਾਲ, ਆਪਣੇ ਪ੍ਰਪੱਕ ਧਿਆਨ'ਚ(ਧਿਆਤਿ) ਧਿਆਉਂਦੇ ਰਹਿੰਦੇ ਹਨ।

ਜਿਸੁ ਭਾਵੈ; ਤਿਸੁ ਲਏ ਮਿਲਾਇ॥ ਭਗਤਿ ਕਰਹਿ; ਹਰਿ ਕੇ ਗੁਣ ਗਾਇ॥) ਪੂਰਨ ਪੂਰਿ ਰਹੇ; ਦਇਆਲ॥ ਸਭ ਊਪਰਿ; ਹੋਵਤ ਕਿਰਪਾਲ॥ ਅਪਨੇ ਕਰਤਬ; ਜਾਨੈ ਆਪਿ॥ ਅੰਤਰਜਾਮੀ; ਰਹਿਓ ਬਿਆਪਿ॥ ਪ੍ਰਤਿਪਾਲੈ ਜੀਅਨ; ਬਹੁ ਭਾਤਿ॥ ਜੋ ਜੋ ਰਚਿਓ; ਸੁ ਤਿਸਹਿ ਧਿਆਤਿ॥ ਅਨੁਸਾਰ ਵਾਹਿਗੁਰੂ ਜੀ ਨੇ ਜੋ ੨ ਜੀਅ ਅਕਾਰ ਤੱਤ ਰਚੇ ਹਨ, ਉਨ੍ਹਾਂ ਸਾਰਿਆਂ'ਤੇ ਕ੍ਰਿਪਾਲ ਹੋ ਕੇ, ਉਨ੍ਹਾਂ ਨੂੰ ਹਰ ਸਮੇਂ ਆਪ ਧਿਆਉਂਦੇ ਹਨ। ਐਸੇ ਵਿਸਮਾਦ(ਹਰਿ) ਸ੍ਰਬ ਪ੍ਰਕਾਸ਼ਕ ਦਇਆਲ ਕ੍ਰਿਪਾਲ ਕੋਟਿ ਬ੍ਰਹਮੰਡ ਦੇ ਮਾਲਕ, ਅਜਪਾ ਜਾਪ ਪੂਰਨ ਬ੍ਰਹਮ ਜੀ(ਕੇ) ਦੇ(ਗੁਣ) ਗੁਣਾਂ ਨੂੰ(ਗਾਇ) ਗਾਵੇ, ਗਾ ੨ ਕੇ ਤਨ ਮਨ ਧਨ ਸਿਰ ਅਰਪ ਕੇ ਐਸੀ(ਭਗਤਿ) ਪ੍ਰੇਮਾ-ਭਗਤੀ(ਕਰਹਿ) ਕਰੇ, ਜਿਸੁ ਕਰਕੇ, ਜਾਪ ਤਾਪ ਭਗਤਿ ਸਾ ਪੂਰੀ; ਜੋ ਪ੍ਰਭ ਕੈ ਮਨਿ ਭਾਈ॥ ਅਨੁਸਾਰ ਵਾਹਿਗੁਰੂ ਜੀ ਨੂੰ(ਭਾਵੈ) ਭਾ ਜਾਵੇ, ਤਿਸੁ ਵਿਸਮਾਦ ਪ੍ਰੇਮਾ-ਭਗਤੀ'ਤੇ ਪ੍ਰਸੰਨ ਹੋ ਕੇ, ਆਪਣੇ ਨਾਲ ਮਿਲਾਇ(ਲਏ) ਲੈਂਦੇ ਹਨ, ਭਾਵ ਗੁਰੂ ਪ੍ਰੇਮਾ-ਭਗਤੀ ਹੀ ਮਿਲਣ ਦਾ ਕਾਰਨ ਹੈ, ਆਪਣੇ ਜੋਰ ਜਤਨ ਸਿਆਣਪ ਨਾਲ ਜੀਵ ਨਹੀਂ ਮਿਲ ਸਕਦਾ, ਇਸ ਲਈ ਨਿਰਗੁਨੀਆਰ ਨੀਚ ਬਣ ਕੇ ਸ਼ਰਣ ਪੈਣਾ ਹੈ। ਯਥਾ:- ਹਮ ਨਿਰਗੁਨੀਆਰ; ਨੀਚ ਅਜਾਨ॥ ਨਾਨਕ.ਤੁਮਰੀ ਸਰਨਿ ਪੁਰਖ ਭਗਵਾਨ॥) {ਗੁਰੂ ਜੀ ਦੀ ਪ੍ਰੇਮਾ-ਭਗਤੀ ਬਾਰੇ ਸ੍ਰਬ ਵਿਆਪੀ ਅਗਮ ਅਪਾਰ ਮਹਾਂ ਵਿਸਮਾਦ ਪ੍ਰੇਮਮਈ ਸ਼ੁਭ ਵੀਚਾਰ:- ਗੁਰੂ

ਪਿਆਰੇ ਜੀ ਨੂੰ ਭਾਵੇਂ ਆਪਣੇ ਨਾਲ ਮਿਲਾ ਲੈਂਦੇ ਹਨ, ਪਰ ਫੇਰ ਭੀ ਉਹ ਪਿਆਰੇ ਭਗਤ ਜੀ ਪ੍ਰੇਮਾ-ਭਗਤੀ ਕਰਦੇ ਰਹਿੰਦੇ ਹਨ, ਕਿਉਂ ਜੋ ਉਨ੍ਹਾਂ ਨੂੰ ਪ੍ਰੇਮਾ-ਭਗਤੀ ਦਾ ਵਿਸਮਾਦ ਅਨੰਦ ਅੰਮ੍ਰਿਤ ਰਸ, ਰਿਦੇ'ਚੋਂ ਮੁਖ'ਚ ਆਉਂਦਾ ਰਹਿੰਦਾ ਹੈ। ਯਥਾ:- ਜੇ ਗੁਣਵੰਤੀ ਥੀ ਰਹੈ; ਤਾ ਭੀ.ਸਹੁ ਰਾਵਣ ਜਾਇ॥ ਜਿਵੇਂ ਇੱਕ ਸੱਚਿਆਰੇ ਰਾਜੇ ਨੇ ਆਪਣੇ ਮਹਿਲਾਂ ਦੀ ਸਫ਼ਾਈ ਕਰਨ ਵਾਲੇ, ਸਾਊ ਨੌਕਰ'ਤੇ ਪਰਮ ਪ੍ਰਸੰਨ ਹੋ ਕੇ, ਕੀਮਤੀ ਹੀਰਿਆਂ ਦਾ ਹਾਰ, ਉਸ ਦੇ ਗਲ 'ਚ ਪਾ ਦਿਤਾ। ਉਹ ਫਿਰ ਭੀ ਅਗਲੇ ਦਿਨ, ਉਸੇ ਤਰ੍ਹਾਂ ਹੀ ਸਫ਼ਾਈ ਕਰਨ ਆਇਆ, ਤਾਂ ਰਾਜੇ ਨੇ ਪੁੱਛਿਆ, "ਹੇ ਸਾਈਂ ਪਿਆਰੇ ਜੀ!ਅੱਜ ਤੁਸੀਂ ਸੇਵਾ ਕਰਨ ਕਿਉਂ ਆਏ ਹੋਂ?"ਹੱਥ ਜੋੜ ਕੇ ਕਿਹਾ, "ਹੇ ਸਤਿਕਾਰ ਜੋਗ ਰਾਜਨ ਜੀ!ਜਿਸ ਸੇਵਾ ਨੇ ਦਾਸ ਨੂੰ ਹੀਰਿਆਂ ਦਾ ਹਾਰ ਬਖ਼ਸ਼ਿਆ ਹੈ, ਉਹ ਸੇਵਾ ਦਾਸਨ ਦਾਸ ਕਿਉਂ ਛੱਡੇ?ਮਹਾਰਾਜ ਜੀ ਕ੍ਰਿਪਾ ਕਰਕੇ ਦਾਸਨ ਦਾਸ ਤੋਂ ਸੇਵਾ ਸਫ਼ਾਈ ਕਰਾਉਂਦਿਆਂ ਜਾਪ ਭੀ ਕਰਾਉਂਦੇ ਹਨ। ਜਿਹੜੇ ਬੰਦੇ ਧਰਮ ਕਿਰਤ ਕਰਦਿਆਂ ਜਾਪ ਕਰਦੇ ਹਨ, ਉਹ ਸਦਾ ਪ੍ਰਸੰਨ ਤੰਦਰੁਸਤ ਰਹਿੰਦੇ ਹਨ। ਖ਼ੁਦਾ ਜੀ ਦੀ ਖ਼ੁਸ਼ੀ, ਧਨ ਮਾਲ ਸਭ ਪ੍ਰਾਪਤ ਕਰਦੇ ਹਨ। ਜਿਹੜੇ ਕੰਮਟਾਲੂ ਧਰਮ ਕਿਰਤ ਜਾਪ ਨਹੀਂ ਕਰਦੇ, ਉਹ ਘਰੇ ਬੀਮਾਰ, ਹੋਮ ਸਿੱਕ ਰਹਿੰਦੇ ਹਨ। "ਰਾਜੇ ਨੇ ਪਰਮ-ਪ੍ਰਸੰਨ ਹੋ ਕੇ ਹੋਰ ਧਨ ਦਿਤਾ। ਇਉਂ ਜਿਹੜੇ ਪ੍ਰੇਮਾ-ਭਗਤੀ ਕਰਦੇ ਰਹਿੰਦੇ ਹਨ, ਉਨ੍ਹਾਂ ਨੂੰ ਸਦਾ ਦਿਆਲ ਵਾਹਿਗੁਰੂ ਜੀ, ਚੌਗੁਣਾਂ ਨਿਹਾਲ ਕਰ ਦਿੰਦੇ ਹਨ। ਯਥਾ:- ਜਿਸ ਕੀ ਬਸਤੁ; ਤਿਸੁ ਆਗੈ ਰਾਖੈ॥ ਪ੍ਰਭ ਕੀ ਆਗਿਆ; ਮਾਨੈ ਮਾਥੈ॥ ਉਸ ਤੇ ਚਉਗੁਨ; ਕਰੈ ਨਿਹਾਲੁ॥ ਨਾਨਕ ਸਾਹਿਬੁ; ਸਦਾ ਦਇਆਲੁ॥ ੨॥ }

ਮਨ ਅੰਤਰਿ; ਬਿਸ੍ਵਾਸੁ ਕਰਿ ਮਾਨਿਆ॥ ਕਰਨਹਾਰੁ; ਨਾਨਕ ਇਕੁ ਜਾਨਿਆ॥ ੩॥ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਤਿਗੁਰੂ ਗ੍ਰੰਥ ਸਾਹਿਬਜੀ ਫ਼ੁਰਮਾਉਂਦੇ ਹਨ:- ਪ੍ਰੇਮਾ-ਭਗਤੀ ਕਰਨ ਵਾਲੇ ਪ੍ਰੇਮੀ ਭਗਤ ਜੀ ਨੇ, ਆਪਣੇ ਮਨ(ਅੰਤਰਿ) ਅੰਦਰ, ਐਸਾ ਪੂਰਨ(ਬਿਸ੍ਵਾਸੁ) ਭਰੋਸਾ ਸਿਦਕ ਨਿਸਚਾ(ਕਰਿ) ਕਰਕੇ, ਅਜਪਾ ਜਾਪ ਬ੍ਰਹਮ ਸਰੂਪ ਸਤਿਗੁਰੂ ਸਾਹਿਬ ਜੀ(ਮਾਨਿਆ) ਮੰਨੇ, ਅੱਗੇ ਮੰਨਾਏ ਪੂਜੇ ਪੂਜਾਏ, ਜਪੇ ਜਪਾਏ ਧਿਆਏ ਹਨ, ਜਿਸ ਕਰਕੇ(ਇਕੁ) ਇੱਕ ਅਦ੍ਵੈਤ ਸਰੂਪ ਅਜਪਾ ਜਾਪ ਪੂਰਨ ਅਗਮ ਮਹਾਂ ਵਿਸਮਾਦ ਪੂਰਨ ਬ੍ਰਹਮ ਜੀ, ਅਨੇਕ ਬ੍ਰਹਮੰਡ ਦੇ(ਕਰਨਹਾਰੁ) ਕਰਨ ਵਾਲੇ(ਜਾਨਿਆ) ਜਾਣ ਲਏ ਹਨ॥ ੩॥

ਜਨੁ ਲਾਗਾ; ਹਰਿ ਏਕੈ ਨਾਇ॥ ਤਿਸ ਕੀ ਆਸ; ਨ ਬਿਰਥੀ ਜਾਇ॥ ਵਾਹਿਗੁਰੂ ਮਹੱਲਾ ਪੰਜਵਾਂ ਜੀ, ਆਪਣੇ ਪਿਆਰੇ ਸੇਵਕ ਜੀ'ਤੇ ਨਦਰ ਬਖ਼ਸ਼ੀਸ਼ ਕਰਕੇ, ਸੇਵਾ ਸਿਮਰਨ ਪਰਉਪਕਾਰ ਅਕਾਲ ਪੁਰਖ ਜੀ ਦੇ ਚਰਨ-ਕਮਲਾਂ ਦਾ ਪੂਜਣ ਕਰਾ ਕੇ, ਸੱਚੇ ਅਜਪਾ ਜਾਪ ਨਿਰੰਕਾਰ ਨਿਰਮਲ ਨਿਰਵੈਰ ਨਿਰਲੇਪ ਬ੍ਰਹਮ ਜੀ'ਚ, ਪੂਰਨ ਮਹਾਂ ਵਿਸਮਾਦ ਲੀਣਤਾ ਬਖ਼ਸ਼ਦੇ ਹਨ, ਸੋ ਫੁਰਮਾ ਰਹੇ ਹਨ। ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ॥ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਦੇ ਗੁਰਸ਼ਬਦ ਰੂਪੀ, ਸ਼ੁਭ ਸੱਚੇ ਸ੍ਰਬ ਵਿਆਪੀ ਮਹਾਂ ਵਿਸਮਾਦ ਚਰਨ-ਕਮਲਨ ਜੀ

ਨੂੰ, ਰਾਤ ਦਿਨ ਪੂਜਣ ਵਾਲੇ, ਜਿਹੜੇ (ਜਨੁ) ਪਿਆਰੇ ਗੁਰਸੇਵਕ ਭਗਤ ਜੀ, (ਹਰਿ) ਸ੍ਰਬ ਪ੍ਰਕਾਸ਼ਕ ਅਨਤਕਲਾਵਾਨ, (ਏਕੈ) ਇੱਕ ਅਦ੍ਵੈਤ ਸਰੂਪ ਪੂਰਨ ਵਿਸਮਾਦ ਅਜਪਾ ਜਾਪ ਬ੍ਰਹਮ ਜੀ ਦੇ ਪਰਮਪਵਿੱਤ੍ਰ ਸ਼ੁਭ ਸੱਚੇ(ਨਾਇ) ਨਾਮ'ਚ(ਲਾਗਾ) ਲੱਗੇ ਹਨ। ਤਿਸ ਗੁਰਮੁਖਿ ਪਿਆਰੇ ਜੀ(ਕੀ) ਦੀ ਗੁਰਮਤਿ ਅਨੁਸਾਰ ਧਨ ਪਦਾਰਥ ਸਪੁੱਤ੍ਰ ਆਦਿ, ਵਾਹਿਗੁਰੂ ਜੀ ਨੂੰ ਮਿਲਣ ਦੀ ਸ਼ੁਭ ਸੱਚੀ ਆਸ(ਬਿਰਥੀ) ਖਾਲੀ(ਨ) ਨਹੀਂ(ਜਾਇ) ਜਾਂਦੀ। ਜਿਵੇਂ ਪਰਮਪੂਜਨੀਕ ਪਰਮ ਪਿਆਰੇ ਧ੍ਰੂ ਭਗਤ ਜੀ ਨੇ, ਪੰਜ ਵਰ੍ਹੇ ਦੀ ਨਿੱਕੀ ਉਮਰ'ਚ, ਮਾਧੋ ਬਨ'ਚ ਜਾ ਕੇ, ਅਪਨੇ ਲੋਭ ਕਉ; ਕੀਨੋ ਮੀਤੁ॥ ਸਗਲ ਮਨੋਰਥ; ਮੁਕਤਿ ਪਦੁ ਦੀਤੁ॥ ਅਨੁਸਾਰ ਰਾਜ ਪ੍ਰਾਪਤੀ ਦੀ ਆਸ ਰੱਖ ਕੇ, ਪ੍ਰੇਮਾ-ਭਗਤੀ ਕੀਤੀ। ਛੱਤੀਹ ਹਜ਼ਾਰ ਵਰ੍ਹੇ ਦਾ ਰਾਜ, ਅਟੱਲ ਪਦਵੀ, ਦਰਸ਼ਨਾਂ ਦੀ ਪ੍ਰਾਪਤੀ ਕਰਕੇ ਨਿਹਾਲ ਹੋਏ। ਯਥਾ:- ਸਭੇ ਇਛਾ ਪੂਰੀਆ; ਜਾ ਪਾਇਆ ਅਗਮ ਅਪਾਰਾ॥

ਸੇਵਕ ਕਉ; ਸੇਵਾ ਬਨਿ ਆਈ॥ ਹੁਕਮੁ ਬੂਝਿ; ਪਰਮਪਦੁ ਪਾਈ॥ ਆਪਣੇ ਪਰਮਪੂਜਨੀਕ ਮਾਤਾ ਪਿਤਾ ਸਰੂਪ, ਪਾਰਬ੍ਰਹਮ ਅਸਚਰਜ ਗੁਰਦੇਵ ਜੀ ਦੀ, ਸ੍ਰਬ ਵਿਆਪੀ ਅਗਮ ਅਪਾਰ ਮਹਾਂ ਵਿਸਮਾਦ ਅਨਤਕਲਾਵਾਨ ਪੂਰਨ ਕ੍ਰਿਪਾ ਹੀ ਕ੍ਰਿਪਾ ਨੂੰ ਪ੍ਰਾਪਤ, ਆਪਣੇ ਗੁਰੂ ਜੀ ਨੂੰ ਸਿਰ ਅਰਪਣ ਵਾਲੇ, ਸੁਆਸ ੨ ਗੁਰੂ ੨ ਜਪਣ ਜਪਾਉਣ ਵਾਲੇ, ਗੁਰ ਸੇਵਕ ਜੀ(ਕਉ) ਨੂੰ, ਆਪਣੇ ਰਿਦੇ ਦੇ ਪਿਆਰੇ ਪਰਮਪੂਜਨੀਕ ਮਾਤਾ ਪਿਤਾ ਸਰੂਪ ਗੁਰਦੇਵ ਜੀ ਦੀ, ਸ਼ੁਭ ਸੱਚੀ ਸੁੱਚੀ ਉੱਚੀ ਸੇਵਾ ਕਰਨੀ ਹੀ ਬਨਿ ਆਈ ਹੈ, ਭਾਵ ਮਾਣ ਤਿਆਗ ਕੇ, ਸਿਰ ਅਰਪ ਕੇ, ਨੀਚ ਕੀਟ ਕੂਕਰ ਗੁਲਾਮ ਦਾਸਨ ਦਾਸ ਗਰੀਬ ਬਣ ਕੇ, ਪੂਰਨ ਪ੍ਰੇਮ ਸਹਿਤ, ਪੂਰਨ ਗੁਰੂ ਜੀ ਦੀ ਸੱਚੀ ਸੇਵਾ ਕਰਦੇ ਹਨ। ਮਾਤਾ ਪਿਤਾ ਜੀ ਸਰੂਪ, ਆਪਣੇ ਹੀਏ ਰਿਦੇ ਦੇ ਪਿਆਰੇ ਪ੍ਰੀਤਮ ਗੁਰੂ ਪ੍ਰਮੇਸਰ ਜੀ ਦੀ ਮਿੱਠੀ ਪਿਆਰੀ ਗੁਰੂ ਸੇਵਾ ਕਰਨ ਵਾਲੇ ਗੁਰ ਸੇਵਕ ਜੀ ਨੂੰ, ਸਿਰ ਦੇਣ ਨਾਮ ਜਪਣ ਜਪਾਉਣ, ਗੁਰਤਾ ਬਿਰਾਜਮਾਨ ਗੁਰ ਪ੍ਰਮੇਸਰ ਜੀ ਦੇ ਅੱਖਰ ੨ ਨੂੰ, ਪਾਰਬ੍ਰਹਮ ਕਰਕੇ ਮੰਨਣ ਮਨਾਉਣ, ਪੂਜਣ ਪੂਜਾਉਣ ਦਾ ਜੋ ਹੁਕਮੁ ਸੀ, ਇਸ ਨੂੰ(ਬੂਝਿ) ਬੁੱਝ, ਮੰਨ, ਕਮਾ ਕੇ, (ਪਰਮਪਦੁ) (ਪਰਮ+ਪਦੁ) (ਪਰਮ) ਵੱਡੀ ਉੱਚੀ ਸੱਚੀ ਸੁੱਚੀ(ਪਦੁ) ਪਦਵੀ(ਪਾਈ) ਪਾ ਲਈ। ਯਥਾ:- ਬ੍ਰਹਮਗਿਆਨੀ; ਸਗਲ ਕੀ ਰੀਨਾ॥ ਆਤਮ ਰਸੁ; ਬ੍ਰਹਮਗਿਆਨੀ ਚੀਨਾ॥) ਹੁਕਮੁ ਬੂਝਿ; ਰੰਗ ਰਸ ਮਾਣੇ॥ ਸਤਿਗੁਰ ਸੇਵਾ; ਮਹਾ ਨਿਰਬਾਣੇ॥ ਹੁਕਮੁ ਬੂਝਿ.ਜਨ ਭਏ ਨਿਹਾਲਾ; ਇਹ ਭਗਤਾ ਕੀ ਘਾਲਣਾ॥ ਹਰ ਰਿਦੇ ਦੇ ਪਿਆਰੇ ਪਰਮ ਪੂਜਨੀਕ ਮਾਤਾ ਪਿਤਾ ਸਰੂਪ ਗੁਰਦੇਵ ਮਹੱਲਾ ਪਹਿਲਾ ਸਤਿਗੁਰੂ ਗਰੰਥ ਸਾਹਿਬ ਜੀ ਸ੍ਰਬ ਵਿਆਪੀ ਵਿਸਮਾਦ ਅਨਤ ਕਲਾਵਾਨ ਗ੍ਰੀਬੀ ਨਾਲ ਐਸੇ ਗੁਰਸੇਵਕ ਜੀ ਬਾਰੇ ਫ਼ੁਰਮਾ ਰਹੇ ਹਨ। ਯਥਾ:- ਜਾਤਿ ਕੁਲੀਨੁ; ਸੇਵਕੁ ਜੇ ਹੋਇ॥ ਤਾ ਕਾ ਕਹਣਾ; ਕਹਹੁ ਨ ਕੋਇ॥ ਵਿਚਿ ਸਨਾਤੀ; ਸੇਵਕੁ ਹੋਇ॥ ਨਾਨਕ; ਪਣ੍ਹੀਆ ਪਹਿਰੈ ਸੋਇ॥) ਸੇਵਕ ਕਾ ਹੋਇ ਸੇਵਕੁ ਵਰਤਾ; ਕਰਿ ਕਰਿ ਬਿਨਉ ਬੁਲਾਈ॥ ੧੭॥ ਨਾਨਕ ਕੀ ਬੇਨੰਤੀ ਹਰਿ ਪਹਿ; ਗੁਰ ਮਿਲਿ.ਗੁਰ ਸੁਖੁ ਪਾਈ॥ ੧੮॥) ਕੋਟਿ ਮਧੇ ਕੋ ਵਿਰਲਾ ਸੇਵਕੁ; ਹੋਰਿ ਸਗਲੇ ਬਿਉਹਾਰੀ॥) ਸੋ ਸੇਵਕੁ; ਜਿਸੁ ਕਿਰਪਾ ਕਰੀ॥ ਨਿਮਖ

ਨਿਮਖ; ਜਪਿ ਨਾਨਕ ਹਰੀ॥) ਸੋ ਸੇਵਕੁ; ਜਿਸੁ ਦਇਆ ਪ੍ਰਭੁ ਧਾਰੈ॥ ਨਾਨਕ ਸੋ ਸੇਵਕੁ; ਸਾਸਿ ਸਾਸਿ ਸਮਾਰੈ॥ ੩॥) ਨਾਨਕ, ਸੇਵਕੁ ਸੋਈ ਆਖੀਐ; ਜੋ ਸਿਰੁ ਧਰੇ ਉਤਾਰਿ॥) ਮਾਰੂ ਮਹਲਾ ੫॥ ਮਾਨ ਮੋਹ ਅਰੁ ਲੋਭ ਵਿਕਾਰਾ; ਬੀਓ.ਚੀਤਿ ਨ ਘਾਲਿਓ॥ ਨਾਮ ਰਤਨੁ ਗੁਣਾ ਹਰਿ ਬਣਜੇ; ਲਾਦਿ ਵਖਰੁ ਲੈ ਚਾਲਿਓ॥ ੧॥ ਸੇਵਕ ਕੀ; ਓੜਕਿ ਨਿਬਹੀ ਪ੍ਰੀਤਿ॥ ਜੀਵਤ ਸਾਹਿਬੁ ਸੇਵਿਓ ਅਪਨਾ; ਚਲਤੇ ਰਾਖਿਓ ਚੀਤਿ॥ ੧॥ ਰਹਾਉ॥ ਜੈਸੀ ਆਗਿਆ ਕੀਨੀ ਠਾਕੁਰਿ; ਤਿਸ ਤੇ ਮੁਖੁ ਨਹੀ ਮੋਰਿਓ॥ ਸਹਜੁ ਅਨੰਦੁ ਰਖਿਓ ਗ੍ਰਿਹ ਭੀਤਰਿ; ਉਠਿ ਉਆਹੂ ਕਉ ਦਉਰਿਓ॥ ੨॥ ਆਗਿਆ ਮਹਿ ਭੂਖ.ਸੋਈ ਕਰਿ ਸੂਖਾ; ਸੋਗ ਹਰਖ.ਨਹੀ ਜਾਨਿਓ॥ ਜੋ ਜੋ ਹੁਕਮੁ ਭਇਓ ਸਾਹਿਬ ਕਾ; ਸੋ ਮਾਥੈ ਲੇ ਮਾਨਿਓ॥ ੩॥ ਭਇਓ ਕ੍ਰਿਪਾਲੁ ਠਾਕੁਰੁ.ਸੇਵਕ ਕਉ; ਸਵਰੇ ਹਲਤ ਪਲਾਤਾ॥ ਧੰਨੁ ਸੇਵਕੁ.ਸਫਲੁ ਓਹੁ ਆਇਆ; ਜਿਨਿ ਨਾਨਕ.ਖਸਮੁ ਪਛਾਤਾ॥) ਸੋ ਸੇਵਕੁ; ਜੋ ਲਾਇਆ ਸੇਵ॥ ਤਿਨ ਹੀ ਪਾਏ; ਨਿਰੰਜਨ ਦੇਵ॥) ਜਿਥੈ ਓਹੁ ਜਾਇ, ਤਿਥੈ ਓਹੁ ਸੁਰਖਰੂ; ਓਸ ਕੈ ਮੁਹਿ ਡਿਠੈ, ਸਭ ਪਾਪੀ ਤਰਿਆ॥) ਜੋ ਕਿਛੁ ਠਾਕੁਰ ਕਾ.ਸੋ ਸੇਵਕ ਕਾ; ਸੇਵਕੁ.ਠਾਕੁਰ ਹੀ ਸੰਗਿ ਜਾਹਰੁ ਜੀਉ॥) ਮੁਲ ਖਰੀਦੀ ਲਾਲਾ ਗੋਲਾ; ਮੇਰਾ ਨਾਉ ਸਭਾਗਾ॥ ਗੁਰ ਕੀ ਬਚਨੀ.ਹਾਟਿ ਬਿਕਾਨਾ; ਜਿਤੁ ਲਾਇਆ.ਤਿਤੁ ਲਾਗਾ॥) ਜਨ ਨਾਨਕੁ.ਹਾਟਿ ਵਿਹਾਝਿਆ; ਹਰਿ.ਗੁਲਮ ਗੁਲਾਮੀ॥) ਮੁਰਦਾ ਹੋਇ ਮੁਰੀਦ; ਨ ਗਲੀ ਹੋਵਣਾ। ਸਾਬਰੁ ਸਿਦਕਿ ਸਹੀਦੁ, ਭਰਮ ਭਉ ਖੋਵਣਾ। ਗੋਲਾ ਮੁਲ ਖਰੀਦੁ, ਕਾਰੇ ਜੋਵਣਾ। ਨਾ ਤਿਸੁ ਭੁਖ.ਨ ਨੀਦ; ਨ ਖਾਣਾ ਸੋਵਣਾ। ਪੀਹਣਿ ਹੋਇ ਜਦੀਦ; ਪਾਣੀ ਢੋਵਣਾ। ਪਖੇ ਦੀ ਤਾਗੀਦ, ਪਗ ਮਲਿ ਧੋਵਣਾ। ਸੇਵਕ ਹੋਇ ਸੰਜੀਦੁ, ਨ ਹਸਣ ਰੋਵਣਾ। ਦਰ ਦਰਵੇਸ ਰਸੀਦ; ਪਿਰਮ ਰਸ ਭੋਵਣਾ। ਚੰਦ ਮੁਮਾਰਖ ਈਦ, ਪੁਗ ਖਲੋਵਣਾ॥ ੧੮॥) ਖਾਧੇ ਲੂਣ.ਗੁਲਾਮ ਹੋਇ; ਪੀਹਿ ਪਾਣੀ ਢੋਵੈ। ਲੂਣ ਖਾਇ.ਕਰਿ ਚਾਕਰੀ; ਰਣਿ ਟੁਕ ਟੁਕ ਹੋਵੈ। ਲੂਣ ਖਾਇ.ਧੀ ਪੁਤੁ ਹੋਇ; ਸਭ ਲਜਾ ਧੋਵੈ॥ ਲੂਣੁ ਵਣੋਟਾ.ਖਾਇ ਕੈ; ਹਥ ਜੋੜਿ ਖੜੋਵੈ॥ ਵਾਟ ਵਟਾਊ ਲੂਣੁ ਖਾਇ; ਗੁਣੁ ਕੰਠਿ ਪਰੋਵੈ॥ ਲੂਣ ਹਰਾਮੀ ਗੁਨਹਗਾਰ; ਮਰਿ ਜਨਮੁ ਵਿਗੋਵੈ॥) ਬੈ ਖਰੀਦੁ; ਹਉ ਦਾਸਰੋ ਤੇਰਾ॥ ਤੂੰ ਭਾਰੋ ਠਾਕੁਰੁ; ਗੁਣੀ ਗਹੇਰਾ॥) ਹਮ ਕੂਕਰ; ਤੇਰੇ ਦਰਬਾਰਿ॥ ਭਉਕਹਿ ਆਗੈ; ਬਦਨੁ ਪਸਾਰਿ॥) ਕਹਿ ਕਬੀਰ.ਗੁਲਾਮੁ ਘਰ ਕਾ; ਜੀਆਇ ਭਾਵੈ ਮਾਰਿ॥) ਗੁਰ ਕੈ ਗ੍ਰਿਹਿ; ਸੇਵਕੁ ਜੋ ਰਹੈ॥ ਗੁਰ ਕੀ ਆਗਿਆ; ਮਨ ਮਹਿ ਸਹੈ॥ ਆਪਸ ਕਉ; ਕਰਿ ਕਛੁ ਨ ਜਨਾਵੈ॥ ਹਰਿ ਹਰਿ ਨਾਮੁ; ਰਿਦੈ ਸਦ ਧਿਆਵੈ॥ ਮਨੁ ਬੇਚੈ; ਸਤਿਗੁਰ ਕੈ ਪਾਸਿ॥ ਤਿਸੁ ਸੇਵਕ ਕੇ; ਕਾਰਜ ਰਾਸਿ॥ ਸੇਵਾ ਕਰਤ; ਹੋਇ ਨਿਹਕਾਮੀ॥ ਤਿਸ ਕਉ ਹੋਤ; ਪਰਾਪਤਿ ਸੁਆਮੀ॥ ਅਪਨੀ ਕ੍ਰਿਪਾ; ਜਿਸੁ ਆਪਿ ਕਰੇਇ॥ ਨਾਨਕ ਸੋ ਸੇਵਕੁ; ਗੁਰ ਕੀ ਮਤਿ ਲੇਇ॥ ੨॥) ਮਾਨ ਅਭਿਮਾਨ ਮੰਧੇ; ਸੋ ਸੇਵਕੁ ਨਾਹੀ॥ ਅਨੁਸਾਰ ਜੋ ਮਾਣ ਤੇ ਹੰਕਾਰ'ਚ ਹੈ, ਸੋ ਗੁਰਸੇਵਕ ਨਹੀਂ ਹੈ।

ਇਸ ਤੇ ਊਪਰਿ; ਨਹੀ ਬੀਚਾਰੁ॥ ਜਾ ਕੈ ਮਨਿ; ਬਸਿਆ ਨਿਰੰਕਾਰੁ॥ ਤਨ ਮਨ ਧਨ ਜਿੰਦ ਆਪਣੇ ਗੁਰਦੇਵ ਜੀ ਨੂੰ ਅਰਪ ਕੇ, ਸੇਵਾ ਕਰਨ ਵਾਲੇ, ਹੁਕਮ ਬੁੱਝ ਪਰਮਪਦਵੀ ਪਾਉਣ ਵਾਲੇ(ਜਾ)

ਜਿਸ ਗੁਰਸੇਵਕ ਜੀ(ਕੈ) ਦੇ ਮਨਿ'ਚ, (ਨਿਰੰਕਾਰੁ) ਸ਼ੁੱਧ ਸਰੂਪ ਕੋਟਿ ਬ੍ਰਹਮੰਡ ਦੇ ਕਰਤੇ ਵਿਆਪਕ ਵਿਸਮਾਦ ਅਜਪਾ ਜਾਪ ਸੱਚੇ ਬ੍ਰਹਮ ਜੀ, ਗੁਰਪ੍ਰਸਾਦਿ ਆਪ(ਬਸਿਆ) ਵਸੇ ਹਨ, ਇਸ ਤੇ ਊਪਰਿ, ਉੱਚਾ ਹੋਰ ਕੋਈ ਭੀ ਸ਼ੁਭ ਸੱਚਾ ਸੂਬੱਤ ਦੇ ਭਲੇ ਦਾ ਮਹਾਂ ਵਿਸਮਾਦ ਸੁੰਦਰ ਬ੍ਰਹਮ ਬੀਚਾਰੁ ਨਹੀ ਹੈ। ਯਥਾ:- ਸੋ ਸੁਖੀਆ; ਸਭ ਤੇ ਊਤਮੁ ਸੋਇ॥ ਜਾ ਕੈ ਹ੍ਰਿਦੈ ਵਸਿਆ; ਪ੍ਰਭੁ ਸੋਇ॥) ਓਹੁ ਸਭ ਤੇ ਊਚਾ, ਸਭ ਤੇ ਸੂਚਾ; ਜਾ ਕੈ ਹਿਰਦੈ ਵਸਿਆ ਭਗਵਾਨੁ॥) ਜਿਸ ਕੈ ਅੰਤਰਿ; ਬਸੈ ਨਿਰੰਕਾਰੁ॥ ਤਿਸ ਕੀ ਸੀਖ; ਤਰੈ ਸੰਸਾਰੁ॥

ਬੰਧਨ ਤੋਰਿ; ਭਏ ਨਿਰਵੈਰ॥ ਅਨਦਿਨੁ; ਪੂਜਹਿ ਗੁਰ ਕੇ ਪੈਰ॥ (ਗੁਰ) ਵਿਸਮਾਦ ਨੂਰੋ ਨੂਰ, ਇੱਕ ਰਸ ਬੱਝਵੇਂ ਪ੍ਰਕਾਸ਼ ਹੀ ਪ੍ਰਕਾਸ਼, ਪਰਮਪੂਜਨੀਕ ਸਭ ਤੇ ਵਡਾ ਸਤਿਗੁਰੁ ਨਾਨਕੁ; ਜੀ(ਕੇ) ਦੇ ਪਰਮਪਵਿੱਤ੍ਰ ਸੱਚੇ ਮਹਾਨ ਪਰਉਪਕਾਰੀ(ਪੈਰ) ਚਰਨ-ਕਮਲ ਵਾ ਗੁਰਸ਼ਬਦ ਰੂਪ, ਮਾਈ ਚਰਨ ਗੁਰ ਮੀਠੇ॥ ਅਨੁਸਾਰ ਸੱਚੇ ਮਿੱਠ ਮਿਠੇ ਸੱਚੇ ਚਰਨ-ਕਮਲਾਂ ਨੂੰ, ਗੁਰਸੇਵਕ ਜੀ(ਅਨਦਿਨੁ) ਰਾਤ ਦਿਨ(ਪੂਜਹਿ) ਪੂਜਦੇ ਹਨ। ਯਥਾ:- ਸਭੁ ਦਿਨਸੁ ਰੈਣਿ.ਦੇਖਉ ਗੁਰੁ ਅਪੁਨਾ; ਵਿਚਿ ਅਖੀ.ਗੁਰ ਪੈਰ ਧਰਾਈ॥ ਗੁਰ ਪ੍ਰਮੇਸਰ ਜੀ ਦੇ ਸੱਚੇ ਚਰਨ-ਕਮਲ ਪੂਜਣੇ ਕਰਕੇ, ਓਨੀ ਦੁਨੀਆ ਤੋੜੇ ਬੰਧਨਾ; ਅੰਨੁ ਪਾਣੀ ਥੋੜਾ ਖਾਇਆ॥ ਅਨੁਸਾਰ ਕਾਮ ਕ੍ਰੋਧ ਚਾਹ ਕਾਫ਼ੀ ਸ਼ਰਾਬ ਮਾਸ ਹੰਕਾਰ ਆਦਿ ਔਗੁਣਾਂ ਵਿਕਾਰਾਂ ਮਹਾਂ ਪਾਪਾਂ ਦੇ ਬੰਧਨ(ਤੋਰਿ) ਤੋੜ ਕੇ, (ਨਿਰਵੈਰ) ਵੈਰ ਤੋਂ ਰਹਿਤ, ਨਿਰਵੈਰ ਬ੍ਰਹਮ ਸਰੂਪ ਸੰਤ ਮਹਾਂਪੁਰਖ (ਭਏ) ਹੋ ਗਏ ਹਨ। ਯਥਾ:- ਮਿਟਿ ਗਏ ਬੈਰ; ਭਏ ਸਭ ਰੇਨ॥ ਅੰਮ੍ਰਿਤ ਨਾਮੁ; ਸਾਧਸੰਗਿ ਲੈਨ॥) ਨਾ ਕੋ ਮੇਰਾ ਦੁਸਮਨੁ ਰਹਿਆ; ਨਾ ਹਮ ਕਿਸ ਕੇ ਬੈਰਾਈ॥ ਬ੍ਰਹਮੁ ਪਸਾਰੁ ਪਸਾਰਿਓ ਭੀਤਰਿ; ਸਤਿਗੁਰ ਤੇ ਸੋਝੀ ਪਾਈ॥) ਬਿਸਰਿ ਗਈ; ਸਭ ਤਾਤਿ ਪਰਾਈ॥ ਜਬ ਤੇ ਸਾਧਸੰਗਤਿ; ਮੋਹਿ ਪਾਈ॥ ੧॥ ਰਹਾਉ॥ ਨਾ ਕੋ ਬੈਰੀ.ਨਹੀ ਬਿਗਾਨਾ; ਸਗਲ ਸੰਗਿ.ਹਮ ਕਉ ਬਨਿ ਆਈ॥ ੧॥) ਮੰਤ੍ਰੰ ਰਾਮ ਰਾਮ ਨਾਮੰ; ਧ੍ਯਾਨੰ ਸਰਬਤ੍ਰ ਪੂਰਨਹ॥ ਗ੍ਯਾਨੰ ਸਮ ਦੁਖ ਸੁਖੰ; ਜੁਗਤਿ ਨਿਰਮਲ ਨਿਰਵੈਰਣਹ॥ ਦਯਾਲੰ ਸਰਬਤ੍ਰ ਜੀਆ; ਪੰਚ ਦੋਖ ਬਿਵਰਜਿਤਹ॥ ਭੋਜਨੰ ਗੋਪਾਲ ਕੀਰਤਨੰ; ਅਲਪ ਮਾਯਾ.ਜਲ ਕਮਲ ਰਹਤਹ॥ ਉਪਦੇਸੰ ਸਮ ਮਿਤ੍ਰ ਸਤ੍ਰਹ; ਭਗਵੰਤ ਭਗਤਿ ਭਾਵਨੀ॥ ਪਰ ਨਿੰਦਾ ਨਹ ਸ੍ਰੋਤਿ ਸ੍ਰਵਣੰ; ਆਪੁ ਤ੍ਯਿਾਗਿ ਸਗਲ ਰੇਣੁਕਹ॥ ਖਟ ਲਖ੍ਯਣ ਪੂਰਨੰ ਪੁਰਖਹ; ਨਾਨਕ.ਨਾਮ ਸਾਧ ਸ੍ਵਜਨਹ॥ ੪੦॥

ਇਹ ਲੋਕ ਸੁਖੀਏ; ਪਰਲੋਕ ਸੁਹੇਲੇ॥ ਨਾਨਕ ਹਰਿ ਪ੍ਰਭਿ; ਆਪਹਿ ਮੇਲੇ॥ ੪॥ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਮਹੱਲਾ ਪੰਜਵਾਂ ਜੀ ਫ਼ੁਰਮਾਉਂਦੇ ਹਨ:- ਨਿਰਮਲ ਨਿਰਵੈਰ ਗੁਰਸੇਵਕ ਜਨ ਜੀ, ਇਹ ਲੋਕ'ਚ ਆਤਮਨੰਦ ਕਰਕੇ(ਸੁਖੀਏ) ਸੁਖੀ, ਪਰਲੋਕ'ਚ ਭੀ, ਜਹ ਜਾਈਐ; ਤਹਾ ਸੁਹੇਲੇ॥ ਅਨੁਸਾਰ(ਸੁਹੇਲੇ) ਸੁਖੀ ਹਨ। (ਹਰਿ) ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਸ੍ਵਬ ਪ੍ਰਕਾਸ਼ਕ(ਪ੍ਰਭਿ) ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਗੁਰੂ ਜੀ ਨੇ ਕ੍ਰਿਪਾ ਕਰਕੇ, ਗੁਰਮੁਖਿ ਪਿਆਰੇ(ਆਪਹਿ) ਆਪ ਹੀ, ਆਪਣੇ ਨਾਲ ਮੇਲੇ ਹਨ॥ ੪॥ ਯਥਾ:- ਆਪਹਿ; ਮੇਲਿ ਲਏ॥

ਸਾਧ ਸੰਗਿ ਮਿਲਿ; ਕਰਹੁ ਅਨੰਦ॥) ਸਾਧ ਰੂਪ; ਅਪਨਾ ਤਨੁ ਧਾਰਿਆ॥ ਅਨੁਸਾਰ(ਸਾਧ) ਵਾਹਿਗੁਰੂ ਮਹੱਲਾ ਪਹਿਲਾ ਗੁਰਤਾ ਬਿਰਾਜਮਾਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੱਚੇ ਚਰਨ-ਕਮਲਾਂ ਗੁਰਸਬਦਾਂ ਸੰਗਿ, ਮਨ ਬਾਣੀ ਰੋਮ ੨ ਕਰਕੇ, ਪਤਾਸੇ ਦੇ ਪਾਣੀ'ਚ ਘੁਲਣ ਵਾਂਗ(ਮਿਲਿ) ਲੀਣ ਹੋ ਕੇ, {ਖੰਡ ਬ੍ਰਹਮੰਡ, ਆਪਣੇ ਅੰਦਰ ਬਾਹਰ ਸੁਰਤੀ ਬ੍ਰਿਤੀ ਸੋਚਣੀ'ਚ, ਅਰਥਾਂ ਸਹਿਤ ਗੁਰਬਾਣੀ ਤੱਕ ਕੇ} (ਅਨੰਦ) ਬ੍ਰਹਮਾਨੰਦ ਰਸ ਪ੍ਰਾਪਤ(ਕਰਹੁ) ਕਰਨਾ ਕਰੋ। ਯਥਾ:- ਜਿਸੁ ਮਿਲਿਐ.ਮਨਿ ਹੋਇ ਅਨੰਦੁ; ਸੋ ਸਤਿਗੁਰੁ ਕਹੀਐ॥ ਮਨ ਕੀ ਦੁਬਿਧਾ.ਬਿਨਸਿ ਜਾਇ; ਹਰਿ ਪਰਮਪਦੁ ਲਹੀਐ॥

ਵਾ ਨੀਕੀ; ਸਾਧ ਸੰਗਾਨੀ॥ ਰਹਾਉ॥ ਪਹਰ ਮੂਰਤ ਪਲ.ਗਾਵਤ ਗਾਵਤ; ਗੋਵਿੰਦ ਗੋਵਿੰਦ ਵਖਾਨੀ॥ ਅਨੁਸਾਰ ਅੱਠੇ ਪਹਿਰ ਵਾਹਿਗੁਰੂ ਭਜਨ ਕਥਾ ਕੀਰਤਨ ਗੁਰਬਾਣੀ ਜਪਣ ਜਪਾਉਣ ਵਾਲੇ ਸਾਧ ਸੰਗਤ ਜੀ ਹਨ, ਜਿਨ੍ਹਾਂ ਬਾਰੇ ਇਹ ਬਹੁਤ ਉੱਚੇ ਸੁੱਚੇ ਅਮੋਲਕ ਸ਼ੁਭ ਬਚਨ ਕਹੇ ਹਨ, ਕਿ ਵਾਹਿਗੁਰੂ ਜੀ ਆਪ ਹੀ ਸਾਧ ਸੰਗਤ ਜੀ ਰੂਪ ਹਨ। ਯਥਾ:- ਸਾਧਸੰਗਤਿ ਆਪਿ ਹੋਆ; ਆਪਿ ਜਗਤੁ ਤਰਾਇਆ॥ ਐਸੇ ਵਿਸਮਾਦ ਸਾਧ ਸੰਗਿ ਜੀ, (ਸਾਧ) ਸ੍ਰੇਸ਼ਟ ਮਹਾਂਪੁਰਖ ਸੰਤ ਭਗਤ ਜੀ, ਅਜਪਾ ਜਾਪ ਨਿਰਗੁਨ ਬ੍ਰਹਮ ਜੀ ਸੰਗਿ ਮਿਲਿ ਕੇ, (ਅਨੰਦ) ਬ੍ਰਹਮਾਨੰਦ ਰਸ ਪ੍ਰਾਪਤ ਕਰਨਾ ਕਰਹੁ। ਯਥਾ:- ਸਾਧਸੰਗਿ ਜਉ ਤੁਮਹਿ ਮਿਲਾਇਓ; ਤਉ ਸੁਨੀ ਤੁਮਾਰੀ ਬਾਣੀ॥ ਅਨਦੁ ਭਇਆ.ਪੇਖਤ ਹੀ ਨਾਨਕ; ਪ੍ਰਤਾਪ ਪੁਰਖ ਨਿਰਬਾਣੀ॥) ਧਨੁ ਧੰਨੁ ਸਤਸੰਗਤਿ.ਜਿਤੁ ਹਰਿ ਰਸੁ ਪਾਇਆ; ਮਿਲਿ ਜਨ ਨਾਨਕ ਨਾਮੁ ਪਰਗਾਸਿ॥) ਸੰਗਤਿ ਕਾ ਗੁਨੁ.ਬਹੁਤੁ ਅਧਿਕਾਈ; ਪੜਿ ਸੂਆ ਗਨਕ ਉਧਾਰੇ॥) ਛਤ੍ਰਧਾਰ ਬਾਦਿਸਾਹੀਆ; ਵਿਚਿ ਸਹਸੇ ਪਰੀਆ॥ ੧॥ ਭਾਈ ਰੇ; ਸੁਖੁ ਸਾਧਸੰਗਿ ਪਾਇਆ॥) ਸਾਧਸੰਗਤਿ ਅਸਥਾਨ; ਜਗਮਗ ਨੂਰ ਹੈ। ਲਖ ਲਖ ਸਸੀਅਰ ਭਾਨੁ; ਕਿਰਨ ਠਰੂਰ ਹੈ।

ਗੁਨ ਗਾਵਹੁ; ਪ੍ਰਭ ਪਰਮਾਨੰਦ॥ (ਪਰਮਾਨੰਦ) ਵੱਡੇ ਅਨੰਦ ਸਰੂਪ(ਪ੍ਰਭ) ਸਮ੍ਰੱਥ ਪਰਮਪੂਜਨੀਕ ਧੰਨ ਵਾਹਿਗੁਰੂ ਦਸੇ ਸਤਿਗੁਰੂ ਸਾਹਿਬਾਨ ਜੀ ਦੇ(ਗੁਨ) ਪਰਉਪਕਾਰ ਪਰਮਪਵਿੱਤ੍ਰ(ਗੁਨ) ਜਸ, ਕਵਿਤਾ ਕਵੀਸ਼ਰੀ ਢਾਡੀ ਵਾਰਾਂ ਤੇ ਧੁਰ ਦੇ ਗੁਰਬਾਣੀ ਜੀ ਦੇ ਅੰਮ੍ਰਿਤ ਕੀਰਤਨ ਕਥਾ, ਆਪਣੇ ਹਰ ਬੋਲ ਦੁਆਰਾ, ਹਰ ਸਮੇਂ(ਗਾਵਹੁ) ਗਾਉਣਾ ਕਰੋ ਜੀ। ਯਥਾ:- ਗੁਰਬਾਣੀ ਗਾਵਹ ਭਾਈ॥ ਓਹ ਸਫਲ; ਸਦਾ ਸੁਖਦਾਈ॥) ਆਵਹੁ ਸਿਖ.ਸਤਿਗੁਰੂ ਕੇ ਪਿਆਰਿਹੋ; ਗਾਵਹੁ ਸਚੀ ਬਾਣੀ॥ ਬਾਣੀ ਤ ਗਾਵਹੁ.ਗੁਰੂ ਕੇਰੀ; ਬਾਣੀਆ ਸਿਰਿ ਬਾਣੀ॥ ਜਿਨ ਕਉ ਨਦਰਿ ਕਰਮੁ ਹੋਵੈ; ਹਿਰਦੈ ਤਿਨਾ ਸਮਾਣੀ॥ ਪੀਵਹੁ ਅੰਮ੍ਰਿਤੁ. ਸਦਾ ਰਹਹੁ ਹਰਿ ਰੰਗਿ; ਜਪਿਹੁ ਸਾਰਿਗਪਾਣੀ॥ ਕਹੈ ਨਾਨਕੁ.ਸਦਾ ਗਾਵਹੁ; ਏਹ ਸਚੀ ਬਾਣੀ॥ ੨੩॥) ਆਵਹੁ ਮੀਤ ਪਿਆਰੇ॥ ਮੰਗਲ ਗਾਵਹੁ ਨਾਰੇ॥ ਸਚੁ ਮੰਗਲੁ ਗਾਵਹੁ, ਤਾ ਪ੍ਰਭ ਭਾਵਹੁ; ਸੋਹਿਲੜਾ ਜੁਗ ਚਾਰੇ॥ ਅਪਨੈ ਘਰਿ ਆਇਆ, ਥਾਨਿ ਸੁਹਾਇਆ; ਕਾਰਜ ਸਬਦਿ ਸਵਾਰੇ॥ ਗਿਆਨ ਮਹਾ ਰਸੁ ਨੇਤ੍ਰੀ ਅੰਜਨੁ; ਤ੍ਰਿਭਵਣ ਰੂਪੁ ਦਿਖਾਇਆ॥ ਸਖੀ ਮਿਲਹੁ.ਰਸਿ ਮੰਗਲੁ ਗਾਵਹੁ; ਹਮ ਘਰਿ ਸਾਜਨੁ ਆਇਆ॥ ੨॥

ਰਾਮ ਨਾਮ ਤਤੁ; ਕਰਹੁ ਬੀਚਾਰੁ॥ (ਰਾਮ) ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ॥ ਜੀ ਦੇ ਸਰਗੁਨ ਸਰੂਪ, ਪੂਰਨ ਗੁਰੂ ਅਵਤਾਰ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਰਮਪੂਜਨੀਕ ਪਰਮਪਵਿੱਤ੍ਰ(ਨਾਮ) ਅਮੋਲਕ ਗੁਰਬਾਣੀ ਨਿਰੰਕਾਰ(ਤਤੁ) ਸਾਰ ਅਸਲੀ ਸਰਬ ਵਿਆਪੀ ਵਿਸਮਾਦ ਸ਼ੁੱਧ ਬ੍ਰਹਮ ਨਿਰਗੁਨ ਸਰਗੁਨ ਜੀ ਦੀ ਏਕਤਾ ਦਾ, ਸ਼ੁਭ ਸੱਚਾ ਬੀਚਾਰੁ ਕਰਹੁ। ਯਥਾ:- ਏਕੋ ਸਬਦੁ ਵੀਚਾਰੀਐ; ਅਵਰ ਤਿਆਗੈ ਆਸ॥ ਨਾਨਕ ਦੇਖਿ ਦਿਖਾਈਐ; ਹਉ ਸਦ ਬਲਿਹਾਰੈ ਜਾਸੁ॥

ਦੂਲਭ ਦੇਹ ਕਾ; ਕਰਹੁ ਉਧਾਰੁ॥ {ਕਈ ਜਨਮ; ਭਏ ਕੀਟ ਪਤੰਗਾ॥ ਕਈ ਜਨਮ; ਗਜ ਮੀਨ ਕੁਰੰਗਾ॥ ਕਈ ਜਨਮ; ਪੰਖੀ ਸਰਪ ਹੋਇਓ॥ ਕਈ ਜਨਮ; ਹੈਵਰ ਬ੍ਰਿਖ ਜੋਇਓ॥ ੧॥ ਮਿਲੁ ਜਗਦੀਸ; ਮਿਲਨ ਕੀ ਬਰੀਆ॥ ਚਿਰੰਕਾਲ; ਇਹ ਦੇਹ ਸੰਜਰੀਆ॥) ਕਬੀਰ.ਮਾਨਸ ਜਨਮੁ ਦੁਲੰਭੁ ਹੈ; ਹੋਇ ਨ ਬਾਰੈ ਬਾਰ॥ ਜਿਉ ਬਨ ਫਲ ਪਾਕੇ.ਭੁਇ ਗਿਰਹਿ; ਬਹੁਰਿ.ਨ ਲਾਗਹਿ ਡਾਰ॥ ਉਪ੍ਰੋਕਤ ਫ਼ੁਰਮਾਣਾਂ ਅਨੁਸਾਰ ਪਸ਼ੂ ਪ੍ਰੇਤ ਪੱਥਰ ਬ੍ਰਿਛ ਕੀਟ ਪਤੰਗ ਆਦਿ ਚੌਰਾਸੀ ਲੱਖ ਜੂਨ ਤੇ ਕਈ ਜੂਨਾਂ ਬਾਰ ੨ ਭੋਗਣ ਤੋਂ ਮਗਰੋਂ, ਯਥਾ:- ਭਈ ਪਰਾਪਤਿ; ਮਾਨੁਖ ਦੇਹੁਰੀਆ॥ ਗੋਬਿੰਦ ਮਿਲਣ ਕੀ; ਇਹ ਤੇਰੀ ਬਰੀਆ॥) ਲਖ ਚਉਰਾਸੀਹ ਜੂਨਿ ਵਿਚਿ; ਉਤਮੁ ਜੂਨਿ ਸੁ ਮਾਣਸ ਦੇਹੀ। ਅਨੁਸਾਰ ਦੁਰਲੱਭ ਮਨੁੱਖਾ ਦੇਹੀ ਗੋਵਿੰਦ ਜੀ ਨੂੰ ਮਿਲਣ ਲਈ ਮਿਲੀ ਹੈ। }ਹੇ ਪ੍ਰੇਮੀ ਜੀ!ਆਪਣੇ ਪਿਆਰੇ ਵਾਹਿਗੁਰੂ ਗੁਰੂ ਪ੍ਰਮੇਸਰ ਜੀ ਦੇ ਪਰਮਪਵਿੱਤ੍ਰ ਸੱਚੇ ਸੁੱਚੇ ਉੱਚੇ ਚਰਨ-ਕਮਲਾਂ'ਚ ਰੋਮ ੨ ਕਰਕੇ ਲੀਣ ਹੋ ਕੇ, ਚੌਰਾਸੀ ਲੱਖ ਜੂਨ ਭੋਗ ਕੇ(ਦੂਲਭ) ਕਠਨ ਲੱਭਣ ਵਾਲੀ, ਅਮੋਲਕ ਹੀਰਾ ਦੇਹ(ਕਾ) ਦਾ ਵਿਕਾਰਾਂ ਔਗੁਣਾਂ ਚਾਹ ਕੌਫ਼ੀ ਨਸ਼ੇ ਕੁਕਰਮਾਂ ਜਨਮ ਮਰਨ, ਜਮਾਂ ਦੇ ਕਸ਼ਟਾਂ ਤੋਂ(ਉਧਾਰੁ) ਛੁਟਕਾਰ(ਕਰਹੁ) ਕਰਨਾ ਕਰੋ। ਯਥਾ:- ਚਰਣ ਕਮਲ; ਠਾਕੁਰ ਉਰਿ ਧਾਰਿ॥ ਦੁਲਭ ਦੇਹ; ਨਾਨਕ ਨਿਸਤਾਰਿ॥

ਅੰਮ੍ਰਿਤ ਬਚਨ; ਹਰਿ ਕੇ ਗੁਨ ਗਾਉ॥ ਪ੍ਰਾਨ ਤਰਨ ਕਾ; ਇਹੈ ਸੁਆਉ॥) ਅੰਮ੍ਰਿਤ ਬਚਨ; ਸਾਧ ਕੀ ਬਾਣੀ॥ ਅਨੁਸਾਰ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ(ਕੇ) ਦੇ ਅੰਮ੍ਰਿਤ ਬਚਨ, (ਹਰਿ) ਨਿਰਗੁਨੁ ਆਪਿ; ਸਰਗੁਨੁ ਭੀ ਓਹੀ॥ ਸ੍ਰਬ ਵਿਆਪੀ ਅਜਪਾ ਜਾਪ ਅਕਾਲ ਪੁਰਖੁ ਵਾਹਿਗੁਰੂ ਜੀ ਦੇ ਗੁਨ ਰੋਮ ੨ ਕਰਕੇ, ਕਥਾ ਕੀਰਤਨ, ਆਪਣੇ ਹਰ ਤਰ੍ਹਾਂ ਦੇ ਬੋਲਾਂ ਦੁਆਰਾ, ਸਦਾ ਹਰ ਜਗ੍ਹਾ ਗਾਉ। ਹੇ(ਪ੍ਰਾਨ) ਪਿਆਰੇ ਜਿੰਦ ਜਾਨ ਜੀ!(ਪ੍ਰਾਨ) ਪ੍ਰਾਣਾਂ ਦੇ, ਸੰਸਾਰ ਅਗਨ ਸਾਗਰ ਦੇ ਵਿਸ਼ੇ ਰੂਪੀ ਜਲ ਤੋਂ ਤਰਨ ਕਾ(ਇਹੈ) ਇਹੋ ਹੀ(ਸੁਆਉ) ਪ੍ਰਯੋਜਨ, ਸੁਆਦ, ਸਾਧਨ ਹੈ।

ਆਠ ਪਹਰ; ਪ੍ਰਭ ਪੇਖਹੁ ਨੇਰਾ॥ ਮਿਟੈ ਅਗਿਆਨੁ; ਬਿਨਸੈ ਅੰਧੇਰਾ॥ ਹੇ ਪਿਆਰੇ ਜੀਓ!ਆਪ ਜੀ ਦੇ ਨੇਤ੍ਰਾਂ'ਚ ਵਸ ਕੇ, ਹੁਣ ਆਪ ਪੜ੍ਹਨ ਵਾਲੇ, ਆਪ ਜੀ ਦੇ ਕੰਨਾਂ'ਚ ਵਸ ਕੇ, ਹੁਣ ਆਪ ਸੁਨਣ ਵਾਲੇ(ਪ੍ਰਭ) ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਸਤਿਗੁਰੂ ਨਾਨਕ ਦੇਵ

ਸਾਹਿਬ ਜੀ ਦੇ ਨਿਰਗੁਨ ਪ੍ਰਕਾਸ਼ ਨੂੰ, ਆਠ ਪਹਰ ਆਪਣੇ (ਨੇਰਾ) ਨੇੜੇ, ਅੰਦਰ ਬਾਹਰ (ਪੇਖਹੁ) ਦੇਖਣਾ ਕਰੋ। ਯਥਾ:- ਐਸੀ ਪ੍ਰੀਤਿ ਕਰਹੁ ਮਨ ਮੇਰੇ॥ ਆਠ ਪਹਰ; ਪ੍ਰਭ ਜਾਨਹੁ ਨੇਰੇ॥ ਜਿਸ ਕਰਕੇ, ਸੁਆਦ ਮੋਹ ਰਸ ਬੇਧਿਓ; ਅਗਿਆਨਿ ਰਚਿਓ ਸੰਸਾਰੁ॥ ਅਨੁਸਾਰ ਸੁਆਦ ਮੋਹ ਭਰਮ ਵਿਕਾਰ ਮਹਾਂ ਪਾਪ ਕਰਮ ਰੂਪ ਅਗਿਆਨੁ ਦਾ ਅੰਧੇਰਾ ਮਿਟੈ(ਬਿਨਸੈ) ਨਾਸ ਹੋ ਜਾਵੇਗਾ। ਯਥਾ:- ਅਗਿਆਨੁ ਅੰਧੇਰਾ ਮਿਟਿ ਗਇਆ; ਗੁਰ ਚਾਨਣੁ ਗਿਆਨੁ ਚਰਾਗੁ॥) ਅਗਿਆਨ ਭਰਮੁ ਬਿਨਸੈ ਦੁਖ ਡੇਰਾ॥ ਜਾ ਕੈ ਹ੍ਰਿਦੈ ਬਸਹਿ ਗੁਰ ਪੈਰਾ॥ ੩॥)

ਸੁਨਿ ਉਪਦੇਸੁ; ਹਿਰਦੈ ਬਸਾਵਹੁ॥ ਮਨ ਇਛੇ; ਨਾਨਕ ਫਲ ਪਾਵਹੁ॥ ੫॥ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ, ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਯ ਹਰਿ॥ ਪਰਮ ਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ ਫ਼ੁਰਮਾਉਂਦੇ ਹਨ:- ਹੇ ਸਾਜਨ ਮੀਤ ਪਿਆਰੇ ਜੀ! ਪੂਰੇ ਗੁਰ ਕਾ; ਸੁਨਿ ਉਪਦੇਸੁ॥ ਅਨੁਸਾਰ ਪੂਰੇ ਗੁਰੂ ਪ੍ਰਮੇਸਰ ਜੀ ਦੇ ਪਰਮਪਵਿੱਤ੍ਰ ਸ਼ੁਭ ਸੱਚਾ(ਉਪਦੇਸੁ) ਸਬਦੁ ਗੁਰ ਪੀਰਾ ਗਹਿਰ ਗੰਭੀਰਾ; ਬਿਨੁ ਸਬਦੈ.ਜਗੁ ਬਉਰਾਨੰ॥) ਸਬਦ ਸੂਰ ਬਲਵੰਤ; ਕਾਮ ਅਰੁ ਕ੍ਰੋਧ ਬਿਨਾਸਨ॥ ਲੋਭ ਮੋਹ ਵਸਿ ਕਰਣ; ਸਰਣ ਜਾਚਿਕ ਪ੍ਰਤਿਪਾਲਣ॥) ਸਬਦਿ ਸੂਰ ਜੁਗ ਚਾਰੇ ਅਉਧੂ; ਬਾਣੀ ਭਗਤਿ ਵੀਚਾਰੀ॥ ਅਨੁਸਾਰ ਗੁਰਸਬਦ ਗੁਰ ਇਤਿਹਾਸ ਪਰਉਪਕਾਰ ਗੁਰਮਤਿ ਸਿੱਖਿਆਵਾਂ ਨੂੰ, ਕੋਟਿ ਕਰਨ.ਦੀਜਹਿ ਪ੍ਰਭ ਪ੍ਰੀਤਮ; ਹਰਿ ਗੁਣ ਸੁਣੀਅਹਿ ਅਬਿਨਾਸੀ ਰਾਮ॥ ਅਨੁਸਾਰ ਆਪਣੇ ਰੋਮ ੨ ਦੇ ਕੰਨਾਂ ਦੁਆਰਾ, ਪੂਰਨ ਪ੍ਰੇਮ ਸ਼ਰਧਾ ਭਰੋਸੇ ਦ੍ਰਿੜਤਾ ਸਹਿਤ ਸੁਨਿ ਕੇ, ਆਪਣੇ ਹਿਰਦੈ ’ਚ(ਬਸਾਵਹੁ) ਵਸਾਉ। ਯਥਾ:- ਨਾਮੁ ਧਿਆਵਹੁ.ਰਿਦੈ ਬਸਾਵਹੁ; ਤਿਸੁ ਬਿਨੁ ਕੋ ਨਾਹੀ॥ ਗੁਰਮਤਿ ਅਨੁਸਾਰ ਮਨ(ਇਛੇ) ਚਾਹੇ ਫਲ(ਪਾਵਹੁ) ਪਾ ਲਵੋ ਜੀ॥ ੫॥ ਯਥਾ:- ਸਤਿਗੁਰ ਵਿਚਿ ਵਡੀ ਵਡਿਆਈ; ਜੋ ਅਨਦਿਨੁ ਹਰਿ ਹਰਿ ਨਾਮੁ ਧਿਆਵੈ॥ ਹਰਿ ਹਰਿ ਨਾਮੁ ਰਮਤ, ਸੁਚ ਸੰਜਮੁ; ਹਰਿ ਨਾਮੇ ਹੀ ਤ੍ਰਿਪਤਾਵੈ॥ ਹਰਿ ਨਾਮੁ ਤਾਣੁ.ਹਰਿ ਨਾਮੁ ਦੀਬਾਣੁ; ਹਰਿ ਨਾਮੋ ਰਖ ਕਰਾਵੈ॥ ਜੋ ਚਿਤੁ ਲਾਇ.ਪੂਜੇ ਗੁਰ ਮੂਰਤਿ; ਸੋ ਮਨ ਇਛੇ ਫਲ ਪਾਵੈ॥

ਹਲਤੁ ਪਲਤੁ ਦੁਇ; ਲੇਹੁ ਸਵਾਰਿ॥ ਰਾਮ ਨਾਮੁ; ਅੰਤਰਿ ਉਰਿ ਧਾਰਿ॥ (ਰਾਮ) ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਰਮਪਵਿੱਤ੍ਰ ਸ਼ੁਭ ਸੱਚੇ ਅਮੋਲਕ ਨਾਮੁ ਅੱਖਰ ੨ ਨੂੰ, ਆਪਣੇ(ਉਰਿ) ਰਿਦੇ(ਅੰਤਰਿ) ਅੰਦਰ(ਧਾਰਿ) ਵਸਾ ਕੇ, (ਹਲਤੁ) ਇਹ ਲੋਕ(ਪਲਤੁ) ਪ੍ਰਲੋਕ(ਦੁਇ) ਦੋਵੇਂ (ਸਵਾਰਿ) ਸੁਧਾਰ(ਲੇਹੁ) ਲਵੋ ਜੀ। ਯਥਾ:- ਹਲਤਿ ਸੁਖੁ.ਪਲਤਿ ਸੁਖੁ, ਨਿਤਿ ਸੁਖੁ ਸਿਮਰਨੋ; ਨਾਮੁ ਗੋਬਿੰਦ ਕਾ ਸਦਾ ਲੀਜੈ॥ ਮਿਟਹਿ ਕਮਾਣੇ ਪਾਪ ਚਿਰਾਣੇ; ਸਾਧਸੰਗਤਿ ਮਿਲਿ.ਮੁਆ ਜੀਜੈ॥ ੧॥

ਪੂਰੇ ਗੁਰ ਕੀ; ਪੂਰੀ ਦੀਖਿਆ॥ ਜਿਸੁ ਮਨਿ ਬਸੈ; ਤਿਸੁ ਸਾਚੁ ਪਰੀਖਿਆ॥) ਜਿਨਿ ਪੰਚ ਮਾਰਿ ਬਿਦਾਰਿ ਗੁਦਾਰੇ; ਸੋ ਪੂਰਾ ਇਹ ਕਲੀ ਰੇ॥ ਅਨੁਸਾਰ ਸਭ ਵਿਕਾਰਾਂ ਔਗੁਣਾਂ ਨੂੰ ਜਿੱਤਣ

ਵਾਲੇ, ਪਰਮ ਪੂਜਨੀਕ ਪੂਰੇ(ਗੁਰ) ਗੁਰੂ ਪ੍ਰਮੇਸਰ ਜੀ ਕੀ(ਦੀਖਿਆ) ਸਿੱਖਿਆ ਧੁਰ ਕੇ ਬਾਣੀ ਜੀ, ਸਾਰਿਆਂ ਪੱਖਾਂ ਤੋਂ(ਪੂਰੀ) ਪੂਰੇ ਸੂਰੇ ਹਨ, ਜਿਨ੍ਹਾਂ'ਚ ਵਿਕਾਰਾਂ ਨਿੰਦਾ ਚੁਗਲੀ ਵੈਰ ਈਰਖਾ ਮਨ ਤਨ ਨੂੰ ਜਿੱਤਣ ਦਾ ਪਰਮ ਪਵਿੱਤ੍ਰ ਸ਼ੁਭ ਸੱਚਾ ਉਪਦੇਸ਼ ਹੈ। ਯਥਾ:- ਗੁਰ ਪੂਰੇ ਕੀ ਬਾਣੀ॥ ਪਾਰਬ੍ਰਹਮ ਮਨਿ ਭਾਣੀ॥ ਜਿਸੁ ਵੱਡਭਾਗੇ ਗੁਰਮੁਖਿ ਪਿਆਰੇ ਸੱਚਿਆਰੇ ਅਪਾਰੇ ਨਿਰਾਰੇ ਗੁਰੂ ਪ੍ਰੇਮੀ ਜੀ ਦੇ ਮਨਿ'ਚ(ਬਸੈ) ਵਸਦੇ ਹਨ, ਤਿਸੁ ਗੁਰਮੁਖਿ ਪਿਆਰੇ ਜੀ ਨੇ, (ਸਾਚੁ) ਸੱਚ ਸਰੂਪ ਪੂਰਨ ਵਿਸਮਾਦ ਅਜਪਾ ਜਾਪ ਬ੍ਰਹਮ ਜੀ, ਸਰਬ ਕਲਾ ਭਰਪੂਰ ਵਿਆਪਕ ਪ੍ਰਕਾਸ਼ਕ(ਪਰੀਖਿਆ) ਪਰਖ ਲਏ ਹਨ। ਵਾ ਤਿਸੁ ਨੂੰ ਸਾਚੁ ਬ੍ਰਹਮ ਸਰੂਪ (ਪਰੀਖਿਆ) ਪਰਖਣਾ, ਸਮਝਣਾ ਕਰੋ। ਵਾ ਪੂਰਨ ਗੁਰੂ ਜੀ ਜਦ(ਪਰੀਖਿਆ) ਇਮਤਿਹਾਨ ਲੈਂਦੇ ਹਨ ਤਾਂ ਤਿਸੁ ਦੀ(ਪਰੀਖਿਆ) ਇਮਤਿਹਾਨ (ਸਾਚੁ) ਸੱਚ ਸਰੂਪ ਹੈ ਭਾਵ ਪੂਰੇ ਗੁਰੂ ਜੀ ਦੇ ਸੀਸ ਮੰਗਣ ਤੋਂ ਅਕਸ ਮਾਤ੍ਰ ਦੇ ਦਿੰਦੇ ਹਨ। ਗੁਰੁ ਜੀ ਦੇ ਸਨਮੁਖ ਸ਼ਹੀਦ ਹੋਣੇ ਕਰਕੇ ਅਥਵਾ ਜਿਉਂਦੇ ਮਰ ਕੇ, ਗੁਰੂ ਜੀ ਦੇ ਸਨਮੁਖ ਸਿਮਰਨ ਕਰਦਿਆਂ ਅੱਠੇ ਪਹਿਰ ਗੁਰੁ ਸੇਵਾ ਕਰਦੇ ਹਨ। ਸੰਸਾਰਕ, ਆਪਣੇ ਸ੍ਰੀਰਕ ਸੁਖਾਂ ਨੂੰ ਤਿਆਗ ਦਿੰਦੇ ਹਨ।

ਮਨਿ ਤਨਿ; ਨਾਮੁ ਜਪਹੁ ਲਿਵ ਲਾਇ॥ ਗੁਰਤਾ ਬਿਰਾਜਮਾਨ ਗੁਰ ਪ੍ਰਮੇਸਰ ਜੀ ਫ਼ੁਰਮਾਉਂਦੇ ਹਨ:- ਹੇ ਭਾਈ!ਮਨਿ ਦੇ ਸਮੂਹ ਸੰਕਲਪਾਂ ਵਿਕਲਪਾਂ(ਤਨਿ) ਰੋਮ ੨ ਕਰਕੇ, ਵਿਆਪਕ ਬ੍ਰਹਮ ਜੀ'ਚ ਗੂੜ੍ਹੀ(ਲਿਵ) ਪ੍ਰੀਤੀ, ਬ੍ਰਿਤੀ ਲਾਇ ਕੇ, (ਨਾਮੁ) ਅਜਪਾ ਜਾਪ ਵਾਹਿਗੁਰੂ ਵਾਹਿਗੁਰੂ, ਨਿਰਗੁਨ ਸਰਗੁਨ ਜੀ ਦੀ ਏਕਤਾ ਸਹਿਤ, ਗੁਰੂ ਪ੍ਰੇਮਾ-ਭਗਤੀ'ਚ ਲੀਣ ਹੋ ਕੇ, (ਜਪਹੁ) ਜਪਣਾ ਕਰੋ। ਜਿਵੇਂ ਪਰਮਪੂਜਨੀਕ ਮਹੱਲੇ ਪੰਜਵੇਂ ਜੀ ਨੇ ਮੱਚਦੀ ੨ ਤੱਤੀ ਲੋਹ'ਤੇ ਖੜ੍ਹ ਕੇ, ਵਿਆਪਕ ਬ੍ਰਹਮ ਜੀ'ਚ ਲਿਵ ਲਾ ਕੇ ਜਪੇ। ਯਥਾ:- ਸਤਿਗੁਰਿ ਨਾਨਕਿ.ਭਗਤਿ ਕਰੀ ਇਕ ਮਨਿ; ਤਨੁ ਮਨੁ ਧਨੁ.ਗੋਬਿੰਦ ਦੀਅਉ॥) ਕਹੁ ਕਬੀਰ.ਲਿਵ ਲਾਗਿ ਰਹੀ ਹੈ; ਜਹਾ ਬਸੇ ਦਿਨ ਰਾਤੀ॥ ਉਆ ਕਾ ਮਰਮੁ.ਓਹੀ ਪਰੁ ਜਾਨੈ; ਓਹੁ ਤਉ ਸਦਾ ਅਬਿਨਾਸੀ॥

ਦੂਖੁ ਦਰਦੁ; ਮਨ ਤੇ ਭਉ ਜਾਇ॥) ਦੁਖੁ ਵਿਛੋੜਾ; ਇਕੁ ਦੁਖੁ ਭੂਖ॥ ਇਕੁ ਦੁਖੁ; ਸਕਤਵਾਰ ਜਮਦੂਤ॥ ਇਕੁ ਦੁਖੁ; ਰੋਗੁ ਲਗੈ ਤਨਿ ਧਾਇ॥) ਦੁਖ ਕੀਆ ਪੰਡਾ ਖੁਲੀਆ; ਸੁਖੁ.ਨ ਨਿਕਲਿਓ ਕੋਇ॥ ਦੁਖ ਵਿਚਿ ਜੀਉ ਜਲਾਇਆ; ਦੁਖੀਆ ਚਲਿਆ ਰੋਇ॥) ਇਕਿ ਘਰਿ.ਆਵਹਿ ਆਪਣੈ; ਇਕਿ.ਮਿਲਿ ਮਿਲਿ ਪੁਛਹਿ ਸੁਖ॥ ਇਕਨਾ ਏਹੋ ਲਿਖਿਆ; ਬਹਿ ਬਹਿ ਰੋਵਹਿ ਦੁਖ॥) ਸੰਸਾ ਇਹੁ ਸੰਸਾਰੁ ਹੈ; ਜਨਮ ਮਰਣ ਵਿਚਿ ਦੁਖ ਸਬਾਇਆ॥ ਅਨੁਸਾਰ ਜੰਮਣ ਮਰਨ ਦੇ ਬੇਅੰਤ ਹੀ ਦੁੱਖ ਹਨ। ਜੀਵ ਜਿਸ ੨ ਜੂਨ 'ਚ ਜਾਂਦਾ ਹੈ, ਦੁੱਖ ਹੀ ਦੁੱਖ ਹਨ। ਮਨ ਬਾਣੀ ਸ੍ਰੀਰ ਕਰਕੇ ਲਿਵ ਲਾ ਕੇ, ਨਾਮ ਜਪਣ ਨਾਲ, ਜਨਮ ਮਰਨ ਦੇ ਬਹੁਤੇ ਦੂਖੁ, ਗੁਰੂ ਪ੍ਰਮੇਸਰ ਜੀ ਦੇ ਵਿਛੋੜੇ ਦੇ ਦਰਦੁ, ਮਨ ਤੇ ਸਭ ਤਰ੍ਹਾਂ ਦੇ ਭਉ(ਜਾਇ) ਚਲੇ ਜਾਂਦੇ ਹਨ। ਯਥਾ:- ਦੂਖੁ ਗਇਆ; ਸਭੁ ਰੋਗੁ ਗਇਆ॥ ਪ੍ਰਭ ਕੀ ਆਗਿਆ.ਮਨ ਮਹਿ ਮਾਨੀ; ਮਹਾ ਪੁਰਖ ਕਾ ਸੰਗੁ ਭਇਆ॥

ਸਚੁ ਵਾਪਾਰੁ; ਕਰਹੁ ਵਾਪਾਰੀ॥) ਹਰਿ ਕੇ; ਨਾਮ ਕੇ ਬਿਆਪਾਰੀ॥ ਹੀਰਾ ਹਾਥਿ ਚੜਿਆ ਨਿਰਮੋਲਕੁ; ਛੂਟਿ ਗਈ ਸੰਸਾਰੀ॥) ਹਰਿ ਕੇ ਨਾਮ ਕੇ ਵਾਪਾਰੀ, ਹਰਿ ਭਗਤ ਹਹਿ; ਜਮੁ ਜਾਗਾਤੀ,

ਤਿਨਾ ਨੇੜਿ ਨ ਜਾਹੁ॥ ਅਨੁਸਾਰ ਗੁਰ ਪ੍ਰਮੇਸਰ ਜੀ ਨੂੰ ਤਨ ਮਨ ਧਨ ਸਿਰ ਅਰਪ ਕੇ, ਆਪ ਸੱਚੇ ਨਾਮ ਜੀ ਨੂੰ ਜਪ ਕੇ, ਹੋਰਨਾਂ ਨੂੰ ਜਪਾ ਕੇ, ਸੱਚੇ ਨਾਮ ਜੀ ਦੀ ਪ੍ਰਾਪਤੀ ਵਾਲੇ, ਨੀਕੇ; ਸਾਚੇ ਕੇ ਵਾਪਾਰੀ॥ ਅਨੁਸਾਰ ਹੇ ਸੁੰਦਰ ਵਾਪਾਰੀ ਜਨੋ!ਸੱਚੇ ਨਾਮ ਜੀ ਨੂੰ ਆਪ ਜਪ, ਅੱਗੇ ਜਪਾ ਕੇ, ਅਜਪਾ ਜਾਪ ਨਿਰਗੁਨ ਸਰਗੁਨ ਜੀ ਦੀ ਏਕਤਾ ਕਰਨ ਕਰਾਉਣ ਰੂਪ ਸਚੁ ਵਾਪਾਰ ਕਰਹੁ ਜੀ।

ਦਰਗਹ ਨਿਬਹੈ; ਖੇਪ ਤੁਮਾਰੀ॥ ਜਿਹੜਾ ਸੌਦਾ ਅਸਵਾਰੀਆਂ'ਤੇ ਲੱਦ ਕੇ, ਦੂਜੀ ਜਗ੍ਹਾ ਵੇਚਣ ਲਈ ਲਿਜਾਂਦੇ ਹਨ, ਉਸ ਨੂੰ ਖੇਪ ਕਹਿੰਦੇ ਹਨ। ਸੱਚੇ ਨਾਮ ਜੀ ਨੂੰ ਜਪਣ ਜਪਾਉਣ ਵਾਲੇ, ਨੀਕੇ; ਸਾਚੇ ਕੇ ਵਾਪਾਰੀ॥ ਹੇ ਪ੍ਰੇਮੀ ਜਨੋ!(ਤੁਮਾਰੀ) ਆਪ ਜੀ ਦੀ, ਸਤਿ ਸੰਤੋਖ ਦਇਆ ਧਰਮ ਵੀਚਾਰ, ਨਿਮ੍ਰਤਾ ਗ੍ਰੀਬੀ ਖਿਮਾ ਸ਼ਾਂਤੀ ਧੀਰਜ, ਨ੍ਰਿਵਿਕਾਰਤਾ ਪ੍ਰੇਮਾ-ਭਗਤੀ, ਪਰਉਪਕਾਰ ਨਿਸ਼ਕਾਮ ਨਾਮ ਸਿਮਰਨ ਜਪਣ ਜਪਾਉਣ, ਗੁਰੂ ਸੇਵਾ ਕਰਨ ਕਰਾਉਣ, ਗੁਰਬਾਣੀ ਸੰਥਾ ਕਥਾ ਕੀਰਤਨ ਸਿੱਖਣ ਸਿਖਾਉਣ ਰੂਪ ਆਦਿ ਅਨੇਕ ਸ੍ਰਬ ਵਿਆਪੀ ਵਿਸਮਾਦ ਸ਼ੁਭ ਗੁਣਾਂ ਦਾ(ਖੇਪ) ਅਮੋਲਕ ਮਾਲ, ਇਸ ਲੋਕ, ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਸਾਹਿਬਾਨ ਜੀ ਦੀ ਸੱਚੀ(ਦਰਗਹ) ਸੱਚਖੰਡ, ਸਤਿਸੰਗਤ ਜੀ'ਚ(ਨਿਬਹੈ) ਨਿਭ ਜਾਵੇਗਾ। ਯਥਾ:- ਵਿਚਿ ਦੁਨੀਆ ਸੇਵ ਕਮਾਈਐ॥ ਤਾ ਦਰਗਹ ਬੈਸਣੁ ਪਾਈਐ॥ ਕਹੁ ਨਾਨਕ ਬਾਹ ਲੁਡਾਈਐ॥ (ਲੱਦੇ, ਸਵੱਲੀ, ਮੱਲੀ) ਮਨ ਪਿਆਰਿਆ ਜੀਉ ਮਿਤ੍ਰਾ; ਹਰਿ ਲਦੇ ਖੇਪ ਸਵਲੀ॥ ਮਨ ਪਿਆਰਿਆ ਜੀਉ ਮਿਤ੍ਰਾ; ਹਰਿ ਦਰੁ ਨਿਹਚਲੁ ਮਲੀ॥

ਏਕਾ ਟੇਕ; ਰਖਹੁ ਮਨ ਮਾਹਿ॥ ਨਾਨਕ; ਬਹੁਰਿ ਨ ਆਵਹਿ ਜਾਹਿ॥ ੬॥ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਰੂਪ ਮਹੱਲਾ ਪੰਜਵਾਂ ਜੀ ਫ਼ੁਰਮਾਉਂਦੇ ਹਨ:- ਹੇ ਭਾਈ!ਅੰਦਰ ਬਾਹਰ ਖੰਡ ਬ੍ਰਹਮੰਡ ਪੌਣ ਪਾਣੀ ਬੈਸੰਤਰ'ਚ ਵਿਆਪਕ, (ਏਕਾ) ਇੱਕ ਸ੍ਰਬ ਵਿਆਪੀ ਮਹਾਂ ਵਿਸਮਾਦ ਅਜਪਾ ਜਾਪ ਵਾਹਿਗੁਰੂ ਨਿਰੰਕਾਰ ਅਸੰਖ ਪ੍ਰਕਾਸ਼ ਸਰੂਪ ਜੀ ਦੀ, ਤੇਰੀ ਟੇਕ; ਰਹਾ ਕਲਿ ਮਾਹਿ॥ ਤੇਰੀ ਟੇਕ; ਤੇਰੇ ਗੁਣ ਗਾਹਿ॥) ਤਿਸ ਕੀ ਟੇਕ; ਮਨੈ ਮਹਿ ਰਾਖੁ॥ ਅਨੁਸਾਰ(ਟੇਕ) ਓਟ, ਆਪਣੇ ਮਨ (ਮਾਹਿ) 'ਚ(ਰਖਹੁ) ਰੱਖਣਾ ਕਰੋ। (ਬਹੁਰਿ) ਫੇਰ ਵਾਸ਼ਨਾ ਦੇ ਬੱਝੇ, ਚੌਰਾਸੀ ਲੱਖ ਜੂਨ'ਚ(ਆਵਹਿ) ਆਉਣਾ, ਮੌਤ ਦੇ ਮਾਰਿਆਂ ਮਰ ਕੇ (ਜਾਹਿ) ਜਾਣਾ(ਨ) ਨਹੀਂ ਹੋਵੇਗਾ॥ ੬॥ ਯਥਾ:- ਤੂੰ ਹਰਿ ਭਜੁ ਮਨ ਮੇਰੇ; ਪਦੁ ਨਿਰਬਾਨੁ॥ ਬਹੁਰਿ ਨ ਹੋਇ; ਤੇਰਾ ਆਵਨ ਜਾਨੁ॥

ਤਿਸ ਤੇ ਦੂਰਿ; ਕਹਾ ਕੋ ਜਾਇ॥ (ਤਿਸ) ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਸ੍ਰਬ ਵਿਆਪੀ ਮਹਾਂ ਵਿਸਮਾਦ ਅਜਪਾ ਜਾਪ ਗੁਰ ਪ੍ਰਮੇਸਰ ਜੀ ਤੇ ਦੂਰਿ, ਭਾਵ ਸੱਚੇ ਚਰਨ-ਕਮਲਾਂ ਦੀ ਸੱਚੀ ਸੇਵਾ ਪ੍ਰੇਮਾ-ਭਗਤੀ ਪ੍ਰੀਤੀ ਲਿਵ, ਸਤਿਸੰਗਤ ਜੀ ਛੱਡ ਕੇ ਬੇਮੁਖ ਹੋ ਕੇ, (ਕੋ) ਕੋਈ (ਕਹਾ) ਕਿੱਥੇ(ਜਾਇ) ਜਾਵੇਗਾ? ਯਥਾ:- (ਨੱਸਿ.ਭੱਜਿ) ਮਾਣਸਾ ਕਿਅਹੁ ਦੀਬਾਣਹੁ, ਕੋਈ ਨਸਿ ਭਜਿ ਨਿਕਲੈ; ਹਰਿ ਦੀਬਾਣਹੁ.ਕੋਈ ਕਿਥੈ ਜਾਇਆ॥ ਜਿਵੇਂ ਮਹੱਲੇ ਨੌਵੇਂ ਜੀ ਨੂੰ ਛੱਡ ਕੇ ਭਾਈ ਮਤੀ ਦਾਸ ਭਾਈ ਸਤੀ ਰਾਮ ਜੀ ਭਾਈ ਦਇਆਲਾ ਜੀ ਨਹੀਂ ਗਏ। ਕਿਉਂ ਜੋ ਸੱਚੇ

ਚਰਨ-ਕਮਲਾਂ ਦੀ ਸੇਵਾ ਮੌਜ ਮਹਾਂ ਅਨੰਦ ਹੈ। ਕਬੀਰ.ਚਰਨ ਕਮਲ ਕੀ ਮਉਜ ਕੋ; ਕਹਿ ਕੈਸੇ ਉਨਮਾਨ॥ ਕਹਿਬੇ ਕਉ ਸੋਭਾ ਨਹੀ; ਦੇਖਾ ਹੀ ਪਰਵਾਨੁ॥) ਹਰਿ ਰਸਿਕ ਬੈਰਾਗੀ.ਨਾਮਿ ਲਿਵ ਲਾਗੀ; ਕਤਹੁ.ਨ ਜਾਇ ਨਿਖੇਧਿਆ॥) ਚਰਣ ਨ ਛਾਡਉ; ਸਰੀਰ ਕਲ ਜਾਈ॥) ਨਾਨਕ.ਜਿਸ ਨੋ ਇਹੁ ਮਨੁ ਦੀਆ; ਮਰਣੁ ਜੀਵਣੁ ਪ੍ਰਭ ਨਾਲੇ॥ ੮॥) ਕਬੀਰ.ਮੁਹਿ ਮਰਨੇ ਕਾ ਚਾਉ ਹੈ; ਮਰਉ ਤ ਹਰਿ ਕੈ ਦੁਆਰ॥ ਮਤ.ਹਰਿ ਪੂਛੈ ਕਉਨੁ ਹੈ; ਪਰਾ ਹਮਾਰੈ ਬਾਰ॥

ਉਬਰੈ; ਰਾਖਨਹਾਰੁ ਧਿਆਇ॥ ਵਾਹਿਗੁਰੂ ਜੀ ਤੋਂ ਵਿਛੁੱੜੇ ਜੀਵ'ਤੇ, ਔਗੁਣਾਂ ਵਿਕਾਰਾਂ ਜਮਾਂ ਜੂਨਾਂ ਕਸ਼ਟਾਂ ਦੇ ਹਮਲੇ ਹਰ ਵੇਲੇ ਹੁੰਦੇ ਰਹਿੰਦੇ ਹਨ, ਜਨਮਾਂ ੨'ਚ ਦੁੱਖ'ਤੇ ਦੁੱਖ ਭੋਗਦਾ ਰਹਿੰਦਾ ਹੈ। ਇਨ੍ਹਾਂ ਤੋਂ ਬਚਣ ਦਾ ਉਪਾਅ ਦੱਸਦੇ ਹਨ:- ਹੇ ਭਾਈ!ਵਿਕਾਰਾਂ ਔਗੁਣਾਂ ਜੰਮਣ ਮਰਨ ਚੌਰਾਸੀ ਦੇ ਚੱਕ੍ਰ ਤੋਂ(ਰਾਖਨਹਾਰੁ) ਰੱਖਣਵਾਲੇ ਗੁਰ ਪ੍ਰਮੇਸਰ ਜੀ ਨੂੰ(ਧਿਆਇ) ਧਿਆ ਕੇ, ਗੁਰ ਸੇਵਕ ਜੀ ਔਗੁਣਾਂ ਵਿਕਾਰਾਂ ਜਮਾਂ ਜੂਨਾਂ ਦੇ ਕਸ਼ਟਾਂ ਤੋਂ(ਉਬਰੈ) ਬਚੇ ਹਨ ਸਦਾ ਲਈ। ਯਥਾ:- ਰਾਖਨਹਾਰੁ.ਸਮ੍ਾਰਿ ਜਨਾ॥ ਸਗਲੇ ਛੋਡਿ.ਬੀਚਾਰ ਮਨਾ॥

ਨਿਰਭਉ ਜਪੈ; ਸਗਲ ਭਉ ਮਿਟੈ॥) ਰਾਜਾ ਰਾਮ.ਤੂੰ ਐਸਾ ਨਿਰਭਉ; ਤਰਨ ਤਾਰਨ.ਰਾਮ ਰਾਇਆ॥) ਨਾਨਕ ਨਿਰਭਉ ਨਿਰੰਕਾਰੁ; ਅਨੁਸਾਰ(ਨਿਰਭਉ) ਭੈ ਤੋਂ ਰਹਿਤ, ਸ੍ਰਬ ਵਿਆਪੀ ਵਿਸਮਾਦ ਅਜਪਾ ਜਾਪ ਗੁਰ ਪ੍ਰਮੇਸਰ ਜੀ ਨੂੰ, ਜਿਹੜੇ ਪ੍ਰੇਮੀ ਮਨ ਬਾਣੀ ਸ੍ਰੀਰ ਰੋਮ ੨ ਕਰਕੇ(ਜਪੈ) ਜਪਦੇ ਹਨ, ਉਨ੍ਹਾਂ ਦੇ ਜੰਮਣ ਮਰਨ ਜਮਾਂ ਚੌਰਾਸੀ ਦੇ ਗੇੜੇ ਦੇ(ਸਗਲ) ਸਾਰੇ ਭਉ(ਮਿਟੈ) ਮਿਟ ਜਾਂਦੇ ਹਨ। ਯਥਾ:- ਸਭ ਭੈ ਮਿਟਹਿ; ਤੁਮਾਰੈ ਨਾਇ॥ ਭੇਟਤ ਸੰਗਿ; ਹਰਿ ਹਰਿ ਗੁਨ ਗਾਇ॥ (ਨੱਸੈ) ਸਗਲ ਭਇਆਨ ਕਾ; ਭਉ ਨਸੈ॥ ਜਨ ਅਪਨੇ ਕੈ; ਹਰਿ ਮਨਿ ਬਸੈ॥ ੩॥

ਪ੍ਰਭ ਕਿਰਪਾ ਤੇ; ਪ੍ਰਾਣੀ ਛੁਟੈ॥ (ਪ੍ਰਭ) ਸਰਬ ਵਿਆਪੀ ਵਿਸਮਾਦ ਅਜਪਾ ਜਾਪ ਅਨਤਕਲਾਵਾਨ ਸਦ ਸਦਾ ਮੇਹਰਵਾਨ ਪੂਰਨ ਭਗਵਾਨ ਗੁਰ ਪ੍ਰਮੇਸਰ ਜੀ ਦੀ ਕਿਰਪਾ ਹੋਣ ਤੇ, ਇਹ ਪ੍ਰਾਣੀ ਜਮਾਂ ਬੰਧਨਾਂ ਔਗੁਣਾਂ ਵਿਕਾਰਾਂ ਕਲੇਸ਼ਾਂ ਮਹਾਂ ਪਾਪਾਂ ਦੁੱਖਾਂ ਚੌਰਾਸੀ ਦੇ ਚੱਕ੍ਰ ਤੋਂ(ਛੁਟੈ) ਛੁੱਟ ਜਾਂਦਾ ਹੈ। ਯਥਾ:- ਤਉ ਛੂਟੈ; ਜਾ ਖਸਮੁ ਛਡਾਏ॥ ਗੁਰਮਤਿ ਮੇਲੇ; ਭਗਤਿ ਦ੍ਰਿੜਾਏ॥) ਪ੍ਰਭੁ ਕਿਰਪਾ ਤੇ; ਬੰਧਨ ਛੁਟੈ॥ ਤਉ ਕਿਰਪਾ ਤੇ; ਹਉਮੈ ਤੁਟੈ॥ ੧॥

ਜਿਸੁ ਪ੍ਰਭੁ ਰਾਖੈ; ਤਿਸੁ ਨਾਹੀ ਦੂਖ॥ (ਪ੍ਰਭੁ) ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਜਿਸੁ ਗੁਰਮੁਖਿ ਪਿਆਰੇ ਜੀ ਨੂੰ, ਕੁਸੰਗਤ ਵਿਕਾਰਾਂ ਔਗੁਣਾਂ ਬੰਧਨਾਂ ਦੁੱਖਾਂ ਮੌਤ ਜਮਾਂ ਤੋਂ(ਰਾਖੈ) ਰੱਖਦੇ ਹਨ, ਤਿਸੁ ਗੁਰਮੁਖਿ ਪਿਆਰੇ ਜੀ ਨੂੰ ਕੋਈ ਭੀ ਦੂਖ ਨਾਹੀ ਹੈ। ਯਥਾ:- ਜਿਸੁ ਤੂੰ ਰਖਹਿ ਹਥ ਦੇ; ਤਿਸੁ.ਮਾਰਿ ਨ ਸਕੈ ਕੋਇ॥) ਜਿਸੁ ਰਾਖੈ; ਤਿਸੁ.ਕੋਇ ਨ ਮਾਰੈ॥) ਜਿਸ ਨੋ ਤੂ ਰਖਵਾਲਾ; ਮਾਰੇ ਤਿਸੁ ਕਉਣੁ॥

ਨਾਮੁ ਜਪਤ; ਮਨਿ ਹੋਵਤ ਸੂਖ॥ ਤਿਸ ਗੁਰਮੁਖਿ ਪਿਆਰੇ ਜੀ ਨੂੰ, (ਨਾਮੁ) ਪਰਮਪਵਿੱਤ੍ਰ ਪਰਮਪੂਜਨੀਕ ਅਮੋਲਕ ਸੱਚੇ ਸੁੱਚੇ ਸ੍ਰਬ ਵਿਆਪੀ ਮਹਾਂ ਵਿਸਮਾਦ ਅਜਪਾ ਜਾਪ ਗੁਰਬਾਣੀ

ਨਿਰੰਕਾਰ ਜੀ(ਜਪਤ) ਜਪਣੇ ਕਰਕੇ, ਮਨਿ'ਚ ਆਤਮ ਅਨੰਦ ਸੂਖ ਪ੍ਰਾਪਤ ਹੋਵਤ ਹੈ। ਯਥਾ:- ਪ੍ਰਭ ਕੈ ਸਿਮਰਨਿ; ਅਨਹਦ ਝੁਨਕਾਰ॥ ਸੁਖੁ ਪ੍ਰਭ ਸਿਮਰਨ ਕਾ; ਅੰਤੁ ਨ ਪਾਰ॥) ਨਾਮੁ ਜਪਤ.ਮਹਾ ਸੁਖੁ ਪਾਇਓ; ਚਿੰਤਾ ਰੋਗੁ ਬਿਦਾਰਿਓ॥) ਪ੍ਰਭ ਜੀ ਕੋ ਨਾਮੁ ਜਪਤ; ਮਨ ਚੈਨ॥) ਸਭਿ ਜਾਚਿਕ.ਪ੍ਰਭ ਤੁਮ੍ ਦਇਆਲ॥ ਨਾਮੁ ਜਪਤ; ਹੋਵਤ ਨਿਹਾਲ॥

ਚਿੰਤਾ ਜਾਇ; ਮਿਟੈ ਅਹੰਕਾਰੁ॥ ਗੁਰੂ ਪ੍ਰਮੇਸਰ ਜੀ ਦੀ ਕ੍ਰਿਪਾ ਨਾਲ, ਤਿਸ ਗੁਰਮੁਖਿ ਪਿਆਰੇ ਜੀ ਦਾ, ਜਿਸੁ ਗੁਰਪ੍ਰਸਾਦਿ; ਤੂਟੈ ਹਉ ਰੋਗੁ॥ ਨਾਨਕ ਸੋ ਜਨੁ; ਸਦਾ ਅਰੋਗੁ॥) ਗੁਰ ਪ੍ਰਸਾਦਿ; ਜਾ ਕਾ ਮਿਟੈ ਅਭਿਮਾਨੁ॥ ਸੋ ਜਨੁ ਨਾਨਕ; ਦਰਗਹ ਪਰਵਾਨੁ॥ ੨॥ ਅਨੁਸਾਰ ਗੁਰਪ੍ਰਸਾਦਿ ਅਹੰਕਾਰੁ(ਮਿਟੈ) ਮਿਟ ਜਾਂਦਾ ਹੈ, ਚਿੰਤਾ ਭੀ(ਜਾਇ) ਚਲੀ ਜਾਂਦੀ ਹੈ। ਯਥਾ:- ਚਿੰਤ ਅਚਿੰਤਾ.ਸਗਲੀ ਗਈ॥ ਪ੍ਰਭ ਨਾਨਕ ਨਾਨਕ.ਨਾਨਕ ਮਈ॥) ਚਿੰਤਾ ਰੋਗੁ.ਗਈ ਹਉ ਪੀੜਾ; ਆਪਿ ਕਰੇ ਪ੍ਰਤਿਪਾਲਾ ਜੀਉ॥

ਤਿਸੁ ਜਨ ਕਉ; ਕੋਇ ਨ ਪਹੁਚਨਹਾਰੁ॥ ੧.ਤਿਸੁ ਗੁਰਮੁਖਿ(ਜਨ) ਪਿਆਰੇ ਭਗਤ ਦੇ ਉੱਚੇ ਰੁੱਤਬੇ(ਕਉ ਨੂੰ, ਕੋਇ ਭੀ(ਪਹੁਚਨਹਾਰੁ) ਪਹੁੰਚਣ ਵਾਲਾ(ਨ) ਨਹੀਂ ਹੈ। ਯਥਾ:- ਪੰਡਿਤ ਸੂਰ.ਛਤ੍ਰਪਤਿ ਰਾਜਾ; ਭਗਤ ਬਰਾਬਰਿ, ਅਉਰੁ ਨ ਕੋਇ॥) ਓਹੁ ਸਭ ਤੇ ਊਚਾ.ਸਭ ਤੇ ਸੂਚਾ; ਜਾ ਕੈ ਹਿਰਦੈ ਵਸਿਆ ਭਗਵਾਨੁ॥) ਜਿਨ ਹਰਿ ਹਿਰਦੈ ਪ੍ਰੀਤਿ ਲਗਾਨੀ; ਤਿਨਾ ਮਸਤਕਿ ਊਜਲ ਟੀਕ॥ ਹਰਿ ਜਨ ਸੋਭਾ.ਸਭ ਜਗ ਊਪਰਿ; ਜਿਉ ਵਿਚਿ ਉਡਵਾ.ਸਸਿ ਕੀਕ॥ ੨॥) ਬ੍ਰਹਮਗਿਆਨੀ; ਊਚ ਤੇ ਊਚਾ॥ ਮਨਿ ਅਪਨੈ ਹੈ; ਸਭ ਤੇ ਨੀਚਾ॥ (ਭਲੇ ਪੋਲਾ, ਪੱਲੇ) ਚਾਰਿ ਪਦਾਰਥ.ਅਸਟ ਦਸਾ ਸਿਧਿ; ਸਭ ਊਪਰਿ.ਸਾਧ ਭਲੇ॥ ਨਾਨਕ ਦਾਸ.ਧੂਰਿ ਜਨ ਬਾਂਛੈ; ਉਧਰਹਿ ਲਾਗਿ ਪਲੇ॥ ਵਾ ਤਿਸੁ(ਜਨ) ਗੁਰਮੁਖਿ ਪਿਆਰੇ ਭਗਤਜੀ(ਕਉ) ਨੂੰ, ਕੋਇ ਭੀ(ਪਹੁਚਨਹਾਰੁ) ਪਹੁੰਚਣ ਵਾਲਾ(ਨ) ਨਹੀਂ ਹੈ, ਭਾਵ ਉਨ੍ਹਾਂ ਨੂੰ ਕੋਈ ਭੀ ਦੁੱਖ ਨਹੀਂ ਦੇ ਸਕਦਾ। ਯਥਾ:- ਅਨਿਕ ਦੂਖ ਦੇਵਹਿ; ਅਵਰਾ ਕਉ॥ ਪਹੁਚਿ ਨ ਸਾਕਹਿ; ਜਨ ਤੇਰੇ ਕਉ॥) ਸਾਰਗ ਮਹਲਾ ੫॥ ਅਬ ਜਨ ਊਪਰਿ; ਕੋ ਨ ਪੁਕਾਰੈ॥ ਪੂਕਾਰਨ ਕਉ.ਜੋ ਉਦਮੁ ਕਰਤਾ; ਗੁਰੁ ਪਰਮੇਸਰੁ ਤਾ ਕਉ ਮਾਰੈ॥ ੧॥ ਰਹਾਉ॥ ਨਿਰਵੈਰੈ ਸੰਗਿ.ਵੈਰੁ ਰਚਾਵੈ; ਹਰਿ ਦਰਗਹ ਓਹੁ ਹਾਰੈ॥ ਆਦਿ ਜੁਗਾਦਿ ਪ੍ਰਭ ਕੀ ਵਡਿਆਈ; ਜਨ ਕੀ ਪੈਜ ਸਵਾਰੈ॥ ੧॥ ਨਿਰਭਉ ਭਏ.ਸਗਲ ਭਉ ਮਿਟਿਆ; ਚਰਨ ਕਮਲ ਆਧਾਰੈ॥ ਗੁਰ ਕੈ ਬਚਨਿ.ਜਪਿਓ ਨਾਉ ਨਾਨਕ; ਪ੍ਰਗਟ ਭਇਓ ਸੰਸਾਰੈ॥

੯੦.ਸਿਰ ਊਪਰਿ; ਠਾਢਾ ਗੁਰੁ ਸੂਰਾ॥ ਨਾਨਕ; ਤਾ ਕੇ ਕਾਰਜ ਪੂਰਾ॥ ੭॥ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਮਹੱਲਾ ਪੰਜਵਾਂ ਜੀ ਅਮੋਲਕ ਬਚਨ ਫ਼ੁਰਮਾਉਂਦੇ ਹਨ:- ਉਪ੍ਰੋਕਤ ਗੁਣਾਂ ਵਾਲੇ, ਗੁਰੂ ਜੀ ਦੇ ਸਨਮੁਖ ਗੁਰਮੁਖਿ ਪਿਆਰੇ ਜਿਸ ਭਗਤ ਜਨ ਜੀ ਦੇ, ਸਿਰ ਊਪਰਿ; ਆਪਿ ਗੁਰੂ ਰਖਵਾਰਾ॥) ਗੁਰ ਕੇ ਚਰਣ; ਊਪਰਿ ਮੇਰੇ ਮਾਥੇ॥ ਤਾ ਤੇ; ਦੁਖ ਮੇਰੇ ਸਗਲੇ ਲਾਥੇ॥ ੧॥ ਅਨੁਸਾਰ ਸਿਰ ਊਪਰਿ(ਸੂਰਾ) ਸੂਰਬੀਰ ਬਹਾਦਰ, ਆਪਣੇ ਮਨ ਇੰਦ੍ਰੇ

ਵਿਕਾਰਾਂ ਨੂੰ ਜਿੱਤਣ ਵਾਲੇ, ਗੁਰੁ ਪ੍ਰਮੇਸਰ ਜੀ ਰੱਖਿਆ ਲਈ, ਸਾਵਧਾਨ ਏਕਾਗਰ ਚੀਤ॥ (ਠਾਢਾ) ਖੜ੍ਹੇ ਹਨ। ਯਥਾ:- ਜਿਸ ਕੇ ਸਿਰ ਊਪਰਿ.ਤੂੰ ਸੁਆਮੀ; ਸੋ ਦੁਖੁ ਕੈਸਾ ਪਾਵੈ॥ ਜਿਵੇਂ ਗੁਰਮੁਖਿ ਪਿਆਰੇ ਭਾਈ ਜੋਗਾ ਸਿੰਘ ਜੀ ਦੀ ਰੱਖਿਆ ਕੀਤੀ। (ਤਾ) ਤਿਸ ਗੁਰਮੁਖਿ ਪਿਆਰੇ ਜੀ ਕੇ, ਵਿਵਹਾਰਕ, ਨਾਮ ਜਪਣ ਜਪਾਉਣ, ਸ਼ੁਭ ਪਰਉਪਕਾਰ ਸੇਵਾ ਕਰਨ ਕਰਾਉਣ ਰੂਪ ਪ੍ਰਮਾਰਥਕ, ਸ੍ਰਬ ਵਿਆਪੀ ਮਹਾਂ ਵਿਸਮਾਦ ਧਰਮ ਕਾਰਜ(ਪੂਰਾ) ਪੂਰੇ ਹੋ ਜਾਂਦੇ ਹਨ॥ ੭॥ ਯਥਾ:- ਸਭੇ ਕਾਜ.ਸੁਹੇਲੜੇ ਥੀਏ; ਗੁਰੁ ਨਾਨਕੁ ਸਤਿਗੁਰੁ ਤੁਠਾ॥) ਕਾਜ ਹਮਾਰੇ ਪੂਰੇ; ਸਤਗੁਰ॥ ਬਾਜੇ ਅਨਹਦ ਤੂਰੇ; ਸਤਗੁਰ॥

ਸ੍ਰਬ ਵਿਆਪੀ ਮਹਾਂ ਵਿਸਮਾਦ ਪ੍ਰੇਮ ਵੀਚਾਰ:- ਇੱਕ ਮਸਤਾਨੇ ਗੁਰੂ ਪ੍ਰੇਮੀ ਜੀ ਇਹ ਕਹਿੰਦੇ, "ਵਾਹਿਗੁਰੂ ਸਤਿਗੁਰੂ ਦਸਵੇਂ ਪਾਤਿਸਾਹ ਜੀ ਹਰ ਸਮੇਂ ਦਾਸਨ ਦਾਸ'ਤੇ ਅਸਵਾਰ ਹਨ। ਦਾਸ ਜਿੱਥੇ ੨ ਜਾਂਦਾ ਹੈ, ਸਤਿਗੁਰੂ ਜੀ ਦਾਸਨ ਦਾਸ'ਤੇ ਅਸਵਾਰ ਰਹਿੰਦੇ ਹਨ। ਹਮੇਸ਼ਾਂ ਹੀ ਇਹ ਅਭਿਆਸ ਕਰਦੇ, ਕਿ ਦਾਸਨ ਦਾਸ, ਗੁਰੂ ਗੋਵਿੰਦ ਸਿੰਘ ਸਾਹਿਬ ਜੀ ਦਾ ਘੋੜਾ ਹੈ, ਮਹਾਰਾਜ ਦਾ ਘੋੜਾ ਬਣ ਕੇ, ਚਾਲਾਂ ਕੱਢਦੇ, ਜਿਤਨੀ ਜਗ੍ਹਾ ਖੁੱਲੀ ਹੁੰਦੀ, ਉਤਨਾ ਹੀ ਖੁੱਲ੍ਹਾ ਗੇੜਾ ਬਣਾ ਕੇ, ਕੱਚੀ ਧਰਤੀ'ਚ ਅੱਡੀਆਂ ਖੁਭੋ ਕੇ ਤੁਰਦੇ, ਵਾਹਿਗੁਰੂ ੨ ਬੋਲਦੇ ੨ ਮਹਾਂ ਵਿਸਮਾਦ ਹੋ ਜਾਂਦੇ। ਚਾਲਾਂ ਕੱਢਦੇ ੨ ਮਹਾਂ ਵਿਸਮਾਦ ਹੋ ਕੇ, ਪੂਰਨ ਖੁਸ਼ ਹੁੰਦੇ। ਘੋੜੇ ਵਾਂਗ ਹਿਣਕਦੇ ਬੜੇ ਹੀ ਖੁਸ਼ ਹੋ ਕੇ, ਚਾਲਾਂ ਕੱਢਦੇ ਥੱਕਦੇ ਹੀ ਨਾ। ਜਿੱਧਰ ਜਾਂਦੇ ਪ੍ਰੇਮੀ ਖ਼ੁਸ਼ ਹੋ ਕੇ ਕਹਿੰਦੇ, ਵਾਹੁ ਵਾਹੁ ਗੁਰੂ ਜੀ ਦਾ ਘੋੜਾ ਆ ਗਿਆ ਹੈ। ਪ੍ਰੇਮੀਆਂ ਦੇ ਕਹਿਣ ਤੋਂ ਮਸਤਾਨੀਆਂ ਚਾਲਾਂ ਕੱਢਣ ਲੱਗ ਜਾਂਦੇ। ਬਹੁਤ ਹੀ ਸੋਹਣਾ ਢੰਗ ਹੈ, ਮਨ ਟਿਕਾਉਣ ਦਾ, ਐਸੇ ਪ੍ਰੇਮੀਆਂ ਤੋਂ ਬਲਿਹਾਰ ਜਾਈਏ। ਸਤਿਗੁਰੂ ਗੋਵਿੰਦ ਸਿੰਘ ਜੀ ਮਹਾਰਾਜ ਨੇ ਕ੍ਰਿਪਾ ਕਰਕੇ ਦਰਸ਼ਨ ਬਖ਼ਸ਼ ਕੇ ਨਿਹਾਲ ਕਰ ਦਿਤੇ।

{ਵਾਹਿਗੁਰੂ ਮਹੱਲਾ ਪੰਜਵਾਂ ਜੀ ਹੁਣ ਉੱਬਲਦੀ ਦੇਗ਼'ਚ ਬੈਠ ਰਹੇ ਹਨ। ਹੇ ਮਨ! ਪਰਮਪਵਿੱਤ੍ਰ ਪਰਮਪੂਜਨੀਕ ਅਮੋਲਕ ਚਰਨ-ਕਮਲਾਂ ਦਾ ਧਿਆਨ ਧਾਰ ਕੇ, ਦਾਸਨ ਦਾਸ ਗਰੀਬ ਨੀਚ ਕੀਟ ਜਾਚਕ ਬਣ ਕੇ, ਨਿਮਖ ੨ ਰੋਮ ੨ ਕਰਕੇ ਨਮਸਕਾਰਾਂ ਹੀ ਨਮਸਕਾਰਾਂ ਕਰਦਿਆਂ, ਜੀਵਤ ਭਾਵ ਤੋਂ ਮਰ ਕੇ, ਤਨ ਮਨ ਧਨ ਸਿਰ ਗੁਰੂ ਜੀ ਨੂੰ ਅਰਪ ਕੇ, ਆਪ ਤਿਆਗ ਕੇ ਗੁਰੂ ਸੇਵਾ ਸਿਮਰਨ ਕਰਕੇ, ਵਾਹਿਗੁਰੂ ਗੁਰੂ ਜੀ ਤੋਂ ਲੱਖ ਖ਼ੁਸ਼ੀਆਂ ਪਾਤਿਸ਼ਾਹੀਆਂ ਦਿਲ ਦਿਮਾਗ ਰੋਮ ੨'ਚ ਸਿਮਰਨ ਗੁਰਬਾਣੀ ਅਰਥ ਪ੍ਰਾਪਤ ਕਰਕੇ, ਗੁਰਬਾਣੀ ਕਥਾ ਕੀਰਤਨ ਸੰਥਾ ਸੁਧਾਈ ਕਰ, ਅੱਗੇ ਕਰਾ ਮਾਣ ਤਿਆਗ ਕੇ, ਗੁਰੂ ਜੀ ਦੇ ਸੱਚੇ ਚਰਨ-ਕਮਲਾਂ ਦਾ ਕੀਟ ਦਾਸਨ ਦਾਸ ਕੂਕਰ ਬਣਿਆਂ ਰਹੁ। ਯਥਾ:- ਮਨ ਤੂੰ.ਮਤ ਮਾਣੁ ਕਰਹਿ; ਜਿ ਹਉ ਕਿਛੁ ਜਾਣਦਾ; ਗੁਰਮੁਖਿ ਨਿਮਾਣਾ ਹੋਹੁ॥ ਅੰਤਰਿ ਅਗਿਆਨੁ ਹਉ ਬੁਧਿ ਹੈ; ਸਚਿ ਸਬਦਿ.ਮਲੁ ਖੋਹੁ॥ ਹੋਹੁ ਨਿਮਾਣਾ.ਸਤਿਗੁਰੂ ਅਗੈ; ਮਤ ਕਿਛੁ ਆਪੁ ਲਖਾਵਹੇ॥ ਆਪਣੈ ਅਹੰਕਾਰਿ.ਜਗਤੁ ਜਲਿਆ; ਮਤ ਤੂੰ.ਆਪਣਾ ਆਪੁ ਗਵਾਵਹੇ॥ ਸਤਿਗੁਰ ਕੈ ਭਾਣੈ.ਕਰਹਿ ਕਾਰ; ਸਤਿਗੁਰ ਕੈ ਭਾਣੈ.ਲਾਗਿ ਰਹੁ॥ ਇਉ ਕਹੈ ਨਾਨਕੁ, ਆਪੁ ਛਡਿ;

ਸੁਖ ਪਾਵਹਿ.ਮਨ ਨਿਮਾਣਾ ਹੋਇ ਰਹੁ॥ ੭॥ ਹੇ ਰਾਜਨ ਕੇ ਰਾਜਾ ਮਹਾਰਾਜਨ ਕੇ ਮਹਾਰਾਜਾ;) ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਯ ਹਰਿ॥ ਪਰਮਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ!ਹਮ ਨਿਰਗੁਨੀਆਰ; ਨੀਚ ਅਜਾਨ॥ ਕੀਰੇ ਕਿਰਮ'ਤੇ ਨਦਰਿ ਕਰਕੇ, ਉਪ੍ਰੋਕਤ ਗੁਰਸੇਵਕ ਸਦਾ ਚੇਰੇ ਦਾਸਨ ਦਾਸ ਬਣਾਉ ਜੀ। ਅਸੰਖ ਜਨਮਾਂ'ਚ ਅਸੰਖ ਦੇਹਾਂ ਧਾਰ ਕੇ, ਆਪ ਜੀ ਨੂੰ ਸਿਰ ਅਰਪੀਏ, ਸੇਵਾ ਸਿਮਰਨ ਧਰਮ ਪ੍ਰਚਾਰ ਕਰੀਏ ਕਰਵਾਈਏ ਜੀ। }

ਮਤਿ ਪੂਰੀ; ਅੰਮ੍ਰਿਤੁ ਜਾ ਕੀ ਦ੍ਰਿਸਟਿ॥ {ਧਨੁ ਧੰਨੁ ਸਤਸੰਗਤਿ.ਜਿਤੁ ਹਰਿ ਰਸੁ ਪਾਇਆ; ਮਿਲਿ ਜਨ ਨਾਨਕ ਨਾਮੁ ਪਰਗਾਸਿ॥ ਅਨੁਸਾਰ ਸਰਬ ਵਿਆਪੀ ਵਿਸਮਾਦ ਸੱਚੇ ਪੂਰਨ ਬ੍ਰਹਮ ਪੂਰਨ ਗੁਰੂ ਜੀ, ਸਤਿਸੰਗਤ ਜੀ ਦੀ ਸਰਬ ਵਿਆਪੀ ਮਹਾਂ ਵਿਸਮਾਦ ਬਹੁਤ ਭਾਰੀ ਮਹਿਮਾ ਫ਼ੁਰਮਾ ਰਹੇ ਹਨ। ਜਿਸ ਦੁਆਰਾ, ਨੀਚ ਕੀਟ ਕ੍ਰਿਮ, ਬ੍ਰਹਮਗਿਆਨੀ.ਸਗਲ ਕੀ ਰੀਨਾ॥) ਨਾਨਕ ਬ੍ਰਹਮਗਿਆਨੀ; ਆਪਿ ਪਰਮੇਸੁਰ॥ ਬਣ ਕੇ, ਅਨੇਕ ਜੀਆਂ ਨੂੰ ਤਾਰਨ ਦਾ ਕਾਰਨ ਬਣਦੇ ਹਨ। ਬ੍ਰਹਮਗਿਆਨੀ ਕੈ; ਗਰੀਬੀ ਸਮਾਹਾ॥ ਬ੍ਰਹਮਗਿਆਨੀ; ਪਰਉਪਕਾਰ ਉਮਾਹਾ॥ ਅਗਮ ਅਪਾਰ ਸਰਬ ਵਿਆਪੀ ਮਹਾਂ ਵਿਸਮਾਦ ਮਹਿਮਾ ਨੂੰ ਪ੍ਰਾਪਤ ਹੁੰਦੇ ਹਨ। }ਅਕਾਲ ਰੂਪ, (ਜਾ) ਜਿਨ੍ਹਾਂ ਸੱਚੇ ਸਤਿਗੁਰੂ ਸਾਹਿਬਾਨ ਜੀ ਕੀ(ਮਤਿ) ਗੁਰਮਤਿ ਮਰਯਾਦਾ, ਮਤਿ ਗੁਰਬਾਣੀ, ਬ੍ਰਹਮਾਕਾਰ ਬੁੱਧੀ, ਅਜਪਾ ਜਾਪ ਨਿਰਗੁਨ ਬ੍ਰਹਮ ਜੀ'ਚ ਸਦਾ ਲੀਣ, ਪੂਰੀ ਮਤਿ ਹੈ। ਵਾ ਸਾਧਸੰਗ ਜੀ'ਚ ਸਦਾ ਰਹਿਣ ਵਾਲੀ ਪੂਰੀ ਮਤਿ ਹੈ। ਹਰਿ ਅੰਮ੍ਰਿਤ ਭਿੰਨੇ ਲੋਇਣਾ;) ਅੱਖਾਂ ਦੀ, ਨਾਨਕ ਨਦਰੀ; ਨਦਰਿ ਨਿਹਾਲ॥ ਪੂਰਨ ਅਗਮ ਮਹਾਂ ਵਿਸਮਾਦਿ(ਦ੍ਰਿਸਟਿ) ਕ੍ਰਿਪਾ-ਦ੍ਰਿਸ਼ਟੀ ਭੀ ਅੰਮ੍ਰਿਤੁ ਰੂਪ ਹੈ। ਪ੍ਰੇਮੀ ਸੇਵਕ ਜੀ'ਤੇ ਹਰ ਸਮੇਂ ਅੰਮ੍ਰਿਤ ਦ੍ਰਿਸ਼ਟੀ ਪਾ ਕੇ ਨਿਹਾਲ ਕਰਦੇ ਰਹਿੰਦੇ ਹਨ। ਯਥਾ:- ਬ੍ਰਹਮਗਿਆਨੀ ਕੀ ਦ੍ਰਿਸਟਿ; ਅੰਮ੍ਰਿਤੁ ਬਰਸੀ॥) ਜਾ ਕੀ ਦ੍ਰਿਸਟਿ.ਅੰਮ੍ਰਿਤ ਧਾਰ; ਕਾਲੁਖ ਖਨਿ ਉਤਾਰ; ਤਿਮਰ ਅਗ੍ਯਾਨ ਜਾਹਿ, ਦਰਸ ਦੁਆਰ॥) ਕ੍ਰਿਪਾ ਕਟਾਖ੍ਯ ਅਵਲੋਕਨੁ ਕੀਨੋ; ਦਾਸ ਕਾ ਦੂਖੁ ਬਿਦਾਰਿਓ॥

ਦਰਸਨੁ ਪੇਖਤ; ਉਧਰਤ ਸ੍ਰਿਸਟਿ॥ ਸਦਾ ਸਾਧਸੰਗ'ਚ ਰਹਿਣ ਵਾਲੇ, ਪਰਮਪੂਜਨੀਕ ਪੂਰੀ ਮਤਿ ਅੰਮ੍ਰਿਤ ਦ੍ਰਿਸ਼ਟੀ ਵਾਲੇ ਅਕਾਲ ਰੂਪ, ਅਜਪਾ ਜਾਪ ਪੂਰਨ ਬ੍ਰਹਮ ਜੀ ਦੇ ਪੂਰਨ ਗੁਰ ਅਵਤਾਰ, ਸੱਚੇ ਸਤਿਗੁਰੂ ਸਾਹਿਬਾਨ ਜੀ ਅਥਵਾ ਗੁਰੂ ਸਿਖੁ.ਸਿਖੁ ਗੁਰੂ ਹੈ; ਏਕੋ ਗੁਰ ਉਪਦੇਸੁ ਚਲਾਏ॥ ਅਨੁਸਾਰ ਗੁਰਸੇਵਕ ਜੀ ਦੇ ਪਰਮਪਵਿੱਤ੍ਰ ਸ਼ੁਭ ਸੱਚੇ ਸੁੰਦਰ ਨੂਰੀ ਦਰਸਨੁ(ਪੇਖਤ) ਦੇਖਦਿਆਂ ਹੀ, (ਸ੍ਰਿਸਟਿ) ਅਨੰਤ ਬ੍ਰਹਮੰਡ ਦੀ ਰਚਨਾ, ਔਗੁਣਾਂ ਵਿਕਾਰਾਂ ਜਮਾਂ ਜੂਨਾਂ ਤੋਂ(ਉਧਰਤ) ਤਰਦੀ ਹੈ। ਯਥਾ:- ਮੋਹਨ ਤੂੰ ਸੁਫਲੁ ਫਲਿਆ; ਸਣੁ ਪਰਵਾਰੇ॥ ਮੋਹਨ ਪੁਤ੍ਰ ਮੀਤ ਭਾਈ ਕੁਟੰਬ ਸਭਿ ਤਾਰੇ॥ ਤਾਰਿਆ ਜਹਾਨੁ ਲਹਿਆ ਅਭਿਮਾਨੁ; ਜਿਨੀ ਦਰਸਨੁ ਪਾਇਆ॥ ਜਿਨੀ ਤੁਧਨੋ ਧੰਨੁ

ਕਹਿਆ; ਤਿਨ ਜਮੁ ਨੇੜਿ ਨ ਆਇਆ॥ ਬੇਅੰਤ ਗੁਣ ਤੇਰੇ.ਕਥੇ ਨ ਜਾਹੀ; ਸਤਿਗੁਰ ਪੁਰਖ ਮੁਰਾਰੇ॥ ਬਿਨਵੰਤਿ ਨਾਨਕ ਟੇਕ ਰਾਖੀ; ਜਿਤੁ ਲਗਿ ਤਰਿਆ ਸੰਸਾਰੇ॥

ਚਰਨ ਕਮਲ; ਜਾ ਕੇ ਅਨੂਪ॥ (ਜਾ) ਜਿਨ੍ਹਾਂ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬਾਨ ਜੀ ਅਥਵਾ ਗੁਰੂ ਸਿਖੁ.ਸਿਖੁ ਗੁਰੂ ਹੈ; ਏਕੋ ਗੁਰ ਉਪਦੇਸੁ ਚਲਾਏ॥ ਅਨੁਸਾਰ ਗੁਰਸੇਵਕ ਜੀ ਕੇ ਦੇ, ਪਰਮਪਵਿੱਤ ਸ਼ੁਭ ਸੱਚੇ ਮਹਾਨ ਪਰਉਪਕਾਰੀ ਚਰਨ ਕਮਲ(ਅਨੂਪ) ਸੁੰਦਰ ਤੋਂ ਭੀ ਅਤਿਅੰਤ ਹੀ ਸੁੰਦਰ ਸੋਹਣੇ ਪਰਉਪਕਾਰੀ ਹਨ, ਭਾਵ ਜਿਤਨੀ ਉਪਮਾ ਕਰੀਏ ਉਤਨੀ ਵਧਦੀ ਜਾਂਦੀ ਹੈ। ਜਿਵੇਂ ਕਮਲ ਹੇਠਲੇ ਜਲ ਤੋਂ ਨਿਰਲੇਪ ਰਹਿੰਦਾ ਹੈ, ਤਿਵੇਂ ਗੁਰੂ ਪ੍ਰਮੇਸਰ ਜੀ ਅਥਵਾ ਗੁਰਸੇਵਕ ਜੀ ਦੇ ਸੱਚੇ ਚਰਨ-ਕਮਲ, ਇਸ ਲੋਕ ਦੇ ਪਦਾਰਥਾਂ ਤੋਂ ਨਿਰਲੇਪ ਹਨ। ਜਿਵੇਂ ਕਮਲ ਉੱਪਰਲੇ ਵਰਖਾ ਦੇ ਜਲ ਤੋਂ ਨਿਰਲੇਪ ਰਹਿੰਦਾ ਹੈ, ਤਿਵੇਂ ਸੁਰਗ ਦੇ ਪਦਾਰਥਾਂ ਤੋਂ ਭੀ ਨਿਰਲੇਪ ਹਨ, ਜਿਨ੍ਹਾਂ ਦੀ ਮੌਜ ਦਾ ਅਨੁਮਾਨ ਨਹੀਂ, ਜਿਨ੍ਹਾਂ ਨਾਲ ਲੱਗਣੇ ਕਰਕੇ, ਹੱਦ ਤੋਂ ਰਹਿਤ ਅਜਪਾ ਜਾਪ ਵਾਜੇ ਵੱਜਦੇ ਹਨ। ਯਥਾ:- ਕਬੀਰ.ਚਰਨ ਕਮਲ ਕੀ ਮਉਜ ਕੋ; ਕਹਿ ਕੈਸੇ ਉਨਮਾਨ॥ ਕਹਿਬੇ ਕਉ ਸੋਭਾ ਨਹੀ; ਦੇਖਾ ਹੀ ਪਰਵਾਨੁ॥) ਬਿਨਵੰਤਿ ਨਾਨਕੁ. ਗੁਰ ਚਰਣ ਲਾਗੇ; ਵਾਜੇ ਅਨਹਦ ਤੂਰੇ॥) ਚਰਣ ਚਰਣ.ਚਰਣ ਗੁਰ ਸੇਵੇ; ਅਘੜੁ ਘੜਿਓ.ਰਸੁ ਪਾਇਆ ਥਾ॥ ਵਾ (ਜਾ) ਜਿਨ੍ਹਾਂ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੇ ਸਰਬ ਵਿਆਪੀ ਅਗਮ ਅਪਾਰ ਮਹਾਂ ਵਿਸਮਾਦ ਅਜਪਾ ਜਾਪ ਗੁਰਸਬਦ ਰੂਪੀ, ਮਾਈ ਚਰਨ ਗੁਰ ਮੀਠੇ॥ ਅਨੁਸਾਰ ਸੱਚੇ ਮਿੱਠੇ ਚਰਨ ਕਮਲ, (ਅਨੂਪ) ਸ੍ਰਬ ਵਿਆਪੀ ਵਿਸਮਾਦਿ ਸੁੰਦਰ ਹੀ ਸੁੰਦਰ ਸੋਹਣੇ ਨਿਰਲੇਪ ਹਨ। ਯਥਾ:- ਹਿਰਦੈ.ਚਰਣ ਸਬਦੁ ਸਤਿਗੁਰ ਕੋ; ਨਾਨਕ.ਬਾਂਧਿਓ ਪਾਲ॥

ਸਫਲ ਦਰਸਨੁ; ਸੁੰਦਰ ਹਰਿ ਰੂਪ॥ (ਹਰਿ) ਸਰਬ ਪ੍ਰਕਾਸ਼ਕ ਪੂਰਨ ਮੇਹਰਵਾਨ, ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਸਰਬ ਵਿਆਪੀ ਵਿਸਮਾਦ ਅਜਪਾ ਜਾਪ ਵਾਹਿਗੁਰੂ ਰੂਪ, ਪਰਮ ਪੂਜਨੀਕ ਗੁਰ ਪ੍ਰਮੇਸਰ ਜੀ ਦੇ ਸੁੰਦਰ ਸੱਚੇ ਚਰਨ-ਕਮਲਾਂ ਦੇ ਪਰਮਪਵਿੱਤ੍ਰ ਸੁੰਦਰ ਸੱਚੇ ਦਰਸਨੁ, (ਸਫਲ) (ਸ+ਫਲ) ਬ੍ਰਹਮਗਿਆਨ ਰੂਪੀ ਅਮਰ ਫਲ ਦੇ(ਸ) ਸਹਿਤ ਸਫਲ, ਹਰਿ ਰੂਪ ਹਨ। ਯਥਾ:- ਦੀਦਨੇ ਦੀਦਾਰ ਸਾਹਿਬ; ਕਛੁ ਨਹੀ ਇਸ ਕਾ ਮੋਲੁ॥) ਸਤਿਗੁਰ ਦਰਸਨਿ; ਅਗਨਿ ਨਿਵਾਰੀ॥ ਸਤਿਗੁਰ ਭੇਟਤ; ਹਉਮੈ ਮਾਰੀ॥

ਧੰਨੁ ਸੇਵਾ; ਸੇਵਕੁ ਪਰਵਾਨੁ॥) ਨਾਨਕ, ਸੇਵਕੁ ਸੋਈ ਆਖੀਐ; ਜੋ ਸਿਰੁ ਧਰੇ ਉਤਾਰਿ॥) ਧਰਮ ਹੇਤ; ਸਾਕਾ ਜਿਨਿ ਕੀਆ॥ ਸੀਸੁ ਦੀਆ; ਪਰੁ.ਸਿਰਰੁ ਨ ਦੀਆ॥ ਅਨੁਸਾਰ ਗੁਰੂ ਪ੍ਰਮੇਸਰ ਜੀ ਨੂੰ ਸਿਰ ਅਰਪਣ ਵਾਲੇ, ਮਾਨ ਅਪਮਾਨ ਹਰਖ ਸੋਗ ਤੋਂ ਰਹਿਤ ਅਵਸਥਾ ਕਮਾਉਂਦਿਆਂ, ਮਹੱਲੇ ਪਹਿਲੇ ਜੀ ਨੂੰ ਧਰਮ ਹੇਤ ਆਪਣਾ ਸੀਸ ਅਰਪ ਕੇ, ਗੁਰਸੇਵਕ ਅਵਸਥਾ ਨੂੰ ਕਮਾਉਣ ਵਾਲੇ, ਮਹੱਲਾ ਨੌਵਾਂ ਦਸੇ ਸਤਿਗੁਰੂ ਸਾਹਿਬਾਨ ਜੀ, ਭਾਈ ਮਤੀਦਾਸ ਸਾਹਿਬ ਜੀ ਧੰਨ ਬਾਬਾ ਦੀਪ ਸਿੰਘ ਸਾਹਿਬ ਜੀ, ਧੰਨ ਬਾਬਾ ਮਨੀ ਸਿੰਘ ਸਾਹਿਬ ਜੀ, ਧੰਨ ਬਾਬਾ ਤਾਰੂ ਸਿੰਘ ਸਾਹਿਬ ਜੀ ਅਨੇਕ ਪ੍ਰੇਮੀਂ ਗੁਰੂ ਸੇਵਕੁ ਜੀ, ਲੋਕ ਪ੍ਰਲੋਕ'ਚ ਜਿੱਥੇ ਭੀ ਜਾਣ, ਜਹ ਜਾਈਐ; ਤਹਾ ਸੁਹੇਲੇ॥) ਪੰਚ ਪਰਵਾਣ; ਪੰਚ ਪਰਧਾਨੁ॥

ਅਨੁਸਾਰ (ਪਰਵਾਨੁ) ਕਬੂਲ ਹਨ, ਉਨ੍ਹਾਂ ਦੀ ਸ਼ੁਭ ਸੇਵਾ ਕੁਰਬਾਨੀ ਭੀ ਧੰਨੁ ਧੰਨ ਧੰਨ ਹੈ। ਧੰਨ ਗੁਰੂ.ਧੰਨ ਗੁਰੂ ਜੀ ਦੇ ਸੇਵਕ ਧੰਨ ਕਮਾਈ। ਆਪਣੀ ਜਿੰਦ ਜਾਨ ਗੁਰੂ ਜੀ ਤੋਂ ਘੋਲ ਘੁਮਾਈ। ਯਥਾ:- ਮਾਰੂ ਮਹਲਾ ੫॥ ਮਾਨ ਮੋਹ ਅਰੁ ਲੋਭ ਵਿਕਾਰਾ; ਬੀਓ.ਚੀਤਿ ਨ ਘਾਲਿਓ॥ ਨਾਮ ਰਤਨੁ ਗੁਣਾ ਹਰਿ ਬਣਜੇ; ਲਾਦਿ ਵਖਰੁ ਲੈ ਚਾਲਿਓ॥ ੧॥ ਸੇਵਕ ਕੀ; ਓੜਕਿ ਨਿਬਹੀ ਪ੍ਰੀਤਿ॥ ਜੀਵਤ ਸਾਹਿਬੁ ਸੇਵਿਓ ਅਪਨਾ; ਚਲਤੇ ਰਾਖਿਓ ਚੀਤਿ॥ ੧॥ ਰਹਾਉ॥ ਜੈਸੀ ਆਗਿਆ ਕੀਨੀ ਠਾਕੁਰਿ; ਤਿਸ ਤੇ ਮੁਖੁ ਨਹੀ ਮੋਰਿਓ॥ ਸਹਜੁ ਅਨੰਦੁ ਰਖਿਓ ਗ੍ਰਿਹ ਭੀਤਰਿ; ਉਠਿ ਉਆਹੂ ਕਉ ਦਉਰਿਓ॥ ੨॥ ਆਗਿਆ ਮਹਿ ਭੂਖ.ਸੋਈ ਕਰਿ ਸੂਖਾ; ਸੋਗ ਹਰਖ.ਨਹੀ ਜਾਨਿਓ॥ ਜੋ ਜੋ ਹੁਕਮੁ ਭਇਓ ਸਾਹਿਬ ਕਾ; ਸੋ ਮਾਥੈ ਲੇ ਮਾਨਿਓ॥ ੩॥ ਭਇਓ ਕ੍ਰਿਪਾਲੁ ਠਾਕੁਰੁ.ਸੇਵਕ ਕਉ; ਸਵਰੇ ਹਲਤ ਪਲਾਤਾ॥ ਧੰਨੁ ਸੇਵਕੁ.ਸਫਲੁ ਓਹੁ ਆਇਆ; ਜਿਨਿ ਨਾਨਕ.ਖਸਮੁ ਪਛਾਤਾ॥) ਸੋ ਸੇਵਕੁ; ਜੋ ਲਾਇਆ ਸੇਵ॥ ਤਿਨ ਹੀ ਪਾਏ; ਨਿਰੰਜਨ ਦੇਵ॥) ਜਿਥੈ ਓਹੁ ਜਾਇ.ਤਿਥੈ ਓਹੁ ਸੁਰਖਰੂ; ਓਸ ਕੈ ਮੁਹਿ ਡਿਠੈ.ਸਭ ਪਾਪੀ ਤਰਿਆ॥) ਜੋ ਕਿਛੁ ਠਾਕੁਰ ਕਾ.ਸੋ ਸੇਵਕ ਕਾ; ਸੇਵਕੁ.ਠਾਕੁਰ ਹੀ ਸੰਗਿ ਜਾਹਰੁ ਜੀਉ॥

ਅੰਤਰਜਾਮੀ; ਪੁਰਖੁ ਪ੍ਰਧਾਨੁ॥ ਨਮਸਕਾਰ ਯੋਗ ਪਰਮਪੂਜਨੀਕ ਸ਼ਹੀਦਾਂ ਦੇ ਸਿਰਤਾਜ ਗੁਰਸੇਵਕ ਆਪ ਸਤਿਗੁਰੂ ਸਾਹਿਬਾਨ ਜੀ, ਆਪ ਜੀ ਦੇ ਗੁਰਸੇਵਕ ਸਿਖ ਸ਼ਹੀਦ, ਆਪਣਾ ਸ੍ਵੰਸ ਕੁਰਬਾਨ ਕਰਕੇ, ਭਾਵੇਂ ਪ੍ਰਵਾਨ ਹੋ ਜਾਂਦੇ ਹਨ, ਪਰ ਫੇਰ ਭੀ, ਹਮ ਕਿਛੁ ਨਾਹੀ; ਏਕੈ ਓਹੀ॥ ਅਨੁਸਾਰ ਆਪ ਕੁੱਝ ਭੀ ਨਹੀਂ ਬਣਦੇ, ਸਦਾ ਪਰਮਪੂਜਨੀਕ ਸਾਧਸੰਗਤ ਜੀ'ਚ ਰਹਿੰਦੇ ਹਨ। ਆਪਣੇ ਗੁਰੂ ਪ੍ਰਮੇਸਰ ਜੀ ਨੂੰ, (ਅੰਤਰਜਾਮੀ) ਅੰਦਰ ਦੀ ਜਾਨਣ ਵਾਲੇ(ਪੁਰਖੁ) ਪੂਰਨ (ਪ੍ਰਧਾਨੁ) ਮੁਖੀ ਸਮਝਦੇ ਹਨ, ਭਾਵ ਉਨ੍ਹਾਂ ਦੇ ਲੂੰ ਲੂੰ'ਚ ਵਸ ਕੇ ਆਪ ਜਾਪ ਕਰਦੇ ਹਨ। ਅੰਦਰ ਬਾਹਰ ਸਰਬ ਵਿਆਪੀ ਮਹਾਂ ਵਿਸਮਾਦ ਅਜਪਾ ਜਾਪ ਨਿਰਗੁਨ ਨਿਰੰਕਾਰ ਅੰਤਰਜਾਮੀ ਜੀ, ਆਪਣੇ ਕੋਟਿ ਬ੍ਰਹਮੰਡ ਦੇ ਪਸਾਰੇ ਸਰਗੁਨ ਜੀ ਸਮੇਤ, ਜਾਪ ਕਰਦੇ ਦਰਸਨ ਬਖਸਦੇ ਹਨ। ਐਸੀ ਪ੍ਰਧਾਨਤਾ ਹੈ, ਹਰ ਸਮੇਂ ਗੁਰੂ ਜੀ ਦਾ ਹਰ ਹੁਕਮ ਸਿਰ ਮੱਥੇ'ਤੇ ਹੱਸ ਕੇ ਮੰਨਦੇ ਹਨ। ਸਿਰ ਦੇਣ ਲੱਗਿਆਂ ਦੇਰੀ ਨਹੀਂ ਕਰਦੇ। ਹਰ ਸਮੇਂ ਸਨਮੁਖ ਅਰਦਾਸ ਪ੍ਰੇਮ ਬੇਨਤੀ ਨਮਸਕਾਰ ਕਰਦੇ ਰਹਿੰਦੇ ਹਨ। ਯਥਾ:- ਤੁਧੁ ਆਗੈ.ਅਰਦਾਸਿ ਹਮਾਰੀ; ਜੀਉ ਪਿੰਡੁ ਸਭੁ ਤੇਰਾ॥ ਕਹੁ ਨਾਨਕ.ਸਭ ਤੇਰੀ ਵਡਿਆਈ; ਕੋਈ ਨਾਉ ਨ ਜਾਣੈ ਮੇਰਾ॥

ਜਿਸੁ ਮਨਿ ਬਸੈ; ਸੁ ਹੋਤ ਨਿਹਾਲੁ॥) ਜਲਿ ਥਲਿ ਮਹੀਅਲਿ ਪੂਰਿਆ; ਸੁਆਮੀ ਸਿਰਜਨਹਾਰੁ॥ ਵਾਹਿਗੁਰੂ ਪਾਰਬ੍ਰਹਮ ਪੂਰਨ ਬ੍ਰਹਮ, ਅਜਪਾ ਜਾਪ ਜੀ ਦੇ ਅਵਤਾਰ, ਅਸੰਖ ਪ੍ਰਕਾਸ਼ ਇਲਾਹੀ ਵਿਸਮਾਦ ਨੂਰੋ ਨੂਰ ਗੁਰੂ ਪ੍ਰਮੇਸਰ ਜੀ, ਸਦਾ ਸਾਧਸੰਗ ਜੀ'ਚ ਰਹਿਣ ਵਾਲੇ, ਜਿਸੁ ਆਪਣੇ ਪਿਆਰੇ ਸੇਵਕ ਜੀ ਦੇ, ਨਿਸ਼ਕਪਟ ਉੱਜਲ ਸੱਚਿਆਰੇ ਨ੍ਰਿਵਿਕਾਰ ਮਨਿ'ਚ(ਬਸੈ) ਵਸਦੇ ਹਨ, (ਸੁ) ਉਹ (ਨਿਹਾਲੁ) ਵਿਸਮਾਦ ਪ੍ਰਸੰਨ(ਹੋਤ) ਹੋ ਜਾਂਦੇ ਹਨ। ਯਥਾ:- ਜਿਸੁ ਮਨਿ ਵਸੈ

ਨਰਾਇਣੋ; ਸੋ ਕਹੀਐ ਭਗਵੰਤੁ॥ ਜੀਅ ਕੀ ਲੋਚਾ ਪੂਰੀਐ; ਮਿਲੈ ਸੁਆਮੀ ਕੰਤੁ॥ ਨਾਨਕੁ.ਜੀਵੈ ਜਪਿ ਹਰੀ; ਦੋਖ ਸਭੇ ਹੀ ਹੰਤੁ॥) ਜਿਸੁ ਮਨਿ ਵਸੈ; ਤਰੈ ਜਨੁ ਸੋਇ॥ ਜਾ ਕੈ; ਕਰਮਿ ਪਰਾਪਤਿ ਹੋਇ॥

ਤਾ ਕੈ ਨਿਕਟਿ; ਨ ਆਵਤ ਕਾਲੁ॥ ਸਾਧਸੰਗ ਜੀ'ਚ ਸਦਾ ਰਹਿਣ ਵਾਲੇ(ਤਾ) ਤਿਸ ਗੁਰੂ ਪਿਆਰੇ ਸਵਾਰੇ ਅਪਾਰੇ ਨਿਰਾਰੇ ਸੱਚਿਆਰੇ ਗੁਰਸੇਵਕ ਜੀ(ਕੈ) ਦੇ(ਨਿਕਟਿ) ਨੇੜੇ, ਕਾਲੁ(ਨ) ਨਹੀਂ (ਆਵਤ) ਆਉਂਦਾ। ਵਾ(ਤਾ) ਤਿਸ ਗੁਰਸੇਵਕ ਜੀ ਕੈ ਨਿਕਟਿ ਰਹਿਣ ਵਾਲੇ ਸੇਵਕ ਜੀ ਨੂੰ ਭੀ, ਕਾਲੁ (ਨ) ਨਹੀਂ(ਆਵਤ) ਆਉਂਦਾ। ਯਥਾ:- ਸੰਤ ਤੁਮਾਰੇ.ਤੁਮਰੇ ਪ੍ਰੀਤਮ; ਤਿਨ ਕਉ.ਕਾਲ ਨ ਖਾਤੇ॥) ਗੁਰਮੁਖਿ ਮਰੈ ਨ, ਕਾਲੁ ਨ ਖਾਏ; ਗੁਰਮੁਖਿ ਸਚਿ ਸਮਾਵਣਿਆ॥) ਹਰਿ ਕੇ ਸੇਵਕ.ਜੋ ਹਰਿ ਭਾਏ; ਤਿਨ੍ ਕੀ ਕਥਾ ਨਿਰਾਰੀ ਰੇ॥ ਆਵਹਿ ਨ ਜਾਹਿ.ਨ ਕਬਹੂ ਮਰਤੇ; ਪਾਰਬ੍ਰਹਮ ਸੰਗਾਰੀ ਰੇ॥) ਮੈ ਨ ਮਰਉ; ਮਰਿਬੋ ਸੰਸਾਰਾ॥ ਅਬ ਮੋਹਿ; ਮਿਲਿਓ ਹੈ ਜੀਆਵਨਹਾਰਾ॥

੯੧.ਅਮਰ ਭਏ; ਅਮਰਾਪਦੁ ਪਾਇਆ॥ ਸਾਧਸੰਗਿ; ਨਾਨਕ ਹਰਿ ਧਿਆਇਆ॥ ੮॥ ੨੨॥ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਅੰਮ੍ਰਿਤ ਬਚਨ ਫ਼ੁਰਮਾਉਂਦੇ ਹਨ:- ਜਿਸ ਸੱਚਿਆਰੇ ਗੁਰਸੇਵਕ ਜੀ ਨੇ, ਸਾਧਸੰਗਿ ਨਾਨਕ.ਜਸੁ ਗਾਇਓ; ਜੋ ਪ੍ਰਭ ਕੀ ਅਤਿ ਪਿਆਰੀ॥ ਅਨੁਸਾਰ ਆਪਣੇ ਪਿਆਰੇ ਗੁਰੂ ਪ੍ਰਮੇਸਰ ਜੀ ਦੀ, ਅਤਿਅੰਤ ਪਿਆਰੀ ਸਾਧਸੰਗਿ ਜੀ'ਚ ਮਿਲ ਕੇ, (ਹਰਿ) ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ.ਦਾਤਾ ਰੇ॥ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸਾਹ ਜੀ ਦੇ ਸਮੂਹ ਅੱਖਰ ਅਰਥ ਰੋਮ ੨ ਕਰਕੇ(ਧਿਆਇਆ) ਧਿਆਏ ਕਮਾਏ ਹਨ, ਉਹ ਸੱਚੇ ਸੁੱਚੇ ਅਤਿਅੰਤ ਉੱਚੇ ਗੁਰਸੇਵਕ ਜੀ, (ਅਮਰ) ਮਰਨ ਤੋਂ ਰਹਿਤ(ਭਏ) ਹੋ ਗਏ, ਉਨ੍ਹਾਂ ਨੇ(ਅਮਰਾਪਦੁ) ਅਮਰ ਅਚੱਲ ਪਦ ਨੂੰ ਪਾਇਆ ਹੈ॥ ੮॥ ੨੨॥ ਯਥਾ:- ਨਿਹਚਲੁ ਸਚੁ ਖੁਦਾਇ ਏਕੁ; ਖੁਦਾਇ ਬੰਦਾ ਅਬਿਨਾਸੀ॥) ਨਉ ਨਿਧਿ ਠਾਕੁਰਿ ਦਈ ਸੁਦਾਮੈ; ਧ੍ਰੂ ਅਟਲੁ.ਅਜਹੂ ਨ ਟਰਿਓ॥

ਸਾਖੀ:- ਪਾਂਚ ਬਰਖ ਕੋ.ਅਨਾਥੁ ਧ੍ਰੂ ਬਾਰਿਕੁ; ਹਰਿ ਸਿਮਰਤ.ਅਮਰ ਅਟਾਰੇ॥) ਧ੍ਰੂ ਹਸਦਾ ਘਰਿ ਆਇਆ; ਕਰਿ ਪਿਆਰੁ ਪਿਉ ਕੁਛੜਿ ਲੀਤਾ॥ ਰਾਜੇ ਸੁੰਭੂਮਨ ਤੇ ਸਤਰੂਪਾਂ ਦੇ ਸਪੁੱਤ੍ਰ ਉਤਾਨਪਾਦ ਰਾਜੇ ਦੀਆਂ ਰਾਣੀਆਂ ਸੁਨੀਤ ਤੇ ਸੁਰੁਚੀ ਸਨ। ਸੁਨੀਤ, ਗੁਰਮੁਖਿ ਨੇਕ ਸਾਊ ਸੁਸ਼ੀਲ ਪਤੀਬ੍ਰਤਾ ਸੀ। ਅਸੰਤ ਅਨਾੜੀ ਕ੍ਰੋਧਣ ਚੰਚਲ ਸੁਰੁਚੀ ਦਾ ਪੁੱਤ ਉੱਤਮ ਸੀ। ਗੁਰਮੁਖਿ ਹੋਨਹਾਰ ਬਾਲਕ ਧ੍ਰੂ ਭਗਤ ਜੀ ਪੰਜਵੇਂ ਵਰ੍ਹੇ ਦੀ ਉਮਰ'ਚ ਬਾਹਰੋਂ ਖੇਡ ਕੇ ਹੱਸਦੇ ੨ ਘਰਿ ਆਏ। ਪਿਤਾ ਜੀ ਨੇ ਮਸਤਕ ਚੁੰਮਿਆਂ, ਪਿਆਰੁ ਕਰਕੇ ਆਪਣੀ(ਕੁਛੜਿ) ਗੋਦ'ਚ ਬਿਠਾ(ਲੀਤਾ) ਲਏ।

ਬਾਹਹੁ ਪਕੜਿ ਉਠਾਲਿਆ; ਮਨ ਵਿਚਿ ਰੋਸੁ ਮਤ੍ਰੇਈ ਕੀਤਾ। ਮਤ੍ਰੇਈ ਸੁਰੁਚੀ ਨੇ ਗੁੱਸੇ ਨਾਲ ਸੜ ਕੇ, ਬਾਹੋਂ ਪਕੜਿ ਕੇ ਗੋਦ ਚੋਂ(ਉਠਾਲਿਆ) ਉਠਾਲ ਦਿਤੇ। ਆਪਣੇ ਮਨ ਵਿਚਿ ਬਹੁਤ(ਰੋਸੁ) ਗੁੱਸਾ ਕੀਤਾ, ਚੰਡਾਂ ਮਾਰੀਆਂ ਗਾਲ਼ਾਂ ਕੱਢੀਆਂ, ਕਿਹਾ, "ਤੇਰੀ ਮਾਂ ਮੇਰੀ ਗੋਲੀ ਹੈ, ਜੇ ਤੂੰ ਮੇਰੇ

ਢਿੱਡੋਂ ਜੰਮਦਾ ਤਾਂ ਗੋਦੀ'ਚ ਬੈਠਦਾ, ਰਾਜ ਗੱਦੀ ਦਾ ਮਾਲਕ ਬਣਦਾ। "ਅਨਾਥ ਗ਼ੀਬ ਨਿਮਾਣੇ ਗੁਰਮੁਖਿ ਬਾਲਕ ਜੀ ਦੀਆਂ ਗੱਲ੍ਹਾਂ'ਤੇ ਨੀਲ ਪੈ ਗਏ। ਨੇਤ੍ਰਾਂ'ਚੋਂ ਅਾਂਸੂ ਤ੍ਰਿਪ ੨ ਕਰਕੇ ਡਿੱਗੇ, ਨਰਮ ਉਮਰ ਕੋਮਲ ਚਿੱਤ ਗੁਰਮੁਖਿ ਸਾਊ ਸਿਆਣੇ ਬਾਲਕ ਜੀ ਦੇ ਜਿੱਥੇ ਗੱਲ੍ਹਾਂ'ਤੇ ਚਪੇੜਾਂ ਵੱਜਣ ਤੋਂ ਨੀਲ ਪੈ ਗਏ, ਓੱਥੇ ਮਨ ਕਰਕੇ ਭੀ ਜ਼ਖ਼ਮੀ ਹੋ ਗਏ।

ਡੁਡਹੁਲਿਕਾ ਮਾਂ ਪੁਛੈ; ਤੂੰ ਸਾਵਾਣੀ ਹੈ ਕਿ ਸਰੀਤਾ?ਚਪੇੜਾਂ ਤੇ ਗਾਲ਼ਾਂ ਦੇ ਫੱਟੜ ਕੀਤੇ, ਕੋਮਲ ਚਿੱਤ ਗੁਰਮੁਖਿ ਬਾਲਕ ਜੀ ਨੇ, (ਡੁਡਹੁਲਿਕਾ) ਡੁਸਕਾਰੇ ਹਉਕੇ ਭਰਦਿਆਂ, ਆਪਣੇ ਪਿਆਰੇ ਸੱਚਿਆਰੇ ਗੁਰਮੁਖਿ ਮਾਤਾ ਜੀ ਨੂੰ ਪੁੱਛਿਆ, "ਹੇ ਮਾਤਾ ਜੀ!(ਤੂੰ) ਆਪ ਜੀ(ਸਾਵਾਣੀ) ਪਟਰਾਣੀ ਹੋਂ ਕਿ(ਸਰੀਤਾ) ਗੋਲੀ?"

ਸਾਵਾਣੀ ਹਾਂ ਜਨਮ ਦੀ; ਨਾਮੁ ਨ ਭਗਤੀ ਕਰਮਿ ਦ੍ਰਿੜ੍ਹੀਤਾ।) ਸਗਲੇ ਦੂਖ.ਅੰਮ੍ਰਿਤੁ ਕਰਿ ਪੀਵੈ; ਬਾਹੁੜਿ.ਦੂਖੁ ਨ ਪਾਇਦਾ॥ ਅਨੁਸਾਰ ਆਪਣੇ ਪਿਆਰੇ ਬਾਲਕ ਜੀ ਦੇ ਚਪੇੜਾਂ ਵੱਜਦੀਆਂ ਦੇਖ ਕੇ, ਗਾਲ਼ਾਂ ਸੁਣ ਕੇ, ਰਜਾ'ਚ ਰਾਜੀ, ਸੱਚਿਆਰੀ ਨੇਕ ਸਾਊ ਗੁਰਮੁਖਿ ਮਾਤਾ ਜੀ ਨੇ ਪੂਰਨ ਪ੍ਰੇਮ ਵੈਰਾਗ ਨਿਮ੍ਰਤਾ ਗ਼ੀਬੀ ਸਹਿਤ ਉੱਤ੍ਰ ਦਿੱਤਾ। "ਹੇ ਪਿਆਰੇ ਲਾਲ ਜੀ!ਜਨਮ ਦੀ ਮੈਂ (ਸਾਵਾਣੀ) ਪਟਰਾਣੀ ਹਾਂ, ਪਰ ਪ੍ਰੇਮਾ ਭਗਤੀ ਨਿਸ਼ਕਾਮ ਕਰਮਿ ਧਰਮ ਸਹਿਤ ਮਨ ਬਾਣੀ ਸ੍ਰੀਰ ਕਰਕੇ ਨਾਮੁ(ਦ੍ਰਿੜ੍ਹੀਤਾ) ਦ੍ਰਿੜ ਨਹੀਂ ਕੀਤਾ, ਇਸ ਲਈ ਮਾੜੇ ਕਰਮ ਕਰਨੇ ਕਰਕੇ ਗੋਲੀ ਹਾਂ। "

ਕਿਸੁ ਉਦਮ ਤੇ ਰਾਜੁ ਮਿਲੈ; ਸਤ੍ਰੂ ਤੇ ਸਭ ਹੋਵਨਿ ਮੀਤਾ। "ਹੇ ਪਰਮਪੂਜਨੀਕ ਪਿਆਰੇ ਮਾਤਾ ਜੀ!ਕਿਸ ਉਦਮ(ਤੇ) ਨਾਲ ਰਾਜ ਮਿਲੇ(ਸਤ੍ਰੂ) ਦੁਸ਼ਮਣ ਤੇ ਸਭ(ਮੀਤਾ) ਮਿੱਤ੍ਰ(ਹੋਵਨਿ) ਹੋ ਜਾਣ। "ਸਿਰਫ ਚਾਰ ਵਰ੍ਹੇ ਸੱਤ ਮਹੀਨੇ ਦੀ ਕੋਮਲ ਉਮਰ'ਚ, ਨੇਕ ਸਾਊ ਗੁਰਮੁਖਿ ਬਾਲਕ ਜੀ ਦੀ ਕੈਸੀ ਵਿਸਮਾਦ ਸੱਚੀ ਸੁੱਚੀ ਉੱਚੀ ਸੋਚਣੀ ਹੈ, ਨਮਸਕਾਰ!

ਪਰਮੇਸਰੁ ਆਰਾਧੀਐ; ਜਿਦੂ ਹੋਈਐ, ਪਤਿਤ ਪੁਨੀਤਾ। {ਸਭ ਤੋਂ ਪਹਿਲੇ ਸਿੱਖਿਆ ਦਾਤੇ ਪਰਮਪੂਜਨੀਕ ਮਾਤਾ ਜੀ ਹੁੰਦੇ ਹਨ। ਇਤਿਹਾਸ'ਚ, ਇਹ ਮਾਵਾਂ ਪੂਰੀਆਂ ਮੰਨੀਆਂ ਹਨ। ੧.ਧ੍ਰੂ ਭਗਤ ਜੀ ਦੇ ਮਾਤਾ ਜੀ। ੨.ਬਾਬੇ ਫ਼ਰੀਦ ਸਾਹਿਬ ਜੀ ਦੇ ਮਾਤਾ ਜੀ। ੩.ਸ੍ਰੀ ਲਛਮਣ ਜੀ ਦੇ ਮਾਤਾ ਸੁਮਿਤ੍ਰਾ ਜੀ, ਜਿਨ੍ਹਾਂ ਨੇ ਪਰਮਪਵਿੱਤ੍ਰ ਉਪਦੇਸ਼ ਬਖ਼ਸ਼ਿਆ, "ਹੇ ਸਪੁੱਤ੍ਰ!ਸ੍ਰੀ ਸੀਤਾ ਜੀ ਨੂੰ ਮੇਰੇ ਸਮਾਨ ਸਮਝਣਾ, ਚਿਹਰੇ ਵੱਲ ਨਹੀਂ ਤੱਕਣਾ। ੪.ਸ੍ਰੀ ਗੋਪੀਚੰਦ ਜੀ ਦੇ ਮਾਤਾ ਜੀ ਨੇ ਪਹਿਲਾਂ ਵੈਰਾਗਮਈ ਉਪਦੇਸ਼ ਦਿਤਾ, ਸਿਧ ਸਾਧਿਕ ਗਿਰਹੀ ਜੋਗੀ; ਤਜਿ ਗਏ ਘਰ ਬਾਰ॥ ਅਨੁਸਾਰ ਜਦੋਂ ਘਰ ਬਾਰ ਛੱਡ ਕੇ, ਤੁਰਨ ਲੱਗੇ ਤਾਂ ਰੋ ਪਏ। ਇਸ ਲਈ ਇਹ ਅੱਧੇ ਮਾਤਾ ਜੀ ਮੰਨੇ ਗਏ ਹਨ। ਗੁਰੂ ਪ੍ਰਮੇਸਰ ਜੀ ਦੀਆਂ ਬੇਅੰਤ ਹੀ ਸਿੱਖਣੀਆਂ, ਪੂਰੀਆਂ ਮਾਤਾਵਾਂ ਹੋਈਆਂ ਹਨ। }ਮਾਤਾ ਜੀ ਨੇ ਪਿਆਰੇ ਹੋਣਹਾਰ ਗੁਰਮੁਖਿ ਛੋਟੇ ਬੱਚੇ ਨੂੰ ਪਰਮਪਵਿੱਤ੍ਰ ਸ਼ੁਭ ਸੱਚਾ ਸੁੱਚਾ ਉੱਚਾ ਉਪਦੇਸ਼ ਦਿਤਾ। "ਹੇ ਪਿਆਰੇ ਲਾਲ ਜੀ!ਵਿਸ਼ੇ ਵਿਕਾਰ ਔਗੁਣ ਪੂਰਨ ਹੰਗਤਾ ਤਿਆਗ ਕੇ, ਰੋਮੇ ਰੋਮਿ ਰੋਮਿ ਰੋਮੇ; ਮੈ ਗੁਰਮੁਖਿ ਰਾਮੁ ਧਿਆਏ ਰਾਮ॥ ਅਨੁਸਾਰ (ਪਰਮੇਸਰੁ) ਧੰਨ ਵਾਹਿਗੁਰੂ ਜੀ ਨੂੰ ਪ੍ਰੇਮ ਭਾਵਨਾ

ਨਾਲ, ਰੋਮ ੨ ਦੇ ਪ੍ਰੇਮ ਕਰਕੇ (ਆਰਾਧੀਐ) ਜਪੀਏ ਧਿਆਈਏ, (ਜਿਦੂ) ਜਿਸ ਕਰਕੇ(ਪਤਿਤ) ਅਪਵਿੱਤ੍ਰ, ਮਨ ਬਾਣੀ ਸ੍ਰੀਰ ਕਰਕੇ (ਪੁਨੀਤਾ) ਪਵਿੱਤ੍ਰ ੩(ਹੋਈਐ) ਹੋਈਦਾ ਹੈ। ”

ਬਾਹਰਿ ਚਲਿਆ.ਕਰਣਿ ਤਪੁ; ਮਨ ਬੈਰਾਗੀ.ਹੋਇ ਅਤੀਤਾ। ਭੋਲ਼ੀ ਇਆਣੀ ਉਮਰ'ਚ, ਆਪਣੀ ਪਿਆਰੀ ਸੱਚਿਆਰੀ ਮਾਤਾ ਜੀ ਤੋਂ ਵੈਰਾਗਮਈ ਸ਼ੁਭ ਸੱਚਾ ਅੰਮ੍ਰਿਤ ਉਪਦੇਸ਼ ਸੁਣ ਕੇ, ਮਤ੍ਰੇਈ ਮਾਂ ਦੀਆਂ ਚਪੇੜਾਂ ਗਾਲ਼ਾਂ ਤੋਂ ਦੁਖੀ ਹੋ ਕੇ, (ਅਤੀਤਾ) ਮੋਹ ਰਹਿਤ ਵਿਰੱਕਤ, ਮੋਹ ਮਮਤਾ ਰਾਜਭਾਗ ਦੇ ਸੁਖ ਤਿਆਗ ਕੇ, ਮਨ ਕਰਕੇ(ਬੈਰਾਗੀ) ਵੈਰਾਗਵਾਨ ਹੋਇ ਕੇ, ਬਾਹਰਿ ਤਪ ਕਰਣਿ ਲਈ ਮਾਧੋਬਨ ਨੂੰ ਤੁਰ ਪਏ। {ਮਾਇਆ ਨੇ ਇਨ੍ਹਾਂ ਦੇ ਪਿਆਰੇ ਮਾਤਾ ਜੀ ਦਾ ਸਰੂਪ ਧਾਰ ਕੇ, ਇਨ੍ਹਾਂ ਪਾਸ ਜਾ ਕੇ ਰੋ ੨ ਕੇ ਕਿਹਾ, “ਹੇ ਮੇਰੇ ਪਿਆਰੇ ਲਾਲ ਜੀ!ਆਪ ਜੀ ਦੇ ਵਿਛੋੜੇ'ਚ ਮੈਨੂੰ ਤਾਪ ਚੜ੍ਹਿਆ ਰਹਿੰਦਾ ਹੈ, ਨੀਂਦ ਨਹੀਂ ਆਉਂਦੀ, ਭੁੱਖ ਨਹੀਂ ਲੱਗਦੀ, ਆਪ ਜੀ ਬਿਨਾ ਮੇਰਾ ਜਿਉਂਣਾ ਬੜਾ ਹੀ ਔਖਾ ਹੈ। ਮੈਂ ਵਿਜੋਗ'ਚ ਰੋਗ ਕਸ਼ਟ ਭੋਗ ਕੇ, ਰੋ ੨ ਕੇ ਮਰ ਜਾਵਾਂਗੀ। ਇਸ ਲਈ, ਘਰ ਚੱਲ। ”ਪਿਆਰੇ ਭਗਤ ਜੀ ਨੇ, ਜਉ ਤਨੁ ਚੀਰਹਿ; ਅੰਗਿ ਨ ਮੋਰਉ॥ ਪਿੰਡੁ ਪਰੈ; ਤਉ.ਪ੍ਰੀਤਿ ਨ ਤੋਰਉ॥ ਅਨੁਸਾਰ ਹੱਥ ਜੋੜ ਕੇ ਕਿਹਾ, “ਹੇ ਪਰਮਪੂਜਨੀਕ ਪਿਆਰੇ ਮਾਤਾ ਜੀ!ਦਾਸਨ ਦਾਸ ਨਿਮਾਣਾ ਨਿਤਾਣਾ ਅੰਨ੍ਹਾ ਨੀਚ ਜਾਤ ਪ੍ਰਦੇਸੀ ਹੁਣ ਵਾਪਸ ਨਹੀਂ ਜਾਵੇਗਾ, ਭਾਵੇਂ ਸਾਰਾ ਜੱਗ ਰੁੜ੍ਹ ਜਾਵੇ। ”}

ਨਾਰਦਮੁਨਿ ਉਪਦੇਸਿਆ; ਨਾਮ ਨਿਧਾਨੁ.ਅਮਿਓ ਰਸ ਪੀਤਾ। ਨਾਰਦਮੁਨੀ ਜੀ ਭਗਤ ਜੀ ਪਾਸ ਗਏ, ਤਾਂ ਹੱਥ ਜੋੜ ਕੇ ਨਮਸਕਾਰ ਕੀਤੀ, ਅੱਗੋਂ ਕਿਹਾ, “ਹੇ ਭੋਲ਼ੇ ਬਾਲਕ!ਤੂੰ ਵਾਪਿਸ ਘਰ ਨੂੰ ਮੁੜ ਜਾ, ਅਜੇ ਤੇਰੇ ਖੇਡਣ ਦੇ ਦਿਨ ਹਨ, ਜੰਗਲ਼'ਚ ਸ਼ੇਰ ਸੱਪ ਖਾ ਜਾਣਗੇ, ਭੁੱਖਾ ਮਰ ਜਾਵੇਂਗਾ। ”ਇਹ ਸੁਣ ਕੇ ਪਿਆਰੇ ਭਗਤ ਜੀ ਨੇ ਕਿਹਾ, “ਹੇ ਪਰਮ ਸਤਿਕਾਰ ਯੋਗ ਮੁਨੀ ਜੀ!ਦਾਸਨ ਦਾਸ ਨਿਆਣਾ ਨਿਦਾਨ ਬੱਚਾ ਹੈ, ਆਪ ਜੀ ਮੇਰਾ ਮਨ ਡੁਲਾ ਰਹੇ ਹੋਂ, ਮਹਾਨ ਕ੍ਰਿਪਾ ਕਰਕੇ ਸ਼ੁਭ ਉਪਦੇਸ਼ ਬਖ਼ਸ਼ੋ ਜੀ। ”ਇਹ ਸੁਣ ਕੇ, ਨਾਰਦ ਕਹਤ.ਸੁਨਤ ਧ੍ਰੂਅ ਬਾਰਿਕ; ਭਜਨ ਮਾਹਿ ਲਪਟਾਨੋ॥ ਅਨੁਸਾਰ ਨਾਰਦਮੁਨਿ ਜੀ ਨੇ, ਓਨਿਮੋ ਭਾਗਵਤੇ ਵਾਸੁਦੇਵਾਇ। ਸ਼ੁਭ (ਉਪਦੇਸਿਆ) ਉਪਦੇਸ਼ ਬਖ਼ਸ਼ਿਆ। ਗੁਰੂ ਪਿਆਰੇ ਅਪਾਰੇ ਨਿਰਾਰੇ ਸਚਿਆਰੇ ਗੁਰਮੁਖਿ ਬਾਲਕ ਭੋਲ਼ੇ ਸੱਚੇ ਭਗਤ ਜੀ ਨੇ, ਜਿਸਨੋ ਤੇਰੀ ਮਿਹਰ; ਸੁ ਤੇਰੀ ਬੰਦਿਗੀ॥ ਅਨੁਸਾਰ (ਨਿਧਾਨੁ) ਖ਼ਜ਼ਾਨੇ ਰੂਪ, ਸੱਚੇ ਨਾਮ ਵਾਹਿਗੁਰੂ ੩ ਜੀ ਰੋਮ ੨ ਦੇ ਪ੍ਰੇਮ ਕਰਕੇ ਜਪ ੨ ਕੇ, (ਅਮਿਓ) ਅੰਮ੍ਰਿਤ ਰੂਪ ਬ੍ਰਹਮਾਨੰਦ ਰਸ ਪੀਤਾ। ਯਥਾ:- ਹਰਿ ਰਸੁ ਪੀਵੈ; ਅਲਮਸਤੁ ਮਤਵਾਰਾ॥) ਜਿਨ੍ਹ ਪੀਆ.ਸੇ ਮਸਤ ਭਏ ਹੈ; ਟੂਟੇ ਬੰਧਨ ਫਾਹੇ॥ ਗੁਰਮੁਖਿ ਮਹਾਂਪੁਰਸ਼ ਭਗਤ ਜੀ ਨੇ ਪਹਿਲੇ ਮਹੀਨੇ ਫ਼ਲ, ਦੂਜੇ ਤੀਜੇ ਮਹੀਨੇ ਹਰੇ ਪੱਤੇ, ਚੌਥੇ ਮਹੀਨੇ ਸੁੱਕੇ ਪੱਤੇ ਛਕੇ। ਇਕਿ ਨਿਰੰਕਾਰੀ; ਨਾਮ ਆਧਾਰਿ॥ ਅਨੁਸਾਰ ਪੰਜਵੇਂ ਮਹੀਨੇ ਨਿਰਮਲ ਨਾਮ ਜਪਦਿਆਂ ੨, ਕੇਵਲ ਨਾਮ ਦੇ ਅਧਾਰ ਨਿਰਾਹਾਰੀ ਹੋ ਗਏ। ਯਥਾ:- ਨਾਮੁ ਜਪਤ.ਤ੍ਰਿਸਨਾ ਸਭ ਬੁਝੀ ਹੈ; ਨਾਨਕ ਤ੍ਰਿਪਤਿ ਅਘਾਈ॥) ਗੁਰਮੁਖਿ ਜਾਗਿ ਰਹੇ;

ਦਿਨ ਰਾਤੀ॥ ਸਾਚੇ ਕੀ ਲਿਵ; ਗੁਰਮਤਿ ਜਾਤੀ॥) ਗੁਰਮੁਖਿ ਜਾਗਿ ਰਹੇ; ਚੂਕੀ ਅਭਿਮਾਨੀ ਰਾਮ॥ ਅਨਦਿਨੁ ਭੋਰੁ ਭਇਆ; ਸਾਚਿ ਸਮਾਨੀ ਰਾਮ॥ ਸਾਚਿ ਸਮਾਨੀ.ਗੁਰਮੁਖਿ ਮਨਿ ਭਾਨੀ; ਗੁਰਮੁਖਿ ਸਾਬਤੁ ਜਾਗੇ॥ ਸਾਚੁ ਨਾਮੁ ਅੰਮ੍ਰਿਤੁ.ਗੁਰਿ ਦੀਆ; ਹਰਿ ਚਰਨੀ ਲਿਵ ਲਾਗੇ॥ ਪ੍ਰਗਟੀ ਜੋਤਿ.ਜੋਤਿ ਮਹਿ ਜਾਤਾ; ਮਨਮੁਖਿ ਭਰਮਿ ਭੁਲਾਣੀ॥ ਨਾਨਕ.ਭੋਰੁ ਭਇਆ.ਮਨੁ ਮਾਨਿਆ; ਜਾਗਤ ਰੈਣਿ ਵਿਹਾਣੀ॥ ਅਨੁਸਾਰ ਰਾਤ ਦਿਨੇ ਜਾਗ ਕੇ ਖ਼ੂਬ ੩ ਨਾਮ ਅਭਿਆਸ ਬੰਦਗੀ ਕਰਨ ਲੱਗੇ। ਯਥਾ:- ਰਾਮ ਜਪਉ ਜੀਅ ਐਸੇ ਐਸੇ॥ ਧ੍ਰੂ ਪ੍ਰਹਿਲਾਦ ਜਪਿਓ; ਹਰਿ ਜੈਸੇ॥)

ਅਚਲ ਅਮਰ ਨਿਰਭੈ ਪਦੁ ਪਾਇਓ; ਜਗਤ ਜਾਹਿ ਹੈਰਾਨੋ॥ ਰਿਖੀਆਂ ਮੁਨੀਆਂ ਦੇਵਤਿਆਂ ਨੂੰ ਹੈਰਾਨੀ ਸਹਿਤ ਕਾਂਬਾ ਛਿੜ ਗਿਆ, ਕਿ ਐਨਾ ਘੋਰ ਤਪ ਕਿਉਂ ਕਰਦੇ ਹਨ?ਨਾਮ ਬੰਦਗੀ ਦੇ ਪ੍ਰਤਾਪ ਕਰਕੇ, ਹੀਰੇ ਮੋਤੀ ਵਾਂਗ ਸ਼ੁੱਧ ਚਿੱਤ ਹੋ ਕੇ, ਰੋਮ ੨ ਕਰਕੇ ਲਾਲ ਰੰਗ'ਚ ਰੰਗੇ ਗਏ। ਯਥਾ:- ਲਾਲ ਰੰਗੁ.ਤਿਸ ਕਉ ਲਗਾ; ਜਿਸ ਕੇ ਵਡਭਾਗਾ॥ ਮੈਲਾ.ਕਦੇ ਨ ਹੋਵਈ; ਨਹ ਲਾਗੈ ਦਾਗਾ॥ ੧॥ ਪ੍ਰਭੁ ਪਾਇਆ ਸੁਖਦਾਈਆ; ਮਿਲਿਆ ਸੁਖ ਭਾਇ॥ ਸਹਜਿ ਸਮਾਨਾ ਭੀਤਰੇ; ਛੋਡਿਆ ਨਹ ਜਾਇ॥ ਵਾਹਿਗੁਰੂ ਜੀ ਅਤਿਅੰਤ ਹੀ ਪ੍ਰਸੰਨ ਹੋਏ, ਸ਼ੁਭ ਸੱਚੇ ਅਮੋਲਕ ਦਰਸ਼ਨ ਬਖ਼ਸ਼ੇ। ਪਰਮਪੂਜਨੀਕ ਪੂਰਨ ਭਗਤ ਜੀ ਨੇ ਸਨਮੁਖ ਅਸਤੋਤ੍ਰ ਕੀਤਾ, ਅਸਤੋਤ੍ਰ ਸੁਣ ਕੇ ਵਾਹਿਗੁਰੂ ਜੀ ਨੇ ਛੱਤੀਹ ਹਜ਼ਾਰ ਵਰ੍ਹੇ ਦਾ ਰਾਜ, ਆਪਣੇ'ਚ ਸਦਾ ਲੀਣਤਾ ਰੂਪ ਅਚੱਲ ਪਦਵੀ ਬਖ਼ਸ਼ੀ। ਯਥਾ:- ਨਉ ਨਿਧਿ ਠਾਕੁਰਿ ਦਈ ਸੁਦਾਮੈ; ਧ੍ਰੂ ਅਟਲੁ.ਅਜਹੂ ਨ ਟਰਿਓ॥

ਪਿਛਹੁ ਰਾਜੇ ਸਦਿਆ; ਅਬਿਚਲ ਰਾਜ ਕਰਹੁ ਨਿਤ ਨੀਤਾ। ਗੁਰਮੁਖਿ ਪਿਆਰੇ ਭਗਤ ਜੀ ਨੂੰ ਦੁੱਖ'ਚ ਪਾਉਂਣ ਤੋਂ, ਅਕਾਲ ਪੁਰਖੁ ਜੀ, ਸੰਤਨ ਦੁਖ ਪਾਏ ਤੇ ਦੁਖੀ॥ ਦੁਖੀ ਹੋਏ, ਜਿਸ ਕਰਕੇ ਭਗਤ ਜੀ ਦੀ ਮੱਤ੍ਰੇਈ ਮਾਂ ਦਾ ਕਪੁੱਤ ਸ਼ਿਕਾਰ ਖੇਡਣ ਗਿਆ ਜੱਛਾਂ ਨਾਲ ਜੰਗ ਕਰਦਾ ਮਾਰਿਆ ਗਿਆ। ਉਸ ਦੀ ਮਾਂ ਮਗਰ ਗਈ, ਜੰਗਲ਼ ਨੂੰ ਡੌ ਅਗਨੀ ਲੱਗਣ ਤੋਂ ਸੜ ਗਈ। ਯਥਾ:- ਜੋ ਜੋ ਤੇਰੇ ਭਗਤ ਦੁਖਾਏ; ਓਹੁ ਤਤਕਾਲ ਤੁਮ ਮਾਰਾ॥) ਅਹੰਕਾਰਿ ਮੁਏ.ਸੇ ਵਿਗਤੀ ਗਏ; ਮਰਿ ਜਨਮਹਿ.ਫਿਰਿ ਆਵਹਿ॥ ਕ੍ਰੋਧਣ ਸੁਰੁਚੀ.ਪੁੱਤ੍ਰ ਉੱਤਮ ਚੜ੍ਹਾਈ ਕਰਨ ਤੋਂ, ਰਾਜਾ ਜੀ ਉਦਾਸ ਹੋ ਗਏ। ਪਿੱਛੋਂ ਰਾਜੇ ਨੇ ਗੁਰਮੁਖਿ ਪਿਆਰੇ ਭਗਤ ਜੀ ਨੂੰ ਪੂਰਨ ਅਦਬ ਸਤਿਕਾਰ ਨਾਲ ਸੱਦਿਆ, ਰਾਜਗੱਦੀ ਬਖ਼ਸ਼ ਕੇ ਕਿਹਾ, "(ਅਬਿਚਲ) ਅਚੱਲ ਰਾਜ ਨਿਤ(ਨੀਤਾ) ਨਿੱਤ ਹੀ ਕਰਹੁ ਜੀ। "

ਹਾਰਿ ਚਲੇ.ਗੁਰਮੁਖਿ ਜਗ ਜੀਤਾ।) ਓਨਿ.ਛਡੇ ਲਾਲਚ ਦੁਨੀ ਕੇ; ਅੰਤਰਿ ਲਿਵ ਲਾਈ॥ ਅਨੁਸਾਰ ਗੁਰਮੁਖਿ ਪਿਆਰੇ ਧ੍ਰੂ ਭਗਤ ਜੀ, ਰਾਜ ਭਾਗ ਸਭ ਦੋਸ਼ਾਂ ਨੂੰ ਤਿਆਗ ਕੇ, ਸੰਸਾਰ ਵੱਲੋਂ ਹਾਰਿ ਕੇ, ਭਜਨ ਬੰਦਗੀ ਗੁਰਮੁਖਿ ਚਾਲ ਚੱਲੇ। ਵਾਹਿਗੁਰੂ ਜੀ ਪ੍ਰਾਪਤ ਕੀਤੇ। ਮਨ ਇੰਦ੍ਰੇ ਜਿੱਤ ਕੇ, ਜਗ(ਜੀਤਾ) ਜਿੱਤ ਲਿਆ। ਯਥਾ:- ਆਈ ਪੰਥੀ.ਸਗਲ ਜਮਾਤੀ; ਮਨਿ ਜੀਤੈ ਜਗੁ ਜੀਤੁ॥) ਫਾਹੇ ਕਾਟੇ.ਮਿਟੇ ਗਵਨ; ਫਤਿਹ ਭਈ.ਮਨਿ ਜੀਤ॥

ਗਉੜੀ ਸੁਖਮਨੀ ਮਃ ੫॥ ਸਲੋਕੁ॥) ਅਸਟਪਦੀ ਜੀ ਤੇਈਵੇਂ, ਆਦਿ ੨੯੩.

ਸਲੋਕੁ॥ ਗਿਆਨ ਅੰਜਨੁ.ਗੁਰਿ ਦੀਆ; ਅਗਿਆਨ ਅੰਧੇਰ ਬਿਨਾਸੁ॥ ਹਰਿ ਕਿਰਪਾ ਤੇ.ਸੰਤ ਭੇਟਿਆ; ਨਾਨਕ ਮਨਿ ਪਰਗਾਸੁ॥ ੧॥

੯੨.{ਗੁਰੁ ਅਰਜੁਨੁ.ਘਰਿ ਗੁਰ ਰਾਮਦਾਸ; ਭਗਤ ਉਤਰਿ ਆਯਉ॥ ਪਰਮਪੂਜਨੀਕ ਮਹੱਲੇ ਪੰਜਵੇਂ ਜੀ ਨੇ, ਵਾਹਿਗੁਰੂ ਮਹੱਲੇ ਚੌਥੇ ਜੀ ਦੇ ਸ਼ੁਭ ਸੱਚੇ ਘਰ, ਸ਼ੁਭ ਸੱਚਾ ਅਵਤਾਰ ਧਾਰਿਆ। ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਹ ਹਰਿ॥ ਅਨੁਸਾਰ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨਦੇਵ ਸਾਹਿਬ ਮਹਾਰਾਜ ਜੀ, ਪਾਰਬ੍ਰਹਮ ਕੇ ਗੁਰ ਅਵਤਾਰ, ਪ੍ਰਤੱਖ ਹਰਿ ਜੀ ਹੁੰਦਿਆਂ, ਗੁਰੂ ਪ੍ਰਮੇਸਰ ਜੀ ਦੀ ਪ੍ਰੇਮਾ-ਭਗਤੀ, ਪੂਰਨ ਪ੍ਰਪੱਕਤਾ ਸਹਿਤ ਦ੍ਰਿੜ੍ਹ ਕਰਕੇ, ਆਪ ਕਮਾਈ ਕਰਕੇ, ਅੱਗੇ ਪ੍ਰੇਮਾ-ਭਗਤੀ ਕਰਨ ਦਾ ਪਿਆਰਾ ਸੱਚਿਆਰਾ ਪਰਮਪਵਿੱਤ੍ਰ ਸ਼ੁਭ ਸੱਚਾ ਉਪਦੇਸ਼ ਬਖ਼ਸ਼ ਰਹੇ ਹਨ। ਆਪ ਜੀ, ਗੁਰੂ ਪ੍ਰੀਤਮ ਧਰਮੀ ਪਿਤਾ ਜੀ ਦੇ ਪਰਮ ਉੱਜਲ ਸੁੰਦਰ ਵਿਸਮਾਦ ਨੂਰੋ ਨੂਰ ਮੁਖ ਕਵਲ ਨੂੰ, ਪੂਰਨ ਸੱਚੇ ਪ੍ਰੇਮ ਸ਼ਰਧਾ ਨਾਲ ਤੱਕ ਕੇ, ਵਿਸਮਾਦ ਗੁਰੂ ਪ੍ਰੇਮਾ-ਭਗਤੀ ਦੇ ਗਾੜ੍ਹੇ ਪ੍ਰੇਮ ਰੰਗ'ਚ, ਕੰਧ'ਤੇ ਉੱਕਰੀ ਤਸਵੀਰ ਵਾਂਗ ਖੜ੍ਹੇ ਰਹਿੰਦੇ। ਯਥਾ:- ਅੰਦਰਿ ਸਚਾ ਨੇਹੁ; ਲਾਇਆ ਪ੍ਰੀਤਮ ਆਪਣੈ॥ ਤਨੁ ਮਨੁ ਹੋਇ ਨਿਹਾਲੁ; ਜਾ ਗੁਰੁ ਦੇਖਾ ਸਾਮ੍ਹਣੇ॥ ) ਅਵਲੋਕਨ ਪੁਨਹ ਪੁਨਹ ਕਰਉ; ਜਨ ਕਾ ਦਰਸਾਰੁ॥ ਅੰਮ੍ਰਿਤ ਬਚਨ.ਮਨ ਮਹਿ ਸਿੰਚਉ; ਬੰਦਉ ਬਾਰ ਬਾਰ॥ ੩॥) ਗੁਰਦੇਵ ਮਾਤਾ ਗੁਰਦੇਵ ਪਿਤਾ; ਗੁਰਦੇਵ ਸੁਆਮੀ ਪਰਮੇਸੁਰਾ॥ ਪਰਮਪੂਜਨੀਕ ਵਾਹਿਗੁਰੂ ਮਹੱਲਾ ਚੌਥਾ ਜੀ, ਜਲ ਛਕਣ ਨੂੰ ਹੁਕਮ ਕਰਦੇ, ਪੀਅਹਿ ਤ.ਪਾਣੀ ਆਣੀ ਮੀਰਾ; ਖਾਹਿ ਤ ਪੀਸਣ ਜਾਉ॥ ਅਨੁਸਾਰ ਭੱਜ ਕੇ ਜਲ ਲਿਆਉਂਦੇ, ਪਰਮਪਵਿੱਤ੍ਰ ਸੁੰਦਰ ਪਲੰਘ ਅਤਿਅੰਤ ਹੀ ਪ੍ਰੇਮ ਨਾਲ ਵਿਛਾਉਂਦੇ। ਪਰਮਪੂਜਨੀਕ ਗੁਰੂ ਪ੍ਰੀਤਮ ਜੀ ਦੇ ਵਿਰਾਜਣ ਤੋਂ ਸੁੰਦਰ ਚੌਰ ਭੀ ਕਰਦੇ। ਯਥਾ:- ਦਿਵਸ ਰੈਨਿ.ਤੇਰੇ ਪਾਉ ਪਲੋਸਉ; ਕੇਸ ਚਵਰ ਕਰਿ ਫੇਰੀ॥) ਕੇਸਾ ਕਾ ਕਰਿ ਬੀਜਨਾ; ਸੰਤ ਚੰਉਰੁ ਢੁਲਾਵਉ॥ ਸੀਸੁ ਨਿਹਾਰਉ; ਚਰਣ ਤਲਿ ਧੂਰਿ ਮੁਖਿ ਲਾਵਉ॥ ੧॥) ਸਾਧੂ ਧੂਰਿ; ਮੁਖਿ ਮਸਤਕਿ ਲਾਈ॥ ਨਾਨਕ ਉਧਰੇ; ਹਰਿ ਗੁਰ ਸਰਣਾਈ॥ ਗੁਰੂ ਪ੍ਰੀਤਮ ਜੀ ਦੇ ਸ਼ੁਭ ਸੱਚੇ ਸੁੱਚੇ ਉੱਚੇ ਮਹਾਨ ਪਰਉਪਕਾਰੀ ਧੀਰਜ-ਧਾਰੀ ਨਿਰੰਕਾਰੀ ਮਿੱਠੇ ਚਰਨ-ਕਮਲਾਂ ਦੀ ਚਾਪੀ ਭੀ, ਸਿਮਰਨ ਕਰਦਿਆਂ ਬੜੇ ਹੀ ਪ੍ਰੇਮ ਚਾਅ ਉਤਸ਼ਾਹ ਉਮਾਹ ਨਾਲ ਕਰਦੇ, ਨਾ ਥੱਕਦੇ ਨ ਹੀ ਅਕਦੇ। ਪਾਨੀ ਪਖਾ ਪੀਸਉ.ਸੰਤ ਆਗੈ; ਗੁਣ ਗੋਵਿੰਦ ਜਸੁ ਗਾਈ॥ ਅਨੁਸਾਰ ਗਰਮੀ'ਚ ਰੋਮ ੨ ਕਰਕੇ ਵਿਸਮਾਦ ਸਿਮਰਨ ਕਰਦਿਆਂ, ਬੜੇ ਹੀ ਪ੍ਰੇਮ ਨਾਲ ਪੱਖਾ ਕਰਦੇ, ਸੇਵਾ ਕਰਉ.ਦਾਸ ਦਾਸਨ ਕੀ; ਅਨਿਕ ਭਾਤਿ.ਤਿਸੁ ਕਰਉ ਨਿਹੋਰਾ॥ ਅਨੁਸਾਰ ਗੁਰੂ ਪ੍ਰੀਤਮ ਜੀ ਦਾ ਅਤਿਅੰਤ ਹੀ(ਨਿਹੋਰਾ) ਅਹਿਸਾਨ ਮੰਨ ਕੇ, ਅਤਿਅੰਤ ਹੀ ਪ੍ਰੇਮ ਸਹਿਤ ਸ਼ੁਭ ਸੱਚੀ ਸੁੱਚੀ ਉੱਚੀ ਮਹਾਨ ਸੇਵਾ ਕਰਦੇ। ਭਾਵੇਂ ਆਪ ਜੀ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਅਤਿਅੰਤ ਪਿਆਰੇ ਸਤਿਕਾਰੇ ਅਪਾਰੇ ਨਿਰਾਰੇ ਲਾਡਲੇ ਸਾਹਿਬਜ਼ਾਦੇ ਹਨ, ਫੇਰ ਭੀ ਆਪੁ ਗਵਾਇ.ਸੇਵਾ ਕਰੇ; ਤਾ ਕਿਛੁ ਪਾਏ ਮਾਨੁ॥ ਅਨੁਸਾਰ ਛੋਟੀ ਉਮਰ ਤੋਂ ਹੀ, ਗੁਰੂ ਸੰਗਤ ਜੀ ਦੀ ਪਰਮ ਉੱਚੀ ਸੁੱਚੀ ਸੇਵਾ ਬੜੇ

ਹੀ ਪ੍ਰੇਮ ਉਮਾਹ ਨਾਲ ਕਰਦੇ। ਚਰਣ ਕਮਲ ਤੇਰੇ.ਧੋਇ ਧੋਇ ਪੀਵਾ; ਮੇਰੇ ਸਤਿਗੁਰ ਦੀਨ ਦਇਆਲਾ॥) ਸਤਿਗੁਰ ਕੇ ਚਰਨ; ਧੋਇ ਧੋਇ ਪੀਵਾ॥ ਅਨੁਸਾਰ ਅਤਿਅੰਤ ਹੀ ਪ੍ਰੇਮ ਨਾਲ, ਗੁਰੂ ਪ੍ਰਮੇਸਰ ਜੀ ਦੇ ਸੱਚੇ ਸੁੱਚੇ ਉੱਚੇ ਮਹਾਨ ਪਰਉਪਕਾਰੀ ਧੀਰਜਧਾਰੀ ਨਿਰੰਕਾਰੀ ਚਰਨਕਮਲ ਜੀ ਧੋ ੨ ਕੇ ਪੀਂਦੇ। ਮੇਰੇ ਰਾਮ; ਹਰਿ ਜਨ ਕੈ ਹਉ ਬਲਿ ਜਾਈ॥ ਕੇਸਾ ਕਾ ਕਰਿ ਚਵਰੁ ਢੁਲਾਵਾ; ਚਰਣ ਧੂੜਿ.ਮੁਖਿ ਲਾਈ॥ ਅਨੁਸਾਰ ਬਾਰ ੨ ਚਰਨ-ਧੂੜ ਮੁਖ ਮਸਤਕ ਨੂੰ ਲਾਉਂਦੇ। ਨਿਮਖ ਨਿਮਖ; ਠਾਕੁਰ ਨਮਸਕਾਰੈ॥ ਅਨੁਸਾਰ ਪਰਮਪੂਜਨੀਕ ਸੱਚੇ ਪਿਤਾ ਜੀ ਨੂੰ ਨਿਮਖ ੨ ਨਮਸਕਾਰਾਂ ਹੀ ਨਮਸਕਾਰਾਂ ਕਰਦੇ ੨, ਸ਼ੁਭ ਸੱਚੇ ਗੁਰਬਾਣੀ ਨਿਰੰਕਾਰ ਜਹਾਜ਼ ਬ੍ਰਹਮ ਸਰੂਪ ਹੀ ਬਣ ਗਏ। (ਸ੍ਰਿਸ੍ਰਿ, ਸ ਮੁਕਤਾ ਅੱਧੇ ਰਾਰੇ ਨੂੰ ਸਿਹਾਰੀ, ਸ.ਮੁਕਤਾ ਅੱਧੇ ਟੈਂਕੇ ਨੂੰ ਸਿਹਾਰੀ, ਟੈਂਕਾ ਜ਼ੋਰ ਦੀ ਨਹੀਂ ਬੋਲਣਾ, ਅੱਧਾ ਹੀ ਬੋਲਣਾ, ਬਿ-ਤਰਹੁ.ਇਕੱਠਾ, ਬਿ ਬੋਲ ਕੇ ਤਰਹੁ ਬੋਲ) ਕਲਜੁਗਿ.ਜਹਾਜੁ ਅਰਜੁਨੁ ਗੁਰੂ; ਸਗਲ ਸ੍ਰਿਸ੍ਰਿ ਲਗਿ.ਬਿਤਰਹੁ॥ }

ਗਿਆਨ ਅੰਜਨੁ.ਗੁਰਿ ਦੀਆ; ਅਗਿਆਨ ਅੰਧੇਰ ਬਿਨਾਸੁ॥ ਹਰਿ ਕਿਰਪਾ ਤੇ.ਸੰਤ ਭੇਟਿਆ; ਨਾਨਕ ਮਨਿ ਪਰਗਾਸੁ॥ ੧॥ ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਹ ਹਰਿ॥ ਪਰਮ ਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ ਫ਼ੁਰਮਾਉਂਦੇ ਹਨ:- (ਹਰਿ) ਵਿਸਮਾਦ ਸਰਬ ਵਿਆਪੀ ਸਰਬ ਪ੍ਰਕਾਸ਼ਕ ਵਿਸਮਾਦ ਅਜਪਾ ਜਾਪ ਵਾਹਿਗੁਰੂ ਮਹੱਲੇ ਪਹਿਲੇ ਜੀ ਦੀ ਸ੍ਰਬ ਵਿਆਪੀ ਅਗਮ ਅਪਾਰ ਅਨਤ ਕਲਾਵਾਨ ਮਹਾਂ ਵਿਸਮਾਦ ਕਿਰਪਾ(ਤੇ) ਨਾਲ, ਪੂਰਨ(ਸੰਤ) ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਸੱਚੇ ਪਾਤਿਸਾਹ ਜੀ, ਦਾਸਨ ਦਾਸ ਨੂੰ(ਭੇਟਿਆ) ਮਿਲੇ, ਜਿਸ ਕਰਕੇ ਦਾਸਨ ਦਾਸ ਦੇ ਮਨਿ 'ਚ, ਕੋਟਿ ਸੂਰਜਾਂ ਦੇ ਪ੍ਰਕਾਸ਼ਕ ਸਰਬ ਵਿਆਪੀ ਮਹਾਂ ਵਿਸਮਾਦ ਅਜਪਾ ਜਾਪ ਨਿਰਗੁਨ ਬ੍ਰਹਮ ਜੀ ਦਾ ਅਸੰਖ ਭਾਉ॥ (ਪਰਗਾਸੁ) ਚਾਨਣ ਹੀ ਚਾਨਣ ਹੋ ਗਿਆ। ਯਥਾ:- ਨਾਮੁ ਜਪਤ.ਕੋਟਿ ਸੂਰ ਉਜਾਰਾ; ਬਿਨਸੈ ਭਰਮੁ ਅੰਧੇਰਾ॥) ਜਹ; ਝਿਲਿਮਿਲਿਕਾਰੁ ਦਿਸੰਤਾ॥ ਤਹ; ਅਨਹਦ ਸਬਦ ਬਜੰਤਾ॥ (ਗੁਰਿ) ਧੰਨ ਸ੍ਰੀ ਗੁਰੂ ਰਾਮਦਾਸ ਸਾਹਿਬ ਸੱਚੇ ਪਾਤਿਸਾਹ ਜੀ ਨੇ ਮਹਾਨ ਕ੍ਰਿਪਾ ਕਰਕੇ, ਗੁਰੂ ਪ੍ਰੇਮਾ-ਭਗਤੀ ਸਹਿਤ ਸਰਬ ਵਿਆਪੀ ਵਿਸਮਾਦ ਅਜਪਾ ਜਾਪ ਨਿਰਗੁਨ ਸਰਗੁਨ ਸਾਹਿਬ ਜੀ ਦੀ ਏਕਤਾ ਦੇ (ਗਿਆਨ) ਬ੍ਰਹਮਗਿਆਨੀ; ਸਗਲ ਕੀ ਰੀਨਾ॥ ਬ੍ਰਹਮਗਿਆਨ ਰੂਪੀ(ਅੰਜਨੁ) ਸੁਰਮਾ, ਦਾਸਨ ਦਾਸ ਗ੍ਰੀਬ ਦੇ ਸੱਜੇ ਖੱਬੇ ਨੇਤ੍ਰਾਂ, ਮਨ ਬੁੱਧ ਰੂਪੀ ਨੇਤ੍ਰਾਂ, ਸਰਬ ਵਿਆਪੀ ਵਿਸਮਾਦ ਨਿਰੰਕਾਰ ਧੁਰ ਕੀ ਬਾਣੀ ਜੀ ਰੂਪੀ ਸੱਚੀ ਅਬਿਨਾਸੀ ਸੁਰਮੇਂਦਾਣੀ'ਚੋਂ, ਆਪਣੀ ਸਰਬ ਵਿਆਪੀ ਵਿਸਮਾਦ ਸ਼ੁਭ ਸੱਚੀ ਸਿੱਖਿਆ ਰੂਪੀ ਸਲਾਈ ਨਾਲ(ਦੀਆ) ਪਾ ਦਿਤਾ। ਨਿੰਦਾ ਅਹੰਕਾਰ ਵਿਕਾਰ ਨਸ਼ੇ ਚਾਹ ਕੌਫ਼ੀ ਔਗੁਣ ਮਹਾਂ ਪਾਪ ਕਤਲ ਫੈਸ਼ਨ ਆਦਿ ਕੁਕਰਮ ਰੂਪੀ ਅਗਿਆਨ ਦਾ ਅੰਧੇਰ(ਬਿਨਾਸੁ) ਵਿਸ਼ੇਸ਼ ਕਰਕੇ ਨਾਸੁ ਹੋ ਗਿਆ॥੧॥ ਯਥਾ:- ਗੁਰ ਗਿਆਨ ਅੰਜਨੁ.ਸਤਿਗੁਰੂ ਪਾਇਆ; ਅਗਿਆਨ ਅੰਧੇਰ

ਬਿਨਾਸੇ॥ ਸਤਿਗੁਰ ਸੇਵਿ ਪਰਮ ਪਦੁ ਪਾਇਆ; ਹਰਿ ਜਪਿਆ ਸਾਸ ਗਿਰਾਸੇ॥

ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨਦੇਵ ਸਾਹਿਬ ਜੀ, ਖੰਡ ਬ੍ਰਹਮੰਡ ਦੇ ਉਧਾਰ, ਸਰਬੱਤ ਦੇ ਭਲੇ ਹਿਤ, ਆਪ ਉੱਬਲਦੀ ਦੇਗ'ਚ ਬੈਠੇ, ਤੱਤੇ ਰੇਤੇ'ਤੇ ਬੈਠੇ ਤੱਤਾ ਰੇਤਾ ਸੀਸ'ਤੇ ਪੁਆਇਆ, ਸੜਦੀ ਬਲਦੀ ਮੱਚਦੀ ਲੋਹ'ਤੇ ਖੜ੍ਹੇ, ਸਾਨੂੰ ਕਲਜੁੱਗੀ ਜੀਆਂ ਨੂੰ, ਪ੍ਰੇਮਾ-ਭਗਤੀ ਸਹਿਤ ਨਿਰਗੁਨ ਸਰਗੁਨ ਸਾਹਿਬ ਜੀ ਦੀ ਏਕਤਾ, ਗੁਰੂ ਮਰਯਾਦਾ ਦ੍ਰਿੜ ਕਰਾਉਣ ਵਾਲੇ, ਪੂਰਨ ਅਕਾਲ ਸਤਿਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਬਖ਼ਸ਼ੇ ਹਨ, ਇਹ ਹੀ ਪੂਰਨ ਪ੍ਰੇਮਾ-ਭਗਤੀ ਸਹਿਤ, ਪੂਰਨ ਬ੍ਰਹਮਗਿਆਨ ਰੂਪੀ ਸੁਰਮਾ ਹੈ। ਜਿਸ ਕਰਕੇ ਹਮੇਸ਼ਾ ਹੀ ਅਗਿਆਨ ਦਾ ਹਨ੍ਹੇਰਾ ਬਿਨਾਸ ਹੋ ਰਿਹਾ ਹੈ। ਐਸੇ ਵਿਸਮਾਦ ਵਾਹਿਗੁਰੂ ਪੁਰਖ ਬਿਧਾਤੇ ਸਤਿਗੁਰੂ ਅਰਜਨਦੇਵ ਮਹਾਰਾਜ ਸਾਹਿਬ ਸੱਚੇ ਪਾਤਿਸਾਹ ਜੀ, ਦਾਸਨ ਦਾਸਾਂ ਗ੍ਰੀਬਾਂ ਨੂੰ ਮਿਲੇ ਹਨ। ਜਿਨ੍ਹਾਂ ਦੀ ਮਹਾਨ ਵਿਸਮਾਦ ਅਲੌਕਿਕ ਬਖ਼ਸ਼ਿਸ਼ ਦੁਆਰਾ, ਅਨੇਕ ਪ੍ਰੇਮੀ ਗੁਰਸਿੱਖਾਂ ਦੇ ਰੋਮ ੨ ਅੰਦਰ, ਗੁਰਸ਼ਬਦਾਂ ਦਾ ਅਸੰਖ ਪ੍ਰਕਾਸ਼ ਹੀ ਪ੍ਰਕਾਸ਼ ਹਰ ਸਮੇਂ ਹੁੰਦਾ ਰਹਿੰਦਾ ਹੈ। ਮਹੱਲਾ ਪੰਜਵਾਂ ਜੀ ਆਪਣੇ ਗੁਰੂ ਪਿਤਾ ਜੀ ਤੋਂ ਸਰਬ ਵਿਆਪੀ ਮਹਾਂ ਵਿਸਮਾਦ ਪੂਰਨ ਬ੍ਰਹਮਗਿਆਨ ਰੂਪੀ ਅੰਜਨ ਪ੍ਰਾਪਤ ਕਰਕੇ, ਸਦੀਵ ਕਾਲ ਸੰਸਾਰ ਨੂੰ ਬਖ਼ਸ਼ ਰਹੇ ਹਨ। ਗੁਰੂ ਪਿਤਾ ਜੀ ਦੇ ਸਰਬ ਵਿਆਪੀ ਵਿਸਮਾਦ ਗੁਣਾਂ ਨੂੰ, ਲੂੰ ੨ ਦੇ ਪਿਆਰ ਸਤਿਕਾਰ ਨਾਲ ਚੇਤੇ ਕਰ ਰਹੇ ਹਨ। ਸਤਿਗੁਰ; ਕੀਨੋ ਪਰਉਪਕਾਰੁ॥ ਅਨੁਸਾਰ ਗੁਰੂ ਪਿਤਾ ਜੀ ਨੇ, ਆਪ ਜੀ ਨੂੰ, ਸਰਬ ਵਿਆਪੀ ਮਹਾਂ ਵਿਸਮਾਦ ਪਰਉਪਕਾਰ ਕ੍ਰਿਪਾ ਕਰਕੇ, ਬ੍ਰਹਮਗਿਆਨ ਰੂਪੀ ਅੰਜਨ ਬਖ਼ਸ਼ ਕੇ, ਸਰਬ ਵਿਆਪੀ ਮਹਾਂ ਵਿਸਮਾਦ ਅਜਪਾ ਜਾਪ'ਚ ਲੀਣਤਾ, ਨਿਰਯਤਨ ਗੁਰਬਾਣੀ ਸਫੁਰਨ ਹੋਣ ਵਾਲੀ, ਇਹ. ਗੁਰਮੁਖਿ ਅਵਸਥਾ ਬਖ਼ਸ਼ ਦਿਤੀ:- ਭੈਰਉ ਮਹਲਾ ੫॥ ਸਤਿਗੁਰਿ; ਮੋਕਉ ਕੀਨੋ ਦਾਨੁ॥ ਅਮੋਲ ਰਤਨੁ; ਹਰਿ ਦੀਨੋ ਨਾਮੁ॥ ਸਹਜ ਬਿਨੋਦ ਚੋਜ ਆਨੰਤਾ॥ ਨਾਨਕ ਕਉ; ਪ੍ਰਭੁ ਮਿਲਿਓ ਅਚਿੰਤਾ॥ ੧॥ ਕਹੁ ਨਾਨਕ; ਕੀਰਤਿ ਹਰਿ ਸਾਚੀ॥ ਬਹੁਰਿ ਬਹੁਰਿ; ਤਿਸੁ ਸੰਗਿ ਮਨੁ ਰਾਚੀ॥ ੧॥ ਰਹਾਉ॥ ਅਚਿੰਤ ਹਮਾਰੈ; ਭੋਜਨ ਭਾਉ॥ ਅਚਿੰਤ ਹਮਾਰੈ; ਲੀਚੈ ਨਾਉ॥ ਅਚਿੰਤ ਹਮਾਰੈ; ਸਬਦਿ ਉਧਾਰ॥ ਅਚਿੰਤ ਹਮਾਰੈ; ਭਰੇ ਭੰਡਾਰ॥ ੨॥ ਅਚਿੰਤ ਹਮਾਰੈ; ਕਾਰਜ ਪੂਰੇ॥ ਅਚਿੰਤ ਹਮਾਰੈ; ਲਥੇ ਵਿਸੂਰੇ॥ ਅਚਿੰਤ ਹਮਾਰੈ; ਬੈਰੀ ਮੀਤਾ॥ ਅਚਿੰਤੋ ਹੀ; ਇਹੁ ਮਨੁ ਵਸਿ ਕੀਤਾ॥ ੩॥ ਅਚਿੰਤ ਪ੍ਰਭੂ; ਹਮ ਕੀਆ ਦਿਲਾਸਾ॥ ਅਚਿੰਤ ਹਮਾਰੀ; ਪੂਰਨ ਆਸਾ॥ ਅਚਿੰਤ ਹਮ੍ਾ ਕਉ; ਸਗਲ ਸਿਧਾਂਤੁ॥ ਅਚਿੰਤੁ ਹਮ ਕਉ; ਗੁਰਿ ਦੀਨੋ ਮੰਤੁ॥ ੪॥ ਅਚਿੰਤ ਹਮਾਰੇ; ਬਿਨਸੇ ਬੈਰ॥ ਅਚਿੰਤ ਹਮਾਰੇ; ਮਿਟੇ ਅੰਧੇਰ॥ ਅਚਿੰਤੋ ਹੀ; ਮਨਿ ਕੀਰਤਨੁ ਮੀਠਾ॥ ਅਚਿੰਤੋ ਹੀ; ਪ੍ਰਭੁ ਘਟਿ ਘਟਿ ਡੀਠਾ॥ ੫॥ ਅਚਿੰਤ ਮਿਟਿਓ ਹੈ; ਸਗਲੋ ਭਰਮਾ॥ ਅਚਿੰਤ ਵਸਿਓ; ਮਨਿ ਸੁਖ ਬਿਸ੍ਰਾਮਾ॥ ਅਚਿੰਤ ਹਮਾਰੈ; ਅਨਹਤ ਵਾਜੈ॥ ਅਚਿੰਤ ਹਮਾਰੈ; ਗੋਬਿੰਦੁ ਗਾਜੈ॥ ੬॥ ਅਚਿੰਤ ਹਮਾਰੈ; ਮਨੁ ਪਤੀਆਨਾ॥ ਨਿਹਚਲ ਧਨੀ; ਅਚਿੰਤੁ ਪਛਾਨਾ॥ ਅਚਿੰਤੋ ਉਪਜਿਓ; ਸਗਲ ਬਿਬੇਕਾ॥ ਅਚਿੰਤ ਚਰੀ ਹਥਿ; ਹਰਿ ਹਰਿ ਟੇਕਾ॥ ੭॥ ਅਚਿੰਤ ਪ੍ਰਭੂ; ਧੁਰਿ ਲਿਖਿਆ ਲੇਖੁ॥ ਅਚਿੰਤ ਮਿਲਿਓ; ਪ੍ਰਭੁ

ਠਾਕੁਰੁ ਏਕੁ॥ ਚਿੰਤ ਅਚਿੰਤਾ; ਸਗਲੀ ਗਈ॥ ਪ੍ਰਭ ਨਾਨਕ ਨਾਨਕ; ਨਾਨਕ ਮਈ॥ ੮॥ ੩॥ ੬॥) ਪ੍ਰਭ ਕੈ ਸਿਮਰਨਿ; ਅਨਹਦ ਝੁਨਕਾਰ॥ ਸੁਖੁ ਪ੍ਰਭ ਸਿਮਰਨ ਕਾ; ਅੰਤੁ ਨ ਪਾਰ॥

ਪਰਮਪੂਜਨੀਕ ਵਾਹਿਗੁਰੂ ਮਹੱਲਾ ਪੰਜਵਾਂ ਜੀ, ਗੁਰਦੇਵ ਮਾਤਾ ਗੁਰਦੇਵ ਪਿਤਾ; ਗੁਰਦੇਵ ਸੁਆਮੀ ਪਰਮੇਸੁਰਾ॥ ਮਹੱਲੇ ਚੌਥੇ ਜੀ ਦਾ ਸ੍ਰਬ ਵਿਆਪੀ ਅਗਮ ਅਪਾਰ ਅਨਤਕਲਾਵਾਨ ਮਹਾਂ ਵਿਸਮਾਦ ਜਸ ਫ਼ੁਰਮਾ ਰਹੇ ਹਨ:- ਵਾਹਿਗੁਰੂ ਪਿਤਾ ਸਤਿਗੁਰੂ ਸਾਹਿਬ ਜੀ ਦੀ ਬਖ਼ਸ਼ੀ, ਸ੍ਰਬ ਵਿਆਪੀ ਮਹਾਂ ਵਿਸਮਾਦਿ ਗੁਰਮੁਖਿ ਅਵਸਥਾ'ਚ, ਦਾਸਨ ਦਾਸ ਗੁਰੂ ਜੀ ਦਾ ਪ੍ਰਗਟ ਅਲਖ ਅਭੇਵ ਅਗਮ ਅਪਾਰ ਤੇਜ਼ ਪ੍ਰਤਾਪ ਤੱਕ ਰਿਹਾ ਹੈ। ਸਾਰਗ ਮਹਲਾ ੫ ਅਸਟਪਦੀਆ ਘਰੁ ੧ ੴ ਸਤਿਗੁਰ ਪ੍ਰਸਾਦਿ॥ ਗੁਸਾਈਂ; ਪਰਤਾਪੁ ਤੁਹਾਰੋ ਡੀਠਾ॥ ਕਰਨ ਕਰਾਵਨ.ਉਪਾਇ ਸਮਾਵਨ; ਸਗਲ ਛਤ੍ਰਪਤਿ ਬੀਠਾ॥ ੧॥ ਰਹਾਉ॥ ਰਾਣਾ ਰਾਉ ਰਾਜ ਭਏ ਰੰਕਾ; ਉਨਿ ਝੂਠੇ ਕਹਣੁ ਕਹਾਇਓ॥ ਹਮਰਾ ਰਾਜਨੁ.ਸਦਾ ਸਲਾਮਤਿ; ਤਾ ਕੋ.ਸਗਲ ਘਟਾ ਜਸੁ ਗਾਇਓ॥ ੧॥ ਉਪਮਾ ਸੁਨਹੁ ਰਾਜਨ ਕੀ ਸੰਤਹੁ; ਕਹਤ ਜੇਤ ਪਾਹੂਚਾ॥ ਬੇਸੁਮਾਰ ਵਡ ਸਾਹ ਦਾਤਾਰਾ; ਊਚੇ ਹੀ ਤੇ ਊਚਾ॥ ੨॥ ਪਵਨਿ ਪਰੋਇਓ.ਸਗਲ ਅਕਾਰਾ; ਪਾਵਕ ਕਾਸਟ ਸੰਗੇ॥ ਨੀਰੁ ਧਰਣਿ.ਕਰਿ ਰਾਖੇ ਏਕਤ; ਕੋਇ ਨ ਕਿਸ ਹੀ ਸੰਗੇ॥ ੩॥ ਘਟਿ ਘਟਿ ਕਥਾ ਰਾਜਨ ਕੀ ਚਾਲੈ; ਘਰਿ ਘਰਿ ਤੁਝਹਿ ਉਮਾਹਾ॥ ਜੀਅ ਜੰਤ ਸਭਿ ਪਾਛੈ ਕਰਿਆ; ਪ੍ਰਥਮੇ ਰਿਜਕੁ ਸਮਾਹਾ॥ ੪॥ ਜੋ ਕਿਛੁ ਕਰਣਾ.ਸੁ ਆਪੇ ਕਰਣਾ; ਮਸਲਤਿ ਕਾਹੂ ਦੀਨ੍ਹੀ॥ ਅਨਿਕ ਜਤਨ ਕਰਿ ਕਰਹ ਦਿਖਾਏ; ਸਾਚੀ ਸਾਖੀ ਚੀਨ੍ਹੀ॥ ੫॥ ਹਰਿ ਭਗਤਾ.ਕਰਿ ਰਾਖੇ ਅਪਨੇ; ਦੀਨੀ ਨਾਮੁ ਵਡਾਈ॥ ਜਿਨਿ ਜਿਨਿ ਕਰੀ ਅਵਗਿਆ ਜਨ ਕੀ; ਤੇ.ਤੈਂ ਦੀਏ ਰੁੜਾਈ॥ ੬॥ ਮੁਕਤਿ ਭਏ ਸਾਧਸੰਗਤਿ ਕਰਿ; ਤਿਨ ਕੇ ਅਵਗਨ ਸਭਿ ਪਰਹਰਿਆ॥ ਤਿਨ ਕਉ ਦੇਖਿ.ਭਏ ਕਿਰਪਾਲਾ; ਤਿਨ ਭਵ ਸਾਗਰੁ ਤਰਿਆ॥ ੭॥ ਹਮ ਨਾਨ੍ਹੇ ਨੀਚ.ਤੁਮ੍ਹੇ ਬਡ ਸਾਹਿਬ; ਕੁਦਰਤਿ ਕਉਣ ਬੀਚਾਰਾ॥ ਮਨੁ ਤਨੁ ਸੀਤਲੁ.ਗੁਰ ਦਰਸ ਦੇਖੇ; ਨਾਨਕ ਨਾਮੁ ਅਧਾਰਾ॥ ੮॥ ੧॥ ਪਰਮਪੂਜਨੀਕ ਪ੍ਰੀਤਮ ਗੁਰੂ ਪ੍ਰਮੇਸਰ ਜੀ, ਸਰਬ ਵਿਆਪੀ ਮਹਾਂ ਵਿਸਮਾਦ ਅਜਪਾ ਜਾਪ ਨਿਰਗੁਨ ਬ੍ਰਹਮ ਜੀ ਦੇ ਸਰਗੁਨ ਸਰੂਪ, ਧੰਨੁ ਧੰਨੁ ਰਾਮਦਾਸ ਗੁਰੁ; ਜਿਨਿ ਸਿਰਿਆ ਤਿਨੈ ਸਵਾਰਿਆ॥ ਸਤਿਗੁਰੂ ਰਾਮਦਾਸ ਸਾਹਿਬ ਜੀ ਦੇ ਸਰਬ ਵਿਆਪੀ ਮਹਾਂ ਵਿਸਮਾਦ ਅਜਪਾ ਜਾਪ ਨਿਰਗੁਨ ਤੇਜ਼ ਪ੍ਰਤਾਪ ਪ੍ਰਕਾਸ਼ ਨੂਰ ਨੂੰ, ਦਾਸਨ ਦਾਸ ਆਪਣੇ ਅੰਦਰ ਬਾਹਰ ਅਨੰਤ ਬ੍ਰਹਮੰਡ ਅੰਦਰ ਤੱਕ ਰਿਹਾ ਹੈ। ਗੁਰੂ ਪਿਤਾ ਜੀ, ਆਪਣੇ ਨਿਰਗੁਨ ਨਿਰੰਕਾਰ ਅਬਿਨਾਸ ਅਜਪਾ ਜਾਪ ਠਾਕੁਰ ਅਸੰਖ ਤੇਜ਼ ਪ੍ਰਕਾਸ਼ ਦੁਆਰਾ, ਅਸੰਖ ਸੂਰਜਾਂ ਚੰਦ੍ਰਮਿਆਂ ਤਾਰਿਆਂ ਬਿਜਲੀਆਂ ਅਗਨੀਆਂ ਟਟਿਆਣਿਆਂ, ਅਨੰਤ ਬ੍ਰਹਮੰਡ ਦੀ ਆਪਣੀ ਰਚੀ ਰਚਨਾ ਨੂੰ, ਹਰ ਸਮੇਂ ਪ੍ਰਕਾਸ਼ ਰਹੇ ਹਨ। ਇਹ ਸਾਰੇ ਅਕਾਰ ਆਪ ਜੀ ਦੀ ਪਰਮਪਵਿੱਤ੍ਰ ਜੋਤਿ ਨਾਲ ਹਰ ਸਮੇਂ ਆਪ ਜੀ ਦੇ ਭੈ'ਚ, ਬੜੀ ਹੀ ਤੇਜ਼ੀ ਨਾਲ ਮਰਯਾਦਾ'ਚ, ਕ੍ਰੋੜਾਂ ਕੋਹਾਂ ਚਲਦੇ ਹਨ। ਯਥਾ:- ਭੈ ਵਿਚਿ ਸੂਰਜੁ; ਭੈ ਵਿਚਿ ਚੰਦੁ॥ ਕੋਹ ਕਰੋੜੀ ਚਲਤ; ਨ ਅੰਤੁ॥) ਖਿਨ ਮਹਿ; ਥਾਪਿ ਉਥਾਪਨਹਾਰਾ ਅੰਤੁ ਨਹੀ ਕਿਛੁ; ਪਾਰਾਵਾਰਾ॥ ਅਨੁਸਾਰ

ਆਪ ਜੀ ਨੇ ਆਪਣੇ ਨਿਰਗੁਨ ਸਰੂਪ 'ਚੋਂ, ਅਨੰਤ ਬ੍ਰਹਮੰਡ ਦੀ ਰਚਨਾ, ਅਕਸ ਮਾਤ੍ਰ ਰਚਦਿਆਂ, ਦੇਰ ਨਹੀਂ ਲਾਈ। ਯਥਾ:- ਕੋਟਿ ਬਿਸਨ; ਕੀਨੇ ਅਵਤਾਰ॥ ਕੋਟਿ ਬ੍ਰਹਮੰਡ; ਜਾ ਕੇ ਧ੍ਰਮਸਾਲ॥ ਕੋਟਿ ਮਹੇਸ; ਉਪਾਇ ਸਮਾਏ॥ ਕੋਟਿ ਬ੍ਰਹਮੇ; ਜਗੁ ਸਾਜਣ ਲਾਏ॥ ੧॥ ਐਸੋ ਧਣੀ; ਗੋਵਿੰਦੁ ਹਮਾਰਾ॥ ਬਰਨਿ ਨ ਸਾਕਉ; ਗੁਣ ਬਿਸਥਾਰਾ॥) ਪਾਤਾਲਾ ਪਾਤਾਲ ਲਖ; ਆਗਾਸਾ ਆਗਾਸ॥ ਦੀ ਰਚਨਾ ਦਾ ਬਹੁਤ ਵੱਡਾ ਵਿਸਥਾਰ ਹੈ। ਆਪ ਜੀ ਨੇ, ਨਿਰਮਲ ਨਿਰਮਲ. ਸੂਚਾ ਸੂਚੋ; ਸੂਚਾ ਸੂਚੋ ਸੂਚਾ॥ ਅੰਤ ਨ ਅੰਤਾ.ਸਦਾ ਬੇਅੰਤਾ; ਕਹੁ ਨਾਨਕ.ਊਚੋ ਊਚਾ॥ ਅਜਪਾ ਜਾਪ ਗਹਿਰ ਗੰਭੀਰ ਦਇਆਲ ਕ੍ਰਿਪਾਲ ਜੋਤੀ ਸਰੂਪ, ਵਿਆਪਕ ਵਿਸਮਾਦ ਨਿਰਮਲ ਸੁੱਚੇ ਸੱਚੇ ਪ੍ਰਕਾਸ਼'ਚ, ਅਨੰਤ ਬ੍ਰਹਮੰਡ ਦੀ ਰਚਨਾ, ਟਿਕਾਅ ਕੇ ਰੱਖੀ ਹੋਈ ਹੈ। ਆਪ ਜੀ ਆਪਣੇ ਨਿਰਗੁਨ ਸਰੂਪ ਦੁਆਰਾ, ਖਿਨ'ਚ ਕੋਟਿ ਬ੍ਰਹਮੰਡ ਨੂੰ ਰਚਦਿਆਂ, ਲੈ ਕਰਦਿਆਂ ਨਿਰਲੇਪ ਭੀ ਹਨ। ਯਥ:- ਓਪਤਿ ਪਰਲਉ; ਖਿਨ ਮਹਿ ਕਰਤਾ॥ ਆਪਿ ਅਲੇਪਾ; ਨਿਰਗੁਨੁ ਰਹਤਾ॥) ਬਹੁ ਬੇਅੰਤ; ਊਚ ਤੇ ਊਚਾ॥ ਨਾਨਕ.ਆਪਸ ਕਉ; ਆਪਹਿ ਪਹੂਚਾ॥ ੬॥ ਆਪ ਜੀ ਇਸ ਸਰਬ ਵਿਆਪੀ ਵਿਸਮਾਦ ਮਸਕੀਨ ਨਿਮ੍ਰਤਾ ਹਲੀਮੀ ਗਰੀਬੀ ਅਵਸਥਾ ਨੂੰ ਕਮਾ ਕੇ, ਹਰ ਸਮੇਂ ਇਸ 'ਚ ਲੀਣ ਹਨ:- ਸਾਧ ਕੀ ਸੋਭਾ; ਸਾਧ ਬਨਿ ਆਈ॥ ਨਾਨਕ ਸਾਧ ਪ੍ਰਭ; ਭੇਦੁ ਨ ਭਾਈ॥) ਬ੍ਰਹਮਗਿਆਨੀ ਕੀ ਸੋਭਾ; ਬ੍ਰਹਮਗਿਆਨੀ ਬਨੀ॥ ਨਾਨਕ ਬ੍ਰਹਮਗਿਆਨੀ; ਸਰਬ ਕਾ ਧਨੀ॥ ੮॥ ੮॥) ਆਦਿ ਗੁਰ ਏ; ਨਮਹ॥ ਜੁਗਾਦਿ ਗੁਰ ਏ; ਨਮਹ॥ ਸਤਿਗੁਰ ਏ; ਨਮਹ॥ ਸ੍ਰੀ ਗੁਰਦੇਵ ਏ; ਨਮਹ॥ ੧॥) ਕਾਂਖੀ; ਏਕੈ ਦਰਸ ਤੁਹਾਰੋ॥ ਨਾਨਕ.ਉਨ ਸੰਗਿ; ਮੋਹਿ ਉਧਾਰੋ॥) ਸੇ ਸਿਮਰਹਿ; ਜਿਨ ਆਪਿ ਸਿਮਰਾਏ॥ ਨਾਨਕ.ਤਾ ਕੈ; ਲਾਗਉ ਪਾਏ॥ ੩॥) ਪ੍ਰਭ ਜੀ ਬਸਹਿ; ਸਾਧ ਕੀ ਰਸਨਾ॥ ਨਾਨਕ ਜਨ ਕਾ; ਦਾਸਨਿ ਦਸਨਾ॥ ੪॥) ਸਿਮਰਨ ਤੇ ਲਾਗੇ; ਜਿਨ ਆਪਿ ਦਇਆਲਾ॥ ਨਾਨਕ ਜਨ ਕੀ; ਮੰਗੈ ਰਵਾਲਾ॥ ੫॥) ਸਿਮਰਹਿ ਸੇ ਜਨ; ਜਿਨ ਕਉ ਪ੍ਰਭ ਮਇਆ॥ ਨਾਨਕ ਤਿਨ ਜਨ; ਸਰਨੀ ਪਇਆ॥ ੭॥) ਦੀਨ ਦਰਦ ਦੁਖ ਭੰਜਨਾ; ਘਟਿ ਘਟਿ ਨਾਥ ਅਨਾਥ॥ ਸਰਣਿ ਤੁਮ੍ਾਰੀ ਆਇਓ; ਨਾਨਕ ਕੇ ਪ੍ਰਭ ਸਾਥ॥ ੧॥) ਜਿਸੁ ਜਨ ਕਉ; ਪ੍ਰਭ ਦਰਸ ਪਿਆਸਾ॥ ਨਾਨਕ ਤਾ ਕੈ; ਬਲਿ ਬਲਿ ਜਾਸਾ॥ ੫॥) ਤੁਮਰੀ ਗਤਿ ਮਿਤਿ; ਤੁਮ ਹੀ ਜਾਨੀ॥ ਨਾਨਕ ਦਾਸ; ਸਦਾ ਕੁਰਬਾਨੀ॥ ੮॥ ੪॥) ਅਸਥਿਰੁ ਭਗਤਿ; ਸਾਧ ਕੀ ਸਰਨ॥ ਨਾਨਕ ਜਪਿ ਜਪਿ ਜੀਵੈ; ਹਰਿ ਕੇ ਚਰਨ॥ ੪॥) ਧੰਨਿ ਧੰਨਿ ਤੇ ਜਨ; ਜਿਹ ਘਟਿ ਬਸਿਓ ਹਰਿ ਨਾਉ॥ ਨਾਨਕ ਤਾ ਕੈ; ਬਲਿ ਬਲਿ ਜਾਉ॥ ੬॥) ਜੋ ਤੁਮ ਭਾਨੇ; ਤਿਨ ਪ੍ਰਭੁ ਜਾਤਾ॥ ਨਾਨਕ ਉਨ ਜਨ; ਚਰਨ ਪਰਾਤਾ॥ ੭॥) ਕਾਮ ਕ੍ਰੋਧ ਅਰੁ ਲੋਭ ਮੋਹ; ਬਿਨਸਿ ਜਾਇ ਅਹੰਮੇਵ॥ ਨਾਨਕ ਪ੍ਰਭ ਸਰਣਾਗਤੀ; ਕਰਿ ਪ੍ਰਸਾਦੁ ਗੁਰਦੇਵ॥ ੧॥) ਬ੍ਰਹਮਗਿਆਨੀ ਕਾ; ਅੰਤੁ ਨ ਪਾਰੁ॥ ਨਾਨਕ ਬ੍ਰਹਮਗਿਆਨੀ ਕਉ; ਸਦਾ ਨਮਸਕਾਰੁ॥ ੭॥) ਚਹੁ ਵਰਨਾ ਕਉ; ਦੇ ਉਪਦੇਸੁ॥ ਨਾਨਕ.ਉਸੁ ਪੰਡਿਤ ਕਉ; ਸਦਾ ਅਦੇਸੁ॥ ੪॥) ਮਿਟਿ ਗਏ ਗਵਨ; ਪਾਏ ਬਿਸ੍ਰਾਮ॥ ਨਾਨਕ ਪ੍ਰਭ ਕੈ; ਸਦ ਕੁਰਬਾਨ॥ ੮॥ ੧੧॥) ਤਿਨ ਸੰਤਨ ਕੀ; ਬਾਛਉ ਧੂਰਿ॥ ਨਾਨਕ ਕੀ; ਹਰਿ

ਲੋਚਾ ਪੂਰਿ॥ ੩॥) ਸਾਧ ਤੇਰੇ ਕੀ; ਚਰਨੀ ਪਾਉ॥ ਨਾਨਕ ਕੈ ਮਨਿ; ਇਹੁ ਅਨਰਾਉ॥ ੧॥) ਫਿਰਤ ਫਿਰਤ ਪ੍ਰਭ ਆਇਆ; ਪਰਿਆ ਤਉ ਸਰਨਾਇ॥ ਨਾਨਕ ਕੀ ਪ੍ਰਭ ਬੇਨਤੀ; ਅਪਨੀ ਭਗਤੀ ਲਾਇ॥ ੧॥) ਸਾਧ ਜਨਾ ਕੀ; ਮਾਗਉ ਧੂਰਿ॥ ਪਾਰਬ੍ਰਹਮ; ਮੇਰੀ ਸਰਧਾ ਪੂਰਿ॥) ਹਮ ਨਿਰਗੁਨੀਆਰ; ਨੀਚ ਅਜਾਨ॥ ਨਾਨਕ.ਤੁਮਰੀ ਸਰਨਿ; ਪੁਰਖ ਭਗਵਾਨ॥ ੭॥) ਬੇਸੁਮਾਰ ਅਥਾਹ ਅਗਨਤ ਅਤੋਲੈ॥ ਜਿਉ ਬੁਲਾਵਹੁ; ਤਿਉ ਨਾਨਕ ਦਾਸ ਬੋਲੈ॥) ਆਪਿ ਮੁਕਤੁ; ਮੁਕਤੁ ਕਰੈ ਸੰਸਾਰੁ॥ ਨਾਨਕ ਤਿਸੁ ਜਨ ਕਉ; ਸਦਾ ਨਮਸਕਾਰੁ॥ ੮॥ ੨੩॥ }ਗੁਰਬਾਣੀ ਜੀ'ਚ ਆਏ, ਪੂਰਨ ਗਰੀਬੀ ਪੂਰਨ ਬ੍ਰਹਮਗਿਆਨ ਦੇ ਸ਼ਬਦ ਆਪ ਜੀ ਨੇ ਕਮਾਏ ਹਨ। ਗੁਰ ਕੀ ਮਹਿਮਾ ਅਗਮ ਹੈ; ਕਿਆ ਕਥੈ ਕਥਨਹਾਰੁ॥ ੩॥ ਅਨੁਸਾਰ ਆਪ ਜੀ ਦੀ ਮਹਿਮਾ ਆਪ ਜੀ ਨੂੰ ਹੀ ਬਣ ਆਉਂਦੀ ਹੈ। ਆਪ ਜੀ ਨੂੰ ਮਹੱਲਾ ਪਹਿਲਾ, ਮਹੱਲਾ ੨, ਮਹੱਲਾ ੩ ਜੀ, ਆਪਣੇ ਸਰਬ ਵਿਆਪੀ ਮਹਾਂ ਵਿਸਮਾਦ, ਅਨੇਕਾਂ ਸਰਗੁਨ ਸਰੂਪ ਦੇ ਸੁੰਦਰ ਸੱਚੇ ਦਰਸ਼ਨ ਬਖ਼ਸ਼ਦੇ ਰਹਿੰਦੇ ਹਨ। ਆਪ ਜੀ ਅਨੰਤ ਬ੍ਰਹਮੰਡ ਦੀ ਰਚਨਾ'ਚ, ਆਪਣੇ ਪਿਆਰੇ ਭਗਤਾਂ ਨੂੰ ਸਰਗੁਨ ਸਰੂਪ ਧਾਰ ਕੇ, ਦਰਸ਼ਨ ਬਖ਼ਸ਼ਦੇ ਰਹਿੰਦੇ ਹਨ। ਉਨ੍ਹਾਂ ਨੂੰ ਅੰਦਰ ਬਾਹਰ ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਅਜਪਾ ਜਾਪ ਨਿਰਗੁਨ ਬ੍ਰਹਮ ਜੀ ਦੀ ਪੂਰਨ ਸਾਖਿਆਤਤਾ ਬਖ਼ਸ਼ ਰਹੇ ਹਨ। ਹਿਰਦੇ'ਚ ਅਜਪਾ ਜਾਪ ਬਖ਼ਸ਼ ਕੇ ਪਿਆਰੇ ਭਗਤਾਂ ਦੇ ਰਿਦੇ 'ਚੋਂ, ਮੁਖ'ਚ ਅੰਮ੍ਰਿਤ ਬ੍ਰਹਮਾਨੰਦ ਰਸ ਭੇਜ ਰਹੇ ਹਨ। ਬੇਅੰਤ ਪਿਆਰਿਆਂ ਦੀ ਅਫ਼ੁਰ ਸਮਾਧੀ ਲੱਗ ਰਹੀ ਹੈ। ਆਪ ਜੀ ਦੇ ਸਰਬ ਵਿਆਪੀ ਮਹਾਂ ਵਿਸਮਾਦ ਸੁੰਦਰ ਮਨੋਹਰ ਦਰਸ਼ਨ ਕਰਕੇ ਅਨੰਤ ਪਿਆਰਿਆਂ ਨੂੰ, ਗੁਰਬਾਣੀ ਆਪ ਜੀ ਦੇ ਅਸਤੋਤ੍ਰ ਫ਼ੁਰ ਰਹੇ ਹਨ। ਇਹ ਸਰਬ ਵਿਆਪੀ ਮਹਾਂ ਵਿਸਮਾਦ ਵਿਸਮਾਦਤਾਈ ਹੈ, ਜੋ ਆਪ ਜੀ ਦੇ ਅਕਾਲ ਦਰਸ਼ਨ ਕਰਕੇ, ਕੋਹੜੀ ਕਲੰਕੀ ਤਰ ਰਹੇ ਹਨ। ਆਪ ਜੀ ਗੁਰਮੁਖਿ ਸਹਜ ਸਮਾਧ ਅਫ਼ੁਰ ਅਚਰਜ ਮਹਾਂ ਵਿਸਮਾਦ ਅਜਪਾ ਜਾਪ ਬ੍ਰਹਮ ਜੀ'ਚ, ਹਰ ਸਮੇਂ ਲੀਣ ਰਹਿੰਦੇ ਹਨ। ਆਪ ਜੀ ਦੇ ਅੰਦਰ ਬਾਹਰ ਅਸੰਖ ਪ੍ਰਕਾਸ਼ ਨੂਰ ਹੀ ਨੂਰ ਸਰਬ ਵਿਆਪੀ ਵਿਸਮਾਦ ਅਜਪਾ ਜਾਪ ਬ੍ਰਹਮ ਜੀ ਜਾਪ ਕਰ ਰਹੇ ਹਨ ਜੀ। ਯਥਾ:- ਜਲ ਥਲ ਮਾਹੇ; ਆਪਹਿ ਆਪ॥ ਆਪੈ ਜਪਹੁ; ਆਪਨਾ ਜਾਪੁ॥) ਸਰਗੁਨ ਨਿਰਗੁਨ ਨਿਰੰਕਾਰ; ਸੁੰਨ ਸਮਾਧੀ ਆਪਿ॥ ਆਪਨ ਕੀਆ ਨਾਨਕਾ; ਆਪੇ ਹੀ ਫਿਰਿ ਜਾਪਿ॥ ੧॥) ਜਹ; ਝਿਲਿਮਿਲਿਕਾਰੁ ਦਿਸੰਤਾ॥ ਤਹ; ਅਨਹਦ ਸਬਦ ਬਜੰਤਾ॥) ਅੰਤਰਿ ਸੁੰਨੰ.ਬਾਹਰਿ ਸੁੰਨੰ; ਤ੍ਰਿਭਵਣ ਸੁੰਨ ਮਸੁੰਨੰ॥ ਚਉਥੇ ਸੁੰਨੈ.ਜੋ ਨਰੁ ਜਾਣੈ; ਤਾ ਕਉ.ਪਾਪੁ ਨ ਪੁੰਨੰ॥) ਸੁੰਨ ਸਮਾਧਿ; ਅਨਹਤ ਤਹ ਨਾਦ॥ ਕਹਨੁ ਨ ਜਾਈ; ਅਚਰਜ ਬਿਸਮਾਦ॥ ਅਨੁਸਾਰ ਆਪ ਜੀ ਦੇ ਅੰਦਰ ਅਨਹਦ ਸਬਦ ਵੱਜ ਰਹੇ ਹਨ। ਯਥਾ:- ਅਨਹਦ ਸਬਦੁ; ਵਜੈ ਦਿਨੁ ਰਾਤੀ॥ ਅਵਿਗਤ ਕੀ ਗਤਿ; ਗੁਰਮੁਖਿ ਜਾਤੀ॥) ਪ੍ਰਭ ਕੈ ਸਿਮਰਨਿ; ਅਨਹਦ ਝੁਨਕਾਰ॥ ਸੁਖੁ ਪ੍ਰਭ ਸਿਮਰਨ ਕਾ; ਅੰਤੁ ਨ ਪਾਰ॥ ਆਪ ਜੀ ਨੂੰ ਹਰ ਸਮੇਂ ਤੱਤਾਂ'ਚੋਂ ਜਾਪ ਸੁਣ ਰਿਹਾ ਹੈ। ਯਥਾ:- ਸਿਮਰੈ; ਧਰਤੀ ਅਰੁ ਆਕਾਸਾ॥ ਸਿਮਰਹਿ; ਚੰਦ ਸੂਰਜ ਗੁਣਤਾਸਾ॥ ਪਉਣ ਪਾਣੀ ਬੈਸੰਤਰ ਸਿਮਰਹਿ; ਸਿਮਰੈ ਸਗਲ ਉਪਾਰਜਨਾ॥)

ਨਮਸਕਾਰ; ਤਾ ਕਉ ਲਖ ਬਾਰ॥ ਇਹੁ ਮਨੁ ਦੀਜੈ; ਤਾ ਕਉ ਵਾਰਿ॥) ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ; ਗੁਰਦੇਵ ਨਾਨਕ ਹਰਿ ਨਮਸਕਰਾ॥ ੧॥) ਆਦਿ ਗੁਰ ਏ; ਨਮਹ॥ ਜੁਗਾਦਿ ਗੁਰ ਏ; ਨਮਹ॥ ਸਤਿਗੁਰ ਏ; ਨਮਹ॥ ਸ੍ਰੀ ਗੁਰਦੇਵ ਏ; ਨਮਹ॥) ਗੁਰੁ ਸੇਵਉ, ਕਰਿ ਨਮਸਕਾਰ॥ ਆਜੁ ਹਮਾਰੈ, ਮੰਗਲਚਾਰ॥) ਸਤਿਗੁਰੁ ਦਇਆ ਨਿਧਿ.ਮਹਿਮਾ ਅਗਾਧਿ ਬੋਧਿ; ਨਮੋ ਨਮੋ ਨਮੋ ਨਮੋ.ਨੇਤਿ ਨੇਤਿ ਨੇਤਿ ਹੈ॥) ਸਦਾ ਸਦਾ, ਸਤਿਗੁਰ ਨਮਸਕਾਰ॥ ਗੁਰ ਕਿਰਪਾ ਤੇ; ਗੁਨ ਗਾਇ ਅਪਾਰ॥) ਗੁਰੁ ਪੂਰਾ; ਨਮਸਕਾਰੇ॥ ਪ੍ਰਭਿ; ਸਭੇ ਕਾਜ ਸਵਾਰੇ॥) ਨਿਮਖ ਨਿਮਖ, ਠਾਕੁਰ ਨਮਸਕਾਰੈ॥ ਅਨੁਸਾਰ ਆਪ ਜੀ ਅਜਪਾ ਜਾਪ ਗੁਰੂ ਅਕਾਲ ਪੁਰਖ ਜੀ ਨੂੰ ਰੋਮ ੨ ਕਰਕੇ, ਹਰ ਸਮੇਂ ਨਮਸਕਾਰਾਂ ਹੀ ਨਮਸਕਾਰਾਂ ਕਰ ਰਹੇ ਹਨ। ਐਸੀ ਸਰਬ ਵਿਆਪੀ ਮਹਾਂ ਵਿਸਮਾਦ ਅਜਪਾ ਜਾਪ ਨਿਰਵਿਕਾਰ ਨਿਰੰਕਾਰ ਅਵਸਥਾ'ਚ, ਆਪਣੇ ਆਪ ਨੂੰ ਨਮਸਕਾਰ ਕਰਾਉਣ ਦੀ ਇੱਛਾ ਹੀ ਨਹੀਂ ਰਹਿੰਦੀ।

ਵਾਹਿਗੁਰੂ॥ ਹਨ੍ਹੇਰੇ'ਚ, ਓਇ ਜੁ ਦੀਸਹਿ; ਅੰਬਰਿ ਤਾਰੇ॥ ਅਕਾਸ਼'ਚ ਸੰਘਣੇ ਅਣਗਿਣਤ ਤਾਰੇ ਦਿਸਦੇ ਹਨ, ਆਪ ਜੀ ਨੇ ਆਪਣੇ ਪਰਮਪੂਜਨੀਕ ਸੱਚੇ ਨਿਰਮਲ ਨਿਰਵੈਰ ਨਿਰਗੁਨ ਬ੍ਰਹਮ'ਚੋਂ, ਕੋਟਾਨ ਕੋਟਿ ਅਸੰਖ ਅਨੰਤ ਸੁੰਦਰ ਸੋਹਣੇ ਅੰਬਰ, ਤਾਰੇ ਮੰਡਲ ਸੂਰਜ ਚੰਦ ਅਗਨੀਆਂ ਟਟਿਆਣੇ ਬਿਜਲੀਆਂ ਪ੍ਰਗਟ ਕੀਤੀਆਂ ਹਨ। ਇਨ੍ਹਾਂ ਦੇ ਅਕਸ, ਅਨੰਤ ਸਮੁੰਦ੍ਰਾਂ ਦਰਿਆਵਾਂ ਚਸ਼ਮਿਆਂ ਸੱਤਰੰਗੀਆਂ ਪੀਂਘਾਂ ਹੀਰੇ ਜਵਾਹਰਾਤਾਂ, ਸੀਸ਼ੇ, ਤ੍ਰੇਲ ਵਰਖਾ ਦੀਆਂ ਬੂੰਦਾਂ'ਤੇ ਪੈ ਰਹੇ ਹਨ, ਆਪ ਜੀ ਆਪਣੇ ਪਰਮ ਪਾਕ ਨਿਰਗੁਨ ਅਜਪਾ ਜਾਪ ਸਰੂਪ ਜੀ'ਚੋਂ, ਇਨ੍ਹਾਂ ਨੂੰ ਹਰ ਸਮੇਂ ਪ੍ਰਕਾਸ਼ ਰਹੇ ਹਨ। ਸਮੂਹ ਸੁੰਦਰ ਸੋਹਣੇ ਤਾਰੇ ਮੰਡਲਾਂ ਅੰਬਰਾਂ ਸੂਰਜ ਚੰਦ ਅਗਨੀਆਂ ਟਟਿਆਣੇ ਬਿਜਲੀਆਂ ਅਤੇ ਜਿਨ੍ਹਾਂ'ਤੇ ਅਕਸ ਪੈ ਰਹੇ ਹਨ, ਉਨ੍ਹਾਂ ਅਤੇ ਅਕਸਾਂ ਤੇ ਆਪਣੇ ਸਰਗੁਨ ਸਰੂਪ ਅਨੰਤ ਬ੍ਰਹਮੰਡ ਦੇ ਪਸਾਰੇ ਸਮੇਤ, ਵਾਹਿਗੁਰੂ ਨਿਰਗੁਨ ਬ੍ਰਹਮ ਜੀ ਨਮਸਕਾਰ ਕਰਦਿਆਂ ਹਰ ਸਮੇਂ ਜਪ ਰਹੇ ਹਨ, ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ, ਧੰਨੁ ਧੰਨੁ ਰਾਮਦਾਸ ਗੁਰੁ; ਸੱਚੇ ਸਾਹਿਬ ਜੀ ਧੰਨ ਹਨ!ਕਲਿਯੁੱਗ ਨੂੰ, ਗੁਰੂ ਮਰਯਾਦਾ ਗੁਰਬਾਣੀ ਪਿਆਰੀ ਸਿੱਖੀ ਬਖ਼ਸ਼ੀ।

(ਸੱਸੇ.ਪੈਰ.ਬਿੰਦੀ.ਨ.ਲਾਉ) (ਅਸਟਪਦੀ॥) ਪਰਮਪੂਜਨੀਕ ਦਸ ਤੁਕੀਆਂ, ਅੱਠ ਪਉੜੀਆਂ ਦੇ ਅਸਟਪਦੀ ਜੀ ਤੇਈਵੇਂ।

ਸੰਤ ਸੰਗਿ; ਅੰਤਰਿ ਪ੍ਰਭੁ ਡੀਠਾ॥ ਨਾਮੁ ਪ੍ਰਭੂ ਕਾ; ਲਾਗਾ ਮੀਠਾ॥) ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਸੁਆਸ ੨ ਗੁਰਬਾਣੀ ਨਿਰੰਕਾਰ ਜਪਣ ਜਪਾਉਣ ਵਾਲੇ, ਸਰਬ ਵਿਆਪੀ ਮਹਾਂ ਵਿਸਮਾਦ ਅਜਪਾ ਜਾਪ ਵਾਹਿਗੁਰੂ ਜੀ ਦੇ ਪਰਮਪਵਿੱਤ੍ਰ ਸਰਗੁਨ ਸਰੂਪ, ਅਜਪਾ ਜਾਪ ਅਨਹਦ ਸਿਮਰਨ ਝੁਨਕਾਰ ਦੇ ਦਾਤੇ, ਪੂਰਨ ਸ਼ਾਂਤ ਆਤਮਾ ਮਹਾਨ ਪਰ- ਉਪਕਾਰੀ, ਅੰਦਰ ਬਾਹਰ ਅਸੰਖ ਤੇਜ਼ ਪ੍ਰਕਾਸ਼'ਚ ਲੀਣ, ਸੱਚੇ ਸਤਿਗੁਰੂ ਰਾਮਦਾਸ ਸਾਹਿਬ ਜੀ ਨੇ ਮਹਾਨ

ਕ੍ਰਿਪਾ ਕਰਕੇ, ਦਾਸਨ ਦਾਸ ਦੇ ਮਨ ਬੁੱਧ ਰੂਪੀ ਨੇਤ੍ਰਾਂ'ਚ ਬ੍ਰਹਮਗਿਆਨੀ; ਸਗਲ ਕੀ ਰੀਨਾ॥ ਬ੍ਰਹਮਗਿਆਨ ਰੂਪੀ ਸੁਰਮਾਂ ਬਖ਼ਸ਼ ਦਿਤਾ, ਤਾਂ (ਸੰਤ) ਸਤਿਗੁਰੂ ਰਾਮਦਾਸ ਸਾਹਿਬ ਜੀ ਦੇ ਪਰਮਪਵਿੱਤ੍ਰ ਸ਼ੁਭ ਸੱਚੇ ਸੁੱਚੇ ਪਿਆਰੇ ਚਰਨ-ਕਮਲਾਂ ਸੰਗਿ ਲੱਗ ਕੇ, ਦਾਸਨ ਦਾਸ ਨੇ ਆਪਣੇ(ਅੰਤਰਿ) ਅੰਦਰ, (ਪ੍ਰਭੁ) ਅਨਤ ਕਲਾਵਾਨ ਨਿਰੇ ਨੂਰ ਹੀ ਨੂਰ, ਵਿਸਮਾਦ ਵਿਆਪਕ ਸਰਬ ਕਲਾ ਭਰਪੂਰ ਪ੍ਰਭ; ਵਾਹਿਗੁਰੂ ਮਹੱਲਾ ਚੌਥਾ ਜੀ, ਰਾਮ.ਹਮ; ਸਤਿਗੁਰ ਪਾਰਬ੍ਰਹਮ ਕਰਿ ਮਾਨੇ॥ ਅਨੁਸਾਰ ਬ੍ਰਹਮ ਸਰੂਪ(ਡੀਠਾ) ਦੇਖ ਲਏ, ਜੋ ਹੁਣ ਆਪਣੇ ਨਿਰਗੁਨ ਸਰੂਪ ਦੁਆਰਾ, ਅਨੰਤ ਬ੍ਰਹਮੰਡ ਦੇ ਜੀਅ ਜੰਤਾਂ ਸੂਰਜਾਂ ਚੰਦ੍ਰਮਿਆਂ ਤਾਰਿਆਂ ਮੰਡਲਾਂ ਦੀ ਹਰਕਤ ਕਰਾ ਰਹੇ ਹਨ। ਜਿਨ੍ਹਾਂ ਦੀ ਪਰਮ ਪਵਿੱਤ੍ਰ ਉੱਜਲ ਜੋਤਿ ਨਾਲ, ਸਾਰੇ ਜੀਅ ਸਾਹ ਲੈ ਰਹੇ ਹਨ, ਦੇਖ ਬੋਲ ਸੁਣ ਰਹੇ ਹਨ। ਜੋ ਹੁਣ ਸਾਰਿਆਂ ਜੀਆਂ ਨੂੰ ਰੋਜ਼ੀ ਦੇ ਰਹੇ ਹਨ। ਅਨੰਤ ਬ੍ਰਹਮੰਡ ਦੇ ਪਸਾਰੇ'ਚ ਅਨੇਕ ਜਗ੍ਹਾ ਵਰਖਾ ਕਰ ਰਹੇ ਹਨ, ਅਨੇਕ ਜਗ੍ਹਾ ਤੇਜ਼ ਅਗਨੀ ਮਚਾ ਰਹੇ ਹਨ, ਅਨੇਕ ਉਤਪਤੀਆਂ ਪਰਲਉ ਕਰਦਿਆਂ ਨਿਰਲੇਪ ਹੋ ਰਹੇ ਹਨ। ਆਪਣੇ ਅਸੰਖ ਪਿਆਰੇ ਭਗਤਾਂ ਨੂੰ, ਆਪਣੇ ਅਨੇਕ ਸਰਗੁਨ ਸਰੂਪ ਧਾਰ ਕੇ, ਸੁੰਦਰ ਦਰਸ਼ਨ ਬਖ਼ਸ਼ ਰਹੇ ਹਨ। ਐਸੇ ਸਚੇ ਦੀਨ ਦਇਆਲ ਮੇਰੇ ਸਾਹਿਬਾ; ਸਚੇ ਮਨੁ ਪਤੀਆਵਣਿਆ॥ (ਪ੍ਰਭੂ) ਪਿਆਰੇ ਵਾਹਿਗੁਰੂ ਮਹੱਲੇ ਚੌਥੇ ਜੀ(ਕਾ) ਦੇ ਬਖ਼ਸ਼ੇ, ਗੁਰਬਾਣੀ ਅਜਪਾ ਜਾਪ ਵਾਹਿਗੁਰੂ ਨਾਮੁ ਜੀ, ਵਿਸਮਾਦ(ਮੀਠਾ) ਮਿੱਠੇ(ਲਾਗਾ) ਲੱਗੇ ਹਨ। ਯਥਾ:- ਸਾਚੀ ਬਾਣੀ; ਮੀਠੀ ਅੰਮ੍ਰਿਤ ਧਾਰ॥ ਜਿਨਿ ਪੀਤੀ; ਤਿਸੁ ਮੋਖ ਦੁਆਰ॥) ਸਾਧਸੰਗਿ; ਮਨ ਸੋਵਤ ਜਾਗੇ॥ ਤਬ ਪ੍ਰਭ ਨਾਨਕਮੀਠੇ ਲਾਗੇ॥) ਭਇਓ ਅਨੁਗ੍ਰਹੁ.ਪ੍ਰਸਾਦਿ ਸੰਤਨ ਕੈ; ਹਰਿ ਨਾਮਾ ਹੈ ਮੀਠਾ॥ ਜਨ ਨਾਨਕ ਕਉ.ਗੁਰਿ ਕਿਰਪਾ ਧਾਰੀ; ਸਭੁ ਅਕੁਲ ਨਿਰੰਜਨੁ ਡੀਠਾ॥

ਸਗਲ ਸਮਿਗ੍ਰੀ; ਏਕਸੁ ਘਟ ਮਾਹਿ॥ ਅਨਿਕ ਰੰਗ; ਨਾਨਾ ਦ੍ਰਿਸਟਾਹਿ॥ ਵਾਹਿਗੁਰੂ ਜੀ ਦਾ ਨਾਮ ਮਿੱਠਾ ਲੱਗਣ ਤੋਂ, ਤਿਨਿ ਦੇਖਿਆ; ਜਿਸੁ ਆਪਿ ਦਿਖਾਏ॥ ਅਨੁਸਾਰ ਪਰਮਪੂਜਨੀਕ ਧਰਮੀ ਪਿਤਾ ਗੁਰੂ ਪ੍ਰਮੇਸਰ ਜੀ, ਦਾਸਨ ਦਾਸ ਗ੍ਰੀਬ ਨੂੰ ਇਹ ਵਿਸਮਾਦ ਨਜ਼ਾਰੇ ਆਪ ਹੀ ਦਿਖਾ ਰਹੇ ਹਨ। ਪਾਤਾਲਾ ਪਾਤਾਲ ਲਖ; ਆਗਾਸਾ ਆਗਾਸ॥) ਕੇਤੇ ਇੰਦ ਚੰਦ.ਸੂਰ ਕੇਤੇ; ਕੇਤੇ ਮੰਡਲ ਦੇਸ॥) ਨਾਨਕ.ਰਚਨਾ ਪ੍ਰਭਿ ਰਚੀ; ਬਹੁ ਬਿਧਿ ਅਨਿਕ ਪ੍ਰਕਾਰ॥) ਕਈ ਕੋਟਿ; ਖਾਣੀ ਅਰੁ ਖੰਡ॥ ਕਈ ਕੋਟਿ; ਅਕਾਸ ਬ੍ਰਹਮੰਡ॥ ਅਨੁਸਾਰ ਅਨੰਤ ਬ੍ਰਹਮੰਡ ਦੀ(ਅਨਿਕ) ਅਨੇਕ(ਰੰਗ) ਰੰਗਾਂ ੨ ਦੀ(ਸਗਲ) ਸਾਰੀ (ਸਮਿਗ੍ਰੀ) ਸਮੱਗ੍ਰੀ, ਰਚਨਾ, (ਨਾਨਾ) ਤਰ੍ਹਾਂ ੨ ਦੀ ਜੋ (ਦ੍ਰਿਸਟਾਹਿ) ਦਿਸਣ'ਚ ਆ ਰਹੀ ਹੈ, ਇਹ(ਏਕਸੁ) ਇੱਕ ਅਦ੍ਵੈਤ ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਸਰਬ ਵਿਆਪੀ ਮਹਾਂ ਵਿਸਮਾਦ ਅਜਪਾ ਜਾਪ ਪੂਰਨ ਬ੍ਰਹਮ ਜੀ ਦੇ ਆਪਣੇ ਹੀ(ਘਟ) ਰਿਦੇ, ਭਾਵ ਵਿਸਮਾਦ ਹੀ ਵਿਸਮਾਦ ਅਜਪਾ ਜਾਪ ਨਿਰਗੁਨ ਵਿਆਪਕ ਅਸੰਖ ਪ੍ਰਕਾਸ਼ ਸਰੂਪ ਬ੍ਰਹਮ ਜੀ(ਮਾਹਿ) 'ਚ ਸੰਭਾਲੀ ਹੋਈ ਹੈ, ਭਾਵ ਆਪਣੇ ਨਿਰਗੁਨ ਸਰੂਪ'ਚੋਂ, ਅਨੰਤ ਬ੍ਰਹਮੰਡ ਰਚ ਕੇ, ਇਨ੍ਹਾਂ ਨੂੰ ਆਪਣੇ ਨਿਰਗੁਨ ਸਰੂਪ'ਚ ਹੀ, ਟਿਕਾਅ ਕੇ ਰੱਖਦੇ ਹਨ। ਇਨ੍ਹਾਂ'ਚ ਭਰਪੂਰ ਰਹਿੰਦੇ ਹਨ। ਤਿਸੁ

ਭਾਵੈ; ਤਾ ਕਰੇ ਬਿਸਥਾਰੁ॥ ਤਿਸੁ ਭਾਵੈ; ਤਾ ਏਕੰਕਾਰੁ॥ ਅਨੁਸਾਰ ਜਦੋਂ ਚਾਹੁਣ ਰਚਨਾ ਨੂੰ ਪ੍ਰਗਟ ਕਰ ਲੈਂਦੇ ਹਨ। ਜਦੋਂ ਚਾਹੁਣ ਆਪਣੇ'ਚ ਲੀਣ ਕਰ ਲੈਂਦੇ ਹਨ। ਇਸ ਲਈ ਹਰ ਹਾਲਤ'ਚ, ਸਾਰੀ ਸਮਗ੍ਰੀ ਆਪ ਜੀ ਦੀ, ਆਪ ਜੀ ਦੇ ਘਟ'ਚ ਹੀ ਹੈ। ਵਿਆਪਕ ਵਾਹਿਗੁਰੂ ਜੀ ਆਪ ਨਿਰਾਧਾਰ ਇਸ ਸਾਰੀ ਰਚਨਾ ਦੇ ਆਧਾਰ ਹਨ। ਆਪ ਸੁਤੇ ਪ੍ਰਕਾਸ਼ ਸਾਰੀ ਰਚਨਾ ਦੇ ਪ੍ਰਕਾਸ਼ਕ ਹਨ।

੯੩.ਨਉ ਨਿਧਿ; ਅੰਮ੍ਰਿਤੁ ਪ੍ਰਭ ਕਾ ਨਾਮੁ॥ ਗੁਰੂ ਪ੍ਰਮੇਸਰ ਮਹੱਲਾ ਪੰਜਵਾਂ ਜੀ ਫ਼ੁਰਮਾਉਂਦੇ ਹਨ:- ਪਰਮਪੂਜਨੀਕ ਧੰਨ ਵਾਹਿਗੁਰੂ ਜੀ ਦੇ ਸਰਗੁਨ ਸਰੂਪ, ਪੂਰਨ ਗੁਰੂ ਅਵਤਾਰ ਜੀ ਦੀ ਸ੍ਰੇਸ਼ਟ ਸਤਸੰਗਤ ਕਰਕੇ, ਦਾਸਨ ਦਾਸ ਨੇ ਵਿਸਮਾਦ ਵਿਆਪਕ ਪ੍ਰਕਾਸ਼ਕ, ਪੂਰਨ ਸੱਚ ਸਰੂਪ ਅਜਪਾ ਜਾਪ ਬ੍ਰਹਮ ਜੀ, ਆਪਣੇ ਅੰਦਰ ਬਾਹਰ ਦੇਖ ਲਏ ਹਨ। ਵਾਹਿਗੁਰੂ ਨਾਮ ਸ਼ੁਭ ਸੱਚੇ ਗੁਰਬਾਣੀ ਨਿਰੰਕਾਰ ਜੀ, ਖ਼ੂਬ ਮਿੱਠੇ ਲੱਗੇ ਹਨ।

ਨਉ ਨਿਧਿ; ਅੰਮ੍ਰਿਤੁ ਪ੍ਰਭ ਕਾ ਨਾਮੁ॥ ਜਿਵੇਂ ਬਸਤ੍ਰ ਮਾਇਆ ਰਾਜ ਤਖ਼ਤ ਫ਼ੌਜ ਖਜ਼ਾਨੇ ਦਾਸ ਦਾਸੀਆਂ ਪ੍ਰਾਪਤ ਹੋਣ, ਅਤੋਟ ਧਨ ਪਦਾਰਥ ਵਰਤਦਿਆਂ ਵਰਤਾਉਂਦਿਆਂ ਤੋਟਾ ਨ ਆਵੇ ਨੌਨਿਧੀ ਹੈ, ਤਿਵੇਂ(ਪ੍ਰਭ) ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਰਾਮ ਜੀ(ਕਾ) ਦੇ ਪਰਮਪਵਿੱਤ੍ਰ ਸ਼ੁਭ ਸੱਚੇ ਨਾਮੁ ਗੁਰਬਾਣੀ ਨਿਰੰਕਾਰ ਜੀ, ਅੰਮ੍ਰਿਤੁ ਦੇ ਨਉ(ਨਿਧਿ) ਨਿਧੀ ਸਰੂਪ ਹਨ, ਭਾਵ ਅਜਪਾ ਜਾਪ ਕਰਦਿਆਂ, ਪਰਮਪਵਿੱਤ੍ਰ ਖ਼ੂਬ ਮਿੱਠੇ ਅੰਮ੍ਰਿਤ ਜੀ, ਹਿਰਦੇ'ਚੋਂ ਉੱਠ ਕੇ ਮੁਖ'ਚ ਆਉਂਦੇ ਹੀ ਰਹਿੰਦੇ ਹਨ, ਤੋਟਾ ਨਹੀਂ ਆਉਂਦਾ। ਅਜਪਾ ਜਾਪ ਅੰਮ੍ਰਿਤ ਦੀ ਅਤੋਟਤਾ ਰੂਪ ਨੌਨਿਧੀ ਵਰਤ ਰਹੀ ਹੈ, ਭਾਵ ਹਰ ਸਮੇਂ ਨਿਰਯਤਨ ਸੱਚੇ ਸਤਿਗੁਰੂ ਸਾਹਿਬਾਨ ਜੀ ਦੀ ਬਖ਼ਸ਼ਿਸ਼, ਸਾਚ ਨਾਮ ਕੀ ਅੰਮ੍ਰਿਤ ਵਰਖਾ॥ ਪ੍ਰਾਪਤ ਹੋ ਰਹੀ ਹੈ। ਤੋਟੇ ਦੀ ਬਜਾਏ ਅਨੰਦ ਵਧ ਰਹਿਆ ਹੈ। ਯਥਾ:- ਖਾਵਹਿ ਖਰਚਹਿ; ਰਲਿ ਮਿਲਿ ਭਾਈ॥ ਤੋਟਿ ਨ ਆਵੈ; ਵਧਦੋ ਜਾਈ॥

ਦੇਹੀ ਮਹਿ; ਇਸ ਕਾ ਬਿਸ੍ਰਾਮੁ॥ ਹੇ ਪ੍ਰੇਮੀ ਜਨੋ!ਹਰੇਕ ਦੇਹੀ(ਮਹਿ) 'ਚ ਹੀ, ਇਸ ਨਉਨਿਧ ਅੰਮ੍ਰਿਤ ਪ੍ਰਭ ਜੀ ਦੇ ਪਰਮ ਪਵਿੱਤ੍ਰ ਪਰਮਪੂਜਨੀਕ ਸ਼ੁਭ ਸੱਚੇ ਗੁਰਬਾਣੀ ਨਿਰੰਕਾਰ ਨਾਮ ਜੀ(ਕਾ) ਦਾ(ਬਿਸ੍ਰਾਮੁ) ਟਿਕਾਅ ਹੈ ਜੀ। ਯਥਾ:- ਸਭ ਮਹਿ ਰਵਿ ਰਹਿਆ ਪ੍ਰਭੁ ਏਕੈ; ਪੇਖਿ ਪੇਖਿ ਨਾਨਕ ਬਿਗਸਾਈ॥) ਸਭ ਮਹਿ ਸਚਾ ਏਕੋ ਸੋਈ; ਤਿਸ ਕਾ ਕੀਆ ਸਭੁ ਕਛੁ ਹੋਈ॥) ਘਰ ਹੀ ਮਹਿ ਅੰਮ੍ਰਿਤੁ ਭਰਪੂਰੁ ਹੈ; ਮਨਮੁਖਾ.ਸਾਦੁ ਨ ਪਾਇਆ॥) ਬਾਹਰਿ ਢੂਢਨ ਤੇ.ਛੂਟਿ ਪਰੇ; ਗੁਰਿ.ਘਰ ਹੀ ਮਾਹਿ ਦਿਖਾਇਆ ਥਾ॥

ਹਰ ਦੇਹੀ'ਚ ਸਰਬ ਵਿਆਪੀ ਮਹਾਂ ਵਿਸਮਾਦ ਅਜਪਾ ਜਾਪ ਬਾਰੇ ਪ੍ਰੇਮ ਵੀਚਾਰ ਸ਼ੁਭ ਸੱਚੀ ਨਮਸਕਾਰ:- ਹਰ ਰਿਦੇ 'ਚ, ਧੰਨ ਵਾਹਿਗੁਰੂ ਜੀ ਦੇ ਅਜਪਾ ਜਾਪ ਜੀ, ਅੱਠੇ ਪਹਿਰ ਹੁੰਦੇ ਰਹਿੰਦੇ ਹਨ। ਜਿਵੇਂ ਧਰਤੀ ਦੀ ਡੂੰਘਿਆਈ'ਚ ਪਾਣੀ ਦੇ ਵੇਗ ਵਗਦੇ ਹਨ। ਧਰਤੀ'ਚ ਡੂੰਘਾ ਬੋਰ ਕਰਨ ਤੋਂ, ਅੱਠੇ ਪਹਿਰ ਪਾਣੀ ਆਪੇ ਹੀ ਨਿਕਲਦਾ ਰਹਿੰਦਾ ਹੈ, ਤਿਵੇਂ ਹੀ ਗੁਰੂ ਸਾਹਿਬ ਜੀ ਦੀ ਕ੍ਰਿਪਾ ਦੁਆਰਾ, ਪ੍ਰੇਮੀ ਜੀ ਜਾਪ ਕਰਦਿਆਂ ੨, ਅੰਤਰਮੁਖ ਟਿਕ ਕੇ ਜਦੋਂ ਪਰਾ ਬਾਣੀ ਭਾਵ ਰਿਦੇ ਦੀ ਡੂੰਘਿਆਈ'ਚ ਜਾਪ ਕਰਦੇ ਹਨ, ਤਾਂ ਗੁਰਪ੍ਰਸਾਦਿ ਅਜਪਾ ਜਾਪ ਜੀ ਅੰਦਰੋਂ ਹੀ ਪ੍ਰਗਟ ਹੋ ਜਾਂਦੇ ਹਨ। ਯਥਾ:-

ਅਜਪਾ ਜਾਪੁ ਨ ਵੀਸਰੈ; ਆਦਿ ਜੁਗਾਦਿ ਸਮਾਇ॥ ਚਾਰ ਅਮੋਲਕ ਦ੍ਰਿਸ਼ਟਾਂਤ:- ੧.ਇੱਕ ਮਹਾਂਪੁਰਖਾਂ ਦੇ ਪਰਮਪਵਿੱਤ੍ਰ ਸੱਚੇ ਚਰਨ-ਕਮਲਾਂ'ਚ ਰਹਿਣ ਵਾਲੇ ਲੋਭੀ ਦੇ ਦਿਲ'ਚ, ਸੌ ਰੁਪੈ ਦਾ ਨੋਟ ਚੁਰਾਉਣ ਦੀ ਮੰਦ ਵਾਸ਼ਨਾ ਫੁਰੀ। ਮਹਾਂਪੁਰਖਾਂ ਨੇ ਦਿਲ ਦੀ ਜਾਣ ਕੇ ਕਿਹਾ, "ਭਾਈ!ਪਹਿਲੀ ਰਾਤ ਆਪ ਜੀ ਸੌਂ ਜਾਉ। "ਲੋਭੀ ਸੌਂ ਗਿਆ। ਮਹਾਂਪੁਰਸ਼ਾਂ ਨੇ ਲੋਭੀ ਦੇ ਖੀਸੇ'ਚ ਨੋਟ ਪਾ ਦਿਤਾ। ਅੱਧੀ ਰਾਤੋਂ ਉੱਠਿਆ। ਸੰਤ ਮਹਾਂਪੁਰਸ਼ ਬਿਰਾਜ ਕੇ ਸਿਮਰਨ'ਚ ਲੀਨ ਜਾਗਦੇ ਰਹੇ। ਲੋਭੀ ਨੇ ਤਲਾਸ਼ੀ ਕੀਤੀ ਪਰ ਨੋਟ ਨ ਮਿਲਿਆ। ਸੰਤਾਂ ਮਹਾਂਪੁਰਖਾਂ ਨੇ ਕਿਹਾ, "ਭਾਈ!ਨੋਟ ਆਪ ਜੀ ਦੇ ਖੀਸੇ'ਚ ਹੀ ਹੈ। ਹੇ ਭਾਈ!ਗੁਰੂ ਪ੍ਰਮੇਸਰ ਜੀ ਚੋਰੀ ਤੋਂ ਸਖ਼ਤ ਮਨਾਹੀ ਕਰਦੇ ਹਨ। ਯਥਾ:- ਚੋਰ ਕੀ ਹਾਮਾ; ਭਰੇ ਨ ਕੋਇ॥ ਚੋਰੁ ਕੀਆ; ਚੰਗਾ ਕਿਉ ਹੋਇ॥ ੧॥ "ਭਾਗ ਜਾਗੇ, ਉਪਦੇਸ਼ ਸੁਣ ਕੇ, ਬਹੁਤ ਹੀ ਸ਼ਰਮਿੰਦਾ ਹੋਇਆ, ਨੋਟ ਚਰਨ-ਕਮਲਾਂ'ਤੇ ਰੱਖ ਕੇ ਮੁਆਫ਼ੀ ਮੰਗੀ। ਸੰਤਾਂ ਮਹਾਂਪੁਰਖਾਂ ਨੇ ਅੰਮ੍ਰਿਤ ਦ੍ਰਿਸ਼ਟੀ ਪਾ ਕੇ ਕਿਹਾ, "ਭਾਈ!ਜਿਵੇਂ ਨੋਟ ਖੀਸੇ'ਚ ਹੁੰਦਿਆਂ ਬਾਹਰ ਭਾਲਦਾ ਰਿਹਾ ਹੈਂ, ਤਿਵੇਂ, ਮਹਲ ਮਹਿ ਬੈਠੇ; ਅਗਮ ਅਪਾਰ॥) ਤੂ ਹਿਰਦੈ ਗੁਪਤੁ ਵਸਹਿ ਦਿਨੁ ਰਾਤੀ; ਤੇਰਾ.ਭਾਉ ਨ ਬੁਝਹਿ.ਗਵਾਰੀ॥ ਅਨੁਸਾਰ ਧੰਨ ਵਾਹਿਗੁਰੂ ਸਾਹਿਬ ਜੀ ਦੇਹੀ ਅੰਦਰ ਹੀ ਵਸਦੇ ਹਨ। ਹੇ ਪਿਆਰੇ ਜੀ!ਗੁਰੂ ਪ੍ਰੇਮਾ-ਭਗਤੀ ਸਹਿਤ ਹਰ ਸਮੇਂ ਸੇਵਾ ਕਰਦਿਆਂ ਸਿਮਰਨ ਕਰ। ਗੁਰਪ੍ਰਸਾਦਿ ਰੋਮ ੨ ਨਿਮਖ ੨ ਨਮਸਕਾਰ ਸਿਮਰਨ ਕਰਨੇ ਕਰਕੇ, ਨਉ ਨਿਧਿ; ਅੰਮ੍ਰਿਤੁ ਪ੍ਰਭ ਕਾ ਨਾਮੁ॥ ਦੇਹੀ ਮਹਿ; ਇਸ ਕਾ ਬਿਸ੍ਰਾਮੁ॥ ਬ੍ਰਹਮਾਨੰਦ ਰਸ, ਅੰਦਰੋਂ ਗੁਰਪ੍ਰਸਾਦਿ ਉੱਠ ਕੇ, ਮੁਖ'ਚ ਆਉਣਗੇ। ਗੁਰ ਪ੍ਰਸਾਦਿ ਅਜਪਾ ਜਾਪ ਪ੍ਰਗਟ ਹੋ ਜਾਵੇਗਾ, ਉਪਦੇਸ਼ ਮੰਨ ਕੇ ਸ਼ੁਭ ਸੇਵਾ ਕਰਕੇ ਸੇਵਕ ਜੀ ਨਿਹਾਲ ਹੋ ਗਏ।

੯੪.ਦੂਜਾ ਦ੍ਰਿਸਟਾਂਤ:- ਅਨਿਕ ਰੂਪ ਖਿਨ ਮਾਹਿ; ਕੁਦਰਤਿ ਧਾਰਦਾ॥ ਅਨੁਸਾਰ ਇੱਕ ਵਾਰ ਵਿਸਮਾਦ ਵਾਹਿਗੁਰੂ ਜੀ ਨੇ ਸਰਗੁਨ ਅਵਤਾਰ ਧਾਰ ਕੇ, ਆਪਣੇ ਪਿਆਰੇ ਸੰਤਾਂ ਭਗਤਾਂ ਮਹਾਂਪੁਰਸ਼ਾਂ ਨੂੰ ਪਰਮ ਪਿਆਰੇ ਦਰਸ਼ਨ ਬਖ਼ਸ਼ੇ। ਭਗਤ ਸੰਗਿ; ਪ੍ਰਭੁ ਗੋਸਟਿ ਕਰਤ॥ ਅਨੁਸਾਰ ਭਗਤਾਂ ਮਹਾਂਪੁਰਸ਼ਾਂ ਨਾਲ ਪਿਆਰੀ ਚਰਚਾ ਕਰਦਿਆਂ ਕਿਹਾ, "ਇਹ ਬੰਦਾ ਦਾਸਨ ਦਾਸ ਨੂੰ ਬਹੁਤ ਦੁਖੀ ਕਰਦਾ ਹੈ। ਸ਼ਰਾਬ ਤਮਾਕੂ ਭੈੜੇ ਤੋਂ ਭੈੜੇ ਨਸ਼ੇ ਵਰਤਦਾ ਹੈ, ਬੰਬਾਂ ਨਾਲ ਰਚਨਾ ਨੂੰ ਸਾੜ ਫ਼ੂਕ ਰਿਹਾ ਹੈ। ਚੋਰੀ ਯਾਰੀ ਮੰਦ ਕਰਮ ਕਰ ਰਿਹਾ ਹੈ, ਪਰਉਪਕਾਰ ਸਿਮਰਨ ਕਰਨ ਦੀ ਥਾਂ, ਬੇਗੁਨਾਹ ਗਊ ਗ੍ਰੀਬ ਮਾਸੂਮਾਂ ਦੇ ਕਤਲ ਕਰ ਰਿਹਾ ਹੈ, ਗੰਦੇ ਗਾਣੇ ਸੁਣ ਰਿਹਾ ਹੈ। ਗ੍ਰੀਬਾਂ ਦਾ ਲਹੂ ਪੀ ਰਿਹਾ ਹੈ, ਸੰਤਾਂ ਨੂੰ ਦੁੱਖ ਦੇ ਰਿਹਾ ਹੈ। ਸੰਤਨ ਦੁਖ ਪਾਏ ਤੇ ਦੁਖੀ॥ ਅਨੁਸਾਰ ਇਸ ਤੋਂ ਦੁਖੀ ਹੋ ਕੇ, ਦਾਸਨ ਦਾਸ ਇਸ ਦੇ ਮੱਥੇ ਨਹੀਂ ਲੱਗਣਾ ਚਾਹੁੰਦਾ। ਯਥਾ:- ਜੋ ਨ ਭਜੰਤੇ; ਨਾਰਾਇਣਾ॥ ਤਿਨ ਕਾ; ਮੈ ਨ ਕਰਉ ਦਰਸਨਾ॥ ੧॥ "ਇੱਕ ਪੂਰਨ ਭਗਤ ਮਹਾਂਪੁਰਸ਼ ਨੇ ਕਿਹਾ, "ਹੇ ਵਾਹਿਗੁਰੂ ਜੀ! ਆਪ ਜੀ ਸਮਰੱਥ ਹੋਂ। ਇਸ ਦਾ ਭਲਾ ਕਿਵੇਂ ਹੋ ਸਕਦਾ ਹੈ?""ਹਾਂ ਪਿਆਰਿਓ!ਆਪ ਜੀ ਇਸ ਨੂੰ ਦਾਸਨਦਾਸ ਦੇ ਸਰੂਪ ਸਦਾ ਗੁਰਤਾ ਬਿਰਾਜਮਾਨ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਸੱਚੇ ਚਰਨਕਮਲਾਂ

ਨਾਲ ਜੋੜੋ, ਸਤਿਗੁਰੂ ਸਾਹਿਬ ਜੀ ਇਸ ਦੇ ਦਿਲ ਦਿਮਾਗ਼'ਚ ਗੁਰਬਾਣੀ ਭੇਜ ਕੇ, ਇਸ ਦੇ ਹਿਰਦੇ'ਚੋਂ ਹੀ, ਦਾਸਨਦਾਸ ਦੇ ਵਿਆਪਕ ਸਰੂਪ ਦੀ ਸਾਖਿਆਤਤਾ ਕਰਵਾ ਦੇਣਗੇ। ਨਉ ਨਿਧਿ; ਅੰਮ੍ਰਿਤੁ ਪ੍ਰਭ ਕਾ ਨਾਮੁ॥ ਦੇਹੀ ਮਹਿ; ਇਸ ਕਾ ਬਿਸ੍ਰਾਮੁ॥ ਅਨੁਸਾਰ ਇਸ ਦੇ ਦਿਲ'ਚੋਂ ਹੀ ਅੰਮ੍ਰਿਤ ਇਸ ਦੇ ਮੁਖ'ਚ ਸਦਾ ਭੇਜਦੇ ਰਹਿਣਗੇ। ਯਥਾ:- ਅੰਮ੍ਰਿਤੁ ਪੀਆ; ਸਤਿਗੁਰਿ ਦੀਆ॥ ਅਵਰੁ ਨ ਜਾਣਾ; ਦੂਆ ਤੀਆ॥) ੩.ਜਿਉ ਕਸਤੂਰੀ.ਮਿਰਗੁ ਨ ਜਾਣੈ; ਭ੍ਰਮਦਾ ਭਰਮਿ ਭੁਲਾਇਆ॥ ਅਨੁਸਾਰ ਜਿਵੇਂ ਹੀਰਾ ਹਰਨ ਆਪਣੀ ਨਾਭੀ'ਚ, ਕਸਤੂਰੀ ਦਾ ਨਾਪਾ ਹੁੰਦਿਆਂ ਝਾੜੀਆਂ ਸੁੰਘਦਾ ੨ ਕੰਡੇ ਖਾਂਦਾ ਹੈ, ਤਿਵੇਂ ਜੀਵ ਵਾਹਿਗੁਰੂ ਜੀ ਦੇ ਅੰਦਰ ਹੁੰਦਿਆਂ, ਪਰ ਇਸਤ੍ਰੀਆਂ ਨਾਲ ਕੁਕਰਮ ਕਰਨ, ਡਾਕੇ ਕਤਲ ਅਨੇਕ ਪ੍ਰਕਾਰ ਦੇ ਮੰਦ ਕਰਮ ਕਰਨ ਰੂਪੀ ਝਾੜੀਆਂ ਸੁੰਘਦਾ ਹੈ। ਔਗੁਣਾਂ ਏਡਜ਼ ਪੁਲੀਸ ਜਮ ਡੰਡੇ, ਕਿਸੇ ਦੇ ਜਾਨੋ ਮਾਰਨ ਰੂਪ ਕੰਡੇ ਸਹਾਰਦਾ ਹੈ। ਕਸਤੂਰੀ ਵਾਂਗ ਹਰ ਰਿਦੇ'ਚ ਅੰਮ੍ਰਿਤ ਰਸ ਬ੍ਰਹਮਾਨੰਦ ਵਾਹਿਗੁਰੂ ਜੀ ਵਸਦੇ ਹਨ। ਸਤਿਗੁਰੂ ਗ੍ਰੰਥ ਸਾਹਿਬ ਜੀ ਕ੍ਰਿਪਾ ਕਰਕੇ ਹਿਰਦੇ'ਚੋਂ ਮੁਖ'ਚ ਅੰਮ੍ਰਿਤ ਭੇਜਦੇ ਹਨ। ਹਿਰਦੇ'ਚ ਵਾਹਿਗੁਰੂ ਜੀ ਨੂੰ ਦਿਖਾ ਦਿੰਦੇ ਹਨ। ਬਲਿਹਾਰੀ ਗੁਰ ਆਪਣੇ; ਜਿਨਿ ਹਿਰਦੈ ਦਿਤਾ ਦਿਖਾਇ॥ ੪) ਨਲਕੇ'ਚ ਉੱਪਰੋਂ ਪਾਣੀ ਪਾ ਕੇ, ਗੇੜਨ ਨਾਲ ਵਿੱਚੋਂ, ਪਾਣੀ ਪ੍ਰਗਟ ਹੋ ਜਾਂਦਾ ਹੈ, ਇਉਂ ਧੰਨ ਵਾਹਿਗੁਰੂ ਜੀ ਅੰਦਰ ਹੀ ਵਸਦੇ ਹਨ। ਉੱਪਰੋਂ ਪਾਣੀ ਪੌਣ ਵਾਂਗ, ਗੁਰਬਾਣੀ ਵਾਹਿਗੁਰੂ ੩ ਜੀ ਦਾ ਅਭਿਆਸ ਕਰਨ ਨਾਲ, ਅੰਦਰੋਂ ਹੀ ਸਾਖਿਆਤ ਹੋ ਜਾਂਦੇ ਹਨ। ਜਿਵੇਂ ਫ਼ੁੱਲ'ਚ ਸੁਗੰਧੀ, ਸ਼ੀਸ਼ੇ'ਚ ਦੇਖਣ ਵਾਲੇ ਦਾ ਅਕਸ ਵਸਦਾ ਹੈ, ਤਿਵੇਂ ਸਰਬ ਵਿਆਪੀ ਵਿਸਮਾਦ ਅਜਪਾ ਜਾਪ ਵਾਹਿਗੁਰੂ ਜੀ ਅੰਦਰ ਬਾਹਰ ਵਸਦੇ ਹਨ। ਯਥਾ:- ਅੰਤਰਿ ਬਸੇ; ਬਾਹਰਿ ਭੀ ਓਹੀ॥ ਨਾਨਕ ਦਰਸਨੁ ਦੇਖਿ; ਸਭ ਮੋਹੀ॥ ੪॥ (ਮੁਕਰ.ਪੋਲਾ) ਪੁਹਪ ਮਧਿ.ਜਿਉ ਬਾਸੁ ਬਸਤੁ ਹੈ; ਮੁਕਰ ਮਾਹਿ.ਜੈਸੇ ਛਾਈ॥ ਤੈਸੇ ਹੀ.ਹਰਿ ਬਸੇ ਨਿਰੰਤਰਿ; ਘਟ ਹੀ ਖੋਜਹੁ ਭਾਈ॥) ਬੰਦੇ ਖੋਜੁ ਦਿਲ ਹਰ ਰੋਜ; ਨਾ ਫਿਰੁ ਪਰੇਸਾਨੀ ਮਾਹਿ॥) ਦਿਲ ਮਹਿ ਖੋਜਿ, ਦਿਲੈ ਦਿਲਿ ਖੋਜਹੁ; ਏਹੀ ਠਉਰ ਮੁਕਾਮਾ॥) ਸੁੰਨ ਸਮਾਧਿ; ਅਨਹਤ ਤਹ ਨਾਦ॥ ਕਹਨੁ ਨ ਜਾਈ; ਅਚਰਜ ਬਿਸਮਾਦ॥

{ਸਰਬ ਵਿਆਪੀ ਮਹਾਂ ਵਿਸਮਾਦ ਪ੍ਰੇਮਮਈ ਸ਼ੁਭ ਵਿਚਾਰ:- ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਹ ਹਰਿ॥ ਪਰਮਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ ਨੂੰ, ਪਾਰਬ੍ਰਹਮੁ ਪ੍ਰਭੁ ਦ੍ਰਿਸਟੀ ਆਇਆ; ਪੂਰਨ ਅਗਮ ਬਿਸਮਾਦ॥ ਅਨੁਸਾਰ ਸਭ ਬ੍ਰਹਮ ਹੀ ਬ੍ਰਹਮ ਪ੍ਰਗਟ ਹੋ ਰਹੇ ਹਨ। ਯਥਾ:- ਏਕ ਜੋਤਿ.ਏਕੋ ਮਨਿ ਵਸਿਆ; ਸਭ ਬ੍ਰਹਮ ਦ੍ਰਿਸਟਿ ਇਕੁ ਕੀਜੈ॥ ਪੂਰਨ ਪ੍ਰੇਮਾ-ਭਗਤੀ ਸਹਿਤ, ਪਰਮਪੂਜਨੀਕ ਨਿਰਗੁਨ ਸਰਗੁਨ ਸਾਹਿਬ ਜੀ ਦੀ ਏਕਤਾ ਪ੍ਰਾਪਤ ਹੈ। ਮੇਹਰਵਾਨ ਹਜ਼ੂਰ ਸੱਚੇ ਪਾਤਿਸਾਹ ਜੀ ਫ਼ੁਰਮਾਉਂਦੇ ਹਨ:- "ਪਰਮਪੂਜਨੀਕ ਪੂਰਨ ਸੱਚੇ ਧਰਮੀ ਪਿਤਾ, ਧੰਨ ਵਾਹਿਗੁਰੂ ਮਹੱਲੇ ਚੌਥੇ ਜੀ ਦੀ ਮਹਾਨ ਕ੍ਰਿਪਾ ਦੁਆਰਾ, ਵਾਹਿਗੁਰੂ ਜੀ ਦੇ ਪਰਮਪਵਿੱਤ੍ਰ ਸ਼ੁਭ ਸੱਚੇ ਗੁਰਬਾਣੀ ਨਿਰੰਕਾਰ ਜੀ, ਦਾਸਨ ਦਾਸ

ਨੂੰ ਅਤਿਅੰਤ ਹੀ ਮਿੱਠੇ ਲੱਗੇ ਹਨ। ਬਿਸਮਨ ਬਿਸਮ; ਰਹੇ ਬਿਸਮਾਦ॥ ਅਨੁਸਾਰ ਦਾਸਨ ਦਾਸ ਇਸ ਮਹਾਂ ਵਿਸਮਾਦ ਅਵਸਥਾ'ਚ ਲੀਣ ਹੈ, ਕਿ ਧੰਨ ਵਾਹਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਮਹਾਰਾਜ ਦੇ ਅਨੰਤ ਸਰੂਪ ਅੰਦਰ ਬਾਹਰ, ਨਿਰਯਤਨ ਹੀ ਸ਼ੁਭ ਸੱਚੇ ਸੁੱਚੇ ਉੱਚੇ ਮਿੱਠੇ ਪਿਆਰੇ ਸਚਿਆਰੇ ਅਪਾਰੇ ਨਿਰਾਰੇ ਦੁਰਲਭ ਅਮੋਲਕ ਅਤਿਅੰਤ ਸੁੰਦਰ ਦਰਸ਼ਨ ਬਖ਼ਸ਼ ਰਹੇ ਹਨ। ਉਨ੍ਹਾਂ ਪਰਮਪੂਜਨੀਕ ਪਰਮਪਵਿੱਤ੍ਰ ਸਰੂਪਾਂ ਦੇ ਜਿਤਨੇ ਰੋਮ ਹਨ, ਉਨ੍ਹਾਂ'ਤੇ ਤਿਤਨੇ ਹੀ ਵਿਸਮਾਦ ਸੁੰਦਰ ਅਲੌਕਿਕ ਨੂਰੀ ਚੇਹਰੇ, ਵਾਹਿਗੁਰੂ ੩ ਜਪਦੇ ਦਿਸ ਰਹੇ ਹਨ। ਨਿਰਗੁਨ ਬ੍ਰਹਮ ਜੀ, ਅਨੰਤ ਬ੍ਰਹਮੰਡ ਸੂਰਜ ਚੰਦ ਤਾਰੇ ਮੰਡਲ ਧਰਤੀਆਂ ਆਦਿ ਆਪਣੇ ਸਰਗੁਨ ਪਸਾਰੇ'ਚ ਭਰਪੂਰ, ਆਪਣੇ ਸਾਰੇ ਅਕਾਰਾਂ ਸਹਿਤ ਵਾਹਿਗੁਰੂ ੩ ਜਪਦੇ ਦਰਸ਼ਨ ਬਖ਼ਸ਼ ਰਹੇ ਹਨ। ਯਥਾ:- ਜਲ ਥਲ ਮਾਹੇ; ਆਪਹਿ ਆਪ॥ ਆਪੈ ਜਪਹੁ; ਆਪਨਾ ਜਾਪੁ॥) ਸਰਗੁਨ ਨਿਰਗੁਨ ਨਿਰੰਕਾਰ; ਸੁੰਨ ਸਮਾਧੀ ਆਪਿ॥ ਆਪਨ ਕੀਆ ਨਾਨਕਾ; ਆਪੇ ਹੀ ਫਿਰਿ ਜਾਪਿ॥ ਇਸ ਪੂਰਨ ਅਗਮ ਮਹਾਂ ਵਿਸਮਾਦ ਗੁਰਮੁਖਿ ਅਵਸਥਾ'ਚ ਦਾਸਨਦਾਸ ਨੂੰ, ਨਿਰਯਤਨ ਹੀ ਗੁਰਸਬਦ ਸਫ਼ੁਰਨ ਹੋ ਰਹੇ ਹਨ। ਜਿੱਥੇ ਵਿਸਮਾਦਤਾਈ ਹੀ ਵਿਸਮਾਦਤਾਈ ਹੈ। "ਗੁਰਦੇਵ ਪਾਰਬ੍ਰਹਮ ਪ੍ਰਮੇਸਰ ਜੀ ਨੇ, ਜੋ ਅਵਸਥਾ ਫ਼ੁਰਮਾਈ ਹੈ, ਸੋ ਵਾਹਿਗੁਰੂ ਸ੍ਰੀ ਹਰਿਮੰਦਰ ਸਾਹਿਬ ਜੀ, ਗੁਰਤਾ ਬਿਰਾਜਮਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰਚ ਕੇ, ਸਤਿਗੁਰੂ ਹਰਿਗੋਬਿੰਦ ਸਾਹਿਬ ਮਹਾਰਾਜ ਜੀ ਨੂੰ ਆਪਣੇ ਨਿਰਮਲ ਸਰੂਪ ਬਣਾ ਕੇ, ਅਨੇਕਾਂ ਪੂਰਨ ਬ੍ਰਹਮਗਿਆਨੀ ਪੈਦਾ ਕਰਕੇ, ਗੁਰੂ ਮਰਯਾਦਾ ਬਖ਼ਸ਼ ਕੇ, ਉੱਬਲਦੀ ਦੇਗ'ਚ ਬੈਠ ਕੇ, ਤੱਤਾ ਰੇਤਾ ਆਪਣੇ ਸ਼ੁਭ ਸੱਚੇ ਸੀਸ'ਤੇ ਪੁਆ ਕੇ, ਤੱਤੇ ਰੇਤੇ'ਤੇ ਬੈਠ ਕੇ, ਸੜਦੀ ਬਲਦੀ ਮੱਚਦੀ ਲੋਹ'ਤੇ ਖੜ੍ਹ ਕੇ ਆਪ ਕਮਾਈ ਹੈ। }

ਸੁੰਨ ਸਮਾਧਿ; ਅਨਹਤ ਤਹ ਨਾਦ॥ ਹੇ ਪ੍ਰੇਮੀਓ!(ਤਹ) ਤਿੱਥੇ ਗੁਰ ਜੀ ਦੇ ਪਰਮਪਵਿੱਤ੍ਰ ਸ਼ੁਭ ਸੱਚੇ ਸੁੱਚੇ ਮਿੱਠੇ ਪਿਆਰੇ ਚਰਨ-ਕਮਲਾਂ'ਚ ਲੀਣ ਹੋਣੇ ਤੇ, ਸੁੰਨ ਸਮਾਧਿ; ਪ੍ਰਭੂ ਕਿਰਪਾਲ॥ ਜੀ'ਚ, (ਸੁੰਨ) ਅਫ਼ੁਰ ਫ਼ੁਰਨੇ ਤੋਂ ਰਹਿਤ ਸਮਾਧਿ ਲੱਗ ਜਾਂਦੀ ਹੈ। ਯਥਾ:- ਅੰਤਰਿ ਸੁੰਨੰ.ਬਾਹਰਿ ਸੁੰਨੰ; ਤ੍ਰਿਭਵਣ ਸੁੰਨ ਮਸੁੰਨੰ॥ ਚਉਥੇ ਸੁੰਨੈ.ਜੋ ਨਰੁ ਜਾਣੈ; ਤਾ ਕਉ.ਪਾਪੁ ਨ ਪੁੰਨੰ॥ (ਤਹ) ਤਿੱਥੇ(ਅਨਹਤ) ਨਾਸ ਤੋਂ ਰਹਿਤ, ਵਾਹਿਗੁਰੂ ੩ ਅਜਪਾ ਜਾਪ ਜੀ ਦੇ ਵਿਸਮਾਦ(ਨਾਦ) ਵਾਜੇ ਵੱਜਦੇ ਹਨ। ਯਥਾ:- ਵਾਜੈ ਅਨਹਦੁ; ਮੇਰਾ ਮਨੁ ਲੀਣਾ॥ ਗੁਰ ਬਚਨੀ; ਸਚਿ ਨਾਮਿ ਪਤੀਣਾ॥ ੧॥) ਬਿਨਵੰਤਿ ਨਾਨਕੁ.ਗੁਰ ਚਰਣ ਲਾਗੇ; ਵਾਜੇ ਅਨਹਦ ਤੂਰੇ॥) ਅਨਹਦੁ ਵਾਜੈ; ਸਹਜਿ ਸੁਹੇਲਾ॥ ਸਬਦਿ ਅਨੰਦ ਕਰੇ ਸਦ ਕੇਲਾ॥ ਧੁਨਿ ਵਾਜੇ; ਅਨਹਦ ਘੋਰਾ॥ ਮਨੁ ਮਾਨਿਆ; ਹਰਿ ਰਸਿ ਮੋਰਾ॥)

ਕਹਨੁ ਨ ਜਾਈ; ਅਚਰਜ ਬਿਸਮਾਦ॥ ਗੁਰੂ ਪ੍ਰਮੇਸਰ ਜੀ ਅਫ਼ੁਰ ਬ੍ਰਹਮ ਜੀ'ਚ ਲੀਣ ਹੋ ਕੇ, ਸਰਬ ਵਿਆਪੀ ਵਿਸਮਾਦ ਹੀ ਵਿਸਮਾਦਤਾਈ'ਚ ਲੀਣ ਹੋ ਕੇ ਫ਼ੁਰਮਾ ਰਹੇ ਹਨ:- ਪਰਮਪੂਜਨੀਕ ਧੰਨ ਵਾਹਿਗੁਰੂ ਮਹੱਲੇ ਚੌਥੇ ਜੀ ਨੇ, ਦਾਸਨ ਦਾਸ ਗ੍ਰੀਬ ਦੇ ਰਿਦੇ ਸੁਰਤੀ ਸੋਚਣੀ ਚਿਤਵਣੀ'ਚ ਹਰ

ਸਮੇਂ, ਵਿਸਮਾਦ ਅੰਮ੍ਰਿਤ ਦੀਆਂ ਨਉਨਿਧੀਆਂ ਬਖ਼ਸ਼ਣ ਵਾਲੇ, ਖ਼ੂਬ ਮਿੱਠੇ ਪਿਆਰੇ ਨਾਮ ਜੀ ਬਖ਼ਸ਼ੇ ਹਨ। ਨਿਰਗੁਨ ਬ੍ਰਹਮ ਜੀ, ਆਪਣੇ ਅਨੰਤ ਬ੍ਰਹਮੰਡ ਦੀ ਰਚਨਾ ਦੇ ਸਾਰੇ ਅਕਾਰਾਂ ਸਹਿਤ, ਦਾਸਨ ਦਾਸ ਗ੍ਰੀਬ ਨੂੰ, ਅੰਦਰ ਬਾਹਰ ਹਰ ਸਮੇਂ ਜਾਪ ਕਰਦੇ ਦਿਸ ਰਹੇ ਹਨ। ਗੁਰੂ ਪ੍ਰਮੇਸਰ ਜੀ ਨੇ ਮਹਾਨ ਕ੍ਰਿਪਾ ਕਰਕੇ, ਅਸੰਖ ਪ੍ਰਕਾਸ਼ ਸਰੂਪ ਸੁੰਨ ਸਮਾਧਿ; ਪ੍ਰਭੂ ਕਿਰਪਾਲ॥ ਬ੍ਰਹਮ ਜੀ'ਚ, ਦਾਸਨ ਦਾਸ ਗ੍ਰੀਬ ਦੀ ਲਿਵ ਲਾਈ ਹੈ। ਪ੍ਰਭ ਕੈ ਸਿਮਰਨਿ; ਅਨਹਦ ਝੁਨਕਾਰ॥ ਸੁਖੁ ਪ੍ਰਭ ਸਿਮਰਨ ਕਾ; ਅੰਤੁ ਨ ਪਾਰ॥ ਅਨੁਸਾਰ ਦਾਸਨਦਾਸ ਨੂੰ ਮਹਾਂ ਵਿਸਮਾਦ ਸਿਮਰਨ ਅਨਹਦ ਝੁਨਕਾਰ ਦਾ ਜੋ ਵਿਸਮਾਦ ਸੁਖ ਅਨੰਦ ਹੈ, ਸੋ(ਕਹਨੁ) ਕਿਹਾ (ਨ) ਨਹੀਂ (ਜਾਈ) ਜਾਂਦਾ, ਅਚਰਜ ਬਿਸਮਾਦ ਹੈ, ਸਾਰੀ ਵਾਸ਼ਨਾ ਮਿਟ ਚੁੱਕੀ ਹੈ। ਯਥਾ:- ਬਿਸਮਨ ਬਿਸਮ; ਰਹੇ ਬਿਸਮਾਦ॥ ਨਾਨਕ ਅਪਨੀ ਗਤਿ; ਜਾਨਹੁ ਆਪਿ॥ ੫॥) ਨਾਨਕ ਅਚਰਜੁ. ਅਚਰਜ ਸਿਉ ਮਿਲਿਆ; ਕਹਣਾ ਕਛੂ ਨ ਜਾਏ॥) ਕਹੁ ਕਬੀਰ.ਗੂੰਗੈ ਗੁੜੁ ਖਾਇਆ; ਪੂਛੇ ਤੇ.ਕਿਆ ਕਹੀਐ॥) ਪ੍ਰਭ ਕੀ; ਅਗਮ ਅਗਾਧਿ ਕਥਾ॥ ਸੁਨੀਐ ਅਵਰ.ਅਵਰ ਬਿਧਿ ਬੁਝੀਐ; ਬਕਨ ਕਥਨ ਰਹਤਾ॥ ੧॥

ਤਿਨਿ ਦੇਖਿਆ; ਜਿਸੁ ਆਪਿ ਦਿਖਾਏ॥) ਅਨਹਤ ਸੁੰਨਿ ਰਤੇ; ਸੇ ਕੈਸੇ॥ ਜਿਸ ਤੇ ਉਪਜੇ; ਤਿਸ ਹੀ ਜੈਸੇ॥) ਜਿਨ੍ਾ.ਨ ਵਿਸਰੈ ਨਾਮੁ; ਸੇ ਕਿਨੇਹਿਆ॥ ਭੇਦੁ.ਨ ਜਾਣਹੁ ਮੂਲਿ; ਸਾਂਈ ਜੇਹਿਆ॥ ਅਨੁਸਾਰ ਜਿਸੁ ਅਨਹਦ ਝੁਨਕਾਰ ਸਿਮਰਨ ਬ੍ਰਹਮਾਨੰਦ ਰਸ ਦੇ ਸਰਬ ਵਿਆਪੀ ਅਜਪਾ ਜਾਪ ਮਹਾਂ ਵਿਸਮਾਦ ਸੁਖ ਦਾ ਉਪ੍ਰੋਕਤ ਕਥਨ ਹੈ, ਇਸ ਨੂੰ (ਤਿਨਿ) ਤਿਨ੍ਹਾਂ ਗੁਰਮੁਖਿ ਪਿਅਰਿਆਂ ਨੇ ਗੁਰਪ੍ਰਸਾਦਿ(ਦੇਖਿਆ) ਦੇਖੇ ਹਨ, ਜਿਨ੍ਹਾਂ ਨੂੰ ਸੱਚੇ ਸਤਿਗੁਰੂ ਸਾਹਿਬਾਨ ਜੀ ਨੇ ਆਪਿ ਦਿਖਾਏ ਹਨ।

ਨਾਨਕ ਤਿਸੁ ਜਨ; ਸੋਝੀ ਪਾਏ॥ ੧॥) ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ(ਨਾਨਕ) ਮਹੱਲਾ ਪੰਜਵਾਂ ਜੀ ਅਤਿਅੰਤ ਹੀ ਗ੍ਰੀਬੀ ਨਾਲ ਕਹਿ ਰਹੇ ਹਨ:- (ਜਨ) ਦਾਸਨ ਦਾਸ ਗ੍ਰੀਬ, ਤਿਸੁ ਉਪ੍ਰੋਕਤ ਅਨਹਦ ਝੁਨਕਾਰ ਵਿਸਮਾਦ ਅਵਸਥਾ ਦੀ ਤਿਨ੍ਹਾਂ ਗੁਰਮੁਖਾਂ ਤੋਂ ਸੋਝੀ(ਪਾਏ) ਪਾਵੇ॥ ੧॥ ਯਥਾ:- ਕੋਈ ਆਵੈ ਸੰਤੋ.ਹਰਿ ਕਾ ਜਨੁ ਸੰਤੋ; ਮੇਰਾ ਪ੍ਰੀਤਮ ਜਨੁ ਸੰਤੋ.ਮੋਹਿ ਮਾਰਗੁ ਦਿਖਲਾਵੈ॥ (ਬੁੱਝਾਏ, ਬੁੱਝਸੀ) ਜਿਸੁ ਆਪਿ ਬੁਝਾਏ.ਸੋ ਬੁਝਸੀ; ਨਿਰਮਲ ਜਨ ਸੋਈ॥ (ਚੱਲੀ) ਹਰਿ ਕੇ ਸੰਤ.ਬਤਾਵਹੁ ਮਾਰਗੁ; ਹਮ ਪੀਛੈ ਲਾਗਿ ਚਲੀ॥

ਸੋ ਅੰਤਰਿ; ਸੋ ਬਾਹਰਿ ਅਨੰਤ॥ ਜਿਨ੍ਹਾਂ ਦਾ ਉਪ੍ਰੋਕਤ ਪੌੜੀ'ਚ ਕਥਨ ਹੈ, (ਸੋ) ਉਹ ਨਉ ਨਿਧਿ; ਅੰਮ੍ਰਿਤੁ ਪ੍ਰਭ ਕਾ ਨਾਮੁ॥ (ਅਨੰਤ) ਬੇਅੰਤ ਵਿਸਮਾਦ, ਨਿਰਗੁਣੁ ਸਰਗੁਣੁ; ਆਪੇ ਸੋਈ॥ ਬ੍ਰਹਮ ਜੀ, ਦਾਸਨ ਦਾਸ ਗ੍ਰੀਬ ਦੇ(ਅੰਤਰਿ) ਅੰਦਰ ਹਨ ਤੇ(ਸੋ) ਓਹੁ ਹੀ ਬਾਹਰਿ ਵਿਸਮਾਦ ਦਰਸ਼ਨ ਬਖ਼ਸ਼ ਰਹੇ ਹਨ। ਯਥਾ:- ਅੰਤਰਿ ਬਸੇ; ਬਾਹਰਿ ਭੀ ਓਹੀ॥ ਨਾਨਕ ਦਰਸਨੁ ਦੇਖਿ; ਸਭ ਮੋਹੀ॥ ੪॥) ਮਾਰਿ ਆਪੇ ਜੀਵਾਲਦਾ; ਅੰਤਰਿ ਬਾਹਰਿ ਸਾਥਿ॥ ਪ੍ਰੇਮ ਨਿਮ੍ਰਤਾ ਸਹਿਤ ਸਰਬ ਵਿਆਪੀ ਮਹਾਂ ਵਿਸਮਾਦ ਪ੍ਰੇਮਮਈ ਸ਼ੁਭ ਵਿਚਾਰ ਨਮਸਕਾਰ:- ਹਰ ਜਗ੍ਹਾ ਹਰ ਸਮੇਂ ਅੰਦਰ ਬਾਹਰ ਸਰਬ ਵਿਆਪੀ ਮਹਾਂ ਵਿਸਮਾਦ ਅਜਪਾ ਜਾਪ ਨਿਰਗੁਨ ਸਰਗੁਨ ਜੀ ਇਕੱਠੇ ਵਸ ਰਹੇ ਹਨ, ਵੱਖਰੇ ਨਹੀਂ

ਹੋ ਸਕਦੇ। ਦ੍ਰਿਸ਼ਟਮਾਨ ਸਾਰਾ ਪਸਾਰਾ ਸਰਗੁਨ ਸਰੂਪ ਜੀ ਹਨ। ਇਸ ਦਾ ਆਸਰਾ, ਪ੍ਰਕਾਸ਼ਕ ਨਿਰਗੁਨ ਬ੍ਰਹਮ ਜੀ ਹਨ। ਸੂਛਮ ਤੋਂ ਸੂਛਮ ਕ੍ਰਿਮ ਦੇ ਅੰਦਰ ਬਾਹਰ, ਨਿਰਗੁਨ ਜੀ ਵਿਆਪਕ ਪ੍ਰਕਾਸ਼ਕ ਹੋ ਕੇ, ਅਜਪਾ ਜਾਪ ਕਰ ਰਹੇ ਹਨ। ਬ੍ਰੀਕ ਕ੍ਰਿਮ ਅੰਦਰ ਹੋਰ ਬ੍ਰੀਕ ਕ੍ਰਿਮ ਹਨ, ਬ੍ਰੀਕ ਕ੍ਰਿਮਾਂ'ਚ, ਬ੍ਰੀਕ ਤੋਂ ਬ੍ਰੀਕ ਕ੍ਰਿਮ ਹਨ। ਇਨ੍ਹਾਂ'ਚ ਨਿਰਗੁਨ ਜੀ ਉਤਨੇ ਹੀ ਸੂਛਮ ਤੋਂ ਸੂਛਮ ਹਨ। ਕੋਈ ਭੀ ਜਗ੍ਹਾ ਉਨ੍ਹਾਂ ਤੋਂ ਖਾਲੀ ਤੇ ਵੱਖਰੀ ਨਹੀਂ ਹੈ। ਯਥਾ:- ਸਭ ਮਹਿ ਜੋਤਿ; ਜੋਤਿ ਹੈ ਸੋਇ॥ ਤਿਸ ਦੈ ਚਾਨਣਿ; ਸਭ ਮਹਿ ਚਾਨਣੁ ਹੋਇ॥

ਘਟਿ ਘਟਿ; ਬਿਆਪਿ ਰਹਿਆ ਭਗਵੰਤ॥ ਗੁਰੂ ਪ੍ਰਮੇਸਰ ਜੀ ਮਿਣਤੀ ਤੋਂ ਰਹਿਤ, ਮੇਹਰ ਸਹਿਤ, ਸੱਚੇ ਨਾਮ ਜੀ ਦੀ ਪਰਮਪਵਿੱਤ੍ਰ ਅੰਮ੍ਰਿਤ ਵਰਖਾ ਕਰ ਰਹੇ ਹਨ। ਹੇ ਪਿਆਰੇ ਜੀ!ਗੁਰ ਪ੍ਰਸਾਦਿ; ਨਾਨਕ ਸੁਖੁ ਪਾਉ॥ ਅਨੁਸਾਰ ਦਾਸਨ ਦਾਸ ਉਪ੍ਰੋਕਤ ਪੂਰਨ ਬ੍ਰਹਮ ਜੀ ਦੀ ਵਿਸਮਾਦ ਸਾਖਿਆਤਤਾ ਦਾ, ਗੁਰਪ੍ਰਸਾਦਿ ਸਰਬ ਵਿਆਪੀ ਮਹਾਂ ਵਿਸਮਾਦ ਸੁਖ ਪਾ ਰਿਹਾ ਹੈ। ਦਾਸਨਦਾਸ ਨੂੰ ਸਭਨਾ ਜੀਆ ਕਾ, ਇਕੁ ਦਾਤਾ; ਸੋ, ਮੈ ਵਿਸਰਿ ਨ ਜਾਈ॥ (ਭਗਵੰਤ) ਵਿਸਮਾਦ ਸਰਬ ਵਿਆਪੀ ਅਜਪਾ ਜਾਪ ਨਿਰਗੁਨ ਨਿਰੰਕਾਰ ਬ੍ਰਹਮ ਜੀ, ਆਪਣੇ ਰਚੇ ਹਰ ਸੂਖਮ ਤੋਂ ਸੂਖਮ ਵੱਡੇ ਤੋਂ ਵੱਡੇ(ਘਟਿ) ਸ੍ਰੀਰ(ਘਟਿ) ਅਕਾਰ'ਚ(ਬਿਆਪਿ) ਲੀਣ ਹੋ ਰਹੇ, ਸਾਖਿਆਤ ਹੋ(ਰਹਿਆ) ਰਹੇ ਹਨ। ਯਥਾ:- ਘਟਿ ਘਟਿ ਮੈ ਹਰਿ ਜੂ ਬਸੈ; ਸੰਤਨ ਕਹਿਓ ਪੁਕਾਰਿ॥ ਕਹੁ ਨਾਨਕ.ਤਿਹ ਭਜੁ ਮਨਾ; ਭਉ ਨਿਧਿ.ਉਤਰਹਿ ਪਾਰਿ॥) ਆਪੇ ਘਟਿ ਘਟਿ; ਰਹਿਆ ਬਿਆਪਿ॥

ਧਰਨਿ ਮਾਹਿ; ਆਕਾਸ ਪਇਆਲ॥ ਸਰਬ ਲੋਕ; ਪੂਰਨ ਪ੍ਰਤਿਪਾਲ॥ ਹੇ ਵਾਹਿਗੁਰੂ ਜੀ!ਆਪ ਜੀ (ਧਰਨਿ) ਧਰਤੀ ਆਕਾਸ(ਪਇਆਲ) ਪਤਾਲ਼(ਸਰਬ) ਸਭ ਲੋਕ(ਮਾਹਿ) 'ਚ, ਤੁਮ ਪੂਰਨ.ਪੂਰਿ ਰਹੇ ਸੰਪੂਰਨ; ਹਮ ਭੀ ਸੰਗਿ ਅਘਾਏ॥ ਅਨੁਸਾਰ(ਪੂਰਨ) ਵਿਆਪਕ ਹੋ ਕੇ, ਇਨ੍ਹਾਂ ਨੂੰ ਪ੍ਰਤਿਪਾਲ ਰਹੇ ਹੋਂ ਜੀ। ਆਪ ਜੀ ਨੂੰ ਐਸੀ ਵਿਸਮਾਦ ਸਾਖਿਆਤਤਾ ਹੈ। ਯਥਾ:- ਪ੍ਰਤਿਪਾਲੈ.ਨਿਤ ਸਾਰਿ ਸਮਾਲੈ; ਇਕੁ ਗੁਨੁ ਨਹੀ ਮੂਰਖਿ ਜਾਤਾ ਰੇ॥) ਸਾਰਿ ਸਮਾਲੈ.ਨਿਤਿ ਪ੍ਰਤਿਪਾਲੈ; ਪ੍ਰੇਮ ਸਹਿਤ ਗਲਿ ਲਾਵੈ॥

ਵਾ ਪ੍ਰੇਮ ਭਾਵਨਾ ਦੇ ਅਰਥ:- ਹੇ ਵਾਹਿਗੁਰੂ ਜੀ!ਬ੍ਰਹਮਗਿਆਨੀ ਕੈ; ਧੀਰਜੁ ਏਕ॥ ਜਿਉ ਬਸੁਧਾ ਕੋਊ ਖੋਦੈ; ਕੋਊ ਚੰਦਨ ਲੇਪ॥ ਅਨੁਸਾਰ(ਧਰਨਿ) ਧਰਤੀ ਵਾਂਗ ਖਿਮਾ ਧੀਰਜ ਵਾਲੇ ਬ੍ਰਹਮਗਿਆਨੀ, ਬ੍ਰਹਮਗਿਆਨੀ ਕੈ; ਮਨਿ ਹੋਇ ਪ੍ਰਗਾਸੁ॥ ਜੈਸੇ; ਧਰ ਊਪਰਿ ਆਕਾਸੁ॥ ਅਨੁਸਾਰ ਆਕਾਸ ਵਾਂਗ ਨਿਰਖੋਭ ਗੁੱਸੇ ਤੋਂ ਰਹਿਤ ਰਹਿਣ ਵਾਲੇ ਬ੍ਰਹਮਗਿਆਨੀ, ਬ੍ਰਹਮਗਿਆਨੀ; ਸਗਲ ਕੀ ਰੀਨਾ॥ ਅਨੁਸਾਰ (ਪਇਆਲ) ਪਤਾਲ਼ ਵਾਂਗ ਨਿਮ੍ਰਤਾ ਗ਼੍ਰੀਬੀ ਵਾਲੇ, ਸਰਬ ਦੀ ਚਰਨਧੂੜ ਬਣੇ, (ਸਰਬ) ਸਾਰੇ ਸੰਤ(ਲੋਕ) ਲੋਕਾਂ(ਮਾਹਿ) 'ਚ, ਆਪ ਜੀ ਪੂਰਨ ਵਿਆਪਕ ਹੋ ਕੇ, ਇਨ੍ਹਾਂ ਨੂੰ ਰੋਜ਼ੀ ਹਵਾ ਪਾਣੀ ਪ੍ਰੇਮ ਸਿਮਰਨ ਪ੍ਰਕਾਸ਼ ਬ੍ਰਹਮਗਿਆਨ ਬਖ਼ਸ਼ ਕੇ ਪ੍ਰਤਿਪਾਲ ਰਹੇ ਹੋਂ ਜੀ।

ਬਨਿ ਤਿਨਿ; ਪਰਬਤਿ ਹੈ ਪਾਰਬ੍ਰਹਮੁ॥ ਪਰਮਪੂਜਨੀਕ ਧੰਨ ਵਾਹਿਗੁਰੂ ਮਹੱਲੇ ਪੰਜਵੇਂ ਜੀ ਨੂੰ ਵਿਸਮਾਦ ਅਨੰਦ ਸਹਿਤ, ਸਰਬ ਵਿਆਪੀ ਮਹਾਂ ਵਿਸਮਾਦ ਪੂਰਨ ਸੱਚੇ ਵਾਹਿਗੁਰੂ ਜੀ ਇਉਂ ਸਾਖਿਆਤ ਹੋ ਰਹੇ ਹਨ:- ਹੇ ਭਾਈ!(ਬਨਿ) ਜੰਗਲ਼ਾਂ(ਤਿਨਿ) ਕੱਖਾਂ(ਪਰਬਤਿ) ਪਹਾੜਾਂ'ਚ, (ਪਾਰਬ੍ਰਹਮੁ) ਵਾਹਿਗੁਰੂ ਜੀ ਵਿਆਪਕ ਹੋ ਰਹੇ(ਹੈ) ਹਨ। ਇਹ ਸਭ ਆਪਣੇ ਅਸੰਖ ਨੂਰ ਪ੍ਰਕਾਸ਼'ਚ, ਟਿਕਾਅ ਕੇ ਰੱਖੇ ਹਨ। ਯਥਾ:- ਜੋ ਦੀਸੈ; ਸੋ ਤੇਰਾ ਰੂਪੁ॥ ਗੁਣ ਨਿਧਾਨ; ਗੋਵਿੰਦ ਅਨੂਪ॥) ਤੁਧੁ ਬਿਨੁ ਦੂਜਾ; ਨਾਹੀ ਕੋਇ॥ ਤੂ ਕਰਤਾਰੁ; ਕਰਹਿ ਸੋ ਹੋਇ॥) ਸਗਲ ਸਮਗ੍ਰੀ; ਜਾ ਕਾ [1]ਤਨਾ॥ ਆਪਨ ਜਸੁ; ਆਪ ਹੀ ਸੁਨਾ॥ ([1]ਸਰੂਪ)

ਜੈਸੀ ਆਗਿਆ; ਤੈਸਾ ਕਰਮੁ॥) ਕਈ ਕੋਟਿ; ਖਾਣੀ ਅਰੁ ਖੰਡ॥ ਕਈ ਕੋਟਿ; ਅਕਾਸ ਬ੍ਰਹਮੰਡ॥ ਅਤੇ ਉਨ੍ਹਾਂ ਦੇ ਸਮੂਹ ਜੀਵਾਂ ਨੂੰ, ਪਰਮ ਪੂਜਨੀਕ ਵਾਹਿਗੁਰੂ ਜੀ ਦੀ ਜੈਸੀ ਆਗਿਆ ਹੁੰਦੀ ਹੈ, ਤੈਸਾ ਹੀ(ਕਰਮੁ) ਕੰਮ ਕਰਦੇ ਹਨ। ਯਥਾ:- ਕਈ ਕੋਟਿ; ਪਾਤਾਲ ਕੇ ਵਾਸੀ॥ ਕਈ ਕੋਟਿ; ਨਰਕ ਸੁਰਗ ਨਿਵਾਸੀ॥ ਕਈ ਕੋਟਿ; ਜਨਮਹਿ ਜੀਵਹਿ ਮਰਹਿ॥ ਕਈ ਕੋਟਿ; ਬਹੁ ਜੋਨੀ ਫਿਰਹਿ॥ ਕਈ ਕੋਟਿ; ਬੈਠਤ ਹੀ ਖਾਹਿ॥ ਕਈ ਕੋਟਿ; ਘਾਲਹਿ ਥਕਿ ਪਾਹਿ॥ ਕਈ ਕੋਟਿ; ਕੀਏ ਧਨਵੰਤ॥ ਕਈ ਕੋਟਿ; ਮਾਇਆ ਮਹਿ ਚਿੰਤ॥ ਜਹ ਜਹ ਭਾਣਾ; ਤਹ ਤਹ ਰਾਖੇ॥ ਨਾਨਕ ਸਭੁ ਕਿਛੁ; ਪ੍ਰਭ ਕੈ ਹਾਥੇ॥ ੫॥

ਸਰਬ ਵਿਆਪੀ ਮਹਾਂ ਵਿਸਮਾਦ ਪ੍ਰੇਮਮਈ ਸ਼ੁਭ ਵਿਚਾਰ:- ਵਣ ਤ੍ਰਿਣ ਪਹਾੜ ਕੋਟਿ ਬ੍ਰਹਮੰਡ ਸਾਰੀ ਰਚਨਾ, ਸਰਬ ਵਿਆਪੀ ਮਹਾਂ ਵਿਸਮਾਦ ਅਜਪਾ ਜਾਪ ਬ੍ਰਹਮ ਜੀ ਨੇ, ਆਪਣੇ ਸਰੂਪ'ਚੋਂ ਪ੍ਰਗਟ ਕੀਤੀ ਹੈ, ਸਾਰੀ ਰਚਨਾ ਦੇ ਪ੍ਰਕਾਸ਼ਕ ਪ੍ਰੇਰਕ ਆਪ ਜੀ, ਆਪ ਹੀ ਹਨ, ਆਪਣੇ'ਚ ਟਿਕਾਅ ਕੇ ਰੱਖੀ ਹੈ। ਅਨਿਕ ਜੁਗਾਦਿ; ਦਿਨਸ ਅਰੁ ਰਾਤਿ॥ ਅਨਿਕ ਪਰਲਉ; ਅਨਿਕ ਉਤਪਾਤਿ॥ ਅਨਿਕ ਜੀਅ; ਜਾ ਕੇ ਗ੍ਰਿਹ ਮਾਹਿ॥ ਰਮਤ ਰਾਮ; ਪੂਰਨ ਸ੍ਰਬ ਠਾਂਇ॥ ੯॥ ਅਨੁਸਾਰ ਜਿਵੇਂ ਕਿਧਰੇ ਹੁਕਮ ਮੰਨ ਕੇ, ਤੇਜ਼ ਹਨ੍ਹੇਰੀ ਬ੍ਰਿੱਛਾਂ ਨੂੰ ਪੁੱਟਦੀ ਹੈ, ਲੱਗੀ ਅੱਗ ਨੂੰ ਭੜਕਾਉਂਦੀ ਹੈ, ਸਮੁੰਦ੍ਰਾਂ'ਚ ਉੱਚੀਆਂ ੨ ਲਹਿਰਾਂ ਉਠਾਉਂਦੀ ਹੈ। ਕਿਧਰੇ ਅੱਗ ਜੰਗਲ਼ਾਂ ਦੇ ਜੰਗਲ਼ ਸਾੜਦੀ ਹੈ। ਕਿਧਰੇ ਪਾਣੀ ਦੇ ਹੜ੍ਹ ਸਭ ਕੁੱਝ ਰੋੜ੍ਹੀ ਜਾਂਦੇ ਹਨ। ਯਥਾ:- ਜਲ ਤੇ.ਥਲ ਕਰਿ, ਥਲ ਤੇ.[1]ਕੂਆ; [1]ਕੂਪ ਤੇ.ਮੇਰੁ ਕਰਾਵੈ॥ ਧਰਤੀ ਤੇ, ਆਕਾਸ ਚਢਾਵੈ; ਚਢੇ ਅਕਾਸ ਗਿਰਾਵੈ॥ ([1]ਖੂਹ) ਸਾਰੀ ਰਚਨਾ ਹੁਕਮ'ਚ ਵਰਤ ਰਹੀ ਹੈ। ਖਿਨ'ਚ ਉਤਪਤੀ ਲੈਅਤਾ ਕਰਦਿਆਂ, ਵਾਹਿਗੁਰੂ ਜੀ ਨਿਰਲੇਪ ਭੀ ਹਨ। ਯਥਾ:- ਓਪਤਿ ਪਰਲਉ; ਖਿਨ ਮਹਿ ਕਰਤਾ॥ ਆਪਿ ਅਲੇਪਾ; ਨਿਰਗੁਨੁ ਰਹਤਾ॥) ਖਿਨ ਮਹਿ; ਥਾਪਿ ਉਥਾਪਨਹਾਰਾ॥ ਅੰਤੁ ਨਹੀ ਕਿਛੁ; ਪਾਰਾਵਾਰਾ॥) ਖਿਨ ਮਹਿ ਥਾਪਿ ਉਥਾਪਨਹਾਰੇ; ਕੁਦਰਤਿ.ਕੀਮ ਨ ਪਹੀ॥

ਪਉਣ ਪਾਣੀ; ਬੈਸੰਤਰ ਮਾਹਿ॥ {ਚੱਲਣ ਵਾਲੀ ਹਵਾ ਨੂੰ ਸਪੰਧ ਪੌਣ ਤੇ ਖੜੀ ਹਵਾ ਨੂੰ ਨਿਸਪੰਧ ਪੌਣ ਕਹਿੰਦੇ ਹਨ। ਇਸ ਤਰ੍ਹਾਂ ਕਈ ਕੋਟਿ; ਪਵਣ ਪਾਣੀ ਬੈਸੰਤਰ॥ ਅਨੁਸਾਰ ਅਨੰਤ

ਪ੍ਰਕਾਰ ਦੀ ਪੌਣ ਹੈ। ਕਾਲ਼ਾ ਚਿੱਟਾ ਨੀਲਾ ਖ਼ਾਰਾ ਕੌੜਾ ਕਸੈਲ਼ਾ ਤੇਲੀਆ ਕ੍ਰੋੜਾਂ ਤਰ੍ਹਾਂ ਦੇ ਪਾਣੀ ਹਨ। ਸਮੁੰਦ੍ਰ'ਚ ਅਰਬਾਂ ਮਣਾਂ ਪਾਣੀ ਨੂੰ ਸਾੜਨ ਵਾਲੀ ਬੜਵਾਨਲ ਅਗਨੀ ਹੈ। ਖਾਣਾ ਹਜ਼ਮ ਕਰਨ ਵਾਲੀ, ਜਠਰਾਗਨਿ ਅਗਨੀ ਹੈ, ਜੰਗਲ਼ਾਂ ਨੂੰ ਸਾੜਨ ਵਾਲੀ ਡੌ ਅਗਨੀ ਹੈ। ਸਮਾਨ ਅਗਨੀ ਸਭ ਥਾਈਂ ਹੈ, ਇਸ ਤਰ੍ਹਾਂ ਦੀਆਂ ਕ੍ਰੋੜਾਂ ਹੀ ਅਗਨੀਆਂ ਹਨ। }ਹਜ਼ੂਰ ਸੱਚੇ ਪਾਤਿਸਾਹ ਜੀ ਸਰਬ ਮਹਾਂ ਵਿਆਪੀ ਵਿਸਮਾਦ ਅਜਪਾ ਜਾਪ ਵਿਸਮਾਦ ਅਵਸਥਾ'ਚ ਲੀਣ ਫ਼ੁਰਮਾ ਰਹੇ ਹਨ:- ਹੇ ਭਾਈ!ਅਨੇਕ ਪ੍ਰਕਾਰ ਦੀ(ਪਉਣ) ਹਵਾ, ਅਨੇਕ ਤਰ੍ਹਾਂ ਦੇ ਪਾਣੀ, ਅਨੇਕ ਤਰ੍ਹਾਂ ਦੀ(ਬੈਸੰਤਰ) ਅੱਗ(ਮਾਹਿ) 'ਚ ਵਾਹਿਗੁਰੂ ਜੀ ਆਪ ਵਸਦੇ ਹਨ। ਇਨ੍ਹਾਂ ਨੂੰ ਆਪਣੇ ਨਿਰਗੁਨ ਵਿਆਪਕ ਸਰੂਪ ਜੀ'ਚੋਂ ਪ੍ਰਗਟ ਕਰਕੇ, ਹੁਣ ਇਨ੍ਹਾਂ ਦੇ ਪ੍ਰਕਾਸ਼ਕ ਪ੍ਰੇਰਕ ਆਸਰਾ ਭੀ ਆਪ ਜੀ ਆਪ ਹੀ ਹੋ ਰਹੇ ਹਨ। ਭਾਵੇਂ ਇਹ ਤੱਤ ਇੱਕ ਦੂਜੇ ਦੇ ਵਿਰੋਧੀ ਹਨ, ਪਰ ਫੇਰ ਭੀ ਆਪ ਜੀ ਨੇ, ਆਪਣੇ ਹੁਕਮ'ਚ ਬੰਨ੍ਹ ਕੇ ਰੱਖੇ ਹੋਏ ਹਨ। ਯਥਾ:- ਬਕਰੀ ਸਿੰਘੁ.ਇਕਤੈ ਥਾਇ ਰਾਖੇ; ਮਨ ਹਰਿ ਜਪਿ.ਭ੍ਰਮੁ ਭਉ ਦੂਰਿ ਕੀਜੈ॥

ਚਾਰਿ ਕੁੰਟ; ਦਹ ਦਿਸੇ ਸਮਾਹਿ॥ ਸੱਚੇ ਪਾਤਿਸਾਹ ਜੀ ਫ਼ੁਰਮਾ ਰਹੇ ਹਨ:- ਗੁਰਪ੍ਰਸਾਦਿ ਦਾਸਨਦਾਸ ਇਹ ਆਤਮ ਸੁਖ ਪਾ ਰਿਹਾ ਹੈ, ਕਿ ਦਾਸਨ ਦਾਸ ਗ੍ਰੀਬ ਦੇ ਅੰਤਹਕਰਨ ਅੰਦਰ ਚਾਰਿ(ਕੁੰਟ) ਤਰਫ਼, ਬਾਹਰ ਉੱਤ੍ਰ ਦੱਖਣ ਪੂਰਬ ਪੱਛਮ ਤੇ ਉੱਤ੍ਰ ਪੂਰਬ ਵਿਚਾਲੇ ਈਸਾਨ ਕੋਣ, ਪੂਰਬ ਦੱਖਣ ਵਿਚਾਲੇ ਅਗਨਿ ਕੋਣ, ਦੱਖਣ ਪੱਛਮ ਵਿਚਾਲੇ ਨੈਰਿਤੀ ਕੋਣ, ਪੱਛਮ ਉੱਤ੍ਰ ਵਿਚਾਲੇ ਵਾਇਵੀ ਕੋਣ। ਜ਼ਮੀਨ.ਅਸਮਾਨ ਇਹ(ਦਹ) ਦਸ(ਦਿਸੇ) ਦਿਸ਼ਾਂ'ਚ, ਸਰਬ ਵਿਆਪੀ ਮਹਾਂ ਵਿਸਮਾਦ ਅਜਪਾ ਜਾਪ ਵਾਹਿਗੁਰੂ ਜੀ(ਸਮਾਹਿ) ਸਮਾ ਰਹੇ ਹਨ। ਯਥਾ:- ਦਸੇ ਦਿਸਾ; ਰਵਿਆ ਪ੍ਰਭੁ ਏਕੁ॥ ਧਰਨਿ ਅਕਾਸ; ਸਭ ਮਹਿ ਪ੍ਰਭ ਪੇਖੁ॥

ਤਿਸ ਤੇ ਭਿੰਨ; ਨਹੀ ਕੋ ਠਾਉ॥ {ਸਤਿਗੁਰੂ ਸਤਿਗੁਰੂ; ਸਤਿਗੁਰ ਗੁਬਿੰਦ ਜੀਉ॥ ਵਿਸਮਾਦ ਪੂਰਨ ਬ੍ਰਹਮ ਸਰੂਪ, ਗੁਰੂ ਪ੍ਰਮੇਸਰ ਜੀ ਆਪਣੀ ਅਗਮ ਅਪਾਰ ਮਹਾਂ ਵਿਸਮਾਦ ਬ੍ਰਹਮਦ੍ਰਿਸ਼ਟੀ ਅਨੁਸਾਰ ਫ਼ੁਰਮਾ ਰਹੇ ਹਨ:- ਪਰਮਪੂਜਨੀਕ ਵਾਹਿਗੁਰੂ ਜੀ ਅੰਦਰ ਬਾਹਰ, ਘਟ ੨ ਧਰਤੀ ਅਕਾਸ਼ ਪਤਾਲ਼, ਵਣ ਤ੍ਰਿਣ ਪ੍ਰਬਤ ਪੌਣ ਪਾਣੀ ਅਗਨੀ, ਅਨੰਤ ਬ੍ਰਹਮੰਡ ਦੀ ਰਚਨਾ ਰਚ ਕੇ, ਇਸ 'ਚ ਲਬਾ ਲਬ ਭਰਪੂਰ ਪੂਰਨ ਸੰਪੂਰਨ ਵਿਆਪਕ, ਇਸ ਦੇ ਪ੍ਰਕਾਸ਼ਕ ਪ੍ਰਤਿਪਾਲਕ ਆਸਰਾ ਹਨ। ਯਥਾ:- ਜਿਮੀ ਜਮਾਨ ਕੇ ਬਿਖੈ; ਸਮੱਸਤ ਏਕ ਜੋਤ ਹੈ॥ ਨ ਘਾਟ ਹੈ.ਨ ਬਾਢ ਹੈ; ਨ ਘਾਟ ਬਾਢ ਹੋਤ ਹੈ॥ } (ਤਿਸ) ਤਿਨ੍ਹਾਂ(ਤੇ) ਤੋਂ(ਭਿੰਨ) ਵੱਖਰੀ, (ਕੋ) ਕੋਈ ਭੀ(ਠਾਉ) ਜਗ੍ਹਾ ਨਹੀ ਹੈ। ਯਥਾ:- ਸਗਲ ਸਮਗ੍ਰੀ; ਜਾ ਕੈ ਸੂਤਿ ਪਰੋਈ॥ ਘਟ ਘਟ ਅੰਤਰਿ; ਰਵਿਆ ਸੋਈ॥ ੨॥ ਅਨੰਤ ਬ੍ਰਹਮੰਡ ਸਾਰੇ ਅਸਥਾਨ ਵਿਆਪਕ ਪ੍ਰਕਾਸ਼ਕ ਬ੍ਰਹਮ ਜੀ'ਚ ਸਮਾਏ ਹੋਏ ਹਨ। ਵਿਸਮਾਦ ਬ੍ਰਹਮ ਜੀ, ਸਾਰਿਆਂ ਬ੍ਰਹਮੰਡਾਂ'ਚ ਸਮਾ ਰਹੇ ਹਨ।

ਗੁਰ ਪ੍ਰਸਾਦਿ.ਨਾਨਕ ਸੁਖੁ ਪਾਉ॥੨॥ ਸਤਿਗੁਰੂ ਨਾਨਕ ਦੇਵ ਸਾਹਿਬ ਮਹੱਲਾ ਪੰਜਵਾਂ ਜੀ ਫ਼ੁਰਮਾਉਂਦੇ ਹਨ:- ਹੇ ਮੇਰੇ ਮਨ! ਗੁਰੁ ਕਰਤਾ; ਗੁਰੁ ਕਰਣੈ ਜੋਗੁ॥ ਗੁਰੁ ਪਰਮੇਸਰੁ; ਹੈ ਭੀ ਹੋਗੁ॥ ਅਨੁਸਾਰ.ਗੁਰ ਪ੍ਰਮੇਸਰ ਜੀ ਦੀ, ਅਗਮ ਅਪਾਰ ਨਿਰਾ ਨੂਰ, ਨੂਰ ਹੀ ਨੂਰ ਪ੍ਰਕਾਸ਼ ਹੀ ਪ੍ਰਕਾਸ਼ ਸਰੂਪ, ਸਰਬ ਵਿਆਪੀ ਮਹਾਂ ਵਿਸਮਾਦ ਸੱਚੀ ਪੂਰਨ ਮਹਾਨ(ਪ੍ਰਸਾਦਿ) ਕ੍ਰਿਪਾ ਨਾਲ, ਪਾਰਬ੍ਰਹਮ ਪੂਰਨ ਬ੍ਰਹਮ ਗੁਰੂ ਜੀ ਨੂੰ, ਅੰਦਰ ਬਾਹਰ ਹਰ ਸਮੇਂ, ਅਸੰਖ ਪ੍ਰਕਾਸ਼ ਨੂਰ ਹੀ ਨੂਰ, ਨੂਰੋ ਨੂਰ, ਸਰਬ ਵਿਆਪਕ ਸ੍ਰਬ ਪ੍ਰਕਾਸ਼ਕ ਸਾਖਿਆਤ ਕਰਕੇ, ਨਿਰਗੁਨ ਸਰਗੁਨ ਦੀ ਏਕਤਾ ਸਹਿਤ, ਬ੍ਰਹਮਾਨੰਦ ਆਤਮ ਸੁਖੁ(ਪਾਉ) ਪਾ॥ ੨॥ ਯਥਾ:- ਅੰਗ ਅੰਗ ਸੁਖਦਾਈ.ਪੂਰਨ ਬ੍ਰਹਮਾਈ; ਥਾਨ ਥਾਨੰਤਰ ਦੇਸਾ॥) ਸਦਾ ਸਦਾ; ਤੂੰ ਹੈ ਸੁਖਦਾਈ॥ ਨਿਵਿ ਨਿਵਿ ਲਾਗਾ; ਤੇਰੀ ਪਾਈ॥

੯੫.ਬੇਦ ਪੁਰਾਨ; ਸਿੰਮ੍ਰਿਤਿ ਮਹਿ ਦੇਖੁ॥ ਸਸੀਅਰ ਸੂਰ; ਨਖ੍ਹਤ੍ਰ ਮਹਿ ਏਕੁ॥ {ਵਿਕਾਰੀ ਜੀਵ, ਚੰਦ੍ਰਮਾਂ ਦੀ ਚਾਨਣੀ ਤਾਰਿਆਂ ਦੇ ਅੰਬਰ'ਚ ਕੁਦਰਤੀ ਕ੍ਰਿਸ਼ਮਿਆਂ ਨੂੰ ਤੱਕ ਕੇ, ਵਿਕਾਰ ਨਾਲ ਪੀੜਤ ਹੁੰਦੇ ਹਨ। ਧੰਨ ਗੁਰੂ ਪ੍ਰਮੇਸਰ ਜੀ ਨ੍ਰਿਵਿਕਾਰਤਾ ਦਾ ਪਰਮਪਵਿੱਤ੍ਰ ਸ਼ੁਭ ਸੱਚਾ ਉਪਦੇਸ਼ ਬਖ਼ਸ਼ ਰਹੇ ਹਨ। ਬਈ ਇਨ੍ਹਾਂ'ਚ ਬ੍ਰਹਮ ਜੀ ਨੂੰ ਤੱਕੋ। ਧੰਨ ਵਾਹਿਗੁਰੂ ਜੀ, ਇਨ੍ਹਾਂ ਨੂੰ ਆਪਣੇ ਸਰੂਪ 'ਚੋਂ ਪ੍ਰਗਟ ਕਰਕੇ, ਇਨ੍ਹਾਂ'ਚ ਆਪ ਹੀ ਵਿਆਪਕ ਹੋ ਰਹੇ ਹਨ। ਇਹ ਆਪ ਜੀ ਦੇ ਰਚੇ ਕੁਦਰਤੀ ਸੁੰਦਰ ਸੋਹਣੇ ਕ੍ਰਿਸ਼ਮੇਂ ਹਨ। }ਹੇ ਮਨ!ਵਿਕਾਰ ਤਿਆਗ ਕੇ, ਅਸੰਖ(ਸਸੀਅਰ) ਚੰਦ੍ਰਮਿਆਂ(ਸੂਰ) ਸੂਰਜਾਂ (ਨਖ੍ਹਤ੍ਰ) ਤਾਰੇ ਮੰਡਲਾਂ(ਮਹਿ) 'ਚ, ਏਕੁ ਅਜਪਾ ਜਾਪ ਨਿਰਗੁਨ ਨਿਰੰਕਾਰ, ਸਰਬ ਵਿਆਪੀ ਮਹਾਂ ਵਿਸਮਾਦ ਪ੍ਰਕਾਸ਼ ਨੂਰ ਹੀ ਨੂਰ ਵਾਹਿਗੁਰੂ ਜੀ ਨੂੰ ਗੁਰਪ੍ਰਸਾਦਿ ਦੇਖੁ। ਜੋ ਹਰ ਸਮੇਂ ਇਨ੍ਹਾਂ ਨੂੰ ਆਪਣਾ ਤੇਜ਼ ਪ੍ਰਕਾਸ਼ ਬਖ਼ਸ਼ ਰਹੇ ਹਨ। ਆਪਣੇ'ਚੋਂ ਪ੍ਰਗਟ ਕੀਤੇ ਹਨ। ਆਪਣੇ ਤੇਜ ਪ੍ਰਕਾਸ਼ ਨਾਲ ਇਨ੍ਹਾਂ ਨੂੰ ਭਜਾ ਰਹੇ ਹਨ, ਆਪਣੇ ਭੈ'ਚ ਰੱਖੇ ਹੋਏ ਹਨ। ਯਥਾ:- ਭੈ ਵਿਚਿ ਸੂਰਜੁ; ਭੈ ਵਿਚਿ ਚੰਦੁ॥ ਕੋਹ ਕਰੋੜੀ ਚਲਤ; ਨ ਅੰਤੁ॥ ਐਸੇ ਮਹਾਂ ਵਿਸਮਾਦ ਅਨੰਤ ਸੂਰਜਾਂ ਚੰਦ੍ਰਮਿਆਂ ਤਾਰੇ ਮੰਡਲਾਂ ਦੇ ਪ੍ਰਕਾਸ਼ਕ, ਪਰਮਪੂਜਨੀਕ ਸਰਬ ਵਿਆਪੀ ਮਹਾਂ ਵਿਸਮਾਦ ਅਜਪਾ ਜਾਪ ਨਿਰਗੁਨ ਨਿਰੰਕਾਰ ਜੀ ਨੂੰ, ਹੇ ਮਨ!ਕਈ ਕੋਟਿ; ਬੇਦ ਪੁਰਾਨ ਸਿਮ੍ਰਿਤਿ ਅਰੁ ਸਾਸਤ॥ ਅਨੁਸਾਰ(ਬੇਦ) ਸ਼ਾਮ ਰਿਗ ਜੁਜਰ ਅਥੱਰਵਣ ਆਦਿ ਅਨੰਤ ਵੇਦਾਂ(ਪੁਰਾਨ) ਅਠਾਰਾਂ ਪੁਰਾਣ ਆਦਿ ਅਨੰਤ ਪੁਰਾਣਾਂ(ਸਿੰਮ੍ਰਿਤਿ) ਸਤਾਈ ਸਿੰਮ੍ਰਤੀਆਂ ਆਦਿ ਅਨੇਕਾਂ ਸਿੰਮ੍ਰਤੀਆਂ(ਮਹਿ) 'ਚ, ਗੁਰਬਾਣੀ ਦੀ ਕਸੌਟੀ ਲਾ ਕੇ ਦੇਖੁ, ਭਾਵ ਗੁਰੂ ਆਸ਼ੇ ਦੇ ਉਲਟ ਦਾ ਤਿਆਗ ਕਰ। ਜਿਵੇਂ ਗੁਰੂ ਆਸ਼ੇ ਦੇ ਉਲਟ, ਬੇਦਾਂ'ਚ ਤਿੰਨਾਂ ਗੁਣਾਂ ਦਾ ਕਥਨ ਹੈ। ਇਨ੍ਹਾਂ 'ਚ ਅੱਸੀ ਹਜ਼ਾਰ ਸੁਰਤੀ ਕਰਮ ਕਾਂਡ ਕਰਨ ਬਾਰੇ ਕਹਿੰਦੀ ਹੈ। ਗੋਮੇਧ, ਰਾਜਮੇਧ ਤਾਮਸੀ ਜੱਗ ਕਰਨ ਨੂੰ ਕਿਹਾ ਹੈ। ਸਿੰਮ੍ਰਤੀਆਂ'ਚ ਲਿਖਿਆ ਹੈ, ਇਸਤ੍ਰੀ ਜਾਤੀ ਨੂੰ ਵੇਦ ਮੰਤ੍ਰ ਗਾਇਤ੍ਰੀ ਮੰਤ੍ਰ ਪੜ੍ਹਨ ਦਾ ਅਧਿਕਾਰ ਨਹੀਂ, ਜੇਕਰ ਸ਼ੂਦ੍ਰ ਉਪਦੇਸ਼ ਸੁਣ ਲਵੇ ਤਾਂ ਉਸ ਦੇ ਕੰਨਾਂ'ਚ ਸਿੱਕਾ ਢਾਲ਼ ਕੇ ਪਾ ਦੇਵੋ, ਬੇਦ ਕੀ ਪੁਤ੍ਰੀ; ਸਿੰਮ੍ਰਿਤਿ ਭਾਈ॥ ਸਾਂਕਲ ਜੇਵਰੀ; ਲੈ ਹੈ ਆਈ॥ ਹੇ ਭਾਈ!(ਬੇਦ) ਬੇਦਾਂ(ਕੀ) ਦੀਆਂ(ਪੁਤ੍ਰੀ) ਪੁੱਤ੍ਰੀਆਂ(ਸਿੰਮ੍ਰਿਤਿ) ਸਿੰਮ੍ਰਤੀਆਂ

ਨਖਿੱਧ ਪੁੱਠੇ ਕਰਮਾਂ ਰੂਪੀ (ਸਾਂਕਲ) ਸੰਗਲ਼, ਅਖੇਪਕ ਗ਼ਲਤ ਸਾਖੀਆਂ ਰੂਪ (ਜੇਵਰੀ) ਰੱਸੀ ਲੈ ਕੇ (ਆਈ) ਆਈਆਂ (ਹੈ) ਹਨ। ਇਨ੍ਹਾਂ'ਚੋਂ ਗ਼ਲਤ ਪ੍ਰਸੰਗ ਸੁਣ ਕੇ, ਜੀਵ ਨਿਖਿੱਧ ਕਰਮਾਂ ਰੂਪੀ ਸੰਗਲ਼'ਚ ਬੱਝ ਕੇ, ਘਣੇ ਪਾਪਾਂ 'ਚ ਪ੍ਰਵਿਰਤ ਹੋ ਜਾਂਦਾ ਹੈ। ਸਤਿਗੁਰ ਕੀਨੋ ਪਰਉਪਕਾਰੁ॥ ਅਨੁਸਾਰ ਵਾਹਿਗੁਰੂ ਬ੍ਰਹਮ ਗੁਰੂ ਪ੍ਰਮੇਸਰ ਜੀ, ਗੁਰਬਾਣੀ ਜੀ, ਗੁਰੂ ਮਰਯਾਦਾ ਬਖ਼ਸ਼ ਕੇ, ਆਪਣੀ ਅਦੁਤੀ ਕੁਰਬਾਨੀ ਦੇ ਕੇ, ਬੇਦਾਂ ਕਤੇਬਾਂ ਦੇ ਮੰਨਣ ਪੂਜਣ ਤੋਂ ਛੁਡਾ ਰਹੇ ਹਨ। ਯਥਾ:- ਬੇਦ ਕਤੇਬ ਬਿਖੈ; ਹਰਿ ਨਾਹੀ॥ ਜਾਨ ਲੇਹੁ ਹਰਿ ਜਨ; ਮਨ ਮਾਹੀ॥) ਜਿਨ ਮਤ; ਬੇਦ ਕਤੇਬਨ ਤਿਆਗੀ॥ ਪਾਰਬ੍ਰਹਮ ਕੇ; ਭਏ ਅਨੁਰਾਗੀ॥) ਸ੍ਵੈਯਾ॥ ਪਾਂਇ ਗਹੇ.ਜਬ ਤੇ ਤੁਮਰੇ; ਤਬ ਤੇ.ਕੋਊ ਆਂਖ ਤਰੇ ਨਹੀ ਆਨਜੋ॥ ਰਾਮ ਰਹੀਮ.ਪੁਰਾਨ ਕੁਰਾਨ; ਅਨੇਕ ਕਹੈਂ ਮਤ.ਏਕ ਨ ਮਾਨਜੋ॥ ਸਿੰਮ੍ਰਿਤਿ ਸਾਸਤ੍ਰ ਬੇਦ ਸਭੈ; ਬਹੁ ਭੇਦ ਕਹੈ.ਹਮ ਏਕ ਨ ਜਾਨਜੋ॥ ਸ੍ਰੀ ਅਸਿਪਾਨ.ਕ੍ਰਿਪਾ ਤੁਮਰੀ ਕਰਿ; ਮੈ ਨ ਕਹਜੋ.ਸਭ ਤੋਹਿ ਬਖਾਨਜੋ॥) ਬੇਦ ਕਤੇਬ ਇਫਤਰਾ ਭਾਈ; ਦਿਲ ਕਾ ਫਿਕਰੁ ਨ ਜਾਇ॥ ਬੇਦ ਪੁਰਾਨ ਸਿੰਮ੍ਰਤੀਆਂ'ਚ, ਪਿਆਰੇ ਬ੍ਰਹਮ ਜੀ ਨੂੰ ਦੇਖਣ ਦਾ ਭਾਵ ਇਹ ਹੈ ਕਿ ਗੁਰਬਾਣੀ ਜੀ ਦੀ ਕਸੌਟੀ ਦੁਆਰਾ, ਇਨ੍ਹਾਂ'ਚੋਂ ਨ੍ਹਾਨ੍ਹਾ ਉਪਾਸ਼ਨਾ ਤਾਮਸੀ ਜੱਗ ਨਖਿੱਧ ਕਾਮਾਂ ਨੂੰ ਤਿਆਗਣਾ, ਇਨ੍ਹਾਂ ਦੀ ਮੰਨਤਾ ਪੂਜਾ ਨਹੀਂ ਕਰਨੀ, ਸਭ ਬਾਦ ਵਿਵਾਦ ਛੱਡ ਕੇ, ਕੇਵਲ ਗੁਰਬਾਣੀ ਜੀ ਦਾ ਸਿਮਰਨ ਮੰਨਣ ਪੂਜਣ ਕਰਕੇ ਹਰੀ ਰਸ ਪੀਣਾ। ਯਥਾ:- ਬਾਦੁ ਬਿਬਾਦੁ; ਕਾਹੂ ਸਿਉ ਨ ਕੀਜੈ॥ ਰਸਨਾ; ਰਾਮ ਰਸਾਇਨੁ ਪੀਜੈ॥

੨.ਪ੍ਰੇਮ ਭਾਵਨਾ ਅਰਥ:- (ਸਸੀਅਰ) ਚੰਦ੍ਰਮਿਆਂ ਦੇ ਚੜ੍ਹਨ ਵਾਂਗ, ਜਿਨ੍ਹਾਂ ਗੁਰਮੁਖਿ ਪਿਆਰਿਆਂ ਦੇ ਅੰਦਰ, ਗੁਰਸਬਦਾਂ ਰੂਪੀ ਚੰਦ੍ਰਮੇਂ ਪ੍ਰਕਾਸ਼ ਰਹੇ ਹਨ, (ਸੂਰ) ਸੂਰਜਾਂ ਦੇ ਚੜ੍ਹਨ ਵਾਂਗ, ਬ੍ਰਹਮਗਿਆਨ ਦਾ ਪ੍ਰਕਾਸ਼ ਕਰਨ ਵਾਲੇ ਗੁਰਸਬਦਾਂ ਰੂਪੀ ਸੂਰਜ ਅੰਦਰ ਚੜ੍ਹੇ ਹਨ, ਸੁੰਦਰ(ਨਖ੍ਹਤ੍ਰ) ਤਾਰੇ ਮੰਡਲਾਂ ਵਾਂਗ, ਰਿਦੇ ਰੂਪੀ ਅਕਾਸ਼'ਚ, ਅਨੰਤ ਸ਼ੁਭ ਗੁਣਾਂ ਰੂਪੀ ਵਾ ਗੁਰਬਾਣੀ ਜੀ ਦੇ ਸ਼ੁਭ ਸੱਚੇ ਸੋਹਣੇ ਸੁੰਦਰ ਅੱਖਰਾਂ ਰੂਪੀ, ਤਾਰੇ ਮੰਡਲ ਟਿਮਟਿਮਾ ਚਮਕ ਰਹੇ ਹਨ। ਇਨ੍ਹਾਂ ਸ਼ੁਭ ਗੁਣਾਂ ਵਾਲੇ ਗੁਰਮੁਖਾਂ(ਮਹਿ) 'ਚ, (ਏਕੁ) ਇੱਕ ਵਾਹਿਗੁਰੂ ਜੀ ਹਨ।

੯੬.ਬਾਣੀ ਪ੍ਰਭ ਕੀ; ਸਭੁ ਕੋ ਬੋਲੈ॥ ੧.(ਪ੍ਰਭ) ਧੰਨ ਸ੍ਰਬ ਵਿਆਪੀ ਵਿਸਮਾਦ ਅਜਪਾ ਜਾਪ ਵਾਹਿਗੁਰੂ ਅਕਾਲ ਪੁਰਖ ਜੀ (ਕੀ) ਦੀ ਪਰਮਪਵਿੱਤ੍ਰ ਧੁਰ ਕੀ ਅਕਾਲੀ ਬਾਣੀ ਨੂੰ, ਸਭੁ(ਕੋ) ਕੋਈ ਮਨੁੱਖ ਦੇਵਤੇ ਦੈਂਤ ਰਾਖਸ਼ (ਬੋਲੈ) ਬੋਲਦੇ ਹਨ। ਯਥਾ:- ਨਾਮਾ ਛੀਬਾ.ਕਬੀਰੁ ਜੋੁਲਾਹਾ; ਪੂਰੇ ਗੁਰ ਤੇ ਗਤਿ ਪਾਈ॥ ਬ੍ਰਹਮ ਕੇ ਬੇਤੇ.ਸਬਦੁ ਪਛਾਣਹਿ; ਹਉਮੈ ਜਾਤਿ ਗਵਾਈ॥ ਸੁਰਿ ਨਰ.ਤਿਨ ਕੀ ਬਾਣੀ ਗਾਵਹਿ; ਕੋਇ ਨ ਮੇਟੈ ਭਾਈ॥

੨.ਗੁਰੂ ਪ੍ਰਮੇਸਰ ਜੀ ਰੰਗਾਂ ੨ ਦੀ ਵਿਸਮਾਦਤਾਈ' ਚ, ਵਿਸਮਾਦ ਰੰਗ'ਚ ਲੀਣ ਫ਼ੁਰਮਾ ਰਹੇ ਹਨ:- ਹੇ ਮਨ!ਸਭੁ(ਕੋ) ਕੋਈ, ਤੱਤ ਦੇਵਤੇ ਜੋਧ ਮਹਾਂਬਲ ਸੂਰ ਸਾਰੇ ਜੀਵ, ਆਪੋ ਆਪਣੀ ਬੋਲੀ ਅਨੁਸਾਰ (ਪ੍ਰਭ) ਸਰਬ ਵਿਆਪੀ ਅਕਾਲ ਪੁਰਖ ਜੀ(ਕੀ) ਦੀ ਬਾਣੀ(ਬੋਲੈ) ਬੋਲ ਰਹੇ ਹਨ। ਯਥਾ:- ਸਭੈ ਘਟ ਰਾਮੁ ਬੋਲੈ; ਰਾਮਾ ਬੋਲੈ॥ ਰਾਮ ਬਿਨਾ; ਕੋ ਬੋਲੈ ਰੇ॥) ਸਿਮਰੈ; ਧਰਤੀ ਅਰੁ ਆਕਾਸਾ॥ ਸਿਮਰਹਿ; ਚੰਦ ਸੂਰਜ ਗੁਣਤਾਸਾ॥ ਸ਼ੁਭ ਅਮੋਲਕ ਦ੍ਰਿਸ਼ਟਾਂਤ:- ਪਰਮ ਪੂਜਨੀਕ ਬ੍ਰਹਮਗਿਆਨੀ ਸੰਤ

ਬਾਬਾ ਅਤਰ ਸਿੰਘ ਸਾਹਿਬ ਜੀ ਨੂੰ ਪ੍ਰੇਮਣ ਮਾਤਾ ਜੀ ਨੇ ਪੁੱਛਿਆ, "ਹੇ ਪਰਮਪੂਜਨੀਕ ਬਾਬਾ ਜੀ! ਬੱਚਿਆਂ ਦੇ ਰੌਲ਼ਾ ਪਾਉਣ ਤੋਂ, ਦਾਸਨ ਦਾਸੀ ਦੇ ਚੱਕੀ ਪੀਹਣ ਤੋਂ, ਆਪ ਜੀ ਦੇ ਧਿਆਨ ਸਮਾਧੀ ਟਿਕਾਅ'ਚ ਫ਼ਰਕ ਪੈਂਦਾ ਹੋਵੇਗਾ?"ਹੱਸ ਕੇ ਕਿਹਾ, "ਮਾਤਾ ਜੀ!ਅਨੰਤ ਖਾਣੀਆਂ ਬੋਲੀਆਂ ਧਰਤੀਆਂ ਬ੍ਰਹਮੰਡ ਪਸ਼ੂ ਪੰਛੀ, ਬਾਣੀ ਪ੍ਰਭ ਕੀ; ਸਭੁ ਕੋ ਬੋਲੈ॥ ਅਨੁਸਾਰ ਸਭ ਵਾਹਿਗੁਰੂ ੨ ਬੋਲਦੇ ਗੁਰਪ੍ਰਸਾਦਿ ਪ੍ਰਤੀਤ ਹੋ ਰਹੇ ਹਨ। ਯਥਾ:- ਜੋ ਬੋਲਤ ਹੈ.ਮ੍ਰਿਗ ਮੀਨ ਪੰਖੇਰੂ; ਸੁ ਬਿਨੁ ਹਰਿ.ਜਾਪਤ ਹੈ ਨਹੀ ਹੋਰ॥

੩. ਬਾਣੀ ਪ੍ਰਭ ਕੀ; ਸਭੁ ਕੋ ਬੋਲੈ॥ ਆਪਿ ਅਡੋਲੁ; ਨ ਕਬਹੂ ਡੋਲੈ॥) ਜਿਮੀ ਜਮਾਨ ਕੇ ਬਿਖੈ; ਸਮੱਸਤ ਏਕ ਜੋਤ ਹੈ॥ ਨ ਘਾਟ ਹੈ.ਨ ਬਾਢ ਹੈ; ਨ ਘਾਟ ਬਾਢ ਹੋਤ ਹੈ॥ ਪ੍ਰਕਾਸ਼ ਸਰੂਪ ਇੱਕ ਜੋਤਿ ਸਤਿਗੁਰੂ ਸਾਹਿਬਾਨ ਜੀ, ਖਤ੍ਰੀ ਬ੍ਰਾਹਮਣ ਸੂਦ ਵੈਸ; ਉਪਦੇਸੁ ਚਹੁ ਵਰਨਾ ਕਉ ਸਾਝਾ॥ ਅਨੁਸਾਰ ਸਭੁ(ਕੋ) ਨੂੰ ਤਾਰਨ ਲਈ(ਪ੍ਰਭ) ਪਰਮਪਵਿੱਤ੍ਰ ਸ਼ੁਭ ਸੱਚੇ ਨਿਰੰਕਾਰ ਜੀ(ਕੀ) ਦੀ ਅਕਾਲੀ ਬਾਣੀ(ਬੋਲੈ) ਬੋਲਦੇ ਹਨ, ਆਪਿ ਵਿਸ਼ੇ ਔਗੁਣਾਂ ਮਾਇਆ ਪਦਾਰਥਾਂ 'ਚ(ਅਡੋਲੁ) ਡੋਲਣ ਤੋਂ ਰਹਿਤ ਹਨ, (ਕਬਹੂ) ਕਦੇ ਭੀ(ਡੋਲੈ) ਡੋਲਦੇ (ਨ) ਨਹੀਂ। ਯਥਾ:- ਡੋਲਨ ਤੇ ਚੂਕਾ; ਠਹਰਾਇਆ॥ ਸਤਿ ਮਾਹਿ; ਲੇ ਸਤਿ ਸਮਾਇਆ॥) ਪੂਰਨੁ.ਕਬਹੁ ਨ ਡੋਲਤਾ; ਪੂਰਾ ਕੀਆ ਪ੍ਰਭ ਆਪਿ॥ ਦਿਨੁ ਦਿਨੁ ਚੜੈ ਸਵਾਇਆ; ਨਾਨਕ.ਹੋਤ ਨ ਘਾਟਿ॥)

ਸਰਬ ਕਲਾ ਕਰਿ; ਖੇਲੈ ਖੇਲ॥ ਮੋਲਿ ਨ ਪਾਈਐ; ਗੁਣਹ ਅਮੋਲ॥ ੧.ਪਰਸਰਾਮੁ ਦੋ ਕਲਾਂ, ਸ੍ਰੀ ਰਾਮਚੰਦ੍ਰ ਜੀ ਚੌਦਾਂ ਕਲਾਂ, ਸ੍ਰੀ ਕ੍ਰਿਸ਼ਨ ਜੀ ਸੋਲਾਂ ਕਲਾਂ ਸਹਿਤ ਸਨ, ਪਰ ਇੱਥੇ ਗੁਰੂ ਪ੍ਰਮੇਸਰ ਜੀ ਦੇ ਸ਼ੁਭ ਗੁਣਾਂ ਦੀਆਂ ਅਨਤ ਕਲਾਂ ਫ਼ੁਰਮਾ ਰਹੇ ਹਨ। ਅਨਤ ਕਲਾ ਹੋਇ; ਠਾਕੁਰੁ ਚੜਿਆ॥) ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਧੰਨ ਵਾਹਿਗੁਰੂ ਅਕਾਲ ਪੁਰਖ ਜੀ, ਜੋ ਸਸੀਅਰ ਸੂਰ ਨਖ੍ਹਤ੍ਰ'ਚ ਆਪ ਵਸਦੇ ਹਨ। ਜਿਨ੍ਹਾਂ ਦੀ ਸੱਤਾ ਨਾਲ ਜੀਵ ਬੋਲ ਰਹੇ ਹਨ, ਅਸੰਖ ਸੂਰਜ ਤਾਰੇ ਮੰਡਲ ਧਰਤੀਆਂ ਭੱਜੇ ਫਿਰਦੇ ਹਨ, ਅਸੰਖ ਤੇਜ਼ ਝੱਖੜ ਝੁੱਲ ਰਹੇ ਹਨ। ਅਸੰਖ ਉਤਪਤੀਆਂ ਪਾਲਣਾਂ ਲੈਅਤਾਂ ਹੋ ਰਹੀਆਂ ਹਨ। ਯਥਾ:- ਓਪਤਿ ਪਰਲਉ.ਖਿਨ ਮਹਿ ਕਰਤਾ॥ ਆਪਿ ਅਲੇਪਾ.ਨਿਰਗੁਨੁ ਰਹਤਾ॥ ਅਨੁਸਾਰ(ਸਰਬ) ਸਾਰੀਆਂ(ਕਲਾ) ਸ਼ਕਤੀਆਂ (ਕਰਿ) ਕਰਕੇ, ਅਸੰਖ ਬ੍ਰਹਮੰਡ ਦੀ ਉਤਪਤੀ ਪਾਲਣਾ ਲੈਅਤਾ ਨਿਰਲੇਪਤਾ ਦਾ ਖੇਲ(ਖੇਲੈ) ਖੇਲ ਰਹੇ ਹਨ। ਧੰਨ ਸ੍ਰਬ ਵਿਆਪੀ ਮਹਾਂ ਵਿਸਮਾਦ ਅਜਪਾ ਜਾਪ ਵਾਹਿਗੁਰੂ ਜੀ ਦੇ, ਉਤਪਤੀ ਪਾਲਣਾ ਲੈਅਤਾ ਨਿਰਲੇਪਤਾ, ਸਤਿ ਸੰਤੋਖ ਦਇਆ ਧਰਮ ਵੀਚਾਰ, ਖਿਮਾ ਗ੍ਰੀਬੀ ਗੁਰ ਭਾਉ-ਭਗਤੀ ਨ੍ਰਿਵਿਕਾਰਤਾ ਆਦਿ ਅਨੰਤ(ਅਮੋਲ) ਅਮੋਲਕ, ਸਰਬ ਵਿਆਪੀ ਮਹਾਂ ਵਿਸਮਾਦ ਅਨਤਕਲਾਵਾਨ (ਗੁਣਹ) ਗੁਣਾਂ ਦਾ, ਮੋਲਿ(ਨ) ਨਹੀਂ(ਪਾਈਐ) ਪਾਇਆ ਜਾਂਦਾ। ਯਥਾ:- ਤਿਸ ਕਿਆ ਗੁਣਾ ਕਾ.ਅੰਤੁ ਨ ਪਾਇਆ; ਹਉ ਗਾਵਾ ਸਬਦਿ ਵੀਚਾਰੀ॥) ਅੰਤੁ ਨ ਸਿਫਤੀ; ਕਹਣਿ ਨ ਅੰਤੁ॥ ਅੰਤੁ ਨ ਕਰਣੈ; ਦੇਣਿ ਨ ਅੰਤੁ॥ ਅੰਤੁ ਨ ਵੇਖਣਿ; ਸੁਣਣਿ ਨ ਅੰਤੁ॥ ਅੰਤੁ ਨ ਜਾਪੈ; ਕਿਆ ਮਨਿ ਮੰਤੁ॥ ਅੰਤੁ ਨ ਜਾਪੈ;

ਕੀਤਾ ਆਕਾਰੁ॥ ਅੰਤੁ ਨ ਜਾਪੈ; ਪਾਰਾਵਾਰੁ॥ ਅੰਤ ਕਾਰਣਿ; ਕੇਤੇ ਬਿਲਲਾਹਿ॥ ਤਾ ਕੇ ਅੰਤ; ਨ ਪਾਏ ਜਾਹਿ॥ ਏਹੁ ਅੰਤੁ; ਨ ਜਾਣੈ ਕੋਇ॥ ਬਹੁਤਾ ਕਹੀਐ; ਬਹੁਤਾ ਹੋਇ॥ ਵਡਾ ਸਾਹਿਬੁ; ਊਚਾ ਥਾਉ॥ ਊਚੇ ਉਪਰਿ; ਊਚਾ ਨਾਉ॥ ਏਵਡੁ ਊਚਾ; ਹੋਵੈ ਕੋਇ॥ ਤਿਸੁ ਊਚੇ ਕਉ; ਜਾਣੈ ਸੋਇ॥ ਜੇਵਡੁ ਆਪਿ; ਜਾਣੈ ਆਪਿ ਆਪਿ॥ ਨਾਨਕ ਨਦਰੀ; ਕਰਮੀ ਦਾਤਿ॥

੨.ਸ੍ਰਬ ਵਿਆਪੀ ਮਹਾਂ ਵਿਸਮਾਦ ਨਿਮ੍ਰਤਾ ਗ੍ਰੀਬੀ ਖਿਮਾ ਸੰਤੋਖ ਧੀਰਜ ਉਦਾਰਤਾਈ ਉਤਪਤੀ ਪਾਲਣਾ ਲੈਅਤਾ ਨਿਰਲੇਪਤਾ ਆਦਿ ਅਸੰਖ(ਅਮੋਲ) ਅਮੋਲਕ(ਗੁਣਹ) ਗੁਣਾਂ ਦੇ ਮਾਲਕ, ਧੰਨ ਵਾਹਿਗੁਰੂ ਜੀ (ਮੋਲਿ) ਮੁੱਲ ਦੇ ਕੇ(ਨ) ਨਹੀਂ(ਪਾਈਐ) ਪਾਏ ਜਾਂਦੇ। ਯਥਾ:- ਕੰਚਨ ਸਿਉ; ਪਾਈਐ ਨਹੀ ਤੋਲਿ॥ ਮਨੁ ਦੇ; ਰਾਮੁ ਲੀਆ ਹੈ ਮੋਲਿ॥)

ਸਰਬ ਜੋਤਿ ਮਹਿ; ਜਾ ਕੀ ਜੋਤਿ॥ ਧਾਰਿ ਰਹਿਓ ਸੁਆਮੀ; ਓਤਿ ਪੋਤਿ॥) ਸਭ ਮਹਿ ਜੋਤਿ; ਜੋਤਿ ਹੈ ਸੋਇ॥ ਤਿਸ ਦੈ ਚਾਨਣਿ; ਸਭ ਮਹਿ ਚਾਨਣੁ ਹੋਇ॥) ਸਰਬ ਜੋਤਿ ਤੇਰੀ; ਪਸਰਿ ਰਹੀ॥ ਜਹ ਜਹ ਦੇਖਾ; ਤਹ ਨਰਹਰੀ॥ ੧॥) ਜਾਤਿ ਮਹਿ ਜੋਤਿ.ਜੋਤਿ ਮਹਿ ਜਾਤਾ; ਅਕਲ ਕਲਾ ਭਰਪੂਰਿ ਰਹਿਆ॥ ਅਨੁਸਾਰ ਅਨੰਤ ਸੂਰਜਾਂ ਚੰਦ੍ਰਮਿਆਂ ਤਾਰਿਆਂ ਅਗਨੀਆਂ ਟਟਿਆਣਿਆਂ ਬਿਜਲੀਆਂ ਦੇਹਾਂ ਦੀਆਂ(ਸਰਬ) ਸਾਰੀਆਂ (ਜੋਤਿ) ਜੋਤਾਂ (ਮਹਿ) 'ਚ, (ਜਾ) ਜਿਨ੍ਹਾਂ ਸਰਬ ਵਿਆਪੀ ਮਹਾਂ ਵਿਸਮਾਦ ਅਜਪਾ ਜਾਪ ਸੁਆਮੀ ਵਾਹਿਗੁਰੂ ਜੀ(ਕੀ) ਦੀ ਹੀ, ਅਨਤਕਲਾਂ ਸਹਿਤ(ਜੋਤਿ) ਚਾਨਣੀ ਹੈ। ਅਨੰਤ ਬ੍ਰਹਮੰਡ ਦੇ ਕਰਤੇ, ਸ੍ਰਬ ਸ੍ਰੀਰਾਂ ਦੇ ਪ੍ਰਕਾਸ਼ਕ (ਸੁਆਮੀ) ਮਾਲਕ, ਸ੍ਰਬ ਵਿਆਪੀ ਮਹਾਂ ਵਿਸਮਾਦ ਵਾਹਿਗੁਰੂ ਜੀ ਨੇ, ਸਾਰੀ ਰਚਨਾ ਨੂੰ ਆਪਣੇ'ਚ ਟਿਕਾਅ ਕੇ ਰੱਖਿਆ ਹੈ। ਓਤਿ ਪੋਤਿ ਭਾਵ ਇਨ੍ਹਾਂ ਦੇ ਅੰਦਰ ਬਾਹਰ ਹੇਠਾਂ ਉੱਤੇ ਦਸੋ ਦਿਸ਼ਾਂ'ਚ, ਇੱਕ ਰਸ ਬੱਝਵੇਂ ਪ੍ਰਕਾਸ਼ ਹੀ ਪ੍ਰਕਾਸ਼, ਲਬਾ ਲਬ ਭਰਪੂਰ ਹੋ ਕੇ, ਇਨ੍ਹਾਂ ਨੂੰ ਆਪਣੇ ਆਸਰੇ ਧਾਰਿ(ਰਹਿਓ) ਰਹੇ ਹਨ, ਭਾਵ ਸਾਰੀ ਰਚਨਾ ਨਿਰਗੁਨ ਬ੍ਰਹਮ ਜੀ'ਚ ਵਸਦੀ ਹੈ। ਨਿਰਗੁਨ ਬ੍ਰਹਮ ਜੀ, ਫੁੱਲ 'ਚ ਖ਼ੁਸ਼ਬੋ ਵਾਂਗ ਅਸੰਖ ਪ੍ਰਕਾਸ਼ ਸਰੂਪ ਹੋ ਕੇ, ਸਾਰੀ ਰਚਨਾ'ਚ ਮਹਾਂ ਵਿਸਮਾਦ ਵਿਆਪਕ ਪ੍ਰਕਾਸ਼ਕ ਨਿਰਲੇਪ ਹੋ ਰਹੇ ਹਨ। ਯਥਾ:- (ਮੁਕਰ.ਪੋਲਾ) ਪੁਹਪ ਮਧਿ.ਜਿਉ ਬਾਸੁ ਬਸਤੁ ਹੈ; ਮੁਕਰ ਮਾਹਿ.ਜੈਸੇ ਛਾਈ॥ ਤੈਸੇ ਹੀ.ਹਰਿ ਬਸੇ ਨਿਰੰਤਰਿ; ਘਟ ਹੀ ਖੋਜਹੁ ਭਾਈ॥)

ਗੁਰ ਪਰਸਾਦਿ; ਭਰਮ ਕਾ ਨਾਸੁ॥ ਨਾਨਕ ਤਿਨ ਮਹਿ; ਏਹੁ ਬਿਸਾਸੁ॥ ੩॥ ਪਰਮਪੂਜਨੀਕ ਸਤਿਗੁਰੂ ਨਾਨਕ ਦੇਵ ਮਹੱਲਾ ਪੰਜਵਾਂ ਜੀ ਫ਼ੁਰਮਾਉਂਦੇ ਹਨ:- ਜਿਨ੍ਹਾਂ ਗੁਰਮੁਖਾਂ ਦਾ(ਗੁਰ) ਪੂਰੇ ਗੁਰੂ ਜੀ ਦੀ(ਗੁਰ) ਨੂਰੋ ਨੂਰ ਅਚੱਲ ਅਖੰਡ ਪ੍ਰਕਾਸ਼ ਸ੍ਰਬ ਵਿਆਪੀ ਸੱਚੀ ਮਹਾਂ ਵਿਸਮਾਦ ਅਨਤ ਕਲਾਵਾਨ ਅਜਪਾ ਜਾਪ (ਪਰਸਾਦਿ) ਕ੍ਰਿਪਾ ਹੀ ਕ੍ਰਿਪਾ ਨਾਲ, ਗੁਰੂ ਜੀ ਦਾ ਹੁਕਮ ਨ ਮੰਨਣ ਰੂਪ ਭਰਮ ਵਾ ਨਸ਼ਿਆਂ ਔਗੁਣਾ ਵਿਕਾਰਾਂ ਮੰਦ ਕਰਮਾਂ'ਚ ਭਰਮ ਭਰਮ ਕੇ ਸੜਨ ਰੂਪ ਭਰਮ(ਕਾ) ਦਾ, ਨਾਸੁ ਹੋ ਜਾਂਦਾ ਹੈ। (ਤਿਨ) ਤਿਨ੍ਹਾਂ ਗੁਰਮੁਖਾਂ ਪਿਆਰਿਆਂ ਦੇ ਮਨ (ਮਹਿ) 'ਚ, ਏਹੁ ਦ੍ਰਿੜ ਪੂਰਨ (ਬਿਸਾਸੁ) ਨਿਸਚਾ ਭਰੋਸਾ ਹੋ ਜਾਂਦਾ ਹੈ, ਕਿ ਅਨੰਤ ਸੂਰਜਾਂ ਚੰਦ੍ਰਮਿਆਂ ਤਾਰੇ ਮੰਡਲਾਂ ਸਾਰੀ ਹੀ

ਰਚਨਾ'ਚ, ਸਰਬ ਵਿਆਪੀ ਮਹਾਂ ਵਿਸਮਾਦ ਅਜਪਾ ਜਾਪ ਨਿਰਗੁਨ ਬ੍ਰਹਮ ਜੀ ਵਿਆਪਕ ਹਨ। ਸਾਰੀ ਰਚਨਾ ਬ੍ਰਹਮ ਜੀ'ਚ, ਟਿਕੀ ਹੋਈ, ਬ੍ਰਹਮ ਜੀ ਦਾ ਜਾਪ ਕਰ ਰਹੀ ਹੈ। ਜੋਤੀ ਸਰੂਪ ਬ੍ਰਹਮ ਜੀ ਦੀ ਜੋਤਿ, ਜੋਤਿ'ਚ ਸਮਾਈ ਹੋਈ ਹੈ॥ ੩॥ ਯਥਾ:- ਜਹ ਜੋਤਿ ਸਰੂਪੀ; ਜੋਤਿ ਸੰਗਿ ਸਮਾਵੈ॥)

ਸੰਤ ਜਨਾ ਕਾ; ਪੇਖਨੁ ਸਭੁ ਬ੍ਰਹਮ॥ (ਸੰਤ) ਸਤਿਗੁਰੂ ਸਤਿਗੁਰੂ; ਸਤਿਗੁਰੁ ਗੁਬਿੰਦ ਜੀਉ॥ ਬ੍ਰਹਮ ਸਰੂਪ(ਜਨਾ) ਪਿਆਰੇ ਗੁਰੂ ਪ੍ਰਮੇਸਰ ਜੀ, ਸ਼ਾਂਤ ਆਤਮਾ ਸੁਆਸ ੨ ਗੁਰਬਾਣੀ ਨਿਰੰਕਾਰ ਜੀ ਜਪਣ ਜਪਾਉਣ ਵਾਲੇ ਸੰਤ ਜੀ(ਕਾ) ਦਾ, ਸੱਜੇ ਖੱਬੇ ਨੇਤ੍ਰ ਨਾਲ, ਅਥਵਾ ਸੁਰਤੀ ਬਿਰਤੀ ਸੋਚਣੀ ਕਰਕੇ, ਅਥਵਾ ਜਿੱਥੇ ੨ ਮਨ ਜਾਂਦਾ ਹੈ ਮਨ ਕਰਕੇ(ਪੇਖਨੁ) ਦੇਖਣਾ ਸਭੁ ਵਿਆਪਕ ਬ੍ਰਹਮ ਜੀ ਹੀ ਹਨ, ਭਾਵ ਖ਼ੁਸ਼ੀ ਗ਼ਮੀ, ਦੁੱਖ ਸੁਖ, ਦੁਸ਼ਮਣ ਮਿੱਤ੍ਰ, ਅਮੀਰ ਗ੍ਰੀਬ'ਚ ਇੱਕ ਬ੍ਰਹਮ ਜੀ ਨੂੰ ਹੀ ਦੇਖਦੇ ਹਨ। ਕਿਸੇ ਤੋਂ ਭੀ ਨਫ਼ਰਤ ਨਹੀਂ ਕਰਦੇ। ਯਥਾ:- ਵਾਹੁ ਵਾਹੁ ਸਤਿਗੁਰੁ ਪੁਰਖੁ ਹੈ; ਜਿਨਿ ਸਚੁ ਜਾਤਾ ਸੋਇ॥ ਜਿਤੁ ਮਿਲਿਐ.ਤਿਖ ਉਤਰੈ; ਤਨੁ ਮਨੁ ਸੀਤਲੁ ਹੋਇ॥ ਵਾਹੁ ਵਾਹੁ ਸਤਿਗੁਰੁ.ਸਤਿ ਪੁਰਖੁ ਹੈ; ਜਿਸ ਨੋ ਸਮਤੁ ਸਭ ਕੋਇ॥ ਵਾਹੁ ਵਾਹੁ ਸਤਿਗੁਰੁ ਨਿਰਵੈਰੁ ਹੈ; ਜਿਸੁ ਨਿੰਦਾ ਉਸਤਤਿ [1]ਤੁਲਿ ਹੋਇ॥ ਵਾਹੁ ਵਾਹੁ ਸਤਿਗੁਰੁ ਸੁਜਾਣੁ ਹੈ; ਜਿਸੁ ਅੰਤਰਿ ਬ੍ਰਹਮੁ ਵੀਚਾਰੁ॥ ਵਾਹੁ ਵਾਹੁ ਸਤਿਗੁਰੁ ਨਿਰੰਕਾਰੁ ਹੈ; ਜਿਸੁ.ਅੰਤੁ ਨ ਪਾਰਾਵਾਰੁ॥ ਵਾਹੁ ਵਾਹੁ ਸਤਿਗੁਰੂ ਹੈ; ਜਿ ਸਚੁ ਦ੍ਰਿੜਾਏ ਸੋਇ॥ ਨਾਨਕ ਸਤਿਗੁਰ ਵਾਹੁ ਵਾਹੁ; ਜਿਸ ਤੇ ਨਾਮੁ ਪਰਾਪਤਿ ਹੋਇ॥ ੨॥ ([1]ਬਰਾਬਰ)

ਸੰਤ ਜਨਾ ਕੈ; ਹਿਰਦੈ ਸਭਿ ਧਰਮ॥ (ਜਨਾ) ਪਿਆਰੇ(ਸੰਤ) ਵਾਹਿਗੁਰੂ ਗੁਰੂ ਪ੍ਰਮੇਸਰ ਜੀ, ਗੁਰੂ ਪ੍ਰਮੇਸਰ ਜੀ ਦੇ ਲਾਡਲੇ ਸ਼ਾਂਤ ਸਰੂਪ ਸੰਤਾਂ ਮਹਾਂਪੁਰਖਾਂ(ਕੈ) ਦੇ ਹਿਰਦੈ'ਚ, ਸਭਿ(ਧਰਮ) ਬ੍ਰਹਮ ਹੀ ਬ੍ਰਹਮ ਹਨ। ਯਥਾ:- ਧਧੈ ਧਰਮੁ ਧਰੇ.ਧਰਮਾਪੁਰਿ; ਗੁਣਕਾਰੀ ਮਨੁ ਧੀਰਾ॥ ਧਧੈ.ਧੂਲਿ ਪੜੈ ਮੁਖਿ ਮਸਤਕਿ; ਕੰਚਨ ਭਏ ਮਨੂਰਾ॥ {ਸਰਬ ਧਰਮ ਮਹਿ; ਸ੍ਰੇਸਟ ਧਰਮੁ॥ ਹਰਿ ਕੋ ਨਾਮੁ ਜਪਿ; ਨਿਰਮਲ ਕਰਮੁ॥ ਸਾਰਿਆਂ ਧਰਮਾਂ'ਚੋਂ ਸ੍ਰੇਸ਼ਟ ਧਰਮ ਇਹੋ ਹੈ, ਜੋ ਵਾਹਿਗੁਰੂ ਗੁਰਬਾਣੀ ਨਿਰੰਕਾਰ ਜੀ ਜਪਣੇ ਜਪਾਉਣੇ, ਉੱਜਲ ਕਰਮ ਕਰਨੇ। ਨਹ ਬਿਲੰਬ ਧਰਮੰ ਬਿਲੰਬ ਪਾਪੰ॥ ਅਨੁਸਾਰ ਧਰਮ ਕਰਨ ਲੱਗਿਆਂ(ਬਿਲੰਬ) ਦੇਰੀ ਨਹੀਂ ਕਰਨੀ ਚਾਹੀਦੀ, ਧਰਮ ਕਰਨ ਲੱਗਿਆਂ ਦੇਰੀ ਕਰਨੀ ਹੀ ਮਹਾਂ ਪਾਪ ਹੈ। ਗੁਰੂ ਪ੍ਰਮੇਸਰ ਜੀ, ਸੰਤ ਜੀ, ਆਪ ਗੁਰਬਾਣੀ ਨਿਰੰਕਾਰ ਜੀ ਜਪਦੇ ਤੇ ਹੋਰਨਾਂ ਨੂੰ ਜਪਾਉਂਦੇ ਹਨ। ਇਹ ਬਹੁਤ ਵੱਡੀ ਮਹਾਨਤਾ ਹੈ, ਗੁਰਬਾਣੀ ਨਿਰੰਕਾਰ ਜੀ ਜਪਣ ਜਪਾਉਣ ਵਾਲੇ ਪਿਆਰਿਆਂ ਦੀ, ਗੁਰੂ ਪ੍ਰਮੇਸਰ ਜੀ ਆਪ ਪਰਮਪਵਿੱਤ੍ਰ ਚਰਨ-ਧੂੜ ਮੰਗਦੇ ਹਨ। ਯਥਾ:- ਜਨੁ ਨਾਨਕੁ.ਧੂੜਿ ਮੰਗੈ ਤਿਸੁ ਗੁਰਸਿਖ ਕੀ; ਜੋ ਆਪਿ ਜਪੈ.ਅਵਰਹ ਨਾਮੁ ਜਪਾਵੈ॥) ਸਾਧ ਕੈ ਸੰਗਿ; ਦ੍ਰਿੜੈ ਸਭਿ ਧਰਮ॥ (ਸਾਧ) ਗੁਰੂ ਜੀ(ਕੈ) ਦੇ ਸੱਚੇ ਮਿੱਠੇ ਚਰਨ ਕਮਲਾਂ ਸੰਗਿ ਲੱਗ ਕੇ, ਸਭਿ ਧਰਮ ਹੀ ਧਰਮ(ਦ੍ਰਿੜੈ) ਦ੍ਰਿੜ ਪ੍ਰਪੱਕ ਕਰੀਦਾ ਹੈ। ਵਾਹਿਗੁਰੂ ਮਹੱਲਾ ਪੰਜਵਾਂ ਜੀ, ਮਹੱਲੇ ਪਹਿਲੇ ਜੀ ਦੇ ਪਰਮਪਵਿੱਤ੍ਰ ਸ਼ੁਭ ਸੱਚੇ ਨਾਮ ਧਰਮ ਜੀ ਦੀ ਉੱਜਲ ਮਹਿਮਾ ਇਉਂ ਕਰਦੇ ਹਨ:- ਬਲਿਓ ਚਰਾਗੁ, ਅੰਧ੍ਯਾਰ ਮਹਿ; ਸਭ ਕਲ ਉਧਰੀ, ਇਕ ਨਾਮ ਧਰਮ॥ ਪ੍ਰਗਟੁ ਸਗਲ ਹਰਿ ਭਵਨ ਮਹਿ; ਜਨੁ

ਨਾਨਕੁ ਗੁਰ ਪਾਰਬ੍ਰਹਮ॥) ਚਾਰੇ ਪੈਰ ਧਰਮ ਦੇ; ਚਾਰਿ ਵਰਨ.ਇਕ ਵਰਨੁ ਕਰਾਇਆ। ਅਨੁਸਾਰ ਧਰਮ ਦੇ ਚਾਰ ਪੈਰ:- ਸਤਿ ਤਪ ਸੌਚ ਸੁੱਚਮ ਦਾਨ, ਇਨ੍ਹਾਂ ਦੇ ਕਮਜ਼ੋਰ, ਨਸ਼ਟ ਹੋਣ, ਪਾਪਾਂ ਦੇ ਵਧਣ, ਧਰਮ ਦੇ ਭ੍ਰਿਸ਼ਟ ਹੋਣ ਤੋਂ, ਧਰਤੀ ਡਾਵਾਂ ਡੋਲ ਹੋ ਜਾਂਦੀ ਹੈ। ਇਸ ਨੂੰ ਥੰਮ੍ਹਣ ਲਈ, ਵਾਹਿਗੁਰੂ ਜੀ ਵਿਸ਼ੇਸ਼ ਅਵਤਾਰ ਧਾਰਦੇ ਹਨ। ਜਿਵੇਂ ਸੱਚੇ ਸਤਿਗੁਰੂ ਵਾਹਿਗੁਰੂ ਮਹੱਲੇ ਪਹਿਲੇ ਜੀ ਦੇ ਪਰਮਪਵਿੱਤ੍ਰ ਸ਼ੁਭ ਸੱਚੇ ਅਵਤਾਰ ਧਾਰਨ ਤੋਂ ਪਹਿਲਾਂ ਧਰਮ ਤੇ ਧਰਤੀ ਡਾਵਾਂ ਡੋਲ ਸਨ। ਯਥਾ:- ਵਰਤਿਆ ਪਾਪੁ ਜਗਤ੍ਰ ਤੇ, ਧਉਲ ਉਡੀਣਾ ਨਿਸ ਦਿਨ ਰੋਆ। ਬਾਝੁ ਦਇਆ ਬਲ ਹੀਣ ਹੋਇ, ਨਿਘਰ ਚਲੇ ਰਸਾਤਲਿ ਟੋਆ। ਖੜਾ ਇਕਤੇ ਪੈਰ ਤੇ, ਪਾਪ ਸੰਗਿ ਬਹੁ ਭਾਰਾ ਹੋਆ। ਥੰਮੇ ਕੋਇ ਨ.ਸਾਧੁ ਬਿਨੁ; ਸਾਧੁ.ਨ ਦਿਸੈ ਜਗਿ ਵਿਚਿ ਕੋਆ। ਧਰਮ ਧਉਲ ਪੁਕਾਰੇ; ਤਲੈ ਖੜੋਆ॥ ੨॥ ਹਜ਼ੂਰ ਨੇ ਪਰਮਪੂਜਨੀਕ ਪਰਮਪਵਿੱਤ੍ਰ ਸ਼ੁਭ ਸੱਚਾ ਅਵਤਾਰ ਧਾਰ ਕੇ, ਕਲਿਜੁਗ.ਬਾਬੇ ਤਾਰਿਆ, ਸਤਿਨਾਮੁ ਪੜਿ ਮੰਤ੍ਰ ਸੁਣਾਇਆ। ਕਲਿ ਤਾਰਣਿ; ਗੁਰੁ ਨਾਨਕ ਆਇਆ॥ ਅਨੁਸਾਰ ਪਰਮਪਵਿੱਤ੍ਰ ਸ਼ੁਭ ਸੱਚਾ ਅਮੋਲਕ ਪਿਆਰਾ ਸਿੱਖੀ ਧਰਮ ਕਾਇਮ ਕਰਕੇ, ਕਲਜੁੱਗ ਦਾ ਸਦਾ ਲਈ ਉਧਾਰ ਕੀਤਾ। ਵਾਹਿਗੁਰੂ ਪਰਮਪੂਜਨੀਕ ਮਹੱਲੇ ਦਸਵੇਂ ਜੀ ਨੇ, ਕੁਲਿ ਸੋਢੀ ਗੁਰ ਰਾਮਦਾਸ ਤਨੁ; ਧਰਮ ਧੁਜਾ.ਅਰਜੁਨੁ ਹਰਿ ਭਗਤਾ॥ ੬॥ ਅਨੁਸਾਰ ਸਤਿਗੁਰੂ ਸਾਹਿਬਾਨ ਜੀ ਦੇ ਪਰਮ ਉੱਚੇ ਸੁੱਚੇ ਨਿਰਮਲ ਉੱਜਲ ਸੱਚੇ ਇਲਾਹੀ ਵਿਸਮਾਦ ਧਰਮ ਦੀ ਸੱਚੀ ਮਹਿਮਾ ਇਉਂ ਫ਼ੁਰਮਾਈ ਹੈ:- ਤਿਨ.ਇਹ ਕਲ ਮੋ; ਧਰਮੁ ਚਲਾਯੋ॥ ਸਭ ਸਾਧਨ ਕੋ; ਰਾਹੁ ਬਤਾਯੋ॥ ਜੋ ਤਾ ਕੇ; ਮਾਰਗਿ ਮਹਿ ਆਏ॥ ਤੇ; ਕਬਹੂੰ ਨਹੀ ਪਾਪ ਸੰਤਾਏ॥ ੫॥ ਜੇ ਜੇ ਪੰਥ; ਤਵਨ ਕੇ ਪਰੇ॥ ਪਾਪ ਤਾਪ; ਤਿਨ ਕੇ ਪ੍ਰਭ ਹਰੇ॥ ਦੂਖ ਭੂਖ; ਕਬਹੂੰ ਨ ਸੰਤਾਏ॥ ਜਾਲ ਕਾਲ ਕੇ; ਬੀਚ ਨ ਆਏ॥ ੬॥ ਪਰਮਪੂਜਨੀਕ ਅਕਾਲ ਪੁਰਖੁ ਜੀ ਨੇ, ਵਾਹਿਗੁਰੂ ਮਹੱਲੇ ਦਸਵੇਂ ਜੀ ਨੂੰ ਧਰਮ ਚਲਾਉਣ, ਅੰਦਰਲੇ ਔਗੁਣਾਂ ਵਿਕਾਰਾਂ, ਬਾਹਰਲੇ ਦੁਸ਼ਟ ਦੋਖੀਆਂ ਨੂੰ ਪਛਾੜਨ, ਸੰਤਾਂ ਦੀ ਰੱਖਿਆ ਲਈ ਜਿਵੇਂ ਮਾਤ ਲੋਕ'ਚ ਭੇਜਿਆ, ਸੋ ਆਪ ਜੀ ਫ਼ੁਰਮਾ ਰਹੇ ਹਨ:- ਹਮ ਇਹ ਕਾਜ; ਜਗਤ ਮੋ ਆਏ॥ ਧਰਮ ਹੇਤ; ਗੁਰਦੇਵ ਪਠਾਏ॥ ਜਹਾਂ ਤਹਾਂ; ਤੁਮ ਧਰਮ ਬਿਥਾਰੋ॥ ਦੁਸਟ ਦੋਖੀਯਨਿ; ਪਕਰਿ ਪਛਾਰੋ॥ ੪੨॥ ਯਾਹੀ ਕਾਜ; ਧਰਾ ਹਮ ਜਨਮੰ॥ ਸਮਝ ਲੇਹੁ; ਸਾਧੂ ਸਭ ਮਨਮੰ॥ ਧਰਮ ਚਲਾਵਨ; ਸੰਤ ਉਬਾਰਨ॥ ਦੁਸਟ ਸਭਨ ਕੋ; ਮੂਲ ਉਪਾਰਨਿ॥ ੪੩॥ ਸੋ ਵਾਹਿਗੁਰੂ ਧਰਮ ਧੁਜਾ. ਅਰਜੁਨੁ ਹਰਿ ਭਗਤਾ॥ ਮਹੱਲੇ ਪੰਜਵੇਂ ਜੀ ਨੇ, ਸੜਦੀ ਬਲਦੀ ਮੱਚਦੀ ਲੋਹ'ਤੇ ਖੜ ਕੇ, ਹਿਰਦੇ ਰੋਮ ੨ ਕਰਕੇ ਵਾਹਿਗੁਰੂ ੩ ਜੀ ਜਪੇ। ਸਤਿਗੁਰੂ ਗ੍ਰੰਥ ਸਾਹਿਬ ਜੀ ਹਰਿਮੰਦਰ ਸਾਹਿਬ ਜੀ ਅਨੇਕ ਗੁਰੂ ਤੀਰਥ ਰਚੇ। ਚੌਹਾਂ ਚੱਕਾਂ ਨੂੰ ਨਾਮ ਜਪਾ ਕੇ ਤਾਰਿਆ। ਯਥਾ:- ਤਖਤਿ ਬੈਠਾ ਅਰਜਨ ਗੁਰੂ; ਸਤਿਗੁਰ ਕਾ ਖਿਵੈ ਚੰਦੋਆ॥ ਉਗਵਣਹੁ ਤੈ ਆਥਵਣਹੁ; ਚਹੁ ਚਕੀ ਕੀਅਨੁ ਲੋਆ॥) ਕਲਿਜੁਗੁ; ਉਧਾਰਿਆ ਗੁਰਦੇਵ॥ ਮਲ ਮੂਤ ਮੂੜ ਜਿ ਮੁਘਦ ਹੋਤੇ; ਸਭਿ ਲਗੇ ਤੇਰੀ ਸੇਵ॥

ਆਪਣੇ ਸਾਹਿਬਜ਼ਾਦੇ ਸਤਿਗੁਰੂ ਛੇਵੇਂ ਪਾਤਿਸ਼ਾਹ ਜੀ ਨੂੰ, ਧਰਮਯੁੱਧ ਜਿੱਤ ਕੇ, ਸੰਸਾਰ'ਤੇ ਸੱਚ

ਅਟੱਲ ਨਾਮ ਧਰਮ ਅਚੱਲ ਕਰਨ, ਅਕਾਲ ਤਖਤ ਫ਼ੌਜਾਂ ਰਚਣ ਦਾ ਹੁਕਮ ਕੀਤਾ। ਰੋਮ ੨ ਕਰਕੇ ਨਮਸਕਾਰ ਕਰਕੇ ਹੁਕਮ ਮੰਨਿਆ। ਸੋ ਧਰਮ ਉਹ ਹੈ ਜੋ ਸਤਿਗੁਰੂ ਸਾਹਿਬਾਨ ਜੀ, ਭਾਈ ਮਨੀ ਸਿੰਘ ਜੀ ਆਦਿ ਗੁਰੂ ਪ੍ਰੇਮੀਆਂ ਸ਼ਹੀਦਾਂ ਸੇਵਕਾਂ ਨੇ, ਮਹਾਨ ਕੁਰਬਾਨੀਆਂ ਕਸ਼ਟ ਝੱਲ ਕੇ, ਸੰਸਾਰ ਨੂੰ ਬਖ਼ਸ਼ਿਆ। ਵਾਹਿਗੁਰੂ ਜੀ ਨਾਲ ਜੋੜਨ ਲਈ, ਗੁਰੂ ਇਤਹਾਸ ਗੁਰਬਾਣੀ ਜੀ ਬਖ਼ਸ਼ੇ। ਵਾਹਿਗੁਰੂ ਗੁਰਬਾਣੀ 'ਚ ਸਹਣ ਸੀਲ ਸੰਤੰ; ਸਮ ਮਿਤ੍ਰਸ੍ਹ ਦੁਰਜਨਹ॥) ਜੈਦੇਵ; ਤਿਆਗਿਓ ਅਹੰਮੇਵ॥) ਸਸਤ੍ਰਿ ਤੀਖਣਿ.ਕਾਟਿ ਡਾਰਿਓ; ਮਨਿ.ਨ ਕੀਨੋ ਰੋਸੁ॥ ਕਾਜ ਉਆ ਕੋ.ਲੇ ਸਵਾਰਿਓ; ਤਿਲੁ.ਨ ਦੀਨੋ ਦੋਸੁ॥ ਅਨੁਸਾਰ ਗੁਰੂ ਜੀ ਤੋਂ ਵਰੋਸਾਏ ਸੰਤ ਜੀ ਦੇ ਬੇਅੰਤ ਗੁਣ ਫੁਰਮਾਏ, ਸੋ ਆਪ ਪ੍ਰੇਮੀਆਂ ਸਮੇਤ ਕਮਾਏ। ਗੁਰਤਾ ਬਿਰਾਜਮਾਨ ਹੋ ਕੇ, ਬੇਅੰਤ ਬ੍ਰਹਮੰਡਾਂ'ਚ ਸਦਾ ਹੀ ਸ੍ਰਬ ਵਿਆਪੀ ਮਹਾਂ ਵਿਸਮਾਦ ਸੱਚ ਅਟੱਲ ਨਿਸਚਲ ਅਚੱਲ ਨਾਮ ਧਰਮ ਜੀ ਨੂੰ ਪ੍ਰਕਾਸ਼ ਰਹੇ ਹਨ। ਧਰਮ ਦੇ ਚਿੰਨ੍ਹ ਨਿਸ਼ਾਨ:- [੧]ਖਿਮਾ [੨]ਅਹਿੰਸਾ [੩]ਦਇਆ [੪]ਮ੍ਰਿਦ [੫]ਸਤਬਚਨ [੬]ਤਪ ਦਾਨ। [੭]ਸੀਲ ਸੰਤੋਖ ਤ੍ਰਿਸਨਾ ਬਿਨਾ; ਧਰਮ ਚਿੰਨ੍ਹ ਦਸ ਜਾਨ। (ਸਾਰਕੁਤਾਵਲੀ) [੧]ਕਿਸੇ ਦੀ ਗ਼ਲਤੀ ਨੂੰ ਦਿਲੋਂ ਮੁਆਫ਼ ਕਰਨਾ ਖਿਮਾ ਹੈ। [੨]ਜੀਵ ਹੱਤਿਆ ਦਾ ਤਿਆਗ [੩]ਜੀਆਂ'ਤੇ ਤਰਸ ਕਰਕੇ, ਉਨ੍ਹਾਂ ਨੂੰ ਸੁਖ ਦੇਣਾ ਦਇਆ ਹੈ। [੪]ਕੋਮਲ ਨਰਮ ਵਰਤਣਾ, [੫]ਹਮੇਸ਼ਾ ਸੱਚੇ ਬਚਨ ਬੋਲਣੇ। [੬]ਗੁਰੁ ਸੇਵਾ ਤਪਾਂ ਦਾ ਸ਼੍ਰੋਮਣੀ ਸ੍ਰੇਸ਼ਟ ਤਪ ਹੈ ਜੀ। [੭]ਸਾਊ ਗੁਰਮੁਖਿ। ਧਰਮ ਚਿੰਨ੍ਹ ਇਹ ਭੀ ਹਨ:- ਧੀਰਜ ਖਿਮਾ, ਚੋਰੀ ਤਿਆਗਣੀ, ਮਨ ਨੂੰ ਵਿਸ਼ਿਆਂ ਕੁਕਰਮਾਂ ਵਲੋਂ ਪਵਿੱਤ੍ਰ ਰੱਖ ਕੇ ਵਸ ਕਰਨਾ। ਨਿਰਮਲ ਬੁੱਧ, ਬ੍ਰਹਮਵਿੱਦਿਆ ਪੜ੍ਹਾਉਣੀ, ਨਿਰਮਲ ਨਿਸ਼ਕਾਮ ਗੁਰੂ ਸੇਵਾ ਕਰਨੀ, ਸੁਆਸ ੨ ਨਾਮ ਜਪਣਾ, ਹਰ ਸਮੇਂ ਗੁਰੂ ਨੂੰ ਨਮਸਕਾਰ ਕਰਨੀ, ਆਪਣਾ ਸ੍ਵੰਸ ਗੁਰੂ ਨੂੰ ਅਰਪਣਾ, ਇੰਦ੍ਰਿਆਂ ਨੂੰ ਕੁਕਰਮਾਂ ਤੋਂ ਰੋਕਣਾ, ਸੱਚ ਨਿਸਚੇ ਕਰਨਾ ਕਰਾਉਣਾ, ਕ੍ਰੋਧ ਤਿਆਗਣਾ, ਨਿਆਂ ਕਰਨਾ। }

ਸੰਤ ਜਨਾ; ਸੁਨਹਿ ਸੁਭ ਬਚਨ॥ ੧.(ਸੰਤ) ਗੁਰੂ ਪ੍ਰਮੇਸਰ ਜੀ ਦੇ(ਜਨਾ) ਪਿਆਰੇ ਸ਼ਾਂਤ ਆਤਮਾ ਸੰਤ ਮਹਾਂਪੁਰਸ਼, ਉਤਮ ਸਲੋਕ; ਸਾਧ ਕੇ ਬਚਨ॥ ਅਮੁਲੀਕ ਲਾਲ; ਏਹਿ ਰਤਨ॥) ਰਤਨ ਲਾਲ; ਜਾ ਕਾ.ਕਛੂ ਨ ਮੋਲੁ॥ ਭਰੇ ਭੰਡਾਰ; ਅਖੂਟ ਅਤੋਲ॥) ਗਿਰਿ ਬਸੁਧਾ ਜਲ ਪਵਨ ਜਾਇਗੋ; ਇਕਿ ਸਾਧ ਬਚਨ ਅਟਲਾਧਾ॥) ਵਾਹੁ ਵਾਹੁ ਬਾਣੀ ਨਿਰੰਕਾਰ ਹੈ; ਤਿਸੁ ਜੇਵਡੁ, ਅਵਰੁ ਨ ਕੋਇ॥ ਅਨੁਸਾਰ(ਸੁਭ) ਸ੍ਰੇਸ਼ਟ (ਬਚਨ) ਅੰਮ੍ਰਿਤ ਬਚਨ; ਸਾਧ ਕੀ ਬਾਣੀ॥ ਗੁਰੂ ਇਤਿਹਾਸ, ਕੋਟਿ ਕਰਨ.ਦੀਜਹਿ ਪ੍ਰਭ ਪ੍ਰੀਤਮ; ਹਰਿ ਗੁਣ ਸੁਣੀਅਹਿ ਅਬਿਨਾਸੀ ਰਾਮ॥ ਅਨੁਸਾਰ ਰੋਮ ੨ ਦੇ ਕੰਨਾਂ ਦੁਆਰਾ, ਪੂਰਨ ਸ਼ਰਧਾ ਵਿਸ਼ਵਾਸ਼ ਸਹਿਤ, ਹਰ ਸਮੇਂ(ਸੁਨਹਿ) ਸੁਣਦੇ ਰਹਿੰਦੇ ਹਨ।

੨.ਸੰਤ ਜਨਾ ਧਰਤੀ ਅਕਾਸ਼ ਸੂਰਜ ਚੰਦ ਸਾਰੀਆਂ ਅਵਾਜ਼ਾਂ'ਚੋਂ, ਸੁਭ ਬਚਨ ਵਾਹਿਗੁਰੂ ਜੀ ਦੇ ਸਿਮਰਨ ਨੂੰ ਹੀ ਹਰ ਸਮੇਂ ਰੋਮ ੨ ਕਰਕੇ(ਸੁਨਹਿ) ਸੁਣਦੇ ਹਨ। ਯਥਾ:- ਸਭੈ ਘਟ ਰਾਮੁ ਬੋਲੈ; ਰਾਮਾ ਬੋਲੈ॥ ਰਾਮ ਬਿਨਾ; ਕੋ ਬੋਲੈ ਰੇ॥) ਸਿਮਰੈ; ਧਰਤੀ ਅਰੁ ਆਕਾਸਾ॥ ਸਿਮਰਹਿ; ਚੰਦ ਸੂਰਜ ਗੁਣਤਾਸਾ॥) ਜੋ ਬੋਲਤ ਹੈ.ਮ੍ਰਿਗ ਮੀਨ ਪੰਖੇਰੂ; ਸੁ ਬਿਨੁ ਹਰਿ.ਜਾਪਤ ਹੈ ਨਹੀ ਹੋਰ॥

੩.ਸੰਤ ਜਨਾ ਜੀ ਕੇਵਲ ਸੁਭ ਸ੍ਰੇਸ਼ਟ ਬਚਨ ਹੀ(ਸੁਨਹਿ) ਸੁਣਦੇ ਹਨ। ਜੇ ਕੋਈ ਨਿੰਦਾ ਵਿਕਾਰ ਮੰਦੇ ਬਚਨ ਕਰੇ, ਉਹ ਪਿਆਰੇ ਸੁਣਦੇ ਹੀ ਨਹੀਂ। ਯਥਾ:- ਮੇਰੇ ਮੋਹਨ; ਸ੍ਰਵਨੀ.ਇਹ ਨ ਸੁਨਾਏ॥ ਸਾਕਤ ਗੀਤ ਨਾਦ ਧੁਨਿ ਗਾਵਤ; ਬੋਲਤ ਬੋਲ ਅਜਾਏ॥) ਕਰਨ ਨ ਸੁਨੈ; ਕਾਹੂ ਕੀ ਨਿੰਦਾ॥ ਸਭ ਤੇ ਜਾਨੈ; ਆਪਸ ਕਉ ਮੰਦਾ॥ ਅਨੁਸਾਰ ਮੰਦੇ ਬਚਨ ਆਪਣੇ ਕੰਨਾਂ'ਚ ਨਹੀਂ ਪੈਣ ਦਿੰਦੇ, ਇਸ ਲਈ ਮੰਦੇ ਬਚਨ ਕਰਨ ਵਾਲੇ ਨੂੰ ਵਰਜ ਦਿੰਦੇ ਹਨ। ਯਥਾ:- ਹਉ ਤਿਸੁ ਘੋਲਿ ਘੁਮਾਇਆ; ਪਰ ਨਿੰਦਾ ਸੁਣਿ ਆਪੁ ਹਟਾਵੈ।

੪.ਜਾਗਹਿ ਸੰਤ ਜਨਾ; ਮੇਰੇ ਰਾਮ ਪਿਆਰੇ॥) ਗੁਰਮੁਖਿ ਜਾਗਿ ਰਹੇ; ਚੂਕੀ ਅਭਿਮਾਨੀ ਰਾਮ॥ ਅਨੁਸਾਰ ਹੰਕਾਰ ਵਿਕਾਰ ਔਗੁਣ ਤਿਆਗ ਕੇ, ਬ੍ਰਹਮਗਿਆਨ ਸਹਿਤ ਜਾਗਣ ਵਾਲੇ ਸਾਵਧਾਨ ਏਕਾਗਰ ਚੀਤ॥ (ਜਨਾ) ਪਿਆਰੇ ਸੰਤ ਮਹਾਂਪੁਰਸ਼, ਸੁਭ ਬਚਨ ਹੀ(ਸੁਨਹਿ) ਸੁਣਦੇ ਹਨ, ਭਾਵ ਜੇ ਉਨ੍ਹਾਂ ਨੂੰ ਕੋਈ ਕੌੜਾ ਬੋਲੇ ਤਾਂ ਭੀ ਸ਼ੁਭ ਬਚਨ ਹੀ ਮੰਨਦੇ ਹਨ। ਜਿਵੇਂ ਭਗਤ ਕਬੀਰ ਸਾਹਿਬ ਜੀ ਨਿੰਦਾ ਹੋਣ ਤੋਂ ਘਬਰਾਉਣ ਦੀ ਬਿਜਾਏ ਉਚਾਰ ਰਹੇ ਹਨ:- ਨਿੰਦਉ ਨਿੰਦਉ; ਮੋਕਉ ਲੋਗੁ ਨਿੰਦਉ॥ ਨਿੰਦਾ ਜਨ ਕਉ; ਖਰੀ ਪਿਆਰੀ॥ ਨਿੰਦਕਾਂ ਦੇ ਜੁਲਾਹਾ ਕਹਿਣ ਤੋਂ, ਭਗਤ ਜੀ ਨੇ ਮਹਾਨ ਉਦਾਰਤਾਈ ਸਹਿਨਸ਼ੀਲਤਾ ਨਾਲ ਆਪਣੇ ਆਪ ਨੂੰ ਜੁਲਾਹਾ ਲਿਖਿਆ ਹੈ। ਯਥਾ:- ਤੂੰ ਬ੍ਰਹਮਨੁ.ਮੈ ਕਾਸੀਕ ਜੁਲਹਾ; ਮੁਹਿ ਤੋਹਿ ਬਰਾਬਰੀ, ਕੈਸੇ ਕੈ ਬਨਹਿ॥ ਹਮਰੇ ਰਾਮ ਨਾਮ ਕਹਿ ਉਬਰੇ; ਬੇਦੁ ਭਰੋਸੇ.ਪਾਂਡੇ ਡੂਬਿ ਮਰਹਿ॥) ਤੂੰ ਬਾਮ੍ਹਨੁ.ਮੈ ਕਾਸੀਕ ਜੁਲਹਾ; ਬੂਝਹੁ ਮੋਰ ਗਿਆਨਾ॥ ਤੁਮ੍ ਤਉ ਜਾਚੇ ਭੂਪਤਿ ਰਾਜੇ; ਹਰਿ ਸਉ ਮੋਰ ਧਿਆਨਾ॥

੫.ਪਰਮਪੂਜਨੀਕ (ਜਨਾ) ਪਿਆਰੇ(ਸੰਤ) ਸੱਚੇ ਸਤਿਗੁਰੂ ਵਾਹਿਗੁਰੂ ਮਹੱਲਾ ਪਹਿਲਾ ਜੀ, ਅਕਾਲ ਪੁਰਖ ਜੀ ਤੋਂ ਸੁਭ ਬਚਨ ਧੁਰ ਕੇ ਬਾਣੀ ਜੀ ਰੋਮ ੨ ਦੇ ਪਿਆਰ ਨਾਲ (ਸੁਨਹਿ) ਸੁਣਦੇ, ਸੁਣਕੇ ਹੁਕਮ ਕਰਦੇ, ਹੇ ਪਰਮ ਪਿਆਰੇ ਮਰਦਾਨੇ ਜੀ ਰਬਾਬ ਵਜਾਉ ਗੁਰਬਾਣੀ ਜੀ ਆ ਰਹੇ ਹਨ! ਯਥਾ:- ਜੈਸੀ ਮੈ ਆਵੈ ਖਸਮ ਕੀ ਬਾਣੀ; ਤੈਸੜਾ ਕਰੀ ਗਿਆਨੁ.ਵੇ ਲਾਲੋ॥) ਹਉ ਆਪਹੁ.ਬੋਲਿ ਨ ਜਾਣਦਾ; ਮੈ ਕਹਿਆ.ਸਭੁ ਹੁਕਮਾਉ ਜੀਉ॥) ਧੁਰ ਕੀ ਬਾਣੀ ਆਈ॥ ਤਿਨਿ; ਸਗਲੀ ਚਿੰਤ ਮਿਟਾਈ॥ ਦਇਆਲ ਪੁਰਖ ਮਿਹਰਵਾਨਾ॥ ਹਰਿ ਨਾਨਕ; ਸਾਚੁ ਵਖਾਨਾ॥ ੨॥) ਬੇਸੁਮਾਰ ਅਥਾਹ ਅਗਨਤ ਅਤੋਲੈ॥ ਜਿਉ ਬੁਲਾਵਹੁ; ਤਿਉ ਨਾਨਕ ਦਾਸ ਬੋਲੈ॥) ਜਿਉ ਬੋਲਾਵਹਿ.ਤਿਉ ਬੋਲਹਿ ਸੁਆਮੀ; ਕੁਦਰਤਿ ਕਵਨ ਹਮਾਰੀ॥

ਸਾਧਸੰਗਿ.ਨਾਨਕ ਜਸੁ ਗਾਇਓ; ਜੋ ਪ੍ਰਭ ਕੀ ਅਤਿ ਪਿਆਰੀ॥ ਅਨੁਸਾਰ ਸਰਬ ਵਿਆਪੀ ਮਹਾਂ ਵਿਸਮਾਦ ਅਕਾਲੀ ਬਾਣੀ ਜੀ, ਅਕਾਲ ਪੁਰਖ ਜੀ ਸੁਣਾ ਰਹੇ ਹਨ। ਗੁਰਸੇਵਕ ਜੀ, ਤੁਰੰਤ ਰਬਾਬ ਵਜਾਉਣ ਲੱਗ ਜਾਂਦੇ। ਪੂਰੇ ਗੁਰੂ ਜੀ ਉਮਾਹ ਉਤਸ਼ਾਹ ਹੁਲਾਸ ਚਾਅ, ਨਾਨਕ ਭਗਤਾ; ਸਦਾ ਵਿਗਾਸੁ॥ ਸਹਿਤ, ਗੁਰਬਾਣੀ ਗਾਉਣ ਲੱਗ ਜਾਂਦੇ। ਮੀਹੁ ਪਇਆ; ਪਰਮੇਸਰਿ ਪਾਇਆ॥ ਜੀਅ ਜੰਤ ਸਭਿ; ਸੁਖੀ ਵਸਾਇਆ॥ ਗਇਆ ਕਲੇਸੁ.ਭਇਆ ਸੁਖੁ ਸਾਚਾ; ਹਰਿ ਹਰਿ ਨਾਮੁ ਸਮਾਲੀ

ਜੀਉ॥ ੧॥ ਅਨੁਸਾਰ ਸਾਚ ਨਾਮ ਕੀ ਅੰਮ੍ਰਿਤ ਵਰਖਾ॥ ਹੋਣ ਤੋਂ, ਵਣੁ ਤ੍ਰਿਣੁ ਤ੍ਰਿਭਵਣੁ; ਕੀਤੋਨੁ ਹਰਿਆ॥ ਅਨੁਸਾਰ ਸੁੱਕੇ ਸੜੇ ਜੰਗਲ ਬਾਗ਼ ਹਰੇ ਹੋ ਜਾਂਦੇ। ਜਿਵੇਂ ਕੌੜੇ ਰੀਠੇ, ਕੀਰਤਨ ਸੁਣ ਕੇ ਖ਼ੂਬ ਮਿੱਠੇ ਹੋ ਗਏ, ਹੁਣ ਤੱਕ ਮਿੱਠੇ ਹਨ, ਦਾਸਾਂ ਨੇ ਖ਼ੂਬ ਮਿੱਠਾ ਰੀਠਾ ਪ੍ਰਸ਼ਾਦਿ ਛਕਿਆ ਹੈ। ਸੋ ਪੂਰਨ ਸਤਿਗੁਰੂ ਸਾਹਿਬਾਨ, ਭਗਤ ਸਾਹਿਬਾਨ ਜੀ ਸ਼ੁਭ ਬਚਨ ਅਕਾਲ ਬਾਣੀ ਅਕਾਲ ਪੁਰਖ ਜੀ ਤੋਂ ਸੁਣਦੇ ਹਨ। ਆਪ ਗਾਉਂਦੇ ਹਨ, ਪ੍ਰੇਮੀ ਸੇਵਕ ਗਾ ਕੇ ਨਿਹਾਲ ਹੁੰਦੇ ਹਨ। ਗੁਰਬਾਣੀ ਜੀ ਗਾਉਣ ਦੇ ਬੇਅੰਤ ਹੀ ਲਾਹੇ ਗੁਰੂ ਜੀ ਨੇ ਗੁਰਬਾਣੀ'ਚ ਲਿਖੇ ਹਨ। ਯਥਾ:- ਕਈ ਕੋਟਿਕ ਜਗ ਫਲਾ; ਸੁਣਿ ਗਾਵਨਹਾਰੇ ਰਾਮ॥ ਹਰਿ ਹਰਿ ਨਾਮੁ ਜਪਤ; ਕੁਲ ਸਗਲੇ ਤਾਰੇ ਰਾਮ॥) ਆਵਹੁ ਸਿਖ.ਸਤਿਗੁਰੂ ਕੇ ਪਿਆਰਿਹੋ; ਗਾਵਹੁ ਸਚੀ ਬਾਣੀ॥ ਬਾਣੀ ਤ ਗਾਵਹੁ.ਗੁਰੂ ਕੇਰੀ; ਬਾਣੀਆ ਸਿਰਿ ਬਾਣੀ॥ ਜਿਨ ਕਉ ਨਦਰਿ ਕਰਮੁ ਹੋਵੈ; ਹਿਰਦੈ ਤਿਨਾ ਸਮਾਣੀ॥ ਪੀਵਹੁ ਅੰਮ੍ਰਿਤੁ.ਸਦਾ ਰਹਹੁ ਹਰਿ ਰੰਗਿ; ਜਪਿਹੁ ਸਾਰਿਗਪਾਣੀ॥ ਕਹੈ ਨਾਨਕੁ.ਸਦਾ ਗਾਵਹੁ; ਏਹ ਸਚੀ ਬਾਣੀ॥) ਗੁਰਬਾਣੀ ਗਾਵਹ ਭਾਈ॥ ਓਹ ਸਫਲ ਸਦਾ ਸੁਖਦਾਈ॥) ਜਾ ਤਿਸੁ ਭਾਵਾ; ਤਦ ਹੀ ਗਾਵਾ॥ ਤਾ ਗਾਵੇ ਕਾ ਫਲੁ ਪਾਵਾ॥ ਗਾਵੇ ਕਾ ਫਲੁ ਹੋਈ॥ ਜਾ ਆਪੇ ਦੇਵੈ ਸੋਈ॥ ੧॥) ਨਾਮਾ ਛੀਬਾ ਕਬੀਰੁ ਜੋੁਲਾਹਾ; ਪੂਰੇ ਗੁਰ ਤੇ ਗਤਿ ਪਾਈ॥ ਬ੍ਰਹਮ ਕੇ ਬੇਤੇ ਸਬਦੁ ਪਛਾਣਹਿ; ਹਉਮੈ ਜਾਤਿ ਗਵਾਈ॥ ਸੁਰਿ ਨਰ.ਤਿਨ ਕੀ ਬਾਣੀ ਗਾਵਹਿ; ਕੋਇ ਨ ਮੇਟੈ ਭਾਈ॥) ਗੁਨ ਗੋਬਿਦੁ; ਕੀਰਤਨੁ ਜਨੁ ਗਾਵੈ॥ ਗੁਰਪ੍ਰਸਾਦਿ; ਨਾਨਕ ਫਲੁ ਪਾਵੈ॥) ਜੈਸੋ.ਗੁਰਿ ਉਪਦੇਸਿਆ; ਮੈ ਤੈਸੋ ਕਹਿਆ ਪੁਕਾਰਿ॥ ਨਾਨਕੁ ਕਹੈ.ਸੁਨਿ ਰੇ ਮਨਾ; ਕਰਿ ਕੀਰਤਨੁ ਹੋਇ ਉਧਾਰੁ॥

ਸਰਬ ਬਿਆਪੀ; ਰਾਮ ਸੰਗਿ ਰਚਨ॥ ਗੁਰੂ ਪ੍ਰਮੇਸਰ ਜੀ, ਉਨ੍ਹਾਂ ਦੇ ਪਿਆਰੇ ਸੰਤ ਜਨ ਜੀ, ਗੁਰੂ ਪ੍ਰੇਮਾ-ਭਗਤੀ ਸਹਿਤ, ਸਰਬ ਵਿਆਪੀ ਮਹਾਂ ਵਿਸਮਾਦ ਅਜਪਾ ਜਾਪ ਨਿਰਗੁਨ ਸਰਗੁਨ ਜੀ ਦੀ ਏਕਤਾ ਕਰਕੇ, ਸਰਬ ਬਿਆਪੀ(ਰਾਮ) ਵਾਹਿਗੁਰੂ ਨਿਰਗੁਨ ਨਿਰੰਕਾਰ ਜੀ ਸੰਗਿ(ਰਚਨ) ਰਚਣਾ ਕਰਦੇ ਹਨ। ਯਥਾ:- ਹਰਿ ਕੇ ਸੰਗ; ਬਸੇ ਹਰਿ ਲੋਕ॥ ਤਨੁ ਮਨੁ ਅਰਪਿ.ਸਰਬਸੁ ਸਭੁ ਅਰਪਿਓ; ਅਨਦ ਸਹਜ ਧੁਨਿ ਝੋਕ॥) ਅਬ ਤਉ ਜਾਇ ਚਢੇ ਸਿੰਘਾਸਨਿ; ਮਿਲੇ ਹੈ ਸਾਰਿੰਗ ਪਾਨੀ॥ ਰਾਮ ਕਬੀਰਾ.ਏਕ ਭਏ ਹੈ; ਕੋਇ ਨ ਸਕੈ ਪਛਾਨੀ॥) ਨਾਨਕ ਸਾਧ ਪ੍ਰਭ; ਭੇਦੁ ਨ ਭਾਈ॥) ਬ੍ਰਹਮ ਮਹਿ ਜਨੁ; ਜਨ ਮਹਿ ਪਾਰਬ੍ਰਹਮੁ॥ ਏਕਹਿ ਆਪਿ; ਨਹੀ ਕਛੁ ਭਰਮੁ॥) ਸੂਰਜ ਕਿਰਣਿ ਮਿਲੇ; ਜਲ ਕਾ ਜਲੁ ਹੂਆ ਰਾਮ॥ ਜੋਤੀ ਜੋਤਿ ਰਲੀ; ਸੰਪੂਰਨੁ ਥੀਆ ਰਾਮ॥

੯੭.ਜਿਨਿ ਜਾਤਾ; ਤਿਸ ਕੀ ਇਹ ਰਹਤ॥ ਸਤਿ ਬਚਨ; ਸਾਧੂ ਸਭਿ ਕਹਤ॥ (ਜਿਨਿ) ਜਿਨ੍ਹਾਂ ਪਰਮਪੂਜਨੀਕ ਸੰਤਾਂ ਮਹਾਂਪੁਰਸ਼ਾਂ ਨੇ, ਧੰਨ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦੁਆਰਾ, ਨਿਰਗੁਨੁ ਆਪਿ; ਸਰਗੁਨੁ ਭੀ ਓਹੀ॥ ਵਾਹਿਗੁਰੂ ਜੀ(ਜਾਤਾ) ਜਾਣੇ ਹਨ, (ਤਿਸ) ਤਿਨ੍ਹਾਂ(ਕੀ) ਦੀ ਇਹ(ਰਹਤ) ਰਹਿਣੀ ਹੈ ਜੋ ਉਪ੍ਰੋਕਤ ਕਹੀ ਹੈ, ਜੈਸਾ ਕਿ ਉਹ ਸਭ'ਚ ਬ੍ਰਹਮ ਹੀ ਬ੍ਰਹਮ ਦੇਖਦੇ ਹਨ, ਉਨ੍ਹਾਂ ਦੇ ਰਿਦੇ'ਚ ਸਭ ਧਰਮ ਹੀ ਧਰਮ ਹੈ, ਉਹ ਹਰ ਸਮੇਂ ਸੱਚੇ ਗੁਰਬਾਣੀ ਜੀ ਸੁਣਦੇ ਹਨ,

ਹਰ ਸਮੇਂ ਸਰਬ ਵਿਆਪੀ ਰਾਮ'ਚ, ਰਚੇ ਰੰਗੇ ਰਹਿੰਦੇ ਹਨ। (ਸਾਧੂ) ਸਤਿਗੁਰੂ ਮਹਾਰਾਜ ਜੀ, ਸ੍ਰੇਸ਼ਟ ਮਹਾਂਪੁਰਸ਼ ਸਭਿ ਨੂੰ, ਸਭ(ਸਤਿ) ਸੱਚੇ ਭਲੇ ਸ਼ੁਭ ਅਮੋਲਕ ਬਚਨ(ਕਹਤ) ਕਹਿੰਦੇ ਹਨ। ਯਥਾ:- ਅਟਲ ਬਚਨ ਸਾਧੂ ਜਨਾ; ਸਭ ਮਹਿ ਪ੍ਰਗਟਾਇਆ॥ ਜਿਸੁ ਜਨ ਹੋਆ ਸਾਧਸੰਗੁ; ਤਿਸੁ ਭੇਟੈ ਹਰਿ ਰਾਇਆ॥ ੧॥) ਅੰਮ੍ਰਿਤ ਗੁਣ ਸੰਤ ਬੋਲਤੇ; ਸੁਣਿ ਮਨਹਿ ਪੀਲਾਵਉ॥ ਉਆ ਰਸ ਮਹਿ ਸਾਂਤਿ ਤ੍ਰਿਪਤਿ ਹੋਇ; ਬਿਖੈ ਜਲਨਿ ਬੁਝਾਵਉ॥ ੨॥ ਭੋਲੇ ਲੋਕਾਂ ਨੂੰ ਆਪਣੇ ਚੇਲੇ ਬਨਾਉਣ ਲਈ ਝੂਠ ਨਹੀਂ ਬੋਲਦੇ। ਸਾਖੀ:- ਪਰਮਪੂਜਨੀਕ ਗੁਰਬਾਣੀ ਰਸੀਏ ਮਹਾਨ ਕੀਰਤਨੀਏ ਪੂਰਨ ਮਹਾਂਪੁਰਖ ਭਾਈ ਰਣਧੀਰ ਸਿੰਘ ਸਾਹਿਬ ਜੀ ਪਾਸ ਦੰਭੀ ਨੇ ਕਿਹਾ, "ਮੈਨੂੰ ਖ਼ਜੂਰ ਨੂੰ ਲੱਗੀਆਂ ਖ਼ਜੂਰਾਂ ਵਾਂਗ, ਅੰਦਰ ਬਹੁਤੇ ਸੂਰਜ ਦਿਸਦੇ ਹਨ। "ਇਹ ਕਹਿ ਕੇ ਆਪਣੇ ਆਸਣ ਤੋਂ ਚਲੇ ਗਏ। ਕਮਾਈ ਵਾਲੇ ਗੁਰਮੁਖਿ ਮਹਾਂਪੁਰਸ਼ਾਂ ਨੇ, ਉਸ ਦੀ ਘੜੀ ਉਸ ਦੇ ਪਲੰਘੇ ਦੀ ਨਵਾਰ'ਚ ਲੁਕਾ ਦਿਤੀ। ਘੜੀ ਨ ਲੱਭਣ ਤੋਂ ਕਾਹਲਾ ਪੈ ਗਿਆ। ਇਹ ਕੌਤਕ ਵਰਤਾਅ ਕੇ, ਮਹਾਂਪੁਰਸ਼ ਮੁਸਕਰਾ ਕੇ ਬੋਲੇ, "ਹੁਣੇ ਹੀ ਤੂੰ ਕਹਿੰਦਾ ਸੀ ਕਿ ਮੈਨੂੰ ਅੰਦਰ ਸੂਰਜ ਦਿਸਦੇ ਹਨ, ਇਤਨੇ ਸੂਰਜਾਂ ਦੇ ਚਾਨਣ'ਚ, ਕੀ ਘੜੀ ਨਹੀਂ ਦਿਸਦੀ?ਜੋ ਮੰਜੇ'ਤੇ ਹੀ ਪਈ ਹੈ। ਇਸ ਪਾਪ ਪਖੰਡ ਬਾਰੇ ਇਹ ਹੁਕਮ ਹੈ:- "ਆਂਟ ਸੇਤੀ ਨਾਕੁ ਪਕੜਹਿ; ਸੂਝਤੇ ਤਿਨਿ ਲੋਅ॥ ਮਗਰ ਪਾਛੈ, ਕਛੁ ਨ ਸੂਝੈ; ਏਹੁ ਪਦਮੁ ਅਲੋਅ॥ "ਤੂੰ ਲੋਕਾਂ ਨੂੰ ਠੱਗਣ ਤੇ ਆਪਣੇ ਚੇਲੇ ਬਨਾਉਣ ਲਈ ਝੂਠ ਬੋਲਦਾ ਹੈਂ। ਸੱਚੇ ਸਤਿਗੁਰੂ ਸਾਹਿਬਾਨ ਜੀ ਦੇ ਪੂਰਨ ਸਾਧੂ ਮਹਾਂਪੁਰਸ਼, ਕਦੇ ਭੁੱਲ ਕੇ ਭੀ ਝੂਠ ਨਹੀਂ ਬੋਲਦੇ, ਕਿਉਂ ਜੋ ਝੂਠ ਬੋਲਣਾ ਮੁਰਦਾਰ ਖਾਣਾ ਹੈ। "ਯਥਾ:- ਕੂੜੁ ਬੋਲਿ; ਮੁਰਦਾਰੁ ਖਾਇ॥ ਅਵਰੀ ਨੋ; ਸਮਝਾਵਣਿ ਜਾਇ॥ ਮੁਠਾ ਆਪਿ; ਮੁਹਾਏ ਸਾਥੈ॥ ਨਾਨਕ; ਐਸਾ ਆਗੂ ਜਾਪੈ॥

ਜੋ ਜੋ ਹੋਇ; ਸੋਈ ਸੁਖੁ ਮਾਨੈ॥ ਕਰਨ ਕਰਾਵਨਹਾਰੁ; ਪ੍ਰਭੁ ਜਾਨੈ॥ ਭਾਣਾ ਮੰਨ ਕੇ, ਦੁੱਖ ਸੁਖ'ਚ ਪ੍ਰਸੰਨ ਰਹਿਣ ਵਾਲੇ ਪੂਰਨ ਮਹਾਂਪੁਰਸ਼, ਅਨੰਤ ਬ੍ਰਹਮੰਡ ਦੇ ਕਰਨ ਵਾਲੇ, ਸਭ ਜੀਆਂ ਦੇ ਪ੍ਰੇਰਕ ਪ੍ਰਕਾਸ਼ਕ ਹੋ ਕੇ, ਇਨ੍ਹਾਂ ਤੋਂ(ਕਰਾਵਨਹਾਰੁ) ਕਰਾਉਣ ਵਾਲੇ, (ਪ੍ਰਭੁ) ਸਰਬ ਵਿਆਪੀ ਵਿਸਮਾਦ ਅਜਪਾ ਜਾਪ ਵਾਹਿਗੁਰੂ ਜੀ ਨੂੰ ਹੀ(ਜਾਨੈ) ਜਾਣਦੇ ਹਨ। ਜੋ ਜੋ(ਹੋਇ) ਹੋਵੇ, ਭਾਵ ਮਹਾਂ ਪਰਲੋਂ ਆਉਣ ਤੋਂ ਭਾਵੇਂ ਸਾਰੀ ਰਚਨਾ ਇੱਕੋ ਵਾਰੀਂ ਸਮਾਪਤ ਹੋ ਜਾਵੇ, ਭਾਵੇਂ ਆਪਣੇ'ਤੇ ਕਸ਼ਟ ਦਾ ਝੱਖੜ ਝੁੱਲ ਜਾਵੇ, ਰਜ਼ਾ ਮੰਨ ਕੇ, (ਸੋਈ) ਓਹੀ ਸੁਖੁ ਕਰਕੇ(ਮਾਨੈ) ਮੰਨਦੇ ਹਨ। ਜਿਵੇਂ ਕੁੱਤੇ ਦੇ ਸੋਟੀ ਮਾਰਨ ਤੋਂ ਸੋਟੀ ਨੂੰ ਮੂੰਹ ਪਾਉਂਦਾ ਹੈ, ਸ਼ੇਰ ਸ਼ਸ਼ਤ੍ਰ ਮਾਰਨ ਵਾਲੇ'ਤੇ ਵਾਰ ਕਰਦਾ ਹੈ। ਤਿਵੇਂ ਭਾਣਾ ਨ ਮੰਨਣਾ ਕੂਕਰ ਦ੍ਰਿਸ਼ਟੀ ਹੈ, ਭਾਣਾ ਮੰਨਣਾ ਸ਼ੇਰ ਦ੍ਰਿਸ਼ਟੀ ਹੈ। ਗੁਰਮੁਖਿ, ਧੰਨ ਵਾਹਿਗੁਰੂ ਸਾਹਿਬ ਜੀ ਦੇ ਭਾਣੇ'ਚ ਪ੍ਰਸੰਨ ਰਹਿੰਦੇ ਹਨ। ਜਿਵੇਂ ਪਰਮਪੂਜਨੀਕ ਵਾਹਿਗੁਰੂ ਮਹੱਲੇ ਪੰਜਵੇਂ ਜੀ ਨੇ, ਆਪ ਉੱਬਲਦੀ ਦੇਗ'ਚ ਬੈਠ ਕੇ, ਭੁੱਖ ਅਨੀਂਦ੍ਰਾ ਤ੍ਰੇਹ ਸਹਾਰ ਕੇ, ਭਾਣੇ'ਚ ਪ੍ਰਸੰਨ ਰਹਿਣਾ ਕੀਤਾ। ਯਥਾ:- ਤੇਰਾ ਕੀਆ; ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ; ਨਾਨਕੁ ਮਾਂਗੈ॥) ਮੀਤੁ ਕਰੈ; ਸੋਈ ਹਮ ਮਾਨਾ॥ ਮੀਤ ਕੇ ਕਰਤਬ; ਕੁਸਲ ਸਮਾਨਾ॥) ਜੋ ਕਿਛੁ ਕਰੈ.ਸੋਈ ਪ੍ਰਭ ਮਾਨਹਿ;

ਓਇ.ਰਾਮ ਨਾਮ ਰੰਗਿ ਰਾਤੇ॥) ਆਗਿਆ ਮਹਿ ਭੂਖ.ਸੋਈ ਕਰਿ ਸੂਖਾ; ਸੋਗ ਹਰਖ.ਨਹੀ ਜਾਨਿਓ॥ ਜੋ ਜੋ ਹੁਕਮੁ ਭਇਓ ਸਾਹਿਬ ਕਾ; ਸੋ.ਮਾਥੈ ਲੇ ਮਾਨਿਓ॥ ੩॥) ਆਠ ਪਹਰ; ਨਿਕਟਿ ਕਰਿ ਜਾਨੈ॥ ਪ੍ਰਭ ਕਾ ਕੀਆ; ਮੀਠਾ ਮਾਨੈ॥ ਏਕੁ ਨਾਮੁ; ਸੰਤਨ ਆਧਾਰੁ॥ ਹੋਇ ਰਹੇ; ਸਭ ਕੀ ਪਗ ਛਾਰੁ॥ ੧॥ ਸੰਤ ਰਹਤ; ਸੁਨਹੁ ਮੇਰੇ ਭਾਈ॥ ਉਆ ਕੀ ਮਹਿਮਾ; ਕਥਨੁ ਨ ਜਾਈ॥ ੧॥) ਜੋ ਕਿਛੁ ਅਹੈ; ਸਭ ਤੇਰੀ ਰਜਾਇ॥

ਅੰਤਰਿ ਬਸੇ; ਬਾਹਰਿ ਭੀ ਓਹੀ॥ ਨਾਨਕ.ਦਰਸਨੁ ਦੇਖਿ; ਸਭ ਮੋਹੀ॥ ੪॥ ਪਰਮਪੂਜਨੀਕ ਗੁਰੂ ਗੁਰ ਸ੍ਰੀ ਗੁਰੂ ਨਾਨਕ ਦੇਵ ਮਹੱਲਾ ਪੰਜਵਾਂ ਜੀ ਫ਼ੁਰਮਾਉਂਦੇ ਹਨ:- ਧੰਨ ਵਾਹਿਗੁਰੂ ਜੀ ਨੂੰ, ਬਿਨੁ ਗੋਬਿੰਦ; ਨ ਦੀਸੈ ਕੋਈ॥ ਕਰਨ ਕਰਾਵਨ.ਕਰਤਾ ਸੋਈ॥ ਜਾਣ ਕੇ, ਦੁੱਖ ਸੁਖ'ਚ ਪ੍ਰਸੰਨ ਰਹਿਣ ਵਾਲੇ ਸਮਦ੍ਰਿਸ਼ਟੇ ਗੁਰੂ ਜੀ ਦੇ ਸੇਵਕ ਮਹਾਂਪੁਰਖਾਂ ਦੇ(ਅੰਤਰਿ) ਅੰਦਰ, ਬਾਹਰਿ ਭੀ ਓਹੀ, ਅਸੰਖ ਪ੍ਰਕਾਸ਼ ਨੂਰ ਸਰਬ ਕਲਾ ਭਰਪੂਰ ਵਿਆਪਕ ਪ੍ਰਕਾਸ਼ਕ ਵਾਹਿਗੁਰੂ ਜੀ ਹੀ(ਬਸੇ) ਵਸਦੇ ਹਨ। ਹੈ ਤਉ ਸਹੀ; ਲਖੈ ਜਉ ਕੋਈ॥ ਅਨੁਸਾਰ ਜੇ ਕੋਈ ਗੁਰਮੁਖਿ ਗੁਰਪ੍ਰਸਾਦਿ ਜਾਣੇ ਤਾਂ ਜ਼ਾਹਰ ਪ੍ਰਗਟ ਹਨ। ਸੋ ਸਾਰਿਆਂ ਦੇ ਅੰਦਰ ਬਾਹਰ ਭਰਪੂਰ, ਹਰ ਸਮੇਂ ਇੱਕ ਰਸ ਅਜਪਾ ਜਾਪ ਕਰ ਰਹੇ ਹਨ। ਗੁਰਪ੍ਰਸਾਦਿ ਸਾਖਿਆਤ ਹੁੰਦੇ ਹਨ। ਜੋ ਜੋ ਹੋਇ; ਸੋਈ ਸੁਖੁ ਮਾਨੈ॥ ਅਨੁਸਾਰ ਭਾਣਾ ਮੰਨਣ ਵਾਲੇ ਸਭ ਮਹਾਂਪੁਰਖਾਂ ਦੀ ਬ੍ਰਿਤੀ, ਅਨੰਤ ਪ੍ਰਕਾਸ਼ ਸਰੂਪ ਵਾਹਿਗੁਰੂ ਬ੍ਰਹਮ ਜੀ ਦੇ ਪਰਮਪਵਿੱਤ੍ਰ ਸੁੰਦਰ ਦਰਸਨੁ ਸਭ ਅੰਦਰ ਦੇਖਿ ਕੇ ਮੋਹੀ ਗਈ। ਜਿਸ ਕਰਕੇ ਉਨ੍ਹਾਂ ਦੀ ਮਾਇਕੀ ਰੂਪ ਰੰਗ ਦੇਖਣ, ਵਿਕਾਰੀ ਗਾਣੇ ਸੁਨਣ ਆਦਿ ਦੀ ਇੱਛਾ ਹੀ ਨਹੀਂ ਰਹੀ॥ ੪॥ ਯਥਾ:- ਮੋਹਨਿ ਮੋਹਿ ਲੀਆ; ਮਨੁ ਮੋਹਿ॥ ਗੁਰ ਕੈ ਸਬਦਿ; ਪਛਾਨਾ ਤੋਹਿ॥) ਤੁਝ ਬਿਨੁ; ਕਵਨੁ ਰੀਝਾਵੈ ਤੋਹੀ॥ ਤੇਰੋ ਰੂਪੁ; ਸਗਲ ਦੇਖਿ ਮੋਹੀ॥) ਦਰਸਨ ਦੇਖਤ ਹੀ.ਸੁਧਿ ਕੀ.ਨ ਸੁਧਿ ਰਹੀ; ਬੁਧਿ ਕੀ.ਨ ਬੁਧਿ ਰਹੀ; ਮਤਿ ਮੈ.ਨ ਮਤਿ ਹੈ।) ਸਭ ਮੋਹੀ.ਦੇਖਿ ਦਰਸਨੁ ਗੁਰ ਸੰਤ; ਕਿਨੈ.ਆਢੁ ਨ ਦਾਮੁ ਲਇਆ॥

ਆਪਿ ਸਤਿ; ਕੀਆ ਸਭੁ ਸਤਿ॥ ਪਰਮਪੂਜਨੀਕ ਸਰਬ ਵਿਆਪ ਅਗਮ ਅਪਾਰ ਅਨਾ ਕਲਾਵਾਨ ਮਹਾਂ ਵਿਸਮਾਦ ਅਜਪਾ ਜਾਪ ਨਿਰਗੁਨ ਨਿਰੰਕਾਰ ਵਾਹਿਗੁਰੂ ਬ੍ਰਹਮ ਜੀ ਆਪਿ(ਸਤਿ) ਸੱਚੇ ਅਬਿਨਾਸੀ ਹਨ। ਯਥਾ:- ਆਦਿ ਸਚੁ; ਜੁਗਾਦਿ ਸਚੁ॥ ਹੈ ਭੀ ਸਚੁ; ਨਾਨਕ ਹੋਸੀ ਭੀ ਸਚੁ॥ ੧॥) ਜੁਗੁ ਜੁਗੁ ਸਾਚਾ; ਹੈ ਭੀ ਹੋਸੀ॥ ਕਉਣੁ ਨ ਮੂਆ; ਕਉਣੁ ਨ ਮਰਸੀ॥) ਇਹੁ ਸਚੁ.ਸਭਨਾ ਕਾ ਖਸਮੁ ਹੈ; ਜਿਸੁ ਬਖਸੇ.ਸੋ ਜਨੁ ਪਾਵਹੇ॥ ਆਪਣੇ ਨਿਰਗੁਨ ਸਰੂਪ ਜੀ'ਚੋਂ, ਅਨੰਤ ਬ੍ਰਹਮੰਡ ਦਾ ਪਸਾਰਾ, ਬੇਵਜੀਰ ਬਡੇ ਧੀਰ, ਧਰਮ ਅੰਗ. ਅਲਖ ਅਗਮ; ਖੇਲੁ ਕੀਆ ਆਪਣੈ ਉਛਾਹਿ ਜੀਉ॥ ਅਨੁਸਾਰ ਆਪਣੇ ਸੱਚੇ ਉਤਸ਼ਾਹ ਨਾਲ ਕੀਆ ਹੈ, ਸੋ.ਸਭੁ(ਸਤਿ) ਸੱਚਾ ਹੈ, ਕਿਉਂਕਿ ਧੰਨ ਸੱਚੇ ਵਾਹਿਗੁਰੂ ਜੀ, ਇਸ ਨੂੰ ਆਪ ਹੀ ਰਚ ਕੇ, ਇਸ'ਚ ਲਬਾ ਲਬ ਭਰਪੂਰ ਹਨ। ਆਪ ਹੀ ਇਸ ਦੇ ਪ੍ਰਕਾਸ਼ਕ ਪ੍ਰੇਰਕ ਪ੍ਰਤਿਪਾਲਕ ਆਸਰਾ ਬਣ ਕੇ, ਸੋਈ ਮਉਲਾ.ਜਿਨਿ ਜਗੁ ਮਉਲਿਆ; ਹਰਿਆ ਕੀਆ ਸੰਸਾਰੋ॥ ਅਨੁਸਾਰ ਇਸ ਨੂੰ ਹੁਣ ਹਰਾ ਭਰਾ ਕਰ ਰਹੇ ਹਨ। ਜਿਵੇਂ ਸੋਨੇ ਦੇ ਗਹਿਣੇ ਸੋਨਾ

ਹੀ ਹੁੰਦੇ ਹਨ। ਪਾਣੀ ਦੀ ਲਹਿਰ ਪਾਣੀ ਹੀ ਹੁੰਦੀ ਹੈ। ਧਾਗੇ ਬਸਤ੍ਰ ਬਣ ਕੇ ਭੀ ਧਾਗੇ ਹੀ ਰਹਿੰਦੇ ਹਨ। ਜਿਵੇਂ ਮਿੱਟੀ ਬਰਤਨ ਬਣ ਕੇ ਭੀ, ਮਿੱਟੀ ਹੀ ਰਹਿੰਦੀ ਹੈ। ਸੋ ਪਰਮ ਪਿਆਰੇ ਵਾਹਿਗੁਰੂ ਜੀ ਦਾ ਕੀਆ ਸਭ ਸੱਚਾ ਹੈ। ਯਥਾ:- ਸਚੇ ਤੇਰੇ ਖੰਡ; ਸਚੇ ਬ੍ਰਹਮੰਡ॥ ਸਚੇ ਤੇਰੇ ਲੋਅ; ਸਚੇ ਆਕਾਰ॥ ਸਚੇ ਤੇਰੇ ਕਰਣੇ; ਸਰਬ ਬੀਚਾਰ॥ ਸਚਾ ਤੇਰਾ ਅਮਰੁ; ਸਚਾ ਦੀਬਾਣੁ॥ ਸਚਾ ਤੇਰਾ ਹੁਕਮੁ; ਸਚਾ ਫੁਰਮਾਣੁ॥ ਸਚਾ ਤੇਰਾ ਕਰਮੁ; ਸਚਾ ਨੀਸਾਣੁ॥ ਸਚੇ ਤੁਧੁ ਆਖਹਿ; ਲਖ ਕਰੋੜਿ॥ ਸਚੈ ਸਭਿ ਤਾਣਿ; ਸਚੈ ਸਭਿ ਜੋਰਿ॥ ਸਚੀ ਤੇਰੀ ਸਿਫਤਿ; ਸਚੀ ਸਾਲਾਹ॥ ਸਚੀ ਤੇਰੀ ਕੁਦਰਤਿ; ਸਚੇ ਪਾਤਿਸਾਹ॥ ਨਾਨਕ ਸਚੁ; ਧਿਆਇਨਿ ਸਚੁ॥ ਜੋ ਮਰਿ ਜੰਮੇ; ਸੁ ਕਚੁਨਿ ਕਚੁ॥ ੧॥

ਤਿਸੁ ਪ੍ਰਭ ਤੇ; ਸਗਲੀ ਉਤਪਤਿ॥) ਪਾਤਾਲਾ ਪਾਤਾਲ ਲਖ; ਆਗਾਸਾ ਆਗਾਸ॥) ਕਈ ਕੋਟਿ; ਖਾਣੀ ਅਰੁ ਖੰਡ॥ ਕਈ ਕੋਟਿ; ਅਕਾਸ ਬ੍ਰਹਮੰਡ॥ ਅਨੁਸਾਰ(ਤਿਸੁ) ਤਿਨ੍ਹਾਂ, ਆਪਿ ਸਤਿ; ਸੱਚੇ(ਪ੍ਰਭ) ਸਮ੍ਰੱਥ ਅਨਤ ਕਲਾਵਾਨ ਪੂਰਨ ਮੇਹਰਵਾਨ ਸਰਬ ਵਿਆਪੀ ਵਿਸਮਾਦ ਅਜਪਾ ਜਾਪ ਵਾਹਿਗੁਰੂ ਨਿਰਾ ਨੂਰੋ ਨੂਰ ਨੂਰ ਹੀ ਨੂਰ ਅਸੰਖ ਚਾਨਣਾਂ ਦੇ ਮਹਾਂ ਚਾਨਣ, ਤਿਸ ਦੈ ਚਾਨਣਿ; ਸਭ ਮਹਿ ਚਾਨਣੁ ਹੋਇ॥ ਅਨੁਸਾਰ ਸਰਬ ਪ੍ਰਕਾਸ਼ਕ, ਕਾਰਣ ਕਰਣ.ਕਰੀਮ॥ ਕਿਰਪਾ ਧਾਰਿ.ਰਹੀਮ॥ ਅਕਾਲ ਪੁਰਖੁ ਜੀ ਤੇ, ਅਨੰਤ ਬ੍ਰਹਮੰਡ ਦੀ (ਸਗਲੀ) ਸਾਰੀ ਰਚਨਾ(ਉਤਪਤਿ) ਪੈਦਾ ਹੋਈ ਹੈ ਜੀ। ਯਥਾ:- ਉਸਤਤਿ ਕਰਹਿ.ਅਨੇਕ ਜਨ; ਅੰਤੁ ਨ ਪਾਰਾਵਾਰ॥ ਨਾਨਕ.ਰਚਨਾ ਪ੍ਰਭਿ ਰਚੀ; ਬਹੁ ਬਿਧਿ ਅਨਿਕ ਪ੍ਰਕਾਰ॥) ਰਾਗੁ ਗੋਂਡ ਮਹਲਾ ੫ ਚਉਪਦੇ ਘਰੁ ੧ ੴ ਸਤਿਗੁਰ ਪ੍ਰਸਾਦਿ॥ ਸਭੁ ਕਰਤਾ; ਸਭੁ ਭੁਗਤਾ॥ ੧॥ ਰਹਾਉ॥ ਸੁਨਤੋ ਕਰਤਾ; ਪੇਖਤ ਕਰਤਾ॥ ਅਦ੍ਰਿਸਟੋ ਕਰਤਾ; ਦ੍ਰਿਸਟੋ ਕਰਤਾ॥ ਓਪਤਿ ਕਰਤਾ; ਪਰਲਉ ਕਰਤਾ॥ ਬਿਆਪਤ ਕਰਤਾ; ਅਲਿਪਤੋ ਕਰਤਾ॥ ੧॥ ਬਕਤੋ ਕਰਤਾ; ਬੂਝਤ ਕਰਤਾ॥ ਆਵਤੁ ਕਰਤਾ; ਜਾਤੁ ਭੀ ਕਰਤਾ॥ ਨਿਰਗੁਨ ਕਰਤਾ; ਸਰਗੁਨ ਕਰਤਾ॥ ਗੁਰਪ੍ਰਸਾਦਿ; ਨਾਨਕ ਸਮਦ੍ਰਿਸਟਾ॥ ੨॥ ੧॥)

ਤਿਸੁ ਭਾਵੈ; ਤਾ ਕਰੇ ਬਿਸਥਾਰੁ॥ ਪਰਮਪੂਜਨੀਕ(ਤਿਸੁ) ਪਿਆਰੇ ਸੱਚੇ ਸਰਬ ਵਿਆਪੀ ਮਹਾਂ ਵਿਸਮਾਦ ਅਜਪਾ ਜਾਪ ਅਨਤਕਲਾਵਾਨ ਵਾਹਿਗੁਰੂ ਜੀ ਨੂੰ ਜਾਂ(ਭਾਵੈ) ਭਾਉਂਦਾ ਹੈ, ਤਾ, ਅਨੰਤ ਧਰਤੀਆਂ ਖਾਣੀਆਂ ਬਾਣੀਆਂ ਤੱਤਾਂ ਬ੍ਰਹਮੰਡਾਂ ਦਾ(ਬਿਸਥਾਰੁ) ਫੈਲਾਅ(ਕਰੇ) ਕਰਦੇ ਹਨ। ਯਥਾ:- ਕੇਤੇ ਇੰਦ ਚੰਦ.ਸੂਰ ਕੇਤੇ; ਕੇਤੇ ਮੰਡਲ ਦੇਸ॥) ਕਈ ਕੋਟਿ; ਖਾਣੀ ਅਰੁ ਖੰਡ॥ ਕਈ ਕੋਟਿ; ਅਕਾਸ ਬ੍ਰਹਮੰਡ॥ ਕਈ ਕੋਟਿ; ਹੋਏ ਅਵਤਾਰ॥ ਕਈ ਜੁਗਤਿ; ਕੀਨੋ ਬਿਸਥਾਰ॥ ਕਈ ਬਾਰ; ਪਸਰਿਓ ਪਾਸਾਰ॥ ਸਦਾ ਸਦਾ; ਇਕੁ ਏਕੰਕਾਰ॥ ਕਈ ਕੋਟਿ; ਕੀਨੇ ਬਹੁ ਭਾਤਿ॥ ਪ੍ਰਭ ਤੇ ਹੋਏ; ਪ੍ਰਭ ਮਾਹਿ ਸਮਾਤਿ॥ ਤਾ ਕਾ; ਅੰਤੁ ਨ ਜਾਨੈ ਕੋਇ॥ ਆਪੇ ਆਪਿ; ਨਾਨਕ ਪ੍ਰਭੁ ਸੋਇ॥ ੭॥)

ਤਿਸੁ ਭਾਵੈ; ਤਾ ਏਕੰਕਾਰੁ॥ ਜਾਂ(ਤਿਸੁ) ਧੰਨ ਸੱਚੇ ਵਾਹਿਗੁਰੂ ਜੀ ਨੂੰ(ਭਾਵੈ) ਭਾਉਂਦਾ ਹੈ, ਤਾ ਫਿਰ ਕੋਟਿ ਬ੍ਰਹਮੰਡ ਦੇ ਪਸਾਰੇ ਨੂੰ ਆਪਣੇ'ਚ ਮਿਲਾ ਕੇ, (ਏਕੰਕਾਰੁ) ਇੱਕ ਪ੍ਰਕਾਸ਼ ਸਰੂਪ

ਨਿਰੰਕਾਰ ਜੀ ਹੀ ਰਹਿ ਜਾਂਦੇ ਹਨ। ਯਥਾ:- ਅਨੇਕ ਹੈਂ॥ ਫਿਰ ਏਕ ਹੈਂ॥) ਭਣਤਿ ਨਾਨਕੁ.ਜਬ ਖੇਲ ਉਝਾਰੈ; ਤਬ ਏਕੈ ਏਕੰਕਾਰਾ॥)

ਅਨਿਕ ਕਲਾ; ਲਖੀ ਨਹ ਜਾਇ॥ ਪਰਮਪੂਜਨੀਕ ਵਾਹਿਗੁਰੂ ਗੁਰੂ ਪ੍ਰਮੇਸਰ ਜੀ, ਅਨੰਤ ਬ੍ਰਹਮੰਡ'ਚ ਵਰਤ ਰਹੇ ਵਰਤਾਰੇ ਨੂੰ, ਆਪਣੇ ਅੰਦਰ ਤੱਕ ਕੇ ਫ਼ੁਰਮਾ ਰਹੇ ਹਨ:- ਖਿਨ ਮਹਿ ਥਾਪਿ ਉਥਾਪਨਹਾਰੇ; ਕੁਦਰਤਿ.ਕੀਮ ਨ ਪਹੀ॥ ਅਨੁਸਾਰ ਧੰਨ ਵਾਹਿਗੁਰੂਜੀ ਦੀ(ਅਨਿਕ) ਬੇਅੰਤ(ਕਲਾ) ਸ਼ਕਤੀ, ਦਾਸਨ ਦਾਸ ਗ੍ਰੀਬ ਤੋਂ(ਲਖੀ) ਜਾਣੀ(ਨਹ) ਨਹੀਂ(ਜਾਇ) ਜਾਂਦੀ। ਯਥਾ:- ਅਨਿਕ ਮਾਇਆ ਜਾ ਕੀ; ਲਖੀ ਨ ਜਾਇ॥ ਅਨਿਕ ਕਲਾ; ਖੇਲੈ ਹਰਿ ਰਾਇ॥) ਓਪਤਿ ਪਰਲਉ; ਖਿਨ ਮਹਿ ਕਰਤਾ॥ ਆਪਿ ਅਲੇਪਾ; ਨਿਰਗੁਨੁ ਰਹਤਾ॥ ਜਿਵੇਂ ਕੋਟਿ ਬ੍ਰਹਮੰਡ'ਚ, ਕਈ ਥਾਈਂ ਹੁਣ ਤੇਜ਼ ਝੱਖੜ ਝੁੱਲਾ ਰਹੇ ਹਨ। ਕਈ ਥਾਈਂ ਹੁਣ ਵਰਖਾ ਕਰ ਰਹੇ ਹਨ। ਕਈ ਥਾਈਂ ਅਨੰਤ ਸਮੁੰਦ੍ਰਾਂ'ਚ ਹੁਣ ਜਵਾਰ ਭਾਟੇ ਲਿਆ ਰਹੇ ਹਨ। ਅਨੰਤ ਬ੍ਰਹਮੰਡਾਂ'ਚ ਅਨੇਕਾਂ ਸੂਰਜਾਂ ਚੰਦ੍ਰਮਿਆਂ ਤਾਰੇ ਮੰਡਲਾਂ ਤੇ ਜੀਅ ਜੰਤਾਂ ਨੂੰ, ਅਤਿਅੰਤ ਹੀ ਤੇਜ਼ੀ ਨਾਲ ਹੁਣ ਦੌੜਾ ਰਹੇ ਹਨ। ਅਨੇਕਾਂ ਧਰਤੀਆਂ ਨੂੰ ਹੁਣ ਭੱਜਾ ਰਹੇ ਹਨ, ਸਾਡੇ ਅੰਦਰ ਬਾਹਰ ਬੇਅੰਤ ਜੀਅ ਜੰਤਾਂ ਨੂੰ ਹੁਣ ਦੌੜਾ ਰਹੇ ਹਨ, ਅਨੇਕਾਂ ਬ੍ਰਹਮੰਡ ਦੀ ਉਤਪਤੀ ਪਾਲਣਾ ਲੈਅਤਾ ਹੁਣ ਕਰ ਰਹੇ ਹਨ। ਯਥਾ:- ਕੋਟਿ ਕਲਾ; ਖੇਲੈ ਗੋਪਾਲ॥ ਸਰਬ ਵਿਆਪੀ ਅਗਮ ਅਪਾਰ ਅਨਤ ਕਲਾਵਾਨ ਮਹਾਂ ਵਿਸਮਾਦ ਅਜਪਾ ਜਾਪ ਨਿਰਗੁਨ ਵਾਹਿਗੁਰੂ ਜੀ, ਆਪਣੇ ਸਰਗੁਨ ਸਰੂਪ ਕੋਟਿ ਬ੍ਰਹਮੰਡ ਦੇ ਪਸਾਰੇ'ਚ ਵਸ ਕੇ, ਇਸ ਪਸਾਰੇ ਸਮੇਤ, ਹਰ ਸਮੇਂ ਅਜਪਾ ਜਾਪ ਆਪ ਕਰ ਰਹੇ ਹਨ। ਆਪਣੇ ਅਨਤ ਕਲਾਵਾਨ ਸਰਬ ਵਿਆਪੀ ਮਹਾਂ ਵਿਸਮਾਦ ਅਜਪਾ ਜਾਪ ਦੁਆਰਾ, ਇਤਨੀ ਵੱਡੀ ਰਚਨਾ ਦੀ ਸੰਭਾਲ ਕਰ ਰਹੇ ਹਨ। ਰਚਨਾ ਨੂੰ ਰਚਦਿਆਂ ਸੰਭਾਲਦਿਆਂ, ਆਪਣੇ'ਚ ਲੀਣ ਕਰਦਿਆਂ, ਅਨਿਕ ਕਲਾ ਘਟਦੀ ਨਹੀਂ। ਐਸੇ ਪੂਰਨ ਅਗਮ ਵਿਸਮਾਦ, ਅਨੰਤ ਕਲਾਵਾਨ ਪੂਰਨ ਮੇਹਰਵਾਨ ਸਰਬ ਵਿਆਪੀ ਮਹਾਂ ਵਿਸਮਾਦ ਅਜਪਾ ਜਾਪ ਵਾਹਿਗੁਰੂ ਜੀ ਨੇ, ਪਰਮਪੂਜਨੀਕ ਦਸ ਗੁਰੂ ਅਵਤਾਰ ਧਾਰੇ ਹਨ। ਸਤ ਸੰਤੋਖ ਦਇਆ ਧਰਮ ਵੀਚਾਰ, ਨਿਮ੍ਰਤਾ ਖਿਮਾ ਧੀਰਜ ਨ੍ਰਿਵਿਕਾਰਤਾ ਸਹਜ ਨਿਰਲੇਪਤਾ ਨਿਰਵੈਰਤਾ, ਆਪਣੇ'ਚ ਮਿਲਾਉਣ ਆਦਿ ਅਸੰਖ ਸ਼ੁਭ ਗੁਣਾਂ ਦੀਆਂ ਅਨਤਕਲਾਂ ਵਰਤਾਅ ਕੇ, ਬੇਅੰਤ ਸ੍ਰਾਪੇ ਕੋੜ੍ਹੀ ਕਲੰਕੀ ਜੀਆਂ ਨੂੰ ਆਪਣੇ ਸਰੂਪ'ਚ ਮਿਲਾ ਕੇ, ਮਹਾਨ ਪਰਉਪਕਾਰੀ ਬਣਾ ਕੇ, ਉਨ੍ਹਾਂ ਤੋਂ ਮਹਾਨ ਪਰਉਪਕਾਰ ਕਰਾਏ ਹਨ। ਦਸਾਂ ਸਤਿਗੁਰਾਂ ਦੀ ਇੱਕੋ ਇੱਕ ਜਾਗਦੀ ਜੋਤਿ ਸਤਿਗੁਰੂ ਗਰੰਥ ਸਾਹਿਬ ਜੀ ਆਪ, ਹੁਣ ਗੁਰਤਾ ਬਿਰਾਜਮਾਨ ਹੋ ਕੇ, ਅਨੰਤ ਜੀਆਂ ਨੂੰ ਸਦਾ ਲਈ ਤਾਰ ਹਨ। ਹੋਰ ਅਨੇਕਾਂ ਪਰਉਪਕਾਰ ਸਦਾ ਲਈ ਕਰ ਰਹੇ ਹਨ।

ਜਿਸੁ ਭਾਵੈ; ਤਿਸੁ ਲਏ ਮਿਲਾਇ॥) ਜਮਿ ਜਮਿ ਮਰੈ; ਮਰੈ ਫਿਰਿ ਜੰਮੈ॥ ਬਹੁਤੁ ਸਜਾਇ; ਪਇਆ ਦੇਸਿ ਲੰਮੈ॥ ਅਨੁਸਾਰ ਅਸੰਖ ਬ੍ਰਹਮੰਡ ਦੀ ਰਚਨਾ'ਚ, ਅਸੰਖ ਜੂਨਾਂ'ਚ ਅਸੰਖ ਕਸ਼ਟ ਭੋਗ ਰਹੇ ਜਿਸੁ ਜੀਵ ਨੂੰ, ਆਪਣੇ ਅਨਤ ਕਲਾਵਾਨ ਸਰੂਪ 'ਚ ਮਿਲਾ ਕੇ, ਅਨਤਕਲਾਵਾਨ ਆਪਣਾ

ਸਰੂਪ ਬਨਾਉਣਾ(ਭਾਵੈ) ਭਾਵੇ, ਤਿਸੁ ਨੂੰ ਆਪਣੀ ਅਸੰਖ ਸਤਿ ਸੰਤੋਖ ਦਇਆ ਧਰਮ ਖਿਮਾ ਆਦਿ ਸ਼ੁਭ ਗੁਣਾਂ ਦੀ, ਅਨਤ ਕਲਾ ਨਾਲ, ਸਹਿਜੇ ਅਕਸ ਮਾਤ੍ਰ ਹੀ ਆਪਣੇ ਨਾਲ ਮਿਲਾਇ(ਲਏ) ਲੈਂਦੇ ਹਨ, ਭਾਵ ਮਿਲਾਉਣ ਲਈ ਅਨਤ ਕਲਾ ਹੈ, ਦੇਰੀ ਨਹੀਂ, ਇਸ ਲਈ ਕਿਹਾ ਹੈ ਚਰਨ ਸਰਨਿ ਗੁਰ.ਏਕ ਪੈਂਡਾ ਜਾਇ ਚਲ; ਸਤਿਗੁਰ.ਕੋਟਿ ਪੈਂਡਾ ਆਗੇ ਹੋਇ ਲੇਤ ਹੈ॥) ਆਪਿ ਕਰੇ; ਕਿਛੁ ਕਰਣੁ ਨ ਜਾਇ॥ ਆਪੇ ਭਾਵੈ; ਲਏ ਮਿਲਾਇ॥ ਹੇ ਪਰਮਪੂਜਨੀਕ ਪੂਰਨ ਦਇਆਲ ਕ੍ਰਿਪਾਲ ਮੇਹਰਵਾਨ ਅਨਤਕਲਾਵਾਨ ਪੂਰਨ ਗੁਰੂ ਜੀ ਕ੍ਰਿਪਾ ਕਰਕੇ, ਦਾਸਨ ਦਾਸ ਹੰਕਾਰੀ ਵਿਕਾਰੀ ਮ੍ਰਿਤਕ ਨਾਮਹੀਨ ਪ੍ਰੇਮਹੀਨ ਸੂਕਰ ਕੂਕਰ ਜੂਨਾਂ ਭ੍ਰਮਣ ਵਾਲੇ ਨੂੰ, ਆਪਣਾ ਦਾਸਨ ਦਾਸ ਨੀਚ ਕੀਟ ਕੂਕਰ ਗ਼ੁਲਾਮ ਸੇਵਕ ਬਣਾ ਕੇ, ਜੁਗ ੨ ਸੇਵਾ ਲਵੋ ਜੀ।

ਕਵਨ ਨਿਕਟਿ; ਕਵਨ ਕਹੀਐ ਦੂਰਿ॥ ਆਪੇ ਆਪਿ; ਆਪ ਭਰਪੂਰਿ॥) ਜਿਮੀ ਜਮਾਨ ਕੇ ਬਿਖੈ; ਸਮੱਸਤ ਏਕ ਜੋਤ ਹੈ॥ ਨ ਘਾਟ ਹੈ.ਨ ਬਾਢ ਹੈ; ਨ ਘਾਟ ਬਾਢ ਹੋਤ ਹੈ॥ ਅਨੁਸਾਰ ਸਰਬ ਵਿਆਪੀ ਮਹਾਂ ਵਿਸਮਾਦ ਅਜਪਾ ਜਾਪ ਅਨਤਕਲਾਵਾਨ ਪੂਰਨ ਮੇਹਰਵਾਨ ਵਾਹਿਗੁਰੂ ਜੀ, ਸਾਡੇ ਅੰਦਰ ਬਾਹਰ ਸਭਨੀ ਥਾਈਂ ਲਬਾ ਲਬ ਭਰਪੂਰ ਹਨ। ਵਿਸਮਾਦ ਲੀਣਤਾ ਦੇ ਦਾਤੇ ਵਾਹਿਗੁਰੂ ਮਹੱਲਾ ਪੰਜਵਾਂ ਜੀ, ਵਿਸਮਾਦ ਬ੍ਰਹਮ'ਚ ਲੀਣ ਹੋ ਕੇ ਫ਼ੁਰਮਾ ਰਹੇ ਹਨ:- ਹੇ ਭਾਈ !ਅਨੰਤ ਬ੍ਰਹਮੰਡ ਦਾ ਪਸਾਰਾ ਸਰਗੁਨ ਵਾਹਿਗੁਰੂ ਜੀ ਆਪ ਹਨ, ਇਸ 'ਚ ਨਿਰਗੁਨ ਬ੍ਰਹਮ ਜੀ ਆਪੇ ਆਪਿ(ਭਰਪੂਰਿ) ਵਿਆਪਕ ਪ੍ਰਕਾਸ਼ਕ ਹੋ ਰਹੇ ਹਨ। ਵਾ ਜਹ ਜੋਤਿ ਸਰੂਪੀ; ਜੋਤਿ ਸੰਗਿ ਸਮਾਵੈ॥ ਤਹ ਕਿਸਹਿ ਭੂਖ; ਕਵਨੁ ਤ੍ਰਿਪਤਾਵੈ॥ ਅਨੁਸਾਰ ਧੰਨ ਵਿਆਪਕ ਸਰਬ ਪ੍ਰਕਾਸ਼ਕ ਜੋਤੀ ਸਰੂਪ ਵਾਹਿਗੁਰੂ ਜੀ, ਆਪੇ ਆਪਿ ਆਪਣੇ ਅਨੰਤ ਪ੍ਰਕਾਸ਼'ਚ, ਆਪ ਹੀ ਭਰਪੂਰਿ ਹੋ ਰਹੇ ਹਨ, ਭਾਵ ਅਨਤਕਲਾਵਾਨ ਆਪਣੇ ਆਪ ਪ੍ਰਕਾਸ਼ ਸਰੂਪ ਹਨ, ਕਿਸੇ ਤੋਂ ਕੋਈ ਕਲਾ ਸ਼ਕਤੀ ਪ੍ਰਕਾਸ਼ ਨਹੀਂ ਲੈਂਦੇ। ਵਾ ਆਪੇ ਪਿਛਲੇ ਸਮੇਂ'ਚ ਭਰਪੂਰਿ ਸਨ, ਆਪਿ ਹੁਣ ਭਰਪੂਰਿ ਹੋ ਰਹੇ ਹਨ। ਆਪ ਜੀ ਆਉਣ ਵਾਲੇ ਸਮੇਂ'ਚ ਭੀ ਭਰਪੂਰ ਹੋਣਗੇ। ਵਾ ਸਭ ਦੇ(ਆਪੇ) ਆਪਣੇ ਆਪਿ ਨਿਰਮਲ ਨਿਰਵੈਰ ਸਰੂਪ, ਆਪ ਲਬਾ ਲਬ ਭਰਪੂਰਿ ਹੋ ਰਹੇ ਹਨ। ਵਾ ਆਪੇ ਸਤਿਗੁਰੂ ਸਾਹਿਬਾਨ ਜੀ'ਚ ਤੇ ਆਪਿ ਸਹਿਨਸ਼ੀਲਤਾ ਗ੍ਰੀਬੀ ਨਿਮ੍ਰਤਾ, ਵੈਰਾਗ ਤਿਆਗ ਇਕਾਗ੍ਰਤਾ ਸ਼ਾਂਤੀ ਖਿਮਾ ਧੀਰਜ ਨ੍ਰਿਵਿਕਾਰਤਾ ਆਦਿ ਸ੍ਰਬ ਵਿਆਪੀ ਵਿਸਮਾਦ ਅਨਤਕਲਾਵਾਨ ਗੁਣਾਂ ਵਾਲੇ ਪਰਉਪਕਾਰੀ ਧੀਰਜਧਾਰੀ, ਪਿਆਰੇ ਸੱਚਿਆਰੇ ਸੰਤਾਂ ਭਗਤਾਂ ਸ਼ਹੀਦਾਂ, ਗੁਰਸਿੱਖਾਂ ਖ਼ਾਲਸਿਆਂ ਪੰਜਾਂ ਪਿਆਰਿਆਂ 'ਚ ਤੇ ਅਨੰਤ ਬ੍ਰਹਮੰਡ'ਚ ਨਿਰਗੁਨ ਲਬਾ ਲਬ ਆਪ ਭਰਪੂਰਿ ਹੋ ਰਹੇ ਹਨ। ਯਥਾ:- ਸਭਨੀ ਥਾਂਈ; ਰਵਿਆ ਆਪਿ॥ ਆਦਿ ਜੁਗਾਦਿ; ਜਾ ਕਾ ਵਡ ਪਰਤਾਪੁ॥ ਇਸ ਲਈ ਓਨ੍ਹਾਂ ਨੂੰ(ਕਵਨ) ਕਿਸ ਦੇ(ਨਿਕਟਿ) ਨੇੜੇ, (ਕਵਨ) ਕਿਸ ਤੋਂ ਦੂਰਿ(ਕਹੀਐ) ਕਹੀਏ? ਵਾ (ਕਵਨ) ਕਿਹੜਾ ਓਨ੍ਹਾਂ ਦੇ ਨਿਕਟਿ?ਤੇ(ਕਵਨ) ਕਿਹੜਾ ਉਨ੍ਹਾਂ ਤੋਂ ਦੂਰਿ (ਕਹੀਐ) ਕਹੀਏ? ਭਾਵ ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ; ਗੁਰਦੇਵ ਨਾਨਕ ਹਰਿ ਨਮਸਕਰਾ॥ ਪਾਰਬ੍ਰਹਮ ਪ੍ਰਮੇਸਰ ਪੂਰਨ ਗੁਰਦੇਵ ਜੀ

ਨੂੰ, ਅਕਾਲ ਪੁਰਖੁ ਜੀ ਦੀ ਪੂਰਨ ਪ੍ਰੇਮਾ-ਭਗਤੀ ਦੁਆਰਾ, ਨਿਰਗੁਨ ਸਰਗੁਨ ਦੀ ਏਕਤਾ ਸਹਿਤ, ਅਨੰਤ ਬ੍ਰਹਮੰਡ ਦੇ ਕਰਤੇ, ਅਸੰਖ ਸੂਰਜਾਂ ਚੰਦ੍ਰਮਿਆਂ ਦੇ ਪ੍ਰਕਾਸ਼ਕ ਜੋਤੀ ਸਰੂਪ ਬ੍ਰਹਮ ਜੀ ਦੀ ਅੰਦਰ ਬਾਹਰ ਸਾਖਿਆਤਤਾ ਹੈ। ਯਥਾ:- ਹਿੰਦੂ ਤੁਰਕ ਕੋਊ.ਰਾਫਜੀ ਇਮਾਮਸਾਫੀ; ਮਾਨਸ ਕੀ ਜਾਤ ਸਭੈ.ਏਕੈ ਪਹਚਾਨਬੋ॥) ਅਵਲਿ ਅਲਹ ਨੂਰੁ ਉਪਾਇਆ; ਕੁਦਰਤਿ ਕੇ ਸਭ ਬੰਦੇ॥ ਏਕ ਨੂਰ ਤੇ.ਸਭੁ ਜਗੁ ਉਪਜਿਆ; ਕਉਨ ਭਲੇ.ਕੋ ਮੰਦੇ॥)

੯੮.ਹੈ ਨਾਨਕ ਨੇਰ ਨੇਰੀ॥) ਹੈ ਨਿਕਟੇ ਅਰੁ ਭੇਦੁ ਨ ਪਾਇਆ॥) ਨੇੜੇ ਫ਼ੁਰਮਾ ਰਹੇ ਹਨ। ਇੱਥੇ ਕਵਨ ਨਿਕਟਿ; ਕਵਨ ਕਹੀਐ ਦੂਰਿ॥ ਫ਼ੁਰਮਾ ਰਹੇ ਹਨ?ਉੱਤ੍ਰ:- ਇੱਥੇ ਕੇਵਲ ਨਿਰਗੁਨ ਬ੍ਰਹਮ ਜੀ ਬਾਰੇ ਫ਼ੁਰਮਾ ਰਹੇ ਹਨ। ਜਬ ਅਕਾਰੁ ਇਹੁ; ਕਛੁ ਨ ਦ੍ਰਿਸਟੇਤਾ॥) ਜਬ ਹੋਵਤ; ਪ੍ਰਭ ਕੇਵਲ ਧਨੀ॥) ਅਬਿਨਾਸੀ ਸੁਖ; ਆਪਨ ਆਸਨ॥) ਜਹ ਜੋਤਿ ਸਰੂਪੀ; ਜੋਤਿ ਸੰਗਿ ਸਮਾਵੈ॥ ਤਹ ਕਿਸਹਿ ਭੂਖ; ਕਵਨੁ ਤ੍ਰਿਪਤਾਵੈ॥ ਅਨੁਸਾਰ ਜੋਤੀ ਸਰੂਪ ਨਿਰਗੁਨ ਵਾਹਿਗੁਰੂ ਜੀ'ਚ, ਦ੍ਰਿਸਟਮਾਨ ਅਕਾਰ ਨਹੀਂ ਹਨ। ਜਿੱਥੇ ਅਕਾਰ ਹਨ, ਓੱਥੇ ਹੀ ਨੇੜੇ ਦੂਰਿ ਹੈ। ਨਿਰਗੁਨ ਬ੍ਰਹਮ ਜੀ, ਆਪੇ ਆਪਿ; ਆਪ ਭਰਪੂਰਿ॥ ਹਨ। ਪੂਰਨ ਗੁਰੂ ਜੀ, ਸਿੱਖ ਨੂੰ ਨੇੜੇ ਦੂਰਿ ਸਭ ਅਕਾਰਾਂ'ਚ ਸਾਖਿਆਤ ਕਰਵਾ ਕੇ, ਭਰਪੂਰ ਬ੍ਰਹਮ ਜੀ'ਚ ਲੀਣਤਾ ਬਖ਼ਸ਼ਦੇ ਹਨ। ਸੋ ਇੱਥੇ ਕੇਵਲ ਨਿਰਗੁਨ ਬ੍ਰਹਮ ਜੀ ਨੂੰ, ਕਵਨ ਨਿਕਟਿ; ਕਵਨ ਕਹੀਐ ਦੂਰਿ॥ ਆਪੇ ਆਪਿ; ਆਪ ਭਰਪੂਰਿ॥ ਫ਼ੁਰਮਾ ਰਹੇ ਹਨ।

(ਬੁੱਝਾਏ) ਅੰਤਰ ਗਤਿ; ਜਿਸੁ ਆਪਿ ਜਨਾਏ॥ ਨਾਨਕ.ਤਿਸੁ ਜਨ; ਆਪਿ ਬੁਝਾਏ ੫॥ ਪਰਮਪੂਜਨੀਕ ਰਾਜਨ ਕੇ ਰਾਜਾ.ਮਹਾਰਾਜਨ ਕੇ ਮਹਾਰਾਜਾ;) ਡੰਡਉਤਿ ਬੰਦਨ ਅਨਿਕਬਾਰ; ਸਰਬ ਕਲਾ ਸਮਰਥ॥ ਧੰਨ ੨ ਸਤਿਗੁਰੂ ਨਾਨਕ ਦੇਵ ਮਹੱਲਾ ਪੰਜਵਾਂ ਜੀ ਫ਼ੁਰਮਾਉਂਦੇ ਹਨ:- ਪੂਰਨ ਗੁਰੂ ਜੀ ਜਿਸੁ ਆਪਣੇ ਪਿਆਰੇ ਦਾ ਆਪਣੇ ਨਾਲੋਂ(ਅੰਤਰ) ਫਰਕ, (ਗਤਿ) ਨਾਸ ਕਰਦੇ ਹਨ, ਉਸ ਨੂੰ(ਅੰਤਰ) ਅੰਦਰ ਹੀ(ਗਤਿ) ਪ੍ਰਾਪਤ ਰੂਪ, ਭਰਪੂਰ ਬ੍ਰਹਮ ਜੀ ਆਪਿ ਹੀ(ਜਨਾਏ) ਜਣਾਉਂਦੇ ਹਨ। ਯਥਾ:- ਜਿਸ ਨੋ ਤੂ ਜਾਣਾਇਹਿ; ਸੋਈ ਜਨੁ ਜਾਣੈ॥ ਹਰਿ ਗੁਣ; ਸਦ ਹੀ ਆਖਿ ਵਖਾਣੈ॥ ਤਿਸੁ ਆਪਣੇ(ਜਨ) ਪਿਆਰੇ ਭਗਤ ਜੀ ਨੂੰ, ਪਰਮਪੂਜਨੀਕ ਗੁਰੂ ਪ੍ਰਮੇਸਰ ਜੀ ਆਪਿ, ਨਿਰਗੁਨ ਸਰਗੁਨ ਦੀ ਏਕਤਾ ਸਹਿਤ, ਅੰਦਰ ਬਾਹਰ ਅਨੰਤ ਪ੍ਰਕਾਸ਼ ਹੀ ਪ੍ਰਕਾਸ਼, ਮਹਾਂ ਚਾਨਣਾਂ ਦੇ ਮਹਾਂ ਚਾਨਣ, ਆਪੇ ਆਪਿ; ਆਪ ਭਰਪੂਰਿ॥ ਸਰੂਪ ਨੂੰ(ਬੁਝਾਏ) ਬੁੱਝਾ, ਸਮਝਾ ਦਿੰਦੇ ਹਨ॥ ੫॥ ਯਥਾ:- ਆਪਣਾ ਆਪੁ.ਪਛਾਣਹਿ ਆਪੇ; ਗੁਰਮਤੀ.ਆਪਿ ਬੁਝਾਇਦਾ॥

ਸਰਬ ਭੂਤ; ਆਪਿ ਵਰਤਾਰਾ॥ ੧.ਹੇ ਸਰਬ ਨੈਨ; ਆਪਿ ਪੇਖਨਹਾਰਾ॥) ਸਿਰ ਊਪਰਿ; ਠਾਢਾ ਤਗੁਰੁ ਸੂਰਾ॥ ਵਾਹਿਗੁਰੂ ਅਕਾਲ ਸਾਹਿਬ ਜੀ!ਆਪਿ ਜੀ ਦਾ(ਸਰਬ) ਸਾਰਿਆਂ(ਭੂਤ) ਅਕਾਰਾਂ ਸ੍ਰੀਰਾਂ, ਅਨੰਤ ਸੂਰਜਾਂ ਚੰਦ੍ਰਮਿਆਂ ਬਿਜਲੀਆਂ ਅਗਨੀਆਂ'ਤੇ ਹੁਕਮ ਰੂਪੀ ਵਰਤਾਰਾ ਵਰਤ ਰਿਹਾ ਹੈ ਜੀ। {ਹੁਕਮੁ ਤੇਰਾ.ਖਰਾ ਭਾਰਾ; ਗੁਰਮੁਖਿ ਕਿਸੈ ਬੁਝਾਏ॥ ਅਨੁਸਾਰ ਆਪ ਜੀ ਦੇ ਖ਼ਰੇ ਭਾਰੇ ਹੁਕਮ ਤੋਂ ਬਾਹਰ ਕੋਈ ਭੀ ਨਹੀਂ, ਕਿਉਂ ਜੋ ਆਪ ਜੀ ਸਭਨੀਂ ਥਾਈਂ ਨਿਰੇ ਨੂਰ, ਨੂਰ ਹੀ

ਨੂਰ ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਵਿਆਪਕ ਹੋ ਰਹੇ ਹੋਂ ਜੀ। ਯਥਾ:- ਸਭਿ ਆਏ ਹੁਕਮਿ ਖਸਮਾਹੁ; ਹੁਕਮਿ ਸਭ ਵਰਤਨੀ॥ ਸਚੁ ਸਾਹਿਬੁ ਸਾਚਾ ਖੇਲ; ਸਭੁ ਹਰਿ ਧਨੀ॥ ੧॥) ਹੁਕਮੈ ਅੰਦਰਿ ਸਭੁ ਕੋ; ਬਾਹਰਿ ਹੁਕਮ ਨ ਕੋਇ॥ ਨਾਨਕ.ਹੁਕਮੈ ਜੇ ਬੁਝੈ; ਤ ਹਉਮੈ ਕਹੈ ਨ ਕੋਇ॥ ੨॥ (ਨੱਥਾਂ) ਧਰਤੀ ਉਪਰਿ ਕੋਟ ਗੜ; ਕੇਤੀ ਗਈ ਵਜਾਇ॥ ਜੋ.ਅਸਮਾਨਿ ਨ ਮਾਵਨੀ; ਤਿਨ ਨਕਿ ਨਥਾ ਪਾਇ॥) ਆਪਿ ਨਾਥੁ.ਸਭ ਨਥੀਅਨੁ; ਸਭ ਹੁਕਮਿ ਚਲਾਈ॥) ਤੂ ਭਰਪੂਰਿ; ਜਾਨਿਆ ਮੈ ਦੂਰਿ॥ ਅਨੁਸਾਰ ਸੋ ਜੇ ਕੋਈ ਆਪ ਜੀ ਨੂੰ ਦੂਰ ਸਮਝ ਕੇ ਮੰਦ ਕਰਮ ਕਰਦਾ ਹੈ, ਉਸ ਨੂੰ, ਪੂਰਾ ਨਿਆਉ; ਕਰੇ ਕਰਤਾਰੁ॥ ਅਨੁਸਾਰ ਡੰਨ ਦਿੰਦੇ ਹੋਂ ਜੀ। ਧਰਮੀਆਂ ਦਾ ਜੈ ਜੈਕਾਰ ਕਰਦੇ ਹੋਂ। ਯਥਾ:- ਜੈਕਾਰੁ ਕੀਓ ਧਰਮੀਆ ਕਾ; ਪਾਪੀ ਕਉ ਡੰਡੁ ਦੀਓਇ॥ }

੨.ਗੁਰੂ ਪ੍ਰਮੇਸਰ ਜੀ ਵਿਸਮਾਦ ਰੰਗ'ਚ ਲੀਣ, ਵਿਸਮਾਦ ਬ੍ਰਹਮ ਜੀ ਨੂੰ, ਸਰਬੀ ਰੰਗੀ ਰੂਪੀ ਤੂੰ ਹੈ; ਜਾਣ ਕੇ ਫ਼ੁਰਮਾ ਰਹੇ ਹਨ:- "ਹੇ ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਅਜਪਾ ਜਾਪ ਵਾਹਿਗੁਰੂ ਜੀ !(ਸਰਬ) ਸਾਰਿਆਂ(ਭੂਤ) ਸ੍ਰੀਰਾਂ ਨੂੰ ਜਿੰਦ, ਛੱਤੀਹ ਪ੍ਰਕਾਰ ਦੇ ਭੋਜਨ ਨਿਰਗੁਨ ਜੋਤਿ ਦਾ ਵਰਤਾਰਾ ਆਪਿ ਹੀ ਬਖ਼ਸ਼ ਰਹੇ ਹੋਂ ਜੀ, ਭਾਵ ਆਪ ਜੀ ਦਾ ਬਖ਼ਸ਼ਿਆ ਪਦਾਰਥ ਛਕ ਰਹੇ ਹਾਂ, ਸਾਹ ਲੈ ਰਹੇ ਹਾਂ, ਜਿਉਂਦੇ ਜਾਗਦੇ ਹਾਂ ਜੀ। "

ਸਰਬ ਨੈਨ; ਆਪਿ ਪੇਖਨਹਾਰਾ॥ ੧.ਪਰਮਪੂਜਨੀਕ ਵਾਹਿਗੁਰੂ ਨਿਰਗੁਨ ਬ੍ਰਹਮ ਜੀ ਨੇ, ਅਸੰਖ ਬ੍ਰਹਮੰਡ ਖਾਣੀਆਂ ਬਾਣੀਆਂ ਜੀਅ ਜੰਤ, ਆਪਣੇ ਸਰੂਪ'ਚੋਂ ਪ੍ਰਗਟ ਕੀਤੇ ਹਨ। ਅਸੰਖ ਬ੍ਰਹਮੰਡ ਦੇ ਵਿਸਥਾਰ ਦਾ ਅੰਤ ਨਹੀਂ, ਇਸ ਸਾਰੇ ਪਸਾਰੇ ਨੂੰ ਆਪਣੇ ਪ੍ਰਕਾਸ਼, ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਮੇਹਰਵਾਨ ਸਰੂਪ'ਚ, ਥੰਮ੍ਹ ਕੇ ਰੱਖਿਆ ਹੈ। ਸਭ ਦੇ ਪ੍ਰੇਰਕ ਪ੍ਰਕਾਸ਼ਕ ਆਧਾਰ ਹੋ ਰਹੇ ਹਨ। ਸਭਨੀ ਥਾਂਈ; ਰਵਿਆ ਆਪਿ॥ ਆਦਿ ਜੁਗਾਦਿ; ਜਾ ਕਾ ਵਡ ਪਰਤਾਪੁ॥ ਅਨੁਸਾਰ ਅਨੰਤ ਬ੍ਰਹਮੰਡ'ਚ ਪੂਰਨ ਵਿਆਪਕ ਹੋ ਰਹੇ ਹਨ। ਰਾਈ ਨਾਲੋਂ ਭੀ ਕ੍ਰੋੜਾਂ ਗੁਣਾਂ ਸੂਛਮ ਤੇ ਵੱਡੇ ਤੋਂ ਵੱਡੇ ਅਕਾਰਾਂ'ਚ, ਆਪ ਵਸ ਰਹੇ ਹਨ। ਸਭਨੀਂ ਥਾਈਂ ਵਸਣੇ ਕਰਕੇ, ਅਨੰਤ ਸੂਰਜਾਂ ਚੰਦ੍ਰਮਿਆਂ ਬਿਜਲੀਆਂ ਦੇ ਪ੍ਰਕਾਸ਼ਕ, ਚਾਨਣਾਂ ਦੇ ਮਹਾਂ ਚਾਨਣ, ਨਿਰੇ ਨੂਰ ਹੀ ਨੂਰ ਅਸੰਖ ਪ੍ਰਕਾਸ਼ ਸਰੂਪ ਅਜਪਾ ਜਾਪ ਬ੍ਰਹਮ ਜੀ ਦਾ(ਸਰਬ) ਸਾਰਾ ਪ੍ਰਕਾਸ਼ ਹੀ ਪ੍ਰਕਾਸ਼(ਨੈਨ) ਨੇਤ੍ਰ ਹੈ। ਜੋ ਹਰ ਸਮੇਂ ਸਭ ਦੇ ਅੰਦਰ ਬਾਹਰ ਆਪਿ(ਪੇਖਨਹਾਰਾ) ਦੇਖਣ ਵਾਲਾ ਹੈ। ਯਥਾ:- ਸਭੁ ਕਿਛੁ ਸੁਣਦਾ ਵੇਖਦਾ; ਕਿਉ ਮੁਕਰਿ ਪਇਆ ਜਾਇ॥) ਕਹੁ ਨਾਨਕ.ਗੁਰ ਬਿਨੁ, ਨਾਹੀ ਸੂਝੈ; ਹਰਿ ਸਾਜਨੁ.ਸਭ ਕੈ ਨਿਕਟਿ ਖੜਾ॥) ਹੁਕਮਿ ਰਜਾਈ ਚਲਣਾ; ਨਾਨਕ ਲਿਖਿਆ ਨਾਲਿ॥) ਗੁਰੁ ਮੇਰੈ ਸੰਗਿ; ਸਦਾ ਹੈ ਨਾਲੇ॥ ਸਿਮਰਿ ਸਿਮਰਿ; ਤਿਸੁ ਸਦਾ ਸਮ੍ਹਾਲੇ॥ ੧॥) ਅੰਤੁ ਨ ਵੇਖਣਿ; ਸੁਣਣਿ ਨ ਅੰਤੁ॥ ਅੰਤੁ ਨ ਜਾਪੈ; ਕਿਆ ਮਨਿ ਮੰਤੁ॥) ਹਟ ਪਟਣ ਬਿਜ ਮੰਦਰ ਭੰਨੈ; ਕਰਿ ਚੋਰੀ.ਘਰਿ ਆਵੈ॥ ਅਗਹੁ ਦੇਖੈ ਪਿਛਹੁ ਦੇਖੈ; ਤੁਝ ਤੇ ਕਹਾ ਛਪਾਵੈ॥

ਸਰਬ ਭੂਤ; ਆਪਿ ਵਰਤਾਰਾ॥ ਸਰਬ ਨੈਨ; ਆਪਿ ਪੇਖਨਹਾਰਾ॥ ੨.ਹੇ ਅਨਤ ਕਲਾਵਾਨ

ਪੂਰਨ ਮਿਹਰਵਾਨੁ ਸਾਹਿਬੁ ਮਿਹਰਵਾਨੁ॥ ਸਾਹਿਬੁ ਮੇਰਾ ਮਿਹਰਵਾਨੁ॥ ਜੀਅ ਸਗਲ ਕਉ; ਦੇਇ ਦਾਨੁ॥ ਵਾਹਿਗੁਰੂ ਸਾਹਿਬ ਜੀ! ਆਪਿ ਆਪਣੀ ਸ੍ਰਬ ਵਿਆਪੀ ਮਹਾਂ ਵਿਸਮਾਦ ਅਨਤ ਕਲਾਵਾਨ ਅਖੰਡ ਜੋਤਿ ਦੇ ਪ੍ਰਕਾਸ਼ ਦਾ ਵਰਤਾਰਾ(ਸਰਬ) ਸਾਰਿਆਂ(ਭੂਤ) ਸ੍ਰੀਰਾਂ ਨੇਤ੍ਰਾਂ 'ਚ ਪਾ ਕੇ, (ਸਰਬ) ਸਾਰੇ(ਨੈਨ) ਨੇਤ੍ਰਾਂ'ਚ, ਆਪਿ ਹੀ(ਪੇਖਨਹਾਰਾ) ਦੇਖਣ ਵਾਲੇ ਹੋ ਜੀ।

ਸਗਲ ਸਮਗ੍ਰੀ; ਜਾ ਕਾ ਤਨਾ॥) ਪਾਤਾਲਾ ਪਾਤਾਲ ਲਖ; ਆਗਾਸਾ ਆਗਾਸ॥) ਕਈ ਕੋਟਿ; ਖਾਣੀ ਅਰੁ ਖੰਡ॥ ਕਈ ਕੋਟਿ; ਅਕਾਸ ਬ੍ਰਹਮੰਡ॥ ਕਈ ਕੋਟਿ; ਹੋਏ ਅਵਤਾਰ॥ ਕਈ ਜੁਗਤਿ; ਕੀਨੋ ਬਿਸਥਾਰ॥ ਕਈ ਬਾਰ; ਪਸਰਿਓ ਪਾਸਾਰ॥ ਸਦਾ ਸਦਾ; ਇਕੁ ਏਕੰਕਾਰ॥ ਕਈ ਕੋਟਿ; ਕੀਨੇ ਬਹੁ ਭਾਤਿ॥ ਪ੍ਰਭ ਤੇ ਹੋਏ; ਪ੍ਰਭ ਮਾਹਿ ਸਮਾਤਿ॥ ਤਾ ਕਾ; ਅੰਤੁ ਨ ਜਾਨੈ ਕੋਇ॥ ਆਪੇ ਆਪਿ; ਨਾਨਕ ਪ੍ਰਭੁ ਸੋਇ॥ ਅਨੰਤ ਬ੍ਰਹਮੰਡ ਧਰਤੀਆਂ ਹਵਾਵਾਂ ਅਗਨੀਆਂ ਆਦਿ ਦੀ ਰਚਨਾ ਰੂਪ, (ਸਗਲ) ਸਾਰੀ(ਸਮਗ੍ਰੀ) ਰਚਨਾ, (ਜਾ) ਜਿਸ ਨਿਰਗੁਨ ਬ੍ਰਹਮ ਜੀ(ਕਾ) ਦਾ(ਤਨਾ) ਸ੍ਰੀਰ, ਸਰਗੁਨ ਸਰੂਪ ਜੀ ਹਨ। ਯਥਾ:- ਪਉੜੀ॥ ਓਅੰ; ਗੁਰਮੁਖਿ ਕੀਓ ਅਕਾਰਾ॥ ਏਕਹਿ ਸੂਤਿ ਪਰੋਵਨਹਾਰਾ॥ ਭਿੰਨ ਭਿੰਨ; ਤ੍ਰੈ ਗੁਣ ਬਿਸਥਾਰੰ॥ ਨਿਰਗੁਨ ਤੇ ਸਰਗੁਨ ਦ੍ਰਿਸਟਾਰੰ॥ ਸਗਲ ਭਾਤਿ ਕਰਿ; ਕਰਹਿ ਉਪਾਇਓ॥ ਜਨਮ ਮਰਨ; ਮਨ ਮੋਹੁ ਬਢਾਇਓ॥ ਦੁਹੂ ਭਾਤਿ ਤੇ; ਆਪਿ ਨਿਰਾਰਾ॥ ਨਾਨਕ; ਅੰਤੁ ਨ ਪਾਰਾਵਾਰਾ॥ ੨॥) ਜਾ ਕਾ; ਅੰਤੁ ਨ ਜਾਨਸਿ ਕੋਇ॥ ਆਪੇ ਆਪਿ; ਨਿਰੰਜਨੁ ਸੋਇ॥ ਆਪਿ ਅਕਾਰੁ; ਆਪਿ ਨਿਰੰਕਾਰੁ॥ ਘਟ ਘਟ ਘਟਿ; ਸਭ ਘਟ ਆਧਾਰੁ॥ ੩॥

ਆਪਨ ਜਸੁ; ਆਪ ਹੀ ਸੁਨਾ॥) ਸਭੈ ਘਟ ਰਾਮੁ ਬੋਲੈ; ਰਾਮਾ ਬੋਲੈ॥ ਰਾਮ ਬਿਨਾ; ਕੋ ਬੋਲੈ ਰੇ॥) ਜੋ ਬੋਲਤ ਹੈ.ਮ੍ਰਿਗ ਮੀਨ ਪੰਖੇਰੂ; ਸੁ ਬਿਨੁ ਹਰਿ.ਜਾਪਤ ਹੈ ਨਹੀ ਹੋਰ॥) ਸਿਮਰੈ; ਧਰਤੀ ਅਰੁ ਆਕਾਸਾ॥ ਸਿਮਰਹਿ; ਚੰਦ ਸੂਰਜ ਗੁਣਤਾਸਾ॥ ਅਨੁਸਾਰ ਕੋਟਿ ਬ੍ਰਹਮੰਡ ਦੀ ਰਚਨਾ, ਅਨੰਤ ਖਾਣੀਆਂ ਬਾਣੀਆਂ ਤੱਤਾਂ'ਚ ਵਸ ਕੇ, ਨਿਰਗੁਨ ਬ੍ਰਹਮ ਜੀ ਹਰ ਸਮੇਂ ਅਜਪਾ ਜਾਪ ਕਰ ਰਹੇ ਹਨ। (ਆਪਨ) ਆਪਣੇ ਜਸੁ ਨੂੰ ਹਰ ਸਮੇਂ ਆਪ ਹੀ(ਸੁਨਾ) ਸੁਨਣਾ ਕੀਤਾ ਹੈ, ਹੁਣ ਭੀ ਸੁਣ ਰਹੇ ਹਨ। ਵਾ (ਆਪਨ) ਆਪਣਾ ਅਜਪਾ ਜਾਪ ਜਸੁ ਆਪਣੇ ਆਪ ਨੂੰ ਆਪ ਹੀ ਸੁਨਾ ਰਹੇ ਹਨ।

ਆਵਨ ਜਾਨੁ; ਇਕੁ ਖੇਲੁ ਬਨਾਇਆ॥ ਆਗਿਆਕਾਰੀ; ਕੀਨੀ ਮਾਇਆ॥ ੧.ਨਿਰਮਲ ਨਿਰਲੇਪ ਗੁਰੂ ਪ੍ਰਮੇਸਰ ਜੀ ਸਾਰੀ ਰਚਨਾ ਦੇ ਕਰਤੇ ਹਨ, ਆਪਣੇ ਪਿਆਰੇ ਸਿੱਖ ਨੂੰ ਮਾਇਆ ਛਲ਼ ਤੋਂ ਬਚਾਉਣ ਲਈ ਫ਼ੁਰਮਾਉਂਦੇ ਹਨ:- ਕੋਟਿ ਮਾਇਆ; ਜਾ ਕੈ ਸੇਵਕਾਇ॥ ਅਨੁਸਾਰ ਨਿਰਮਲ ਨਿਰਲੇਪ ਧੰਨ ਪਿਆਰੇ ਵਾਹਿਗੁਰੂ ਜੀ ਨੇ, ਇਹ ਮਾਇਆ ਆਪਣੀ(ਆਗਿਆਕਾਰੀ) ਆਗਿਆ ਮੰਨਣ ਵਾਲੀ(ਕੀਨੀ) ਕੀਤੀ ਹੈ। ਵਾਹਿਗੁਰੂ ਸਾਹਿਬ ਜੀ ਨੇ, ਜੀਆਂ ਦਾ ਜੱਗ'ਤੇ (ਆਵਨ) ਆਉਣ ਤੇ ਮਰ ਕੇ(ਜਾਨੁ) ਜਾਣ, ਇਕੁ(ਖੇਲੁ) ਤਮਾਸ਼ਾ(ਬਨਾਇਆ) ਬਨਾਉਣਾ ਕੀਤਾ ਹੈ। ਯਥਾ:- ਭਭਾ; ਭਰਮੁ ਮਿਟਾਵਹੁ ਅਪਨਾ॥ ਇਆ ਸੰਸਾਰੁ; ਸਗਲ ਹੈ ਸੁਪਨਾ॥) ਇਹੁ ਜਗੁ; ਧੂਏ ਕਾ ਪਹਾਰ॥ ਤੈ

ਸਾਚਾ ਮਾਨਿਆ; ਕਿਹ ਬਿਚਾਰਿ॥ ੧॥ ਧਨੁ ਦਾਰਾ; ਸੰਪਤਿ ਗ੍ਰੇਹ॥ ਕਛੁ ਸੰਗਿ ਨ ਚਾਲੈ; ਸਮਝ ਲੇਹ॥ {ਜਿਵੇਂ ਤਮਾਸ਼ੇ'ਚ ਰਾਜੇ ਵਜ਼ੀਰ ਆਦਿ ਵੱਖ ੨ ਨ੍ਹਾਨ੍ਹਾ ਸਾਂਗ ਅਸਲ ਦੀ ਨਕਲ ਬਣਦੇ ਹਨ। ਤਿਵੇਂ ਗੁਰੂ ਪ੍ਰਮੇਸਰ ਜੀ ਦੀ ਆਗਿਆਕਾਰੀ ਮਾਇਆ, ਗੁਰੂ ਪ੍ਰਮੇਸਰ ਜੀ ਦੀ, ਸ੍ਰਬ ਵਿਆਪੀ ਮਹਾਂ ਵਿਸਮਾਦ ਅਨਤ ਕਲਾਵਾਨ ਅਖੰਡ ਜੋਤਿ ਲੈ ਕੇ, ਨ੍ਹਾਨ੍ਹਾ ਰੂਪ ਧਾਰਦੀ ਹੈ। ਜਿਵੇਂ ਤਮਾਸ਼ੇ'ਚ ਬਿਜਲੀ ਨਾਲ ਤਸਵੀਰਾਂ ਨੱਚਦੀਆਂ ਹਨ, ਤਿਵੇਂ ਗੁਰੂ ਪ੍ਰਮੇਸਰ ਜੀ ਦੀ ਸੱਤਾ ਨਾਲ, ਅਨੰਤ ਸੂਰਜ ਚੰਦ ਤਾਰੇ ਮੰਡਲ ਧਰਤੀਆਂ, ਅਨੰਤ ਖਾਣੀਆਂ ਦੇ ਜੀਵ ਹਰਕਤ ਕਰਦੇ ਹਨ। ਯਥਾ:- ਖੰਡ ਬ੍ਰਹਮੰਡ.ਤ੍ਰੈ ਗੁਣ ਨਾਚੇ; ਜਿਨ ਲਾਗੀ ਹਰਿ ਲਿਵ ਤੁਮਾਰੀ॥ ਜੀਅ ਜੰਤ ਸਭੇ ਹੀ ਨਾਚੇ; ਨਾਚਹਿ ਖਾਣੀ ਚਾਰੀ॥ ਗੁਰੂ ਪ੍ਰਮੇਸਰ ਜੀ ਆਪਣੇ ਪ੍ਰੇਮੀ ਨੂੰ, ਹਰਕਤ ਕਰਾਉਣ ਵਾਲੇ ਪ੍ਰਕਾਸ਼ ਸਰੂਪ ਬ੍ਰਹਮ ਜੀ ਨਾਲ ਜੋੜਦੇ ਹਨ। ਯਥਾ:- ਸੋ ਸਤਿਗੁਰੁ ਵਾਹੁ ਵਾਹੁ; ਜਿਨਿ ਹਰਿ ਸਿਉ ਜੋੜਿਆ॥ ਆਪਣੇ ਪਿਆਰੇ ਪ੍ਰੇਮੀ ਸਿੱਖ ਨੂੰ ਔਗੁਣ ਵਿਕਾਰ ਮਾਇਆ ਤੋਂ ਬਚਾਉਣ ਲਈ, ਇਉਂ ਕ੍ਰਿਪਾ ਕਰ ਰਹੇ ਹਨ:- ਰਾਜਾ ਬਨਣ ਵਾਲੇ ਨੂੰ ਪਤਾ ਹੁੰਦਾ ਹੈ, ਕਿ ਮੈਂ ਰਾਜਾ ਨਹੀਂ ਹਾਂ। ਦੇਖਣ ਵਾਲੇ ਨੂੰ ਭੀ ਪਤਾ ਹੁੰਦਾ ਹੈ, ਕਿ ਦਾਸਨ ਦਾਸ ਝੂੱਠਾ ਤਮਾਸ਼ਾ ਦੇਖ ਰਿਹਾ ਹੈ। ਬਾਜੀਗਰ ਡੰਕ ਬਜਾਈ॥ ਸਭ ਖਲਕ ਤਮਾਸੇ ਆਈ॥ ਅਨੁਸਾਰ ਪੂਰੇ ਗੁਰੂ ਪ੍ਰਮੇਸਰ ਜੀ ਦਾ ਹੁਕਮ ਹੈ, ਕਿ ਇਹ ਸੰਸਾਰ ਤਮਾਸ਼ਾ ਰੂਪ ਹੈ, ਸੱਚਾ ਨਹੀਂ ਹੈ। ਇਸ'ਚ ਉਲਝਣਾ ਨਹੀਂ ਹੈ। ਯਥਾ:- ਜਿਉ ਸੁਪਨਾ ਅਰੁ ਪੇਖਨਾ; ਐਸੇ ਜਗੁ ਕਉ ਜਾਨਿ॥ ਇਨ ਮੈ ਕਛੁ ਸਾਚੋ ਨਹੀ; ਨਾਨਕ.ਬਿਨੁ ਭਗਵਾਨ॥) ਖਿਨੁ ਪਲੁ ਬਾਜੀ ਦੇਖੀਐ; ਉਝਰਤ ਨਹੀ ਬਾਰਾ॥) ਕੂੜੁ ਰਾਜਾ ਕੂੜੁ ਪਰਜਾ; ਕੂੜੁ ਸਭੁ ਸੰਸਾਰੁ॥ ਅਨੁਸਾਰ ਉੱਚੇ ਤੋਂ ਉੱਚੇ ਰੁੱਤਬੇ ਵਾਲਾ, ਆਪਣੇ ਆਪ ਨੂੰ ਤਮਾਸ਼ੇ ਦੇ ਰਾਜੇ ਵਾਂਗ ਸਮਝੇ, ਜ਼ੋਰ ਜ਼ੁਲਮ ਨ ਕਰੇ। ਸੱਚੇ ਸਤਿਗੁਰੂ ਸ੍ਰੀ ਗੁਰੂ ਪੰਜਵੇਂ ਪਾਤਿਸਾਹ ਜੀ ਨੇ, ਇਸ ਸੰਸਾਰ ਨੂੰ ਤਮਾਸ਼ਾ ਰੂਪ ਸਮਝਿਆ, ਸੰਸਾਰ ਨੂੰ ਪਰਮਪੂਜਨੀਕ ਵਾਹਿਗੁਰੂ ਮਹੱਲੇ ਛੇਵੇਂ ਜੀ, ਪਰਮਪੂਜਨੀਕ ਸਤਿਗੁਰੂ ਗ੍ਰੰਥ ਸਾਹਿਬ ਜੀ ਤੇ ਪਰਮਪਵਿੱਤ੍ਰ ਸ੍ਰੀ ਹਰਿਮੰਦਰ ਸਾਹਿਬ ਜੀ ਬਖ਼ਸ਼ੇ। ਸੰਤਨ; ਅਵਰ ਨ ਕਾਹੂ ਜਾਨੀ॥ ਬੇਪਰਵਾਹ ਸਦਾ ਰੰਗਿ ਹਰਿ ਕੈ; ਜਾ ਕੋ ਪਾਖੁ ਸੁਆਮੀ॥ ਅਨੁਸਾਰ ਵੇਪਰਵਾਹੀ ਨਾਲ ਧੰਨ ਵਾਹਿਗੁਰੂ ਜੀ ਦੀ ਸੱਚੀ ਲਿਵ'ਚ, ਉਬਲ਼ਦੀ ਦੇਗ਼'ਚ ਬੈਠੇ, ਹਾਏ ਸੀ ਨਹੀਂ ਉਚਾਰੀ। ਤੇਰਾ ਕੀਆ; ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ; ਨਾਨਕੁ ਮਾਂਗੈ॥ ਅਨੁਸਾਰ ਪੂਰਨ ਦ੍ਰਿੜਤਾ ਪ੍ਰਪੱਕਤਾ ਨਾਲ, ਭਾਣੇ'ਚ ਪ੍ਰਸੰਨ ਰਹਿ ਕੇ, ਆਪਣੀ ਅਦੁੱਤੀ ਕੁਰਬਾਨੀ ਦਿਤੀ। ਮੈ ਹੋ; ਪਰਮ ਪੁਰਖ ਕੋ ਦਾਸਾ॥ ਦੇਖਨਿ ਆਯੋ; ਜਗਤ ਤਮਾਸਾ॥ ਅਨੁਸਾਰ ਵਾਹਿਗੁਰੂ ਮਹੱਲੇ ਦਸਵੇਂ ਜੀ ਨੇ ਆਪਣੇ ਪਰਮਪੂਜਨੀਕ ਮਾਤਾ ਪਿਤਾ, ਪਿਆਰੇ ਸਾਹਿਬਜ਼ਾਦੇ, ਸਿੰਘ ਸਿੰਘਣੀਆਂ ਫ਼ੌਜ ਖ਼ਜ਼ਾਨੇ ਸ੍ਰਵੰਸ ਕੁਰਬਾਨ ਕਰਕੇ, ਜੋ ਬਚਨ ਫ਼ੁਰਮਾਏ ਸੋ ਕਮਾਏ। ਆਪਣੇ ਨੇਤ੍ਰਾਂ ਦੇ ਸਾਹਮਣੇ ਵੱਡੇ ਸਾਹਿਬਜ਼ਾਦੇ, ਪਿਆਰੇ ਸਿੰਘਾਂ ਨੂੰ ਸ਼ਹੀਦ ਹੁੰਦਿਆਂ ਦੇਖ ਕੇ ਇਹ ਗਾਇਆ:- ਕਬੀਰ.ਮੇਰਾ ਮੁਝ ਮਹਿ ਕਿਛੁ ਨਹੀ; ਜੋ ਕਿਛੁ ਹੈ ਸੋ ਤੇਰਾ॥ ਤੇਰਾ ਤੁਝ ਕਉ ਸਉਪਤੇ; ਕਿਆ ਲਾਗੈ ਮੇਰਾ॥ ਅਤਿਅੰਤ ਹੀ ਅਮੋਲਕ ਪ੍ਰੇਮ ਬੇਨਤੀ ਹੈ, ਮਾਇਆ ਦਾ ਠੱਗਿਆ

ਜੀਵ ਕਹਿੰਦਾ ਹੈ ਕਿ ਮਾਇਆ ਬੜੀ ਹੀ ਪ੍ਰਬਲ ਹੈ, ਸੁਨਣ ਵਾਲਾ ਭੀ ਮਾਇਆ ਦੇ ਅੱਗੇ ਗੋਡੇ ਟੇਕ ਦਿੰਦਾ ਹੈ। ਹਾਂ ਭਾਈ, ਮਾਇਆ ਬਹੁਤ ਪ੍ਰਬਲ ਹੈ, ਜੀਵ ਨੂੰ ਛਲ ਕੇ ਮੋਹ ਲੈਂਦੀ ਹੈ, ਜਿਸ ਕਰਕੇ ਜੀਵ ਮਾਇਆ ਦਾ ਗ਼ੁਲਾਮ ਬਣ ਜਾਂਦਾ ਹੈ। ਗੁਰੂ ਪ੍ਰਮੇਸਰ ਜੀ ਅਨੰਤ ਬ੍ਰਹਮੰਡ ਦੇ ਮਾਲਕ ਹਨ। ਕ੍ਰੋੜਾਂ ਮਾਇਆ ਸੇਵਕਣੀਆਂ ਹਨ। ਯਥਾ:- ਕੋਟਿ ਮਾਇਆ; ਜਾ ਕੈ ਸੇਵਕਾਇ॥ ਇਸ ਲਈ ਮਾਇਆ ਦੇ ਜਾਲ਼'ਚੋਂ ਕੱਢ ਕੇ, ਕ੍ਰੋੜਾਂ ਸੂਰਜਾਂ ਦੇ ਪ੍ਰਕਾਸ਼ਕ ਬ੍ਰਹਮ'ਚ ਲੀਣਤਾ ਬਖ਼ਸ਼ਦੇ ਹਨ। ਯਥਾ:- ਨਾਮੁ ਜਪਤ.ਕੋਟਿ ਸੂਰ ਉਜਾਰਾ; ਬਿਨਸੈ ਭਰਮੁ ਅੰਧੇਰਾ॥ ਇਸ ਲਈ ਗੁਰਤਾ ਬਿਰਾਜਮਾਨ ਧੰਨ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਬਖ਼ਸ਼ ਕੇ, ਪਰਮਪਵਿੱਤ੍ਰ ਸ਼ੁਭ ਸੱਚੇ ਸੁੱਚੇ ਮਿੱਠੇ ਚਰਨ-ਕਮਲਾਂ ਨਾਲ ਲਾ ਕੇ, ਮਾਇਆ ਨਾਗਣੀ ਤੋਂ, ਬਾਹ ਪਕੜਿ ਗੁਰਿ ਕਾਢਿਆ; ਸੋਈ ਉਤਰਿਆ ਪਾਰਿ॥ ਅਨੁਸਾਰ ਆਪਣੇ ਪਿਆਰੇ ਸਿੱਖ ਨੂੰ, ਬ੍ਰਿਤੀ ਰੂਪੀ ਬਾਹੋਂ ਫੜ ਕੇ ਕੱਢਦੇ ਹਨ।

ਪ੍ਰਸ਼ਨ:- ਬ੍ਰਹਮ ਦੀ ਆਗਿਆਕਾਰੀ ਮਾਇਆ ਛਲਦੀ ਹੈ। ਕੀ ਬ੍ਰਹਮ ਜੀ ਨੂੰ ਭੀ ਦੋਸ਼ ਲੱਗਦਾ ਹੈ?ਉੱਤ੍ਰ:- ਨਹੀਂ ਜੀ!ਬ੍ਰਹਮ ਜੀ ਸਦਾ ਨਿਰਲੇਪ ਹਨ।

ਸਭ ਕੈ ਮਧਿ; ਅਲਿਪਤੋ ਰਹੈ॥ ਨਿਰਮਲ ਨਿਰਲੇਪ ਗੁਰੂ ਜੀ, ਅਨੰਤ ਬ੍ਰਹਮੰਡਾਂ ਸੂਰਜਾਂ ਚੰਦ੍ਰਮਿਆਂ ਦੀ ਆਪਣੀ ਰਚੀ ਸਭ ਰਚਨਾ(ਕੈ) ਦੇ(ਮਧਿ) 'ਚ, ਹਰ ਸਮੇਂ ਵਿਆਪਕ ਪ੍ਰਕਾਸ਼ਕ ਹੋ ਕੇ ਸਭ ਤੋਂ(ਅਲਿਪਤੋ) ਨਿਰਲੇਪ ਭੀ(ਰਹੈ) ਰਹਿੰਦੇ ਹਨ। ਯਥਾ:- ਪਾਪ ਪੁੰਨ ਕਾ; ਇਸੁ.ਲੇਪੁ ਨ ਲਾਗੈ॥ ਘਟ ਘਟ ਅੰਤਰਿ; ਸਦ ਹੀ ਜਾਗੈ॥ ੩॥) ਓਪਤਿ ਪਰਲਉ; ਖਿਨ ਮਹਿ ਕਰਤਾ॥ ਆਪਿ ਅਲੇਪਾ; ਨਿਰਗੁਨੁ ਰਹਤਾ॥) ਸਰਬ ਨਿਵਾਸੀ ਸਦਾ ਅਲੇਪਾ; ਸਭ ਮਹਿ ਰਹਿਆ ਸਮਾਇਓ॥) ਸੋ ਹੇ ਮਨ!ਐਸੇ ਨਿਰਮਲ ਨਿਰਲੇਪ ਦਾਤੇ ਗੁਰੂ ਪ੍ਰਮੇਸਰ ਜੀ ਦੀ ਸਰਬ ਵਿਆਪੀ ਸੱਚੀ ਵਿਸਮਾਦ ਚਰਨ ਸ਼ਰਨ ਪੈ ਕੇ, ਪ੍ਰੇਮਾ-ਭਗਤੀ ਕਰਕੇ ਨਿਹਾਲ ਹੋ, ਕਿਉਂ ਜੋ ਬਾਹ ਪਕੜਿ ਗੁਰਿ ਕਾਢਿਆ; ਸੋਈ ਉਤਰਿਆ ਪਾਰਿ॥ ਅਨੁਸਾਰ ਬਾਂਹ ਫੜ ਕੇ ਮਾਇਆ ਨਾਗਣੀ ਤੋਂ ਬਚਾਉਂਦੇ ਹਨ।

ਜੋ ਕਿਛੁ ਕਹਣਾ; ਸੁ ਆਪੇ ਕਹੈ॥ ੧:- ਇੱਕ ਰਸ ਬੱਝਵੇਂ ਪ੍ਰਕਾਸ਼, ਪ੍ਰਕਾਸ਼ ਹੀ ਪ੍ਰਕਾਸ਼ ਸਰੂਪ, ਸਰਬ ਵਿਆਪੀ ਮਹਾਂ ਵਿਸਮਾਦ ਅਜਪਾ ਜਾਪ ਵਿਸਮਾਦ ਵਾਹਿਗੁਰੂ ਨਿਰੰਕਾਰ ਜੀ ਆਪਣੇ ਰਚੇ, ਅਨੰਤ ਬ੍ਰਹਮੰਡਾਂ ਜੀਆਂ ਜੰਤਾਂ'ਚ ਵਸ ਕੇ, ਨਿਰਲੇਪ ਰਹਿੰਦਿਆਂ, ਜੋ ਕਿਛੁ ਉਤਪਤੀ ਪਾਲਣਾ ਲੈਅਤਾ ਦਾ ਹੁਕਮ ਕਹਣਾ ਹੁੰਦਾ ਹੈ, (ਸੁ) ਉਹ ਆਪੇ ਹੀ(ਕਹੈ) ਫ਼ੁਰਮਾਉਂਦੇ ਹਨ। ਯਥਾ:- ਆਖਣੁ ਵੇਖਣੁ ਸਭੁ; ਸਾਹਿਬ ਤੇ ਹੋਇ॥

੨:- ਇੱਕ ਰਸ ਬੱਝਵੇਂ ਪ੍ਰਕਾਸ਼, ਪ੍ਰਕਾਸ਼ ਹੀ ਪ੍ਰਕਾਸ਼ ਸਰੂਪ, ਸਰਬ ਵਿਆਪੀ ਮਹਾਂ ਵਿਸਮਾਦ ਅਜਪਾ ਜਾਪ ਵਿਸਮਾਦ ਵਾਹਿਗੁਰੂ ਨਿਰੰਕਾਰ ਜੀ, ਸਤਿਗੁਰੂ ਸਾਹਿਬਾਨ ਜੀ ਦੇ ਸਰੂਪ'ਚ, ਜਿਸ ਸਮੇਂ ਗੁਰਬਾਣੀ ਕਥਾ ਕੀਰਤਨ ਕਰਦੇ, ਜਾਂ ਗੁਰਬਾਣੀ ਧੁਰੋਂ ਉਤਰਨ ਤੋਂ ਉਚਾਰਦੇ, ਪ੍ਰੇਮੀ ਭਗਤ ਜਨ ਸੁਣ ਕੇ, ਅਸੰਖ ਨੂਰ ਪ੍ਰਕਾਸ਼ ਵਿਆਪਕ ਬ੍ਰਹਮ'ਚ ਲੀਣ ਹੋ ਜਾਂਦੇ। ਵਿਸਮਾਦ ਲੀਣਤਾ'ਚ

ਲੀਣ, ਸਦਾ ਸਦਾ; ਸਤਿਗੁਰ ਨਮਸਕਾਰ॥ ਗੁਰ ਕਿਰਪਾ ਤੇ; ਗੁਨ ਗਾਇ ਅਪਾਰ॥ ਅਨੁਸਾਰ ਰੋਮ ੨ ਕਰਕੇ ਗੁਰੂ ਪ੍ਰਮੇਸਰ ਜੀ ਦੇ ਸਨਮੁਖ, ਅਸੰਖ ਨਮਸਕਾਰਾਂ ਹੀ ਨਮਸਕਾਰਾਂ ਕਰਦਿਆਂ, ਮਿੱਠੇ ਬਚਨਾਂ'ਚ ਧੰਨਵਾਦ ਕਰਦੇ। "ਹੇ ਸੱਚੇ ਪਾਤਿਸਾਹ ਜੀ!ਅੱਜ ਤਾਂ ਆਪ ਜੀ ਨੇ, ਸਾਚ ਨਾਮ ਕੀ ਅੰਮ੍ਰਿਤ ਵਰਖਾ॥ ਕੀਤੀ ਹੈ। "ਵਾਹਿਗੁਰੂ ਜੀ ਉੱਤ੍ਰ ਬਖ਼ਸ਼ਦੇ, "ਪ੍ਰਭ ਜੀ; ਮੋਹਿ ਕਵਨੁ ਅਨਾਥੁ ਬਿਚਾਰਾ॥ ਅਨੁਸਾਰ ਦਾਸਨ ਦਾਸ ਅਨਾਥ ਸੇਵਕ ਲਾਲਾ ਗੋਲਾ ਗ਼ੁਲਾਮ ਹੈ। ਜੋ ਕਿਛੁ ਕਹਣਾ ਹੈ(ਸੁ) ਸੋ ਉਹ, ਸਭ ਤੇ ਵਡਾ ਸਤਿਗੁਰੁ ਨਾਨਕੁ; ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਆਪੇ ਹੀ(ਕਹੈ) ਕਹਿੰਦੇ ਹਨ। ਯਥਾ:- ਬੇਸੁਮਾਰ ਅਥਾਹ ਅਗਨਤ ਅਤੋਲੈ॥ ਜਿਉ ਬੁਲਾਵਹੁ; ਤਿਉ ਨਾਨਕ ਦਾਸ ਬੋਲੈ॥) ਜਿਉ ਬੋਲਾਵਹਿ; ਤਿਉ ਬੋਲਹਿ ਸੁਆਮੀ; ਕੁਦਰਤਿ ਕਵਨ ਹਮਾਰੀ॥ ਸਾਧਸੰਗਿ ਨਾਨਕ ਜਸੁ ਗਾਇਓ; ਜੋ ਪ੍ਰਭ ਕੀ ਅਤਿ ਪਿਆਰੀ॥ "

ਆਗਿਆ ਆਵੈ; ਆਗਿਆ ਜਾਇ॥ ਨਾਨਕ ਜਾ ਭਾਵੈ; ਤਾ ਲਏ ਸਮਾਇ॥ ੬॥

੧.ਪਰਮਪੂਜਨੀਕ ਗੁਰੂ ਗੁਰ ਸਤਿਗੁਰੂ ਵਾਹਿਗੁਰੂ ਨਾਨਕ ਦੇਵ ਸਾਹਿਬ ਮਹੱਲਾ ਪੰਜਵਾਂ ਜੀ ਫ਼ੁਰਮਾਉਂਦੇ ਹਨ:- ਸਭਨੀ ਥਾਂਈ; ਰਵਿਆ ਆਪਿ॥ ਆਦਿ ਜੁਗਾਦਿ; ਜਾ ਕਾ ਵਡ ਪਰਤਾਪੁ॥ ਪਰਮਪੂਜਨੀਕ ਸਰਬ ਵਿਆਪੀ ਵਿਸਮਾਦ ਅਜਪਾ ਜਾਪ ਬ੍ਰਹਮ ਜੀ ਦੀ ਸ਼ੁਭ ਸੱਚੀ ਪਰਮਪਵਿੱਤ੍ਰ ਆਗਿਆ ਅਨੁਸਾਰ ਅਨੰਤ ਬ੍ਰਹਮੰਡ ਸੂਰਜ ਚੰਦ ਦੇ ਪਸਾਰੇ, ਉਨ੍ਹਾਂ'ਚੋਂ ਪ੍ਰਗਟ ਹੋ(ਆਵੈ) ਆਉਂਦੇ ਹਨ। ਯਥਾ:- ਹੁਕਮੀ ਹੋਵਨਿ ਆਕਾਰ॥) ਅਨਿਕ ਭਾਂਤਿ ਹੋਇ ਪਸਰਿਆ; ਨਾਨਕ ਏਕੰਕਾਰੁ॥ ਧੰਨ ਵਾਹਿਗੁਰੂ ਚੋਜੀ ਪ੍ਰੀਤਮ ਜੀ ਦੇ ਵਿਸਮਾਦ ਨਿਰਗੁਨ ਨਿਰੰਕਾਰ, ਨਿਰਮਲ ਉੱਜਲ ਪ੍ਰਕਾਸ਼ ਸਰੂਪ'ਚੋਂ ਪ੍ਰਗਟ ਹੋਏ, ਅਨੰਤ ਬ੍ਰਹਮੰਡ ਦੇ ਪਸਾਰੇ, ਤਿਨ੍ਹਾਂ ਦੀ ਆਗਿਆ ਅਨੁਸਾਰ ਹੀ, ਤਿਨ੍ਹਾਂ'ਚ (ਜਾਇ)ਚਲੇ ਭਾਵ ਲੀਣ ਹੋ ਜਾਂਦੇ ਹਨ। ਧੰਨ ਵਾਹਿਗੁਰੂ ਜੀ ਨੂੰ (ਜਾ) ਜਦੋ ਂ(ਭਾਵੈ) ਭਾਉਂਦਾ ਹੈ, (ਤਾ)ਤਦੋਂ ਅਨੰਤ ਬ੍ਰਹਮੰਡ ਦੇ ਪਸਾਰੇ ਨੂੰ, ਆਪਣੇ'ਚ (ਸਮਾਇ)ਲੀਣ ਕਰ (ਲਏ)ਲੈਂਦੇ ਹਨ॥੬॥

ਯਥਾ:- ਜਬ ਆਕਰਖ; ਕਰਤ ਹੋ ਕਬਹੂੰ॥ ਤੁਮ ਮੈਂ ਮਿਲਤ; ਦੇਹ ਧਰ ਸਭਹੂੰ॥) ਤਿਸੁ ਭਾਵੈ; ਤਾ ਕਰੇ ਬਿਸਥਾਰੁ॥ ਤਿਸੁ ਭਾਵੈ; ਤਾ ਏਕੰਕਾਰੁ॥

੯੯.ਆਗਿਆ ਆਵੈ; ਆਗਿਆ ਜਾਇ॥ ਨਾਨਕ ਜਾ ਭਾਵੈ; ਤਾ ਲਏ ਸਮਾਇ॥ ੬॥ ਸਾਖੀਆਂ ਪੜ੍ਹ ਕੇ ਦੂਜਾ ਅਰਥ ਪੜ੍ਹੋ:- ਅਮਰ ਸ਼ਹੀਦ ਗੁਰਮੁਖਿ ਪਿਆਰੇ ਭਾਈ ਸਾਹਿਬ ਭਾਈ ਬਚਿੱਤ੍ਰਸਿੰਘ ਸਾਹਿਬ ਖ਼ਾਲਸਾ ਜੀ, ਉਨ੍ਹਾਂ ਦੇ ਭਰਾ ਸੂਰਬੀਰ ਬਲਵਾਨ ਜਤੀ ਸਤੀ ਨਿਰਮਲੇ, ਗੁਰੂ ਜੀ ਦੇ ਅਨੰਨਿ ਭਗਤ ਪਿਆਰੇ ਭਾਈ ਉਦੇ ਸਿੰਘ ਸਾਹਿਬ ਜੀ। ਗੁਰੂ ਖ਼ਾਲਸੇ ਜੀ ਦੇ ਪਰਮਪੂਜਨੀਕ ਬਾਲਾਨ ਬਾਲ॥ ਪਿਤਾ, ਧੰਨ ਵਾਹਿਗੁਰੂ ਸਤਿਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੂੰ, ਮੁਲਤਾਨ ਦੇ ਪਿੰਡ ਅਲੀਪੁਰ ਤੋਂ ਸ਼ੁਭ ਕਰਮੀ ਭਾਈ ਮਾਈਦਾਸ ਜੀ ਦੇ ਗੁਰਮੁਖਿ ਸਪੁੱਤ੍ਰ ਭਾਈ ਮਨੀਰਾਮ ਜੀ ਨੇ, ਆਪਣੇ ਇਹ ਪੰਜ ਅਮੋਲਕ ਰਤਨ ਹੀਰੇ ਲਾਲ ਜਵਾਹਰਾਤ ਮੋਤੀ ਪ੍ਰੇਮ ਭੇਟਾ ਕੀਤੇ, ਜੋ ਹੁਣ ਪ੍ਰਕਾਸ਼

ਸਰੂਪ ਬ੍ਰਹਮ ਜੀ'ਚ ਲੀਣ ਹੋ ਕੇ, ਅਸੰਖ ਸੂਰਜਾਂ ਨੂੰ ਪ੍ਰਕਾਸ਼ ਰਹੇ ਹਨ। ਭਾਈ ਬਚਿੱਤ੍ਰ ਸਿੰਘ, ਭਾਈ ਉਦੇ ਸਿੰਘ, ਭਾਈ ਅਨਿਕ ਸਿੰਘ, ਭਾਈ ਅਜਬ ਸਿੰਘ ਤੇ ਭਾਈ ਅਜੈਬ ਸਿੰਘ ਖ਼ਾਲਸਾ ਜੀ। ਗੁਰੂ ਪ੍ਰਮੇਸਰ ਜੀ ਨੇ, ੧ ਵਿਸਾਖ ੧੭੫੬ ਬਿ:ਨੂੰ ਆਪਣੇ ਹੱਥੀਂ ਅੰਮ੍ਰਿਤ ਦੀ ਅਮੋਲਕ ਅਮਰ ਦਾਤਿ ਬਖ਼ਸ਼ ਕੇ ਖ਼ਾਲਸੇ ਸਜਾਏ। ਇਨ੍ਹਾਂ ਪਿਆਰਿਆਂ ਦੀ ਸੂਰਬੀਰਤਾ ਬਹਾਦਰੀ ਨਿਸ਼ਕਾਮ ਸੇਵਾ ਗੁਰੂ ਭਗਤੀ, ਪੰਜਾਂ ਪਾਂਡਵਾਂ ਨਾਲੋਂ ਕਿਤੇ ਵਧੇਰੇ ਸੀ, ਜਿਸ ਕਰਕੇ ਗੁਰੂ ਪ੍ਰਮੇਸਰ ਜੀ ਇਨ੍ਹਾਂ ਦੇ ਪ੍ਰੇਮ ਦੇ ਵਸੀਕਾਰ ਹੋ ਗਏ। ਯਥਾ:- ਤੂ ਭਗਤਾ ਕੈ ਵਸਿ; ਭਗਤਾ ਤਾਣੁ ਤੇਰਾ॥) ਮੇਰੀ ਬਾਂਧੀ.ਭਗਤੁ ਛਡਾਵੈ; ਬਾਂਧੈ ਭਗਤੁ.ਨ ਛੂਟੈ ਮੋਹਿ॥ ਏਕ ਸਮੈ.ਮੋਕਉ ਗਹਿ ਬਾਂਧੈ; ਤਉ ਫੁਨਿ ਮੋ ਪੈ, ਜਬਾਬੁ ਨ ਹੋਇ॥

੧੭੫੮ ਬਿ:ਸੰਮਤ ਨੂੰ, ਸੰਤ ਦੋਖੀ ਬਾਈ ਧਾਰੀਏ ਪਹਾੜੀ ਰਾਜਿਆਂ ਨੇ, ਪਰਮਪਵਿੱਤ੍ਰ ਸ੍ਰੀ ਅਨੰਦਪੁਰ ਸਾਹਿਬ ਜੀ'ਤੇ ਹਮਲਾ ਕਰਕੇ ਘੇਰਾ ਪਾ ਲਿਆ। ਸਾਰੇ ਰਾਜੇ ਇਕੱਠੇ ਹੋਏ। ਹੰਕਾਰੀ ਭੀਮਚੰਦ ਨੇ ਸਾਰਿਆਂ ਨੂੰ ਗਾਲ਼ ਕੱਢ ਕੇ ਕਿਹਾ, "ਅੱਜ ਘੇਰਾ ਘੱਤਿਆਂ ੪੨ ਦਿਨ ਹੋ ਗਏ ਹਨ। ਆਪਾਂ ਜਾਨ ਮਾਲ ਦਾ ਬਹੁਤ ਨੁਕਸਾਨ ਕਰਵਾ ਚੁੱਕੇ ਹਾਂ, ਚੰਗੀ ਗੱਲ ਸੀ ਪਤਿ ਨਾਲ ਘਰੇ ਹੀ ਬੈਠੇ ਰਹਿੰਦੇ, ਆਪਣੀ ਹੁਣ ਪੱਗ ਲਹਿ ਗਈ, ਰੱਜ ਕੇ ਬੇਇੱਜ਼ਤੀ ਹੋ ਗਈ ਹੈ। "ਮੁਰਦਾ ਬੋਲੂ ਖੱਫਣ ਪਾੜੂ, ਅਨੁਸਾਰ ਹੰਕਾਰੀ ਕੇਸਰੀ ਚੰਦ ਨੇ ਅੜਿੰਗ ਕੇ ਦਾਵੇ ਨਾਲ ਕਿਹਾ, "ਜੇ ਮੈਂ ਕੱਲ ਨੂੰ ਸੂਰਜ ਛਿਪਣ ਤੋਂ ਪਹਿਲਾਂ ੨, ਸ੍ਰੀ ਲੋਹਗੜ੍ਹ ਸਾਹਿਬ ਜੀ ਦਾ ਕਿਲਾ ਨਾ ਤੋੜਾਂ, ਤਾਂ ਮੈਂ ਕੁੱਤੀ ਦਾ ਪੁੱਤ ਹੋਵਾਂ। "ਮਸਤ ਹਾਥੀ ਨੂੰ ਸ਼ਰਾਬ ਪਿਆ ਕੇ, ਉਸ ਦੇ ਮੱਥੇ'ਤੇ ਸਾਰ ਲੋਹੇ ਦੀਆਂ ਤਵੀਆਂ, ਢਾਲ਼ ਵਾਂਗ ਬੰਨ੍ਹ ਦਿਤੀਆਂ। ਸ੍ਰੀ ਲੋਹਗੜ੍ਹ ਸਾਹਿਬ ਕਿਲੇ ਨੂੰ ਤੋੜਨ ਲਈ ਡਟਵੀਂ ਤਿਆਰੀ ਕੀਤੀ।

ਇੱਧਰੋਂ ਗੁਰੂ ਪ੍ਰਮੇਸਰ ਜੀ ਨੇ ਸੁੰਦਰ ਸਜੇ ਦੀਵਾਨ'ਚ ਸੁਣਿਆਂ, ਕਿ ਕਾਇਰ ਦੁਨੀਚੰਦ ਲੂਣ ਖਾ ਕੇ, ਹਰਾਮਖੋਰੀ ਕਰਕੇ ਹਰਨ ਹੋ ਗਿਆ ਹੈ। ਯਥਾ:- ਲੂਣੁ ਖਾਇ.ਕਰਹਿ ਹਰਾਮਖੋਰੀ; ਪੇਖਤ ਨੈਨ ਬਿਦਾਰਿਓ॥ ਅਨੰਤ ਸੂਰਜਾਂ ਦੇ ਪ੍ਰਕਾਸ਼ਕ ਗੁਰੂ ਪ੍ਰਮੇਸਰ ਜੀ ਨੇ ਭਾਰੀ ਬੀਰ-ਰਸ ਸਹਿਤ, ਸ੍ਵੈਯਾ॥ ਦੇਹ ਸਿਵਾ.ਬਰ ਮੋਹਿ ਇਹੈ; ਸੁਭ ਕਰਮਨ ਤੇ.ਕਬਹੂੰ ਨ ਟਰੋ॥ ਨ ਡਰੋ.ਅਰਿ ਸੋ ਜਬ ਜਾਇ ਲਰੋ; ਨਿਸਚੈ ਕਰ ਆਪਨੀ ਜੀਤ ਕਰੋ॥ ਅਰੁ ਸਿਖ ਹੌ.ਆਪਨੇ ਹੀ ਮਨ ਕੌ; ਇਹ ਲਾਲਚ.ਹਉ ਗੁਨ ਤਉ ਉਚਰੋ॥ ਜਬ ਆਵ ਕੀ ਅਉਧ.ਨਿਦਾਨ ਬਨੈ; ਅਤ ਹੀ ਰਨ ਮੈ.ਤਬ ਜੂਝ ਮਰੋ॥) ਗਗਨ ਦਮਾਮਾ ਬਾਜਿਓ; ਪਰਿਓ ਨੀਸਾਨੈ ਘਾਉ॥ ਖੇਤੁ ਜੁ ਮਾਂਡਿਓ ਸੂਰਮਾ; ਅਬ ਜੂਝਨ ਕੋ ਦਾਉ॥ ੧॥ ਸੂਰਾ ਸੋ ਪਹਿਚਾਨੀਐ; ਜੁ ਲਰੈ ਦੀਨ ਕੇ ਹੇਤ॥ ਪੁਰਜਾ ਪੁਰਜਾ ਕਟਿ ਮਰੈ; ਕਬਹੂ ਨ ਛਾਡੈ ਖੇਤੁ॥) ਜਉ ਤਉ; ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ; ਗਲੀ ਮੇਰੀ ਆਉ॥ ਇਤੁ ਮਾਰਗਿ; ਪੈਰੁ ਧਰੀਜੈ॥ ਸਿਰੁ ਦੀਜੈ; ਕਾਣਿ ਨ ਕੀਜੈ॥) ਪਹਿਲਾ ਮਰਣੁ ਕਬੂਲਿ; ਜੀਵਣ ਕੀ ਛਡਿ ਆਸ॥ ਹੋਹੁ ਸਭਨਾ ਕੀ ਰੇਣੁਕਾ; ਤਉ ਆਉ ਹਮਾਰੈ ਪਾਸਿ॥ ਆਦਿ ਬੀਰ-ਰਸੀ ਸਬਦ ਗਾ ਕੇ ਅਰਥ ਸੁਣਾਏ।

ਸਿਰ ਧਰ ਕੇ ਤਲੀ'ਤੇ ਆ ਜਾ, ਲੰਘ ਜਾ ਪ੍ਰੇਮ ਦੀ ਗਲੀ। ਸਮੂਹ ਗੁਰਮੁਖਿ ਪਿਆਰੇ ਬੀਰ-ਰਸ'ਚ ਮੱਚ ਉੱਠੇ। ਜਿਹੜੇ ਦੀਵਾਨ'ਚ ਮਗਰ ਦੂਰ ੨ ਤੱਕ ਖੜ੍ਹੇ ਸਨ, ਚਾਅ ਉਤਸ਼ਾਹ ਨਾਲ ਪੂਰਨ ਬੀਰ-ਰਸ ਸਹਿਤ, ਜੰਗੀ ਪੈਂਤੜੇ ਕੱਢਦਿਆਂ ਅਨੇਕ ਪ੍ਰਕਾਰ ਦੀਆਂ ਮਸਤਾਨੀਆਂ ਕਲੋਲਾਂ ਕਰਨ ਲੱਗੇ। ਜਿਨ੍ਹਾਂ ਗੁਰੂ ਪਿਆਰਿਆਂ ਦਾ, ਗੁਰ ਕਉ; ਕੁਰਬਾਨੁ ਜਾਉ ਹਾਂ॥ ਅਨੁਸਾਰ ਗੁਰੂ ਸਾਹਿਬ ਜੀ ਤੋਂ ਕੁਰਬਾਨ ਹੋਣ ਦਾ ਭਾਰੀ ਬੀਰ-ਰਸੀ ਗੰਭੀਰ ਪੂਰਨ ਸੱਚਾ ਆਸ਼ਾ ਸੀ, ਉਨ੍ਹਾਂ ਨੂੰ ਅੰਦਰ ਬਾਹਰ ਗੁਰੂ ਪ੍ਰੀਤਮ ਜੀ ਦੀ ਪੂਰਨ ਪ੍ਰਕਾਸ਼ ਨਿਰਮਲ ਉੱਜਲ ਸੱਚੀ ਜਾਗਤ ਜੋਤਿ ਸਾਖਿਆਤ ਹੋ ਰਹੀ ਸੀ। ਯਥਾ:- ਜਿਮੀ ਜਮਾਨ ਕੇ ਬਿਖੈ; ਸਮੱਸਤ ਏਕ ਜੋਤ ਹੈ॥ ਨ ਘਾਟ ਹੈ.ਨ ਬਾਢ ਹੈ; ਨ ਘਾਟ ਬਾਢ ਹੋਤ ਹੈ॥ ਉਨ੍ਹਾਂ ਨੂੰ ਜੱਗ'ਤੇ ਜਿਉਣ ਸੁਖ ਭੋਗਣ ਦੀ ਰੱਤੀ ਭਰ ਭੀ ਆਸ ਨਹੀਂ ਸੀ। ਮਰਨ ਦੀ ਚਿੰਤਾ ਮਿਟ ਚੁੱਕੀ ਸੀ। ਯਥਾ:- ਮਰਣੈ ਕੀ ਚਿੰਤਾ ਨਹੀ; ਜੀਵਣ ਕੀ ਨਹੀ ਆਸ॥

"ਹੇ ਗੁਰੂ ਪਿਆਰੇ ਖ਼ਾਲਸਾ ਜੀ !ਅੱਜ ਖ਼ਾਲਸੇ ਜੀ ਦੀ ਬੜੀ ਭਾਰੀ ਜਿੱਤ ਹੋਵੇਗੀ, ਦਾਸਨ ਦਾਸ ਦੇ ਸਾਰਦੂਲ ਸ਼ੇਰ ਮਹਾਨ ਬਲਵਾਨ ਧੀਰਜਵਾਨ ਸੂਰਵੀਰ ਬਹਾਦਰ ਅਣਖੀ ਸੂਰਮੇ, ਇੰਦ੍ਰੀ ਜਿਤ; ਪੰਚ ਦੋਖ ਤੇ ਰਹਤ॥) ਸਾਵਧਾਨ ਏਕਾਗਰ ਚੀਤ॥ ਭਾਈ ਬਚਿੱਤ੍ਰ ਸਿੰਘ ਸਾਹਿਬ ਜੀ, ਜਸਵਾਰੀਆਂ ਦੇ ਮਸਤ ਹਾਥੀ ਦੀਆਂ ਤਵੀਆਂ ਵਿੰਨ੍ਹਣਗੇ। ਸੂਰਵੀਰ ਬਹਾਦਰ ਭਾਈ ਉਦੇ ਸਿੰਘ ਸਾਹਿਬ ਜੀ, ਹੰਕਾਰੀ ਕੇਸਰੀ ਚੰਦ ਦਾ ਸਿਰ ਵੱਢ ਕੇ ਲਿਆਉਣਗੇ। ਗੁਰੂ ਪ੍ਰਮੇਸਰ ਜੀ ਦਾ ਸ਼ੁਭ ਸੱਚਾ ਇਲਾਹੀ ਫ਼ੁਰਮਾਨ ਸੁਣ ਕੇ, ਮਹਾਨ ਧੀਰਜਧਾਰੀ ਜੋਧੇ ਬਲਕਾਰੀ ਸਿੰਘ ਸਾਹਿਬਾਨ ਤਮਾਮ ਸਤਸੰਗਤ ਜੀ ਅਤਿਅੰਤ ਉੱਚੀ ਬੀਰ-ਰਸੀ ਗੰਭੀਰਤਾ ਵਾਲੀ ਧੁਨਿ'ਚ, ਜੈਕਾਰੁ ਕੀਓ ਧਰਮੀਆ ਕਾ; ਪਾਪੀ ਕਉ ਡੰਡੁ ਦੀਓਇ॥ ਅਨੁਸਾਰ ਜੈਕਾਰੇ ਗੱਜਾਉਣ ਲੱਗੇ। ਸਾਰਾ ਅਸਮਾਨ ਹੀ ਜੈਕਾਰਿਆਂ ਦੀ ਗੂੰਜ ਨਾਲ ਗੂੰਜ ਉੱਠਿਆ। ਦੁਸ਼ਟ ਪਹਾੜੀਆਂ ਨੂੰ ਕੰਬਣੀ ਛਿੜ ਗਈ। ਕਾਇਰ ਕੰਬ ਕੇ ਭੱਜ ਗਏ। ਜੋਧਿਆਂ ਨੂੰ ਲਾਲੀਆਂ ਚੜ੍ਹ ਗਈਆਂ। ਗੁਰੂ ਪ੍ਰਮੇਸਰ ਜੀ ਦਾ ਇਸ਼ਾਰਾ ਪਾ ਕੇ, ਜੈਕਾਰੇ ਗੱਜਾਉਣੋਂ ਰੁਕੇ, ਸ੍ਰੀ ਹਜ਼ੂਰ ਸੱਚੇ ਸਾਹਿਬ ਜੀ ਦਾ ਇਲਾਹੀ ਫ਼ੁਰਮਾਨ ਮੰਨਣ ਦੀ ਸ਼ੁਭ ਇੱਛਾ ਸਹਿਤ ਸੁਨਣ ਲਈ ਸਾਵਧਾਨ ਹੋਏ। ਯਥਾ:- ਫੁਰਮਾਨੁ ਤੇਰਾ ਸਿਰੈ ਊਪਰਿ; ਫਿਰਿ.ਨ ਕਰਤ ਬੀਚਾਰ॥) ਜਹਾਂ ਤਹਾਂ; ਤੁਮ ਧਰਮ ਬਿਥਾਰੋ॥ ਦੁਸਟ ਦੋਖੀਯਨਿ; ਪਕਰਿ ਪਛਾਰੋ॥ ੪੨॥

ਪੂਰੇ ਗੁਰੂ ਜੀ ਦਾ ਫ਼ੁਰਮਾਨ:- "ਹੇ ਪਰਮ ਪਿਆਰੇ ਬੀਰ ਬਹਾਦਰ ਗੁਰੂ ਖ਼ਾਲਸਾ ਜੀ !ਵੈਰੀ ਹੰਕਾਰ 'ਚ ਅੰਨ੍ਹੇ ਹੋ ਕੇ ਹਮਲਾ ਕਰਨ ਆ ਰਹੇ ਹਨ। ਆਪ ਜੀ ਨੇ ਸ੍ਰੀ ਲੋਹਗੜ੍ਹ ਸਾਹਿਬ ਜੀ ਵਿਖੇ ਸਾਵਧਾਨ ਰਹਿਣਾ, ਜਦੋਂ ਜ਼ਾਲਮ ਨੇੜੇ ਢੁੱਕਣ, ਤਾਂ ਸੀਘਰ ਗੋਲ਼ੇ ਤੀਰ ਗੋਲ਼ੀਆਂ ਚਲਾ ਕੇ ਤਰਥੱਲੀ ਮਚਾ ਦੇਣੀ। ਉਨ੍ਹਾਂ ਦੀ ਜਾਨ ਮਾਲ ਘੋੜੇ ਸ਼ਸਤ੍ਰ ਦਾ ਬਹੁਤ ਭਾਰੀ ਨੁਕਸਾਨ ਹੋਵੇਗਾ, ਪੈਰ ਹਿੱਲ ਜਾਣਗੇ, ਹਫੜਾ ਦਫ਼ੜੀ ਮੱਚ ਜਾਵੇਗੀ, ਮਾਵਾਂ ਨੇ ਪੁੱਤ ਨਹੀਂ ਸਿਆਨਣੇ। ਮੈਦਾਨੇ ਜੰਗ ਯੋਧਿਆਂ ਦੇ ਖ਼ੂਨ, ਫੱਟੜਾਂ, ਧੂਏਂ ਨਾਲ ਭਰ ਜਾਵੇਗਾ। ਇਸ ਹਫ਼ੜਾ ਦਫ਼ੜੀ ਸਮੇਂ, ਭਾਈ ਬਚਿੱਤ੍ਰ ਸਿੰਘ ਸਾਹਿਬ ਜੀ ਬਹਾਦਰੀ ਕਾਰਨਾਮਾ ਕਰਨ। ਮਗਰੋਂ ਗੁਰੂ ਪਿਆਰੇ ਖ਼ਾਲਸੇ ਬਾਹਰ ਨਿਕਲ ਕੇ ਜ਼ਬਰਦਸਤ

ਹੱਲਾ ਬੋਲਣ। ਇੱਧਰੋਂ ਕਿਲੇ ਤੋਂ ਗੋਲ਼ੇ ਗੋਲ਼ੀਆਂ ਤੀਰ ਚਲਾਉਂਦੇ ਰਹਿਣਾ। ਜ਼ਾਲਮਾਂ ਦਾ ਖ਼ਿਆਲ ਕਿਲੇ'ਚੋਂ ਆ ਰਹੇ ਗੋਲ਼ੇ ਗੋਲ਼ੀਆਂ ਦੇ ਬਚਾਅ ਵੱਲ ਹੋਵੇਗਾ। ਸਭ ਦੁਸ਼ਮਣ ਡਰ ਸਹਿਤ ਭੈ ਭੀਤ ਹੋ ਜਾਣਗੇ। ਵਖਤੁ ਵੀਚਾਰੇ; ਸੁ ਬੰਦਾ ਹੋਇ॥ ਅਨੁਸਾਰ ਭਾਈ ਉਦੇ ਸਿੰਘ ਜੀ ਕਿਲੇ'ਚੋਂ ਨਿਕਲ ਕੇ, ਅਤਿਅੰਤ ਉੱਚਾ ਸੁੱਚਾ ਕਾਰਨਾਮਾ ਕਰਨ। "ਪ੍ਰੇਮੀ ਗੁਰਸੇਵਕ ਨੇ, ਅੱਠ ਫ਼ੁੱਟ ਨੌਂ ਇੰਚ ਸੁੰਦਰ ਅਮੋਲਕ ਨਾਗਣੀ ਬਰਛੀ ਤੇ ਅੱਧਾ ਇੰਚ ਘੱਟ ਅੱਠ ਫ਼ੁੱਟ ਲੰਬਾ ਸੁੰਦਰ ਬਰਛਾ ਜਿਸ ਦਾ ਫਲ ਦੋ ਫ਼ੁੱਟ ਨੌਂ ਇੰਚ ਹੈ, ਗੁਰੂ ਪ੍ਰਮੇਸਰ ਜੀ ਦੇ ਮਹਾਨ ਪਰਉਪਕਾਰੀ ਪਰਮਪਵਿੱਤ੍ਰ ਹਸਤ ਕਮਲਾਂ'ਚ ਫੜਾਏ। {ਉਸ ਸਮੇਂ ਦੋਹਾਂ ਦੀ ਕੀਮਤ ੧੭ ਹਜ਼ਾਰ ਸੀ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਜੀ ਵਿਖੇ ਹੁਣ ਦਰਸ਼ਨ ਬਖ਼ਸ਼ ਰਹੇ ਹਨ। }ਗੁਰੂ ਪ੍ਰਮੇਸਰ ਜੀ ਨੇ ਬੜੇ ਹੀ ਪਿਆਰ ਸਤਿਕਾਰ ਨਾਲ ਭਾਈ ਬਚਿੱਤ੍ਰ ਸਿੰਘ ਸਹਿਬ ਜੀ ਨੂੰ ਬੁਲਾਇਆ। ਜੋ ਸੰਜੋਅ ਸ੍ਰੀ ਸਾਹਿਬ ਢਾਲ਼ ਆਦਿ ਸ਼ਸਤ੍ਰ ਸਜਾ ਕੇ ਸਾਵਧਾਨ ਇਕਾਗ੍ਰ ਸਨ।

ਫੁਰਮਾਨੁ ਤੇਰਾ.ਸਿਰੈ ਊਪਰਿ; ਫਿਰਿ.ਨ ਕਰਤ ਬੀਚਾਰ॥ ਤੁਹੀ ਦਰੀਆ.ਤੁਹੀ ਕਰੀਆ; ਤੁਝੈ ਤੇ ਨਿਸਤਾਰ॥ ਅਨੁਸਾਰ ਭਾਈ ਸਾਹਿਬ ਜੀ ਨੇ ਪੂਰਨ ਪਿਆਰ ਸਤਿਕਾਰ ਨਾਲ, ਭਾਰੀ ਬੀਰਤਾ ਸਹਿਤ ਜੰਗੀ ਪੈਂਤੜੇ ਕੱਢਦਿਆਂ, ਹਉ ਫਿਰਉ ਦਿਵਾਨੀ ਆਵਲ ਬਾਵਲ; ਤਿਸੁ ਕਾਰਣਿ ਹਰਿ ਢੋਲੀਐ॥) ਹਉ ਆਕਲ ਬਿਕਲ ਭਈ ਗੁਰ ਦੇਖੇ; ਹਉ ਲੋਟ ਪੋਟ.ਹੋਇ ਪਈਆ॥ ਅਨੁਸਾਰ ਦਿਵਾਨੀ ਮਸਤਾਨੀ ਵਿਸਮਾਦ ਅਵਸਥਾ'ਚ, ਗੁਰੂ ਪ੍ਰਮੇਸਰ ਜੀ ਦੇ ਸੱਚੇ ਚਰਨ-ਕਮਲਾਂ'ਚ ਆ ਕੇ ਹੱਥ ਜੋੜ ਕੇ ਡੰਡਉਤ ਕੀਤੀ। ਯਥਾ:- ਡੰਡਉਤਿ ਬੰਦਨ ਅਨਿਕਬਾਰ; ਸਰਬ ਕਲਾ ਸਮਰਥ॥ ਡੋਲਨ ਤੇ.ਰਾਖਹੁ ਪ੍ਰਭੂ; ਨਾਨਕ.ਦੇ ਕਰਿ ਹਥ॥) ਕਰਿ ਸਾਧੂ ਅੰਜੁਲੀ; ਪੁਨੁ ਵਡਾ ਹੇ॥ ਕਰਿ ਡੰਡਉਤ; ਪੁਨੁ ਵਡਾ ਹੇ॥ ਪਰਮਪੂਜਨੀਕ ਸਤਿਗੁਰੂ ਸੱਚੇ ਪਾਤਿਸਾਹ ਜੀ ਨੇ ਭਾਰੀ ਬੀਰ-ਰਸੀ ਇਲਾਹੀ ਵਿਸਮਾਦ ਹਰਿ ਰੰਗ'ਚ ਥਾਪੜਾ ਦੇ ਕੇ, ਸਿਰ'ਤੇ ਮੇਹਰ ਭਰਿਆ ਹੱਥ ਰੱਖ ਕੇ ਵਿਸਮਾਦ ਹਰਿ ਰੰਗ ਸਹਿਤ ਬੀਰ-ਰਸ ਲੂੰ ੨'ਚ ਭਰ ਦਿਤਾ। ਪਰਮ ਪ੍ਰਸੰਨ ਹੋ ਕੇ, ਅਮੋਲਕ ਨਾਗਣੀ ਬਖ਼ਸ਼ੀ। ਜਿਤੇ ਸਸਤ੍ਰ ਨਾਮੰ॥ ਨਮਸਕਾਰ ਤਾਮੰ॥ ਅਨੁਸਾਰ ਨਮਸਕਾਰ ਕਰਕੇ ਫੜ ਲਈ। ਗੁਰੂ ਪ੍ਰਮੇਸਰ ਜੀ ਨੇ, ਰਾਖਿ ਲੇਹੁ ਨਾਨਕੁ ਜਨੁ ਤੁਮਰਾ; ਜਿਉ ਪਿਤਾ ਪੂਤ ਕਿਰਪਾਲਾ॥ ੪॥ ੧॥ ਅਨੁਸਾਰ ਅਭੈ ਦਾਨ ਦਿੰਦਿਆਂ, ਵਾਰ ਕਰਨ ਦਾ ਢੰਗ ਦੱਸਿਆ, "ਇਸ ਤਰ੍ਹਾਂ ਘੋੜੇ ਦੀਆਂ ਵਾਗਾਂ ਖਿੱਚਣੀਆਂ, ਘੋੜਾ ਸੀਖਭਾਰ ਖੜ੍ਹਾ ਹੋ ਜਾਵੇਗਾ, ਦੋਹਾਂ ਰਕਾਬਾਂ'ਤੇ ਖੜ੍ਹ ਕੇ, ਦੋਹਾਂ ਹੱਥਾਂ ਨਾਲ ਪੂਰਾ ਬਲ ਧਾਰ ਕੇ ਤਵੇ ਵਿੰਨ੍ਹ ਦੇਣੇ। "ਨਮਸਕਾਰ.ਤਾ ਕਉ ਲਖ ਬਾਰ॥ ਅਨੁਸਾਰ ਗੁਰੂ ਪ੍ਰੀਤਮ ਜੀ ਨੂੰ ਰੋਮ ੨ ਕਰਕੇ ਨਮਸਕਾਰ ਕਰਕੇ, ਮਿਸਟ ਬਚਨ ਬੇਨਤੀ ਕਰਉ; ਦੀਨ ਕੀ ਨਿਆਈ॥ ਅਨੁਸਾਰ ਭਾਈ ਸਾਹਿਬ ਜੀ ਨੇ ਖ਼ੂਬ ਮਿੱਠੇ ਬਚਨਾਂ'ਚ ਪ੍ਰੇਮ ਬੇਨਤੀ ਕੀਤੀ, "ਹਰਿ ਹਰਿ ਮੇਲਿ ਮੇਲਿ ਜਨ ਸਾਧੂ; ਹਮ ਸਾਧ ਜਨਾ ਕਾ ਕੀੜਾ॥ ਅਨੁਸਾਰ ਦਾਸਨ ਦਾਸ ਗ੍ਰੀਬ ਆਪ ਜੀ ਦੇ ਪਰਮਪੂਜਨੀਕ ਪਰਮਪਵਿੱਤ੍ਰ ਸੱਚੇ ਚਰਨ-ਕਮਲਾਂ ਦਾ ਕੀੜਾ ਹੈ, ਆਪ ਜੀ ਜੋ ਚਾਹੋਂ ਕਰਵਾ ਸਕਦੇ ਹੋਂ, ਜੇ ਚਾਹੋਂ

ਸੂਰਜ ਦੇ ਟੁਕੜੇ ਕਰ, ਕਰਵਾ ਦੇਵੋਂ, ਖੰਡਾਂ ਬ੍ਰਹਮੰਡਾਂ'ਤੇ ਆਪ ਜੀ ਦਾ ਹੁਕਮ ਚੱਲ ਰਿਹਾ ਹੈ, ਆਪ ਜੀ ਨੇ ਆਪਣੇ ਦਾਸਨ ਦਾਸ ਦੀ ਲਾਜ ਪਤਿ ਰੱਖਣੀ ਜੀ। ਆਪਣੇ ਅਣਜਾਣ ਬੱਚੇ ਨੂੰ ਹੰਕਾਰ ਤੋਂ ਭੀ ਬਚਾ ਕੇ ਰੱਖਣਾ ਜੀ। ਯਥਾ:- ਜਨ ਨਾਨਕ ਕੀ ਲਜ ਪਾਤਿ ਗੁਰੂ ਹੈ; ਸਿਰੁ ਬੇਚਿਓ ਸਤਿਗੁਰ ਆਗੇ॥ "ਪੂਰਨ ਬਖ਼ਸ਼ਿਸ਼ ਪ੍ਰਾਪਤ ਕਰਕੇ, ਬੜੇ ਚਾਅ ਉਤਸ਼ਾਹ ਨਾਲ ਗਰਜ ਕੇ ਕਿਹਾ, "। ਪਉੜੀ॥ ਖੰਡਾ ਪ੍ਰਿਥਮੈ ਸਾਜਿ ਕੈ; ਜਿਨ ਸਭ ਸੈਸਾਰੁ ਉਪਾਇਆ॥ ਬ੍ਰਹਮਾ ਬਿਸਨ ਮਹੇਸ ਸਾਜਿ; ਕੁਦਰਤੀ ਦਾ ਖੇਲੁ ਰਚਾਇ ਬਣਾਇਆ॥ ਸਿੰਧ ਪਰਬਤ ਮੇਦਨੀ; ਬਿਨੁ ਥੰਮ੍ਾ ਗਗਨਿ ਰਹਾਇਆ॥ ਸਿਰਜੇ ਦਾਨੋ ਦੇਵਤੇ; ਤਿਨ ਅੰਦਰਿ.ਬਾਦੁ ਰਚਾਇਆ॥ ਤੈ ਹੀ.ਦੁਰਗਾ ਸਾਜਿ ਕੈ; ਦੈਤਾ ਦਾ ਨਾਸੁ ਕਰਾਇਆ॥ ਤੈਥੋ ਹੀ.ਬਲੁ ਰਾਮੁ ਲੈ; ਨਾਲ ਬਾਣਾ ਦਹਸਿਰੁ ਘਾਇਆ॥ ਤੈਥੋ ਹੀ.ਬਲੁ ਕ੍ਰਿਸਨ ਲੈ; ਕੰਸੁ ਕੇਸੀ ਪਕੜਿ ਗਿਰਾਇਆ॥ ਬਡੇ ਬਡੇ ਮੁਨਿ ਦੇਵਤੇ; ਕਈ ਜੁਗ ਤਿਨੀ ਤਨੁ ਤਾਇਆ॥ ਕਿਨੀ ਤੇਰਾ.ਅੰਤੁ ਨ ਪਾਇਆ॥ ਆਪ ਜੀ ਦੇ ਬਖ਼ਸ਼ੇ ਵਿਸਮਾਦ ਅਤੋਟ ਬਲ ਮਹਾਨ ਕ੍ਰਿਪਾ, ਕ੍ਰਿਪਾ ਹੀ ਕ੍ਰਿਪਾ ਦੁਆਰਾ, ਦਾਸਨ ਦਾਸ ਗ੍ਰੀਬ ਮਸਤ ਹਾਥੀ ਨੂੰ ਮਾਰ ਕੇ ਭਜਾ ਦੇਵੇਗਾ ਜੀ। "ਪਰਮਪੂਜਨੀਕ ਸੱਚੇ ਚਰਨ-ਕਮਲਾਂ'ਤੇ ਮੱਥਾ ਟੇਕਿਆ, ਘੋੜੇ'ਤੇ ਅਸਵਾਰ ਹੋਣ ਸਮੇਂ, ਗੁਰੂ ਪ੍ਰਮੇਸਰ ਜੀ ਤੇ ਸਮੂਹ ਸਿੰਘ ਸਾਹਿਬਾਨ ਜੀ ਨੇ ਜੈਕਾਰੇ ਗੱਜਾਏ। ਆਗਿਆ ਆਵੈ; ਆਗਿਆ ਜਾਇ॥ ਅਨੁਸਾਰ ਮਸਤ ਹਾਥੀ ਦੀਆਂ ਤਵੀਆਂ ਵਿਨ੍ਹੰਣ, ਮਾਰ ਕੇ ਭੱਜਾਉਣ ਲਈ, ਸਾਰਦੂਲ ਸ਼ੇਰ ਵਾਂਗ ਜੈਕਾਰੇ ਗੱਜਾਉਂਦਿਆਂ, ਸ੍ਰੀ ਲੋਹਗੜ੍ਹ ਸਾਹਿਬ ਕਿਲੇ'ਚ ਜਾਇ ਪ੍ਰਵੇਸ਼ੇ। ਇਨ੍ਹਾਂ ਤੋਂ ਮਗਰੋਂ ਮਹਾਨ ਸੂਰਬੀਰ ਅਤੀਰਥ ਜੋਧੇ ਬਾਬੇ ਉਦੇ ਸਿੰਘ ਸਹਿਬ ਜੀ ਨੂੰ ਉਪ੍ਰੋਕਤ ਅਮੋਲਕ ਬਰਛਾ ਬਖ਼ਸ਼ਿਆ ਤੇ ਫ਼ੁਰਮਾਇਆ:- "ਮਸਤ ਹਾਥੀ ਦੀਆਂ ਸਖ਼ਤ ਲੋਹੇ ਦੀਆਂ ਤਵੀਆਂ ਵਿੰਨ੍ਹ ਕੇ ਪਿੱਛੇ ਮੋੜਨ ਤੋਂ ਮਗਰੋਂ, ਗੁਰੂ ਘਰ'ਤੇ ਚੜ੍ਹ ਕੇ ਆਏ ਦੋਸ਼ੀਆਂ ਦੀ ਬਹੁਤ ਬਰਬਾਦੀ ਹੋਵੇਗੀ। ਸਭ ਦੇ ਧੀਰਜ ਹਿੱਲ ਜਾਣਗੇ। ਮੈਦਾਨੇ ਜੰਗ ਬੜਾ ਹੀ ਭਿਆਨਕ ਹੋ ਜਾਵੇਗਾ, ਜ਼ਾਲਮਾਂ ਨੂੰ ਆਪਣੀ ਹਾਰ ਤੇ ਬਰਬਾਦੀ ਦੀ ਬਹੁਤ ਹੀ ਨਮੋਸ਼ੀ ਹੋਵੇਗੀ। ਇਧਰੋਂ ਗੁਰੂ ਪਿਆਰੇ ਖ਼ਾਲਸੇ ਕਿਲੇ'ਚੋਂ ਗੋਲ਼ੇ ਤੀਰਾਂ ਦੀ ਵਰਖਾ ਕਰਦੇ ਹੋਣਗੇ, ਨਾਲ ਹੀ ਬਾਹਰ ਨਿਕਲ ਕੇ ਬੜੀ ਹੀ ਸੂਰਮਗਤੀ ਨਾਲ ਧਰਮ ਜੰਗ ਕਰਦੇ ਹੋਣਗੇ। ਆਪ ਜੀ ਨੇ ਇਸ ਸਮੇਂ ਬਾਹਰ ਨਿਕਲ ਕੇ ਕੇਸਰੀਚੰਦ ਨੂੰ ਵੰਗਾਰਨਾ, ਉਸ ਦਾ ਵਾਰ ਖਾਲੀ ਜਾਵੇਗਾ। ਝੱਟ ਪੱਟ ਸਿਰ ਕਲਮ ਕਰਕੇ, ਕਿਲੇ'ਚ ਵਾਪਿਸ ਆ ਜਾਣਾ। "ਇਹ ਸੁਣ ਕੇ, ਗੁਰ ਕਉ; ਕੁਰਬਾਨੁ ਜਾਉ ਹਾਂ॥) ਗੁਰ ਅਪੁਨੇ ਊਪਰਿ; ਬਲਿ ਜਾਈਐ॥ ਅਨੁਸਾਰ ਗੁਰੂ ਪ੍ਰੀਤਮ ਜੀ ਨੂੰ ਸੀਸ ਅਰਪ ਕੇ ਪ੍ਰਸੰਨ ਕਰਨ ਵਾਲੇ ਸਿਰਲੱਥ ਯੋਧੇ ਨੇ ਮਨ ਬਾਣੀ ਰੋਮ ੨ ਕਰਕੇ ਅਨਿਕ ਬਾਰ ਨਮਸਕਾਰ ਕੀਤੀ। ਹਰਿ ਜਨੁ ਊਤਮੁ ਭਗਤੁ ਸਦਾਵੈ; ਆਗਿਆ ਮਨਿ ਸੁਖੁ ਪਾਈ॥ ਅਨੁਸਾਰ ਆਗਿਆ ਮੰਨਦਿਆਂ ਸਭ ਦੇ ਦੇਖਦਿਆਂ, ਰੋਮ ੨ ਦੇ ਧਿਆਨ ਪ੍ਰੇਮ ਨਾਲ ਗੁਰੂ ੨ ਜਪਦਿਆਂ ਸ੍ਰੀ ਲੋਹਗੜ੍ਹ ਸਾਹਿਬ ਜੀ ਵਿਖੇ ਜਾ ਕੇ ਗੁਰੂ ਰੂਪ ਗੁਰੂ ਖ਼ਾਲਸੇ ਜੀ ਨੂੰ ਗੁਰ ਫ਼ਤੇਹ ਗੱਜਾਈ।

ਗੁਰੂ ਪ੍ਰਮੇਸਰ ਜੀ ਉੱਚੀ ਪਹਾੜੀ'ਤੇ ਬਾਬਾ ਆਲਮ ਸਿੰਘ ਮਦਨ ਸਿੰਘ ਕੋਠਾ ਸਿੰਘ ਸੰਗਤ

ਸਿੰਘ ਸੰਤ ਸਿੰਘ ਸਾਹਿਬ ਜੀ ਆਦਿ ਆਪਣੇ ਮੁਖੀ ਮੁਸਾਹਿਬ ਵੱਡੇ ਔਹਦੇਦਾਰ ਸਿੰਘ ਸਾਹਿਬਾਨ ਜੀ ਸਮੇਤ, ਧਰਮਯੁੱਧ ਜਿੱਤਣ ਲਈ ਮੈਦਾਨੇ ਜੰਗ ਨੂੰ ਤੱਕ ਰਹੇ ਹਨ। ਯਥਾ:- ਮੈ ਹੋ; ਪਰਮ ਪੁਰਖ ਕੋ ਦਾਸਾ॥ ਦੇਖਨਿ ਆਯੋ; ਜਗਤ ਤਮਾਸਾ॥

ਇੱਧਰੋਂ ਪਹਾੜੀਆਂ ਨੇ ਮਸਤ ਹਾਥੀ ਨੂੰ ਸ਼ਰਾਬ ਨਾਲ ਅੰਨ੍ਹਾ ਕਰਕੇ, ਲੋਹੇ ਦੀ ਸੰਜੋਅ ਪਾ ਕੇ ਢਕ ਦਿਤਾ, ਸੁੰਡ ਨਾਲ ਸਿੱਧੀ ਤਲਵਾਰ ਬੰਨ੍ਹ ਦਿਤੀ। ਹੰਕਾਰੀ ਕੇਸਰੀਚੰਦ ਨੇ ਇੱਕ ਲੱਖ ਸਤਵਿੰਜਾ ਹਜ਼ਾਰ ਫ਼ੌਜ ਨਾਲ ਜ਼ਬਰਦਸਤ ਹੱਲਾ ਕੀਤਾ, ਜੋਧਿਆਂ 'ਚ ਬੀਰਰਸ ਭਰਨ ਲਈ ਧੌਂਸੇ ਢੋਲ ਵਾਜੇ ਬੰਸਰੀਆਂ ਵਜਾਏ, ਮਾਰ ਲੌ ਮਾਰ ਲੌ ਕਰਦੇ ਰੌਲ਼ਾ ਪਾਉਂਦੇ ਆ ਰਹੇ ਸਨ, ਸ਼ਸਤ੍ਰ ਪਕੜ ਕੇ, ਕੁੱਦਦੇ ਪੈਂਤੜੇ ਕੱਢਦੇ, ਘੋੜੇ'ਤੇ ਚੜ੍ਹ ਕੇ ਨਾਚ ਕਰਦੇ, ਗੋਲ਼ੀਆਂ ਚਲਾਉਂਦੇ ਗਾਲ਼ਾ ਸੌਹਾਂ ਖਾ ਕੇ ਇਹ ਪਰਨ ਕਰਦੇ, "ਘੇਰਾ ਘੱਤਿਆਂ ੪੨ ਦਿਨ ਹੋ ਗਏ ਹਨ, ਅੱਜ ਸ੍ਰੀ ਲੋਹਗੜ੍ਹ ਸਾਹਿਬ ਜੀ ਤੋੜ ਕੇ ਮੱਲ ਲੈਣੇ ਹਨ। "ਦੋਹਾਂ ਤਰਫ਼ਾਂ ਤੋਂ ਗੋਲ਼ੀਆਂ ਚੱਲਣ ਲੱਗੀਆਂ, ਕਟਾ ਵੱਢੀ ਸ਼ੁਰੂ ਹੋ ਗਈ। ਹਾਥੀ ਦੇ ਦੋਹਾਂ ਪਾਸਿਆਂ ਤੋਂ ਚੋਬਾਂ ਮਾਰ ਰਹੇ ਸਨ। ਜਿਸ ਕਰਕੇ ਸਿੱਧਾ ਜਾ ਕੇ, ਸ੍ਰੀ ਲੋਹਗੜ੍ਹ ਸਾਹਿਬ ਜੀ ਦਾ ਸਖ਼ਤ ਦਰਵਾਜਾ ਭੰਨ ਦੇਵੇ। "ਅਸੀਂ ਕਿਲੇ'ਚ ਪ੍ਰਵੇਸ਼ ਹੋ ਕੇ ਸੁਰੱਖਿਅਤ ਹੋ ਕੇ ਜੰਗ ਕਰੀਏ। ਮਾਨੋ ਇਹ ਜਿੱਤ ਦੀ ਸਾਈ ਵਧਾਈ ਹੋਵੇਗੀ। ਹੁਣ ਗੁਰੂ ਪ੍ਰਮੇਸਰ ਜੀ ਨੂੰ ਹਰ ਹਾਲਤ'ਚ ਅਨੰਦਪੁਰ ਸਾਹਿਬ ਜੀ ਤੋਂ ਕੱਢ ਕੇ ਹੀ ਦਮ ਲਵਾਂਗੇ। "ਮਾਨੋ ਸੂਰਜ ਨੂੰ ਪਕੜਨਾ ਚਾਹੁੰਦੇ ਹਨ। ਆਪਣੇ ਕਾਲ਼ ਨੂੰ ਉੱਚੀ ੨ ਅਵਾਜ਼ਾਂ ਮਾਰ ਰਹੇ ਹਨ।

ਸ੍ਰੀ ਲੋਹਗੜ੍ਹ ਸਾਹਿਬ ਜੀ ਦੇ ਕਿਲੇ'ਚ, ਜੱਥੇਦਾਰ ਬੀਰ ਬਹਾਦਰ ਭਾਈ ਨਾਹਰ ਸਿੰਘ ਭਾਈ ਸ਼ੇਰ ਸਿੰਘ ਸਾਹਿਬ ਜੀ ਹਨ। ਵਾਹਿਗੁਰੂ ਗੁਰੂ ਪ੍ਰਮੇਸਰ ਜੀ ਨੇ ਤੋਪਾਂ ਜੰਗੀ ਸਮਾਨ ਆਪਣੇ ਸੂਰਬੀਰ ਬਲਕਾਰੀ ਯੋਧੇ ਕਿਲੇ'ਚ ਤਿਆਰ ਬਰ ਤਿਆਰ ਸਾਵਧਾਨ ਕਰ ਦਿਤੇ। ਗੁਰੂ ਸਾਹਿਬ ਜੀ ਦੇ ਹੁਕਮ ਅਨੁਸਾਰ ਜ਼ਾਲਮ ਨੇੜੇ ਢੁਕੇ ਤਾਂ ਗੁਰੂ ਸਾਹਿਬ ਜੀ ਦੇ ਯੋਧਿਆਂ ਨੇ ਤੋਪਾਂ ਗੋਲ਼ੀਆਂ ਤੀਰ ਚਲਾ ਕੇ ਸਭ ਦੇ ਪੈਰ ਹਿਲਾ ਦਿਤੇ। ਅੰਦਰੋਂ ਬੈਠਿਆਂ ਐਸੀ ਮਾਰ ਮੱਚਾਈ, ਹੌਲ਼ੇ ਕਰ ਦਿਤੇ, ਉਪ੍ਰੰਤ ਉੱਮਲ ਲੱਥੇ ਜੋਧੇ ਮਾਰੂ ਬੱਜਿਆ॥ ਅਨੁਸਾਰ ਗੁਰੂ ਸਾਹਿਬ ਜੀ ਦੇ ਲਾਲ, ਕਿਲੇ'ਚੋਂ ਨਿਕਲ ਕੇ ਮੈਦਾਨੇ ਜੰਗ ਅੰਦਰ, ਸੀਹਾਂ ਵਾਂਗੂ ਗੱਜਨ; ਸਭੇ ਸੂਰਮੇ॥ ਅਨੁਸਾਰ ਸਾਰਦੂਲ ਸ਼ੇਰਾਂ ਵਾਂਗੂੰ ਗੱਜੇ। ਯਥਾ:- ਹੱਥੀ ਤੇਗਾਂ ਪਕੜਿ ਕੈ; ਰਣ ਭਿੜੇ ਕਰਾਰੇ॥ ਕਦੇ.ਨ ਨੱਠੇ ਜੁੱਧ ਤੇ; ਜੋਧੇ ਜੁਝਾਰੇ॥ ਦਿਲ ਵਿੱਚ ਰੋਹ ਬਢਾਇ ਕੈ; ਮਾਰਿ ਮਾਰਿ ਪੁਕਾਰੇ॥ ਜ਼ਾਲਮ ਥਰ ੨ ਕੰਬਦੇ ਹਰਨਾਂ ਵਾਂਗੂੰ ਭੱਜੇ। ਭਾਈ ਬਚਿੱਤ੍ਰਸਿੰਘ ਸਾਹਿਬ ਜੀ ਪਹਿਲਾਂ ਤਾਂ ਕਿਲੇ'ਚ ਸੁਰੱਖਿਅਤ ਖੜ੍ਹੇ ਰਹੇ, ਜਦੋਂ ਹਾਥੀ ਨੇੜੇ ਆਇਆ, ਰਣ ਤੱਤਾ ਦੇਖ ਕੇ ਬੜਾ ਭਾਰੀ ਹੁਲਾਸ ਹੋਇਆ। ਰਣੁ ਦੇਖਿ; ਸੂਰੇ ਚਿਤ ਉਲਾਸ॥ ਕਿਲੇ ਅੰਦਰ ਜੰਗੀ ਪੈਂਤੜੇ ਕੱਢਦਿਆਂ, ਅਨੇਕ ਪ੍ਰਕਾਰ ਦੀ ਕਠਨ ਕਸਰਤ ਕਰਕੇ, ਸ੍ਰੀਰ ਨੂੰ ਖ਼ੂਬ ਗਰਮ ਕੀਤਾ। ਭਰਵੱਟੇ ਚੜ੍ਹ ਗਏ, ਮੁੱਛਾਂ ਨੂੰ ਤਾਅ ਦੇ ਕੇ ਕੁੰਢੀਆਂ ਕਰ ਲਈਆਂ। ਬਲਵਾਨ ਘੋੜੇ'ਤੇ ਚੜ੍ਹ ਕੇ, ਘੋੜੇ ਨੂੰ ਕਿਲੇ ਅੰਦਰ ਭਜਾ ਕੇ ਖ਼ੂਬ ਗਰਮ ਕਰਕੇ ਬਾਹਰ ਨਿਕਲੇ, ਭਾਰੀ ਬੀਰ-ਰਸ ਨਾਲ ਮੋਰ ਵਾਂਗ ਨਚਾਇਆ, ਘੋੜਾ ਭੀ ਲੱਗਾ ਕੰਡਿਆਲਾ ਚੱਬਣ, ਮਾਨੋ ਜ਼ਾਲਮ ਨੂੰ ਚੱਬਣਾ ਚਾਹੁੰਦਾ ਹੈ। ਮਾਨੋ ਮਹਾਂਕਾਲ ਜੀ ਨੇ ਭਾਈ ਸਾਹਿਬ ਜੀ

ਦਾ ਸਰੂਪ ਧਾਰਿਆ ਹੈ। ਜੰਗੀ ਪੈਂਤੜੇ ਕੱਢਦਿਆਂ ਮਹਾਂ ਜੇਤੂਆਂ ਵਾਲੇ ਢੰਗ ਨਾਲ, ਅਤਿਅੰਤ ਹੀ ਫ਼ੁਰਤੀ ਨਾਲ ਅਕਸ ਮਾਤ੍ਰ ਹਾਥੀ ਦੇ ਅੱਗੇ ਚਲੇ ਗਏ। ਹਾਥੀ ਨੂੰ ਮਹਾਨ ਭਿਆਨਕ ਮਹਾਂਕਾਲ ਰੂਪ ਦਿਸ ਰਹੇ ਹਨ, ਵਾਹ ਭਾਈ ਵਾਹ, ਗੁਰੂ ਸਾਹਿਬ ਜੀ ਦੇ ਪਿਆਰੇ ਲਾਲ ਜੀ !ਆਪ ਜੀ ਦੀਆਂ ਰੀਸਾਂ ਨਹੀਂ ਹੋ ਸਕਦੀਆਂ, ਨਾ ਮੇਟੀਆਂ ਮਿਟਣਗੀਆਂ; ਪੈੜਾਂ ਕਰਗੇ ਗੁਰੂ ਦੁਲਾਰੇ।) ਦਾਗੇ ਹੋਹਿ ਸੁ ਰਨ ਮਹਿ ਜੂਝਹਿ; ਬਿਨੁ ਦਾਗੇ ਭਗਿ ਜਾਈ॥ ਅਨੁਸਾਰ ਹਾਥੀ ਦੇ ਵਾਰ ਤੋਂ ਬਚਾਅ ਕੇ, ਜਿਉਂ ਹੀ ਘੋੜੇ ਦੀਆਂ ਵਾਗਾਂ ਖਿੱਚੀਆਂ, ਖ਼ੂਬ ਫ਼ੁਰਤੀਲਾ ਘੋੜਾ ਪਿਛਲੇ ਪੈਰਾਂ'ਤੇ ਖੜ੍ਹਾ ਹੋ ਗਿਆ, ਅਕਸ ਮਾਤ੍ਰ ਹੀ ਰਕਾਬਾਂ'ਤੇ ਖੜ੍ਹ ਕੇ, ਮਸਤ ਹਾਥੀ ਦੇ ਮੱਥੇ'ਚ ਨਾਗਣੀ ਗੱਡ ਕੇ ਖਿੱਚ ਲਈ। ਜੁੱਗ ੨ ਜੀਵੇ ਵੀਰ। ਗਈ ਤਵੇ ਨੂੰ ਚੀਰ। ਵਾਹੁ ੨ ਗੁਰੂ ਕੇ ਵੀਰ। ਤੇਰੀ ਮਹਿਮਾ ਗਹਿਰ ਗੰਭੀਰ। ਜੁੱਗ ੨ ਜੀਵੇ ਵੀਰ। ਮਸਤ ਹਾਥੀ ਦੀਆਂ ਚੰਘਿਆੜਾਂ ਨਿਕਲ ਗਈਆਂ, ਸ਼ਰਾਬ ਮਸਤੀ ਸਭ ਲਹਿ ਗਈ। ਦੁੱਖ ਨਾਲ ਪੀੜਤ ਹਾਥੀ ਨੇ ਪਿੱਛੇ ਨੂੰ ਮੂੰਹ ਮੋੜ ਲਿਆ। ਭਾਈ ਸਾਹਿਬ ਜੀ ਨੇ ਪਿੱਛਿਓਂ ਨਾਗਣੀ ਖੁਭੋ ਦਿਤੀ, ਪਹਾੜੀ ਫ਼ੌਜ ਨੂੰ ਲਿਤਾੜਦਾ ਪਿੱਛੇ ਨੂੰ ਭੱਜਿਆ, ਇਸ ਲਈ ਅੱਜ ਤੱਕ ਕਹਾਵਤ ਹੈ, ਜਸਵਾਰੀਆਂ ਦਾ ਹਾਥੀ ਪੁੱਠਾ ਪੈ ਗਿਆ।) ਐਸੀ ਭਗਤਿ ਗੋਵਿੰਦ ਕੀ; ਕੀਟਿ ਹਸਤੀ ਜੀਤਾ॥ ਅਨੁਸਾਰ ਇਸ ਅਦੁਤੀ ਬੀਰਾਂ ਬਹਾਦਰਾਂ ਵਾਲੇ ਕਾਰਨਾਮੇ ਤੋਂ ਪਿੱਛੋਂ, ਭਾਈ ਸਾਹਿਬ ਜੀ ਕਿਲੇ ਅੰਦਰ ਆ ਗਏ। ਕਿਉਂ ਜੋ ਗੁਰੂ ਪ੍ਰਮੇਸਰ ਜੀ ਦਾ ਹੁਕਮ ਸੀ"ਤੁਸੀਂ ਇਹ ਧਰਮ ਕਾਰਜ ਕਰਕੇ ਕਿਲੇ ਅੰਦਰ ਆ ਜਾਣਾ, ਕਿਉਂ ਜੋ ਆਪ ਜੀ ਦਾ ਬਹੁਤ ਬਲ ਲੱਗ ਜਾਵੇਗਾ। "

ਐਸੀ ਕਮਾਲ ਜਮਾਲ ਭਰੀ ਬਹਾਦਰੀ ਮਗਰੋਂ, ਭਾਈ ਬਚਿੱਤ੍ਰ ਸਿੰਘ ਸਾਹਿਬ ਜੀ ਨੇ ਗੁਰਦੇਵ ਮਾਤਾ ਗੁਰਦੇਵ ਪਿਤਾ; ਗੁਰਦੇਵ ਸੁਆਮੀ ਪਰਮੇਸੁਰਾ॥ ਗੁਰੂ ਪ੍ਰਮੇਸਰ ਜੀ ਨੂੰ ਪੂਰਨ ਪ੍ਰੇਮ ਅਦਬ ਸਤਿਕਾਰ ਨਾਲ ਮੱਥਾ ਟੇਕਿਆ, ਗੁਰੂ ਪ੍ਰਮੇਸਰ ਜੀ ਨੇ ਅਤਿਅੰਤ ਹੀ ਖ਼ੁਸ਼ੀ ਕੀਤੀ, ਪਿਆਰ ਨਾਲ ਥਾਪੜਾ ਦੇ ਕੇ ਘੁੱਟ ਕੇ ਛਾਤੀ ਨਾਲ ਲਾ ਲਏ। ; ਹਰਿ ਮਿਲਿਓ ਲਾਇ 'ਝਪੀੜਾ॥ ('ਜੱਫੀ) ਆਪਣੀ ਸੱਚੀ ਜੋਤਿ'ਚ ਮਿਲਾ ਲਏ। ਯਥਾ:- ਗੁਰੂ ਸਿਖੁ.ਸਿਖੁ ਗੁਰੂ ਹੈ; ਏਕੋ ਗੁਰ ਉਪਦੇਸੁ ਚਲਾਏ॥) ਜਿਉ ਜਲ ਮਹਿ; ਜਲੁ ਆਇ ਖਟਾਨਾ॥ ਤਿਉ ਜੋਤੀ ਸੰਗਿ; ਜੋਤਿ ਸਮਾਨਾ॥ ਮਿਟਿ ਗਏ ਗਵਨ; ਪਾਏ ਬਿਸ੍ਰਾਮ॥ ਨਾਨਕ ਪ੍ਰਭ ਕੈ; ਸਦ ਕੁਰਬਾਨ॥) ਹਰਿ ਕੇ ਸੰਗ; ਬਸੇ ਹਰਿ ਲੋਕ॥ ਤਨੁ ਮਨੁ ਅਰਪਿ.ਸਰਬਸੁ ਸਭੁ ਅਰਪਿਓ; ਅਨਦ ਸਹਜ ਧੁਨਿ ਝੋਕ॥) ਖ਼ਾਲਸਾ ਗੁਰੂ; ਗੁਰੂ ਖ਼ਾਲਸਾ।) ਖ਼ਾਲਸਾ ਮੇਰੋ; ਰੂਪ ਹੈ ਖ਼ਾਸ॥ ਖ਼ਾਲਸੇ ਮਹਿ; ਹੌਂ ਕਰੌਂ ਨਿਵਾਸ॥) ਖ਼ਾਲਸਾ ਮੇਰੋ; ਸਤਿਗੁਰ ਪੂਰਾ॥ ਖ਼ਾਲਸਾ ਮੇਰੋ; ਸੱਜਨ ਸੂਰਾ॥) ਹੌਂ ਖ਼ਾਲਸੇ ਕਾ; ਖ਼ਾਲਸਾ ਮੇਰੋ॥ ਓਤ ਪੋਤ; ਸਾਗਰ ਬੂੰਦੇਰੋ॥ ਭਾਵੇਂ ਸਰੂਪ ਦੋ ਹਨ ਪਰ ਜੋਤਿ ਇੱਕ ਹੈ, ਅਦੁਤੀ ਕੁਰਬਾਨੀ ਬਾਰੇ ਅੱਗੇ ਪੜ੍ਹੋ

ਮਹਾਨ ਧੀਰਜਧਾਰੀ ਸੂਰਬੀਰ ਬਲਕਾਰੀ ਬਾਬੇ ਉਦੇ ਸਿੰਘ ਸਾਹਿਬ ਜੀ ਨੇ ਕੇਸਰੀਚੰਦ ਦਾ ਸਿਰ ਵੱਢਣਾ:- ਵੱਡੇ ਭਰਾਤਾ ਜੀ ਦੇ ਹਾਥੀ ਦੀਆਂ ਤਵੀਆਂ ਵਿੰਨ੍ਹਣ ਤੋਂ ਮਗਰੋਂ, ਸਰਬੱਤ ਖ਼ਾਲਸੇ ਜੀ ਨੇ ਖ਼ੂਬ ਜੈਕਾਰੇ ਗੱਜਾਏ। ਰਣੰ ਜੀਤਿ ਆਏ॥ ਜਯੰ ਗੀਤ ਗਾਏ॥ ਗੁਰੂ ਪ੍ਰਮੇਸਰ ਜੀ ਦੇ ਇਲਾਹੀ

ਹੁਕਮ ਅਨੁਸਾਰ ਬਾਬੇ ਉਦੇ ਸਿੰਘ ਸਾਹਿਬ ਜੀ ਨੇ ਆਪਣੇ ਸ੍ਰੀਰ ਨੂੰ ਸ਼ਸਤ੍ਰ ਅਭਿਆਸ ਕਰਕੇ ਖ਼ੂਬ ਗਰਮ ਕੀਤਾ। ਮੁੜ੍ਹਕਾ ਨਿਚੁੜਨ ਲੱਗ ਗਿਆ। ਬਲਵਾਨ ਘੋੜੇ'ਤੇ ਅਸਵਾਰ ਹੋ ਕੇ, ਰਣ-ਤੱਤੇ'ਚ ਆਏ। ਜੰਗੀ ਪੈਂਤੜੇ ਅਨੁਸਾਰ ਫ਼ੁਰਤੀਲੇ ਘੋੜੇ ਨੂੰ ਮੋਰ ਵਾਂਗ ਨਚਾ ਕੇ ਗਰਮ ਕੀਤਾ। ਘੋੜੇ ਨੂੰ ਤੇਜ਼ ਦੌੜਾ ਕੇ ਅਕਸ ਮਾਤ੍ਰ ਹੰਕਾਰੀ ਕੇਸਰੀ ਚੰਦ ਦੇ ਸਾਹਮਣੇ ਜਾ ਕੇ ਵੰਗਾਰਿਆ। ਨਿਰਾਹਾਰ ਨਿਰਵੈਰ ਸੁਖਦਾਈ॥) ਸਤਿਗੁਰੁ ਪੁਰਖੁ ਨਿਰਵੈਰੁ ਹੈ; ਆਪੇ ਲਏ ਜਿਸੁ ਲਾਇ॥ ਅਨੁਸਾਰ ਤੂੰ ਅਕਾਰਣ, ਨਿਰਵੈਰ ਪੁਰਖ ਭਗਵੰਤ ਰੂਪ ਸਤਿਗੁਰੂ ਸਾਹਿਬ ਜੀ'ਤੇ ਚੜ੍ਹ ਕੇ ਆਇਆ ਹੈਂ। ਨਿਰਦੋਸ਼ ਦਰਵੇਸ਼ ਸਿੰਘਾਂ ਨੂੰ ਤੀਰਾਂ ਨਾਲ ਸ਼ਹੀਦ ਜਾਂ ਜ਼ਖਮੀ ਕਰ ਰਿਹਾ ਹੈਂ। ਤਕੜਾ ਹੋ ਕੇ ਵਾਰ ਕਰ। "ਜਿਵੇਂ ਸੱਪ ਦੀ ਪੂਛ ਨੱਪਣ ਤੋਂ ਗੁੱਸੇ ਨਾਲ ਉਲਟ ਕੇ ਡੰਗ ਮਾਰਦਾ ਹੈ, ਤਿਵੇਂ ਹੰਕਾਰੀ ਨੇ ਬਾਬੇ ਜੀ ਦੇ ਤੀਰ ਮਾਰਿਆ, ਘੋੜੇ ਦੇ ਤਾਹਰੂ'ਚ ਵੱਜਿਆ। ਬਾਬੇ ਜੀ ਦਾ ਵਾਲ਼ ਭੀ ਵਿੰਗਾ ਨ ਹੋਇਆ। ਯਥਾ:- ਵਿਚਿ; ਕਰਤਾ ਪੁਰਖੁ ਖਲੋਆ॥ ਵਾਲੁ; ਨ ਵਿੰਗਾ ਹੋਆ॥ ਜਿਵੇਂ ਅਕਾਸ਼ੀ ਬਿਜਲੀ ਤੇਜ਼ੀ ਨਾਲ ਡਿੱਗਦੀ ਹੈ, ਤਿਵੇਂ ਬਾਬੇ ਜੀ ਨੇ ਅਤਿਅੰਤ ਹੀ ਤੇਜ਼ੀ ਨਾਲ ਤਿੱਖੀ ਤਲਵਾਰ ਦੇ ਇੱਕੋ ਵਾਰ ਨਾਲ, ਹੰਕਾਰੀ ਦਾ ਸਿਰ ਵੱਢ ਦਿਤਾ। ਯਥਾ:- ਦੁਸਟ ਦੋਖੀਯਨਿ; ਪਕਰਿ ਪਛਾਰੋ॥ ਅਕਸ ਮਾਤ੍ਰ ਤੁਰੰਤ ਹੀ ਬਰਛੇ'ਚ ਪਰੋ ਕੇ, ਕਿਲੇ'ਚ ਵਾਪਿਸ ਆ ਗਏ। ਇਸ ਮਹਾਨ ਸੂਰਬੀਰਤਾ ਬਹਾਦਰੀ ਦੇ ਕੌਤਕ ਨੂੰ ਤੱਕ ਕੇ, ਗੁਰੂ ਪ੍ਰਮੇਸਰ ਜੀ ਤੇ ਸਰਬੱਤ ਖ਼ਾਲਸੇ ਜੀ ਨੇ ਜੈਕਾਰੇ ਹੀ ਜੈਕਾਰੇ ਗੱਜਾਏ। ਭਾਈ ਮੋਹਕਮ ਸਿੰਘ ਸਾਹਿਬ ਜੀ ਨੇ ਹਾਥੀ ਦਾ ਸੁੰਡ ਵੱਢ ਦਿਤਾ। ਘਾਇਲ ਪਾਗ਼ਲ ਹੋ ਕੇ ਪਿਛਾਂਹ ਨੂੰ ਭੱਜ ਗਿਆ। ਪਹਾੜੀਆਂ ਦੀ ਹਾਰ ਹੋਣ ਤੋਂ, ਗੁਰੂ ਪ੍ਰਮੇਸਰ ਜੀ ਉੱਚੀ ਪਹਾੜੀ ਤੋਂ ਉੱਤ੍ਰ ਕੇ, ਸੁੰਦਰ ਮੰਦਰ'ਚ, ਸੁੰਦਰ ਪਲੰਘ'ਤੇ, ਸੱਚੇ ਚਰਨ ਧਰਤੀ'ਤੇ ਧਰ ਕੇ ਬੈਠੇ ਹਨ। ਵਿਸਮਾਦ ਰੰਗ'ਚ ਪੜ੍ਹ ਰਹੇ ਹਨ। ਭਈ ਜੀਤ ਮੇਰੀ॥ ਕ੍ਰਿਪਾ ਕਾਲ ਕੇਰੀ॥ ਗੁਰੂ ਪ੍ਰਮੇਸਰ ਜੀ ਦੇ ਪਰਮਪਵਿੱਤ੍ਰ ਦਰਸ਼ਨਾਂ ਦੇ ਖ਼ਾਸ ਪ੍ਰੇਮੀ, ਸਾਰਾ ਦਿਨ ਬਹਾਦਰੀ ਨਾਲ ਜੰਗ ਕਰਕੇ ਪਰਮਪਵਿੱਤ੍ਰ ਸ਼ੁਭ ਸੱਚੇ ਦਰਸ਼ਨਾਂ ਨੂੰ ਆਏ। ਇਤਨੇ ਨੂੰ ਬਾਬੇ ਉਦੇ ਸਿੰਘ ਸਾਹਿਬ ਜੀ ਨੇ ਆ ਕੇ ਜੈਕਾਰਾ ਗੁਰ ਫ਼ਤੇਹ ਗੱਜਾਈ। ਹੰਕਾਰੀ ਦਾ ਸੀਸ ਗੁਰੂ ਪ੍ਰਮੇਸਰ ਜੀ ਦੇ ਸਾਹਮਣੇ ਸੁੱਟ ਦਿਤਾ। ਗੁਰੂ ਪ੍ਰਮੇਸਰ ਜੀ ਭਾਰੀ ਬੀਰ-ਰਸ ਸਹਿਤ ਪਲੰਘ ਤੋਂ ਉੱਠੇ, ਸਿਰ ਨੂੰ ਠੇਡੇ ਮਾਰੇ ਤੇ ਫ਼ੁਰਮਾਇਆ, "ਨਰ ਚਾਹਤ ਕਛੁ ਅਉਰ; ਅਉਰੈ ਕੀ ਅਉਰੈ ਭਈ॥ ਚਿਤਵਤ ਰਹਿਓ ਠਗਉਰ; ਨਾਨਕ.ਫਾਸੀ ਗਲਿ ਪਰੀ॥) ਹਰਿ ਜੀਉ, ਅਹੰਕਾਰੁ ਨ ਭਾਵਈ; ਵੇਦ ਕੂਕਿ ਸੁਣਾਵਹਿ॥) (ਨੱਕਿ, ਨੱਥਾਂ) ਜੋ.ਅਸਮਾਨਿ ਨ ਮਾਵਨੀ; ਤਿਨ ਨਕਿ ਨਥਾ ਪਾਇ॥) ਬਡੇ ਬਡੇ ਅਹੰਕਾਰੀਆ; ਨਾਨਕ.ਗਰਬਿ ਗਲੇ॥ ਅਨੁਸਾਰ ਹੇ ਪਿਆਰੇ ਖ਼ਾਲਸਾ ਜੀ!ਇਹ ਅਤਿ ਹੰਕਾਰੀ ਸੀ। ਹੰਕਾਰੀਆਂ ਨੂੰ ਮਾਰ ਕੇ ਅੱਜ ਆਪ ਜੀ ਨੇ ਖ਼ਾਲਸਾ ਆਦਰਸ਼ ਪ੍ਰਗਟ ਕਰ ਦਿਖਲਾਇਆ ਹੈ। ਪਿਆਰੇ ਖ਼ਾਲਸੇ ਜੀ ਦੀ ਅਮਰ ਕਹਾਣੀ ਜੁੱਗੋ ਜੁੱਗ ਅਟੱਲ ਰਹੇਗੀ।" ਮੇਰੈ ਮਨਿ ਤਨਿ ਪ੍ਰੀਤਿ ਲਗਾਈ ਸਤਿਗੁਰਿ; ਹਰਿ ਮਿਲਿਓ ਲਾਇ ਝਪੀੜਾ॥ ਅਨੁਸਾਰ ਆਪਣੇ ਖ਼ਾਸ ਸਰੂਪ ਪਿਆਰੇ ਉਦੇ ਸਿੰਘ ਸਾਹਿਬ ਜੀ ਨੂੰ, ਆਪਣੀ ਛਾਤੀ ਨਾਲ ਲਾ ਕੇ ਘੁੱਟ ਕੇ ਪਿਆਰ ਦਿਤਾ

ਤੇ ਕਿਹਾ, "ਨਿਹਾਲ!ਨਿਹਾਲ!ਨਿਹਾਲ!ਭਾਈ ਉਦੇ ਸਿੰਘ ਜੀ ਦੀ ਕਰਨੀ ਉੱਚੀ ਹੈ ਅੰਬਰਾਂ ਤੋਂ, ਮਹਾਨ ੨ ਹੈ ਪੀਰਾਂ ਪੈਗੰਬਰਾਂ ਤੋਂ। ਇਨ੍ਹਾਂ ਦਾ ਨਾ ਕੋ ਹਾਣੀ, ਜੁੱਗੋ ਜੁੱਗ ਚੱਲੂਗੀ ਕਹਾਣੀ। "

ਵਾਹਿਗੁਰੂ ਸੱਚੇ ਸਤਿਗੁਰੂ ਸਾਹਿਬ ਜੀ ਦੇ ਪਰਮ ਪਿਆਰੇ ਸਤਿਕਾਰੇ ਸਾਜੇ ਨਿਵਾਜੇ ਧੰਨ ਭਾਈ ਬਚਿੱਤ੍ਰ ਸਿੰਘ ਸਾਹਿਬ ਜੀ ਦੀ ਗੁਰਾਂ ਹਿਤ ਅਮਰ ਸੁੱਚੀ ਉੱਚੀ ਸ਼ਹੀਦੀ:- ਪਰਮਪੂਜਨੀਕ ਸੱਚੇ ਸਤਿਗੁਰੂ ਦਸਵੇਂ ਪਾਤਿਸਾਹ ਜੀ ਨੇ, ਪੰਜ ਪੋਹ ਨੂੰ ਸ੍ਰੀ ਅਨੰਦਗੜ੍ਹ ਸਾਹਿਬ ਜੀ ਤਿਆਗੇ। ਆਪ ਜੀ ਨੇ ਮਹਾਨ ਬਲਵਾਨ ਭਾਈ ਬਚਿੱਤ੍ਰਸਿੰਘ ਸਾਹਿਬ ਜੀ, ਸੌ ਸਿੰਘਾਂ ਦੇ ਜੱਥੇਦਾਰ ਥਾਪ ਕੇ, ਆਪਣੇ ਤੋਂ ਪਹਿਲਾਂ ਬਾਹਰ ਭੇਜੇ। ਇਉਂ ਹੋਰ ਭੀ ਜੱਥੇ ਭੇਜੇ, ਜਿਸ ਦਾ ਭਾਵ ਇਹ ਸੀ ਕਿ ਜਿਹੜੇ ਵੈਰੀ ਸਾਹਮਣੇ ਆਉਣ, ਉਨ੍ਹਾਂ ਨਾਲ ਘਮਸਾਨ ਦਾ ਯੁੱਧ ਕਰਕੇ, ਮਾਰ ਕੇ ਰਾਹ ਸਾਫ਼ ਕੀਤਾ ਜਾਵੇ। ਦੁਸ਼ਮਣ, ਗੁਰੂ ਜੀ ਨੂੰ ਗ੍ਰਿਫਤਾਰ ਜਾਂ ਸ਼ਹੀਦ ਕਰਨਾ ਚਾਹੁੰਦੇ ਸਨ। ਸੱਚੇ ਸਤਿਗੁਰੂ ਸਾਹਿਬਾਨ ਜੀ ਦੇ ਦੁਲਾਰੇ, ਦੁਸ਼ਮਣਾਂ ਨੂੰ ਮਾਰ ੨ ਕੇ ਪਿਛਾੜ ਰਹੇ ਸਨ। ਸੱਚੇ ਸਤਿਗੁਰੂ ਸਾਹਿਬ ਜੀ ਦੇ ਹੁਕਮ ਅਨੁਸਾਰ ਭਾਈ ਸਾਹਿਬ ਜੀ ਰੋਪੜ ਦੀ ਤਰਫ਼ ਆ ਰਹੇ ਸਨ। ਪਿੰਡ ਮਲਕਪੁਰ ਰੰਘੜਾਂ ਦੀ ਜੂਹ'ਚ, ਰੋਪੜੀਏ ਮਲੇਰੀਏ ਪਠਾਣਾਂ, ਮਲਕਪੁਰੀਏ ਰੰਘੜਾਂ ਨਾਲ ਟਾਕਰਾ ਹੋਇਆ। ਜਿਸ'ਚ ਸੱਚੇ ਸਤਿਗੁਰੂ ਸਾਹਿਬ ਜੀ ਦੇ ਸੂਰਬੀਰ ਬਲਕਾਰੀ ਹਿਤਕਾਰੀ ਪਿਆਰੇ ਲਾਲਾਂ ਨੇ ਗੁਰੂ ਜੀ ਦਾ ਬਲ ਪਾ ਕੇ, ਪੁਰਜਾ ਪੁਰਜਾ ਕਟਿ ਮਰੈ; ਕਬਹੂ ਨ ਛਾਡੈ ਖੇਤੁ॥ ਅਨੁਸਾਰ ਵੈਰੀਆਂ ਦੇ ਡੱਕਰੇ ੨ ਕਰ ਦਿਤੇ। ਮਰਨ ਮਾਰਨ ਤੋਂ ਬਿਨਾ ਹੋਰ ਕੋਈ ਚਾਰਾ ਨਹੀਂ ਸੀ, ਕਿਉਂਕਿ ਗੁਰੂ ਪ੍ਰਮੇਸਰ ਜੀ, ਗੁਰੂ ਸੰਗਤ ਜੀ ਇਸੇ ਰਸਤੇ ਪਿੱਛੇ ਆ ਰਹੇ ਸਨ। ਰਾਹ ਸਾਫ਼ ਕਰਨਾ ਅਤਿਅੰਤ ਹੀ ਜ਼ਰੂਰੀ ਸੀ। ਇਸ ਧਰਮ ਜੰਗ'ਚ ਜ਼ਾਲਮਾਂ ਦੁਸ਼ਮਣਾਂ ਦਾ ਘਣਾ ਨੁਕਸਾਨ ਹੋਇਆ। ਜਿਹੜੇ ਭੱਜ ਗਏ ਉਹ ਹੀ ਬਚੇ, ਬਾਕੀ ਪੂਰਨ ਬਹਾਦਰ ਸਿੰਘਾਂ ਨੇ, ਕੱਟ ੨ ਕੇ ਰਸਤਾ ਸਾਫ਼ ਕਰ ਦਿਤਾ। ਸਾਢੇ ਸੱਤ ਮਹੀਨੇ ਦੇ ਭੁੱਖੇ ਸੂਰਬੀਰ ਬਹਾਦਰ ਸਿੰਘਾਂ ਦੀ ਪੂਰਨ ਬਹਾਦਰੀ ਬਾਰੇ ਕੀ ਕਹੀਏ?ਸ੍ਰੀ ਅਨੰਦਪੁਰ ਸਾਹਿਬ ਜੀ ਤੋਂ ਰੋਪੜ ਤੱਕ ਸੂਰਬੀਰਾਂ ਨੇ ਇੱਕ ਲੱਖ ਵੈਰੀ ਲਿਟਾ ਦਿਤੇ। ਇਸ ਧਰਮਯੁੱਧ'ਚ, ਧਰਮਵੀਰ ਗੁਰੂ ਪਿਆਰੇ ਭਾਈ ਬਚਿੱਤ੍ਰ ਸਿੰਘ ਸਾਹਿਬ ਜੀ ਗੰਭੀਰ ਜ਼ਖ਼ਮੀ ਹੋ ਗਏ।

ਪਿੱਛੇ ਆ ਰਹੇ ਜੱਥੇ ਦੇ ਜੱਥੇਦਾਰ, ਸਾਹਿਬਜ਼ਾਦਾ ਬਾਬਾ ਅਜੀਤ ਸਿੰਘ ਸਾਹਿਬ ਜੀ, ਬਾਬਾ ਬੁੱਢਾ ਸਿੰਘ ਸਾਹਿਬ ਜੀ ਬਾਬਾ ਮਦਨ ਸਿੰਘ ਸਾਹਿਬ ਜੀ ਨੇ ਘਾਇਲ ਭਾਈ ਬਚਿੱਤ੍ਰ ਸਿੰਘ ਸਾਹਿਬ ਜੀ ਨੂੰ, ਕੋਟਲਾ ਨਿਹੰਗਖਾਂ ਜੀ ਦੇ ਕਿਲੇ'ਚ ਲੈ ਆਂਦਾ। ਦਲੇਰ ਮਰਦ ਨਿਹੰਗਖਾਂ ਜੀ ਨੇ ਵਿਚਾਰਿਆ ਕਿ ਭਾਈ ਸਾਹਿਬ ਜੀ ਦੀ ਸੇਵਾ ਬੜੀ ਹੀ ਦੁਰਲੱਭ ਹੈ, ਜੇ ਨੌਕਰਾਂ ਨੂੰ ਸੇਵਾ'ਚ ਲਗਾਇਆ ਤਾਂ ਭੇਦ ਖੁੱਲ੍ਹ ਜਾਵੇਗਾ, ਇਸ ਲਈ ਘਰ ਵਾਲੀ, ਅਤੀ ਪਿਆਰੀ ਨੇਕ ਸਾਊ ਸਪੁੱਤ੍ਰੀ ਬੀਬੀ ਮੁਮਤਾਜ ਜੀ ਨੂੰ, ਭਾਈ ਸਾਹਿਬ ਜੀ ਦੀ ਸ਼ੁਭ ਸੱਚੀ ਸੇਵਾ'ਚ ਲਾਇਆ। ਸਿੰਘ ਸਾਹਿਬ ਜੀ ਨੇ ਜਸਵਾਰੀਆਂ ਦੇ ਹਾਥੀ ਦੀਆਂ ਤਵੀਆਂ ਵਿੰਨ੍ਹੀਆਂ ਸਨ, ਇਸ ਲਈ ਇਨ੍ਹਾਂ ਦੀ ਬਹੁਤ ਪ੍ਰਸਿੱਧੀ ਸੀ। ਹੁਣ ਦਰਸ਼ਨ ਤੇ

ਸੇਵਾ ਕਰਕੇ, ਬੀਬੀ ਜੀ ਦੇ ਵਿਕਾਰ ਹੀ ਮਿਟ ਗਏ, ਵਿਸਮਾਦ ਅਵਸਥਾ'ਚ ਲੀਣ ਹੋ ਗਏ, ਜਿਵੇਂ ਲੋਹਾ ਪਾਰਸ ਨੂੰ ਛੂਹ ਕੇ ਸੋਨਾ ਬਣ ਜਾਂਦਾ ਹੈ, ਇਸ ਤਰ੍ਹਾਂ ਪੂਰਨ ਪਦ ਨੂੰ ਪ੍ਰਾਪਤ, ਭਾਈ ਸਾਹਿਬ ਜੀ ਦੇ ਸ੍ਰੀਰ'ਤੇ ਫੱਟ ਬਹੁਤ ਜ਼ਿਆਦਾ ਸਨ, ਸ੍ਰੀਰ'ਤੇ ਇਤਨੇ ਕਸ਼ਟਾਂ ਸਮੇਂ ਹਾਇ ਸੀ ਕਹਿਣ ਦੀ ਬਜਾਏ, ਭਾਈ ਸਾਹਿਬ ਜੀ ਰੋਮ ੨ ਕਰਕੇ ਸਿਮਰਨ ਸਬਰ ਸ਼ੁਕਰ ਵਿਸਮਾਦ ਰੰਗ'ਚ ਲੀਣ ਸਨ। ਸੱਚੇ ਸਤਿਗੁਰੂ ਸਾਹਿਬ ਜੀ ਦੇ ਅਪਾਰ ਪ੍ਰੇਮ'ਚ ਲੀਣ ਐਸੀ ਪੂਰਨ ਅਗਮ ਵਿਸਮਾਦ ਨਿਰਬਿਕਾਰ ਨਿਰਹੰਕਾਰ ਅਵਸਥਾ ਦੇਖ ਕੇ, ਬੀਬੀ ਮੁਮਤਾਜ ਜੀ ਦੇ ਅੰਦਰ ਵਾਹਿਗੁਰੂ ਮੰਤ੍ਰ ਦਾ ਜਾਪ ਅੰਦਰ ਆਪੇ ਹੋਣ ਲੱਗਾ, ਵਿਸਮਾਦ ਨਿਹਾਲ ਦਿਵਾਨੇ ਮਸਤਾਨੇ ਹੋ ਗਏ। ਯਥਾ:- ਭਇਆ ਦਿਵਾਨਾ ਸਾਹ ਕਾ; ਨਾਨਕੁ ਬਉਰਾਨਾ॥

ਅਨਤ ਕਲਾਵਾਨ ਸਦ ਸਦਾ ਮੇਹਰਵਾਨ ਸਤਿਗੁਰੂ ਸੱਚੇ ਪਾਤਿਸਾਹ ਜੀ ਪਿੱਛੇ ੨ ਆ ਰਹੇ ਸਨ। ਪਤਾ ਲੱਗਣ ਤੋਂ, ੭ ਪੋਹ ਨੂੰ ਕਿਲੇ'ਚ ਪਹੁੰਚ ਕੇ ਭਾਈ ਸਾਹਿਬ ਜੀ ਨੂੰ ਦਰਸ਼ਨ ਬਖ਼ਸ਼ੇ, ਸੀਸ'ਤੇ ਹੱਥ ਫੇਰਿਆ, ਲੱਖਾਂ ਖ਼ੁਸ਼ੀਆਂ ਦੀਆਂ ਪਾਤਿਸ਼ਾਹੀਆਂ ਬਖ਼ਸ਼ੀਆਂ। ਯਥਾ:- ਲਖ ਖੁਸੀਆ ਪਾਤਿਸਾਹੀਆ; ਜੇ ਸਤਿਗੁਰੁ ਨਦਰਿ ਕਰੇਇ॥ ੭ ਪੋਹ ਸਾਰਾ ਦਿਨ ਸੱਚੇ ਸਤਿਗੁਰੂ ਸਾਹਿਬ ਜੀ, ਪ੍ਰੇਮੀ ਨਿਹੰਗਖਾਂ ਸੂਰਬੀਰ ਬਹਾਦਰ ਸ਼ੇਰ ਦਲੇਰ ਦੇ ਕਿਲੇ'ਚ ਰਹੇ। ਬੀਬੀ ਮੁਮਤਾਜ ਜੀ ਨੇ, ਸੱਚੇ ਸਤਿਗੁਰੂ ਸਾਹਿਬ ਜੀ ਦੇ ਸੱਚੇ ਚਰਨ- ਕਮਲਾਂ'ਤੇ ਮੱਥਾ ਰੱਖਿਆ, ਬਿਨਵੰਤਿ ਨਾਨਕੁ.ਗੁਰ ਚਰਣ ਲਾਗੇ; ਵਾਜੇ ਅਨਹਦ ਤੂਰੇ॥ ਵਾਲੀ ਅਵਸਥਾ ਹੋ ਗਈ। ਬੀਬੀ ਜੀ ਨੇ ਕਿਹਾ, "ਹੇ ਅੱਬਾ ਜਾਨ!ਮੈਂ ਸ਼ਾਦੀ ਨਹੀਂ ਕਰਾਉਣੀ, ਮੇਰੀ ਸ਼ਾਦੀ ਦਾ ਖਰਚ ਮੈਨੂੰ ਦੇ ਦਿਉ, ਮੈਂ, ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਅੱਲਾਤਾਲਾ ਗੁਰੂ ਪ੍ਰਮੇਸਰ ਜੀ ਨੂੰ ਮੱਥਾ ਟੇਕਣਾ ਹੈ।"ਪਿਤਾ ਜੀ ਦੇ ਧਨ ਦੇਣ ਤੋਂ, ਨੇਕ ਸਾਊ ਬੀਬੀ ਜੀ ਨੇ ਪੂਰਨ ਪ੍ਰੇਮ ਸਹਿਤ, ਦੇਵਾਨ ਦੇਵ॥ ਸੱਚੇ ਸਤਿਗੁਰੂ ਸਾਹਿਬ ਜੀ ਦੇ ਸੱਚੇ ਚਰਨ-ਕਮਲਾਂ'ਚ ਧਨ ਰੱਖ ਕੇ ਮੱਥਾ ਟੇਕਿਆ। ਯਥਾ:- ਹਉ ਮਨੁ ਅਰਪੀ.ਸਭੁ ਤਨੁ ਅਰਪੀ; ਅਰਪੀ ਸਭਿ ਦੇਸਾ॥ ਹਉ ਸਿਰੁ ਅਰਪੀ.ਤਿਸੁ ਮੀਤ ਪਿਆਰੇ; ਜੋ ਪ੍ਰਭ ਦੇਇ ਸਦੇਸਾ॥ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਨੇ ਬਹੁਤ ੩ ਖ਼ੁਸ਼ੀ ਕੀਤੀ ਤੇ ਕਿਹਾ, "ਨਿਹਾਲ!ਨਿਹਾਲ!ਨਿਹਾਲ!"ਸ੍ਰੀ ਸਾਹਿਬ ਢਾਲ ਕਟਾਰ ਬਖ਼ਸ਼ੀ। ਅੰਤਰਜਾਮੀ ਸੱਚੇ ਸਤਿਗੁਰੂ ਸਾਹਿਬ ਜੀ ਨੇ ਵਿਚਾਰਿਆ, ਪ੍ਰੇਮੀ ਖਾਂ ਜੀ ਨੇ ਮੈਨੂੰ ਬਾਹਰ ਨਹੀਂ ਜਾਣ ਦੇਣਾ। ਇੱਥੇ ਰਹਿਣ'ਚ ਇਸ ਦਾ ਨੁਕਸਾਨ ਹੈ। ੮ ਪੋਹ ਨੂੰ ਤੜਕੇ ਡੇਢ ਵਜੇ ਸਿੰਘਾਂ ਸਮੇਤ ਕਿਲੇ'ਚੋਂ ਬਾਹਰ ਆ ਗਏ। ਰੋਪੜੀਏ ਥਾਣੇਦਾਰ ਜਾਫਰਅਲੀ ਖਾਂ ਨੇ ਸਵੇਰੇ ਪੰਜ ਵਜੇ ਘੇਰਾ ਪਾ ਲਿਆ। ਤਲਾਸ਼ੀ ਹੋਈ, ਜਿਸ ਕਮਰੇ'ਚ ਭਾਈ ਬਚਿੱਤ੍ਰਸਿੰਘ ਸਾਹਿਬ ਜੀ ਸਨ। ਗੁਰੂ ਪਿਆਰੇ ਨਿਹੰਗਖਾਂ ਜੀ ਨੇ ਕਿਹਾ, "ਇਸ ਕਮਰੇ'ਚ ਮੇਰੀ ਧੀ ਤੇ ਜਵਾਈ ਹਨ। "ਇਹ ਸੁਣ ਕੇ ਥਾਣੇਦਾਰ ਨੇ ਇਸ ਕਮਰੇ ਦੀ ਤਲਾਸ਼ੀ ਨ ਲਈ। ਗੁਰੂ ਪ੍ਰੇਮੀ ਖਾਂ, ਥਾਣੇਦਾਰ ਨਾਲ ਬਾਹਰ ਆ ਗਿਆ।

ਬੀਬੀ ਮੁਮਤਾਜ ਜੀ ਨੇ, ਸੂਰਬੀਰ ਬਹਾਦਰ ਭਾਈ ਬਚਿੱਤ੍ਰ ਸਿੰਘ ਸਾਹਿਬ ਜੀ ਦੇ ਸੱਚੇ ਚਰਨ-ਕਮਲਾਂ'ਤੇ ਮੱਥਾ ਰੱਖ ਕੇ, ਦੀਵਾਨੀ ਮਸਤਾਨੀ ਵਿਸਮਾਦ ਨਿਰਵਿਕਾਰ ਅਵਸਥਾ'ਚ ਕਿਹਾ, "ਮੇਰੇ ਪਰਮਪੂਜਨੀਕ ਪਤੀ ਭਾਈ ਬਚਿੱਤ੍ਰ ਸਿੰਘ ਸਾਹਿਬ ਜੀ ਹਨ। "ਮਾਤਾ ਜੀ ਨੇ ਬਹੁਤ ਵਰਜਿਆ, ਹਕੂਮਤ ਦਾ ਡਰ ਭੀ ਦਿਤਾ ਤੇ ਕਿਹਾ, "ਤੇਰਾ ਪਿਤਾ ਤੈਨੂੰ ਮਾਰੇਗਾ। "ਪਰ ਗੁਰਮੁਖਿ ਬੀਬੀ ਜੀ ਨੇ, ਬੇਪਰਵਾਹ ਸਦਾ ਰੰਗਿ ਹਰਿ ਕੈ; ਜਾ ਕੋ ਪਾਖੁ ਸੁਆਮੀ॥ ਅਨੁਸਾਰ ਬੇਪ੍ਰਵਾਹੀ ਨਾਲ ਕਿਹਾ, "ਮੇਰੇ ਪਿਤਾ ਜੀ ਨੇ ਆਪ ਥਾਣੇਦਾਰ ਨੂੰ ਕਿਹਾ, ਮੈਂ ਪਿਤਾ ਜੀ ਦੇ ਕਹੇ ਅਨੁਸਾਰ ਹੀ ਭਾਈ ਸਾਹਿਬ ਜੀ ਨੂੰ ਆਪਣੇ ਪਤੀ ਪ੍ਰਮੇਸਰ ਜੀ ਕਰਕੇ ਮੰਨ ਲਿਆ ਹੈ। " ਐਸਾ ਕਿਉਂ ਹੋਇਆ?ਭਾਈ ਬਚਿੱਤ੍ਰ ਸਿੰਘ ਸਾਹਿਬ ਜੀ, ਖ਼ੁਦਾ ਅੱਲਾ ਪਾਕ ਜ਼ਾਹਰ ਪੀਰ ਗੁਰੂ ਲਈ ਜੂਝ ਕੇ ਮਰਣਾਊ ਸੇਜ'ਤੇ ਪਏ, ਮੀਤੁ ਕਰੈ; ਸੋਈ ਹਮ ਮਾਨਾ॥ ਅਨੁਸਾਰ ਰਜਾ'ਚ ਰਾਜੀ, ਰੋਮ ੨ ਕਰਕੇ ਸਿਮਰਨ'ਚ ਲੀਣ, ਨਿਰਭਉ ਨਿਰਵੈਰੁ ਨਿਰਾਲੇ ਦਗਦੇ ਅੰਗਿਆਰ ਵਾਂਗ ਪੂਰਨ ਬ੍ਰਹਮਗਿਆਨ'ਚ ਲੀਣ ਸਨ। ਪੂਰਨ ਪ੍ਰੇਮਾ-ਭਗਤੀ ਸਹਿਤ, ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਅਸੰਖ ਸਰੂਪ ਅੰਦਰ ਬਾਹਰ ਦਿਸ ਰਹੇ ਸਨ। ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਨਿਰਗੁਨ ਬ੍ਰਹਮ ਜੀ ਦੇ ਅਸੰਖ ਪ੍ਰਕਾਸ਼, ਪ੍ਰਕਾਸ਼ ਹੀ ਪ੍ਰਕਾਸ਼, ਪੂਰਨ ਵਿਸਮਾਦਤਾਈ ਬਖ਼ਸ਼ ਰਹੇ ਸਨ। ਭਾਈ ਸਾਹਿਬ ਜੀ ਦੇ ਬਿਸਮਾਦ ਨੂਰ ਦਾ ਬਿਸਮਾਦ ਪ੍ਰਕਾਸ਼ ਹੀ ਐਸਾ ਸੀ, ਕਿ ਗੁਰਮੁਖਿ ਦਿਲ ਵਾਲੇ ਭੋਲੇ ਨਿਸ਼ਕਪਟ ਸੁੰਦਰ ਬੀਬੀ ਜੀ ਸੇਵਾ ਕਰਕੇ, ਵਿਸ਼ੇ ਵਾਸ਼ਨਾ ਮੇਟ ਕੇ ਨਿਹਾਲ ਹੋਏ। ਜੋ ਕੀਨ੍ਹੀ ਕਰਤਾਰਿ; ਸਾਈ ਭਲੀ ਗਲ॥ ਅਨੁਸਾਰ ਸੂਰਬੀਰ ਬਹਾਦਰ ਭਾਈ ਸਾਹਿਬ ਜੀ ਸ਼ਨੀਵਾਰ, ੯ ਪੋਹ ੧੭੬੧ ਬਿ:ਨੂੰ ਸੱਚੇ ਸਤਿਗੁਰੂ ਸਾਹਿਬ ਜੀ ਦੇ ਧਿਆਨ ਸਿਮਰਨ'ਚ ਲੀਣ, ਸੱਚੇ ਸਤਿਗੁਰੂ ਸਾਹਿਬ ਜੀ ਹਿਤ ਸੱਚੀ ਸ਼ਹੀਦੀ ਪਾ ਕੇ, ਆਗਿਆ ਆਵੈ; ਆਗਿਆ ਜਾਇ॥ ਨਾਨਕ ਜਾ ਭਾਵੈ; ਤਾ ਲਏ ਸਮਾਇ॥ ੬॥ ਅਨੁਸਾਰ ਗੁਰੂ ਚਰਨ-ਕਮਲਾਂ 'ਚ ਲੀਣ ਹੋ ਗਏ।

ਬਹਾਦਰ ਸ਼ੇਰ ਦਲੇਰ ਸੂਰਵੀਰ ਪ੍ਰੇਮੀ ਚੌਧਰੀ ਨਿਹੰਗਖਾਂ ਮਰਦ ਜੀ ਨੇ, ਭਾਈ ਗੁਰਸਾ ਸਿੰਘ ਜੀ ਗੂਹਣੀਆਂ, ਭਾਈ ਬੱਗਾ ਸਿੰਘ ਜੀ ਤਰਖਾਣ ਨੂੰ ਬੁਲਾ ਕੇ, ਦੱਖਣ ਤਰਫ਼ ਕਿਲੇ'ਚ ਖ਼ੂਹੀ ਪਾਸ, ਭਾਈ ਸਾਹਿਬ ਜੀ ਦਾ ਪੂਰਨ ਪਿਆਰ ਸਤਿਕਾਰ ਸਹਿਤ ਸਸਕਾਰ ਕਰ ਦਿਤਾ। ਗੁਰਮੁਖਿ ਬੀਬੀ ਮੁਮਤਾਜ ਜੀ ਰਾਤ ਦਿਨ ਬੰਦਗੀ ਕਰਦੇ, ਸ੍ਰੀ ਭੱਠੇ ਸਾਹਿਬ ਜੀ ਤੇ ਭਾਈ ਬਚਿੱਤ੍ਰ ਸਿੰਘ ਸਾਹਿਬ ਜੀ ਦੇ ਸਸਕਾਰ ਸਥਾਨ ਦੀ ਸੇਵਾ ਪੂਜਾ ਨਿਤਾ ਪ੍ਰਤੀ ਕਰਦੇ ਰਹਿੰਦੇ। ਗੁਰੂ ਪ੍ਰਮੇਸਰ ਜੀ ਦੇ ਬਖ਼ਸ਼ੇ ਸ਼ਸਤ੍ਰਾਂ ਦਾ ਪੂਜਣ ਹਰ ਸਮੇਂ ਕਰਦੇ ਰਹਿੰਦੇ, ਬੇਅੰਤ ਸਿੱਖ ਸੰਗਤਾਂ ਪਰਮਪੂਜਨੀਕ ਸ਼ਸਤ੍ਰਾਂ ਦੇ ਪਰਮਪਵਿੱਤ੍ਰ ਸੁੰਦਰ ਦਰਸ਼ਨਾਂ ਨੂੰ ਆਉਂਦੀਆਂ। ਆਪ ਜੀ ਬਹੁਤ ਹੀ ਘਟ ਬੋਲਦੇ। ਹਰ ਸਮੇਂ ਆਪ ਜੀ, ਭਾਣੇ ਕੇ ਖਾਵਿੰਦ ਗੁਰੂ ਗੋਬਿੰਦ ਸਿੰਘ ਸਾਹਿਬ ਜੀ। ਕਰਤੇ ਹਰਤੇ ਗੁਰੂ ਗੋਬਿੰਦਸਿੰਘ ਸਾਹਿਬਜੀ। ਵਾਹੁ ਵਾਹੁ ਗੁਰੂ ਗੋਬਿੰਦਸਿੰਘ ਸਾਹਿਬਜੀ। ਉੱਚੀ ੨ ਬਾਰ ੨ ਗਾ ੨ ਕੇ ਮਹਾਂ ਵਿਸਮੈ ਵਿਸਮਾਦ ਹੋ ਕੇ ਬੋਲਦੇ ਰਹਿੰਦੇ। ਇਨ੍ਹਾਂ ਨੂੰ ਮੁਸਲਮਾਨ ਭਰਾ 'ਫੁੱਫੀ ਮੁਮਤਾਜ ਜੀ'ਕਹਿ ਕੇ ਪੂਰਨ

ਆਦਰ ਸਹਿਤ ਬੁਲਾਉਂਦੇ। ਇਨ੍ਹਾਂ ਦੀ ਸ਼ੁਭ ਸੇਵਾ'ਚ ਬਹੁਤ ਪ੍ਰੇਮੀਂ ਮਾਈ ਭਾਈ ਹਾਜ਼ਰ ਰਹਿੰਦੇ। ਇਹ ਸੌ ਸਾਲ ਕੋਟਿਲਾ ਨਿਹੰਗਖਾਂ ਵਿਖੇ ਬੰਦਗੀ ਕਰਦੇ ਰਹੇ, ਇਨ੍ਹਾਂ ਨੇ ੩੧ ਸਾਲ ਪਿੰਡ ਨੁਰੰਗ ਪੁਰਾ ਝਾਂਡੀਆਂ'ਚ ਬੰਦਗੀ ਕਰਕੇ ਤ੍ਰਿਪਤੀ ਕੀਤੀ, ੧੩੧ ਸਾਲ ਜੀਵਨ ਮੁਕਤੀ ਦਾ ਪੂਰਨ ਅਨੰਦ ਮਾਣਿਆਂ। ਹੋਰ ਬੇਅੰਤ ਪ੍ਰੇਮੀਆਂ ਨੂੰ ਗੁਰੂ ਸੇਵਾ ਗੁਰੂ ਬੰਦਗੀ'ਚ ਲਾਇਆ, ਬੰਦਗੀ ਬਿਨਾ ਵਿਸ਼ੇ ਹੋਸ਼ ਮਾਰ ਦਿੰਦੇ ਹਨ। ਫੁੱਫੀ ਜੀ ਪੋਹ ਦੇ ਚਾਨਣ ਪੱਖ ਦੀ ਚੌਥ ਨੂੰ, ਪੂਰਨ ਬ੍ਰਹਮ ਜੀ 'ਚ ਲੀਨ ਹੋ ਗਏ। ਇਸੇ ਦਿਨ ਨੁਰੰਗਪੁਰਾ ਝਾਂਡੀਆਂ ਵਿਖੇ, ਇਨ੍ਹਾਂ ਦੀ ਯਾਦ'ਚ ਜੋੜਮੇਲਾ ਸਜਦਾ ਹੈ।

ਐਸੇ ਸੂਰਵੀਰ ਬਹਾਦਰ ਯੋਧੇ ਉਦਾਰ ਭਾਈ ਸਾਹਿਬ ਜੀ ਪੂਰਨ ਬ੍ਰਹਮਗਿਆਨੀ ਮਹਾਂਪੁਰਸ਼ ਕਹੀਦੇ ਹਨ, ਜਿਨ੍ਹਾਂ ਦੇ ਮਰਣਾਊ ਸੇਜ'ਤੇ ਪਿਆਂ ਦੇ ਸੱਚੇ ਚਰਨੀਂ ਲੱਗਣ ਵਾਲੀ ਰੂਹ ਦੇ ਵਿਕਾਰ ਹੀ ਮਿਟ ਗਏ, ਅੰਦਰੋਂ ਅਜਪਾ ਜਾਪ ਹੋਣ ਲੱਗਾ। ਦੁਨੀਆਂ ਦੇ ਇਤਿਹਾਸ'ਚ ਐਸਾ ਕੋਈ ਭੀ ਦ੍ਰਿਸ਼ਟਾਂਤ ਨਹੀਂ ਮਿਲਦਾ, ਕਿ ਘੋੜ ਅਸਵਾਰ, ਹਾਥੀ ਦੇ ਮੱਥੇ'ਤੇ ਲੱਗੀਆਂ ਤਵੀਆਂ ਵਿੰਨ੍ਹੇ, ਹਾਥੀ ਨੂੰ ਅੱਗੇ ਲਾ ਕੇ ਵੈਰੀ ਦੀ ਫ਼ੌਜ ਲਿਤਾੜ ਦੇਵੇ, ਮਰਣਾਊ ਸੇਜ'ਤੇ ਪਏ ਨੂੰ, ਨੌਜੁਆਨ ਬੀਬੀ ਜੀ ਆਪਣੇ ਪਤੀ ਪ੍ਰਮੇਸਰ ਜੀ ਮੰਨਣ, ਆਪ ਸ਼ਾਦੀ ਹੀ ਨ ਕਰਾਉਣ। ਐਸੇ ਪਰਮਪੂਜਨੀਕ ਸਤਿਗੁਰੂ ਸਾਹਿਬਾਨ ਜੀ, ਸੰਤਾਂ ਭਗਤਾਂ ਗੁਰਮੁਖਾਂ ਸ਼ਹੀਦਾਂ ਦੇ ਆਸਰੇ ਧਰਤੀ ਅਡੋਲ ਖੜੀ ਹੈ, ਐਸੇ ਮਹਾਂਪੁਰਸ਼ਾਂ ਦਾ ਨਾਮ ਲੈਣ ਨਾਲ ਮੁਰਦੇ ਮਨ ਜਿਉਂਦੇ ਹੋ ਜਾਂਦੇ ਹਨ। ਅਨਿਕ ਬਾਰ ਨਮਸਕਾਰ ਬਲਿਹਾਰ।

ਆਗਿਆ ਆਵੈ; ਆਗਿਆ ਜਾਇ॥ ਨਾਨਕ ਜਾ ਭਾਵੈ; ਤਾ ਲਏ ਸਮਾਇ॥ ੬॥ ੨.ਸਤਿਗੁਰੂ ਨਾਨਕ ਦੇਵ ਸਾਹਿਬ ਜੀ, ਗੁਰਤਾ ਬਿਰਾਜਮਾਨ ਗੁਰੂ ਪ੍ਰਮੇਸਰ ਜੀ ਹੁਣ ਫ਼ੁਰਮਾਉਂਦੇ ਹਨ:- ਗੁਰੂ ਪ੍ਰਮੇਸਰ ਜੀ ਦੀ ਪਰਮਪਵਿੱਤ੍ਰ ਸ਼ੁਭ ਸੱਚੀ ਆਗਿਆ ਪਾ ਕੇ, ਜਿਸ ਸ਼ੁਭ ਕਾਰਜ ਲਈ ਗੁਰੂ ਪ੍ਰਮੇਸਰ ਜੀ ਭੇਜਣ, ਪ੍ਰੇਮੀ ਗੁਰਸੇਵਕ ਭਾਈ ਬਚਿੱਤ੍ਰਸਿੰਘ ਉਦੇ ਸਿੰਘ ਜੀ ਵਾਂਗ ਚਾਅ ਨਾਲ (ਜਾਇ) ਜਾਣ, ਸ਼ੁਭ ਕਾਰਜ ਕਰਕੇ ਹੰਕਾਰ ਨ ਕਰਨ, ਆਪ ਨ ਕੁੱਝ ਬਣਨ, ਗੁਰੂ ਪ੍ਰਮੇਸਰ ਜੀ ਦੀ ਆਗਿਆ ਅਨੁਸਾਰ ਸ਼ਰਨ'ਚ (ਆਵੈ) ਆਉਣ, ਰੋਮ ੨ ਕਰਕੇ ਨਮਸਕਾਰਾਂ ਡੰਡਉਤਾਂ ਕਰਨ। (ਜਾ) ਜਦੋਂ ਪ੍ਰੇਮੀ ਸਿੱਖ ਨੂੰ ਗੁਰੂ ਪ੍ਰਮੇਸਰ ਜੀ ਦੀ ਕਰਣੀ ਕਮਾਈ ਕੁਰਬਾਨੀ.ਭਾਵੈ, ਗੁਰੂ ਸਾਹਿਬ ਜੀ ਨੂੰ ਆਪਣੇ ਪਿਆਰੇ ਸਿੱਖ ਦੀ ਪ੍ਰੇਮਾ-ਭਗਤੀ ਸਹਿਤ ਕੀਤੀ ਸੇਵਾ ਕੁਰਬਾਨੀ(ਭਾਵੈ) ਭਾ ਜਾਵੇ, ਤਾ ਆਪਣੇ ਨਿਰਗੁਨ ਸਰੂਪ'ਚ(ਸਮਾਇ) ਲੀਣ ਕਰ(ਲਏ) ਲੈਂਦੇ ਹਨ। ਮਹਾਨ ਬੀਰ-ਰਸੀ ਉੱਚੇ ਕਾਰਨਾਮੇ ਕਰਨ ਵਾਲੇ, ਬੇਅੰਤ ਸ਼ੁਭ ਗੁਣਾਂ ਦੇ ਮਾਲਕ ਮਹਾਂਪੁਰਸ਼ ਸਿੰਘ ਸਿੰਘਣੀਆਂ ਆਗਿਆ ਮੰਨ ਕੇ, ਪੂਰਨ ਪ੍ਰੇਮਾ-ਭਗਤੀ ਸਹਿਤ ਸਿਮਰਨ ਕਰਕੇ, ਅਮਰ ਸ਼ਹੀਦੀਆਂ ਪਾ ਕੇ, ਗੁਰ ਪ੍ਰੀਤਮ ਜੀ ਦੇ ਸੱਚੇ ਚਰਨ-ਕਮਲਾਂ'ਚ ਲੀਣ ਹੋਏ ਹਨ, ਹੋ ਰਹੇ ਹਨ, ਸਦਾ ਹੁੰਦੇ ਰਹਿਣਗੇ॥ ੬॥ ਯਥਾ:- ਨਾਨਕ ਜਲੁ ਜਲਹਿ ਸਮਾਇਆ; ਜੋਤੀ ਜੋਤਿ ਮੀਕੇ ਰਾਮ॥

ਇਸ ਤੇ ਹੋਇ; ਸੁ ਨਾਹੀ ਬੁਰਾ॥) ਆਪਿ ਸਤਿ; ਕੀਆ ਸਭੁ ਸਤਿ॥) ਆਪਿ ਭਲਾ; ਕਰਤੂਤਿ ਅਤਿ ਨੀਕੀ॥) ਭਲਾ ਭਲਾ; ਭਲਾ ਤੇਰਾ ਰੂਪ॥ ਅਤਿ ਸੁੰਦਰ; ਅਪਾਰ ਅਨੂਪ॥ ਅਨੁਸਾਰ ਵਾਹਿਗੁਰੂ ਸਤਿਗੁਰੂ ਸਾਹਿਬ ਜੀ ਅਤਿਅੰਤ ਅਪਾਰ ਸੁੰਦਰ ਭਲੇ ਸੱਚੇ ਹਨ। ਇਸ ਲਈ ਸਤਿਗੁਰੂ ਸਾਹਿਬਾਨ ਜੀ ਤੇ ਜੋ(ਹੋਇ) ਹੋਇਆ ਹੈ, ਹੋ ਰਿਹਾ ਹੈ, ਹੋਵੇਗਾ, (ਸੁ) ਉਹ ਬੁਰਾ ਨਾਹੀ ਹੈ, ਸਭ ਭਲਾ ਹੀ ਭਲਾ ਹੈ। ਯਥਾ:- ਗੁਰੂ ਨਾਨਕ ਨਾਮ ਚੜ੍ਹਦੀ ਕਲਾ॥ ਤੇਰੇ ਭਾਣੇ; ਸਰਬੱਤ ਦਾ ਭਲਾ।) ਬੁਰਾ ਨਹੀ ਸਭੁ ਭਲਾ ਹੀ ਹੈ ਰੇ; ਹਾਰ ਨਹੀ ਸਭ ਜੇਤੈ॥) ਬ੍ਰਹਮਗਿਆਨੀ ਕੀ; ਸਭ ਊਪਰਿ ਮਇਆ॥ ਬ੍ਰਹਮਗਿਆਨੀ ਤੇ; ਕਛੁ ਬੁਰਾ ਨ ਭਇਆ॥

ਓਰੈ ਕਹਹੁ; ਕਿਨੈ ਕਛੁ ਕਰਾ॥ ਗੁਰੂ ਪ੍ਰਮੇਸਰ ਜੀ ਵਾਂਗ ਕੁਰਬਾਨੀਆਂ ਕਰਨ, ਸਤਿ ਸੰਤੋਖ ਦਇਆ ਧਰਮ ਵੀਚਾਰ ਨਿਮ੍ਰਤਾ ਗ੍ਰੀਬੀ ਖਿਮਾ ਸਹਿਨਸ਼ੀਲਤਾ ਆਦਿ ਸ਼ੁਭ ਗੁਣਾਂ ਦੀਆਂ ਅਨੰਤ ਕਲਾਂ ਦੇ ਅਨੰਤ ਅਸੰਖ ਪ੍ਰਕਾਸ਼ ਬਖ਼ਸ਼ਣ ਵਾਲੇ, ਨਿਰੰਕਾਰ ਸਰੂਪ ਅਮੋਲਕ ਗੁਰਬਾਣੀ ਜੀ ਉਚਾਰਨੇ, ਗੁਰੂ ਮਰਯਾਦਾ ਬਖ਼ਸ਼ ਕੇ, ਸ੍ਰਬੱਤ ਦਾ ਭਲਾ ਕਰਨ ਰੂਪ, ਸ੍ਰਬੱਤ ਦੇ ਭਲੇ ਦੇ ਧਰਮ ਕਰਮ ਸ਼ੁਭ ਕਾਰਜ, (ਓਰੈ) ਇੱਥੇ(ਕਹਹੁ) ਦੱਸੋ(ਕਿਨੈ) ਕਿਸ ਨੇ, ਆਪਣੇ ਬਲ ਨਾਲ(ਕਛੁ) ਕੁੱਝ(ਕਰਾ) ਕੀਤਾ ਹੈ? ਵਾ (ਓਰੈ) ਇੱਥੇ ਗੁਰੂ ਪ੍ਰਮੇਸਰ ਜੀ ਦੀ ਰਜਾ ਹੁਕਮ ਮੰਨੇ ਤੋਂ ਬਿਨਾ, ਵਾ ਗੁਰੂ ਪ੍ਰਮੇਸਰ ਜੀ ਦੀ ਸ੍ਰਬ ਵਿਆਪੀ ਮਹਾਂ ਵਿਸਮਾਦ ਅਨਤ ਕਲਾਵਾਨ ਅਖੰਡ ਜੋਤਿ, ਕ੍ਰਿਪਾ ਤੋਂ ਬਿਨਾ, (ਕਹਹੁ) ਦੱਸੋ(ਕਿਨੈ) ਕਿਸ ਨੇ ਕਛੁ ਪਰਉਪਕਾਰ(ਕਰਾ) ਕੀਤਾ ਹੈ?

ਆਪਿ ਭਲਾ; ਕਰਤੂਤਿ ਅਤਿ ਨੀਕੀ॥ ੧.ਭਲਾ ਭਲਾ; ਭਲਾ ਤੇਰਾ ਰੂਪ॥ ਅਤਿ ਸੁੰਦਰ; ਅਪਾਰ ਅਨੂਪ॥) ਨਿਰਗੁਨੁ ਆਪਿ; ਸਰਗੁਨੁ ਭੀ ਓਹੀ॥ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬਾਨ ਜੀ ਦਾ ਸਰੂਪ ਅਤਿਅੰਤ ਹੀ ਭਲਾ ਹੈ। ਆਪਿ ਜੀ ਦੀ ਪਰਮਪਵਿੱਤ੍ਰ ਸ਼ੁਭ ਸੱਚੀ(ਕਰਤੂਤਿ) ਕਰਨੀ, (ਅਤਿ) ਬਹੁਤੀ ਹੀ(ਨੀਕੀ) ਸੁੰਦਰ ਹੈ। {ਕੈਸੀ ਸੁੰਦਰ ਹੈ ਜੋ ਆਪ ਉੱਬਲਦੀ ਦੇਗ਼'ਚ ਬੈਠੇ, ਲੋਹੇ ਦੇ ਤੰਗ ਪਿੰਜਰੇ'ਚ ਤਿੱਖੇ ਕਿੱਲਾਂ ਵਿਚਕਾਰ ਬੈਠੇ, ਆਪਣੇ ਪਰਮਪਵਿੱਤ੍ਰ ਸ਼ੁਭ ਸੱਚੇ ਸੁੱਚੇ ਉੱਚੇ, ਮਹਾਨ ਪਰਉਪਕਾਰੀ ਧੀਰਜਧਾਰੀ ਨਿਰੰਕਾਰੀ ਨ੍ਰਿਵਿਕਾਰੀ ਸੀਸ ਕੁਰਬਾਨ ਕਰਦਿਆਂ, ਤੇਰਾ ਕੀਆ; ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ; ਨਾਨਕੁ ਮਾਂਗੈ॥ ਕਮਾਉਂਦਿਆਂ ਪੜ੍ਹ ਰਹੇ ਹਨ। ਪਰਮਪੂਜਨੀਕ ਪੰਜਾਂ ਪਿਆਰਿਆਂ ਦੇ ਪਰਮਪਵਿੱਤ੍ਰ ਸ਼ੁਭ ਸੱਚੇ ਸੁੱਚੇ ਸੀਸ ਲੈ ਕੇ, ਉਨ੍ਹਾਂ ਨੂੰ ਅੰਮ੍ਰਿਤ ਛਕਾ ਕੇ, ਵਾਹੁ ਵਾਹੁ ਗੁਰ ਗੋਬਿੰਦ ਸਿੰਘ; ਆਪੇ ਗੁਰੁ ਚੇਲਾ। ਅਨੁਸਾਰ ਉਨ੍ਹਾਂ ਤੋਂ ਆਪ ਛਕ ਕੇ, ਪਰਮਪੂਜਨੀਕ ਸੱਚੇ ਸਤਿਗੁਰੂ ਧੰਨ ਵਾਹਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਖ਼ਾਲਸਾ ਜੀ, ਗੁਰੂ ਖ਼ਾਲਸੇ ਪੰਥ ਜੀ ਦੇ ਗੁਰੂ ਪਿਤਾ ਜੀ ਬਣ ਰਹੇ ਹਨ। ਸਭ ਤੋਂ ਅੱਗੇ ਹੋ ਕੇ ਧਰਮਯੁੱਧ ਲੜ ਕੇ, ਜਿੱਤ ਪ੍ਰਾਪਤ ਕਰ ਰਹੇ ਹਨ। ਆਪਣੇ ਪਿਆਰੇ ਸੱਚਿਆਰੇ ਸਿੰਘ ਸਾਹਿਬਾਨ ਜੀ ਨੂੰ, ਅਨਤ ਕਲਾਵਾਨ ਸਦ ਸਦਾ ਮਿਹਰਵਾਨੁ ਸਾਹਿਬੁ ਮਿਹਰਵਾਨੁ॥ ਸਾਹਿਬੁ ਮੇਰਾ ਮਿਹਰਵਾਨੁ॥ ਜੀਅ ਸਗਲ ਕਉ; ਦੇਇ ਦਾਨੁ॥ ਸਤਿਗੁਰੂ ਗ੍ਰੰਥ ਸਾਹਿਬ ਜੀ ਬਖ਼ਸ਼ ਰਹੇ ਹਨ। ਸੋ ਆਪਿ ਭਲਾ; ਕਰਤੂਤਿ ਅਤਿ ਨੀਕੀ॥ ਅਨੁਸਾਰ

ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬਾਨ ਜੀ ਦੀ ਸ੍ਰਬੱਤ ਦੇ ਭਲੇ ਦੀ ਉੱਚ ਕਰਨੀ, ਅਤਿਅੰਤ ਹੀ ਭਲੀ ਤੇ ਸੁੰਦਰ ਹੈ ਜੀ। ਯਥਾ:- ਨਮਸਕਾਰ; ਤਾ ਕਉ ਲਖ ਬਾਰ॥ ਇਹੁ ਮਨੁ ਦੀਜੈ; ਤਾ ਕਉ ਵਾਰਿ॥}

ਆਪੇ ਜਾਨੈ; ਅਪਨੇ ਜੀ ਕੀ॥ ੧.ਅਪਨੇ(ਜੀ) ਉਤਸ਼ਾਹ, ਹਿੰਮਤ, ਬਲ(ਕੀ) ਦੀ ਕਰਨੀ ਕਮਾਈ, ਆਪ ਜੀ ਆਪੇ ਹੀ (ਜਾਨੈ) ਜਾਣਦੇ ਹਨ, ਜਿਸ ਹਿੰਮਤ ਨਾਲ ਇੱਕ ਵਾਕ ਦੁਆਰਾ, ਅਨੰਤ ਬ੍ਰਹਮੰਡ ਦੀ ਰਚਨਾ ਰਚਦੇ ਹਨ। ਜਦੋਂ ਚਾਹੁਣ ਆਪਣ'ਚ ਲੀਣ ਕਰ ਲੈਂਦੇ ਹਨ।

੨.ਅਪਨੇ (ਜੀ) ਪਿਆਰੇ ਭਗਤ ਜੀ ਦੇ(ਜੀ) ਜੀਅ(ਕੀ) ਦੀ ਹਾਲਤ ਨੂੰ, ਆਪੇ ਹੀ, (ਜਾਨੈ) ਜਾਣਦੇ ਹਨ। ਯਥਾ:- ਬਿਨੁ ਬਕਨੇ.ਬਿਨੁ ਕਹਨ ਕਹਾਵਨ; ਅੰਤਰਜਾਮੀ ਜਾਨੈ॥) ਜਾਨਣਹਾਰੁ ਰਹਿਆ ਪ੍ਰਭੁ ਜਾਨਿ॥ ਇਸ ਲਈ ਆਪਣੇ ਪਿਆਰੇ ਭਗਤ, ਹਰੇਕ ਜੀਅ ਦੀ ਰੱਖਿਆ ਸਹਾਇਤਾ ਸਰਬੱਤ ਦੇ ਭਲੇ ਦੀ(ਅਤਿ) ਬਹੁਤੀ ਹੀ(ਨੀਕੀ) ਸੁੰਦਰ(ਕਰਤੂਤਿ) ਕਰਨੀ ਕਰਦੇ ਹਨ। ਸ੍ਰਬੱਤ ਦਾ ਭਲਾ ਕਰਨੇ ਕਰਕੇ ਆਪਿ(ਭਲਾ) ਭਲੇ ਹਨ।

ਆਪਿ ਸਾਚੁ; ਧਾਰੀ ਸਭ ਸਾਚੁ॥ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬਾਨ ਜੀ ਆਪਿ(ਸਾਚੁ) ਸੱਚੇ ਹਨ। ਆਪ ਜੀ ਨੇ ਆਪਣੇ ਪਰਮਪਵਿੱਤ੍ਰ ਸ਼ੁਭ ਸੱਚੇ ਸੀਸ, ਸਿੱਖ ਸਿੱਖਣੀਆਂ ਸਭ ਕੁੱਝ ਸ੍ਰਬੱਤ ਦੇ ਭਲੇ ਹਿਤ ਕੁਰਬਾਨ ਕਰਨ, ਸਭ ਨੂੰ ਗੁਰਬਾਣੀ ਗੁਰੂ ਮਰਯਾਦਾ ਬਖ਼ਸ਼ਣ ਦੀ ਜੋ ਸ਼ੁਭ ਸੱਚੀ ਇੱਛਾ ਧਾਰੀ ਹੈ, ਸੋ ਸਭ(ਸਾਚੁ) ਸੱਚੀ ਹੈ। ਵਾ ਆਪ ਜੀ ਆਪਿ ਹੀ(ਸਾਚੁ) ਸੱਚ ਸਰੂਪ ਹਨ, ਅਨੰਤ ਬ੍ਰਹਮੰਡ ਦੀ ਰਚਨਾ ਜੋ ਆਪਣੇ ਆਸਰੇ ਧਾਰੀ ਹੋਈ ਹੈ, ਸੋ ਸਭ(ਸਾਚੁ) ਸੱਚੀ ਹੈ। ਯਥਾ:- ਸਚੇ ਤੇਰੇ ਖੰਡ; ਸਚੇ ਬ੍ਰਹਮੰਡ॥ ਸਚੇ ਤੇਰੇ ਲੋਅ; ਸਚੇ ਆਕਾਰ॥ ਸਚੇ ਤੇਰੇ ਕਰਣੇ; ਸਰਬ ਬੀਚਾਰ॥ ਸਚਾ ਤੇਰਾ ਅਮਰੁ; ਸਚਾ ਦੀਬਾਣੁ॥ ਸਚਾ ਤੇਰਾ ਹੁਕਮੁ; ਸਚਾ ਫੁਰਮਾਣੁ॥ ਸਚਾ ਤੇਰਾ ਕਰਮੁ; ਸਚਾ ਨੀਸਾਣੁ॥ ਸਚੇ ਤੁਧੁ ਆਖਹਿ; ਲਖ ਕਰੋੜਿ॥ ਸਚੈ ਸਭਿ ਤਾਣਿ; ਸਚੈ ਸਭਿ ਜੋਰਿ॥ ਸਚੀ ਤੇਰੀ ਸਿਫਤਿ; ਸਚੀ ਸਾਲਾਹ॥ ਸਚੀ ਤੇਰੀ ਕੁਦਰਤਿ; ਸਚੇ ਪਾਤਿਸਾਹ॥ ਨਾਨਕ ਸਚੁ; ਧਿਆਇਨਿ ਸਚੁ॥ ਜੋ ਮਰਿ ਜੰਮੇ; ਸੁ ਕਚੁਨਿ ਕਚੁ॥ ੧॥

ਓਤਿ ਪੋਤਿ; ਆਪਨ ਸੰਗਿ ਰਾਚੁ॥ ਵਾਹਿਗੁਰੂ ਜੀ ਨੇ ਆਪਣੇ'ਚੋਂ ਅਨੰਤ ਬ੍ਰਹਮੰਡ ਦੀ ਰਚਨਾ ਪ੍ਰਗਟ ਕਰਕੇ, ਆਪਨ ਰਚੇ ਅਨੰਤ ਬ੍ਰਹਮੰਡ.ਸੰਗਿ(ਓਤਿ ਪੋਤਿ) ਲਬਾ ਲਬ ਭਰਪੂਰ, ਇੱਕ ਰਸ ਬੱਝਵੇਂ ਪ੍ਰਕਾਸ਼ ਹੀ ਪ੍ਰਕਾਸ਼, ਇਸ ਦੇ ਅੰਦਰ ਬਾਹਰ ਦਸੋ ਦਿਸ਼ਾਂ'ਚ(ਰਾਚੁ) ਰਚ ਰਹੇ ਹਨ। ਯਥਾ:- ਸਭਨੀ ਥਾਂਈ; ਰਵਿਆ ਆਪਿ॥ ਆਦਿ ਜੁਗਾਦਿ; ਜਾ ਕਾ ਵਡ ਪਰਤਾਪੁ॥ ਵਾ ਓਤਿ ਪੋਤਿ; ਭਗਤਨ ਸੰਗਿ ਰਾਚਾ॥ ਅਨੁਸਾਰ ਵਾਹਿਗੁਰੂ ਜੀ(ਆਪਨ) ਆਪਣੇ ਪਿਆਰੇ ਸੱਚਿਆਰੇ ਅਪਾਰੇ ਨਿਰਾਰੇ ਭਗਤ ਸਾਹਿਬਾਨ ਜੀ ਸੰਗਿ(ਓਤਿ ਪੋਤਿ) ਪਾਣੀ'ਚ ਪਾਣੀ ਮਿਲਣ ਵਾਂਗ(ਰਾਚੁ) ਰਚੇ ਹੋਏ ਹਨ। ਯਥਾ:- ਜਿਉ ਜਲ ਮਹਿ; ਜਲੁ ਆਇ ਖਟਾਨਾ॥ ਤਿਉ ਜੋਤੀ ਸੰਗਿ; ਜੋਤਿ ਸਮਾਨਾ॥) ਹਰਿ ਕੇ ਸੰਗ; ਬਸੇ ਹਰਿ ਲੋਕ॥ ਤਨੁ ਮਨੁ ਅਰਪਿ.ਸਰਬਸੁ ਸਭੁ ਅਰਪਿਓ; ਅਨਦ ਸਹਜ ਧੁਨਿ ਝੋਕ॥) ਅਬ ਤਉ ਜਾਇ ਚਢੇ ਸਿੰਘਾਸਨਿ; ਮਿਲੇ ਹੈ ਸਾਰਿੰਗ ਪਾਨੀ॥ ਰਾਮ ਕਬੀਰਾ.ਏਕ ਭਏ ਹੈ; ਕੋਇ ਨ ਸਕੈ ਪਛਾਨੀ॥

ਤਾ ਕੀ ਗਤਿ ਮਿਤਿ; ਕਹੀ ਨ ਜਾਇ॥ (ਤਾ) ਤਿਸ ਧੰਨ ਵਾਹਿਗੁਰੂ ਸਰਗੁਨ ਸਰੂਪ ਜੀ ਤੇ ਇਨ੍ਹਾਂ'ਚ ਵਿਆਪਕ ਬ੍ਰਹਮ ਨਿਰਗੁਨ ਜੀ(ਕੀ) ਦੀ, (ਗਤਿ) ਅਵਸਥਾ ਦੀ(ਮਿਤਿ) ਮਰਯਾਦਾ ਕਹੀ(ਨ) ਨਹੀਂ (ਜਾਇ) ਜਾਂਦੀ। ਜਿਵੇਂ ਆਪਣੇ ਸਰਬ ਵਿਆਪੀ ਅਜਪਾ ਜਾਪ ਅਗਮ ਅਪਾਰ ਅਨਤ ਕਲਾਵਾਨ ਮਹਾਂ ਵਿਸਮਾਦ ਮਿਹਰਵਾਨੁ ਸਾਹਿਬੁ ਮਿਹਰਵਾਨੁ॥ ਸਾਹਿਬੁ ਮੇਰਾ ਮਿਹਰਵਾਨੁ॥ ਜੀਅ ਸਗਲ ਕਉ; ਦੇਇ ਦਾਨੁ॥ ਨਿਰਗੁਨ ਨਿਰੰਕਾਰ ਨਿਰੰਜਨ ਪ੍ਰਕਾਸ਼ ਹੀ ਪ੍ਰਕਾਸ਼, ਮਹਾਂ ਚਾਨਣਾਂ ਦੇ ਮਹਾਂ ਚਾਨਣ ਸਰੂਪ'ਚੋਂ, ਅਕਸ ਮਾਤ੍ਰ ਅਨੰਤ ਬ੍ਰਹਮੰਡ ਖਾਣੀਆਂ ਸੂਰਜ ਚੰਦ ਹਵਾਵਾਂ ਅਗਨੀਆਂ ਧਰਤੀਆਂ, ਚੌਰਾਸੀ ਲੱਖ ਜੂਨ ਰਚ ਕੇ, ਇਨ੍ਹਾਂ'ਚ ਭਰਪੂਰ ਹੋ ਰਹੇ ਹਨ। ਜਿਵੇਂ ਇਨ੍ਹਾਂ ਨੂੰ ਭਜਾਉਂਦੇ ਤੇ ਕੰਟ੍ਰੋਲ'ਚ ਰੱਖਦੇ ਹਨ। ਯਥਾ:- ਭੈ ਵਿਚਿ ਸੂਰਜੁ; ਭੈ ਵਿਚਿ ਚੰਦੁ॥ ਕੋਹ ਕਰੋੜੀ ਚਲਤ; ਨ ਅੰਤੁ॥ ਜਿਵੇਂ ਨਿਰਗੁਨ ਨਿਰੰਕਾਰ ਵਿਆਪਕ ਪ੍ਰਕਾਸ਼ਕ ਨਿਰਲੇਪ ਬ੍ਰਹਮ ਜੀ, ਆਪਣੇ ਸਰਗੁਨ ਸਰੂਪ ਦੇ ਅਸੰਖ ਬ੍ਰਹਮੰਡ ਦੇ ਅਤਿਅੰਤ ਵੱਡੇ ਵਿਸਮਾਦ ਵਿਸਥਾਰ ਸਮੇਤ, ਹਰ ਸਮੇਂ ਜਾਪ ਕਰਦੇ, ਆਪ ਹੀ ਸੁਣਦੇ ਹਨ। ਯਥਾ:- ਸਗਲ ਸਮਗ੍ਰੀ; ਜਾ ਕਾ ਤਨਾ॥ ਆਪਨ ਜਸੁ; ਆਪ ਹੀ ਸੁਨਾ॥ ਵਾਹੁ ਵਾਹੁ ਨਿਰਗੁਨ ਬ੍ਰਹਮ ਜੀ ਆਪਣੀ ਇਤਨੀ ਵੱਡੀ ਰਚਨਾ ਸਮੇਤ, ਹਰ ਸਮੇਂ ਵਾਹਿਗੁਰੂ ੜ ਜਪਦੇ ਰਹਿੰਦੇ ਹਨ। ਐਡੀ ਵੱਡੀ ਰਚਨਾ ਨੂੰ ਰਚ ਕੇ, ਫੇਰ ਭੀ ਅਮਰ ਅਡੋਲ ਨ੍ਰਿਵਿਕਾਰ ਅਬਿਨਾਸੀ ਅਨਤਕਲਾਵਾਨ ਪੂਰਨ ਮੇਹਰਵਾਨ ਸ੍ਰਬ ਵਿਆਪੀ ਮਹਾਂ ਵਿਸਮਾਦ ਅਚੱਲ ਸਦਾ ਸਤਿ ਸਾਰੀਆਂ ਘਟਾਂ'ਚ ਵਸਦੇ ਹਨ। ਓਪਤਿ ਪਰਲਉ; ਖਿਨ ਮਹਿ ਕਰਤਾ॥ ਆਪਿ ਅਲੇਪਾ; ਨਿਰਗੁਨੁ ਰਹਤਾ॥ ਅਨੁਸਾਰ ਹਰ ਸਮੇਂ ਅਨਿਕ ਪਰਲਉ ਉਤਪਤੀਆਂ ਕਰਦਿਆਂ, ਨਿਰਲੇਪ ਭੀ ਹਨ। ਹਰ ਪ੍ਰਾਣੀ ਦੇ ਅੰਦਰ ਬਾਹਰ, ਇੱਕ ਰਸ ਬੱਝਵੇਂ ਪ੍ਰਕਾਸ਼ ਹੀ ਪ੍ਰਕਾਸ਼ ਸਰੂਪ ਹਨ। ਨਮੋ ਸੂਰਜ ਸੂਰਜੇ; ਨਮੋ ਚੰਦ੍ਰ ਚੰਦ੍ਰੇ॥ ਨਮੋ ਰਾਜ ਰਾਜੇ; ਨਮੋ ਇੰਦ੍ਰ ਇੰਦ੍ਰੇ॥ ਨਮੋ ਅੰਧਕਾਰੇ; ਨਮੋ ਤੇਜ ਤੇਜੇ॥ ਅਨੁਸਾਰ ਐਨੇ ਤੇਜ਼ ਪ੍ਰਕਾਸ਼ ਸਰੂਪ ਹਨ, ਜਿਨ੍ਹਾਂ ਤੋਂ ਅਨੰਤ ਸੂਰਜ ਚੰਦ, ਅਨੰਤ ਅਗਨੀਆਂ ਤਾਰੇ ਮੰਡਲ, ਅਨੰਤ ਬਿਜਲੀਆਂ ਟਿਟਿਆਣੇ ਹਰ ਵੇਲੇ ਪ੍ਰਕਾਸ਼ ਪ੍ਰਾਪਤ ਕਰਕੇ ਪ੍ਰਕਾਸ਼ ਰਹੇ ਹਨ। ਅਨੰਤ ਬ੍ਰਹਮੰਡ ਦੇ ਜੀਅ ਜੰਤ, ਪ੍ਰਕਾਸ਼ ਪ੍ਰਾਪਤ ਕਰਕੇ, ਹੁਣ ਹਰਕਤ ਕਰ ਰਹੇ ਹਨ। ਸੋ ਆਪ ਜੀ ਦੀ ਐਸੀ ਵਿਸਮਾਦ ਨ੍ਰਿਬਿਕਾਰ ਗਤਿ ਮਿਤਿ ਕਹੀ ਨਹੀਂ ਜਾਂਦੀ।

ਦੂਸਰ ਹੋਇ; ਤ ਸੋਝੀ ਪਾਇ॥ ਪਰਮਪੂਜਨੀਕ ਵਾਹਿਗੁਰੂ ਗੁਰੂ ਜੀ, ਤਾ ਕੀ ਗਤਿ ਮਿਤਿ; ਕਹੀ ਨ ਜਾਇ॥ ਅਮੋਲ ਬਚਨ, ਵਾਹਿਗੁਰੂ ਜੀ ਨੂੰ ਕ੍ਰੋੜਾਂ ਬ੍ਰਹਮੰਡਾਂ ਦੀ ਉਤਪਤੀ ਪਾਲਣਾ ਕਰਦਿਆਂ ਨਿਰਲੇਪ ਦੇਖ ਕੇ, ਸਰਬ ਵਿਆਪੀ ਅਨਤਕਲਾਵਾਨ ਮਹਾਂ ਵਿਸਮਾਦ ਲੀਣਤਾ'ਚ ਲੀਣ ਹੋ ਕੇ, ਫੁਰਮਾ ਰਹੇ ਹਨ:- ਹੇ ਭਾਈ!ਓਪਤਿ ਪਰਲਉ; ਖਿਨ ਮਹਿ ਕਰਤਾ॥ ਆਪਿ ਅਲੇਪਾ; ਨਿਰਗੁਨੁ ਰਹਤਾ॥ ਅਨੁਸਾਰ ਵਾਹਿਗੁਰੂ ਜੀ ਇੱਕ ਖਿਨ'ਚ ਉਤਪਤੀ ਪਰਲੌ ਕਰਦਿਆਂ ਨਿਰਲੇਪ ਹਨ। ਜੇ ਕਿਸੇ ਦੇ ਖ਼ਿਆਲ'ਚ (ਦੂਸਰ) ਦੂਜਾ ਹੋਇ(ਤ) ਤਾਂ ਦਾਸਨ ਦਾਸ ਨੂੰ(ਸੋਝੀ) ਸਮਝ ਚਾਨਣਾ(ਪਾਇ) ਪਾਵੇ ਭਾਵ, ਤਿਸੁ ਭਾਵੈ; ਤ ਕਰੇ ਬਿਸਥਾਰ॥ ਤਿਸ ਭਾਵੈ; ਤ ਏਕੰਕਾਰ॥ ਅਨਤਕਲਾਵਾਨ ਸਰਬ

ਵਿਆਪੀ ਵਿਸਮਾਦ ਕੌਤਕ ਕਰਨ ਵਾਲਾ, ਵਾਹਿਗੁਰੂ ਜੀ ਤੋਂ ਬਿਨਾ ਹੋਰ ਕੋਈ ਭੀ ਨਹੀਂ ਹੈ। ਯਥਾ:- ਓਪਤਿ ਪਰਲਉ; ਖਿਨ ਮਹਿ ਕਰਤਾ॥ ਆਪਿ ਅਲੇਪਾ; ਨਿਰਗੁਨੁ ਰਹਤਾ॥) ਖਿਨ ਮਹਿ; ਥਾਪਿ ਉਥਾਪਨਹਾਰਾ॥ ਅੰਤੁ ਨਹੀ ਕਿਛੁ; ਪਾਰਾਵਾਰਾ॥) ਖਿਨ ਮਹਿ ਥਾਪਿ ਉਥਾਪਨਹਾਰੇ; ਕੁਦਰਤਿ.ਕੀਮ ਨ ਪਹੀ॥ ਬਿਨੁ ਹਰਿ; ਹੈ ਕੋ ਕਹਾ.ਬਤਾਵਹੁ॥ ਸੁਖ ਸਮੂਹ ਕਰੁਣਾਮੈ ਕਰਤਾ; ਤਿਸੁ ਪ੍ਰਭ ਸਦਾ ਧਿਆਵਹੁ॥ ੧॥) ਤੁਧੁ ਬਿਨੁ ਦੂਜਾ; ਨਾਹੀ ਕੋਇ॥ ਤੂ ਕਰਤਾਰੁ; ਕਰਹਿ ਸੋ ਹੋਇ॥) ਕਰਤਾ ਸਭੁ ਕੋ ਤੇਰੈ ਜੋਰਿ॥ ਏਕੁ ਸਬਦੁ ਬੀਚਾਰੀਐ; ਜਾ ਤੂ.ਤਾ ਕਿਆ ਹੋਰਿ॥ ੧॥

ਦੂਸਰ ਹੋਇ; ਤ ਸੋਝੀ ਪਾਇ॥ ੨.ਵਾਹਿਗੁਰੂ ਵਿਸਮਾਦ ਕਰਤਾ ਪੁਰਖੁ, ਕਰਨ ਕਾਰਨ ਸਮਰਥੁ ਸੁਆਮੀ; ਜੀ, ਸਤਿਗੁਰੂ ਸਾਹਿਬ ਜੀ ਨੂੰ ਸਰਬ ਵਿਆਪੀ ਵਿਸਮਾਦ ਅਜਪਾ ਜਾਪ ਅਨਤਕਲਾਵਾਨ ਤੇਜ਼ ਪ੍ਰਕਾਸ਼ ਬਲ ਸਹਿਤ, ਉਤਪਤੀ ਪਾਲਣਾ ਲੈਅਤਾ ਨਿਰਲੇਪਤਾ ਦਾ ਗੁਣ, ਸਰਬ ਵਿਆਪੀ ਵਿਸਮਾਦ ਅਨਤਕਲਾਵਾਨ ਸਤਿ ਸੰਤੋਖ ਦਇਆ ਧਰਮ ਵਿਚਾਰ ਆਦਿ ਅਨੰਤ ਸ਼ੁਭ ਗੁਣ ਦੇਣ ਵਾਲੇ ਹਨ। ਇਸ ਤੋਂ ਬਿਨਾ ਕੋਈ ਹੋਰ(ਦੂਸਰ) ਦੂਜਾ(ਹੋਇ) ਹੋਵੇ, (ਤ) ਤਾਂ(ਸੋਝੀ) ਸਮਝ ਚਾਨਣਾ(ਪਾਇ) ਪਾਵੇ, ਭਾਵ ਇਤਨੀ ਵੱਡੀ ਸਰਬ ਵਿਆਪੀ ਵਿਸਮਾਦ ਕਿਰਪਾ ਕਰਕੇ ਦਾਤਿ ਦੇਣ ਵਾਲੇ, ਵਾਹਿਗੁਰੂ ਜੀ ਤੋਂ ਬਿਨਾ ਹੋਰ ਕੋਈ ਨਹੀਂ ਹਨ। ਯਥਾ:- ਦੇਵਣਹਾਰੁ ਦਾਤਾਰੁ; ਕਿਤੁ ਮੁਖਿ ਸਾਲਾਹੀਐ॥) ਦਦਾ.ਦਾਤਾ ਏਕੁ ਹੈ; ਸਭ ਕਉ ਦੇਵਨਹਾਰ॥ ਦੇਂਦੇ.ਤੋਟਿ ਨ ਆਵਈ; ਅਗਨਤ ਭਰੇ ਭੰਡਾਰ॥) ਤੁਮ ਬਡ ਦਾਤੇ; ਦੇ ਰਹੇ॥ ਜੀਅ ਪ੍ਰਾਣ ਮਹਿ; ਰਵਿ ਰਹੇ॥) ਤੂ ਭੰਨਣ ਘੜਣ ਸਮਰਥੁ ਦਾਤਾਰੁ ਹਹਿ; ਤੁਧੁ ਅਗੈ ਮੰਗਣ ਨੋ ਹਥ ਜੋੜਿ ਖਲੀ ਸਭ ਹੋਈ॥ ਤੁਧੁ ਜੇਵਡੁ ਦਾਤਾਰੁ, ਮੈ ਕੋਈ ਨਦਰਿ ਨ ਆਵਈ; ਤੁਧੁ ਸਭਸੈ ਨੋ ਦਾਨੁ ਦਿਤਾ; ਖੰਡੀ ਵਰਭੰਡੀ ਪਾਤਾਲੀ ਪੁਰਈ ਸਭ ਲੋਈ॥ ਗੁਰੂ ਜੀ ਇਹ ਉਪ੍ਰੋਕਤ ਗੁਣ ਗੁਰਸੇਵਕ ਨੂੰ ਤੇ ਗੁਰਸੇਵਕ ਜੀ ਅੱਗੇ ਹੋਰ ਪ੍ਰੇਮੀ ਸੇਵਕ ਨੂੰ ਦੇਣ ਵਾਲੇ ਸਮਰੱਥ ਹਨ। ਭਾਵ ਸੱਚੇ ਗੁਰੂ ਜੀ ਸੱਚੇ ਗੁਰਸੇਵਕ ਜੀ ਤੋਂ ਬਿਨਾ ਹੋਰ ਦੰਭੀ ਪਖੰਡੀ ਤੋਂ ਬਚੋ ਜੀ। {ਹੰਕਾਰੀ ਵਿਕਾਰੀ ਦੇਹਧਾਰੀ ਦੰਭੀ ਬੰਦੇ, ਭੋਲ਼ੇ ਪੁਰਖ ਨੂੰ ਕਹਿੰਦੇ ਹਨ, ਦੂਸਰ ਹੋਇ; ਤ ਸੋਝੀ ਪਾਇ॥ ਇੱਕ ਤੂੰ, ਦੂਜਾ ਮੈਂ ਪਖੰਡੀ ਹਾਂ, ਤਾਂ ਹੀ ਤੂੰ ਮੈਥੋਂ ਰੱਬ ਦੀ ਸੋਝੀ ਪਾਵੇਂਗਾ। ਅਨਰਥ ਕਰਕੇ ਭੋਲ਼ੇ ਬੰਦੇ ਨੂੰ ਭਰਮਾਉਂਦੇ ਹਨ। ਸੋ ਸਹੀ ਅਰਥ ਪੜ੍ਹ ਕੇ ਨਮਸਕਾਰ ਕਰੋ ਜੀ। }

ਤਿਸ ਕਾ ਕੀਆ; ਸਭੁ ਪਰਵਾਨੁ॥ ਗੁਰ ਪ੍ਰਸਾਦਿ; ਨਾਨਕ ਇਹੁ ਜਾਨੁ॥ ੭॥ ਪਰਮਪੂਜਨੀਕ ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਸਾਹਿਬ ਸਤਿਗੁਰੂ ਨਾਨਕ ਦੇਵ ਗੁਰੂ ਗ੍ਰੰਥ ਸਾਹਿਬ ਜੀ ਫ਼ੁਰਮਾਉਂਦੇ ਹਨ:- ਹੇ ਮਨ !ਗੁਰੂ ਪ੍ਰਮੇਸਰ ਜੀ ਦੀ (ਗੁਰ) ਸਰਬ ਵਿਆਪੀ ਪ੍ਰਕਾਸ਼ ਸਰੂਪ ਮਹਾਂ ਵਿਸਮਾਦ ਸੱਚੀ ਅਨਤਕਲਾਵਾਨ(ਪ੍ਰਸਾਦਿ) ਕ੍ਰਿਪਾ ਹੀ ਕ੍ਰਿਪਾ ਨਾਲ, ਇਹੁ(ਜਾਨੁ) ਜਾਨਣਾ ਕਰ। (ਤਿਸ) ਗੁਰੂ ਪ੍ਰਮੇਸਰ ਜੀ(ਕਾ) ਦਾ(ਕੀਆ) ਕੀਤਾ ਸਭੁ, (ਪਰਵਾਨੁ) ਕਬੂਲ, ਸਹੀ ਸੱਚਾ ਹੈ। ਯਥਾ:- ਜੋ ਤੁਮ ਕਰਹੁ.ਸੋਈ ਭਲ ਹਮਰੈ; ਪੇਖਿ ਨਾਨਕ ਸੁਖ ਚਰਨਾਰੈ॥) ਜੋ ਹੋਆ; ਹੋਵਤ ਸੋ ਜਾਨੈ॥ ਪ੍ਰਭ ਅਪਨੇ ਕਾ; ਹੁਕਮੁ ਪਛਾਨੈ॥) ਤੇਰਾ ਕੀਆ; ਮੀਠਾ ਲਾਗੈ॥ ਹਰਿ ਨਾਮੁ; ਪਦਾਰਥੁ

ਨਾਨਕੁ ਮਾਂਗੈ॥) ਮੀਤੁ ਕਰੈ; ਸੋਈ ਹਮ ਮਾਨਾ॥ ਮੀਤ ਕੇ ਕਰਤਬ; ਕੁਸਲ ਸਮਾਨਾ॥ ਗੁਰੂ ਪ੍ਰਮੇਸਰ ਜੀ ਦਾ ਕੀਤਾ, ਇਸ ਲਈ ਸਹੀ ਸੱਚਾ ਹੈ, ਕਿਉਂ ਜੋ ਗੁਰੂ ਜੀ ਨੇ, ਆਪਣੇ ਨਿਰਗੁਨ ਸਰੂਪ ਜੀ'ਚੋਂ, ਅਨੰਤ ਬ੍ਰਹਮੰਡ ਰਚ ਕੇ, ਆਪਣੇ ਨਾਮੁ ਆਸਰੇ ਧਾਰੇ ਹੋਏ ਹਨ। ਯਥਾ:- ਨਾਮ ਕੇ ਧਾਰੇ; ਸਗਲੇ ਜੰਤ॥ ਨਾਮ ਕੇ ਧਾਰੇ; ਖੰਡ ਬ੍ਰਹਮੰਡ॥ ਨਾਮ ਕੇ ਧਾਰੇ; ਸਿਮ੍ਰਿਤਿ ਬੇਦ ਪੁਰਾਨ॥ ਨਾਮ ਕੇ ਧਾਰੇ; ਸੁਨਨ ਗਿਆਨ ਧਿਆਨ॥ ਨਾਮ ਕੇ ਧਾਰੇ; ਆਗਾਸ ਪਾਤਾਲ॥ ਨਾਮ ਕੇ ਧਾਰੇ; ਸਗਲ ਆਕਾਰ॥ ਨਾਮ ਕੇ ਧਾਰੇ; ਪੁਰੀਆ ਸਭ ਭਵਨ॥ ਨਾਮ ਕੈ ਸੰਗਿ ਉਧਰੇ; ਸੁਨਿ ਸ੍ਰਵਨ॥ ਕਰਿ ਕਿਰਪਾ ਜਿਸੁ; ਆਪਨੈ ਨਾਮਿ ਲਾਏ॥ ਨਾਨਕ ਚਉਥੇ ਪਦ ਮਹਿ; ਸੋ ਜਨੁ ਗਤਿ ਪਾਏ॥ ੫॥ ਗੁਰੂ ਪ੍ਰਮੇਸਰ ਜੀ, ਹਰ ਜੀਵ ਦੇ ਅੰਦਰ ਬਾਹਰ, ਸਰਬ ਵਿਆਪੀ ਮਹਾਂ ਵਿਸਮਾਦ ਅਜਪਾ ਜਾਪ ਅਨੰਤ ਅਨਤਕਲਾਵਾਨ ਪ੍ਰਕਾਸ਼ ਹੀ ਪ੍ਰਕਾਸ਼ ਸਰੂਪ ਹੋ ਕੇ, ਪ੍ਰਕਾਸ਼ਕ ਪ੍ਰੇਰਕ ਵਿਆਪਕ ਹੋ ਰਹੇ ਹਨ ਜੀ। ਯਥਾ:- ਅੰਤਰਿ ਬਸੇ; ਬਾਹਰਿ ਭੀ ਓਹੀ॥ ਨਾਨਕ ਦਰਸਨੁ ਦੇਖਿ; ਸਭ ਮੋਹੀ॥ ੪॥) ਮਾਰਿ ਆਪੇ ਜੀਵਾਲਦਾ; ਅੰਤਰਿ ਬਾਹਰਿ ਸਾਥਿ॥) ਸਤਿਗੁਰੁ ਜਾਗਤਾ ਹੈ ਦੇਉ॥ ਗੁਰੂ ਜੀ ਨੇ ਆਪ ਕੁਰਬਾਨੀਆਂ ਹੀ ਕੁਰਬਾਨੀਆਂ ਦੇ ਕੇ, ਸਰਬੱਤ ਦੇ ਭਲੇ ਹਿਤ, ਗੁਰਬਾਣੀ ਕਥਾ ਕੀਰਤਨ, ਗੁਰੂ ਮਰਯਾਦਾ ਜੀ ਬਖ਼ਸ਼ੇ ਹਨ। ਸਿਰ ਊਪਰਿ; ਠਾਢਾ ਗੁਰੁ ਸੂਰਾ॥ ॥ ੭॥ ਸਤਿਗੁਰੂ ਦੂਜੇ ਪਾਤਿਸਾਹ ਜੀ ਦੇ ਪ੍ਰਤੱਖ ਸਰੂਪ, ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਜੁੱਗੋ ਜੁੱਗ ਅਟੱਲ ਹਨ, ਜੋ ਹੁਣ ਆਪਣੇ ਪ੍ਰੇਮੀਆਂ ਦੇ ਦਿਲ ਦਿਮਾਗ਼'ਚ, ਗੁਰਬਾਣੀ ਭੇਜ ਕੇ, ਰੋਮ ੨'ਚ ਵਸ ਕੇ, ਆਪ ਨਾਮ ਜਪ ਤੇ ਪ੍ਰੇਮੀਆਂ ਤੋਂ ਜਪਾ ਰਹੇ ਹਨ। ਪੂਰਨ ਸ਼ਾਂਤੀ ਇਕਾਗ੍ਰਤਾ ਬਖਸ਼ ਕੇ, ਵਾਹਿਗੁਰੂ ਜੀ ਦੇ ਦਰਸ਼ਨ ਕਰਵਾ ਰਹੇ ਹਨ। ਵਾ(ਤਿਸ) ਸਤਿਗੁਰੂ ਸਾਹਿਬਾਨ ਜੀ, ਗੁਰਸੇਵਕ ਦੇ ਸੇਵਕ ਕਾ(ਕੀਆ) ਕੀਤਾ ਸਭੁ, ਵਾਹਿਗੁਰੂ ਜੀ ਦੀ ਸੱਚੀ ਦਰਗਾਹ'ਚ (ਪਰਵਾਨੁ) ਕਬੂਲ ਹੈ। ਯਥਾ:- ਜਾ ਕਾ ਕਹਿਆ; ਦਰਗਹ ਚਲੈ॥ ਸੋ ਕਿਸ ਕਉ; ਨਦਰਿ ਲੈ ਆਵੈ ਤਲੈ॥ ੩॥) ਪਉੜੀ॥ ਜੋ ਬੋਲੇ ਪੂਰਾ ਸਤਿਗੁਰੂ; ਸੋ ਪਰਮੇਸਰਿ ਸੁਣਿਆ॥ ਸੋਈ ਵਰਤਿਆ.ਜਗਤ ਮਹਿ; ਘਟਿ ਘਟਿ ਮੁਖਿ ਭਣਿਆ॥ ਬਹੁਤੁ ਵਡਿਆਈਆ ਸਾਹਿਬੈ; ਨਹ ਜਾਹੀ ਗਣੀਆ॥ ਸਚੁ ਸਹਜੁ ਅਨਦੁ ਸਤਿਗੁਰੂ ਪਾਸਿ; ਸਚੀ ਗੁਰ ਮਣੀਆ॥ ਨਾਨਕ.ਸੰਤ ਸਵਾਰੇ ਪਾਰਬ੍ਰਹਮਿ; ਸਚੇ ਜਿਉ ਬਣਿਆ॥

ਜੋ ਜਾਨੈ; ਤਿਸੁ ਸਦਾ ਸੁਖੁ ਹੋਇ॥ ਪਰਮਪੂਜਨੀਕ ਸੱਚੇ ਸਤਿਗੁਰੂ ਅਜਪਾ ਜਾਪ ਵਾਹਿਗੁਰੂ ਅਨਤਕਲਾਵਾਨ ਪੂਰਨ ਮੇਹਰਵਾਨ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਜੋ ਫ਼ੁਰਮਾ ਰਹੇ ਹਨ, ਸੋ ਸਭ ਆਦਿ ਸਚੁ; ਜੁਗਾਦਿ ਸਚੁ॥ ਹੈ ਭੀ ਸਚੁ; ਨਾਨਕ ਹੋਸੀ ਭੀ ਸਚੁ॥ ੧॥ ਸੱਚ ਸੱਚ ਸੱਚ ਹੈ। ਆਪਣੇ ਨਿਰਗੁਨ ਬ੍ਰਹਮ ਜੀ ਦੇ ਆਸਰੇ ਧਾਰੀ ਹੋਈ ਖੰਡ ਬ੍ਰਹਮੰਡ ਦੀ ਰਚਨਾ ਭੀ ਸਭ ਸੱਚੀ ਸੱਚੀ ਸੱਚੀ ਹੈ। ਆਪ ਜੀ ਦੀ ਕਰਨੀ ਅਤਿਅੰਤ ਹੀ ਸੁੰਦਰ ਹੈ। ਆਪ ਜੀ ਆਪਣੇ ਪਿਆਰਿਆਂ ਦੇ ਲੂੰ ੨'ਚ ਰਚੇ ਰਹਿੰਦੇ ਹਨ। ਆਪ ਜੀ ਦੀ ਖੰਡ ਬ੍ਰਹਮੰਡ ਦੀ ਉਤਪਤੀ ਪਾਲਣਾ ਰੱਖਿਆ ਲੈਅਤਾ ਨਿਰਲੇਪਤਾ ਦੀ ਮਰਯਾਦਾ ਕਹੀ ਨਹੀਂ ਜਾਂਦੀ। ਜੋ ਗੁਰਮੁਖਿ ਪਿਆਰੇ ਵਾਹਿਗੁਰੂ ਜੀ ਦੀ ਉਪ੍ਰੋਕਤ

ਮਹਿਮਾ ਗੁਰਪ੍ਰਸਾਦਿ(ਜਾਨੈ) ਜਾਣਦੇ ਹਨ, ਤਿਸੁ ਜੀਵਨ ਮੁਕਤ ਪੁਰਖ ਜੀ ਨੂੰ, ਸਰਬ ਵਿਆਪੀ ਮਹਾਂ ਵਿਸਮਾਦ ਬ੍ਰਹਮਾਨੰਦ ਰਸ ਅਜਪਾ ਜਾਪ ਸਿਮਰਨ ਦਾ ਸਦਾ ਸੁਖੁ ਪ੍ਰਾਪਤ(ਹੋਇ) ਹੁੰਦਾ ਹੈ। ਯਥਾ:- ਪ੍ਰਭ ਕੈ ਸਿਮਰਨਿ; ਅਨਹਦ ਝੁਨਕਾਰ॥ ਸੁਖੁ ਪ੍ਰਭ ਸਿਮਰਨ ਕਾ; ਅੰਤੁ ਨ ਪਾਰ॥ ਸਿਮਰਹਿ ਸੇ ਜਨ; ਜਿਨ ਕਉ ਪ੍ਰਭ ਮਇਆ॥ ਨਾਨਕ ਤਿਨ ਜਨ; ਸਰਨੀ ਪਇਆ॥ ੭॥) ਸਦਾ ਸਦਾ ਹਰਿ ਧਿਆਈਐ; ਗੁਰਮੁਖਿ ਸੁਖੁ ਪਾਵਹਿ॥ ਨਿਜ ਘਰਿ ਵਾਸਾ ਪਾਈਐ; ਸਚਿ ਸਿਫਤਿ ਸਮਾਵਹਿ॥

ਆਪਿ ਮਿਲਾਇ; ਲਏ ਪ੍ਰਭੁ ਸੋਇ॥ ਜਿਨ੍ਹਾਂ ਨੂੰ ਪ੍ਰਭੁ ਜੀ ਆਪਣੇ ਸਰੂਪ'ਚ, ਆਪਿ ਮਿਲਾਇ ਲੈਂਦੇ ਹਨ, ਉਹ ਪ੍ਰਭੁ ਜੀ ਦੀ(ਸੋਇ) ਸੋਭਾ ਪਾ(ਲਏ) ਲੈਂਦੇ ਹਨ, ਭਾਵ ਪ੍ਰਭੂ ਸਰੂਪ ਹੀ ਹੋ ਜਾਂਦੇ ਹਨ। ਵਾ (ਸੋਇ) ਉਹ ਉਪ੍ਰੋਕਤ ਗੁਰਸੇਵਕ, ਪਰਮਪੂਜਨੀਕ ਪ੍ਰਭੁ ਜੀ ਨੇ(ਸੋਇ) ਸੋਭਾ ਸਹਿਤ, ਆਪਣੇ ਸਰੂਪ'ਚ ਆਪਿ ਹੀ ਮਿਲਾਇ ਲਏ ਹਨ। ਯਥਾ:- ਪਹਿਰਿ ਸਿਰਪਾਉ, ਸੇਵਕ ਜਨ ਮੇਲੇ; ਨਾਨਕ ਪ੍ਰਗਟ ਪਹਾਰੇ॥) ਆਪੇ ਮੇਲਿ ਲਏ ਸੁਖਦਾਤਾ; ਆਪਿ ਮਿਲਿਆ ਘਰਿ ਆਏ॥ ਨਾਨਕ.ਕਾਮਣਿ ਸਦਾ ਸੁਹਾਗਣਿ; ਨਾ ਪਿਰੁ ਮਰੈ.ਨ ਜਾਏ॥ ੪॥ ੨॥) ਜੋ ਜਨ.ਹਰਿ ਪ੍ਰਭ ਹਰਿ ਹਰਿ ਸਰਣਾ; ਤਿਨ.ਦਰਗਹ ਹਰਿ ਹਰਿ ਦੇ ਵਡਿਆਈ॥ ਧੰਨੁ ਧੰਨੁ ਸਾਬਾਸਿ ਕਹੈ.ਪ੍ਰਭੁ ਜਨ ਕਉ; ਜਨ ਨਾਨਕ ਮੇਲਿ ਲਏ.ਗਲਿ ਲਾਈ॥ ੪॥ ੪॥)

ਗੁਰ ਕੇ ਚਰਨ; ਹਿਰਦੈ ਵਸਾਏ॥ ਕਰਿ ਕਿਰਪਾ; ਪ੍ਰਭਿ ਆਪਿ ਮਿਲਾਏ॥) ਹਰਿ ਗੁਰਮੁਖਿ ਕਿਰਪਾ ਧਾਰੀਅਨੁ; ਜਨ ਵਿਛੁੜੇ ਆਪਿ ਮਿਲਾਇ॥) ਮੇਰਾ ਪ੍ਰਭੁ ਅਤਿ ਊਚੋ ਊਚਾ; ਕਰਿ ਕਿਰਪਾ ਆਪਿ ਮਿਲਾਵਣਿਆ॥) ਆਪੇ ਕਰੇ ਕਰਾਏ ਕਰਤਾ; ਗੁਰਮਤਿ ਆਪਿ ਮਿਲਾਵਣਿਆ॥

ਆਪਿ ਮਿਲਾਇ; ਲਏ ਪ੍ਰਭੁ ਸੋਇ॥ ੨.ਰਚਨਾ ਦੇ ਰਚਨਹਾਰ ਨਿਰਗੁਨ ਬ੍ਰਹਮ ਜੀ ਰਚਨਾ ਰਚਨ ਤੋਂ ਪਹਿਲਾਂ, ਅਜਪਾ ਜਪ ਹੈਂ॥) ਜਲ ਥਲ ਮਾਹੇ; ਆਪਹਿ ਆਪ॥ ਆਪੈ ਜਪਹੁ; ਆਪਨਾ ਜਾਪੁ॥ ਅਨੁਸਾਰ ਆਪਣਾ ਜਾਪ ਲਗਾਤਾਰ ਆਪ ਕਰ ਰਹੇ ਸਨ। ਵਿਸਮਾਦ ਵਾਹਿਗੁਰੂ ਜਾਪ ਦੁਆਰਾ, ਰਚਨਾ ਪ੍ਰਗਟ ਕੀਤੀ ਹੈ, ਇਸ ਖੰਡ ਬ੍ਰਹਮੰਡ ਦੀ ਰਚਨਾ'ਚ ਭਰਪੂਰ ਵਿਆਪਕ ਹੋ ਕੇ, ਆਪਣੇ ਅਸੰਖ ਬ੍ਰਹਮੰਡ ਦੀ ਰਚਨਾ ਸਮੇਤ, ਸਦਾ ਜਾਪ ਕਰ ਰਹੇ ਹਨ। ਯਥਾ:- ਸਭੈ ਘਟ ਰਾਮੁ ਬੋਲੈ; ਰਾਮਾ ਬੋਲੈ॥ ਰਾਮ ਬਿਨਾ; ਕੋ ਬੋਲੈ ਰੇ॥) ਸਿਮਰੈ; ਧਰਤੀ ਅਰੁ ਆਕਾਸਾ॥ ਸਿਮਰਹਿ; ਚੰਦ ਸੂਰਜ ਗੁਣਤਾਸਾ॥) ਸਰਗੁਨ ਨਿਰਗੁਨ ਨਿਰੰਕਾਰ; ਸੁੰਨ ਸਮਾਧੀ ਆਪਿ॥ ਆਪਨ ਕੀਆ ਨਾਨਕਾ; ਆਪੇ ਹੀ ਫਿਰਿ ਜਾਪਿ॥ ੧॥ ਅਨੁਸਾਰ ਅਨਤਕਲਾਵਾਨ ਅਜਪਾ ਜਾਪ ਵਾਹਿਗੁਰੂ ਜੀ, ਹਰ ਸਮੇਂ ਸਭ ਦੇ ਅੰਦਰ ਬਾਹਰ ਜਾਪ ਕਰਦੇ ਹਨ ਭਾਵ ਹੁਣ ਭੀ ਕਰ ਰਹੇ ਹਨ। ਅਜਪਾ ਜਾਪ(ਸੋਇ) ਸੋਭਾ ਵਾਲੇ(ਪ੍ਰਭ) ਸਰਬ ਵਿਆਪੀ ਮਹਾਂ ਵਿਸਮਾਦ ਅਜਪਾ ਜਾਪ ਬ੍ਰਹਮ ਜੀ ਨੇ ਨਦਰ ਕਰਕੇ, ਆਪਣੇ ਸੇਵਕ ਆਪਣੇ ਨਾਲ ਆਪਿ ਮਿਲਾਇ ਲਏ ਹਨ।

ਓਹੁ ਧਨਵੰਤੁ; ਕੁਲਵੰਤੁ ਪਤਿਵੰਤੁ॥ ਜੀਵਨ ਮੁਕਤਿ; ਜਿਸੁ ਰਿਦੈ ਭਗਵੰਤੁ॥ (ਭਗਵੰਤੁ) ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ

ਪਰਤਖੁ ਹਰਿ॥ ਪਰਮਪੂਜਨੀਕ ਧੰਨ ਅਜਪਾ ਜਾਪ ਵਾਹਿਗੁਰੂ ਸੱਚੇ ਸਤਿਗੁਰੂ ਅਰਜਨਦੇਵ ਸਤਿਗੁਰੂ ਗ੍ਰੰਥ ਸਾਹਿਬ ਜੀ, ਹੁਣ ਆਪਣੇ ਸਰਬ ਵਿਆਪੀ ਵਿਸਮਾਦ ਅਜਪਾ ਜਾਪ ਨਿਰਗੁਨ ਬ੍ਰਹਮ ਜੀ ਦੁਆਰਾ, ਅਨੰਤ ਦੇਹਾਂ ਕ੍ਰਿਮ ਜੰਤਾਂ ਸੂਰਜਾਂ ਚੰਦ੍ਰਮਿਆਂ ਤਾਰਿਆਂ ਅਗਨੀਆਂ ਟਿਟਿਆਣਿਆਂ ਬਿਜਲੀਆਂ ਨੂੰ ਪ੍ਰਕਾਸ਼ ਰਹੇ ਹਨ, ਹਰ ਸਮੇਂ ਸਾਡੇ ਅੰਦਰ ਬਾਹਰ, ਸਤਿ ਸੰਤੋਖ ਦਇਆ ਧਰਮ ਵੀਚਾਰ, ਨਿਮ੍ਰਤਾ ਸਹਿਨਸ਼ੀਲਤਾ ਗ੍ਰੀਬੀ ਪ੍ਰੇਮ ਵਿਰਾਗ ਤਿਆਗ, ਨਿਰਅਭਿਮਾਨਤਾ ਖਿਮਾ ਧੀਰਜ ਨਿਰਵੈਰਤਾ ਨਿਰਲੇਪਤਾ ਆਦਿ ਅਨੰਤ ਸ਼ੁਭ ਗੁਣਾਂ ਦੀਆਂ ਅਨੰਤ ਕਲਾਂ ਸਹਿਤ, ਇੱਕ ਰਸ ਬੱਝਵੇਂ ਅਸੰਖ ਪ੍ਰਕਾਸ਼ ਹੀ ਪ੍ਰਕਾਸ਼, ਨੂਰ ਹੀ ਨੂਰ ਨੂਰੋ ਨੂਰ, ਜਿਸੁ ਗੁਰਮੁਖਿ ਪਿਆਰੇ ਜੀ ਦੇ, ਅੰਤਰਿ ਬਸੇ; ਬਾਹਰਿ ਭੀ ਓਹੀ॥ ਅਨੁਸਾਰ ਰਿਦੈ ਅੰਦਰ ਬਾਹਰ ਵਿਆਪਕ ਭਗਵੰਤੁ ਜੀ ਭਰਪੂਰ ਹੋ ਰਹੇ ਹਨ। ਓਹ, ਆਖਣੁ ਵੇਖਣੁ ਸਭੁ; ਸਾਹਿਬ ਤੇ ਹੋਇ॥ ਵਾਲੀ ਅਤਿਅੰਤ ਉੱਚੀ ਅਵਸਥਾ ਨੂੰ ਪ੍ਰਾਪਤ ਜੀਵਨ ਮੁਕਤਿ ਪੁਰਖ ਹਨ। ਯਥਾ:- ਪ੍ਰਭ ਕੀ ਆਗਿਆ; ਆਤਮ ਹਿਤਾਵੈ॥ ਜੀਵਨ ਮੁਕਤਿ; ਸੋਊ ਕਹਾਵੈ॥ ਤੈਸਾ ਹਰਖੁ; ਤੈਸਾ ਉਸੁ ਸੋਗੁ॥ ਸਦਾ ਅਨੰਦੁ; ਤਹ ਨਹੀ ਬਿਓਗੁ॥ ਤੈਸਾ ਸੁਵਰਨੁ; ਤੈਸੀ ਉਸੁ ਮਾਟੀ॥ ਤੈਸਾ ਅੰਮ੍ਰਿਤੁ; ਤੈਸੀ ਬਿਖੁ ਖਾਟੀ॥ ਤੈਸਾ ਮਾਨੁ; ਤੈਸਾ ਅਭਿਮਾਨੁ॥ ਤੈਸਾ ਰੰਕੁ; ਤੈਸਾ ਰਾਜਾਨੁ॥ ਜੋ ਵਰਤਾਏ; ਸਾਈ ਜੁਗਤਿ॥ ਨਾਨਕ ਓਹੁ ਪੁਰਖੁ; ਕਹੀਐ ਜੀਵਨ ਮੁਕਤਿ॥) ਹਰਿ ਪ੍ਰੇਮ ਬਾਣੀ ਮਨੁ ਮਾਰਿਆ; ਅਣੀਆਲੇ ਅਣੀਆ ਰਾਮ ਰਾਜੇ॥ ਜਿਸੁ ਲਾਗੀ.ਪੀਰ ਪਿਰੰਮ ਕੀ; ਸੋ ਜਾਣੈ ਜਰੀਆ॥ ਜੀਵਨ ਮੁਕਤਿ ਸੋ ਆਖੀਐ; ਮਰਿ ਜੀਵੈ ਮਰੀਆ॥ ਜਨ ਨਾਨਕ.ਸਤਿਗੁਰੁ ਮੇਲਿ ਹਰਿ; ਜਗੁ ਦੁਤਰੁ ਤਰੀਆ॥ ੨॥) ਮਾਨ ਮੋਹ ਦੋਨੋ ਕਉ ਪਰਹਰਿ; ਗੋਬਿੰਦ ਕੇ ਗੁਨ ਗਾਵੈ॥ ਕਹੁ ਨਾਨਕ.ਇਹ ਬਿਧਿ ਕੋ ਪ੍ਰਾਨੀ; ਜੀਵਨ ਮੁਕਤਿ ਕਹਾਵੈ॥ ੨॥ ੨॥

ਓਹੁ ਧਨਵੰਤੁ; ਕੁਲਵੰਤੁ ਪਤਿਵੰਤੁ॥ ਪਰਮਪੂਜਨੀਕ ਜੋ ਜੀਵਨ ਮੁਕਤ ਪੁਰਖ ਹਨ, ਓਹੁ (ਧਨਵੰਤੁ) (ਧਨ+ਵੰਤੁ) ਦੁਨਿਆਵੀ ਧਨ, ਅਜਪਾ ਜਾਪ ਵਾਹਿਗੁਰੂ ਨਾਮ ਧਨ(ਵੰਤੁ) ਵਾਲੇ ਧਨਵੰਤੁ ਹਨ। ਯਥਾ:- ਹਮ ਧਨਵੰਤ ਭਾਗਠ; ਸਚ ਨਾਇ॥ ਹਰਿ ਗੁਣ ਗਾਵਹ; ਸਹਜਿ ਸੁਭਾਇ॥ ੧॥) ਗੁਰੂ ਘਰ'ਚ ਜੰਮਣੇ ਕਰਕੇ, ਗੁਰੂ ਪ੍ਰਮੇਸਰ ਜੀ ਦੇ ਸਪੁੱਤ੍ਰ ਬਣ ਕੇ, ਜਾਤਿ ਵਰਨ ਤੇ ਭਏ ਅਤੀਤਾ; ਅਨੁਸਾਰ ਜ਼ਾਤ ਪਾਤ ਤੋਂ ਰਹਿਤ, ਪਰਮਪੂਜਨੀਕ ਗੁਰੂ ਪ੍ਰਮੇਸਰ ਜੀ ਦੀ ਅਤਿਅੰਤ ਉੱਚੀ ਅਵਿਨਾਸ ਬ੍ਰਹਮ ਰੂਪੀ ਕੁਲ(ਵੰਤੁ) ਵਾਲੇ ਕੁਲਵੰਤੁ ਖ਼ਾਲਸੇ, (ਪਤਿਵੰਤੁ) (ਪਤਿ) ਇਜ਼ਤ(ਵੰਤੁ) ਵਾਲੇ ਹਨ। ਯਥਾ:- ਸੋ ਧਨਵੰਤਾ; ਜਿਸੁ ਬੁਧਿ ਬਿਬੇਕ॥ ਸੋ ਕੁਲਵੰਤਾ; ਜਿ ਸਿਮਰੈ ਸੁਆਮੀ॥ ਸੋ ਪਤਿਵੰਤਾ; ਜਿ ਆਪੁ ਪਛਾਨੀ॥) ਸੇ ਧਨਵੰਤੇ ਸੇ ਪਤਿਵੰਤੇ; ਹਰਿ ਕੀ ਸਰਣਿ ਸਮਾਹਿ॥ ਗੁਰ ਪ੍ਰਸਾਦਿ ਨਾਨਕ ਜਗੁ ਜੀਤਿਓ; ਬਹੁਰਿ ਨ ਆਵਹਿ ਜਾਂਹਿ॥) ਸੋ ਪਤਿਵੰਤਾ; ਸੋ ਧਨਵੰਤਾ॥ ਜਿਸੁ ਮਨਿ ਵਸਿਆ; ਹਰਿ ਭਗਵੰਤਾ॥

ਧੰਨੁ ਧੰਨੁ; ਧੰਨੁ ਜਨੁ ਆਇਆ॥) ੧. ਹਰਿ ਕੇ ਜਨ ਸਤਿਗੁਰ ਸਤਪੁਰਖਾ; ਅਨੁਸਾਰ(ਜਨੁ) ਧੰਨ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਧੰਨੁ ਧੰਨੁ ਧੰਨੁ ਹਨ, ਆਪ ਜੀ ਦੇ ਪਰਮਪੂਜਨੀਕ

ਪਿਤਾ ਬਾਬਾ ਕਲਿਆਣ ਚੰਦ ਜੀ, ਮਾਤਾ ਤ੍ਰਿਪਤਾ ਜੀ, ਭੈਣ ਬੀਬੀ ਨਾਨਕੀ ਜੀ ਭੀ ਧੰਨੁ ਧੰਨੁ ਧੰਨੁ ਹਨ ਜੀ। ਯਥਾ:- ਧਨੁ ਧੰਨੁ ਪਿਤਾ.ਧਨੁ ਧੰਨੁ ਕੁਲੁ; ਧਨੁ ਧਨੁ ਸੁ ਜਨਨੀ.ਜਿਨਿ ਗੁਰੂਜੀਣਆ ਮਾਇ॥ ਧਨੁ ਧੰਨੁ ਗੁਰੂ.ਜਿਨਿ ਨਾਮੁ ਅਰਾਧਿਆ; ਆਪਿ ਤਰਿਆ ਜਿਨੀ ਡਿਠਾ ਤਿਨਾ ਲਏ ਛਡਾਇ॥ ਆਪ ਜੀ ਦੇ ਅਤਿਅੰਤ ਪਿਆਰੇ ਸੱਚੇ ਸੁੱਚੇ ਉੱਚੇ ਗੁਰਬਾਣੀ ਨਿਰੰਕਾਰ ਜੀ ਭੀ ਧੰਨੁ ਧੰਨੁ ਧੰਨੁ ਹਨ। ਆਪ ਜੀ ਦਾ ਜੱਗ'ਤੇ ਆਇਆ ਭੀ ਧੰਨੁ ਧੰਨੁ ਧੰਨੁ ਹੈ ਜੀ। ਯਥਾ:- ਸਲੋਕੁ॥ ਆਤਮ ਰਸੁ ਜਿਹ ਜਾਨਿਆ; ਹਰਿ ਰੰਗ ਸਹਜੇ ਮਾਣੁ॥ਨਾਨਕ.ਧਨਿ ਧਨਿ ਧੰਨਿ ਜਨ; ਆਏ ਤੇ ਪਰਵਾਣੁ॥੧॥

੨.ਸਤਿਗੁਰੂ ਸਾਹਿਬ ਜੀ ਦੇ ਬਖ਼ਸ਼ੇ, ਪਰਮਪੂਜਨੀਕ ਸਤਿਸੰਗਤ ਜੀ, ਆਪ ਜੀ ਤੋਂ ਸੀਸ ਕੁਰਬਾਨ ਕਰਨ ਵਾਲੇ, ਨਾਮ ਜਪਣ ਜਪਾਉਣ ਵਾਲੇ, ਸ੍ਰੀ ਗੁਰਦੁਆਰੇ ਸਾਹਿਬ ਜੀ ਬਨਾਉਣ ਬਣਵਾਉਣ ਵਾਲੇ, ਗੁਰਬਾਣੀ ਸੰਥਾ ਕਰਨ ਕਰਾਉਣ ਵਾਲੇ, ਕੀਰਤਨ ਕਥਾ ਕਰਨ ਸਿਖਾਉਣ ਵਾਲੇ, ਭਾਣਾ ਮੰਨਣ ਮੰਨਾਉਣ ਵਾਲੇ, ਗੁਰੂ ਜੀ ਦੇ ਸੱਚੇ ਚਰਨ-ਕਵਲਾਂ'ਤੇ ਪੈਣ ਵਾਲੇ ਗੁਰੂ ਸਿਖੁ.ਸਿਖੁ ਗੁਰੂ ਹੈ; ਏਕੋ ਗੁਰ ਉਪਦੇਸੁ ਚਲਾਏ॥ ਅਨੁਸਾਰ ਨਿਸ਼ਕਾਮ ਗੁਰਸੇਵਕ ਜਨੁ ਤੇ ਉਨ੍ਹਾਂ ਦੇ ਸੇਵਕ ਦਾ ਸੇਵਕ ਦਾਸਨ ਦਾਸ ਭੀ ਧੰਨੁ ਧੰਨੁ ਧੰਨੁ ਹੈ, ਉਸ ਦਾ ਗੁਰ ਚਰਣੀ(ਆਇਆ) ਆਉਣਾ ਭੀ ਧੰਨ ਧੰਨ ਧੰਨ ਹੈ। ਯਥਾ:- ਪਉੜੀ॥ ਧੰਨੁ ਧੰਨੁ ਸੋ ਗੁਰਸਿਖੁ ਕਹੀਐ; ਜੋ ਸਤਿਗੁਰ ਚਰਣੀ ਜਾਇ ਪਇਆ॥ ਧੰਨੁ ਧੰਨੁ ਸੋ ਗੁਰਸਿਖੁ ਕਹੀਐ; ਜਿਨਿ ਹਰਿ ਨਾਮਾ.ਮੁਖਿ ਰਾਮੁ ਕਹਿਆ॥ ਧੰਨੁ ਧੰਨੁ ਸੋ ਗੁਰਸਿਖੁ ਕਹੀਐ; ਜਿਸੁ ਹਰਿ ਨਾਮਿ ਸੁਣਿਐ, ਮਨਿ ਅਨਦੁ ਭਇਆ॥ ਧੰਨੁ ਧੰਨੁ ਸੋ ਗੁਰਸਿਖੁ ਕਹੀਐ; ਜਿਨਿ ਸਤਿਗੁਰ ਸੇਵਾ ਕਰਿ, ਹਰਿ ਨਾਮੁ ਲਇਆ॥ ਤਿਸੁ ਗੁਰਸਿਖ ਕੰਉ.ਹੰਉ ਸਦਾ ਨਮਸਕਾਰੀ; ਜੋ ਗੁਰ ਕੈ ਭਾਣੈ ਗੁਰਸਿਖੁ ਚਲਿਆ॥ ੧੮॥

ਜਿਸੁ ਪ੍ਰਸਾਦਿ; ਸਭੁ ਜਗਤੁ ਤਰਾਇਆ॥ ਧੰਨੁ ਧੰਨੁ ਧੰਨੁ ਹਨ ਗੁਰੂ ਜੀ(ਜਿਸੁ) ਜਿਨ੍ਹਾਂ ਦੀ (ਪ੍ਰਸਾਦਿ) ਕ੍ਰਿਪਾ ਨੇ ਦਾਸਨ ਦਾਸ ਨੂੰ ਸਭੁ ਜਗਤੁ ਤੋਂ ਤਰਾਇਆ ਹੈ। ਵਾ (ਜਿਸੁ) ਜਿਨ੍ਹਾਂ ਦੀ(ਪ੍ਰਸਾਦਿ) ਕ੍ਰਿਪਾ ਨੇ ਸਦਾ ਲਈ ਸਭੁ ਜਗਤੁ ਨੂੰ ਤਰਾਇਆ ਹੈ, ਕਿਉਂ ਜੋ ਆਪ ਜੀ ਨੇ ਮਹਾਨ ਕ੍ਰਿਪਾ ਕਰਕੇ, ਪਰਮਪੂਜਨੀਕ ਗੁਰਬਾਣੀ ਕਥਾ ਕੀਰਤਨ ਗੁਰਮਤਿ ਮਰਯਾਦਾ ਗੁਰੂ ਇਤਿਹਾਸ, ਸਤਿਸੰਗਤ ਅਜਪਾ ਜਾਪ ਕੜਾਹ ਪ੍ਰਸ਼ਾਦਿ ਲੰਗਰ ਸ੍ਰੋਵਰ ਗੁਰੂ ਅਸਥਾਨ ਬਖ਼ਸ਼ੇ ਹਨ। ਯਥਾ:- ਮਿਟਿਆ ਆਪੁ.ਪਏ ਸਰਣਾਈ; ਗੁਰਮੁਖਿ ਨਾਨਕ ਜਗਤੁ ਤਰਾਇਆ॥) ਜਿਨਿ ਜਨਿ ਗੁਰਮੁਖਿ ਸੇਵਿਆ; ਤਿਨਿ ਸਭਿ ਸੁਖ ਪਾਈ॥ ਓਹੁ ਆਪਿ ਤਰਿਆ ਕੁਟੰਬ ਸਿਉ; ਸਭੁ ਜਗਤੁ ਤਰਾਈ॥) ਸੋ ਵਡਭਾਗੀ; ਜਿਸੁ ਨਾਮਿ ਪਿਆਰੁ॥ ਤਿਸ ਕੈ ਸੰਗਿ; ਤਰੈ.ਸੰਸਾਰੁ॥

ਜਨ ਆਵਨ ਕਾ; ਇਹੈ ਸੁਆਉ॥ ਜਨ ਕੈ ਸੰਗਿ; ਚਿਤਿ ਆਵੈ ਨਾਉ॥) ਆਵੈ ਸਾਹਿਬੁ ਚਿਤਿ; ਤੇਰਿਆ ਭਗਤਾ ਡਿਠਿਆ॥ ਮਨ ਕੀ ਕਟੀਐ ਮੈਲੁ; ਸਾਧਸੰਗਿ ਵੁਠਿਆ॥ ਅਨੁਸਾਰ(ਜਨ) ਗੁਰੂ ਪ੍ਰਮੇਸਰ ਜੀ(ਜਨ) ਗੁਰੂ ਪ੍ਰਮੇਸਰ ਜੀ ਦੇ ਕੂਕਰ(ਕੈ) ਦੇ ਸੰਗਿ, ਨਿਰਗੁਨ ਸਰਗੁਨ ਸਾਹਿਬ ਜੀ

ਦੀ ਏਕਤਾ ਬਖ਼ਸ਼ਣ ਵਾਲੇ, ਸਰਬ ਵਿਆਪੀ ਮਹਾਂ ਵਿਸਮਾਦ ਅਜਪਾ ਜਾਪ ਅਨਤਕਲਾਵਾਨ ਪੂਰਨ ਮੇਹਰਵਾਨ ਕਰਤਾ ਪੁਰਖੁ ਵਾਹਿਗੁਰੂ(ਨਾਉ) ਨਾਮ ਜੀ ਚਿਤਿ'ਚ(ਆਵੈ) ਆਉਂਦੇ ਹਨ, ਭਾਵ ਵਸ ਜਾਂਦੇ ਹਨ। (ਜਨ) ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਗੁਰੂ ਪ੍ਰਮੇਸਰ ਜੀ, ਗੁਰਸੇਵਕ ਦੇ ਸੇਵਕ ਜੀ ਦਾ, ਜੱਗ'ਤੇ ਸੁਤੰਤ੍ਰ(ਆਵਨ) ਆਉਣ(ਕਾ) ਦਾ, (ਇਹੈ) ਇਹੋ ਹੀ(ਸੁਆਉ) ਪ੍ਰਯੋਜਨ, ਲਾਭ, ਸੁਆਦ ਹੈ, ਜੋ ਆਪਿ ਨਾਮੁ ਜਪਦੇ ਜਪਾਉਂਦੇ ਹਨ।

ਆਪਿ ਮੁਕਤੁ; ਮੁਕਤੁ ਕਰੈ ਸੰਸਾਰੁ॥ ਵਿਕਾਰਾਂ ਔਗੁਣਾਂ ਹੰਗਤਾ ਜਮਾਂ ਚੌਰਾਸੀ ਲੱਖ ਜੂਨ, ਚਾਹ ਕੌਫੀ ਨਸ਼ਿਆਂ ਤੋਂ, ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ, ਆਪ ਜੀ ਦੇ ਅਨੇਕਾਂ ਦਾਸਾਂ ਦੇ ਦਾਸਨ ਦਾਸ ਬਾਬਾ ਅਤਰ ਸਿੰਘ ਜੀ ਜੈਸੇ ਆਪਿ(ਮੁਕਤੁ) ਛੁੱਟੇ ਹੋਏ ਹਨ ਤੇ ਸੰਸਾਰੁ ਨੂੰ(ਮੁਕਤੁ) ਛੁਡਾਉਣਾ (ਕਰੈ) ਕਰਦੇ ਹਨ। ਯਥਾ:- ਆਪਿ ਮੁਕਤੁ; ਅਵਰਾ ਮੁਕਤੁ ਕਰਾਵੈ॥ ਹਰਿ ਨਾਮੁ ਜਪੈ; ਹਰਿ ਤੇ ਸੁਖੁ ਪਾਵੈ॥) ਜਿਸੁ ਭਇਆ ਕ੍ਰਿਪਾਲੁ; ਤਿਸੁ ਸਤਸੰਗਿ ਮਿਲਾਇਆ॥ ਕਹੁ ਨਾਨਕ; ਗੁਰਿ ਜਗਤੁ ਤਰਾਇਆ॥) ਕਲਿਜੁਗ. ਬਾਬੇ ਤਾਰਿਆ; ਸਤਿਨਾਮੁ ਪੜਿ ਮੰਤ੍ਰੁ ਸੁਣਾਇਆ। ਕਲਿ ਤਾਰਣਿ; ਗੁਰੁ ਨਾਨਕ ਆਇਆ।) ਕਲਿਜੁਗੁ; ਉਧਾਰਿਆ ਗੁਰਦੇਵ॥ ਮਲ ਮੂਤ ਮੂੜ ਜਿ ਮੁਘਦ ਹੋਤੇ; ਸਭਿ ਲਗੇ ਤੇਰੀ ਸੇਵ॥) ਖੰਡ ਬ੍ਰਹਮੰਡ ਬੇਅੰਤ; ਉਧਾਰਣਹਾਰਿਆ॥ ਤੇਰੀ ਸੋਭਾ ਤੁਧੁ; ਸਚੇ ਮੇਰੇ ਪਿਆਰਿਆ॥ ਵਾ ਗੁਰੂ ਪ੍ਰਮੇਸਰ ਜੀ ਆਪਿ ਮੁਕਤੁ ਹਨ, ਅੱਗ ਦੇ ਸਮੁੰਦ੍ਰ ਸੰਸਾਰੁ'ਚ ਡੁੱਬ ਸੜ ਰਹੇ ਦਾਸਨ ਦਾਸ ਨੂੰ, (ਮੁਕਤੁ) ਛੁਡਾਉਣਾ(ਕਰੈ) ਕਰਦੇ ਹਨ। ਯਥਾ:- ਸਤਿਗੁਰ ਕੀਨੋ ਪਰਉਪਕਾਰੁ॥ ਕਾਢਿ ਲੀਨ; ਸਾਗਰ ਸੰਸਾਰ॥) ਅਗਨਿ ਸਾਗਰ; ਬੂਡਤ ਸੰਸਾਰਾ॥ ਨਾਨਕ.ਬਾਹ ਪਕਰਿ; ਸਤਿਗੁਰਿ ਨਿਸਤਾਰਾ॥) ਜਨ ਨਾਨਕ ਨਾਮੁ ਅਰਾਧਿਆ; ਆਪਿ ਤਰਿਆ.ਸਭੁ ਜਗਤੁ ਤਰਾਇਆ॥

ਨਾਨਕ ਤਿਸੁ ਜਨ ਕਉ; ਸਦਾ ਨਮਸਕਾਰੁ॥ ੮॥ ੨੩॥ ਖੰਡ ਬ੍ਰਹਮੰਡ ਬੇਅੰਤ; ਉਧਾਰਣਹਾਰਿਆ॥ ਤੇਰੀ ਸੋਭਾ ਤੁਧੁ; ਸਚੇ ਮੇਰੇ ਪਿਆਰਿਆ॥ ਧੰਨ ੩ ਨਾਰਾਇਣ ਸਰੂਪ ਸਤਿਗੁਰੂ ਨਾਨਕ ਦੇਵ ਮਹੱਲਾ ਪੰਜਵਾਂ ਜੀ ਗ੍ਰੀਬੀ ਨਾਲ ਫ਼ੁਰਮਾਉਂਦੇ ਹਨ:- ਅਜਪਾ ਜਾਪ ਵਾਹਿਗੁਰੂ ਸਤਿਗੁਰੂ ਸਾਹਿਬਾਨ ਜੀ ਦੇ ਨਿਸਕਾਮ ਸੇਵਕਾਂ ਦੇ ਦਾਸਨ ਦਾਸ ਜਨ ਧੰਨ ੩, (ਜਨ) ਮਹੱਲਾ ਪਹਿਲਾ ਜੀ ਧੰਨ ੩ ਹਨ, ਜਿਨ੍ਹਾਂ ਦੀ ਅਗਮ ਅਪਾਰ ਸਰਬ ਵਿਆਪੀ ਵਿਸਮਾਦ ਅਨਤਕਲਾਵਾਨ ਅਜਪਾ ਜਾਪ ਨੂਰ ਹੀ ਨੂਰ ਸਰਬ ਕਲਾ ਭਰਪੂਰ ਪ੍ਰਭ; ਕ੍ਰਿਪਾ ਹੀ ਕ੍ਰਿਪਾ ਨਾਲ, ਖੰਡ ਬ੍ਰਹਮੰਡ ਦਾ ਸਦਾ ਲਈ ਉਧਾਰ ਹੋ ਰਿਹਾ ਹੈ। (ਤਿਸੁ) ਤਿਨ੍ਹਾਂ(ਜਨ) ਸੱਚੇ ਸਤਿਗੁਰੂ ਮਹੱਲੇ ਪਹਿਲੇ ਜੀ(ਕਉ) ਨੂੰ, ਦਾਸਨ ਦਾਸ ਰੋਮਿ ੨ ਕਰਕੇ ਸਦਾ ਨਮਸਕਾਰੁ ਹੀ ਨਮਸਕਾਰ ਕਰਦਾ ਹੈ ਜੀ॥ ੮॥ ੨੩॥ ਯਥਾ:- ਨਮਸਕਾਰ; ਤਾ ਕਉ ਲਖ ਬਾਰ॥ ਇਹੁ ਮਨੁ ਦੀਜੈ; ਤਾ ਕਉ ਵਾਰਿ॥) ਬ੍ਰਹਮਗਿਆਨੀ ਕਉ; ਸਦਾ ਅਦੇਸੁ॥) ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ; ਗੁਰਦੇਵ ਨਾਨਕ ਹਰਿ ਨਮਸਕਰਾ॥ ੧॥) ਆਦਿ ਗੁਰ ਏ; ਨਮਹ॥ ਜੁਗਾਦਿ ਗੁਰ ਏ; ਨਮਹ॥ ਸਤਿਗੁਰ ਏ; ਨਮਹ॥ ਸ੍ਰੀ ਗੁਰਦੇਵ ਏ; ਨਮਹ॥) ਗੁਰੁ ਸੇਵਉ,

ਕਰਿ ਨਮਸਕਾਰ॥ ਆਜੁ ਹਮਾਰੈ, ਮੰਗਲਚਾਰ॥) ਸਤਿਗੁਰੁ ਦਇਆ ਨਿਧਿ, ਮਹਿਮਾ ਅਗਾਧਿ ਬੋਧਿ; ਨਮੋ ਨਮੋ ਨਮੋ ਨਮੋ, ਨੇਤਿ ਨੇਤਿ ਨੇਤਿ ਹੈ॥) ਸਦਾ ਸਦਾ, ਸਤਿਗੁਰ ਨਮਸਕਾਰ॥ ਗੁਰ ਕਿਰਪਾ ਤੇ; ਗੁਨ ਗਾਇ ਅਪਾਰ॥) ਗੁਰੁ ਪੂਰਾ; ਨਮਸਕਾਰੇ॥ ਪ੍ਰਭਿ; ਸਭੇ ਕਾਜ ਸਵਾਰੇ॥

ਗਉੜੀ ਸੁਖਮਨੀ ਮਃ੫॥ ਸਲੋਕੁ॥) ਅਸਟਪਦੀ ਜੀ ਚੌਵੀਵੇਂ, ਆਦਿ ੨੯੫.

ਸਲੋਕੁ॥ ਪੂਰਾ ਪ੍ਰਭੁ ਆਰਾਧਿਆ; ਪੂਰਾ ਜਾ ਕਾ ਨਾਉ॥ ਨਾਨਕ ਪੂਰਾ ਪਾਇਆ; ਪੂਰੇ ਕੇ ਗੁਨ ਗਾਉ॥ ੧॥

ਪੂਰਾ ਪ੍ਰਭੁ ਆਰਾਧਿਆ; ਪੂਰਾ ਜਾ ਕਾ ਨਾਉ॥ ਧੰਨ ਅਜਪਾ ਜਾਪ ਵਾਹਿਗੁਰੂ ਮਹੱਲੇ ਪਹਿਲੇ ਜੀ ਦੇ ਸਰੂਪ ਸਤਿਗੁਰੂ ਗ੍ਰੰਥ ਸਾਹਿਬ ਜੀ ਹੁਣ ਫ਼ੁਰਮਾਉਂਦੇ ਹਨ:- ਅਜਪਾ ਜਾਪ ਪੂਰਨ ਵਾਹਿਗੁਰੂ ਜੀ, ਅਨੰਤ ਬ੍ਰਹਮੰਡ ਦੀ ਰਚਨਾ ਰਚਨ ਤੋਂ ਪਹਿਲਾਂ ਭੀ ਪੂਰਨ ਸਨ, ਭਾਵੇਂ ਹੁਣ ਅਨੰਤ ਜੀਅ ਹਰ ਵੇਲੇ ਮਰ ਰਹੇ ਹਨ, ਪਰ ਫੇਰ ਭੀ ਪੂਰਨ ਹਨ। ਸਾਰੀ ਰਚਨਾ ਨੂੰ ਆਪਣੇ'ਚ ਲੀਣ ਕਰਨ ਤੋਂ ਮਗਰੋਂ ਭੀ ਪੂਰਨ ਹੋਣਗੇ। ਜੀਆਂ ਨੂੰ ਹਵਾ ਪਾਣੀ ਰਿਜ਼ਕ, ਨਾਮ ਪ੍ਰੇਮ ਭਾਉ-ਭਗਤੀ ਬਖ਼ਸ਼ਦਿਆਂ ਘਟਦੇ ਨਹੀਂ, ਪੂਰਨ ਹੀ ਰਹਿੰਦੇ ਹਨ। ਐਸੇ ਸਰਬ ਵਿਆਪੀ ਵਿਸਮਾਦ ਪੂਰਨ ਅਜਪਾ ਜਾਪ ਵਾਹਿਗੁਰੂ ਜੀ ਦੇ ਸਰਗੁਨ ਸਰੂਪ, ਧੰਨ ਹਨ ਧੰਨ ਹਨ ਧੰਨ ਹਨ, ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨਦੇਵ ਸਾਹਿਬ ਜੀ, ਧੰਨ ਹਨ। ਭਾਵੇਂ ਆਪ ਜੀ ਉੱਬਲਦੀ ਦੇਗ'ਚ ਬੈਠ ਰਹੇ ਹਨ, ਭਾਵੇਂ ਤੱਤੇ ੨ ਰੇਤੇ'ਤੇ ਬੈਠ ਕੇ, ਤੱਤਾ ੨ ਰੇਤਾ ਆਪਣੇ ਪਰਮਪਵਿੱਤ੍ਰ ਸ਼ੁਭ ਸੱਚੇ ਮਹਾਨ ਪਰਉਪਕਾਰੀ ਧੀਰਜਧਾਰੀ ਸੀਸ'ਤੇ ਪੁਆ ਰਹੇ ਹਨ, ਭਾਵੇਂ ਸੜਦੀ ਬਲਦੀ ਮੱਚਦੀ ਲੋਹ'ਤੇ ਖੜ੍ਹ ਰਹੇ ਹਨ। ਭਾਵੇਂ ਭੁੱਖ ਉਨੀਂਦ੍ਰਾ ਤ੍ਰੇਹ ਕੁਬੋਲ ਸਹਾਰ ਰਹੇ ਹਨ, ਆਪ ਜੀ ਨੇ ਹਰ ਹਾਲਤ'ਚ, ਨਿਮਖ ੨ ਸੁਆਸ ੨ ਰੋਮ ੨ ਕਰਕੇ, (ਪੂਰਾ) ਪੂਰੇ ਗੁਰੂ(ਪ੍ਰਭੁ) ਸਤਿਗੁਰੂ ਰਾਮਦਾਸ ਸਾਹਿਬ ਜੀ, ਪੂਰਨ ਪ੍ਰੇਮ ਸ਼ਰਧਾ ਦ੍ਰਿੜਤਾ ਭਾਉ ਸਿਦਕ ਭਰੋਸੇ ਨਾਲ, ਸਰਬ ਵਿਆਪੀ ਵਿਸਮਾਦ ਅਜਪਾ ਜਾਪ ਨਿਰਗੁਨ ਸਰਗੁਨ ਦੀ ਏਕਤਾ ਸਹਿਤ(ਆਰਾਧਿਆ) ਜਪੇ ਧਿਆਏ ਪੂਜੇ ਨਮਸਕਾਰੇ। (ਜਾ) ਜਿਨ੍ਹਾਂ(ਕਾ) ਦੇ ਬਖ਼ਸ਼ੇ(ਨਾਉ) ਅਜਪਾ ਜਾਪ ਵਾਹਿਗੁਰੂ ਨਾਮ ਗੁਰਬਾਣੀ ਨਿਰੰਕਾਰ ਜੀ(ਪੂਰਾ) ਪੂਰੇ ਹਨ। ਯਥਾ:- ਗੁਰ ਪੂਰੇ ਕੀ ਬਾਣੀ॥ ਪਾਰਬ੍ਰਹਮ ਮਨਿ ਭਾਣੀ॥) ਵਾਹੁ ਵਾਹੁ ਬਾਣੀ ਨਿਰੰਕਾਰ ਹੈ; ਤਿਸੁ ਜੇਵਡੁ, ਅਵਰੁ ਨ ਕੋਇ॥

ਨਾਨਕ.ਪੂਰਾ ਪਾਇਆ; ਪੂਰੇ ਕੇ ਗੁਨ ਗਾਉ॥ ੧॥ ਗੁਰਤਾ ਬਿਰਾਜਮਾਨ ਸਤਿਗੁਰੂ ਨਾਨਕ ਦੇਵ ਸਾਹਿਬ ਗੁਰੂ ਗ੍ਰੰਥ ਜੀ ਫ਼ੁਰਮਾਉਂਦੇ ਹਨ:- ਹੇ ਪ੍ਰੇਮੀਓ!ਵਾਹਿਗੁਰੂ ਮਹੱਲੇ ਪੰਜਵੇਂ ਜੀ ਨੇ, ਧੰਨ ਅਜਪਾ ਜਾਪ ਵਾਹਿਗੁਰੂ ਸਤਿਗੁਰੂ ਮਹੱਲੇ ਚੌਥੇ ਜੀ ਦੁਆਰਾ, ਹਰ ਸਮੇਂ ਅਜਪਾ ਜਾਪ ਕਰਦਿਆਂ, (ਪੂਰਾ) ਪੂਰਨ ਅਜਪਾ ਜਾਪ ਵਾਹਿਗੁਰੂ ਜੀ(ਪਾਇਆ) ਪ੍ਰਾਪਤ ਕੀਤੇ। ਐਸੇ ਵਿਸਮਾਦ ਪੂਰੇ ਸਤਿਗੁਰ, ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਯ ਹਰਿ॥ ਪਰਮ ਪੂਜਨੀਕ ਮਹੱਲਾ ਪੰਜਵਾਂ ਸਾਹਿਬ ਜੀ(ਕੇ) ਦੇ, ਪੂਰਨ

ਅਗਮ ਵਿਸਮਾਦ ਸਹਿਨਸ਼ੀਲਤਾ ਨਿਰਵਿਕਾਰਤਾ ਧੀਰਜ ਖਿਮਾ ਆਦਿ ਅਨਤ ਕਲਾਂ ਸਹਿਤ, ਸਰਬ ਵਿਆਪੀ ਮਹਾਂ ਵਿਸਮਾਦ ਹੀ ਵਿਸਮਾਦਿ ਅਨੰਤ ਸ਼ੁਭ ਸੱਚੇ ਗੁਨ, ਰੋਮ ੨ ਦੀਆਂ ਜ਼ਬਾਨਾਂ ਕਰਕੇ, ਸਤਿਸੰਗਤ ਜੀ'ਚ ਕਥਾ ਕੀਰਤਨ ਕਰਕੇ, ਹਰ ਤਰ੍ਹਾਂ ਦੇ ਬੋਲਾਂ ਦੁਆਰਾ(ਗਾਉ) ਗਾਉਣਾ ਕਰੋ ਜੀ॥੧॥ ਯਥਾ:- ਲਾਖ ਜਿਹਵਾ.ਦੇਹੁ ਮੇਰੇ ਪਿਆਰੇ; ਮੁਖੁ.ਹਰਿ ਆਰਾਧੇ ਮੇਰਾ ਰਾਮ॥) ਜਿਹਵਾ ਏਕ.ਹੋਇ ਲਖ ਕੋਟੀ; ਲਖ ਕੋਟੀ ਕੋਟਿ ਧਿਆਵੈਗੋ॥) ਇਕ ਦੂ ਜੀਭੌ, ਲਖ ਹੋਹਿ; ਲਖ ਹੋਵਹਿ, ਲਖ ਵੀਸ॥ ਲਖੁ ਲਖੁ ਗੇੜਾ, ਆਖੀਅਹਿ; ਏਕੁ ਨਾਮੁ ਜਗਦੀਸ॥

ਸਤਿਗੁਰ ਮੇਰੇ ਕੀ ਵਡਿਆਈ॥ ਪ੍ਰਗਟੁ ਭਈ ਹੈ; ਸਭਨੀ ਥਾਈ॥ ਅਨੁਸਾਰ ਪਰਮਪੂਜਨੀਕ ਵਾਹਿਗੁਰੂ ਪੂਰਨ ਗੁਰੂ ਪ੍ਰਮੇਸਰ ਜੀ ਦੀ ਸਰਬ ਵਿਆਪੀ ਵਿਸਮਾਦ ਅਮੋਲਕ ਪੂਰਨ ਮਹਿਮਾ:- ਜਿਵੇਂ ਹੀਰੇ ਜਵਾਹਰਾਤ ਲਾਲ ਮਣੀਆਂ ਜੜਾਊ ਜੜਤ, ਸੁੰਦਰ ਸੋਨੇ ਦਾ ਘੜਾ ਅੰਮ੍ਰਿਤ ਨਾਲ ਭਰਿਆ, ਅੰਮ੍ਰਿਤ'ਚ ਸਿੱਧਾ ਰੱਖਣ ਤੋਂ, ਉਸ ਦੇ ਅੰਦਰ ਬਾਹਰ ਅੰਮ੍ਰਿਤ ਹੀ ਅੰਮ੍ਰਿਤ ਹੁੰਦਾ ਹੈ। ਤਿਵੇਂ, ਸਰਬ ਵਿਆਪੀ ਮਹਾਂ ਵਿਸਮਾਦ ਅਜਪਾ ਜਾਪ ਵਾਹਿਗੁਰੂ ਗੁਰੂ ਜੋਤੀ ਸਰੂਪ ਮਹੱਲੇ ਪੰਜਵੇਂ ਜੀ ਦੇ ਅੰਦਰ ਬਾਹਰ, ਵਿਸਮਾਦ ਸਰਬ ਵਿਆਪੀ ਅਨਤਕਲਾਵਾਨ ਪ੍ਰੇਮ ਰੂਪੀ ਲਾਲ, ਵਿਰਾਗ ਰੂਪੀ ਰਤਨ, ਬ੍ਰਹਮਗਿਆਨ ਰੂਪੀ ਹੀਰੇ, ਪ੍ਰੇਮਾ-ਭਗਤੀ ਆਦਿ ਸ਼ੁਭ ਗੁਣਾਂ ਰੂਪੀ ਮਣੀਆਂ ਹਨ। ਪੂਰਨ ਬ੍ਰਹਮਾਨੰਦ ਅੰਮ੍ਰਿਤ ਬ੍ਰਹਮ ਰਸ ਨਾਲ ਤੁਮ ਪੂਰਨ.ਪੂਰਿ ਰਹੇ ਸੰਪੂਰਨ; ਅਨੁਸਾਰ ਭਰੇ ਹਨ। ਅਸੰਖ ਅਨੰਤ ਸੱਚੇ ਨੂਰ ਪ੍ਰਕਾਸ਼ ਹੀ ਪ੍ਰਕਾਸ਼ ਸਰਬ ਵਿਆਪੀ ਮਹਾਂ ਵਿਸਮਾਦ ਅਜਪਾ ਜਾਪ ਬ੍ਰਹਮ ਸਰੂਪ ਹਨ। ਰੋਵਹਿ; ਸੇਖ ਮਸਾਇਕ ਪੀਰ॥ ਅੰਤਿ ਕਾਲਿ; ਮਤੁ ਲਾਗੈ ਭੀੜ॥ ਅਨੁਸਾਰ ਮਰਨ ਦੇ ਕਸ਼ਟ ਤੋਂ ਵੱਡੇ ੨ ਰੋਂਦੇ ਕੁਰਲਾਂਦੇ ਹਨ, ਪਰ ਗੁਰੂ ਪ੍ਰਮੇਸਰ ਜੀ ਨੇ ਅੱਗ ਸਮਾਨ ਤੱਤੀਆਂ ਸਜ਼ਾਵਾਂ ਸਹਾਰੀਆਂ। ਉੱਬਲਦੀ ਦੇਗ਼'ਚ ਬੈਠ ਕੇ, ਅਮਰ ਅਡੋਲ ਅਚੱਲ ਅਟੱਲ ਸੱਚੇ ਅਬਿਨਾਸੀ ਬ੍ਰਹਮ ਜੀ'ਚ ਲੀਨ ਰਹੇ, ਅਕਹਿ ਅਸਹਿ ਕਸ਼ਟ ਆਉਣ ਤੋਂ, ਤੇਰਾ ਕੀਆ; ਮੀਠਾ ਲਾਗੈ॥ ਅਨੁਸਾਰ ਪੂਰਨ ਨਿਰਭੈਤਾ ਸਹਿਤ, ਭਾਣਾ ਮੰਨ ਕੇ, ਬਹੁਤ ਹੀ ਉੱਚੀ ਸੁੱਚੀ ਅਵਸਥਾ ਕਮਾ ਕੇ ਦਿਖਾਈ ਹੈ। ਆਪਣੀ ਪਰਮ ਉੱਚੀ ਸੁੱਚੀ ਕੁਰਬਾਨੀ ਦੁਆਰਾ, ਆਪਣੀ ਪਿਆਰੀ ਉਮਤ ਸਿੱਖੀ ਸੇਵਕੀ ਜੀ ਦਾ, ਮੌਤ ਆਦਿ ਸਭ ਤਰ੍ਹਾਂ ਦਾ ਡਰ ਦੂਰ ਕੀਤਾ ਹੈ। ਐਸੇ ਵਿਸਮਾਦ ਪੂਰਨ ਬ੍ਰਹਮ ਸਰੂਪ, ਪੂਰਨ ਗੁਰੂ ਪ੍ਰਮੇਸਰ ਜੀ ਤੋਂ ਨਿਮਖ ੨ ਬਲਿਹਾਰ ਜਾਈਏ। ਯਥਾ:- ਨਾਰਾਇਨ ਨਰਪਤਿ; ਨਮਸਕਾਰੈ॥ ਐਸੇ ਗੁਰ ਕਉ, ਬਲਿ ਬਲਿ ਜਾਈਐ; ਆਪਿ ਮੁਕਤੁ.ਮੋਹਿ ਤਾਰੈ॥ }

{ਪ੍ਰੇਮ ਵੀਚਾਰ ਸ਼ੁਭ ਨਮਸਕਾਰ:- ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬਾਨ ਜੀ ਪੂਰਨ ਪ੍ਰਭੁ ਜੀ ਦੇ ਪੂਰਨ ਗੁਰੂ ਅਵਤਾਰ ਹਨ। ਆਪ ਜੀ ਨੂੰ ਜੋ ਧੁਰ ਕੀ ਬਾਣੀ ਜੀ, ਧੁਰੋਂ ਪ੍ਰਾਪਤ ਹੋਏ ਹਨ, ਸੋ ਭੀ ਸੰਪੂਰਨ ਗੁਰੂ ਜੀ ਹਨ। ਸੋ ਪਰਮਪੂਜਨੀਕ ਵਾਹਿਗੁਰੂ ਸਮ੍ਰੱਥ ਪੂਰਨ ਗੁਰੂ ਜੀ ਦੇ ਸਰਬ ਵਿਆਪੀ ਮਹਾਂ ਵਿਸਮਾਦ ਹੀ ਵਿਸਮਾਦਿ ਅਨਤਕਲਾਵਾਨ ਪੂਰਨ ਸ਼ੁਭ ਸੱਚੇ ਗੁਣ ਭੀ ਸੰਪੂਰਨ ਹਨ। ਯਥਾ:- ਸਭ ਗੁਣ ਕਿਸ ਹੀ ਨਾਹਿ; ਹਰਿ ਪੂਰ ਭੰਡਾਰੀਆ॥ ਗੁਰੂ ਜੀ ਦੇ ਬਖਸ਼ੇ ਵਾਹਿਗੁਰੂ ਨਾਮੁ ਜੀ ਭੀ

ਸੰਪੂਰਨ ਹਨ। ਜਿਨ੍ਹਾਂ ਪ੍ਰੇਮੀਆਂ ਨੇ ਪਰਮਪੂਜਨੀਕ ਪੂਰਨ ਗੁਰੂ ਜੀ ਨੂੰ ਪਾਇਆ ਹੈ, ਸੋ ਭੀ ਪੂਰਨ ਹਨ, ਉਨ੍ਹਾਂ ਪ੍ਰੇਮੀਆਂ ਦੇ ਦਾਸਨਦਾਸ ਭੀ ਪੂਰਨ ਹਨ। ਗੁਰੂ ਸਤਿਸੰਗਤ ਜੀ ਭੀ ਪੂਰਨ ਹਨ। }

(ਸੱਸੇ.ਪੈਰ.ਬਿੰਦੀ.ਨ.ਲਾ) (ਅਸਟਪਦੀ॥) ਪਰਮਪੂਜਨੀਕ ਦਸ ਤੁਕੀਆਂ, ਅੱਠ ਪਉੜੀਆਂ ਦੇ ਅਸਟਪਦੀ ਜੀ ਚੌਵੀਵੇਂ।

੧੦੦. ਪੂਰੇ ਗੁਰ ਕਾ; ਸੁਨਿ ਉਪਦੇਸੁ॥ { ਸਰਬ ਵਿਆਪੀ ਵਿਸਮਾਦ ਪ੍ਰੇਮਮਈ ਸ਼ੁਭ ਵਿਚਾਰ ਨਮਸਕਾਰ ਸਾਖੀ:- ਬਾਲਾਨ ਬਾਲ॥) ਦਲ ਭੰਜਨ ਗੁਰੁ ਸੂਰਮਾ, ਵਡ ਜੋਧਾ ਬਹੁ ਪਰਉਪਕਾਰੀ। ਪਰਮਪੂਜਨੀਕ ਵਾਹਿਗੁਰੂ ਮੀਰੀਪੀਰੀ ਦੇ ਮਾਲਕ, ਸਤਿਗੁਰੂ ਹਰਿਗੋਬਿੰਦ ਸਾਹਿਬ ਮਹਾਰਾਜ ਜੀ ਨੇ, ਪਿੰਡ ਲਧਾਈਕੇ (ਮੋਗੇ) ਵਿਖੇ, ਪਰਮਪਵਿੱਤ੍ਰ ਸ਼ੁਭ ਸੱਚੇ ਪਿਆਰੇ ਚਰਨਕਮਲ ਪਾਏ। ਭਾਰੀ ਫਣ ਵਾਲਾ ਇੱਕ ਸੱਪ ਆਇਆ। ਭਾਈ ਬਿਧੀਚੰਦ ਸਾਹਿਬ ਜੀ ਨੇ ਕਿਹਾ, "ਹੇ ਸੱਚੇ ਪਾਤਿਸਾਹ ਜੀ !ਪਾਸੇ ਕਰ ਦੇਈਏ। "ਗੁਰ ਨਾਨਕ ਦੇਵ ਗੋਵਿੰਦ ਰੂਪ॥ ਸਤਿਗੁਰੂ ਸਾਹਿਬ ਜੀ ਨੇ ਫ਼ੁਰਮਾਇਆ, "ਸ਼ਰਨ ਆ ਰਿਹਾ ਹੈ। "ਨੇੜੇ ਆਉਣ ਤੋਂ ਸਤਿਗੁਰੂ ਸਾਹਿਬ ਜੀ ਨੇ ਉਸ ਦੀ ਕਲਿਆਣ ਲਈ ਪਰਮਪਵਿੱਤ੍ਰ ਨਿਰੰਕਾਰ ਸਰੂਪ ਗੁਰਬਾਣੀ ਉਚਾਰੀ। ਸੁਣ ਕੇ ਸ੍ਰੀਰ ਫੁੱਟਣ ਤੋਂ ਚੜ੍ਹਾਈ ਕਰ ਗਿਆ, ਸਾਰੇ ਸ੍ਰੀਰ'ਚ ਕੀੜੇ ਪਏ ਹੋਏ ਸਨ। ਉਸ'ਚੋਂ ਪਖੰਡੀ ਰੂਹ ਨਿਕਲੀ, ਭਾਈ ਬਿਧੀਚੰਦ ਸਾਹਿਬ ਜੀ ਨੇ ਪੁੱਛਿਆ, "ਹੇ ਮਹਾਰਾਜ ਸਾਹਿਬ ਜੀ !ਇਹ ਕੀ ਹੈ?"ਮਹਾਰਾਜ ਜੀ ਨੇ ਉਸ ਪਖੰਡੀ ਰੂਹ ਨੂੰ ਕਿਹਾ, "ਤੂੰ ਹੀ ਆਪਣੀ ਹਾਲਤ ਦੱਸ?"ਉਸ ਨੇ ਕਿਹਾ, "ਹੇ ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਸੱਚੇ ਸਤਿਗੁਰੂ ਸਾਹਿਬ ਜੀ !ਮੈਂ ਆਪਣੇ ਆਪ ਨੂੰ ਰੱਬ ਕਹਾਉਂਦਾ ਸਾਂ। ਮੇਰੇ ਅੰਦਰੋਂ ਮਾਇਆ ਦਾ ਮੋਹ ਨ ਛੁੱਟਿਆ। ਮੈਂ ਹੰਕਾਰੀ ਵਿਕਾਰੀ ਪੂਜਾ ਦਾ ਧਾਨ ਖਾ ੨ ਕੇ ਗਲ਼ ਗਿਆ, ਭਜਨ ਸਿਮਰਨ ਨ ਕੀਤਾ, ਭੋਲ਼ੇ ਲੋਕਾਂ ਨੂੰ ਮਗਰ ਲਾ ਕੇ ਠੱਗਦਾ ਰਿਹਾ, ਕਿ ਮੈਂ ਤੁਹਾਡੀ ਕਲਿਆਣ ਕਰਾਂਗਾ।" ਅੰਤਿ ਕਾਲਿ ਜੋ ਲਛਮੀ ਸਿਮਰੈ; ਐਸੀ ਚਿੰਤਾ ਮਹਿ ਜੇ ਮਰੈ॥ ਸਰਪ ਜੋਨਿ; ਵਲਿ ਵਲਿ ਅਉਤਰੈ॥ ਅਨੁਸਾਰ"ਮੈਂ ਮਰ ਕੇ ਸੱਪ ਬਣਿਆ। ਮੇਰੇ ਚੇਲੇ ਕੀੜੇ ਬਣ ਕੇ, ਮੇਰਾ ਮਾਸ ਖਾਣ ਲੱਗੇ, ਕਿਉਂਕਿ ਮੈਂ ਇਨ੍ਹਾਂ ਨਾਲ ਛਲ ਕਰਕੇ ਇਨ੍ਹਾਂ ਦੇ ਪਦਾਰਥ ਛਕੇ ਸਨ। ਹੇ ਸਤਿਗੁਰੂ ਸਤਿਗੁਰੂ; ਸਤਿਗੁਰੁ ਗੁਬਿੰਦ ਜੀਉ॥ !ਹੁਣ ਆਪਜੀ ਨੇ ਅਤਿਅੰਤ ਹੀ ਕ੍ਰਿਪਾ ਕਰਕੇ, ਸਾਚਾ ਸਾਹਿਬੁ, ਸਦ ਮਿਹਰਵਾਣ॥ ਬੰਧੁ ਪਾਇਆ ਮੇਰੈ ਸਤਿਗੁਰਿ ਪੂਰੈ; ਹੋਈ ਸਰਬ ਕਲਿਆਣ॥ ਅਨੁਸਾਰ ਪਰਮਪਵਿੱਤ੍ਰ ਗੁਰਬਾਣੀ ਸੁਣਾ ਕੇ, ਦਾਸਨ ਦਾਸ ਗ੍ਰੀਬ ਦੀ ਕਲਿਆਣ ਕੀਤੀ ਹੈ। ਆਪ ਜੀ, ਦਲ ਭੰਜਨ ਗੁਰੁ ਸੂਰਮਾ; ਵਡ ਜੋਧਾ ਬਹੁ ਪਰਉਪਕਾਰੀ। ਹੋ ਜੀ। "ਵਾਹਿਗੁਰੂ ਗੁਰੂ ਪ੍ਰਮੇਸਰ ਜੀ ਨੇ ਅਨੰਤ ਕੀੜਿਆਂ ਦੀ ਭੀ ਕਲਿਆਣ ਕੀਤੀ। ਯਥਾ:- ਗੁਰਮੁਖਿ ਕੋਟਿ ਉਧਾਰਦਾ ਭਾਈ; ਦੇ ਨਾਵੈ ਏਕ ਕਣੀ॥ ਜਿੰਦ ਜਾਨ ਤੋਂ ਪਿਆਰੇ ਪ੍ਰੇਮੀ ਸਿੱਖਾਂ ਨੂੰ ਸ਼ੁਭ ਸੱਚੀ ਸੁੱਚੀ ਉੱਚੀ ਸਿੱਖਿਆ ਬਖ਼ਸ਼ੀ, ਕਿ ਜੋ ਭਜਨ ਸਿਮਰਨ ਕਰਕੇ, ਜੀਵਣ ਉੱਚਾ ਮਨ ਨੀਵਾਂ ਨਹੀਂ ਕਰਦੇ, ਸਗੋਂ ਵੱਡੇਪੁਣੇ ਦਾ ਮਾਨ ਕਰਦੇ ਹਨ, ਉਨ੍ਹਾਂ ਦੀ ਇਹੋ ਜਿਹੀ ਹੀ ਮੰਦੀ ਹਾਲਤ ਹੁੰਦੀ ਹੈ। ਹੁਣ ਇੱਥੇ ਪਰਮਪੂਜਨੀਕ

ਪਰਮਪਵਿੱਤ੍ਰ ਅਸਥਾਨ, ਗੁਰਦੁਆਰਾ ਸ੍ਰੀ ਕਲਿਆਣਸਰ ਸਾਹਿਬ ਜੀ ਸੁੰਦਰ ਦਰਸ਼ਨ ਬਖ਼ਸ਼ ਰਹੇ ਹਨ। ਪਰਮਪੂਜਨੀਕ ਧੰਨ ਪੂਰਨ ਸਤਿਗੁਰੂ ਮਹੱਲੇ ਪਹਿਲੇ ਜੀ ਦੀ ਕਿਨਕਾ ਮਾਤ੍ਰ ਸ਼ੁਭ ਸੱਚੀ ਮਹਿਮਾ ਨ੍ਰਿਵਿਕਾਰਤਾ'ਤੇ ਸਾਖੀ:- ਆਪਜੀ ਨੇ ਗੁਰਮੁਖੀ ਲਿੱਪੀ ਰਚੀ, ਗੁਰਮੁਖੀ'ਚ ਅਕਾਲੀ ਗੁਰਬਾਣੀ ਜੀ ਉਚਾਰੇ, ਕਲਜੁੱਗ'ਚ ਅੰਮ੍ਰਿਤ ਕਥਾ ਕੀਰਤਨ ਕਰਕੇ ਸਤਜੁੱਗ ਵਰਤਾ ਦਿਤਾ। ਆਪ ਜੀ ਨੇ ਆਪਣੇ ਪਿਆਰਿਆਂ ਨੂੰ ਵਿਸਮਾਦ ਅਮੋਲਕ ਸੁੰਦਰ ਮਨੋਹਰ ਦਰਸ਼ਨ ਬਖ਼ਸ਼ੇ। ਪੂਰਨ ਪ੍ਰੇਮ ਕ੍ਰਿਪਾ ਸਹਿਤ ਢਲ ਕੇ, ਨਾਨਕ ਨਦਰੀ; ਨਦਰਿ ਨਿਹਾਲ॥ ਦੀ ਪਰਮਪਵਿੱਤ੍ਰ ਨਿਗ੍ਹਾ ਨਾਲ ਤੱਕ ਕੇ, ਵਿਕਾਰ ਮੇਟ ਕੇ ਪੂਰਨ ਬ੍ਰਹਮਗਿਆਨ ਬਖ਼ਸ਼ਿਆ, ਚੌਹਾਂ ਜੁੱਗਾਂ ਦੇ ਵਿਛੁੜੇ ਸਰਾਪੇ ਕਲੰਕੀ ਜੀਆਂ ਨੂੰ ਬਖ਼ਸ਼ਣ ਲੱਗਿਆਂ ਦੇਰੀ ਨਹੀਂ ਲਾਈ, ਆਪ ਜੀ ਨੇ ਅੰਮ੍ਰਿਤ ਰੂਪ ਕੀਰਤਨ ਕਰਕੇ, ਕਉੜੇ ਰੀਠੇ ਮਿੱਠੇ ਕੀਤੇ। ਸਾਚ ਨਾਮ ਕੀ ਅੰਮ੍ਰਿਤ ਵਰਖਾ॥ ਕਰਕੇ ਕੌਡਾ ਰਾਖ਼ਸ਼ ਸੱਜਣ ਠੱਗ ਦੇਵਲੂਤ ਲਾਜਵਰਦ ਆਦਿ ਜੋ ਧਰਤੀ'ਤੇ ਜੀਆਂ ਦੀ ਰੱਤ ਲਹੂ ਪੀਣੇ ਜ਼ਾਲਮ ਰਾਖ਼ਸ਼ ਸਨ, ਪੂਰਨ ਸੰਤ ਬਣਾ ਦਿਤੇ, ਕਲਜੁੱਗ'ਚ ਨਿਰਮਲ ਸਿੱਖੀ ਧਰਮ ਚਲਾਇਆ। ਯਥਾ:- ਮਾਰਿਆ ਸਿਕਾ ਜਗਤ੍ਰਿ ਵਿਚਿ; ਨਾਨਕ ਨਿਰਮਲ ਪੰਥ ਚਲਾਇਆ। ਚੌਹਾਂ ਚੱਕਾਂ ਦਾ ਉਧਾਰ ਕੀਤਾ। ਯਥਾ:- ਬਾਬੇ ਤਾਰੇ ਚਾਰਿ ਚਕਿ; ਨਉ ਖੰਡਿ ਪ੍ਰਿਥਮੀ ਸਚਾ ਢੋਆ॥) ਕਲਿਜੁਗੁ.ਬਾਬੇ ਤਾਰਿਆ, ਸਤਿਨਾਮੁ ਪੜਿ ਮੰਤ੍ਰ ਸੁਣਾਇਆ। ਕਲਿ ਤਾਰਣਿ; ਗੁਰੁ ਨਾਨਕ ਆਇਆ॥

੧੦੧.ਦੂਜੀ ਸਾਖੀ ਨਿਰਵਿਕਾਰ ਵਾਹਿਗੁਰੂ ਮਹੱਲੇ ਪਹਿਲੇ ਜੀ ਕੀ:- ਟਾਪੂ ਸੰਗਲਾਦੀਪ ਦੇ ਰਾਜੇ ਸ਼ਿਵਨਾਭ ਜੀ ਦੀ ਰਾਜਧਾਨੀ ਸਤਾਵੱਦ ਸ਼ਹਿਰ ਸੀ। ਧੰਨ ਵਾਹਿਗੁਰੂ ਮਹੱਲੇ ਪਹਿਲੇ ਜੀ ਦੇ ਘਣੇ ਪਿਆਰੇ ਚਰਨ-ਕਮਲਾਂ ਦੇ ਕੀੜੇ, ਗੁਰਮੁਖਿ ਸਨਮੁਖ ਸੇਵਕ ਭਾਈ ਮਨਸੁਖ ਜੀ ਵਪਾਰ ਕਰਨ ਲਈ ਇੱਥੇ ਪਹੁੰਚੇ, ਰਾਜੇ ਨੂੰ ਗੁਰੂ ਪ੍ਰਮੇਸਰ ਜੀ ਦੇ ਸੱਚੇ ਮਿੱਠੇ ਚਰਨ-ਕਮਲਾਂ ਦਾ ਪ੍ਰੇਮ ਲਾ ਦਿਤਾ, ਰਾਜੇ ਜੀ ਨੇ ਇਨ੍ਹਾਂ ਨੂੰ ਕਿਹਾ, "ਦਾਸਨ ਦਾਸ ਗੁਰੂ ਪ੍ਰਮੇਸਰ ਜੀ ਦੀ ਖੋਜ ਕਰਕੇ, ਦਰਸਨ ਪਿਆਸੀ ਦਿਨਸੁ ਰਾਤਿ; ਚਿਤਵਉ ਅਨਦਿਨੁ ਨੀਤ॥ ਅਨੁਸਾਰ ਸੁੰਦਰ ਸੱਚੇ ਦਰਸ਼ਨ ਕਰਨੇ ਚਾਹੁੰਦਾ ਹੈ। ਵਡੈ ਭਾਗਿ; ਭੇਟੇ ਗੁਰਦੇਵਾ॥ ਕੋਟਿ ਪਰਾਧ ਮਿਟੇ; ਹਰਿ ਸੇਵਾ॥ ਅਨੁਸਾਰ ਦਰਸ਼ਨ ਹੋਣ, ਸ਼ੁਭ ਸੱਚੀ ਸੇਵਾ ਕਰਕੇ ਆਪਣੇ ਗੁਨਾਹ ਬਖ਼ਸ਼ਾ ਕੇ ਖ਼ੁਸ਼ੀਆਂ ਪ੍ਰਾਪਤ ਕਰਾਂ। "ਗੁਰਮੁਖਿ ਸਨਮੁਖ ਮਨਸੁਖ ਸ਼ਾਹੂਕਾਰ ਜੀ ਨੇ ਕਿਹਾ, "ਹੇ ਰਾਜਨ ਜੀ!ਧੰਨ ਵਾਹਿਗੁਰੂ ਮਹੱਲਾ ਪਹਿਲਾ ਜੀ ਨਿਰਗੁਨ ਬ੍ਰਹਮ ਜੀ ਦੇ ਸਰਗੁਨ ਸਰੂਪ ਪੂਰਨ ਗੁਰੂ ਅਵਤਾਰ ਨ੍ਰਿਵਿਕਾਰ ਨਿਰਹੰਕਾਰ ਹਨ। ਆਪਣੇ ਨਿਰਗੁਨ ਸਰੂਪ'ਚ ਸਾਰੀਆਂ ਘਟਾਂ ਹਰ ਪ੍ਰਾਣੀ ਦੇ ਅੰਦਰ ਬਾਹਰ ਅਸੰਖ ਨੂਰ ਪ੍ਰਕਾਸ਼ ਹੀ ਪ੍ਰਕਾਸ਼, ਵਿਆਪਕ ਪ੍ਰਕਾਸ਼ਕ ਹੋ ਰਹੇ ਹਨ। ਯਥਾ:- ਜਲਿ ਥਲਿ ਮਹੀਅਲਿ ਪੂਰਿਆ; ਸੁਆਮੀ ਸਿਰਜਨਹਾਰੁ॥ ਅਨਿਕ ਭਾਂਤਿ ਹੋਇ ਪਸਰਿਆ; ਨਾਨਕ ਏਕੰਕਾਰੁ॥) ਸਭਨੀ ਥਾਂਈ; ਰਵਿਆ ਆਪਿ॥ ਆਦਿ ਜੁਗਾਦਿ; ਜਾ ਕਾ ਵਡ ਪਰਤਾਪੁ॥)

ਨਾਨਕ; ਦੁਨੀਆ ਕੈਸੀ ਹੋਈ॥ ਸਾਲਕੁ ਮਿਤੁ; ਨ ਰਹਿਓ ਕੋਈ॥ ਅਨੁਸਾਰ ਕਲਜੁੱਗ'ਚ ਗਿਆਨਵਾਨ ਮਿੱਤ੍ਰ ਕੋਈ ਭੀ ਨਹੀਂ ਰਿਹਾ, ਕਲ.ਵਿਕਾਰਾਂ ਦੀ ਅੱਗ ਦਾ ਸਮੁੰਦ੍ਰ ਹੈ। ਯਥਾ:- ਅਗਨਿ

ਸਾਗਰ; ਬੂਡਤ ਸੰਸਾਰਾ॥ ਨਾਨਕ.ਬਾਹ ਪਕਰਿ; ਸਤਿਗੁਰਿ ਨਿਸਤਾਰਾ॥ ਇਸ'ਚ ਵਾਹਿਗੁਰੂ ਸਤਿਗੁਰੂ ਸਾਹਿਬ ਜੀ ਪੂਰਨ ਗੁਰੂ ਹਨ, ਜੋ ਮਹਾਨ ਕ੍ਰਿਪਾ ਕਰਕੇ ਵਿਕਾਰ ਮੇਟ ਕੇ, ਅੰਮ੍ਰਿਤ ਦੀ ਅਮੋਲਕ ਸੱਚੀ ਵਰਖਾ ਕਰਕੇ, ਗੁਰੂ ਪ੍ਰੇਮਾ-ਭਗਤੀ ਸਹਿਤ ਨਿਰਗੁਨ ਸਰਗੁਨ ਦੀ ਏਕਤਾ ਬਖ਼ਸ਼ਦੇ ਹਨ। ਹੇ ਰਾਜਨ!ਆਪ ਜੀ ਨਿਆਂਕਾਰੀ ਰਾਜ ਕਰਕੇ, ਆਪਣੀ ਪ੍ਰਜਾ ਨੂੰ ਸੁਖ ਦੇਵੋ, ਆਪ ਵਾਹਿਗੁਰੂ ੩ ਜਪੋ, ਪ੍ਰਜਾ ਨੂੰ ਜਪਾਉ। ਲਖ ਖੁਸੀਆ ਪਾਤਿਸਾਹੀਆ; ਜੇ ਸਤਿਗੁਰੁ ਨਦਰਿ ਕਰੇਇ॥ ਅਨੁਸਾਰ ਗੁਰੂ ਪ੍ਰਮੇਸਰ ਜੀ ਤੋਂ ਖ਼ੁਸ਼ੀਆਂ ਦੀਆਂ ਲੱਖਾਂ ਪਾਤਿਸ਼ਾਹੀਆਂ ਪਾਉ। ਮੇਰਾ; ਅੰਤਰਜਾਮੀ ਹਰਿ ਰਾਇਆ॥ ਗੁਰੂ ਪ੍ਰਮੇਸਰ ਜੀ, ਆਪ ਜੀ ਦੇ ਦਿਲ ਦੀ ਜਾਣ ਕੇ, ਪ੍ਰੇਮਾ-ਭਗਤੀ ਗ਼ਰੀਬੀ ਸਰਬੱਤ ਦੇ ਭਲੇ ਦੀ ਸੇਵਾ'ਤੇ ਪ੍ਰਸੰਨ ਹੋ ਕੇ, ਅਨਿਕ ਰੂਪ ਖਿਨ ਮਾਹਿ; ਕੁਦਰਤਿ ਧਾਰਦਾ॥ ਅਨੁਸਾਰ ਆਪ ਜੀ ਨੂੰ ਅਕਸ ਮਾਤ੍ਰ ਪ੍ਰਗਟ ਹੋ ਕੇ, ਇੱਥੇ ਹੀ ਨੂਰਾਨੀ ਦਰਸ਼ਨ ਬਖ਼ਸ਼ ਕੇ ਨਿਹਾਲ ਕਰਨਗੇ। "

ਦੰਭੀਆਂ ਪਖੰਡੀਆਂ ਨੂੰ ਪਤਾ ਲੱਗ ਗਿਆ ਕਿ ਰਾਜਾ ਭੋਲ਼ੇ ਭਾਵ'ਚ, ਧੰਨ ਸਤਿਗੁਰੂ ਸਾਹਿਬ ਜੀ'ਤੇ ਅਮੋਲ ਅਤੋਲ ਬੇਸੁਮਾਰ ਅਥਾਹ ਸ਼ਰਧਾ ਕਰਦਾ ਹੈ। ਇਸ ਲਈ ਸਤਿਗੁਰੂ ਸਾਹਿਬ ਜੀ ਦਾ ਨਾਮ ਰਖਾ ਕੇ, ਰਾਜੇ ਜੀ ਪਾਸ ਜਾਣ ਲੱਗੇ। ਰਾਜਾ ਬਹੁਤੇ ਪ੍ਰੇਮ ਨਾਲ ਧਨ ਪਦਾਰਥ ਕਰਕੇ ਸੇਵਾ ਕਰਦਾ ਕਰਾਉਂਦਾ, ਪਰ ਸ਼ਾਂਤੀ ਨ ਆਉਣ ਤੋਂ ਇਨ੍ਹਾਂ ਦੀ ਪਰਖ ਕਰਨ ਲੱਗ ਗਿਆ। ਪਦਾਰਥ ਵਿਸ਼ੇ ਵਿਕਾਰ'ਚ ਸਭ ਡੋਲ ਜਾਂਦੇ। ਲਗੀ ਲਾਗਿ; ਸੰਤ ਸੰਗਾਰਾ॥ ਅਨੁਸਾਰ ਗੁਰਮੁਖਿ ਰਾਜੇ ਜੀ ਨੂੰ ਐਸੀ ਪ੍ਰੇਮ ਲਗਨ ਲੱਗੀ, ਆਪ ਜਾਪ ਕਰਦੇ, ਪ੍ਰਜਾ ਤੋਂ ਕਰਾਉਂਦੇ। ਪ੍ਰੀਤ ਵਧਦੀ ੩ ਵਧ ਗਈ, ਮੈ ਨੀਰੇ.ਅਨਿਕ ਭੋਜਨ ਬਹੁ ਬਿੰਜਨ; ਤਿਨ ਸਿਉ.ਦ੍ਰਿਸਟਿ ਨ ਕਰੈ ਰੁਚਾਂਗੈ॥ ਅਨੁਸਾਰ ਬਹੁਤ ਹੀ ਘੱਟ ਛਕਦੇ, ਘੱਟ ਸੌਂਦੇ ਤੇ ਬਹੁਤ ਹੀ ਘੱਟ ਬੋਲਦੇ, ਹੰਕਾਰ ਵਿਕਾਰ ਵਡਿਆਈ ਤਿਆਗ ਕੇ ਹਰ ਸਮੇਂ ਦਰਸ਼ਨਾਂ ਦੀ ਤੀਬਰ ਇੱਛਾ ਕਰਕੇ ਵੈਰਾਗ ਕਰਦੇ ਰਹਿੰਦੇ। ਯਥਾ:- ਸਗਲ ਭਵਨ ਕੇ ਨਾਇਕਾ; ਇਕੁ ਛਿਨੁ ਦਰਸੁ ਦਿਖਾਇ ਜੀ॥) ਹਉ.ਰਹਿ ਨ ਸਕਾ, ਬਿਨੁ ਦੇਖੇ ਪ੍ਰੀਤਮਾ; ਮੈ ਨੀਰੁ ਵਹੇ ਵਹਿ ਚਲੈ ਜੀਉ॥) ਮੇਰੈ ਮਨਿ ਬੈਰਾਗੁ ਭਇਆ ਜੀਉ; ਕਿਉ ਦੇਖਾ ਪ੍ਰਭ ਦਾਤੇ॥) ਇਕ ਘੜੀ ਦਿਨਸੁ ਮੋਕਉ; ਬਹੁਤੁ ਦਿਹਾਰੇ॥ ਮਨੁ ਨ ਰਹੈ; ਕੈਸੇ ਮਿਲਉ ਪਿਆਰੇ॥) ਇਕ ਘੜੀ ਨ ਮਿਲਤੇ; ਤਾ ਕਲਿਜੁਗੁ ਹੋਤਾ॥ ਹੁਣਿ ਕਦਿ ਮਿਲੀਐ; ਪ੍ਰਿਅ ਤੁਧੁ ਭਗਵੰਤਾ॥ ਰੋਮ ੨ ਦੇ ਪਿਆਰ'ਚ ਲੀਨ ਹਰ ਵੇਲੇ ਗੁਰੂ ੨ ਜਪਦੇ। ਧਿਆਨ ਟਿਕਾਅ ਕੇ ਸਿਮਰਨ ਕਰਦਿਆਂ ਧਿਆਨ'ਚ ਗੁਰੂ ਪ੍ਰਮੇਸਰ ਜੀ ਦੇ ਦਰਸ਼ਨ ਚਾਹੁੰਦੇ। ਇਨ੍ਹਾਂ ਦੇ ਸੱਚੇ ਪ੍ਰੇਮ ਨੇ, ਅਜਪਾ ਜਾਪ ਸਤਿ ਸੰਤੋਖ ਭਾਉ-ਭਗਤੀ ਆਦਿ ਸ਼ੁਭ ਗੁਣਾਂ ਦੀਆਂ ਅਨਤਕਲਾਂ ਬਖ਼ਸ਼ਣ ਵਾਲੇ, ਗੁਰੂ ਪ੍ਰਮੇਸਰ ਜੀ ਦੇ ਮਨ ਨੂੰ ਖਿੱਚ ਲਿਆ। ਯਥਾ:- ਤੂ ਭਗਤਾ ਕੈ ਵਸਿ; ਭਗਤਾ ਤਾਣੁ ਤੇਰਾ॥)

ਖੰਡ ਬ੍ਰਹਮੰਡ ਬੇਅੰਤ; ਉਧਾਰਣਹਾਰਿਆ॥ ਤੇਰੀ ਸੋਭਾ ਤੁਧੁ; ਸਚੇ ਮੇਰੇ ਪਿਆਰਿਆ॥ ਅਨੁਸਾਰ ਅਨੰਤ ਬ੍ਰਹਮੰਡ ਦੇ ਉਧਾਰਨਹਾਰ ਕਰਤੇ ਵਾਹਿਗੁਰੂ ਪੂਰਨ ਨਿਰੰਕਾਰ, ਪ੍ਰੀਤਮ; ਪ੍ਰੇਮ ਭਗਤਿ ਕੇ ਦਾਤੇ॥ ਆਪਣੇ ਪਿਆਰੇ ਸੇਵਕ ਭਾਈ ਬਾਲੇ, ਮਰਦਾਨੇ ਸਾਹਿਬ ਜੀ ਸਮੇਤ, ਸਤਾਵੰਦ

ਸ਼ਹਿਰ ਵਿਖੇ ਪਹੁੰਚੇ। ਸੁੱਕੇ ਬਾਗ਼'ਚ ਜਿਉਂ ਹੀ ਸੱਚੇ ਮਿੱਠੇ ਪਿਆਰੇ ਚਰਨਕਮਲ ਪਾਏ, ਬਾਗ਼ ਹਰਾ ਭਰਾ ਹੋ ਗਿਆ। ਯਥਾ:- ਸੂਕੇ; ਹਰੇ ਕੀਏ ਖਿਨ ਮਾਹੇ॥) ਸੂਕੇ ਕਾਸਟ; ਹਰੇ ਚਲੂਲ॥) ਖਿਨ ਮਹਿ; ਸੂਕੇ ਕੀਨੇ ਹਰਿਆ॥) ਗੁਰ ਪਰਸਾਦਿ ਪਰਮ ਪਦੁ ਪਾਇਆ; ਸੂਕੇ ਕਾਸਟ ਹਰਿਆ॥ ਬਾਗ਼ ਦੇ ਹਰਾ ਹੋਣ ਤੋਂ, ਸਾਰੀ ਰਾਜਧਾਨੀ'ਚ ਖ਼ੁਸ਼ੀ ਦੀ ਲਹਿਰ ਫ਼ੈਲ ਗਈ। ਸਭ ਦੇ ਮਨ ਅਚਰਜ ਵਿਸਮਾਦ ਹੋ ਗਏ। ਸਭ ਨੂੰ ਬਹੁਤ ਹੀ ਵਿਸਮਾਦਤਾਈ ਹੋਈ, ਕਿ ਸਾਡੇ ਮਨਾਂ ਨੂੰ ਇਤਨਾ ਸੁਖ ਕਿਉਂ ਹੋ ਰਿਹਾ ਹੈ?ਮਾਲੀ ਨੇ ਚਾਈਂ ੨ ਆ ਕੇ, ਗੁਰੂ ਪ੍ਰਮੇਸਰ ਜੀ ਨੂੰ ਰੋਮ ੨ ਕਰਕੇ ਬਾਰ ੨ ਨਮਸਕਾਰ ਕੀਤੀ। ਮਾਲੀ ਨੇ ਰਾਜੇ ਪਾਸ ਜਾ ਕੇ ਇਹ ਖ਼ੁਸ਼ੀ ਪ੍ਰਗਟ ਕੀਤੀ। "ਸੁਨਹੁ [1]ਭੂਪਤਿ!ਬਾਤ ਮਮ ਸਾਚੀ॥ ੧੬॥ ਉੱਤਮ ਸੰਤ.ਏਕ ਚੱਲਿ ਆਯੋ। ਸੂਕੇ [2]ਉਪਬਨ.[3]ਪਗ ਜਬ ਪਾਯੋ। ਹਰਿਆ ਹੋਤਿ.ਭਯੋ [4]ਤਤਕਾਲਾ। ਜਿਹ ਕੋ ਦਰਸ਼ਨ.ਕਰਤਿ ਨਿਹਾਲਾ। ਦ੍ਵੈ ਚੇਲੇ ਹੈਂ, ਤਾਂ ਕੇ ਸੰਗਾ। ਚਲਹੁ ਨਿਕਟ.ਤਹਿਂ ਧਾਰਿ [5]ਉਮੰਗਾ। "[1]ਰਾਜਾ [2]ਬਾਗ਼ [3]ਚਰਨ [4]ਛੇਤੀ [5]ਉਤਸ਼ਾਹ।

ਰਾਜੇ ਨੇ ਪ੍ਰਸੰਨ ਹੋ ਕੇ ਵਜ਼ੀਰ ਪਰਸ਼ੁਰਾਮ ਨੂੰ ਕਿਹਾ, "ਪਰਖ ਕਰੋ!"ਵਜ਼ੀਰ ਨੇ ਜਾ ਕੇ, ਪਦਾਰਥ ਚਮਕੀਲੇ ਬਸਤ੍ਰ ਸੋਨਾ ਪਰਮਪਵਿੱਤ੍ਰ ਸੱਚੇ ਚਰਨ-ਕਮਲਾਂ'ਚ ਰੱਖ ਕੇ ਮੱਥਾ ਟੇਕਿਆ। ਗੁਰੂ ਪ੍ਰਮੇਸਰ ਜੀ ਨੇ ਵਿਸਮਾਦ ਰੰਗ'ਚ ਅੰਮ੍ਰਿਤ ਰੂਪ ਕੀਰਤਨ ਕਰਕੇ, ਸਾਚ ਨਾਮ ਕੀ ਅੰਮ੍ਰਿਤ ਵਰਖਾ॥ ਕੀਤੀ। ਸਭ ਦੇ ਮਨ ਸ੍ਰੀਰ ਕਰਤਾਰ ਜੀ ਦੇ ਪ੍ਰੇਮ'ਚ ਢਲ਼ ਗਏ। ਵਜ਼ੀਰ ਨੂੰ ਉਪਦੇਸ਼ਿਆ, "ਤਾਜੀ ਤੁਰਕੀ ਸੁਇਨਾ ਰੁਪਾ; ਕਪੜ ਕੇਰੇ ਭਾਰਾ॥ ਕਿਸ ਹੀ ਨਾਲਿ.ਨ ਚਲੇ ਨਾਨਕ; ਝੜਿ ਝੜਿ ਪਏ ਗਵਾਰਾ॥ ਕੂਜਾ ਮੇਵਾ.ਮੈ ਸਭ ਕਿਛੁ ਚਾਖਿਆ; ਇਕੁ ਅੰਮ੍ਰਿਤੁ ਨਾਮੁ ਤੁਮਾਰਾ॥ ਅਨੁਸਾਰ ਐਸੇ ਸੁੰਦਰ ਗਹਿਣੇ, ਚਟਕੀਲੇ ਭਟਕੀਲੇ ਬਸਤ੍ਰ, ਤਲ਼ੇ ਪਦਾਰਥ ਆਦਿ ਵਿਕਾਰ ਰੂਪ ਹਨ। ਯਥਾ:- ਬਾਬਾ; ਹੋਰੁ ਪੈਨਣੁ ਖੁਸੀ ਖੁਆਰੁ॥ ਜਿਤੁ ਪੈਧੈ ਤਨੁ ਪੀੜੀਐ; ਮਨ ਮਹਿ ਚਲਹਿ ਵਿਕਾਰ॥) ਬਾਬਾ; ਹੋਰੁ ਖਾਣਾ ਖੁਸੀ ਖੁਆਰੁ॥ ਜਿਤੁ ਖਾਧੈ.ਤਨੁ ਪੀੜੀਐ; ਮਨ ਮਹਿ ਚਲਹਿ ਵਿਕਾਰ॥ ਇਨ੍ਹਾਂ ਨੂੰ ਅੰਗੀਕਾਰ ਕਰਨ ਵਾਲੇ ਤਪੀਆਂ ਦੇ ਤਪ, ਜਤੀਆਂ ਦੇ ਜਤ ਟੁੱਟ ਜਾਂਦੇ ਹਨ। ਯਥਾ:- ਮਾਇਆ ਹੋਈ ਨਾਗਨੀ; ਜਗਤਿ ਰਹੀ ਲਪਟਾਇ॥ ਇਸ ਕੀ ਸੇਵਾ ਜੋ ਕਰੇ; ਤਿਸ ਹੀ ਕਉ ਫਿਰਿ ਖਾਇ॥ ਧਨ ਨੂੰ ਪਕੜਨ ਵਾਲੇ ਕੋਈ ਭੀ ਚੰਗਾ ਕੰਮ ਨਹੀਂ ਕਰਦੇ। ਇਸ ਨੂੰ ਪਕੜ ਕੇ, ਇਕੱਠੀ ਕਰੀ ਜਾਂਦੇ ਹਨ, ਉਲਟ ਕੇ ਮਾਇਆ ਇਨ੍ਹਾਂ ਨੂੰ ਫੜ ਲੈਂਦੀ ਹੈ। ਇਸ ਦੇ ਧਿਆਨ ਕਰਕੇ ਜੀਵ ਨੂੰ ਸੱਪ ਬਣਨਾ ਪੈਂਦਾ ਹੈ। ਯਥਾ:- ਅੰਤਿ ਕਾਲਿ ਜੋ ਲਛਮੀ ਸਿਮਰੈ; ਐਸੀ ਚਿੰਤਾ ਮਹਿ ਜੇ ਮਰੈ॥ ਸਰਪ ਜੋਨਿ; ਵਲਿ ਵਲਿ ਅਉਤਰੈ॥ ਸਾਊ ਬੰਦਾ ਕੀ ਤੇ ਸੋਨਾ ਪੈਨ੍ਹਣਾ ਕੀ? ਜਿਹੜੇ ਬਨਾਉਟੀ ਸੰਤ ਬਣ ਕੇ ਸੋਨਾ ਪਹਿਨਦੇ ਹਨ, ਮਾਨੋ ਜ਼ਹਿਰੀ ਸੱਪ ਨੂੰ ਹੱਥ ਪਾਉਂਦੇ ਹਨ। ਆਪਣੇ ਸ੍ਰੀਰ ਨੂੰ ਵਿਸ਼ੇ ਅੱਗ'ਚ ਸੁੱਟਦੇ ਹਨ ਤੇ ਸਤਿਸੰਗਤ ਜੀ ਦੀ ਨੇਕ ਕਮਾਈ ਦੀ ਪ੍ਰੇਮ ਭੇਟਾ ਨੂੰ ਗੁਰੂ ਸੇਵਾ'ਚ ਲਾ ਕੇ ਅੰਮ੍ਰਿਤ ਬਨਾਉਣ ਦੀ ਬਜਾਏ, ਲਹੂ ਬਣਾ ਕੇ ਪੀਂਦੇ ਤੇ ਲਹੂ'ਚ ਇਸ਼ਨਾਨ ਕਰਦੇ ਹਨ। ਸੋਨੇ ਚਾਂਦੀ ਨਾਲ ਸ੍ਰੀਰ ਨੂੰ

ਸ਼ਿੰਗਾਰਨਾ ਕੂੜ ਹੈ। ਯਥਾ:- ਕੂੜੁ ਸੁਇਨਾ ਕੂੜੁ ਰੁਪਾ; ਕੂੜੁ ਪੈਨ੍ਹਣਹਾਰੁ॥ ਹੇ ਵਜ਼ੀਰ ਜੀ !ਇਹ ਜੋ ਆਪ ਜੀ ਪ੍ਰੇਮ ਭੇਟਾ ਲੈ ਕੇ ਆਏ ਹੋਂ, ਵਾਹਿਗੁਰੂ ਜੀ ਦੇ ਨਾਮ'ਤੇ ਗ੍ਰੀਬਾਂ ਨੂੰ ਵੰਡ ਦੇਵੋ।"

ਸੱਚਿਆਰੇ ਵਜ਼ੀਰ ਨੇ ਰਾਜੇ ਪਾਸ ਜਾ ਕੇ ਕਿਹਾ, "ਹੇ ਪਿਆਰੇ ਰਾਜਨ ਜੀ !ਦਾਸ ਸਮਝਦਾ ਹੈ, ਆਪਣੇ ਸਾਰਿਆਂ ਦੇ ਬਹੁਤ ਹੀ ਉੱਤਮ ਭਾਗ ਹਨ। ਪੂਰਨ ਵਿਆਪਕ ਵਿਸਮਾਦ ਕਰਤਾਰ ਜੀ ਗੁਰੂ ਪ੍ਰਮੇਸਰ ਜੀ ਦੇ ਸਰੂਪ'ਚ, ਆਪ ਪ੍ਰਤੱਖ ਦਰਸ਼ਨ ਬਖ਼ਸ਼ ਕੇ ਨਿਹਾਲ ਕਰ ਰਹੇ ਹਨ। ਪਰਮਪਵਿੱਤ੍ਰ ਗੁਰਬਾਣੀ ਕਥਾ ਕੀਰਤਨ ਸੁਣ ਕੇ ਸਭ ਦੇ ਮਨ ਵਿਸਮਾਦ ਇਕਾਗ੍ਰ ਹੋ ਗਏ। ਪ੍ਰਭ ਮੇਰੇ ਓਇ; ਬੈਰਾਗੀ ਤਿਆਗੀ॥ ਅਨੁਸਾਰ ਗੁਰੂਪ੍ਰਮੇਸਰ ਜੀ ਨੇ ਭੇਟਾ ਨੂੰ ਪ੍ਰਵਾਨ ਨਹੀਂ ਕੀਤਾ। ਐਸੇ ਖਾਣ ਪੀਣ ਪੈਨ੍ਹਣ ਤੋਂ ਸਖ਼ਤ ਮਨ੍ਹਾ ਕੀਤਾ ਹੈ। ਯਥਾ:- 'ਉੱਤਮ ਸੰਤ ਸੁਸ਼ੀਲ ਉਦਾਰਾ। ਕਛੂ ਨ ਲੇਵਤਿ; ਪਠਜੋ ਤੁਮਾਰਾ। "

ਭੁਲਣ ਅੰਦਰਿ ਸਭੁ ਕੋ; ਅਭੁਲੁ ਗੁਰੂ ਕਰਤਾਰੁ॥ ਜੀ ਨੂੰ ਪਰਖਣ ਲਈ, ਰਾਜੇ ਨੇ ਸੁੰਦਰੀਆਂ ਭੇਜੀਆਂ। ਪਾਸ ਆ ਕੇ ਹਾਵ ਭਾਵ ਕਰਨ ਲੱਗੀਆਂ, ਮਿਠ ਬੋਲੜਾ ਜੀ; ਹਰਿ ਸਜਣੁ ਸੁਆਮੀ ਮੋਰਾ॥ ਹਉ ਸੰਮਲਿ ਥਕੀ ਜੀ; ਓਹੁ.ਕਦੇ ਨ ਬੋਲੈ ਕਉਰਾ॥ ਕਉੜਾ. ਬੋਲਿ ਨ ਜਾਨੈ, ਪੂਰਨ ਭਗਵਾਨੈ; ਅਉਗਣੁ.ਕੋ ਨ ਚਿਤਾਰੇ॥ ਪਤਿਤ ਪਾਵਨੁ ਹਰਿ ਬਿਰਦੁ ਸਦਾਏ; ਇਕੁ ਤਿਲੁ.ਨਹੀ ਭੰਨੈ ਘਾਲੇ॥ ਘਟ ਘਟ ਵਾਸੀ, ਸਰਬ ਨਿਵਾਸੀ; ਨੇਰੈ ਹੀ ਤੇ ਨੇਰਾ॥ ਨਾਨਕ ਦਾਸੁ.ਸਦਾ ਸਰਣਾਗਤਿ; ਹਰਿ ਅੰਮ੍ਰਿਤ ਸਜਣੁ ਮੇਰਾ॥ ਅਨੁਸਾਰ ਵਿਸਮਾਦ ਮਿੱਠ ਬੋਲੜੇ ਵਾਹਿਗੁਰੂ ਵਿਸਮਾਦ ਬ੍ਰਹਮ ਹਰਿ ਸਜਨ ਸੁਆਮੀ ਜੀ ਨੇ, ਸਾਵਧਾਨ ਏਕਾਗਰ ਚੀਤ॥ ਨਿਰਗੁਨ ਸਰਗੁਨ ਜੀ ਦੀ ਏਕਤਾ'ਚ ਲੀਣ, ਪੂਰਨ ਵਿਸਮਾਦਤਾਈ ਸਹਿਤ ਇਸ ਗੁਰਸਬਦ ਦਾ ਕੀਰਤਨ ਕੀਤਾ। ਜਿਸ'ਚ ਵਾਹਿਗੁਰੂ ਜੀ ਦੀ ਪ੍ਰਾਪਤੀ ਦੇ ਵਿਸਮਾਦ ਸ਼ੁਭ ਗੁਣਾਂ ਦਾ ਕਥਨ ਹੈ:- ੴ ਸਤਿਗੁਰ ਪ੍ਰਸਾਦਿ॥ ਆਸਾ ਘਰੁ ੬ ਮਹਲਾ ੧॥ ਮਨੁ ਮੋਤੀ ਜੇ ਗਹਣਾ ਹੋਵੈ; ਪਉਣੁ ਹੋਵੈ ਸੂਤ ਧਾਰੀ॥ ਖਿਮਾ ਸੀਗਾਰੁ.ਕਾਮਣਿ ਤਨਿ ਪਹਿਰੈ; ਰਾਵੈ ਲਾਲ ਪਿਆਰੀ॥ ੧॥ ਲਾਲ ਬਹੁ ਗੁਣਿ; ਕਾਮਣਿ ਮੋਹੀ॥ ਤੇਰੇ ਗੁਣ; ਹੋਹਿ ਨ ਅਵਰੀ॥ ੧॥ ਰਹਾਉ॥ ਹਰਿ ਹਰਿ ਹਾਰੁ.ਕੰਠਿ ਲੇ ਪਹਿਰੈ; ਦਾਮੋਦਰੁ ਦੰਤੁ ਲੇਈ॥ ਕਰ ਕਰਿ ਕਰਤਾ.ਕੰਗਨ ਪਹਿਰੈ; ਇਨ ਬਿਧਿ ਚਿਤੁ ਧਰੇਈ॥ ੨॥ ਮਧੁਸੂਦਨੁ ਕਰ ਮੁੰਦਰੀ ਪਹਿਰੈ; ਪਰਮੇਸਰੁ ਪਟੁ ਲੇਈ॥ ਧੀਰਜੁ ਧੜੀ ਬੰਧਾਵੈ ਕਾਮਣਿ; ਸ੍ਰੀ ਰੰਗੁ ਸੁਰਮਾ ਦੇਈ॥ ੩॥ ਮਨ ਮੰਦਰਿ ਜੇ ਦੀਪਕੁ ਜਾਲੇ; ਕਾਇਆ ਸੇਜ ਕਰੇਈ॥ ਗਿਆਨ ਰਾਉ ਜਬ ਸੇਜੈ ਆਵੈ; ਤ ਨਾਨਕ ਭੋਗੁ ਕਰੇਈ॥ ੪॥

ਵਿਸਮਾਦ ਪ੍ਰੇਮ ਮਈ ਭਾਵ ਅਰਥ:- ਹੇ(ਲਾਲ) ਪਿਆਰੇ ਵਾਹਿਗੁਰੂ ਜੀ !ਦਾਸਨ ਦਾਸੀ ਆਪ ਜੀ ਦੀ ਕਾਮਣ, ਆਪ ਜੀ ਦੇ ਅਨੰਤ ਅਸੰਖ ਖਿਮਾ ਧੀਰਜ ਸਹਿਨਸ਼ੀਲਤਾ ਗ੍ਰੀਬੀ ਆਦਿ ਅਨੰਤ ਅਸੰਖ ਸ਼ੁਭ ਗੁਣਾਂ'ਤੇ ਮੋਹੀ ਗਈ ਹੈ। ਇਹ ਗੁਣ ਹੋਰ ਕਿਸੇ'ਚ ਨਹੀਂ ਹੋ ਸਕਦੇ। ਪ੍ਰਾਪਤੀ ਲਈ ਸ਼ੁਭ ਗੁਣਾਂ ਦੇ ਸ਼ੁਭ ਸੀਗਾਰ ਫ਼ੁਰਮਾ ਰਹੇ ਹਨ। ਜਿਵੇਂ ਇਸਤ੍ਰੀ ਮੋਤੀ ਪਹਿਨਦੀ ਹੈ। ਤਿਵੇਂ (ਮੋਤੀ) ਪ੍ਰਕਾਸ਼ ਸਰੂਪ ਹਰ ਸਮੇਂ ਅਜਪਾ ਜਾਪ ਕਰ ਰਹੇ ਸਰਬ ਵਿਆਪੀ ਵਿਸਮਾਦ ਅਜਪਾ ਜਾਪ ਵਾਹਿਗੁਰੂ

ਜੀ ਆਪਣੇ ਮਨ ਅੰਦਰ ਅੱਠੇ ਪਹਿਰ ਧਿਆਨ'ਚ(ਗਹਣਾ) ਗ੍ਰਹਿਣ ਕਰਨੇ ਹੀ ਮੋਤੀਚੂਰ ਗਹਿਣਾ ਹੋਵੇ। ਜਿਵੇਂ ਪਤੀ ਦੀ ਪ੍ਰਸੰਨਤਾ ਲਈ ਹਵਾ ਨੂੰ ਸੁਗੰਧਤ ਕਰਦੀ ਹੈ। ਤਿਵੇਂ ਮਹਾਤਮਾ ਰੂਪੀ ਸਖੀ, ਪਤੀ ਪ੍ਰਮਾਤਮਾ ਜੀ ਦੀ ਪਰਮ ਪ੍ਰਸੰਨਤਾ ਲਈ, ਭਾਣਾ ਮੰਨਣ, ਸਰਬ ਕੀ ਰੇਣ ਬਣਨ, ਤਨ ਮਨ ਸਿਰ ਗੁਰੂ ਜੀ ਨੂੰ ਆਪ ਅਰਪਣ ਤੇ ਹੋਰਨਾਂ ਨੂੰ ਅਰਪਣ ਦੀ ਪ੍ਰੇਰਨਾ ਦੇਣ ਆਦਿ ਅਨੇਕ ਸ਼ੁਭ ਗੁਣਾਂ ਦੀ ਜੋ(ਸੂਤ) ਮਰਯਾਦਾ ਧਾਰਨੀ ਹੈ, ਇਹ ਪੌਣ ਨੂੰ ਸੁਗੰਧਤ ਕਰੇ ਤੇ ਖਿਮਾ ਰੂਪੀ ਸੀਗਾਰ ਪਹਿਰੇ ਤਾਂ ਪਿਆਰੇ ਪਤੀ ਦੇ ਅਨੰਦ ਨੂੰ ਮਾਣਦੀ ਹੈ। ਹਰਿ ੨ ਜਪਣ ਰੂਪੀ ਹਾਰ(ਕੰਠਿ) ਗਲ਼'ਚ ਪੈਨ੍ਹਣਾ ਕਰੇ। (ਦਾਮੋਦਰੁ) ਵਾਹਿਗੁਰੂ ੩ ਜੀ ਜਪਣ ਰੂਪ(ਦੰਤੁ) ਦੰਦਾਸਾ ਮਲ਼ੇ। ਕਰਤਾ ੩ ਜਪਣ ਰੂਪ ਕੰਙਣ ਪਹਿਰੇ। (ਮਧੁਸੂਦਨੁ) ਵਾਹਿਗੁਰੂ ੩ ਜਪਣ ਰੂਪ ਸੁੰਦਰ ਮੁੰਦਰੀ ਪਹਿਨੇ। ਪ੍ਰਮੇਸਰ ੩ ਜਪਣ ਰੂਪ(ਪਟੁ) ਰੇਸ਼ਮ ਪਹਿਰੇ। ਧੀਰਜ ਰੂਪੀ(ਧੜੀ) ਮੀਡੀਆਂ ਗੁੰਦਾਉਣਾ ਕਰੇ। (ਸ੍ਰੀ) ਸ਼੍ਰੋਮਣੀ ਵਾਹਿਗੁਰੂ ਜੀ ਦਾ(ਰੰਗੁ) ਪ੍ਰੇਮ ਰੂਪੀ ਸੁਰਮਾਂ ਆਪਣੇ ਬੈਰਾਗ ਬਿਬੇਕ ਰੂਪੀ ਨੇਤ੍ਰਾਂ'ਚ ਪਾਵੇ। ਮਨ ਰੂਪੀ ਮੰਦਰ'ਚ ਗੁਰਸਬਦ ਰੂਪੀ ਦੀਪਕ ਜਗਾਵੇ, ਪੂਰਨ ਸ਼ਰਧਾ ਪ੍ਰੇਮ ਸਹਿਤ ਆਪਣੀ ਬੁੱਧੀ ਨੂੰ ਸੇਜਾ ਬਣਾਵੇ ਤਾਂ ਅਸੰਖ ਪ੍ਰਕਾਸ਼ ਸਰੂਪ ਰਾਜਿਆਂ ਦੇ ਰਾਜੇ ਵਾਹਿਗੁਰੂ ਜੀ ਆ ਕੇ, ਨਿਰਗੁਨ ਸਰਗੁਨ ਦੀ ਏਕਤਾ ਬਖ਼ਸ਼ ਕੇ, ਆਪਣੇ'ਚ ਅਭੇਦ ਕਰਨ ਰੂਪੀ ਅਨੰਦ ਬਖ਼ਸ਼ਦੇ ਹਨ। ਇਸ ਤੋਂ ਅੱਗੇ ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਜੀ ਨੇ ਇਹ ਅਸਟਪਦੀ ਵਾਹਿਗੁਰੂ ਜੀ'ਚ ਲੀਣ ਹੋ ਕੇ ਸਨਮੁਖ ਗਾਈ:- ਬਸੰਤੁ ਮਹਲਾ ੧ ਅਸਟਪਦੀਆ ਘਰੁ ੧ ਦੁਤੁਕੀਆ; ੧ੴ ਸਤਿਗੁਰ ਪ੍ਰਸਾਦਿ॥ ਜਗੁ ਕਊਆ; ਨਾਮੁ ਨਹੀ ਚੀਤਿ॥ ਨਾਮੁ ਬਿਸਾਰਿ; ਗਿਰੈ ਦੇਖੁ ਭੀਤਿ॥ ਮਨੂਆ ਡੋਲੈ; ਚੀਤਿ ਅਨੀਤਿ॥ ਜਗ ਸਿਉ ਤੂਟੀ; ਝੂਠ ਪਰੀਤਿ॥ ੧॥ ਕਾਮੁ ਕ੍ਰੋਧੁ; ਬਿਖੁ ਬਜਰੁ ਭਾਰੁ॥ ਨਾਮ ਬਿਨਾ; ਕੈਸੇ ਗੁਨ ਚਾਰੁ॥ ੧॥ ਰਹਾਉ॥ ਘਰੁ ਬਾਲੂ ਕਾ; ਘੂਮਨ ਘੇਰਿ॥ ਬਰਖਸਿ ਬਾਣੀ; ਬੁਦਬੁਦਾ ਹੇਰਿ॥ ਮਾਤ੍ਰ ਬੂੰਦ ਤੇ; ਧਰਿ ਚਕੁ ਫੇਰਿ॥ ਸਰਬ ਜੋਤਿ; ਨਾਮੈ ਕੀ ਚੇਰਿ॥ ੨॥ ਸਰਬ ਉਪਾਇ; ਗੁਰੂ ਸਿਰਿ ਮੋਰੁ॥ ਭਗਤਿ ਕਰਉ; ਪਗ ਲਾਗਉ ਤੋਰ॥ ਨਾਮਿ ਰਤੋ; ਚਾਹਉ ਤੁਝ ਓਰੁ॥ ਨਾਮੁ ਦੁਰਾਇ ਚਲੈ; ਸੋ ਚੋਰੁ॥ ੩॥ ਪਤਿ ਖੋਈ; ਬਿਖੁ ਅੰਚਲਿ ਪਾਇ॥ ਸਾਚ ਨਾਮਿ ਰਤੋ; ਪਤਿ ਸਿਉ ਘਰਿ ਜਾਇ॥ ਜੋ ਕਿਛੁ ਕੀਨ੍ਹਸਿ; ਪ੍ਰਭੁ ਰਜਾਇ॥ ਭੈ ਮਾਨੈ; ਨਿਰਭਉ ਮੇਰੀ ਮਾਇ॥ ੪॥ ਕਾਮਨਿ ਚਾਹੈ; ਸੁੰਦਰਿ ਭੋਗੁ॥ ਪਾਨ ਫੂਲ; ਮੀਠੇ ਰਸ ਰੋਗ॥ ਖੀਲੈ ਬਿਗਸੈ; ਤੇਤੋ ਸੋਗ॥ ਪ੍ਰਭ ਸਰਣਾਗਤਿ; ਕੀਨ੍ਹਸਿ ਹੋਗ॥ ੫॥ ਕਾਪੜੁ ਪਹਿਰਸਿ; ਅਧਿਕੁ ਸੀਗਾਰੁ॥ ਮਾਟੀ ਫੂਲੀ; ਰੂਪੁ ਬਿਕਾਰੁ॥ ਆਸਾ ਮਨਸਾ; ਬਾਂਧੋ ਬਾਰੁ॥ ਨਾਮ ਬਿਨਾ; ਸੂਨਾ ਘਰੁ ਬਾਰੁ॥ ੬॥ ਗਾਛਹੁ ਪੁਤ੍ਰੀ; ਰਾਜ ਕੁਆਰਿ॥ ਨਾਮੁ ਭਣਹੁ; ਸਚੁ ਦੋਤੁ ਸਵਾਰਿ॥ ਪ੍ਰਿਉ ਸੇਵਹੁ; ਪ੍ਰਭ ਪ੍ਰੇਮ ਅਧਾਰਿ॥ ਗੁਰਸਬਦੀ; ਬਿਖੁ ਤਿਆਸ ਨਿਵਾਰਿ॥ ੭॥ ਮੋਹਨਿ ਮੋਹਿ ਲੀਆ; ਮਨੁ ਮੋਹਿ॥ ਗੁਰ ਕੈ ਸਬਦਿ; ਪਛਾਨਾ ਤੋਹਿ॥ ਨਾਨਕ.ਠਾਢੇ ਚਾਹਹਿ; ਪ੍ਰਭੂ ਦੁਆਰਿ॥ ਤੇਰੇ ਨਾਮਿ ਸੰਤੋਖੇ; ਕਿਰਪਾ ਧਾਰਿ॥ ੮॥ ਅੰਮ੍ਰਿਤ ਰੂਪ ਕੀਰਤਨ ਦੁਆਰਾ, ਮਨਾਂ ਨੂੰ ਢਾਲ਼ ਕੇ, ਇਸ ਅਸਟਪਦੀ ਦੇ ਅਰਥ ਸੁਣਾਏ। "ਹੇ ਮੇਰੀਓ

ਸਪੁੱਤ੍ਰੀਓ!ਜੇਕਰ ਜੀਵ ਨਾਮ ਨਹੀਂ ਜਪਦਾ, ਕਾਂ ਵਾਂਗ ਅੰਦਰੋਂ ਬਾਹਰੋਂ ਮਹਾਂ ਪਾਪਾਂ ਕਰਕੇ ਕਾਲ਼ਾ ਹੈ। ਪਰਾਈ ਨਿੰਦਾ ਰੂਪ ਬਿਸਟਾ ਖਾਂਦਾ ਹੈ। ਵਾਹਿਗੁਰੂ ਜੀ ਨੂੰ ਭੁਲਾ ਕੇ ਵਿਸ਼ੇ ਰੂਪੀ ਬਿਸਟਾ ਦੇ ਚੋਗੇ'ਤੇ ਡਿੱਗ ਪੈਂਦਾ ਹੈ। ਹਰ ਵੇਲੇ ਕਾਮ ਕ੍ਰੋਧ ਦੀ ਜ਼ਹਿਰ ਦਾ ਸਿਰ'ਤੇ ਬੱਜਰ ਵੱਜਦਾ ਹੈ। ਆਪਣੇ ਪੱਲੇ'ਚ ਵਿਸ਼ਿਆਂ ਨੂੰ ਇਕਤ੍ਰ ਕਰਕੇ, ਇਜ਼ਤ ਗਵਾ ਲੈਂਦਾ ਹੈ। ਜਿਤਨਾ ਭੀ ਵਿਸ਼ੇ ਵਿਕਾਰਾਂ'ਚ ਹੱਸਦਾ ਖੇਲਦਾ ਹੈ, ਤਿਤਨਾ ਹੀ ਰੋਗ ਸੋਗ ਜੰਮਣ ਮਰਨ ਜਮਾਂ, ਚੌਰਾਸੀ ਦੇ ਗੇੜੇ ਦੇ ਕਸ਼ਟ ਹੀ ਕਸ਼ਟ ਭੋਗਦਾ ਹੈ। ਇਨ੍ਹਾਂ ਕਸ਼ਟਾਂ ਤੋਂ ਬਚਣ ਲਈ ਗੁਰੂ ਪ੍ਰਮੇਸਰ ਜੀ ਦੀ ਸ਼ਰਨ ਪੈ ਕੇ, ਬੰਦਗੀ ਸੇਵਾ ਪਰਉਪਕਾਰ ਕਰਕੇ ਨਿਹਾਲ ਹੋਵੋ। ਸੱਚਾ ਨਾਮ ਜਪਣ ਜਪਾਉਣ ਰੂਪ ਸ਼ੁਭ(ਦੋਤੁ) ਸ਼ਿੰਗਾਰ (ਸਵਾਰਿ) ਸਵਾਰਨਾ ਕਰੋ। ਪਾਤਿਸ਼ਾਹਾਂ ਦੇ ਪਾਤਿਸ਼ਾਹ ਅਕਾਲ ਪੁਰਖੁ ਵਾਹਿਗੁਰੂ ਜੀ ਦੇ ਸੱਚੇ ਨਾਮ ਨੂੰ ਜਪ ਜਪਾ ਕੇ, ਰਾਜਾਨ ਰਾਜ॥ ਵਾਹਿਗੁਰੂ ਜੀ ਦੀਆਂ ਸਪੁੱਤ੍ਰੀਆਂ ਬਣੋ। ਸਤਿ ਸੰਤੋਖ ਦਇਆ ਧਰਮ ਵੀਚਾਰ, ਨਿਮਰਤਾ ਸਹਿਨਸ਼ੀਲਤਾ ਇਕਾਗ੍ਰਤਾ ਆਦਿ ਸ਼ੁਭ ਗੁਣਾਂ ਸਹਿਤ, ਵਿਆਪਕ ਬ੍ਰਹਮ ਜੀ'ਚ ਲੀਨਤਾ ਪਾ ਕੇ ਨਿਹਾਲ ਹੋਵੋ। "ਇਹ ਸੁਣ ਕੇ ਐਸੀਆਂ ਵਿਸਮਾਦ ਨਿਹਾਲ ੩ ਹੋਈਆਂ, ਜਿਵੇਂ ਜਨਮਾਂ ੨ ਦੇ ਭੁੱਖੇ ਕੰਗਾਲ ਮੰਗਤੇ ਨੂੰ ਲੱਖਾਂ ਖ਼ੁਸ਼ੀਆਂ ਦੀਆਂ ਪਾਤਿਸ਼ਾਹੀਆਂ ਪ੍ਰਾਪਤ ਹੋ ਜਾਣ। ਯਥਾ:- ਲਖ ਖੁਸੀਆ ਪਾਤਿਸਾਹੀਆ; ਜੇ ਸਤਿਗੁਰੁ ਨਦਰਿ ਕਰੇਇ॥ ਨਿਮਖ ਏਕ.ਹਰਿ ਨਾਮੁ ਦੇਇ; ਮੇਰਾ ਮਨੁ ਤਨੁ ਸੀਤਲੁ ਹੋਇ॥ ਸਭ ਸੁੰਦਰੀਆਂ ਨੇ ਰੋਮ ੨ ਕਰਕੇ ਡੰਡਉਤ ਕੀਤੀ। ਗੁਰੂ ਪ੍ਰਮੇਸਰ ਜੀ ਦੀ ਪ੍ਰੇਮਾ-ਭਗਤੀ ਸਿੱਖੀ ਕਮਾਉਣ ਦਾ ਪਰਨ ਕੀਤਾ।

ਪ੍ਰਧਾਨ ਸੁੰਦਰੀ ਨੇ ਰਾਜੇ ਨੂੰ ਕਿਹਾ, "ਹੇ ਰਾਜਨ!ਜੋ ਪਹਿਲਾਂ ਧੰਨ ਸਤਿਗੁਰੂ ਸਾਹਿਬ ਜੀ ਦਾ ਪਰਮਪਵਿੱਤ੍ਰ ਸ਼ੁਭ ਸੱਚਾ ਨਾਮ ਰਖਵਾ ਕੇ ਆਏ ਸਨ, ਉਹ ਕੱਚੇ ਸਨ। ਪਰ ਇਨ੍ਹਾਂ ਦੇ ਪਾਸ ਜਾ ਕੇ, ਵਿਸਮਾਦ ਦਰਸ਼ਨ ਕਰਕੇ, ਅੰਮ੍ਰਿਤ ਰੂਪ ਕੀਰਤਨ, ਸ਼ੁਭ ਸਿੱਖਿਆ ਸ਼ੁਭ ਵਿਚਾਰ ਸੁਣ ਕੇ, ਮਨ ਨੂੰ ਪੂਰਨ ਸ਼ਾਂਤੀ ਆਈ ਹੈ। ਜਿਉ ਮਹਾ ਉਦਿਆਨ ਮਹਿ; ਮਾਰਗੁ ਪਾਵੈ॥ ਤਿਉ ਸਾਧੂ ਸੰਗਿ ਮਿਲਿ; ਜੋਤਿ ਪ੍ਰਗਟਾਵੈ॥ ਅਨੁਸਾਰ ਸਾਨੂੰ ਪਤਾ ਲੱਗਿਆ ਕਿ ਸਾਡੇ ਜੀਵਨ ਕੁਕਰਮਾਂ ਰੋਗਾਂ ਕਰਕੇ ਗਲ਼ੇ ਹਨ। ਗੁਰੂ ਪਿਤਾ ਜੀ ਦੇ ਸੁੰਦਰ ਨ੍ਰਿਵਿਕਾਰ ਦਰਸ਼ਨ, ਪਿਤਾ ਸਮਾਨ ਜਾਪਣ ਲੱਗੇ। ਵਿਸ਼ੇ ਬਿਸਟਾ ਵਾਂਗ, ਪ੍ਰਤੀਤ ਹੋਣ ਲੱਗੇ। ਪਰਮਪੂਜਨੀਕ ਗੁਰੂ ਪਿਤਾ ਜੀ ਨੇ ਸਾਨੂੰ ਸਪੁੱਤ੍ਰੀਆਂ ਕਹਿ ਕੇ, ਮੰਦ ਕਰਮ ਬਿਭਚਾਰ ਹੰਕਾਰ ਤਿਆਗਣ ਦਾ ਸ਼ੁਭ ਸੱਚਾ ਉਪਦੇਸ਼ ਬਖ਼ਸ਼ਿਆ। ਹੁਣ ਤੋਂ ਪਹਿਲਾਂ ਨ ਤਾਂ ਐਸੇ ਕਰਤਾ ਅਕਾਲ ਪੁਰਖ ਜੀ ਰੂਪ ਸੰਤ ਦੇਖੇ ਸਨ, ਨਾ ਹੀ ਇਤਨੇ ਵਿਸਮਾਦ ਮਿੱਠੇ ਬੋਲ ਸੁਣੇ ਸਨ। "ਇਹ ਸੁਣ ਕੇ ਰਾਜੇ ਦਾ ਮਨ ਤਨ ਸ਼ਾਂਤ ਵਿਸਮਾਦ ਇਕਾਗ੍ਰ ਪ੍ਰਸੰਨ ਗਦ ੨ ਹੋ ਗਿਆ। ਦਿਲ'ਚ ਵਿਚਾਰਿਆ ਠੀਕ, ਪਰਮਪੂਜਨੀਕ ਪੂਰਨ ਅਕਾਲ ਸਤਿਗੁਰੂ ਸਾਹਿਬ ਜੀ ਸਭ ਤੋਂ ਵੱਡੇ ਪੂਰਨ ਨਿਰੰਕਾਰ ਹੀ ਹਨ। ਯਥਾ:- ਗਿਆਨੁ ਧਿਆਨੁ ਕਿਛੁ ਕਰਮੁ ਨ ਜਾਣਾ; ਸਾਰ ਨ ਜਾਣਾ ਤੇਰੀ॥ ਸਭ ਤੇ ਵਡਾ ਸਤਿਗੁਰੁ ਨਾਨਕੁ; ਜਿਨਿ.ਕਲ ਰਾਖੀ ਮੇਰੀ॥ ਸੋ ਪੂਰੇ ਸਤਿਗੁਰੂ ਸਾਹਿਬ ਜੀ ਦਾ ਨ੍ਰਿਵਿਕਾਰ ਵਿਸਮਾਦ ਤਿਆਗ ਵੈਰਾਗ ਜਸ ਸੁਣ ਕੇ, ਰਾਜਾ ਵਿਸਮਾਦ ਹੋ ਗਿਆ। ਧੰਨ

ਵਾਹਿਗੁਰੂ ਸਤਿਗੁਰੂ ਸਾਹਿਬ ਦਸੇ ਪਾਤਿਸਾਹ ਜੀ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਪੂਰੇ ਗੁਰੂ ਜੀ ਹਨ।

ਕੱਚੇ ਦੰਭੀਆਂ ਤੋਂ ਬਚਣ ਲਈ ਸਿੱਖਿਆ:- ਜਿਮੀਂਦਾਰ ਬੈਲਾਂ ਦੀਆਂ ਪੂਛਾਂ ਮਰੋੜ ਕੇ, ਖ਼ੂਹ'ਚੋਂ ਬੋਕਾ ਬਾਹਰ ਆਉਣ ਤੋਂ, "ਆ ਗਿਆ ਬੇਲੀ ਰਾਮ!"ਕਹਿੰਦੇ ਸੁਣੇ, ਤਾਂ ਭਜਨਾਨੰਦੀ ਮਹਾਂਪੁਰਸ਼ ਗੁਰਮੁਖਿ ਪਿਆਰੇ ਦਾਦੂ ਜੀ ਨੇ ਕਿਹਾ, "ਦਾਦੂ ਦੁਨੀਆਂ ਬਾਵਰੀ; ਕਹੇ ਚਾਮ ਕੋ ਰਾਮ। ਪੂਛ ਮਰੋੜੇਂ ਬੈਲ ਕੀ; ਕਾਢੇਂ ਅਪਣਾ ਕਾਮ। "ਹੇ ਭਾਈ!ਦੁਨੀਆਂ (ਬਾਵਰੀ) ਕਮਲ਼ੀ ਹੈ, ਆਪਣੇ ਹੱਡ(ਚਾਮ) ਚੰਮ ਨੂੰ ਰਾਮ ਕਹਿੰਦੇ ਹਨ। ਸਣ ਟੋਪੀ ਸਣ ਕੱਪੜੀਂ; ਜੁੱਤੇ ਸਣੇ ਖ਼ੁਦਾ। ਆਪਣੇ ਹੱਡ ਚੰਮ ਨੂੰ ਰਾਮ ਖ਼ੁਦਾ ਕਹਿਣ ਵਾਲੇ, ਬੈਲ ਦੀ ਪੂਛ ਮਰੋੜਨ ਵਾਂਗ, ਭੋਲ਼ੇ ਬੰਦਿਆਂ ਦੀ ਬ੍ਰਿਤੀ ਰੂਪ ਪੂਛ, ਅਕਾਲ ਸਰੂਪ ਸਤਿਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਤੋਂ ਤੋੜਨ ਰੂਪ (ਮਰੋੜੇਂ) ਮਰੋੜ ਕੇ, ਉਨ੍ਹਾਂ ਦਾ ਧਨ ਪਦਾਰਥ ਲੁੱਟ ਕੇ, ਆਪਣਾ ਕੰਮ ਕੱਢਦੇ ਹਨ। ਐਸੇ ਪਖੰਡੀ ਨੀਚ ਛਲ ਕਰਨ ਵਾਲੇ, ਆਪਣੇ ਆਪ ਨੂੰ ਗੁਰੂ ਕਹਾਉਣ ਵਾਲੇ ਨ ਆਪ ਮੁਕਤ ਹੁੰਦੇ ਹਨ, ਨ ਹੀ ਉਨ੍ਹਾਂ ਨਾਲ ਕੁਸੰਗ ਕਰਨ ਵਾਲੇ ਮੁਕਤ ਹੁੰਦੇ ਹਨ। ਯਥਾ:- ਕਾਚੇ ਗੁਰ ਤੇ; ਮੁਕਤਿ ਨ ਹੂਆ॥) ਕਬੀਰ.ਮਾਇ ਮੂੰਡਉ ਤਿਹ ਗੁਰੂ ਕੀ; ਜਾ ਤੇ.ਭਰਮੁ ਨ ਜਾਇ॥ ਆਪ ਡੁਬੇ.ਚਹੁ ਬੇਦ ਮਹਿ; ਚੇਲੇ ਦੀਏ ਬਹਾਇ॥ ੧੦੪॥) ਗੁਰੂ ਜਿਨਾ ਕਾ ਅੰਧੁਲਾ; ਸਿਖ ਭੀ ਅੰਧੇ ਕਰਮ ਕਰੇਨਿ॥ }ਪ੍ਰੇਮ ਬਿਨੈ:- ਭਾਵੇਂ ਮਹਾਂਪੁਰਸ਼ ਦਾਦੂ ਜੀ ਨੇ ਰਾਮ ਸੁਣ ਕੇ, ਪਖੰਡੀਆਂ ਤੋਂ ਬਚਣ ਬਾਰੇ, ਬਚਨ ਫ਼ੁਰਮਾਏ। ਸੁਭ ਸਿੱਖਿਆ ਲੈ ਕੇ ਦੰਭੀਆਂ ਤੋਂ ਬਚੋ ਹੋਰਨਾਂ ਨੂੰ ਬਚਾਉ। ਗੁਰਮਤਿ ਅਨੁਸਾਰ ਪ੍ਰੇਮੀ ਜਨ ਹਰ ਗੱਲ'ਚ ਹਰ ਸਮੇਂ ਅਵਾਜ਼ ਮਾਰਦਿਆਂ ਭੀ, ਵਾਹਿਗੁਰੂ ਕਹਿ ਕੇ ਮਾਰਦੇ ਹਨ। ਸਭ ਤੋਂ ਚੰਗੀ ਆਦਤ ਹੈ ਜੀ।

ਪੂਰੇ ਗੁਰ ਕਾ; ਸੁਨਿ ਉਪਦੇਸੁ॥ ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਪਰਮਪੂਜਨੀਕ, ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਪ੍ਰਤਿਪਾਲੈ ਨਿਤ ਸਾਰਿ ਸਮਾਲੈ; ਇਕੁ ਗੁਨੁ ਨਹੀ ਮੂਰਖਿ ਜਾਤਾ ਰੇ॥ ਸ਼ਹੀਦਾਂ ਦੇ ਸਿਰਤਾਜ, ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਹੁਣ ਉੱਬਲਦੀ ਦੇਗ਼'ਚ ਬੈਠ ਰਹੇ ਹਨ, ਹੁਣ ਤੱਤਾ ੨ ਰੇਤਾ ਆਪਣੇ ਪਰਮਪਵਿੱਤ੍ਰ ਸ਼ੁਭ ਸੱਚੇ ਸੀਸ'ਤੇ ਪੁਆ ਰਹੇ ਹਨ, ਹੁਣ ਸੜਦੀ ਬਲਦੀ ਮੱਚਦੀ ਲੋਹ'ਤੇ ਖੜ੍ਹ ਰਹੇ ਹਨ। ਬਾਣੀ ਗੁਰੂ.ਗੁਰੂ ਹੈ ਬਾਣੀ; ਵਿਚਿ ਬਾਣੀ ਅੰਮ੍ਰਿਤੁ ਸਾਰੇ॥ ਗੁਰੁਬਾਣੀ ਕਹੈ.ਸੇਵਕੁ ਜਨੁ ਮਾਨੈ; ਪਰਤਖਿ ਗੁਰੂ ਨਿਸਤਾਰੇ॥ ਅਨੁਸਾਰ ਆਪ ਜੀ ਸਾਰੇ ਸੰਸਾਰ ਨੂੰ ਗੁਰਬਾਣੀ ਬਖਸ਼ ਕੇ, ਆਪਣੇ ਆਪ ਨੂੰ ਮੱਥਾ ਟੇਕਣ ਬਾਰੇ ਨਹੀਂ ਕਹਿ ਰਹੇ, ਬਲਕਿ ਪਰਮਪਵਿੱਤ੍ਰ ਪਰਮਪੂਜਨੀਕ ਨਿਰੰਕਾਰ ਸਰੂਪ ਗੁਰਬਾਣੀ ਗੁਰੂ ਜੀ ਨੂੰ ਮੱਥਾ ਟੇਕਣ, ਪੂਜਣ ਧਿਆਉਣ ਲਈ ਫ਼ੁਰਮਾ ਰਹੇ ਹਨ, ਦੁਨੀਆਂ'ਤੇ ਹੋਰ ਕਿਸੇ ਭੀ ਮਹਾਂਪੁਰਸ਼ ਨੇ, ਐਸੀ ਵਿਸਮਾਦ ਅਮੋਲਕ ਦਾਤ ਨਹੀਂ ਬਖ਼ਸ਼ੀ।

ਕੁਲਿ ਸੋਢੀ ਗੁਰ ਰਾਮਦਾਸ ਤਨੁ; ਧਰਮ ਧੁਜਾ.ਅਰਜੁਨੁ ਹਰਿ ਭਗਤਾ॥ ੬॥) ਪ੍ਰੀਤਮ; ਪ੍ਰੇਮ ਭਗਤਿ ਕੇ ਦਾਤੇ॥) ਹਮਰੋ ਕਰਤਾ; ਰਾਮੁ ਸਨੇਹੀ॥) ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ

ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖੵ ਹਰਿ॥) ਜਿਨਿ ਪੰਚ ਮਾਰਿ.ਬਿਦਾਰ ਗੁਦਾਰੇ; ਸੋ ਪੂਰਾ.ਇਹ ਕਲੀ ਰੇ॥ ਅਨੁਸਾਰ ਪੰਜਾਂ ਵਿਕਾਰਾਂ ਨੂੰ ਜਿੱਤਣ ਵਾਲੇ, ਆਪਣੇ ਪ੍ਰੇਮੀਆਂ ਦੇ ਵਿਕਾਰ ਮੇਟਣ ਨੂੰ ਸਮ੍ਰੱਥ, ਜਿਨ੍ਹਾਂ ਦੇ ਪਰਮਪਵਿੱਤ੍ਰ ਸੱਚੇ ਨਿਰਮਲ ਗੁਰਬਾਣੀ ਦੁਆਰਾ, ਪ੍ਰੇਮੀ ਵਿਸਮਾਦ ਵਿਆਪਕ ਅਜਪਾ ਜਾਪ ਬ੍ਰਹਮ ਜੀ'ਚ ਲੀਣ, ਹਰ ਸਮੇਂ ਅੰਮ੍ਰਿਤ ਬ੍ਰਹਮਾਨੰਦ ਰਸ ਛਕਦੇ ਤੇ ਅੱਗੇ ਪ੍ਰੇਮੀਆਂ ਨੂੰ ਛਕਾਉਂਦੇ ਰਹਿੰਦੇ ਹਨ। ਐਸਾ ਦਾਤਾ; ਸਤਿਗੁਰੁ ਕਹੀਐ॥ ਅਨੁਸਾਰ ਵਿਸਮਾਦ ਦਾਤੇ; ਸਰਬ ਕਲਾ ਸਮਰਥ॥ ਵਾਹਿਗੁਰੂ ਮਹੱਲਾ ਪੰਜਵਾਂ ਸਤਿਗੁਰੂ ਗ੍ਰੰਥ ਸਾਹਿਬ ਜੀ ਆਪਿ ਕਮਾਉ; ਅਵਰਾ ਉਪਦੇਸ॥ ਰਾਮ ਨਾਮ ਹਿਰਦੈ ਪਰਵੇਸ॥ ੩॥ ਅਨੁਸਾਰ ਆਪ ਕਮਾ ਕੇ, ਪ੍ਰੇਮਾ-ਭਗਤੀ ਦੀ ਜਾਚ ਸਿਖਾਉਣ ਲਈ ਆਪਣੇ ਮਨ ਨੂੰ, ਸ਼ੁਭ ਸੱਚਾ ਉਪਦੇਸ ਫ਼ੁਰਮਾ ਰਹੇ ਹਨ:- ਪੂਰੇ ਗੁਰ ਕਾ; ਸੁਨਿ ਉਪਦੇਸੁ॥) ਮਨ ਪਿਆਰਿਆ ਜੀਉ ਮਿਤ੍ਰਾ;) ਅਚਲ ਮੂਰਤਿ ਅਨਭਉ ਪ੍ਰਕਾਸ; ਅਮਿਤੋਜ ਕਹਿੱਜੈ॥ ਵਾਹਿਗੁਰੂ ਸਰੂਪ ਅਜਪਾ ਜਾਪ ਦੇ ਦਾਤੇ ਨਿਰਵਿਕਾਰ ਨਿਰੰਕਾਰ ਸਰਬ ਵਿਆਪੀ ਵਿਸਮਾਦ ਅਸੰਖ ਪ੍ਰਕਾਸ਼ ਸਰੂਪ ਹਰ ਸਮੇਂ ਆਪਣਾ ਜਾਪ ਆਪ ਕਰ ਰਹੇ ਅਜਪਾ ਜਾਪ ਪੂਰਨ ਬ੍ਰਹਮ ਜੀ'ਚ ਲੀਣ, ਪੰਜਾਂ ਵਿਕਾਰਾਂ ਨੂੰ ਜਿੱਤ ਕੇ ਆਪਣੇ ਸੀਸ ਸਰਬੰਸ ਸਭ ਕੁੱਝ ਸਰਬੱਤ ਦੇ ਭਲੇ ਲਈ ਕੁਰਬਾਨ ਕਰਨ ਵਾਲੇ ਪੂਰੇ ਗੁਰ ਜੀ(ਕਾ) ਦਾ ਪਰਮਪਵਿੱਤ੍ਰ ਸ਼ੁਭ ਸੱਚਾ(ਉਪਦੇਸੁ) ਗੁਰਬਾਣੀ ਗੁਰਮਤਿ ਰਹਿਤ ਮਰਯਾਦਾ ਕੋਟਿ ਕਰਨ.ਦੀਜਹਿ ਪ੍ਰਭ ਪ੍ਰੀਤਮ; ਹਰਿ ਗੁਣ ਸੁਣੀਅਹਿ ਅਬਿਨਾਸੀ ਰਾਮ॥ ਅਨੁਸਾਰ ਕ੍ਰੋੜਾਂ ਕੰਨਾਂ ਦੁਆਰਾ, ਪੂਰਨ ਪ੍ਰੇਮ ਸ਼ਰਧਾ ਵਿਸ਼ਵਾਸ਼ ਦ੍ਰਿੜਤਾ ਸਹਿਤ ਹਰ ਸਮੇਂ(ਸੁਨਿ) ਸੁਨਣਾ ਕਰ।

ਪਾਰਬ੍ਰਹਮੁ; ਨਿਕਟਿ ਕਰਿ ਪੇਖੁ॥) ਮਨ ਪਿਆਰਿਆ ਜੀਉ ਮਿਤ੍ਰਾ; !(ਪਾਰਬ੍ਰਹਮੁ) ਪਰਮਪੂਜਨੀਕ ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਅਸੰਖ ਨੂਰ ਹੀ ਨੂਰ, ਪੂਰਨ ਅਨੰਦ ਸਰੂਪ ਹਰ ਸਮੇਂ ਆਪਣਾ ਜਾਪ ਕਰ ਰਹੇ ਸਰਬ ਵਿਆਪੀ ਮਹਾਂ ਵਿਸਮਾਦ ਅਜਪਾ ਜਾਪ ਵਾਹਿਗੁਰੂ ਜੀ ਦੇ ਸਰਗੁਨ ਸਰੂਪ, ਗੁਰਦੇਵ ਮਾਤਾ ਗੁਰਦੇਵ ਪਿਤਾ; ਗੁਰਦੇਵ ਸੁਆਮੀ ਪਰਮੇਸੁਰਾ॥ ਧੰਨ ਸਤਿਗੁਰੂ ਸਾਹਿਬਾਨ ਜੀ, ਨਿਰਗੁਨ ਪ੍ਰਕਾਸ਼ ਸਰੂਪ ਬ੍ਰਹਮ ਜੀ ਨੂੰ.ਨਾਨਕ; ਗੁਰ ਪੂਰੇ ਨਮਸਕਾਰ॥ ੧॥) ਨਿਮਖ ਨਿਮਖ; ਠਾਕੁਰ ਨਮਸਕਾਰੈ॥ ਅਨੁਸਾਰ ਨਿਮਖ ੨ ਰੋਮ ੨ ਕਰਕੇ ਨਮਸਕਾਰ ਕਰਕੇ, (ਨਿਕਟਿ) ਨੇੜੇ(ਕਰਿ) ਕਰਕੇ(ਪੇਖੁ) ਦੇਖਣਾ ਕਰ!ਯਥਾ:- ਸਦਾ ਨਿਕਟਿ; ਨਿਕਟਿ ਹਰਿ ਜਾਨੁ॥ ਸੋ ਦਾਸੁ; ਦਰਗਹ ਪਰਵਾਨੁ॥) ਸਦ ਹੀ ਨਿਕਟਿ. ਜਾਨਉ ਪ੍ਰਭ ਸੁਆਮੀ; ਸਗਲ ਰੇਣ ਹੋਇ ਰਹੀਐ॥ ਸਾਧੂ ਸੰਗਤਿ ਹੋਇ ਪਰਾਪਤਿ; ਤਾ ਪ੍ਰਭੁ ਅਪੁਨਾ ਲਹੀਐ॥

ਸਾਸਿ ਸਾਸਿ; ਸਿਮਰਹੁ ਗੋਬਿੰਦ॥) ਮਨ ਪਿਆਰਿਆ ਜੀਉ ਮਿਤ੍ਰਾ!(ਗੋਬਿੰਦ) ਪਰਮਪੂਜਨੀਕ ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਅਸੰਖ ਨੂਰ ਹੀ ਨੂਰ ਪੂਰਨ ਅਨੰਦ ਸਰੂਪ ਹਰ ਸਮੇਂ ਆਪਣਾ ਜਾਪ ਕਰ ਰਹੇ ਸਰਬ ਵਿਆਪੀ ਵਿਸਮਾਦ ਅਜਪਾ ਜਾਪ ਵਾਹਿਗੁਰੂ ਗੁਰਦੇਵ ਮਾਤਾ ਗੁਰਦੇਵ ਪਿਤਾ; ਗੁਰਦੇਵ ਸੁਆਮੀ ਪਰਮੇਸੁਰਾ॥ ਜੀ ਦੇ ਸਰਗੁਨ ਸਰੂਪ, ਪਰਮ ਪੂਜਨੀਕ ਸੱਚੇ

ਸਤਿਗੁਰੂ ਸਾਹਿਬਾਨ ਜੀ ਦੇ ਮਹਾਨ ਵਿਸਮਾਦ ਕੌਤਕ, (ਗੋਬਿੰਦ) ਵਾਹੁ ਵਾਹੁ ਬਾਣੀ ਨਿਰੰਕਾਰ ਹੈ; ਤਿਸੁ ਜੇਵਡੁ, ਅਵਰੁ ਨ ਕੋਇ॥ ਅਨੁਸਾਰ ਗੁਰਬਾਣੀ ਦੇ ਸ਼ੁਭ ਸੱਚੇ ਪਰਮਪਵਿੱਤ੍ਰ ਅੱਖਰ ੨ ਨੂੰ, ਗੁਰੂ ਅਕਾਲ ਪੁਰਖੁ ਸਰੂਪ ਨਿਸਚੇ ਕਰਕੇ, (ਸਾਸਿ) ਸੁਆਸ (ਸਾਸਿ) ਸੁਆਸ ਭਾਵ ਹਰ ਸਮੇਂ ਰੋਮ ੨ ਕਰਕੇ, ਨਾਨਕ; ਗੁਰ ਪੂਰੇ ਨਮਸਕਾਰ॥ ੧॥) ਨਿਮਖ ਨਿਮਖ; ਠਾਕੁਰ ਨਮਸਕਾਰੈ॥ ਅਨੁਸਾਰ ਨਿਮਖ ੨ ਰੋਮ ੨ ਕਰਕੇ ਪੂਰਨ ਪ੍ਰੇਮ ਸ਼ਰਧਾ ਸਹਿਤ, ਅਨੰਤ ਨਮਸਕਾਰਾਂ ਕਰਦਿਆਂ(ਸਿਮਰਹੁ) ਯਾਦ ਕਰ!ਯਥਾ:- ਜਿਹ ਪ੍ਰਸਾਦਿ; ਤੁਝੁ.ਕੋ ਨ ਪਹੂਚੈ॥ ਮਨ ਸਾਸਿ ਸਾਸਿ; ਸਿਮਰਹੁ ਪ੍ਰਭ ਊਚੇ॥) ਪ੍ਰਭੁ ਅਪੁਨਾ; ਸਾਸਿ ਸਾਸਿ ਸਮਾਰਉ॥ ਇਹ ਮਤਿ; ਗੁਰ ਪ੍ਰਸਾਦਿ ਮਨਿ ਧਾਰਉ॥) ਸਾਸਿ ਸਾਸਿ; ਪ੍ਰਭੁ ਮਨਹਿ ਸਮਾਲੇ॥ ਸੋ ਧਨੁ ਸੰਚਹੁ; ਜੋ ਚਾਲੈ ਨਾਲੇ॥

ਮਨ ਅੰਤਰ ਕੀ; ਉਤਰੈ ਚਿੰਦ॥) ਮਨ ਪਿਆਰਿਆ ਜੀਉ ਮਿਤ੍ਰਾ; !ਪਰਮਪਵਿੱਤ੍ਰ ਅਮੋਲਕ ਗੁਰਬਾਣੀ ਜੀ ਸੁਆਸ ੨ ਸਿਮਰਨੇ ਸੁਨਣੇ ਕਰਕੇ, ਪਾਰਬ੍ਰਹਮ ਸਰੂਪ ਗੁਰੂ ਪ੍ਰਮੇਸਰ ਜੀ ਨੂੰ ਨੇੜੇ ਦੇਖਣੇ ਕਰਕੇ, ਹੇ ਮਨ!(ਅੰਤਰ) ਅੰਦਰ(ਕੀ) ਦੀ(ਚਿੰਦ) ਚਿੰਤਾ, (ਉਤਰੈ) ਉੱਤ੍ਰ, ਲਹਿ, ਮਿਟ ਜਾਵੇਗੀ। ਯਥਾ:- ਗੁਰਮੁਖਿ ਹਰਿ ਪ੍ਰਭੁ ਮਨਿ ਵਸੈ; ਤਾਂ ਸਦਾ ਸਦਾ ਸੁਖੁ ਹੋਇ॥ ਸਹਸਾ.ਮੂਲਿ ਨ ਹੋਵਈ; ਸਭ ਚਿੰਤਾ ਵਿਚਹੁ ਜਾਇ॥) ਚਿੰਤਾ ਜਾਇ; ਮਿਟੈ ਅਹੰਕਾਰੁ॥ ਤਿਸੁ ਜਨ ਕਉ; ਕੋਇ ਨ ਪਹੁਚਨਹਾਰੁ॥

ਆਸ ਅਨਿਤ; ਤਿਆਗਹੁ ਤਰੰਗ॥) ਮਨ ਪਿਆਰਿਆ ਜੀਉ ਮਿਤ੍ਰਾ; !ਨਾਸਵੰਤ ਸੰਸਾਰ'ਤੇ ਜਿਉਣ ਦੀ, ਝੂੱਠੀ ਵਡਿਆਈ ਰਾਜ ਗੱਦੀ ਵਿਸ਼ੇ ਪਦਾਰਥ ਆਦਿ ਦੀ(ਅਨਿਤ) ਨਾਸਵੰਤ ਆਸ ਦੀ(ਤਰੰਗ) ਲਹਿਰ, ਨਾਨਕ; ਗੁਰ ਪੂਰੇ ਨਮਸਕਾਰ॥ ੧॥) ਨਿਮਖ ਨਿਮਖ; ਠਾਕੁਰ ਨਮਸਕਾਰੈ॥ ਅਨੁਸਾਰ ਨਿਮਖ ੨ ਰੋਮ ੨ ਕਰਕੇ ਪੂਰਨ ਪ੍ਰੇਮ ਸ਼ਰਧਾ ਸਹਿਤ, ਅਨੰਤ ਨਮਸਕਾਰਾਂ ਕਰਦਿਆਂ(ਤਿਆਗਹੁ) ਛੱਡਣਾ ਕਰ। ਯਥਾ:- ਏਕੋ ਸਬਦੁ ਵੀਚਾਰੀਐ; ਅਵਰ ਤਿਆਗੈ ਆਸ॥ ਨਾਨਕ.ਦੇਖਿ ਦਿਖਾਈਐ; ਹਉ ਸਦ ਬਲਿਹਾਰੈ ਜਾਸੁ॥ ੪॥) ਅਵਰਨ ਕੀ ਆਸਾ; ਕਿਛੁ ਨਾਹੀ॥ ਏਕੈ ਆਸ; ਧਰੋ ਮਨ ਮਾਹੀ॥ ਆਨ ਆਸ; ਉਪਜਤ ਕਿਛੁ ਨਾਹੀ॥ [1]ਵਾ ਕੀ ਆਸ; ਧਰੋ ਮਨ ਮਾਹੀ॥ [1]ਅਕਾਲ ਪੁਰਖੁ ਜੀ)

ਸੰਤ ਜਨਾ ਕੀ; ਧੂਰਿ ਮਨ ਮੰਗ॥ ਵਾਹਿਗੁਰੂ ਮਹੱਲਾ ਪੰਜਵਾਂ ਸਤਿਗੁਰੂ ਗ੍ਰੰਥ ਸਾਹਿਬ ਜੀ, ਆਪਣੇ ਮਨ ਨੂੰ ਨਿਮ੍ਰਤਾ ਗ੍ਰੀਬੀ ਚਰਨ-ਧੂੜ ਦੀ ਪ੍ਰਾਪਤੀ ਦਾ ਸ਼ੁਭ ਸੱਚਾ ਉਪਦੇਸ਼ ਬਖ਼ਸ਼ਦੇ ਹਨ:- ਹੇ ਮਨ!ਜਿਨ੍ਹਾਂ ਸੰਤਾਂ ਦੇ ਪਰਮਪਵਿੱਤ੍ਰ ਵਿਸਮਾਦ ਸੁੰਦਰ ਦਰਸ਼ਨ ਕਰਕੇ, ਗੁਰੂ ਪ੍ਰੇਮਾ-ਭਗਤੀ ਸਹਿਤ, ਸਰਬ ਵਿਆਪੀ ਵਿਸਮਾਦ ਅਜਪਾ ਜਾਪ ਨਿਰਗੁਨ ਸਰਗੁਨ ਜੀ ਦੀ ਏਕਤਾ ਦਾ ਵਿਗਾਸ ਹੁੰਦਾ ਹੈ, ਜਿਨ੍ਹਾਂ ਦੇ ਸ਼ੁਭ ਸੱਚੇ ਮਿੱਠੇ ਪਿਆਰੇ ਚਰਨਕਮਲਾਂ ਦੁਆਰਾ ਤਰਨਾ ਹੁੰਦਾ ਹੈ, ਜਿਨ੍ਹਾਂ ਦਾ ਪਰਮਪਵਿੱਤ੍ਰ ਸ਼ੁਭ ਸੱਚਾ ਉਪਦੇਸ਼ ਮਨ ਨੂੰ ਥੰਮ੍ਹਣ ਵਾਲਾ ਹੈ, ਤਿਨ੍ਹਾਂ (ਜਨਾ) ਪਿਆਰੇ (ਸੰਤ) ਸਤਿਗੁਰੂ ਸਾਹਿਬਾਨ ਜੀ(ਸੰਤ) ਬ੍ਰਹਮਗਿਆਨੀ ਕੈ; ਗਰੀਬੀ ਸਮਾਹਾ॥ ਬ੍ਰਹਮਗਿਆਨੀ; ਪਰਉਪਕਾਰ ਉਮਾਹਾ॥) ਬ੍ਰਹਮਗਿਆਨੀ; ਸਗਲ ਕੀ ਰੀਨਾ॥ ਅਨੁਸਾਰ ਸਭ ਦੀ ਚਰਨ-ਧੂੜ ਬਣੇ, ਪਰਉਪਕਾਰ ਦੇ ਉਤਸ਼ਾਹ ਸਹਿਤ, ਰੋਮ ੨ ਕਰਕੇ ਗ੍ਰੀਬੀ'ਚ ਲੀਣ, ਪੂਰਨ ਮਹਾਂਪੁਰਸ਼ ਬਾਬਾ ਬੁੱਢਾ ਸਾਹਿਬ ਆਦਿ ਸ਼ਾਂਤ ਆਤਮਾ

ਸੰਤਾਂ ਜੀ(ਕੀ) ਦੀ ਪਰਮਪਵਿੱਤ੍ਰ ਸੱਚੀ ਇਲਾਹੀ ਨੂਰੀ ਚਰਨ (ਧੂਰਿ) ਧੂੜਿ, ਨਾਨਕ; ਗੁਰ ਪੂਰੇ ਨਮਸਕਾਰ॥ ੧॥) ਨਿਮਖ ਨਿਮਖ; ਠਾਕੁਰ ਨਮਸਕਾਰੈ॥ ਅਨੁਸਾਰ ਨਿਮਖ ੨ ਰੋਮ ੨ ਕਰਕੇ, ਪੂਰਨ ਪ੍ਰੇਮ ਸ਼ਰਧਾ ਸਹਿਤ, ਅਨੰਤ ਨਮਸਕਾਰਾਂ ਕਰਦਿਆਂ (ਮੰਗ) ਮੰਗਣਾ ਕਰ। {ਜੋ ਅਜਪਾ ਜਾਪ ਪੂਰਨ ਬ੍ਰਹਮ ਜੀ ਦੇ ਪੂਰਨ ਪ੍ਰਕਾਸ਼ ਗੁਰ ਭਗਤੀ ਸਹਿਤ, ਨਿਰਗੁਨ ਸਰਗੁਨ ਸਾਹਿਬ ਜੀ ਦੀ ਏਕਤਾ ਸਹਿਤ, ਸਰਬ ਵਿਆਪੀ ਮਹਾਂ ਵਿਸਮਾਦ ਅਸੰਖ ਗੁਣ ਬਖਸ਼ਦੀ ਹੈ। } ਯਥਾ:- ਅੰਤਰਜਾਮੀ ਪੁਰਖ ਬਿਧਾਤੇ; ਸਰਧਾ ਮਨ ਕੀ ਪੂਰੇ॥ ਨਾਨਕ ਦਾਸੁ.ਇਹੈ ਸੁਖੁ ਮਾਗੈ; ਮੋਕਉ.ਕਰਿ ਸੰਤਨ ਕੀ ਧੂਰੇ॥) ਸਗਲ ਸੰਤਨ ਪਹਿ; ਵਸਤੁ ਇਕ ਮਾਂਗਉ॥ ਕਰਉ ਬਿਨੰਤੀ; ਮਾਨੁ ਤਿਆਗਉ॥ ਵਾਰਿ ਵਾਰਿ.ਜਾਈ ਲਖ ਵਰੀਆ; ਦੇਹੁ ਸੰਤਨ ਕੀ ਧੂਰਾ ਜੀਉ॥) ਦਾਸ ਤੁਮਾਰੇ ਕੀ.ਪਾਵਉ ਧੂਰਾ; ਮਸਤਕਿ ਲੇ ਲੇ ਲਾਵਉ॥ ਮਹਾ ਪਤਿਤ ਤੇ.ਹੋਤ ਪੁਨੀਤਾ; ਹਰਿ ਕੀਰਤਨ ਗੁਨ ਗਾਵਉ॥) ਜਨ ਨਾਨਕ ਕਉ.ਹਰਿ ਦਇਆਲ ਹੋਹੁ ਸੁਆਮੀ; ਹਰਿ ਸੰਤਨ ਕੀ ਧੂਰਿ ਕਰਿ ਹਰੇ॥

ਆਪੁ ਛੋਡਿ; ਬੇਨਤੀ ਕਰਹੁ॥ ਸਾਧ ਸੰਗਿ; ਅਗਨਿ ਸਾਗਰੁ ਤਰਹੁ॥) ਤਜਿ ਆਪੁ.ਬਿਨਸੀ ਤਾਪੁ; ਰੇਣ ਸਾਧੂ ਥੀਉ॥ ਅਨੁਸਾਰ ਹੇ ਮਨ!(ਆਪੁ) ਹੰਕਾਰ ਛੋਡਿ ਕੇ, ਅਗਨ ਸਾਗਰ ਤਰਨ ਲਈ, ਇਹ ਬੇਨੰਤੀ; ਸੁਣਿ ਪ੍ਰਭ ਮੇਰੇ॥) ਮਿਸਟ ਬਚਨ ਬੇਨਤੀ ਕਰਉ; ਦੀਨ ਕੀ ਨਿਆਈ॥ ਅਨੁਸਾਰ ਪ੍ਰੇਮ ਬੇਨਤੀ(ਕਰਹੁ) ਕਰ!ਪ੍ਰੇਮ ਬੇਨਤੀ ਕਰਕੇ, (ਸਾਧ) ਸੰਤਾਂ ਦੇ ਸੰਗਿ, ਵਾ ਪਹਰ ਮੂਰਤ ਪਲ. ਗਾਵਤ ਗਾਵਤ; ਗੋਵਿੰਦ ਗੋਵਿੰਦ ਵਖਾਨੀ॥ ਅਨੁਸਾਰ ਅੱਠੇ ਪਹਿਰ ਵਾਹਿਗੁਰੂ ਭਜਨ ਗਾਉਣ ਵਾਲੀ, ਸੁੰਦਰ ਸੱਚੀ ਸਾਧ ਸੰਗਿ 'ਚ ਮਿਲ ਕੇ, ਆਪ ਕੁੱਝ ਨ ਬਣ, ਹੰਸੁ ਹੇਤੁ ਲੋਭੁ ਕੋਪੁ; ਚਾਰੇ ਨਦੀਆ ਅਗਿ॥ ਪਵਹਿ ਦਝਹਿ.ਨਾਨਕਾ; ਤਰੀਐ ਕਰਮੀ ਲਗਿ॥ ਅਨੁਸਾਰ ਫੈਸ਼ਨ ਲਾ ਕੇ ਹੰਸ ਵਰਗੇ ਸੋਹਣੇ ਬਨਣ, ਕਾਮ ਕ੍ਰੋਧ ਲੋਭ ਮੋਹ ਹੰਕਾਰ ਈਰਖਾ ਤ੍ਰਿਸ਼ਨਾ ਦ੍ਵੈਸ਼ ਵਿਕਾਰ ਨਰਕ ਦੀ ਅਗਨਿ ਦੇ(ਸਾਗਰੁ) ਸਮੁੰਦ੍ਰ ਤੋਂ ਗੁਰਪ੍ਰਸਾਦੀ (ਤਰਹੁ) ਤਰਨਾ ਕਰ। ਯਥਾ:- ਅਗਨਿ ਸਾਗਰ; ਬੂਡਤ ਸੰਸਾਰਾ॥ ਨਾਨਕ.ਬਾਹ ਪਕਰਿ; ਸਤਿਗੁਰਿ ਨਿਸਤਾਰਾ॥

ਹਰਿ ਧਨ ਕੇ; ਭਰਿ ਲੇਹੁ ਭੰਡਾਰ॥ ਨਾਨਕ; ਗੁਰ ਪੂਰੇ ਨਮਸਕਾਰ॥ ੧॥ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਗੁਰਤਾ ਬਿਰਾਜਮਾਨ ਸਤਿਗੁਰੂ ਗ੍ਰੰਥ ਸਾਹਿਬ ਜੀ ਸਰਬ ਵਿਆਪੀ ਮਹਾਂ ਵਿਸਮਾਦ ਆਪਣੇ ਮਨ ਨੂੰ, ਪਰਮਪਵਿੱਤ੍ਰ ਸ਼ੁਭ ਸੱਚਾ ਉਪਦੇਸ਼ ਫ਼ੁਰਮਾਉਂਦੇ ਹਨ:- ਹੇ ਮਨ!ਕਲਜੁੱਗੀ ਜੀਆਂ ਨੂੰ ਪਰਮਪਵਿੱਤ੍ਰ ਗੁਰਬਾਣੀ ਜੀ ਬਖ਼ਸ਼ਣ, ਆਪ ਉੱਬਲਦੀ ਦੇਗ'ਚ ਬੈਠ ਕੇ, ਤੇਰਾ ਕੀਆ ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ; ਨਾਨਕੁ ਮਾਂਗੈ॥ ਪੜ੍ਹਨ, ਭਾਣਾ ਮੰਨਣ ਕਮਾਉਣ ਵਾਲੇ, ਪਰਮਪੂਜਨੀਕ(ਪੂਰੇ) ਪੂਰਨ ਗੁਰ ਪ੍ਰਮੇਸਰ ਜੀ ਨੂੰ, ਗੁਰੁ ਪੂਰਾ; ਨਮਸਕਾਰੇ॥ ਪ੍ਰਭਿ; ਸਭੇ ਕਾਜ ਸਵਾਰੇ॥) ਨਮਸਕਾਰ.ਤਾ ਕਉ ਲਖ ਬਾਰ॥ ਅਨੁਸਾਰ ਰੋਮ ੨ ਕਰਕੇ ਨਮਸਕਾਰ ਕਰਕੇ, (ਹਰਿ) ਪਰਮਪੂਜਨੀਕ ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਅਸੰਖ ਨੂਰ ਹੀ ਨੂਰ, ਪੂਰਨ ਅਨੰਦ ਸਰੂਪ, ਹਰ ਸਮੇਂ ਆਪਣਾ ਜਾਪ ਕਰ ਰਹੇ, ਸਰਬ ਵਿਆਪੀ ਮਹਾਂ ਵਿਸਮਾਦ ਅਜਪਾ ਜਾਪ

ਵਾਹਿਗੁਰੂ ਗੁਰਦੇਵ ਮਾਤਾ ਗੁਰਦੇਵ ਪਿਤਾ; ਗੁਰਦੇਵ ਸੁਆਮੀ ਪਰਮੇਸੁਰਾ॥ ਜੀ ਦੇ ਸ਼ੁਭ ਸੱਚੇ ਨਾਮ ਧਨ(ਕੇ) ਦੇ ਭੰਡਾਰ, ਆਪਣੇ ਮਨ ਅਤੇ ਰੋਮ ੨'ਚ ਭਰਿ(ਲੇਹੁ) ਲੈਣਾ ਕਰ!॥ ੧॥ ਯਥਾ:- ਹਰਿ ਧਨੁ ਸੰਚੀਐ, ਭਾਈ॥ ਜਿ ਹਲਤਿ ਪਲਤਿ; ਹਰਿ ਹੋਇ ਸਖਾਈ॥ ੧॥) ਅਗਨਿ ਨ ਦਹੈ; ਪਵਨੁ ਨਹੀ ਮਗਨੈ; ਤਸਕਰੁ. ਨੇਰਿ ਨ ਆਵੈ॥ ਰਾਮ ਨਾਮ ਧਨੁ.ਕਰਿ ਸੰਚਉਨੀ; ਸੋ ਧਨੁ.ਕਤਹੀ ਨ ਜਾਵੈ॥) ਸੰਚਿ ਹਰਿ ਧਨੁ.ਪੂਜਿ ਸਤਿਗੁਰੁ; ਛੋਡਿ ਸਗਲ ਵਿਕਾਰ॥ ਜਿਨਿ.ਤੂੰ ਸਾਜਿ ਸਵਾਰਿਆ; ਹਰਿ ਸਿਮਰਿ ਹੋਇ ਉਧਾਰੁ॥ ੧॥

ਖੇਮ ਕੁਸਲ; ਸਹਜ ਆਨੰਦ॥ ਸਾਧ ਸੰਗਿ; ਭਜੁ ਪਰਮਾਨੰਦ॥ {ਹੇ, ਮਨ ਪਿਆਰਿਆ ਜੀਉ ਮਿਤ੍ਰਾ; !ਉਪ੍ਰੋਕਤ ਜੋ ਆਪ ਜੀ ਨੂੰ ਪਰਮਪੂਜਨੀਕ ਪੂਰੇ ਗੁਰੂ ਪ੍ਰਮੇਸਰ ਜੀ ਦੀ ਪ੍ਰੇਮਾ-ਭਗਤੀ ਦਾ ਸ਼ੁਭ ਸੱਚਾ ਅੰਮ੍ਰਿਤ ਉਪਦੇਸ਼, ਪੂਰਨ ਸ਼ਰਧਾ ਪ੍ਰੇਮ ਦ੍ਰਿੜਤਾ ਸਹਿਤ, ਰੋਮ ੨ ਦੇ ਕੰਨਾਂ ਨਾਲ ਸੁਣਨ, ਵਿਆਪਕ ਬ੍ਰਹਮ ਜੀ ਨੂੰ ਨੇੜੇ ਤੋਂ ਨੇੜੇ ਦੇਖਣ, ਸੁਆਸ ੨ ਵਿਸਮਾਦ ਪਰਮ ਪਿਆਰੇ ਵਾਹਿਗੁਰੂ ਜੀ ਦਾ ਸਿਮਰਨ ਕਰਨ, ਨਾਸਵੰਤ ਵਿਕਾਰਾਂ ਪਦਾਰਥਾਂ ਦੀ ਆਸ ਤਿਆਗਣ, ਪਰਮਪੂਜਨੀਕ ਸੰਤ ਸੱਚੇ ਸਤਿਗੁਰੂ ਸਾਹਿਬਾਨ ਜੀ ਦੀ ਮਹਾਨ ਪਰਮਪਵਿੱਤ੍ਰ ਸ਼ੁਭ ਸੱਚੀ ਚਰਨ-ਧੂੜ ਬਨਣ, ਹੰਕਾਰ ਛੱਡ ਕੇ ਮਿੱਠੇ ਬਚਨਾਂ ਦੁਆਰਾ, ਪ੍ਰੇਮ ਬੇਨਤੀ ਕਰਕੇ, ਸਾਧ ਸੰਗਤ ਜੀ ਦੁਆਰਾ, ਸੰਸਾਰ ਅਗਨਿ ਸਾਗਰ ਵਿਸ਼ੇ ਔਗੁਣਾਂ ਤੋਂ ਤਰਨ, ਹਰੀ ਧਨ ਦੇ ਭੰਡਾਰੇ ਭਰਨ, ਪੂਰਨ ਅਕਾਲ ਸਰੂਪ ਪੂਰੇ ਗੁਰੂ ਜੀ ਨੂੰ ਬਾਰ ਬਾਰ ਨਮਸਕਾਰ ਕਰਨ ਨੂੰ ਕਿਹਾ ਹੈ, ਉਪ੍ਰੋਕਤ ਕਹੇ ਉਪਦੇਸ਼ ਨੂੰ ਕਮਾ ਕੇ, ਆਪ ਜੀ ਨੂੰ ਇਹ ਸਰਬ ਵਿਆਪੀ ਮਹਾਂ ਵਿਸਮਾਦ ਅਮਰ ਫ਼ਲ ਮਿਲੇਗਾ, ਇਸ ਨੂੰ ਹਰ ਸਮੇਂ ਖਾ ਕੇ, ਸਦਾ ਜਿਉਣਾ ਕਰ। ਯਥਾ:- ਨਉਮੀ, ਨਵੈ ਦੁਆਰ ਕਉ ਸਾਧਿ॥ ਬਹਤੀ ਮਨਸਾ; ਰਾਖਹੁ ਬਾਂਧਿ॥ ਲੋਭ ਮੋਹ ਸਭ; ਬੀਸਰਿ ਜਾਹੁ॥ ਜੁਗੁ ਜੁਗੁ ਜੀਵਹੁ; ਅਮਰ ਫਲ ਖਾਹੁ॥ ੧੦॥ }ਹੇ ਮਨ ਪਿਆਰਿਆ ਜੀਉ ਮਿਤ੍ਰਾ!ਪਰਮਪੂਜਨੀਕ(ਸਾਧ) ਸ੍ਰੇਸ਼ਟ ਸਤਿਗੁਰੂ ਸਾਹਿਬਾਨ ਜੀ, ਸਾਧਸੰਗਿ ਜੀ, ਗੁਰਮੁਖਿ ਗੁਰਸੇਵਕ ਜੀ, ਅਜਪਾ-ਜਾਪ ਨਿਰਗੁਨ ਬ੍ਰਹਮ ਜੀ ਸੰਗਿ ਮਿਲ ਕੇ, (ਪਰਮਾਨੰਦ) (ਪਰਮ+ਅਨੰਦ) (ਪਰਮ) ਵੱਡੇ ਅਨੰਦ ਸਰੂਪ, ਨਿਰਗੁਣੁ ਸਰਗੁਣੁ ਆਪੇ ਸੋਈ॥ ਸਤਿਗੁਰੂ ਗੁਰੂ ਪ੍ਰਮੇਸਰ ਜੀ ਨੂੰ, ਰੋਮ ੨ ਕਰਕੇ ਨਮਸਕਾਰਾਂ ਕਰਕੇ(ਭਜੁ) ਜਪਣਾ ਸਿਮਰਨਾ ਧਿਆਉਣਾ ਕਰ, ਜਿਸ ਕਰਕੇ ਸਰਬ ਵਿਆਪੀ ਮਹਾਂ ਵਿਸਮਾਦ (ਸਹਜ) ਬ੍ਰਹਮਗਿਆਨ, ਧੀਰਜ, ਸ਼ਾਂਤੀ, ਸੰਤੋਖ, ਹਰਖ ਸੋਗ ਤੋਂ ਨਿਰਲੇਪ ਸਹਜ ਅਵਸਥਾ, ਪਰਮਪਦ (ਆਨੰਦ) ਬ੍ਰਹਮਾਨੰਦ ਰਸ ਤੇ ਗੁਰੂ ਪ੍ਰੇਮਾ-ਭਗਤੀ ਦੁਆਰਾ, ਨਿਰਗੁਨ ਸਰਗੁਨ ਦੀ ਏਕਤਾ ਸਹਿਤ ਅਬਿਨਾਸੀ ਵਿਆਪਕ ਬ੍ਰਹਮ ਜੀ'ਚ ਲੀਨਤਾ ਦੇ, ਸਰਬ ਵਿਆਪੀ ਮਹਾਂ ਵਿਸਮਾਦ ਅਨਤਕਲਾਵਾਨ (ਕੁਸਲ) ਆਤਮ ਸੁਖ ਦੀ ਪ੍ਰਾਪਤੀ, ਪ੍ਰਾਪਤ ਹੋਏ ਸੁਖ ਦੀ ਵਾਹਿਗੁਰੂ ਜੀ ਵੱਲੋਂ(ਖੇਮ) ਰੱਖਿਆ ਹੋਵੇਗੀ। ਜਿਵੇਂ ਅਜਪਾ ਜਾਪ ਪੂਰਨ ਵਾਹਿਗੁਰੂ ਮਹੱਲੇ ਪੰਜਵੇਂ ਜੀ ਦੇ ਉੱਬਲਦੀ ਦੇਗ਼'ਚ ਬੈਠਣ ਤੋਂ, ਸਰਬ ਵਿਆਪੀ ਵਿਸਮਾਦ ਸੁਖ ਪ੍ਰਭ ਕੈ ਸਿਮਰਨਿ; ਅਨਹਦ ਝੁਨਕਾਰ॥ ਦੀ ਰੱਖਿਆ ਹੋਈ।

{ਰੱਖਿਆ ਬਾਰੇ ਨਮਸਕਾਰ ਸਹਿਤ, ਸਰਬ ਵਿਆਪੀ ਵਿਸਮਾਦ ਪ੍ਰੇਮਮਈ ਸ਼ੁਭ ਵਿਚਾਰ:- ਮਾਈਕਰੋਸਕੋਪ ਨਾਲ ਦਿਸਣ ਵਾਲੇ ਅਤਿਅੰਤ ਸੂਛਮ ਤੋਂ ਸੂਛਮ ਕ੍ਰਿਮ ਹਨ। ਸਾਡੇ ਅੰਦਰ ਬੇਅੰਤ ਵਿਰੋਧੀ ਕ੍ਰਿਮ ਤੇ ਮੰਦ ਵਾਸ਼ਨਾਵਾਂ ਹਨ। ਵਾਸ਼ਨਾ ਅਨੁਸਾਰ ਜੀਆਂ ਨੂੰ ਜੰਮਣਾ ਮਰਨਾ ਬਣਿਆਂ ਹੀ ਰਹਿੰਦਾ ਹੈ। ਭਾਵੇਂ ਸੁਰੱਖਿਅਤ ਪ੍ਰਬੰਧ ਕਰਨੇ ਬਹੁਤ ਹੀ ਜ਼ਰੂਰੀ ਹਨ, ਆਖਰ ਸ੍ਰੀਰ ਦਾ ਅੰਤ ਹੋ ਹੀ ਜਾਂਦਾ ਹੈ। ਸੂਖਮ ਕ੍ਰਿਮ ਅਕਸ-ਮਾਤ੍ਰ ਹੀ ਮਰਦੇ ਜੰਮਦੇ ਰਹਿੰਦੇ ਹਨ। ਗੁਰੂ ਪ੍ਰਮੇਸਰ ਜੀ ਦੀ ਰੱਖਿਆ ਤੋਂ ਬਿਨਾ ਸ੍ਰੀਰ ਦੀ ਰੱਖਿਆ ਨਹੀਂ ਹੁੰਦੀ, ਕਿਉਂ ਜੋ ਸ੍ਰੀਰ ਨੂੰ ਔਗੁਣ ਵਿਕਾਰ ਰੋਗਾਂ ਦੇ ਕ੍ਰਿਮ ਹਰ ਸਮੇਂ ਅੰਦਰੋਂ ਹੀ ਖਾਂਦੇ ਰਹਿੰਦੇ ਹਨ। ਗੁਰੂ ਪ੍ਰਮੇਸਰ ਜੀ ਕ੍ਰਿਪਾ ਕਰਕੇ, ਆਪੇ ਲਾਇਓ; ਅਪਨਾ ਪਿਆਰੁ॥ ਅਨੁਸਾਰ ਆਪਣਾ ਪਿਆਰ ਆਪ ਹੀ ਲਾਉਂਦੇ ਹਨ। ਆਪ ਜੀ ਆਪ ਹੀ ਆਪਣੇ ਪ੍ਰੇਮੀ ਦੇ ਦਿਲ ਦਿਮਾਗ਼ ਰੋਮ ੨'ਚ, ਹਰ ਸਮੇਂ ਗੁਰਬਾਣੀ ਭੇਜਦੇ ਰਹਿੰਦੇ ਹਨ, ਬ੍ਰਹਮਾਨੰਦ ਰਸ ਪ੍ਰੇਮੀ ਦੇ ਰਿਦੇ'ਚੋਂ, ਮੁਖ'ਚ ਹਰ ਸਮੇਂ ਭੇਜਦੇ ਰਹਿੰਦੇ ਹਨ। ਗੁਰੂ ਪ੍ਰਮੇਸਰ ਜੀ ਦੇ ਚਰਨ ਚੱਟ ਕੇ, ਪ੍ਰੇਮੀ ਜੀ ਮਹਾਂ ਵਿਸਮਾਦ ਅੰਮ੍ਰਿਤ ਬ੍ਰਹਮਾਨੰਦ ਰਸ ਪੀਂਦੇ ੨, ਸਾਧਸੰਗਤ ਜੀ ਦੁਆਰਾ ਅਮਰ ਹੋ ਜਾਂਦੇ ਹਨ। ਯਥਾ:- ਅਮਰ ਭਏ; ਅਮਰਾਪਦੁ ਪਾਇਆ॥ ਸਾਧਸੰਗਿ; ਨਾਨਕ ਹਰਿ ਧਿਆਇਆ॥ ਆਪਣੇ ਪ੍ਰੇਮੀ ਜੀ ਦੇ ਰੋਮ ਰੋਮ'ਚ ਵਸ ਕੇ, ਪ੍ਰੇਮੀ'ਤੇ ਆਏ ਕਸ਼ਟਾਂ ਨੂੰ, ਆਪਣੇ'ਤੇ ਆਪ ਸਹਾਰ ਲੈਂਦੇ ਹਨ। ਆਪ ਹੀ ਆਪਣੇ ਪ੍ਰੇਮੀ ਜੀ ਨੂੰ, ਆਪਣੇ ਸਰੂਪ'ਚ ਐਸੀ ਲੀਣਤਾ ਬਖ਼ਸ਼ਦੇ ਹਨ, ਫਿਰ ਉਸ ਨੂੰ ਜੂਨ'ਚ ਨਹੀਂ ਭੇਜਦੇ। ਐਸੀ ਵਿਸਮਾਦ ਏਕਤਾ ਅਭੇਦਤਾ ਰੂਪ, (ਖੇਮ) ਰੱਖਿਆ ਕਰਦੇ ਹਨ। ਯਥਾ:- ਤਤੁ ਬੀਚਾਰੁ; ਕਹੈ ਜਨੁ ਸਾਚਾ॥ ਜਨਮਿ ਮਰੈ; ਸੋ ਕਾਚੋ ਕਾਚਾ॥) ਜਮਿ ਜਮਿ ਮਰੈ; ਮਰੈ ਫਿਰਿ ਜੰਮੈ॥ ਬਹੁਤੁ ਸਜਾਇ; ਪਇਆ ਦੇਸਿ ਲੰਮੈ॥ ਅਨੁਸਾਰ ਅਨੇਕਾ ਜੂਨਾਂ'ਚ ਜੀਵ ਨੂੰ ਕਸ਼ਟ ਹੀ ਕਸ਼ਟ ਹਨ। ਜੇਕਰ ਕਈ ਵਾਰੀ ਰੱਖਿਆ ਭੀ ਹੋ ਜਾਵੇ ਤਾਂ ਭੀ, ਕਸ਼ਟਾਂ ਦਾ ਅੰਤ ਨਹੀਂ। ਹਰ ਜੂਨ'ਚ ਕਸ਼ਟ ਹੀ ਕਸ਼ਟ ਹਨ। ਸੋ ਪੂਰਨ ਗੁਰੂ ਜੀ, ਆਪਣੇ ਪਿਆਰੇ ਗੁਰਸੇਵਕ ਜੀ ਨੂੰ ਪੂਰਨ ਬ੍ਰਹਮ ਜੀ'ਚ, ਸਦਾ ਲੀਣਤਾ ਬਖ਼ਸ਼ ਕੇ ਰੱਖਿਆ ਕਰਦੇ ਹਨ। ਯਥਾ:- ਹਰਿ ਕੇ ਸੰਗ; ਬਸੇ ਹਰਿ ਲੋਕ॥ ਤਨੁ ਮਨੁ ਅਰਪਿ.ਸਰਬਸੁ ਸਭੁ ਅਰਪਿਓ; ਅਨਦ ਸਹਜ ਧੁਨਿ ਝੋਕ॥ ਗੁਰਦੇਵ ਮਾਤਾ ਗੁਰਦੇਵ ਪਿਤਾ; ਗੁਰਦੇਵ ਸੁਆਮੀ ਪਰਮੇਸੁਰਾ॥ ਵਾਹਿਗੁਰੂ ਮਹੱਲਾ ਪੰਜਵਾਂ ਜੀ ਉੱਬਲਦੀ ਦੇਗ਼'ਚ ਬੈਠਣ, ਤੱਤੇ ਰੇਤੇ'ਤੇ ਬੈਠਣ, ਤੱਤਾ ਰੇਤਾ ਆਪਣੇ ਪਰਮਪਵਿੱਤ੍ਰ ਸ਼ੁਭ ਸੱਚੇ ਸੀਸ'ਤੇ ਪੁਆਉਣ, ਸੜਦੀ ਬਲਦੀ ਮੱਚਦੀ ਲੋਹ'ਤੇ ਖੜ੍ਹਨ ਸਮੇਂ, ਆਪ ਖੇਮ ਕੁਸਲ ਸਹਜ ਆਨੰਦ॥ ਨੂੰ ਪ੍ਰਾਪਤ ਹਨ। ਹੁਣ ਗੁਰਤਾ ਬਿਰਾਜਮਾਨ ਹੋ ਕੇ, ਆਪਣੇ ਅਨੰਤ ਸੰਤਾਂ ਸਿੱਖਾਂ ਨੂੰ, ਇਹ ਪਰਮ ਉੱਚੀ ਸੁੱਚੀ ਅਵਸਥਾ ਬਖ਼ਸ਼ ਰਹੇ ਹਨ, ਨਮਸਕਾਰ ਜੀ। }

ਨਰਕ ਨਿਵਾਰਿ; ਉਧਾਰਹੁ ਜੀਉ॥ ਗੁਨ ਗੋਬਿੰਦ; ਅੰਮ੍ਰਿਤ ਰਸੁ ਪੀਉ॥ ਹੇ ਮੇਰੇ ਪਿਆਰੇ ਮਿੱਤ੍ਰ ਮਨ!ਪਰ ਗ੍ਰਿਹ ਵਿਕਾਰੀ ਰਾਜੇ ਇੰਦ੍ਰ ਜੀ ਨੂੰ ਕੋਹੜ ਹੋ ਗਿਆ। ਬ੍ਰਹਮਾ ਜੀ ਨੇ ਪੰਜ ਮੁਖ ਲਾ ਲਏ। ਵਿਸ਼ਨੂੰ ਜੀ ਗੰਡਕਾ ਨਦੀ ਦੇ ਪੱਥਰ ਬਣੇ, ਇਸ ਲਈ ਪਰ ਗ੍ਰਿਹ ਵਿਕਾਰੀ, ਝੂਠ ਵੈਰ ਨਿੰਦਾ ਚਾਹ

ਕੌਫ਼ੀ ਸ਼ਰਾਬ ਮਾਸ ਫੈਸ਼ਨ, ਇੰਦ੍ਰਿਆਂ ਦੇ ਸਭ ਸੁਆਦ ਨਰਕ ਹੈ। ਗੋਬਿੰਦ ਗੁਨ ਗਾ ਕੇ, (ਅੰਮ੍ਰਿਤ) ਬ੍ਰਹਮਾਨੰਦ ਰਸੁ ਪੀਉ, ਪੀ ਕੇ, ਐਸੀ ਨਿਰਤਿ.ਨਰਕ ਨਿਵਾਰੈ; ਨਾਨਕ ਗੁਰਮੁਖਿ ਜਾਗੈ॥ ਅਨੁਸਾਰ ਉਪ੍ਰੋਕਤ ਨਰਕ(ਨਿਵਾਰਿ) ਨਿਵਿਰਤ ਕਰਕੇ, ਆਪਣੇ(ਜੀਉ) ਜੀਅ ਨੂੰ, ਚੌਰਾਸੀ ਦੇ ਗੇੜੇ, ਜੰਮਣ ਮਰਨ ਦੇ ਕਸ਼ਟ, ਵਿਕਾਰਾਂ ਔਗੁਣਾਂ ਧਰਮਰਾਜ ਦੇ ਡੰਡ ਤੋਂ(ਉਧਾਰਹੁ) ਬਚਾਅ ਲੈ। ਪੰਜਾਂ ਪਿਆਰਿਆਂ ਦੁਆਰਾ, ਸੰਪੂਰਨ ਪੰਜ ਬਾਣੀਆਂ ਪੜ੍ਹ ਕੇ ਤਿਆਰ ਕੀਤਾ, ਖੰਡੇ ਬਾਟੇ ਦਾ ਅੰਮ੍ਰਿਤ ਛਕ ਕੇ, ਗੁਰੂ ਜੀ, ਸਤਿਸੰਗਤ ਜੀ ਦੀ ਚਰਨ-ਧੂੜ ਬਣ ਕੇ, ਗੁਰਸੰਗਤ ਜੀ'ਚ ਸਦਾ ਰਹਿੰਦਿਆਂ, ਚਾਅ ਨਾਲ ਸੇਵਾ ਕਰਦਿਆਂ(ਗੋਬਿੰਦ) ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥) ਪ੍ਰਗਟੁ ਸਗਲ ਹਰਿ ਭਵਨ ਮਹਿ; ਜਨੁ ਨਾਨਕੁ ਗੁਰ ਪਾਰਬ੍ਰਹਮ॥ ਅਨੁਸਾਰ ਅਕਾਲ ਸਰੂਪ ਗੁਰੂ ਪ੍ਰਮੇਸਰ ਜੀ ਦੇ, ਸਰਬ ਵਿਆਪੀ ਮਹਾਂ ਵਿਸਮਾਦ ਅਨਤਕਲਾਵਾਨ ਨੂਰ ਹੀ ਨੂਰ, ਖਿਮਾ ਧੀਰਜ ਨਿਰਵੈਰਤਾ ਸੰਤੋਖ ਧਰਮ ਸਹਿਨਸ਼ੀਲਤਾ ਪ੍ਰੇਮ ਗ੍ਰੀਬੀ ਆਦਿ ਅਨੰਤ ਗੁਨ, ਗੁਰਸਬਦ ਕਥਾ ਕੀਰਤਨ ਦੁਆਰਾ, ਜਾਂ ਮਿਲਤ'ਚ ਬਿਨਾ ਜੋੜੀ ਵਾਜੇ ਦੇ ਗਾਉ, ਗਾ ੨ ਕੇ, ਗੁਰਤਾ ਬਿਰਾਜਮਾਨ ਗੁਰੂ ਪ੍ਰਮੇਸਰ ਜੀ ਦੇ ਬਖ਼ਸ਼ੇ, ਬ੍ਰਹਮਾਨੰਦ ਅੰਮ੍ਰਿਤ ਰਸੁ(ਪੀਉ) ਪੀਣਾ ਕਰੋ, ਗੁਰੂ ਜੀ, ਆਪ ਜੀ ਦੇ ਰਿਦੇ'ਚੋਂ, ਮੁਖ 'ਚ ਸਦਾ ਭੇਜਣਗੇ। ਯਥਾ:- ਅੰਤਰਿ ਖੂਹਟਾ.ਅੰਮ੍ਰਿਤਿ ਭਰਿਆ; ਸਬਦੇ.ਕਾਢਿ ਪੀਐ ਪਨਿਹਾਰੀ॥) ਬਿਖੈ ਬਨੁ ਫੀਕਾ, ਤਿਆਗਿ ਰੀ ਸਖੀਏ; ਨਾਮੁ ਮਹਾ ਰਸੁ ਪੀਓ॥ ਬਿਨੁ ਰਸ ਚਾਖੇ.ਬੁਡਿ ਗਈ ਸਗਲੀ; ਸੁਖੀ ਨ ਹੋਵਤ ਜੀਓ॥ ਮਾਨੁ ਮਹਤੁ.ਨ ਸਕਤਿ ਹੀ ਕਾਈ; ਸਾਧਾ ਦਾਸੀ ਥੀਓ॥) ਕਈ ਕੋਟਿ; ਨਾਮ ਰਸੁ ਪੀਵਹਿ॥ ਅਮਰ ਭਏ; ਸਦ ਸਦ ਹੀ ਜੀਵਹਿ॥) ਪੀ ਅੰਮ੍ਰਿਤੁ.ਆਘਾਨਿਆ; ਗੁਰਿ.ਅਮਰ ਕਰਾਇਆ॥ ੨॥ ਸੋ ਜਾਨੈ ਜਿਨਿ ਚਾਖਿਆ; ਹਰਿ ਨਾਮੁ ਅਮੋਲਾ॥ ਕੀਮਤਿ.ਕਹੀ ਨ ਜਾਈਐ; ਕਿਆ ਕਹਿ ਮੁਖਿ ਬੋਲਾ॥) ਅੰਮ੍ਰਿਤੁ ਪੀਵਹੁ ਸਦਾ ਚਿਰੁ ਜੀਵਹੁ; ਹਰਿ ਸਿਮਰਤ ਅਨਦ ਅਨੰਤਾ॥ ਰੰਗ ਤਮਾਸਾ ਪੂਰਨ ਆਸਾ; ਕਬਹਿ ਨ ਬਿਆਪੈ ਚਿੰਤਾ॥

ਚਿਤਿ ਚਿਤਵਹੁ; ਨਾਰਾਇਣ ਏਕ॥ ਏਕ ਰੂਪ; ਜਾ ਕੇ ਰੰਗ ਅਨੇਕ॥) ਹੰਉ ਸਤਿਗੁਰ ਅਪੁਣੇ ਕੰਉ.ਸਦਾ ਨਮਸਕਾਰੀ; ਅਨੁਸਾਰ ਵਾਹਿਗੁਰੂ ਮਹੱਲਾ ਪੰਜਵਾਂ ਜੀ, ਵਾਹਿਗੁਰੂ ਮਹੱਲੇ ਪਹਿਲੇ ਜੀ ਨੂੰ, ਰੋਮ ੨ ਨਿਮਖ ੨ ਨਮਸਕਾਰਾਂ ਕਰਦਿਆਂ, ਗੁਰੂ ਪ੍ਰੇਮਾ-ਭਗਤੀ ਸਹਿਤ, ਅਜਪਾ ਜਾਪ ਨਿਰਗੁਨ ਸਰਗੁਨ ਜੀ ਦੀ ਏਕਤਾ ਫ਼ੁਰਮਾ ਰਹੇ ਹਨ:- ਹੇ ਮਨ ਪਿਆਰਿਆ ਜੀਉ ਮਿਤ੍ਰਾ!(ਏਕ) ਇੱਕ ਅਦ੍ਵੈਤ ਰੂਪ ਸਰਬ ਵਿਆਪੀ ਮਹਾਂ ਵਿਸਮਾਦ ਅਜਪਾ ਜਾਪ ਨਿਰਗੁਨ ਸਰਬ ਕਲਾ ਭਰਪੂਰ ਪ੍ਰਭੁ; ਬਿਰਥਾ ਜਾਨਨਹਾਰ॥ ਪੂਰਨ ਬ੍ਰਹਮ ਜੀ, ਜੋ ਹੁਣ ਅੰਤਰਿ ਬਸੇ; ਬਾਹਰਿ ਭੀ ਓਹੀ॥ ਅਨੁਸਾਰ ਸਭ ਦੇ ਅੰਦਰ ਬਾਹਰ ਆਪਣਾ ਜਾਪ ਆਪ ਕਰ ਰਹੇ ਹਨ। ਯਥਾ:- ਸਰਗੁਨ ਨਿਰਗੁਨ ਨਿਰੰਕਾਰ; ਸੁੰਨ ਸਮਾਧੀ ਆਪਿ॥ ਆਪਨ ਕੀਆ ਨਾਨਕਾ; ਆਪੇ ਹੀ ਫਿਰਿ ਜਾਪਿ॥ ੧॥ (ਜਾ) ਜਿਨ੍ਹਾਂ(ਕੇ) ਦੇ ਹਰ ਸਮੇਂ ਉਤਪਤੀ ਪਾਲਣਾ ਲੈਅਤਾ ਕਰਦਿਆਂ, ਨਿਰਲੇਪਤਾ ਦੇ ਅਨੇਕ ਰੰਗ ਹਨ। ਯਥਾ:- ਅਨਿਕ ਰੰਗ ਜਾ ਕੇ; ਗਨੇ ਨ ਜਾਹਿ॥ ਸੋਗ ਹਰਖ ਦੁਹੂ ਮਹਿ ਨਾਹਿ॥ ੨॥) ਓਪਤਿ ਪਰਲਉ; ਖਿਨ ਮਹਿ

ਕਰਤਾ॥ ਆਪਿ ਅਲੇਪਾ; ਨਿਰਗੁਨੁ ਰਹਤਾ॥) ਐਸੇ(ਏਕ) ਇੱਕ ਅਦ੍ਵੈਤ ਬ੍ਰਹਮ ਜੀ ਦੇ ਸਰਗੁਨ ਸਰੂਪ(ਨਾਰਾਇਣ) ਵਾਹਿਗੁਰੂ ਮਹੱਲੇ ਪਹਿਲੇ ਜੀ ਨੂੰ, ਆਪਣੇ ਚਿਤਿ ਅੰਦਰ(ਚਿਤਵਹੁ) ਚਿਤਵਣਾ ਕਰ।

ਗੋਪਾਲ ਦਾਮੋਦਰ; ਦੀਨ ਦਇਆਲ॥ ਦੁਖ ਭੰਜਨ; ਪੂਰਨ ਕਿਰਪਾਲ॥ (ਦਾਮੋਦਰ) ਨਿਰਗੁਣੁ ਸਰਗੁਣੁ; ਆਪੇ ਸੋਈ॥ ਪਰਮਪੂਜਨੀਕ ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਅਸੰਖ ਨੂਰ ਹੀ ਨੂਰ, ਪੂਰਨ ਅਨੰਦ ਸਰੂਪ, ਸਭ ਦੇ ਅੰਦਰ ਬਾਹਰ ਹਰ ਸਮੇਂ ਆਪਣਾ ਜਾਪ ਕਰ ਰਹੇ, ਸਰਬ ਵਿਆਪੀ ਮਹਾਂ ਵਿਸਮਾਦ, ਅਜਪਾ ਜਾਪ ਵਾਹਿਗੁਰੂ ਗੁਰਦੇਵ ਮਾਤਾ ਗੁਰਦੇਵ ਪਿਤਾ; ਗੁਰਦੇਵ ਸੁਆਮੀ ਪਰਮੇਸੁਰਾ॥ (ਗੋਪਾਲ) ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਆਪਣੇ(ਦੀਨ) ਗ੍ਰੀਬ ਸੇਵਕ'ਤੇ ਮਿਹਰਵਾਨੁ ਸਾਹਿਬੁ ਮਿਹਰਵਾਨੁ॥ ਸਾਹਿਬੁ ਮੇਰਾ ਮਿਹਰਵਾਨੁ॥ ਜੀਅ ਸਗਲ ਕਉ; ਦੇਇ ਦਾਨੁ॥) ਸਭ ਊਪਰਿ; ਹੋਵਤ ਕਿਰਪਾਲ॥ ਅਨੁਸਾਰ(ਦਇਆਲ) ਮੇਹਰਵਾਨ ਪੂਰਨ ਕਿਰਪਾਲ ਹੋ ਕੇ, ਉਸ ਦੇ ਜੰਮਣ ਮਰਨ ਔਗੁਣਾਂ ਵਿਕਾਰਾਂ ਨਸ਼ਿਆਂ ਚਾਹ ਕੌਫੀ ਜਮਾਂ ਜੂਨਾਂ ਦੇ ਸਾਰੇ ਦੁਖ(ਭੰਜਨ) ਭੰਨਣ ਵਾਲੇ ਹਨ। ਯਥਾ:- ਕਿਲਵਿਖ ਕਾਟਣ.ਭੈ ਹਰਣ; ਸੁਖ ਸਾਗਰ ਹਰਿ ਰਾਇ॥ ਦੀਨ ਦਇਆਲ ਦੁਖ ਭੰਜਨੋ; ਨਾਨਕ ਨੀਤ ਧਿਆਇ॥) ਸੁਖ ਦਾਤਾ, ਦੁਖ ਭੰਜਨਹਾਰਾ॥ ਆਪੇ ਬਖਸਿ.ਕਰੇ ਜੀਅ ਸਾਰਾ॥ ਅਪਨੇ ਕੀਤੇ ਨੋ ਆਪਿ ਪ੍ਰਤਿਪਾਲੇ; ਪਇ ਪੈਰੀ. ਤਿਸਹਿ ਮਨਾਈ ਜੀਉ॥ ੨॥) ਦੀਨ ਦਇਆਲ ਪੂਰਨ ਦੁਖ ਭੰਜਨ; ਤੁਮ ਬਿਨੁ.ਓਟ ਨ ਕਾਈ॥ ਕਾਢਿ ਲੇਹੁ ਸੰਸਾਰ ਸਾਗਰ ਮਹਿ; ਨਾਨਕ ਪ੍ਰਭ ਸਰਣਾਈ॥)

ਸਿਮਰਿ ਸਿਮਰਿ ਨਾਮੁ; ਬਾਰੰ ਬਾਰ॥ ਨਾਨਕ ਜੀਅ ਕਾ; ਇਹੈ ਅਧਾਰ॥ ੨॥) ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਸੱਚੇ ਸਤਿਗੁਰੂ ਨਾਨਕ ਦੇਵ ਸਾਹਿਬ ਮਹੱਲਾ ਪੰਜਵਾਂ ਜੀ ਉੱਬਲਦੀ ਦੇਗ਼'ਚ ਬੈਠ ਕੇ ਫ਼ੁਰਮਾ ਰਹੇ ਹਨ:- ਹੇ ਮਨ ਪਿਆਰਿਆ ਜੀਉ ਮਿਤ੍ਰਾ!(ਬਾਰੰ) ਫਿਰ(ਬਾਰ) ਫਿਰ ਵਾ ਆਪਣਾ ਆਪ ਗੁਰੂ ਜੀ ਤੋਂ ਬਾਰ ੨(ਬਾਰੰ) ਕੁਰਬਾਨ ਕਰਕੇ। ਵਾ ਹਰੇਕ (ਬਾਰੰ) ਦਿਨ(ਬਾਰ) ਦਿਨ'ਚ, ਵਾ ਜਿਹੜੇ ਪ੍ਰੇਮੀਂ ਗੁਰੂ ਜੀ ਤੋਂ(ਬਾਰੰ) ਕੁਰਬਾਨ ਜਾਂਦੇ ਹਨ, ਉਨ੍ਹਾਂ ਤੋਂ ਆਪਣੇ ਆਪ ਨੂੰ(ਬਾਰ) ਕੁਰਬਾਨ ਕਰਕੇ, ਵਾ (ਬਾਰੰ) ਇੰਦ੍ਰੀਆਂ ਨੂੰ ਵਿਸ਼ਿਆਂ ਵੱਲੋਂ(ਬਾਰ) ਵਰਜ ਕੇ, ਧੰਨ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ(ਬਾਰੰ) ਦਰ'ਤੇ(ਬਾਰ) ਜਲ ਢੋ ੨ ਕੇ, ਵਾ (ਬਾਰੰ) ਰੋਮ(ਬਾਰ) ਰੋਮ ਕਰਕੇ, ਗੋਪਾਲ ਦਾਮੋਦਰ; ਦੀਨ ਦਇਆਲ॥ ਦੁਖ ਭੰਜਨ ਪੂਰਨ ਕਿਰਪਾਲ॥ ਜੀ ਦੇ ਪਰਮ ਪਵਿਤ੍ਰ ਸ਼ੁਭ ਸੱਚੇ(ਨਾਮੁ) ਅਜਪਾ ਜਾਪ ਵਾਹਿਗੁਰੂ ਨਿਰਗੁਣੁ ਸਰਗੁਣੁ; ਆਪੇ ਸੋਈ॥ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਅੱਖਰ ੨ ਨੂੰ, ਵਾਹਿਗੁਰੂ ਗੁਰੂ ਨਿਸਚਾ ਕਰਕੇ, ਮਨ ਬਾਣੀ ਰੋਮ ੨ ਦੁਆਰਾ ਸਾਵਧਾਨ ਏਕਾਗਰ ਚੀਤ॥ ਹੋ ਕੇ(ਸਿਮਰਿ) ਯਾਦ ਕਰ, ਜ਼ਰੂਰ ਬਰ ਜ਼ਰੂਰ ਹੀ(ਸਿਮਰਿ) ਯਾਦ ਕਰ, ਭਾਵ ਕਦੇ ਭੀ ਨ ਭੁੱਲ। ਵਿਸਰਨ ਨੂੰ ਮਰਨਾ ਸਮਝ। ਯਥਾ:- ਆਖਾ ਜੀਵਾ; ਵਿਸਰੈ ਮਰਿ ਜਾਉ॥ ਆਖਣਿ ਅਉਖਾ; ਸਾਚਾ ਨਾਉ॥) ਮਰਣੰ; ਬਿਸਰਣੰ ਗੋਬਿੰਦਹ॥

ਜੀਵਣੰ; ਹਰਿ ਨਾਮ ਧ੍ਯਾਵਣਹ॥ ਹੇ ਮਨ ਪਿਆਰਿਆ ਜੀਉ ਮਿਤ੍ਰਾ!(ਇਹੈ) ਇਹੋ ਹੀ ਆਪ ਜੀ ਦੇ ਜੀਅ(ਕਾ) ਦਾ(ਅਧਾਰ) ਆਸਰਾ, ਤ੍ਰਿਪਤੀ ਹੈ। ਵਾ ਸਿਮਰਿ ਸਿਮਰਿ ਨਾਮੁ; ਬਾਰੰ ਬਾਰ॥ ਬਾਰੰ ਬਾਰ ਵਾਹਿਗੁਰੂ ਸਿਮਰਨ ਜੀ, ਵਿਸ਼ੇ ਵਿਕਾਰਾਂ ਔਗੁਣਾਂ ਲੋਕ ਪ੍ਰਲੋਕ ਦੇ ਕਸ਼ਟਾਂ ਤੋਂ ਜੀਅ ਕਾ(ਅਧਾਰ) ਛੁਟਕਾਰ ਕਰਾਉਣ ਵਾਲੇ ਹਨ॥ ੨॥ ਯਥਾ:- ਜਿਹ ਮਾਰਗ ਕੇ; ਗਨੇ ਜਾਹਿ ਨ ਕੋਸਾ॥ ਹਰਿ ਕਾ ਨਾਮੁ; ਊਹਾ ਸੰਗਿ ਤੋਸਾ॥ ਜਿਹ ਪੈਡੈ; ਮਹਾ ਅੰਧ ਗੁਬਾਰਾ॥ ਹਰਿ ਕਾ ਨਾਮੁ; ਸੰਗਿ ਉਜੀਆਰਾ॥

ਉਤਮ ਸਲੋਕ; ਸਾਧ ਕੇ ਬਚਨ॥ ਅਮੁਲੀਕ ਲਾਲ; ਏਹਿ ਰਤਨ॥ {ਦੇ ਅਰਥਾਂ ਦੀ ਸਪਸ਼ਟਤਾ ਬਾਰੇ ਸਰਬ ਵਿਆਪੀ ਵਿਸਮਾਦ ਪ੍ਰੇਮਮਈ ਅਮੋਲਕ ਦ੍ਰਿਸ਼ਟਾਂਤ:- ਪਰਮਪੂਜਨੀਕ ਵਾਹਿਗੁਰੂ ਗੁਰੂ ਪ੍ਰਮੇਸਰ ਜੀ ਦੇ ਉੱਤਮ ਬਚਨ ਗੁਰਬਾਣੀਜੀ, ਸਲੋਕ ਛੰਤ ਆਦਿ ਸੁੰਦਰ ਕਵਿਤਾ'ਚ ਹੋਣੇ ਕਰਕੇ, ਗੁਰੂ ਪ੍ਰਮੇਸਰ ਜੀ ਨੇ ਆਪ ਅੰਮ੍ਰਿਤ ਕੀਰਤਨ ਕਰਕੇ, ਕਉੜੇ ਰੀਠੇ ਮਿੱਠੇ ਕੀਤੇ। ਸਾਚ ਨਾਮ ਕੀ ਅੰਮ੍ਰਿਤ ਵਰਖਾ॥ ਕਰਕੇ, ਕੌਡੇ ਰਾਖ਼ਸ਼ ਸੱਜਣ ਠੱਗ ਦੇਵਲੂਤ ਲਾਜਵਰਦ ਆਦਿ ਧਰਤੀ'ਤੇ ਜੀਆਂ ਦੀ ਰੱਤ ਲਹੂ ਪੀਣੇ ਜ਼ਾਲਮ ਰਾਖ਼ਸ਼ ਸਨ, ਪੂਰਨ ਸੰਤ ਬਣਾ ਦਿਤੇ। ਪਰਮਪੂਜਨੀਕ ਦਸ ਸਤਿਗੁਰੂ ਸਾਹਿਬਾਨ ਜੀ ਨੇ ਗੁਰਬਾਣੀ, ਗੁਰਬਾਣੀ ਅਰਥ ਅਥਵਾ ਗੁਰੂ ਮਰਯਾਦਾ ਸਿੱਖਿਆ ਰੂਪ ਜੋ ੨ ਭੀ ਬਚਨ ਫ਼ੁਰਮਾਏ, ਸੋ ਸਭ ਸਰਬ ਵਿਆਪੀ ਵਿਸਮਾਦ ਅਜਪਾ ਜਾਪ ਰੂਪ ਉਤਮ ਸਲੋਕ; ਸਾਧ ਕੇ ਬਚਨ॥ ਅਮੁਲੀਕ ਲਾਲ; ਏਹਿ ਰਤਨ॥ ਹਨ। ਜਿਨ੍ਹਾਂ ਦੁਆਰਾ ਜੀਆਂ ਦਾ ਸਦਾ ਵਾਸਤੇ ਭਲਾ ਹੋਇਆ, ਹੋ ਰਿਹਾ ਹੈ, ਹੋਵੇਗਾ। ਜਿਵੇਂ ਵਾਹਿਗੁਰੂ ਮਹੱਲੇ ਪਹਿਲੇ ਜੀ ਨੇ, ਪਰਮਪੂਜਨੀਕ ਸੱਚੇ ਸਤਿਗੁਰੂ ਦੂਜੇ ਪਾਤਿਸਾਹ ਜੀ ਦੇ ਪਰਮਪੂਜਨੀਕ ਮਾਤਾ ਪਿਤਾ ਜੀ ਨੂੰ ਸਰਬ ਵਿਸਮਾਦ ਸ਼ੁਭ ਸੱਚੇ ਵਰ ਬਖ਼ਸ਼ੇ, "ਆਪ ਜੀ ਦੇ ਘਰ ਅਕਾਲ ਪੁਰਖ ਜੀ ਦੀ ਗੁਰਤਾ ਦੇ ਮਾਲਕ, ਅਕਾਲ ਸਰੂਪ ਗੁਰਮੁਖਿ ਸੁੰਦਰ ਸੰਤ ਮਹੰਤ ਲਾਲ ਜੀ ਪ੍ਰਗਟ ਹੋਣਗੇ। " ਤਿਵੇਂ ਪਰਮਪੂਜਨੀਕ ਸੱਚੇ ਸਤਿਗੁਰੂ ਤੀਜੇ ਪਾਤਿਸਾਹ ਜੀ ਨੇ, ਆਪਣੇ ਪਿਆਰੇ ਦੋਹਿਤੇ ਮਹੱਲੇ ਪੰਜਵੇਂ ਜੀ ਨੂੰ, ਇਹ ਅਮੋਲਕ ਲਾਲ ਰਤਨ ਸ਼ੁਭ ਵਰ ਬਖ਼ਸ਼ੇ, "ਪਹਿਲਾਂ ਗੁਰਤਾ ਆਪ ਜੀ ਦੇ ਪਿਤਾ ਜੀ ਨੂੰ ਮਿਲੇਗੀ, ਫੇਰ ਆਪ ਜੀ ਨੂੰ ਮਿਲੇਗੀ। ਦੋਹਿਤਾ; ਬਾਣੀ ਕਾ ਬੋਹਿਥਾ। "ਤਿਵੇਂ ਪਰਮਪੂਜਨੀਕ ਵਾਹਿਗੁਰੂ ਮਹੱਲੇ ਪਹਿਲੇ ਜੀ ਨੇ ਗੁਰਤਾਗੱਦੀ ਬਖ਼ਸ਼ਣ ਸਮੇਂ, ਤਿੰਨ ਪ੍ਰਕਰਮਾਂ ਕਰਕੇ ਮੱਥਾ ਟੇਕ ਕੇ ਸ਼ੁਭ ਬਚਨ ਫ਼ੁਰਮਾਏ:- ਯਥਾ:- ਆਗਿਆ ਭਈ ਅਕਾਲ ਕੀ; ਤਬੀ ਚਲਾਯੋ ਪੰਥ॥ ਸਭ ਸਿੱਖਨਿ ਕੋ ਹੁਕਮ ਹੈ; ਗੁਰੂ ਮਾਨਿਓ ਗ੍ਰੰਥ॥) ਖ਼ਾਲਸਾ ਮੇਰੋ; ਸਤਿਗੁਰੁ ਪੂਰਾ॥ ਖ਼ਾਲਸਾ ਮੇਰੋ; ਸ੍ਵਜਨ ਸੂਰਾ॥ ੭॥) ਰਹਿਣੀ ਰਹੈ ਸੋਈ ਸਿਖ ਮੇਰਾ। ਓਹੁ ਠਾਕੁਰੁ; ਮੈ ਉਸ ਕਾ ਚੇਰਾ। ਹੇ ਪੜ੍ਹਨ ਵਾਲੇ ਪ੍ਰੇਮੀ ਜੀ! ਆਪ ਜੀ ਦੇ ਚਰਨ ਚੱਟ ਕੇ ਅਸੰਖ ਬਾਰ ਹਰ ਸਮੇਂ ਰੋਮ ੨ ਕਰਕੇ ਨਮਸਕਾਰ। ਇਹ ਅਰਥ ਪੜ੍ਹੀਏ ਬਾਰ ਬਾਰ, ਅੱਗੇ ਪੜ੍ਹਨ ਦਾ ਕਰੀਏ ਪ੍ਰੇਮ ਪ੍ਰਚਾਰ। ਵਾਹਿਗੁਰੂ ਨਾਨਕ ਪਾਰਬ੍ਰਹਮ ਗੁਰ ਕਰਤਾਰ॥ }

ਉਤਮ ਸਲੋਕ; ਸਾਧ ਕੇ ਬਚਨ॥ (ਸਾਧ) ਪਰਮਪੂਜਨੀਕ ਸੱਚੇ ਸਤਿਗੁਰੂ ਵਾਹਿਗੁਰੂ ਸਾਹਿਬਾਨ ਜੀ(ਕੇ) ਦੇ (ਉਤਮ) ਸ੍ਰੇਸ਼ਟ ਅਟਲਾਧਾ ਅਮੋਲਕ ਬਚਨ, ਸਭ ਨੂੰ ਵਾਹਿਗੁਰੂ ਜੀ ਦਾ(ਸਲੋਕ) ਜਸ

ਬਖ਼ਸ਼ਣ ਵਾਲੇ ਹਨ। ਯਥਾ:- ਦੋਹਿਤਾ; ਬਾਣੀ ਕਾ ਬੋਹਿਥਾ। ਵਾ(ਸਾਧ) ਸਤਿਗੁਰੂ ਗ੍ਰੰਥ ਸਾਹਿਬ ਜੀ ਕੇ ਅਮੋਲਕ ਹੀਰੇ ਰਤਨ ਅਟਲਾਧੇ(ਬਚਨ) ਗੁਰਸਬਦ, (ਉਤਮ) ਸ੍ਰੇਸ਼ਟ ਸਲੋਕ ਦੋਹਰੇ ਵਾਹਿਗੁਰੂ ਜੀ ਦਾ (ਸਲੋਕ) ਜਸ ਹਨ। ਜਿਨ੍ਹਾਂ ਦੁਆਰਾ ਪਰਮਪਵਿੱਤ੍ਰ ਕਥਾ ਕੀਰਤਨ ਗਾ ੨ ਸੁਣ ੨ ਕੇ ਅਨੰਦ ਮਾਣੀਦਾ ਹੈ।

ਅਮੁਲੀਕ ਲਾਲ; ਏਹਿ ਰਤਨ॥ ਇਹ ਜੋ ਉਤਮ ਸਲੋਕ; ਸਾਧ ਕੇ ਬਚਨ॥ ਹਨ, ਏਹਿ ਹੀ (ਅਮੁਲੀਕ) ਅਮੋਲਕ ਲਾਲ ਰਤਨ ਹਨ। ਯਥਾ:- ਰਤਨ ਲਾਲ; ਜਾ ਕਾ ਕਛੂ ਨ ਮੋਲੁ॥ ਭਰੇ ਭੰਡਾਰ; ਅਖੂਟ ਅਤੋਲ॥ ਇਨ੍ਹਾਂ'ਚ ਗੁਰੂ ਪ੍ਰਮੇਸਰ ਜੀ ਦੇ ਸੱਚੇ ਚਰਨ-ਕਮਲਾਂ ਨਾਲ, ਰੰਗਾਂ ੨ ਦੇ ਵਿਸਮਾਦ ਪ੍ਰੇਮ ਸਹਿਤ, ਜੋ ਗੁਰਸਬਦ ਹਨ, ਇਹ ਪ੍ਰੇਮ ਰੂਪੀ ਲਾਲ ਹਨ। ਯਥਾ:- ਅੰਦਰਿ ਸਚਾ ਨੇਹੁ; ਲਾਇਆ ਪ੍ਰੀਤਮ ਆਪਣੈ॥ ਤਨੁ ਮਨੁ ਹੋਇ ਨਿਹਾਲੁ; ਜਾ ਗੁਰੁ ਦੇਖਾ ਸਾਮ੍ਹਣੇ॥) ਸਭੁ ਦਿਨਸੁ ਰੈਣਿ.ਦੇਖਉ ਗੁਰੁ ਅਪੁਨਾ; ਵਿਚਿ ਅਖੀ.ਗੁਰ ਪੈਰ ਧਰਾਈ॥) ਤੂ ਚਉ ਸਜਣ ਮੈਡਿਆ; ਡੇਈ ਸਿਸੁ ਉਤਾਰਿ॥ ਨੈਣ ਮਹਿੰਜੇ ਤਰਸਦੇ; ਕਦਿ ਪਸੀ ਦੀਦਾਰੁ॥ ਇਨ੍ਹਾਂ'ਚ ਪਰਮਪੂਜਨੀਕ ਗੁਰੂ ਪ੍ਰਮੇਸਰ ਜੀ ਦੇ ਸੱਚੇ ਸੁੱਚੇ ਉੱਚੇ ਚਰਨ-ਕਮਲਾਂ ਦਾ ਪੂਰਨ ਵੈਰਾਗ ਪੈਦਾ ਕਰਨ ਵਾਲੇ ਰੰਗਾਂ ੨ ਦੇ, ਜੋ ਗੁਰਸਬਦ ਜੀ ਹਨ, ਇਹ ਵੈਰਾਗ ਰੂਪੀ ਰਤਨ ਹਨ। ਯਥਾ:- ਮੈ ਨੀਰੇ.ਅਨਿਕ ਭੋਜਨ ਬਹੁ ਬਿੰਜਨ; ਤਿਨ ਸਿਉ.ਦ੍ਰਿਸਟਿ ਨ ਕਰੈ ਰੁਚਾਂਗੈ॥) ਜਿਨ ਸਰਧਾ.ਰਾਮ ਨਾਮਿ ਲਗੀ; ਤਿਨ੍ ਦੂਜੈ.ਚਿਤੁ ਨ ਲਾਇਆ ਰਾਮ॥ ਜੇ ਧਰਤੀ ਸਭ ਕੰਚਨੁ ਕਰਿ ਦੀਜੈ; ਬਿਨੁ ਨਾਵੈ, ਅਵਰੁ ਨ ਭਾਇਆ ਰਾਮ॥) ਜਿਹਿ ਬਿਖਿਆ ਸਗਲੀ ਤਜੀ; ਲੀਓ ਭੇਖ ਬੈਰਾਗ॥ ਕਹੁ ਨਾਨਕ ਸੁਨ ਰੇ ਮਨਾ; ਤਿਹ ਨਰ ਮਾਥੈ ਭਾਗ॥) ਹਉ.ਰਹਿ ਨ ਸਕਾ, ਬਿਨੁ ਦੇਖੇ ਪ੍ਰੀਤਮਾ; ਮੈ ਨੀਰੁ ਵਹੇ ਵਹਿ ਚਲੈ ਜੀਉ॥

ਸੁਨਤ ਕਮਾਵਤ; ਹੋਤ ਉਧਾਰ॥ ਸਤਿਗੁਰੂ ਸਾਹਿਬਾਨ ਜੀ ਦੇ ਉਤਮ ਸਲੋਕ; ਸਾਧ ਕੇ ਬਚਨ॥ ਅਮੁਲੀਕ ਲਾਲ; ਏਹਿ ਰਤਨ॥ ਹੀਰੇ ਜਵਾਹਰਾਤ ਲਾਲ ਉੱਤਮ ਅਮੋਲਕ ਸ਼ੁਭ ਸੱਚੇ ਸੁੰਦਰ ਮਨੋਹਰ ਬਚਨਾਂ ਨੂੰ, ਕੋਟਿ ਕਰਨ.ਦੀਜਹਿ ਪ੍ਰਭ ਪ੍ਰੀਤਮ; ਹਰਿ ਗੁਣ ਸੁਣੀਅਹਿ ਅਬਿਨਾਸੀ ਰਾਮ॥ ਅਨੁਸਾਰ ਰੋਮ ੨ ਦੇ ਕੰਨਾਂ ਨਾਲ ਪੂਰਨ ਸ਼ਰਧਾ ਸਿਦਕ ਭਰੋਸੇ ਸਹਿਤ, (ਸੁਨਤ) ਸੁਣਦਿਆਂ (ਕਮਾਵਤ) ਕਮਾਉਂਦਿਆਂ, ਜਮਾਂ ਜੂਨਾਂ ਔਗੁਣਾਂ ਸ਼ਰਾਬ ਤੰਬਾਕੂ ਚਾਹ ਕੌਫੀ ਬੀਅਰ ਤੋਂ(ਉਧਾਰ) ਛੁਟਕਾਰਾ(ਹੋਤ) ਹੁੰਦਾ ਹੈ। ਯਥਾ:- ਭਗਤਿ ਭੰਡਾਰ; ਗੁਰਬਾਣੀ ਲਾਲ॥ ਗਾਵਤ ਸੁਨਤ; ਕਮਾਵਤ ਨਿਹਾਲ॥

ਆਪਿ ਤਰੈ; ਲੋਕਹ ਨਿਸਤਾਰ॥ ਪਰਮਪੂਜਨੀਕ ਗੁਰਬਾਣੀ.ਸੁਨਣ ਕਮਾਉਣ ਵਾਲੇ, ਆਪਿ (ਤਰੈ) ਤਰਦੇ ਹਨ, ਲੋਕਹ ਨੂੰ(ਨਿਸਤਾਰ) ਤਾਰਦੇ ਹਨ। ਯਥਾ:- ਮੰਨੈ; ਤਰੈ ਤਾਰੇ ਗੁਰੁ ਸਿਖ॥) ਗੁਰਮੁਖਿ; ਕੋਟਿ ਅਸੰਖ ਉਧਾਰੇ॥) ਗੁਰਮੁਖਿ ਕੋਟਿ ਉਧਾਰਦਾ ਭਾਈ; ਦੇ ਨਾਵੈ ਏਕ ਕਣੀ॥) ਬਲਿਹਾਰੀ ਤਿਨਾਂ ਗੁਰਸਿਖਾਂ; ਆਪਿ ਤਰੇ.ਤਾਰੇਨਿ ਸਰਿਠਾ॥

ਸਫਲ ਜੀਵਨੁ; ਸਫਲੁ ਤਾ ਕਾ ਸੰਗੁ॥ ਜਾ ਕੈ ਮਨਿ; ਲਾਗਾ ਹਰਿ ਰੰਗੁ॥) ਜਾ ਕਉ.ਹਰਿ ਰੰਗੁ ਲਾਗੋ ਇਸੁ ਜੁਗ ਮਹਿ; ਸੋ ਕਹੀਅਤ ਹੈ ਸੂਰਾ॥ ਅਨੁਸਾਰ(ਜਾ) ਜਿਸ ਗੁਰਮੁਖਿ ਮਹਾਂਪੁਰਸ਼(ਕੈ) ਦੇ ਮਨਿ'ਚ, (ਹਰਿ) ਵਾਹਿਗੁਰੂ ਜੀ ਦਾ ਰੰਗੁ, (ਰੰਗੁ) ਅਨੰਦ (ਰੰਗੁ) ਪ੍ਰੇਮ ਲਾਗਾ ਹੈ, (ਤਾ) ਤਿਸ ਗੁਰਮੁਖਿ ਪਿਆਰੇ ਜੀ ਦਾ ਜੀਵਨੁ, (ਸਫਲੁ) (ਸ+ਫਲੁ) ਬ੍ਰਹਮਗਿਆਨ ਰੂਪੀ ਫਲੁ(ਸ) ਸਹਿਤ ਸਫਲੁ ਹੈ। (ਤਾ) ਤਿਸ ਗੁਰਮੁਖਿ ਸਜਨ ਮੀਤ ਪਿਆਰੇ ਜੀ ਕਾ ਸੰਗੁ ਕੀਤਾ ਭੀ ਸਫਲੁ ਹੈ। ਯਥਾ:- ਸਾਧ ਸੰਗਿ; ਦੁਸਮਨ ਸਭਿ ਮੀਤ॥ ਸਾਧੂ ਕੈ ਸੰਗਿ; ਮਹਾ ਪੁਨੀਤ॥) ਕੋਟਿ ਅਪ੍ਰਾਧ; ਸਾਧਸੰਗਿ ਮਿਟੈ॥ ਸੰਤ ਕ੍ਰਿਪਾ ਤੇ; ਜਮ ਤੇ ਛੁਟੈ॥

ਜੈ ਜੈ ਸਬਦੁ; ਅਨਾਹਦੁ ਵਾਜੈ॥ ਸੁਨਿ ਸੁਨਿ ਅਨਦ ਕਰੇ; ਪ੍ਰਭੁ ਗਾਜੈ॥ ੧.ਗੁਰਤਾ ਬਿਰਾਜਮਾਨ ਸਤਿਗੁਰੂ ਗ੍ਰੰਥ ਸਾਹਿਬ ਜੀ ਤੋਂ ਗੁਰਬਾਣੀ ਗੁਰ ਪ੍ਰੇਮਾ-ਭਗਤੀ ਸਹਿਤ ਨਿਰਗੁਨ ਸਰਗੁਨ ਸਾਹਿਬ ਜੀ ਦੀ ਏਕਤਾ, ਅੰਮ੍ਰਿਤ ਰਸ ਬ੍ਰਹਮਾਨੰਦ ਅਜਪਾ ਜਾਪ, ਪ੍ਰਭ ਕੈ ਸਿਮਰਨਿ; ਅਨਹਦ ਝੁਨਕਾਰ॥) ਉਤਮ ਸਲੋਕ; ਸਾਧ ਕੇ ਬਚਨ॥ ਅਮੁਲੀਕ ਲਾਲ; ਏਹਿ ਰਤਨ॥ ਪ੍ਰਾਪਤ ਕਰਕੇ, ਆਪਣੇ ਮਨ ਬੁੱਧ ਚਿੱਤ ਇੰਦ੍ਰਿਆਂ ਨੂੰ (ਜੈ) ਫ਼ਤੇਹ ਕਰਕੇ, ਵਿਸ਼ੇ ਵਿਕਾਰਾਂ ਨੂੰ ਜੈ ਕਰਕੇ, ਖੰਡ ਬ੍ਰਹਮੰਡ ਨੂੰ ਜੈ ਕਰਕੇ, ਆਪਣੇ ਆਪ ਨੂੰ ਜਣਾਉਂਦੇ ਨਹੀਂ, ਸਗੋਂ ਸਭ ਦੀ ਚਰਨ-ਧੂੜ ਬਣ ਕੇ, ਇਸ ਵਿਸਮਾਦ ਅਵਸਥਾ'ਚ ਲੀਨ ਰਹਿੰਦੇ ਹਨ:- ਉਨ੍ਹਾਂ ਦੇ ਅੰਦਰ (ਅਨਾਹਦੁ) (ਅਨਾ+ਹਦੁ) ਹਦੁ ਤੋਂ (ਅਨਾ) ਰਹਿਤ, ਇੱਕ ਰਸ(ਸਬਦੁ) ਬ੍ਰਹਮ ਵਾਹਿਗੁਰੂ ਅਜਪਾ ਜਾਪ ਰੂਪ, ਜੈ ਜੈ ਜੈਕਾਰ ਵਾਜੇ (ਵਾਜੈ) ਵੱਜਦੇ ਹਨ। ਯਥਾ:- ਅਨਹਦੁ ਵਾਜੈ; ਸਹਜਿ ਸੁਹੇਲਾ॥ ਸਬਦਿ ਅਨੰਦ ਕਰੇ ਸਦ ਕੇਲਾ॥ ਸਹਜ ਗੁਫਾ ਮਹਿ.ਤਾੜੀ ਲਾਈ; ਆਸਣੁ ਊਚ ਸਵਾਰਿਆ ਜੀਉ॥) ਓਥੈ ਅਨਹਦ ਸਬਦ.ਵਜਹਿ ਦਿਨੁ ਰਾਤੀ; ਗੁਰਮਤੀ ਸਬਦੁ ਸੁਣਾਵਣਿਆ॥ ਗੁਰੂ ਪ੍ਰਮੇਸਰ ਜੀ, ਉਨ੍ਹਾਂ ਦੇ ਮਨ ਇੰਦ੍ਰੇ, ਸਾਰੇ ਬ੍ਰਹਮੰਡ ਹੀ, ਉਨ੍ਹਾਂ ਦਾ ਜੈ ਜੈਕਾਰ ਕਰਦੇ ਹਨ। ਯਥਾ:- ਹਰਿ ਮਨਿ ਤਨਿ; ਵਸਿਆ ਸੋਈ॥ ਜੈ ਜੈਕਾਰੁ; ਕਰੇ ਸਭੁ ਕੋਈ॥ ਉਹ ਗੁਰਮੁਖਿ ਪਿਆਰੇ ਅਨਹਦ ਸਬਦ ਵਾਹਿਗੁਰੂ ਅਜਪਾ ਜਾਪ ਨੂੰ, ਆਪਣੇ ਅੰਦਰੋਂ, ਪੂਰਨ ਸ਼ਰਧਾ ਵਿਸ਼ਵਾਸ਼ ਪ੍ਰੇਮ ਸਹਿਤ, ਰੋਮ ੨ ਦੇ ਕੰਨਾਂ ਦੁਆਰਾ, ਸੁਨਿ ਸੁਨਿ ਕੇ, ਬ੍ਰਹਮਾਨੰਦ ਰਸ ਦਾ ਅਨਦ ਮਾਨਣਾ (ਕਰੇ) ਕਰਦੇ ਹਨ। ਵਿਸਮਾਦ ਬ੍ਰਹਮਾਨੰਦ ਰਸ ਅੰਮ੍ਰਿਤ ਪੀਂਦਿਆਂ ੨ (ਪ੍ਰਭੁ) ਵਾਹਿਗੁਰੂ ਜੀ ਅੰਦਰੋਂ ਹੀ, (ਗਾਜੈ) ਪ੍ਰਗਟ ਹੋ ਆਉਂਦੇ ਹਨ। ਯਥਾ:- ਗੋਬਿਦੁ ਗਾਜੈ; ਸਬਦੁ ਬਾਜੈ॥ ਆਨਦ ਰੂਪੀ; ਮੇਰੋ ਰਾਮਈਆ॥ ੧॥

ਵਾ ਗੁਰਮੁਖਿ; ਰੋਮਿ ਰੋਮਿ ਹਰਿ ਧਿਆਵੈ॥ ਅਨੁਸਾਰ ਗੁਰੂ ਪਿਆਰੇ ਗੁਰਮੁਖਾਂ ਦੇ ਰੋਮ ੨'ਚੋਂ, ਜੈ ਜੈ ਸਬਦੁ ਵਾਹਿਗੁਰੂ ੩(ਅਨਾਹਦੁ) ਹੱਦ ਤੋਂ ਰਹਿਤ ਅਨਹਦ ਝੁਨਕਾਰ(ਵਾਜੈ) ਵੱਜਦੇ ਹਨ। ਉਨ੍ਹਾਂ ਦੇ ਅੰਦਰੋਂ (ਪ੍ਰਭੁ) ਵਾਹਿਗੁਰੂ ਜੀ(ਗਾਜੈ) ਪ੍ਰਗਟ ਹੋ ਕੇ, ਉਨ੍ਹਾਂ ਤੋਂ ਰੋਮ ੨ ਦੇ ਪ੍ਰੇਮ ਨਾਲ, ਅਜਪਾ ਜਾਪ ਸੁਨਿ ਸੁਨਿ ਕੇ, ਅਨਦ ਮਾਨਣਾ(ਕਰੇ) ਕਰਦੇ ਹਨ। ਯਥਾ:- ਦਰਿ ਵਾਜਹਿ; ਅਨਹਤ ਵਾਜੇ ਰਾਮ॥ ਘਟਿ ਘਟਿ ਹਰਿ ਗੋਬਿੰਦੁ ਗਾਜੇ ਰਾਮ॥ ਗੋਵਿਦ ਗਾਜੇ ਸਦਾ ਬਿਰਾਜੇ; ਅਗਮ ਅਗੋਚਰੁ

ਊਚਾ॥ ਗੁਣ ਬੇਅੰਤ ਕਿਛੁ ਕਹਣੁ ਨ ਜਾਈ; ਕੋਇ ਨ ਸਕੈ ਪਹੂਚਾ॥ ਆਪਿ ਉਪਾਏ ਆਪਿ ਪ੍ਰਤਿਪਾਲੇ; ਜੀਅ ਜੰਤ ਸਭਿ ਸਾਜੇ॥ ਬਿਨਵੰਤਿ ਨਾਨਕ ਸੁਖੁ ਨਾਮਿ ਭਗਤੀ; ਦਰਿ ਵਜਹਿ ਅਨਹਦ ਵਾਜੇ॥

ਪ੍ਰਗਟੇ ਗੁਪਾਲ; ਮਹਾਂਤ ਕੈ ਮਾਥੇ॥ (ਮਹਾਂਤ) ਬ੍ਰਹਮਗਿਆਨੀ; ਸਗਲ ਕੀ ਰੀਨਾ॥ (ਮਹਾਂਤ) ਸਤਿਗੁਰੂ ਸਾਹਿਬਾਨ ਜੀ(ਕੈ) ਦੇ ਭਾਗਾਂ ਭਰੇ ਨੂਰੋ ਨੂਰ ਜਗਮਗਾਉਂਦੇ, ਪਰਮਪਵਿੱਤ੍ਰ ਸ਼ੁਭ ਸੱਚੇ(ਮਾਥੇ) ਅੰਤਹਕਰਨ, ਮਾਥੇ'ਤੇ, (ਗੁਪਾਲ) ਵਿਸਮਾਦ ਸਰਬ ਵਿਆਪੀ ਸਰਬ ਪ੍ਰਕਾਸ਼ਕ ਅਕਾਲ ਪੁਰਖ ਜੀ ਪ੍ਰਗਟੇ ਹਨ। ਯਥਾ:- ਗੁਝੜਾ ਲਧਮੁ ਲਾਲੁ; ਮਥੈ ਹੀ ਪਰਗਟੁ ਥਿਆ॥ {ਭਾਈ ਸਾਧੂ ਜੀ ਨੇ ਆਪਣੇ ਸੋਂਹਰੇ ਸਾਹਿਬ, ਪਰਮਪੂਜਨੀਕ ਸੱਚੇ ਸਤਿਗੁਰੂ ਮਹੱਲੇ ਛੇਵੇਂ ਜੀ ਦੇ ਨੂਰੋ ਨੂਰ ਮੱਥੇ ਦੀ ਇਉਂ ਮਹਿਮਾ ਕੀਤੀ ਹੈ:- ਮੈਂ ਵਾਰਿਆ ਗੁਰਾਂ ਦੀ ਪੱਗੜੀ ਤੋਂ, ਪੱਗੜੀ ਸਾਚੇ ਲੱਗੜੀ ਤੋਂ। ਮੈਂ ਵਾਰਿਆ ਗੁਰਾਂ ਦੇ ਮੱਥੇ ਤੋਂ, ਮੱਥੇ ਨੂਰ ਝਮੱਕੇ ਤੋਂ। ਵਾਹਿਗੁਰੂ ਸਤਿਗੁਰੂ ਸਾਹਿਬਾਨ ਜੀ ਧੁਰਾਂ ਦੀ ਅੰਮ੍ਰਿਤ ਬਾਣੀ ਦਾ ਰਸ ਭਿੰਨਾ ਕੀਰਤਨ, ਗੁਰਸ਼ਬਦ ਵੀਚਾਰ ਗੁਰ ਇਤਿਹਾਸ ਸੁਣਾਉਂਦੇ, ਪ੍ਰੇਮੀਂ ਸਤਿਗੁਰੂ ਸਾਹਿਬਾਨ ਜੀ ਦੇ ਨੂਰੋ ਨੂਰ ਜਮਾਲ ਜਲਾਲ ਪ੍ਰਕਾਸ਼ ਸਰੂਪ, ਸੁੰਦਰ ਅਤਿਅੰਤ ਸੁੰਦਰ ਮੱਥੇ ਦੇ, ਵਿਸਮਾਦ ਦਰਸ਼ਨ ਕਰਕੇ, ਵਿਸਮਾਦ ਇਕਾਗ੍ਰ ਹੋ ਜਾਂਦੇ। ਉਨ੍ਹਾਂ ਦੇ ਦਿਲਾਂ ਦਿਮਾਗ਼ਾਂ'ਚ ਅਰਥਾਂ ਸਹਿਤ, ਗੁਰਸਬਦਾਂ ਦੇ ਪਰਮਪਵਿੱਤ੍ਰ ਸੁੰਦਰ ਵਿਸਮਾਦ ਦਰਸ਼ਨ ਹੁੰਦੇ, ਉਨ੍ਹਾਂ ਦੇ ਹਿਰਦੇ, ਅੰਮ੍ਰਿਤ ਰਸ ਬ੍ਰਹਮਾਨੰਦ, ਉਨ੍ਹਾਂ ਦੇ ਮੁਖਾਂ'ਚ ਸੁੱਟਦੇ, ਮੁਖ ਭਰ ੨ ਕੇ, ਰਾਤ ਦਿਨ ਅੰਮ੍ਰਿਤ ਪੀਂਦੇ ੨, ਪੂਰਨ ਵਿਸਮਾਦ ਪ੍ਰੇਮ ਗੁਰ ਭਗਤੀ'ਚ ਲੀਣ, ਨਿਰਗੁਨ ਸਰਗੁਨ ਦੀ ਏਕਤਾ ਨੂੰ ਪ੍ਰਾਪਤ ਹੁੰਦੇ। }

ਪਰਮਪੂਜਨੀਕ ਪੂਰਨ ਬ੍ਰਹਮਗਿਆਨੀ ਸੰਤ ਬਾਬਾ ਗੁਰਬਚਨ ਸਿੰਘ ਸਾਹਿਬ ਖ਼ਾਲਸੇ ਜੀ ਦਾ ਨੂਰੋ ਨੂਰ ਮੱਥਾ, ਬਹੁਤ ਉੱਚਾ ਉੱਭਰਿਆ ਹੋਇਆ, ਬੜਾ ਹੀ ਸੁੰਦਰ ਸੋਹਣਾ ਜਗਮਗਾਉਂਦਾ ਸੀ। ਹਰ ਸਮੇਂ ਵਾਹਿਗੁਰੂ ਅੱਗੇ ਨਿਉਂਦਾ ਸੀ। ਸਿਮਰਨ ਦੇ ਪ੍ਰਤਾਪ ਨੂੰ ਜਣਾਉਂਦਾ ਸੀ। ਹਰ ਕੋਈ ਸੀਸ ਨਿਵਾਉਂਦਾ ਸੀ। ਮੰਦ ਭਾਗੀਆਂ ਨੂੰ ਭਾਗਵਾਨ ਬਣਾਉਂਦਾ ਸੀ। ਗੁਰੂ ਪ੍ਰਮੇਸਰ ਜੀ ਨੂੰ ਭਾਉਂਦਾ ਸੀ। ਦਰਸ਼ਕ ਵਾਹਿਗੁਰੂ ਵਾਹਿਗੁਰੂ ਅਲਾਉਂਦਾ ਸੀ}

ਨਾਨਕ ਉਧਰੇ; ਤਿਨ ਕੈ ਸਾਥੇ॥ ੩॥ ਧੰਨ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ॥ (ਨਾਨਕ) ਸਤਿਗੁਰੂ ਗ੍ਰੰਥ ਸਾਹਿਬ ਜੀ ਫ਼ੁਰਮਾਉਂਦੇ ਹਨ:- (ਤਿਨ) ਪਰਮਪੂਜਨੀਕ ਦਸ ਸਤਿਗੁਰੂ ਸਾਹਿਬਾਨ ਜੀ(ਕੈ) ਦੇ ਪਰਮਪਵਿੱਤ੍ਰ ਸ਼ੁਭ ਸੱਚੇ ਮਿੱਠੇ ਚਰਨ- ਕਮਲਾਂ(ਸਾਥੇ) ਸਾਥ, ਬੇਅੰਤ ਪ੍ਰੇਮੀਂ ਵਿਕਾਰਾਂ ਔਗੁਣਾਂ ਚਾਹ ਕੌਫੀ ਨਸ਼ੇ ਕੁਕਰਮਾਂ ਜਨਮ ਮਰਨ, ਜਮਾਂ ਦੇ ਕਸ਼ਟਾਂ ਤੋਂ(ਉਧਰੇ) ਤਰੇ ਹਨ, ਹੁਣ ਰਹੇ ਹਨ, ਅਗਾਂਹ ਨੂੰ ਭੀ ਤਰਨਗੇ॥ ੩॥ ਯਥਾ:- ਖੰਡ ਬ੍ਰਹਮੰਡ ਬੇਅੰਤ; ਉਧਾਰਣਹਾਰਿਆ॥ ਤੇਰੀ ਸੋਭਾ ਤੁਧੁ; ਸਚੇ ਮੇਰੇ ਪਿਆਰਿਆ॥) ਧਨੁ ਧੰਨੁ ਗੁਰੂ.ਜਿਨਿ ਨਾਮੁ ਅਰਾਧਿਆ; ਆਪਿ ਤਰਿਆ, ਜਿਨੀ ਡਿਠਾ.ਤਿਨਾ ਲਏ ਛਡਾਇ॥

ਸਰਨਿ ਜੋਗੁ ਸੁਨਿ ਸਰਨੀ ਆਏ॥ ਹੇ ਧੰਨ ਵਾਹਿਗੁਰੂ ਸਤਿਗੁਰੂ ਰਾਮਦਾਸ ਸਾਹਿਬ ਜੀ!ਸਰਣਿ ਪਰੇ ਕੀ ਰਾਖਤਾ; ਨਾਹੀ ਸਹਸਾਇਆ॥ ਅਨੁਸਾਰ ਆਪ ਜੀ ਸਰਨ ਪਏ ਦੀ ਲਾਜ ਰੱਖਦੇ ਹੋਂ ਜੀ,

ਇਹ ਮਹਿਮਾ ਸੁਨਿ ਕੇ, ਦਾਸਨ ਦਾਸ ਸੇਵਕ ਸਮੂਹ ਸਿੱਖ, ਆਪ ਜੀ ਦੀ ਪਰਮਪਵਿੱਤ੍ਰ ਸ਼ੁਭ ਸੱਚੀ ਸੁੱਚੀ ਅਤਿਅੰਤ ਉੱਚੀ ਪ੍ਰਕਾਸ਼ ਸਰੂਪ ਵਿਆਪਕ ਸਰਨੀ ਆਏ ਹਾਂ, ਸਰਨਿ'ਚ ਆ ਕੇ, ਸਤਿਸੰਗਤ ਜੀ ਨਾਲ(ਜੋਗੁ) ਜੁੜੇ ਹਾਂ ਜੀ। ਯਥਾ:- ਸਰਨੀ ਆਇਓ; ਨਾਥ ਨਿਧਾਨ॥ ਨਾਮ ਪ੍ਰੀਤਿ ਲਾਗੀ ਮਨ ਭਤਿਰਿ; ਮਾਗਨ ਕਉ ਹਰਿ ਦਾਨ॥ ੧॥ ਸ਼ਰਨ ਪਏ ਦੀ ਲੱਜਿਆ ਰੱਖ ਲਵੋ ਜੀ। ਯਥਾ:- ਪ੍ਰਭ ਜੂ; ਤੋ ਕਹ ਲਾਜ ਹਮਾਰੀ॥ ਨੀਲ ਕੰਠ ਨਰਹਰਿ ਨਾਰਾਇਣ; ਨੀਲ ਬਸਨ ਬਨਵਾਰੀ॥ ੧॥) ਹਰਿ ਸਜਣ.ਦਾਵਣਿ ਲਗਿਆ; ਕਿਸੈ ਨ ਦੇਈ ਬੰਨਿ॥) ਹਭੇ ਸਾਕ ਕੂੜਾਵੇ ਡਿਠੇ; ਤਉ ਪਲੈ ਤੈਡੈ ਲਾਗੀ॥

ਕਰਿ ਕਿਰਪਾ; ਪ੍ਰਭ ਆਪ ਮਿਲਾਏ॥ ਸਰਨੀ ਆਏ ਜਾਣ ਕੇ, (ਪ੍ਰਭ) ਧੰਨ ਵਾਹਿਗੁਰੂ ਸਰੂਪ ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ, ਆਪ ਕਿਰਪਾ (ਕਰਿ) ਕਰਕੇ, ਦਾਸਨ ਦਾਸ ਦੇ ਇੰਦ੍ਰੇ ਮਨ ਬੁੱਧ ਚਿੱਤ ਤੇ ਸਮੂਹ ਸਿੱਖ, ਆਪਣੇ ਨਿਰਗੁਨ ਸਰੂਪ ਸੱਚੇ ਚਰਨ-ਕਮਲਾਂ'ਚ ਮਿਲਾਏ ਹਨ।

ਮਿਟਿ ਗਏ ਬੈਰ; ਭਏ ਸਭ ਰੇਨ॥ ਅੰਮ੍ਰਿਤ ਨਾਮੁ; ਸਾਧਸੰਗਿ ਲੈਨ॥ ਸਾਧਸੰਗਿ ਜੀ'ਚ ਮਿਲ ਕੇ, (ਸਾਧ) ਵਾਹਿਗੁਰੂ ਮਹੱਲੇ ੪ ਜੀ ਦੇ ਪਰਮਪਵਿੱਤ੍ਰ ਸੱਚੇ ਮਿੱਠੇ ਪਿਆਰੇ ਚਰਨ-ਕਮਲਾਂ ਸੰਗਿ ਲੱਗ ਕੇ, (ਸਾਧ) ਨਿਰਗੁਨ ਬ੍ਰਹਮ ਜੀ ਸੰਗਿ ਮਿਲ ਕੇ, ਵਾਹਿਗੁਰੂ ਜੀ ਦੇ ਪਰਮਪਵਿੱਤ੍ਰ ਸ਼ੁਭ ਸੱਚੇ ਅੰਮ੍ਰਿਤ ਨਾਮੁ ਨੂੰ ਦਾਸਨ ਦਾਸ ਗ੍ਰੀਬ ਤੇ ਸਮੂੰਹ ਸਿੱਖ(ਲੈਨ) ਲੈਣਾ ਕਰਦੇ ਹਾਂ। ਯਥਾ:- ਸਾਧਸੰਗਿ.ਨਾਨਕ ਜਸੁ ਗਾਇਓ; ਜੋ ਪ੍ਰਭ ਕੀ ਅਤਿ ਪਿਆਰੀ॥) ਸਾਧ ਸੰਗਿ, ਜਪੈ ਨਿਰੰਕਾਰੁ॥ ਹੁਣ ਸਭ ਦੀ(ਰੇਨ) ਚਰਨ-ਧੂੜ(ਭਏ) ਹੋ ਗਏ ਹਾਂ ਜੀ। ਯਥਾ:- ਸਗਲ ਰੇਨ ਇਹੁ ਮਨੁ ਭਇਆ; ਬਿਨਸੀ ਅਪ ਧਾਰੀ॥ ਸ੍ਰੀਰ ਇੰਦ੍ਰੇ ਮਨ ਬੁੱਧ, ਆਪੋ ਆਪਣੇ ਵਿਕਾਰ ਵੱਲ ਭੱਜਣ ਰੂਪ, ਜੋ ਵੈਰ ਕਰਦੇ ਸਨ, ਇਹ ਆਪੋ ਆਪਣੇ ਵਿਸ਼ਿਆਂ ਵੱਲੋਂ ਹਟ ਗਏ। ਇਸ ਲਈ ਇਨ੍ਹਾਂ ਇੰਦ੍ਰਿਆਂ ਦੇ ਜੋ ਦਾਸਾਂ ਨਾਲ ਬੈਰ ਸਨ, ਇਹ ਭੀ ਮਿਟਿ ਗਏ। ਵਾ ਦਾਸਨ ਦਾਸਾਂ ਦੇ ਮਨ'ਚ, ਦੂਜਿਆਂ ਨਾਲ ਜੋ ਬੈਰ ਸਨ, ਇਹ ਭੀ ਮਿਟਿ ਗਏ। ਯਥਾ:- ਸਾਧ ਜਨਾ ਕੇ; ਪੂਜੇ ਪੈਰ॥ ਮਿਟੇ ਉਪਦ੍ਰਹ; ਮਨ ਤੇ ਬੈਰ॥ ਦਾਸਨ ਦਾਸਾਂ ਨਾਲ ਜੋ ਬੈਰ ਕਰਨ ਵਾਲੇ ਸਨ, ਉਹ ਭੀ ਮਿਟਿ ਗਏ। ਯਥਾ:- ਨਾ ਕੋ ਮੇਰਾ ਦੁਸਮਨੁ ਰਹਿਆ; ਨਾ ਹਮ ਕਿਸ ਕੇ ਬੈਰਾਈ॥ ਬ੍ਰਹਮੁ ਪਸਾਰੁ ਪਸਾਰਿਓ ਭੀਤਰਿ; ਸਤਿਗੁਰ ਤੇ ਸੋਝੀ ਪਾਈ॥) ਨਾ ਕੋ ਬੈਰੀ.ਨਹੀ ਬਿਗਾਨਾ; ਸਗਲ ਸੰਗਿ.ਹਮ ਕਉ ਬਨਿ ਆਈ॥) ਬੰਧਨ ਤੋਰਿ; ਭਏ ਨਿਰਵੈਰ॥ ਅਨਦਿਨੁ; ਪੂਜਹਿ ਗੁਰ ਕੇ ਪੈਰ॥

ਸੁ ਪ੍ਰਸੰਨ; ਭਏ ਗੁਰਦੇਵ॥ ਪੂਰਨ ਹੋਈ; ਸੇਵਕ ਕੀ ਸੇਵ॥ ਪ੍ਰਭ ਜੀ ਦੀ ਅਤਿਅੰਤ ਪਿਆਰੀ ਸਾਧਸੰਗਤ'ਚ ਅੰਮ੍ਰਿਤ ਨਾਮ ਲੈਣੇ ਕਰਕੇ, ਸਭ ਦੀ ਚਰਨ-ਧੂੜ ਬਨਣੇ ਕਰਕੇ, ਵੈਰ ਮਿਟਣ ਤੋਂ, ਗੁਰੁ ਨਾਨਕੁ ਤੁਠਾ.ਭਾਇਰਹੁ; ਹਰਿ ਵਸਦਾ ਨੇੜਾ॥ ਅਨੁਸਾਰ ਪਰਮਪੂਜਨੀਕ(ਗੁਰਦੇਵ) ਗੁਰਦੇਵ ਮਾਤਾ ਗੁਰਦੇਵ ਪਿਤਾ; ਗੁਰਦੇਵ ਸੁਆਮੀ ਪਰਮੇਸੁਰਾ॥) ਜੀ(ਸੁ) ਭਲੀ ਪ੍ਰਕਾਰ ਅਤਿਅੰਤ ਹੀ ਪ੍ਰਸੰਨ (ਭਏ) ਹੋ ਗਏ। ਯਥਾ:- ਪ੍ਰਭ ਕੀ ਸਰਣਿ ਗਹੀ; ਸਭ ਤਿਆਗਿ॥ ਗੁਰ ਸੁ ਪ੍ਰਸੰਨ ਭਏ;

ਵਡਭਾਗਿ॥) ਗੁਰੁ ਜਿਨ੍ ਕਉ ਸੁ ਪ੍ਰਸੰਨੁ; ਨਾਮੁ ਹਰਿ ਰਿਦੈ ਨਿਵਾਸੈ॥ ਜਿਨ੍ ਕਉ ਗੁਰੁ ਸੁ ਪ੍ਰਸੰਨੁ; ਦੁਰਤੁ ਦੂਰੰਤਰਿ ਨਾਸੈ॥ ਗੁਰੁ ਜਿਨ੍ ਕਉ ਸੁ ਪ੍ਰਸੰਨੁ; ਮਾਨੁ ਅਭਿਮਾਨੁ ਨਿਵਾਰੈ॥ ਜਿਨ੍ ਕਉ ਗੁਰੁ ਸੁ ਪ੍ਰਸੰਨੁ; ਸਬਦਿ ਲਗਿ.ਭਵਜਲੁ ਤਾਰੈ॥ ਪਰਚਉ ਪ੍ਰਮਾਣੁ.ਗੁਰ ਪਾਇਅਉ; ਤਿਨ ਸਕਯਥਉ ਜਨਮੁ ਜਗਿ॥ ਸ੍ਰੀ ਗੁਰੂ ਸਰਣਿ ਭਜੁ ਕਲ੍ਯ ਕਬਿ; ਭੁਗਤਿ ਮੁਕਤਿ ਸਭ ਗੁਰੂ ਲਗਿ॥ ੧੧॥ ਗੁਰੂ ਪ੍ਰਮੇਸਰਜੀ ਦੀ ਪਰਮ ਪ੍ਰਸੰਨਤਾ ਹੋਣ ਤੋਂ, ਨਾਨਕ.ਸੇਵਕੁ ਸੋਈ ਆਖੀਐ; ਜੋ ਸਿਰੁ ਧਰੇ ਉਤਾਰਿ॥ ਅਨੁਸਾਰ ਸਿਰ ਅਰਪਣ ਵਾਲੇ, ਮਾਨ ਅਭਿਮਾਨ ਤੋਂ ਰਹਿਤ, ਧੰਨੁ ਸੇਵਾ; ਸੇਵਕੁ ਪਰਵਾਨੁ॥ ਅੰਤਰਜਾਮੀ; ਪੁਰਖੁ ਪ੍ਰਧਾਨੁ॥ ਦਾਸਨ ਦਾਸ ਗੁਰ ਸੇਵਕ(ਕੀ) ਦੀ, ਸਿਰ ਅਰਪਣ ਰੂਪ, ਸ਼ੁਭ ਸੱਚੀ ਪਰਮਪਵਿੱਤ੍ਰ(ਸੇਵ) ਸੇਵਾ, ਪੂਰਨ ਹੋਈ। ਯਥਾ:- ਸਭੇ ਕਾਜ.ਸੁਹੇਲੜੇ ਥੀਏ; ਗੁਰੁ ਨਾਨਕੁ ਸਤਿਗੁਰੁ ਤੁਠਾ॥

ਆਲ ਜੰਜਾਲ; ਬਿਕਾਰ ਤੇ ਰਹਤੇ॥ ਰਾਮ ਨਾਮ; ਸੁਨਿ ਰਸਨਾ ਕਹਤੇ॥ ਵਾਹਿਗੁਰੂ ਸੱਚੇ ਸਤਿਗੁਰੂ ਸਾਹਿਬਾਨ ਜੀ ਦੀ ਵਿਸਮਾਦ ਅਵਸਥਾ ਬਹੁਤ ਹੀ ਵਿਸਮਾਦ ਉੱਚੀ ਸੁੱਚੀ ਹੰਗਤਾ ਰਹਿਤ ਹੈ। ਪ੍ਰਭ ਜੀ ਬਸਹਿ; ਸਾਧ ਕੀ ਰਸਨਾ॥ ਅਨੁਸਾਰ ਅਕਾਲ ਪੁਰਖੁ ਜੀ, ਗੁਰੂ ਪ੍ਰਮੇਸਰ ਤੇ ਭਗਤਾਂ ਦੀ ਪਰਮਪਵਿੱਤ੍ਰ ਸ਼ੁਭ ਸੱਚੀ ਸੁੱਚੀ ਅਮੋਲਕ ਰਸਨਾ'ਤੇ ਵਸ ਕੇ, ਵਿਸਮਾਦ ਇਕਾਗ੍ਰਤਾ 'ਚ ਲੀਣ, ਆਪ ਹੀ(ਰਾਮ) ਨਿਰੰਕਾਰ (ਨਾਮ) ਪਰਮਪਵਿੱਤ੍ਰ ਗੁਰਬਾਣੀ (ਕਹਤੇ) ਕਹਿੰਦੇ ਹਨ ਤੇ ਕੋਟਿ ਕਰਨ ਦੀਜਹਿ.ਪ੍ਰਭ ਪ੍ਰੀਤਮ; ਹਰਿ ਗੁਣ ਸੁਣੀਅਹਿ ਅਬਿਨਾਸੀ ਰਾਮ॥ ਅਨੁਸਾਰ ਲੂੰ ੨ ਦੇ ਕੰਨਾਂ ਦੁਆਰਾ, ਪੂਰਨ ਸ਼ਰਧਾ ਵਿਸ਼ਵਾਸ਼ ਸਹਿਤ ਆਪ ਹੀ(ਸੁਨਿ) ਸੁਣਦੇ ਹਨ। ਯਥਾ:- ਪੇਖੈ ਬੋਲੈ; ਸੁਣੈ ਸਭੁ ਆਪਿ॥) ਆਪਿ ਕਥੈ; ਆਪਿ ਸੁਨਨੈਹਾਰੁ॥) ਘਟਿ ਘਟਿ ਕਥਾ.ਰਾਜਨ ਕੀ ਚਾਲੈ; ਘਰਿ ਘਰਿ ਤੁਝਹਿ ਉਮਾਹਾ॥) ਸਭੈ ਘਟ ਰਾਮੁ ਬੋਲੈ; ਰਾਮਾ ਬੋਲੈ॥ ਰਾਮ ਬਿਨਾ; ਕੋ ਬੋਲੈ ਰੇ॥) ਜੋ ਬੋਲਤ ਹੈ.ਮ੍ਰਿਗ ਮੀਨ ਪੰਖੇਰੂ; ਸੁ ਬਿਨੁ ਹਰਿ.ਜਾਪਤ ਹੈ ਨਹੀ ਹੋਰ॥ ਪਾਰਬ੍ਰਹਮ ਪੂਰਨ ਗੁਰਦੇਵ ਤੇ ਭਗਤ ਮਹਾਂਪੁਰਸ਼ ਆਪ ਹੀ(ਆਲ) ਸ੍ਰੀਰ (ਆਲ) ਸੰਸਾਰ (ਆਲ) ਘਰ ਦੇ(ਜੰਜਾਲ) ਬੰਧਨ, ਬੇਖੇੜੇ ਝਮੇਲੇ, ਬਿਕਾਰ(ਤੇ) ਤੋਂ(ਰਹਤੇ) ਰਹਿਤ ਹੋ ਗਏ ਹਨ।

ਕਰਿ ਪ੍ਰਸਾਦੁ; ਦਇਆ ਪ੍ਰਭਿ ਧਾਰੀ॥ ਨਾਨਕ ਨਿਬਹੀ; ਖੇਪ ਹਮਾਰੀ॥ ੪॥ ਪਰਮਪੂਜਨੀਕ ਧੰਨ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਰੂਪ ਮਹੱਲਾ ਪੰਜਵਾਂ ਜੀ ਫ਼ੁਰਮਾਉਂਦੇ ਹਨ:- (ਪ੍ਰਭਿ) ਮਿਹਰਵਾਨੁ. ਸਾਹਿਬੁ ਮਿਹਰਵਾਨੁ॥ ਸਾਹਿਬੁ ਮੇਰਾ.ਮਿਹਰਵਾਨੁ॥ ਜੀਅ ਸਗਲ ਕਉ; ਦੇਇ ਦਾਨੁ॥ ਸੱਚੇ ਸਤਿਗੁਰੂ ਮਹੱਲੇ ਚੌਥੇ ਜੀ ਨੇ, ਸਰਬ ਵਿਆਪੀ ਵਿਸਮਾਦ ਅਨਤ ਕਲਾਵਾਨ ਅਗਮ ਅਪਾਰ ਪ੍ਰਕਾਸ਼ ਸਰੂਪ ਸੱਚੀ ਅਜਪਾ ਜਾਪ(ਪ੍ਰਸਾਦੁ) ਕ੍ਰਿਪਾ ਹੀ ਕ੍ਰਿਪਾ(ਕਰਿ) ਕਰਕੇ, ਦਇਆ ਧਾਰੀ, ਤਾਂ(ਹਮਾਰੀ) ਦਾਸਨ ਦਾਸ ਗ੍ਰੀਬ ਦੀ, ਸ਼ੁਭ ਗੁਣਾਂ ਦੇ ਮਾਲ ਦੀ(ਖੇਪ) ਭਰਤੀ(ਨਿਬਹੀ) ਨਿਭ ਗਈ, ਨਿਭ ਰਹੀ ਹੈ ਸਦਾ ਲਈ। ਸ਼ੁਭ ਗੁਣ ਇਹ ਹਨ:- ਸਤਿ ਸੰਤੋਖ ਦਇਆ ਧਰਮ ਵੀਚਾਰ, ਨਿਮ੍ਰਤਾ ਗ੍ਰੀਬੀ ਖਿਮਾ ਸ਼ਾਂਤੀ ਧੀਰਜ, ਨ੍ਰਿਵਿਕਾਰਤਾ ਪ੍ਰੇਮਾ-ਭਗਤੀ, ਪਰਉਪਕਾਰ ਨਿਸ਼ਕਾਮ ਨਾਮ ਸਿਮਰਨ

ਜਪਣ ਜਪਾਉਣ, ਗੁਰੂ ਸੇਵਾ ਕਰਨ ਕਰਾਉਣ, ਗੁਰਬਾਣੀ ਸੰਥਾ ਕਥਾ ਕੀਰਤਨ ਸਿਖਾਉਣ, ਸ੍ਰੀ ਹਰਿਮੰਦਰ ਸਾਹਿਬ ਜੀ ਰਚ ਕੇ, ਸਤਿਗੁਰੂ ਗ੍ਰੰਥ ਸਾਹਿਬ ਜੀ ਪ੍ਰਕਾਸ਼ਣ, ਗੁਰਦੁਆਰੇ ਸ੍ਰੋਵਰ ਧਰਮ ਅਸਥਾਨ ਰਚਣ, ਮਹੱਲੇ ਛੇਵੇਂ ਜੀ ਨੂੰ ਗੁਰਸਬਦ ਵਡਿਆਈ ਭਾਰੀ ਬੀਰ ਰਸ ਸਹਿਤ ਗੁਰਤਾਗੱਦੀ ਬਖ਼ਸ਼ਣ, ਸੱਤੇ ਬਲਵੰਡ ਕੋਹੜੀਆਂ ਨੂੰ ਬਖ਼ਸ਼ ਕੇ, ਗੁਰਬਾਣੀ ਉਚਾਰਨ ਦੀ ਸੱਤਾ ਬਖ਼ਸ਼ਣ, ਆਪਣੇ ਪ੍ਰੇਮੀ ਗੁਰਸਿੱਖਾਂ ਦੇ ਦਿਲ ਦਿਮਾਗ਼'ਚ ਗੁਰਬਾਣੀ ਭੇਜਣ, ਰੋਮ ੨ ਕਰਕੇ ਸਿਮਰਨ ਬ੍ਰਹਮਗਿਆਨ ਬਖ਼ਸ਼ਣ, ਸਰਬੱਤ ਦਾ ਭਲਾ ਕਰਨ ਰੂਪ ਆਦਿ॥ ੪॥ ਯਥਾ:- ਮਨੁ ਕਰਿ ਬੈਲੁ.ਸੁਰਤਿ ਕਰਿ ਪੈਡਾ; ਗਿਆਨ ਗੋਨਿ ਭਰਿ ਡਾਰੀ॥ ਕਹਤੁ ਕਬੀਰੁ.ਸੁਨਹੁ ਰੇ ਸੰਤਹੁ; ਨਿਬਹੀ ਖੇਪ ਹਮਾਰੀ॥) ਨਿਬਹੀ; ਨਾਮ ਕੀ ਸਚੁ ਖੇਪ॥ ਲਾਭੁ ਹਰਿ ਗੁਣ ਗਾਇ ਨਿਧਿ ਧਨੁ; ਬਿਖੈ ਮਾਹਿ ਅਲੇਪ॥) ਖਿਮਾ ਗਹੀ.ਸਚੁ ਸੰਚਿਓ; ਖਾਇਓ ਅੰਮ੍ਰਿਤੁ ਨਾਮ॥ ਖਰੀ ਕ੍ਰਿਪਾ ਠਾਕੁਰ ਭਈ; ਅਨਦ ਸੂਖ ਬਿਸ੍ਰਾਮ॥ ਖੇਪ ਨਿਬਾਹੀ ਬਹੁਤੁ ਲਾਭ; ਘਰਿ ਆਏ ਪਤਿਵੰਤ॥ ਖਰਾ ਦਿਲਾਸਾ ਗੁਰਿ ਦੀਆ; ਆਇ ਮਿਲੇ ਭਗਵੰਤ॥

੧੦੨.ਪ੍ਰਭ ਕੀ ਉਸਤਤਿ; ਕਰਹੁ ਸੰਤ ਮੀਤ॥ ਸਾਵਧਾਨ ਏਕਾਗਰ ਚੀਤ॥ ਅਕਾਲ ਪੁਰਖੁ ਅਜਪਾ ਜਾਪ ਵਾਹਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੱਖਰ ੨ ਨੂੰ, ਵਾਹਿਗੁਰੂ ਗੁਰੂ ਮੰਨਣ ਪੂਜਣ ਨਮਸਕਾਰਨ ਵਾਲੇ, ਗੁਰੂ ਪ੍ਰੇਮਾ-ਭਗਤੀ, ਨਿਰਗੁਨ ਸਰਗੁਨ ਸਾਹਿਬ ਜੀ ਦੀ ਏਕਤਾ ਸਹਿਤ, ਅੰਦਰ ਬਾਹਰ ਅਸੰਖ ਨੂਰ ਸਰਬ ਕਲਾ ਭਰਪੂਰ ਏਕੰਕਾਰ'ਚ ਲੀਨ, ਗੁਰੂ ਜੀ ਨੂੰ ਸਿਰ ਅਰਪਣ ਵਾਲੇ, ਹੇ ਪਿਆਰੇ(ਸੰਤ) ਸ਼ਾਂਤ ਆਤਮਾ ਮੀਤ ਜੀਓ!ਇੰਦ੍ਰੀਆਂ ਨੂੰ ਵਿਸ਼ਿਆਂ ਵੱਲੋਂ ਰੋਕ ਕੇ, ਗੁਰੂ ਚਰਨ-ਕਮਲਾਂ'ਚ ਲੀਣ ਹੋ ਕੇ, ਏਕ ਚਿੱਤ ਜਿਹ; ਇਕ ਛਿਨ ਧਿਆਇਓ॥) ਹੋਹੁ ਸਾਵਧਾਨ; ਅਪੁਨੇ ਗੁਰ ਸਿਉ॥ ਅਨੁਸਾਰ(ਏਕਾਗਰ) (ਏਕ+ਆਗਰ) (ਏਕ) ਇੱਕ ਗੁਰੂ ਗ੍ਰੰਥ ਸਾਹਿਬ ਜੀ ਦੇ(ਆਗਰ) ਸਨਮੁਖ, ਇੱਕ ਚੀਤ, ਸਾਵਧਾਨ ਏਕਾਗਰ ਚੀਤ॥ ਹੋ ਕੇ, (ਪ੍ਰਭ) ਨਿਰਗੁਣੁ ਸਰਗੁਣੁ; ਆਪੇ ਸੋਈ॥) ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥) ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਵਾਹਿਗੁਰੂ ਸੱਚੇ ਸਤਿਗੁਰੂ ਸਾਹਿਬਾਨ ਜੀ(ਕੀ) ਦੀ (ਉਸਤਤਿ) ਮਹਿਮਾ, ਕਥਾ ਕੀਰਤਨ ਗੁਰੂ ਇਤਿਹਾਸ, ਰੋਮ ੨ ਦੇ ਪਿਆਰ ਨਾਲ ਹਰ ਸਮੇਂ, ਮਨ ਦੇ ਮੇਲੀ ਹੋ ਕੇ, ਇਕੱਤ੍ਰਤਾ 'ਚ(ਕਰਹੁ) ਕਰੋ। ਜਿਵੇਂ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਨੇ, ਸਤਿਗੁਰੂ ਗ੍ਰੰਥ ਸਾਹਿਬ ਜੀ ਸ੍ਰੀ ਰਾਮਸਰ ਸਾਹਿਬ ਜੀ ਵਿਖੇ ਲਿਖਵਾਉਣ ਸਮੇਂ ਤੇ ਉੱਬਲਦੀ ਦੇਗ਼'ਚ ਬੈਠਣ ਸਮੇਂ, ਆਪ ਸਾਵਧਾਨ ਏਕਾਗਰ ਚੀਤ॥ ਹੋ ਕੇ ਮਹਿਮਾ ਕੀਤੀ। ਕਸ਼ਟਾਂ ਤੋਂ ਪਿੱਛੋਂ, ਮਹਾਰਾਜ ਜੀ ਉੱਬਲਦੀ ਦੇਗ਼'ਚੋਂ ਉੱਠੇ, ਭੁੱਖ ਉਨੀਂਦ੍ਰਾ ਤ੍ਰੇਹ ਸਹਾਰਦਿਆਂ, ਸਾਰੀ ਰਾਤ ਇੱਕੇ ਚੌਂਕੜੇ ਵਿਸਮਾਦ ਰੰਗ'ਚ ਬੈਠੇ, ਅਮੋਲਕ ਸੱਚੀ ਗੁਰਬਾਣੀ ਪੜ੍ਹਦੇ ਰਹੇ। ਸਗਲੇ ਦੂਖ.ਅੰਮ੍ਰਿਤੁ ਕਰਿ ਪੀਵੈ; ਬਾਹੁੜਿ.ਦੂਖੁ ਨ ਪਾਇਦਾ॥ ਅਨੁਸਾਰ ਸਾਰਿਆਂ ਦੁੱਖਾਂ ਨੂੰ ਅੰਮ੍ਰਿਤ ਕਰਕੇ ਪੀਤਾ। ਚਿੱਤ ਦੀ ਐਸੀ ਵਿਸਮਾਦ ਇਕਾਗ੍ਰਤਾ ਸਹਿਤ ਉਸਤਤ ਕਰਦਿਆਂ, ਆਪ ਕੁਰਬਾਨੀ ਦੇ ਕੇ, ਗੁਰਬਾਣੀ ਬਖ਼ਸ਼ ਕੇ, ਉਸਤਤ ਕਰਨ ਲਈ ਕਹਿ ਰਹੇ ਹਨ। {ਪੰਜ ਬ੍ਰਿਤੀਆਂ ਇਹ ਹਨ:- ੧.ਮੂੜ ਬ੍ਰਿਤੀ ਵਾਲੇ ਬਿਖਈ

ਹੁੰਦੇ ਹਨ। ਉਨ੍ਹਾਂ ਨੂੰ ਖਾਣ ਪੀਣ ਵਿਸ਼ੇ ਪਦਾਰਥ ਮਾਇਆ ਦੁਨਿਆਵੀ ਵਡਿਆਈ ਦੀ ਤੀਬਰ ਇੱਛਾ ਬਣੀ ਹੀ ਰਹਿੰਦੀ ਹੈ। ੨.ਪਾਮਰ ਬ੍ਰਿਤੀ:- ਪਾਮਰ ਪੁਰਖ ਦੀ ਬ੍ਰਿਤੀ ਗਾੜ੍ਹੇ ਅਗਿਆਨ ਘੋਰ ਭਿਆਨਕ ਪਾਪਾਂ 'ਚ ਖੱਚਤ ਰਹਿੰਦੀ ਹੈ, ਪਰਾਈਆਂ ਧੀਆਂ ਭੈਣਾ ਚੁੱਕਣੀਆਂ, ਘਰ ਫੂਕਣੇ ਡਾਕੇ ਮਾਰਨੇ ਨਸ਼ੇ ਵਰਤਣੇ ਮਾਸ ਖਾਣਾ, ਨਿਰਦੋਸ਼ ਮਾਸੂਮਾਂ ਨੂੰ ਕਤਲ ਕਰਨਾ, ਬੰਬ ਸੁੱਟਣੇ ਆਦਿ। ਯਥਾ:- ਆਪੁ ਗਏ; ਅਉਰਨ ਹੂ ਖੋਵਹਿ॥ ਆਗਿ ਲਗਾਇ; ਮੰਦਰ ਮੈ ਸੋਵਹਿ॥ ੫॥ ਅਵਰਨ ਹਸਤ, ਆਪ ਹਹਿ ਕਾਂਨੇ॥ ਤਿਨ ਕਉ ਦੇਖਿ; ਕਬੀਰ ਲਜਾਨੇ॥ ਜਿਵੇਂ ਮੱਸਿਆ ਦੀ ਅਨ੍ਹੇਰੀ ਰਾਤ ਨੂੰ, ਭਾਵੇਂ ਚੰਦ ਅਕਾਸ਼'ਚ ਹੁੰਦਾ ਹੈ, ਪਰ ਦਿਸਦਾ ਨਹੀਂ। ਤਿਵੇਂ ਪਾਮਰ ਬ੍ਰਿਤੀ ਵਾਲੇ ਦੇ ਅੰਦਰ, ਭਾਵੇਂ ਵਾਹਿਗੁਰੂ ਜੀ ਵਸ ਰਹੇ ਹਨ, ਪਰ ਬੇਸਮਝ ਪ੍ਰੇਮ ਕਰਨਾ ਨਹੀਂ ਬੁੱਝਦਾ। ਯਥਾ:- ਤੂ ਹਿਰਦੈ ਗੁਪਤੁ ਵਸਹਿ ਦਿਨੁ ਰਾਤੀ; ਤੇਰਾ.ਭਾਉ ਨ ਬੁਝਹਿ.ਗਵਾਰੀ॥ ੩.ਵਿਖਛਿਪਤ ਬ੍ਰਿਤੀ:- ਜਗਿਆਸੂ ਦੀ ਬ੍ਰਿਤੀ ਵਿਖੇਪ ਸਹਿਤ ਵਿਖਛਿਪਤ ਹੁੰਦੀ ਹੈ, ਭਾਵ ਕਦੇ ੨ ਚਿੱਤ ਟਿਕਦਾ ਹੈ, ਕਦੇ ਉੱਕਾ ਹੀ ਨਹੀਂ ਟਿਕਦਾ। ਆਮ ਹਾਲਤ'ਚ ਨ੍ਹੇਰਾ ਹੀ ਭਾਸਦਾ ਹੈ। ੪.ਅਨੁਰੁਧ ਬ੍ਰਿਤੀ:- ਗੁਰੂ ਸੇਵਕ ਭਗਤ ਸੰਤ ਜੀ ਦੀ ਹੁੰਦੀ ਹੈ। (ਅਨੁ+ਰੁਧ) (ਅਨੂ) ਨਿਰੰਤਰ, ਇੱਕ ਰਸ, ਅੰਦਰ ਬਾਹਰ ਗੁਰਸਬਦਾਂ ਅਰਥਾਂ ਦੀ ਸਾਖਿਆਤਤਾ'ਚ ਲੀਣ, ਬ੍ਰਿਤੀ ਨੂੰ ਗੁਰਸਬਦਾਂ'ਚ(ਰੁਧ) ਰੋਕ ਲੈਂਦੇ ਹਨ। ਯਥਾ:- ਜਿਉ ਜਲ ਮਹਿ; ਜਲੁ ਆਇ ਖਟਾਨਾ॥ ਤਿਉ ਜੋਤੀ ਸੰਗਿ; ਜੋਤਿ ਸਮਾਨਾ॥) ਹਰਿ ਕੇ ਸੰਗ; ਬਸੇ ਹਰਿ ਲੋਕ॥ ਤਨੁ ਮਨੁ ਅਰਪਿ.ਸਰਬਸੁ ਸਭੁ ਅਰਪਿਓ; ਅਨਦ ਸਹਜ ਧੁਨਿ ਝੋਕ॥) ਸੂਰਜ ਕਿਰਣਿ ਮਿਲੇ; ਜਲ ਕਾ ਜਲੁ ਹੂਆ ਰਾਮ॥ ਜੋਤੀ ਜੋਤਿ ਰਲੀ; ਸੰਪੂਰਨੁ ਥੀਆ ਰਾਮ॥) ਜਲ ਤਰੰਗੁ ਜਿਉ ਜਲਹਿ ਸਮਾਇਆ॥ ਤਿਉ ਜੋਤੀ ਸੰਗਿ; ਜੋਤਿ ਮਿਲਾਇਆ॥ ਸੋ ਗੁਰਸੇਵਕ ਸੰਤ ਭਗਤ ਜੀ ਬ੍ਰਿਤੀ ਨੂੰ ਗੁਰੂ ਚਰਨ-ਕਮਲਾਂ'ਚ ਰੋਕ ਕੇ ਸਦਾ ਲਈ ਲੀਣ ਜਾਂਦੇ ਹਨ।

੫.ਸਾਵਧਾਨ ਏਕਾਗਰ ਚੀਤ॥ ਬ੍ਰਿਤੀ:- ਪਰਮਪੂਜਨੀਕ ਗੁਰੂ ਪ੍ਰਮੇਸਰ ਜੀ, ਭਾਵੇਂ ਉੱਬਲਦੀ ਦੇਗ'ਚ ਬੈਠਦੇ ਹਨ, ਭਾਵੇਂ ਸਭ ਤੋਂ ਅੱਗੇ ਹੋ ਕੇ ਧਰਮਯੁੱਧ ਲੜ ਕੇ ਜਿੱਤਦੇ ਹਨ, ਭਾਵੇਂ ਗੁਰਤਾ ਸਿੰਘਾਸਣ'ਤੇ ਸਜਦੇ ਹਨ, ਹਰ ਹਾਲਤ'ਚ, ਅਚੱਲ ਸੁਮੇਰ ਪ੍ਰਬਤ ਵਾਂਗ ਹਰ ਸਮੇਂ ਅਚੱਲ ਬ੍ਰਹਮ ਜੀ ਦੇ ਸਨਮੁਖ, ਸਾਵਧਾਨ ਏਕਾਗਰ ਚੀਤ॥ ਅਚੱਲ ਅਡੋਲ ਬ੍ਰਹਮ'ਚ ਲੀਨ ਰਹਿੰਦੇ ਹਨ। ਸੋ, ਪਾਰਬ੍ਰਹਮ ਗਰੀਬ ਨਿਵਾਜ॥ ਗੁਰੂ ਪ੍ਰਮੇਸਰਜੀ ਸਦਾ ਸਾਵਧਾਨ ਏਕਾਗਰ ਚੀਤ॥ ਹਨ। }

ਸੁਖਮਨੀ ਸਹਜ; ਗੋਬਿੰਦ ਗੁਨ ਨਾਮ॥ (ਸੁਖਮਨੀ) ਸਪਰਸ ਦੇ ਸੁਖ, ਸਪਰਸ ਮਾਤ੍ਰ ਹਨ, ਸਪਰਸ ਕਰਕੇ ਜਿਵੇਂ ਰਾਜੇ ਇੰਦ੍ਰ ਜੀ ਨੂੰ ਕੋੜ੍ਹ ਹੋ ਗਿਆ ਸੀ, ਤਿਵੇਂ ਹੁਣ ਭੀ ਬੇਅੰਤ ਜੀਅ ਏਡਜ਼ ਆਦਿ ਅਨੇਕ ਬੀਮਾਰੀਆਂ ਦੇ ਸ਼ਿਕਾਰ ਹੋ ਕੇ ਤੜਫ਼ ੨ ਕੇ ਪ੍ਰਾਣ ਤਿਆਗ ਰਹੇ ਹਨ। ਸਪਰਸ ਦੇ ਸੁਖ ਤੋਂ ਸ੍ਰੀਰ ਦੀਆਂ ਖਿਲਤਾਂ ਵਿਗੜਦੀਆਂ ਹਨ, ਸਰਬ ਰੋਗ ਕਾ; ਅਉਖਦੁ ਨਾਮੁ॥ ਅਨੁਸਾਰ ਗੁਰੂ ਪ੍ਰਮੇਸਰ ਜੀ ਨੇ ਇਹ ਜੋ ਪਰਮਪੂਜਨੀਕ ਸ੍ਰੀ ਸੁਖਮਨੀ ਸਾਹਿਬ ਜੀ ਬਖ਼ਸ਼ੇ ਹਨ। ਇਨ੍ਹਾਂ ਦਾ

ਅਭਿਆਸ ਕਰਨ ਨਾਲ, ਮਨ ਬਾਣੀ ਸ੍ਰੀਰ ਦੇ ਸਾਰੇ ਰੋਗ ਸੋਗ ਦੂਰ ਹੁੰਦੇ ਹਨ। ਐਸੇ ਵਿਸਮਾਦ ਵਾਹਿਗੁਰੂ ਅਸੰਖ ਸੁਖਾਂ ਦੇ ਭਰਪੂਰ ਪ੍ਰਕਾਸ਼, ਪ੍ਰਕਾਸ਼ ਹੀ ਪ੍ਰਕਾਸ਼ ਸਰੂਪ ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ॥ ਸ੍ਰੀ ਸੁਖਮਨੀ ਸਾਹਿਬ ਜੀ, ਸਤਿ ਦਇਆ ਗ਼ਰੀਬੀ ਹਲੀਮੀ ਵੀਚਾਰ, ਨਿਮ੍ਰਤਾ ਸਹਿਨਸ਼ੀਲਤਾ ਇਕਾਗ੍ਰਤਾ ਨ੍ਰਿਵਿਕਾਰਤਾ (ਸਹਜ) ਸ਼ਾਂਤੀ, ਸੰਤੋਖ, ਗਿਆਨ, ਧੀਰਜ, ਸਹਜ ਅਵਸਥਾ ਆਦਿ ਵਿਸਮਾਦ ਸ਼ੁਭ(ਗੁਨ) ਗੁਣਾਂ ਸਹਿਤ, (ਗੋਬਿੰਦ) ਵਾਹਿਗੁਰੂ ਜੀ ਦੇ ਨਾਮ ਨਾਲ ਭਰਪੂਰ, ਅਜਪਾ ਜਾਪ ਨਿਰੰਕਾਰ ਸਰੂਪ ਹਨ। ਯਥਾ:- ਵਾਹੁ ਵਾਹੁ ਬਾਣੀ ਨਿਰੰਕਾਰ ਹੈ; ਤਿਸੁ ਜੇਵਡੁ, ਅਵਰੁ ਨ ਕੋਇ॥ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਬਖ਼ਸ਼ੇ, ਵਿਸਮਾਦ ਨਿਰੰਕਾਰ ਵਿਆਪਕ ਪ੍ਰਕਾਸ਼ਕ ਪ੍ਰੇਰਕ ਸਰਬ ਦੇ ਅਧਾਰ ਉਧਾਰਨਹਾਰ ਸ੍ਰੀ ਸੁਖਮਨੀ ਸਾਹਿਬ ਜੀ, ਆਪਣੇ ਨਿਰਗੁਨ ਸਰੂਪ ਦੁਆਰਾ, ਹਰ ਸਮੇਂ ਅਨੰਤ ਸੂਰਜਾਂ ਚੰਦ੍ਰਮਿਆਂ ਤਾਰਿਆਂ ਮੰਡਲਾਂ, ਅਨੰਤ ਅਗਨੀਆਂ ਟਿਟਿਆਣਿਆਂ ਤੇ ਕੋਟਿ ਬ੍ਰਹਮੰਡ ਦੀਆਂ ਸਾਰੀਆਂ ਦੇਹਾਂ ਨੂੰ ਪ੍ਰਕਾਸ਼ ਰਹੇ ਹਨ। ਐਸਾ ਵਿਸਮਾਦ ਸੁਖਮਈ ਪ੍ਰਕਾਸ਼ ਹੈ, ਜੋ ਹੁਣ ਕ੍ਰੋੜਾਂ ਬ੍ਰਹਮੰਡਾਂ'ਚ ਸਹਿਜੇ ਹੀ ਹੋ ਰਿਹਾ ਹੈ। ਜਿਸ ਪ੍ਰੇਮ ਪ੍ਰਕਾਸ਼ ਦੁਆਰਾ, ਪ੍ਰੇਮਾ-ਭਗਤੀ ਸਹਿਤ, ਵਿਸਮਾਦ ਅਜਪਾ ਜਾਪ ਨਿਰਗੁਨ ਸਰਗੁਨ ਦੀ ਏਕਤਾ ਪ੍ਰਾਪਤ ਹੁੰਦੀ ਹੈ। ਐਸੇ ਵਿਸਮਾਦ ਸੁਖ'ਚ ਲੀਣ, ਪੂਰਨ ਤੇਜ਼ ਹੀ ਤੇਜ਼ ਪ੍ਰਚੰਡ ਬ੍ਰਹਮਜੀ ਦੇ ਅਨਤ ਕਲਾਵਾਨ ਪੂਰਨ ਗੁਰੂ ਅਵਤਾਰ ਮਹਾਰਾਜ ਸਾਹਿਬ ਜੀ ਨੇ, ਉੱਬਲਦੀ ਦੇਗ'ਚ ਬੈਠ ਕੇ ਭੀ ਕਸ਼ਟਾਂ ਦੀ ਪ੍ਰਵਾਹ ਨਹੀਂ ਕੀਤੀ। ਸੁਖਮਨੀ ਸਹਜ, ਗੋਬਿੰਦ ਗੁਨ ਨਾਮ॥ ਜੀ ਦੀ ਪਰਮ ਉੱਚੀ ਅਵਸਥਾ ਨੂੰ ਕਮਾਇਆ ਹੈ।

ਜਿਸੁ ਮਨਿ ਬਸੈ; ਸੁ ਹੋਤ ਨਿਧਾਨ॥ ਜਿਸੁ ਗੁਰਮੁਖਿ ਪਿਆਰੇ ਸੱਚਿਆਰੇ ਜੀ ਦੇ, ਨਾਮੁ ਨਿਧਾਨੁ ਅਪਾਰੁ; ਭਗਤਾ ਮਨਿ ਵਸੈ॥ ਅਨੁਸਾਰ ਮਨਿ ਅੰਦਰ ਸੁਖਮਨੀ ਸਹਜ, ਗੋਬਿੰਦ ਗੁਨ ਨਾਮ॥) ਸੁਖਮਨੀ; ਸੁਖ ਅੰਮ੍ਰਿਤ ਪ੍ਰਭ ਨਾਮੁ॥ ਜੀ(ਬਸੈ) ਵਸਦੇ ਹਨ, (ਸੁ) ਉਹ(ਸੁ) ਸ੍ਰੇਸਟ(ਨਿਧਾਨ) ਖ਼ਜ਼ਾਨੇ ਭਾਵ ਵਾਹਿਗੁਰੂ ਸਰੂਪ ਬ੍ਰਹਮਗਿਆਨੀ; ਸਗਲ ਕੀ ਰੀਨਾ॥ (ਹੋਤ) ਹੋ ਜਾਂਦੇ ਹਨ। ਯਥਾ:- ਨਿਧਿ ਨਿਧਾਨ; ਹਰਿ ਅੰਮ੍ਰਿਤ ਪੂਰੇ॥ ਤਹ ਬਾਜੇ ਨਾਨਕ; ਅਨਹਦ ਤੂਰੇ॥

ਸਰਬ ਇਛਾ; ਤਾ ਕੀ ਪੂਰਨ ਹੋਇ॥ ਪ੍ਰਧਾਨ ਪੁਰਖੁ; ਪ੍ਰਗਟੁ ਸਭ ਲੋਇ॥) ਸੁਖਮਨੀ ਸਹਜ; ਗੋਬਿੰਦ ਗੁਨ ਨਾਮ॥) ਸੁਖਮਨੀ; ਸੁਖ ਅੰਮ੍ਰਿਤ ਪ੍ਰਭ ਨਾਮੁ॥ ਅਨੁਸਾਰ ਪਰਮਪੂਜਨੀਕ ਨਿਰੰਕਾਰ ਸਰੂਪ ਸ੍ਰੀ ਸੁਖਮਨੀ ਸਾਹਿਬ ਜੀ, ਜਿਸ ਪ੍ਰੇਮੀ ਭਗਤ ਦੇ ਮਨ 'ਚ ਵਸਦੇ ਹਨ, (ਤਾ) ਤਿਸ(ਕੀ) ਦੀ ਨਾਮ ਜਪਣ ਜਪਾਉਣ, ਸਰਬੱਤ ਦਾ ਭਲਾ ਕਰਨ ਕਰਾਉਣ ਰੂਪ, ਗੁਰਮਤਿ ਅਨੁਸਾਰ(ਸਰਬ) ਸਾਰੀ ਇਛਾ ਪੂਰਨ ਹੋਇ ਜਾਂਦੀ ਹੈ, ਭਾਵ ਰੱਜ ਕੇ ਪਰਉਪਕਾਰ ਸਿਮਰਨ ਕਰਦੇ ਕਰਾਉਂਦੇ ਹਨ। ਯਥਾ:- ਇਛ ਪੁੰਨੀ; ਸਰਧਾ ਸਭ ਪੂਰੀ॥) ਸਗਲ ਇਛ ਮੇਰੀ ਪੁੰਨੀਆ; ਮਿਲਿਆ ਨਿਰੰਜਨ ਰਾਇ ਜੀਉ॥) ਸਭਿ ਇਛਾ ਮਨਿ ਤਨਿ ਪੂਰੀਆ; ਸਭੁ ਚੂਕਾ ਡਰੁ ਜਮ ਕੇ॥) ਸਭੇ ਇਛਾ ਪੂਰੀਆ; ਜਾ ਪਾਇਆ ਅਗਮ ਅਪਾਰਾ॥ ਵਾ ਮਰਨ ਤੋਂ ਕਹਿੰਦੇ ਹਨ ਕਿ ਪੂਰਾ ਹੋ ਗਿਆ, (ਸਰਬ) ਸਾਰੀ ਇਛਾ (ਪੂਰਨ) ਮਰ, ਖ਼ਤਮ ਹੋਇ ਜਾਂਦੀ ਹੈ, ਭਾਵ ਮਨ'ਚ ਕੋਈ ਭੀ ਇੱਛਾ ਨਹੀਂ ਰਹਿੰਦੀ। {ਇੱਛਾ

ਹਨ੍ਹੇਰਾ ਹੈ, ਜਿੱਥੇ ਗੁਰਬਾਣੀ ਨਿਰੰਕਾਰ ਜੀ ਦੇ ਅਸੰਖ ਪ੍ਰਕਾਸ਼ ਨੂਰ ਚਾਨਣ ਹੀ ਚਾਨਣ ਹਨ, ਓੱਥੇ ਇੱਛਾ ਦਾ ਹਨ੍ਹੇਰਾ ਨਹੀਂ ਰਹਿੰਦਾ। ਭਾਵੇਂ ਮਾਇਕੀ ਇੱਛਾ ਪੂਰਨ ਭੀ ਹੋ ਜਾਵੇ, ਤਾਂ ਭੀ ਅਗਿਆਨ ਭਰਮ ਜੰਮਣ ਮਰਨ ਜਮਾਂ ਜੂਨਾਂ ਦੇ ਕਸ਼ਟ ਨਹੀਂ ਮਿਟਦੇ। }ਗੁਰੂ ਜੀ ਤੋਂ ਆਪ ਕੁਰਬਾਨ ਹੋਣ ਤੇ ਹੋਰਨਾਂ ਦੀ ਕੁਰਬਾਨੀ ਕਰਾਉਣ ਵਾਲੇ ਭਗਤ ਸ਼ਹੀਦ, ਸਭ(ਲੋਇ) ਲੋਕਾਂ ਭਾਵ ਖੰਡਾਂ ਬ੍ਰਹਮੰਡਾਂ'ਚ(ਪ੍ਰਧਾਨ) ਮੁਖੀ ਮਹਾਂ ਪੁਰਖੁ ਪ੍ਰਗਟੁ ਹੋ ਜਾਂਦੇ ਹਨ। ਜਿਵੇਂ ਭਾਈ ਮਨੀ ਸਿੰਘ ਸਾਹਿਬ ਜੀ ਦੇ ਬੰਦ ੨ ਕੱਟ ਕੇ ਟੋਕਰੇ'ਚ ਸੁੱਟਣ ਤੋਂ, ਬੰਦ ੨'ਚੋਂ ਸ੍ਰੀ ਸੁਖਮਨੀ ਸਾਹਿਬ ਜੀ ਦਾ ਅੰਮ੍ਰਿਤ ਪਾਠ ਹੁੰਦਾ ਰਿਹਾ। ਯਥਾ:- ਮਹਲਾ ੫॥ ਗੋਬਿੰਦ ਗੋਬਿੰਦ ਗੋਬਿੰਦ ਸੰਗਿ; ਨਾਮਦੇਉ ਮਨੁ ਲੀਣਾ॥ ਆਢ ਦਾਮ ਕੋ ਛੀਪਰੋ; ਹੋਇਓ ਲਾਖੀਣਾ॥ ੧॥ ਰਹਾਉ॥ ਬੁਨਨਾ ਤਨਨਾ ਤਿਆਗਿ ਕੈ; ਪ੍ਰੀਤਿ ਚਰਨ ਕਬੀਰਾ॥ ਨੀਚ ਕੁਲਾ ਜੋਲਾਹਰਾ; ਭਇਓ ਗੁਨੀਯ ਗਹੀਰਾ॥ ੧॥ ਰਵਿਦਾਸੁ ਢੁਵੰਤਾ ਢੋਰ ਨੀਤਿ; ਤਿਨਿ ਤਿਆਗੀ ਮਾਇਆ॥ ਪਰਗਟੁ ਹੋਆ ਸਾਧਸੰਗਿ; ਹਰਿ ਦਰਸਨੁ ਪਾਇਆ॥ ੨॥ ਸੈਨੁ ਨਾਈ ਬੁਤਕਾਰੀਆ; ਓਹੁ ਘਰਿ ਘਰਿ ਸੁਨਿਆ॥ ਹਿਰਦੇ ਵਸਿਆ ਪਾਰਬ੍ਰਹਮੁ; ਭਗਤਾ ਮਹਿ ਗਨਿਆ॥ ੩॥ ਇਹ ਬਿਧਿ ਸੁਨਿ ਕੈ ਜਾਟਰੋ; ਉਠਿ ਭਗਤੀ ਲਾਗਾ॥ ਮਿਲੇ ਪ੍ਰਤਖਿ ਗੁਸਾਈਆ; ਧੰਨਾ ਵਡਭਾਗਾ॥ ੪॥ ੨॥) ਹਰਿ ਕੇ ਨਾਮ, ਕਬੀਰ ਉਜਾਗਰ॥ ਜਨਮ ਜਨਮ ਕੇ; ਕਾਟੇ ਕਾਗਰ॥ ੧॥) ਜੋ ਪ੍ਰਭਿ; ਅਪਨੀ ਸੇਵਾ ਲਾਇਆ॥ ਨਾਨਕ.ਸੋ ਸੇਵਕੁ; ਦਹ ਦਿਸਿ ਪ੍ਰਗਟਾਇਆ॥ ੪॥

ਸਭ ਤੇ ਊਚ; ਪਾਏ ਅਸਥਾਨੁ॥ ਸਭ ਲੋਕਾਂ'ਚ ਪ੍ਰਧਾਨ ਪ੍ਰਗਟ ਪੁਰਖੁ ਗੁਰਮੁਖਿ ਮਹਾਂਪੁਰਸ਼, ਗੁਰੂ ਪ੍ਰੇਮਾ-ਭਗਤੀ'ਚ ਲੀਨ, ਨਿਰਗੁਨ ਸਰਗੁਨ ਸਾਹਿਬ ਜੀ ਦੀ ਏਕਤਾ ਸਹਿਤ, ਸਭ(ਤੇ) ਤੋਂ(ਊਚ) ਉੱਚਾ ਗੁਰਮੁਖਿ ਅਸਥਾਨੁ, ਪਾਏ ਲੈਂਦੇ ਹਨ। ਯਥਾ:- ਅਤਿ ਊਚਾ; ਤਾ ਕਾ ਦਰਬਾਰਾ॥ ਅੰਤੁ ਨਾਹੀ ਕਿਛੁ; ਪਾਰਾਵਾਰਾ॥) ਅਨਹਦੁ ਵਾਜੈ; ਸਹਜਿ ਸੁਹੇਲਾ॥ ਸਬਦਿ ਅਨੰਦ ਕਰੇ ਸਦ ਕੇਲਾ॥ ਸਹਜ ਗੁਫਾ ਮਹਿ ਤਾੜੀ ਲਾਈ; ਆਸਣੁ ਊਚ ਸਵਾਰਿਆ ਜੀਉ॥) ਸੂਖ ਮਹਲ; ਜਾ ਕੇ ਊਚ ਦੁਆਰੇ॥ ਤਾ ਮਹਿ ਵਾਸਹਿ; ਭਗਤ ਪਿਆਰੇ॥) ਅਬ ਤਉ ਜਾਇ ਚਢੇ ਸਿੰਘਾਸਨਿ; ਮਿਲੇ ਹੈ.ਸਾਰਿੰਗ ਪਾਨੀ॥ ਰਾਮ ਕਬੀਰਾ.ਏਕ ਭਏ ਹੈ; ਕੋਇ ਨ ਸਕੈ ਪਛਾਨੀ॥) ਜਿਉ ਜਲ ਮਹਿ; ਜਲੁ ਆਇ ਖਟਾਨਾ॥ ਤਿਉ ਜੋਤੀ ਸੰਗਿ; ਜੋਤਿ ਸਮਾਨਾ॥) ਓਹੁ ਸਭ ਤੇ ਊਚਾ.ਸਭ ਤੇ ਸੂਚਾ; ਜਾ ਕੈ ਹਿਰਦੈ ਵਸਿਆ ਭਗਵਾਨੁ॥) ਪਾਤਿਸਾਹੀ ਭਗਤ ਜਨਾ ਕਉ ਦਿਤੀਅਨੁ; ਸਿਰਿ ਛਤੁ ਸਚਾ ਹਰਿ ਬਣਾਇ॥ ਉਨ੍ਹਾਂ ਦੇ ਦਿਲ'ਚ ਭਾਵੇਂ ਉੱਚੇ ਸਥਾਨ ਦੀ ਇੱਛਾ ਨਹੀਂ ਹੁੰਦੀ, ਪਰ ਗੁਰਤਾ ਬਿਰਾਜਮਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਮਹਾਨ ਬਖਸ਼ਿਸ਼ ਕਰਕੇ, ਉਨ੍ਹਾਂ ਦੇ ਦਿਲ ਦਿਮਾਗ਼ 'ਚ ਹਰ ਵੇਲੇ ਸੱਚੇ ਗੁਰਬਾਣੀ ਭੇਜਦੇ ਰਹਿੰਦੇ ਹਨ। ਉਨ੍ਹਾਂ ਦੇ ਅੰਦਰ ਬਾਹਰ, ਸਾਚ ਨਾਮ ਕੀ ਅੰਮ੍ਰਿਤ ਵਰਖਾ॥ ਹਰ ਸਮੇਂ ਕਰਦੇ ਰਹਿੰਦੇ ਹਨ। ਗੁਰੂ ਪ੍ਰਮੇਸਰ ਜੀ ਉਨ੍ਹਾਂ ਦੇ ਲੂੰ ੨'ਚ ਵਸ ਜਾਂਦੇ ਹਨ। ਗੁਰਬਾਣੀ ਜੀ ਦੇ ਵਸਣੇ ਕਰਕੇ, ਵਿਸਮਾਦ ਇਕਾਗ੍ਰ ਹੋ ਕੇ, ਮਹਾਰਾਜ ਸਾਹਿਬ ਜੀ ਦੇ ਕੋਟਿ ਪ੍ਰਕਾਸ਼ ਸਰੂਪ ਨਿਰਗੁਨ ਨਿਰੰਕਾਰ ਸੱਚੇ ਮਿੱਠੇ ਚਰਨ-ਕਮਲਾਂ'ਚ ਲੀਨ ਹੋਣ ਰੂਪ ਉੱਚਾ ਅਸਥਾਨ ਪਾਉਂਦੇ

ਹਨ। ਜੇਕਰ ਉਡਾਰੀਆਂ ਮਾਰ ਕੇ ਅਸੰਖ ਬ੍ਰਹਮੰਡ ਦੇ ਪਸਾਰੇ'ਚ ਉੱਪਰ ਨੂੰ ਜਾਈਏ ਤੇ ਪਾਤਾਲਾ ਪਾਤਾਲ ਲਖ; ਆਗਾਸਾ ਆਗਾਸ॥ ਹੇਠਾਂ ਨੂੰ ਚਲੇ ਜਾਈਏ, ਤਾਂ ਭੀ ਪਸਾਰੇ ਦਾ ਕੋਈ ਭੀ ਅੰਤ ਨਹੀਂ। ਵਾਹਿਗੁਰੂ ਨਿਰਗੁਨ ਨਿਰੰਕਾਰ ਜੀ ਅਸੰਖ ਬ੍ਰਹਮੰਡ'ਚ, ਤੁਮ ਪੂਰਨ.ਪੂਰਿ ਰਹੇ ਸੰਪੂਰਨ; ਹੋ ਰਹੇ ਹਨ, ਆਪ ਜੀ ਦੇ ਨਿਰਗੁਨ ਸਰੂਪ ਜੀ ਦਾ ਵਿਸਥਾਰ ਅਤਿਅੰਤ ਉੱਚੀ ਹੂ ਉੱਚਾ, ਵੱਡੇ ਤੋਂ ਵੱਡਾ ਹੈ। ਐਸੇ ਵਿਸਮਾਦ ਵਿਆਪਕ ਪ੍ਰਕਾਸ਼ਕ ਨੂਰੋ ਨੂਰ ਸਰਬ ਕਲਾ ਭਰਪੂਰ ਅਨਤ ਕਲਾਵਾਨ, ਮਿਹਰਵਾਨੁ. ਸਾਹਿਬੁ ਮਿਹਰਵਾਨੁ॥ ਸਾਹਿਬੁ ਮੇਰਾ.ਮਿਹਰਵਾਨੁ॥ ਜੀ'ਚ ਪ੍ਰੇਮਾ-ਭਗਤੀ ਸਹਿਤ ਲੀਣਤਾ ਰੂਪ ਉੱਚਾ ਅਸਥਾਨ ਪਾਉਂਦੇ ਹਨ। ਯਥਾ:- ਜਿਨ ਹਰਿ ਹਿਰਦੈ ਪ੍ਰੀਤਿ ਲਗਾਨੀ; ਤਿਨਾ ਮਸਤਕਿ ਊਜਲ ਟੀਕ॥ ਹਰਿ ਜਨ ਸੋਭਾ.ਸਭ ਜਗ ਊਪਰਿ; ਜਿਉ ਵਿਚਿ ਉਡਵਾ.ਸਸਿ ਕੀਕ॥

ਬਹੁਰਿ ਨ ਹੋਵੈ; ਆਵਨ ਜਾਨੁ॥ ਆਪਣੇ ਅੰਦਰ ਬਾਹਰ ਹੀ, ਗੁਰੂ ਪ੍ਰਮੇਸਰ ਜੀ ਅਸੰਖ ਅਨੰਤ ਪ੍ਰਕਾਸ਼ ਸਹਿਤ, ਹਰ ਸਮੇਂ ਅਜਪਾ ਜਾਪ ਕਰਦਿਆਂ ਵਸ ਰਹੇ ਹਨ। ਇੰਦ੍ਰਿਆਂ ਦੇ ਵਿਸ਼ੇ ਤਿਆਗ ਕੇ, ਮਨ ਅੰਤਰਮੁਖ ਹੋ ਕੇ, ਚਰਨਕਮਲਾਂ'ਚ ਲੀਨ, ਵਿਸਮਾਦ ਇਕਾਗ੍ਰ ਹੋ ਕੇ ਅੰਦਰ ਹੀ ਟਿਕ ਜਾਵੇਗਾ। ਯਥਾ:- ਕਬੀਰ.ਚਰਨ ਕਮਲ ਕੀ ਮਉਜ ਕੋ; ਕਹਿ ਕੈਸੇ ਉਨਮਾਨ॥ ਕਹਿਬੇ ਕਉ ਸੋਭਾ ਨਹੀ; ਦੇਖਾ ਹੀ ਪਰਵਾਨੁ॥ ਅਨੁਸਾਰ ਪਰਮਪਵਿੱਤ੍ਰ ਸੱਚੇ ਚਰਨ-ਕਮਲਾਂ ਸਰਬ ਵਿਆਪੀ ਮਹਾਂ ਵਿਸਮਾਦ ਅਜਪਾ ਜਾਪ ਨਿਰਗੁਨ ਬ੍ਰਹਮ ਜੀ 'ਚ, ਐਸੀ ਲੀਨਤਾ ਹੋਵੇਗੀ, (ਬਹੁਰਿ) ਫੇਰ ਨੇਤ੍ਰਾਂ ਦਾ ਰੂਪ ਤੱਕਣ ਵਲ, ਕੰਨਾਂ ਦਾ ਨਿੰਦਾ ਵਿਕਾਰੀ ਗਾਣੇ ਸੁਨਣ ਵੱਲ, ਰਸਨਾ ਦਾ ਸੁਆਦਾਂ ਵੱਲ, ਮਨ ਇੰਦ੍ਰਿਆਂ ਸ੍ਰੀਰ ਦਾ ਵਿਸ਼ੇ ਵਿਕਾਰਾਂ ਕੁਸੰਗਤ'ਚ (ਜਾਨੁ) ਜਾਣਾ, (ਆਵਨ) ਆਉਣਾ(ਨ) ਨਹੀਂ(ਹੋਵੈ) ਹੋਵੇਗਾ। ਵਾ ਸਰਬ ਵਿਆਪੀ ਵਿਸਮਾਦ ਅਜਪਾ ਜਾਪ ਅਨਤਕਲਾਵਾਨ ਮੇਹਰਵਾਨ ਪੂਰਨ ਬ੍ਰਹਮ ਜੀ'ਚ ਲੀਣ, ਉਪ੍ਰੋਕਤ ਗੁਰਸੇਵਕ ਸ਼ਹੀਦ ਜੀ ਦਾ(ਬਹੁਰਿ) ਫੇਰ ਵਾਸ਼ਨਾ ਦੇ ਬੱਧੇ(ਆਵਨ) ਆਉਣਾ, ਮੌਤ ਦੇ ਮਾਰਿਆਂ ਮਰ ਕੇ(ਜਾਨੁ) ਜਾਣਾ(ਨ) ਨਹੀਂ(ਹੋਵੈ) ਹੋਵੇਗਾ। ਯਥਾ:- ਮਰੈ ਨਾਹੀ; ਸਦ ਸਦ ਹੀ ਜੀਵੈ॥ ਅਮਰੁ ਭਇਆ ਅਬਿਨਾਸੀ ਥੀਵੈ॥ ਨਾ ਕੋ ਆਵੈ ਨਾ ਕੋ ਜਾਵੈ; ਗੁਰਿ ਦੂਰਿ ਕੀਆ ਭਰਮੀਜਾ ਹੇ॥

ਹਰਿ ਧਨੁ ਖਾਟਿ; ਚਲੈ ਜਨੁ ਸੋਇ॥ ਨਾਨਕ; ਜਿਸਹਿ ਪਰਾਪਤਿ ਹੋਇ॥ ੫॥ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸ਼ਹੀਦਾਂ ਦੇ ਸਿਰਤਾਜ ਮਹੱਲਾ ਪੰਜਵਾਂ ਜੀ ਫ਼ੁਰਮਾਉਂਦੇ ਹਨ:- ਹੇ ਭਾਈ!ਸਾਵਧਾਨ ਏਕਾਗਰ ਚੀਤ॥ ਹੋ ਕੇ, ਵਾਹਿਗੁਰੂ ਜੀ ਦੀ ਉਸਤਤ ਕਰਕੇ, ਪ੍ਰਕਾਸ਼ ਸਰੂਪ ਪਰਮਪਵਿੱਤ੍ਰ ਸਰਬ ਵਿਆਪੀ ਮਹਾਂ ਵਿਸਮਾਦ ਅਜਪਾ ਜਾਪ, ਸੁਖਮਨੀ ਸਹਜ; ਗੋਬਿੰਦ ਗੁਨ ਨਾਮ॥) ਹਰਿ ਹਰਿ ਨਾਮੁ ਕਮਾਵਨਾ; ਨਾਨਕ.ਇਹੁ ਧਨੁ ਸਾਰੁ॥ ਨਾਮ ਧਨ ਜੀ(ਜਿਸਹਿ) ਜਿਸ ਗੁਰਮੁਖਿ ਗੁਰਸੇਵਕ ਜੀ ਨੂੰ ਸੱਚੇ ਸਤਿਗੁਰੂ ਸਾਹਿਬਾਨ ਜੀ ਦੁਆਰਾ, ਪਰਾਪਤਿ(ਹੋਇ) ਹੁੰਦੇ ਹਨ, (ਸੋਇ) ਓਹੁ(ਜਨੁ) ਪਿਆਰੇ ਭਗਤ ਜੀ, ਹਰਿ ਧਨੁ(ਖਾਟਿ) ਖੱਟ ਕੇ, ਹਰਿ ਧਨੁ'ਚ ਲੀਣ ਹੋ ਕੇ(ਚਲੈ) ਚੱਲਦੇ ਹਨ, ਭਾਵ ਗੁਰੂ ਪ੍ਰੇਮਾ-ਭਗਤੀ'ਚ ਲੀਨ, ਨ੍ਰਿਵਿਕਾਰ ਨਿਰਹੰਕਾਰ ਵਾਹਿਗੁਰੂ

ਅਕਾਲ ਬ੍ਰਹਮ ਜੀ'ਚ ਲੀਣ ਹੋ ਜਾਂਦੇ ਹਨ॥ ੫॥ ਯਥਾ:- ਮਾਈ.ਖਾਟਿ ਆਇਓ; ਘਰਿ ਪੂਤਾ॥ ਹਰਿ ਧਨੁ ਚਲਤੇ.ਹਰਿ ਧਨੁ ਬੈਸੇ; ਹਰਿ ਧਨੁ ਜਾਗਤ ਸੂਤਾ॥

੧੦੩.ਖੇਮ ਸਾਂਤਿ; ਰਿਧਿ ਨਵ ਨਿਧਿ॥ {ਸਰਬ ਵਿਆਪੀ ਵਿਸਮਾਦ ਪ੍ਰੇਮਮਈ ਸ਼ੁਭ ਵਿਚਾਰ:- ਇਹ ਫਲ; ਤਿਸੁ ਜਨ ਕੈ ਮੁਖਿ ਭਨੇ॥ ਗੁਰ ਨਾਨਕ ਨਾਮ; ਬਚਨ ਮਨਿ ਸੁਨੇ॥ ੬॥ ਅਨੁਸਾਰ ਗੁਰੂ ਪ੍ਰਮੇਸਰ ਜੀ, ਨਿਰਮਲ ਨਿਰਮਲ; ਨਿਰਮਲ ਤੇਰੀ ਬਾਣੀ॥ ਅਕਾਲੀ ਬਾਣੀ ਜੀ ਦੀ, ਵੱਡੀ ਤੋਂ ਵੱਡੀ ਹੋਰ ਵੱਡੀ ਮਹਾਨਤਾ ਇਉਂ ਫ਼ੁਰਮਾ ਰਹੇ ਹਨ:- ਜਿਸ ਗੁਰਮੁਖਿ ਪਿਆਰੇ ਜੀ ਨੇ ਅਕਾਲ ਪੁਰਖੁ ਸਤਿਗੁਰੂ ਮਹੱਲੇ ਪਹਿਲੇ ਜੀ ਦੇ, ਅਮੁਲੀਕ ਲਾਲ; ਏਹਿ ਰਤਨ॥ ਸ਼ੁਭ ਬਚਨ ਇਕਾਗ੍ਰ ਮਨ ਹੋ ਕੇ ਸੁਣੇ ਹਨ। ਉਸ ਨੂੰ ਹੇਠ ਲਿਖੇ ਸਰਬ ਵਿਆਪੀ ਵਿਸਮਾਦ ਅਨਤਕਲਾਵਾਨ ਅਗਮ ਅਪਾਰ ਅਮੋਲਕ ਗੁਣ ਪ੍ਰਾਪਤ ਹਨ ਤੇ ਉਨ੍ਹਾਂ ਦੇ ਮੁਖੋਂ, ਅੱਗੇ ਬਖ਼ਸ਼ੇ ਵਰ, ਸੇਵਕਾਂ ਨੂੰ ਅੰਮ੍ਰਿਤ ਫ਼ਲ ਮਿਲਦੇ ਹਨ। }

ਸਭ ਵਾਸ਼ਨਾ ਦੀ ਨਿਵਿਰਤੀ ਹੋਣ ਤੋਂ ਸਰਬ ਵਿਆਪੀ ਮਹਾਂ ਵਿਸਮਾਦ ਅਨਤ ਕਲਾਵਾਨ (ਸਾਂਤਿ) ਸ਼ਾਂਤੀ, (ਰਿਧਿ) ਥੋੜਾ ਜਿਹਾ ਪਦਾਰਥ ਲੈ ਕੇ ਵਰਤਾਈ ਜਾਣਾ, ਮੁੱਕਣਾ ਹੀ ਨਾ, ਇਹ ਰਿਧੀ, (ਨਵ) ਨੌਂ(ਨਿਧਿ) ਨਿਧੀਆਂ ਦੀ ਪ੍ਰਾਪਤੀ ਤੇ ਉਨ੍ਹਾਂ ਦੀ(ਖੇਮ) ਰੱਖਿਆ, ਅਕਾਲੀ ਬਾਣੀ ਸੁਨਣ ਵਾਲੇ ਗੁਰੂ ਪਿਆਰੇ ਨੂੰ ਹੁੰਦੀ ਹੈ। ਆਪਣੇ ਲਈ ਨਹੀਂ ਵਰਤਦੇ, ਪਰਉਪਕਾਰ ਲਈ ਵਰਤ ਕੇ, ਗੁਰੂ ਪ੍ਰਮੇਸਰ ਜੀ ਦੀਆਂ ਲੱਖਾਂ ਖ਼ੁਸ਼ੀਆਂ ਪ੍ਰਾਪਤ ਕਰਦੇ ਹਨ, ਅੱਗੇ ਭੀ ਖ਼ੁਸ਼ੀਆਂ ਬਖ਼ਸ਼ਦੇ ਹਨ।

ਵਾ ਮਹਾਂ ਵਿਸਮਾਦ ਗੁਰਬਾਣੀ ਸੁਨਣ ਵਾਲੇ ਪ੍ਰੇਮੀ ਜੀ ਨੂੰ(ਸਾਂਤਿ) ਸ਼ਾਂਤੀ ਦੀ ਅਤੋਟਤਾ ਰੂਪ ਰਿਧਿ, ਸ਼ਾਂਤੀ ਦੀ ਅਤੋਟਤਾ ਰੂਪ(ਨਵ) ਨੌਂ(ਨਿਧਿ) ਨਿਧੀ ਪ੍ਰਾਪਤ ਹੁੰਦੀ ਹੈ, ਭਾਵ ਸ਼ਾਂਤੀ ਹੀ ਸ਼ਾਂਤੀ ਅਤੋਟ ਸ਼ਾਂਤੀ ਅਸੰਖ ਬ੍ਰਹਮੰਡ ਅੰਦਰ ਵਿਆਪਕ ਪ੍ਰਕਾਸ਼ ਸਰੂਪ ਅਜਪਾ ਜਾਪ ਅਨਤਕਲਾਵਾਨ ਸ਼ਾਂਤੀ ਪ੍ਰਾਪਤ ਹੁੰਦੀ ਹੈ। ਪ੍ਰਾਪਤ ਹੋਈ ਸ਼ਾਂਤੀ ਦੀ, ਗੁਰੂ ਪ੍ਰਮੇਸਰ ਸਾਹਿਬ ਜੀ(ਖੇਮ) ਰੱਖਿਆ ਕਰਦੇ ਹਨ। ਗੁਰੂ ਪ੍ਰਮੇਸਰ ਜੀ ਉੱਬਲਦੀ ਦੇਗ਼'ਚ ਬੈਠਣ, ਤੱਤੇ ਰੇਤੇ'ਤੇ ਬੈਠ ਕੇ, ਤੱਤਾ ਰੇਤਾ ਆਪਣੇ ਪਰਮਪਵਿੱਤ੍ਰ ਸ਼ੁਭ ਸੱਚੇ ਉੱਚੇ ਮਹਾਨ ਨਿਰੰਕਾਰੀ ਸੀਸ'ਤੇ ਪੁਆਉਣ, ਸੜਦੀ ਬਲਦੀ ਮੱਚਦੀ ਲੋਹ'ਤੇ ਖੜ੍ਹਨ ਸਮੇਂ, ਇਸ ਅਖੰਡ ਅਭੰਗ ਸਰਬ ਵਿਆਪੀ ਮਹਾਂ ਵਿਸਮਾਦ ਅਜਪਾ ਜਾਪ ਅਨਤ ਕਲਾਵਾਨ ਪੂਰਨ ਸ਼ਾਂਤੀ'ਚ ਲੀਣ ਰਹੇ।

ਬੁਧਿ ਗਿਆਨੁ; ਸਰਬ ਤਹ ਸਿਧਿ॥ ਖੇਮ ਸਾਂਤਿ; ਰਿਧਿ ਨਵ ਨਿਧਿ॥ ਦੀ ਪ੍ਰਾਪਤੀ ਵਾਲੇ ਪ੍ਰੇਮੀ ਨੂੰ(ਤਹ) ਤਿੱਥੇ ਆਪਣੀ ਬੁਧਿ ਅੰਦਰ, ਪ੍ਰੇਮਾ-ਭਗਤੀ ਸਹਿਤ, ਸਰਬ ਵਿਆਪੀ ਮਹਾਂ ਵਿਸਮਾਦ ਅਨਤ ਕਲਾਵਾਨ ਪੂਰਨ ਮੇਹਰਵਾਨ ਨਿਰਗੁਨ ਸਰਗੁਨ ਦੀ ਏਕਤਾ, ਬ੍ਰਹਮਗਿਆਨੀ; ਸਗਲ ਕੀ ਰੀਨਾ॥ ਦਾ, (ਸਰਬ) ਸਾਰਾ ਸਰਬ ਵਿਆਪੀ ਮਹਾਂ ਵਿਸਮਾਦ(ਗਿਆਨੁ) ਚਾਨਣ ਪ੍ਰਕਾਸ਼(ਸਿਧਿ) ਪ੍ਰਾਪਤ ਹੁੰਦਾ ਹੈ।

ਵਾ (ਸਿਧਿ) ਅਠਾਰਾਂ ਸਿੱਧੀਆਂ ਭੀ ਪ੍ਰਾਪਤ ਹੁੰਦੀਆਂ ਹਨ। ਮਹਾਂਪੁਰਸ਼ ਆਪ ਨਹੀਂ ਕੁੱਝ

ਬਣਦੇ, ਪਰਉਪਕਾਰ 'ਚ ਲਾ ਦਿੰਦੇ ਹਨ। ਯਥਾ:- ਰਿਧਿ ਸਿਧਿ ਬੁਧਿ ਗਿਆਨੁ.ਗੁਰੂ ਤੇ ਪਾਇਆ; ਮੁਕਤਿ ਪਦਾਰਥੁ ਸਰਣਿ ਪਇਆ॥

ਬਿਦਿਆ ਤਪੁ ਜੋਗੁ; ਪ੍ਰਭ ਧਿਆਨੁ॥ ਗੁਰੂ ਜੀ ਦੇ ਬਚਨ ਸੁਨਣ ਵਾਲੇ ਪ੍ਰੇਮੀ ਨੂੰ, ਪ੍ਰਭ ਵਾਹਿਗੁਰੂ ਜੀ ਦੇ ਧਿਆਨੁ'ਚ (ਜੋਗੁ) ਜੁੜ ਕੇ, ਚਿੱਤ ਦੀ ਇਕਾਗ੍ਰਤਾ ਰੂਪ ਤਪੁ ਤੇ ਬ੍ਰਹਮ ਬਿਦਿਆ ਪ੍ਰਾਪਤ ਹੁੰਦੀ ਹੈ। ਵਾ ਧੰਨ ਪ੍ਰਭ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਅਜਪਾ ਜਾਪ ਸਰਬ ਵਿਆਪੀ ਮਹਾਂ ਵਿਸਮਾਦ ਬ੍ਰਹਮ ਸਰੂਪ ਅੱਖਰ ੨ ਦਾ ਧਿਆਨੁ ਹੀ ਬਿਦਿਆ ਤਪੁ ਜੋਗੁ ਹੈ।

ਵਾ ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਯ ਹਰਿ॥ ਵਾਹਿਗੁਰੂ ਮਹੱਲੇ ਪੰਜਵੇਂ ਜੀ ਨੇ ਨਿਮ੍ਰਤਾ ਹਲੀਮੀ ਭਾਉ-ਭਗਤੀ ਗ੍ਰੀਬੀ ਖਿਮਾ ਭਾਣਾ ਮੰਨਣ ਆਦਿ ਸ਼ੁਭ ਗੁਣਾਂ ਦੀਆਂ ਅਨਤ ਕਲਾਂ ਸਹਿਤ, ਆਪ ਉੱਬਲਦੀ ਦੇਗ਼'ਚ ਬੈਠ ਕੇ, (ਪ੍ਰਭ) ਵਾਹਿਗੁਰੂ ਅਨੰਤ ਪ੍ਰਕਾਸ਼ ਨੂਰ ਹੀ ਨੂਰ ਨਿਰਗੁਨ ਨਿਰੰਕਾਰ ਪ੍ਰਕਾਸ਼ਵਾਨ ਪੂਰਨ ਬ੍ਰਹਮ ਜੀ ਦੇ ਨਿਰਗੁਨ ਸਰਗੁਨ ਜੀ ਦੀ ਏਕਤਾ ਦੀ(ਬਿਦਿਆ) ਬ੍ਰਹਮਵਿੱਦਿਆ ਨੂੰ(ਬਿਦਿਆ) ਜਾਣਿਆ, ਧਿਆਤਾ ਧਿਆਨ ਧੇ ਦੀ ਤ੍ਰਿਕੁਟੀ ਮੇਟ ਕੇ, ਐਸੇ ਪੂਰਨ ਦ੍ਰਿੜ ਪ੍ਰਪੱਕ ਧਿਆਨੁ'ਚ(ਜੋਗੁ) ਜੁੜੇ, ਕੋਟਿ ਸੂਰਜਾਂ ਦੇ ਤਪਣ ਵਾਂਗ, ਪੂਰਨ ਬ੍ਰਹਮਗਿਆਨ'ਚ ਤਪਣ ਰੂਪੀ ਤਪੁ ਕੀਤਾ। ਯਥਾ:- ਤੇਰਾ ਕੀਆ; ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ; ਨਾਨਕੁ ਮਾਂਗੈ॥ ਅਨੁਸਾਰ ਖਿੜੇ ਮੱਥੇ ਭਾਣਾ ਮੰਨਿਆ।

ਗਿਆਨੁ ਸ੍ਰੇਸਟ; ਊਤਮ ਇਸਨਾਨੁ॥ ਪਰਮਪੂਜਨੀਕ ਮੇਹਰਵਾਨ ਅਨਤਕਲਾਵਾਨ ਅਜਪਾ ਜਾਪ ਨਿਰੰਕਾਰ ਜੀ ਦੇ ਪੂਰਨ ਸੱਚੇ ਗੁਰੂ ਅਵਤਾਰ ਜੀ, ਸ੍ਰੇਸਟ(ਗਿਆਨੁ) ਬ੍ਰਹਮਗਿਆਨ'ਚ ਲੀਨ, ਅਸੰਖ ਪ੍ਰਕਾਸ਼ ਭਾਉ-ਭਗਤੀ ਸਹਿਤ ਉੱਬਲਦੀ ਦੇਗ਼'ਚ ਬੈਠੇ ਹਨ, ਇਹੋ ਹੀ ਬ੍ਰਹਮਗਿਆਨ'ਚ ਲੀਣਤਾ ਰੂਪ(ਊਤਮ) ਸ੍ਰੇਸ਼ਟ ਇਸਨਾਨੁ ਹੈ। ਯਥਾ:- ਰਹਿਦੇ ਗੁਰੁ ਦਰੀਆਉ ਵਿਚਿ; ਮੀਨ ਕੁਲੀਨ ਹੇਤੁ ਨਿਰਬਾਣੀ। ਦਰਸਨੁ ਦੇਖਿ ਪਤੰਗ ਜਿਉ; ਜੋਤੀ ਅੰਦਰਿ ਜੋਤਿ ਸ ਮਾਣੀ। ਸਬਦੁ ਸੁਰਤਿ ਲਿਵ ਮਿਰਗ ਜਿਉ; ਭੀੜ ਪਈ.ਚਿਤਿ ਅਵਰੁ ਨ ਆਣੀ। ਚਰਣ ਕਵਲ ਮਿਲਿ ਭਵਰ ਜਿਉ; ਸੁਖ ਸੰਪਟ ਵਿਚਿ ਰੈਣਿ ਵਿਹਾਣੀ। ਗੁਰ ਉਪਦੇਸ ਨ ਵਿਸਰੈ; ਬਾਬੀਹੇ ਜਿਉ ਆਖ ਵਖਾਣੀ। ਗੁਰਮੁਖਿ ਸੁਖ ਫਲੁ ਪਿਰਮ ਰਸੁ; ਸਹਜ ਸਮਾਧਿ ਸਾਧਸੰਗਿ ਜਾਣੀ। ਗੁਰ ਅਰਜਨ ਵਿਟਹੁ; ਕੁਰਬਾਣੀ॥) ਹਰਿ ਧਨੁ ਇਸਨਾਨੁ ਹਰਿ ਧਨੁ ਗਿਆਨੁ; ਹਰਿ ਸੰਗਿ ਲਾਇ ਧਿਆਨਾ॥ ਨਿਮਖ.ਨ ਬਿਸਰਉ ਮਨ ਤੇ ਹਰਿ ਹਰਿ; ਸਾਧਸੰਗਤਿ ਮਹਿ ਪਾਇਆ॥ ੧॥) ਨਾਮੋ ਗਿਆਨੁ ਨਾਮੁ ਇਸਨਾਨਾ; ਹਰਿ ਨਾਮੁ ਹਮਾਰੇ ਕਾਰਜ ਸਵਾਰੈ॥ ਹਰਿ ਨਾਮੋ ਸੋਭਾ.ਨਾਮੁ ਬਡਾਈ; ਭਉਜਲੁ ਬਿਖਮੁ.ਨਾਮੁ ਹਰਿ ਤਾਰੈ॥ ੧॥

ਚਾਰਿ ਪਦਾਰਥ; ਕਮਲ ਪ੍ਰਗਾਸ॥ ਗੁਰੂ ਜੀ ਦੇ ਬਚਨ ਸੁਨਣ ਵਾਲਾ, ਐਸੀ ਵਿਸਮਾਦ ਪਰਮ ਉੱਚੀ ਸੁੱਚੀ ਸੱਚੀ ਅਵਸਥਾ ਨੂੰ ਪ੍ਰਾਪਤ ਮਹਾਂਪੁਰਸ਼ ਦਾ, ਧਰਮ ਅਰਥ ਕਾਮ ਮੋਖ ਚਾਰਿ ਪਦਾਰਥ, ਵਾ (ਚਾਰਿ) ਸੁੰਦਰ ਵਿਆਪਕ ਵਾਹਿਗੁਰੂ ਬ੍ਰਹਮ ਜੀ ਦੇ(ਪਦਾਰਥ) ਨਾਮ ਪਦਾਰਥ, ਪ੍ਰੇਮ ਪਦਾਰਥ,

ਬ੍ਰਹਮਾਨੰਦ ਪਦਾਰਥ, ਮੁਕਤ ਪਦਾਰਥ, ਬ੍ਰਹਮਗਿਆਨ ਪਦਾਰਥ ਪ੍ਰਾਪਤ ਕਰਕੇ, ਹਿਰਦਾ ਕਮਲ ਪ੍ਰੇਮਾ-ਭਗਤੀ ਨਿਮ੍ਰਤਾ ਗ੍ਰੀਬੀ ਸ਼ਾਂਤੀ ਖਿਮਾ, ਕਰੁਣਾ ਮੈਤ੍ਰੀ ਮੁੱਦਤਾ ਉਪੇਖਿਆ ਆਦਿ ਸ਼ੁਭ ਗੁਣਾਂ ਦੀਆਂ ਅਨਤਕਲਾਂ ਸਹਿਤ, ਨਾਨਕ ਭਗਤਾ ਸਦਾ ਵਿਗਾਸੁ॥ ਰੂਪ(ਪ੍ਰਗਾਸ) ਖਿੜ ਜਾਂਦਾ ਹੈ। ਗੁਰਮੁਖਿ; ਰੋਮਿ ਰੋਮਿ ਹਰਿ ਧਿਆਵੈ॥ ਅਨੁਸਾਰ ਸਰਬ ਵਿਆਪੀ ਮਹਾਂ ਵਿਸਮਾਦ ਅਜਪਾ ਜਾਪ'ਚ ਲੀਣਤਾ ਸਹਿਤ, ਇਸ ਪਰਮ ਉੱਚੇ ਸੁੱਚੇ ਗੁਰਮੁਖਿ ਪਦ ਨੂੰ ਪ੍ਰਾਪਤ ਹੋ ਜਾਂਦਾ ਹੈ। ਯਥਾ:- ਸਲੋਕ ਮਃ੧॥ ਘਰ ਮਹਿ ਘਰੁ.ਦੇਖਾਇ ਦੇਇ; ਸੋ ਸਤਿਗੁਰੁ ਪੁਰਖੁ ਸੁਜਾਣੁ॥ ਪੰਚ ਸਬਦ ਧੁਨਿਕਾਰ ਧੁਨਿ; ਤਹ ਬਾਜੈ ਸਬਦੁ ਨੀਸਾਣੁ॥ ਦੀਪ ਲੋਅ ਪਾਤਾਲ ਤਹ; ਖੰਡ ਮੰਡਲ ਹੈਰਾਨੁ॥ ਤਾਰ ਘੋਰ ਬਾਜਿੰਤ੍ਰ ਤਹ; ਸਾਚਿ ਤਖਤਿ ਸੁਲਤਾਨੁ॥ ਸੁਖਮਨ ਕੈ ਘਰਿ.ਰਾਗੁ ਸੁਨਿ; ਸੁੰਨਿ ਮੰਡਲਿ ਲਿਵ ਲਾਇ॥ ਅਕਥ ਕਥਾ ਬੀਚਾਰੀਐ; ਮਨਸਾ ਮਨਹਿ ਸਮਾਇ॥ ਉਲਟਿ ਕਮਲੁ ਅੰਮ੍ਰਿਤਿ ਭਰਿਆ; ਇਹੁ ਮਨੁ.ਕਤਹੁ ਨ ਜਾਇ॥ ਅਜਪਾ ਜਾਪੁ ਨ ਵੀਸਰੈ; ਆਦਿ ਜੁਗਾਦਿ ਸਮਾਇ॥ ਸਭਿ ਸਖੀਆ ਪੰਚੇ ਮਿਲੇ; ਗੁਰਮੁਖਿ ਨਿਜ ਘਰਿ ਵਾਸੁ॥ ਸਬਦੁ ਖੋਜਿ.ਇਹੁ ਘਰੁ ਲਹੈ; ਨਾਨਕੁ ਤਾ ਕਾ ਦਾਸੁ॥ ੧॥

ਸਭ ਕੈ ਮਧਿ; ਸਗਲ ਤੇ ਉਦਾਸ॥ ਸਭ(ਕੈ) ਦੇ(ਮਧਿ) 'ਚ ਰਹਿੰਦਿਆਂ, (ਸਗਲ) ਸਾਰਿਆਂ ਸਬੰਧੀਆਂ, ਇੰਦ੍ਰਿਆਂ ਦੇ ਵਿਸ਼ਿਆਂ, ਸੰਸਾਰੀ ਵਿਉਹਾਰਾਂ ਮਾਇਆ ਤੇ ਉਦਾਸ ਭਾਵ ਨਿਰਲੇਪ ਰਹਿੰਦੇ ਹਨ। ਯਥਾ:- ਗੁਰਸਿਖ ਜੋਗੀ ਜਾਗਦੇ; ਮਾਇਆ ਅੰਦਰਿ ਕਰਨਿ ਉਦਾਸੀ॥ ਕੰਨੀਂ ਮੁੰਦਰਾਂ ਮੰਤ੍ਰ ਗੁਰ; ਸੰਤਾਂ ਧੂੜਿ ਬਿਭੂਤ ਸੁਲਾਸੀ। ਖਿੰਥਾ ਖਿਮਾ ਹੰਢਾਵਣੀ; ਪ੍ਰੇਮ ਪਤ੍ਰ ਭਾਉ ਭੁਗਤਿ ਬਿਲਾਸੀ। ਸਬਦ ਸੁਰਤਿ ਸਿੰਙੀ ਵਜੈ; ਡੰਡਾ ਗਿਆਨੁ ਧਿਆਨੁ ਗੁਰ ਦਾਸੀ। ਸਾਧਸੰਗਤਿ ਗੁਰ ਗੁਫੈ ਬਹਿ; ਸਹਜਿ ਸਮਾਧਿ ਅਗਾਧਿ ਨਿਵਾਸੀ। ਹਉਮੈ ਰੋਗ.ਅਰੋਗ ਹੋਇ; ਕਰਿ ਸੰਜੋਗੁ ਵਿਜੋਗ ਖਲਾਸੀ। ਸਾਧਸੰਗਤਿ ਗੁਰਮਤਿ ਸਾਬਾਸੀ॥ ੧੫॥) ਜੈਸੇ ਜਲ ਮਹਿ.ਕਮਲੁ ਨਿਰਾਲਮੁ; ਮੁਰਗਾਈ ਨੈ ਸਾਣੇ॥ ਸੁਰਤਿ ਸਬਦਿ.ਭਵ ਸਾਗਰੁ ਤਰੀਐ; ਨਾਨਕ ਨਾਮੁ ਵਖਾਣੇ॥) ਜਿਸ ਕੈ ਮਨਿ; ਪਾਰਬ੍ਰਹਮ ਕਾ ਨਿਵਾਸੁ॥ ਤਿਸ ਕਾ ਨਾਮੁ; ਸਤਿ ਰਾਮ ਦਾਸੁ॥ ਆਤਮ ਰਾਮੁ; ਤਿਸੁ ਨਦਰੀ ਆਇਆ॥ ਦਾਸ ਦਸੰਤਣ ਭਾਇ; ਤਿਨਿ ਪਾਇਆ॥ ਸਦਾ ਨਿਕਟਿ; ਨਿਕਟਿ ਹਰਿ ਜਾਨੁ॥ ਸੋ ਦਾਸੁ; ਦਰਗਹ ਪਰਵਾਨੁ॥ ਅਪੁਨੇ ਦਾਸ ਕਉ; ਆਪਿ ਕਿਰਪਾ ਕਰੈ॥ ਤਿਸੁ ਦਾਸ ਕਉ; ਸਭ ਸੋਝੀ ਪਰੈ॥ ਸਗਲ ਸੰਗਿ; ਆਤਮ ਉਦਾਸੁ॥ ਐਸੀ ਜੁਗਤਿ; ਨਾਨਕ ਰਾਮਦਾਸੁ॥) ਕਬੀਰ.ਹਾਡ ਜਰੇ ਜਿਉ ਲਾਕਰੀ; ਕੇਸ ਜਰੇ ਜਿਉ ਘਾਸੁ॥ ਇਹੁ ਜਗੁ ਜਰਤਾ ਦੇਖਿ ਕੈ; ਭਇਓ ਕਬੀਰੁ ਉਦਾਸੁ॥ ੩੬॥) ਜਿਹਿ ਮਾਇਆ ਮਮਤਾ ਤਜੀ; ਸਭ ਤੇ ਭਇਓ ਉਦਾਸ॥ ਕਹੁ ਨਾਨਕ ਸੁਨ ਰੇ ਮਨਾ; ਤਿਹ ਘਟਿ ਬ੍ਰਹਮ ਨਿਵਾਸੁ॥ ੧੮॥

ਸੁੰਦਰੁ ਚਤੁਰੁ; ਤਤ ਕਾ ਬੇਤਾ॥) ਰਤਨ ਜਵੇਹਰ ਨਾਮ॥ ਸਤੁ ਸੰਤੋਖੁ ਗਿਆਨ॥) ਅਮੁਲੀਕ ਲਾਲ; ਏਹਿ ਰਤਨ॥ ਸਰਬ ਵਿਆਪੀ ਮਹਾਂ ਵਿਸਮਾਦ ਅਜਪਾ ਜਾਪ ਨਿਰੰਕਾਰ, ਗਿਰਿ ਬਸੁਧਾ ਜਲ ਪਵਨ ਜਾਇਗੋ; ਇਕਿ ਸਾਧ ਬਚਨ ਅਟਲਾਧਾ॥ ਪਰਮਪੂਜਨੀਕ ਵਾਹਿਗੁਰੂ ਗੁਰੂ ਜੀ ਦੇ ਬਚਨਾਂ ਨੂੰ,

ਕੋਟਿ ਕਰਨ.ਦੀਜਹਿ ਪ੍ਰਭ ਪ੍ਰੀਤਮ; ਹਰਿ ਗੁਣ ਸੁਣੀਅਹਿ ਅਬਿਨਾਸੀ ਰਾਮ॥ ਅਨੁਸਾਰ ਰੋਮ ੨ ਸੇ ਕੰਨਾ ਨਾਲ ਸਰਬ ਵਿਆਪੀ ਮਹਾਂ ਵਿਸਮਾਦ ਸ਼ਰਧਾ ਦ੍ਰਿੜਤਾ ਭਰੋਸੇ ਪੂਰਨ ਪ੍ਰੇਮ ਨਾਲ ਸੁਨਣ ਵਾਲੇ, ਕਹੁ ਕਬੀਰ; ਭਗਤਿ ਕਰਿ ਪਾਇਆ॥ ਭੋਲੇ ਭਾਇ; ਮਿਲੇ ਰਘੁਰਾਇਆ॥) ਭੋਲਾ ਭਾਉ ਗੋਬਿੰਦੁ ਮਿਲਾਵੈ॥ ਅਨੁਸਾਰ ਭੋਲੇ ਭਾਵ ਦਿਲ ਦੀ ਸਫ਼ਾਈ ਵਾਲੇ, (ਸੁੰਦਰੁ) ਖਰੇ ਸੋਹਣੇ ਧਰਮੀ, ਰੂਪਵੰਤੁ ਸੋ ਚਤੁਰੁ ਸਿਆਣਾ॥ ਜਿਨਿ ਜਨਿ ਮਾਨਿਆ; ਪ੍ਰਭ ਕਾ ਭਾਣਾ॥ ਅਨੁਸਾਰ ਭਾਣਾ ਮੰਨਣ ਵਾਲੇ ਸਾਵਧਾਨ ਏਕਾਗਰ ਚੀਤ॥) ਚਤੁਰੁ, ਸ੍ਰਬ ਵਿਆਪੀ ਸਰਬ ਪ੍ਰਕਾਸ਼ਕ ਮਹਾਂ ਵਿਸਮਾਦ ਅਜਪਾ ਜਾਪ(ਤਤ) ਬ੍ਰਹਮ(ਕਾ) ਦੇ (ਬੇਤਾ) ਜਾਣੂ ਹਨ। ਬ੍ਰਹਮੁ ਦੀਸੈ.ਬ੍ਰਹਮੁ ਸੁਣੀਐ; ਏਕੁ ਏਕੁ ਵਖਾਣੀਐ॥ ਵਾਲੀ ਮਹਾਂ ਵਿਸਮਾਦ ਪਰਮ ਉੱਚੀ ਸੁੱਚੀ ਸੱਚੀ ਅਵਸਥਾ ਹੈ। ਯਥਾ:- ਨਾਮਾ ਛੀਬਾ ਕਬੀਰੁ ਜੁੋਲਾਹਾ; ਪੂਰੇ ਗੁਰ ਤੇ ਗਤਿ ਪਾਈ॥ ਬ੍ਰਹਮ ਕੇ ਬੇਤੇ.ਸਬਦੁ ਪਛਾਣਹਿ; ਹਉਮੈ ਜਾਤਿ ਗਵਾਈ॥ ਸੁਰਿ ਨਰ ਤਿਨ ਕੀ ਬਾਣੀ ਗਾਵਹਿ; ਕੋਇ ਨ ਮੇਟੈ ਭਾਈ॥

ਸਮਦਰਸੀ; ਏਕ ਦ੍ਰਿਸਟੇਤਾ॥ ਪਰਮਪੂਜਨੀਕ ਅਸੰਖ ਨਿਰਮਲ ਨਿਰਭਉ ਨਿਰਵੈਰੁ ਪ੍ਰਕਾਸ਼ ਹੀ ਪ੍ਰਕਾਸ਼, ਸੱਚ ਸਰੂਪ ਪੂਰਨ ਵਿਆਪਕ ਇੱਕ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਸੁੱਚੇ ਸੱਚੇ ਚਰਨ-ਕਮਲਾਂ'ਚ, ਸਦਾ ਵਿਸਮਾਦ ਲੀਣ, ਧੰਨ ਸ੍ਰੀ ਬਾਬੇ ਘਨਈਏ ਜੀ ਵਾਂਗ, ਦੁਸ਼ਮਣ ਮਿੱਤ੍ਰ ਸਾਰਿਆਂ 'ਚ (ਸਮਦਰਸੀ) (ਸਮ+ਦਰਸੀ) (ਸਮ) ਬਰਾਬਰ, ਇੱਕ ਅੱਖ ਨਾਲ(ਦਰਸੀ) ਦੇਖਣ ਵਾਲੇ, ਸਭ'ਚ, ਸਰਬ ਵਿਆਪੀ ਮਹਾਂ ਵਿਸਮਾਦ ਅਜਪਾ ਜਾਪ, ਸਰਗੁਨ ਨਿਰਗੁਨ ਨਿਰੰਕਾਰ; ਸੁੰਨ ਸਮਾਧੀ ਆਪਿ॥ ਆਪਨ ਕੀਆ ਨਾਨਕਾ; ਆਪੇ ਹੀ ਫਿਰਿ ਜਾਪਿ॥ ੧॥ (ਏਕ) ਇੱਕ ਬ੍ਰਹਮ ਜੀ ਨੂੰ(ਦ੍ਰਿਸਟੇਤਾ) ਦੇਖਦੇ ਹਨ। ਯਥਾ:- ਕਈ ਕੋਟਿ; ਤਤ ਕੇ ਬੇਤੇ॥ ਸਦਾ ਨਿਹਾਰਹਿ; ਏਕੋ ਨੇਤ੍ਰੇ॥ ਵੈਰ ਅਹੰ ਭਾਵ ਸਮੂਹ ਔਗੁਣ ਅੰਦਰੋਂ ਖ਼ਤਮ ਹੋ ਚੁੱਕੇ ਹਨ। ਯਥਾ:- ਜੋ ਪ੍ਰਭ ਕੀਨੋ.ਸੋ ਭਲ ਮਾਨਿਓ; ਏਹ ਸੁਮਤਿ.ਸਾਧੂ ਤੇ ਪਾਈ॥ ੨॥ ਸਭ ਮਹਿ ਰਵਿ ਰਹਿਆ ਪ੍ਰਭੁ ਏਕੈ; ਪੇਖਿ ਪੇਖਿ ਨਾਨਕ ਬਿਗਸਾਈ॥ ੩॥ ੮॥) ਰਾਗੁ ਗੋਂਡ ਮਹਲਾ ੫ ਚਉਪਦੇ ਘਰੁ ੧ ੧ੴ ਸਤਿਗੁਰ ਪ੍ਰਸਾਦਿ॥ ਸਭੁ ਕਰਤਾ; ਸਭੁ ਭੁਗਤਾ॥ ੧॥ ਰਹਾਉ॥ ਸੁਨਤੋ ਕਰਤਾ; ਪੇਖਤ ਕਰਤਾ॥ ਅਦ੍ਰਿਸਟੋ ਕਰਤਾ; ਦ੍ਰਿਸਟੋ ਕਰਤਾ॥ ਓਪਤਿ ਕਰਤਾ; ਪਰਲਉ ਕਰਤਾ॥ ਬਿਆਪਤ ਕਰਤਾ; ਅਲਿਪਤੋ ਕਰਤਾ॥ ੧॥ ਬਕਤੋ ਕਰਤਾ; ਬੂਝਤ ਕਰਤਾ॥ ਆਵਤੁ ਕਰਤਾ; ਜਾਤੁ ਭੀ ਕਰਤਾ॥ ਨਿਰਗੁਨ ਕਰਤਾ; ਸਰਗੁਨ ਕਰਤਾ॥ ਗੁਰਪ੍ਰਸਾਦਿ; ਨਾਨਕ ਸਮਦ੍ਰਿਸਟਾ॥ ੨॥ ੧॥

ਇਹ ਫਲ; ਤਿਸੁ ਜਨ ਕੈ ਮੁਖਿ ਭਨੇ॥ ਗੁਰ ਨਾਨਕ ਨਾਮ ਬਚਨ; ਮਨਿ ਸੁਨੇ॥ ੬॥ ਵਾਹਿਗੁਰੂ ਮਹੱਲਾ ਪੰਜਵਾਂ ਜੀ ਫ਼ੁਰਮਾਉਂਦੇ ਹਨ:- ਪਰਮਪੂਜਨੀਕ ਸੱਚੇ ਸਤਿਗੁਰੂ ਗੁਰ ਨਾਨਕ ਦੇਵ ਸਾਹਿਬ ਜੀ ਦਾ ਸ਼ੁਭ ਸੱਚਾ ਸਰਬ ਵਿਆਪੀ ਮਹਾਂ ਵਿਸਮਾਦ ਅਜਪਾ ਜਾਪ ਵਾਹਿਗੁਰੂ ਨਾਮ ਗੁਰਬਾਣੀ, ਗੁਰਮਤਿ ਬਚਨ, ਜਿਸ ਪ੍ਰੇਮੀ ਜੀ ਨੇ ਮਨਿ ਅਤੇ ਕੋਟਿ ਕਰਨ.ਦੀਜਹਿ ਪ੍ਰਭ ਪ੍ਰੀਤਮ; ਹਰਿ ਗੁਣ ਸੁਣੀਅਹਿ ਅਬਿਨਾਸੀ ਰਾਮ॥ ਅਨੁਸਾਰ ਰੋਮ ੨ ਦੇ ਕੰਨਾਂ ਨਾਲ, ਪੂਰਨ ਸ਼ਰਧਾ ਦ੍ਰਿੜਤਾ ਪ੍ਰਪੱਕਤਾ ਵਿਸ਼ਵਾਸ਼

ਸਹਿਤ ਸੁਨੇ ਹਨ, ਇਹ ਜੋ ਫਲ ਉਪ੍ਰੋਕਤ ਪਉੜੀ'ਚ ਫ਼ੁਰਮਾਏ ਹਨ, ਤਿਸੁ(ਜਨ) ਪਿਆਰੇ ਖ਼ਾਲਸੇ ਜੀ(ਕੈ) ਦੇ ਮੁਖਿ ਤੋਂ(ਭਨੇ) ਉਚਾਰੇ ਵਰ ਅੱਗੇ ਪ੍ਰਾਪਤ ਹੁੰਦੇ ਹਨ। ਜਿਵੇਂ ਪਰਮਪੂਜਨੀਕ ਬਾਬੇ ਬੁੱਢੇ ਸਾਹਿਬ ਜੀ ਨੇ ਜਗਤ ਮਾਤਾ ਗੰਗਾ ਜੀ ਨੂੰ, ਪਰਮਪੂਜਨੀਕ ਸੱਚੇ ਸਤਿਗੁਰੂ ਮਹੱਲੇ ਛੇਵੇਂ ਜੀ ਦੇ ਅਵਤਾਰ ਧਾਰਨ ਬਾਰੇ ਸ਼ੁਭ ਸੱਚੇ ਵਰ ਬਖ਼ਸ਼ੇ ਜੀ॥ ੬॥

ਇਹੁ ਨਿਧਾਨੁ; ਜਪੈ ਮਨਿ ਕੋਇ॥ ਗੁਰੂ ਸੰਗਤ ਜੀ'ਚ ਸਦਾ ਲਈ ਰਹਿੰਦਿਆਂ, ਜਾਪ ਸੇਵਾ ਕਰਨੇ ਕਰਾਉਣੇ ਕਰਕੇ, ਕੋਟਿ ਅਪਰਾਧ ਦੀ ਨਵਿਰਤੀ ਦੱਸ ਕੇ, ਗੁਰਸੰਗਤ ਜੀ'ਚ ਰਹਿਣ ਦੀ ਮਹਾਨ ਮਹਾਨਤਾ ਫੁਰਮਾ ਰਹੇ ਹਨ:- ਆਪ ਗੁਆ ਕੇ ਸੇਵਾ ਕਰਦਿਆਂ, ਸਰਬ ਵਿਆਪੀ ਮਹਾਂ ਵਿਸਮਾਦ ਅਨਤ ਕਲਾਵਾਨ ਸਤ ਸੰਤੋਖ ਦਇਆ ਧਰਮ ਵੀਚਾਰ, ਨਿਮ੍ਰਤਾ ਭਾਉ-ਭਗਤੀ ਧੀਰਜ ਸਹਿਨਸ਼ੀਲਤਾ, ਖਿਮਾ ਜਤ ਬ੍ਰਹਮਵਿੱਦਿਆ, ਨਿਰਗੁਨ ਸਰਗੁਨ ਦੀ ਏਕਤਾ ਸਹਿਤ ਪੂਰਨ ਬ੍ਰਹਮਗਿਆਨ ਆਦਿ ਅਨੰਤ ਸ਼ੁਭ ਸੱਚੇ ਗੁਣਾਂ ਦੇ ਇਹੁ(ਨਿਧਾਨੁ) ਖ਼ਜ਼ਾਨੇ, ਅਕਾਲੀ ਬਾਣੀ ਜੀ ਨੂੰ(ਕੋਇ) ਕੋਈ ਪ੍ਰੇਮੀ, ਗੁਰਸੰਗਤ ਜੀ'ਚ ਰਹਿ ਕੇ, ਆਪ ਗੁਆ ਕੇ ਹਰ ਸਮੇਂ ਗੁਰ ਸੇਵਾ ਕਰਦਿਆਂ ਕਰਾਉਂਦਿਆਂ, ਮਨਿ ਰੋਮ ੨ ਕਰਕੇ ਹਰ ਸਮੇਂ(ਜਪੈ) ਜਪੇ ਜਪਾਵੇ, (ਮਨਿ) ਮੰਨਣ ਕਰੇ।

ਸਭ ਜੁਗ ਮਹਿ; ਤਾ ਕੀ ਗਤਿ ਹੋਇ॥ {ਸਤਿਜੁੱਗ'ਚ ਜੋਗ ਕਮਾਉਂਦੇ ਸਨ, ਤ੍ਰੇਤੇ'ਚ ਜੱਗ ਕਰਦੇ ਸਨ, ਦੁਆਪਰ'ਚ ਦੇਵਤਿਆਂ ਦਾ ਪੂਜਣ ਕਰਦੇ ਸਨ। ਵਾਹਿਗੁਰੂ ਸ੍ਰੀ ਗੁਰੂ ਗੁਰ ਨਾਨਕ ਦੇਵ ਸਾਹਿਬ ਜੀ ਨੇ, ਚੌਹਾਂ ਜੁੱਗਾਂ ਦੇ ਸਰਾਪੇ ਕਲੰਕੀ ਜੀਆਂ ਨੂੰ ਬਖਸ਼ ਕੇ, ਨਾਮ ਖਜ਼ਾਨਾ ਬਖਸ਼ਣ ਦਾ ਮਹਾਨ ਪਰਉਪਕਾਰ ਕੀਤਾ ਹੈ। ਯਥਾ:- ਸਤਿਗੁਰ ਕੀਨੋ ਪਰਉਪਕਾਰੁ॥ ਕਾਢਿ ਲੀਨ; ਸਾਗਰ ਸੰਸਾਰ॥ } ਜਿਹੜਾ ਪ੍ਰੇਮੀ ਇਸ ਨਾਮੁ ਖਜ਼ਾਨੇ ਨੂੰ ਜਪੇ ਜਪਾਵੇਗਾ, ਸਭ ਜੁਗ(ਮਹਿ) 'ਚ(ਤਾ) ਤਿਸ ਗੁਰਮੁਖਿ ਪਿਆਰੇ ਜੀ ਕੀ(ਗਤਿ) ਕਲਿਆਣ ਹੋਇ ਹੈ। ਵਾ ਇਸ ਨਾਮ ਖਜ਼ਾਨੇ ਦੁਆਰਾ ਸਭ ਜੁਗ(ਮਹਿ) 'ਚ(ਤਾ) ਤਿਸ ਸਰਬ ਵਿਆਪੀ ਵਿਸਮਾਦ ਅਜਪਾ ਜਾਪ ਅਨਤਕਲਾਵਾਨ ਪ੍ਰਕਾਸ਼ ਸਰੂਪ ਬ੍ਰਹਮ ਜੀ ਕੀ(ਗਤਿ) ਪ੍ਰਾਪਤੀ (ਹੋਇ) ਹੋਵੇਗੀ। ਵਾ ਸਭ ਜੁਗ(ਮਹਿ) 'ਚ(ਤਾ) ਤਿਸ ਨਾਮ ਖਜ਼ਾਨੇ(ਕੀ) ਦੀ(ਗਤਿ) ਪ੍ਰਾਪਤੀ ਹੋਇ ਹੈ। ਯਥਾ:- ਸਭ ਜੁਗ ਮਹਿ; ਨਾਮੁ ਊਤਮੁ ਹੋਈ॥ ਗੁਰਮੁਖਿ ਵਿਰਲਾ; ਬੂਝੈ ਕੋਈ॥) ਸਚੁ.ਪੁਰਾਣਾ ਨਾ ਥੀਐ; ਨਾਮੁ.ਨ ਮੈਲਾ ਹੋਇ॥ ਗੁਰ ਕੈ ਭਾਣੇ ਜੇ ਚਲੈ; ਬਹੁੜਿ ਨ ਆਵਣੁ ਹੋਇ॥ ਨਾਨਕ ਨਾਮਿ ਵਿਸਾਰਿਐ; ਆਵਣ ਜਾਣਾ ਦੋਇ॥ ੨॥) ਹਰਿ ਜੁਗਹ ਜੁਗੋ.ਜੁਗ ਜੁਗਹ ਜੁਗੋ; ਸਦ ਪੀੜੀ ਗੁਰੂ ਚਲੰਦੀ॥ ਜੁਗਿ ਜੁਗਿ ਪੀੜੀ ਚਲੈ.ਸਤਿਗੁਰ ਕੀ; ਜਿਨੀ ਗੁਰਮੁਖਿ ਨਾਮੁ ਧਿਆਇਆ॥) ਨਾਨਕ.ਜੁਗਿ ਜੁਗਿ; ਗੁਰ ਗੋਪਾਲਾ॥) ਅਬਿਨਾਸੀ ਪ੍ਰਭਿ ਖੇਲੁ ਰਚਾਇਆ; ਗੁਰਮੁਖਿ ਸੋਝੀ ਹੋਈ॥ ਨਾਨਕ.ਸਭਿ ਜੁਗ ਆਪੇ ਵਰਤੈ; ਦੂਜਾ ਅਵਰੁ ਨ ਕੋਈ॥

ਗੁਣ ਗੋਬਿੰਦ; ਨਾਮ ਧੁਨਿ ਬਾਣੀ॥ ਸਿਮ੍ਰਿਤਿ ਸਾਸਤ੍ਰ; ਬੇਦ ਬਖਾਣੀ॥ ਪਰਮਪੂਜਨੀਕ ਪੂਰੇ ਸਤਿਗੁਰੂ ਸਾਹਿਬਾਨ ਜੀ ਦੇ ਬਖ਼ਸ਼ੇ, ਇਸ ਸਰਬ ਵਿਆਪੀ ਵਿਸਮਾਦ ਸੱਚੇ ਨਾਮੁ ਖਜ਼ਾਨੇ'ਚ, (ਗੋਬਿੰਦ) ਸਰਬ ਵਿਆਪੀ ਵਿਸਮਾਦ ਅਨਤਕਲਾਵਾਨ ਪ੍ਰਕਾਸ਼ ਅਜਪਾ ਜਾਪ ਨਿਰੰਕਾਰ ਜੀ ਦੇ,

ਸਰਬ ਵਿਆਪੀ ਵਿਸਮਾਦ ਅਨਤਕਲਾਵਾਨ ਸਤ ਸੰਤੋਖ ਦਇਆ ਧਰਮ ਵੀਚਾਰ, ਨਿਮ੍ਰਤਾ ਭਾਉ-ਭਗਤੀ ਸਹਿਨਸ਼ੀਲਤਾ, ਖਿਮਾ ਧੀਰਜ ਜਤ ਬ੍ਰਹਮਵਿੱਦਿਆ, ਸਰਬ ਵਿਆਪੀ ਵਿਸਮਾਦ ਅਜਪਾ ਜਾਪ ਨਿਰਗੁਨ ਸਰਗੁਨ ਦੀ ਏਕਤਾ ਪੂਰਨ ਬ੍ਰਹਮਗਿਆਨ ਆਦਿ ਅਨੰਤ ਸ਼ੁਭ ਸੱਚੇ(ਗੁਣ) ਗੁਣਾਂ ਸਹਿਤ, ਪਰਮਪਵਿੱਤ੍ਰ ਸ਼ੁਭ ਸੱਚੇ ਨਾਮ ਅਕਾਲੀ ਗੁਰੂ ਬਾਣੀ ਜੀ ਦੀ ਮਹਿਮਾ ਦੀ(ਧੁਨਿ) ਗੂੰਜ, ਕਈ ਕੋਟਿ; ਬੇਦ ਪੁਰਾਨ ਸਿਮ੍ਰਿਤਿ ਅਰੁ ਸਾਸਤ॥ ਅਨੁਸਾਰ ਅਣਗਿਣਤ(ਸਿਮ੍ਰਿਤਿ) ਸਿੰਮ੍ਰਿਤੀਆਂ, (ਸਾਸਤ੍ਰ) ਸਾਸਤ੍ਰਾਂ(ਬੇਦ) ਬੇਦਾਂ ਨੇ ਭੀ(ਬਖਾਣੀ) ਕਹੀ ਹੈ। ਯਥਾ:- ਸਿਮ੍ਰਿਤਿ ਬੇਦ ਪੁਰਾਣ; ਪੁਕਾਰਨਿ ਪੋਥੀਆ॥ ਨਾਮ ਬਿਨਾ ਸਭਿ ਕੂੜੁ; ਗਾਲ੍ਹੀ ਹੋਛੀਆ॥)

ਵਾ ਦਾਸਨ ਦਾਸ ਨੇ ਜੋ ਗੋਬਿੰਦ ਜੀ ਦੇ ਅਨੰਤ ਸ਼ੁਭ ਸੱਚੇ(ਗੁਣ) ਗੁਣਾਂ ਸਹਿਤ, ਪਰਮਪਵਿੱਤ੍ਰ ਸ਼ੁਭ ਸੱਚੇ ਨਾਮ ਅਕਾਲੀ ਗੁਰੂ ਬਾਣੀ ਜੀ ਦੀ ਮਹਿਮਾ ਦੀ(ਧੁਨਿ) ਗੂੰਜ, (ਬਖਾਣੀ) ਕਹੀ ਹੈ, ਇਹੋ ਹੀ ਸਿਮ੍ਰਿਤਿ ਸਾਸਤ੍ਰ; ਬੇਦ ਪੜ੍ਹਨੇ ਵੀਚਾਰਨੇ ਹਨ। ਸੋਈ ਸਾਸਤੁ ਸਉਣੁ ਸੋਇ; ਜਿਤੁ ਜਪੀਐ ਹਰਿ ਨਾਉ॥ ਅਨੁਸਾਰ ਸ਼ਾਸਤ੍ਰਾਂ ਜੋਤਿਸ਼ ਗ੍ਰੰਥਾਂ ਦਾ ਪੜ੍ਹਨਾ ਏਹੀ ਹੈ, ਜੋ ਅੱਠੇ ਪਹਰ ਲਗਾਤਾਰ ਵਾਹਿਗੁਰੂ ੨ ਜੀ ਜਪਣੇ ਹਨ। ਸਤਿਗੁਰੂ ਸਾਹਿਬਾਨ ਜੀ, ਅਨਤਕਲਾਵਾਨ ਵਿਸਮਾਦ ਅਦੁਤੀ ਗੁਰੂ ਪ੍ਰੇਮਾ-ਭਗਤੀ ਸਹਿਤ, ਵਾਹਿਗੁਰੂ ੨ ਜਪਣ ਜਪਾਉਣ ਦੀ ਮਹਾਨ ਮਹਾਨਤਾ ਜਣਾ ਰਹੇ ਹਨ। ਵਾਹਿਗੁਰੂ ਸਿਮਰਨ ਦੁਆਰਾ, ਅਜਪਾ ਜਾਪ ਵਿਆਪਕ ਬ੍ਰਹਮ 'ਚ, ਐਸੀ ਵਿਸਮਾਦ ਲੀਨਤਾ ਹੈ, ਸੁਨੀਐ ਅਵਰ.ਅਵਰ ਬਿਧਿ ਬੁਝੀਐ; ਬਕਨ ਕਥਨ ਰਹਤਾ॥ ਅਨੁਸਾਰ ਬੇਦ ਸਾਸਤ੍ਰ ਪੜ੍ਹਨ ਦੀ ਲੋੜ ਨਹੀਂ। ਯਥਾ:- ਜਹ ਸਰਬ ਕਲਾ; ਆਪਹਿ ਪਰਬੀਨ॥ ਤਹ ਬੇਦ ਕਤੇਬ; ਕਹਾ ਕੋਊ ਚੀਨ॥) ਹਰਿ ਮੇਰਾ ਸਿਮ੍ਰਿਤਿ.ਹਰਿ ਮੇਰਾ ਸਾਸਤ੍ਰ; ਹਰਿ ਮੇਰਾ ਬੰਧਪੁ.ਹਰਿ ਮੇਰਾ ਭਾਈ॥ ਹਰਿ ਕੀ ਮੈ ਭੂਖ ਲਾਗੈ, ਹਰਿ ਨਾਮਿ ਮੇਰਾ ਮਨੁ ਤ੍ਰਿਪਤੈ; ਹਰਿ ਮੇਰਾ ਸਾਕੁ.ਅੰਤਿ ਹੋਇ ਸਖਾਈ॥) ਬਹੁ ਸਾਸਤ੍ਰ ਬਹੁ ਸਿਮ੍ਰਿਤੀ; ਪੇਖੇ ਸਰਬ ਢਢੋਲਿ॥ ਪੂਜਸਿ ਨਾਹੀ.ਹਰਿ ਹਰੇ; ਨਾਨਕ ਨਾਮ ਅਮੋਲ॥) ਜਾਪ ਤਾਪ ਕੋਟਿ ਲਖ ਪੂਜਾ; ਹਰਿ ਸਿਮਰਣ ਤੁਲਿ.ਨ ਲਾਇਣ॥)

ਸਗਲ ਮਤਾਂਤ; ਕੇਵਲ ਹਰਿ ਨਾਮ॥ ਗੋਬਿੰਦ ਭਗਤ ਕੈ; ਮਨਿ ਬਿਸ੍ਰਾਮ॥ (ਸਗਲ) ਸਾਰੇ (ਮਤਾਂਤ) ਮੱਤਾਂ ਦਾ ਸਿਧਾਂਤ ਭੀ(ਕੇਵਲ) ਨਿਰੋਲ, (ਹਰਿ) ਸਰਬ ਵਿਆਪੀ ਮਹਾਂ ਵਿਸਮਾਦ ਅਜਪਾ ਜਾਪ ਵਾਹਿਗੁਰੂ ਗੁਰੂ ਪ੍ਰਮੇਸਰ ਜੀ ਦਾ ਸ਼ੁਭ ਸੱਚਾ ਨਾਮ ਜਪਣਾ ਜਪਾਉਣਾ, ਦਿਲ ਰੋਮ ੨'ਚ ਵਸਾਉਣਾ ਨਮਸਕਾਰਨਾ ਹੈ। ਹਰਿ ਨਾਮ ਜੀ ਦਾ(ਬਿਸ੍ਰਾਮ) ਟਿਕਾਅ, (ਗੋਬਿੰਦ) ਵਾਹਿਗੁਰੂ ਸਤਿਗੁਰੂ ਸਾਹਿਬਾਨ ਜੀ ਦੇ ਪ੍ਰੇਮੀ ਗੁਰਸੇਵਕ ਭਗਤ ਜੀ(ਕੈ) ਦੇ ਮਨਿ 'ਚ ਹੁੰਦਾ ਹੈ, ਭਾਵ ਹਰਿ ਨਾਮ ਦੀ ਅੰਦਰ ਬਾਹਰ ਸਾਖਿਆਤਤਾ ਹੁੰਦੀ ਹੈ। ਯਥਾ:- ਸੁਖਮਨੀ; ਸੁਖ ਅੰਮ੍ਰਿਤ ਪ੍ਰਭ ਨਾਮੁ॥ ਭਗਤ ਜਨਾ ਕੈ; ਮਨਿ ਬਿਸ੍ਰਾਮ॥) ਨਾਮੁ ਨਿਧਾਨੁ ਅਪਾਰੁ; ਭਗਤਾ ਮਨਿ ਵਸੈ॥ {ਨਿੱਕੀ ਜਿਹੀ ਚੀਜ਼ ਡੱਬੀ'ਚ ਪਾਉਣ ਵਾਂਗ, ਨਾਮ ਜੀ ਇੱਕ ਦੇਸੀ ਨਹੀਂ। ਨਾਮ ਕੇ ਧਾਰੇ; ਸਗਲੇ ਜੰਤ॥ ਨਾਮ ਕੇ ਧਾਰੇ; ਖੰਡ ਬ੍ਰਹਮੰਡ॥ ਨਾਮ ਕੇ ਧਾਰੇ; ਸਿਮ੍ਰਿਤਿ ਬੇਦ ਪੁਰਾਨ॥ ਨਾਮ ਕੇ ਧਾਰੇ; ਸੁਨਨ ਗਿਆਨ ਧਿਆਨ॥ ਨਾਮ

ਕੇ ਧਾਰੇ; ਆਗਾਸ ਪਾਤਾਲ॥ ਨਾਮ ਕੇ ਧਾਰੇ; ਸਗਲ ਆਕਾਰ॥ ਨਾਮ ਕੇ ਧਾਰੇ; ਪੁਰੀਆ ਸਭ ਭਵਨ॥ ਨਾਮ ਕੈ ਸੰਗਿ ਉਧਰੇ; ਸੁਨਿ ਸ੍ਰਵਨ॥ ਕਰਿ ਕਿਰਪਾ ਜਿਸੁ; ਆਪਨੈ ਨਾਮਿ ਲਾਏ॥ ਨਾਨਕ ਚਉਥੇ ਪਦ ਮਹਿ; ਸੋ ਜਨੁ ਗਤਿ ਪਾਏ॥ ੫॥ ਅਨੁਸਾਰ ਅਨੰਤ ਬ੍ਰਹਮੰਡ ਦੇ ਪਸਾਰੇ, ਨਾਮ ਜੀ'ਚ ਟਿਕੇ ਹੋਏ ਹਨ, ਅਨੰਤ ਬ੍ਰਹਮੰਡ'ਚ, ਨਾਮ ਜੀ ਵਿਆਪਕ ਹਨ, ਇਸ ਲਈ ਭਗਤ ਜੀ ਦੇ ਅੰਦਰ, ਬਾਹਰ ਅਨੰਤ ਬ੍ਰਹਮੰਡ ਦੇ ਪਸਾਰੇ ਅੰਦਰ, ਨਾਮ ਜੀ ਸਾਖਿਆਤ ਹੋ ਰਹੇ ਹਨ। ਸੋ ਨਾਮ ਜੀ ਦਾ ਅੰਦਰ ਵਸਣਾ ਬਹੁਤ ਵੱਡੀ ਗੱਲ ਹੈ। }ਵਾ ਗੋਬਿੰਦ ਜੀ(ਕੈ) ਦੇ ਮਨਿ'ਚ, ਭਗਤ(ਬਿਸ੍ਰਾਮ) ਵਸਦੇ ਹਨ। ਵਾ ਗੋਬਿੰਦ ਜੀ(ਕੈ) ਦੇ ਭਗਤ ਜੀ ਦੇ ਮਨਿ ਦਾ(ਬਿਸ੍ਰਾਮ) ਟਿਕਾਅ, ਹਰਿ ਨਾਮ ਖਜ਼ਾਨੇ ਜੀ ਹੀ ਹਨ।

ਕੋਟਿ ਅਪ੍ਰਾਧ; ਸਾਧ ਸੰਗਿ ਮਿਟੈ॥) ਸਾਧ ਰੂਪ; ਅਪਨਾ ਤਨੁ ਧਾਰਿਆ॥ ਅਨੁਸਾਰ(ਸਾਧ) ਵਾਹਿਗੁਰੂ ਮਹੱਲਾ ਪਹਿਲਾ ਜੀ, (ਸਾਧ) ਅਸੰਖ ਨੂਰ ਪ੍ਰਕਾਸ਼ ਅਨਤ ਕਲਾਵਾਨ ਵਾਹਿਗੁਰੂ ਜੀ'ਚ ਲੀਣ ਸ੍ਰੇਸ਼ਟ ਗੁਰ ਭਗਤ ਜੀ, (ਸਾਧ) ਨਿਰਗੁਨ ਬ੍ਰਹਮ ਜੀ ਸੰਗਿ ਮਿਲ ਕੇ, ਵਾ (ਸਾਧਸੰਗਿ) ਸਤਿਸੰਗਤ ਜੀ 'ਚ (ਕੋਟਿ) ਕ੍ਰੋੜਾਂ(ਅਪ੍ਰਾਧ) ਮਹਾਂ ਪਾਪ ਵਿਕਾਰ ਔਗੁਣ(ਮਿਟੈ) ਮਿਟਦੇ ਹਨ।

ਸੰਤ ਕ੍ਰਿਪਾ ਤੇ; ਜਮ ਤੇ ਛੁਟੈ॥) ਸਭ ਮੋਹੀ.ਦੇਖਿ ਦਰਸਨੁ ਗੁਰ ਸੰਤ; ਕਿਨੈ.ਆਢੁ ਨ ਦਾਮੁ ਲਇਆ॥) ਭਾਗੁ ਹੋਆ; ਗੁਰਿ ਸੰਤੁ ਮਿਲਾਇਆ॥ ਅਨੁਸਾਰ(ਸੰਤ) ਗੁਰੂ ਜੀ, ਭਗਤ ਮਹਾਂਪੁਰਸ਼ ਦੀ ਕ੍ਰਿਪਾ ਹੋਣ.ਤੇ.ਜੀਵ ਜਮ ਤੇ(ਛੁਟੈ) ਛੁੱਟਦਾ ਹੈ।

ਜਾ ਕੈ ਮਸਤਕਿ; ਕਰਮ ਪ੍ਰਭਿ ਪਾਏ॥ ਸਾਧ ਸਰਣਿ; ਨਾਨਕ.ਤੇ ਆਏ॥ ੭॥ {ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਉੱਬਲਦੀ ਦੇਗ'ਚ ਬੈਠ ਕੇ ਆਪ ਗੁਰਬਾਣੀ ਕਮਾ ਰਹੇ ਹਨ। ਆਪ ਜੀ ਨੂੰ ਧੰਨ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਸੱਚੀ ਸਰਬ ਵਿਆਪੀ ਚਰਨ ਸ਼ਰਣ ਰਹਿਣ ਦਾ ਰਸ ਆਇਆ ਹੈ। ਗੁਰੂ ਜੀ ਅਕਹਿ ਅਸਹਿ ਕਸ਼ਟਾਂ'ਚੋਂ ਲੰਘਦਿਆਂ, ਮਨ ਰੋਮ ੨ ਕਰਕੇ, ਧੰਨ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ ਸੱਚੇ ਚਰਣ ਕਮਲਾਂ ਦੀ ਸਰਬ ਵਿਆਪੀ ਮਹਾਂ ਵਿਸਮਾਦ ਸੱਚੀ ਸ਼ਰਨ'ਚ ਰਹੇ। ਸ਼ਰਨ ਇੱਕ ਦੇਸੀ ਨਹੀਂ, ਸਰਬ ਵਿਆਪੀ ਜੀ ਦੀ ਪਰਮਪਵਿੱਤ੍ਰ ਸਰਬ ਵਿਆਪੀ ਸੱਚੀ ਸ਼ਰਨ'ਚ ਰਹਿਣ ਨਾਲ, ਮਹਾਂ ਪਾਪਾਂ ਵਿਕਾਰਾਂ ਜਮਾਂ ਸਮੂਹ ਔਗੁਣਾਂ ਤੋਂ ਰੱਖਿਆ ਹੁੰਦੀ ਹੈ। }ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਰੂਪ ਮਹੱਲਾ ਪੰਜਵਾਂ ਜੀ ਫ਼ੁਰਮਾਉਂਦੇ ਹਨ:- (ਪ੍ਰਭਿ) ਵਾਹਿਗੁਰੂ ਗੁਰੂ ਪ੍ਰਮੇਸਰ ਜੀ ਨੇ(ਜਾ) ਜਿਸ ਪਿਆਰੇ ਸੇਵਕ(ਕੈ) ਦੇ ਮਸਤਕਿ 'ਤੇ(ਮਸਤਕਿ) ਸ਼੍ਰੋਮਣੀ(ਕਰਮ) ਭਾਗ ਪਾਏ ਹਨ, (ਤੇ) ਉਹ ਪਿਆਰੇ ਨਾਮ ਖਜ਼ਾਨੇ ਦੀ ਪ੍ਰਾਪਤੀ ਲਈ(ਸਾਧ) ਵਾਹਿਗੁਰੂ ਮਹੱਲੇ ਪਹਿਲੇ ਜੀ ਦੀ ਪਰਮਪਵਿੱਤ੍ਰ ਸੱਚੀ ਸੁੱਚੀ ਉੱਚੀ ਸਰਬ ਵਿਆਪੀ ਮਹਾਂ ਵਿਸਮਾਦ ਸਰਣਿ ਆਏ ਹਨ॥ ੭॥ ਯਥਾ:- ਸਰਣਿ ਪਏ ਪ੍ਰਭ ਆਪਣੇ; ਗੁਰੁ ਹੋਆ ਕਿਰਪਾਲੁ॥

ਜਿਸੁ ਮਨਿ ਬਸੈ; ਸੁਨੈ ਲਾਇ ਪ੍ਰੀਤਿ॥ ਤਿਸੁ ਜਨ ਆਵੈ; ਹਰਿ ਪ੍ਰਭੁ ਚੀਤਿ॥ ਗੁਰ ਚਰਨ-

ਕਵਲਾਂ ਦੀ ਸਰਬ ਵਿਆਪੀ ਸੱਚੀ ਸ਼ਰਨ ਰਹਿਣ ਵਾਲੇ, ਜਿਸੁ ਗੁਰਮੁਖਿ ਪਿਆਰੇ ਜੀ ਦਾ ਮਨਿ, ਸਤਿਗੁਰੂ ਮਹੱਲੇ ਪਹਿਲੇ ਜੀ ਦੇ ਸਰਬ ਵਿਆਪੀ ਚਰਨ ਕਮਲਾਂ'ਚ(ਬਸੈ) ਵਸਦਾ ਹੈ। ਵਾ ਜਿਸੁ ਗੁਰਮੁਖਿ ਪਿਆਰੇ ਜੀ ਦੇ ਮਨਿ'ਚ, ਹਰਿ ਨਾਮ ਖਜ਼ਾਨਾ ਜੀ(ਬਸੈ) ਵਸਦੇ ਹਨ। ਉਹ ਗੁਰੂ ਜੀ ਤੋਂ ਅੰਮ੍ਰਿਤ ਰੂਪ ਗੁਰੂ ਇਤਿਹਾਸ ਕਥਾ ਕੀਰਤਨ ਗੁਰਬਾਣੀ, ਸਤਿ ਧਰਮ ਦਾ ਸਰਬ ਵਿਆਪੀ ਵਿਸਮਾਦ ਸ਼ੁਭ ਸੱਚਾ ਉਪਦੇਸ਼, ਪ੍ਰੀਤਿ ਲਾਇ ਕੇ, ਕੋਟਿ ਕਰਨ.ਦੀਜਹਿ ਪ੍ਰਭ ਪ੍ਰੀਤਮ; ਹਰਿ ਗੁਣ ਸੁਣੀਅਹਿ ਅਬਿਨਾਸੀ ਰਾਮ॥ ਅਨੁਸਾਰ ਲੂੰ ੨ ਦੇ ਕੰਨਾਂ ਦੁਆਰਾ, ਪੂਰਨ ਸ਼ਰਧਾ ਵਿਸ਼ਵਾਸ਼ ਸਹਿਤ(ਸੁਨੈ) ਸੁਣਦੇ ਹਨ। ਤਿਸੁ ਗੁਰੂ(ਜਨ) ਪਿਆਰੇ ਭਗਤ ਗੁਰਸੇਵਕ ਜੀ ਨੂੰ, (ਹਰਿ) ਸਭ ਨੂੰ ਹਰਾ ਭਰਾ ਕਰਨ ਵਾਲੇ(ਪ੍ਰਭੁ) ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ੧ੳੰ ਤੋਂ; ਅਠਾਰਹ ਦਸ ਬੀਸ॥ ਤੱਕ, ਸਤਿਗੁਰੂ ਗ੍ਰੰਥ ਸਾਹਿਬ ਜੀ, ਪਰਮਪਵਿੱਤ੍ਰ ਗੁਰੂ ਇਤਿਹਾਸ ਜੀ (ਚੀਤਿ) ਚੇਤੇ(ਆਵੈ) ਆਉਂਦੇ ਹਨ। ਵਾ ਤਿਸੁ ਜਨ ਜੀ ਦੇ ਦਰਸ਼ਨ ਕਰਕੇ, ਹਰਿ ਪ੍ਰਭੁ ਜੀ ਚੀਤਿ 'ਚ(ਆਵੈ) ਆਉਂਦੇ ਹਨ। ਯਥਾ:- ਆਵੈ ਸਾਹਿਬੁ ਚਿਤਿ; ਤੇਰਿਆ ਭਗਤਾ ਡਿਠਿਆ॥ ਮਨ ਕੀ ਕਟੀਐ ਮੈਲੁ; ਸਾਧਸੰਗਿ ਵੁਠਿਆ॥

ਜਨਮ ਮਰਨ; ਤਾ ਕਾ ਦੂਖੁ ਨਿਵਾਰੈ॥ ਸ੍ਰਬ ਵਿਆਪੀ ਮਹਾਂ ਵਿਸਮਾਦ ਸ਼ੁਭ ਸੱਚੀ ਗੁਰਸ਼ਰਣ ਆਉਣ ਦਾ ਇਹ ਅਟੋਟ ਫ਼ਲ ਹੁੰਦਾ ਹੈ, ਕਿ ਗੁਰੂ ਜੀ ਨਾਮ ਖਜ਼ਾਨਾ ਬਖ਼ਸ਼ਦੇ ਹਨ। ਸਮਰਥ ਗੁਰੂ; ਸਿਰਿ ਹਥੁ ਧਰਿਅਉ॥ ਅਨੁਸਾਰ ਸੱਚੇ ਪਾਤਿਸਾਹ ਜੀ ਸਿਰ 'ਤੇ ਮੇਹਰ ਭਰਿਆ ਹਥ ਰੱਖ ਕੇ ਨਦਰ ਕਰਕੇ, (ਤਾ) ਤਿਸ, ਗੁਰੂ ਸਾਹਿਬ ਜੀ ਦੀ ਸਰਬ ਵਿਆਪੀ ਸ਼ੁਭ ਸੱਚੀ ਸ਼ਰਨ ਆਉਣ ਵਾਲੇ ਗੁਰਮੁਖਿ ਪਿਆਰੇ ਜੀ ਦੇ ਜਨਮ ਮਰਨ(ਕਾ) ਦਾ ਦੂਖੁ, (ਨਿਵਾਰੈ) ਨਿਵਿਰਤ ਕਰ ਦਿੰਦੇ ਹਨ। ਯਥਾ:- ਜਨਮ ਜਨਮ ਕੇ ਦੂਖ ਨਿਵਾਰੈ; ਸੂਕਾ ਮਨੁ ਸਾਧਾਰੈ॥ ਦਰਸਨੁ ਭੇਟਤ ਹੋਤ ਨਿਹਾਲਾ; ਹਰਿ ਕਾ ਨਾਮੁ ਬੀਚਾਰੈ॥ ੧॥ ਮੇਰਾ ਬੈਦੁ; ਗੁਰੂ ਗੋਵਿੰਦਾ॥ ਹਰਿ ਹਰਿ ਨਾਮੁ.ਅਉਖਧੁ ਮੁਖਿ ਦੇਵੈ; ਕਾਟੈ ਜਮ ਕੀ ਫੰਧਾ॥ {ਤ੍ਵਪ੍ਰਸਾਦਿ ਗੁਰਪ੍ਰਸਾਦਿ, ਜੰਮਣ ਮਰਨ ਦੇ ਕਸ਼ਟ ਬਾਰੇ ਸਰਬ ਵਿਆਪੀ ਵਿਸਮਾਦ ਪ੍ਰੇਮਮਈ ਸ਼ੁਭ ਵਿਚਾਰ:- ਮਾਤਾ ਜੀ ਦੇ ਪੇਟ'ਚ ੧੦ ਮਹੀਨੇ ਪੁੱਠਾ ਲਮਕਣ ਦਾ ਬੜਾ ਭਾਰੀ ਕਸ਼ਟ ਹੈ। ਜਿਵੇਂ ਸੁਨਿਆਰਾ ਤਾਰ ਨੂੰ ਪਤਲੀ ਕਰਨ ਲਈ, ਜੰਤ੍ਰੀ ਦੇ ਬ੍ਰੀਕ ਛੇਕ ਵਿੱਚ ਦੀ ਖਿੱਚਦਾ ਹੈ, ਤਿਵੇਂ ਬੱਚੇ ਨੂੰ ਜੰਮਣ ਵੇਲੇ, ਬਹੁਤ ਹੀ ਭਾਰੀ ਕਸ਼ਟ ਹੁੰਦਾ ਹੈ, ਜਿਸ ਕਰਕੇ ਰੋਣ ਦੀ ਅਵਾਜ਼ ਆਉਂਦੀ ਹੈ, ਕਈ ਬੱਚੇ ਜੰਮਦੇ ਹੀ ਮਰ ਜਾਂਦੇ ਹਨ। ਕਈ ਬੱਚੇ ਪੁੱਠੇ ਜੰਮਦੇ ਹਨ। ਕਈ ਮਾਂਵਾਂ ਜਣੇਪੇ ਵੇਲੇ ਮਰ ਜਾਂਦੀਆਂ ਹਨ। ਮਰਨ ਦੇ ਕਸ਼ਟ:- ਬਿੱਛੂ ਦੀ ਖੁੱਡ ਸਾਹਮਣੇ ਪੱਥਰ ਰੱਖਣ ਤੋਂ, ਪੱਥਰ'ਤੇ ਡੰਗ ਮਾਰਨ ਤੋਂ ਪੱਥਰ ਸੰਖੀਆ ਜ਼ਹਿਰ ਬਣ ਜਾਂਦਾ ਹੈ। ਸੱਤਰ ਹਜ਼ਾਰ ਬਿੱਛੂ ਦੇ ਡੰਗ ਜਿਤਨਾ ਮਰਨ ਦਾ ਕਸ਼ਟ ਪੁਰਾਣਾਂ'ਚ ਲਿਖਿਆ ਹੈ। ਮੌਤ ਸਮੇਂ ਕਸ਼ਟ ਆਉਣ ਤੋਂ ਮਲਮੂਤ੍ਰ ਨਿਕਲ ਜਾਂਦਾ ਹੈ। ਗੁਰੂ ਪ੍ਰਮੇਸਰ ਜੀ ਆਪਣੇ ਖ਼ਰੇ ਪਿਆਰੇ ਸੱਚਿਆਰੇ ਸਿੱਖ ਸੇਵਕ ਜੀ ਨੂੰ, ਜਿਉਂਦੇ ੨ ਹੀ ਆਪਣੇ ਵਿਆਪਕ ਸਰੂਪ'ਚ ਲੀਨ ਕਰ ਲੈਂਦੇ ਹਨ। ਆਪਣੇ ਪ੍ਰੇਮੀ ਨੂੰ ਹਰ ਵੇਲੇ ਬ੍ਰਹਮਾਨੰਦ ਅੰਮ੍ਰਿਤ ਰਸ ਬਖ਼ਸ਼ਦੇ ਰਹਿੰਦੇ ਹਨ, ਜੋ ਉਸ ਦੇ ਰਿਦੇ'ਚੋਂ ਉੱਠ ਕੇ ਮੁਖ'ਚ ਆਉਂਦਾ ਰਹਿੰਦਾ ਹੈ। ਆਪਣੇ ਪ੍ਰੇਮੀ ਦੇ ਲੂੰ ੨'ਚ ਵਸ ਕੇ, ਉਸ ਦੇ ਕਸ਼ਟ

ਆਪਣੇ'ਤੇ ਸਹਾਰ ਲੈਂਦੇ ਹਨ, ਆਪਣੇ'ਚ ਲੀਣ ਕਰਕੇ, ਉਸ ਨੂੰ ਜੂਨਾਂ'ਚ ਨਹੀਂ ਭੇਜਦੇ। ਯਥਾ:- ਸਤਿਗੁਰੁ ਮੇਰਾ ਸਦਾ ਦਇਆਲਾ; ਮੋਹਿ ਦੀਨ ਕਉ ਰਾਖਿ ਲੀਆ॥ }

ਦੁਲਭ ਦੇਹ; ਤਤਕਾਲ ਉਧਾਰੈ॥) ਕਈ ਜਨਮ; ਭਏ ਕੀਟ ਪਤੰਗਾ॥ ਕਈ ਜਨਮ; ਗਜ ਮੀਨ ਕੁਰੰਗਾ॥ ਕਈ ਜਨਮ; ਪੰਖੀ ਸਰਪ ਹੋਇਓ॥ ਕਈ ਜਨਮ; ਹੈਵਰ ਬ੍ਰਿਖ ਜੋਇਓ॥ ੧॥ ਮਿਲੁ ਜਗਦੀਸ; ਮਿਲਨ ਕੀ ਬਰੀਆ॥ ਚਿਰੰਕਾਲ; ਇਹ ਦੇਹ ਸੰਜਰੀਆ॥) ਕਬੀਰ.ਮਾਨਸ ਜਨਮੁ ਦੁਲੰਭੁ ਹੈ; ਹੋਇ ਨ ਬਾਰੈ ਬਾਰ॥ ਜਿਉ ਬਨ ਫਲ ਪਾਕੇ.ਭੁਇ ਗਿਰਹਿ; ਬਹੁਰਿ.ਨ ਲਾਗਹਿ ਡਾਰ॥ ਅਨੁਸਾਰ ਪਸ਼ੂ ਪ੍ਰੇਤ ਪੱਥਰ ਬ੍ਰਿਛ ਕੀਟ ਪਤੰਗ ਆਦਿ ਚੌਰਾਸੀ ਲੱਖ ਜੂਨ ਤੇ ਅਨੇਕ ਜੂਨਾਂ ਬਾਰ ੨ ਭੋਗਣ ਤੋਂ ਮਗਰੋਂ, ਭਈ ਪਰਾਪਤਿ; ਮਾਨੁਖ ਦੇਹੁਰੀਆ॥ ਗੋਬਿੰਦ ਮਿਲਣ ਕੀ; ਇਹ ਤੇਰੀ ਬਰੀਆ॥ ਦੁਰਲੱਭ ਦੇਹੀ ਮਿਲੀ ਹੈ। ਆਪਣੀ ਸ਼ਰਨ ਪਿਆ ਜਾਣ ਕੇ, ਗੁਰੂ ਪ੍ਰਮੇਸਰ ਜੀ, ਆਪਣੇ ਸੇਵਕ ਜੀ ਦੀ(ਦੁਲਭ) ਕਠਨ ਲੱਭਣ ਵਾਲੀ ਅਮੋਲਕ ਹੀਰਾ ਦੇਹ ਨੂੰ, (ਤਤਕਾਲ) ਛੇਤੀ ਤੋਂ ਛੇਤੀ ਚੌਰਾਸੀ ਦੀ ਕੈਦ, ਪ੍ਰਤੱਖ ਜੇਲ, ਵਿਕਾਰਾਂ ਔਗੁਣਾਂ ਨਸ਼ਿਆਂ ਕੁਕਰਮਾਂ, ਮਰਨ ਦੇ ਕਸ਼ਟਾਂ, ਜਮਾਂ ਤੋਂ(ਉਧਾਰੈ) ਛੁਡਾ ਲੈਂਦੇ ਹਨ। ਜਿਵੇਂ ਪਰਮਪੂਜਨੀਕ ਵਾਹਿਗੁਰੂ ਬੰਦੀ-ਛੋੜ ਦਾਤੇ ਸਤਿਗੁਰੂ ਛੇਵੇਂ ਪਾਤਿਸਾਹ ਜੀ ਨੇ ਬਵੰਜਾ ਉਮਰ ਕੈਦੀ ਰਾਜਿਆਂ ਨੂੰ ਔਗੁਣਾਂ ਵਿਕਾਰਾਂ ਜੂਨਾਂ, ਮੁਗ਼ਲ ਜੇਲੋਂ ਛੁਡਾਇਆ। ਯਥਾ:- ਚਰਣ ਕਮਲ; ਠਾਕੁਰ ਉਰਿ ਧਾਰਿ॥ ਦੁਲਭ ਦੇਹ; ਨਾਨਕ ਨਿਸਤਾਰਿ॥

ਨਿਰਮਲ ਸੋਭਾ; ਅੰਮ੍ਰਿਤ ਤਾ ਕੀ ਬਾਨੀ॥ ਏਕੁ ਨਾਮੁ; ਮਨ ਮਾਹਿ ਸਮਾਨੀ॥ ਸੱਚੇ ਸਤਿਗੁਰੂ ਸਾਹਿਬਾਨ ਜੀ ਦੀ ਵਿਆਪਕ ਪ੍ਰਕਾਸ਼ ਸਰੂਪ ਸ਼ੁਭ ਸੱਚੀ ਸ਼ਰਨ ਪੈਣ ਵਾਲੇ, ਭਾਉ-ਭਗਤੀ ਸਹਿਤ ਨਿਰਗੁਨ ਸਰਗੁਨ ਦੀ ਏਕਤਾ ਨੂੰ ਪ੍ਰਾਪਤ, ਅਸੰਖ ਪ੍ਰਕਾਸ਼ ਹੀ ਪ੍ਰਕਾਸ਼ ਸਰੂਪ, ਵਿਆਪਕ ਨਿਰਲੇਪ ਮਹਾਂ ਵਿਸਮਾਦ ਅਜਪਾ ਜਾਪ ਨਿਰਗੁਨ ਨਿਰੰਕਾਰ ਜੀ'ਚ ਰੋਮ ੨ ਕਰਕੇ ਲੀਣ, ਨਿਮਖ ੨ ਨਮਸਕਾਰਾਂ ਹੀ ਨਮਸਕਾਰਾਂ ਕਰਨ ਵਾਲੇ, ਸਾਧ ਗੁਰਮੁਖਿ ਸਨਮੁਖ ਪਿਆਰੇ ਭਗਤ ਜੀ ਦੇ ਮਨ(ਮਾਹਿ) 'ਚ, (ਏਕੁ) ਇੱਕ ਅਦ੍ਵੈਤ ਅਸੰਖ ਪ੍ਰਕਾਸ਼ ਸਰੂਪ, ਸਾਈ ਨਾਮੁ ਅਮੋਲੁ;) ਨਾਮੁ ਗੁਰਬਾਣੀ(ਸਮਾਨੀ) ਸਮਾ ਗਈ। ਗੁਰਬਾਣੀ ਜੀ ਦੇ ਸਮਾਉਣੇ ਕਰਕੇ(ਤਾ) ਤਿਸ ਸਾਧ ਗੁਰਮੁਖਿ ਪਿਆਰੇ ਜੀ(ਕੀ) ਦੀ, (ਨਿਰਮਲ) ਉੱਜਲ ਪ੍ਰਕਾਸ਼ ਬ੍ਰਹਮ ਸਰੂਪ(ਸੋਭਾ) ਮਹਿਮਾ ਤੇ(ਬਾਨੀ) ਗੁਰਬਾਣੀ, ਅੰਮ੍ਰਿਤ ਬ੍ਰਹਮਾਨੰਦ ਸਰੂਪ ਹੈ। ਯਥਾ:- ਨਾਮਾ ਛੀਬਾ.ਕਬੀਰੁ ਜੁੋਲਾਹਾ; ਪੂਰੇ ਗੁਰ ਤੇ.ਗਤਿ ਪਾਈ॥ ਬ੍ਰਹਮ ਕੇ ਬੇਤੇ.ਸਬਦੁ ਪਛਾਣਹਿ; ਹਉਮੈ ਜਾਤਿ ਗਵਾਈ॥ ਸੁਰਿ ਨਰ.ਤਿਨ ਕੀ ਬਾਣੀ ਗਾਵਹਿ; ਕੋਇ ਨ ਮੇਟੈ ਭਾਈ॥ ੩॥

੧੦੪.ਦੂਖ ਰੋਗ; ਬਿਨਸੇ ਭੈ ਭਰਮ॥ ਸਾਧ ਨਾਮ; ਨਿਰਮਲ ਤਾ ਕੇ ਕਰਮ॥ ਪਰਮਪੂਜਨੀਕ ਸਤਿਗੁਰੂ ਸਾਹਿਬਾਨ ਜੀ ਦੇ ਪਰਮਪਵਿੱਤ੍ਰ ਸੱਚੇ ਸੁੱਚੇ ਮਿੱਠੇ ਚਰਨ ਕਮਲਾਂ ਨੂੰ ਚੱਟਣ ਵਾਲੇ(ਤਾ) ਤਿਸ ਗੁਰਸੇਵਕ ਗੁਰਮੁਖਿ ਸਾਧ ਜੀ(ਕੇ) ਦੇ, ਧਰਮ ਦੇ(ਸਾਧ) ਸ੍ਰੇਸ਼ਟ ਨਿਸ਼ਕਾਮ ਕਰਮ ਧਰਮ ਤੇ(ਨਾਮ) ਗੁਰਬਾਣੀ ਜੀ (ਨਿਰਮਲ) ਉੱਜਲ(ਨਾਮ) ਪ੍ਰਸਿੱਧ ਬ੍ਰਹਮ ਸਰੂਪ ਹਨ। ਯਥਾ:- ਸੇਵਾ ਕਰਤ; ਹੋਇ

ਨਿਹਕਾਮੀ॥ ਤਿਸ ਕਉ; ਹੋਤ ਪਰਾਪਤਿ ਸੁਆਮੀ॥) ਕਰਮ ਕਰਤ; ਹੋਵੈ ਨਿਹਕਰਮ॥ ਤਿਸੁ ਬੈਸਨੋ ਕਾ; ਨਿਰਮਲ ਧਰਮ॥ ਉਪ੍ਰੋਕਤ ਨਿਰਮਲ ਨਾਮੀ ਨਿਸ਼ਕਾਮੀ ਸ਼ੁਭ ਕਰਮੀ ਧਰਮੀ ਗੁਰੂ ਖ਼ਾਲਸੇ ਗੁਰਸੇਵਕ ਭਗਤ ਰਵਿਦਾਸ ਸਾਹਿਬ ਜੀ ਆਦਿ ਦੇ ਜੰਮਣ ਮਰਨ ਆਦਿ ਹਰ ਤਰ੍ਹਾਂ ਦੇ ਦੂਖ ਤੇ [1]ਆਧੀ [2]ਬਿਆਧੀ [3]ਉਪਾਧੀ ਹਰ ਤਰ੍ਹਾਂ ਦੇ ਰੋਗ.ਤੇ ਸਭ ਤਰ੍ਹਾਂ ਦੇ [੯]ਭੈ [੯]ਭਰਮ(ਬਿਨਸੇ) ਨਾਸ ਹੋ ਗਏ। {[1]ਆਧੀ ਮਨ ਕਰਕੇ ਕਾਮ ਕ੍ਰੋਧ ਫ਼ੁਰਨੇ, [2]ਬਿਆਧੀ ਵਾਇ ਵਾਈ, ਪਿਤ ਗਰਮੀ, ਕਫ਼ ਬਲਗ਼ਮ, ਰੁਧ੍ਰ ਖ਼ੂਨ ਦੇ ਵਿਗਾੜ ਕਰਕੇ ਸ਼ੀਰ ਦੀ ਖਿਲਤ ਵਿਗੜਨ ਤੋਂ ਰੋਗ ਹੋ ਜਾਣਾ, [3]ਉਪਾਧੀ ਹੰਕਾਰ ਨਾਲ ਕਤਲ ਕੁਕੱਰਮ ਕਰਨੇ। ਕੌੜਾ ਬੋਲਣਾ ਬਾਣੀ ਦਾ ਰੋਗ ਹੈ।

ਪੰਜ ਪ੍ਰਕਾਰ ਦਾ [੯]ਭਰਮ:- [1]ਭੇਦ ਭ੍ਰਮ:- ਸਭ ਦੇ ਅੰਦਰ ਬਾਹਰ, ਅਸੰਖ ਨੂਰ ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਵਾਹਿਗੁਰੂ ਜੀ, ਹਰ ਸਮੇਂ ਅਜਪਾ ਜਾਪ ਕਰ ਰਹੇ ਹਨ। ਉਨ੍ਹਾਂ ਨੂੰ ਜਾਪ ਕਰਦਿਆਂ, ਸਾਖਿਆਤ ਕਰਨ ਦੀ ਬਜਾਏ, ਆਪਣੇ ਨਾਲੋਂ ਅਨੇਕ ਭੇਦ ਫਰਕ ਕਲਪਣੇ, ਕਿ ਵਾਹਿਗੁਰੂ ਜੀ ਮੈਥੋਂ ਦੂਰ ਹਨ, ਪੁੱਠੇ ਕਰਮ ਕਰਕੇ ਪੁੱਠੇ ਕੰਨ ਫੜਨੇ। [2]ਕਰਤ੍ਰਿਤ੍ਵ ਭ੍ਰਮ:- ਕਰਤੇ ਰੱਬ ਜੀ ਨੂੰ ਕਰਤੇ ਜੀ ਨ ਮੰਨਣਾ, ਭ੍ਰਮ ਹੰਗਤਾ ਕਰਕੇ, ਆਪਣੇ ਆਪ ਨੂੰ ਕਰਤਾ ਮੰਨਣਾ। [3]ਸੰਗਭ੍ਰਮ:- ਸਰਬ ਵਿਆਪੀ ਤੋਂ ਭ੍ਰਮ ਕੇ, ਆਪਣੇ ਆਪ ਨੂੰ ਜੰਮਣ ਮਰਨ ਵਾਲੀ ਦੇਹ ਸਮਝਣਾ। [4]ਵਿਕਾਰ ਭ੍ਰਮ:- ਵਿਕਾਰ ਵਿਗਾੜ ਭ੍ਰਮ ਕਰਕੇ, ਜਗਤ ਨੂੰ ਬ੍ਰਹਮ ਜੀ ਸਰੂਪ ਨ ਸਮਝਣਾ, ਬ੍ਰਹਮ ਜੀ ਤੋਂ ਵੱਖਰੇ ਸਮਝਣਾ। [5]ਸੱਤਜਤ੍ਵ ਭ੍ਰਮ:- ਸਤਿ ਸਰੂਪ ਬ੍ਰਹਮ ਜੀ ਤੋਂ ਭ੍ਰਮ ਕੇ, ਜੱਗ ਦੇ ਰਾਗ ਰੰਗ'ਚ ਭ੍ਰਮ ਕੇ, ਇਨ੍ਹਾਂ'ਚ ਖੱਚਤ ਹੋ ਜਾਣਾ। }

ਸਭ ਤੇ ਊਚ; ਤਾ ਕੀ ਸੋਭਾ ਬਨੀ॥ ਵਾਹਿਗੁਰੂ ਮਹੱਲੇ ਪਹਿਲੇ ਜੀ ਦੇ ਮਿੱਠੇ ਚਰਨ-ਕਮਲਾਂ ਨੂੰ ਚੱਟਣ ਵਾਲੇ, ਵਿਆਪਕ ਸੱਚੀ ਚਰਨ ਸ਼ਰਨ ਰਹਿਣ ਵਾਲੇ, ਜੋ ਭਗਤ ਗੁਰਸੇਵਕ ਦਾਸਨਦਾਸ ਹਨ, (ਤਾ) ਤਿਨ੍ਹਾਂ(ਕੀ) ਦੀ ਸੋਭਾ, ਚੱਕ੍ਰਵਰਤੀ ਰਾਜੇ ਦੇਵਤੇ ਅਵਤਾਰ ਮਨੁੱਖ ਪੈਗੰਬਰ ਸਭ ਤੇ(ਊਚ) ਉੱਚੀ ਬਨੀ ਹੈ। ਯਥਾ:- ਪੰਡਿਤ ਸੂਰ.ਛਤ੍ਰਪਤਿ ਰਾਜਾ; ਭਗਤ ਬਰਾਬਰਿ, ਅਉਰੁ ਨ ਕੋਇ॥) ਓਹੁ ਸਭ ਤੇ ਊਚਾ.ਸਭ ਤੇ ਸੂਚਾ; ਜਾ ਕੈ ਹਿਰਦੈ ਵਸਿਆ ਭਗਵਾਨੁ॥) ਪਾਤਿਸਾਹੀ ਭਗਤ ਜਨਾ ਕਉ ਦਿਤੀਅਨੁ; ਸਿਰਿ ਛਤੁ ਸਚਾ ਹਰਿ ਬਣਾਇ॥ ਗੁਰੂ ਸੇਵਾ ਸਿਮਰਨ ਪ੍ਰੇਮਾ-ਭਗਤੀ ਵਾਲੇ ਗੁਰਸੇਵਕ ਜੀ, ਗੁਰੂ ਜੀ ਦੇ ਸਨਮੁਖ ਧਰਮ ਹਿਤ ਸ਼ਹੀਦ ਹੋਣੇ ਕਰਕੇ, ਸਭ ਤੋਂ ਉੱਚੀ ਸੋਭਾ ਬਣ ਗਈ, ਤਾਂ ਗੁਰੂ ਜੀ ਦੀ ਸੋਭਾ ਹੋਰ ਭੀ ਉੱਚੀ ਤੋਂ ਉੱਚੀ, ਸੱਚੀ ਸੁੱਚੀ ਉੱਚੀ ਹੈ, ਜੋ ਕਥਨ ਨਹੀਂ ਹੋ ਸਕਦੀ, ਕਿਉਂ ਜੋ ਗੁਰੂ ਜੀ ਤੋਂ ਪ੍ਰੇਮਾ-ਭਗਤੀ ਬ੍ਰਹਮਗਿਆਨ ਨਿਰਗੁਨ ਸਰਗੁਨ ਜੀ ਦੀ ਏਕਤਾ ਨਾਮ ਖਜ਼ਾਨੇ ਭਗਤ ਭੰਡਾਰ ਪ੍ਰਾਪਤ ਕਰਕੇ, ਗੁਰਸੇਵਕ ਜੀ ਨੀਚ ਕੀਟ ਤੋਂ, ਬ੍ਰਹਮਗਿਆਨੀ ਸਗਲ ਕੀ ਰੀਨਾ॥ ਪੂਰਨ ਬ੍ਰਹਮਗਿਆਨੀ ਵਾਹਿਗੁਰੂ ਜੀ ਸਰੂਪ ਬਣ ਕੇ ਸ਼ਹੀਦ ਹੋਏ। ਦੀਵੇ ਤੋਂ ਦੀਵਾ ਜਗਣ ਵਾਂਗ, ਗੁਰਭਗਤ ਸ਼ਹੀਦ ਤੋਂ ਹੋਰ ਬੇਅੰਤ ਪ੍ਰੇਮੀ ਗੁਰਮੁਖਿ ਗੁਰਸੇਵਕ ਸ਼ਹੀਦ ਕੋਟਿ ਸੂਰਜਾਂ ਵਾਂਗ ਪ੍ਰਕਾਸ਼ੇ।

ਨਾਨਕ.ਇਹ ਗੁਣਿ; ਨਾਮੁ ਸੁਖਮਨੀ॥ ੮॥ ੨੪॥ ਪਰਮਪੂਜਨੀਕ ਗੁਰ ਨਾਨਕ ਦੇਵ ਗੋਵਿੰਦ ਰੂਪ॥ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਨਾਨਕ ਦੇਵ ਗੁਰੂ ਗਰੰਥ ਜੀ ਮਾਨਿਓ; ਪਰਗਟ ਗੁਰਾਂ ਕੀ ਦੇਹ। ਜੀ ਫ਼ੁਰਮਾਉਂਦੇ ਹਨ:- ਇਹ ਸ੍ਰੀ ਸੁਖਮਨੀ ਸਾਹਿਬ ਜੀ, ਸਰਬ ਵਿਆਪੀ ਮਹਾਂ ਵਿਸਮਾਦ ਅਨਤਕਲਾਵਾਨ ਸਤ ਸੰਤੋਖ ਦਇਆ ਧਰਮ ਵੀਚਾਰ, ਨਿਮ੍ਰਤਾ ਭਾਉ-ਭਗਤੀ ਸਹਿਨਸ਼ੀਲਤਾ, ਖਿਮਾ ਧੀਰਜ ਜਤ ਬ੍ਰਹਮ- ਵਿੱਦਿਆ, ਅਜਪਾ ਜਾਪ ਨਿਰਗੁਨ ਸਰਗੁਨ ਦੀ ਏਕਤਾ ਸਹਿਤ ਪੂਰਨ ਬ੍ਰਹਮਗਿਆਨ, ਸਤਿਸੰਗਤ ਨਾਮ ਗੁਰੂ ਗੁਰਸੇਵਕ ਸਾਧ ਸੰਤ ਬ੍ਰਹਮਗਿਆਨੀ ਜੀ ਦੀ ਮਹਿਮਾ, ਆਪ ਗੁਆ ਕੇ ਸੇਵਾ ਕਰਨੀ ਆਦਿ ਅਨੰਤ ਸ਼ੁਭ ਸੱਚੇ(ਗੁਣਿ) ਗੁਣਾਂ ਸਹਿਤ, (ਨਾਮੁ) ਸਰਬ ਵਿਆਪੀ ਵਿਸਮਾਦ ਅਜਪਾ ਜਾਪ ਵਾਹਿਗੁਰੂ ਕਰਤਾਰ ਸਰੂਪ ਹਨ॥ ੮॥ ੨੪॥ ਯਥਾ:- ਵਾਹੁ ਵਾਹੁ ਬਾਣੀ ਨਿਰੰਕਾਰ ਹੈ; ਤਿਸੁ ਜੇਵਡੁ, ਅਵਰੁ ਨ ਕੋਇ॥ ਆਪਣੇ ਸਰਬ ਵਿਆਪੀ ਮਹਾਂ ਵਿਸਮਾਦ ਅਜਪਾ ਜਾਪ ਨਿਰਗੁਨ ਸਰੂਪ ਜੀ ਦੁਆਰਾ, ਹਰ ਸਮੇਂ ਅਨੰਤ ਸੂਰਜਾਂ ਚੰਦ੍ਰਮਿਆਂ ਤਾਰਿਆਂ ਮੰਡਲਾਂ, ਅਨੰਤ ਅਗਨੀਆਂ ਟਿਟਿਆਣਿਆਂ ਤੇ ਕੋਟਿ ਬ੍ਰਹਮੰਡ ਦੀਆਂ ਸਾਰੀਆਂ ਦੇਹਾਂ ਨੂੰ ਪ੍ਰਕਾਸ਼ ਰਹੇ ਹਨ। ਐਸਾ ਵਿਸਮਾਦ ਸੁਖਮਈ ਪ੍ਰਕਾਸ਼ ਹੈ, ਜੋ ਹੁਣ ਕ੍ਰੋੜਾਂ ਬ੍ਰਹਮੰਡਾਂ ਅੰਦਰ, ਸਹਿਜੇ ਹੀ ਹੋ ਰਿਹਾ ਹੈ। ਜਿਸ ਪ੍ਰੇਮ ਪ੍ਰਕਾਸ਼ ਦੁਆਰਾ, ਪ੍ਰੇਮਾ-ਭਗਤੀ ਸਹਿਤ, ਵਿਸਮਾਦ ਨਿਰਗੁਨ ਸਰਗੁਨ ਸਾਹਿਬ ਜੀ ਦੀ ਏਕਤਾ ਪ੍ਰਾਪਤ ਹੁੰਦੀ ਹੈ। ਐਸੇ ਮਹਾਂ ਵਿਸਮਾਦ ਸੁਖ'ਚ ਲੀਣ, ਮਹਾਰਾਜ ਸਾਹਿਬ ਜੀ ਨੇ ਉੱਬਲਦੀ ਦੇਗ'ਚ ਬੈਠ ਕੇ ਭੀ ਕਸ਼ਟਾਂ ਦੀ ਪ੍ਰਵਾਹ ਨਹੀਂ ਕੀਤੀ। ਸੁਖਮਨੀ ਸਹਜ; ਗੋਬਿੰਦ ਗੁਨ ਨਾਮ॥ ਜੀ ਦੀ ਅਵਸਥਾ ਨੂੰ ਕਮਾਇਆ ਹੈ।

ਜਿਹੜਾ ਪ੍ਰੇਮੀ ਸੁਖਮਨੀ ਸਾਹਿਬ, ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਇੱਕ ਭਾਵਨਾ ਨਾਲ ਪੜ੍ਹਦਾ ਹੈ। ਉਸ ਨੂੰ, ਗੁਰਮੁਖਿ; ਰੋਮਿ ਰੋਮਿ ਹਰਿ ਧਿਆਵੈ॥) ਪ੍ਰਭ ਕੈ ਸਿਮਰਨਿ; ਅਨਹਦ ਝੁਨਕਾਰ॥ ਸੁਖੁ ਪ੍ਰਭ ਸਿਮਰਨ ਕਾ; ਅੰਤੁ ਨ ਪਾਰ॥ ਪਰਮ ਉੱਚੀ ਸੁੱਚੀ ਅਵਸਥਾ ਪ੍ਰਾਪਤ ਹੁੰਦੀ ਹੈ। ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਬਖ਼ਸ਼ੇ ਸ੍ਰੀ ਸੁਖਮਨੀ ਸਾਹਿਬ ਜੀ'ਚੋਂ, ਖਿਮਾ ਧੀਰਜ ਗਰੀਬੀ ਧਰਮ ਪੂਰਨ ਬ੍ਰਹਮਗਿਆਨ ਆਦਿ ਕ੍ਰੋੜਾਂ ਸ਼ੁਭ ਗੁਣ ਹਰ ਵੇਲੇ ਪ੍ਰਕਾਸ਼ਦੇ ਰਹਿੰਦੇ ਹਨ। ਬ੍ਰਹਮਗਿਆਨੀ; ਸਗਲ ਕੀ ਰੀਨਾ॥ ਪੂਰਨ ਬ੍ਰਹਮਗਿਆਨੀ ਸੰਤ ਬਾਬਾ ਸੁੰਦਰ ਸਿੰਘ ਸਾਹਿਬ ਨਾਮ ਰਸੀਏ ਮਹਾਂਪੁਰਸ਼, ਪਰਮਪੂਜਨੀਕ ਸੱਚੇ ਸਤਿਗੁਰੂ ਧੰਨ ੨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਸ੍ਰੀ ਮੁਖਵਾਕ ਸਾਹਿਬ ਜੀ ਲੈਣ ਲੱਗਦੇ, ਤਾਂ ਉਨ੍ਹਾਂ ਦੇ ਸੁੰਦਰ ਨੂਰਾਨੀ ਚੇਹਰੇ'ਤੇ ਕੋਟਿ ਨੂਰ ਇਲਾਹੀ ਪ੍ਰਕਾਸ਼ ਪੈਂਦੇ, ਤੱਕਣ ਵਾਲਿਆਂ ਨੂੰ, ਨਾਮੁ ਜਪਤ.ਕੋਟਿ ਸੂਰ ਉਜਾਰਾ; ਬਿਨਸੈ ਭਰਮੁ ਅੰਧੇਰਾ॥ ਵਾਲੀ ਵਿਸਮਾਦਤਾਈ ਆਉਂਦੀ।

ੴ ਸਤਿਗੁਰ ਪ੍ਰਸਾਦਿ॥ ਗਉੜੀ ਬਾਵਨ ਅਖਰੀ ਮਹਲਾ ੫॥ ਸਲੋਕੁ॥ ਗੁਰਦੇਵ ਮਾਤਾ ਗੁਰਦੇਵ ਪਿਤਾ; ਗੁਰਦੇਵ ਸੁਆਮੀ ਪਰਮੇਸੁਰਾ॥ ਗੁਰਦੇਵ ਸਖਾ.ਅਗਿਆਨ ਭੰਜਨੁ; ਗੁਰਦੇਵ ਬੰਧਿਪ ਸਹੋਦਰਾ॥ ਗੁਰਦੇਵ ਦਾਤਾ.ਹਰਿ ਨਾਮੁ ਉਪਦੇਸੈ; ਗੁਰਦੇਵ ਮੰਤੁ. ਨਿਰੋਧਰਾ॥ ਗੁਰਦੇਵ.ਸਾਂਤਿ ਸਤਿ

ਬੁਧਿ ਮੂਰਤਿ; ਗੁਰਦੇਵ.ਪਾਰਸ ਪਰਸ ਪਰਾ॥ ਗੁਰਦੇਵ ਤੀਰਥੁ ਅੰਮ੍ਰਿਤ ਸਰੋਵਰੁ; ਗੁਰ ਗਿਆਨ ਮਜਨੁ ਅਪਰੰਪਰਾ॥ ਗੁਰਦੇਵ ਕਰਤਾ.ਸਭਿ ਪਾਪ ਹਰਤਾ; ਗੁਰਦੇਵ, ਪਤਿਤ ਪਵਿਤ ਕਰਾ॥ ਗੁਰਦੇਵ ਆਦਿ ਜੁਗਾਦਿ ਜੁਗੁ ਜੁਗੁ; ਗੁਰਦੇਵ ਮੰਤੁ ਹਰਿ ਜਪਿ ਉਧਰਾ॥ ਗੁਰਦੇਵ ਸੰਗਤਿ ਪ੍ਰਭ ਮੇਲਿ.ਕਰਿ ਕਿਰਪਾ; ਹਮ ਮੂੜ ਪਾਪੀ.ਜਿਤੁ ਲਗਿ ਤਰਾ॥ ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ; ਗੁਰਦੇਵ ਨਾਨਕ ਹਰਿ ਨਮਸਕਰਾ॥ ੧॥ ਪ੍ਰੇਮ ਬਿਨੈ:- ਇਥੋਂ ਤੱਕ ਅਖੰਡ ਜਾਪ ਰੱਖ ਕੇ ਰੌਲ਼ਾਂ ਲਾਉ।

{ਗੁਰਪ੍ਰਸਾਦਿ ਵਾਹਿਗੁਰੂ ਹਰ ਪ੍ਰਵਾਰ ਗੁਰਦੁਆਰੇ ਜਾਂ ਆਪਣੇ ਘਰੇ, ਇਸ ਪਵਿੱਤ੍ਰ ਪੋਥੀ ਤੋਂ ਅਰਥ ਵਿਚਾਰੋ, ਘਰ ੨ ਅਰਥਾਂ ਸਹਿਤ ਅਖੰਡ ਜਾਪ ਰੱਖ ਕੇ ਰੌਲ਼ਾਂ ਲਾਉ ਜੀ। ਹਰ ਘਰ ਅਰਥ ਪੜ੍ਹੋ ਪੜ੍ਹਾਉ ਅੱਗੇ ਪ੍ਰੇਮੀਆਂ ਨੂੰ ਦੱਸੋ। ਹਰ ਘਰ'ਚ ਅਰਥ ਵਿਚਾਰਨ ਦੀ ਪ੍ਰਪਾਟੀ ਪਵੇ ਜੀ। ਪਤੀ ਸਤੀ ਮਿਲ ਕੇ ਪੋਥੀ ਅਰਥ ਵੀਚਾਰ ਕੇ ਇੱਕ ਜੋਤਿ ਹੋ ਜਾਣ, ਪਿਆਰੇ ਬੱਚਿਆਂ ਨੂੰ ਭੀ ਵੀਚਾਰਨ ਲਾਉਣ ਜੀ। ਜੇ ਮਿਲ ਕੇ ਬੰਦਗੀ ਨਹੀਂ ਕਰਦੇ ਤਾਂ ਹੁਕਮ ਹੈ:- (ਬੀ-ਬੀ ਅਰਥ ਬਹੂ, ਪੋਲਾ ਬੋਲ) ਕੂੜੁ ਮੀਆ.ਕੂੜੁ ਬੀਬੀ; ਖਪਿ ਹੋਏ [੧]ਖਾਰੁ॥ ਕੂੜਿ ਕੂੜੈ ਨੇਹੁ ਲਗਾ; ਵਿਸਰਿਆ ਕਰਤਾਰੁ॥ ([੧]ਸੁਆਹ) ਪਤੀ ਸਤੀ ਵਿਕਾਰ ਤਿਆਗ ਕੇ, ਗੁਰਦੇਵ ਮਾਤਾ ਗੁਰਦੇਵ ਪਿਤਾ; ਗੁਰਦੇਵ ਸੁਆਮੀ ਪਰਮੇਸੁਰਾ॥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਟੇਕ ਲੈ ਕੇ, ਇੱਕ ਜੋਤਿ ਹੋਣ ਜੀ। ਗੁਰਬਾਣੀ ਦੀ ਸੰਥਾ ਕਰਨੀ ਅਤੀ ਹੀ ਜ਼ਰੂਰੀ ਹੈ। }

੧੦੫.ਪੂਰਨ ਗੁਰੂ ਜੀ ਦੇ ਚਰਨ ਕਮਲ ਚੱਟ ਕੇ, ਮੂੰਹ 'ਚ ਘਾਹ ਲੈ ਕੇ, ਗਲ਼'ਚ ਪੱਲਾ ਪਾ ਕੇ, ਸਿਰ ਝੁਕਾ ਕੇ ਮੁਆਫ਼ੀ:- ਹੇ ਪਰਮਪੂਜਨੀਕ ਰਾਜਨ ਕੇ ਰਾਜਾ.ਮਹਾਰਾਜਨ ਕੇ ਮਹਾਰਾਜਾ; ਗੁਰਤਾ ਬਿਰਾਜਮਾਨ ਅਜਪਾ ਜਾਪ ਵਾਹਿਗੁਰੂ ਸਤਿਗੁਰੂ ਗ੍ਰੰਥ ਸਾਹਿਬ ਦਸੇ ਪਾਤਿਸਾਹ ਜੀਓ!ਹਮਰੈ ਮਸਤਕਿ ਦਾਗੁ ਦਗਾਨਾ; ਹਮ ਕਰਜ ਗੁਰੂ ਬਹੁ ਸਾਢੇ॥ ਅਨੁਸਾਰ ਦਾਸਨ ਦਾਸਾਂ ਦੇ ਸਿਰਾਂ'ਤੇ ਆਪ ਜੀ ਦਾ ਬਹੁਤ ਵੱਡਾ ਕਰਜ਼ਾ ਹੈ!ਇਤਨਾ ਵੱਡਾ ਕਰਜ਼ਾ ਹੈ, ਭਾਵੇਂ ਅਸੀਂ ਆਪ ਜੀ ਦੇ ਬਖ਼ਸ਼ੇ ਇਸ ਸ੍ਰੀਰ ਦੇ ਜਿਤਨੇ ਰੋਮ ਹਨ, ਤਿਤਨੇ ਸ੍ਰੀਰ ਧਾਰੀਏ, ਉਨ੍ਹਾਂ ਸ੍ਰੀਰਾਂ ਦੇ ਜਿਤਨੇ ਰੋਮ ਹਨ, ਤਿਤਨੇ ਹੋਰ ਧਾਰ ਲਈਏ, ਇਸ ਤਰ੍ਹਾਂ ਅੱਗੇ ਤੋਂ ਅੱਗੇ ਸ੍ਰੀਰ ਧਾਰਦੇ ੨ ਧਾਰਦੇ ਹੀ ਜਾਈਏ। ਸਮੂਹ ਧਰਤੀਆਂ ਦੇ ਕਿਣਕਿਆਂ, ਸਮੂਹ ਸਮੁੰਦ੍ਰਾਂ ਦੀਆਂ ਬੂੰਦਾਂ, ਅਨੰਤ ਸਨੋਆਂ ਦਾ ਕਿਣਕਾ ੨, ਅਨੰਤ ਬਨਾਸਪਤੀਆਂ ਦੇ ਫੁੱਲਾਂ ਪੱਤਿਆਂ ਕੱਖਾਂ ਦੀ ਗਿਣਤੀ ਨਾਲੋਂ ਵੱਧ ਸ੍ਰੀਰ ਧਾਰ ਕੇ, ਭਾਵੇਂ ਆਪ ਜੀ ਨੂੰ ਸੀਸ ਅਰਪੀਏ, ਸੀਸ ਅਰਪਣ ਤੋਂ ਖ਼ੂਨ ਦੀ ਬੂੰਦ ੨'ਚੋਂ ਹੋਰ ਅਨੰਤ ਸੀਰ ਸੀਸ ਪੈਦਾ ਹੋਈ ਜਾਣ, ਅਰਪੀ ਜਾਈਏ, ਵੱਧਦੇ ਜਾਣ, ਅਰਪੀ ਹੀ ਜਾਈਏ, ਫਿਰ ਭੀ ਆਪ ਜੀ ਦਾ ਕਰਜ਼ਾ ਨਹੀਂ ਮੋੜ ਸਕਦੇ ਜੀ!ਆਪ ਜੀ ਦੇ ਕੀਤੇ ਪਰਉਪਕਾਰਾਂ, ਬਖ਼ਸ਼ੇ ਸਰਬ ਵਿਆਪੀ ਵਿਸਮਾਦ ਅਜਪਾ ਜਾਪ ਵਾਹਿਗੁਰੂ ਨਾਮ ਰਤਨ ਦੀ ਕੀਮਤ ਨਹੀਂ ਪਾ ਸਕਦੇ, ਭਾਵ ਆਪ ਜੀ ਦੇ ਕੀਤੇ ਪਰਉਪਕਾਰਾਂ ਦਾ ਮੁੱਲ ਨਹੀਂ ਮੋੜ ਸਕਦੇ ਜੀ।

ਤੋ ਸੋ ਨ ਨਾਥ, ਅਨਾਥ ਨ ਮੋ ਸਰ; ਤੋ ਸੋ ਨ ਦਾਨਿ, ਨ ਮੋ ਸੋ ਭਿਖਾਰੀ॥ ਮੋ ਸੋ ਨ ਦੀਨ, ਦਯਾਲ ਨ ਤੋ ਸਰ; ਮੋ ਸੋ ਅਗਯਾਨਿ, ਨ ਤੋ ਸੋ ਵਿਚਾਰੀ॥ ਮੋ ਸੋ ਪਤਿਤ, ਨ ਪਾਵਨ ਤੋ ਸਰ; ਮੋ ਸੋ

ਵਿਕਾਰ, ਨ ਤੋ ਸੋ ਪਕਾਰੀ॥ ਮੋਰੇ ਹੈ ਔਗੁਨ, ਤੂ ਗੁਨ ਸਾਗਰ; ਜਾਤ ਰਸਾਤਲ, ਓਟ ਤਿਹਾਰੀ॥ ੫੨੮॥ (ਭਾ:ਗੁ:) ਹਉ ਅਪਰਾਧੀ ਗੁਨਹਗਾਰੁ; ਹਉ ਬੇਮੁਖ ਮੰਦਾ॥ ਚੋਰੁ ਯਾਰੁ ਜੂਆਰਿ ਹਉ; ਪਰ ਘਰਿ ਜੋਹੰਦਾ॥ ਨਿੰਦਕੁ ਦੁਸਟੁ ਹਰਾਮਖੋਰੁ; ਠਗੁ ਦੇਸ ਠਗੰਦਾ॥ ਕਾਮ ਕ੍ਰੋਧੁ ਮਦੁ ਲੋਭੁ ਮੋਹੁ; ਅਹੰਕਾਰ ਕਰੰਦਾ॥ ਬਿਸਾਸਘਾਤੀ ਅਕਿਰਤਘਨ; ਮੈ ਕੋ ਨ ਰਖੰਦਾ॥ ਸਿਮਰਿ ਮੁਰੀਦਾ ਢਾਢੀਆ; ਸਤਿਗੁਰੁ ਬਖਸੰਦਾ॥ ੨੧॥ ੩੬॥ (ਭਾ:ਗੁ:)

ਸੋ ਹੇ ਪੂਰਨ ਗੁਰੂ ਜੀ !ਦਾਸਨਦਾਸ ਆਪ ਜੀ ਦਾ, ਬਹੁਤਾ ੨ ਕਰਜ਼ਾ ਨਹੀਂ ਮੋੜ ਸਕਦੇ, ਇਸ ਲਈ ਆਪ ਜੀ ਦੇ ਬਖ਼ਸ਼ੇ ਕੇਸਾਂ ਨਾਲ, ਆਪ ਜੀ ਦੇ ਚਰਨ ਕਮਲ, ਆਪ ਜੀ ਦੀ ਬਖ਼ਸ਼ੀ ਸੱਤਾ ਨਾਲ ਝਾੜ ਕੇ, ਆਪ ਜੀ ਦੀ ਬਖ਼ਸ਼ੀ ਜ਼ਬਾਨ ਨਾਲ, ਆਪ ਜੀ ਦੇ ਚਰਨ ਕਮਲ ਚੱਟ ਕੇ, ਮੂੰਹ 'ਚ ਘਾਹ ਲੈ ਕੇ, ਗਲ਼'ਚ ਪੱਲਾ ਪਾ ਕੇ, ਸਿਰ ਝੁਕਾ ਕੇ ਮੁਆਫ਼ੀ ਮੰਗਦੇ ਹਾਂ ਜੀ। ਹੇ ਮਿਹਰਵਾਨੁ ਸਾਹਿਬੁ ਮਿਹਰਵਾਨੁ॥ ਸਾਹਿਬੁ ਮੇਰਾ ਮਿਹਰਵਾਨੁ॥ ਜੀਅ ਸਗਲ ਕਉ; ਦੇਇ ਦਾਨੁ॥) ਰਾਜਨ ਕੇ ਰਾਜਾ.ਮਹਾਰਾਜਨ ਕੇ ਮਹਾਰਾਜਾ;) ਨਾਨਕ ਰਾਖਨਹਾਰੁ ਅਪਾਰੁ॥ ਗੁਰਤਾ ਬਿਰਾਜਮਾਨ ਪੂਰਨ ਮੇਹਰਵਾਨ ਸਤਿਗੁਰੂ ਗ੍ਰੰਥ ਸਾਹਿਬ ਜੀ !ਹੇ ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਸਾਹਿਬਾਨ ਜੀ !ਹੇ ਗੁਰੂ ਸਤਿਸੰਗਤ ਸ਼ਹੀਦ ਗੁਰਮੁਖਿ ਸਾਹਿਬਾਨ ਜੀਓ !ਦਾਸਨਦਾਸ ਗ੍ਰੀਬ ਨਿਦਾਨ ਇਆਣੇ, ਸਦਾ ਸਦਾ ਇਹੁ ਭੂਲਨਹਾਰੁ॥ ਆਪਣੇ ਬੱਚਿਆਂ 'ਤੇ ਆਪਣੀ ਅਨਤ ਕਲਾਵਾਨ ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਸਰਬ ਵਿਆਪੀ ਮਹਾਂ ਵਿਸਮਾਦਿ, ਪੂਰਨ ਪ੍ਰਕਾਸ਼ ਸਰੂਪ ਕ੍ਰਿਪਾ ਹੀ ਕ੍ਰਿਪਾ ਕਰਕੇ, ਕੀਤੇ ਅਸੰਖ ਮਹਾਂ ਪਾਪਾਂ ਔਗੁਣਾਂ, ਗੁਰਬਾਣੀ ਦੀ ਸ਼ੁਧਾਈ, ਅਰਥਾਂ'ਚ ਹੋਈ ਬੇਅੰਤ ਭੁੱਲ ਦੀ ਮੁਆਫ਼ੀ ਬਖ਼ਸ਼ਣੀ ਜੀ !ਮੁਆਫ਼ੀ ਬਖ਼ਸ਼ ਕੇ ਐਸੀ ਸਰਬ ਵਿਆਪੀ ਵਿਸਮਾਦ ਅਨਤਕਲਾਵਾਨ ਅਸੰਖ ਪ੍ਰਕਾਸ਼ ਸਰੂਪ ਕ੍ਰਿਪਾ ਦੁਆਰਾ, ਦਾਸਾਂ ਦੇ ਅੰਦਰ ਬਾਹਰ ਅਰਥਾਂ ਸਹਿਤ ਗੁਰਬਾਣੀ ਦੀ ਵਰਖਾ ਹਰ ਸਮੇਂ ਕਰਦੇ ਰਹਿਣਾ ਜੀ !ਜਿਸ ਸਰਬ ਵਿਆਪੀ ਵਿਸਮਾਦ ਵਰਖਾ 'ਚ, ਦਾਸ ਹਰ ਸਮੇਂ ਇਸ਼ਨਾਨ ਕਰਦੇ ਰਹਿਣ !ਆਪਣੇ ਬੱਚਿਆਂ ਨੂੰ ਆਪਣੇ ਮਿੱਠੇ ਪਿਆਰੇ ਸੱਚੇ ਚਰਨ ਕਮਲਾਂ ਨਾਲ ਜੋੜ ਕੇ ਦਿਲ ਦਿਮਾਗ਼'ਚ ਹਰ ਸਮੇਂ ਗੁਰਬਾਣੀ ਅਰਥ ਬਖ਼ਸ਼ਦੇ ਰਹਿਣਾ ਜੀ, ਸੱਚੇ ਚਰਨ-ਕਮਲਾਂ'ਚ ਲੀਣਤਾ ਏਕਤਾ ਅਭੇਦਤਾ ਬਖ਼ਸ਼ਣੀ ਜੀ !ਸਿਰ'ਤੇ ਮਿਹਰ ਭਰਿਆ ਹੱਥ ਰੱਖ ਕੇ, ਹਰ ਸਮੇਂ ਆਪਣੇ ਵਿਸਮਾਦ ਸੁੰਦਰ ਦਰਸ਼ਨ ਬਖ਼ਸ਼ਣੇ ਜੀ !

੧੦੬.ਪਰਮਪੂਜਨੀਕ ਗੁਰੂ ਪ੍ਰੇਮੀ ਗੁਰਸੇਵਕਾਂ ਦੇ ਸ਼ੁਭ ਸੱਚੇ ਨਾਮ:- ਗੁਰੂ ਸੰਗਤਿ ਜੀ. ਗੁਰਸੇਵਕਾਂ ਨੂੰ ਅਨਿਕ ਬਾਰ ਨਮਸਕਾਰ ਬਲਿਹਾਰ। ਗੁਰੂ ਜੀ ਬਖ਼ਸ਼ਣ ਚਰਨ-ਕਮਲਾਂ ਦਾ ਪਿਆਰ। ਪਰਮਪੂਜਨੀਕ ਨਿਰੰਕਾਰ ਗੁਰਸਬਦ ਸਰੂਪ ਗੁਰਤਾ ਬਿਰਾਜਮਾਨ ਸਤਿਗੁਰੂ ਗ੍ਰੰਥ ਸਾਹਿਬ ਜੀ, ਸਮੂੰਹ ਸੇਵਕ ਪ੍ਰੇਮੀਆਂ ਦੇ ਦਿਲ ਦਿਮਾਗ'ਚ ਹਰ ਸਮੇਂ ਗੁਰਬਾਣੀ ਭੇਜ ਕੇ, ਸੂਬੱਤ ਸੇਵਕਾਂ ਦਾ ਭਲਾ ਕਰਨ। ਆਪੇ ਆਪ ਹੀ ਗੁਰਬਾਣੀ ਭੇਜ ਕੇ ਉਨ੍ਹਾਂ ਦੇ ਦਿਲ'ਚੋਂ ਅੰਮ੍ਰਿਤ ਮੁਖ'ਚ ਹਰ ਸਮੇਂ ਭੇਜ ਕੇ, ਅੰਮ੍ਰਿਤ ਨਾਲ ਤ੍ਰਿਪਤ ਕਰਕੇ ਪਾਲ਼ਦੇ ਰਹਿਣ, ਗੁਰੂ ਸੇਵਾ ਭਗਤੀ ਬਖ਼ਸ਼ਣ ਜੀ। ਪੂਰੇ ਗੁਰੂ

ਜੀ ਨਿਰਗੁਨ ਬ੍ਰਹਮ ਜੀ'ਚ ਲੀਣਤਾ ਬਖ਼ਸ਼ਣ। ਪਰਮਪੂਜਨੀਕ ਤਖ਼ਤ ਸ੍ਰੀ ਪਟਨਾ ਸਾਹਿਬ ਜੀ'ਤੇ ਪਰਮਪੂਜਨੀਕ ਸੰਤ ਬਾਬਾ ਗੁਰਬਚਨ ਸਿੰਘ ਸਾਹਿਬ ਖ਼ਾਲਸੇ ਜੀ ਨੇ ਸੰਨ ੧੯੬੭'ਚ, ਦਾਸਨ ਦਾਸ ਨੂੰ ਇਹ ਸ਼ੁਭ ਵਰ ਬਖ਼ਸ਼ਿਆ, "ਭਗਤਾ!ਤੂੰ ਲਿਖਾਈ ਦਾ ਸੰਸਾ ਨ ਕਰ, ਤੈਨੂੰ ਕੋਈ ਗੁਰਮੁਖਿ ਮਿਲੇਗਾ, ਫਿਰ ਲਿਖਾਈ ਸੰਪੂਰਨ ਹੋਵੇਗੀ। "ਗਿਰਿ ਬਸੁਧਾ.ਜਲ ਪਵਨ ਜਾਇਗੋ; ਇਕਿ ਸਾਧ ਬਚਨ ਅਟਲਾਧਾ॥ ਅਨੁਸਾਰ.ਅਮੋਲਕ ਬਚਨ ਪੂਰੇ ਹੋਏ, ਜੋ ਪਰਮਪੂਜਨੀਕ ਭਾ:ਜਵਾਹਰ ਸਿੰਘ ਜੀ ਪਿੰਡ ਚਮਿੰਡੇ ਤੋਂ, ਸ੍ਰੀ ਸਟੀਕ ਸਾਹਿਬ ਜੀ ਦੀ ਸ਼ੁਭ ਸੱਚੀ ਸੇਵਾ ਗੁਰਪ੍ਰਸਾਦਿ ਕਰ ਰਹੇ ਹਨ, ਅੱਗੇ ਨੂੰ ਵੱਡੀ ਗੁਰੂ ਸੇਵਾ ਕਰਨ ਲਈ ਉਤਸ਼ਾਹਤ ਹਨ। ਗੁਰੂ ਪ੍ਰੇਮੀ ਭਾ:ਕੁਲਦੀਪ ਸਿੰਘ ਜੀ ਦੇ ਘਰੋਂ ਬੀਬੀ ਕੁਲਦੀਪ ਕੌਰ ਜੀ, ਅੰਮ੍ਰਿਤ ਛਕਾਉਣ ਦੀ ਸੇਵਾ, ਮੰਨਦੇ ਹਨ ਮੇਵਾ। ਭਾ:ਤ੍ਰਲੋਕ ਸਿੰਘ ਜੀ। ਭਾ:ਸੰਤੋਖ ਸਿੰਘ ਜੀ ਦੇ ਘਰੋਂ ਜਸਪਾਲ ਕੌਰ ਜੀ ਦਾ ਬੱਚਾ ਭਾ:ਸਪਿੰਦ੍ਰ ਸਿੰਘ ਜੀ ਦੇ ਘਰੋਂ ਬੀਬੀ ਸੁਮਨਜੀਤ ਕੌਰ ਜੀ। ਭਾ:ਕੇਹਰ ਸਿੰਘ ਜੀ ਦੇ ਘਰੋਂ ਰੇਸ਼ਮ ਕੌਰ ਜੀ ਦੀ ਬੱਚੀ ਪਲਵਿੰਦਰ ਕੌਰ ਜੀ ਦੇ ਭਾਈ ਬੰਤ ਸਿੰਘ ਜੀ, ਸੋਢੀ ਅਵਨਿੰਦਰ ਸਿੰਘ ਜੀ। ਭਾ:ਨਵਤੇਜ.ਸਿੰਘ ਗੋਲਡੀ ਜੀ। ਬੀਬੀ ਨਰਿੰਦਰ ਕੌਰ ਜੀ ਸੁਖੀਆ। ਭੁਝੰਗੀ ਰਨਦੀਪ ਸਿੰਘ ਜੀ। ਭਾ:ਭਗਵਾਨ ਸਿੰਘ ਰਣਜੀਤ ਸਿੰਘ ਜੀ। ਭਾ:ਗੁਰਜੀਤ ਸਿੰਘ ਹਰਦੀਪ ਸਿੰਘਜੀ। ਭਾ:ਸਤਵਿੰਦਰ ਸਿੰਘ ਜੀ, ਭਾ:ਅਵਤਾਰ ਸਿੰਘ ਗੁਰਮੁਖਿ ਸਿੰਘ ਜੀ। ਪਰਮਪੂਜਨੀਕ ਪੂਰਨ ਬ੍ਰਹਮਗਿਆਨੀ ਸੰਤ ਬਾਬਾ ਰਣਜੀਤ ਸਿੰਘ ਸਾਹਿਬ ਜੀ ਦੇ, ਪਰਮ ਪਿਆਰੇ ਸੇਵਕ ਭਾ:ਜੱਗਪਾਲ ਸਿੰਘ ਜੀ, ਭਾ:ਬਲਕਾਰ ਸਿੰਘ ਜੀ। {ਮੌਂਟਰੀਅਲ.ਭਾ:ਗੁਰਜੰਟ ਸਿੰਘ ਜੀ.ਵੱਡੀ ਗੁਰੂ ਸੇਵਾ.ਲਈ.ਉਤਸਾਹਤ ਹਨ। ਭਾ:ਹਰਜੀਤ ਸਿੰਘ ਜੀ ਭਾ:ਮੱਖਣ ਸਿੰਘ ਜੀ, ਭਾ:ਮਨਜੀਤ ਸਿੰਘ ਜੀ, ਭਾ:ਕਿਰਨਪਾਲ ਸਿੰਘ ਜੀ, ਭਾ:ਸੁਰਜੀਤ ਸਿੰਘ ਜੀ।} ਹੇ ਵਾਹਿਗੁਰੂ ਪੂਰੇ ਗੁਰੂ ਜੀ!ਆਪ ਜੀ ਦੇ ਘਰ'ਚ ਰਹਿੰਦਿਆਂ, ਲੂਣ ਛਕ ਕੇ ਹਲਾਲ ਕਰੀਏ ਜੀ। ਯਥਾ:- ਖਾਧੇ ਲੂਣ.ਗੁਲਾਮ ਹੋਇ; ਪੀਹਿ ਪਾਣੀ ਢੋਵੈ। ਲੂਣ ਖਾਇ.ਕਰਿ ਚਾਕਰੀ; ਰਣਿ ਟੁਕ ਟੁਕ ਹੋਵੈ। ਲੂਣ ਖਾਇ.ਧੀ ਪੁਤੁ ਹੋਇ; ਸਭ ਲਜਾ ਧੋਵੈ॥ ਲੂਣੁ ਵਣੋਟਾ.ਖਾਇ ਕੈ; ਹਥ ਜੋੜਿ ਖੜੋਵੈ॥ ਵਾਟ ਵਟਾਊ ਲੂਣੁ ਖਾਇ; ਗੁਣੁ ਕੰਠਿ ਪਰੋਵੈ॥ ਲੂਣ ਹਰਾਮੀ ਗੁਨਹਗਾਰ; ਮਰਿ ਜਨਮੁ ਵਿਗੋਵੈ॥

੧੦੭.ਬੋਲੇ ਸੋ ਨਿਹਾਲ॥ ਸਤਿ ਸ੍ਰੀ ਅਕਾਲ॥ ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫ਼ਤੇਹ॥ ਵਾਹੁ ਵਾਹੁ ਬਾਣੀ ਨਿਰੰਕਾਰ ਹੈ; ਤਿਸੁ ਜੇਵਡੁ, ਅਵਰੁ ਨ ਕੋਇ॥ ਅਨੁਸਾਰ ਵਾਹਿਗੁਰੂ ਜੀ ਸ੍ਰੀ ਸੁਖਮਨੀ ਸਾਹਿਬ ਸਰੂਪ ਹਨ, ਸ੍ਰੀ ਸੁਖਮਨੀ ਸਾਹਿਬ ਜੀ ਵਾਹਿਗੁਰੂ ਸਰੂਪ ਹਨ। ਸ੍ਰੀ ਸੁਖਮਨੀ ਸਾਹਿਬ ਜੀ ਕਾ ਖ਼ਾਲਸਾ, ਸ੍ਰੀ ਸੁਖਮਨੀ ਸਾਹਿਬ ਜੀ ਦੀ ਫ਼ਤੇਹ ਦਾ ਅਰਥ ਇੱਕ ਹੈ। ਇਸ ਲਈ ਵਾਹਿਗੁਰੂ ਸ੍ਰੀ ਸੁਖਮਨੀ ਸਾਹਿਬ ਜੀ ਦੀ ਅਤਿਅੰਤ ਪਿਆਰੀ ਗੁਰਫ਼ਤੇਹ ਸਦਾ ੨ ਹੀ ਪਰਵਾਨ ਕਰਨੀ ਜੀ।

ਸਟੀਕ ਸ੍ਰੀ ਸੁਖਮਨੀ ਸਾਹਿਬ ਜੀ ਗੁਰਪ੍ਰਸਾਦਿ ਸੰਪੂਰਨੰ ਜੀ।